S.P

# PUNJAB VIDHAN SABHA

## DEBATES

*2nd March, 2001*

VOL. XI-NO. 1

OFFICIAL REPORT

CONTENTS

*Friday, the 2nd March, 2001*



Punjab Vidhan Sabha Secretariat, Chandigarh.

**Price Rs.———**

PUNJAB VIDHAN SABHA

Friday, the 2nd March, 2001

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9-00 A.M. Mr. Speaker (Sardar Charnjit Singh Atwal) in the Chair.*

## OATH OR AFFIRMATION BY A MEMBER

**ਸ੍ਰੀ ਸਪੀਕਰ** : ਸਭ ਤੋਂ ਪਹਿਲਾਂ ਸਰਦਾਰ ਰਾਜ ਮਹਿੰਦਰ ਸਿੰਘ ਮਜੀਠਾ ਜੀ, ਜੋ ਮਜੀਠਾ ਚੋਣ ਹਲਕੇ ਤੋਂ ਸ਼੍ਰੋਮਣੀ ਅਕਾਲੀ ਦਲ ਦੇ ਉਮੀਦਵਾਰ ਵਜੋਂ ਜੇਤੂ ਕਰਾਰ ਦਿੱਤੇ ਗਏ ਹਨ, ਸਹੁੰ ਚੁੱਕਣਗੇ । (ਥੰਪਿੰਗ)

(ਇਸ ਸਮੇਂ ਸਰਦਾਰ ਰਾਜ ਮਹਿੰਦਰ ਸਿੰਘ ਮਜੀਠਾ (ਸ਼੍ਰੋਮਣੀ ਅਕਾਲੀ ਦਲ) ਨੇ ਪੰਜਾਬੀ ਵਿਚ ਸਹੁੰ ਚੁੱਕੀ ।) (ਥੰਪਿੰਗ)

## OBITUARY REFERENCES

**ਸ੍ਰੀ ਸਪੀਕਰ** : ਹੁਣ ਅਕਾਲ ਚਲਾਣਿਆਂ ਦਾ ਵਰਣਨ ਹੋਵੇਗਾ । ਸੀ. ਐਮ. ਸਾਹਿਬ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੋਂ ਬਾਅਦ ਦੇਸ਼ ਦੀਆਂ ਅਤੇ ਸੂਬੇ ਦੀਆਂ ਮਹਾਨ ਸ਼ਖਸੀਅਤਾਂ, ਜਿਨ੍ਹਾਂ ਦਾ ਵੱਖ ਵੱਖ ਫੀਲਡ ਵਿੱਚ ਬਹੁਤ ਅਹਿਮ ਰੋਲ ਰਿਹਾ ਹੈ, ਜਿਨ੍ਹਾਂ ਨੇ ਪੰਜਾਬ ਦੀ ਅਤੇ ਦੇਸ਼ ਦੀ ਬਹੁਤ ਵੱਡੀ ਸੇਵਾ ਕੀਤੀ ਹੈ, ਉਹ ਹਮੇਸ਼ਾਂ ਲਈ ਸਾਡਾ ਸਾਥ ਛੱਡ ਗਈਆਂ ਹਨ ਅਤੇ ਅਕਾਲ ਚਲਾਣਾ ਕਰ ਗਈਆਂ ਹਨ । ਉਨ੍ਹਾਂ ਦਾ ਸਾਨੂੰ ਬੜਾ ਗਹਿਰਾ ਦੁਖ ਅਤੇ ਅਫਸੋਸ ਹੈ । ਇਸ ਦੇ ਨਾਲ ਹੀ ਦੇਸ਼ ਵਿਚ ਇਹੋ ਜਿਹੀਆਂ ਦਰਦਨਾਕ ਘਟਨਾਵਾਂ ਵਾਪਰੀਆਂ, ਜਿਨ੍ਹਾਂ ਦਾ ਦੁਖ ਅਕਹਿ ਅਤੇ ਅਸਹਿ ਹੈ । ਅੱਜ ਮੈਂ ਉਨ੍ਹਾਂ ਵਿਅਕਤੀਆਂ ਨੂੰ, ਉਨ੍ਹਾਂ ਘਟਨਾਵਾਂ ਵਿਚ ਸ਼ਹੀਦ ਹੋਏ ਭੈਣਾਂ ਅਤੇ ਵੀਰਾਂ ਦੇ ਬੱਚਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ ।

ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਸ੍ਰੀ ਇੰਦਰਜੀਤ ਗੁਪਤਾ, ਸਾਬਕਾ ਕੇਂਦਰੀ ਗ੍ਰਿਹ ਮੰਤਰੀ ਅਤੇ ਬਜ਼ੁਰਗ ਕਮਿਊਨਿਸਟ ਆਗੂ, ਜੋ 20 ਫਰਵਰੀ, 2001 ਨੂੰ ਅਕਾਲ ਚਲਾਣਾ ਕਰ ਗਏ ਸਨ, ਨੂੰ ਆਪਣੇ ਵਲੋਂ ਡੂੰਘੇ ਦੁੱਖ ਅਤੇ ਅਫਸੋਸ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸ੍ਰੀ ਗੁਪਤਾ ਜੀ ਦੀ ਉਮਰ 82 ਸਾਲ ਦੀ ਸੀ । ਉਹ ਸ੍ਰੀ ਦੇਵਗੌੜਾ ਅਤੇ ਸ੍ਰੀ ਗੁਜਰਾਲ ਦੇ ਸਮੇਂ ਦੇਸ਼ ਦੇ ਹੋਮ ਮਨਿਸਟਰ ਵੀ ਰਹੇ । 1960 ਤੋਂ ਲੈ ਕੇ, ਸਿਰਫ

[ਮੁੱਖ ਮੰਤਰੀ]

1977 ਤੋਂ 1980 ਤਕ ਦੇ ਵਕਫੇ ਨੂੰ ਛੱਡ ਕੇ, ਉਹ ਲਗਾਤਾਰ ਪਾਰਲੀਮੈਂਟ ਦੇ ਮੈਂਬਰ ਰਹੇ । ਉਨ੍ਹਾਂ ਨੂੰ ਸਰਵੋਤਮ ਪਾਰਲੀਮੈਂਟੇਰੀਅਨ ਦਾ ਪੁਰਸਕਾਰ ਵੀ ਦਿੱਤਾ ਗਿਆ । ਸਪੀਕਰ ਸਾਹਿਬ, ਉਹ ਵੱਧ ਉਮਰ ਦੇ ਮੈਂਬਰ ਹੋਣ ਦੇ ਨਾਤੇ 1996 ਤੋਂ 1998 ਤੇ 1999 ਵਿਚ ਆਰਜ਼ੀ ਸਪੀਕਰ ਦੇ ਤੌਰ ਤੇ, ਉਸ ਪੋਸਟ ਤੇ ਵੀ ਰਹੇ । ਉਹ ਦੁਨੀਆਂ ਦੇ ਬਹੁਤ ਵੱਡੇ ਟਰੇਡ ਯੂਨੀਅਨਿਸਟ ਸਨ ਔਰ ਟਰੇਡ ਯੂਨੀਅਨਜ਼ ਦੀ ਵਿਸ਼ਵ ਫੈਡਰੇਸ਼ਨ ਵੀ ਜਿਹੜੀ ਹੈ, ਉਸ ਦੇ ਵੀ ਉਹ ਵਾਈਸ ਪ੍ਰੈਜ਼ੀਡੈਂਟ ਤੇ ਪ੍ਰੈਜ਼ੀਡੈਂਟ ਰਹੇ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਦੇਸ਼ ਇਕ ਉਘੇ ਪਾਰਲੀਮੈਂਟੇਰੀਅਨ, ਕੁਸ਼ਲ ਪ੍ਰਸ਼ਾਸਕ ਤੇ ਮੁਲਾਜ਼ਮ-ਮਜ਼ਦੂਰ ਤੇ ਲੋਕਪੱਖੀ ਸਿਆਸੀ ਨੇਤਾ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਇਸ ਦਾ ਸਾਨੂੰ ਬਹੁਤ ਦੁਖ ਹੈ ਤੇ ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਵੀ. ਐਨ. ਗਾਡਗਿਲ, ਸਾਬਕਾ ਕੇਂਦਰੀ ਮੰਤਰੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਹ ਅਕਾਲ ਚਲਾਣੇ ਸਮੇਂ 72 ਸਾਲ ਦੀ ਉਮਰ ਦੇ ਸਨ । ਉਹ ਕਾਂਗਰਸ ਦੇ ਬਹੁਤ ਹੀ ਸਾਊ ਮੈਂਬਰ ਤੇ ਹਲੀਮੀ ਪੂਰਨ ਬੁਲਾਰੇ ਸਨ ਔਰ ਉਨ੍ਹਾਂ ਦੇ ਚਲੇ ਜਾਣ ਨਾਲ ਵੀ ਹਿੰਦੁਸਤਾਨ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਸ੍ਰੀ ਧਰਮਵੀਰ ਵੀ ਦੇਸ਼ ਦੀ ਇਕ ਬਹੁਤ ਵੱਡੀ ਪਰਸਨੈਲਿਟੀ ਹੋਏ ਹਨ । ਉਹ 93 ਵਰ੍ਹਿਆਂ ਦੇ ਸਨ ਜਦੋਂ ਉਨ੍ਹਾਂ ਦਾ ਅਕਾਲ ਚਲਾਣਾ ਹੋ ਗਿਆ । 1930 ਵਿਚ ਉਨ੍ਹਾਂ ਨੇ ਆਈ.ਸੀ.ਐਸ. ਦੀਆਂ ਸੇਵਾਵਾਂ ਸੰਭਾਲੀਆਂ ਅਤੇ ਉਹ ਬਹੁਤ ਮਹੱਤਵਪੂਰਨ ਸਰਕਾਰੀ ਅਹੁਦਿਆਂ ਤੇ ਬਿਰਾਜਮਾਨ ਰਹੇ । ਫੇਰ ਉਨ੍ਹਾਂ ਦੇ ਐਡਮਨਿਸਟ੍ਰੇਟਿਵ ਤਜਰਬੇ ਨੂੰ ਮੁੱਖ ਰਖਦੇ ਹੋਏ ਉਨ੍ਹਾਂ ਨੂੰ ਦਿੱਲੀ ਦਾ ਲੈਫਟੀਨੈਂਟ ਗਵਰਨਰ ਵੀ ਲਾਇਆ ਗਿਆ । ਉਨ੍ਹਾਂ ਨੇ ਪੰਜਾਬ, ਪੱਛਮੀ ਬੰਗਾਲ ਤੇ ਕਰਨਾਟਕਾ ਦੇ ਰਾਜਪਾਲ ਵਜੋਂ ਵੀ ਕੰਮ ਕੀਤਾ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਵੀ ਹਿੰਦੁਸਤਾਨ ਨੂੰ ਇਕ ਬਹੁਤ ਵੱਡਾ ਘਾਟਾ ਪਿਆ ਹੈ ਤੇ ਸਾਨੂੰ ਇਕ ਕਾਬਲ ਐਡਮਨਿਸਟ੍ਰੇਟਰ ਤੋਂ ਵਾਂਝਾ ਹੋਣਾ ਪਿਆ ਹੈ । ਉਨ੍ਹਾਂ ਨੂੰ ਵੀ ਅਸੀਂ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ ।

ਸਪੀਕਰ ਸਾਹਿਬ, ਇਕ ਬਹੁਤ ਹੀ ਗਹਿਰਾ ਦੁੱਖ ਹੋਇਆ ਹੈ ਕਿ ਸਾਡੇ ਇਸ ਹਾਊਸ ਦੇ ਲੰਬਾ ਚਿਰ ਰਹੇ ਮੈਂਬਰ ਤੇ ਰੈਵੇਨਿਊ ਮਨਿਸਟਰ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਮਿਤੀ 19 ਜਨਵਰੀ, 2001 ਨੂੰ ਅਕਾਲ ਚਲਾਣਾ ਕਰ ਗਏ ਹਨ । ਉਨ੍ਹਾਂ ਦੀ ਉਮਰ 80 ਵਰ੍ਹਿਆਂ ਦੀ ਸੀ । ਉਹ 1967 ਵਿਚ ਪਹਿਲੀ ਵਾਰ ਹਲਕਾ ਮਜੀਠਾ ਤੋਂ ਇਸ ਸਦਨ ਦੇ ਮੈਂਬਰ ਚੁਣੇ ਗਏ ਤੇ ਟਰਾਂਸਪੋਰਟ ਮਨਿਸਟਰ ਰਹੇ । ਇਸ ਤੋਂ ਬਾਅਦ ਉਹ ਫੇਰ 1977 ਅਤੇ 1980 ਵਿਚ ਤੇ ਦੋਬਾਰਾ 1997 ਵਿਚ ਵਿਧਾਇਕ ਚੁਣੇ ਗਏ ਅਤੇ ਸਾਡੀ ਇਸ ਕੈਬਨਿਟ ਵਿਚ ਮਾਲ ਮੰਤਰੀ ਵਜੋਂ ਰਹੇ । ਸਪੀਕਰ ਸਾਹਿਬ, ਉਹ ਐਜੂਕੇਸ਼ਨ ਵਿੱਚ ਦਿਲਚਸਪੀ ਲੈਣ ਵਾਲੀ ਇਕ ਬਹੁਤ ਵੱਡੀ ਸ਼ਖਸੀਅਤ ਹੋਏ ਹਨ । ਖਾਲਸਾ ਕਾਲਜ, ਅੰਮ੍ਰਿਤਸਰ ਦੇ ਉਹ 10 ਸਾਲ ਤੋਂ ਵੀ ਵੱਧ ਚੇਅਰਮੈਨ ਰਹੇ । ਉਨ੍ਹਾਂ ਨੂੰ ਐਜੂਕੇਸ਼ਨ ਵਾਲੇ ਪਾਸੇ ਏਨਾ ਸ਼ੌਕ ਸੀ ਕਿ ਮਜੀਠਾ ਵਿਚ ਉਨ੍ਹਾਂ ਨੇ ਸਰਦਾਰ ਦੇਸਾ ਸਿੰਘ ਪਬਲਿਕ ਸਕੂਲ ਬਣਾਇਆ ਤੇ

ਉਸਦੇ ਉਹ ਫਾਊਂਡਰ ਪ੍ਰੈਜ਼ੀਡੈਂਟ ਵੀ ਰਹੇ । ਇਸੇ ਤਰ੍ਹਾਂ ਸ਼੍ਰੋਮਣੀ ਅਕਾਲੀ ਦਲ ਵਿਚ ਵੀ ਉਨ੍ਹਾਂ ਦਾ ਬਹੁਤ ਵੱਡਾ ਦੇ ਲੰਬਾ ਯੋਗਦਾਨ ਹੈ । ਸ਼ਾਇਦ ਹੀ ਕੋਈ ਇਸ ਤਰ੍ਹਾਂ ਦਾ ਅਕਾਲੀ ਪਾਰਟੀ ਦਾ ਸਿਆਸੀ ਲੀਡਰ ਹੋਵੇ ਜਿਸ ਨੇ ਏਨੀ ਦੇਰ ਤੇ ਏਨਾ ਚਿਰ ਲੰਬੀ ਸੇਵਾ ਕੀਤੀ ਹੋਵੇ । ਉਹ ਸ਼੍ਰੋਮਣੀ ਅਕਾਲੀ ਦਲ ਦੇ ਪਹਿਲਾਂ ਕਨਵੀਨਰ ਵੀ ਰਹੇ ਤੇ ਜਨਰਲ ਸੈਕ੍ਰੇਟਰੀ ਵੀ ਰਹੇ । ਹੁਣ ਉਹ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸਨ । ਜਿਸ ਵੇਲੇ ਉਹ ਸਾਡੇ ਤੋਂ ਜੁਦਾ ਹੋਏ ਉਸ ਤੋਂ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਦਾ ਉਨ੍ਹਾਂ ਨੂੰ ਸਰਪ੍ਰਸਤ ਬਣਾਇਆ ਗਿਆ ਸੀ । ਮੇਰੀ ਪਾਰਟੀ ਨੇ ਮੈਨੂੰ, ਦਾਸ ਨੂੰ ਮਾਣ ਦਿੱਤਾ ਅਤੇ ਪਾਰਟੀ ਦਾ ਪ੍ਰੈਜ਼ੀਡੈਂਟ ਬਣਾਇਆ ਲੇਕਿਨ ਮੇਰੇ ਸਾਹਮਣੇ ਇਕ ਬਹੁਤ ਵੱਡਾ ਸਵਾਲ ਆ ਗਿਆ ਕਿ ਮੈਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਨੂੰ ਕੀ ਬਣਾਵਾਂ । ਉਨ੍ਹਾਂ ਦੀਆਂ ਸੇਵਾਵਾਂ ਮੇਰੇ ਨਾਲੋਂ ਜ਼ਿਆਦਾ ਸਨ, ਇਸ ਕਰਕੇ ਮੈਂ ਉਨ੍ਹਾਂ ਨੂੰ ਕਿਸੇ ਵੀ ਹਾਲਤ ਵਿਚ ਦੂਜੇ ਨੰਬਰ ਤੇ ਨਹੀਂ ਰੱਖਣਾ ਚਾਹੁੰਦਾ ਸੀ । ਪਹਿਲੇ ਨੰਬਰ ਤੇ ਉਨ੍ਹਾਂ ਦਾ ਅਤੇ ਉਨ੍ਹਾਂ ਤੋਂ ਬਾਅਦ ਦੂਜੇ ਨੰਬਰ ਤੇ ਮੇਰਾ ਨਾਂ ਆਉਂਦਾ ਸੀ । ਮੇਰੇ ਮਨ ਵਿਚ ਉਨ੍ਹਾਂ ਦਾ ਬਹੁਤ ਸਤਿਕਾਰ ਸੀ । ਇਸ ਕਰਕੇ ਮੈਂ ਉਨ੍ਹਾਂ ਨੂੰ ਪਾਰਟੀ ਦਾ ਸਰਪ੍ਰਸਤ ਬਣਾ ਦਿੱਤਾ । ਕਈ ਵਾਰ ਪਾਰਟੀਆਂ ਵਿਚ ਕਰਾਈਸਿਜ਼ ਵੀ ਆਉਂਦੇ ਹਨ । ਸਾਡੀ ਪਾਰਟੀ ਵਿਚ ਵੀ ਇਸੇ ਤਰ੍ਹਾਂ ਕਈ ਵਾਰ ਕਰਾਈਸਿਜ਼ ਆਏ ਔਰ ਉਨ੍ਹਾਂ ਕਰਾਈਸਿਜ਼ ਵਿਚ ਜ਼ਾਤੀ ਤੌਰ ਤੇ ਜਿਹੜੀ ਮਦਦ ਉਨ੍ਹਾਂ ਨੇ ਮੇਰੀ ਕੀਤੀ, ਉਹ ਮੈਂ ਕਦੇ ਭੁੱਲ ਨਹੀਂ ਸਕਦਾ । ਜੇ ਉਹ ਤਕੜੇ ਹੋ ਕੇ ਮੇਰੇ ਪ੍ਰਤੀ ਆਪਣਾ ਰੋਲ ਅਦਾ ਨਾ ਕਰਦੇ ਤਾਂ ਸ਼ਾਇਦ ਮੈਂ ਅੱਜ ਇਸ ਕੁਰਸੀ ਤੇ ਨਾ ਬੈਠਾ ਹੁੰਦਾ। ਜ਼ਾਤੀ ਤੌਰ ਤੇ ਵੇਖੀਏ ਜਾਂ ਪਾਰਟੀ ਦੇ ਤੌਰ ਤੇ ਵੇਖੀਏ, ਮੇਰੇ ਮਨ ਵਿਚ ਉਨ੍ਹਾਂ ਪ੍ਰਤੀ ਬਹੁਤ ਵੱਡਾ ਮਾਣ ਤੇ ਸਤਿਕਾਰ ਹੈ । ਉਨ੍ਹਾਂ ਦੇ ਚਲੇ ਜਾਣ ਨਾਲ ਨਿੱਜੀ ਤੌਰ ਤੇ ਮੈਨੂੰ ਇਕ ਇਹੋ ਜਿਹਾ ਘਾਟਾ ਪਿਆ ਹੈ, ਜਿਹੜਾ ਕਦੇ ਪੂਰਾ ਨਹੀਂ ਹੋ ਸਕਦਾ । ਇਸ ਸਬੰਧ ਵਿਚ ਇਕ ਹੋਰ ਗੱਲ ਹੈ ਜਿਹੜੀ ਮੈਂ ਛੇੜਨੀ ਨਹੀਂ ਸੀ ਚਾਹੁੰਦਾ ਲੇਕਿਨ ਉਸ ਬਾਰੇ ਸਾਨੂੰ ਬਹੁਤ ਗਿਲਾ ਹੈ ਅਤੇ ਪਬਲਿਕ ਨੂੰ ਵੀ ਬਹੁਤ ਗਿਲਾ ਹੈ । ਇਹ ਚੀਜ਼ ਪਹਿਲੀ ਵਾਰ ਹੋਈ ਹੈ ਔਰ ਜੇਕਰ ਇਸ ਬਾਰੇ ਹਾਊਸ ਵੱਲੋਂ ਇਕ ਮਤਾ ਵੀ ਪਾਸ ਕਰ ਦੇਈਏ ਤਾਂ ਕੋਈ ਮਾੜੀ ਗੱਲ ਨਹੀਂ ਹੋਵੇਗੀ । ਉਹ ਗੱਲ ਇਹ ਹੈ ਕਿ ਅਜੇ ਉਨ੍ਹਾਂ ਦੇ ਭੋਗ ਦੀ ਅੰਤਿਮ ਰਸਮ ਵੀ ਪੂਰੀ ਨਹੀਂ ਸੀ ਹੋਈ ਕਿ ਇਲੈਕਸ਼ਨ ਅਨਾਊਂਸ ਹੋ ਗਏ । ਮੈਂ ਇਸ ਦੀ ਬੈਕ–ਗਰਾਊਂਡ ਵਿਚ ਨਹੀਂ ਜਾਣਾ ਚਾਹੁੰਦਾ ਲੇਕਿਨ ਇਹ ਸਾਡੇ ਮਨਾਂ ਤੇ ਇਕ ਵੱਡੀ ਸੱਟ ਸੀ । ਉਨ੍ਹਾਂ ਦਾ ਪਰਿਵਾਰ, ਉਨ੍ਹਾਂ ਦੇ ਦੋਸਤ, ਰਿਸ਼ਤੇਦਾਰ ਅਤੇ ਪਾਰਟੀ ਵਿਚ ਇਕੱਠੇ ਹੋ ਕੇ ਚੱਲਣ ਵਾਲੇ ਉਨ੍ਹਾਂ ਦੇ ਸਾਥੀ ਅਜੇ ਉਨ੍ਹਾਂ ਦੇ ਸਦਮੇ ਵਿਚੋਂ ਨਿਕਲ ਨਹੀਂ ਸਕੇ ਸਨ, ਉਨ੍ਹਾਂ ਦਾ ਦੁੱਖ ਹਾਲੇ ਉਨ੍ਹਾਂ ਦੇ ਦਿਮਾਗਾਂ ਅਤੇ ਦਿਲਾਂ ਵਿਚ ਹੀ ਸੀ ਕਿ ਇਲੈਕਸ਼ਨ ਅਨਾਊਂਸ ਹੋ ਗਏ । ਘੱਟ ਘੱਟ ਇੰਨਾ ਤਾਂ ਜ਼ਰੂਰ ਹੋਣਾ ਚਾਹੀਦਾ ਹੈ ਕਿ ਜਦੋਂ ਤੱਕ ਕਿਸੇ ਦੀਆਂ ਅੰਤਿਮ ਰਸਮਾਂ ਪੂਰੀਆਂ ਨਾ ਹੋਣ, ਇਸ ਤਰ੍ਹਾਂ ਦਾ ਕੰਮ ਨਾ ਕੀਤਾ ਜਾਵੇ । ਮੈਂ ਇਹ ਗੱਲ ਕਰਨੀ ਨਹੀਂ ਸੀ ਚਾਹੁੰਦਾ, ਲੇਕਿਨ ਗੱਲ ਤੁਰ ਪਈ ਸੀ, ਇਸ ਕਰਕੇ ਕੀਤੀ ਹੈ । ਸਾਨੂੰ ਸਾਰਿਆਂ ਨੂੰ ਉਨ੍ਹਾਂ ਦੇ ਵਿਛੜ ਜਾਣ ਕਰਕੇ ਬਹੁਤ ਅਫਸੋਸ ਹੈ । ਮਜੀਠਾ ਪਰਿਵਾਰ ਸ਼੍ਰੋਮਣੀ ਅਕਾਲੀ ਦਲ ਦਾ ਟਕਸਾਲੀ ਪਰਿਵਾਰ ਹੈ । ਇਸ ਕਰਕੇ ਮੈਂ ਆਸ ਕਰਦਾ ਹਾਂ ਕਿ ਉਨ੍ਹਾਂ ਦਾ ਪਰਿਵਾਰ ਉਨ੍ਹਾਂ ਦੇ ਵਿਛੜ ਜਾਣ ਕਾਰਨ ਜਿਹੜਾ ਘਾਟਾ ਪਿਆ ਹੈ, ਉਸ ਨੂੰ ਪੂਰਾ ਕਰਨ ਦਾ ਪੂਰਾ ਯਤਨ ਕਰੇਗਾ । ਉਨ੍ਹਾਂ ਦੇ ਚਲੇ ਜਾਣ ਨਾਲ ਪਾਰਟੀ ਨੂੰ

[ਮੁੱਖ ਮੰਤਰੀ]

ਅਤੇ ਇਲਾਕੇ ਨੂੰ ਜਿਹੜਾ ਘਾਟਾ ਪਿਆ ਹੈ, ਉਹ ਪੂਰਾ ਤਾਂ ਨਹੀਂ ਹੋ ਸਕਦਾ ਲੇਕਿਨ ਮੈਂ ਉਨ੍ਹਾਂ ਦੇ ਪਰਿਵਾਰ ਤੋਂ ਆਸ ਕਰਾਂਗਾ ਕਿ ਉਹ ਘਾਟਾ ਪੂਰਾ ਕਰਨ ਦੀ ਕੋਸ਼ਿਸ਼ ਜ਼ਰੂਰ ਕੀਤੀ ਜਾਵੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਪ੍ਰੇਮ ਸਿੰਘ ਪ੍ਰੇਮ, ਸਾਬਕਾ ਮੰਤਰੀ, ਵੀ ਸਾਡੇ ਕੋਲੋਂ ਵਿਛੜ ਗਏ ਹਨ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਹੈ। ਉਨ੍ਹਾਂ ਦਾ ਜਨਮ ਰਾਵਲਪਿੰਡੀ (ਪਾਕਿਸਤਾਨ) ਵਿਚ ਹੋਇਆ। ਫਿਰ ਉਨ੍ਹਾਂ ਨੇ ਇੰਡੀਅਨ ਨੈਸ਼ਨਲ ਕਾਂਗਰਸ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ ਜੋ ਆਜ਼ਾਦੀ ਦੇ ਸੰਘਰਸ਼ ਦਾ ਸਮਾਂ ਸੀ, ਉਨ੍ਹਾਂ ਨੇ ਉਸ ਸੰਘਰਸ਼ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਉਸ ਤੋਂ ਬਾਅਦ 1952 ਵਿਚ ਉਹ ਮਨਿਸਟਰ ਬਣੇ। ਉਹ ਕੈਪੀਟਲ ਪ੍ਰਾਜੈਕਟ ਦੇ ਇੰਚਾਰਜ ਮੰਤਰੀ ਵੀ ਰਹੇ। ਉਹ ਇਕ ਬਹੁਤ ਵਧੀਆ ਕਵੀ ਵੀ ਸਨ ਅਤੇ ਉਨ੍ਹਾਂ ਨੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ। ਉਨ੍ਹਾਂ ਦੇ ਜਾਣ ਨਾਲ ਅਸੀਂ ਇਕ ਬਹੁਤ ਤਜਰਬੇਕਾਰ ਸਿਆਸਤਦਾਨ ਅਤੇ ਬਹੁਤ ਵਧੀਆ ਕਵੀ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਮਨਜੀਤ ਸਿੰਘ ਭੱਠਲ, ਸਾਬਕਾ ਵਿਧਾਇਕ, ਵੀ ਸਾਥੋਂ ਵਿਛੜ ਗਏ ਹਨ। ਉਨ੍ਹਾਂ ਦੀ ਜੁਦਾਈ ਦਾ ਸਾਨੂੰ ਬਹੁਤ ਗਹਿਰਾ ਦੁੱਖ ਹੈ। ਉਹ ਉੱਘੇ ਸੁਤੰਤਰਤਾ ਸੰਗਰਾਮੀ ਬਾਬਾ ਹੀਰਾ ਸਿੰਘ ਭੱਠਲ ਦੇ ਸਪੁੱਤਰ ਸਨ। ਉਹ ਸਾਡੀ ਭੈਣ ਬੀਬੀ ਭੱਠਲ ਜੀ ਦੇ ਭਰਾ ਸਨ। ਉਨ੍ਹਾਂ ਦੇ ਵਿਛੋੜੇ ਦਾ ਸਾਨੂੰ ਬਹੁਤ ਦੁੱਖ ਹੋਇਆ ਹੈ। ਮੈਂ ਖੁਦ ਉਨ੍ਹਾਂ ਦੇ ਘਰ ਜਾ ਕੇ ਉਨ੍ਹਾਂ ਦੇ ਪਰਿਵਾਰ ਨਾਲ ਆਪਣਾ ਦੁੱਖ ਸਾਂਝਾ ਕੀਤਾ ਹੈ। ਉਨ੍ਹਾਂ ਨੂੰ ਇਲਾਕੇ ਦੀ ਡਿਵੈਲਪਮੈਂਟ ਦਾ ਬਹੁਤ ਸ਼ੌਕ ਸੀ, ਖਾਸ ਕਰਕੇ ਉਨ੍ਹਾਂ ਨੇ ਪੇਂਡੂ ਡਿਵੈਲਪਮੈਂਟ ਵਿਚ ਬੜੀ ਦਿਲਚਸਪੀ ਲਈ ਜਿਸ ਕਰਕੇ ਉਨ੍ਹਾਂ ਦੇ ਇਲਾਕੇ ਦੀ ਕਾਇਆ ਕਲਪ ਹੋਈ। ਉਨ੍ਹਾਂ ਦੀ ਭੈਣ ਇਥੇ ਬੈਠੀ ਹੈ। ਸਾਰਾ ਹਾਊਸ ਉਨ੍ਹਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ। ਇਕ ਭੈਣ ਦਾ ਭਾਈ ਚਲਾ ਜਾਵੇ ਜਾਂ ਇਕ ਮਾਂ ਦਾ ਬੱਚਾ ਚਲਾ ਜਾਵੇ ਤਾਂ ਇਹ ਇਕ ਬਹੁਤ ਹੀ ਅਕਹਿ ਅਤੇ ਅਸਹਿ ਸਦਮਾ ਹੁੰਦਾ ਹੈ। ਇਸ ਮੌਕੇ ਤੇ ਮੈਂ ਸਾਰੇ ਭੱਠਲ ਪਰਿਵਾਰ ਨਾਲ ਉਨ੍ਹਾਂ ਦੇ ਦੁੱਖ ਵਿਚ ਸ਼ਾਮਲ ਹੁੰਦਾ ਹਾਂ।

ਇਸੇ ਤਰ੍ਹਾਂ ਹੀ ਸਰਦਾਰ ਜਗਜੀਤ ਸਿੰਘ ਜੀ ਟਿੱਕਾ ਵੀ ਅਕਾਲ ਚਲਾਣਾ ਕਰ ਗਏ ਹਨ। ਉਹ ਸੰਨ 1962 ਅਤੇ 1972 ਵਿੱਚ ਇਸ ਵਿਧਾਨ ਸਭਾ ਲਈ ਮੈਂਬਰ ਚੁਣੇ ਗਏ ਔਰ ਉਨ੍ਹਾਂ ਦਾ ਰਾਜਨੀਤਿਕ ਅਤੇ ਸਮਾਜਿਕ ਕੈਰੀਅਰ ਜੋ ਸੀ ਉਹ ਬਹੁਤ ਉੱਚਾ ਸੀ। ਉਨ੍ਹਾਂ ਦਾ ਜਨਮ ਅੰਬਾਲਾ ਜ਼ਿਲ੍ਹੇ ਵਿੱਚ ਹੋਇਆ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਅਸੀਂ ਇਕ ਬਹੁਤ ਤਜਰਬੇਕਾਰ ਸਿਆਸਤਦਾਨ ਅਤੇ ਸਮਾਜ ਸੇਵਕ ਤੋਂ ਵਾਂਝੇ ਹੋ ਗਏ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇਕ ਬਹੁਤ ਦਰਦਨਾਕ ਘਟਨਾ ਦਾ ਹੁਣ ਮੈਂ ਜ਼ਿਕਰ ਕਰਨ ਲੱਗਾ ਹਾਂ। ਸਾਡੇ ਸ਼੍ਰੋਮਣੀ ਅਕਾਲੀ ਦੇ ਬਹੁਤ ਵੱਡੇ ਆਗੂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ, ਸਰਦਾਰ ਬਲਬੀਰ ਸਿੰਘ

ਪੰਨੂ ਵੀ ਇਕ ਦਰਦਨਾਕ ਸੜਕ ਹਾਦਸੇ ਵਿੱਚ ਅਕਾਲ ਚਲਾਣਾ ਕਰ ਗਏ ਹਨ । ਸਰਦਾਰ ਬਲਬੀਰ ਸਿੰਘ ਪੰਨੂ ਜੀ ਦੀ ਜ਼ਿੰਦਗੀ ਸਾਡੇ ਸਾਰਿਆਂ ਵਾਸਤੇ ਇਕ ਚਾਨਣ-ਮੁਨਾਰਾ ਹੈ। ਉਨ੍ਹਾਂ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਨੌਸ਼ਹਿਰਾ ਪੰਨੂਆਂ ਪਿੰਡ ਵਿੱਚ ਹੋਇਆ । ਉਨ੍ਹਾਂ ਨੇ ਇਕ ਟੀਚਰ ਦਾ ਪ੍ਰੋਫੈਸ਼ਨ ਅਡਾਪਟ ਕੀਤਾ । ਉਨ੍ਹਾਂ ਨੇ ਜੇ.ਬੀ.ਟੀ. ਟੀਚਰ ਵਜੋਂ ਕੰਮ ਕੀਤਾ ਅਤੇ ਬਾਅਦ ਵਿੱਚ ਉਨ੍ਹਾਂ ਨੇ ਬੀ.ਐਡ. ਵੀ ਪਾਸ ਕੀਤੀ । ਫਿਰ ਉਹ ਹੈਡਮਾਸਟਰ ਵੀ ਬਣੇ । ਉਹ ਸਾਡੇ ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਜੀ ਦੇ ਬਹੁਤ ਹੀ ਨਜ਼ਦੀਕੀ ਦੋਸਤ, ਭਰਾ ਵਾਂਗ ਹੀ ਸਨ । ਮੇਰਾ ਖਿਆਲ ਹੈ ਕਿ ਇਸ ਤੋਂ ਵੱਡਾ ਔਰ ਨਜ਼ਦੀਕੀ ਰਿਸ਼ਤਾ, ਏਨੀ ਵੱਡੀ ਨਜ਼ਦੀਕੀ ਮੁੱਹਬਤ ਇਨ੍ਹਾਂ ਦੋਹਾਂ ਦੀ ਸੀ; ਸ਼ਾਇਦ ਹੀ ਕਿਸੇ ਹੋਰ ਦੀ ਹੋਵੇ । ਜਿੱਥੋਂ ਤੱਕ ਪਾਰਟੀ ਦਾ ਸਵਾਲ ਹੈ ਉਹ ਪਾਰਟੀ ਦੇ ਏਨੇ ਸਨਸੀਅਰ ਆਗੂ ਸਨ ਕਿ ਜਿਹੜੀ ਵੀ ਡਿਊਟੀ ਪਾਰਟੀ ਵੱਲੋਂ ਲਗਾਈ ਜਾਂਦੀ ਸੀ ਉਹ ਉਸ ਨੂੰ ਪੂਰੀ ਤਨ ਦੇਹੀ ਨਾਲ ਨਿਭਾਉਂਦੇ ਸਨ । ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਅਤੇ ਸੀਨੀਅਰ ਮੀਤ ਪ੍ਰਧਾਨ ਵੀ ਰਹੇ । ਐਡਮਨਿਸਟਰੇਸ਼ਨ ਇੰਪਰੂਵ ਕਰਨ ਵਾਸਤੇ, ਧਾਰਮਿਕ ਜਾਂ ਸਿੱਖਿਆ ਦੇ ਤੌਰ ਤੇ ਸ਼੍ਰੋਮਣੀ ਕਮੇਟੀ ਦੇ ਉਹ ਬਹੁਤ ਅਹਿਮ ਆਗੂ ਸਨ । ਉਨ੍ਹਾਂ ਨੂੰ ਗਰਲਜ਼ ਦੀ ਐਜੂਕੇਸ਼ਨ ਪ੍ਰਤੀ ਬੜਾ ਸ਼ੌਕ ਸੀ ਔਰ ਉਨ੍ਹਾਂ ਨੇ ਚੋਹਲਾ ਸਾਹਿਬ ਵਿਖੇ ਗਰਲਜ਼ ਵਾਸਤੇ ਇਕ ਕਾਲਜ ਵੀ ਸਥਾਪਿਤ ਕੀਤਾ । ਉਨ੍ਹਾਂ ਦੀ ਜੋ ਦਰਦਨਾਕ ਮੌਤ ਹੋਈ ਹੈ ਉਸ ਨੂੰ ਸਾਰੇ ਹੀ ਪੰਜਾਬ ਵਿੱਚ ਜਿਸ ਕਿਸੇ ਨੇ ਵੀ ਸੁਣਿਆ ਉਸ ਦੀ ਆਤਮਾ ਨੂੰ ਬਹੁਤ ਦੁਖ ਹੋਇਆ । ਇਕ ਦਿਨ ਪਹਿਲਾਂ ਹੀ ਉਹ ਮਜੀਠਾ ਹਲਕੇ ਦੀ ਇਲੈਕਸ਼ਨ ਵਿੱਚੋਂ ਗਏ ਸੀ । ਮੈਂ ਸਮਝਦਾ ਹਾਂ ਕਿ ਉਹ ਪਾਰਟੀ ਦੇ ਇਕ ਵਫਾਦਾਰ ਅਹੁਦੇਦਾਰ ਕਰਕੇ ਹੀ, ਪਾਰਟੀ ਦੀ ਡਿਊਟੀ ਨੂੰ ਸਮਝਦੇ ਹੋਏ ਉਨ੍ਹਾਂ ਦਾ ਅਕਾਲ ਚਲਾਣਾ ਹੋਇਆ ਹੈ ਕਿਉਂਕਿ ਸ਼ਾਮ ਨੂੰ 2-00 ਵਜੇ ਤੱਕ ਉਹ ਇਲੈਕਸ਼ਨ ਦਫਤਰ ਵਿੱਚ ਬੈਠੇ ਸਨ । 4-00 ਵਜੇ ਉਨ੍ਹਾਂ ਨੂੰ ਯੂ.ਪੀ. ਵਿੱਚ ਕੋਈ ਕੰਮ ਸੀ । ਉਨ੍ਹਾਂ ਦੀ ਇੱਛਾ ਸੀ ਕਿ ਉਹ ਰਾਤੋ-ਰਾਤ ਜਾ ਕੇ ਸਵੇਰੇ ਵਾਪਸ ਆ ਜਾਣਗੇ ਤਾਂ ਕਿ ਪਾਰਟੀ ਦਾ ਕੋਈ ਨੁਕਸਾਨ ਨਾ ਹੋ ਜਾਵੇ ਲੇਕਿਨ ਰਸਤੇ ਵਿੱਚ ਸੜਕ ਹਾਦਸਾ ਹੋ ਗਿਆ ਜਿਸ ਦਾ ਕਿ ਸਾਨੂੰ ਬਹੁਤ ਵੱਡਾ ਦੁਖ ਹੈ । ਉਨ੍ਹਾਂ ਦਾ ਸਾਡੇ ਵਿੱਚੋਂ ਚਲੇ ਜਾਣਾ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ । ਅਸੀਂ ਸਾਰੇ ਉਸ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਉਨ੍ਹਾਂ ਦੇ ਪਰਿਵਾਰ ਨੂੰ ਵੀ ਸ਼ਕਤੀ ਮਿਲੇ ਅਤੇ ਪਾਰਟੀ ਨੂੰ ਵੀ ਸ਼ਕਤੀ ਮਿਲੇ ਕਿ ਅਸੀਂ ਉਨ੍ਹਾਂ ਦੇ ਵਿਛੋੜੇ ਦੇ ਇਸ ਗਹਿਰੇ ਦੁਖ ਨੂੰ ਸਹਾਰ ਸਕੀਏ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸਰਦਾਰ ਈਸ਼ਰ ਸਿੰਘ ਸੋਢੀ ਬਹੁਤ ਵੱਡੇ ਸਵਤੰਤਰਤਾ ਸੰਗਰਾਮੀ ਸਨ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਜੋ ਸੀ. ਪੀ.ਐਮ. ਪਾਰਟੀ ਹੈ ਉਸ ਨੂੰ ਬਣਾਉਣ ਵਾਸਤੇ ਉਨ੍ਹਾਂ ਦਾ ਬਹੁਤ ਵੱਡਾ ਹਿੱਸਾ ਹੈ । ਉਹ ਸਟੂਡੈਂਟ ਲਾਈਫ ਤੋਂ ਹੀ ਰਾਜਨੀਤਿਕ ਸਰਗਰਮੀਆਂ ਵਿੱਚ ਹਿੱਸਾ ਲੈਣ ਲੱਗ ਪਏ ਸਨ । ਆਜ਼ਾਦੀ ਦੀ ਮੂਵਮੈਂਟ ਵਿੱਚ ਉਹ ਕਈ ਵਾਰੀ ਜੇਲ੍ਹ ਵੀ ਗਏ । ਖਾਸ ਕਰਕੇ ਲਾਹੌਰ ਵਿੱਚ ਜੋ ਕਿਸਾਨ ਮੋਰਚਾ ਲੱਗਿਆ ਸੀ ਉਸ ਵਿੱਚ ਵੀ ਉਨ੍ਹਾਂ ਨੇ ਗ੍ਰਿਫਤਾਰੀ ਦਿੱਤੀ । ਸਾਨੂੰ ਇਹੋ ਜਿਹੇ ਨੈਸ਼ਨੇਲਿਸਟ ਸਪਿਰਟ ਰੱਖਣ ਵਾਲੇ, ਦੇਸ਼ ਵਾਸਤੇ ਕੁਰਬਾਨੀ ਕਰਨ ਵਾਲੇ ਅਤੇ ਸਮਾਜ ਵਾਸਤੇ ਕੁਰਬਾਨੀ ਕਰਨ ਵਾਲੇ ਵੀਰਾਂ ਦੇ ਚਲੇ ਜਾਣ ਨਾਲ ਬਹੁਤ ਵੱਡਾ ਨੁਕਸਾਨ ਹੁੰਦਾ ਹੈ ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਇਕ ਹੋਰ ਮਹਾਨ ਸ਼ਖਸੀਅਤ ਰਾਜਮਾਤਾ ਸ਼੍ਰੀਮਤੀ ਵਿਜੇ ਰਾਜੇ ਸਿੰਧੀਆ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਮੈਂ ਉਨ੍ਹਾਂ ਨੂੰ ਬੜਾ ਨਜ਼ਦੀਕ ਤੋਂ ਵੇਖਿਆ ਹੈ । ਉਹ ਇਕ ਦੇਵੀ ਸਨ, ਇਕ ਪਵਿੱਤਰ ਰੂਹ ਸਨ, ਉਹ ਬੜੇ ਸਨਸੀਅਰ ਸਨ । ਉਨ੍ਹਾਂ ਦਾ ਜਨਮ 1919 ਵਿਚ ਸਾਗਰ, ਮੱਧ ਪ੍ਰਦੇਸ਼ ਵਿਚ ਹੋਇਆ ਅਤੇ ਸੰਨ 1941 ਵਿਚ ਮਹਾਰਾਜਾ ਸਿੰਧੀਆ ਨਾਲ ਉਨ੍ਹਾਂ ਦੀ ਸ਼ਾਦੀ ਹੋਈ । ਉਨ੍ਹਾਂ ਦੀਆਂ ਚਾਰ ਲੜਕੀਆਂ ਅਤੇ ਇਕ ਲੜਕਾ ਹੈ । ਬੜੇ ਲੰਮੇ ਸਮੇਂ ਤੋਂ ਉਹ ਲੋਕ ਸਭਾ ਅਤੇ ਅਸੈਂਬਲੀ (ਮੱਧ ਪ੍ਰਦੇਸ਼) ਦੀਆਂ ਇਲੈਕਸ਼ਨਾਂ ਲੜਦੇ ਆ ਰਹੇ ਸਨ ਅਤੇ ਉਨ੍ਹਾਂ ਨੇ ਸਾਰੀ ਜ਼ਿੰਦਗੀ ਜਿੱਤ ਹੀ ਪ੍ਰਾਪਤ ਕੀਤੀ । ਉਨ੍ਹਾਂ ਨੇ ਇਕੱਲੀ ਆਪਣੀ ਸਟੇਟ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਬੜਾ ਸਤਿਕਾਰ ਪਾਇਆ । ਲੋਕਾਂ ਦੀ ਜਿਤਨੀ ਸ਼ਰਧਾ ਉਨ੍ਹਾਂ ਪ੍ਰਤੀ ਸੀ ਸ਼ਾਇਦ ਹੀ ਕਿਸੇ ਹੋਰ ਪ੍ਰਤੀ ਉਨ੍ਹਾਂ ਦੇ ਮਨ ਵਿਚ ਹੋਵੇ । ਮੇਰੇ ਮਨ ਵਿਚ ਵੀ ਉਨ੍ਹਾਂ ਪ੍ਰਤੀ ਬਹੁਤ ਵੱਡੀ ਸ਼ਰਧਾ ਹੈ ਕਿਉਂਕਿ ਮੈਂ ਉਨ੍ਹਾਂ ਦੀ ਜ਼ਿੰਦਗੀ ਨੂੰ ਬਹੁਤ ਨੇੜੇ ਹੋ ਕੇ ਵੇਖਿਆ ਹੈ ।

ਜਦੋਂ ਸਾਡੇ ਦੇਸ਼ ਵਿਚ ਐਮਰਜੰਸੀ ਲਗਾਈ ਗਈ ਸੀ ਅਤੇ ਕਾਲੇ ਕਾਨੂੰਨ ਬਣ ਗਏ ਸੀ ਉਸ ਵੇਲੇ ਸਾਰੇ ਵੱਡੇ ਲੀਡਰਾਂ ਨੂੰ ਜੇਲ੍ਹਾਂ ਵਿਚ ਸੁੱਟ ਦਿੱਤਾ ਗਿਆ ਸੀ । ਉਨ੍ਹਾਂ ਵਿਚ ਰਾਜਮਾਤਾ ਸਿੰਧੀਆ ਜੀ ਵੀ ਸਨ । ਉਹ ਤਿਹਾੜ ਜੇਲ੍ਹ ਵਿਚ ਸਨ ਅਤੇ ਮੈਂ ਵੀ ਤਿਹਾੜ ਜੇਲ੍ਹ ਵਿਚ ਸਾਂ । ਭਾਵੇਂ ਅੰਦਰ ਵਾਰਡ ਵੱਖ-ਵੱਖ ਸਨ ਪਰ ਉਨ੍ਹਾਂ ਦੀਆਂ ਗੱਲਾਂ ਸਾਨੂੰ ਸੁਣਨ ਨੂੰ ਮਿਲਦੀਆਂ ਸਨ । ਜਿਸ ਤਰ੍ਹਾਂ ਦੀ ਸਖਤੀ ਉਸ ਇਡੀ ਵੱਡੀ ਮਹਾਨ ਸ਼ਖਸੀਅਤ ਉਤੇ, ਸਾਡੀ ਭੈਣ ਰਾਜ ਮਾਤਾ ਉਤੇ ਕੀਤੀ ਗਈ ਜਿਹੜੀ ਕਿ ਰਾਜ ਮਹਿਲਾਂ ਵਿਚ ਰਹਿਣ ਵਾਲੀ ਸੀ, ਉਨ੍ਹਾਂ ਨੂੰ ਉਥੇ 'ਸੀ' ਕਲਾਸ ਜੇਲ੍ਹ ਦਿੱਤੀ ਗਈ ਅਤੇ ਬੜੇ ਭੈੜੇ ਹਾਲਾਤ ਵਿਚ ਰੱਖਿਆ ਗਿਆ । ਪਰ ਉਨ੍ਹਾਂ ਉਤੇ ਕਿਸੇ ਕਿਸਮ ਦਾ ਕੋਈ ਅਸਰ ਨਹੀਂ ਸੀ ਅਤੇ ਉਨ੍ਹਾਂ ਦਾ ਕੰਮ ਕੇਵਲ ਭਜਨ-ਪਾਠ ਕਰਨਾ ਹੁੰਦਾ ਸੀ । ਉਨ੍ਹਾਂ ਨੇ ਆਪਣੀ ਜਾਤੀ ਜ਼ਿੰਦਗੀ ਬੜੀ ਖੁਸ਼ੀ ਨਾਲ ਨਿਭਾਈ । ਉਨ੍ਹਾਂ ਨੇ ਬਹੁਤ ਵੱਡੀ ਕੁਰਬਾਨੀ ਦਿੱਤੀ । ਜਦੋਂ ਐਮਰਜੰਸੀ ਵਿਚ ਬੀ.ਜੇ.ਪੀ. ਦਾ ਸੰਘਰਸ਼ ਹੋਇਆ ਸੀ ਤਾਂ ਉਸ ਵਕਤ ਰਾਜਮਾਤਾ ਸ਼੍ਰੀਮਤੀ ਵਿਜੇ ਰਾਜੇ ਸਿੰਧੀਆ ਨੇ ਬੜਾ ਵੱਡਾ ਹਿੱਸਾ ਪਾਇਆ । ਉਹ ਮੱਧ ਪ੍ਰਦੇਸ਼ ਵਿਚ ਅਸੈਂਬਲੀ ਦੇ ਮੈਂਬਰ ਬਣੇ ਅਤੇ ਹਾਊਸ ਵਿਚ ਉਨ੍ਹਾਂ ਨੂੰ ਲੀਡਰ ਆਫ ਦੀ ਪਾਰਟੀ ਬਣਾਇਆ ਗਿਆ । ਲੇਕਿਨ ਉਹ ਉਸ ਵੇਲੇ ਆਪ ਮੁੱਖ ਮੰਤਰੀ ਨਹੀਂ ਬਣੇ ਹਾਲਾਂਕਿ ਬਣ ਸਕਦੇ ਸੀ ਪਰ ਉਨ੍ਹਾਂ ਨੇ ਠਾਕੁਰ ਗੋਬਿੰਦ ਨਰਾਇਣ ਨੂੰ ਮੁੱਖ ਮੰਤਰੀ ਬਣਾਇਆ । ਉਹ ਰਾਜ ਸਭਾ ਦੇ ਦੋ ਵਾਰ ਮੈਂਬਰ ਬਣੇ । ਉਹ ਬੀ.ਜੇ.ਪੀ. ਦੇ ਵਾਈਸ ਪ੍ਰੈਜ਼ੀਡੈਂਟ ਸਨ । ਸ਼੍ਰੀ ਵਾਜਪਾਈ ਜੀ ਅਤੇ ਸ਼੍ਰੀ ਅਡਵਾਨੀ ਜੀ ਵੀ ਉਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ ਅਤੇ ਖੜ੍ਹੇ ਹੋ ਕੇ ਉਨ੍ਹਾਂ ਦਾ ਸਤਿਕਾਰ ਕਰਦੇ ਸਨ ਅਤੇ ਬੜੇ ਮਾਣ ਨਾਲ ਬਿਠਾਉਂਦੇ ਸਨ ।

ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਕਿ ਸਮਾਜ ਦੀ ਸੇਵਾ ਵਿਚ ਉਨ੍ਹਾਂ ਦੀ ਬੜੀ ਵੱਡੀ ਦਿਲਚਸਪੀ ਰਹੀ ਹੈ । 16 ਐਜੂਕੇਸ਼ਨਲ, ਰਿਲੀਜ਼ਿਅਸ ਤੇ ਚੈਰੀਟੇਬਲ ਟਰੱਸਟ ਉਨ੍ਹਾਂ ਨੇ ਚਲਾਏ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਹਿੰਦੁਸਤਾਨ ਨੂੰ ਬੜਾ ਵੱਡਾ ਘਾਟਾ ਪਿਆ ਹੈ । ਹੁਣ ਉਨ੍ਹਾਂ ਦੀ ਲੜਕੀ ਮਨਿਸਟਰ ਹੈ ਅਤੇ ਲੜਕਾ ਵੀ ਸ਼ਾਇਦ

ਕਾਂਗਰਸ ਪਾਰਟੀ ਦਾ ਡਿਪਟੀ ਲੀਡਰ ਹੈ । ਅਸੀਂ ਬੜੇ ਦੁੱਖ ਨਾਲ ਉਨ੍ਹਾਂ ਦੇ ਸਾਰੇ ਪਰਿਵਾਰ ਨਾਲ ਸ਼ਾਮਲ ਹੁੰਦੇ ਹਾਂ ।

ਸਪੀਕਰ ਸਾਹਿਬ, ਸਭ ਤੋਂ ਵੱਡੀ ਟਰੈਜਡੀ, ਸ਼ਾਇਦ ਦੁਨੀਆਂ ਦੀ ਹੀ ਹੋਵੇ ਲੇਕਿਨ ਹਿੰਦੁਸਤਾਨ ਨੂੰ ਇਤਨੀ ਵੱਡੀ ਟਰੈਜਡੀ ਦਾ ਸਾਹਮਣਾ ਕਰਨਾ ਪਿਆ, ਉਹ ਹੈ ਗੁਜਰਾਤ ਵਿਚ ਆਇਆ ਭੁਚਾਲ, ਜਿਸ ਵਿਚ ਬਹੁਤ ਜ਼ਿਆਦਾ ਕੀਮਤੀ ਜਾਨਾ ਅਤੇ ਸੰਪਤੀ ਦਾ ਨੁਕਸਾਨ ਹੋਇਆ । ਹਰ ਹਿੰਦੁਸਤਾਨੀ ਦੇ ਦਿਲ ਵਿਚ ਇਸ ਨਾਲ ਬੜੀ ਗਹਿਰੀ ਸੱਟ ਵਜੀ ਹੈ । ਮੈਨੂੰ ਮਾਣ ਹੈ ਇਕ ਗੱਲ ਦਾ ਅਤੇ ਮੈਂ ਸਮਝਦਾ ਹਾਂ ਕਿ ਸਾਰੇ ਹਿੰਦੁਸਤਾਨ ਦੇ ਲੋਕ ਉਨ੍ਹਾਂ ਦੇ ਮੁੜ ਵਸੇਬੇ ਵਾਸਤੇ ਉਨ੍ਹਾਂ ਦੇ ਦੁਖ ਵਿਚ ਸ਼ਾਮਲ ਹੋਏ । ਭਾਵੇਂ ਉਹ ਕੋਈ ਵੀ ਪਾਰਟੀ ਸੀ, ਹਰ ਸਭਾ ਸੁਸਾਇਟੀ, ਮੁਲਾਜ਼ਮਾਂ ਨੇ, ਮੈਂ ਕਿਸ ਕਿਸ ਦਾ ਨਾਂ ਲਵਾਂ, ਇਨ੍ਹਾਂ ਸਾਰਿਆਂ ਦਾ ਬੜਾ ਵੱਡਾ ਯੋਗਦਾਨ ਸੀ । ਪੰਜਾਬ, ਜਿਸ ਦੀ ਇਹੋ ਜਿਹੇ ਮੌਕੇ ਤੇ ਮੱਦਦ ਕਰਨ ਦੀ ਰਵਾਇਤ ਹੈ, ਪੰਜਾਬ ਦੇ ਲੋਕਾਂ ਨੇ ਵੀ ਬੜੀ ਮੱਦਦ ਕੀਤੀ ਅਤੇ ਹਰ ਤਰ੍ਹਾਂ ਦੀ ਮੱਦਦ ਕੀਤੀ ਔਰ ਇਸਦੇ ਵਿੱਚ ਸਾਨੂੰ ਇਕ ਗੱਲ ਦਾ ਬੜਾ ਫਖਰ ਹੈ, ਚਲੋ ਸਾਰੀ ਦੁਨੀਆਂ ਨੇ ਮੱਦਦ ਕੀਤੀ ਹੈ, ਲੇਕਿਨ ਇਕ ਚੀਜ਼ ਜਿਹੜੀ ਪੰਜਾਬ ਵਲੋਂ ਹੋਈ ਹੈ, ਜਿਸਦਾ ਪੰਜਾਬ ਨੂੰ ਬੜਾ ਮਾਣ ਮਿਲੇਗਾ ਕਿ ਉਥੇ ਅਸੀਂ ਦੋ ਲੰਗਰ ਲਗਾਏ । ਇਕ ਬਾਬਾ ਮਾਨ ਸਿੰਘ ਜੀ ਪਿਹੋਵੇ ਵਾਲਿਆਂ ਨੇ ਲੰਗਰ ਲਗਾਇਆ । ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਔਰ ਮੈਂ ਕਹਿੰਦਾ ਹਾਂ ਕਿ ਅਸੀਂ ਸਾਰੇ ਹਾਊਸ ਵਲੋਂ ਇਕ ਮਤਾ ਪਾਸ ਕਰਕੇ ਉਸਦਾ ਧੰਨਵਾਦ ਕਰੀਏ ਕਿਉਂਕਿ ਉੜੀਸਾ ਵਿੱਚ ਵੀ ਜਦੋਂ ਹੜ੍ਹ ਆਏ ਸਨ ਤਾਂ ਬਾਬਾ ਮਾਨ ਸਿੰਘ ਜੀ ਪਿਹੋਵੇ ਵਾਲਿਆਂ ਨੇ ਉਥੇ ਵੀ ਲੰਗਰ ਲਗਾਇਆ ਸੀ, ਜਿੱਥੇ ਇਕ ਲੱਖ ਬੰਦਾ ਹਰ ਰੋਜ਼ ਲੰਗਰ ਛਕਦਾ ਸੀ । ਉਨ੍ਹਾਂ ਨੇ ਇਥੋਂ ਆਪਣੇ ਵਲੰਟੀਅਰ ਅਤੇ ਲੋਕ ਲਿਜਾ ਕੇ ਉੜੀਸਾ ਵਿੱਚ ਲੰਗਰ ਲਗਾਇਆ ਅਤੇ ਉਥੇ ਲੰਗਰ ਪਹੁੰਚਾਇਆ ਜਿੱਥੇ ਸਾਡੀ ਫੌਜ ਵੀ ਨਹੀਂ ਪਹੁੰਚ ਸਕਦੀ ਸੀ । ਹੁਣ ਫਿਰ ਉਨ੍ਹਾਂ ਨੇ ਹਿਸਟਰੀ ਨੂੰ ਦੁਹਰਾਇਆ ਹੈ ਅਤੇ ਗੁਜਰਾਤ ਵਿੱਚ ਲੰਗਰ ਲਗਾਇਆ ਹੈ । ਜਿਸ ਕਿਸੇ ਨੇ ਵੀ ਉਥੇ ਲੰਗਰ ਛਕਿਆ ਹੈ, ਉਸ ਦੇ ਦਿਲ ਤੇ ਬਹੁਤ ਵੱਡਾ ਅਸਰ ਪਿਆ ਹੈ । ਦੂਸਰਾ, ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਵੀ ਉਥੇ ਲੰਗਰ ਲਗਾਇਆ ਹੈ । ਇਸ ਲਈ ਲੰਗਰ ਦੀ ਜੋ ਸਾਡੀ ਪੁਰਾਣੀ ਪ੍ਰਥਾ ਹੈ, ਉਸਦੀ ਉਥੇ ਸੇਵਾ ਲਾਈ । ਜਦੋਂ ਤੱਕ ਲੋਕ ਉਨ੍ਹਾਂ ਨੂੰ ਛੁੱਟੀ ਨਹੀਂ ਦੇਣਗੇ ਉਹ ਉਨਾ ਚਿਰ ਉਥੇ ਰਹਿਣਗੇ । ਉਹ ਪਿਛਲੇ ਦਿਨੀਂ ਮੇਰੇ ਕੋਲ ਆਏ ਸਨ ਅਤੇ ਮੇਰੀ ਉਨ੍ਹਾਂ ਨਾਲ ਗੱਲ ਹੋਈ ਹੈ । ਅਸੀਂ ਭਾਰਤ ਸਰਕਾਰ ਅਤੇ ਗੁਜਰਾਤ ਸਰਕਾਰ ਨੂੰ ਕਿਹਾ ਹੈ ਅਤੇ ਜੇਕਰ ਕੋਈ ਵੀ ਉਨ੍ਹਾਂ ਦੀ ਡੀਮਾਂਡ ਆਉਂਦੀ ਹੈ, ਇਕ ਦਿਨ ਦੇ ਨੋਟਿਸ ਵਿੱਚ ਅਸੀਂ ਉਹ ਪੂਰੀ ਕਰਦੇ ਹਾਂ ।

ਹੁਣ 4 ਤਾਰੀਖ ਨੂੰ ਸਾਡੇ ਪ੍ਰਧਾਨ ਮੰਤਰੀ ਜੀ, ਸਾਡੇ ਸਭ ਤੋਂ ਵੱਡੇ ਪ੍ਰੋਜੈਕਟ ਰਣਜੀਤ ਸਾਗਰ ਡੈਮ ਦਾ ਉਦਘਾਟਨ ਕਰਨ ਲਈ ਆ ਰਹੇ ਹਨ ਅਤੇ ਉਸ ਦਿਨ ਸਾਰੇ ਪੰਜਾਬੀਆਂ ਵਲੋਂ, ਸਾਰਿਆਂ ਨੇ ਬਹੁਤ ਯੋਗਦਾਨ ਪਾਇਆ ਹੈ, ਮੁਲਾਜ਼ਮ ਜਥੇਬੰਦੀਆਂ ਨੇ ਜੋ ਆਪਣੀ ਆਪਣੀ ਤਨਖਾਹ ਦਿਤੀ ਹੈ। ਉਸਦੇ ਨਾਲ ਵੀ ਕਾਫੀ ਰਕਮ ਇਕੱਠੀ

[ਮੁੱਖ ਮੰਤਰੀ]

ਹੋ ਗਈ ਹੈ, ਸਾਰੇ ਮਨਿਸਟਰ ਸਾਹਿਬਾਨ ਨੇ ਵੀ ਆਪਣੀ ਆਪਣੀ ਇਕ ਮਹੀਨੇ ਦੀ ਤਨਖਾਹ ਦਿੱਤੀ ਹੈ ਅਤੇ ਸਾਰੇ ਐਮ.ਐਲ.ਏ. ਸਾਹਿਬਾਨ ਨੇ ਵੀ ਇਕ ਇਕ ਮਹੀਨੇ ਦੀ ਆਪਣੀ ਤਨਖਾਹ ਦਿੱਤੀ ਹੈ । 4 ਤਰੀਖ ਨੂੰ ਸਾਰੇ ਪੰਜਾਬੀਆਂ ਵਲੋਂ ਦਸ ਕਰੋੜ ਰੁਪਏ ਪ੍ਰਧਾਨ ਮੰਤਰੀ ਜੀ ਨੂੰ ਗੁਜਰਾਤ ਦੇ ਲੋਕਾਂ ਦੀ ਮੱਦਦ ਵਾਸਤੇ ਦੇ ਰਹੇ ਹਾਂ । ਉਸਦੇ ਬਾਅਦ ਵੀ ਮੈਂ ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਅਤੇ ਮੁਲਾਜ਼ਮ ਜਥੇਬੰਦੀਆਂ ਨੂੰ ਅਪੀਲ ਕਰਦਾ ਹਾਂ ਕਿ ਇਸ ਤਰ੍ਹਾਂ ਦੀ ਮੱਦਦ ਜਾਰੀ ਰੱਖੀ ਜਾਵੇ ਤਾਂ ਕਿ ਜੇ ਹੋਰ ਮੰਗ ਆਵੇ ਤਾਂ ਸਾਡੇ ਕੋਲ ਵੀ ਸਮਰੱਥਾ ਹੋਵੇ ਅਤੇ ਹੋਰ ਚੀਜ਼ਾਂ ਵੀ ਜੋ ਦੁਖੀ ਪਰਿਵਾਰਾਂ ਨੂੰ ਸੇਵਾ-ਸੰਭਾਲ ਵਾਸਤੇ ਚਾਹੀਦੀਆਂ ਹਨ, ਉਨ੍ਹਾਂ ਦਾ ਯੋਗਦਾਨ ਪਾਇਆ ਜਾ ਸਕੇ । ਇਹ ਇਕ ਬਹੁਤ ਵੱਡੀ ਦੁਖਦਾਈ ਘਟਨਾ ਹੈ ਅਤੇ ਸਾਡੀ ਉਨ੍ਹਾਂ ਦੇ ਨਾਲ ਗਹਿਰੀ ਹਮਦਰਦੀ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਨਗਰ (ਜੇ. ਐਂਡ. ਕੇ.) ਦੇ ਹਾਲਾਤ ਬਾਰੇ ਵੀ ਸਾਨੂੰ ਦੁੱਖ ਹੈ, ਚਿੰਤਾ ਹੈ । ਉਥੇ ਮਾਸੂਮਾਂ ਦੀਆਂ ਜਾਨਾਂ ਜਾ ਰਹੀਆਂ ਹਨ, ਚਾਹੇ ਪਬਲਿਕ ਦੇ ਲੋਕ ਹਨ ਜਾਂ ਫੋਰਸਿਜ਼ ਦੇ ਬੰਦੇ ਹਨ । ਇਹ ਮਸਲਾ ਬੜਾ ਗੁੰਝਲਦਾਰ ਹੈ ਅਤੇ ਇਸਦੇ ਨਾਲ ਜਿਨ੍ਹਾਂ-ਜਿਨ੍ਹਾਂ ਨੂੰ ਮਾਲੀ ਅਤੇ ਜਾਨੀ ਨੁਕਸਾਨ ਹੋ ਰਿਹਾ ਹੈ, ਉਸਦੇ ਬਾਰੇ ਸਾਨੂੰ ਦੁੱਖ ਹੈ । ਪਿਛੇ ਜਿਹੇ ਨਿਹੱਥੇ ਸਿੱਖਾਂ ਤੇ ਮਿਲੀਟੈਂਟਸ ਨੇ ਉਥੇ ਗੋਲੀਆਂ ਨਾਲ ਹਮਲਾ ਕੀਤਾ ਅਤੇ ਉਨ੍ਹਾਂ ਨੂੰ ਹਲਾਕ ਕਰ ਦਿਤਾ । ਇਸਦੇ ਬਾਰੇ ਵੀ ਗਹਿਰਾ ਦੁੱਖ ਅਤੇ ਅਫਸੋਸ ਹੈ । ਜਿਸ ਤਰ੍ਹਾਂ ਦਾ ਸਾਡਾ ਸਿਸਟਮ ਹੈ ਉਸ ਅਨੁਸਾਰ ਅਸੀਂ ਵੱਧ ਤੋਂ ਵੱਧ ਦੁਖੀ ਪਰਿਵਾਰਾਂ ਦੀ ਮੱਦਦ ਕੀਤੀ ਹੈ । ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਉਥੇ ਯਾਤਰੂਆਂ ਤੇ ਵੀ ਹਮਲਾ ਹੋਇਆ ਸੀ । ਉਦੋਂ ਵੀ ਖੁਲ੍ਹੇ ਦਿਲ ਨਾਲ, ਪੰਜਾਬ ਸਰਕਾਰ ਨੇ ਦੁਖੀ ਪਰਿਵਾਰਾਂ ਦੀ ਮੱਦਦ ਕੀਤੀ ਸੀ ਅਤੇ ਹੁਣ ਵੀ ਅਸੀਂ ਕੋਸ਼ਿਸ਼ ਕੀਤੀ ਹੈ ਕਿ ਖੁਲ੍ਹੇ ਦਿਲ ਨਾਲ ਮੱਦਦ ਕੀਤੀ ਜਾਵੇ । ਅਸੀਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕਿਹਾ ਸੀ ਕਿ ਉਹ ਵੀ ਯੋਗਦਾਨ ਪਾਉਣ ਔਰ ਉਨ੍ਹਾਂ ਨੇ ਵੀ ਯੋਗਦਾਨ ਪਾਇਆ । ਅਸੀਂ ਹਿੰਦੁਸਤਾਨ ਦੀ ਸਰਕਾਰ, ਜੰਮੂ ਕਸ਼ਮੀਰ ਦੀ ਸਰਕਾਰ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਵੀ ਬੇਨਤੀ ਕਰਦੇ ਹਾਂ ਕਿ ਉਥੇ ਦੀਆਂ ਮਾਈਨਾਰਟੀਜ਼ ਦੀ ਸਿਕਿਓਰਟੀ ਅਤੇ ਉਨ੍ਹਾਂ ਦੀ ਜਾਨ ਮਾਲ ਦੀ ਹਿਫਾਜ਼ਤ ਵਾਸਤੇ ਚੰਗੀ ਤਰ੍ਹਾਂ ਬੰਦੋਬਸਤ ਕਰਨ ।

ਇਸ ਲਈ, ਹੁਣ ਮੈਂ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਵਿਛੜੀਆਂ ਹੋਈਆਂ ਆਤਮਾਵਾਂ ਦੇ ਦੁਖੀ ਪਰਿਵਾਰਾਂ ਨੂੰ ਸ਼ੋਕ ਮਤਾ ਭੇਜਿਆ ਜਾਵੇ । ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਵਿਛੜੀਆਂ ਸਾਰੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ । ਉਨ੍ਹਾਂ ਦੇ ਵਿਛੜਨ ਨਾਲ ਉਨ੍ਹਾਂ ਦੇ ਪਰਿਵਾਰਾਂ ਅਤੇ ਦੇਸ਼ ਨੂੰ ਜੋ ਕਮੀਆਂ ਹੋਈਆਂ ਹਨ, ਉਹ ਘਾਟਾ ਕਦੇ ਪੂਰਾ ਨਹੀਂ ਹੋ ਸਕਦਾ ਲੇਕਿਨ ਮੈਂ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਸਾਰਿਆਂ ਨੂੰ ਦੁੱਖ ਸਹਾਰਨ ਦੀ ਸ਼ਕਤੀ ਬਖਸ਼ਣ । ਇੰਨਾਂ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਸਾਡੇ ਪੰਜਾਬ ਔਰ ਸਾਡੇ ਦੇਸ਼ ਦੀਆਂ ਬਹੁਤ ਸਾਰੀਆਂ ਸ਼ਖਸੀਅਤਾਂ

ਸਾਨੂੰ ਸਦਾ ਲਈ ਛੱਡ ਕੇ ਚਲੀਆਂ ਗਈਆਂ ਹਨ ਜਿਨ੍ਹਾਂ ਦਾ ਵੱਖ ਵੱਖ ਖੇਤਰਾਂ ਵਿੱਚ ਬੜਾ ਯੋਗਦਾਨ ਸੀ । ਮੈਂ ਇਨ੍ਹਾਂ ਸਾਥੀਆਂ ਰੂਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ ।

ਸਪੀਕਰ ਸਾਹਿਬ, ਸਾਡੇ ਬਹੁਤ ਹੀ ਸਤਿਕਾਰਯੋਗ ਲੀਡਰ ਸ੍ਰੀ ਇੰਦਰਜੀਤ ਗੁਪਤਾ ਜੀ ਸਾਡੇ ਦੇਸ਼ ਦੇ ਹੋਮ ਮਨਿਸਟਰ ਰਹੇ, ਉਹ ਸਾਨੂੰ ਸਦਾ ਲਈ ਛੱਡ ਕੇ ਚਲੇ ਗਏ ਹਨ । ਉਹ 82 ਵਰ੍ਹਿਆਂ ਦੇ ਸਨ ਔਰ 1960 ਵਿੱਚ ਉਹ ਪਹਿਲੀ ਵਾਰ ਲੋਕ ਸਭਾ ਦੇ ਮੈਂਬਰ ਚੁਣੇ ਗਏ । ਉਹ ਸ੍ਰੀ ਐਚ. ਡੀ. ਦੇਵਗੋੜਾ ਅਤੇ ਸ੍ਰੀ ਆਈ. ਕੇ. ਗੁਜਰਾਲ ਜੀ ਦੀ ਮਨਿਸਟਰੀ ਵਿੱਚ ਗ੍ਰਹਿ ਮੰਤਰੀ ਬਣੇ । ਉਨਾ ਨੇ ਦੇਸ਼ ਦੀ ਵੱਖ ਵੱਖ ਖੇਤਰਾਂ ਵਿੱਚ ਬਹੁਤ ਜ਼ਿਆਦਾ ਵੱਧ ਚੜ੍ਹ ਕੇ ਸੇਵਾ ਕੀਤੀ । ਉਹ ਬਹੁਤ ਚੰਗੇ ਅਤੇ ਪੁਰਾਣੇ ਮੈਂਬਰ ਪਾਰਲੀਮੈਂਟ ਸਨ । ਉਨ੍ਹਾਂ ਨੇ ਸਾਲ 1996, 1998 ਅਤੇ 1999 ਵਿੱਚ ਆਰਜ਼ੀ ਸਪੀਕਰ ਦੇ ਤੌਰ ਤੇ ਕੰਮ ਵੀ ਕੀਤਾ । ਉਹ ਟਰੇਡ ਯੂਨੀਅਨ ਦੇ ਵਾਈਸ ਪ੍ਰਧਾਨ ਅਤੇ ਫਿਰ ਸਾਲ 1998 ਵਿੱਚ ਪ੍ਰਧਾਨ ਵੀ ਚੁਣੇ ਗਏ । ਉਨ੍ਹਾਂ ਨੇ ਹਮੇਸ਼ਾਂ ਹੀ ਦੇਸ਼ ਦੀ ਸੇਵਾ ਕੀਤੀ । ਉਨ੍ਹਾਂ ਨੇ ਮਜ਼ਦੂਰ ਜਥੇਬੰਦੀਆਂ ਔਰ ਟਰੇਡ ਯੂਨੀਅਨਾਂ ਦੀ ਮਾਰਫਤ ਗਰੀਬਾਂ ਔਰ ਮਜ਼ਦੂਰਾਂ ਵਾਸਤੇ ਲੜਾਈ ਕੀਤੀ । ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼ ਇੱਕ ਚੰਗੇ ਪਾਰਲੀਮੈਂਟਰੀਅਨ ਤੋਂ ਵਾਂਝਾ ਹੋ ਗਿਆ ਹੈ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਉਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ੍ਰੀ ਵੀ. ਐਨ. ਗਾਡਗਿਲ ਸਾਡੇ ਦੇਸ਼ ਦੇ ਸਾਬਕਾ ਮੰਤਰੀ ਸਨ ਔਰ ਕਾਂਗਰਸ ਪਾਰਟੀ ਦੇ ਬਹੁਤ ਉਘੇ ਲੀਡਰ ਸਨ । ਉਹ 72 ਵਰ੍ਹਿਆਂ ਦੇ ਸਨ । ਉਹ ਕਾਂਗਰਸ ਪਾਰਟੀ ਦੇ ਬੁਲਾਰੇ ਵੀ ਸਨ । ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿੱਚ ਪਾਰਲੀਮੈਂਟ ਦੇ ਮੈਂਬਰ ਦੇ ਤੌਰ ਤੇ, ਮਨਿਸਟਰ ਦੇ ਤੌਰ ਤੇ ਪੰਜਾਬ ਔਰ ਦੇਸ਼ ਦੀ ਬਹੁਤ ਅਗਵਾਈ ਕੀਤੀ ਕਿਉਂਕਿ ਉਨ੍ਹਾਂ ਦੇ ਪੂਜਨੀਕ ਪਿਤਾ ਸ੍ਰੀ ਐਨ. ਵੀ. ਗਾਡਗਿਲ ਪੰਜਾਬ ਦੇ ਗਵਰਨਰ ਵੀ ਰਹੇ । ਇਸ ਕਰਕੇ ਉਨ੍ਹਾਂ ਦਾ ਪੰਜਾਬ ਨਾਲ ਬਹੁਤ ਜ਼ਿਆਦਾ ਨਾਤਾ ਵੀ ਸੀ । ਉਨ੍ਹਾਂ ਦੇ ਜਾਣ ਨਾਲ ਵੀ ਦੇਸ਼ ਇੱਕ ਚੰਗੇ ਅਤੇ ਯੋਗ ਪਾਰਲੀਮੈਂਟੇਰੀਅਨ ਤੋਂ ਵਾਂਝਾ ਹੋ ਗਿਆ ਹੈ । ਉਹ ਐਕਸ ਗਵਰਨਰ ਪੰਜਾਬ, ਵੈਸਟ ਬੰਗਾਲ ਔਰ ਕਰਨਾਟਕਾ ਰਹੇ ।

ਸਪੀਕਰ ਸਾਹਿਬ, ਸ੍ਰੀ ਧਰਮਵੀਰ, 93 ਵਰ੍ਹਿਆਂ ਦੇ ਸਨ । ਉਹ ਸਾਲ 1930 ਵਿੱਚ ਆਈ. ਸੀ. ਐਸ. ਬਣੇ ਔਰ ਉਨ੍ਹਾਂ ਨੇ ਵੱਖ ਵੱਖ ਖੇਤਰਾਂ ਵਿੱਚ, ਵੱਖ ਵੱਖ ਜਗ੍ਹਾ ਤੇ ਦੇਸ਼ ਦੀ ਬੜੀ ਸੇਵਾ ਕੀਤੀ । ਉਹ ਦਿੱਲੀ ਦੇ ਲੈਫਟੀਨੈਂਟ ਗਵਰਨਰ ਵੀ ਰਹੇ ਔਰ ਜਦੋਂ ਉਹ ਪੰਜਾਬ ਦੇ ਗਵਰਨਰ ਸੀ, ਉਸ ਸਮੇਂ ਏਥੇ ਪ੍ਰੈਜ਼ੀਡੈਂਟ ਰੂਲ ਸੀ । ਉਸ ਸਮੇਂ ਦੇ ਉਨ੍ਹਾਂ, ਦੇ ਕੰਮਾਂ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਥੋੜ੍ਹੀ ਹੈ ਕਿਉਂਕਿ, ਉਸ ਸਮੇਂ ਲਾਅ ਐਂਡ ਆਰਡਰ ਦਾ ਮਸਲਾ ਸੀ । ਉਨ੍ਹਾਂ ਨੇ ਬੜੇ ਅੱਛੇ ਢੰਗ ਨਾਲ ਪੰਜਾਬ ਵਿਚ ਅਮਨ ਕਾਇਮ ਕੀਤਾ ਔਰ ਪੰਜਾਬ ਦੀ ਤਰੱਕੀ ਵਿੱਚ ਬੜਾ ਯੋਗ ਹਿੱਸਾ ਪਾਇਆ, ਪੰਜਾਬ ਨੂੰ ਐਡੀਮਨਿਸਟ੍ਰੇਸ਼ਨ ਵਿੱਚ ਚੰਗੀਆਂ ਲੀਹਾਂ ਤੇ ਚਲਾਇਆ ਅਤੇ ਚੰਗੀ ਸੇਧ ਦਿੱਤੀ । ਉਨ੍ਹਾਂ ਦੇ ਜਾਣ ਨਾਲ ਵੀ ਅਸੀਂ ਇੱਕ ਯੋਗ ਐਡਮਨਿਸਟ੍ਰੇਟਰ ਤੋਂ ਵਾਂਝੇ ਹੋ ਗਏ ਹਾਂ । ਮੈਂ ਉਨ੍ਹਾਂ ਲਈ ਵੀ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

[ਚੌਧਰੀ ਜਗਜੀਤ ਸਿੰਘ]

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਜੀ ਮਜੀਠਾ, ਐਕਸ ਮਨਿਸਟਰ, ਜਿਹੜੇ ਇਸ ਪਵਿੱਤਰ ਸਦਨ ਦੇ ਮੈਂਬਰ ਵੀ ਰਹੇ, ਉਹ 80 ਵਰ੍ਹਿਆਂ ਦੇ ਸਨ। 1967 ਵਿੱਚ ਉਹ ਪਹਿਲੀ ਵਾਰ ਵਿਧਾਨ ਸਭਾ ਦੇ ਮੈਂਬਰ ਬਣੇ ਔਰ ਫਿਰ 1977,1980 ਅਤੇ 1997 ਵਿੱਚ ਉਹ ਫਿਰ ਵਿਧਾਇਕ ਚੁਣੇ ਗਏ। ਉਹ, ਪੰਜਾਬ ਦੇ ਟਰਾਂਸਪੋਰਟ ਮਨਿਸਟਰ ਵੀ ਰਹੇ ਅਤੇ ਰੈਵੇਨਿਊ ਮਨਿਸਟਰ ਵੀ ਰਹੇ। ਮੈਂ, ਸਪੀਕਰ ਸਾਹਿਬ, ਇਥੇ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਉਹ ਆਪਣੀ ਪਾਰਟੀ ਦੇ ਬਹੁਤ ਹੀ ਸੀਨੀਅਰ ਲੀਡਰ ਸਨ ਔਰ ਉਨ੍ਹਾਂ ਦਾ ਪੰਜਾਬ ਦੇ ਵਾਸਤੇ ਬਹੁਤ ਵੱਡਾ ਯੋਗਦਾਨ ਹੈ। ਐਮ. ਐਲ. ਏ. ਦੇ ਤੌਰ ਤੇ ਅਤੇ ਮਨਿਸਟਰ ਦੇ ਤੌਰ ਤੇ ਉਨ੍ਹਾਂ ਨੇ ਜੋ ਪੰਜਾਬ ਦੀ ਸੇਵਾ ਕੀਤੀ, ਉਹ ਕਦੇ ਭੁਲਾਈ ਨਹੀਂ ਜਾ ਸਕਦੀ। ਨਾਲੇ ਉਹ ਲੋਕ ਜਿਹੜੇ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਵਰਗੇ ਸਨ, ਜਿਹੜੇ ਇੱਕ ਵਾਰ ਜਿਸ ਪਾਰਟੀ ਦੇ ਮੈਂਬਰ ਬਣ ਗਏ ਆਖਿਰ ਤੱਕ ਉਸ ਦੇ ਹੀ ਮੈਂਬਰ ਬਣੇ ਰਹੇ। ਇਸ ਤਰ੍ਹਾਂ ਦੇ ਵਿਅਕਤੀਆਂ ਨੂੰ ਜਿੰਨਾ ਵੀ ਯਾਦ ਕੀਤਾ ਜਾਵੇ, ਉਹ ਥੋੜ੍ਹਾ ਹੈ। ਉਨ੍ਹਾਂ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ ਔਰ ਉਨ੍ਹਾਂ ਦੇ ਰਸਤੇ ਤੇ ਚਲਣ ਦਾ ਬਲ ਵੀ ਬਖਸ਼ੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਪ੍ਰੇਮ ਸਿੰਘ ਪ੍ਰੇਮ, ਐਕਸ ਮਨਿਸਟਰ ਰਹੇ ਹਨ। ਪ੍ਰੇਮ ਸਿੰਘ ਪ੍ਰੇਮ ਜਿਹੜੇ ਕਿ ਕਾਂਗਰਸ ਪਾਰਟੀ ਦੇ ਖੜੇ ਉਘੇ ਲੀਡਰ ਸਨ, ਉਨ੍ਹਾਂ ਦੀ ਦੇਸ਼ ਦੇ ਬਾਰੇ ਕੀਤੀ ਸੇਵਾ ਕਦੇ ਭੁਲਾਈ ਨਹੀਂ ਜਾ ਸਕਦੀ। ਉਹ ਜੰਗੇ-ਆਜ਼ਾਦੀ ਦੇ ਯੋਧੇ ਸਨ। ਉਹ 1914 ਵਿੱਚ ਰਾਵਲਪਿੰਡੀ, ਪਾਕਿਸਤਾਨ ਵਿੱਚ ਜਨਮੇ ਸਨ। ਉਹ ਸਾਡੇ ਪੰਜਾਬ ਦੇ ਕੈਪੀਟਲ ਪ੍ਰੋਜੈਕਟ, ਚੰਡੀਗੜ੍ਹ ਦੇ ਮਨਿਸਟਰ ਵੀ ਰਹੇ। ਉਹ ਕੈਰੋਂ ਸਾਹਿਬ ਦੀ ਵਜ਼ਾਰਤ ਵਿਚ ਵੀ ਮਨਿਸਟਰ ਰਹੇ। ਉਨ੍ਹਾਂ ਨੇ ਬਹੁਤ ਸਾਰੀਆਂ ਕਿਤਾਬਾਂ ਵੀ ਲਿਖੀਆਂ, ਉਹ ਇੱਕ ਚੰਗੇ ਲਿਖਾਰੀ ਸਨ ਔਰ ਬੜੇ ਦੇਸ਼ ਭਗਤ ਸਨ। ਜੰਗੇ-ਆਜ਼ਾਦੀ ਵਿੱਚ ਵੀ ਉਨ੍ਹਾਂ ਦਾ ਯੋਗਦਾਨ ਰਿਹਾ ਹੈ, ਜਿਨ੍ਹਾਂ ਕਰਕੇ ਅੱਜ ਜੰਗੇ-ਆਜ਼ਾਦੀ ਵਿੱਚ ਵੀ ਉਨ੍ਹਾਂ ਦਾ ਯੋਗਦਾਨ ਰਿਹਾ ਹੈ ਜਿਨ੍ਹਾਂ ਕਰਕੇ ਅੱਜ ਅਸੀਂ ਇਸ ਸਦਨ ਵਿੱਚ ਬਿਰਾਜਮਾਨ ਹਾਂ। ਇਹ ਉਨ੍ਹਾਂ ਜੰਗੇ-ਆਜ਼ਾਦੀ ਦੇ ਯੋਧਿਆਂ ਦੀ ਹੀ ਕਿਰਪਾ ਹੈ, ਜਿਨ੍ਹਾਂ ਕਰਕੇ ਅਸੀਂ ਅੱਜ ਇਥੇ ਸਜੇ ਹਾਂ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਜਾਣ ਨਾਲ ਅੱਜ ਅਸੀਂ ਬਹੁਤ ਹੀ ਉਘੇ ਪਾਰਲੀਮੈਂਟੇਰੀਅਨ, ਉਘੇ ਪ੍ਰਸ਼ਾਸਕ ਇੱਕ ਬਹੁਤ ਵੱਡੇ ਲਿਖਾਰੀ ਔਰ ਵੱਡੇ ਦੇਸ਼ ਸੇਵਕ, ਬਹੁਤ ਵੱਡੇ ਦੇਸ਼ ਭਗਤ, ਦੇਸ਼ ਦੀ ਏਕਤਾ ਲਈ ਕੰਮ ਕਰਨ ਵਾਲੇ ਇੱਕ ਮਹਾਨ ਲੀਡਰ ਤੋਂ ਵਾਂਝੇ ਹੋ ਗਏ ਹਾਂ। ਇਸ ਘਾਟੇ ਨੂੰ ਕਦੇ ਪੂਰਾ ਨਹੀ ਕੀਤਾ ਜਾ ਸਕਦਾ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਮਨਜੀਤ ਸਿੰਘ ਭੱਠਲ ਜੋ ਸਾਬਕਾ ਵਿਧਾਇਕ ਸਨ, ਉਹ 17 ਅਕਤੂਬਰ, 2000 ਨੂੰ ਸਾਡੇ ਵਿਚੋਂ ਚਲੇ ਗਏ ਔਰ ਉਹ ਸੁਤੰਤਰਤਾ ਸੰਗਰਾਮੀ ਬਾਬਾ ਹੀਰਾ ਸਿੰਘ ਭੱਠਲ ਦੇ ਸਪੁੱਤਰ ਸਨ ਔਰ ਸਾਡੀ ਕਾਂਗਰਸ ਪਾਰਟੀ ਦੇ ਸਾਬਕਾ ਮੁੱਖ ਮੰਤਰੀ ਬੀਬੀ ਰਾਜਿੰਦਰ ਕੌਰ ਭੱਠਲ ਜੀ ਦੇ ਭਾਈ ਸਨ। ਇਸ ਖਾਨਦਾਨ ਨੇ ਸਾਡੇ ਦੇਸ਼ ਦੀ ਆਜ਼ਾਦੀ ਵਾਸਤੇ ਜਿਹੜੀਆਂ ਘਾਲਣਾਵਾਂ ਘਾਲੀਆਂ,

ਉਹ ਕਦੇ ਭੁਲਾਈਆਂ ਨਹੀਂ ਜਾ ਸਕਦੀਆਂ। ਜਿਨ੍ਹਾਂ ਵਿੱਚ ਸਰਦਾਰ ਮਨਜੀਤ ਸਿੰਘ ਭੱਠਲ ਜੀ ਦਾ ਵੀ ਬਹੁਤ ਅੱਛਾ ਯੋਗਦਾਨ ਸੀ। ਸਰਦਾਰ ਮਨਜੀਤ ਸਿੰਘ ਭੱਠਲ ਜੀ ਨੇ ਆਪਣੇ ਇਲਾਕੇ ਦੇ ਵਿੱਚ ਸੜਕਾਂ ਦਾ ਜਾਲ ਵਿਛਾਇਆ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹ ਗਰੀਬ ਲੋਕਾਂ ਦੇ ਬਹੁਤ ਵੱਡੇ ਹਮਦਰਦ ਸਨ ਅਤੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨਾਲ ਇਤਨਾ ਪਿਆਰ ਕਰਦੇ ਸਨ ਕਿ ਉਨ੍ਹਾਂ ਨੇ ਆਪਣੇ ਐਮ. ਐਲ. ਏ ਦੇ ਸਮੇਂ ਦੌਰਾਨ ਬਹੁਤ ਵੱਡੀ ਗਿਣਤੀ ਵਿੱਚ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀਆਂ ਜੋ ਭਲਾਈ ਸਕੀਮਾਂ ਸਨ ਉਨਾਂ ਨੂੰ ਲਾਗੂ ਕਰਕੇ ਆਪਣੇ ਹਲਕੇ ਵਿੱਚ ਅਤੇ ਪਿੰਡ-ਪਿੰਡ ਵਿੱਚ ਉਨ੍ਹਾਂ ਨੇ ਉਹ ਸੇਵਾਵਾਂ ਪਹੁੰਚਾਈਆਂ। ਉਹ ਆਪਣੇ ਹਲਕੇ ਦੇ ਵਿੱਚ ਬਹੁਤ ਹਰਮਨ ਪਿਆਰੇ ਸਨ। ਉਨ੍ਹਾਂ ਦੇ ਸਾਡੇ ਵਿਚੋਂ ਚਲੇ ਜਾਣ ਕਾਰਨ ਅਸੀਂ ਇਕ ਯੋਗ ਪਾਰਲੀਮੈਂਟੇਰੀਅਨ ਤੋਂ ਵਾਂਝੇ ਹੋਏ ਹਾਂ। ਉਨ੍ਹਾਂ ਨੇ ਜੋ ਜੋ ਕੰਮ ਕੀਤੇ ਹਨ ਉਹ ਕਦੇ ਭੁਲਾਏ ਨਹੀਂ ਜਾ ਸਕਦੇ ਅਤੇ ਉਨ੍ਹਾਂ ਦਾ ਸਾਡੇ ਵਿਚੋਂ ਚਲਿਆ ਜਾਣਾ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਨ੍ਹਾਂ ਨੂੰ ਵੀ ਮੈਂ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਅਰਦਾਸ ਕਰਦਾ ਹਾਂ ਕਿ ਇਹ ਜਿਹੜਾ ਜੰਗੇ-ਆਜ਼ਾਦੀ ਦਾ ਪਰਿਵਾਰ ਹੈ ਉਨ੍ਹਾਂ ਨੂੰ ਪ੍ਰਮਾਤਮਾ ਹੋਰ ਸਮਰਥਾ ਦੇਵੇ ਅਤੇ ਉਹ ਦੇਸ਼ ਦੀ ਸੇਵਾ ਕਰਨ ਵਿੱਚ ਉਨ੍ਹਾਂ ਵਾਂਗ ਅੱਗੇ ਚਲਦੇ ਰਹਿਣ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਜਗਜੀਤ ਸਿੰਘ ਟਿੱਕਾ, ਸਾਬਕਾ ਐਮ. ਐਲ. ਏ. ਜੋ ਇੱਕ ਜਨਵਰੀ, 2001 ਨੂੰ ਅਕਾਲ ਚਲਾਣਾ ਕਰ ਗਏ ਹਨ, ਸਾਡੇ ਕੋਲੋਂ ਸਦਾ ਲਈ ਚਲੇ ਗਏ। ਉਹ ਸਾਲ 1953 ਦੇ ਵਿੱਚ ਰਾਜਨੀਤੀ ਦੇ ਵਿੱਚ ਆਏ ਸਨ। ਔਰ ਸਾਲ 1962 ਅਤੇ 1972 ਦੇ ਵਿੱਚ ਉਹ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ ਵੀ ਆਪਣੇ ਸਮੇਂ ਵਿੱਚ ਪੰਜਾਬ ਦੀ ਬਹੁਤ ਵੱਡੀ ਸੇਵਾ ਕੀਤੀ ਔਰ ਉਹ ਬਹੁਤ ਉਘੇ ਸਮਾਜ ਸੇਵਕ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਬਲਬੀਰ ਸਿੰਘ ਪੰਨੂ, ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਕਿ 16 ਫਰਵਰੀ, 2001 ਨੂੰ ਅਕਾਲ ਚਲਾਣਾ ਕਰ ਗਏ ਉਨ੍ਹਾਂ ਨੂੰ ਵੀ ਮੈਂ ਨਿੱਘੀ ਸ਼ਰਧਾਂਜਲੀ ਭੇਂਟ ਕਰਦਾ ਹਾਂ ਕਿਉਂਕਿ ਪੰਨੂ ਸਾਹਿਬ ਨੇ ਆਪਣਾ ਜੀਵਨ ਇਕ ਅਧਿਆਪਕ ਦੇ ਤੌਰ ਤੇ ਸ਼ੁਰੂ ਕੀਤਾ ਔਰ ਉਨ੍ਹਾਂ ਨੇ ਜਿਹੜੇ ਉਨ੍ਹਾਂ ਦਾ ਅਧਿਆਪਕ ਵਰਗ ਦੇ ਲੋਕ ਸਨ, ਉਨ੍ਹਾਂ ਦੀ ਮੱਦਦ ਕਰਨ ਵਾਸਤੇ, ਉਨ੍ਹਾਂ ਨੂੰ ਜਥੇਬੰਦ ਕਰਨ ਵਾਸਤੇ ਬੜੀ ਘਾਲਣਾ ਘਾਲੀ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਵੀ ਰਹੇ ਔਰ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਵੀ ਰਹੇ। ਉਹ ਬੜੇ ਸੱਚੇ-ਸੁੱਚੇ ਔਰ ਹਮੇਸ਼ਾਂ ਚੰਗੀ ਗੱਲ ਕਹਿਣ ਵਾਲੇ ਇਨਸਾਨ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਦੁੱਖ ਹੋਇਆ ਹੈ। ਜਿਸ ਤਰ੍ਹਾਂ ਉਹ ਸੜਕ ਦੁਰਘਟਨਾ ਦੇ ਵਿੱਚ ਸਾਡੇ ਕੋਲੋਂ ਚਲੇ ਗਏ ਹਨ ਉਨ੍ਹਾਂ ਦੇ ਚਲੇ ਜਾਣ ਤੇ ਮੈਂ ਬੜੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ। ਉਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਪੰਜਾਬ ਨੂੰ ਔਰ ਖਾਸ ਤੌਰ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਇਹ ਘਾਟਾ ਕਦੇ ਪੂਰਾ ਨਹੀਂ ਹੋ ਸਕਦਾ।

[ਚੌਧਰੀ ਜਗਜੀਤ ਸਿੰਘ]

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਈਸ਼ਰ ਸਿੰਘ ਸੋਢੀ, ਜਿਹੜੇ ਜੰਗੇ-ਆਜ਼ਾਦੀ ਦੇ ਯੋਧੇ ਸਨ ਔਰ ਜਿਹੜੇ 13 ਨਵੰਬਰ, 2000 ਨੂੰ ਸਾਡੇ ਵਿਚੋਂ ਸਦਾ ਲਈ ਚਲੇ ਗਏ ਹਨ, ਉਹ 83 ਵਰ੍ਹਿਆਂ ਦੇ ਸਨ । ਉਹ ਮੁੱਢਲੇ ਤੌਰ ਤੇ ਸੀ. ਪੀ. ਐਮ. ਦੇ ਮੈਂਬਰ ਸਨ ਔਰ ਉਹ ਲਾਹੌਰ ਕਿਸਾਨ ਮੋਰਚੇ ਵਿੱਚ ਜੇਲ੍ਹ ਵਿੱਚ ਗਏ ਤੇ ਕਈ ਵਾਰੀ ਉਹ ਹੋਰ ਜੇਲ੍ਹਾਂ ਵਿੱਚ ਵੀ ਗਏ । ਉਨ੍ਹਾਂ ਨੇ ਜੰਗੇ-ਆਜ਼ਾਦੀ ਦੀ ਲਹਿਰ ਵਿੱਚ ਵੀ ਬਹੁਤ ਕੰਮ ਕੀਤਾ । ਉਨ੍ਹਾਂ ਦੇ ਚਲੇ ਜਾਣ ਨਾਲ ਅੱਜ ਅਸੀਂ ਬਹੁਤ ਵੱਡੇ ਦੇਸ਼ ਭਗਤ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ । ਉਨ੍ਹਾਂ ਨੂੰ ਵੀ ਮੈਂ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀਮਤੀ ਵਿਜੇ ਰਾਜੇ ਸਿੰਧੀਆ, ਰਾਜਮਾਤਾ ਜਿਹੜੇ ਸਾਡੇ ਬਹੁਤ ਹੀ ਸਤਿਕਾਰਯੋਗ ਸਨ ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਵਿੱਚ ਗਰੀਬਾਂ ਦੇ ਵਾਸਤੇ ਬੜੀ ਸੇਵਾ ਕੀਤੀ । ਉਹ ਇਕ ਵਾਰੀ ਲੋਕ ਸਭਾ ਵਿੱਚ ਚੁਣੇ ਗਏ ਔਰ ਬਤੌਰ ਐਮ. ਪੀ. ਉਨ੍ਹਾਂ ਨੇ ਆਪਣੀਆਂ ਸੇਵਾਵਾਂ ਦੇਸ਼ ਨੂੰ ਅਰਪਣ ਕੀਤੀਆਂ । ਸਪੀਕਰ ਸਾਹਿਬ, ਉਹ ਸਾਡੇ ਲੋਕ ਸਭਾ ਦੇ ਜਿਹੜੇ ਕਾਂਗਰਸ ਪਾਰਟੀ ਦੇ ਡਿਪਟੀ ਲੀਡਰ ਸ੍ਰੀ ਮਾਧਵ ਰਾਓ ਸਿੰਧੀਆ ਜੀ ਹਨ ਉਨ੍ਹਾਂ ਦੇ ਮਾਤਾ ਜੀ ਸਨ । ਸ਼੍ਰੀਮਤੀ ਵਿਜੇ ਰਾਜੇ ਸਿੰਧੀਆ, ਰਾਜਮਾਤਾ ਜੀ ਨੇ ਜੋ ਲੋਕ ਸਭਾ ਦੇ ਕੰਮ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਉਹ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ । ਰਾਜਮਾਤਾ ਜਿਹੜੇ ਕਿ ਮਹਿਲਾਂ ਵਿੱਚ ਰਹਿਣ ਵਾਲੇ ਸਨ ਜਿਨ੍ਹਾਂ ਨੇ ਮਹਿਲਾਂ ਵਿੱਚੋਂ ਨਿਕਲ ਕੇ ਇਲੈਕਸ਼ਨ ਲੜੇ, ਗਰੀਬਾਂ ਵਿਚ ਗਏ, ਘਰ-ਘਰ ਗਏ, ਉਨ੍ਹਾਂ ਦੀਆਂ ਦੇਸ਼ ਪ੍ਰਤੀ ਸੇਵਾਵਾਂ ਦੀ ਮੈਂ ਸਮਝਦਾ ਹਾਂ ਕਿ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਹ ਥੋੜ੍ਹੀ ਹੈ । ਇਸੇ ਲਈ ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਉਨ੍ਹਾਂ ਦੇ ਜਾਣ ਨਾਲ ਜਿਹੜਾ ਇਹ ਘਾਟਾ ਹੈ ਇਹ ਸਾਡੇ ਦੇਸ਼ ਲਈ ਕਦੇ ਨਾ ਪੂਰਾ ਹੋਣ ਵਾਲਾ ਘਾਟਾ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਹੜਾ ਗੁਜਰਾਤ ਵਿਚ ਭੁਚਾਲ ਆਇਆ, ਉਹ ਬਹੁਤ ਭਿਆਨਕ ਸੀ ਜਿਸ ਨਾਲ ਬਹੁਤ ਸਾਰੀਆਂ ਜਾਨਾਂ ਚਲੀਆਂ ਗਈਆਂ । ਇਸ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਦਾ ਜਾਨ ਮਾਲ ਦਾ ਨੁਕਸਾਨ ਹੋਇਆ ਹੈ । ਇਹ ਸਾਡੇ ਭਾਰਤ ਵਰਸ਼ ਵਿਚ ਇਕ ਬਹੁਤ ਵੱਡਾ ਦੁਖਾਂਤ ਵਾਪਰਿਆ ਹੈ । ਮੈਂ ਉਨ੍ਹਾਂ ਸਾਰੇ ਦੁਖੀ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ ਅਤੇ ਵਿਛੜੀਆਂ ਰੂਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਪੀਕਰ ਸਹਿਬ, ਇਸ ਵਿਚ ਜਿਥੇ ਪੰਜਾਬ ਨੇ ਬੜੀ ਵੱਡੀ ਰਕਮ ਭੇਜੀ ਹੈ, ਸਰਕਾਰ ਨੇ ਕਾਲ ਦਿੱਤੀ, ਜ਼ਿਲ੍ਹਾ ਐਡਮਿਨਿਸਟ੍ਰੇਸ਼ਨ ਨੇ ਕਾਲ ਦਿੱਤੀ ਤੇ ਸਿੱਟੇ ਵਜੋਂ ਸਮੁੱਚੇ ਤੌਰ ਤੇ ਸਾਰੇ ਪੰਜਾਬੀਆਂ ਨੇ ਰਾਹਤ ਵਿਚ ਹਿੱਸਾ ਪਾਇਆ । ਇਸ ਦੇ ਨਾਲ ਹੀ ਕਾਂਗਰਸ ਦੀ ਪ੍ਰਧਾਨ ਸ਼੍ਰੀਮਤੀ ਸੋਨੀਆਂ ਗਾਂਧੀ ਜੀ ਨੇ ਵੀ ਉਥੇ ਵਿਜਿਟ ਕੀਤਾ ਅਤੇ ਉਹ ਦੁਖੀ ਪਰਿਵਾਰਾਂ ਨੂੰ ਜਾ ਕੇ ਮਿਲੇ । ਰਾਜੀਵ ਗਾਂਧੀ ਨੈਸ਼ਨਲ ਰਿਲੀਫ ਐਂਡ ਵੈਲਫੇਅਰ ਟਰਸਟ ਦੇ ਮਾਰਫਤ ਸਾਰੇ ਦੇਸ਼ ਵਿਚੋਂ ਸਾਡੀ ਪਾਰਟੀ ਦੇ ਲੋਕਾਂ ਨੇ ਵੱਡੀ ਗਿਣਤੀ ਵਿਚ ਉਥੇ ਰਾਹਤ ਭੇਜੀ ਔਰ ਉਥੇ ਜਾ ਕੇ ਕੈਂਪ ਲਗਾਏ । ਉਨ੍ਹਾਂ ਦੁਖੀ ਲੋਕਾਂ ਦੀ ਸੇਵਾ ਕੀਤੀ ਅਤੇ ਹੁਣ ਵੀ ਸਾਡੀ ਪਾਰਟੀ ਪੰਜਾਬ ਪ੍ਰਦੇਸ਼ ਕਾਂਗਰਸ ਦੇ ਸਾਰੇ ਮੈਂਬਰ, ਐਮ.ਐਲ.ਏਜ਼.

ਅਤੇ ਸਾਡੇ ਅਹੁਦੇਦਾਰਾਂ ਨੇ ਆਪਣੇ ਪੈਸੇ ਇਕੱਠੇ ਕਰਕੇ ਵਿੱਤੀ ਰਿਲੀਫ ਦੇਣ ਵਾਸਤੇ ਭੇਜੇ ਤਾਂ ਕਿ ਉਥੇ ਪਾਰਟੀ ਵਲੋਂ ਸੇਵਾ ਹੋ ਸਕੇ । ਸਪੀਕਰ ਸਾਹਿਬ, ਇਹ ਇਕ ਬਹੁਤ ਵੱਡਾ ਦੁਖਾਂਤ ਸੀ । ਉਨ੍ਹਾਂ ਵਿਛੜੇ ਲੋਕਾਂ ਨੂੰ ਮੈਂ ਇਕ ਵਾਰ ਫੇਰ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਸ਼ਾਂਤੀ ਦੇਵੇ ਅਤੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ । ਮੈਂ ਇਹ ਵੀ ਅਰਦਾਸ ਕਰਦਾ ਹਾਂ ਕਿ ਅਜਿਹਾ ਦੁਖਾਂਤ ਮੁੜ ਇਸ ਦੇਸ਼ ਅੰਦਰ ਦੁਬਾਰਾ ਨਾ ਆਵੇ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ੍ਰੀਨਗਰ ਵਿਚ ਸਿੱਖ ਭਰਾਵਾਂ ਦਾ ਕਤਲ ਕੀਤਾ ਗਿਆ । ਪਹਿਲਾਂ ਵੀ ਇਸ ਤਰ੍ਹਾਂ ਦਾ ਵਾਕਿਆ ਛੱਤੀ ਸਿੰਘਪੁਰਾ ਵਿਚ ਹੋਇਆ ਸੀ, ਇਹ ਫੇਰ ਦੁਹਰਾਇਆ ਗਿਆ ਹੈ । ਉਨ੍ਹਾਂ ਸਾਰੇ ਸ਼ਹੀਦਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ, ਬਾਦਲ ਸਾਹਿਬ ਉਥੋਂ ਦੇ ਚੀਫ ਮਨਿਸਟਰ ਫਾਰੂਕ ਅਬਦੁੱਲਾ ਜੀ ਨਾਲ ਬੈਠ ਕੇ ਮੀਟਿੰਗ ਕਰਨ । ਦੇਖਣ ਵਿਚ ਆਇਆ ਹੈ ਕਿ ਆਏ ਸਮੇਂ ਇਸ ਤਰ੍ਹਾਂ ਦੇ ਦੁਖਾਂਤ ਹੁੰਦੇ ਹਨ । ਅਮਰਨਾਥ ਦੀ ਯਾਤਰਾ ਵਿਚ ਪੰਜਾਬੀ ਗਏ ਸਨ ਤੇ ਉਹ ਵੀ ਅੱਤਵਾਦ ਦਾ ਸ਼ਿਕਾਰ ਹੋਏ ਸਨ । ਇਹ ਉਨ੍ਹਾਂ ਨਾਲ ਇਸ ਸਬੰਧੀ ਗੱਲ ਕਰਨ, ਮਾਇਨਾਰਟੀਜ਼ ਦੀ ਸਕਿਓਰਟੀ ਲਈ, ਹਿਫਾਜ਼ਤ ਲਈ ਉਨ੍ਹਾਂ ਨੂੰ ਕੋਈ ਉਚਿਤ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਇਸ ਤਰ੍ਹਾਂ ਦੇ ਦੁਖਾਂਤ ਫੇਰ ਨਾ ਵਾਪਰਨ । ਪੰਜਾਬ ਸਰਕਾਰ ਵਲੋਂ ਜਿਹੜੀ ਸਹਾਇਤਾ ਹੋਈ ਹੈ, ਮੈਂ ਸਪੀਕਰ ਸਾਹਿਬ, ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹੀ ਪੈਮਾਨਾ ਅਮਰਨਾਥ ਦੇ ਯਾਤਰੀਆਂ ਵਾਸਤੇ ਵੀ ਵਰਤਿਆ ਜਾਵੇ । ਜਿਹੜੇ ਪੰਜਾਬੀ ਅਮਰਨਾਥ ਦੀ ਯਾਤਰਾ ਤੇ ਦਰਸ਼ਨਾ ਵਾਸਤੇ ਗਏ ਸਨ ਅਤੇ ਉਹ ਉਥੇ ਅੱਤਵਾਦ ਦਾ ਸ਼ਿਕਾਰ ਹੋਏ, ਉਨ੍ਹਾਂ ਨੂੰ ਵੀ ਰਿਲੀਫ ਇਸੇ ਪੈਮਾਨੇ ਨਾਲ ਦਿੱਤੀ ਜਾਵੇ । ਇਨ੍ਹਾਂ ਸ਼ਬਦਾਂ ਨਾਲ ਉਨ੍ਹਾਂ ਸਾਰਿਆਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿਚ ਸਥਾਨ ਦੇਵੇ ਅਤੇ ਦੁਖੀ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ ।

ਸਪੀਕਰ ਸਾਹਿਬ, ਮੁਆਫ ਕਰਨਾ, ਇੱਕ ਨੇਤਾ ਜੀ ਨੂੰ ਸ਼ਰਧਾਂਜ਼ਲੀ ਦੇਣੀ ਵਿਚੋਂ ਰਹਿ ਗਈ ਹੈ, ਉਹ ਸਾਡੇ ਬੜੇ ਮਹਾਨ ਲੀਡਰ ਅਤੇ ਆਲ ਇੰਡੀਆ ਕਾਂਗਰਸ ਦੇ ਸਾਬਕਾ ਪ੍ਰਧਾਨ ਸ੍ਰੀ ਸੀਤਾ ਰਾਮ ਕੇਸਰੀ ਜੀ, ਜਿਹੜੇ ਸਾਡੇ ਕੇਂਦਰ ਦੇ ਵੀ ਮਨਿਸਟਰ ਰਹੇ ਹਨ । ਉਹ ਵੀ ਸਾਡੇ ਵਿਚੋਂ ਮਿਤੀ 24-10-2000 ਨੂੰ ਚਲੇ ਗਏ ਹਨ । ਉਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਵਾਸਤੇ ਬੜਾ ਯੋਗਦਾਨ ਪਾਇਆ ਅਤੇ ਉਹ ਜੰਗੇ-ਆਜ਼ਾਦੀ ਦੇ ਯੋਧੇ ਸਨ । ਉਨ੍ਹਾਂ ਨੇ ਦੇਸ਼ ਦੀ ਬੜੀ ਸੇਵਾ ਕੀਤੀ ਔਰ ਕਾਂਗਰਸ ਦੇ ਪ੍ਰਧਾਨ ਦੇ ਤੌਰ ਤੇ ਉਨ੍ਹਾਂ ਨੇ ਬਹੁਤ ਅੱਛੀ ਭੂਮਿਕਾ ਨਿਭਾਈ ਔਰ ਉਨ੍ਹਾਂ ਨੇ ਹਮੇਸ਼ਾਂ ਦੇਸ਼-ਵਾਸੀਆ ਨਾਲ ਪਿਆਰ ਕੀਤਾ । ਦੇਸ਼ ਦੀ ਏਕਤਾ ਤੇ ਅਖੰਡਤਾ ਵਾਸਤੇ ਉਹ ਹਮੇਸ਼ਾਂ ਕੰਮ ਕਰਦੇ ਰਹੇ, ਅੱਜ ਉਹ ਵੀ ਸਾਡੇ ਵਿੱਚ ਨਹੀਂ ਰਹੇ । ਉਨ੍ਹਾਂ ਦੇ ਜਾਣ ਨਾਲ ਇੱਕ ਮਹਾਨ ਲੀਡਰ ਔਰ ਸਾਡੇ ਸਾਬਕਾ ਮਨਿਸਟਰ, ਚੰਗੇ ਪਾਰਲੀਮੈਂਟੇਰੀਅਨ ਔਰ ਚੰਗੇ ਯੋਗ ਪ੍ਰਸ਼ਾਸਕ ਤੋਂ ਅੱਜ ਸਾਡਾ ਦੇਸ਼ ਵਾਂਝਾ ਹੋਇਆ ਹੈ । ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਦੀ ਰੂਹ ਨੂੰ ਆਪਣੇ

[ਚੌਧਰੀ ਜਗਜੀਤ ਸਿੰਘ]

ਚਰਨਾਂ ਵਿੱਚ ਸਥਾਨ ਦੇਵੇ ਔਰ ਪ੍ਰਮਾਤਮਾ ਦੇਸ਼ ਵਾਸੀਆਂ ਨੂੰ ਉਨ੍ਹਾਂ ਦੇ ਪੂਰਨਿਆਂ ਤੇ ਚਲਣ ਲਈ ਤਾਕਤ ਦੇਵੇ ਤਾਂ ਕਿ ਏਕਤਾ ਅਖੰਡਤਾ ਔਰ ਕੌਮੀ ਹਿੱਤਾਂ ਨੂੰ, ਪੂਰਾ ਕਰਕੇ ਆਪਣੇ ਦੇਸ਼ ਨੂੰ ਅਸੀਂ ਚੰਗਾ ਬਣਾ ਸਕੀਏ । ਸੋ, ਇਹ ਪ੍ਰਸਤਾਵ ਜੋ ਲੀਡਰ ਆਫ਼ ਦੀ ਹਾਊਸ ਨੇ ਰੱਖਿਆ ਹੈ, ਮੈਂ ਇਸ ਦੇ ਨਾਲ ਸਹਿਮਤ ਹੁੰਦਾ ਹੋਇਆ ਕਹਿੰਦਾ ਹਾਂ ਕਿ ਉਨ੍ਹਾਂ ਸਾਰੀਆਂ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਦੇ ਮੈਂਬਰਾਂ ਨੂੰ ਸਾਡੇ ਸਦਨ ਵਲੋਂ ਇੱਕ ਪ੍ਰਸਤਾਵ ਪਾਸ ਕਰਕੇ ਭੇਜਿਆ ਜਾਵੇ ਤਾਂ ਕਿ ਸਾਨੂੰ ਉਨ੍ਹਾਂ ਨਾਲ ਜੋ ਹਮਦਰਦੀ ਹੈ, ਉਹ ਪ੍ਰਗਟ ਕਰ ਸਕੀਏ । ਧੰਨਵਾਦ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :** ਸਪੀਕਰ ਸਾਹਿਬ, ਜਿਹੜਾ ਸ਼ੋਕ ਦਾ ਮਤਾ ਸਾਡੇ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਹਾਊਸ ਦੇ ਵਿਚ ਪੇਸ਼ ਕੀਤਾ ਹੈ, ਮੈਂ ਉਸਦੇ ਨਾਲ ਸਹਿਮਤ ਹਾਂ । ਇਹ ਦੁੱਖ ਦਾ ਪ੍ਰਗਟਾਵਾ ਜਿਹੜਾ ਅੱਜ ਸਦਨ ਦੀ ਤਰਫੋਂ ਕੀਤਾ ਜਾ ਰਿਹਾ ਹੈ, ਇਹ ਉਨ੍ਹਾਂ ਮਹਾਨ ਹਸਤੀਆਂ ਲਈ ਹੈ, ਜਿਨ੍ਹਾਂ ਨੇ ਬੜੇ ਸ਼ਲਾਘਾਯੋਗ ਕੰਮ ਕੀਤੇ ਜਿਨ੍ਹਾਂ ਦਾ ਪਿਛਲੇ ਸਦਨ ਤੋਂ ਅੱਜ ਦੇ ਦਿਨ ਵਾਲੇ ਸਦਨ ਦੇ ਦਰਮਿਆਨ ਅਕਾਲ ਚਲਾਣਾ ਹੋ ਗਿਆ । ਉਨ੍ਹਾਂ ਸਭ ਵਿਛੜੀਆਂ ਹੋਈਆਂ ਰੂਹਾਂ ਨੂੰ ਮੈਂ ਆਪਣੇ ਵੱਲੋਂ ਸ਼ਰਧਾ ਦੇ ਫੁਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ ।

ਸਪੀਕਰ ਸਾਹਿਬ, ਸ਼੍ਰੀ ਇੰਦਰਜੀਤ ਗੁਪਤਾ ਦੇਸ਼ ਦੇ ਇੱਕ ਬੜੇ ਮਹਾਨ ਸਿਆਸੀ ਲੀਡਰ ਸਨ । ਉਹ ਹੋਮ ਮਨਿਸਟਰ ਵੀ ਰਹੇ ਲੇਕਿਨ ਉਸ ਦੇ ਨਾਲ ਨਾਲ ਉਹ ਜਨਤਾ ਦੇ ਆਗੂ ਵੀ ਸਨ । ਉਨ੍ਹਾਂ ਨੇ ਦੇਸ਼ ਦੀ ਬੜੀ ਸੇਵਾ ਕੀਤੀ । ਗਰੀਬਾਂ ਦੀ ਸੇਵਾ ਕੀਤੀ। ਉਨ੍ਹਾਂ ਨੇ ਟਰੇਡ ਯੂਨੀਅਨ ਮੂਵਮੈਂਟ ਦੇ ਵਿੱਚ ਬੜਾ ਉੱਘਾ ਯੋਗਦਾਨ ਪਾਇਆ । ਉਹ ਨਾ ਸਿਰਫ ਦੇਸ਼ ਦੀ ਟਰੇਡ ਯੂਨੀਅਨ ਦੇ ਹੀ ਆਗੂ ਸਨ ਬਲਕਿ ਉਨ੍ਹਾਂ ਨੇ ਇੰਟਰਨੈਸ਼ਨਲ ਟਰੇਡ ਯੂਨੀਅਨ ਦੇ ਵਿੱਚ ਵੀ ਵੱਡੇ ਆਗੂ ਦੇ ਤੌਰ ਤੇ ਕੰਮ ਕੀਤਾ । ਜਿਹੜੀ ਸਾਰੀ ਦੁਨੀਆਂ ਦੇ ਵਿੱਚ ਇੱਕ ਲਹਿਰ ਚਲੀ ਸੀ ਉਸ ਦੇ ਵਿੱਚ ਉਨ੍ਹਾਂ ਨੇ ਬੜਾ ਵੱਡਾ ਯੋਗਦਾਨ ਪਾ ਕੇ ਇਸ ਦੇਸ਼ ਦਾ ਨਾ ਉੱਚਾ ਕੀਤਾ । ਅੱਜ ਉਹ ਸਾਡੇ ਦਰਮਿਆਨ ਨਹੀਂ ਰਹੇ । ਮੈਂ ਉਸ ਵਿਛੜੀ ਹੋਈ ਰੂਹ ਨੂੰ ਆਪਣੇ ਇਸ ਸਦਨ ਦੀ ਤਰਫੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਸ਼੍ਰੀ ਵੀ. ਐਨ. ਗਾਡਗਿਲ ਸਾਡੇ ਕਾਂਗਰਸ ਦੇ ਬੜੇ ਮਹਾਨ ਲੀਡਰ ਸਨ । ਉਹ ਮਨਿਸਟਰ ਵੀ ਰਹੇ ਔਰ ਉਨ੍ਹਾਂ ਨੇ ਵੀ ਦੇਸ਼ ਦੀ ਪਾਰਲੀਮੈਂਟ ਵਿੱਚ ਬਹੁਤ ਬੜਾ ਕੰਮ ਕੀਤਾ ਔਰ ਬੜੀਆਂ ਅੱਛੀਆਂ ਰਿਵਾਇਤਾਂ ਕਾਇਮ ਕੀਤੀਆਂ । ਮੈਂ ਉਨ੍ਹਾਂ ਦੇ ਚਰਨਾਂ ਦੇ ਵਿੱਚ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਦੇ ਨਾਲ ਹੀ, ਸ਼੍ਰੀ ਧਰਮਵੀਰ ਜੀ, ਜਿਹੜੇ ਕਿ ਪੰਜਾਬ ਦੇ ਗਵਰਨਰ ਰਹੇ ਔਰ ਉਹ ਇੱਕ ਐਸੇ ਮੌਕੇ ਦੇ ਉਤੇ ਗਵਰਨਰ ਰਹੇ ਜਿਸ ਵੇਲੇ ਅੱਜ ਦੇ ਇਸ ਪੰਜਾਬ ਦੀ ਬਣਤਰ ਹੋ ਰਹੀ ਸੀ । ਇਸ ਨਵੀਂ ਬਣਤਰ ਦੇ ਵਕਤ ਉਨ੍ਹਾਂ ਨੇ ਜੋ ਕੰਮ ਕੀਤਾ ਉਹ ਬੜਾ ਸ਼ਲਾਘਾਯੋਗ ਸੀ । ਉਹ ਇੱਕ ਆਈ. ਸੀ. ਐਸ. ਅਫਸਰ ਸਨ । ਉਹ ਉਸ ਉਮਰ ਦੇ ਵਿਚ ਆਈ. ਸੀ. ਐਸ ਅਫਸਰ ਰਹੇ ਜਦੋਂ ਕਿ ਬਹੁਤ ਥੋੜ੍ਹੇ ਲੋਕ ਸੈਂਟਰਲ ਸਰਵਿਸਿਜ਼ ਦੇ ਵਿਚ ਜਾ ਕੇ ਚੁਣੇ ਜਾਂਦੇ ਸਨ ਅਤੇ ਆਗੂ ਬਣ ਕੇ ਕੰਮ ਕਰਦੇ ਸਨ ।

ਉਨ੍ਹਾਂ ਨੇ ਆਪਣੇ ਐਕਸਪੀਰੀਐਂਸ ਦੇ ਨਾਲ ਉਸ ਵੇਲੇ ਪੰਜਾਬ ਦੇ ਵਿੱਚ ਜੋ ਸੇਵਾ ਕੀਤੀ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ । ਉਹ ਕੇਵਲ ਪੰਜਾਬ ਦੇ ਗਵਰਨਰ ਹੀ ਨਹੀਂ ਰਹੇ ਬਲਕਿ ਉਨ੍ਹਾਂ ਨੇ ਦੂਸਰੇ ਸੂਬਿਆਂ ਦੇ ਵਿੱਚ ਵੀ ਬੜੀ ਸੇਵਾ ਕੀਤੀ । ਪ੍ਰਸ਼ਾਸਨ ਦੇ ਵਿੱਚ ਵੀ ਉਨ੍ਹਾਂ ਨੇ ਬੜੇ ਅੱਛੇ ਮੁਕਾਮ ਤੇ ਜਨਤਾ ਦੇ ਵਿੱਚ ਬੜੀ ਵੱਡੀ ਛਾਪ ਛੱਡੀ ਹੈ । ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਡੇ ਸਾਥੀ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਮੰਤਰੀ, ਇਕ ਬੜੇ ਅੱਛੇ ਇਨਸਾਨ ਸਨ, ਜਿਨ੍ਹਾਂ ਨੇ ਜਨਤਾ ਦੀ ਹਮੇਸ਼ਾ ਸੇਵਾ ਕੀਤੀ । ਉਹ ਹਮੇਸ਼ਾ ਜਨਤਕ ਲਹਿਰ ਵਿਚ ਲੋਕਾਂ ਦੇ ਨਾਲ ਖੜ੍ਹੇ ਹੁੰਦੇ ਸਨ ਅਤੇ ਜਨਤਾ ਵਿਚ ਬੜੇ ਹਰਮਨ ਪਿਆਰੇ ਸਨ ਅਤੇ ਅੰਤ ਤੱਕ ਉਹ ਜਨਤਾ ਦੇ ਨਾਲ ਜੁੜੇ ਰਹੇ । ਉਨ੍ਹਾਂ ਨੇ ਹਮੇਸ਼ਾ ਪਾਰਟੀ ਦਾ ਸਾਥ ਦਿੱਤਾ ਅਤੇ ਉਹ ਜਨਤਾ ਦੀ ਸੇਵਾ ਕਰਨ ਵਿਚ ਕਦੇ ਵੀ ਪਿੱਛੇ ਨਹੀਂ ਰਹੇ । ਐਜੂਕੇਸ਼ਨ ਦੇ ਖੇਤਰ ਵਿੱਚ ਖਾਲਸਾ ਕਾਲਜ, ਅੰਮ੍ਰਿਤਸਰ ਜਿਹੜਾ ਕਿ ਸਾਡੇ ਪੰਜਾਬ ਦਾ ਮਾਣ ਅਤੇ ਸ਼ਾਨ ਵਾਲਾ ਐਜੂਕੇਸ਼ਨ ਇੰਸਟੀਚਿਊਟ ਹੈ ਇਸ ਵਿਚ ਵੀ ਉਨ੍ਹਾਂ ਨੇ ਬੜੀ ਸੇਵਾ ਕੀਤੀ । ਇਹ ਸੇਵਾ ਉਨ੍ਹਾਂ ਦੀ ਬੜੀ ਸ਼ਲਾਘਾਯੋਗ ਹੈ । ਉਹ ਇਕ ਵਾਰ ਨਹੀਂ ਬਲਕਿ ਕਈ ਵਾਰ ਮਨਿਸਟਰ ਰਹੇ । ਹੁਣ ਵੀ ਉਹ ਇਸ ਸਰਕਾਰ ਦੇ ਮਨਿਸਟਰ ਸਨ । ਉਨ੍ਹਾਂ ਦਾ ਸਾਡੇ ਨਾਲੋਂ ਵਿਛੜ ਜਾਣਾ ਬੜਾ ਹੀ ਦੁਖਦਾਈ ਹੈ । ਮੈਂ ਉਨ੍ਹਾਂ ਨੂੰ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਨ੍ਹਾਂ ਤੋਂ ਬਾਅਦ ਸਰਦਾਰ ਪ੍ਰੇਮ ਸਿੰਘ ਪ੍ਰੇਮ, ਸਾਬਕਾ ਮੰਤਰੀ ਰਹੇ ਹਨ । ਉਨ੍ਹਾਂ ਦੇ ਨਾਲ ਸਾਨੂੰ ਇਸ ਅਸੈਂਬਲੀ ਦੇ ਵਿਚ ਕੰਮ ਕਰਨ ਦਾ ਮੌਕਾ ਮਿਲਿਆ ਹੈ । ਉਹ ਇਕ ਬੜੇ ਅੱਛੇ ਕਵੀ ਸਨ ਅਤੇ ਉਹ ਖੜ੍ਹੇ ਖੜ੍ਹੇ ਹੀ ਕਵਿਤਾ ਬਣਾ ਕੇ ਬੋਲ ਦਿੰਦੇ ਸਨ । ਉਨ੍ਹਾਂ ਨੇ ਕਵੀ ਦੇ ਤੌਰ ਤੇ ਇਸ ਸਦਨ ਦੀ ਪ੍ਰੋਸੀਡਿੰਗਜ਼ ਵਿਚ ਬੜੀ ਵੱਡੀ ਛਾਪ ਛੱਡੀ ਹੈ, ਜਿਸ ਨੂੰ ਭੁਲਾਇਆ ਨਹੀਂ ਜਾ ਸਕਦਾ । ਉਨ੍ਹਾਂ ਦੀਆਂ ਕਵਿਤਾਵਾਂ ਦਾ ਜ਼ਿਕਰ ਇਸ ਸਦਨ ਦੀ ਕਾਰਵਾਈ ਵਿਚੋਂ ਮਿਲ ਸਕਦਾ ਹੈ । ਉਹ ਇਕ ਲਿਖਾਰੀ ਅਤੇ ਸਿਆਸਤਦਾਨ ਵੀ ਸਨ ਅਤੇ ਕਾਂਗਰਸ ਪਾਰਟੀ ਦੀ ਸਰਕਾਰ ਵਿਚ ਉਹ ਇਥੇ ਮਨਿਸਟਰ ਵੀ ਰਹੇ । ਇਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਵੀ ਬੜਾ ਕੰਮ ਕੀਤਾ । ਉਨ੍ਹਾਂ ਦੇ ਇਸ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ । ਇਨ੍ਹਾਂ ਨੂੰ ਮੈਂ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸ ਤੋਂ ਬਾਅਦ ਸਰਦਾਰ ਮਨਜੀਤ ਸਿੰਘ ਭੱਠਲ, ਸਾਬਕਾ ਐਮ. ਐਲ. ਏ., ਜਿਹੜੇ ਇਸ ਹਾਊਸ ਦੇ ਮੈਂਬਰ ਰਹੇ, ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਦਾ ਵੀ ਮੈਨੂੰ ਬੜਾ ਦੁੱਖ ਹੈ । ਸਾਡੇ ਭੈਣ ਜੀ ਜਿਹੜੇ ਸਾਬਕਾ ਮੁੱਖ ਮੰਤਰੀ ਰਹੇ ਹਨ, ਉਨ੍ਹਾਂ ਨੇ ਭੈਣ ਜੀ ਦੇ ਨਾਲ ਲੱਗ ਕੇ ਪੰਜਾਬ ਦੇ ਲੋਕਾਂ ਦੀ ਬੜੀ ਸੇਵਾ ਕੀਤੀ ਅਤੇ ਖਾਸ ਕਰਕੇ ਗਰੀਬ ਲੋਕਾਂ ਦੀ ਬੜੀ ਸੇਵਾ ਕੀਤੀ । ਉਨ੍ਹਾਂ ਨੇ ਆਪਣੇ ਹਲਕੇ ਦੇ ਹਰ ਪਿੰਡ ਵਿਚ ਬੜੀ ਸੇਵਾ ਕੀਤੀ ਅਤੇ ਹਰ ਬਲਾਕ ਦੇ ਵਿਚ ਉਨ੍ਹਾਂ ਨੇ ਲੋਕਾਂ ਦੇ ਲਈ ਬੜਾ ਕੰਮ ਕੀਤਾ । ਇਨ੍ਹਾਂ ਦੇ ਵਿਛੜ ਜਾਣ ਦਾ ਮੈਨੂੰ ਬਹੁਤ ਦੁੱਖ ਹੈ । ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਇਨ੍ਹਾਂ ਤੋਂ ਬਾਅਦ ਸ਼੍ਰੀ ਜਗਜੀਤ ਸਿੰਘ ਟਿੱਕਾ, ਸਾਬਕਾ ਐਮ. ਐਲ. ਏ. ਜੋ ਇਸ ਹਾਊਸ ਦੇ ਦੋ ਵਾਰ ਮੈਂਬਰ ਚੁਣ ਕੇ ਆਏ, ਉਨ੍ਹਾਂ ਦਾ ਇਸ ਸਦਨ ਵਿਚ ਜੋ ਯੋਗਦਾਨ ਰਿਹਾ ਹੈ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ । ਉਹ ਵੀ ਅੱਜ ਸਾਡੇ ਦਰਮਿਆਨ ਨਹੀਂ ਰਹੇ, ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸ ਤੋਂ ਅੱਗੇ ਸਰਦਾਰ ਬਲਬੀਰ ਸਿੰਘ ਪੰਨੂ, ਸੀਨੀਅਰ ਮੀਤ-ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਨ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਦਾ ਵੀ ਬੜਾ ਦੁੱਖ ਹੈ । ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜਿਸ ਵਕਤ ਵੀ ਚਾਹੇ ਪਾਰਟੀ ਦਾ ਕੰਮ ਹੋਵੇ ਜਾਂ ਐਸ. ਜੀ. ਪੀ. ਸੀ. ਦਾ ਕੰਮ ਹੋਵੇ, ਉਹ ਹਮੇਸ਼ਾ ਤਿਆਰ ਰਹਿੰਦੇ ਸਨ ਅਤੇ ਹਮੇਸ਼ਾਂ ਉਨ੍ਹਾਂ ਨੇ ਪਾਰਟੀ ਲਈ ਕੰਮ ਕਰਕੇ ਸ਼ਲਾਘਾ ਲਈ ਸੀ । ਉਹ ਆਪਣੀ ਡਿਊਟੀ ਤੇ ਬੜੇ ਪਾਬੰਦ ਰਹਿੰਦੇ ਸਨ । ਉਹ ਨੌਸ਼ਹਿਰਾ ਪਨੂੰਆਂ ਦੇ ਇਲਾਕੇ ਦੇ ਰਹਿਣ ਵਾਲੇ ਸਨ ਜਿਥੇ ਅੱਤਵਾਦ ਦਾ ਬੜਾ ਜ਼ੋਰ ਸੀ ਅਤੇ ਉਥੋਂ ਦੇ ਬੜੇ ਵੱਡੇ ਅੱਤਵਾਦੀ ਗੁਰਬਚਨ ਸਿੰਘ ਮਾਨੋਚਾਹਲ ਨੇ ਪੰਨੂ ਸਾਹਿਬ ਨੂੰ ਕਿਹਾ ਕਿ ਤੁਸੀਂ ਪਿੰਡ ਦੇ ਸਰਪੰਚ ਹੋ, ਤੁਸੀਂ ਸਾਡੀ ਅੱਤਵਾਦ ਵਿਚ ਮਦਦ ਕਰੋ ਅਤੇ ਸਾਡੀ ਸਹਾਇਤਾ ਕਰੋ । ਪਰ ਅਸੂਲਾਂ ਦੀ ਖਾਤਿਰ ਉਹ ਉਨ੍ਹਾਂ ਦੇ ਅੱਗੇ ਝੁਕੇ ਨਹੀਂ ਅਤੇ ਦਲੇਰੀ ਦੇ ਨਾਲ ਮੁਕਾਬਲਾ ਕਰਨ ਲਈ ਤਿਆਰ ਰਹੇ । ਫੇਰ ਉਨ੍ਹਾਂ ਨੂੰ ਅੱਤਵਾਦੀਆਂ ਨੇ ਕਿਹਾ ਕਿ ਅਸੀਂ ਤੁਹਾਨੂੰ ਖਤਮ ਕਰ ਦੇਵਾਂਗੇ, ਤੁਹਾਨੂੰ ਮਾਰ ਦੇਵਾਂਗੇ, ਜੇਕਰ ਤੁਸੀਂ ਸਾਡੀ ਮਦਦ ਨਾ ਕੀਤੀ । ਲੇਕਿਨ ਉਹ ਦੇਸ਼ ਦੀ ਖਾਤਿਰ ਅੱਤਵਾਦ ਦੇ ਖਿਲਾਫ ਡਟੇ ਰਹੇ । ਉਹ ਇਸ ਕਿਸਮ ਦੀਆਂ ਧਮਕੀਆਂ ਦੇ ਅੱਗੇ ਨਹੀਂ ਝੁਕੇ । ਅੱਤਵਾਦੀਆਂ ਦੀ ਮਦਦ ਨਾ ਕਰਨ ਕਰਕੇ ਉਨ੍ਹਾਂ ਦੇ ਮਕਾਨ ਨੂੰ ਸਾੜ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਮੋਟਰਾਂ ਨੂੰ ਸਾੜ ਦਿੱਤਾ ਗਿਆ ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਵਿਦੇਸ਼ ਵਿਚ ਭੇਜ ਦਿੱਤਾ ਪਰ ਆਪ ਉਹ ਆਪਣੇ ਪਿੰਡ ਵਿਚ ਡੱਟੇ ਰਹੇ । ਇਨ੍ਹਾਂ ਗੱਲਾਂ ਦੇ ਬਾਵਜੂਦ ਵੀ ਉਹ ਲੋਕਾਂ ਦੀ ਸੇਵਾ ਵਿਚ ਪਾਰਟੀ ਵਾਸਤੇ ਕੰਮ ਕਰਦੇ ਰਹੇ । ਉਹ ਬੰਦੂਕਾਂ ਦੀਆ ਗੋਲੀਆਂ ਤੋਂ ਵੀ ਨਹੀਂ ਡਰੇ ਬਲਕਿ ਉਹ ਅੱਤਵਾਦ ਦੇ ਖਿਲਾਫ ਸ਼ਾਂਤੀ ਦੇ ਦੂਤ ਬਣ ਕੇ ਕੰਮ ਕਰਦੇ ਰਹੇ ਅਤੇ ਇਸ ਮਕਸਦ ਦੇ ਵਿਚ ਉਹ ਕਾਮਯਾਬ ਹੋਏ । ਉਨ੍ਹਾਂ ਨੇ ਅੱਤਵਾਦੀਆਂ ਦੇ ਡੀਜ਼ਾਈਨ ਨੂੰ ਕਾਮਯਾਬ ਨਹੀਂ ਹੋਣ ਦਿੱਤਾ । ਉਹ ਹਮੇਸ਼ਾਂ ਸਿਰ ਉਪਰ ਉਠਾ ਕੇ ਚਲਦੇ ਸਨ ਅਤੇ ਬੜੇ ਕਾਬਲ ਸਿਆਸਤਦਾਨ ਸਨ । ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਦਾ ਸਾਨੂੰ ਬੜਾ ਦੁਖ ਹੈ ਅਤੇ ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਉਨ੍ਹਾਂ ਨੇ ਕੋਆਪਰੇਟਿਵ ਮੂਵਮੈਂਟ ਵਿਚ ਵੀ ਬਹੁਤ ਵੱਡਾ ਹਿੱਸਾ ਲਿਆ । ਉਹ ਕੋਆਪਰੇਟਿਵ ਬੈਂਕ ਦੇ ਮੈਨੇਜਿੰਗ ਡਾਇਰੈਕਟਰ ਦੇ ਤੌਰ ਤੇ ਵੀ ਕੰਮ ਕਰਦੇ ਰਹੇ ਅਤੇ ਲੋਕਾਂ ਦੀ ਸੇਵਾ ਕੀਤੀ । ਉਨ੍ਹਾਂ ਦੇ ਕੀਤੇ ਹੋਏ ਕੰਮਾਂ ਨੂੰ ਭੁਲਾਇਆ ਨਹੀਂ ਜਾ ਸਕਦਾ ।

ਸਰਦਾਰ ਈਸ਼ਰ ਸਿੰਘ ਸੋਢੀ ਜੋ ਕਿ ਸੀ. ਪੀ. ਐਮ. ਦੇ ਆਗੂ ਸਨ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਬਹੁਤ ਸ਼ਲਾਘਾਯੋਗ ਕੰਮ ਕੀਤਾ । ਉਹ ਸਾਹਿਤ-ਕਾਰ ਵੀ ਸਨ । ਮੈਂ ਆਪਣੇ ਵਲੋਂ ਉਨ੍ਹਾ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਏਸੇ ਤਰ੍ਹਾਂ ਹੀ ਸ੍ਰੀਮਤੀ ਵਿਜੈ ਰਾਜੇ ਸਿੰਧੀਆ, ਭਾਜਪਾ ਦੀ ਸੀਨੀਅਰ ਆਗੂ ਰਾਜਮਾਤਾ ਵੀ ਅਕਾਲ ਚਲਾਣਾ ਕਰ ਗਏ ਹਨ, ਮੈਂ ਉਨ੍ਹਾਂ ਦੀ ਵਿਛੜੀ ਹੋਈ ਰੂਹ ਦੀ ਸ਼ਾਂਤੀ ਵਾਸਤੇ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ । ਉਹ ਮਹਿਲਾਂ ਵਿਚ ਰਹਿਣ ਵਾਲੀ ਦੇਵੀ ਸੀ ਜਿਸ ਨੇ ਜਨਤਾ ਦੇ ਕਾਰਜ ਵਾਸਤੇ ਆਪਣਾ ਸਭ ਕੁਝ ਲਾਇਆ । ਉਨ੍ਹਾਂ ਨੇ ਆਪਣੇ ਸਾਰੇ ਪਰਿਵਾਰ ਨੂੰ ਦੇਸ਼ ਸੇਵਾ ਦੀ ਟ੍ਰੇਨਿੰਗ ਦਿੱਤੀ । ਉਨ੍ਹਾਂ ਨੇ ਕਿਹਾ ਕਿ ਜਨਤਾ ਅਤੇ ਦੇਸ਼ ਪਹਿਲਾਂ ਹੈ ਅਤੇ ਵਿਅਕਤੀਗਤ ਸੁੱਖ ਬਾਅਦ ਵਿਚ ਹਨ । ਉਹ ਰਾਜ ਘਰਾਣੇ ਵਿਚ ਪੈਦਾ ਹੋਏ ਸਨ । ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਸਿੱਖਿਆ ਦਿੱਤੀ ਕਿ ਸੁਵਿਧਾਵਾਂ ਬਾਅਦ ਵਿਚ ਹਨ ਅਤੇ ਦੇਸ਼ ਪਹਿਲਾਂ ਹੈ । ਉਨ੍ਹਾਂ ਨੇ ਕਈ ਐਜੂਕੇਸ਼ਨਲ ਇੰਸਟੀਚਿਊਟ ਖੋਲ੍ਹੇ ਜਿਨ੍ਹਾਂ ਵਿਚੋਂ ਦੇਸ਼ ਭਗਤੀ ਦੀ ਛਾਪ ਸਾਫ ਨਜ਼ਰ ਆਉਂਦੀ ਹੈ । ਉਨ੍ਹਾਂ ਨੇ ਲੋਕਾਂ ਨੂੰ ਟ੍ਰੇਨਿੰਗ ਦਿੱਤੀ ਕਿ ਦੇਸ਼ ਭਗਤੀ ਦੀ ਅੱਜ ਕਿੰਨੀ ਲੋੜ ਹੈ । ਉਨ੍ਹਾਂ ਨੇ ਕਿਹਾ ਕਿ ਜੇ ਕਦੇ ਕਿਸੇ ਨੂੰ ਕਿਸੇ ਸਮਾਜਿਕ ਕਾਰਜ ਵਾਸਤੇ ਕੋਈ ਮੁਸ਼ਕਲ ਹੋਵੇ ਤਾਂ ਉਨ੍ਹਾਂ ਦੇ ਖਜ਼ਾਨੇ ਹਮੇਸ਼ਾ ਖੁੱਲ੍ਹੇ ਰਹਿਣਗੇ । ਰਾਜਮਾਤਾ ਨੂੰ ਕਈ ਵਾਰ ਜੇਲ੍ਹਾਂ ਵਿਚ ਜਾਣਾ ਪਿਆ ਤਾਂ ਉਹ ਕਲਾਸ-3 ਜੇਲ੍ਹ ਵਿਚ ਰਹੇ । ਉਨ੍ਹਾਂ ਨੇ ਕਦੇ ਵੀ ਆਪਣਾ ਸਿਰ ਨਹੀਂ ਝੁਕਣ ਦਿੱਤਾ । ਉਨ੍ਹਾਂ ਨੇ ਭਾਜਪਾ ਦੇ ਸੀਨੀਅਰ ਆਗੂ ਦੇ ਤੌਰ ਤੇ ਵੀ ਕੰਮ ਕੀਤਾ । ਉਨ੍ਹਾਂ ਦਾ ਸਪੁੱਤਰ ਵੀ ਅੱਜ ਦੇਸ਼ ਦੀ ਸੇਵਾ ਦੇ ਕਾਰਜ ਵਾਸਤੇ ਲੱਗਿਆ ਹੋਇਆ ਹੈ । ਉਨ੍ਹਾਂ ਦੀ ਬੇਟੀ ਵੀ ਸਰਕਾਰ ਵਿਚ ਕੰਮ ਕਰ ਰਹੀ ਹੈ । ਉਹ ਵੀ ਸਮਾਜਿਕ ਸੇਵਾ ਵਿਚ ਲੱਗੀ ਹੋਈ ਹੈ । ਰਾਜਮਾਤਾ ਜੀ ਨੇ ਆਪਣਾ ਸਾਰਾ ਜੀਵਨ ਦੇਸ਼ ਦੇ ਭਲੇ ਵਾਸਤੇ ਲਗਾਇਆ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਗੁਜਰਾਤ ਵਿਚ ਜੋ ਭੂਚਾਲ ਆਇਆ ਅਤੇ ਉਥੇ ਜੋ ਵਾਪਰਿਆ ਉਸਦਾ ਜ਼ਿਕਰ ਕਰਨ ਲੱਗਾ ਹਾਂ । ਉਹ ਕੁਦਰਤ ਦਾ ਬਹੁਤ ਵੱਡਾ ਕਹਿਰ ਸੀ । ਸ਼ਾਇਦ ਦੁਨੀਆਂ ਦੇ ਇਤਿਹਾਸ ਵਿਚ ਅਜਿਹਾ ਵੱਡਾ ਕਹਿਰ ਕਦੇ ਨਹੀਂ ਵਾਪਰਿਆ ਹੋਣਾ, ਉਥੇ 20,000 ਤੋਂ ਉਪਰ ਜਾਨਾ ਇਕ ਸੈਕਿੰਡ ਵਿਚ ਹੀ ਚਲੀਆਂ ਗਈਆਂ । ਕੁਦਰਤ ਦੀ ਸ਼ਕਤੀ ਕਿਤਨੀ ਮਹਾਨ ਹੈ । ਜਾਨਾਂ ਦੇ ਨਾਲ-ਨਾਲ ਅਰਬਾਂ ਦੀ ਸੰਪਤੀ ਵੀ ਨਸ਼ਟ ਹੋ ਗਈ । ਇਹ ਦੇਸ਼ ਦੇ ਲੋਕਾਂ ਨੂੰ ਅਤੇ ਦੁਨੀਆਂ ਦੇ ਲੋਕਾਂ ਨੂੰ ਵੇਖਣ ਦਾ ਮੌਕਾ ਮਿਲਿਆ । ਰੇਅ ਆਫ ਹੋਪ ਸਾਡੇ ਦੇਸ਼ ਵਿਚ ਇਹ ਹੈ ਕਿ ਕੋਈ ਵੀ ਮੁਸੀਬਤ ਜਾਂ ਸੰਕਟ ਦੇ ਵਕਤ ਸਾਰੇ ਦੇਸ਼ ਨੇ, ਮੁਲਕ ਨੇ ਇਕ ਮੁੱਠ ਹੋ ਕੇ ਸਾਥ ਦਿੱਤਾ ਹੈ । ਕੋਈ ਵੀ ਸੰਕਟ ਆਵੇ ਚਾਹੇ ਸੀਮਾ ਦੇ ਉਪਰ ਆਵੇ, ਤੁਸੀਂ ਜਾਣਦੇ ਹੋ ਕਿ ਉੜੀਸਾ ਵਿਚ ਵੀ ਤੂਫਾਨ ਪਹਿਲਾਂ ਆਇਆ ਸੀ । ਉਦੋਂ ਵੀ ਇਕ ਜੁੱਟ ਹੋ ਕੇ ਸਾਰੀ ਕੌਮ ਨੇ ਸਾਰੇ ਦੇਸ਼ ਨੇ ਅਤੇ ਛੋਟੇ-ਛੋਟੇ ਬੱਚਿਆਂ ਨੇ ਵੀ ਆਪਣਾ ਯੋਗਦਾਨ ਪਾਇਆ । ਕਿਸੇ ਵੀ ਖੇਤਰ ਵਿਚ ਪੰਜਾਬੀ ਕਦੇ ਪਿੱਛੇ ਨਹੀਂ ਰਿਹਾ ਬਲਕਿ ਪੰਜਾਬ ਨੇ ਆਗੂ ਸਟੇਟ ਦੇ ਤੌਰ ਤੇ ਜਿਤਨੀ ਸਮਰੱਥਾ ਸੀ ਉਤਨਾ ਕੰਮ ਕੀਤਾ ਅਤੇ ਅਗੋਂ ਹੋਰ ਵੀ ਕੰਮ ਕਰਨਗੇ । ਪੰਜਾਬੀ ਕਦੇ ਪਿੱਛੇ ਨਹੀ ਰਹਿਣਗੇ । ਰੇਅ ਆਫ ਹੋਪ ਹੋਰ ਮਜ਼ਬੂਤ ਹੋਈ ਹੈ । ਇਸ ਦੇਸ਼ ਦੇ ਲੋਕਾਂ ਨੇ, ਮੁਲਕ ਦੇ ਲੋਕਾਂ ਨੇ ਮਾਲਕ ਨੂੰ ਬੇਨਤੀ ਕੀਤੀ ਹੈ ਕਿ ਵਿਛੜੀਆਂ ਰੂਹਾਂ ਨੂੰ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ । ਕਸ਼ਮੀਰ ਵਿਚ ਇੰਸੀਡੈਂਟ ਹੋਇਆ, ਸਾਡੇ ਕਈ ਸਿੱਖ ਬੰਧੂ ਪਹਿਲਾਂ ਵੀ ਗੋਲੀਆਂ ਦਾ ਸ਼ਿਕਾਰ ਹੋਏ ਔਰ ਹੁਣ ਵੀ ਹੋਏ । ਉਨ੍ਹਾਂ ਅੱਤਵਾ-ਦੀਆਂ ਦੀ ਸ਼ਾਇਦ ਇਕ ਹੀ ਭਾਵਨਾ ਹੈ ਕਿ ਕਿਸੇ ਤਰੀਕੇ ਨਾਲ ਜੋ ਦੇਸ਼ ਦੇ ਨਾਲ

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਜੁੜੇ ਹੋਏ ਹਨ, ਉਨ੍ਹਾਂ ਨੂੰ ਡਰਾ, ਧਮਕਾ ਦੇ ਸਭ ਨੂੰ ਸਮਾਪਤ ਕੀਤਾ ਜਾਏ। ਇਹ ਬੜਾ ਭਾਰੀ ਦੁਖ ਸਾਡੀਆਂ ਅੱਖਾਂ ਦ ਸਾਹਮਣੇ ਵਾਪਰਿਆ ਸੀ, ਸਾਰਿਆਂ ਦੇ ਮਨਾਂ ਵਿਚ ਇਸ ਪ੍ਰਤੀ ਅਫ਼ਸੋਸ ਪੈਦਾ ਹੁੰਦਾ ਹੈ ਅਤੇ ਸਾਰੇ ਦੇਸ਼ ਨੂੰ ਇਸ ਦਾ ਬੜਾ ਦੁਖ ਹੈ।

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਨਾ ਲਈਏ ਕਿ ਉਹ ਸਿੱਖ ਜਿਹੜੇ ਹਨ ਜਿਥੇ ਉਨ੍ਹਾਂ ਦੇ ਨਾਲ ਦੁਖ ਦਾ ਪ੍ਰਗਟਾਵਾ ਕਰਦੇ ਹਾਂ, ਉਥੇ ਚਾਹੇ ਕੋਈ ਹਿੰਦੂ ਹੈ ਜਾਂ ਮੁਸਲਮਾਨ, ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਸਮਾਪਤ ਕੀਤਾ ਜਾਂਦਾ ਹੈ ਅਤੇ ਜਿਹੜੇ ਸਾਡੇ ਫੌਜੀ ਜਾਂ ਨੀਮ ਫੌਜੀ ਅਦਾਰੇ ਹਨ, ਉਨ੍ਹਾਂ ਦੇ ਨੌਜਵਾਨਾਂ ਨੂੰ ਡਿਊਟੀ ਤੇ ਖੜ੍ਹਿਆਂ ਨੂੰ ਆਤੰਕਵਾਦੀ ਅਚਾਨਕ ਆ ਕੇ ਮਾਰ ਜਾਂਦੇ ਹਨ। ਆਪਣੇ ਇਸ ਪ੍ਰਸਤਾਵ ਵਿਚ ਅਸੀਂ ਥੋੜ੍ਹਾ ਜਿਹਾ ਸੰਸ਼ੋਧਨ ਕਰਕੇ ਚਾਹੇ ਕੋਈ ਸਿੱਖ, ਮੁਸਲਮਾਨ ਜਾਂ ਹਿੰਦੂ ਹਨ, ਕੋਈ ਵੀ ਜਿਹੜੇ ਨਿਰਪਰਾਧ ਬੰਦੇ ਹਨ ਅਤੇ ਜਿਨ੍ਹਾਂ ਨੂੰ ਕਤਲ ਕਰਨ ਦੇ ਇਰਾਦੇ ਨਾਲ ਆਤੰਕਵਾਦੀ ਕੰਮ ਕਰਦੇ ਹਨ, ਉਨ੍ਹਾਂ ਦੀ ਵੀ ਅਸੀਂ ਇਥੇ ਨਾਲ ਹੀ ਨਿਖੇਧੀ ਕਰੀਏ। ਇਸ ਦੇ ਨਾਲ ਇਹ ਜੋੜ ਦੇਈਏ ਕਿ ਨਾਲ ਹੀ ਅਸੀਂ ਉਨ੍ਹਾਂ ਸਾਰੇ ਪਰਿਵਾਰਾਂ ਦੇ ਨਾਲ ਹਮਦਰਦੀ ਦਾ ਪ੍ਰਗਟਾਵਾ ਕਰਦੇ ਹਾਂ ਜਿਨ੍ਹਾਂ ਦੇ ਲੋਕ ਆਤੰਕਵਾਦੀਆਂ ਦੇ ਹੱਥੋਂ ਸਾਡੇ ਕੋਲੋਂ ਹਮੇਸ਼ਾਂ ਵਾਸਤੇ ਜੁਦਾ ਹੋ ਗਏ ਹਨ। ਮੈਂ ਇਨ੍ਹਾਂ ਸ਼ਬਦਾਂ ਨਾਲ ਇਸ ਸਦਨ ਦੇ ਵਿਚ ਸੀ. ਐਮ. ਸਾਹਿਬ ਨੇ ਜੋ ਪ੍ਰਸਤਾਵ ਪੇਸ਼ ਕੀਤਾ ਹੈ, ਉਸ ਨਾਲ ਆਪਣੇ ਆਪ ਨੂੰ ਤੇ ਆਪਣੀ ਪਾਰਟੀ ਨੂੰ ਜੋੜਦਾ ਹੋਇਆ ਚਾਹਾਂਗਾ ਕਿ ਜਿਨ੍ਹਾਂ ਸ਼ਖਸੀਅਤਾਂ ਦੇ ਪਰਿਵਾਰਾਂ ਦੇ ਬੰਦਿਆਂ ਦਾ ਪਤਾ ਹੈ, ਉਨ੍ਹਾਂ ਨੂੰ ਪੰਜਾਬ ਸਰਕਾਰ ਵਲੋਂ ਸ਼ੋਕ ਦਾ ਪ੍ਰਗਟਾਵਾ ਕਰਦਾ ਹੋਇਆ ਪ੍ਰਸਤਾਵ ਭੇਜ ਦਿੱਤਾ ਜਾਵੇ। ਧੰਨਵਾਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਤਿਕਾਰਯੋਗ ਸਪੀਕਰ ਸਾਹਿਬ, ਸੰਸਾਰ ਤੇ ਮਨੁੱਖਾਂ ਦਾ ਆਉਣਾ ਜਾਣਾ ਕੁਦਰਤ ਦਾ ਇਕ ਅਟੱਲ ਨਿਯਮ ਹੈ ਤੇ ਉਸ ਨਿਯਮ ਦੇ ਅਨੁਸਾਰ ਹੀ ਬਹੁਤ ਸਾਰੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ। ਵੈਸੇ ਤਾਂ ਚਾਹੇ ਕੋਈ ਵੀ ਪ੍ਰਾਣੀ ਜਦੋਂ ਆ ਕੇ ਸੰਸਾਰ ਵਿਚੋਂ ਚਲਾ ਜਾਂਦਾ ਹੈ, ਸਾਨੂੰ ਸਭ ਨੂੰ ਦੁਖ ਹੁੰਦਾ ਹੈ ਕਿਉਂਕਿ ਮਨੁੱਖੀ ਜੀਵਨ ਆਪਣੇ ਆਪ ਵਿਚ ਹੀ ਦੁਰਲੱਭ ਹੈ ਤੇ ਇਕ ਵਾਰੀ ਪ੍ਰਾਪਤ ਹੁੰਦਾ ਹੈ ਪਰ ਕਈ ਵਾਰੀ ਇਸ ਤਰ੍ਹਾਂ ਦੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਜਾਂਦੀਆਂ ਹਨ, ਜਿਹੜੀਆਂ ਵੱਖ-ਵਖ ਖੇਤਰਾਂ ਨਾਲ ਸਬੰਧਤ ਹੁੰਦੀਆਂ ਹਨ। ਚਾਹੇ ਉਹ ਰਾਜਨੀਤਿਕ ਖੇਤਰ ਹੋਵੇ, ਧਰਮ ਦਾ ਖੇਤਰ ਹੋਵੇ ਜਾਂ ਕੋਈ ਹੋਰ ਸਮਾਜ ਸੇਵਾ ਦਾ ਕਾਰਜ ਹੋਵੇ, ਉਨ੍ਹਾਂ ਖੇਤਰਾਂ ਵਿਚ ਉਨ੍ਹਾਂ ਸ਼ਖਸੀਅਤਾਂ ਨੇ ਬਹੁਤ ਜ਼ਿਆਦਾ ਨਾਮਣਾ ਖੱਟਿਆ ਹੁੰਦਾ ਹੈ। ਉਨ੍ਹਾਂ ਸ਼ਖਸੀਅਤਾਂ ਦਾ ਚਲੇ ਜਾਣਾ, ਸਾਡੇ ਕੋਲੋਂ ਵਿਛੜ ਜਾਣਾ ਸਮੁੱਚੇ ਸਮਾਜ ਲਈ ਬਹੁਤ ਜ਼ਿਆਦਾ ਘਾਟੇ ਵਾਲੀ ਗੱਲ ਹੁੰਦੀ ਹੈ ਤੇ ਇਸ ਦੇ ਨਾਲ ਹੀ ਉਸ ਵਿਸ਼ੇਸ਼ ਸੰਸਥਾ ਨੂੰ ਜਿਸ ਸੰਸਥਾ ਵਿਚ ਉਹ ਪਰਸਨੈਲਟੀ ਕੰਮ ਕਰ ਰਹੀ ਹੁੰਦੀ ਹੈ, ਉਨ੍ਹਾਂ ਨੂੰ ਬਹੁਤ ਜ਼ਿਆਦਾ ਘਾਟਾ ਮਹਿਸੂਸ ਹੁੰਦਾ ਹੈ। ਅੱਜ ਉਸੇ ਘਾਟੇ ਦਾ ਦੁਖ ਅਸੀਂ ਏਥੇ ਪ੍ਰਗਟ ਕਰ ਰਹੇ ਹਾਂ ਤੇ ਸਮੁੱਚੇ ਸਦਨ ਵਿਚ ਇਹ ਪ੍ਰਸਤਾਵ ਲਿਆਂਦਾ ਗਿਆ ਹੈ।

ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਐਸੀਆਂ ਬਹੁਤ ਸਾਰੀਆਂ ਸ਼ਖਸੀਅਤਾਂ ਜਿਨ੍ਹਾਂ ਨੇ ਵੱਖ-ਵੱਖ ਖੇਤਰਾਂ ਵਿਚ ਨਾਮਣਾ ਖੱਟਿਆ, ਸਾਡੇ ਕੋਲੋਂ ਵਿਛੜ ਗਈਆਂ ਹਨ ਤੇ ਜਿਨ੍ਹਾਂ ਦੀ ਘਾਟ ਪੂਰੀ ਕਰਨੀ ਬਹੁਤ ਮੁਸ਼ਕਲ ਹੈ ਬਲਕਿ ਅਸੰਭਵ ਹੀ ਜਾਪ ਰਹੀ ਹੈ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਬੁਲਾਰਿਆ ਨੇ ਜਿਨ੍ਹਾਂ ਬਾਰੇ ਆਪਣੇ ਵਲੋਂ ਤੇ ਆਪਣੀ ਪਾਰਟੀ ਵਲੋਂ ਇਕ ਅਜਿਹੀ ਪਰਸਨੈਲਟੀ ਦਾ ਜ਼ਿਕਰ ਕੀਤਾ ਤੇ ਉਸ ਸ਼ਖਸੀਅਤ ਦਾ ਸਬੰਧ ਜਿਸ ਪਾਰਟੀ ਨਾਲ ਰਿਹਾ, ਉਸ ਪਾਰਟੀ ਦਾ ਮੈਂ ਵੀ ਇਕ ਸਿਪਾਹੀ ਹਾਂ। ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਕਾਮਰੇਡ ਸ੍ਰੀ ਇੰਦਰਜੀਤ ਗੁਪਤਾ ਇਕ ਅਜਿਹੀ ਪਰਸਨੈਲਟੀ ਹੋਏ ਹਨ ਜਿਨ੍ਹਾਂ ਦੇ ਬਾਰੇ ਮੈਂ ਆਪਣੇ ਵਲੋਂ ਜ਼ਿਆਦਾ ਕੁਝ ਨਹੀਂ ਕਹਿੰਦਾ ਕਿਉਂਕਿ ਉਨ੍ਹਾਂ ਦੀ ਜਿਹੜੀ ਵਿਚਾਰਧਾਰਾ ਸੀ, ਉਸ ਤੋਂ ਵੱਖਰੀ ਵਿਚਾਰਧਾਰਾ ਰੱਖਣ ਵਾਲੇ ਜਿਹੜੇ ਲੋਕ ਹਨ, ਦੂਸਰੀਆਂ ਰਾਜਨੀਤਿਕ ਪਾਰਟੀਆਂ ਦੇ, ਉਨ੍ਹਾਂ ਨੇ ਵੀ ਸਾਡੇ ਨਾਲੋਂ ਵੱਧ ਉਨ੍ਹਾਂ ਦੀ ਸ਼ਲਾਘਾ ਕੀਤੀ ਹੈ। ਸ੍ਰੀ ਇੰਦਰਜੀਤ ਗੁਪਤਾ ਜੀ ਦੀ ਸਮੁੱਚੀ ਕਾਰਗੁਜ਼ਾਰੀ ਦਾ ਜ਼ਿਕਰ ਕੀਤਾ ਗਿਆ ਹੈ ਤੇ ਰਾਜਨੀਤਕ ਖੇਤਰ ਵਿਚ ਜਿਹੜੀਆਂ ਕਦਰਾਂ-ਕੀਮਤਾਂ ਉਨ੍ਹਾਂ ਨੇ ਸਥਾਪਤ ਕੀਤੀਆਂ, ਉਨ੍ਹਾਂ ਦਾ ਉਚੇਚੇ ਤੌਰ ਤੇ ਜ਼ਿਕਰ ਕਰਦੇ ਹੋਏ, ਵਰਨਣ ਕਰਦੇ ਹੋਏ ਸਤਿਕਾਰ ਵਜੋਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ। ਇਹ ਗੱਲ ਸਾਡੇ ਵਾਸਤੇ ਬਹੁਤ ਫਖ਼ਰ ਵਾਲੀ ਹੈ। ਉਨ੍ਹਾਂ ਨੇ ਇਕ ਸ਼ਾਹੀ ਪਰਿਵਾਰ ਵਿਚ ਪੈਦਾ ਹੋ ਕੇ ਲੰਡਨ ਯੂਨੀਵਰਸਿਟੀ ਵਿਚ ਉੱਚ ਵਿਦਿਆ ਪ੍ਰਾਪਤ ਕੀਤੀ ਤੇ ਉਸ ਤੋਂ ਬਾਅਦ ਉਹ ਹੋਰ ਖੇਤਰਾਂ ਵਿਚ ਵੀ ਜਾ ਸਕਦੇ ਸੀ, ਉਹ ਇੰਡਸਟਰੀਲਿਸਟ ਬਣ ਸਕਦੇ ਸੀ, ਕਾਨੂੰਨਦਾਨ ਵੀ ਬਣ ਸਕਦੇ ਸੀ ਪਰ ਉਨ੍ਹਾਂ ਨੇ ਇਸ ਸਭ ਦੇ ਬਾਵਜੂਦ ਆਪਣੀਆਂ ਸੇਵਾਵਾਂ ਵਰਕਿੰਗ ਕਲਾਸ, ਮਜ਼ਦੂਰ ਜਮਾਤ ਨੂੰ ਸਮਰਪਿਤ ਕੀਤੀਆਂ ਤੇ ਆਖਰੀ ਦਮ ਤੱਕ ਵਰਕਿੰਗ ਕਲਾਸ ਵੱਲ ਨਿਸ਼ਠਾਵਾਨ ਰਹੇ। ਉਹ 1943 ਵਿਚ ਸਟੂਡੈਂਟ ਲੀਡਰ ਬਣੇ ਤੇ ਦੇਸ਼ ਦੀ ਆਜ਼ਾਦੀ ਵਿਚ ਯੋਗਦਾਨ ਪਾਇਆ ਤੇ ਇਸ ਤੋਂ ਬਾਅਦ ਉਹ ਸੀ.ਪੀ. ਆਈ. ਕਮਿਊਨਿਸਟ ਪਾਰਟੀ ਦੇ ਝੰਡੇ ਥੱਲੇ ਐਕਟਿਵ ਵਰਕਰ ਦੇ ਤੌਰ ਤੇ ਸ਼ਾਮਲ ਹੋਏ ਤੇ ਉਨ੍ਹਾਂ ਨੂੰ ਭਾਰਤ ਵਿਚ ਸੀ.ਪੀ.ਆਈ. ਦੀ ਬਹੁਤ ਉੱਚੀ ਤੇ ਸਤਿਕਾਰਯੋਗ ਪਦਵੀ, ਕਮਿਊਨਿਸਟ ਪਾਰਟੀ ਦੇ ਜਨਰਲ ਸੈਕ੍ਰੇਟਰੀ ਦੀ ਜ਼ਿੰਮੇਵਾਰੀ ਨਿਭਾਉਣ ਦਾ ਮੌਕਾ ਮਿਲਿਆ। ਉਹ ਪਾਰਲੀਮੈਂਟ ਦੇ 11 ਵਾਰ ਲਗਾਤਾਰ ਜਿੱਤ ਪ੍ਰਾਪਤ ਕਰਕੇ ਮੈਂਬਰ ਬਣੇ ਜੋ ਕਿ ਬਹੁਤ ਹੀ ਮਾਅਰਕੇ ਵਾਲੀ ਗੱਲ ਹੈ ਤੇ ਜਿਨ੍ਹਾਂ ਨੂੰ ਪਾਰਲੀਮੈਂਟ ਵਿਚ ਵੀ ਸ਼ਰਧਾਜਲੀ ਪੇਸ਼ ਕਰਦੇ ਹੋਏ ਲੋਕ ਸਭਾ ਦੇ ਪਿਤਾਮਾ ਵਜੋਂ ਕਿਹਾ ਗਿਆ ਹੈ। ਇਸ ਤਰ੍ਹਾਂ ਦੀ ਸ਼ਖਸੀਅਤ ਦਾ ਵਿਛੜਨਾ ਬਹੁਤ ਹੀ ਦੁਖਦਾਈ ਹੈ। ਹਿੰਦੁਸਤਾਨ ਦੀ ਮਜ਼ਦੂਰ ਜਮਾਤ ਦੇ ਪ੍ਰਤੀ ਉਨ੍ਹਾਂ ਦੀਆਂ ਜਿੰਨੀਆਂ ਸੇਵਾਵਾਂ ਹਨ, ਉਹ ਐਕਟਿਵ ਹੀ ਨਹੀਂ ਸਗੋਂ ਉਨ੍ਹਾਂ ਵਿਚ ਇਕ ਆਗੂ ਦੀ ਜ਼ਿੰਮੇਵਾਰੀ ਵੀ ਸ਼ਾਮਲ ਰਹੀ ਹੈ। ਆਲ ਇੰਡੀਆ ਟ੍ਰੇਡ ਯੂਨੀਅਨ ਕਾਂਗਰਸ ਜਿਸ ਦੀ ਸਥਾਪਨਾ 1920 ਵਿਚ ਹੋਈ ਅਤੇ ਜਿਸ ਦੇ ਪਹਿਲੇ ਪ੍ਰੈਜ਼ੀਡੈਂਟ ਲਾਲਾ ਲਾਜਪਤ ਰਾਏ ਜੀ ਸਨ ਉਸ ਸੰਸਥਾ ਦਾ ਜਨਰਲ ਸੈਕ੍ਰੇਟਰੀ ਬਣਨ ਦਾ ਉਨ੍ਹਾਂ ਨੂੰ ਕਾਫੀ ਲੰਮਾ ਸਮਾਂ ਮੌਕਾ ਮਿਲਿਆ। ਵਰਲਡ ਦੀ ਟ੍ਰੇਡ ਯੂਨੀਅਨ ਜਿਹੜੀ ਕਿ ਸਾਰੀਆਂ ਯੂਨੀਅਨਾਂ ਨਾਲੋਂ ਵੱਡੀ ਹੈ, ਦੇ ਪ੍ਰੈਜ਼ੀਡੈਂਟ ਦੇ ਅਹੁਦੇ ਤੇ ਰਹਿ ਕੇ ਵੀ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਈ। ਇਸ ਤੋਂ ਇਲਾਵਾ ਉਨ੍ਹਾਂ ਨੇ ਪਾਰਲੀਮੈਂਟ ਦੀਆਂ ਬਹੁਤ ਸਾਰੀਆਂ ਕਮੇਟੀਆਂ ਦੇ ਆਗੂ ਦੇ ਤੌਰ ਤੇ ਜ਼ਿੰਮੇਵਾਰੀ ਨਿਭਾਈ। ਕੇਂਦਰ ਦੀ ਸਰਕਾਰ ਨੇ ਚੋਣ ਪ੍ਰਣਾਲੀ ਵਿਚ ਸੁਧਾਰ ਕਰਨ ਵਾਸਤੇ ਲੋਕ ਸਭਾ ਦੀ ਜਿਹੜੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਮੇਟੀ ਬਣਾਈ, ਉਸ ਦੇ ਚੇਅਰਮੈਨ ਵੀ ਉਹ ਸਥਾਪਤ ਕੀਤੇ ਗਏ। ਅੱਜ ਵੀ ਚੋਣਾਂ ਦੇ ਸੁਧਾਰ ਸਬੰਧੀ ਕਮੇਟੀ ਨੂੰ ਕਾਮਰੇਡ ਗੁਪਤਾ ਕਮੇਟੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਮੈਨੂੰ ਬੜਾ ਦੁਖ ਹੈ ਕਿ ਇਸ ਕਮੇਟੀ ਦੀਆਂ ਸਿਫਾਰਿਸ਼ਾਂ ਤੇ ਅਮਲ ਨਹੀਂ ਕੀਤਾ ਗਿਆ। ਇਸ ਕਮੇਟੀ ਦੀਆਂ ਰਿਕਮੈਂਡੇਸ਼ਨਾਂ ਹਾਲੇ ਵੀ ਜਿਉਂ ਦੀਆਂ ਤਿਉਂ ਪਈਆਂ ਹਨ ਕਾਮਰੇਡ ਗੁਪਤਾ ਅਤੇ ਇਸ ਕਮੇਟੀ ਨੇ ਚੋਣ ਪ੍ਰਣਾਲੀ ਵਿਚ ਸੁਧਾਰ ਕਰਨ ਵਾਸਤੇ ਜਿਹੜੀ ਘਾਲਣਾ ਘਾਲੀ ਅਤੇ ਜਿਹੜੇ ਅੱਛੇ ਸੁਝਾਅ ਦਿੱਤੇ, ਉਨ੍ਹਾਂ ਨੂੰ ਇੰਪਲੀਮੈਂਟ ਕਰਨਾ ਅਤੇ ਉਨ੍ਹਾਂ ਤੇ ਅਮਲ ਕਰਨਾ ਬਣਦਾ ਸੀ ਅਤੇ ਅੱਛਾ ਹੁੰਦਾ ਜੇਕਰ ਇਨ੍ਹਾਂ ਤੇ ਅਮਲ ਕੀਤਾ ਜਾਂਦਾ। ਉਨ੍ਹਾਂ ਦਾ ਜੀਵਨ ਕਿੰਨਾ ਸਾਦਾ ਸੀ, ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਬਤੌਰ ਲੋਕ ਸਭਾ ਮੈਂਬਰ, ਉਹ ਇਕ ਛੋਟੇ ਜਿਹੇ 2 ਕਮਰਿਆਂ ਵਾਲੇ ਮਕਾਨ ਵਿਚ ਰਹਿੰਦੇ ਰਹੇ ਔਰ ਕੇਂਦਰੀ ਹੋਮ ਮਨਿਸਟਰ ਬਣਨ ਤੋਂ ਬਾਅਦ ਵੀ ਉਨ੍ਹਾਂ ਨੇ ਕੋਈ ਵੱਡਾ ਬੰਗਲਾ ਨਹੀਂ ਚਾਹਿਆ ਬਲਕਿ ਉਹ ਉਸੇ ਸਾਧਾਰਣ ਜਿਹੇ 2 ਕਮਰਿਆਂ ਵਾਲੇ ਮਕਾਨ ਵਿਚ ਹੀ ਰਹਿੰਦੇ ਰਹੇ। ਇਹ ਸਾਡੇ ਸਾਰਿਆਂ ਵਾਸਤੇ ਕਿੰਨੇ ਫਖਰ ਦੀ ਗੱਲ ਹੈ। ਇਸ ਗੱਲ ਦਾ ਮੈਨੂੰ ਇਸ ਕਰਕੇ ਜ਼ਿਕਰ ਕਰਨਾ ਪਿਆ ਹੈ ਕਿਉਂਕਿ ਇਕ ਤੋਂ ਬਾਅਦ ਦੂਜੀ ਅਤੇ ਦੂਜੀ ਤੋਂ ਬਾਅਦ ਤੀਜੀ ਮਹਾਨ ਰਾਜਨੀਤਿਕ ਪਰਸਨੈਲਿਟੀ ਲਗਾਤਾਰ ਸਾਡੇ ਤੋਂ ਵਿਛੜ ਰਹੀ ਹੈ ਅਤੇ ਉਨ੍ਹਾਂ ਦੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪੈ ਰਿਹਾ ਹੈ। ਖਾਸ ਕਰਕੇ ਨੌਜਵਾਨ ਪੀੜੀ ਨੂੰ ਜ਼ਿਆਦਾ ਘਾਟਾ ਪੈ ਰਿਹਾ ਹੈ ਜਿਸ ਨੇ ਕਿ ਇਹੋ ਜਿਹੀਆਂ ਸ਼ਖਸੀਅਤਾਂ ਕੋਲੋਂ ਪ੍ਰੇਰਣਾ ਲੈਣੀ ਹੁੰਦੀ ਹੈ ਅੱਜ ਉਹ ਪ੍ਰੇਰਣਾ ਦੂਜੇ ਪਾਸੇ ਨੂੰ ਜਾ ਰਹੀ ਹੈ। ਅੱਜ ਸਾਡੀਆਂ ਕਦਰਾਂ-ਕੀਮਤਾਂ ਘਟੀਆ ਹੁੰਦੀਆਂ ਜਾ ਰਹੀਆਂ ਹਨ। ਇਸ ਕਰਕੇ ਇਹੋ ਜਿਹੇ ਪ੍ਰੇਰਣਾ ਦੇ ਸ਼ਾਨਦਾਰ ਸਰੋਤ ਦਾ ਸਾਡੇ ਕੋਲੋਂ ਵਿਛੜਨਾ ਬੜਾ ਦੁਖਦਾਈ ਹੈ। ਉਨ੍ਹਾਂ ਦੇ ਜਾਣ ਨਾਲ ਸਮੁੱਚੀ ਲੈਫਟ ਮੂਵਮੈਂਟ ਅਤੇ ਦੇਸ਼ ਦੀ ਆਮ ਜਨਤਾ ਨੂੰ ਬਹੁਤ ਘਾਟਾ ਪਿਆ ਹੈ। ਸਾਡੀ ਪਾਰਟੀ ਨੂੰ ਇਸ ਨਾਲ ਨਿੱਜੀ ਘਾਟਾ ਪਿਆ ਹੈ। ਲੀਡਰ ਆਫ ਦਿ ਹਾਊਸ ਅਤੇ ਦੂਸਰੇ ਬੋਲਣ ਵਾਲੇ ਸੱਜਣਾਂ ਨੇ ਕਾਮਰੇਡ ਗੁਪਤਾ ਬਾਰੇ ਜੋ ਕੁਝ ਕਿਹਾ ਹੈ, ਉਸ ਦੇ ਲਈ ਮੈਂ ਉਨ੍ਹਾਂ ਸਾਰਿਆਂ ਦਾ ਧੰਨਵਾਦੀ ਹਾਂ। ਮੈਂ ਬਹੁਤ ਦੁਖ ਮਹਿਸੂਸ ਕਰ ਰਿਹਾ ਹਾਂ ਕਿ ਇਹੋ ਜਿਹੀ ਸ਼ਖਸੀਅਤ ਸਾਡੇ ਕੋਲੋਂ ਚਲੀ ਗਈ ਹੈ। ਮੈਂ ਉਨ੍ਹਾਂ ਦੀ ਯਾਦ ਵਿਚ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ੍ਰੀ ਵੀ.ਐਨ. ਗਾਡਗਿਲ ਨੇ ਕਾਫੀ ਲੰਮਾ ਸਮਾਂ ਕਾਂਗਰਸ ਪਾਰਟੀ ਦੇ ਸਪੋਕਸਮੈਨ ਦੇ ਤੌਰ ਤੇ ਕੰਮ ਕੀਤਾ ਅਤੇ ਆਪਣਾ ਨਾਮ ਪੈਦਾ ਕੀਤਾ। ਉਹ ਮਨਿਸਟਰ ਵੀ ਰਹੇ ਅਤੇ ਕਾਂਗਰਸ ਪਾਰਟੀ ਦੀਆਂ ਹੋਰ ਬਹੁਤ ਸਾਰੀਆਂ ਉਚੀਆਂ ਆਰਗੇਨਾਈਜ਼ੇਸ਼ਨਲ ਪੋਸਟਾਂ ਤੇ ਰਹਿ ਕੇ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਬੜੇ ਸ਼ਾਨਦਾਰ ਤਰੀਕੇ ਦੇ ਨਾਲ ਨਿਭਾਈ। ਉਨ੍ਹਾਂ ਦੇ ਵਿਛੜਨ ਨਾਲ ਵੀ ਸਮੁੱਚੇ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ਅਤੇ ਕਾਂਗਰਸ ਪਾਰਟੀ ਨੂੰ ਖਾਸ ਕਰਕੇ ਘਾਟਾ ਪਿਆ ਹੈ। ਉਨ੍ਹਾਂ ਪ੍ਰਤੀ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ੍ਰੀ ਧਰਮਵੀਰ ਜੀ ਸਾਡੇ ਪੰਜਾਬ ਦੇ ਰਾਜਪਾਲ ਰਹੇ ਹਨ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਉਨ੍ਹਾਂ ਨੇ ਪੰਜਾਬ ਦੇ ਗਵਰਨਰ ਬਣ ਕੇ ਮਿਲਾਵਟ ਦੇ ਖਿਲਾਫ

ਬਹੁਤ ਵੱਡੀ ਮੁਹਿੰਮ ਚਲਾਈ ਸੀ । ਇਸ ਗੱਲ ਦੀ ਉਸ ਵੇਲੇ ਅਖਬਾਰਾਂ ਵਿਚ ਵੀ ਬੜੀ ਚਰਚਾ ਹੋਈ ਸੀ । ਬੇਸ਼ੱਕ ਉਹ ਥੋੜ੍ਹਾ ਸਮਾਂ ਹੀ ਪੰਜਾਬ ਦੇ ਗਵਰਨਰ ਰਹੇ, ਲੇਕਿਨ ਇਸ ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਨੇ ਜ਼ਖੀਰੇਬਾਜ਼ੀ ਅਤੇ ਮਿਲਾਵਟ ਦੇ ਖਿਲਾਫ ਜਿਹੜਾ ਸ਼ਾਨਦਾਰ ਕੰਮ ਕੀਤਾ, ਉਸ ਨੂੰ ਅੱਜ ਵੀ ਯਾਦ ਕੀਤਾ ਜਾਂਦਾ ਹੈ । ਉਹ ਇਕ ਕੁਸ਼ਲ ਪ੍ਰਸ਼ਾਸਕ ਸਨ ਅਤੇ ਪ੍ਰਸ਼ਾਸਨ ਦੇ ਉਤੇ ਉਨ੍ਹਾਂ ਦੀ ਬਹੁਤ ਚੰਗੀ ਪਕੜ ਸੀ । ਉਨ੍ਹਾਂ ਦਾ ਵਿਛੋੜਾ ਬੜਾ ਦੁਖਦਾਈ ਹੈ । ਸਾਡਾ ਦੇਸ਼ ਇਕ ਕੁਸ਼ਲ ਅਤੇ ਤਜਰਬੇਕਾਰ ਪ੍ਰਸ਼ਾਸਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ । ਉਨ੍ਹਾਂ ਪ੍ਰਤੀ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, 1997 ਵਿਚ ਪਹਿਲੀ ਵਾਰ ਜਦੋਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਵਰਗੇ ਟਕਸਾਲੀ ਲੀਡਰ ਨੂੰ ਮਿਲਣ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਸੀ ਤਾਂ ਸਾਨੂੰ ਬੜੀ ਖੁਸ਼ੀ ਹੋਈ ਸੀ । ਉਨ੍ਹਾਂ ਦਾ ਨਾਂ ਤਾਂ ਬਹੁਤ ਸੁਣਿਆ ਸੀ ਲੇਕਿਨ ਉਨ੍ਹਾਂ ਦੇ ਦਰਸ਼ਨ ਕਰਨ ਦਾ ਮੌਕਾ ਪਹਿਲਾਂ ਕਦੀ ਨਹੀਂ ਸੀ ਮਿਲਿਆ । ਜਦੋਂ 1997 ਵਿਚ ਉਹ ਚੁਣ ਕੇ ਵਿਧਾਨ ਸਭਾ ਵਿਚ ਆਏ ਤਾਂ ਉਸ ਵੇਲੇ ਮਨ ਨੂੰ ਬੜੀ ਤਸੱਲੀ ਹੋਈ ਸੀ ਕਿ ਅਸੀਂ ਮਾਝੇ ਦੇ ਇਕ ਐਸੇ ਟਕਸਾਲੀ ਅਕਾਲੀ ਲੀਡਰ ਦੇ ਦਰਸ਼ਨ ਕਰ ਰਹੇ ਹਾਂ ਜਿਨ੍ਹਾਂ ਦੀਆਂ ਬੜੀਆਂ ਸ਼ਾਨਦਾਰ ਪ੍ਰਾਪਤੀਆਂ ਹਨ । ਉਨ੍ਹਾਂ ਨੂੰ ਇਸ ਪਵਿੱਤਰ ਸਦਨ ਦੇ ਕੰਮਕਾਰ ਦਾ ਵੀ ਬੜਾ ਤਜਰਬਾ ਸੀ । ਉਹ 4 ਵਾਰ ਚੋਣ ਜਿੱਤ ਕੇ ਆਏ ਸਨ । ਇਸ ਵਾਰ ਜਦੋਂ ਉਹ ਜਿੱਤ ਕੇ ਆਏ ਸਨ ਤਾਂ ਤਕਰੀਬਨ ਉਦੋਂ ਤੋਂ ਹੀ ਉਨ੍ਹਾਂ ਦੀ ਸ਼ਰੀਰਕ ਅਵਸਥਾ ਠੀਕ ਨਹੀਂ ਸੀ ਰਹੀ ਅਤੇ ਉਨ੍ਹਾਂ ਦੀ ਸਿਹਤ ਲਗਾਤਾਰ ਵਿਗੜਦੀ ਰਹੀ । ਉਹ ਇਸ ਸਦਨ ਦੇ ਵਿਚ ਥੋੜ੍ਹਾ ਸਮਾਂ ਹੀ ਆਏ ਔਰ ਸ਼ਾਇਦ ਅਸੀ ਉਨ੍ਹਾਂ ਦੇ ਮੁਖਾਰਬਿੰਦ ਤੋਂ ਕੁਝ ਸੁਣ ਵੀ ਨਹੀਂ ਸਕੇ ਕਿਉਂਕਿ ਸਿਹਤ ਠੀਕ ਨਾ ਰਹਿਣ ਕਾਰਨ ਉਨ੍ਹਾਂ ਨੂੰ ਲੰਮਾ ਸਮਾਂ ਬਿਸਤਰੇ ਤੇ ਹੀ ਲੇਟਣਾ ਪਿਆ । ਜਿੱਥੇ ਸਾਨੂੰ ਉਨ੍ਹਾਂ ਦੇ ਦਰਸ਼ਨ ਕਰਕੇ ਬਹੁਤ ਖੁਸ਼ੀ ਹੋਈ ਸੀ, ਉਸ ਤੋਂ ਵੀ ਵੱਧ ਦੁਖ ਹੋਇਆ ਜਦੋਂ ਉਨ੍ਹਾਂ ਦਾ ਸਾਡੇ ਕੋਲੋਂ ਸਦੀਵੀ ਤੌਰ ਤੇ ਵਿਛੋੜਾ ਹੋ ਗਿਆ । ਭਾਵੇਂ ਉਹ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਣ ਪਰ ਉਨ੍ਹਾਂ ਦਾ ਚਲੇ ਜਾਣਾ ਸਾਡੇ ਸਾਰਿਆਂ ਵਾਸਤੇ ਹੀ ਬੜਾ ਦੁਖਦਾਈ ਹੈ । ਜਦੋਂ ਮੈਨੂੰ ਉਨ੍ਹਾਂ ਦੇ ਅਨੁਭਵ ਜਾਂ ਉਨ੍ਹਾਂ ਦੇ ਪਿਛੋਕੜ ਨੂੰ ਜਾਣਨ ਦਾ ਮੌਕਾ ਮਿਲਿਆ ਤਾਂ ਮੈਂ ਬੜਾ ਫਖਰ ਵੀ ਮਹਿਸੂਸ ਕੀਤਾ ਕਿ ਕਿਵੇਂ ਉਹ ਬੜੇ ਔਖੇ ਸਮਿਆਂ ਵਿਚੋਂ ਲੰਘਦੇ ਰਹੇ ਕਿਉਂਕਿ ਪਰਿਵਾਰਾਂ ਦੇ ਵਿੱਚ ਕਈ ਵਾਰੀ ਬੜੀਆਂ ਔਖੀਆਂ ਘੜੀਆਂ ਵੀ ਆ ਜਾਂਦੀਆਂ ਹਨ । ਉਨ੍ਹਾਂ ਸਮਿਆਂ ਦੇ ਵਿੱਚ ਵੀ ਉਹ ਬੜੇ ਅਡੋਲ ਰਹੇ । ਸਪੀਕਰ ਸਾਹਿਬ, ਐਜੂਕੇਸ਼ਨ ਬਾਰੇ ਵੀ ਉਹ ਬੜੇ ਪ੍ਰਤੀਬੱਧ ਸਨ । ਉਨ੍ਹਾਂ ਨੇ ਕਿੰਨੀਆਂ ਹੀ ਵਿਦਿਅਕ ਸੰਸਥਾਵਾਂ ਦੇ ਵਿੱਚ ਬੜਾ ਮੋਹਰੀ ਰੋਲ ਅਦਾ ਕੀਤਾ । ਉਨ੍ਹਾਂ ਦਾ ਸਾਡੇ ਕੋਲੋਂ ਵਿਛੜ ਜਾਣਾ ਬੜਾ ਹੀ ਦੁਖਦਾਈ ਹੈ । ਮੈਂ ਉਨ੍ਹਾਂ ਦੇ ਅਕਾਲ ਚਲਾਣੇ ਤੇ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਡੂੰਘੀ ਦਿਲੀ ਹਮਦਰਦੀ ਉਨ੍ਹਾਂ ਦੇ ਪਰਿਵਾਰ ਨਾਲ ਪ੍ਰਗਟ ਕਰਦਾ ਹਾਂ ਔਰ ਉਸ ਪਾਰਟੀ ਨਾਲ ਵੀ ਜਿਸ ਦੇ ਨਾਲ ਕਿ ਉਹ ਸਬੰਧਤ ਰਹੇ । ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਮੈਂ ਇਸ ਗੱਲ ਨਾਲ ਵੀ ਸਹਿਮਤ ਹਾਂ ਜੋ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਡੀਆਂ ਜਿਹੜੀਆਂ ਕਦਰਾਂ-ਕੀਮਤਾਂ ਹਨ, ਜੋ ਸਮਾਜਿਕ ਰਸਮਾਂ ਹਨ ਉਨ੍ਹਾਂ ਦੇ ਮੁਤਾਬਿਕ ਥੋੜ੍ਹਾ ਜਿਹਾ ਚੰਗਾ ਵੀ ਨਹੀਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਲਗਦਾ ਕਿ ਅਜੇ ਭੋਗ ਦੀਆਂ ਅੰਤਮ ਰਸਮਾਂ ਵੀ ਪੂਰੀਆਂ ਨਾ ਹੋਈਆਂ ਹੋਣ ਅਤੇ ਚੋਣਾਂ ਦਾ ਐਲਾਨ ਹੋ ਜਾਵੇ। ਇਹ ਯਤਨ ਕਰਨਾ ਚਾਹੀਦਾ ਹੈ, ਜਿੱਥੇ ਅਸੀਂ ਇਹ ਸਿਗਨਲ ਪਹੁੰਚਾਉਣਾ ਚਾਹੁੰਦੇ ਹਾਂ ਉਥੇ ਵੀ ਪਹੁੰਚ ਹੀ ਜਾਣਾ ਹੈ ਕਿ ਘੱਟੋ-ਘੱਟ ਇਸ ਗੱਲ ਦਾ ਜ਼ਰੂਰ ਖਿਆਲ ਰੱਖ ਲਿਆ ਜਾਵੇ ਤਾਂ ਕਿ ਜਿਹੜਾ ਪੀੜਤ ਪਰਿਵਾਰ ਹੈ, ਚੋਣ ਕਮਿਸ਼ਨ ਨੂੰ ਵੀ ਇਸ ਗੱਲ ਦਾ ਖਿਆਲ ਰੱਖਣਾ ਪਵੇਗਾ, ਹੋਰਾਂ ਵਾਸਤੇ ਵੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਘੱਟੋ-ਘੱਟ ਜਿਹੜਾ ਪੀੜਤ ਪਰਿਵਾਰ ਹੈ ਚਾਹੇ ਉਹ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਵੇ, ਅਸੀਂ ਵੋਟਾਂ ਨੂੰ ਧਿਆਨ ਵਿਚ ਰੱਖਦੇ ਹੋਏ ਕਿਸੇ ਵੀ ਤਰ੍ਹਾਂ ਦੇ ਸੰਗਤ ਦਰਸ਼ਨ ਵਗੈਰਾ ਵੀ ਨਾ ਕਰੀਏ, ਇਹ ਵੀ ਸਮਾਜ ਦੇ ਵਿੱਚ ਚੰਗਾ ਨਹੀਂ ਲਗਦਾ। ਇਸ ਨਾਲ ਵੀ ਸਮਾਜ ਦੇ ਵਿੱਚ ਇਕ ਮਾੜਾ ਸਿਗਨਲ ਜਾਂਦਾ ਹੈ ਕਿ ਇਕ ਪਰਿਵਾਰ ਅਜੇ ਅਫਸੋਸ ਦੇ ਵਿੱਚ ਡੁੱਬਿਆ ਹੋਇਆ ਹੈ ਅਤੇ ਕੋਈ ਵੋਟ ਬੈਂਕ ਇਕੱਠੀ ਕਰਦਾ ਫਿਰੇ। ਭੋਗ ਦੀਆਂ ਅੰਤਮ ਰਸਮਾਂ ਤੋਂ ਪਹਿਲਾਂ ਜੇਕਰ ਚੋਣਾਂ ਦਾ ਐਲਾਨ ਹੋ ਜਾਵੇ ਤਾਂ ਜਿਹੜੀ ਸਾਡੀ ਨਵੀਂ ਜੈਨਰੇਸ਼ਨ ਹੈ ਉਸ ਦੇ ਵਾਸਤੇ ਇਹ ਕੋਈ ਅੱਛੇ ਸਿਗਨਲ ਨਹੀਂ ਹਨ। ਮੈਂ ਸੀ.ਐਮ. ਸਾਹਿਬ ਦੇ ਨਾਲ ਇਸ ਵਾਸਤੇ ਪੂਰੀ ਤਰ੍ਹਾਂ ਸਹਿਮਤ ਹਾਂ। ਆਸ ਹੈ ਕਿ ਭਵਿੱਖ ਦੇ ਵਿੱਚ ਅਜਿਹਾ ਨਹੀਂ ਹੋਵੇਗਾ।

ਸਰਦਾਰ ਪ੍ਰੇਮ ਸਿੰਘ ਜੀ ਪ੍ਰੇਮ ਜਿਨ੍ਹਾਂ ਦੇ ਬਾਰੇ ਇਸ ਹਾਊਸ ਦੇ ਵਿੱਚ ਬਹੁਤ ਕੁਝ ਕਿਹਾ ਗਿਆ ਹੈ ਉਹ ਸਾਡੇ ਇਸ ਪਵਿੱਤਰ ਸਦਨ ਦੇ ਮੈਂਬਰ ਰਹੇ। ਉਨ੍ਹਾਂ ਦੇ ਵਿਛੜਨ ਦਾ ਵੀ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ।

ਸਰਦਾਰ ਮਨਜੀਤ ਸਿੰਘ ਜੀ ਭੱਠਲ, ਜਿਨ੍ਹਾਂ ਦੇ ਨਾਲ ਪਿਛਲੀ ਟੈਨਿਓਰ ਵਿੱਚ ਵੀ 1992 ਤੋਂ ਲੈ ਕੇ 1997 ਤੱਕ ਇਸ ਪਵਿੱਤਰ ਸਦਨ ਦੇ ਵਿੱਚ ਬਹਿਣ ਦਾ, ਇਕੱਠੇ ਮੀਟਿੰਗਾਂ ਦੇ ਵਿੱਚ ਵਿਚਰਣ ਦਾ ਮੌਕਾ ਮਿਲਿਆ। ਉਹ ਸਤਿਕਾਰਯੋਗ ਦੇਸ਼ ਭਗਤ ਪਰਿਵਾਰ ਬਾਬਾ ਹੀਰਾ ਸਿੰਘ ਜੀ ਭੱਠਲ ਦੇ ਸਪੁੱਤਰ ਸਨ। ਦੇਸ਼ ਦਾ ਹਰ ਸਹੀ ਨਾਗਰਿਕ, ਸਹੀ ਪੰਜਾਬੀ, ਨਰੋਈ ਸੋਚ ਰੱਖਣ ਵਾਲਾ ਉਸ ਪਰਿਵਾਰ ਦਾ ਪਾਰਟੀ ਲੀਹਾਂ ਤੋਂ ਉਪਰ ਉਠ ਕੇ ਸਤਿਕਾਰ ਕਰਦਾ ਹੈ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਵਾਸਤੇ ਬਹੁਤ ਕੁਰਬਾਨੀਆਂ ਕੀਤੀਆਂ। ਇਸ ਪਰਿਵਾਰ ਦੀ ਕੁਰਬਾਨੀ ਕਈ ਮਾਮਲਿਆਂ ਵਿੱਚ ਵਿਲੱਖਣ ਹੈ। ਇਹ ਸ਼ਾਇਦ ਇਕ ਅਜਿਹਾ ਪਰਿਵਾਰ ਸੀ, ਜਿਹੜਾ ਕਿ ਸਮੁੱਚਾ ਹੀ ਜੇਲ੍ਹਾਂ ਦੇ ਵਿੱਚ ਜਾਂਦਾ ਰਿਹਾ। ਸਾਡੀ ਸਤਿਕਾਰਯੋਗ ਭੈਣ ਦਾ ਆਪਣਾ ਜਨਮ ਵੀ ਜੇਲ੍ਹ ਦੇ ਵਿੱਚ ਹੋਇਆ। ਦੇਸ਼ ਦੇ ਵਾਸਤੇ ਇਸ ਤਰ੍ਹਾਂ ਕੁਰਬਾਨੀਆਂ ਕਰਨ ਵਾਲਾ ਦੇਸ਼ ਭਗਤ ਪਰਿਵਾਰ ਤੇ ਉਸ ਪਰਿਵਾਰ ਦੇ ਇਕ ਹੋਣਹਾਰ ਮੈਂਬਰ, ਜਿਸ ਦੀ ਰਾਜਨੀਤੀ ਦੇ ਵਿੱਚ ਇਕ ਆਪਣੀ ਬਹੁਤ ਵੱਡੀ ਦੇਣ ਸੀ, ਉਸ ਸਾਥੀ ਦਾ ਸਾਡੇ ਕੋਲੋਂ ਵਿਛੜਣਾ ਬੜਾ ਦੁਖਦਾਈ ਹੈ। ਉਹ ਬੜੀ ਯੋਗਤਾ ਵਾਲੇ ਸਨ। ਅਸੀਂ ਦੇਖਿਆ ਹੈ ਕਿ ਸਦਨ ਦੇ ਵਿੱਚ ਇਥੇ ਉਹ ਬਹੁਤ ਘੱਟ ਬੋਲਦੇ ਸਨ ਪਰ ਜਦੋਂ ਵੀ ਬੋਲਦੇ ਸਨ ਉਹ ਬੜਾ ਧੜੱਲੇ-ਦਾਰ ਬੋਲਦੇ ਸਨ, ਬੜਾ ਪ੍ਰਭਾਵਸ਼ਾਲੀ ਬੋਲਦੇ ਸਨ। ਉਨ੍ਹਾਂ ਦਾ ਬੜਾ ਤਕੜਾ ਤਜਰਬਾ ਸੀ, ਉਹ ਮਾਸਿਜ਼ ਦੇ ਨਾਲ ਜੁੜੇ ਹੋਏ ਸਨ ਜਿਸ ਕਾਰਨ ਉਹ ਮਾਸਿਜ਼ ਦੀ ਨਬਜ਼ ਤੇ ਹੱਥ ਧਰਦੇ ਸਨ। ਥੋੜ੍ਹੇ ਸਮੇਂ ਦੇ ਵਿੱਚ ਹੀ ਉਹ ਆਪਣੀ ਪ੍ਰਭਾਵਸ਼ਾਲੀ ਗੱਲ ਕਹਿ

ਜਾਂਦੇ ਸਨ । ਉਨ੍ਹਾਂ ਦਾ ਚਲੇ ਜਾਣਾ ਜਿੱਥੇ ਕਾਂਗਰਸ ਦੇ ਵਾਸਤੇ ਵੀ ਘਾਟਾ ਹੈ ਉਥੇ ਮੇਰੀ ਭੈਣ ਜੀ ਵਾਸਤੇ ਵੀ ਬੜਾ ਦੁਖਦਾਈ ਹੈ, ਉਹ ਸਾਡੇ ਸਾਰਿਆਂ ਪੰਜਾਬੀਆਂ ਦੇ ਵਾਸਤੇ ਵੀ ਬੜਾ ਦੁਖਦਾਈ ਹੈ । ਪਤਾ ਨਹੀਂ ਮੈਡਮ ਭੱਠਲ ਜੀ ਦੇ ਨਾਲ ਕਿਉਂ ਕੁਦਰਤ ਇਸ ਤਰ੍ਹਾਂ ਕਰ ਰਹੀ ਹੈ । ਪ੍ਰਮਾਤਮਾ ਦਾ ਸ਼ੁਕਰ ਹੈ ਕਿ ਇਨ੍ਹਾਂ ਦੇ ਛੋਟੇ ਭਰਾ ਜਿਹੜੇ ਹਨ ਉਹ ਵੀ ਇਕ ਸੀਰੀਅੱਸ ਐਕਸੀਡੈਂਟ ਦੇ ਵਿੱਚ ਬੜੇ ਮੁਸ਼ਕਲ ਦੇ ਨਾਲ ਬਾਲ ਬਾਲ ਬਚੇ ਹਨ । ਅਸੀਂ ਉਨ੍ਹਾਂ ਬਾਰੇ ਵੀ ਕਾਮਨਾ ਕਰਦੇ ਹਾਂ ਕਿ ਉਹ ਬੜੀ ਤੇਜ਼ੀ ਦੇ ਨਾਲ ਸਿਹਤ-ਯਾਫਤਾ ਹੋਣ ਅਤੇ ਤੰਦਰੁਸਤ ਹੋਣ । ਉਸ ਤੋਂ ਬਾਅਦ ਇਹ ਦੂਜਾ ਵੱਡਾ ਸਦਮਾ ਇਸ ਪਰਿਵਾਰ ਨੂੰ ਬਰਦਾਸ਼ਤ ਕਰਨਾ ਪਿਆ ਹੈ । ਉਨ੍ਹਾਂ ਦੀ ਯਾਦ ਦੇ ਵਿੱਚ ਮੈਂ ਆਪਣਾ ਸਿਰ ਝੁਕਾਉਂਦਾ ਹਾਂ ਔਰ ਇਸ ਪਰਿਵਾਰ ਦੇ ਨਾਲ ਆਪਣੀ ਡੂੰਘੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਸਰਦਾਰ ਜਗਜੀਤ ਸਿੰਘ ਜੀ ਟਿੱਕਾ, ਜਿਹੜੇ ਸਾਬਕਾ ਵਿਧਾਇਕ ਸਨ, ਮੈਂ ਉਨ੍ਹਾਂ ਪ੍ਰਤੀ ਵੀ ਸਤਿਕਾਰ ਪ੍ਰਗਟ ਕਰਦਾ ਹਾਂ ; ਉਹ ਵੀ ਸਾਡੇ ਕੋਲੋਂ ਵਿਛੜੇ ਹਨ ਤੇ ਉਨ੍ਹਾਂ ਦੇ ਪਰਿਵਾਰ ਨਾਲ ਡੂੰਘੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ।

ਸਰਦਾਰ ਬਲਬੀਰ ਸਿੰਘ ਪੰਨੂ, ਜਿਨ੍ਹਾਂ ਨੂੰ, ਸਪੀਕਰ ਸਾਹਿਬ, ਕਦੇ ਨਿੱਜੀ ਰੂਪ ਵਿੱਚ ਮਿਲਣ ਦਾ ਮੌਕਾ ਤਾਂ ਨਹੀਂ ਮਿਲਿਆ ਲੇਕਿਨ ਜੇਕਰ ਬਤੌਰ ਸ਼੍ਰੋਮਣੀ ਕਮੇਟੀ ਦੇ ਅਹੁਦੇ-ਦਾਰ ਜੋ ਅਖ਼ਬਾਰਾਂ ਦੇ ਰਾਹੀਂ ਮੈਨੂੰ ਜਾਣਕਾਰੀ ਹੈ, ਇਹ ਮੈਂ ਕਹਿ ਸਕਦਾ ਹਾਂ ਉਹ ਇਕ ਇਸ ਤਰ੍ਹਾਂ ਦੇ ਧੜੱਲੇਦਾਰ ਵਿਅਕਤੀ ਸਨ ਕਿ ਜੋ ਉਨ੍ਹਾਂ ਦੇ ਮਨ ਵਿੱਚ ਆਇਆ, ਜੋ ਉਨ੍ਹਾਂ ਨੂੰ ਠੀਕ ਲੱਗਿਆ, ਉਸ ਤੇ ਉਨ੍ਹਾਂ ਨੇ ਬੜਾ ਡੱਟ ਕੇ ਪਹਿਰਾ ਦਿੱਤਾ । ਇਹ ਲਗਦਾ ਸੀ ਕਿ ਸਮੇ-ਸਮੇਂ ਸਿਰ ਐਸ.ਜੀ.ਪੀ.ਸੀ. ਵਿਚ ਬਹੁਤ ਸਾਰੇ ਲੋਕ ਚਾਹੁੰਦੇ ਸਨ ਕਿ ਕੋਈ ਚੰਗੀ ਰੂਹ ਫੂਕੀ ਜਾਵੇ । ਇਹ ਪਰਸਨੇਲਟੀ ਉਨ੍ਹਾਂ ਵਿਚੋਂ ਇਕ ਸੀ । ਇਹੋ ਜਿਹੀ ਪਰਸਨੇਲਟੀ ਵਿਚ ਬਹੁਤ ਸਾਰੇ ਲੋਕ, ਖਾਸ ਕਰਕੇ ਸਿੱਖ ਧਰਮ ਵਿਚ ਸ਼ਰਧਾ ਰੱਖਣ ਵਾਲੇ ਲੋਕ ਆਸ ਕਰਦੇ ਸਨ ਕਿ ਇਹੋ ਜਿਹੀਆਂ ਸ਼ਖਸੀਅਤਾਂ ਅੱਗੇ ਆ ਗਈਆਂ ਹਨ ਅਤੇ ਹੁਣ ਐਸ.ਜੀ.ਪੀ.ਸੀ. ਪਹਿਲਾਂ ਨਾਲੋਂ ਵੀ ਅੱਛਾ ਰੋਲ ਅਦਾ ਕਰੇਗੀ । ਧਰਮ ਪ੍ਰਤੀ ਅਤੇ ਐਜੂਕੇਸ਼ਨ ਪ੍ਰਤੀ ਹੋਰ ਜ਼ਿਆਦਾ ਸੁਧਾਰ ਆਏਗਾ ਅਤੇ ਕੌਮ ਨੂੰ ਇਕ ਨਵਾਂ ਰਾਹ ਦਰਸਾਇਆ ਜਾਵੇਗਾ । ਉਸ ਸਮੇਂ ਇਸ ਤਰ੍ਹਾਂ ਦੀ ਪਰਸਨੈਲਟੀ ਦਾ ਵਿਛੜਨਾ ਐਸ.ਜੀ.ਪੀ.ਸੀ. ਵਾਸਤੇ ਬੜਾ ਦੁਖਦਾਈ ਹੈ ਅਤੇ ਬ੍ਰਹਮਪੁਰਾ ਜੀ ਵਾਸਤੇ ਵੀ ਜਿਨ੍ਹਾਂ ਦੇ ਕਿ ਉਹ ਨਿੱਜੀ ਮਿੱਤਰ ਸਨ । ਮੈਂ ਪੜ੍ਹਿਆ ਹੈ ਕਿ ਉਹ ਇਨ੍ਹਾਂ ਦੀ ਪ੍ਰੇਰਨਾ ਦੇ ਨਾਲ ਹੀ ਇਸ ਪਾਸੇ ਵੱਲ ਪ੍ਰੇਰਤ ਹੋਏ । ਇਹ ਗੱਲ ਜਾਣ ਕੇ ਮਨ ਨੂੰ ਸੰਤੁਸ਼ਟੀ ਹੋਈ ਕਿ ਉਨ੍ਹਾਂ ਨੇ ਅੱਤਵਾਦ ਦੇ ਦਿਨਾਂ ਵਿਚ ਜਿਹੜਾ ਸਾਰਿਆਂ ਤੋਂ ਵੱਡਾ ਟੈਸਟ ਸੀ ਲੋਕਾਂ ਦਾ ਕਿ ਉਸ ਸਮੇਂ ਵਿਚ ਕੋਈ ਵਿਅਕਤੀ ਆਪਣੀ ਗੱਲ ਤੇ ਪਹਿਰਾ ਦਿੰਦਾ ਸੀ ਜਾਂ ਨਹੀਂ, ਸੱਚ ਨੂੰ ਸੱਚ ਕਹਿੰਦੇ ਹਨ ਜਾਂ ਨਹੀਂ ਕਹਿੰਦੇ, ਪਰ ਪੰਨੂ ਸਾਹਿਬ ਉਨ੍ਹਾਂ ਵਿਚੋਂ ਇਕ ਸਨ ਜਿਨ੍ਹਾਂ ਨੇ ਕਿ ਬਕਾਇਦਾ ਅੱਤਵਾਦ ਦੀ ਧੁੰਨੀ ਵਿਚ ਰਹਿੰਦੇ ਹੋਏ, ਸਭ ਤੋਂ ਵੱਧ ਅਫੈਕਟਿਡ ਏਰੀਏ ਵਿਚ ਰਹਿੰਦੇ ਹੋਏ ਕਦੇ ਕੋਈ ਕਮਜ਼ੋਰੀ ਨਹੀਂ ਸੀ ਵਿਖਾਈ । ਉਹ ਡੱਟ ਕੇ ਅੱਤਵਾਦ ਦੇ ਖਿਲਾਫ਼ ਵੀ ਬੋਲਦੇ ਰਹੇ । ਇਸ ਤਰ੍ਹਾਂ ਦੇ ਦਲੇਰ ਅਤੇ ਸੂਝਵਾਨ ਵਿਅਕਤੀ ਦਾ, ਦੂਰ-ਅੰਦੇਸ਼ ਸੋਚ ਰੱਖਣ ਵਾਲੀ ਪਰਸਨੈਲਟੀ ਦਾ ਵਿਛੜਣਾ ਬੜਾ ਦੁਖਦਾਈ ਹੈ । ਮੈਂ ਉਨ੍ਹਾਂ ਪ੍ਰਤੀ ਵੀ ਆਪਣੀ ਪਾਰਟੀ ਵੱਲੋਂ ਸਤਿਕਾਰ ਪ੍ਰਗਟ ਕਰਦਾ ਹਾਂ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਪੀਕਰ ਸਾਹਿਬ, ਮਾਤਾ ਵਿਜੇ ਰਾਜੇ ਸਿੰਧੀਆ ਜੀ ਬਾਰੇ ਬਹੁਤ ਕੁਝ ਕਿਹਾ ਗਿਆ ਹੈ । ਬੀ.ਜੇ.ਪੀ. ਨਾਲ ਉਨ੍ਹਾਂ ਦਾ ਸਬੰਧ ਸੀ । ਉਹ ਸ਼ਾਹੀ ਘਰਾਣੇ ਵਿਚੋਂ ਸਨ ਲੇਕਿਨ ਰਾਜਨੀਤੀ ਵਿਚ ਆਏ । ਰਾਜਨੀਤੀ ਵਿਚ ਭਾਵੇਂ ਉਨ੍ਹਾਂ ਦਾ ਸਬੰਧ ਕਿਸੇ ਵੀ ਪਾਰਟੀ ਨਾਲ ਰਿਹਾ ਪਰ ਇਸ ਗੱਲ ਦੀ ਇਕ ਤਸੱਲੀ ਹੈ ਕਿ ਉਨ੍ਹਾਂ ਨੇ ਆਪਣੇ ਸਮੁੱਚੇ ਰਾਜਨੀਤਿਕ ਜੀਵਨ ਉੱਤੇ ਕਿਸੇ ਵੀ ਤਰ੍ਹਾਂ ਦਾ ਕਿੰਤੂ-ਪ੍ਰੰਤੂ ਨਹੀਂ ਉਠਣ ਦਿੱਤਾ ਅਤੇ ਵਿਰੋਧੀਆਂ ਨੂੰ ਇਸ ਤਰ੍ਹਾਂ ਦਾ ਕੋਈ ਵੀ ਮੌਕਾ ਪ੍ਰਾਪਤ ਨਹੀਂ ਹੋਇਆ । ਇਹ ਗੱਲ ਸਾਡੇ ਵਾਸਤੇ ਮਾਣ ਵਾਲੀ ਹੈ । ਮੈਂ ਸਮਝਦਾ ਹਾਂ ਕਿ ਬਹੁਤ ਘੱਟ ਵਿਅਕਤੀ ਡਿਫਰੈਂਟ ਪਲੀਟੀਕਲ ਪਾਰਟੀਆਂ ਵਿਚ ਰਹਿੰਦੇ ਹੋਏ ਅੱਛੀਆਂ ਕਦਰਾਂ-ਕੀਮਤਾਂ ਉਤੇ ਪਹਿਰਾ ਦਿੰਦੇ ਹਨ । ਉਨ੍ਹਾਂ ਦੇ ਵਿਛੜਣ ਨਾਲ ਬੜਾ ਦੁੱਖ ਵੀ ਮਹਿਸੂਸ ਹੁੰਦਾ ਹੈ, ਬੀ.ਜ.ਪੀ. ਨੂੰ ਖਾਸ ਕਰਕੇ ਅਤੇ ਮੈਂ ਸਮੁੱਚੇ ਪਰਿਵਾਰ ਪ੍ਰਤੀ ਹਮਦਰਦੀ ਪ੍ਰਗਟ ਕਰਦਾ ਹਾਂ ।

ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਠੀਕ ਕਿਹਾ ਹੈ ਕੁਦਰਤ ਨੇ ਸਭ ਤੋਂ ਵੱਡੀ ਟਰੈਜਡੀ, ਕੁਦਰਤੀ ਕਰੋਪੀ ਵਰਤਾਈ ਹੈ । ਗੁਜਰਾਤ ਵਿਚ ਬਹੁਤ ਸਾਰੀਆਂ ਕੁਦਰਤੀ ਆਫਤਾਂ ਆਈਆਂ ਹਨ । ਕਦੇ ਸਮੁੰਦਰੀ ਤੂਫਾਨ ਦੇ ਰੂਪ ਵਿਚ, ਕਦੇ ਸੋਕੇ ਦੇ ਰੂਪ ਵਿਚ ਅਤੇ ਕਦੇ ਭੂਚਾਲ ਦੇ ਰੂਪ ਵਿਚ । ਗੁਜਰਾਤ ਵਿਚ ਆਏ ਭੂਚਾਲ ਵਿਚ ਬਹੁਤ ਸਾਰੀਆਂ ਮਨੁੱਖੀ ਜਾਨਾਂ ਗਈਆਂ ਹਨ । ਪਰਿਵਾਰਾਂ ਦੇ ਪਰਿਵਾਰ ਵਿਛੜ ਗਏ ਹਨ, ਪ੍ਰਾਪਰਟੀ ਦਾ ਬੜਾ ਨੁਕਸਾਨ ਹੋਇਆ ਹੈ । ਪ੍ਰਾਪਰਟੀ ਤਾਂ ਚਲੋ ਖੈਰ ਆਉਣੀ-ਜਾਣੀ ਹੈ ਪ੍ਰੰਤੂ ਮਨੁੱਖੀ ਜਾਨਾਂ ਵਿਛੜਣ ਦੀ ਕਮੀ ਕਦੀ ਵੀ ਪੂਰੀ ਨਹੀਂ ਹੋ ਸਕਦੀ ਅਤੇ ਅਸੀਂ ਉਨ੍ਹਾਂ ਨੂੰ ਵਾਪਸ ਨਹੀਂ ਲਿਆ ਸਕਦੇ । ਪ੍ਰੰਤੂ ਦੇਸ਼ ਦੇ ਲੋਕਾਂ ਨੇ, ਸਾਰੀਆਂ ਪਾਰਟੀਆਂ ਨੇ ਮਾਨਵਤਾ ਨੂੰ ਧਿਆਨ ਵਿਚ ਰੱਖਦੇ ਹੋਏ, ਜਿੰਨੀ ਵੀ ਕਿਸੇ ਵਿਚ ਸਮਰੱਥਾ ਸੀ, ਉਨ੍ਹਾਂ ਨੇ ਬਚਾਓ ਕਾਰਵਾਈਆਂ ਵਿਚ ਜੋ ਯੋਗਦਾਨ ਪਾਇਆ, ਉਹ ਆਪਣੇ ਆਪ ਵਿਚ ਇਕ ਮਿਸਾਲ ਹੈ । ਸਾਨੂੰ ਸਾਰਿਆਂ ਨੂੰ ਹੋਰ ਵੀ ਵੱਧ ਤੋਂ ਵੱਧ ਯੋਗਦਾਨ ਪਾਉਣਾ ਚਾਹੀਦਾ ਹੈ । ਇਸ ਕੁਦਰਤੀ ਆਫਤ ਵਿਚ, ਭੂਚਾਲ ਵਿਚ ਜਿਨ੍ਹਾਂ ਪਰਿਵਾਰਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਪ੍ਰਤੀ ਮੈਂ ਸਤਿਕਾਰ ਪ੍ਰਗਟ ਕਰਦਾ ਹਾਂ । ਦੁਖੀ ਪਰਿਵਾਰਾਂ ਨਾਲ, ਜਿਨ੍ਹਾਂ ਦੇ ਪਿਆਰੇ ਵਿਛੜ ਗਏ ਹਨ ਉਨ੍ਹਾਂ ਨਾਲ ਮੇਰੀ ਹਮਦਰਦੀ ਹੈ ਔਰ ਅਸੀਂ ਕਾਮਨਾ ਕਰਦੇ ਹਾਂ ਸਮੁੱਚੇ ਸਦਨ ਵਲੋਂ ਕਿ ਜਿਹੜੇ ਜ਼ੇਰੇ ਇਲਾਜ ਹਨ ਅਤੇ ਜਿਹੜੇ ਜ਼ਿੰਦਗੀ ਅਤੇ ਮੌਤ ਦੀ ਲੜਾਈ ਲੜ ਰਹੇ ਹਨ, ਉਹ ਛੇਤੀ ਹੀ ਸਿਹਤਯਾਬ ਹੋ ਕੇ ਆਪਣੇ ਘਰਾਂ ਨੂੰ ਜਾਣ ।

ਅੰਤ ਵਿਚ, ਸਪੀਕਰ ਸਾਹਿਬ, ਠੀਕ ਹੈ, ਸਾਨੂੰ ਬੜਾ ਦੁੱਖ ਹੈ, ਜੰਮੂ-ਕਸ਼ਮੀਰ ਵਿਚ ਇਹ ਕੋਈ ਤਾਜ਼ੀ ਘਟਨਾ ਨਹੀਂ, ਬਲਕਿ ਪਿਛਲੇ ਕੁਝ ਸਮੇਂ ਤੋਂ ਜਦੋਂ ਤੋਂ ਉਥੇ ਗੜ-ਬੜ ਹੋਈ ਹੈ ਪਤਾ ਨਹੀਂ ਕਿੰਨੀਆਂ ਕੁ ਹਜ਼ਾਰਾਂ ਬੇਗੁਨਾਹ ਮਨੁੱਖੀ ਜਾਨਾਂ ਗਈਆਂ ਜਿਹੜੇ ਇਹ ਕਾਤਲ ਦਰਿੰਦੇ ਹਨ, ਜਿਹੜੇ ਇਸ ਦੇਸ਼ ਦੇ ਦੋਖੀ ਹਨ, ਭਾਰਤ ਦੀ ਏਕਤਾ ਅਤੇ ਅਖੰਡਤਾ ਦੀਆਂ ਜੜ੍ਹਾਂ ਵਿਚ ਤੇਲ ਦੇਣਾ ਚਾਹੁੰਦੇ ਹਨ, ਉਹ ਆਪਣੇ ਮਨਸੂਬਿਆਂ ਦੀ ਪੂਰਤੀ ਵਾਸਤੇ ਬੇਗੁਨਾਹ ਲੋਕਾਂ ਨੂੰ ਲਗਾਤਾਰ ਬਲੀ ਦਾ ਬੱਕਰਾ ਬਣਾ ਰਹੇ ਹਨ । ਉਨ੍ਹਾਂ ਵਿਚੋਂ ਸਾਡੇ ਸਿੱਖ ਪਰਿਵਾਰਾਂ ਨਾਲ ਸਬੰਧ ਰੱਖਣ ਵਾਲੇ ਸਾਡੇ ਭਰਾ ਵੀ ਹਨ, ਉਨ੍ਹਾਂ ਦਾ ਵੀ ਕਤਲੇਆਮ ਹੋਇਆ ਹੈ । ਇਹ ਇਕ ਹਕੀਕਤ ਹੈ, ਸਪੀਕਰ ਸਾਹਿਬ,

ਪੰਜਾਬ ਦੀ ਵੀ ਇਕ ਮਿਸਾਲ ਸਾਡੇ ਸਾਹਮਣੇ ਹੈ ਕਿ ਇਥੇ ਵੀ ਕੁਝ ਖਾਲਿਸਤਾਨੀ ਦਰਿੰਦਿਆਂ ਨੇ ਖਾਲਿਸਤਾਨ ਦੇ ਨਾਂ ਤੇ ਏ.ਕੇ. 47 ਲੈ ਕੇ ਬੇਗੁਨਾਹ ਲੋਕਾਂ ਨੂੰ ਬੱਸਾਂ ਵਿਚੋਂ ਲਾਹ ਕੇ, ਗੱਡੀਆਂ ਵਿਚੋਂ ਲਾਹ ਕੇ ਕਤਲ ਕਰਨੇ ਸ਼ੁਰੂ ਕੀਤੇ ਸਨ । ਉਨ੍ਹਾਂ ਦੀ ਦਹਿਸ਼ਤ ਦਾ ਸਭ ਤੋਂ ਵੱਧ ਸ਼ਿਕਾਰ ਸਿੱਖ ਹੀ ਹੋਏ । ਇਸੇ ਤਰ੍ਹਾਂ ਜੰਮੂ ਕਸ਼ਮੀਰ ਵਿੱਚ ਵੀ ਅਸੀਂ ਕਹਿ ਸਕਦੇ ਹਾਂ ਕਿ ਦਹਿਸ਼ਤਗਰਦਾਂ ਦੇ ਟੋਲਿਆਂ ਦੇ ਹੱਥੋਂ ਜਿਹੜੇ ਸਭ ਤੋਂ ਜ਼ਿਆਦਾ ਵਿਅਕਤੀ ਮਾਰੇ ਗਏ ਹਨ, ਉਥੋਂ ਦੀ ਜਿਹੜੀ ਆਪਣੀ ਮੈਜਾਰਿਟੀ ਕਮਿਊਨਿਟੀ ਹੈ, ਉਹ ਸਭ ਤੋਂ ਜ਼ਿਆਦਾ ਸ਼ਿਕਾਰ ਹੋਈ ਹੈ ਕਿਉਂਕਿ ਅੱਤਵਾਦ ਜਦੋਂ ਵੀ ਸ਼ੁਰੂ ਹੁੰਦਾ ਹੈ, ਉਹ ਆਪਣੇ ਕਿਸੇ ਟਾਰਗੇਟ, ਆਪਣੇ ਕਿਸੇ ਨਿਸ਼ਾਨੇ ਦੀ ਜਲੋਂ ਪ੍ਰਾਪਤੀ ਨਹੀਂ ਕਰ ਸਕਦਾ, ਅਲਟੀਮੇਟਲੀ ਉਹ ਜਿਹੜੇ ਆਪਣੇ ਲੋਕਾਂ ਦੇ ਨਾਮ ਤੇ ਐਜੀਟੇਸ਼ਨ ਚਲਾ ਰਿਹਾ ਹੁੰਦਾ ਹੈ, ਉਨ੍ਹਾਂ ਲੋਕਾਂ ਦੀ ਜਾਨ ਲੈਣ ਦਾ ਉਹ ਸਭ ਤੋਂ ਵੱਡਾ ਕਾਰਨ ਬਣਦਾ ਹੈ । ਇਹ ਮਿਸਾਲਾਂ ਜੰਮੂ-ਕਸ਼ਮੀਰ ਦੀਆਂ ਅਤੇ ਪੰਜਾਬ ਦੀਆਂ ਸਾਡੇ ਸਾਹਮਣੇ ਹਨ । ਇਸ ਲਈ ਇਸ ਬਾਰੇ ਮੈਂ ਬੇਨਤੀ ਕਰਾਂਗਾ ਕਿ ਜਿਹੜੀ ਸਾਡੇ ਕੇਂਦਰ ਦੀ ਸਰਕਾਰ ਹੈ, ਸੂਬੇ ਦੀ ਸਰਕਾਰ ਹੈ, ਉਸ ਨੂੰ ਜੇ. ਐਂਡ ਕੇ. ਬਾਰੇ ਜਿਹੜੀ ਉਸ ਦੀ ਸਮੁੱਚੀ ਪਾਲਿਸੀ ਹੈ, ਉਸਦਾ ਰੀਵਿਊ ਕਰਨਾ ਚਾਹੀਦਾ ਹੈ । ਰੀਵਿਊ ਕਰਕੇ ਜੋ ਵੀ ਸਟੈਪਸ ਲੈਣੇ ਬਣਦੇ ਹਨ, ਉਹ ਲੈਣੇ ਚਾਹੀਦੇ ਹਨ ਤਾਂ ਕਿ ਜੋ ਵੀ ਸਾਡੇ ਬੇਗੁਨਾਹ ਲੋਕ ਹਨ, ਚਾਹੇ ਉਹ ਸਿੱਖ ਹੈ, ਹਿੰਦੂ ਹੈ, ਮੁਸਲਮਾਨ ਹੈ ਜਾਂ ਈਸਾਈ ਹੈ ਜਾਂ ਸਾਡੀਆਂ ਜੋ ਪੈਰਾ ਮਿਲਟਰੀ ਫੋਰਸਿਜ਼ ਹਨ, ਫੋਰਸਿਜ਼ ਦੇ ਜੋ ਸਾਡੇ ਜਵਾਨ ਉਨ੍ਹਾਂ ਦਾ ਸ਼ਿਕਾਰ ਹੋ ਰਹੇ ਹਨ, ਉਨ੍ਹਾਂ ਦੀਆਂ ਕੀਮਤੀ ਜਾਨਾਂ ਨੂੰ ਅਸੀਂ ਬਚਾ ਸਕੀਏ । ਅਖੀਰ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਸਾਡੀਆਂ ਵਿਕਟਮ ਫੈਮਿਲੀਜ਼ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਰਿਲੀਫ ਦਿੱਤੀ ਜਾਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਦਾ ਮੁੜ ਵਸੇਬਾ ਹੋ ਸਕੇ ਪਰ ਇਸ ਤਰ੍ਹਾਂ ਦਾ ਸਿਗ-ਨਲ ਨਹੀਂ ਜਾਣਾ ਚਾਹੀਦਾ ਕਿ ਪਰਟੀਕੁਲਰ ਸਟੇਟ ਦੀ ਜਿਹੜੀ ਪਰਟੀਕੁਲਰ ਸਰਕਾਰ ਹੈ, ਉਹ ਇਕ ਵਿਸ਼ੇਸ਼ ਪਰਟੀਕੁਲਰ ਫਿਰਕੇ ਦੇ ਵਾਸਤੇ ਰਿਲੀਫ਼ ਦੇਣਾ ਚਾਹੁੰਦੀ ਹੈ । ਇਹ ਰੌਂਗ ਸਿਗਨਲ ਹੋਵੇਗਾ ਕਿਉਂਕਿ ਜੇ ਅਸੀਂ ਰਿਲੀਫ ਦੇਣੀ ਵੀ ਹੈ ਤਾਂ ਉਥੋਂ ਦੀ ਜਿਹੜੀ ਸਰਕਾਰ ਹੈ ਔਰ ਉਥੋਂ ਦੇ ਜਿਹੜੇ ਟੈਰੋਰਿਸਟ ਵਿਕਟਮਜ਼ ਹਨ, ਉਨ੍ਹਾਂ ਵਾਸਤੇ ਇਕ ਫਲੱਡ ਰਿਲੀਫ ਜਿਵੇਂ ਪੰਜਾਬ ਦੇ ਵਿੱਚ ਵੀ ਅਸੀਂ ਕਾਇਮ ਕੀਤਾ ਹੋਇਆ ਸੀ, ਉਸ ਦੇ ਵਿੱਚ ਅਸੀਂ ਪੈਸੇ ਜਮ੍ਹਾਂ ਕਰਾਈਏ ਅਤੇ ਉਹ ਸਾਰੇ ਹੀ ਪੀੜਤ ਜਿਹੜੇ ਹਨ, ਚਾਹੇ ਕੋਈ ਸਿੱਖ ਹੈ, ਹਿੰਦੂ ਹੈ, ਮੁਸਲਮਾਨ ਹੈ ਜਾਂ ਈਸਾਈ ਹੈ, ਉਨ੍ਹਾਂ ਸਾਰਿਆਂ ਦੇ ਪ੍ਰਤੀ ਹੀ ਸਾਡਾ ਯੋਗਦਾਨ ਹੋਵੇਗਾ । ਨਹੀਂ ਤਾਂ ਇਸਦੇ ਨਾਲ ਸੈਕੂਲੇਰਿਜ਼ਮ ਦਾ, ਜਿਹੜੀ ਸਾਡੇ ਕਾਂਸਟੀ-ਚਿਊਸ਼ਨ ਦੀ ਸਪਿਰਟ ਹੈ, ਪ੍ਰਤੀ ਰੌਂਗ ਸਿਗਨਲ ਜਾਵੇਗਾ ਕਿ ਉਹ ਵਿਸ਼ੇਸ਼ ਸਟੇਟ ਇਕ ਵਿਸ਼ੇਸ਼ ਫਿਰਕੇ ਵਾਸਤੇ ਹੈ ਅਤੇ ਦੂਸਰੀ ਸਟੇਟ ਕਿਸੇ ਹੋਰ ਫਿਰਕੇ ਵਾਸਤੇ ਹੈ । ਇਨ੍ਹਾਂ ਚੀਜ਼ਾਂ ਦੇ ਦ੍ਰਿਸ਼ਟਾਂਤ ਤੋਂ ਸਾਨੂੰ ਬੜੇ ਐਲਰਟ ਅਤੇ ਸੁਚੇਤ ਹੋ ਕੇ ਸਟੈਪਸ ਲੈਣੇ ਚਾਹੀਦੇ ਹਨ । ਇਸ ਲਈ ਜਿਹੜੀਆਂ ਫੈਮਿਲੀਜ਼ ਸਿੱਖਾਂ ਦੇ ਸਮੇਤ, ਜੰਮੂ ਕਸ਼ਮੀਰ ਵਿੱਚ ਅੱਤਵਾਦ ਦਾ ਸ਼ਿਕਾਰ ਹੋਈਆਂ ਹਨ, ਮੈਂ ਉਨ੍ਹਾਂ ਸਾਰੀਆਂ ਫੈਮਿਲੀਜ਼ ਦੇ ਨਾਲ ਹੀ ਆਪਣੀ ਪਾਰਟੀ ਵਲੋਂ ਡੂੰਘੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ । ਆਸ ਕਰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਅਮਨ ਦੇ ਰਾਹ ਤੇ ਆ ਗਿਆ ਹੈ ਅਤੇ ਅਤਵਾਦ ਦਾ ਦੌਰ ਇਥੋਂ ਚਲਾ ਗਿਆ ਹੈ, ਇਸ ਤਰ੍ਹਾਂ ਕਸ਼ਮੀਰ ਵੀ ਆਉਣ ਵਾਲੇ ਦਿਨਾਂ ਵਿੱਚ ਅੱਤਵਾਦ ਤੋਂ ਮੁਕਤ ਹੋਵੇ ਅਤੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਉਥੋਂ ਦੇ ਲੋਕ ਜੋ ਉਨ੍ਹਾਂ ਦੀਆਂ ਸ਼ਾਨਦਾਰ ਟਰੈਡੀਸ਼ਨਜ਼ ਹਨ, ਉਨ੍ਹਾਂ ਨੂੰ ਇਨਜੁਆਏ ਕਰਨ । ਇਸ ਕਾਮਨਾ ਦੇ ਨਾਲ ਮੈਂ ਇੰਨੇ ਸ਼ਬਦ ਕਹਿੰਦਾ ਹਾਂ ਕਿ ਸ਼੍ਰੀ ਸੀਤਾ ਰਾਮ ਕੇਸਰੀ ਜੀ ਅਤੇ ਸ਼੍ਰੀ ਜਤਿੰਦਰ ਪ੍ਰਸਾਦ ਜੀ ਜੋ ਕਾਂਗਰਸ ਦੇ ਬੜੇ ਰਿਸਪੈਕਟਿਡ ਲੀਡਰ ਸੀ, ਉਨ੍ਹਾਂ ਦੇ ਨਾਂ ਵੀ ਐਡ ਕਰ ਲਏ ਜਾਣ । ਸੋ, ਇਨ੍ਹਾਂ ਸਾਰੀਆਂ ਪਰਸਨੈਲਟੀਜ਼ ਦੇ ਪ੍ਰਤੀ ਮੈਂ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ, ਦੁਖੀ ਪ੍ਰੀਵਾਰਾਂ ਦੇ ਨਾਲ ਹਮਦਰਦੀ ਪ੍ਰਗਟ ਕਰਦਾ ਹੋਇਆ, ਉਨ੍ਹਾਂ ਦੀ ਯਾਦ ਵਿੱਚ ਮੈਂ ਇਕ ਵੇਰ ਫਿਰ ਸਿਰ ਝੁਕਾਉਂਦਾ ਹਾਂ ਅਤੇ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ, ਧੰਨਵਾਦ ।

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ (ਗੜ੍ਹਸ਼ੰਕਰ)** : ਮਾਨਯੋਗ ਸਪੀਕਰ ਸਾਹਿਬ, ਬੜੇ ਹੀ ਦੁੱਖ ਦੇ ਨਾਲ, ਅੱਜ ਜਿਹੜੀਆਂ ਪਿਛਲੇ ਸੈਸ਼ਨ ਤੋਂ ਬਾਅਦ ਸਾਡੇ ਵਿੱਚ ਦੇਸ਼ ਪੱਧਰ ਅਤੇ ਸੂਬੇ ਪੱਧਰ ਦੀਆਂ ਪ੍ਰਸਨੈਲਟੀਜ਼ ਵਿਛੜੀਆਂ ਹਨ ਔਰ ਜਿਨ੍ਹਾਂ ਦੇ ਅਕਾਲ ਚਲਾਣੇ ਦੇ ਨਾਲ ਦੇਸ਼ ਨੂੰ ਅਤੇ ਪੰਜਾਬ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ, ਉਨ੍ਹਾਂ ਦੀ ਯਾਦ ਦੇ ਵਿੱਚ ਔਰ ਉਨ੍ਹਾਂ ਦੀਆਂ ਸੇਵਾਵਾਂ ਦੇ ਪ੍ਰਤੀ ਮੈਂ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹਾ ਹੋਇਆ ਹਾਂ । ਜਿਸ ਤਰ੍ਹਾਂ ਕਿ ਸ਼੍ਰੀ ਇੰਦਰਜੀਤ ਜੀ ਗੁਪਤਾ, ਜਿਹੜੇ ਕਿ ਕਮਿਊਨਿਸਟ ਪਾਰਟੀ ਦੇ ਇਕ ਥੰਮ ਸਨ ਔਰ ਜਿਨ੍ਹਾਂ ਨੂੰ ਅਸੀਂ ਬੇ-ਤਾਜ਼ ਬਾਦਸ਼ਾਹ ਕਹਿ ਸਕਦੇ ਹਾਂ । ਉਹ ਗਿਆਰਾਂ ਵੇਰ ਲੋਕ ਸਭਾ ਲਈ ਚੁਣ ਕੇ ਆਏ ਅਤੇ ਉਨ੍ਹਾਂ ਦਾ ਸਮੁੱਚਾ ਜੀਵਨ ਇਕ ਸਦਾਚਾਰੀ ਅਤੇ ਚਰਿੱਤਰ ਅਤੇ ਇਖਲਾਕ ਤੇ ਪਹਿਰਾ ਦੇਣ ਵਾਲੀ ਸ਼ਖਸੀਅਤ ਵਜੋਂ ਸੀ, ਕਿਉਂਕਿ ਸਵਾਲ ਮਨੁੱਖ ਹੋਣ ਦਾ ਨਹੀਂ ਹੈ, ਸਵਾਲ ਹੈ ਕਿ ਮਨੁੱਖ ਦੇ ਵਿੱਚ ਕਿੰਨਾ ਮਨੁੱਖੀਪਣ ਹੈ, ਕਿੰਨੀ ਉਸ ਦੇ ਵਿੱਚ ਦਇਆ ਹੈ, ਕਿੰਨਾ ਉਸਦੇ ਵਿੱਚ ਧਰਮ ਹੈ ਔਰ ਉਹ ਮਨੁੱਖਤਾ ਲਈ ਕਿੰਨੀ ਪੀੜਾ ਰੱਖਦਾ ਹੈ । ਕਬੀਰ ਸਾਹਿਬ ਦਾ ਦ੍ਰਿਸ਼ਟਾਂਤ ਹੈ :

ਜਨਨੀ ਜਨੇ ਤਾਂ ਭਗਤ ਜਨ ਜਾਂ ਦਾਤਾ ਜਾਂ ਸੂਰ ॥
ਨਹੀਂ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੈ ਨੂਰ ॥

ਔਰ ਮੈਂ ਸਮਝਦਾ ਹਾਂ ਕਿ ਕਬੀਰ ਸਾਹਿਬ ਜੀ ਦੇ ਦ੍ਰਿਸ਼ਟਾਂਤ ਮੁਤਾਬਿਕ ਇੰਦਰਜੀਤ ਗੁਪਤਾ ਜੀ ਸੱਚਮੁੱਚ ਸੂਰਬੀਰ ਸਨ, ਬਹਾਦਰ ਸਨ ਔਰ ਦਇਆ ਰੱਖਣ ਵਾਲੇ ਸਨ । ਉਨ੍ਹਾਂ ਨੇ ਸਾਰੇ ਜੀਵਨ ਵਿੱਚ ਇੱਕ ਸਿਧਾਂਤ ਤੇ ਖੜ੍ਹੇ ਹੋ ਕੇ ਪਹਿਰਾ ਦਿੱਤਾ । ਉਨ੍ਹਾਂ ਦੇ ਚਲੇ ਜਾਣ ਨਾਲ ਕਮਿਊਨਿਸਟ ਪਾਰਟੀ ਲਈ ਹੀ ਨਹੀਂ ਬਲਕਿ ਸਾਰੇ ਦੇਸ਼ ਦੇ ਲੋਕਾਂ ਲਈ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ । ਉਹ ਦੇਸ਼ ਦੇ ਲਈ ਇੱਕ ਚਾਨਣ ਮੁਨਾਰਾ ਸਨ ।

ਸ਼੍ਰੀ ਵੀ.ਐਨ. ਗਾਡਗਿਲ ਜਿਹੜੇ ਸੈਂਟਰ ਵਿੱਚ ਮੰਤਰੀ ਰਹੇ ਔਰ ਕਾਂਗਰਸ ਪਾਰਟੀ ਦੇ ਕਾਫੀ ਲੰਬਾ ਸਮਾਂ ਬੁਲਾਰੇ ਰਹੇ, ਉਨ੍ਹਾਂ ਦਾ ਜੀਵਨ ਬੜਾ ਬੇਦਾਗ ਸੀ । ਉਨ੍ਹਾਂ ਨੇ ਆਪਣੀ ਪਾਰਟੀ ਔਰ ਦੇਸ਼ ਲਈ ਬਹੁਤ ਵੱਡੀ ਛਾਪ ਛੱਡੀ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ ।

ਸ੍ਰੀ ਧਰਮਵੀਰ ਜੀ, ਸਾਬਕਾ ਰਾਜਪਾਲ, ਪੰਜਾਬ, ਜਿਹੜੇ ਕਾਫੀ ਸਮਾਂ ਪੱਛਮੀ ਬੰਗਾਲ ਅੰਰ ਕਰਨਾਟਕ ਦੇ ਗਵਰਨਰ ਵੀ ਰਹੇ, ਉਨ੍ਹਾਂ ਦੇ ਚਲੇ ਜਾਣ ਨਾਲ ਵੀ ਕਾਫੀ ਘਾਟਾ ਪਿਆ ਹੈ। ਉਨ੍ਹਾਂ ਨੇ ਦੇਸ਼ ਦੇ ਲੋਕਾਂ ਲਈ ਕਾਫੀ ਘਾਲਣਾ ਘਾਲੀ। ਉਨ੍ਹਾਂ ਦੀਆਂ ਸੇਵਾਵਾਂ ਤੋਂ ਵੀ ਦੇਸ਼ ਹੁਣ ਵਾਂਝਾ ਹੋ ਗਿਆ ਹੈ।

ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਸਾਬਕਾ ਮੰਤਰੀ, ਪੰਜਾਬ ਕਾਫੀ ਲੰਬਾ ਸਮਾਂ ਇਸ ਹਾਊਸ ਦੇ ਮੈਂਬਰ ਰਹੇ। ਉਹ ਹੁਣ ਵੀ ਇਸ ਪਵਿੱਤਰ ਹਾਊਸ ਦੇ ਮੈਂਬਰ ਸਨ। ਉਨ੍ਹਾਂ ਨੇ ਆਪਣੀ ਪਾਰਟੀ, ਦੇਸ਼ ਅੰਰ ਲੋਕਾਂ ਲਈ ਕਾਫੀ ਘਾਲਣਾ ਘਾਲੀਆਂ। ਉਨ੍ਹਾਂ ਨੇ ਪੰਜਾਬ, ਪੰਜਾਬੀ ਅੰਰ ਪੰਜਾਬੀਅਤ ਲਈ ਵੀ ਵੱਡਾ ਯੋਗਦਾਨ ਪਾਇਆ। ਉਨ੍ਹਾਂ ਨੇ ਵਿਦਿਆ ਦੇ ਖੇਤਰ ਵਿੱਚ ਵੀ ਕਾਫੀ ਯੋਗਦਾਨ ਪਾਇਆ। ਉਨ੍ਹਾਂ ਬਾਰੇ ਅਖ਼ਬਾਰਾ ਵਿੱਚ ਕਾਫ਼ੀ ਦੇਖਣ ਸੁਣਨ ਦਾ ਮੌਕਾ ਮਿਲਿਆ ਪਰੰਤੂ ਨਿੱਜੀ ਰੂਪ ਵਿੱਚ ਉਨ੍ਹਾਂ ਦੇ ਵਿਚਾਰ ਗ੍ਰਹਿਣ ਕਰਨ ਦਾ ਕਦੇ ਮੌਕਾ ਨਹੀਂ ਮਿਲਿਆ ਪਰੰਤੂ ਉਨ੍ਹਾਂ ਨੇ ਲੰਬਾ ਸਮਾਂ ਪੰਜਾਬ ਦੀ ਸੇਵਾ ਕੀਤੀ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਦੀ ਲੋਕਾਈ ਨੂੰ ਕਾਫ਼ੀ ਘਾਟਾ ਪਿਆ ਹੈ।

ਇਸ ਦੇ ਨਾਲ ਹੀ ਸਰਦਾਰ ਪ੍ਰੇਮ ਸਿੰਘ ਜੀ ਪ੍ਰੇਮ, ਸਾਬਕਾ ਮੰਤਰੀ, ਪੰਜਾਬ ਵੀ ਇਸ ਹਾਊਸ ਦੇ ਮੈਂਬਰ ਰਹੇ। ਇੱਕ ਕਵੀ ਅੰਰ ਲਿਖਾਰੀ ਦੇ ਤੌਰ ਤੇ ਵੀ ਉਨ੍ਹਾਂ ਦਾ ਕਾਫ਼ੀ ਨਾਂ ਹੈ। ਇੱਕ ਮੰਤਰੀ ਦੇ ਤੌਰ ਤੇ ਵੀ ਉਨ੍ਹਾਂ ਨੇ ਪੰਜਾਬ, ਪੰਜਾਬੀ ਅੰਰ ਪੰਜਾਬੀਅਤ ਦੀ ਕਾਫੀ ਸੇਵਾ ਕੀਤੀ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਅਸੀਂ ਉਨ੍ਹਾਂ ਤੋਂ ਵਾਂਝੇ ਹੋ ਗਏ ਹਾਂ।

ਸਰਦਾਰ ਮਨਜੀਤ ਸਿੰਘ ਜੀ ਭੱਠਲ, ਸਾਬਕਾ ਐਮ.ਐਲ.ਏ. ਉਹ ਪਿਛਲੀ ਟੈਨਿਓਰ ਵਿਚ ਇਸ ਪਵਿੱਤਰ ਹਾਊਸ ਦੇ ਮੈਂਬਰ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਪੰਜਾਬ ਅੰਰ ਸਾਰੇ ਸਮਾਜ ਨੂੰ ਕਾਫ਼ੀ ਘਾਟਾ ਪਿਆ ਹੈ। ਜਿਥੇ ਉਹ ਇੱਕ ਵਧੀਆ ਇਨਸਾਨ ਸਨ, ਉਥੇ ਉਹ ਅਜ਼ਾਦੀ ਘੁਲਾਟੀਏ ਪਰਿਵਾਰ ਨਾਲ ਵੀ ਸਬੰਧ ਰੱਖਦੇ ਸਨ। ਉਨ੍ਹਾਂ ਦੇ ਪਿਤਾ ਸਰਦਾਰ ਹੀਰਾ ਸਿੰਘ ਭੱਠਲ ਨੇ ਅਜ਼ਾਦੀ ਸੰਗਰਾਮ ਵਿਚ ਕਾਫ਼ੀ ਯੋਗਦਾਨ ਪਾਇਆ। ਉਨ੍ਹਾਂ ਦੀ ਭੈਣ ਬੀਬੀ ਰਾਜਿੰਦਰ ਕੌਰ ਭੱਠਲ, ਸਾਬਕਾ ਮੁੱਖ ਮੰਤਰੀ, ਪੰਜਾਬ ਇਸ ਸਮੇਂ ਵੀ ਇਸ ਹਾਊਸ ਦੇ ਮੈਂਬਰ ਹਨ। ਉਨ੍ਹਾਂ ਦੇ ਪਰਿਵਾਰ ਨੇ ਦੇਸ਼ ਦੀ ਆਜ਼ਾਦੀ ਵਾਸਤੇ ਕਾਫ਼ੀ ਲੜਾਈ ਲੜੀ। ਇਸ ਲਈ ਸਰਦਾਰ ਮਨਜੀਤ ਸਿੰਘ ਜੀ ਭੱਠਲ ਦੇ ਚਲੇ ਜਾਣ ਨਾਲ ਜਿੱਥੇ ਸਾਰੇ ਪਰਿਵਾਰ ਲਈ ਘਾਟਾ ਪਿਆ, ਉਥੇ ਪੰਜਾਬ ਦੇ ਲੋਕਾਂ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਸ੍ਰੀ ਜਗਜੀਤ ਸਿੰਘ ਜੀ ਟਿੱਕਾ ਸਾਲ 1962 ਤੋਂ 1972 ਤੱਕ ਇਸ ਹਾਊਸ ਦੇ ਮੈਂਬਰ ਰਹੇ। ਉਨ੍ਹਾਂ ਦੀਆਂ ਸੇਵਾਵਾਂ ਤੋਂ ਵੀ ਦੇਸ਼ ਵਾਂਝਾ ਹੋ ਗਿਆ ਹੈ।

ਸਰਦਾਰ ਬਲਬੀਰ ਸਿੰਘ ਜੀ ਪੰਨੂ, ਸ਼੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸਨ। ਉਨ੍ਹਾਂ ਨੇ ਇਸ ਧਾਰਮਿਕ ਸੰਸਥਾ ਵਿੱਚ ਰਹਿ ਕੇ ਕਾਫ਼ੀ ਕੰਮ ਕੀਤਾ। ਉਨ੍ਹਾਂ ਬਾਰੇ ਜਿਸ ਤਰ੍ਹਾਂ ਸੀ.ਐਮ. ਸਾਹਿਬ, ਚੌਧਰੀ ਜਗਜੀਤ ਸਿੰਘ ਜੀ ਅਤੇ

[ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਅਰਸ਼ੀ ਸਾਹਿਬ ਨੇ ਕਾਫੀ ਕੁਝ ਕਿਹਾ ਕਿ ਉਹ ਇੱਕ ਲੋਹ ਪੁਰਸ਼ ਦੀ ਤਰ੍ਹਾਂ ਸਨ। ਉਹ ਜਿਸ ਕੰਮ ਨੂੰ ਵੀ ਹੱਥ ਪਾਉਂਦੇ ਸਨ ਉਸ ਨੂੰ ਨੇਪਰੇ ਚਾੜ੍ਹ ਕੇ ਹੀ ਪਿੱਛੇ ਹਟਦੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਵੱਡਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਸਰਦਾਰ ਈਸ਼ਰ ਸਿੰਘ ਜੀ ਸੋਢੀ ਵੀ ਸੁਤੰਤਰਤਾ ਸੰਗਰਾਮੀ ਰਹੇ ਔਰ ਆਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਦਾ ਵੀ ਬਹੁਤ ਵੱਡਾ ਯੋਗਦਾਨ ਰਿਹਾ। ਸਾਡਾ ਸਿਰ ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਦੇ ਅੱਗੇ ਹਮੇਸ਼ਾ ਸਤਿਕਾਰ ਨਾਲ ਝੁਕਦਾ ਹੈ, ਜਿਨ੍ਹਾਂ ਨੇ ਇਸ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਹਿੱਸਾ ਪਾਇਆ। ਅੱਜ ਜਿਨ੍ਹਾਂ ਦੀ ਬਦੌਲਤ ਅਸੀਂ ਇਥੇ ਬੈਠੇ ਹਾਂ, ਜਿਨ੍ਹਾਂ ਦੀ ਬਦੌਲਤ ਅੱਜ ਅਸੀਂ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ, ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਪ੍ਰਤੀ ਸਾਡਾ ਸਿਰ ਹਮੇਸ਼ਾ ਝੁਕਦਾ ਰਹੇਗਾ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਸ੍ਰੀਮਤੀ ਵਿਜੇ ਰਾਜੇ ਸਿੰਧੀਆ, ਰਾਜ ਮਾਤਾ ਜਿਹੜੇ ਕਿ ਭਾਰਤੀ ਜਨਤਾ ਪਾਰਟੀ ਦੇ ਆਗੂ ਸਨ ਔਰ ਲੰਬਾ ਸਮਾਂ ਲੋਕ ਸਭਾ ਦੇ ਮੈਂਬਰ ਰਹੇ, ਜਿਨ੍ਹਾਂ ਨੇ ਇਸ ਸਮੇਂ ਦੇ ਵਿਚ ਜਾਂ ਇਸ ਦੇਸ਼ ਦੇ ਲਈ ਉਨ੍ਹਾਂ ਨੇ ਆਪਣੇ ਸਮੇਂ ਦੇ ਦੌਰਾਨ ਜਿਹੜੀਆਂ ਆਪਣੀਆਂ ਸੇਵਾਵਾਂ ਦਿੱਤੀਆਂ, ਜਿਹੜੀਆਂ ਮਨੁੱਖਤਾ ਦੇ ਪ੍ਰਤੀ ਘਾਲਣਾ ਘਾਲੀਆਂ, ਉਹ ਹਮੇਸ਼ਾ ਯਾਦ ਰਹਿਣਗੀਆਂ। ਉਨ੍ਹਾਂ ਦਾ ਸਾਡੇ ਵਿਚੋਂ ਚਲੇ ਜਾਣਾ, ਸਾਡੇ ਲਈ, ਸਮਾਜ ਲਈ, ਦੇਸ਼ ਲਈ ਬਹੁਤ ਵੱਡੇ ਘਾਟੇ ਵਾਲੀ ਗੱਲ ਹੈ।

ਇਸ ਤੋਂ ਬਾਅਦ ਗੁਜਰਾਤ ਵਿਚ ਆਏ ਭਾਰੀ ਭੁਚਾਲ ਦੇ ਸ਼ਿਕਾਰ ਹੋਏ ਵਿਅਕਤੀਆਂ ਦੇ ਲਈ, ਜਿਥੇ ਉਨ੍ਹਾਂ ਦੀ ਯਾਦ ਵਿਚ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਇਹ ਇਕ ਬਹੁਤ ਵੱਡੀ ਤਰਾਸਦੀ ਹੈ, ਬਹੁਤ ਵੱਡਾ ਦੁਖਾਂਤ ਹੈ, ਉਥੇ ਸਪੀਕਰ ਸਾਹਿਬ, ਜਿਹੜੀ ਚੀਜ਼ ਸਮਝਣ ਵਾਲੀ ਹੈ ਉਹ ਇਹ ਹੈ ਕਿ ਕਦੇ ਅਸੀਂ ਕਿਸੇ ਗੱਲ ਤੋਂ ਚਾਹੇ ਉੜੀਸਾ ਦਾ ਤੂਫਾਨ ਹੋਵੇ, ਚਾਹੇ ਗੁਜਰਾਤ ਦਾ ਭੁਚਾਲ ਹੋਵੇ, ਕੀ ਅਸੀਂ ਮਨੁੱਖ ਕਦੇ ਇਨ੍ਹਾਂ ਘਟਨਾਵਾਂ ਤੋਂ ਸਬਕ ਲਵਾਂਗੇ? ਇਹ ਜਿਹੜਾ ਕੁਦਰਤ ਦਾ ਦੁਖਾਂਤ ਹੈ, ਮੈਂ ਸਮਝਦਾ ਹਾਂ ਕਿ ਜਦੋਂ ਮਨੁੱਖ ਆਪਣੀ ਜ਼ਿੰਮੇਵਾਰੀ ਤੋਂ ਭੱਜਦਾ ਹੈ ਤਾਂ ਕੁਦਰਤ ਜਿਹੜੀ ਹੈ ਉਹ ਆਪਣੀ ਜ਼ਿੰਮੇਵਾਰੀ ਨਿਭਾਉਂਦੀ ਹੈ। ਇਸ ਕਰਕੇ ਸਾਨੂੰ ਇਸ ਦੁਖਾਂਤ ਤੋਂ ਸਬਕ ਲੈਣਾ ਚਾਹੀਦਾ ਹੈ ਕਿ ਜੇ ਗੁਜਰਾਤ ਵਿਚ ਭੁਚਾਲ ਆ ਸਕਦਾ ਹੈ ਤਾਂ ਇਹ ਭੁਚਾਲ ਕਿਤੇ ਵੀ ਆ ਸਕਦਾ ਹੈ। ਇਹ ਕੁਦਰਤ ਦਾ ਇਕ ਅਸੂਲ ਹੈ। ਅਸੀਂ ਮਨੁੱਖਾਂ ਨੇ ਆਪਣੀ ਜ਼ਿੰਮੇ-ਵਾਰੀ ਭੁੱਲੀ ਹੋਈ ਹੈ। ਇਸ ਵੇਲੇ ਲੋੜ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਨ ਦੀ ਨਹੀਂ ਹੈ, ਇਸ ਵੇਲੇ ਲੋੜ ਇਸ ਗੱਲ ਦੀ ਹੈ ਕਿ ਮਨੁੱਖ ਆਪਣੇ ਅੰਦਰ ਇਨਸਾਨੀਅਤ ਪੈਦਾ ਕਰੇ ਔਰ ਕੁਦਰਤ ਦੀ ਜਿਹੜੀ ਰਜ਼ਾ ਹੈ, ਉਸ ਰਜ਼ਾ ਨੂੰ ਮੰਨ ਕੇ ਜਿਹੜੀਆਂ ਸਾਡੇ ਵਿਚ ਬੁਰਾਈਆਂ ਹਨ, ਉਨ੍ਹਾਂ ਬੁਰਾਈਆਂ ਨੂੰ ਸਾਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਹੀ ਅਸੀਂ ਕੁਦਰਤ ਦੇ ਅੱਗੇ ਅਰਦਾਸ ਕਰ ਸਕਦੇ ਹਾਂ ਕਿ ਅੱਗੇ ਤੋਂ ਇਹੋ ਜਿਹਾ ਦੁਖਾਂਤ ਨਾ ਵਾਪਰੇ। ਇਹ ਦੇਸ਼ ਲਈ ਇਕ ਦਰਪੇਸ਼ ਸਮੱਸਿਆ ਹੈ ਜਿਸ ਵਿਚ ਮੈਂ ਸਮਝਦਾ ਹਾਂ ਕਿ ਹਜ਼ਾਰਾਂ ਜਾਨਾਂ ਗਈਆਂ ਔਰ ਲੱਖਾਂ ਲੋਕ ਬੇਘਰ ਹੋਏ ਹਨ।

ਇਸ ਦੇ ਨਾਲ-ਨਾਲ, ਸਪੀਕਰ ਸਾਹਿਬ, ਸ੍ਰੀਨਗਰ ਵਿਚ ਸਿੱਖਾਂ ਦੇ ਕਤਲੇਆਮ ਦੀ ਘਟਨਾ ਵਾਪਰੀ ਹੈ। ਪਿਛਲੇ ਸਾਲ ਛੱਤੀ ਸਿੰਘਪੁਰਾ ਵਿਚ ਵਾਪਰੀ ਔਰ ਇਹ ਜੰਮੂ ਕਸ਼ਮੀਰ ਦੇ ਵਿਚ ਦੂਸਰੀ ਘਟਨਾ ਹੈ। ਮੈਂ ਸਮਝਦਾ ਹਾਂ ਕਿ ਕੁਝ ਐਸੇ ਦਰਪੇਸ਼ ਮਸਲੇ ਹਨ, ਭਖਦੇ ਮਸਲੇ ਹਨ, ਜਿਨ੍ਹਾਂ ਮਸਲਿਆਂ ਉਪਰ ਜੇ ਅਸੀਂ ਸਮਝਦੇ ਹਾਂ ਕੁਝ ਸਿੱਟਾ ਨਿਕਲੇ ਜਾਂ ਭਵਿੱਖ ਵਿਚ ਇਹ ਗੱਲਾਂ ਨਾ ਹੋਣ ਤਾਂ ਸਾਨੂੰ ਇਨ੍ਹਾਂ ਭਖਦੇ ਮਸਲਿਆਂ ਦੇ ਉਪਰ ਬਹਿਸ ਕਰਨੀ ਚਾਹੀਦੀ ਹੈ। ਬਹਿਸ ਜਾਂ ਚਰਚਾ ਦੇ ਵਿਚੋਂ ਕੋਈ ਨਾ ਕੋਈ ਹੱਲ ਨਿਕਲਦਾ ਹੈ, ਨਹੀਂ ਤਾਂ ਮਰਨ ਵਾਲੇ ਮਰੀ ਜਾਣੇ ਹਨ, ਮਾਰਨ ਵਾਲਿਆਂ ਨੇ ਮਾਰੀ ਜਾਣਾ ਹੈ ਔਰ ਸ਼ਰਧਾਂਜਲੀ ਭੇਂਟ ਕਰਨ ਵਾਲੇ ਸ਼ਰਧਾਂਜਲੀ ਭੇਂਟ ਕਰਦੇ ਰਹਿਣਗੇ। ਇਸ ਕਰਕੇ ਜੇ ਇਨ੍ਹਾਂ ਚੀਜ਼ਾਂ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਾਂ ਤਾਂ ਇਸ ਗੱਲ ਤੇ ਬਹਿਸ ਹੋਣੀ ਚਾਹੀਦੀ ਹੈ। ਇਸ ਕਤਲੇਆਮ ਪਿੱਛੇ ਇੱਕ ਸੋਚੀ ਸਮਝੀ ਚਾਲ ਹੈ, ਜਿਸ ਵਾਸਤੇ ਦੇਸ਼, ਰਾਸ਼ਟਰ ਔਰ ਸਾਰੇ ਦੇਸ਼ ਵਾਸੀ ਇਸ ਗੱਲ ਲਈ ਗੰਭੀਰ ਹਨ।

ਅੰਤ ਵਿਚ, ਮਾਨਯੋਗ ਸਪੀਕਰ ਸਾਹਿਬ, ਜਿਹੜਾ ਲੀਡਰ ਆਫ ਦਿ ਹਾਊਸ ਨੇ ਮਤਾ ਲਿਆਂਦਾ ਹੈ, ਮੈਂ ਉਸ ਮਤੇ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ਪਰ ਆਖਿਰ ਵਿਚ ਸ਼੍ਰੀ ਸੀਤਾ ਰਾਮ ਕੇਸਰੀ, ਜਿਹੜੇ ਕਿ ਬਹੁਤ ਵੱਡੇ ਪਾਰਲੀਮੈਂਟੇਰੀਅਨ ਸਨ ਔਰ ਕਾਂਗਰਸ ਪਾਰਟੀ ਦੇ ਸਾਬਕਾ ਪ੍ਰਧਾਨ ਸਨ, ਬੜਾ ਲੰਬਾ ਸਮਾਂ ਉਹ ਲੋਕ ਸਭਾ ਦੇ ਮੈਂਬਰ ਰਹੇ, ਮੰਤਰੀ ਰਹੇ ਔਰ ਉਨ੍ਹਾਂ ਨੇ ਸੋਸ਼ਲ ਵੈਲਫੇਅਰ ਮਨਿਸਟਰ ਦੇ ਤੌਰ ਤੇ ਜਿਹੜੀਆਂ ਸੇਵਾਵਾਂ ਨਿਭਾਈਆਂ ਉਹ ਨਾ ਭੁੱਲਣ ਵਾਲੀਆਂ ਹਨ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਆਖਿਰ ਦੇ ਵਿਚ ਮੈਂ ਇਨ੍ਹਾਂ ਵਿਛੜੀਆਂ ਰੂਹਾਂ ਦੇ ਚਰਨਾਂ ਵਿਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਇਸ ਮਤੇ ਦੇ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ। ਧੰਨਵਾਦ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਜੋ ਇਹ ਸ਼ੋਕ-ਪ੍ਰਸਤਾਵ ਇਸ ਹਾਊਸ ਦੇ ਵਿਚ ਲੀਡਰ ਆਫ਼ ਦਿ ਹਾਊਸ ਵਲੋਂ ਆਇਆ ਹੈ, ਪਿਛਲੇ 6 ਮਹੀਨਿਆਂ ਦੇ ਵਿਚ ਜਿੰਨੀਆਂ ਵੀ ਕੀਮਤੀ ਜਾਨਾਂ ਗਈਆਂ ਹਨ, ਉਘੇ ਸਮਾਜ-ਸੇਵੀ, ਸਿਆਸਤਦਾਨ, ਨੈਸ਼ਨਲ ਲੈਵਲ ਦੇ ਲੀਡਰ, ਸਟੇਟ ਲੈਵਲ ਦੇ ਲੀਡਰ, ਐਮ.ਪੀ., ਐਮ. ਐਲ.ਏ., ਮਨਿਸਟਰ ਸਾਹਿਬਾਨ ਜਾਂ ਜਿੰਨੀਆਂ ਵੀ ਕੀਮਤੀ ਜਾਨਾਂ ਕੁਦਰਤੀ ਆਫਤਾਂ ਕਰਕੇ ਸਾਡੇ ਕੋਲੋਂ ਵਿਛੜੀਆਂ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ। ਕੁਦਰਤ ਦਾ ਅਸੂਲ ਹੈ ਅਤੇ ਗੁਰਬਾਣੀ ਦੇ ਵਿਚ ਕਿਹਾ ਗਿਆ ਹੈ ਕਿ ਮਰਨਾ ਸੱਚ ਅਤੇ ਜਿਊਣਾ ਝੂਠ। ਜਿਸ ਨੇ ਵੀ ਇਸ ਸੰਸਾਰ ਦੇ ਵਿਚ ਜਨਮ ਲਿਆ ਹੈ ਉਨ੍ਹਾਂ ਨੇ ਇਕ ਦਿਨ ਜ਼ਰੂਰ ਇਸ ਸੰਸਾਰ ਦੇ ਵਿਚੋਂ ਚਲਿਆ ਜਾਣਾ ਹੈ ਲੇਕਿਨ ਜਿਹੜਾ ਪਿਛੇ ਦੁੱਖ ਹੁੰਦਾ ਹੈ, ਜਿਹੜਾ ਘਾਟਾ ਹੁੰਦਾ ਹੈ, ਉਹ ਨਾ ਪੂਰਾ ਹੋਣ ਵਾਲਾ ਘਾਟਾ ਹੁੰਦਾ ਹੈ ਕਿਉਂਕਿ ਜ਼ਿੰਦਗੀ ਦੇ ਵਿਚ ਜਿਹੜੇ ਲੀਡਰਾਂ ਜਾਂ ਧਾਰਮਿਕ ਸ਼ਖਸੀਅਤਾਂ ਦੇ ਕੰਮ ਦੇਸ਼ ਨੂੰ ਸੇਧ ਦਿੰਦੇ ਹਨ ਜਾਂ ਸਮੁੱਚੇ ਸਮਾਜ ਦੀ ਸੇਵਾ ਕਰਦੇ ਹਨ ਉਨ੍ਹਾਂ ਦੇ ਚਲੇ ਜਾਣ ਨਾਲ ਘਾਟਾ ਪੈਂਦਾ ਹੈ। ਬਾਣੀ ਵਿਚ ਵੀ ਕਿਹਾ ਗਿਆ ਹੈ "ਕਿਆ ਜਾਣੈ ਕਿਵੁ ਮਰੇਂਗੇ ਕੈਸਾ ਮਰਨਾ ਹੋਇ" ਸਪੀਕਰ ਸਾਹਿਬ, ਕਿਸੇ ਨੂੰ ਪਤਾ ਨਹੀਂ ਕਿ ਕਿਸ ਵਲੇ, ਕਿਸ ਘੜੀ, ਕਿਸ ਦੀ ਮੌਤ, ਕਿਸ ਦੇ ਦਰਵਾਜ਼ੇ ਤੇ ਆ ਖੜ੍ਹੀ ਹੁੰਦੀ ਹੈ ਲੇਕਿਨ ਕੁਦਰਤ ਦੇ ਇਸ ਅਸੂਲ ਨੂੰ ਮੰਨਣਾ ਹੀ ਪੈਂਦਾ ਹੈ।

[ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ]

ਸਭ ਤੋਂ ਪਹਿਲਾਂ ਸ਼੍ਰੀ ਇੰਦਰਜੀਤ ਗੁਪਤਾ ਜੀ ਜਿਨ੍ਹਾਂ ਦਾ ਬੜਾ ਲੰਮਾ ਸਮਾਂ ਸਿਆਸਤ ਦੇ ਨਾਲ ਹਿੰਦੁਸਤਾਨ ਦੀ ਰਾਜਨੀਤੀ ਦੇ ਵਿਚ ਯੋਗਦਾਨ ਰਿਹਾ, ਉਨ੍ਹਾਂ ਦਾ ਸਾਡੇ ਤੋਂ ਵਿਛੜਨਾ ਬੜੇ ਦੁੱਖ ਦੀ ਗੱਲ ਹੈ। ਉਹ ਹਿੰਦੁਸਤਾਨ ਦੇ ਵਿਚ ਬਤੌਰ ਗ੍ਰਹਿ ਮੰਤਰੀ ਉਸ ਸਮੇਂ ਕੁਝ ਇਹੋ ਜਿਹੀਆਂ ਪਾਲਿਸੀਆਂ ਸਮੁੱਚੇ ਹਿੰਦੁਸਤਾਨ ਲਈ ਲੈ ਕੇ ਆਏ ਅਤੇ ਜਿਸ ਤਰ੍ਹਾਂ ਜੇ. ਐਂਡ. ਕੇ. ਦੇ ਵਿਚ ਪ੍ਰਾਬਲਮ ਪੈਦਾ ਹੋਈ ਹੈ ਉਸ ਮਸਲੇ ਨੂੰ ਹੱਲ ਕਰਨ ਤੱਕ ਪਹੁੰਚੇ ਸੀ ਪਰੰਤੂ ਉਨ੍ਹਾਂ ਨੂੰ ਸਮਾਂ ਥੋੜ੍ਹਾ ਮਿਲਿਆ। ਉਹ ਉਸ ਸਮੇਂ ਦੇ ਵਿਚ ਹਰ ਤਰ੍ਹਾਂ ਦੀ ਕੋਸ਼ਿਸ਼ ਕਰਦੇ ਰਹੇ, ਉਸ ਸਮੇਂ ਦੇ ਵਿਚ ਉਨ੍ਹਾਂ ਨੇ ਦੇਸ਼ ਦੀ ਅਤੇ ਆਪਣੀ ਪਾਰਟੀ ਦੀ ਬੜੀ ਸੇਵਾ ਕੀਤੀ। ਮੈਨੂੰ ਉਨ੍ਹਾਂ ਦੇ ਅਚਾਨਕ ਸੰਸਾਰ ਤੋਂ ਚਲੇ ਜਾਣ ਤੇ ਬਹੁਤ ਦੁੱਖ ਹੈ।

ਇਸੇ ਤਰ੍ਹਾਂ ਸ਼੍ਰੀ ਵੀ.ਐਨ. ਗਾਡਗਿਲ ਜੋ ਕਿ ਕਾਂਗਰਸ ਪਾਰਟੀ ਦੇ ਨਾਲ ਸਬੰਧਤ ਸਨ, ਉਹ ਸੈਂਟਰ ਦੇ ਵਿਚ ਮਨਿਸਟਰ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਦਾ ਜਿਥੇ ਪਾਰਟੀ ਨੂੰ, ਦੇਸ਼ ਨੂੰ ਘਾਟਾ ਪਿਆ ਹੈ ਉਥੇ ਸਮੁੱਚੇ ਸਮਾਜ ਨੂੰ ਵੀ ਘਾਟਾ ਮਹਿਸੂਸ ਹੋ ਰਿਹਾ ਹੈ:

ਇਸੇ ਤਰ੍ਹਾਂ ਸ਼੍ਰੀ ਧਰਮਵੀਰ, ਸਾਬਕਾ ਰਾਜਪਾਲ, ਪੰਜਾਬ ਦੇ ਵੀ ਰਾਜਪਾਲ ਰਹੇ ਅਤੇ ਹੋਰ ਦੋ ਸਟੇਟਾਂ ਦੇ ਵੀ ਰਾਜਪਾਲ ਰਹੇ। ਉਨ੍ਹਾਂ ਨੇ ਬਹੁਤ ਲੰਮੀ ਉਮਰ ਬਤੀਤ ਕੀਤੀ, ਉਹ 93 ਵਰ੍ਹਿਆਂ ਦੇ ਸਨ ਔਰ ਉਹ ਆਈ.ਸੀ.ਐਸ. ਆਫ਼ੀਸਰ ਸਨ। ਉਨ੍ਹਾਂ ਦੇ ਚਲੇ ਜਾਣ ਤੇ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਹੀ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਜੋ ਇਸ ਪਵਿੱਤਰ ਸਦਨ ਦੇ ਹੁਣ ਵੀ ਮੈਂਬਰ ਸਨ, ਉਨ੍ਹਾਂ ਨੇ ਬਹੁਤ ਲੰਮਾ ਸਮਾਂ ਪੰਜਾਬ ਦੇ ਵਿਚ ਔਰ ਮਾਝੇ ਦੇ ਵਿਚ ਸੇਵਾ ਕੀਤੀ ਅਤੇ ਉਹ ਬਤੌਰ ਮਨਿਸਟਰ ਵੀ ਰਹੇ। ਉਹ ਆਪਣੀ ਪਾਰਟੀ ਦੇ ਵਫ਼ਾਦਾਰ ਆਗੂ ਸਨ। ਉਨ੍ਹਾਂ ਦੇ ਬਾਰੇ ਬਹੁਤ ਕੁਝ ਸਾਰੀਆਂ ਪਾਰਟੀਆਂ ਦੇ ਬੁਲਾਰਿਆਂ ਨੇ ਕਿਹਾ ਹੈ। ਉਨ੍ਹਾਂ ਦਾ ਇਸ ਸਮੇਂ ਚਲਿਆ ਜਾਣਾ ਬਹੁਤ ਵੱਡਾ ਘਾਟਾ ਹੈ।

ਇਸੇ ਤਰ੍ਹਾਂ ਸਰਦਾਰ ਪ੍ਰੇਮ ਸਿੰਘ ਪ੍ਰੇਮ ਜੋ ਕਿ ਪਾਕਿਸਤਾਨ ਦੇ ਵਿਚ ਜਨਮੇ ਸਨ। ਫਿਰ ਇੱਧਰ ਆ ਕੇ ਉਨ੍ਹਾਂ ਨੇ ਹਰ ਤਰ੍ਹਾਂ ਦੀ ਮੂਵਮੈਂਟ ਦੇ ਵਿਚ ਹਿੱਸਾ ਲਿਆ ਔਰ ਉਹ ਇਸ ਸਦਨ ਦੇ ਮੈਂਬਰ ਵੀ ਰਹੇ। ਉਹ ਇਕ ਵਧੀਆ ਲਿਖਾਰੀ ਵੀ ਸਨ, ਉਨ੍ਹਾਂ ਨੇ ਬਹੁਤ ਕਿਤਾਬਾਂ ਵੀ ਲਿਖੀਆਂ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਮਨਜੀਤ ਸਿੰਘ ਜੀ ਭੱਠਲ ਜੋ ਕਿ ਰੈਵੋ-ਲਿਊਸ਼ਨਰੀ ਪਰਿਵਾਰ ਵਿਚ ਪੈਦਾ ਹੋਏ, ਉਹ ਸਰਦਾਰ ਹੀਰਾ ਸਿੰਘ ਭੱਠਲ ਜੀ ਦੇ ਵੱਡੇ ਸਪੁੱਤਰ ਸਨ ਔਰ ਸਾਡੀ ਭੈਣ ਬੀਬੀ ਰਾਜਿੰਦਰ ਕੌਰ ਭੱਠਲ ਜੀ ਦੇ ਵੱਡੇ ਭਾਈ ਸਾਹਿਬ ਸਨ। ਉਨ੍ਹਾਂ ਦੇ ਚਲੇ ਜਾਣ ਦਾ ਜਿੱਥੇ ਉਨ੍ਹਾਂ ਦੇ ਪਰਿਵਾਰ ਨੂੰ ਬਹੁਤ ਵੱਡਾ ਦੁੱਖ ਹੈ ਉਥੇ ਸਾਨੂੰ ਸਾਰਿਆਂ ਨੂੰ ਬਹੁਤ ਵੱਡਾ ਘਾਟਾ ਮਹਿਸੂਸ ਹੋ ਰਿਹਾ ਹੈ। ਉਨ੍ਹਾਂ ਦੀਆਂ ਅੰਤਿਮ ਰਸਮਾਂ ਵਿਚ ਮੈਂ ਆਪਣੀ ਪਾਰਟੀ ਵਲੋਂ ਜਾ ਕੇ ਆਇਆ ਹਾਂ। ਮੈਂ ਬੀਬੀ ਜੀ ਅਤੇ ਦੁਖੀ ਪਰਿਵਾਰ ਨਾਲ ਦੁੱਖ ਸਾਂਝਾ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਜਗਜੀਤ ਸਿੰਘ ਟਿੱਕਾ, ਜੋ ਕਿ ਇਸ ਸਦਨ ਵਿਚ ਕਈ ਵਾਰ ਮੈਂਬਰ ਰਹੇ, ਉਨ੍ਹਾਂ ਦਾ ਵੀ ਅਚਾਨਕ ਸਾਡੇ ਨਾਲੋਂ ਵਿਛੜਨਾ ਬਹੁਤ ਘਾਟੇ ਵਾਲਾ ਹੈ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਵੀ ਆਪਣਾ ਦੁੱਖ ਸਾਂਝਾ ਕਰਦਾ ਹਾਂ।

ਸਰਦਾਰ ਬਲਬੀਰ ਸਿੰਘ ਪੰਨੂ, ਜੋ ਕਿ ਇਕ ਧਾਰਮਿਕ ਸ਼ਖਸੀਅਤ ਵਾਲੇ ਸਨ, ਜਿਨ੍ਹਾਂ ਦੇ ਮਨ ਵਿਚ ਇਕ ਬੜੀ ਵੱਡੀ ਸੋਚ ਸੀ ਜਿਵੇਂ ਗੁਰਬਾਣੀ ਵਿਚ ਲਿਖਿਆ ਹੈ :

"ਮਨ ਕੀ ਮਨ ਹੀ ਮਾਹਿ ਰਹੀ"

ਉਹ ਚਾਹੁੰਦੇ ਸਨ ਕਿ ਜੋ ਸਿੱਖੀ ਸਰੂਪ ਹੈ ਉਹ ਸ਼੍ਰੋਮਣੀ ਕਮੇਟੀ ਚੇਂਜ ਨਾ ਕਰੇ ਪਰ ਹਾਲਾਤ ਅਜਿਹੇ ਬਣੇ ਕਿ ਉਨ੍ਹਾਂ ਦੀ ਇਕ ਵੀ ਨਾ ਚੱਲੀ। ਸਰਦਾਰ ਪ੍ਰੇਮ ਸਿੰਘ ਲਾਲਪੁਰਾ ਜੀ ਬੈਠੇ ਹਨ, ਜਿਨ੍ਹਾਂ ਨਾਲ ਉਨ੍ਹਾਂ ਦਾ ਬੜਾ ਪ੍ਰੇਮ ਸੀ। ਉਨ੍ਹਾਂ ਦੀ ਸੋਚ ਲੰਮੀ ਸੀ ਕਿ ਕੁਝ ਨਾ ਕੁਝ ਕਰ ਗੁਜ਼ਰੀਏ, ਫੇਰ ਸਮਾਂ ਨਹੀਂ ਮਿਲਣਾ। ਇਸ ਸੰਸਾਰ ਵਿਚ ਕਿਸ ਨੇ ਆਉਣਾ ਹੈ। ਇਸ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਪਰ ਪ੍ਰਮਾਤਮਾ ਨੂੰ ਪਤਾ ਨਹੀਂ ਕੀ ਮਨਜ਼ੂਰ ਸੀ ਜਿਹੜਾ ਇਹ ਖਤਰਨਾਕ ਐਕਸੀਡੈਂਟ ਹੋਇਆ। ਉਨ੍ਹਾਂ ਦੇ ਨਾਲ ਹੀ ਉਸ ਪਰਿਵਾਰ ਦੇ ਤਿੰਨ ਜੀਅ ਹੋਰ ਚਲੇ ਗਏ। ਮਜੀਠੇ ਦੀ ਇਲੈਕਸ਼ਨ ਚੱਲ ਰਹੀ ਸੀ, ਅਖ਼ਬਾਰ ਵਿਚ ਵੀ ਇਹ ਖ਼ਬਰ ਆਈ ਹੈ ਕਿ ਉਹ ਕੋਸ਼ਿਸ਼ ਕਰ ਰਹੇ ਸਨ ਕਿ ਜਲਦੀ ਆਪਣੇ ਹਲਕੇ ਵਿਚ ਪਹੁੰਚੀਏ, ਪਰ ਪ੍ਰਮਾਤਮਾ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਉਨ੍ਹਾਂ ਦੇ ਪਰਿਵਾਰ ਨਾਲ ਮੈਂ ਇਸ ਦੁੱਖ ਵਿਚ ਸ਼ਾਮਿਲ ਹੁੰਦਾ ਹਾਂ।

ਸਰਦਾਰ ਈਸ਼ਰ ਸਿੰਘ ਸੋਢੀ, ਫਰੀਡਮ ਫਾਈਟਰ ਸਨ, ਉਹ ਸਟੂਡੈਂਟ ਲਾਈਫ਼ ਤੋਂ ਹੀ ਇਸ ਪਾਸੇ ਜੁੜ ਗਏ ਸਨ। ਉਹ ਸੀ.ਪੀ.ਐਮ. ਦੇ ਕਾਰਕੁੰਨ ਰਹੇ। ਕਿਸਾਨ ਮੋਰਚਾ ਜਿਹੜਾ ਸੰਨ 1939 ਵਿਚ ਲੱਗਿਆ, ਉਸ ਵਿਚ ਉਨ੍ਹਾਂ ਨੇ ਹਰ ਤਰ੍ਹਾਂ ਦਾ ਯੋਗਦਾਨ ਪਾਇਆ। ਉਨ੍ਹਾਂ ਦੇ ਸਾਡੇ ਵਿਚੋਂ ਇਸ ਤਰ੍ਹਾਂ ਵਿਛੜਨ ਨਾਲ ਇਕ ਬੜਾ ਵੱਡਾ ਘਾਟਾ ਪਿਆ ਹੈ।

ਸ੍ਰੀਮਤੀ ਵਿਜੇ ਰਾਜੇ ਸਿੰਧੀਆ ਰਾਜਮਾਤਾ, ਜਿਨ੍ਹਾਂ ਨੇ ਅਸਾਨ ਜੀਵਨ ਨੂੰ ਛੱਡ ਕੇ ਸੰਘਰਸ਼ ਦੇ ਰਸਤੇ ਨੂੰ ਅਪਣਾਇਆ। ਉਹ ਇਕ ਅਜਿਹੇ ਪਰਿਵਾਰ ਵਿਚ ਪੈਦਾ ਹੋਏ ਜਿਥੇ ਰਾਜਭਾਗ ਸੀ। ਉਸ ਨੂੰ ਇਕ ਪਾਸੇ ਛੱਡ ਕੇ ਉਨ੍ਹਾਂ ਨੇ ਲੋਕਾਂ ਦੀ ਸੇਵਾ ਨੂੰ ਤਰਜੀਹ ਦਿਤੀ। ਇਕ ਬੜਾ ਲੰਮਾ ਸਮਾਂ ਉਹ ਰਾਜਨੀਤਿਕ ਤੌਰ ਤੇ ਅੱਗੇ ਆਉਂਦੇ ਰਹੇ। ਬੜੀਆਂ ਮੁਸ਼ਕਿਲਾਂ ਨਾਲ, ਮੁਸੀਬਤਾਂ ਵਿਚੋਂ ਲੰਘਦੇ ਹੋਏ ਉਨ੍ਹਾਂ ਨੇ ਆਪਣੇ ਜੀਵਨ ਨੂੰ ਇੰਡੀਪੈਂਡੈਂਟ ਬਣਾਇਆ ਅਤੇ ਬੜਾ ਕੁਝ ਛੱਡਿਆ ਲੇਕਿਨ ਉਹ ਆਪਣੇ ਰਾਹ ਤੇ ਪੱਕੇ ਰਹੇ ਤੇ ਲੋਕਾਂ ਦੀ ਸੇਵਾ ਕਰਦੇ ਰਹੇ। ਉਨ੍ਹਾਂ ਦਾ ਸਾਡੇ ਵਿਚੋਂ ਵਿਛੜਨਾ ਬੜੇ ਦੁਖ ਦੀ ਗੱਲ ਹੈ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ੍ਰੀ ਸੀਤਾ ਰਾਮ ਕੇਸਰੀ ਅਤੇ ਸ੍ਰੀ ਜਤਿੰਦਰ ਪ੍ਰਸਾਦ ਦੇ ਚਲੇ ਜਾਣ ਨਾਲ ਵੀ ਉਨ੍ਹਾਂ ਦੀ ਪਾਰਟੀ ਨੂੰ ਬੜਾ ਵੱਡਾ ਘਾਟਾ ਪਿਆ ਹੈ। ਉਨ੍ਹਾਂ ਦੇ ਚਲੇ ਜਾਣ ਦਾ ਪੂਰੇ ਦੇਸ਼ ਨੂੰ ਬੜਾ ਦੁਖ ਹੈ।

ਸਪੀਕਰ ਸਾਹਿਬ, ਕੁਦਰਤੀ ਆਫਤਾਂ ਜਿਵੇਂ ਗੁਜਰਾਤ ਵਿਚ ਬੜਾ ਵੱਡਾ ਦੁਖਾਂਤ ਵਾਪਰਿਆ। ਉਸ ਸਬੰਧੀ ਮੈਂਬਰਾਂ ਨੇ ਵੀ ਕਾਫੀ ਕੁਝ ਕਿਹਾ ਹੈ। ਇਸ ਵੇਲੇ ਗੁਜਰਾਤ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਵਿਚ ਜਿੰਨੇ ਘਰ ਬਣ ਰਹੇ ਹਨ ਉਹ ਲੱਕੜੀ ਦੇ ਬਣ ਰਹੇ ਹਨ। ਜਿਸ ਤਰ੍ਹਾਂ ਅਮਰੀਕਾ ਵਿਚ ਕਈ ਏਰੀਏ ਐਸੇ ਹਨ ਜਿਹੜੇ ਅਰਥ ਕੁਏਕ ਪ੍ਰੂਨ ਹਨ। ਉਥੇ ਭੁਚਾਲਾਂ ਕਾਰਨ ਹਾਊਸਿਜ਼ ਦੀ ਕੰਸਟ੍ਰਕਸ਼ਨ ਉਸੇ ਤਰ੍ਹਾਂ ਹੁੰਦੀ ਹੈ ਤਾਂ ਕਿ ਭੁਚਾਲ ਦਾ ਅਸਰ ਨਾ ਹੋਵੇ। ਲੇਕਿਨ ਸਾਡੇ ਇਥੇ ਜਦੋਂ ਭੁਚਾਲ ਆਉਂਦਾ ਹੈ ਤਾਂ ਬਹੁਤ ਜ਼ਿਆਦਾ ਨੁਕਸਾਨ ਹੋ ਜਾਂਦਾ ਹੈ। ਇਵੇਂ ਹੀ ਚੰਡੀਗੜ੍ਹ ਸ਼ਹਿਰ ਵੀ ਉਸੇ ਲਾਈਨ ਵਿਚ ਆ ਰਿਹਾ ਹੈ ਜਿਹੜੇ ਭੁਚਾਲ ਪ੍ਰੂਨ ਏਰੀਆਜ਼ ਹਨ ਜਿਸ ਬਾਰੇ ਸਾਇੰਸਦਾਨ ਕਹਿ ਰਹੇ ਹਨ ਕਿ ਇਥੇ ਵੀ ਕਦੇ ਕੋਈ ਹਾਦਸਾ ਵਾਪਰ ਸਕਦਾ ਹੈ। ਇਸ ਲਈ ਕੋਈ ਨਾ ਕੋਈ ਵੇਅ ਆਊਟ ਸਰਕਾਰ ਨੂੰ ਜ਼ਰੂਰ ਕੱਢਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਬਾਅਦ ਵਿਚ ਅਫ਼ਸੋਸ ਕਰਨਾ ਪੈ ਜਾਵੇ। ਗੁਜਰਾਤ ਵਿਚ ਬਹੁਤ ਹੀ ਕੀਮਤੀ ਮਾਸੂਮ ਜਾਨਾਂ ਗਈਆਂ ਹਨ। 30-40 ਸਕਿੰਟਾਂ ਵਿਚ ਹੀ ਸਾਰਾ ਕੁਝ ਖ਼ਤਮ ਹੋ ਗਿਆ। ਹਜ਼ਾਰਾਂ-ਲੱਖਾਂ ਜਾਨਾਂ ਚਲੀਆਂ ਗਈਆਂ ਜਿਨ੍ਹਾਂ ਵਿਚੋਂ ਕਈਆਂ ਦਾ ਹਾਲੇ ਵੀ ਕੁਝ ਪਤਾ ਨਹੀਂ ਲੱਗ ਰਿਹਾ। ਇਸ ਸਬੰਧੀ ਜੋ ਯੋਗਦਾਨ ਸਟੇਟਾਂ ਦੀਆਂ ਸਰਕਾਰਾਂ ਨੇ ਖਾਸ ਕਰਕੇ ਪੰਜਾਬ ਦੇ ਲੋਕਾਂ ਨੇ ਪਾਇਆ ਉਹ ਬਹੁਤ ਵੱਡਾ ਹੈ। ਜਿਵੇਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਥੇ ਲੰਗਰ ਚੱਲ ਰਹੇ ਹਨ, ਧਾਰਮਿਕ ਸ਼ਖਸੀਅਤਾਂ ਬੜੇ ਪਿਆਰ ਸਤਿਕਾਰ ਨਾਲ ਸੇਵਾ ਕਰ ਰਹੀਆਂ ਹਨ। ਸਾਡੇ ਇਸ ਹਾਊਸ ਵਲੋਂ ਵੀ ਉਥੇ ਯੋਗਦਾਨ ਪਾਇਆ ਗਿਆ ਹੈ। ਐਮ.ਐਲ.ਏ. ਸਾਹਿਬਾਨਾਂ ਵਲੋਂ ਯੋਗਦਾਨ ਪਾਇਆ ਗਿਆ। ਪਿੰਡਾਂ ਵਿਚੋਂ ਲੋਕਾਂ ਨੇ ਸਮਾਨ ਉਥੇ ਭੇਜਿਆ, ਪੈਸੇ ਭੇਜ ਰਹੇ ਹਨ, ਮਾਲੀ ਤੌਰ ਤੇ ਵੀ ਅਸੀਂ ਸਹਾਇਤਾ ਕਰ ਸਕਦੇ ਹਾਂ। ਕਈ ਅਜਿਹੇ ਲੋਕ ਹਨ ਜਿਨ੍ਹਾਂ ਨੇ ਆਪ ਉਥੇ ਜਾ ਕੇ ਲੋਕਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਉਥੇ ਮੈਕਸੀਮਮ ਹੈਲਪ ਹੋ ਸਕੇ। ਸਾਡੇ ਪਰਿਵਾਰ ਦੇ, ਪੰਜਾਬ ਤੇ ਹਰਿਆਣਾ ਦੇ ਜੋ ਲੋਕ ਉਧਰ ਜਾ ਕੇ ਗੁਜਰਾਤ ਦੇ ਵਿਚ ਖੇਤੀ ਕਰਦੇ ਹਨ ਅਤੇ ਜ਼ਮੀਨਾਂ ਲੈਂਦੇ ਹਨ ਜੋ ਉਥੇ ਦਰਦਨਾਕ ਹਾਲਾਤ ਬਣੇ ਉਨ੍ਹਾਂ ਬਾਰੇ ਉਨ੍ਹਾਂ ਨੇ ਆ ਕੇ ਦੱਸਿਆ ਹੈ, ਜਿਸ ਨੂੰ ਸੁਣ ਕੇ ਮਨ ਬੜਾ ਦੁਖੀ ਹੁੰਦਾ ਹੈ। ਪਰੰਤੂ ਪ੍ਰਮਾਤਮਾ ਦੇ ਭਾਣੇ ਅੱਗੇ ਸਿਰ ਝੁਕਾਉਣਾ ਹੀ ਪੈਂਦਾ ਹੈ। ਲੇਕਿਨ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜਿਸ ਤਰ੍ਹਾਂ ਅਸੀਂ ਹੋਰ ਪੱਖਾਂ ਤੋਂ ਐਡਵਾਂਸ ਹੋ ਰਹੇ ਹਾਂ, ਉਸੇ ਤਰ੍ਹਾਂ ਹੀ ਇਨ੍ਹਾਂ ਚੀਜ਼ਾਂ ਉਤੇ ਵੀ ਨਜ਼ਰ ਰੱਖੀ ਜਾਵੇ।

ਸਪੀਕਰ ਸਾਹਿਬ, ਜੋ ਇਸ ਵੇਲੇ ਜੇ. ਐਂਡ. ਕੇ. ਦੇ ਵਿੱਚ ਚਲ ਰਿਹਾ ਹੈ, ਇਹ ਸਾਡੇ ਵਾਸਤੇ ਇੱਕ ਬਹੁਤ ਵੱਡਾ ਚੈਲਿੰਜ ਹੈ। ਮੇਰਾ ਖਿਆਲ ਹੈ ਕਿ ਚੈਲੰਜ ਹਮੇਸ਼ਾ ਪੰਜਾਬ ਦੇ ਲੋਕਾਂ ਲਈ ਹੀ ਆਉਂਦਾ ਹੈ, ਚਾਹੇ ਕੋਈ ਵੀ ਫਰੰਟ ਹੋਵੇ, ਚਾਹੇ ਕਾਰਗਿਲ ਦੀ ਲੜਾਈ ਆ ਜਾਵੇ, ਪੰਜਾਬ ਦੇ ਲੋਕਾਂ ਦੀਆਂ ਮੈਕਸੀਮਮ ਸ਼ਹੀਦੀਆਂ ਹੁੰਦੀਆਂ ਹਨ। ਲੇਕਿਨ ਜਿਸ ਤਰੀਕੇ ਦੇ ਨਾਲ ਜੇ. ਐਂਡ. ਕੇ. ਦੇ ਵਿੱਚ ਸਾਡੇ ਅੱਡ-ਅੱਡ ਫ਼ਿਰਕਿਆਂ ਦੇ ਜਿਵੇਂ ਹੁਣ ਸਿੱਖਾਂ ਤੇ ਵੀ ਉਥੇ ਕਤਲੇਆਮ ਹੋਇਆ ਹੈ, ਛੱਤੀ ਸਿੰਘਪੁਰਾ ਵਿਖੇ ਪਹਿਲਾਂ ਕਤਲੇਆਮ ਹੋਇਆ ਸੀ। ਬੜਾ ਦੁੱਖ ਹੋਇਆ ਸੀ ਕਿ ਇਹ ਇੱਕ ਬੜੀ ਵੱਡੀ ਸਾਜਿਸ਼ ਹੈ ਔਰ ਪੇਪਰ ਦੇ ਵਿੱਚ ਬੜਾ ਕਲੀਅਰ ਆਇਆ ਸੀ ਲੇਕਿਨ ਅੱਜ ਤੱਕ ਸੈਂਟਰ ਸਰਕਾਰ ਵਲੋਂ ਕੋਈ ਵੀ ਇਸ ਬਾਰੇ, ਸਪੀਕਰ ਸਾਹਿਬ, ਬਿਆਨ ਨਹੀਂ ਦਿੱਤਾ ਗਿਆ। ਕੋਈ ਪਰਾਪਰ ਇਨਕੁਆਇਰੀ ਨਹੀਂ ਕੀਤੀ ਗਈ ਔਰ ਹੋ ਸਕਦਾ ਹੈ ਸ਼ਾਇਦ ਮਾਨਯੋਗ ਮੁੱਖ ਮੰਤਰੀ ਜੀ ਨੇ ਵੀ ਕਿਹਾ ਹੋਵੇ। ਲੇਕਿਨ ਮੈਂ ਨਹੀਂ ਕਹਿ

ਸਕਦਾ । ਇਹ ਸਟਰੈਸ ਕਰਨਾ ਚਾਹੀਦਾ ਹੈ ਕਿ ਜੋ ਇਹ ਹੋ ਰਿਹਾ ਹੈ, ਇਹ ਕਿਉਂ ਹੋਇਆ ? ਜੇ ਇਸੇ ਤਰ੍ਹਾਂ ਹੀ ਅਸੀਂ ਕੁਰਬਾਨੀਆਂ ਕਰਨੀਆਂ ਹਨ ਤਾਂ ਸਾਡੇ ਹੋਮ ਮਨਿਸਟਰ ਸਾਹਿਬ ਨੂੰ ਇਸ ਬਾਰੇ ਸਖਤ ਸਟੈਂਡ ਲੈਣਾ ਚਾਹੀਦਾ ਹੈ, ਕੁਝ ਦੱਸਣਾ ਚਾਹੀਦਾ ਹੈ ਕਿ ਕੀ ਕਰਨਾ ਚਾਹੀਦਾ ਹੈ । ਮਿਲਟਰੀ ਦੇ ਵਿਚ ਵੀ ਸਾਡੇ ਆਫੀਸਰਜ਼ ਅਤੇ ਜਵਾਨ ਉਥੇ ਸ਼ਹੀਦ ਹੋ ਰਹੇ ਹਨ, ਕੀ ਇਹ ਇਸੇ ਤਰ੍ਹਾਂ ਹੀ ਚਲਦਾ ਰਹੇਗਾ ? ਇਹ ਸਾਡੇ ਵਾਸਤੇ ਬਹੁਤ ਵੱਡੇ ਚੈਲੰਜ ਦੀ ਗੱਲ ਹੈ । ਜਿੱਥੇ ਮੈਂ ਇਸ ਮਤੇ ਤੇ ਸਹਿਮਤ ਹੁੰਦਾ ਹੋਇਆ ਉਨ੍ਹਾਂ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦਾ ਹਾਂ ਉਥੇ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਹੋ ਜਿਹੇ ਦੁਖਾਂਤ ਟਾਲੇ ਜਾਣ । ਰਿਹੈਬਿਲੀਟੇਸ਼ਨ ਵਾਸਤੇ ਜਿੰਨੇ ਵੀ ਪਰਿਵਾਰ ਇਧਰ ਆ ਰਹੇ ਹਨ, ਉਨ੍ਹਾਂ ਵਾਸਤੇ ਕੋਈ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿਉਂਕਿ ਜੋ ਇਨਸਾਨ ਇਧਰ ਆ ਰਿਹਾ ਹੈ ਉਹ ਡਰ ਜਾਂਦਾ ਹੈ । ਇਕੱਲੇ ਬਿਆਨ ਨਾ ਦੇ ਦੇਈਏ ਕਿ ਹਿਜਰਤ ਨਾ ਕਰੋ ਕਿਉਂਕਿ ਜਿਸ ਨੂੰ ਅੱਗੇ ਕੁਝ ਨਹੀਂ ਦਿਸਦਾ, ਉਸ ਨੇ ਤਾਂ ਆਉਣਾ ਹੀ ਹੁੰਦਾ ਹੈ । ਇਸ ਦੇ ਲਈ ਪਰਾਪਰਲੀ ਪੰਜਾਬ ਸਰਕਾਰ ਨੂੰ ਜਗ੍ਹਾ ਰੱਖਣੀ ਚਾਹੀਦੀ ਹੈ । ਚਾਹੇ ਉਹ ਹਿੰਦੂ ਹੈ, ਮੁਸਲਮਾਨ ਹੈ, ਸਿੱਖ ਹੈ ਜਾਂ ਕੋਈ ਹੋਰ ਹੈ । ਸਾਨੂੰ ਹਰ ਤਰ੍ਹਾਂ ਦੀ ਸਹਾਇਤਾ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਜ਼ਰੂਰ ਕਰਾਂਗਾ, ਪਹਿਲਾਂ ਵੀ ਇਸ ਹਾਊਸ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਜਦੋਂ ਦਰਬਾਰ ਸਾਹਿਬ ਤੇ ਹਮਲਾ ਹੋਇਆ ਸੰਨ 1984 ਦੇ ਵਿੱਚ, ਉਦੋਂ ਉਥੇ ਹਜ਼ਾਰਾਂ ਨੌਜਵਾਨ, ਬਜ਼ੁਰਗ, ਬੀਬੀਆਂ ਸ਼ਹੀਦ ਕੀਤੇ ਗਏ । ਹਿੰਦੁਸਤਾਨ ਦੇ ਵੱਖਰੇ-ਵੱਖਰੇ ਹੋਰ ਸ਼ਹਿਰਾਂ ਵਿੱਚ ਵੀ ਕਤਲੇਆਮ ਹੋਇਆ । ਬੇਕਸੂਰ ਸਾਡੇ ਲੋਕ, ਭਰਾ ਤੇ ਬਜ਼ੁਰਗ ਮਾਰੇ ਗਏ । ਇਹ ਠੀਕ ਹੈ ਕਿ ਜਦੋਂ ਕੋਈ ਸਮਾਂ ਆਉਂਦਾ ਹੈ ਤਾਂ ਪੁਲੀਟੀਕਲ ਪਲੇਟਫਾਰਮ ਤੇ ਤਾਂ ਆਪਾਂ ਕਹਿ ਦਿੰਦੇ ਹਾਂ ਕਿ ਸੰਨ 1984 ਦੇ ਵਿੱਚ ਇਨਾ ਕਤਲੇਆਮ ਹੋਇਆ ਪਰ ਇਸ ਦੇ ਬਾਰੇ ਕੁਝ ਕਰਨਾ ਚਾਹੀਦਾ ਹੈ । ਇਸ ਹਾਊਸ ਦੇ ਵਿੱਚ ਵੀ ਜ਼ਰੂਰ ਮਤਾ ਆਉਣਾ ਚਾਹੀਦਾ ਹੈ । (ਥੰਪਿੰਗ) ਉਨ੍ਹਾਂ ਨੂੰ ਜ਼ਰੂਰ ਸ਼ਰਧਾਂਜਲੀ ਭੇਂਟ ਕਰਨੀ ਚਾਹੀਦੀ ਹੈ, ਕਮ-ਅਜ਼-ਕਮ ਜਿਹੜੇ ਦੁਖੀ ਪਰਿਵਾਰ ਅਜੇ ਬਚਦੇ ਹਨ, ਉਨ੍ਹਾਂ ਦੇ ਮਨ ਨੂੰ ਤਾਂ ਰਾਹਤ ਹੋਵੇ । ਜਦੋਂ ਕੋਈ ਇਲੈਕਸ਼ਨ ਆਉਂਦੀ ਹੈ ਤਾਂ ਅਸੀਂ 1984 ਦੇ ਜੋ ਰਾਇਟ ਹਿਟਸ ਹਨ, ਉਨ੍ਹਾਂ ਨੂੰ ਜ਼ਰੂਰ ਲੈ ਕੇ ਚਲੇ ਜਾਂਦੇ ਹਾਂ ਲੇਕਿਨ ਕੀ ਕਦੇ ਇਸ ਹਾਊਸ ਵਲੋਂ ਉਨ੍ਹਾਂ ਲਈ ਹਮਦਰਦੀ ਨਾਲ ਵੀ ਕੁਝ ਕਰਾਂਗੇ ? ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਹ ਮਤਾ ਜ਼ਰੂਰ ਐਡ ਕੀਤਾ ਜਾਵੇ । ਜੋ ਅਕਾਲ ਤਖਤ ਸਾਹਿਬ ਤੇ ਸ਼ਹੀਦੀਆਂ ਹੋਈਆਂ ਹਨ ਜਾਂ ਹੋਰ ਜਿੰਨੇ ਵੀ ਹਿੰਦੁਸਤਾਨ ਦੇ ਸ਼ਹਿਰਾਂ ਦੇ ਵਿੱਚ ਸਾਡੇ ਬੇਕਸੂਰ ਬਜ਼ੁਰਗ, ਨੌਜਵਾਨ, ਬੀਬੀਆਂ ਤੇ ਬੱਚੇ ਮਾਰੇ ਗਏ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਮਤਾ ਜ਼ਰੂਰ ਲਿਆਂਦਾ ਜਾਵੇ । ਇੰਨਾ ਕਹਿ ਕੇ ਹੁਣ ਮੈਂ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ ।

**ਸਰਦਾਰ ਧਨਵੰਤ ਸਿੰਘ (ਧੂਰੀ)** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਥੋੜ੍ਹੇ ਜਿਹੇ ਅਰਸੇ ਤੋਂ ਬਾਅਦ ਜਦੋਂ ਸਾਡਾ ਇਹ ਹਾਊਸ ਪਹਿਲਾਂ ਇਕੱਠਾ ਹੋਇਆ ਸੀ, ਉਸ ਤੋਂ ਬਾਅਦ ਭਾਰਤ ਦੇ ਬਹੁਤ ਮਹਾਨ ਸਪੂਤ, ਬੜੇ ਵੱਡੇ ਵਿਦਵਾਨ, ਬਹੁਤ ਵੱਡੇ ਰਾਜਨੀਤਿਕ ਇਨਸਾਨ ਤੇ ਸਾਡੇ ਕਾਫੀ ਦੇਸ਼-ਭਗਤ ਅਤੇ ਸਾਡੇ ਹਿੰਦੁਸਤਾਨ ਦੇ ਬਸ਼ਿੰਦੇ

[ਸਰਦਾਰ ਧਨਵੰਤ ਸਿੰਘ]

ਸਾਡੇ ਵਿੱਚ ਨਹੀਂ ਰਹੇ। ਇਸ ਦੇ ਵਿੱਚ ਜੋ ਮਤਾ ਲੀਡਰ ਆਫ਼ ਦਿ ਹਾਊਸ ਨੇ ਰੱਖਿਆ ਹੈ, ਮੈਨੂੰ ਉਸ ਤੇ ਬੋਲਣ ਦਾ ਮੌਕਾ ਮਿਲਿਆ ਹੈ। ਸਾਡੇ ਬਹੁਤ ਹੀ ਵੱਡੇ ਵਿਦਵਾਨ, ਜਿਨ੍ਹਾਂ ਨੇ ਭਾਰਤ ਦੇ ਵਿੱਚ ਵੀ ਤੇ ਭਾਰਤ ਤੋਂ ਬਾਹਰ ਵੀ ਰਾਜਨੀਤਿਕ ਵੀ ਅਤੇ ਦੂਸਰੀ ਵਿਦਿਆ ਵੀ ਹਾਸਲ ਕੀਤੀ, ਮੇਰਾ ਮਕਸਦ ਸ੍ਰੀ ਇੰਦਰਜੀਤ ਜੀ ਤੋਂ ਹੈ, ਜਿਹੜੇ ਕਿ ਹਿੰਦੁਸਤਾਨ ਦੇ ਦੋ ਵਾਰੀ ਗ੍ਰਹਿ ਮੰਤਰੀ ਵੀ ਰਹੇ। ਉਹ ਭਾਰਤ ਦਾ ਨਾਂ, ਟਰੇਡ ਯੂਨੀਅਨ ਦੇ ਵਿੱਚ ਹਿੰਦੁਸਤਾਨ ਤੋਂ ਲੈ ਕੇ ਇੰਟਰਨੈਸ਼ਨਲ ਲੈਵਲ ਤੱਕ ਲੈ ਗਏ। ਉਹ ਇਕ ਬਹੁਤ ਵੱਡੇ ਇਨਸਾਨ ਸਨ ਜਿਸ ਨੂੰ ਭੁਲਾਇਆ ਨਹੀਂ ਜਾ ਸਕਦਾ। ਖਾਸ ਤੌਰ ਤੇ ਉਹ ਵੈਸਟ ਬੰਗਾਲ ਦੇ ਨਾਲ ਸਬੰਧਤ ਸਨ। ਉਸ ਸਟੇਟ ਨੂੰ ਉਨ੍ਹਾਂ ਦੇ ਚਲੇ ਜਾਣ ਨਾਲ ਬੜਾ ਵੱਡਾ ਘਾਟਾ ਪਿਆ ਹੈ ਜਿਸ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੇ ਚਲੇ ਜਾਣ ਨਾਲ ਸਮੁੱਚੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਹ ਇਕ ਅਸੂਲਾਂ ਤੇ ਚੱਲਣ ਵਾਲੇ ਬੰਦੇ ਸਨ ਅਤੇ ਸਮਾਜ ਦੀ ਸੇਵਾ ਕਰਦੇ ਸਨ। ਇਨਸਾਨੀਅਤ ਉਨ੍ਹਾਂ ਵਿਚ ਕੁੱਟ-ਕੁੱਟ ਕੇ ਭਰੀ ਹੋਈ ਸੀ। ਮੈਂ ਉਨ੍ਹਾਂ ਨੂੰ ਆਪਣੇ ਗਰੁੱਪ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਬਾਅਦ ਸ੍ਰੀ ਵੀ.ਐਨ. ਗਾਡਗਿਲ, ਸਾਬਕਾ ਕੇਂਦਰੀ ਮੰਤਰੀ ਰਹੇ ਅਤੇ ਉਹ ਇਕ ਬਿਹਤਰੀਨ ਰਾਜਨੀਤਿਕ ਲਿਖਾਰੀ ਅਤੇ ਰਾਜਨੀਤੀਵਾਨ ਸਨ। ਇਸ ਰਾਜਨੀਤੀ ਦੇ ਖੇਤਰ ਵਿਚ ਉਨ੍ਹਾਂ ਦਾ ਬੜਾ ਵੱਡਾ ਯੋਗਦਾਨ ਰਿਹਾ ਹੈ ਅਤੇ ਉਨ੍ਹਾਂ ਨੇ ਇੰਡੀਅਨ ਰਾਜਨੀਤੀ ਬਾਰੇ ਕਾਫੀ ਕੁਝ ਲਿਖਿਆ ਹੈ ਅਤੇ ਦੇਸ਼ ਦਾ ਨਾਂ ਉੱਚਾ ਕੀਤਾ ਹੈ। ਮੈਂ ਇਨ੍ਹਾਂ ਦੇ ਅਕਾਲ ਚਲਾਣੇ ਤੇ ਉਨ੍ਹਾਂ ਨੂੰ ਆਪਣੇ ਗਰੁੱਪ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਬਾਅਦ, ਸ੍ਰੀ ਧਰਮਵੀਰ, ਸਾਬਕਾ ਗਵਰਨਰ, ਪੰਜਾਬ, ਪੱਛਮੀ ਬੰਗਾਲ ਅਤੇ ਕਰਨਾਟਕਾ ਦੇ ਰਹੇ ਹਨ ਉਹ ਇਕ ਆਈ.ਸੀ.ਐਸ. ਸਨ ਅਤੇ ਉਹ ਇਕ ਉਘੇ ਐਡਮਨਿਸਟ੍ਰੇਟਰ ਰਹੇ ਹਨ। ਇਨ੍ਹਾਂ ਦੇ ਅਕਾਲ ਚਲਾਣੇ ਨਾਲ ਹਿੰਦੁਸਤਾਨ ਦੀ ਰਾਜਨੀਤੀ ਵਿਚ ਅਤੇ ਐਡਮਿਨਿਸਟ੍ਰੇਟਰ ਦੇ ਤੌਰ ਤੇ ਬੜੀ ਵੱਡੀ ਘਾਟ ਪਈ ਹੈ ਜੋ ਪੂਰੀ ਨਹੀਂ ਹੋ ਸਕਦੀ। ਇਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਮੈਂ ਆਪਣੇ ਗਰੁੱਪ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਜੋ ਇਸ ਸਰਕਾਰ ਦੇ ਵਿਚ ਮੰਤਰੀ ਸਨ, ਉਹ 4 ਵਾਰ ਇਸ ਸਦਨ ਦੇ ਮੈਂਬਰ ਰਹੇ ਹਨ, ਉਨ੍ਹਾਂ ਦੇ ਅਕਾਲ ਚਲਾਣੇ ਨਾਲ ਜਿਥੇ ਸ਼੍ਰੋਮਣੀ ਅਕਾਲੀ ਦਲ ਨੂੰ ਬਹੁਤ ਘਾਟਾ ਪਿਆ ਹੈ ਉਥੇ ਸੂਬੇ ਨੂੰ ਵੀ ਖਾਸ ਤੌਰ ਤੇ ਘਾਟਾ ਪਿਆ ਹੈ। ਸਾਡੀ ਸਿੱਖ ਕੌਮ ਨੂੰ ਵੀ ਇਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਘਾਟਾ ਪਿਆ ਹੈ। ਮੈਂ ਆਪਣੇ ਗਰੁੱਪ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਬਾਅਦ ਸਰਦਾਰ ਪ੍ਰੇਮ ਸਿੰਘ ਪ੍ਰੇਮ ਵੀ ਸਾਬਕਾ ਮੰਤਰੀ ਰਹੇ ਹਨ । ਉਨ੍ਹਾਂ ਨੇ ਕਈ ਕਵਿਤਾਵਾਂ ਅਤੇ 12 ਪੁਸਤਕਾਂ ਵੀ ਲਿਖੀਆਂ । ਉਨ੍ਹਾਂ ਦੇ ਅਕਾਲ ਚਲਾਣੇ ਨਾਲ ਰਾਜਨੀਤੀ ਵਿਚ ਬੜਾ ਘਾਟਾ ਪਿਆ ਹੈ । ਉਹ ਇਕ ਉਚ ਕੋਟੀ ਦੇ ਕਵੀ ਸਨ, ਲਿਖਾਰੀ ਸਨ ਅਤੇ ਵਿਦਵਾਨ ਸਿਆਸਤਦਾਨ ਸਨ । ਉਨ੍ਹਾਂ ਦੇ ਚਲੇ ਜਾਣ ਤੇ ਮੈਂ ਆਪਣੇ ਗਰੁੱਪ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਮਨਜੀਤ ਸਿੰਘ ਭੱਠਲ, ਸਾਡੇ ਇਸ ਵਿਧਾਨ ਸਭਾ ਦੇ ਸਾਬਕਾ ਐਮ.ਐਲ.ਏ. ਰਹੇ ਹਨ । ਉਹ ਇਕ ਪੜ੍ਹੇ-ਲਿਖੇ ਇਨਸਾਨ ਸਨ ਜਿਨ੍ਹਾਂ ਨੇ ਪਟਿਆਲਾ ਦੇ ਮਹਿੰਦਰਾ ਕਾਲਜ ਤੋਂ ਵਿਦਿਆ ਪ੍ਰਾਪਤ ਕੀਤੀ ਸੀ । ਖਾਸ ਤੌਰ ਤੇ ਉਹ ਆਜ਼ਾਦੀ ਦੇ ਪਰਵਾਨੇ ਪਰਿਵਾਰ ਨਾਲ ਸਬੰਧ ਰੱਖਦੇ ਸਨ । ਉਨ੍ਹਾਂ ਦੇ ਪਰਿਵਾਰ ਦਾ ਨਾਂ ਆਜ਼ਾਦੀ ਵਾਸਤੇ ਯੋਗਦਾਨ ਲਈ, ਦੇਸ਼ ਸੇਵਾ ਲਈ ਹਮੇਸ਼ਾ ਯਾਦ ਰਹੇਗਾ । ਉਨ੍ਹਾਂ ਨੇ ਕਈ ਵਾਰ ਜ਼ੇਲ੍ਹ ਯਾਤਰਾ ਵੀ ਕੀਤੀ । ਉਹ ਇਕ ਅੱਛੇ ਇਨਸਾਨ ਸਨ । ਮੈਂ ਉਨ੍ਹਾਂ ਨੂੰ 1992 ਤੋਂ ਜਾਣਦਾ ਸੀ । ਉਹ ਇਕ ਫੱਕਰ ਇਨਸਾਨ ਸਨ । ਉਨ੍ਹਾਂ ਦੇ ਵਿਚ ਕਦੇ ਇਸ ਚੀਜ਼ ਦੀ ਬੂਅ ਨਹੀਂ ਸੀ ਕਿ ਉਹ ਮੁੱਖ ਮੰਤਰੀ ਦੇ ਭਾਈ ਹਨ ਅਤੇ ਉਨ੍ਹਾਂ ਦੇ ਪਰਿਵਾਰ ਵਿਚ ਦੇਸ਼ ਭਗਤੀ ਕੁੱਟ-ਕੁੱਟ ਕੇ ਭਰੀ ਹੋਈ ਸੀ । ਦੇਸ਼ ਭਗਤੀ ਵਿਚ ਉਨ੍ਹਾਂ ਦੇ ਪਰਿਵਾਰ ਦਾ ਬਹੁਤ ਉੱਚਾ ਸਥਾਨ ਹੈ ਪਰ ਉਨ੍ਹਾਂ ਨੂੰ ਕਦੇ ਇਸ ਚੀਜ਼ ਦੀ ਹਉਮੈਂ ਨਹੀਂ ਸੀ ਆਈ ਅਤੇ ਉਹ ਹਉਮੈਂ ਤੋਂ ਉਪਰ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਭਾਰੀ ਦੁੱਖ ਹੈ । ਮੈਂ ਆਪਣੇ ਵਲੋਂ ਅਤੇ ਆਪਣੇ ਗਰੁੱਪ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸ ਤੋਂ ਬਾਅਦ, ਸ੍ਰੀ ਜਗਜੀਤ ਸਿੰਘ ਟਿੱਕਾ, ਸਾਬਕਾ ਐਮ.ਐਲ.ਏ. ਜੋ ਇਸ ਸਦਨ ਦੇ ਦੋ ਵਾਰ ਮੈਂਬਰ ਰਹੇ ਹਨ, ਉਹ ਪੰਜਾਬ ਦੀ ਰਾਜਨੀਤੀ ਵਿਚ ਛਾਏ ਰਹੇ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਇਸ ਸੂਬੇ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਬਲਬੀਰ ਸਿੰਘ ਪੰਨੂ, ਸੀਨੀਅਰ ਮੀਤ-ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਨ । ਉਹ ਇਕ ਦ੍ਰਿੜ ਇਰਾਦੇ ਵਾਲੇ ਇਨਸਾਨ ਸਨ, ਜਿਨ੍ਹਾਂ ਦਾ ਅਕਾਲੀ ਦਲ ਵਿਚ ਕਾਫੀ ਯੋਗਦਾਨ ਰਿਹਾ ਹੈ । ਇਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਸੂਬੇ ਨੂੰ ਬਹੁਤ ਘਾਟਾ ਪਿਆ ਹੈ । ਉਨ੍ਹਾਂ ਦੇ ਚਰਨਾਂ ਵਿਚ ਮੈਂ ਆਪਣੇ ਗਰੁੱਪ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਈਸ਼ਰ ਸਿੰਘ ਸੋਢੀ, ਇਕ ਸੁਤੰਤਰਤਾ ਸੰਗਰਾਮੀ ਸਨ । ਡੈਮੋਕਰੇਟਿਕ ਸਿਸਟਮ ਨੂੰ ਸੈਟ ਅੱਪ ਕਰਨ ਵਿਚ ਉਨ੍ਹਾਂ ਦਾ ਬੜਾ ਯੋਗਦਾਨ ਰਿਹਾ ਹੈ । ਉਨ੍ਹਾਂ ਦੇ ਚਲੇ ਜਾਣ ਤੇ ਮੈਂ ਆਪਣੇ ਗਰੁੱਪ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸ੍ਰੀਮਤੀ ਵਿਜੇ ਰਾਜੇ ਸਿੰਧੀਆ, ਰਾਜਮਾਤਾ ਦਾ ਰਾਜਨੀਤੀ ਅਤੇ ਵਿਦਿਆ ਦੇ ਖੇਤਰ ਵਿਚ ਬੜਾ ਵੱਡਾ ਯੋਗਦਾਨ ਰਿਹਾ ਹੈ । ਆਮ ਤੌਰ ਤੇ ਵੇਖਿਆ ਗਿਆ ਹੈ ਕਿ

[ਸਰਦਾਰ ਧਨਵੰਤ ਸਿੰਘ]

ਜਿਹੜੇ ਵੱਡੇ ਪਰਿਵਾਰ ਨਾਲ ਸਬੰਧ ਰੱਖਦੇ ਹਨ ਉਹ ਕਦੇ ਗਰੀਬਾਂ ਦੇ ਦੁੱਖ ਦਾ ਅਹਿਸਾਸ ਨਹੀਂ ਕਰਦੇ ਪਰ ਇਹ ਹਿੰਦੁਸਤਾਨ ਦੀ ਰਾਜਨੀਤੀ ਵਿਚ ਕਾਫੀ ਅਰਸਾ ਛਾਏ ਰਹੇ। ਇਨ੍ਹਾਂ ਦੇ ਚਲੇ ਜਾਣ ਨਾਲ ਖਾਸ ਤੌਰ ਤੇ ਗਰੀਬ ਵਰਗ ਨੂੰ ਬਹੁਤ ਘਾਟਾ ਪਿਆ ਹੈ।

ਹਿੰਦੁਸਤਾਨ ਦੇ ਇਤਿਹਾਸ ਵਿਚ, ਸਪੀਕਰ ਸਾਹਿਬ, ਸਭ ਤੋਂ ਵੱਡਾ ਭੁਚਾਲ ਗੁਜਰਾਤ ਵਿਚ ਆਇਆ ਹੈ। ਭੁਚਾਲ ਬਾਰੇ ਅੱਜ ਤੱਕ ਸਾਇੰਸ ਵੀ ਨਹੀਂ ਦੱਸ ਸਕਦੀ ਕਿ ਭੁਚਾਲ ਕਿਥੇ ਅਤੇ ਕਿਸ ਵਕਤ ਆਉਣਾ ਹੈ। ਜੋ ਭੁਚਾਲ ਗੁਜਰਾਤ ਵਿਚ ਆਇਆ ਹੈ ਅਤੇ ਉਸ ਨਾਲ ਜੋ ਨੁਕਸਾਨ ਹੋਇਆ ਹੈ ਉਹ ਘਾਟਾ ਨਾ ਪੂਰਾ ਹੋਣ ਵਾਲਾ ਹੈ। ਮੈਂ ਇਸ ਦੇ ਲਈ ਆਪਣੇ ਵਲੋਂ, ਜੋ ਜਾਨਾਂ ਗਈਆਂ ਹਨ, ਉਨ੍ਹਾਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਸਾਰੀਆਂ ਆਤਮਾਵਾਂ ਅੱਗੇ ਸਿਰ ਝੁਕਾਉਂਦਾ ਹਾਂ। ਬਾਬਾ ਮਾਨ ਸਿੰਘ ਪਿਹੋਵੇ ਵਾਲੇ ਪਹਿਲਾਂ ਉੜੀਸਾ ਵਿਚ ਵੀ ਗਏ ਅਤੇ ਹੁਣ ਉਹ ਗੁਜਰਾਤ ਵਿਚ ਵੀ ਸੇਵਾ ਕਰਨ ਵਾਸਤੇ ਗਏ ਹਨ ਉਨ੍ਹਾਂ ਨੇ ਮਨੁੱਖਤਾ ਦੀ ਸੇਵਾ ਕੀਤੀ ਹੈ ਹੁਣ ਵੀ ਕਰ ਰਹੇ ਹਨ। ਇਹ ਬੜਾ ਸ਼ਲਾਘਾਯੋਗ ਕੰਮ ਹੈ।

ਸ੍ਰੀਨਗਰ ਵਿੱਚ ਸਿੱਖਾਂ ਦਾ ਕਤਲੇਆਮ ਹੋਇਆ, ਮਾਨਯੋਗ ਸਪੀਕਰ ਸਾਹਿਬ, ਅੱਤਵਾਦੀਆਂ ਦਾ ਇਹ ਨਿਸ਼ਾਨਾ ਹੁੰਦਾ ਹੈ। ਨਾ ਉਨ੍ਹਾਂ ਦੀ ਕੋਈ ਕੌਮ ਹੁੰਦੀ ਹੈ, ਨਾ ਧਰਮ ਹੁੰਦਾ ਹੈ, ਨਾ ਕੋਈ ਅਸੂਲ ਹੁੰਦਾ ਹੈ ਅਤੇ ਨਾ ਕੋਈ ਜਾਤੀ ਹੁੰਦੀ ਹੈ। ਜਦੋਂ ਉਹ ਗੁਨਾਹ ਕਰਦੇ ਹਨ ਤਾਂ ਕੁਝ ਨਹੀਂ ਦੇਖਦੇ। ਮੈਂ ਉਨ੍ਹਾਂ ਮਾਰੇ ਗਏ ਬੇਗੁਨਾਹਾਂ ਲਈ ਵੀ ਆਪਣੇ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਮਾਨਯੋਗ ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਦੋ ਨਾਂ ਰਹਿ ਗਏ ਹਨ। ਇਕ ਸ੍ਰੀ ਸੀਤਾ ਰਾਮ ਕੇਸਰੀ, ਸਾਬਕਾ ਕੇਂਦਰੀ ਮੰਤਰੀ ਅਤੇ ਦੂਸਰੇ ਸ੍ਰੀ ਜਤਿੰਦਰ ਪ੍ਰਸਾਦ। ਉਨ੍ਹਾਂ ਦੋਨਾਂ ਦੇ ਨਾਂ ਵੀ ਇਸ ਮਤੇ ਵਿੱਚ ਸ਼ਾਮਲ ਕਰ ਲਏ ਜਾਣ। ਅੰਤ ਵਿਚ, ਲੀਡਰ ਆਫ ਦਿ ਹਾਊਸ ਨੇ ਜੋ ਮਤਾ ਰੱਖਿਆ ਹੈ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸ੍ਰੀ ਸਪੀਕਰ** : ਇਸ ਹਾਊਸ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਵਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ, ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਪ੍ਰਤੀ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਨਾਲ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਦੋ ਮਿੰਟ ਲਈ ਖੜ੍ਹੇ ਹੋ ਕੇ ਮੌਨ ਧਾਰਨ ਕਰਨ। ਇਸ ਤਰ੍ਹਾਂ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

(ਇਸ ਸਮੇਂ ਸਦਨ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਵਲੋਂ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ ਗਿਆ।)

ਧੰਨਵਾਦ । ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਿਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ ।

**ਸ੍ਰੀ ਸਪੀਕਰ** : ਹੁਣ ਸਦਨ ਸੋਮਵਾਰ, ਮਿਤੀ 5 ਮਾਰਚ, 2001 ਨੂੰ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

*11.05 ਵਜੇ ਪੂਰਵ ਦੁਪਹਿਰ

(ਇਸ *ਉਪ੍ਰੰਤ ਸਦਨ ਸੋਮਵਾਰ, ਮਿਤੀ 5 ਮਾਰਚ, 2001 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ ।)

———

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4281—5/2001—305 (ਆਫਸੈਟ ਪੇਪਰ)

# PUNJAB VIDHAN SABHA

## DEBATES

*5th March, 2001*

VOL. XI-NO. 2

OFFICIAL REPORT

CONTENTS

*Tuesday, the 5th March, 2001*




**Punjab Vidhan Sabha, Secretariat, Chandigarh.**

**Price Rs.——————**

## PUNJAB VIDHAN SABHA

*Monday, the 5th March, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2-00 P.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2193*

**ਸ੍ਰੀ ਸਪੀਕਰ** : ਨਿਸ਼ਾਨ ਵਾਲਾ ਪ੍ਰਸ਼ਨ ਨੰ: 2193 ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕਰ ਦਿੱਤੀ ਗਈ ਹੈ।* ਅਗਲਾ ਪ੍ਰਸ਼ਨ, ਸਰਦਾਰ ਸੋਹਨ ਸਿੰਘ ਬੋਦਲ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਤਾਂ ਬੋਹਣੀ ਹੀ ਗਲਤ ਹੋ ਗਈ। ਜੇ ਬੋਹਣੀ ਗਲਤ ਹੋ ਜਾਵੇ ਤਾਂ ਸੌਦਾ ਵਿਕਦਾ ਨਹੀਂ।

**ਸ੍ਰੀ ਸਪੀਕਰ** : ਚਲੋ ਕੋਈ ਨਹੀਂ । ਅਗਲਾ ਪ੍ਰਸ਼ਨ । ਸਰਦਾਰ ਸੋਹਨ ਸਿੰਘ ਬੋਦਲ ।

---

### ਸ਼ੂਗਰ ਮਿੱਲਾਂ ਵਿਚ ਪ੍ਰਦੂਸ਼ਨ ਕੰਟਰੋਲ ਯੰਤਰ ਲਗਾਉਣਾ

*2209. **ਸਰਦਾਰ ਸੋਹਨ ਸਿੰਘ ਬੋਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਸਾਰੀਆਂ ਸਰਕਾਰੀ/ਨਿੱਜੀ ਸ਼ੂਗਰ ਮਿੱਲਾਂ ਵਿਚ ਪ੍ਰਦੂਸ਼ਣ ਕੰਟਰੋਲ ਯੰਤਰ ਲਗਾਏ ਗਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿਚ ਹੋਵੇ, ਤਾਂ ਉਨ੍ਹਾਂ ਸ਼ੂਗਰ ਮਿੱਲਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਹੁਣ ਤੱਕ ਉਕਤ ਯੰਤਰ ਨਹੀਂ ਲਗਾਏ ਗਏ ਹਨ ਅਤੇ ਸਰਕਾਰ ਦੁਆਰਾ ਉਕਤ ਸ਼ੂਗਰ ਮਿੱਲਾਂ ਵਿਰੁੱਧ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ, ਸ੍ਰੀਮਾਨ ਜੀ।

(ਅ) ਪ੍ਰਸ਼ਨ ਦੇ ਭਾਗ (ੳ) ਦੇ ਉੱਤਰ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਇਸ ਭਾਗ ਦੇ ਉੱਤਰ ਦੀ ਲੋੜ ਨਹੀਂ ਹੈ।

---

*For Starred Questions No. 2193 & reply thereto, please see P.V.S. Debates dated 21.3.2001.

**ਸਰਦਾਰ ਸੋਹਨ ਸਿੰਘ ਬੇਦਲ :** ਸਪਲੀਮੈਂਟਰੀ ਜੀ, ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਰਾਜ ਵਿਚ ਸਾਰੀਆਂ ਸਰਕਾਰੀ ਤੇ ਨਿੱਜੀ ਸ਼ੂਗਰ ਮਿੱਲਾਂ ਵਿਚ ਪ੍ਰਦੂਸ਼ਣ ਕੰਟਰੋਲ ਯੰਤਰ ਲਗਾਏ ਗਏ ਹਨ। ਮੈਂ ਆਪ ਜੀ ਦੇ ਰਾਹੀਂ ਜਾਣਨਾ ਚਾਹਵਾਂਗਾ ਕਿ ਓਸਵਾਲ ਸ਼ੂਗਰ ਮਿੱਲ, ਮੁਕੇਰੀਆਂ ਤੇ ਗੁਰੂ ਤੇਗ ਬਹਾਦਰ ਸ਼ੂਗਰ ਮਿੱਲ, ਰੰਧਾਵਾ, ਡਿਸਟ੍ਰਿਕਟ ਹੁਸ਼ਿਆਰਪੁਰ ਵਿਚ ਕਿਹੜੀਆਂ ਕਿਹੜੀਆਂ ਤਾਰੀਖਾਂ ਨੂੰ ਪ੍ਰਦੂਸ਼ਣ ਕੰਟਰੋਲ ਯੰਤਰ ਲਗਾਏ ਗਏ ਤੇ ਉਨ੍ਹਾਂ ਤੇ ਕ੍ਰਮਵਾਰ ਕਿੰਨਾ ਖਰਚਾ ਆਇਆ ?

**ਮੁੱਖ ਮੰਤਰੀ :** ਜਿਥੋਂ ਤੱਕ ਓਸਵਾਲ ਸ਼ੁਗਰ ਮਿੱਲ, ਮੁਕੇਰੀਆਂ ਦਾ ਸਵਾਲ ਹੈ, ਉਸਦੇ ਬਾਰੇ ਮੈਂ ਦੱਸਦਾ ਹਾਂ ਕਿ ਉਥੇ ਏਅਰ ਪਾਲਿਊਸ਼ਨ ਕੰਟਰੋਲ ਯੰਤਰ ਤੇ ਵਾਟਰ ਪਾਲਿਊਸ਼ਨ ਕੰਟਰੋਲ ਯੰਤਰ ਸਾਰੇ ਲੱਗੇ ਹੋਏ ਹਨ ਲੇਕਿਨ ਐਗਜ਼ੈਕਟ ਖਰਚੇ ਬਾਰੇ ਨਹੀਂ ਦੱਸਿਆ ਜਾ ਸਕਦਾ ਕਿਉਂਕਿ ਯੰਤਰ ਲਗਾਉਣ ਦਾ ਖਰਚਾ ਤਾਂ ਮਿੱਲ ਵਾਲਿਆਂ ਨੇ ਕੀਤਾ ਹੈ। ਸਾਡੇ ਕੋਲ, ਸਰਕਾਰ ਕੋਲ ਇਸ ਬਾਰੇ ਕੋਈ ਰਿਕਾਰਡ ਨਹੀਂ ਹੁੰਦਾ। ਅਸੀਂ ਤਾਂ ਇਹ ਦੇਖਣਾ ਹੁੰਦਾ ਹੈ ਕਿ ਪ੍ਰਦੂਸ਼ਣ ਕੰਟਰੋਲ ਯੰਤਰ ਲੱਗੇ ਹਨ ਜਾਂ ਨਹੀਂ ਲੱਗੇ।

**ਸਰਦਾਰ ਸੋਹਨ ਸਿੰਘ ਬੇਦਲ :** ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਹੈ ਕਿ ਇਨ੍ਹਾਂ ਮਿੱਲਾਂ ਵਿਚ ਇਹ ਯੰਤਰ ਕਿਸ ਤਾਰੀਖ ਨੂੰ ਲਗੇ ? ਜੇ ਖਰਚਾ ਨਹੀਂ ਦੱਸ ਸਕਦੇ ਤਾਂ ਕਮੇਟੀ ਬਿਠਾਈ ਜਾ ਸਕਦੀ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਮਿੱਲਾਂ ਵਿਚ ਯੰਤਰ ਕਦੋਂ ਲੱਗੇ ਤੇ ਜੇਕਰ ਨਹੀਂ ਲੱਗੇ ਤਾਂ ਇਨ੍ਹਾਂ ਵਲੋਂ ਕੀ ਕਾਰਵਾਈ ਕੀਤੀ ਗਈ ਹੈ ਤੇ ਜੇਕਰ ਲੱਗੇ ਹੋਏ ਹਨ ਤਾਂ ਕਿਨ੍ਹਾਂ ਤਾਰੀਖਾਂ ਨੂੰ ਲੱਗੇ ?

**ਮੁੱਖ ਮੰਤਰੀ :** ਜਿਥੋਂ ਤੱਕ ਓਸਵਾਲ ਸ਼ੂਗਰ ਮਿੱਲ ਦਾ ਸਵਾਲ ਹੈ, ਇਸ ਮਿੱਲ ਵਲੋਂ ਲਗਾਇਆ ਗਿਆ ਐਫਲੂਐਂਟ ਟਰੀਟਮੈਂਟ ਪਲਾਂਟ ਸਥਿਰਤਾ ਅਧੀਨ ਹੈ ਤੇ ਉਸ ਦੀ ਐਡੀਕੁਏਸੀ ਬਾਰੇ ਫੈਸਲਾ ਲੈਣ ਤੋਂ ਪਹਿਲਾਂ ਉਥੋਂ ਦੋਬਾਰਾ ਨਮੂਨੇ ਲਏ ਜਾਣੇ ਹਨ। ਉਸ ਮਿੱਲ ਨੇ ਸਾਰੀਆਂ ਕੰਡੀਸ਼ਨਾਂ ਪੂਰੀਆਂ ਕੀਤੀਆਂ ਹੋਈਆਂ ਹਨ। ਇਕ ਵੀਡ ਉਥੇ ਪੈਂਦੀ ਹੈ ਜਿਸ ਕਰਕੇ 10-15 ਦਿਨ ਲੱਗ ਜਾਣੇ ਹਨ। ਉਸ ਤੋਂ ਬਾਅਦ ਉਸ ਦਾ ਪਾਣੀ ਟੈਸਟ ਕੀਤਾ ਜਾਵੇਗਾ। ਇਹ ਕਈ ਦਫਾ ਟੈਸਟ ਕਰਨਾ ਪੈਂਦਾ ਹੈ ਤੇ ਕਾਫੀ ਲੰਬਾ ਪ੍ਰੋਸੀਜਰ ਹੈ।

**ਸਰਦਾਰ ਸੋਹਨ ਸਿੰਘ ਬੇਦਲ :** ਸਪੀਕਰ ਸਾਹਿਬ, ਗੁਰੂ ਤੇਗ ਬਹਾਦਰ ਸ਼ੂਗਰ ਮਿੱਲ ਬਾਰੇ ਜਵਾਬ ਨਹੀਂ ਮਿਲਿਆ।

**ਮੁੱਖ ਮੰਤਰੀ :** ਇਸ ਮਿੱਲ ਦੇ ਪਾਣੀ ਦੇ ਟੈਸਟ ਸਹੀ ਪਾਏ ਗਏ ਹਨ। ਏਅਰ ਪਾਲਿਊਸ਼ਨ ਬਾਰੇ ਸੈਂਪਲ ਨਿਰਧਾਰਤ ਨਾਰਮਜ਼ ਤੋਂ ਵੱਧ ਪਾਏ ਗਏ ਹਨ ਤੇ ਇਸ ਮਿੱਲ ਨੂੰ ਸ਼ੋਅ ਕਾਜ਼ ਨੋਟਿਸ ਜਾਰੀ ਕੀਤਾ ਗਿਆ ਹੈ ਜਿਸ ਦੀ ਸੁਣਵਾਈ ਮਿਤੀ 15-3-2001 ਨੂੰ ਹੋਈ ਹੈ।

**ਸ੍ਰੀ ਅਰੁਨੇਸ਼ ਸ਼ਾਕਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਯੰਤਰ ਉਥੇ ਕੰਮ ਵੀ ਕਰਦੇ ਹਨ ਜਾਂ ਨਹੀਂ ? ਕੀ ਇਹ ਇਸ ਗੱਲ ਦੀ ਜਾਂਚ ਪੜਤਾਲ ਕਰਨ ਲਈ ਕੋਈ ਇਨਕੁਆਇਰੀ ਕਮੇਟੀ ਬਣਾਉਣਗੇ ਕਿ ਇਹ ਯੰਤਰ ਵਾਕਿਆ ਹੀ ਉਥੇ ਕੰਮ ਕਰਦੇ ਹਨ ਜਾਂ ਨਹੀਂ ? ਮੁਕੇਰੀਆਂ ਸ਼ੂਗਰ ਮਿੱਲ ਦਾ ਯੰਤਰ ਤਾਂ ਕੰਮ ਨਹੀਂ ਕਰਦਾ। ਮੇਰਾ ਇਲਾਕਾ ਹੋਣ ਕਰਕੇ ਮੈਨੂੰ ਪਤਾ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਯੰਤਰ ਹੋਰ ਮਿੱਲਾਂ ਵਿਚ ਵੀ ਲੱਗੇ ਹੋਏ ਹਨ ਤੇ ਪੰਜਾਬ ਵਿਚ ਜਿੰਨੀਆਂ ਸ਼ੂਗਰ ਮਿੱਲਾਂ ਹਨ, ਉਨ੍ਹਾਂ ਸਾਰੀਆਂ ਦੇ ਯੰਤਰ ਬਿਲਕੁਲ ਠੀਕ ਕੰਮ ਕਰ ਰਹੇ ਹਨ। 2-3 ਜਿਹੜੀਆਂ ਮਿੱਲਾਂ ਦੇ ਥੋੜ੍ਹੇ ਬਹੁਤ ਜੋ ਡਿਫੈਕਟਿਵ ਹਨ ਤਾਂ ਉਨ੍ਹਾਂ ਨੂੰ ਸ਼ੋਅ ਕਾਜ਼ ਨੋਟਿਸ ਜਾ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ/ਸਾਰੇ ਮੈਂਬਰ ਸਾਹਿਬਾਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਨ੍ਹਾਂ ਮਿੱਲਾਂ ਨਾਲ ਐਗਰੀਮੈਂਟ ਵੀ ਹੋ ਗਿਆ ਹੈ ਜੋ ਕਿ ਬੜਾ ਡਿਟੇਲਡ ਐਗਰੀਮੈਂਟ ਹੈ, ਮੈਂ ਇਥੇ ਸਾਰਾ ਦੱਸ ਨਹੀਂ ਸਕਦਾ। ਫਿਰ ਵੀ ਮੈਂ ਇਥੇ ਯਕੀਨ ਦਿਵਾਉਂਦਾ ਹਾਂ ਕਿ ਕੋਈ ਵੀ ਮਿੱਲ ਐਸੀ ਨਹੀਂ ਰਹੇਗੀ ਜਿਸ ਦੇ ਏਅਰ ਪਾਲਿਊਸ਼ਨ ਕੰਟਰੋਲ ਯੰਤਰ ਤੇ ਵਾਟਰ ਪਾਲਿਊਸ਼ਨ ਕੰਟਰੋਲ ਯੰਤਰ, ਉਨ੍ਹਾਂ ਦੇ ਡਿਵਾਈਸ ਅੱਛੀ ਤਰ੍ਹਾਂ ਕੰਮ ਨਾ ਕਰਨ।

**ਸ੍ਰੀ ਅਰੁਨੇਸ਼ ਸ਼ਾਕਰ :** ਕੀ ਇਹ ਜੋ ਐਗਰੀਮੈਂਟ ਹੋਇਆ ਹੈ, ਉਹ ਟਾਈਮ ਬਾਊਂਡ ਹੈ ?

**ਮੁੱਖ ਮੰਤਰੀ :** ਬਿਲਕੁਲ ਟਾਈਮ ਬਾਊਂਡ ਹੈ।

## ਭਾਈਕਾ ਬਾਗ ਸਹਿਕਾਰੀ ਸਭਾ ਲਿਮਟਿਡ ਦੀ ਜ਼ਮੀਨ ਦੀ ਵਿਕਰੀ

---

*2195. **ਸਰਦਾਰ ਧਨਵੰਤ ਸਿੰਘ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਭਾਈਕਾ ਬਾਗ ਸਹਿਕਾਰੀ ਸਭਾ ਲਿਮਟਿਡ, ਦਿਆਲਪੁਰਾ ਭਾਈਕਾ, ਪਿੰਡ ਦਿਆਲਪੁਰਾ ਭਾਈਕਾ, ਜ਼ਿਲ੍ਹਾ ਬਠਿੰਡਾ ਨੇ 1 ਜਨਵਰੀ, 1969 ਤੋਂ 31 ਦਸੰਬਰ, 1972 ਤੱਕ ਦੇ ਸਮੇਂ ਦੌਰਾਨ ਕੋਈ ਜ਼ਰਾਇਤੀ ਜ਼ਮੀਨ ਵੇਚੀ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਸਮਰੱਥ ਅਧਿਕਾਰੀ ਦੀ ਅਗੇਤੀ ਪ੍ਰਵਾਨਗੀ ਨਾਲ ਵੇਚੀ ਗਈ ਸੀ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** (ੳ) ਹਾਂ ਜੀ। ਭਾਈਕਾ ਬਾਗ ਸਹਿਕਾਰੀ ਸਭਾ ਲਿਮਟਿਡ ਦਿਆਲਪੁਰਾ ਭਾਈਕਾ, ਪਿੰਡ ਦਿਆਲਪੁਰਾ, ਜ਼ਿਲ੍ਹਾ ਬਠਿੰਡਾ ਪਾਸ 8274 ਕਨਾਲ 19 ਮਰਲੇ ਜ਼ਰਾਇਤੀ ਜ਼ਮੀਨ ਸੀ, ਜਿਸ ਵਿਚੋਂ 7833 ਕਨਾਲ 12 ਮਰਲੇ ਜ਼ਮੀਨ ਸਭਾ ਦੀ ਪ੍ਰਬੰਧਕ ਕਮੇਟੀ ਵਲੋਂ ਵੇਚੀ ਗਈ ਹੈ।

(ਅ) ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਬਠਿੰਡਾ ਦੇ ਰਿਕਾਰਡ ਮੁਤਾਬਕ ਵੇਚੀ ਜ਼ਮੀਨ ਦੀ ਪ੍ਰਵਾਨਗੀ ਕਿਸੇ ਸਮਰਥ ਅਧਿਕਾਰੀ ਪਾਸੋਂ ਪ੍ਰਾਪਤ ਨਹੀਂ ਕੀਤੀ ਗਈ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, 7833 ਕਨਾਲ 12 ਮਰਲੇ ਜ਼ਮੀਨ ਵਿਕੀ ਹੈ। ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਵੇਚੀ ਗਈ ਜ਼ਮੀਨ ਦੀ ਪ੍ਰਵਾਨਗੀ ਕਿਸੇ ਸਮਰੱਥ ਅਧਿਕਾਰੀ ਤੋਂ ਨਹੀਂ ਲਈ ਗਈ। ਜੇ ਪਰਮਿਸ਼ਨ ਨਹੀਂ ਲਈ ਗਈ ਤਾਂ ਸਰਕਾਰ ਸਬੰਧਤ ਵਿਅਕਤੀ ਦੇ ਖਿਲਾਫ ਕੀ ਕਾਰਵਾਈ ਕਰ ਰਹੀ ਹੈ? ਉਸ ਦੇ ਖਿਲਾਫ ਕੋਈ ਐਕਸ਼ਨ ਲਿਆ ਗਿਆ ਹੈ ਜਾਂ ਨਹੀ?

**ਮੰਤਰੀ** : ਸਪੀਕਰ ਸਾਹਿਬ, ਭਾਈਕਾ ਬਾਗ ਸਹਿਕਾਰੀ ਸਭਾ ਮਿਤੀ 29.7.1955 ਨੂੰ ਰਜਿਸਟਰ ਕੀਤੀ ਗਈ ਸੀ, ਉਸ ਸਮੇਂ ਸਭਾ ਦੇ ਮੈਂਬਰਾਂ ਦੀ ਗਿਣਤੀ 17 ਸੀ। ਸਭਾ ਪਾਸ ਆਪਣੀ ਮਾਲਕੀ ਦੀ ਕੋਈ ਜ਼ਮੀਨ ਨਹੀਂ ਸੀ ਪਰੰਤੂ ਕਾਸ਼ਤਕਾਰੀ 8274 ਕਨਾਲ 19 ਮਰਲੇ ਜ਼ਮੀਨ ਸੀ। ਇਸ ਸਭਾ ਦੀ ਪ੍ਰਬੰਧਕੀ ਕਮੇਟੀ ਵਲੋਂ 7833 ਕਨਾਲ 12 ਮਰਲੇ ਜ਼ਮੀਨ ਵੇਚ ਦਿੱਤੀ ਗਈ ਅਤੇ ਸਭਾ ਕੋਲ ਹੁਣ 441 ਕਨਾਲ 7 ਮਰਲੇ ਜ਼ਮੀਨ ਬਤੌਰ ਕਾਸ਼ਤਕਾਰੀ ਜ਼ਮੀਨ ਹੈ। ਇਸ ਪ੍ਰਬੰਧਕੀ ਕਮੇਟੀ ਦੀ ਮਿਆਦ 29.8.2004 ਨੂੰ ਪੂਰੀ ਹੋਵੇਗੀ। ਇਸ ਸਭਾ ਦੀ ਜ਼ਮੀਨ ਸਬੰਧੀ ਕੇਸ ਸਿਵਲ ਕੋਰਟਾਂ ਅਤੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਚੱਲ ਰਹੇ ਹਨ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ (ਅ) ਭਾਗ ਵਿਚ ਜਵਾਬ ਦਿੱਤਾ ਹੈ ਕਿ ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਬਠਿੰਡਾ ਦੇ ਰਿਕਾਰਡ ਮੁਤਾਬਿਕ ਵੇਚੀ ਜ਼ਮੀਨ ਦੀ ਪ੍ਰਵਾਨਗੀ ਕਿਸੇ ਸਮਰੱਥ ਅਧਿਕਾਰੀ ਪਾਸੋਂ ਪ੍ਰਾਪਤ ਨਹੀਂ ਕੀਤੀ ਗਈ। ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਜ਼ਮੀਨ ਵੇਚਣ ਦੀ ਪਰਮਿਸ਼ਨ ਨਹੀਂ ਲਈ ਗਈ ਤਾਂ ਸਰਕਾਰ ਨੇ ਇਸ ਸਬੰਧ ਵਿਚ ਕਸੂਰਵਾਰ ਵਿਅਕਤੀ ਦੇ ਖਿਲਾਫ ਕੀ ਕਾਰਵਾਈ ਕੀਤੀ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਮਾਮਲਾ ਸਾਡੇ ਨੋਟਿਸ ਵਿਚ ਕੁਝ ਦਿਨ ਪਹਿਲਾਂ ਹੀ ਆਇਆ ਹੈ। ਮੈਂ ਆਪਣੇ ਰਜਿਸਟਰਾਰ, ਸਹਿਕਾਰੀ ਸਭਾਵਾਂ ਨੂੰ ਹੁਕਮ ਕੀਤੇ ਹਨ ਕਿ ਇਹ ਸਾਰੀ ਇਨਕੁਆਇਰੀ ਕਰਕੇ 2 ਮਹੀਨਿਆਂ ਦੇ ਅੰਦਰ ਅੰਦਰ ਦੱਸਿਆ ਜਾਵੇ ਕਿ ਇਹ ਸਾਰਾ ਕੁਝ ਕਿਵੇਂ ਹੋਇਆ? ਇਹ ਬਹੁਤ ਪੁਰਾਣਾ ਕੇਸ ਹੈ ਅਤੇ ਕਈਆਂ ਕੋਰਟਾਂ ਵਿਚ ਚੱਲ ਰਿਹਾ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣਾ ਜਵਾਬ ਪਾਜ਼ੇਟਿਵ ਵਿਚ ਦਿੱਤਾ ਹੈ ਅਤੇ ਕਿਹਾ ਹੈ ਕਿ ਇਹ ਸੇਲ ਬਿਨਾਂ ਪਰਮਿਸ਼ਨ ਤੋਂ ਹੋਈ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਬਿਨਾਂ ਪਰਮਿਸ਼ਨ ਤੋਂ ਇਹ ਸੇਲ ਕੀਤੀ ਹੈ, ਉਨ੍ਹਾਂ ਦੇ ਖਿਲਾਫ ਵਿਭਾਗੀ ਕਾਰਵਾਈ ਨਹੀਂ, ਬਲਕਿ ਕੇਸ ਰਜਿਸਟਰ ਕਰਵਾ ਕੇ ਕਾਨੂੰਨੀ ਕਾਰਵਾਈ ਇਹ ਕਰਨਗੇ ਜਾਂ ਨਹੀਂ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਕੇਸ ਬਹੁਤ ਸਾਰੀਆਂ ਕੋਰਟਾਂ ਵਿਚ ਚੱਲ ਰਹੇ ਹਨ। ਇਹ ਬਹੁਤ ਸਾਰੀ ਜ਼ਮੀਨ ਦਾ ਬਹੁਤ ਵੱਡਾ ਕੇਸ ਹੈ। ਤਕਰੀਬਨ ਇਕ ਹਜ਼ਾਰ ਏਕੜ ਜ਼ਮੀਨ ਦੀ ਸੇਲ ਦਾ ਇਹ ਝਗੜਾ ਹੈ। 25-30 ਸਾਲ ਪਹਿਲਾਂ ਇਹ ਸਾਰਾ ਕੁਝ ਹੋਇਆ ਸੀ, ਸਾਡੇ ਨੋਟਿਸ ਵਿਚ ਤਾਂ ਇਹ ਹੁਣ ਹੀ ਆਇਆ ਹੈ।

**ਸ੍ਰੀ ਸਪੀਕਰ** : ਅਗਲਾ ਸਵਾਲ।

---

## ਦਿਆਲਪੁਰਾ ਭਾਈਕਾ ਸਹਿਕਾਰੀ ਜ਼ਰਾਇਤੀ ਸੇਵਾ ਸੁਸਾਇਟੀ ਲਿਮਟਿਡ ਨਾਲ ਸਬੰਧਤ ਜ਼ਮੀਨ ਦੀ ਵਿਕਰੀ

*2196. **ਸਰਦਾਰ ਧਨਵੰਤ ਸਿੰਘ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਦਿਆਲਪੁਰਾ ਭਾਈਕਾ ਸਹਿਕਾਰੀ ਜ਼ਰਾਇਤੀ ਸੇਵਾ ਸੁਸਾਇਟੀ ਲਿਮਟਿਡ, ਪਿੰਡ ਦਿਆਲਪੁਰਾ ਭਾਈਕਾ, ਜ਼ਿਲ੍ਹਾ ਬਠਿੰਡਾ ਨੇ 1 ਜਨਵਰੀ, 1969 ਤੋਂ 31 ਦਸੰਬਰ, 1990 ਤੱਕ ਦੇ ਸਮੇਂ ਦੌਰਾਨ ਕੋਈ ਜ਼ਰਾਇਤੀ ਜ਼ਮੀਨ ਵੇਚੀ ਸੀ, ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਸਮਰੱਥ ਅਧਿਕਾਰੀ ਦੀ ਅਗੇਤੀ ਪ੍ਰਵਾਨਗੀ ਨਾਲ ਵੇਚੀ ਗਈ ਸੀ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** :

(ੳ) ਨਹੀਂ ਜੀ। ਦਿਆਲਪੁਰਾ ਭਾਈਕਾ ਸਹਿਕਾਰੀ ਜ਼ਰਾਇਤੀ ਸੇਵਾ ਸੁਸਾਇਟੀ ਲਿਮਟਿਡ ਪਿੰਡ ਦਿਆਲਪੁਰਾ ਭਾਈਕਾ ਜ਼ਿਲ੍ਹਾ ਬਠਿੰਡਾ ਦੀ ਕੋਈ ਜ਼ਰਾਇਤੀ ਜ਼ਮੀਨ ਨਹੀਂ ਵੇਚੀ ਗਈ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੇ ਐਲੀਗੇਸ਼ਨ ਤਾਂ ਨਹੀਂ ਲਾਉਂਦਾ ਕਿ ਇਨ੍ਹਾਂ ਨੇ ਜਵਾਬ ਗਲਤ ਦਿੱਤਾ ਹੈ। ਇਨ੍ਹਾਂ ਨੇ ਤਾਂ ਜਿਹੜੀ ਇਨਫਰ-ਮੇਸ਼ਨ ਥੱਲਿਓਂ ਆਈ, ਉਹੀ ਇਥੇ ਦੇ ਦਿੱਤੀ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਸੁਸਾਇਟੀ ਦੀ 3200 ਕਨਾਲ ਜ਼ਮੀਨ ਰਜਿਸਟਰਡ ਹੋਈ ਅਤੇ 3003 ਕਨਾਲ ਵੇਚੀ ਗਈ। ਕਿਹੜੇ ਕਿਹੜੇ ਬੰਦਿਆਂ ਨੂੰ ਇਹ ਜ਼ਮੀਨ ਵੇਚੀ ਗਈ, ਕਿਹੜੇ ਕਿਹੜੇ ਬੰਦਿਆਂ ਨੂੰ ਕਿੰਨੇ ਕਿੰਨੇ ਪੈਸਿਆਂ ਵਿਚ ਇਹ ਜਮੀਨ ਰਜਿਸਟਰਡ ਕੀਤੀ ਗਈ, ਇਹ ਸਾਰਾ ਰਿਕਾਰਡ ਮੇਰੇ ਕੋਲ ਹੈ। ਇਸ ਕਿਸਮ ਦੀਆਂ ਇਹ 36 ਰਜਿਸਟਰੀਆਂ ਹਨ ਜਿਹੜੀਆਂ ਕਿ ਮੈਂ ਹਾਊਸ ਦੇ ਸਾਹਮਣੇ ਰੱਖ ਸਕਦਾ ਹਾਂ। ਕੀ ਮੰਤਰੀ ਜੀ ਇਹ ਐਸ਼ਿਓਰੈਂਸ ਦੇਣਗੇ ਕਿ ਇਹ ਸਹੀ ਰਿਕਾਰਡ ਮੰਗਵਾ ਕੇ ਜਵਾਬ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਜੋ ਜਵਾਬ ਹੈ, ਉਹ ਮੈਂ ਇਨ੍ਹਾਂ ਨੂੰ ਦੇ ਦਿੱਤਾ ਹੈ। ਇਸ ਤੋਂ ਇਲਾਵਾ ਜੇ ਇਨ੍ਹਾਂ ਕੋਲ ਕੋਈ ਹੋਰ ਇਨਫਰਮੇਸ਼ਨ ਹੈ ਤਾਂ ਇਹ ਮੈਨੂੰ ਦੱਸ ਦੇਣ। ਉਸ ਦਾ ਵੀ ਇਨ੍ਹਾਂ ਨੂੰ ਜਵਾਬ ਦੇ ਦਿੱਤਾ ਜਾਵੇਗਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਪਿਛਲੇ ਸਵਾਲ ਵਿਚ ਇਕ ਪਾਸੇ ਤਾਂ ਮਨਿਸਟਰ ਸਾਹਿਬ ਕਹਿੰਦੇ ਹਨ ਕਿ 30 ਸਾਲ ਪੁਰਾਣਾ ਕੇਸ ਹੈ ਜਿਸ ਕਰਕੇ ਐਕਸ਼ਨ ਨਹੀਂ ਲਿਆ ਜਾ ਸਕਦਾ, ਦੂਜੇ ਪਾਸੇ ਇਹ ਆਪਣੇ ਰਜਿਸਟਰਾਰ, ਸਹਿਕਾਰੀ ਸਭਾਵਾਂ ਨੂੰ ਹੁਕਮ ਦਿੰਦੇ ਹਨ ਕਿ 2 ਮਹੀਨੇ ਦੇ ਅੰਦਰ ਅੰਦਰ ਇਨਕੁਆਇਰੀ ਕਰਕੇ ਸਾਰਾ ਕੁਝ ਦੱਸਿਆ ਜਾਵੇ। ਸਵਾਲ ਇਹ ਹੈ ਕਿ ਜਦ ਮਨਿਸਟਰ ਸਾਹਿਬ ਖੁਦ ਕਹਿ ਰਹੇ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਹਨ ਕਿ ਐਕਸ਼ਨ ਨਹੀਂ ਲਿਆ ਜਾ ਸਕਦਾ ਤਾਂ ਫਿਰ ਰਜਿਸਟਰਾਰ, ਸਹਿਕਾਰੀ ਸਭਾਵਾਂ ਕਿਸ ਤਰ੍ਹਾਂ ਐਕਸ਼ਨ ਰਿਕੂਮੈਂਡ ਕਰੇਗਾ ? ਇਸ ਕੇਸ ਵਿਚ ਮੈਂਬਰ ਸਾਹਿਬ ਰਿਕਾਰਡ ਪੇਸ਼ ਕਰ ਰਹੇ ਹਨ ਕਿ ਸੇਲ ਡੀਡਜ਼ ਹੋਈਆਂ ਹਨ ਜਦ ਕਿ ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਕੋਈ ਸੇਲ ਨਹੀਂ ਹੋਈ। ਮਨਿਸਟਰ ਸਾਹਿਬ ਹਾਊਸ ਨੂੰ ਇਨਫਾਰਮ ਕਰ ਰਹੇ ਹਨ ਕਿ ਕੋਈ ਸੇਲ ਡੀਡ ਨਹੀਂ ਹੋਈ। ਸਪੀਕਰ ਸਾਹਿਬ ਤੁਹਾਨੂੰ ਇਸ ਵਿਚ ਇੰਟਰਵੀਨ ਕਰਨਾ ਚਾਹੀਦਾ ਹੈ। I think this is the height of the things. ਇਸ ਤਰ੍ਹਾਂ ਕਹਿ ਕੇ ਮੈਂ ਸਮਝਦਾ ਹਾਂ ਕਿ ਪੱਲਾ ਛੁਡਾਉਣ ਵਾਲੀ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਜੋ ਜਵਾਬ ਮੈਨੂੰ ਮਹਿਕਮੇ ਨੇ ਭੇਜਿਆ ਹੈ ਮੈਂ ਉਹ ਇਨ੍ਹਾਂ ਨੂੰ ਦੱਸ ਦਿੱਤਾ ਹੈ। ਜੋ ਕੁਝ ਹੁਣ ਇਹ ਕਹਿੰਦੇ ਹਨ, ਇਹ ਮੇਰੇ ਨੋਟਿਸ ਵਿੱਚ ਲਿਆ ਦੇਣ ਤਾਂ ਅਸੀਂ ਇਨ੍ਹਾਂ ਨੂੰ ਪੂਰਾ ਜਵਾਬ ਦੇ ਦਿਆਂਗੇ ਜੀ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਸ ਤੋਂ ਉਚੀ ਕੋਈ ਸੰਸਥਾ ਨਹੀਂ ਹੈ। ਇਥੇ ਵੀ ਗਲਤ ਇਨਫਰਮੇਸ਼ਨ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਐਸ਼ੋਰੈਂਸ ਦੇਣਗੇ ਕਿ ਜੋ ਇਨ੍ਹਾਂ ਕੋਲ ਸਹੀ ਜਵਾਬ ਨਹੀਂ ਹੈ ਤਾਂ ਇਹ ਨੈਕਸਟ ਡੇਟ ਨੂੰ ਜਵਾਬ ਦੇ ਦੇਣ। ਵੈਸੇ ਇਨ੍ਹਾਂ ਨੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਦੱਸੀ ਕਿ ਜਿਸਨੇ ਗਲਤ ਇਨਫਰਮੇਸ਼ਨ ਦਿੱਤੀ ਹੈ ਉਸ ਦੇ ਖਿਲਾਫ ਇਹ ਕੋਈ ਕਾਨੂੰਨੀ ਕਾਰਵਾਈ ਕਰਨਗੇ।

**ਸ਼੍ਰੀ ਸਪੀਕਰ** : ਮੰਤਰੀ ਜੀ, ਇਹ ਕਹਿੰਦੇ ਹਨ ਕਿ ਸਾਡੇ ਕੋਲ ਰਿਕਾਰਡ ਹੈ ਜਿਹੜੀਆਂ ਰਜਿਸਟਰੀਆਂ ਹੋਈਆਂ ਹਨ।

**ਮੰਤਰੀ** : ਇਹ ਮੈਨੂੰ ਦਿਖਾ ਦੇਣ। ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ ਔਰ ਜੇ ਇਹ ਚਾਹੁੰਦੇ ਹਨ ਤਾਂ ਬਾਅਦ ਦੇ ਵਿੱਚ ਮੈਂ ਮੁੜ ਕੇ ਸਵਾਲ ਦਾ ਜ਼ਵਾਬ ਦੇ ਦਿਆਂਗਾ, ਤੁਸੀਂ ਪੋਸਟਪੋਨ ਕਰ ਦਿਓ। ਇਹ 30-40 ਸਾਲ ਦੀ ਗੱਲ ਹੈ ਜੀ। ਮੇਰੇ ਮਨ ਵਿੱਚ ਤਾਂ ਕੋਈ ਐਸੀ ਗੱਲ ਨਹੀਂ ਹੈ।

**ਸ਼੍ਰੀ ਸਪੀਕਰ** : ਧਨਵੰਤ ਸਿੰਘ ਜੀ, ਤੁਸੀਂ ਇਨ੍ਹਾਂ ਨੂੰ ਇਹ ਰਿਕਾਰਡ ਦੇ ਦੇਣਾ ਜੀ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਤੁਸੀਂ ਇਹ ਕੁਐਸਚਨ ਪੋਸਟਪੋਨ ਕਰ ਦਿਓ।

**ਮੰਤਰੀ** : ਠੀਕ ਹੈ ਜੀ, ਪੋਸਟਪੋਨ ਕਰ ਦਿਓ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਸ ਤੋਂ ਵੱਧ ਸੀਰੀਅਸ ਹੋਰ ਕੁਝ ਹੋ ਨਹੀਂ ਸਕਦਾ। Is it the sanctity of the House ? ਇਹ ਕਹਿੰਦੇ ਹਨ ਕਿ ਸਾਡੇ ਕੋਲ ਰਿਕਾਰਡ ਪਿਆ ਹੈ ਜਿਸ ਵਿੱਚ 3300 ਕਨਾਲ ਜ਼ਮੀਨ ਵਿੱਕ ਚੁੱਕੀ ਹੈ। ਜੇ ਮੈਂਬਰ ਸਾਹਿਬ ਦੀ ਇਨਫਰਮੇਸ਼ਨ ਗਲਤ ਹੈ ਤਾਂ he should be responsible. ਮਨਿਸਟਰ ਸਾਹਿਬ ਜਵਾਬ ਦੇ ਦੇਣ। He should answer to the House

what is the truth. This is the House where decorum and sanctity has to be maintained. ਜੋ ਇਹ ਸਿਸਟਮ ਹੈ ਕਿ ਜੀ ਪਤਾ ਨਹੀਂ, ਪਤਾ ਕਰਵਾ ਲਵਾਂਗੇ, ਹੋ ਜਾਊਗਾ। ਇਸ ਤਰ੍ਹਾਂ ਤਾਂ ਮਹਿਕਮਾ ਜਾਂ ਗੌਰਮਿੰਟ ਨਹੀਂ ਚਲਦੀ ਹੁੰਦੀ। 3300 ਕਨਾਲ ਜ਼ਮੀਨ ਦਾ ਰੌਲਾ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕੀਤੀ ਹੈ ਕਿ ਇਹ ਮੈਨੂੰ ਜੋ ਰਿਕਾਰਡ ਇਨ੍ਹਾਂ ਕੋਲ ਹੈ, ਦਿਖਾ ਦੇਣ। ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ ਜਾਂ ਫਿਰ ਤੁਸੀਂ ਇਸ ਪ੍ਰਸ਼ਨ ਨੂੰ ਹੀ ਪੋਸਟਪੋਨ ਕਰ ਦਿਓ, ਮੈਂ ਫਿਰ ਜਵਾਬ ਦੇ ਦਿਆਂਗਾ। ... (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਸਵਾਲ ਕੀਤਾ ਹੈ, ਵੈਸੇ ਤਾਂ ਸਾਡੇ ਕੋਆਪਰੇਟਿਵ ਮਨਿਸਟਰ ਸਾਹਿਬ ਨੇ ਤਸੱਲੀ ਕਰਵਾਉਣ ਦੀ ਕੋਸ਼ਿਸ਼ ਕੀਤੀ ਹੈ। ਲੇਕਿਨ ਮੈਂ ਕਹਿੰਦਾ ਹਾਂ ਕਿ ਇਸ ਕੇਸ ਵਿੱਚ ਬਾਰੇ ਪੜਤਾਲ ਕੀਤੀ ਜਾਵੇਗੀ। ਜੋ ਕਲਪ੍ਰਿਟ ਹੋਏਗਾ ਉਸ ਨੂੰ ਸਜ਼ਾ ਦਿੱਤੀ ਜਾਵੇਗੀ (ਥੰਪਿੰਗ) ਜਿਸ ਅਫ਼ਸਰ ਨੇ ਗਲਤ ਜਵਾਬ ਦਿੱਤਾ ਹੈ ਉਸਨੂੰ ਵੀ ਸਜ਼ਾ ਦਿੱਤੀ ਜਾਵੇਗੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਕਹਿੰਦੇ ਹਨ ਕਿ ... (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਮੈਨੂੰ ਮੇਰੇ ਮਹਿਕਮੇ ਨੇ ਗਲਤ ਜਵਾਬ ਲਿਖ ਕੇ ਦਿੱਤਾ ਹੈ, ਤਾਂ ਜਿਸ ਨੇ ਵੀ ਲਿਖ ਕੇ ਦਿੱਤਾ ਹੈ ਉਸ ਦੇ ਖਿਲਾਫ ਐਕਸ਼ਨ ਵੀ ਲਵਾਂਗੇ ਔਰ ਇਨ੍ਹਾਂ ਦੀ ਗੱਲ ਦਾ ਜਵਾਬ ਵੀ ਦਿਆਂਗੇ।

**ਸ਼੍ਰੀ ਸਪੀਕਰ :** ਤੁਸੀਂ ਨੈਕਸਟ ਵੀਕ ਇਸ ਦਾ ਜਵਾਬ ਦੇ ਦੇਣਾ।

**ਮੰਤਰੀ :** ਠੀਕ ਹੈ ਜੀ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 14 ਮਾਰਚ, 2001 ਲਈ ਪੋਸਟਪੋਨ ਕੀਤੀਆਂ ਗਈਆਂ।)

---

**ਗਰੋਦੀ-ਭਾਦਰਾ ਸੜਕ, ਜ਼ਿਲ੍ਹਾ ਮਾਨਸਾ ਦੀ ਉਸਾਰੀ**

*2235. (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਮੱਖਣ ਸਿੰਘ } : ਕੀ ਲੋਕ ਨਿਰਮਾਣ

(ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਵਿਚ ਪਿੰਡ ਗਰੋਦੀ ਤੋਂ ਭਾਦਰਾ ਵਿਚਕਾਰ ਪੈਂਦੀ ਲਿੰਕ ਸੜਕ ਦੀ ਉਸਾਰੀ ਦਾ ਕੰਮ ਕਿਸ ਸਾਲ ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਕੀ ਇਹ ਮੁਕੰਮਲ ਹੋ ਗਿਆ ਹੈ; ਜੇਕਰ ਨਹੀਂ, ਤਾਂ ਉਸ ਦੇ ਕਾਰਣ ਕੀ ਹਨ ਅਤੇ ਉਕਤ ਲਿੰਕ ਸੜਕ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਆਸ ਹੈ ?

[ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ]

**ਸਰਦਾਰ ਸੁੱਚਾ ਸਿੰਘ ਲੰਗਾਹ** : ਇਹ ਸੜਕ 1996-97 ਵਿੱਚ ਸ਼ੁਰੂ ਕੀਤੀ ਗਈ ਸੀ। ਇਸ ਸੜਕ ਦੀ ਲੰਬਾਈ 2.58 ਕਿ.ਮੀ. ਹੈ। ਸੜਕ ਫਸਟ ਕੋਟ ਤੱਕ ਮੁਕੰਮਲ ਹੈ। ਪ੍ਰੀਮਿਕਸ ਕਾਰਪੇਟ ਦਾ ਕੰਮ ਹੋਣਾ ਰਹਿੰਦਾ ਹੈ। ਜਿਹੜਾ ਫੰਡਾਂ ਦੀ ਘਾਟ ਕਰਕੇ ਪੈਂਡਿੰਗ ਹੈ। ਇਹ ਕੰਮ ਫੰਡ ਮਿਲਣ ਉਪਰੰਤ ਮੁਕੰਮਲ ਕਰ ਦਿੱਤਾ ਜਾਵੇਗਾ।

**ਸ਼੍ਰੀ ਸਪੀਕਰ** : ਵੈਸੇ ਛੁੱਟੀਆਂ ਕਰਕੇ ਤੁਹਾਡਾ ਜਵਾਬ ਲੇਟ ਆਇਆ ਹੈ। ਇਸ ਗੱਲ ਲਈ ਆਪਾਂ ਲੀਨੀਐਂਟ ਵਿਊ ਲੈ ਲੈਂਦੇ ਹਾਂ। ਅੱਗੇ ਤੋਂ ਪ੍ਰਥਾ ਇਹ ਹੋਵੇਗੀ ਕਿ ਜੇਕਰ ਜਵਾਬ ਲੇਟ ਹੈ ਤਾਂ ਉਸ ਦਿਨ ਸਵਾਲ ਨਹੀਂ ਲੱਗੇਗਾ ਔਰ ਅਗਲੇ ਦਿਨ ਸਵਾਲ ਲੱਗੇਗਾ ਔਰ ਸਪਲੀਮੈਂਟਰੀ ਵੀ ਉਸੇ ਦਿਨ ਹੋਣਗੀਆਂ। ਇਸ ਲਈ ਇਨਫਿਊਚਰ ਇਕ ਦਿਨ ਪਹਿਲਾਂ ਸਵਾਲਾਂ ਦੇ ਜਵਾਬ ਹਰ ਹਾਲਤ ਵਿੱਚ ਆਉਣੇ ਚਾਹੀਦੇ ਹਨ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1996-97 ਵਿੱਚ ਇਹ ਸੜਕ ਬਣਨੀ ਸ਼ੁਰੂ ਹੋਈ ਸੀ। ਚਾਰ-ਪੰਜ ਸਾਲ ਹੋ ਗਏ ਹਨ, ਉਦੋਂ ਇਸ ਦਾ ਐਸਟੀਮੇਟ ਕੀ ਸੀ ? ਇਸ ਤੇ ਕਿੰਨਾ ਪੈਸਾ ਖਰਚ ਹੋ ਚੁੱਕਿਆ ਹੈ ਅਤੇ ਹੋਰ ਕਿੰਨਾ ਲੱਗਣਾ ਹੈ ?

**ਮੰਤਰੀ** : ਇਸ ਦਾ ਪਹਿਲਾ ਐਸਟੀਮੇਟ 11 ਲੱਖ 7 ਹਜ਼ਾਰ ਰੁਪਏ ਦਾ ਸੀ। ਹੁਣ ਦੁਬਾਰਾ ਜਿਹੜਾ ਐਸਟੀਮੇਟ ਬਣਾਇਆ ਗਿਆ ਹੈ ਉਹ 15 ਲੱਖ 16 ਹਜ਼ਾਰ ਰੁਪਏ ਦਾ ਹੈ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਿਆ ਹੈ ਕਿ ਕਿਤਨਾ ਪੈਸਾ ਲੱਗ ਚੁੱਕਾ ਹੈ ਅਤੇ ਕਿਤਨਾ ਹੋਰ ਲਗਣਾ ਹੈ ?

**ਮੰਤਰੀ** : ਪ੍ਰੀਮਿਕਸ ਦਾ ਪੈਸਾ ਲਗਣ ਵਾਲਾ ਰਹਿੰਦਾ ਹੈ, ਲਾਸਟ ਕੋਟ ਹੋਣਾ ਰਹਿੰਦਾ ਹੈ। ਹੁਣ ਥੋੜ੍ਹਾ ਪੈਸਾ ਹੀ ਲਗਣ ਵਾਲਾ ਹੈ।

**ਸਰਦਾਰ ਸੁਖਵਿੰਦਰ ਸਿੰਘ ਔਲਖ** : 11 ਲੱਖ ਰੁਪਏ ਵਿਚੋਂ ਸਾਢੇ ਚਾਰ ਲੱਖ ਰੁਪਿਆ ਲਗਣ ਵਾਲਾ ਹੈ ਅਤੇ ਉਹ ਕਦੋਂ...

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਜਿਸ ਤਰ੍ਹਾਂ ਪ੍ਰਸ਼ਨਾਂ ਦਾ ਉੱਤਰ ਦਿੱਤਾ ਜਾ ਰਿਹਾ ਹੈ, ਜੇਕਰ ਉਸ ਨਾਲ ਤੁਹਾਡੀ ਆਪਣੀ ਤਸੱਲੀ ਹੁੰਦੀ ਹੈ ਕਿ ਆਨਰੇਬਲ ਮੈਂਬਰ ਸਰਦਾਰ ਸੁਖਵਿੰਦਰ ਸਿੰਘ ਔਲਖ ਦਾ ਜਵਾਬ ਸਹੀ ਆ ਗਿਆ ਹੈ, ਤਾਂ ਇਸ ਨੂੰ ਤੁਸੀਂ ਓਵਰ-ਰੂਲ ਕਰ ਦਿਉ।

**ਸ਼੍ਰੀ ਸਪੀਕਰ** : ਕੋਈ ਨਹੀਂ ਜੀ, ਤੁਸੀਂ ਬੈਠੋ।

**ਸਰਦਾਰ ਹੀਰਾ ਸਿੰਘ ਗਾਬੜੀਆ** : ਜਿਹੜਾ ਪਹਿਲਾ 11 ਲੱਖ ਰੁਪਏ ਦਾ ਐਸਟੀਮੇਟ ਸੀ, ਕੀ ਉਸ ਨੂੰ ਰਿਵਾਈਜ਼ ਕੀਤਾ ਗਿਆ ਹੈ ਜਾਂ ਕਿ ਉਸ ਨੂੰ ਕੈਂਸਲ ਕਰਕੇ ਨਵਾਂ ਐਸਟੀਮੇਟ ਬਣਾਇਆ ਗਿਆ ਹੈ ? ਕਿਉਂਕਿ ਜਿਹੜਾ ਰਿਵਾਈਜ਼ਡ ਐਸਟੀਮੇਟ

ਹੈ, ਉਹ 25% ਤੋਂ ਵਧਣਾ ਨਹੀਂ ਚਾਹੀਦਾ । ਜੇਕਰ ਨਵਾਂ ਐਸਟੀਮੇਟ ਬਣਾਇਆ ਗਿਆ ਹੈ ਤਾਂ ਪਹਿਲੇ ਨੂੰ ਕੈਂਸਲ ਕਰਕੇ ਨਵੇਂ ਟੈਂਡਰ ਮੰਗ ਕੇ ਬਣਾਇਆ ਜਾਣਾ ਚਾਹੀਦਾ ਹੈ । ਇਹ ਕਿਸ ਤਰ੍ਹਾਂ ਬਣਾਇਆ ਗਿਆ ਹੈ, ਮੰਤਰੀ ਜੀ ਇਹ ਦੱਸਣ ?

ਮੰਤਰੀ . ਹੁਣ ਕੇਵਲ 5.77 ਲੱਖ ਰੁਪਿਆ ਲਗਣਾ ਬਾਕੀ ਰਹਿੰਦਾ ਹੈ । ਇਸ ਦਾ ਅਸੀਂ ਪ੍ਰਬੰਧ ਕਰ ਲਿਆ ਹੈ ਅਤੇ ਇਸ ਨੂੰ ਅਸੀਂ ਮੁਕੰਮਲ ਕਰ ਦੇਵਾਂਗੇ ।

**ਸ਼੍ਰੀ ਸਪੀਕਰ** : ਚਲੋ, ਠੀਕ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੜਕ ਦਾ ਐਸਟੀਮੇਟ ਬਣਿਆ, ਕੰਮ ਸ਼ੁਰੂ ਹੋ ਗਿਆ ਅਤੇ ਉਤਨਾ ਪੈਸਾ ਲਗ ਵੀ ਗਿਆ । ਫਿਰ ਇਸ ਪੈਸੇ ਵਿਚ ਇਹ ਕੰਮ ਬਿਲਕੁਲ ਮੁਕੰਮਲ ਹੋਣਾ ਚਾਹੀਦਾ ਸੀ, ਉਹ ਮੁਕੰਮਲ ਕਿਉਂ ਨਹੀਂ ਹੋਇਆ ?

ਮੰਤਰੀ : ਇਹ ਫੰਡਾਂ ਦੀ ਘਾਟ ਕਰਕੇ ਮੁਕੰਮਲ ਨਹੀਂ ਸੀ ਹੋ ਸਕਿਆ । ਹੁਣ ਸਾਡੇ ਕੋਲ ਫੰਡ ਆ ਗਏ ਹਨ । ਇਕ ਮਹੀਨੇ ਦੇ ਅੰਦਰ ਅੰਦਰ ਇਸ ਨੂੰ ਮੁਕੰਮਲ ਕਰ ਦੇਵਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਐਸਟੀਮੇਟ 11 ਲੱਖ ਤੇ ਕੁਝ ਕੁ ਹਜ਼ਾਰ ਰੁਪਏ ਦਾ ਦੱਸਿਆ ਹੈ । ਜਦੋਂ ਉਹ ਸਾਰਾ ਪੈਸਾ ਲਗ ਚੁੱਕਿਆ ਹੈ ਤਾਂ ਫਿਰ ਇਹ ਕੰਮ ਕੰਪਲੀਟ ਕਿਉਂ ਨਹੀਂ ਹੋਇਆ ? ਹੁਣ ਮੰਤਰੀ ਜੀ ਹੋਰ ਪੰਜ ਲੱਖ ਰੁਪਿਆ ਕਿਸ ਲਈ ਮੰਗਦੇ ਹਨ ? ਇਸ ਦਾ ਜਵਾਬ ਦਿਵਾਉ ।

**ਸ਼੍ਰੀ ਸਪੀਕਰ** : ਨਹੀਂ ਜੀ, ਮੋਫਰ ਸਾਹਿਬ, ਬੈਠ ਜਾਓ ।

---

**ਰਾਜ ਸਰਕਾਰ ਦੁਆਰਾ ਕਰਜ਼ੇ ਲੈਣਾ**

*2212. (1) **ਸ਼੍ਰੀ ਹਰਮਿੰਦਰ ਸਿੰਘ ਜੱਸੀ**
(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਵਿੱਤ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੇ ਸਾਲਾਂ 1998-99, 1999-2000 ਅਤੇ 2000-2001 ਤੋਂ ਮਿਤੀ ਅੰਤ ਤਕ ਸਮੇਂ ਦੇ ਦੌਰਾਨ ਕਿਸੇ ਸਰਕਾਰੀ/ਪ੍ਰਾਈਵੇਟ ਅਦਾਰਿਆਂ/ਪ੍ਰਾਈਵੇਟ ਏਜੰਸੀਆਂ ਤੋਂ ਕੋਈ ਕਰਜ਼ੇ ਲਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਵਿਆਜ ਦੀ ਦਰ ਅਤੇ ਸ਼ਰਤਾਂ ਜਿਨ੍ਹਾਂ ਤੇ ਹਰ ਇਕ ਕਰਜ਼ਾ ਲਿਆ ਗਿਆ ਹੈ, ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜਿਆਂ ਵਿਚੋਂ ਹਰਇਕ ਕੇਸ ਵਿਚ ਬਕਾਇਆ ਕਰਜ਼ੇ ਦੀ ਰਕਮ ਕਿੰਨੀ ਹੈ ?

---

**ਕੈਪਟਨ ਕੰਵਲਜੀਤ ਸਿੰਘ** : (ੳ) ਵਿੱਤੀ ਸਾਲ 1998-99, 1999-2000 ਅਤੇ 2000-2001 ਦੌਰਾਨ ਪੰਜਾਬ ਸਰਕਾਰ ਨੇ 526.57 ਕਰੋੜ ਰੁਪਏ ਦੀ ਰਾਸ਼ੀ ਬਤੌਰ ਸ਼ਾਰਟ ਟਰਮ/ਮੀਡੀਅਮ ਟਰਮ ਸਰਕਾਰੀ ਖੇਤਰ ਅਦਾਰਿਆਂ ਤੋਂ ਬਤੌਰ ਉਧਾਰ/ਪੇਸ਼ਗੀਆਂ ਲਈ ਗਈ ਅਤੇ ਇਕ ਕਰਜ਼ੇ/ਪੇਸ਼ਗੀਆਂ ਦੀਆਂ ਸ਼ਰਤਾਂ ਅਨੁਲੱਗ (ੲ) ਤੇ ਹਨ ।

(ਅ) ਉਪਰੋਕਤ ਦਰਸਾਏ ਕਰਜ਼ੇ/ਪੇਸ਼ਗੀਆਂ ਤੋਂ 80.45 ਕਰੋੜ ਰੁਪਏ ਦੀ ਰਕਮ ਵਾਪਸ ਕੀਤੀ ਜਾ ਚੁੱਕੀ ਹੈ, 446.12 ਕਰੋੜ ਰੁਪਏ ਦੀ ਰਕਮ ਅਜੇ ਬਕਾਇਆ ਹੈ । ਇਸ ਬਕਾਇਆ ਰਕਮ ਦਾ ਵੇਰਵਾ ਅਨੁਲੱਗ (ਬੀ) ਤੇ ਹੈ ।

## ANNEXURE-A

### Loans from HUDCO and HDFC

The loan from HUDCO has been raised for providing House Building Advance to the Government Employees. The credit from HDFC was taken against the amount spent by State Government for lending to the Employees in connection with acquisition of residential accommodations :

| Sr. No. | | 1998-99 | Rate of Interest | 1999-2000 | 2000-2001 | Repayment Terms | Total |
|---|---|---|---|---|---|---|---|
| 1. | HUDCO | — | 12.25% | 100.00 | 100.00 | These loans are repayable in 180 equated monthly instalments. | 200.00 |
| 2. | HDFC | — | 12.75% | 100.00 | — | | 100.00 |
| 3. | State Public Sector Undertaking : | | | | | | |
| | (i) Rural Development Fund (RDF) | 85.00 | — | 8.00 | 15.00 | Interest rate and repayment terms are yet to be determined by Govt. in consultation with the concerned Undertakings as these deposits were mobilized to temporarily overcome the Ways & Means difficulty of State Govt. | 108.00 |
| | (ii) Markfed | — | — | 40.00 | — | -do- | 40.00 |
| | (iii) Punjab Mandi Board. | — | — | 15.00 | — | -do- | 15.00 |
| | (iv) Punjab Small Indus. and Export Corpn. Ltd. | — | — | 3.00 | — | -do- | 3.00 |
| | (v) PSIDC | — | — | 22.57 | — | -do- | 22.57 |
| | (vi) PUDA | — | — | 28.00 | — | -do- | 28.00 |
| | (vii) Punjab State Warehousing Corpn. | — | — | 10.00 | — | -do- | 10.00 |
| | | 85.00 | | 326.57 | 115.00 | | 526.57 |

[ਵਿੱਤ ਮੰਤਰੀ]

**Annexure-B**

Amount of outstanding loans referred to in reply of Para (b) of the Question No. *2212

(Rs. in crores)

| Sr. No. | 1998-99 | 1999-2000 | 2000-2001 | Total |
|---|---|---|---|---|
| 1. Loans from HUDCO | — | 97.84 | 99.04 | 196.88 |
| 2. Loans from HDFC | — | 97.66 | — | 97.66 |
| 3, Deposits from State Public Sector Undertakings | | | | |
| (i) Rural Dev. Fund | 85.00 | 8.00 | 15.00 | 108.00 |
| (ii) Markfed | — | — | — | — |
| (iii) Punjab Mandi Board | — | 15.00 | — | 15.00 |
| (iv) Punjab Small Indust. & Export Corpn, Ltd. | — | 3.00 | — | 3.00 |
| (v) PSIDC | — | 2.57 | — | 2.57 |
| (vi) PUDA | — | 13.00 | — | 13.00 |
| (vii) Warehousing Corp. | — | 10.00 | — | 10.00 |
| | 85.00 | 247.07 | 114.04 | 446.11 |

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ ਸਿਰ ਕੁੱਲ ਕਿਤਨਾ ਕਰਜ਼ਾ ਚੜ੍ਹਿਆ ਹੋਇਆ ਹੈ ਜਿਹੜਾ ਕਿ ਵੱਖ-ਵੱਖ ਬੈਂਕਾਂ ਕੋਲੋਂ, ਪ੍ਰਾਈਵੇਟ ਅਦਾਰਿਆਂ ਕੋਲੋਂ ਜਾਂ ਕਿਸੇ ਹੋਰ ਏਜੰਸੀਆਂ ਕੋਲੋਂ ਲਿਆ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਬੜਾ ਸਪੈਸੀਫਿਕ ਸਵਾਲ ਪੁੱਛਿਆ ਸੀ ਕਿ ਕਿਸੇ ਸਰਕਾਰੀ/ਗੈਰ ਸਰਕਾਰੀ ਅਤੇ ਪ੍ਰਾਈਵੇਟ ਅਦਾਰਿਆਂ/ਪ੍ਰਾਈਵੇਟ ਏਜੰਸੀਆਂ ਤੋਂ ਕਿੰਨਾ ਕਰਜ਼ਾ ਲਿਆ ਗਿਆ, ਉਹ ਮੈਂ ਸਾਰੀ ਇਨਫਰਮੇਸ਼ਨ ਸਾਲਵਾਰ ਕੁਲੈਕਟ ਕਰਕੇ ਸਦਨ ਦੇ ਸਾਹਮਣੇ ਪੇਸ਼ ਕਰ ਦਿਤੀ ਹੈ, ਲੇਕਿਨ ਜੇ ਕੋਈ ਐਡੀਸ਼ਨਲ ਇਨਫਰਮੇਸ਼ਨ ਇਹ ਚਾਹੁੰਦੇ ਹਨ, ਜੋ ਇਸ ਸਵਾਲ ਨਾਲ ਸਬੰਧਿਤ ਨਹੀਂ, ਇਹ ਵੱਖਰਾ ਸਵਾਲ ਦੇ ਦੇਣ, ਅਸੀਂ ਉਹ ਦੇ ਦੇਵਾਂਗੇ ਜੀ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਜੋ ਸਵਾਲ ਪੁੱਛਿਆ ਸੀ ਉਹ ਇਹ ਸੀ ਕਿ ਪੰਜਾਬ ਸਰਕਾਰ ਸਿਰ ਕਿੰਨਾ ਕਰਜ਼ਾ ਹੈ...

**ਸ੍ਰੀ ਸਪੀਕਰ** : ਤੁਸੀਂ ਵਿਆਜ ਬਾਰੇ ਪੁੱਛਿਆ ਸੀ ਉਹ ਆ ਗਿਆ ਹੈ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਪੰਜਾਬ ਸਰਕਾਰ ਸਿਰ ਕੁੱਲ ਕਿੰਨਾ ਕਰਜ਼ਾ ਹੈ...

**ਸ੍ਰੀ ਸਪੀਕਰ** : ਜੱਸੀ ਜੀ, ਮੈਂ ਤੁਹਾਡਾ ਸਵਾਲ ਪੜ੍ਹ ਦਿੰਦਾ ਹਾਂ । ਤੁਹਾਡਾ ਸਵਾਲ ਸੀ ਕਿ ਰਾਜ ਸਰਕਾਰ ਨੇ ਸਾਲਾਂ 1998-99, 1999-2000 ਅਤੇ 2000-2001 ਤੋਂ ਮਿਤੀ ਅੰਤ ਤੱਕ ਸਮੇਂ ਦੇ ਦੌਰਾਨ ਕਿਸੇ ਸਰਕਾਰੀ/ਪ੍ਰਾਈਵੇਟ ਅਦਾਰਿਆਂ/ਪ੍ਰਾਈਵੇਟ ਏਜੰਸੀਆਂ ਤੋਂ ਕੋਈ ਕਰਜ਼ੇ ਲਏ ਹਨ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਸਾਲ ਵਾਰ ਵੇਰਵੇ ਕੀ ਹਨ ਅਤੇ ਵਿਆਜ ਦੀ ਦਰ ਅਤੇ ਸ਼ਰਤਾਂ ਜਿਨ੍ਹਾਂ ਤੇ ਹਰ ਇਕ ਕਰਜ਼ਾ ਲਿਆ ਗਿਆ ਹੈ, ਕੀ ਹਨ ? ਇਸ ਦਾ ਜਵਾਬ ਮੰਤਰੀ ਜੀ ਨੇ ਪੜ੍ਹ ਦਿੱਤਾ ਹੈ, ਦੇ ਦਿੱਤਾ ਹੈ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਂ ਜੋ ਸਵਾਲ ਭੇਜਿਆ ਸੀ, ਉਹ ਪੜ੍ਹੋ ਜੀ । ਉਸਦੇ ਵਿੱਚ ਕੀ ਲਿਖਿਆ ਹੈ ? ਉਸਦੇ ਵਿੱਚ ਇਹ ਲਿਖਿਆ ਸੀ ਕਿ ਪੰਜਾਬ ਸਰਕਾਰ ਸਿਰ ਅੱਜ ਤੱਕ ਕਿੰਨਾ ਕਰਜ਼ਾ ਹੈ ਅਤੇ ਕਿਹੜੀਆਂ ਬੈਂਕਾਂ ਤੋਂ ਅਤੇ ਕਿਹੜੇ ਪ੍ਰਾਈਵੇਟ ਅਦਾਰਿਆਂ ਤੋਂ ਕਿਥੋਂ ਕਿਥੋਂ ਇਹ ਕਰਜ਼ਾ ਲਿਆ ਗਿਆ ਹੈ ?

**ਸ੍ਰੀ ਸਪੀਕਰ** : ਜੱਸੀ ਸਾਹਿਬ, ਇਹ ਲਵੋ ਓਰਿਜਨਲ ਵੀ ਆ ਗਿਆ :

"Whether the State Government have raised any loan from any Government/Public Undertakings/Private Agencies during the year 1998-99, 1999-2000 and 2000-2001; the details of loans together with the names of Agencies, its respective amount, rate of interest, terms and conditions, borrowed by the Punjab Government during the year 1998-99, 1999-2000, 2000-2001, upto-date, year-wise"

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਹ ਜਿਹੜਾ ਸਵਾਲ ਤੁਸੀਂ ਪੜ੍ਹਿਆ ਹੈ ਇਹ ਅਰਸ਼ੀ ਸਾਹਿਬ ਵਲੋਂ ਭੇਜਿਆ ਗਿਆ ਹੈ । ਜਿਹੜਾ ਮੇਰੇ ਵਲੋਂ ਭੇਜਿਆ ਗਿਆ ਹੈ, ਮੇਰੇ ਵਲੋਂ ਰਿਟਨ ਦਿੱਤਾ ਗਿਆ ਹੈ, ਉਸਦੇ ਵਿੱਚ ਇਹ ਲਿਖਿਆ ਗਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਜੱਸੀ ਸਾਹਿਬ ਕਹਿ ਰਹ ਹਨ ਇਹ ਬਿਲਕੁਲ ਠੀਕ ਕਹਿ ਰਹੇ ਹਨ । ਜੇ ਇਕੋ ਤਰ੍ਹਾਂ ਦੇ ਦੋ ਸਵਾਲ ਆ ਜਾਣ ਤਾਂ ਉਨ੍ਹਾਂ ਨੂੰ ਕਲੱਬ ਕਰ ਦਿਤਾ ਜਾਂਦਾ ਹੈ । ਇਨ੍ਹਾਂ ਨੇ ਪੁੱਛਿਆ ਹੈ ਕਿ ਟੋਟਲ ਇਸ ਵੇਲੇ ਕਿੰਨਾ ਕਰਜ਼ਾ ਪੰਜਾਬ ਸਰਕਾਰ ਦੇ ਸਿਰ ਹੈ, ਮੈਂ ਪਰਟੀਕੁਲਰ ਸਾਲਵਾਰ ਸੂਚਨਾ ਪੁੱਛੀ ਸੀ ।

**ਸ੍ਰੀ ਸਪੀਕਰ** : ਅਰਸ਼ੀ ਜੀ, ਜੋ ਇਨ੍ਹਾਂ ਨੇ ਅੱਜ ਤੱਕ ਟੋਟਲ ਕਰਜ਼ੇ ਬਾਰੇ ਪੁੱਛਿਆ ਹੈ, ਉਸਦਾ ਜਵਾਬ ਦੇਣਾ ਤਾਂ ਸਰਕਾਰ ਲਈ ਸ਼ਾਇਦ ਪਾਸੀਬਲ ਹੀ ਨਾ ਹੋਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਰ, ਜੇ ਕੋਈ ਮਾਨਯੋਗ ਮੈਂਬਰ ਇਨਫਰਮੇਸ਼ਨ ਲੈਣੀ ਚਾਹੁੰਦਾ ਹੈ ਤਾਂ ਸਰਕਾਰ ਨੂੰ ਉਸਦਾ ਉੱਤਰ ਤਾਂ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਲਓ, ਜੱਸੀ ਸਾਹਿਬ, ਤੁਸੀਂ ਜੋ ਸਵਾਲ ਭੇਜਿਆ ਸੀ, ਉਹ ਵੀ ਆ ਗਿਆ ਹੈ । ਲਓ, ਸੁਣ ਲਵੋ : "The total amount of loans outstanding against the Punjab Government, at present, borrowed from any Government/Public Undertakings/Private Agencies; the details of loans together with the names of Agencies, its respective amouut, rate of interest, terms and conditions, borrowed by the Punjab Government during the year 1998-99, 1999-2000, 2000-2001, upto-date, year-wise."

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਪਿਛਲੇ ਭਾਗ ਦਾ ਤਾਂ ਜਵਾਬ ਦੇ ਦਿੱਤਾ ਹੈ ਪਰ 'ਏ' ਭਾਗ ਦਾ ਜਵਾਬ ਨਹੀਂ ਦਿਤਾ ਗਿਆ । ਮੈਂ ਉਸ ਵਿੱਚ ਪੁੱਛਿਆ ਹੈ ਕਿ ਪੰਜਾਬ ਸਰਕਾਰ ਦੇ ਸਿਰ ਕਿੰਨਾ ਕਰਜ਼ਾ ਹੈ ?

**ਸ੍ਰੀ ਸਪੀਕਰ** : ਤੁਸੀਂ ਮੁੜ ਕੇ ਸਵਾਲ ਲਿਖਕੇ ਭੇਜ ਦੇਣਾ, ਜਵਾਬ ਆ ਜਾਵੇਗਾ । ਇਹ ਤਾਂ "ਕੌਮੇ ਵਾਲੀ, ਨੁਕਤੇ ਵਾਲੀ" ਗੱਲ ਆ ਗਈ ਹੈ । ਤੁਸੀਂ ਦੁਬਾਰਾ ਲਿਖ ਕੇ ਦੇ ਦੇਣਾ ।

**ਮੰਤਰੀ** : ਸਪੀਕਰ ਸਾਹਿਬ, ਜੋ ਇੰਨ-ਬਿੰਨ ਸਵਾਲ ਸਾਡੇ ਸਾਹਮਣੇ ਆਇਆ, ਉਸ ਸਵਾਲ ਦਾ ਜਵਾਬ ਮੈਂ ਇੰਨ-ਬਿੰਨ ਦੇ ਦਿਤਾ ਹੈ । ਜੋ ਮੈਂਬਰ ਸਾਹਿਬ ਕਿਸੇ ਤਰ੍ਹਾਂ ਦੀ ਹੋਰ ਇਨਫਰਮੇਸ਼ਨ ਚਾਹੁੰਦੇ ਹਨ ਤਾਂ ਮੈਂ ਉਹ ਵੀ ਦੇਣ ਲਈ ਤਿਆਰ ਹਾਂ, ਲੇਕਿਨ ਉਸ ਦਾ ਨੋਟਿਸ ਦੇ ਦੇਣ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ , ਉਸ ਵਿੱਚ ਉਨ੍ਹਾਂ ਵੱਖ ਵੱਖ ਏਜੰਸੀਆਂ ਦਾ ਜ਼ਿਕਰ ਕੀਤਾ ਗਿਆ ਹੈ ਜਿਸ ਤੋਂ ਗੌਰਮਿੰਟ ਨੇ ਲੋਨ ਲਏ ਹਨ । ਇਹ ਏਜੰਸੀਆਂ ਅਨੈਕਸਚਰ-ਏ ਤੇ ਮੈਨਸ਼ਨ ਕੀਤੀਆਂ ਗਈਆਂ ਹਨ। ਇਨ੍ਹਾਂ ਏਜੰਸੀਆਂ ਵਿੱਚੋਂ ਹੁੱਡਕੋ ਅਤੇ ਐਚ.ਡੀ.ਐਫ.ਸੀ. ਤੋਂ ਜੋ ਲੋਨ ਲਿਆ ਗਿਆ ਹੈ, ਉਸ ਦਾ ਰੇਟ ਆਫ ਇੰਟਰੈਸਟ ਤਾਂ ਮੈਨਸ਼ਨ ਕੀਤਾ ਗਿਆ ਹੈ ਪਰੰਤੂ ਜਿਹੜੀਆਂ ਬਾਕੀ ਏਜੰਸੀਆਂ ਹਨ, ਉਨ੍ਹਾਂ ਦਾ ਰੇਟ ਆਫ ਇੰਟਰੈਸਟ ਮੈਨਸ਼ਨ ਨਹੀਂ ਕੀਤਾ ਗਿਆ ਕਿ ਉਨ੍ਹਾਂ ਤੋਂ ਜੋ ਲੋਨ ਲਿਆ ਗਿਆ ਹੈ, ਉਸ ਦਾ ਰੇਟ ਆਫ ਇੰਟਰੈਸਟ ਕੀ ਹੈ ? ਇਹ ਕਿੰਨੀ ਹੈਰਾਨੀਜਨਕ ਗੱਲ ਹੈ ਕਿ ਜਿਸ ਅਦਾਰੇ ਤੋਂ ਲੋਨ ਲਿਆ ਜਾ ਰਿਹਾ ਹੈ, ਉਸ ਨਾਲ ਨਾ ਤਾਂ ਕੋਈ ਐਗਰੀਮੈਂਟ ਕੀਤਾ ਗਿਆ ਔਰ ਨਾ ਹੀ ਰੇਟ ਆਫ ਇੰਟਰੈਸਟ ਫਿਕਸ ਕੀਤਾ ਗਿਆ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਇਹ ਲੋਨ ਕਿਵੇਂ ਐਕਸੈਪਟ ਕਰ ਲਿਆ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਹੁੱਡਕੋ ਅਤੇ ਐਚ ਡੀ ਐਫ.ਸੀ. ਤੋਂ ਲੋਨ ਲਿਆ ਗਿਆ ਹੈ, ਉਹ ਭਾਰਤ ਸਰਕਾਰ ਦੇ ਨਿਯਮਾਂ ਦੇ ਅਨੁਕੂਲ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਨੂੰ ਹਾਊਸ ਲੋਨ ਦੇਣ ਵਾਸਤੇ ਲਿਆ ਗਿਆ ਹੈ । ਇਸ ਦੀ ਅਦਾਇਗੀ 15 ਸਾਲ ਵਿੱਚ ਹੋਣੀ ਹੈ । ਦੂਸਰੀ ਗੱਲ ਇਹ ਹੈ ਕਿ ਰੂਰਲ ਡਿਪਾਰਟਮੈਂਟ ਤੋਂ 85 ਕਰੋੜ ਰੁਪਏ ਸਾਲ 1998-99 ਦੌਰਾਨ ਲਏ ਗਏ ਸਨ ਅਤੇ ਤਕਰੀਬਨ 198 ਕਰੋੜ ਰੁਪਿਆ ਆਰ.ਡੀ.ਐਫ. ਤੋਂ ਲਿਆ ਗਿਆ ਸੀ । ਸਪੀਕਰ ਸਾਹਿਬ, ਮੈਂ ਇਹ ਕਲੈਰੀਫਾਈ ਕਰਨਾ ਚਾਹੁੰਦਾ ਹਾਂ ਕਿ ਇਹ ਸਾਰਾ ਫੰਡ ਪੰਜਾਬ ਦੇ ਵੱਖ ਵੱਖ ਵਿਕਾਸ ਪ੍ਰਾਜੈਕਟਾਂ ਲਈ ਲਿਆ ਗਿਆ ਹੈ ਕਿਉਂਕਿ ਆਰ.ਡੀ.ਐਫ. ਸਿਰਫ ਪੰਜਾਬ ਦੇ ਵਿਕਾਸ ਲਈ ਹੀ ਸਥਾਪਿਤ ਕੀਤਾ ਗਿਆ ਸੀ। ਜਿੱਥੋਂ ਤੱਕ ਬਾਕੀ ਅਦਾਰਿਆਂ ਦਾ ਸਬੰਧ ਹੈ...

**ਸ਼੍ਰੀ ਸਪੀਕਰ** : ਵਿੱਤ ਮੰਤਰੀ ਸਾਹਿਬ, ਮੈਂਬਰ ਸਾਹਿਬ ਤਾਂ ਸਿਰਫ ਰੇਟ ਆਫ ਇੰਟਰੈਸਟ ਬਾਰੇ ਹੀ ਜਾਣਨਾ ਚਾਹੁੰਦੇ ਹਨ ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਮਸਲਾ ਪੰਜਾਬ ਸਰਕਾਰ ਅਤੇ ਪੰਜਾਬ ਸਰਕਾਰ ਦੇ ਅਦਾਰਿਆਂ ਵਿਚਕਾਰ ਹੀ ਹੈ । ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜਾ ਇੰਟਰੈਸਟ ਪੰਜਾਬ ਸਰਕਾਰ ਇਨ੍ਹਾਂ ਅਦਾਰਿਆਂ ਨਾਲ ਸਲਾਹ ਕਰਕੇ ਫਿਕਸ ਕਰੇਗੀ, ਉਹ ਹੀ ਇੰਟਰੈਸਟ ਦਿੱਤਾ ਜਾਵੇਗਾ । ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕਾਫੀ ਸਾਰੀ ਰਕਮ ਵਾਪਸ ਕਰ ਦਿੱਤੀ ਹੈ । 75 ਕਰੋੜ ਰੁਪਿਆ ਪਿਛਲੇ ਸਾਲ ਦੌਰਾਨ ਇਨ੍ਹਾਂ ਕਰਜ਼ਿਆਂ ਵਿਚੋਂ ਪੰਜਾਬ ਸਰਕਾਰ ਨੇ ਵੱਖ ਵੱਖ ਅਦਾਰਿਆਂ ਨੂੰ ਵਾਪਸ ਕਰ ਦਿੱਤਾ ਹੈ ਔਰ ਹੁਣ ਸਾਡੇ ਕੋਲ 43.57 ਕਰੋੜ ਰੁਪਿਆ ਹੀ ਬਕਾਇਆ ਹੈ । ਇਹ ਪੈਸਾ ਅਸੀਂ ਆਉਣ ਵਾਲੇ ਵਿੱਤੀ ਸਾਲ ਵਿਚ ਵਾਪਸ ਕਰ ਦੇਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਹੁਣ ਤਾਂ ਇਹ ਸਵਾਲ ਬਹੁਤ ਹੀ ਸੀਰੀਅਸ ਬਣ ਗਿਆ ਹੈ ਕਿਉਂਕਿ ਮੰਤਰੀ ਜੀ ਹਾਊਸ ਨੂੰ ਮਿਸ ਗਾਈਡ ਕਰ ਰਹੇ ਹਨ । ਰਿਟਨ ਰਿਪਲਾਈ ਵਿੱਚ ਇਹ ਲਿਖਿਆ ਹੈ ਕਿ ਕੁੱਲ 85 ਕਰੋੜ ਰੁਪਿਆ ਵਾਪਸ ਕਰ ਦਿੱਤਾ ਹੈ ਔਰ 446 ਕਰੋੜ ਰੁਪਿਆ ਬਕਾਇਆ ਹੈ । ਮੈਨੂੰ ਇਸ ਸਵਾਲ ਦਾ ਜਵਾਬ ਸਵੇਰੇ ਹੀ ਮਿਲਿਆ ਹੈ ਔਰ ਉਸ ਸਮੇਂ ਹੀ ਲੇਟੇਸਟ ਪੁਜ਼ੀਸ਼ਨ ਦੱਸਣੀ ਚਾਹੀਦੀ ਸੀ । ਹੁਣ, ਸਪੀਕਰ ਸਾਹਿਬ, ਤੁਸੀਂ ਹੀ ਦੱਸੋ ਕਿ ਮੈਂ ਕਿਸ ਰਿਪਲਾਈ ਨੂੰ ਆਧਾਰ ਮੰਨਾ, ਜੋ ਰਿਟਨ ਰਿਪਲਾਈ ਆਇਆ ਹੈ, ਉਸ ਨੂੰ ਜਾਂ ਫਿਰ ਜੋ ਵਿੱਤ ਮੰਤਰੀ ਸਾਹਿਬ ਨੇ ਜ਼ਬਾਨੀ ਤੌਰ ਤੇ ਕਿਹਾ ਹੈ, ਉਸ ਨੂੰ ? ਰੂਲ ਆਫ ਬਿਜ਼ਨਸ ਕੀ ਹੈ ? ਮਨਿਸਟਰ ਸਾਹਿਬ ਦਾ ਜ਼ਬਾਨੀ ਰਿਪਲਾਈ ਠੀਕ ਹੈ, ਕੀ ਉਸ ਨੂੰ ਐਕਸੈਪਟ ਕੀਤਾ ਜਾਵੇ ਜਾਂ ਫਿਰ ਰਿਟਨ ਰਿਪਲਾਈ ਐਕਸੈਪਟ ਕੀਤਾ ਜਾਵੇ ?

ਮੰਤਰੀ : ਸਪੀਕਰ ਸਾਹਿਬ, ਇਹ ਦੋਵੇਂ ਜਵਾਬ ਠੀਕ ਹਨ ਕਿਉਂਕਿ ਜਦੋਂ ਮੈਂ ਅਨੈਕਸਚਰ-'ਬੀ' ਦਾ ਜਵਾਬ ਦੇ ਰਿਹਾ ਹਾਂ ਤਾਂ ਉਸ ਵਿੱਚ ਮੈਂ ਆਰ.ਡੀ.ਐਫ. ਦਾ ਵੀ ਜ਼ਿਕਰ ਕਰ ਰਿਹਾ ਹਾਂ । ਇਹ ਤਕਰੀਬਨ 108 ਕਰੋੜ ਰੁਪਿਆ ਹੈ । ਮੈਂ ਮੈਂਬਰ ਸਾਹਿਬ ਦੀ ਗਲਤਫਹਿਮੀ ਦੂਰ ਕਰਨੀ ਚਾਹੁੰਦਾ ਹਾਂ ਔਰ ਕਹਿਣਾ ਚਾਹੁੰਦਾ ਹਾਂ ਕਿ ਇਹ ਪੈਸਾ ਸਰਕਾਰ ਦੇ ਖਰਚਿਆਂ ਨੂੰ ਚਲਾਉਣ ਲਈ ਨਹੀਂ ਬਲਕਿ ਸਾਰੇ ਦਾ ਸਾਰਾ ਪੈਸਾ ਪੰਜਾਬ ਦੇ ਵੱਖ ਵੱਖ ਵਿਕਾਸ ਕਾਰਜਾਂ ਤੇ ਖਰਚਿਆ ਗਿਆ ਹੈ । ਇਸ ਕਰਕੇ ਜੋ ਅਦਾਇਗੀ ਦਿੱਤੀ ਹੈ ਜਾਂ ਜੋ ਇੰਟਰੈਸਟ ਮੈਂ ਕਿਹਾ ਹੈ, ਉਹ ਹੀ ਠੀਕ ਹੈ । ਪਿਛਲੇ ਸਾਲ ਅਸੀਂ 75 ਕਰੋੜ ਰੁਪਿਆ ਵਾਪਸ ਕਰ ਦਿੱਤਾ ਹੈ ਔਰ 43.57 ਕਰੋੜ ਰੁਪਿਆ ਇਸ ਸਾਲ ਵਾਪਸ ਕਰਨ ਦਾ ਮੈਂ ਐਲਾਨ ਕਰਦਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੇ ਪੱਲੇ ਤਾਂ ਕੁਝ ਵੀ ਨਹੀਂ ਪਿਆ । ਰਿਟਨ ਰਿਪਲਾਈ ਵਿੱਚ ਤਾਂ ਇਹ ਲਿਖਿਆ ਹੈ ਕਿ 526.57 ਕਰੋੜ ਰੁਪਏ ਕਰਜ਼ਾ ਲਿਆ ਉਸ ਵਿਚੋਂ 80 ਕਰੋੜ ਰੁਪਿਆ ਵਾਪਸ ਕਰ ਦਿੱਤਾ ਹੈ ਔਰ 446 ਕਰੋੜ ਰੁਪਿਆ ਬਕਾਇਆ ਹੈ । ਸਪੀਕਰ ਸਾਹਿਬ, ਨਾਲੇ ਜਿਹੜਾ ਮੈਂ ਪਹਿਲਾ ਪ੍ਰਸ਼ਨ ਪੁੱਛਿਆ ਸੀ ਉਸ ਦਾ ਵੀ ਹਾਲੇ ਤੱਕ ਜਵਾਬ ਨਹੀਂ ਮਿਲਿਆ । ਮੈਂ ਤਾਂ ਇਹ ਪੁੱਛਿਆ ਹੀ ਨਹੀਂ ਸੀ ਕਿ ਹੁੱਡਕੋ ਤੋਂ ਕਿਸ ਪਰਪਜ਼ ਵਾਸਤੇ ਪੈਸਾ ਲਿਆ ਗਿਆ ? ਇਸ ਵਿੱਚ ਤਾਂ ਮੇਰਾ ਕੋਈ ਇਤਰਾਜ਼ ਹੀ ਨਹੀਂ ਹੈ । ਇਹ ਠੀਕ ਹੈ ਕਿ ਹੁੱਡਕੋ ਤੋਂ 12.75% ਰੇਟ ਆਫ ਇੰਟਰੈਸਟ ਨਾਲ ਲੋਨ ਲਿਆ ਪਰ ਬਾਕੀ ਅਦਾਰਿਆਂ ਤੋਂ ਜੋ ਲੋਨ ਲਿਆ ਹੈ, ਜਿਸ ਤਰ੍ਹਾਂ ਆਰ ਡੀ. ਐਫ., ਮਾਰਕਫੈਡ, ਮੰਡੀ ਬੋਰਡ, ਪੀ. ਐਸ. ਆਈ. ਡੀ. ਸੀ., ਪੁੱਡਾ ਜਾਂ ਵੇਅਰ ਹਾਊਸਿੰਗ ਕਾਰਪੋਰੇਸ਼ਨ ਹੈ, ਉਸ ਬਾਰੇ ਲਿਖਿਆ ਹੈ ਕਿ ਰੇਟ ਆਫ ਇੰਟਰੈਸਟ ਬਾਅਦ ਵਿਚ ਡਿਸਾਈਡ ਕੀਤਾ ਜਾਵੇਗਾ । ਮਨਿਸਟਰ ਸਾਹਿਬ ਇਹ ਕਿਰਪਾ ਕਰਕੇ ਦੱਸਣ ਕਿ ਬਿਨਾ ਕੰਡੀਸ਼ਨਜ਼ ਡਿਸਾਈਡ ਕੀਤਿਆਂ, ਤੁਸੀਂ ਕਿੰਨਾਂ ਇੰਟਰੈਸਟ ਪੇਅ ਕਰਨਾ ਹੈ ? ਇਹ ਲੋਨ ਲੈਣਾ ਕੀ ਫਾਈਨਾਂਸ਼ੀਅਲ ਇਰੈਗੂਲੈਰਿਟੀ ਨਹੀਂ ? ਜਿਨ੍ਹਾਂ ਤੋਂ ਲੋਨ ਲਿਆ ਹੈ, ਉਨ੍ਹਾਂ ਨਾਲ ਬਿਨਾਂ ਸ਼ਰਤਾਂ ਤਹਿ ਕੀਤਿਆਂ ਉਨ੍ਹਾਂ ਨੇ ਕਿਵੇਂ ਲੋਨ ਐਡਵਾਂਸ ਕਰ ਦਿੱਤਾ ? ਕੀ ਉਨ੍ਹਾਂ ਦੀ ਜ਼ਿੰਮੇਵਾਰੀ ਨਹੀਂ ਬਣਦੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿੱਚ ਪਹਿਲਾਂ ਵੀ ਆਖਿਆ ਸੀ ਕਿ ਜਿਹੜੇ ਪੰਜਾਬ ਦੇ ਪੀ.ਐਸ.ਯੂਜ਼. ਹਨ, ਉਨ੍ਹਾਂ ਨਾਲ ਲੋਨ ਲੈਣ ਵੇਲੇ ਇਹ ਗੱਲ ਤਹਿ ਹੋਈ ਸੀ ਕਿ ਜੋ ਪੰਜਾਬ ਸਰਕਾਰ ਇਸ ਉਪਰ ਇੰਟਰੈਸਟ ਦਾ ਫ਼ੈਸਲਾ ਕਰੇਗੀ, ਉਹ ਇੰਟਰੈਸਟ ਪੰਜਾਬ ਦਾ ਫਾਈਨਾਂਸ ਡਿਪਾਰਟਮੈਂਟ, ਇਨ੍ਹਾਂ ਅਦਾਰਿਆਂ ਨੂੰ ਪੇਅ ਕਰ ਦੇਵੇਗਾ। ਇਸ ਤਰ੍ਹਾਂ ਦੇ ਫ਼ੈਸਲੇ ਚੀਫ਼ ਸੈਕ੍ਰੇਟਰੀ ਦੀ ਅਥਾਰਟੀ ਉਪਰ ਬਣੀ ਕਮੇਟੀ ਵਿਚ ਹੋ ਜਾਂਦੇ ਹਨ

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਫਿਰ ਇਹ ਮੈਨਸ਼ਨ ਕਰਨਾ ਚਾਹੁੰਦਾ ਹਾਂ ਕਿ ਇਹ ਕਿਵੇਂ ਸੰਭਵ ਹੈ ? ਇਹ ਜੋ ਅਦਾਰੇ ਹਨ, ਇਹ ਅਟਾਨਮਸ ਬਾਡੀਜ਼ ਹਨ। ਜੇਕਰ ਪੰਜਾਬ ਸਰਕਾਰ ਡਿਸਾਈਡ ਕਰੇਗੀ ਤਾਂ ਇਸ ਦਾ ਮਤਲਬ ਇਹ ਫ਼ੈਸਲਾ ਇਨ੍ਹਾਂ ਵਾਸਤੇ ਮੈਨਡੇਟਰੀ ਹੋਵੇਗਾ। ਫਿਰ ਇਨ੍ਹਾਂ ਅਦਾਰਿਆਂ ਦੀ ਇੰਡੀਪੈਂਡੇਂਟ ਅਥਾਰਟੀ ਕਿਸ ਤਰ੍ਹਾਂ ਰਹਿ ਗਈ ? ਦੂਸਰੀ ਗੱਲ, ਜੇ ਪੰਜਾਬ ਸਰਕਾਰ ਨੇ ਹੀ ਡਿਸਾਈਡ ਕਰਨਾ ਹੈ ਤਾਂ ਫਿਰ ਪੰਜਾਬ ਸਰਕਾਰ ਨੇ ਹੁਣ ਤੱਕ ਡਿਸਾਈਡ ਕਿਉਂ ਨਹੀਂ ਕੀਤਾ ? ਜੇਕਰ ਕਰ ਦਿੱਤਾ ਹੈ ਤਾਂ ਇਥੇ ਮੈਨਸ਼ਨ ਕਰੋ ਕਿ ਕਿਹੜਾ ਰੇਟ ਆਫ ਇੰਟਰੈਸਟ ਪੇਅ ਕਰਾਂਗੇ। ਸਪੀਕਰ ਸਾਹਿਬ, ਜਵਾਬ ਨਾਲ ਮੇਰੀ ਪੂਰੀ ਤਰ੍ਹਾਂ ਤਸੱਲੀ ਨਹੀਂ ਹੈ। ਕੋਈ ਜਾਣਕਾਰੀ ਨਹੀਂ ਦਿੱਤੀ ਗਈ। ਜ਼ੁਬਾਨੀ ਜਾਣਕਾਰੀ ਹੋਰ ਹੈ, ਰਿਟਨ ਇਨਫ਼ਰਮੇਸ਼ਨ ਹੋਰ ਦਿੱਤੀ ਜਾਂਦੀ ਹੈ। ਇਸ ਕਰਕੇ ਸਾਡੀ ਕੋਈ ਤਸੱਲੀ ਤਾਂ ਹੋਈ ਨਹੀਂ, ਅੱਗੇ ਤੁਹਾਡੀ ਮਰਜ਼ੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੇਰੇ ਖਿਆਲ ਵਿੱਚ ਮਾਨਯੋਗ ਮੈਂਬਰ ਕਨਫਿਊਜ਼ ਹੋਏ ਬੈਠੇ ਹਨ। ਇਹ ਅੰਕੜਿਆਂ ਨੂੰ ਆਪਸ ਵਿੱਚ ਜੋੜਨ ਦੀ ਕੋਸ਼ਿਸ਼ ਨਹੀਂ ਕਰ ਰਹੇ। ਜਿਥੋਂ ਤੱਕ ਇੰਟਰੈਸਟ ਦਾ ਸਵਾਲ ਹੈ, ਇਨ੍ਹਾਂ ਇਹ ਵੀ ਗੱਲ ਆਖੀ ਕਿ ਇਹ ਸਾਰੇ ਜਿਹੜੇ ਅਦਾਰੇ ਹਨ, ਇਹ ਅਟਾਨਮਸ ਹਨ। ਇਨ੍ਹਾਂ ਸਾਰੇ ਅਦਾਰਿਆਂ ਵਿੱਚ, ਸਪੀਕਰ ਸਾਹਿਬ, ਪੰਜਾਬ ਸਰਕਾਰ ਦੀ ਇਨਵੈਸਟਮੈਂਟ ਵੀ ਬੜੀ ਹੈ। ਜੇ ਮੈਂ ਆਖਾਂ ਕਿ ਇਸ ਵੇਲੇ ਜਿਹੜਾ ਸ਼ੇਅਰ ਕੈਪੀਟਲ ਹੈ, ਪੰਜਾਬ ਸਰਕਾਰ ਵੱਲੋਂ 31 1.2001 ਤੱਕ, ਜਿੰਨੇ ਇਹ ਸਾਰੇ ਅਦਾਰੇ ਹਨ, ਉਸ ਦੇ ਵਿੱਚ, ਜੇ ਮੈਂ ਹੁਣ ਇਨਫ਼ਰਮੇਸ਼ਨ ਦੇਣੀ ਚਾਹਾਂ ਤਾਂ ਤਕਰੀਬਨ, ਸਪੀਕਰ ਸਾਹਿਬ, ਸਾਢੇ ਚਾਰ ਹਜ਼ਾਰ ਕਰੋੜ ਰੁਪਿਆ ਬਣਦਾ ਹੈ ਜਿਹੜਾ ਕਿ ਗੌਰਮਿੰਟ ਨੇ ਇਨ੍ਹਾਂ ਅਦਾਰਿਆਂ ਵਿੱਚ ਇਨਵੈਸਟ ਕੀਤਾ ਹੋਇਆ ਹੈ। ਇਸ ਕਰਕੇ ਕਿਸੇ ਇੰਟਰੈਸਟ ਵਗੈਰਾ ਵਾਸਤੇ ਜਾਂ ਇਕਵਿਟੀ ਵਾਸਤੇ ਹੱਕ ਹੁੰਦਾ ਹੈ। ਇਸ ਕਰਕੇ ਚੀਫ਼ ਸੈਕ੍ਰੇਟਰੀ ਅਧਾਰਤ ਕਮੇਟੀ ਜੋ ਫ਼ੈਸਲਾ ਕਰਦੀ ਹੈ, ਉਸ ਫ਼ੈਸਲੇ ਦੇ ਅਨੁਸਾਰ ਅਸੀਂ ਇੰਟਰੈਸਟ ਪੇਅ ਕਰਦੇ ਹਾਂ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਐਫ਼ ਐਮ. ਸਾਹਿਬ ਨੇ ਅਨੈਕਸਚਰ ਵਿੱਚ ਜਵਾਬ ਦਿੱਤਾ ਹੈ ਕਿ ਮਾਰਕਫ਼ੈਡ ਨੇ 40 ਕਰੋੜ ਰੁਪਿਆ (Interest rate and repayment terms are yet to be determind by the Government) ਜੋ ਲੋਨ ਦਿੱਤਾ ਸੀ, ਉਹ ਸ਼ਰਤਾਂ ਨਾਲ ਦਿੱਤਾ ਗਿਆ ਸੀ। ਬੋਰਡ ਨੇ ਪਾਸ ਕਰਕੇ ਦਿੱਤਾ ਸੀ ਕਿ ਤਿੰਨ ਮਹੀਨੇ ਬਾਅਦ ਮੋੜਨਾ ਹੈ ਔਰ ਜੋ ਮਾਰਕਫੈਡ, ਪੰਜਾਬ ਸਟੇਟ ਕੋਆਪ੍ਰੇਟਿਵ ਬੈਂਕ ਨੂੰ ਇੰਟਰੈਸਟ ਦਿੰਦਾ ਹੈ, ਉਸੇ ਹਿਸਾਬ ਨਾਲ ਹੀ ਇਹ ਰੀਪੇਮੈਂਟ ਕਰਨਗੇ। ਇਥੇ ਲਿਖਿਆ ਗਿਆ ਕਿ ਨਹੀਂ ਦਿੱਤਾ ਗਿਆ। ਇਹ ਗਲਤ ਇਨਫ਼ਰਮੇਸ਼ਨ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਇਨਫਰਮੇਸ਼ਨ ਲਈ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਵਾਲ ਪੁੱਛਿਆ ਕਿ ਕੀ ਮਾਰਕਫੈਡ ਕੋਲੋਂ ਲੋਨ ਲਿਆ ਹੈ। ਸਪੀਕਰ ਸਾਹਿਬ, 40 ਕਰੋੜ ਰੁਪਿਆ ਲੋਨ ਲਿਆ ਗਿਆ ਸੀ ਔਰ ਉਹ 40 ਦਾ 40 ਕਰੋੜ ਰੁਪਿਆ ਪੰਜਾਬ ਸਰਕਾਰ ਵੱਲੋਂ ਵਾਪਸ ਕਰ ਦਿੱਤਾ ਗਿਆ ਹੈ। ਰੇਟ ਆਫ਼ ਇੰਟਰੇਸਟ ਬਾਕੀਆਂ......

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਸਹਿਕਾਰਤਾ ਮੰਤਰੀ ਸਾਹਿਬ ਬੈਠੇ ਹਨ। ਉਹ ਰੈਜ਼ੋਲਿਊਸ਼ਨ ਪੜ੍ਹ ਕੇ ਸੁਣਾਉਣ, ਜਿਸ ਰੈਜ਼ੋਲਿਊਸ਼ਨ ਦੇ ਤਹਿਤ ਲੋਨ ਦਿੱਤਾ ਗਿਆ ਸੀ।

**ਸ਼੍ਰੀ ਸਪੀਕਰ** : ਪ੍ਰਧਾਨ ਜੀ, ਮੇਰੇ ਨਾਲ ਗੱਲ ਕਰੋ। ਤੁਸੀਂ ਕੀ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਰੈਜ਼ੋਲਿਊਸ਼ਨ ਪੜ੍ਹ ਕੇ ਸੁਣਾਉਣ। ਰੈਜ਼ੋਲਿਊਸ਼ਨ ਵਿਚ ਲਿਖਿਆ ਹੈ ਕਿ ਮਾਰਕਫੈਡ ਵਲੋਂ ਜੋ ਰੇਟ ਆਫ਼ ਇੰਟਰੈਸਟ ਕੋਆਪਰੇਟਿਵ ਬੈਂਕ ਨੂੰ ਦਿਤਾ ਜਾਵੇਗਾ, ਉਹੀ ਇੰਟਰੈਸਟ ਪੰਜਾਬ ਸਰਕਾਰ ਮਾਰਕਫੈਡ ਨੂੰ ਦੇਵੇਗੀ।

**ਸ਼੍ਰੀ ਸਪੀਕਰ** : ਪ੍ਰਧਾਨ ਜੀ, ਉਨ੍ਹਾਂ ਨੇ ਕਿਹਾ ਹੈ ਕਿ ਜੋ ਕਮੇਟੀ ਡਿਸਾਈਡ ਕਰੇਗੀ, ਉਸ ਹਿਸਾਬ ਨਾਲ ਇੰਟਰੈਸਟ ਦੇਵਾਂਗੇ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਇਹ ਕੰਡੀਸ਼ਨਡ ਲੋਨ ਹੈ। ਇਸ ਨਾਲ ਮਾਰਕਫੈਡ ਨੂੰ ਘਾਟਾ ਪੈਣਾ ਹੈ। ਸਹਿਕਾਰਤਾ ਮੰਤਰੀ ਜੀ ਕੋਲ ਬੈਠੇ ਹਨ, ਇਨ੍ਹਾਂ ਨੂੰ ਪੁੱਛ ਲਵੋ। ਇਹ ਇਨਫਰਮੇਸ਼ਨ ਹੀ ਗਲਤ ਹੈ।

**ਸ਼੍ਰੀ ਸਪੀਕਰ** : ਇਨਫਰਮੇਸ਼ਨ ਤਾਂ ਉਹ ਦੇ ਰਹੇ ਹਨ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਤੁਸੀਂ ਧੱਕਾ ਨਾ ਕਰੋ। ਮਾਰਕਫੈਡ ਨੇ ਰੈਜ਼ੋਲਿਊਸ਼ਨ ਦੇ ਤਹਿਤ ਲੋਨ ਦਿੱਤਾ ਸੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਲੋਨ ਦੇਣ ਵਾਲਾ ਹਮੇਸ਼ਾ ਕੰਡੀਸਨਜ਼ ਤਹਿ ਕਰਦਾ ਹੈ, ਲੋਨ ਲੈਣ ਵਾਲਾ ਤਾਂ ਕਦੇ ਨਹੀਂ ਕਰਦਾ। ਪੰਜਾਬ ਸਰਕਾਰ ਨੇ ਤਾਂ ਲੋਨ ਲਿਆ ਹੈ ਔਰ ਮਾਰਕਫੈਡ ਨੇ ਦਿੱਤਾ ਹੈ ਔਰ ਉਨ੍ਹਾਂ ਨੇ ਰੈਜ਼ੋਲਿਊਸ਼ਨ ਪਾ ਕੇ ਦਿੱਤਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ......

**ਸ਼੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਕੀ ਚਾਹੁੰਦੇ ਹੋ ? ਇਨ੍ਹਾਂ ਨੇ ਤਾਂ ਕਿਹਾ ਹੈ ਕਿ ਜੋ ਕਮੇਟੀ ਡਿਸਾਈਡ ਕਰੇਗੀ, ਉਹ ਦੇ ਦੇਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਤਾਂ ਇਹੀ ਕਲੈਰੀਫਿਕੇਸ਼ਨ ਚਾਹੁੰਦਾ ਹਾਂ ਜੀ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਮੇਰੀ ਸਪਲੀਮੈਂਟਰੀ ਹੈ ਕਿ ਜੋ ਮਾਰਕਫੈਡ ਨੇ 40 ਕਰੋੜ ਰੁਪਿਆ ਦਿੱਤਾ ਸੀ ਉਹ ਸ਼ਰਤਾਂ ਤਹਿ ਕਰਕੇ ਦਿੱਤਾ ਸੀ ਕਿ ਕੁਆਰਟਰਲੀ ਵਾਪਸ ਲੈਣਾ ਹੈ ਅਤੇ ਰੇਟ ਆਫ਼ ਇੰਟਰੈਸਟ ਇਹ ਹੋਵੇਗਾ ਪਰੰਤੂ ਇਹ ਹੁਣ ਕਹਿ ਰਹੇ ਹਨ ਕਿ ਕੋਈ ਰੇਟ ਆਫ਼ ਇੰਟਰੈਸਟ ਤਹਿ ਨਹੀਂ ਕੀਤਾ ਗਿਆ। ਇਸ ਦੇ ਬਾਰੇ ਮਾਰਕਫੈਡ ਵਲੋਂ ਕੱਲ੍ਹ ਨੂੰ ਪ੍ਰੋਸੀਡਿੰਗ ਬੁੱਕ ਮੰਗਵਾ ਲਵੋ। ਉਸ ਤੋਂ ਪਤਾ ਲਗ ਜਾਵੇਗਾ।

**ਮੰਤਰੀ** : ਮਾਨਯੋਗ ਮੈਂਬਰ ਸਾਹਿਬ ਐਜੀਟੇਟਿਡ ਹੋ ਰਹੇ ਹਨ। ਮੈਂ ਪਹਿਲਾਂ ਹੀ ਕਿਹਾ ਹੈ ਕਿ ਸ਼ਰਤਾਂ ਚੀਫ਼ ਸੈਕ੍ਰੇਟਰੀ ਦੀ ਪ੍ਰਧਾਨਗੀ ਥੱਲੇ ਬਣੀ ਕਮੇਟੀ ਤਹਿ ਕਰਦੀ ਹੈ। ਮਾਰਕਫੈਡ ਬਾਰੇ ਵੀ ਉਸ ਦੇ ਵਿਚ ਤਹਿ ਹੋ ਜਾਵੇਗਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਸਵਾਲ ਨੂੰ ਪੋਸਟਪੋਨ ਕਰ ਦਿਉ।

**ਸ਼੍ਰੀ ਸਪੀਕਰ** : ਇਸ ਨੂੰ ਕਿਸ ਕਾਰਨ ਕਰਕੇ ਪੋਸਟਪੋਨ ਕਰ ਦਿੱਤਾ ਜਾਵੇ ਜੀ? ਉਹ ਜਵਾਬ ਦੇ ਰਹੇ ਹਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਾਨੂੰ ਉਹ ਕਲੀਅਰ ਨਹੀਂ ਕਰ ਰਹੇ, ਸਾਡੀ ਤਸੱਲੀ ਨਹੀਂ ਹੋ ਰਹੀ ਹੈ। ਮੰਤਰੀ ਜੀ ਕਹਿ ਰਹੇ ਹਨ ਕਿ ਕੋਈ ਸ਼ਰਤਾਂ ਤਹਿ ਨਹੀਂ ਹੋਈਆਂ ਜਦ ਕਿ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਰੈਜ਼ੂਲਿਊਸ਼ਨ ਪਾ ਕੇ ਇਹ ਸ਼ਰਤਾਂ ਤਹਿ ਹੋਈਆਂ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਕੋ ਪੁਆਇੰਟ ਦੀ 10 ਵਾਰੀ ਕਲੈਰੀਫਿਕੇਸ਼ਨ ਦੇ ਚੁੱਕਾ ਹਾਂ ਅਤੇ ਹੁਣ ਵੀ ਕਹਿੰਦਾ ਹਾਂ ਕਿ ਮਾਰਕਫੈਡ ਦੀਆਂ ਜੇ ਕੋਈ ਸ਼ਰਤਾਂ ਹਨ, ਜਾਂ ਫਿਰ ਚੀਫ਼ ਸੈਕ੍ਰੇਟਰੀ ਤੇ ਅਧਾਰਤ ਜੋ ਕਮੇਟੀ ਹੈ, ਉਸ ਵਲੋਂ ਜੋ ਫੈਸਲਾ ਇਸ ਗੱਲ ਦੇ ਉਪਰ ਹੋਵੇਗਾ, ਉਸੇ ਮੁਤਾਬਿਕ ਅਸੀਂ ਅਦਾਇਗੀ ਕਰ ਦਿਆਂਗੇ।

**ਸ਼੍ਰੀ ਸਪੀਕਰ** : ਠੀਕ ਹੈ ਜੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਦੇ ਰਿਪਲਾਈ ਤੋਂ ਬਾਅਦ ਇਹ ਸਵਾਲ ਹੋਰ ਜ਼ਿਆਦਾ ਕਨਫਿਊਜ਼ਡ ਹੁੰਦਾ ਜਾ ਰਿਹਾ ਹੈ। ਹੁਣ ਇਹ ਕਹਿ ਰਹੇ ਹਨ ਕਿ ਚੀਫ਼ ਸੈਕ੍ਰੇਟਰੀ ਸਾਹਿਬ ਦੀ ਪ੍ਰਧਾਨਗੀ ਥੱਲੇ ਜੋ ਕਮੇਟੀ ਬਣੀ ਹੈ, ਉਹ ਡਿਸਾਇਡ ਕਰੇਗੀ। ਮੈਂ ਤਾਂ ਇਹੀ ਜਾਣਕਾਰੀ ਚਾਹੁੰਦਾ ਹਾਂ ਕਿ ਕਿਰਪਾ ਕਰਕੇ, ਇਹ ਇੰਨਾਂ ਕਲੀਅਰ ਕਰ ਦੇਣ ਕਿ ਜਿਹੜੇ ਜਿਹੜੇ ਅਦਾਰਿਆਂ ਤੋਂ ਲੋਨ ਲਿਆ ਅਤੇ ਜੋ ਇਥੇ ਮੈਨਸ਼ਨ ਕੀਤਾ ਗਿਆ ਹੈ, ਉਨ੍ਹਾਂ ਸਾਰੇ ਅਦਾਰਿਆਂ ਦੇ ਬੋਰਡ ਆਫ਼ ਡਾਇਰੈਕਟਰਜ਼ ਵੀ ਹਨ, ਕੀ ਲੋਨ ਦੇਣ ਵੇਲੇ ਹਰ ਇਕ ਅਦਾਰੇ ਨੇ ਆਪਣੇ ਆਪਣੇ ਬੋਰਡ ਆਫ਼ ਡਾਇਰੈਕਟਰਜ਼ ਦੀਆਂ ਮੀਟਿੰਗਾਂ ਕਰਕੇ ਇਸ ਦੇ ਬਾਰੇ ਐਪਰੂਵਲ ਦਿੱਤੀ ਸੀ ਜਾਂ ਨਹੀਂ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਇਸ ਤਰ੍ਹਾਂ ਕਰਜ਼ਾ ਲਿਆ ਗਿਆ ਹੈ ਇਹ ਜਿਹੜੇ ਅਦਾਰਿਆਂ ਦੀ ਮੈਨੇਜਮੈਂਟ ਹੈ, ਉਨ੍ਹਾਂ ਦੇ ਨਾਲ ਗੱਲਬਾਤ ਕਰਕੇ ਔਰ ਗੌਰਮਿੰਟ ਲੈਵਲ ਤੇ ਡਿਸਾਇਡ ਕਰਕੇ ਲਿਆ ਗਿਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਸਿੰਪਲੀ ਇਹੀ ਪੁੱਛਿਆ ਹੈ ਕਿ ਇਨ੍ਹਾਂ ਅਦਾਰਿਆਂ ਦੀਆਂ ਮੀਟਿੰਗਾਂ ਵਿਚ ਬੋਰਡ ਆਫ ਡਾਇਰੈਕਟਰਜ਼ ਨੇ ਐਪਰੂਵਲ ਦਿੱਤੀ ਸੀ ਜਾਂ ਨਹੀਂ ਦਿੱਤੀ ਸੀ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਮਾਨਯੋਗ ਮੈਂਬਰ ਬੋਲਣ ਹੀ ਨਹੀਂ ਦਿੰਦੇ ਹਨ, ਉਹ ਸਵਾਲ ਕਰਨ ਦੇ ਇੰਨੇ ਕਾਹਲੇ ਹਨ (ਵਿਘਨ)

**ਸ਼੍ਰੀ ਸਪੀਕਰ** : ਪਾਂਡੇ ਸਾਹਿਬ, ਤੁਸੀਂ ਸਿੱਧੀ ਗੱਲ ਨਾ ਕਰੋ, ਮੇਰੇ ਰਾਹੀਂ ਗੱਲ ਕਰੋ।

**ਮੰਤਰੀ** : ਸਪੀਕਰ ਸਾਹਿਬ, ਜੋ ਇਸ ਸਵਾਲ ਦੇ ਉਤੇ ਪਹਿਲਾਂ ਵੀ ਟਿੱਪਣੀ ਹੋਈ ਹੈ ਬੜਾ ਸਪੈਸੇਫਿਕ ਸਵਾਲ ਸੀ ਕਿ ਕਿੰਨਾ ਕਰਜ਼ਾ ਲਿਆ ਗਿਆ ਅੌਰ ਇਸ ਦਾ ਕੀ ਵਿਆਜ ਸੀ ਅਤੇ ਕਿੰਨੀ ਅਦਾਇਗੀ ਹੋ ਗਈ ਹੈ ਉਸ ਮੁਤਾਬਿਕ ਮੈਂ ਇਨਫਰਮੇਸ਼ਨ ਦੇ ਦਿੱਤੀ ਹੈ। ਹੁਣ ਜੇਕਰ ਮਾਨਯੋਗ ਮੈਂਬਰ ਸਪਲੀਮੈਂਟਰੀ ਇਨਫਰਮੇਸ਼ਨ ਚਾਹੁੰਦੇ ਹਨ ਤਾਂ ਇਹ ਵੱਖਰਾ ਨੋਟਿਸ ਲਿਖ ਕੇ ਦੇ ਦੇਣ ਮੈਂ ਇਨਫਰਮੇਸ਼ਨ ਦੇ ਦਿਆਂਗਾ। ਮੈਨੂੰ ਕੋਈ ਪ੍ਰਾਬਲਮ ਨਹੀਂ ਹੈ।

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਰੇਟ ਆਫ ਇੰਟਰੈਸਟ ਬਾਰੇ ਤਾਂ ਇਸ ਦੇ ਵਿਚ ਪਹਿਲਾਂ ਹੀ ਮੈਨਸ਼ਨ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਇਹੀ ਪੁੱਛਿਆ ਹੈ ਕਿ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਵਿਚ ਐਪਰੂਵਲ ਹੋਈ ਹੈ। ਇਹ ਕਹਿ ਦੇਣ ਕਿ ਹੋਈ ਹੈ ਜਾਂ ਨਹੀਂ ਤਾਂ ਗੱਲ ਮੁੱਕੀ।

**ਮੰਤਰੀ** : ਸਪੀਕਰ ਸਾਹਿਬ, ਕਾਨੂੰਨ ਮੁਤਾਬਿਕ ਕਾਰਵਾਈ ਕਰਕੇ, ਅੌਰ ਪ੍ਰਾਪਰ ਪ੍ਰੋਸੀਜ਼ਰ ਮੁਤਾਬਿਕ ਲੋਨ ਲਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ ਮਾਨਯੋਗ ਐਮ.ਐਲ.ਏ. ਮਾਰਕਫੈਡ ਦੇ ਡਾਇਰੈਕਟਰ ਹਨ ਅਤੇ ਇਸ ਸਮਝੌਤੇ ਦੇ ਉਤੇ ਇਨ੍ਹਾਂ ਦੇ ਦਸਤਖਤ ਹਨ। ਮੈਂਬਰ ਸਾਹਿਬ ਦੱਸ ਰਹੇ ਹਨ ਕਿ ਰੇਟ ਆਫ ਇੰਟਰੈਸਟ ਤਹਿ ਹੋਇਆ ਹੈ। ਜਦੋਂ ਇਨ੍ਹਾਂ ਨੂੰ ਲੋੜ ਸੀ ਤਾਂ ਇਨ੍ਹਾਂ ਨੇ ਸ਼ਰਤਾਂ ਤਹਿ ਕਰ ਲਈਆਂ ਪਰੰਤੂ ਹੁਣ ਜਦੋਂ ਇਹ ਮੁਕਰਨਗੇ ਤਾਂ ਪੰਜਾਬ ਸਰਕਾਰ ਦਾ ਰੈਪੂਟੇਸ਼ਨ ਤਾਂ ਪਹਿਲਾਂ ਹੀ ਮਾੜਾ ਹੈ, ਇਸ ਤਰ੍ਹਾਂ ਕਰਨ ਨਾਲ ਰੈਪੂਟੇਸ਼ਨ ਹੋਰ ਲੂਜ਼ ਹੋ ਜਾਵੇਗਾ। ਜੇਕਰ ਪਹਿਲਾਂ ਸ਼ਰਤਾਂ ਤਹਿ ਹੋਈਆਂ ਹਨ ਅਤੇ ਹੁਣ ਇਹ ਕਹਿ ਰਹੇ ਹਨ ਕਿ ਇਹ ਡਿਸਾਈਡ ਹੋਣਾ ਹੈ ਫਿਰ ਤਾਂ ਇਨ੍ਹਾਂ ਨੂੰ ਕਿਸੇ ਨੇ ਕੌਡੀ ਉਧਾਰ ਨਹੀਂ ਦੇਣੀ।

**ਸ਼੍ਰੀ ਸਪੀਕਰ** : ਉਹ ਡਿਸਪਿਊਟਿਡ ਹੈ।

**ਮੰਤਰੀ** : ਜਿਹੜਾ ਅਰਸ਼ੀ ਜੀ ਨੇ ਮੇਰੇ ਤੋਂ ਸਪੈਸਿਫਿਕ ਸਵਾਲ ਪੁੱਛਿਆ ਹੈ ਮੈਂ ਆਪ ਦੀ, ਮੈਂਬਰ ਸਾਹਿਬਾਨ ਦੀ, ਇਸ ਮਹਾਨ ਸਦਨ ਦੀ ਕਦਰ ਕਰਦਾ ਹੋਇਆ ਦੱਸਣਾ

ਚਾਹਾਂਗਾ ਕਿ ਸਾਰੀ ਇਨਫਰਮੇਸ਼ਨ ਮੈਂ ਮੰਗੀ ਸੀ ਅਤੇ ਉਹ ਮੇਰੇ ਕੋਲ ਪਹੁੰਚ ਗਈ ਹੈ । ਜਿਹੜੀ ਮੈਂ ਆਪ ਜੀ ਨਾਲ ਸਾਂਝੀ ਕਰਨੀ ਚਾਹਾਂਗਾ । ਮਾਰਕਫੈੱਡ ਤੋਂ ਜੋ ਕਰਜਾ ਲਿਆ ਗਿਆ ਹੈ ਉਹ ਕਰੀਬ 15% ਤੋਂ ਉਪਰ ਇੰਟਰੈਸਟ ਤੇ ਲਿਆ ਗਿਆ ਹੈ ਜਿਸ ਵਿਚੋਂ 40 ਕਰੋੜ ਰੁਪਿਆ ਵਾਪਸ ਕਰ ਦਿੱਤਾ ਹੈ...... । (ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਰਨਿੰਗ ਕਮੈਂਟਰੀ ਨਾ ਕਰੋ ।

**ਮੰਤਰੀ** : ਜਿਸ ਵਿਚੋਂ 40 ਕਰੋੜ ਰੁਪਿਆ ਵਾਪਸ ਕਰ ਦਿਤਾ ਗਿਆ ਹੈ । 3.92 ਕਰੋੜ ਬਤੌਰ .....

**ਸ੍ਰੀ ਸਪੀਕਰ** : ਇਕ ਗੱਲ ਹੋਰ ਹੈ । ਜਿਹੜੀ ਇਨਫਰਮੇਸ਼ਨ ਤੁਸੀਂ ਅੱਜ ਦੇ ਰਹੇ ਹੋ, ਇਹ ਜਿਹੜਾ ਤੁਸੀਂ ਰਿਪਲਾਈ ਦਿਤਾ ਹੈ, ਉਸ ਜਵਾਬ ਨਾਲ ਪਹਿਲਾਂ ਆਉਣਾ ਚਾਹੀਦਾ ਹੈ । (ਥੰਪਿੰਗ) ਚਲੋ ਨੈਕਸਟ ਕੁਐਸਚਨ ।

---

### ਐਸ.ਏ.ਐਸ. ਨਗਰ (ਮੁਹਾਲੀ) ਵਿਖੇ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ

*1291. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ, 1983 ਵਿਚ ਇਖਤਿਆਰੀ ਕੋਟੇ ਵਿਚੋਂ ਫੇਜ਼ 11, ਐਸ.ਏ.ਐਸ. ਨਗਰ (ਮੁਹਾਲੀ) ਵਿਚ ਅਲਾਟ ਕੀਤੇ ਗਏ ਵੱਖ-ਵੱਖ ਆਕਾਰ ਦੇ ਰਿਹਾਇਸ਼ੀ ਪਲਾਟਾਂ ਦੀ ਗਿਣਤੀ ਕਿੰਨੀ ਹੈ ਅਤੇ ਅਲਾਟੀਆਂ ਦੇ ਨਾਂ ਅਤੇ ਵੇਰਵੇ ਕੀ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਲਾਟਾਂ ਦੇ ਸਬੰਧ ਵਿਚ ਪੂਰੀਆਂ ਅਦਾਇਗੀਆਂ ਕਰਨ ਤੋਂ ਬਾਅਦ ਅਲਾਟੀਆਂ ਦੇ ਨਾਂ ਤੇ ਰਜਿਸਟਰੀਆਂ ਕਰ ਦਿੱਤੀਆਂ ਗਈਆਂ ਹਨ ;

(ੲ) ਕੀ ਉਪਰੋਕਤ ਸਾਰੇ ਪਲਾਟਾਂ ਤੇ ਮਕਾਨ ਬਣਾ ਲਏ ਗਏ ਹਨ ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਸਾਲ 1983 ਵਿੱਚ ਅਖਤਿਆਰੀ ਕੋਟੇ ਅਧੀਨ ਫੇਜ਼-11 ਐਸ.ਏ.ਐਸ. ਨਗਰ ਮੁਹਾਲੀ ਵਿਖੇ ਵੱਖ-ਵੱਖ ਆਕਾਰ ਦੇ 26 ਪਲਾਟ ਅਲਾਟ ਕੀਤੇ ਗਏ । ਅਲਾਟੀਆਂ ਦੇ ਨਾਂ ਅਤੇ ਮੁਕੰਮਲ ਵੇਰਵੇ ਅਨੈਕਸਚਰ 'ੳ' ਅਨੁਸਾਰ ਹਨ ।

(ਅ) ਉਪਰੋਕਤ ਦਰਸਾਏ 26 ਪਲਾਟਾਂ ਵਿੱਚੋਂ 20 ਪਲਾਟਾਂ ਵਿੱਚ ਮੁਕੰਮਲ ਅਦਾਇਗੀ ਤੋਂ ਬਾਅਦ ਅਲਾਟੀਆਂ/ਟ੍ਰਾਂਸਫਰੀਆਂ ਦੇ ਨਾਮ ਇੰਤਕਾਲ ਪੱਤਰ/ਰਜਿਸਟਰੀਆਂ ਹੋ ਚੁੱਕੀਆਂ ਹਨ ।

[ਡਾ: ਉਪਿੰਦਰਜੀਤ ਕੌਰ]

(ੲ) ਨਹੀਂ ਜੀ, ਸਾਰੇ ਪਲਾਟਾਂ ਤੇ ਮਕਾਨ ਨਹੀਂ ਬਣੇ ਹੋਏ। ਅਲਾਟੀ ਦੁਆਰਾ ਮਕਾਨ ਦੀ ਉਸਾਰੀ ਨਾ ਕੀਤੇ ਜਾਣ ਦੇ ਕਾਰਨ ਨਿੱਜੀ ਹੁੰਦੇ ਹਨ, ਪਰੰਤੂ ਅਜਿਹੇ ਅਲਾਟੀ ਉਸਾਰੀ ਕਰਨ ਦੇ ਸਮੇਂ ਵਿੱਚ ਵਾਧਾ ਲੈਣ ਲਈ ਪੁੱਡਾ ਵੱਲੋਂ ਨਿਰਧਾਰਤ ਸਾਲਾਨਾ ਅਣ-ਉਸਾਰੀ ਫੀਸ ਅਦਾਇਗੀ ਕਰਦੇ ਹਨ ਜਾਂ ਕਰਨ ਦੇ ਪਾਬੰਦ ਹੁੰਦੇ ਹਨ।

ਅਨੁਲੱਗ ੳ

| ਲੜੀ ਨੰ: | ਪਲਾਟ ਨੰ: | ਅਕਾਰ | ਅਲਾਟੀ ਦਾ ਨਾਂ ਅਤੇ ਪਤਾ |
|---|---|---|---|
| 1. | 2302 | 500 ਵ:ਗ: | ਸ੍ਰੀਮਤੀ ਆਸ਼ਾ ਬੈਂਸ ਪਤਨੀ ਸ੍ਰੀ ਐਚ. ਐਸ. ਬੈਂਸ, ਮਕਾਨ ਨੰ : 1144, ਸੈਕਟਰ 21-ਬੀ, ਚੰਡੀਗੜ੍ਹ। |
| 2. | 2367 | 500 ਵ:ਗ: | ਸ੍ਰੀ ਮਨਜੀਤ ਸਿੰਘ ਸੱਚਦੇਵਾ ਪੁੱਤਰ ਸ੍ਰੀ ਅਵਤਾਰ ਸਿੰਘ ਮਕਾਨ ਨੰ: 1930, ਸੈਕਟਰ 22-ਬੀ, ਚੰਡੀਗੜ੍ਹ। |
| 3. | 2370 | 500 ਵ:ਗ: | ਸ੍ਰੀ ਸੁਰਿੰਦਰ ਖੁੱਲਰ ਪੁੱਤਰ ਸ੍ਰੀ ਲਛਮਣ ਦਾਸ ਖੁੱਲਰ ਮਕਾਨ ਨੰ : 511, ਸੈਕਟਰ 33-ਬੀ, ਚੰਡੀਗੜ੍ਹ। |
| 4. | 2333 | 400 ਵ:ਗ: | ਸ੍ਰੀ ਪੀ. ਐਸ. ਬਾਲੂ ਪੁੱਤਰ ਸ੍ਰੀ ਪੀ. ਐਸ. ਸਰਨਾ, ਮਕਾਨ ਨੰ: 1610, ਸੈਕਟਰ 38-ਬੀ, ਚੰਡੀਗੜ੍ਹ। |
| 5. | 2341 | 400 ਵ:ਗ: | ਸ੍ਰੀ ਨਰਪਿੰਦਰ ਸਿੰਘ ਪੁੱਤਰ ਸ੍ਰੀ ਹੁਸ਼ਿਆਰ ਸਿੰਘ, ਮਕਾਨ ਨੰ : 57, ਸੈਕਟਰ 7-ੲ, ਚੰਡੀਗੜ੍ਹ। |
| 6. | 2343 | 400 ਵ:ਗ: | ਸ੍ਰੀ ਦਲੀਪ ਚੰਦ ਪੁੱਤਰ ਸ੍ਰੀ ਹੁਕਮ ਸਿੰਘ ਪਿੰਡ ਨੌਰੰਗੀ, ਤਹਿਸੀਲ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ। |
| 7: | 2344 | 400 ਵ ਗ: | ਸ੍ਰੀ ਕੁੰਦਨ ਸਿੰਘ ਪੁੱਤਰ ਸ੍ਰੀ ਜਵਾਲਾ ਸਿੰਘ ਪਿੰਡ ਪੌਗਾ, ਡਾਕ ਬਸੀਦੌਲਤ ਖਾਨ ਤਹਿ, ਜ਼ਿਲ੍ਹਾ ਹੁਸ਼ਿਆਰਪੁਰ। |

| 1 | 2 | 3 | 4 |
|---|---|---|---|
| 8. | 2331 | 400 ਵ:ਗ: | ਸ਼੍ਰੀ ਏ. ਐਸ. ਮਾਨ ਪੁੱਤਰ ਸ਼੍ਰੀ ਸਤਿੰਦਰ ਸਿੰਘ ਪਿੰਡ ਜਾਗ ਸਾਹਿਬ, ਡਾਕ: ਬਹਿਲੋਲਪੁਰ, ਜ਼ਿਲ੍ਹਾ ਲੁਧਿਆਣਾ ਨੂੰ ਅਲਾਟ ਹੋਇਆ ਸੀ ਹੁਣ ਇਹ ਪਲਾਟ ਨਰਿੰਦਰ ਸਿੰਘ ਪੁੱਤਰ ਸ਼੍ਰੀ ਅੱਛਰ ਸਿੰਘ ਦੇ ਨਾਮ ਤੇ ਰੀ-ਅਲਾਟ ਹੋ ਗਿਆ ਹੈ। |
| 9. | 260 | 200 ਵ:ਗ: | ਸ਼੍ਰੀਮਤੀ ਅਰੁਣ ਸੀਣ ਬਟਾਲਵੀ ਪਤਨੀ ਲੇਟ ਸ਼੍ਰੀ ਸ਼ਿਵ ਕੁਮਾਰ ਬਟਾਲਵੀ, ਈ-42, ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| 10. | 261 | 250 ਵ:ਗ: | ਸ਼੍ਰੀ ਅਵਿਨਾਸ ਚੰਦਰ ਪੁੱਤਰ ਸ਼੍ਰੀ ਹਰੀਸ਼ ਚੰਦਰ ਕੌਸ਼ਕ ਪਿੰਡ ਕੁੰਬੜਾ, ਜ਼ਿਲ੍ਹਾ ਰੋਪੜ। |
| 11. | 6-ਸੀ | 250 ਵ:ਗ: | ਸ਼੍ਰੀ ਅਤਰ ਸਿੰਘ ਪੁੱਤਰ ਸ਼੍ਰੀ ਆਰ. ਬੀ. ਸਿੰਘ, ਬੀ-103, ਪੰਜਾਬ ਯੂਨੀਵਰਸਿਟੀ ਕੰਪਲੈਕਸ, ਸੈਕਟਰ 44-ਬੀ, ਚੰਡੀਗੜ੍ਹ। |
| 12. | 7-ਸੀ | 250 ਵ:ਗ: | ਸ਼੍ਰੀ ਓ. ਪੀ. ਰਤਨ ਪੁੱਤਰ ਸ਼੍ਰੀ ਬਾਬੂ ਰਾਮ ਰਤਨ ਮਕਾਨ ਨੰ: 1608, ਸੈਕਟਰ 38-ਬੀ, ਚੰਡੀਗੜ੍ਹ। |
| 13. | 9 | 250 ਵ:ਗ: | ਸ਼੍ਰੀ ਯੋਗੇਸ਼ਵਰ ਨਾਥ ਪੁੱਤਰ ਸ਼੍ਰੀ ਅਮ੍ਰਿਤ ਨਾਥ, ਮਕਾਨ ਨੰ : 2134, ਸੈਕਟਰ 15-ਡੀ, ਚੰਡੀਗੜ੍ਹ। |
| 14. | 10 | 250 ਵ:ਗ: | ਸ਼੍ਰੀ ਅਮਰਜੀਤ ਸਿੰਘ ਪੁੱਤਰ ਸ਼੍ਰੀ ਊਧਮ ਸਿੰਘ, ਮਕਾਨ ਨੰ : 1308, ਸੈਕਟਰ 34-ਸੀ, ਚੰਡੀਗੜ੍ਹ। |
| 15. | 11 | 250 ਵ:ਗ: | ਰਜਨੇਸ਼ ਸ਼ਰਮਾ ਪੁੱਤਰ ਸ਼੍ਰੀ ਜਾਤੀ ਰਾਮ ਸ਼ਰਮਾ, ਵਾਰਡ ਨੰ : 11, ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ। |

[ਡਾ: ਉਪਿੰਦਰਜੀਤ ਕੌਰ]

| 1 | 2 | 3 | 4 |
|---|---|---|---|
| 16. | 12 | 250 ਵ:ਗ: | ਸ੍ਰੀ ਗੁਰਮੀਤ ਸਿੰਘ ਪੁੱਤਰ ਸ੍ਰੀ ਗੁਰਨਾਰਜੀਤ ਸਿੰਘ, ਮਕਾਨ ਨੰ: 350, ਸੈਕਟਰ 35–ਏ, ਚੰਡੀਗੜ੍ਹ । |
| 17. | 13-ਸੀ | 250 ਵ:ਗ: | ਸ੍ਰੀ ਬੱਲਮ ਸਿੰਘ ਧਾਂਦੀ ਪੁੱਤਰ ਸ੍ਰੀ ਪ੍ਰੀਤਮ ਸਿੰਘ ਧਾਂਦੀ, ਮਕਾਨ ਨੰ: 2467, ਸੈਕਟਰ 19-ਸੀ, ਚੰਡੀਗੜ੍ਹ । |
| 18. | 26-ਸੀ | 250 ਵ:ਗ: | ਸ੍ਰੀ ਪ੍ਰੀਤਮ ਸਿੰਘ ਪੁੱਤਰ ਸ੍ਰੀ ਗੁਜਰ ਸਿੰਘ ਮਕਾਨ ਨੰ : 3497, ਸੈਕਟਰ 35–ਡੀ, ਚੰਡੀਗੜ੍ਹ । |
| 19. | 27-ਸੀ | 250 ਵ:ਗ: | ਸ੍ਰੀ ਪਵਨ ਕੁਮਾਰ ਸ਼ਰਮਾ ਪੁੱਤਰ ਸ੍ਰੀ ਰਾਮ ਸਰੂਪ ਸ਼ਰਮਾਂ 357/5, ਦੇਸੀ ਮਹਿੰਦਰਪੁਰੀ ਨਗਰ, ਨੇੜੇ ਰਾਜਪੁਰਾ ਕਲੋਨੀ, ਪਟਿਆਲਾ । |
| 20. | 37-ਸੀ | 250 ਵ:ਗ: | ਸ੍ਰੀ ਪਰਮੋਦ ਕੁਮਾਰ ਪੁੱਤਰ ਸ੍ਰੀ ਪਿਆਰਾ ਲਾਲ ਬੀ–9/189, ਲੁਧਿਆਣਾ । |
| 21. | 33 | 250 ਵ:ਗ: | ਸ੍ਰੀ ਮਲਾਗਰ ਸਿੰਘ ਪੁੱਤਰ ਸ੍ਰੀ ਹਰਦਿਆਲ ਸਿੰਘ, ਮਕਾਨ ਨੰ: 425, ਫੇਜ–1, ਮੁਹਾਲੀ । |
| 22. | 49 | 250 ਵ:ਗ: | ਸ੍ਰੀ ਜਸਵੀਰ ਸਿੰਘ ਪੁੱਤਰ ਸ੍ਰੀ ਭੁਪਿੰਦਰ ਸਿੰਘ, ਪਿੰਡ ਤਲਾਣੀਆਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ । |
| 23. | 232 | 150 ਵ:ਗ: | ਸ੍ਰੀ ਜਗੀਰ ਸਿੰਘ ਪੁੱਤਰ ਸ੍ਰੀ ਪੂਰਨ ਸਿੰਘ, ਪਿੰਡ ਰਸੂਲਪੁਰ, ਤਹਿ: ਖਰੜ, ਜ਼ਿਲ੍ਹਾ ਰੋਪੜ । |
| 24. | 478-ਸੀ | 150 ਵ:ਗ: | ਸ੍ਰੀ ਖੁਸ਼ਹਾਲ ਸਿੰਘ ਪੁੱਤਰ ਸ੍ਰੀ ਗੁਲਾਲ ਸਿੰਘ, ਮਕਾਨ ਨੰ: ਐਚ-426, ਫੇਜ–1, ਮੁਹਾਲੀ । |
| 25. | 488-ਸੀ | 150 ਵ:ਗ: | ਸ੍ਰੀ ਹਰਦੇਵ ਸਿੰਘ ਪੁੱਤਰ ਸ੍ਰੀ ਜੀਤ ਸਿੰਘ, ਮਕਾਨ ਨੰ: 3180, ਸੈਕਟਰ 21-ਡੀ, ਚੰਡੀਗੜ੍ਹ । |
| 26 | 489–ਸੀ | 150 ਵ:ਗ: | ਸ੍ਰੀ ਮੰਤਰ ਰਾਏ ਪੁੱਤਰ ਸ੍ਰੀ ਓਮ ਪਰਕਾਸ਼ ਪੁਰੀ, ਮਕਾਨ ਨੰ: 3120, ਸੈਕਟਰ 35–ਡੀ, ਚੰਡੀਗੜ੍ਹ । |

**ਕਾਮਰੇਡ ਅਜੈਬ ਸਿੰਘ ਰੌਂਤਾ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਭੈਣ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ 1983 ਵਿਚ ਅਖਤਿਆਰੀ ਕੋਟੇ ਰਾਹੀਂ ਪਲਾਟ ਦੇਣ ਸਮੇਂ ਗਾਈਡ ਲਾਈਨਜ਼ ਕੀ ਤੈਅ ਕੀਤੀਆਂ ਗਈਆਂ ਸਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਉਸ ਸਮੇਂ ਗਾਈਡ ਲਾਈਨਜ਼ ਸਨ ਉਸ ਅਨੁਸਾਰ ਕੁੱਲ ਪਲਾਟਾਂ ਦਾ 10% ਪਲਾਟ ਡਿਸਕ੍ਰੀਸ਼ਨਰੀ ਕੋਟੇ ਵਿਚੋਂ ਅਲਾਟ ਕੀਤੇ ਜਾਂਦੇ ਸਨ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਆਪ ਜੀ ਦੁਆਰਾ ਮਾਨਯੋਗ ਭੈਣ ਜੀ ਤੋਂ ਮੈਂ ਇਹ ਜਾਨਣਾ ਚਾਹਾਂਗਾ ਕਿ ਅਖਤਿਆਰੀ ਕੋਟੇ ਰਾਹੀਂ ਦਿੱਤੇ ਪਲਾਟਾਂ ਦਾ ਸੁਕੇਅਰ ਗਜ਼ ਰੇਟ ਕੀ ਸੀ ? ਇਹ ਪ੍ਰਾਈਵੇਟਾਂ ਦੇ ਮੁਕਾਬਲੇ ਤੇ ਦੱਸਿਆ ਜਾਵੇ ।

**ਮੰਤਰੀ** : ਸੂਚਨਾ ਇਸ ਸਮੇਂ ਮੇਰੇ ਪਾਸ ਉਪਲਬਧ ਨਹੀਂ ਹੈ । ਇਹ ਆਪ ਜੀ ਨੂੰ ਬਾਅਦ ਵਿਚ ਉਪਲੱਬਧ ਕਰਾ ਦਿਤੀ ਜਾਵੇਗੀ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਠੀਕ ਹੈ ਜੀ ।

---

## ਸਰਪੰਚਾਂ ਦੀ ਮੁਅੱਤਲੀ

*2208. **ਸਰਦਾਰ ਸੋਹਨ ਸਿੰਘ ਬੋਦਲ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਡਾਇਰੈਕਟਰ, ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਦਫਤਰ ਵਿਚ ਪ੍ਰਾਪਤ ਹੋਏ ਸਰਪੰਚਾਂ ਦੀ ਮੁਅੱਤਲੀ ਲਈ ਸਿਫਾਰਸ਼ ਕੀਤੇ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਰਪੰਚਾਂ ਵਿਚੋਂ ਕਿੰਨੇ ਸਰਪੰਚ ਮੁਅੱਤਲ ਕੀਤੇ ਗਏ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਜਨਵਰੀ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸਰਪੰਚਾਂ ਨੂੰ ਮੁਅੱਤਲ ਕਰਨ ਸਬੰਧੀ ਪ੍ਰਾਪਤ ਹੋਈਆਂ ਸਿਫਾਰਸ਼ਾਂ ਦੀ ਜ਼ਿਲ੍ਹਾ-ਵਾਰ ਗਿਣਤੀ 391 ਹੈ । ਜ਼ਿਲ੍ਹਾ-ਵਾਰ ਵੇਰਵਾ ਸੂਚੀ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਉਪਰੋਕਤ ਭਾਗ 'ੳ' ਵਿੱਚ ਵਰਣਿਤ ਸਰਪੰਚਾਂ ਵਿਚੋਂ 148 ਸਰਪੰਚ ਮੁਅੱਤਲ ਕੀਤੇ ਗਏ ਹਨ, ਜ਼ਿਲ੍ਹੇ-ਵਾਰ ਵੇਰਵਾ ਅਨੁਲੱਗ 'ਅ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

---

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

**ਅਨੁਲੱਗ 'ੳ'**

ਜਨਵਰੀ, 1998 ਤੋਂ ਜਨਵਰੀ, 2001 ਤੱਕ ਸਰਪੰਚਾਂ ਨੂੰ ਮੁਅੱਤਲ ਕਰਨ ਸਬੰਧੀ ਪ੍ਰਾਪਤ ਹੋਈਆਂ ਸਿਫਾਰਸ਼ਾਂ ਦਾ ਜ਼ਿਲ੍ਹਾ-ਵਾਰ ਵੇਰਵਾ :

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਿਫਾਰਸ਼ਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 25 |
| 2. | ਕਪੂਰਥਲਾ | 8 |
| 3. | ਗੁਰਦਾਸਪੁਰ | 18 |
| 4. | ਜਲੰਧਰ | 46 |
| 5. | ਹੁਸ਼ਿਆਰਪੁਰ | 41 |
| 6. | ਨਵਾਂ ਸ਼ਹਿਰ | 19 |
| 7. | ਫਿਰੋਜ਼ਪੁਰ | 17 |
| 8. | ਮੁਕਤਸਰ | 9 |
| 9. | ਬਠਿੰਡਾ | 20 |
| 10. | ਮਾਨਸਾ | 13 |
| 11. | ਫਰੀਦਕੋਟ | 8 |
| 12. | ਮੋਗਾ | 11 |
| 13. | ਲੁਧਿਆਣਾ | 30 |
| 14. | ਰੋਪੜ | 26 |
| 15. | ਸੰਗਰੂਰ | 45 |
| 16. | ਫਤਹਿਗੜ੍ਹ ਸਾਹਿਬ | 21 |
| 17. | ਪਟਿਆਲਾ | 34 |
| | ਕੁੱਲ | 391 |

## ਅਨੁਲੱਗ 'ਅ'

ਜਨਵਰੀ, 1998 ਤੋਂ ਜਨਵਰੀ, 2001 ਤੱਕ ਮੁਅੱਤਲ ਕੀਤੇ ਸਰਪੰਚਾਂ ਦੀ ਜ਼ਿਲ੍ਹਾ-ਵਾਰ ਗਿਣਤੀ :

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮੁਅੱਤਲ ਕੀਤੇ ਸਰਪੰਚਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 10 |
| 2. | ਕਪੂਰਥਲਾ | 1 |
| 3. | ਗੁਰਦਾਸਪੁਰ | 14 |
| 4. | ਜਲੰਧਰ | 18 |
| 5. | ਹੁਸ਼ਿਆਰਪੁਰ | 13 |
| 6. | ਨਵਾਂ ਸ਼ਹਿਰ | 5 |
| 7. | ਫਿਰੋਜ਼ਪੁਰ | 8 |
| 8. | ਮੁਕਤਸਰ | 3 |
| 9. | ਬਠਿੰਡਾ | 6 |
| 10. | ਮਾਨਸਾ | 7 |
| 11. | ਫਰੀਦਕੋਟ | 4 |
| 12. | ਮੋਗਾ | 7 |
| 13. | ਲੁਧਿਆਣਾ | 14 |
| 14. | ਰੋਪੜ | 6 |
| 15. | ਸੰਗਰੂਰ | 9 |
| 16. | ਫਤਹਿਗੜ੍ਹ ਸਾਹਿਬ | 8 |
| 17. | ਪਟਿਆਲਾ | 16 |
| | ਕੁਲ | 148 |

**ਸਰਦਾਰ ਸੋਹਨ ਸਿੰਘ ਬੋਦਲ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਸਰਪੰਚਾਂ ਦੀ ਮੁਅੱਤਲੀ ਲਈ ਸਿਫਾਰਸ਼ ਕੀਤੇ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਦਿਤੀ ਹੈ। ਮੈਂ ਪੁੱਛਣਾ ਚਾਹਾਂਗਾ ਕਿ ਇਨ੍ਹਾਂ ਕੇਸਾਂ ਦਾ ਫੈਸਲਾ ਕਰਨ ਲਈ ਫਸਟ-ਕਮ-ਫਸਟ ਸਰਵ ਮੈਥਡ ਵਰਤਿਆ ਗਿਆ ਹੈ ਜਾਂ ਪਿੱਕ-ਐਂਡ-ਚੂਜ਼ ਮੈਥਡ ਵਰਤਿਆ ਗਿਆ ਹੈ ? ਕੀ ਮੰਤਰੀ ਜੀ ਇਸ ਦਾ ਡੇਟਵਾਈਜ਼ ਵੇਰਵਾ ਦੇਣ ਦੀ ਕਿਰਪਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਵਲੋਂ ਆਇਆ ਸਵਾਲ ਮੈਂ ਤੁਹਾਡੇ ਸਾਹਮਣੇ ਪੜ੍ਹਨਾ ਚਾਹੁੰਦਾ ਹਾਂ। ਜਨਵਰੀ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਡਾਇਰੈਕਟਰ, ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਦਫਤਰ ਵਿੱਚ ਪ੍ਰਾਪਤ ਹੋਏ ਸਰਪੰਚਾਂ ਦੀ ਮੁਅੱਤਲੀ ਦੇ ਸਿਫਾਰਸ਼ ਕੀਤੇ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ; ਇਹ ਭਾਗ 'ੳ' ਹੈ। ਭਾਗ 'ਅ' ਵਿੱਚ ਪੁੱਛਿਆ ਹੈ ਕਿ ਉਪਰੋਕਤ ਭਾਗ 'ੳ' ਵਿੱਚ ਵਰਣਿਤ ਸਰਪੰਚਾਂ ਵਿਚੋਂ ਕਿੰਨੇ ਸਰਪੰਚ ਮੁਅੱਤਲ ਕੀਤੇ ਗਏ ਹਨ ? ਇਨ੍ਹਾਂ ਦਾ ਵੇਰਵਾ ਇਨ੍ਹਾਂ ਦੇ ਕੋਲ ਹੈ। ਜੇ ਕਿਸੇ ਹੋਰ ਗੱਲ ਦੀ ਡਿਟੇਲ ਇਨ੍ਹਾਂ ਨੇ ਪੁੱਛਣੀ ਹੈ ਜਾਂ ਤਾਂ ਇਹ ਨੋਟਿਸ ਦੇ ਦੇਣ ਜਾਂ ਮੇਰੇ ਕੋਲ ਆ ਕੇ ਪੁੱਛ ਲੈਣ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਇਸੇ ਲਈ ਕੀਤੀ ਹੈ ਕਿ ਇਨ੍ਹਾਂ ਦਾ ਕਰਾਈ-ਟੇਰੀਆ ਕੀ ਹੈ ? 391 ਵਿਚੋਂ 148 ਸਰਪੰਚ ਮੁਅੱਤਲ ਕੀਤੇ ਹੋਏ ਦਰਸਾਏ ਗਏ ਹਨ। ਕੀ ਪਿਛਲੇ ਦੋ ਸਾਲਾਂ ਦੇ ਦੌਰਾਨ ਕੋਈ ਸਸਪੈਂਡ......

**ਸ਼੍ਰੀ ਸਪੀਕਰ** : ਕੀ ਤੁਸੀਂ ਕਰਾਈ-ਟੇਰੀਆ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਸੋਹਨ ਸਿੰਘ ਬੋਦਲ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਡੇਟ-ਵਾਈਜ਼ ਦੱਸਿਆ ਜਾਵੇ ਕਿ ਕਿਹੜੇ-ਕਿਹੜੇ ਕੇਸ ਕਿਸ-ਕਿਸ ਡੇਟ ਨੂੰ ਆਏ, ਕਿਹੜਾ ਕੇਸ ਡਿ-ਸਾਈਡ ਹਇਆ ਅਤੇ ਕੋਈ ਪੁਰਾਣਾ ਕੇਸ ਤਾਂ ਪੈਂਡਿੰਗ ਨਹੀਂ ਰਹਿ ਗਿਆ ?

**ਮੰਤਰੀ** : ਇਹ ਕਰਾਈ-ਟੇਰੀਆ ਜਿਹੜਾ ਹੈ, ਮੈਂ...(ਵਿਘਨ) (ਹਾਸਾ) ਇਹ ਕੋਈ ਬਹੁਤੀ ਹੱਸਣ ਵਾਲੀ ਗੱਲ ਨਹੀਂ ਹੈ, ਇਹ ਐਕਟ 1994 ਦਾ ਪੰਚਾਇਤੀ ਰਾਜ ਐਕਟ ਹੈ ਜਿਸ ਦੀ ਧਾਰਾ 20(4)(3) ਅਧੀਨ ਸਰਪੰਚ ਮੁਅੱਤਲ ਕੀਤੇ ਜਾਂਦੇ ਹਨ। ਜਿਹੜੀ ਕੋਈ ਸ਼ਿਕਾਇਤ ਆਉਂਦੀ ਹੈ, ਸ਼ਿਕਾਇਤ ਦੀ ਮੁੱਢਲੀ ਪੜਤਾਲ ਡੀ.ਡੀ.ਪੀ.ਓ., ਸੈਕਰੇਟਰੀ, ਜ਼ਿਲ੍ਹਾ ਪ੍ਰੀਸ਼ਦ ਜਾਂ ਐਕਸੀਐਨ ਆਦਿ ਦੁਆਰਾ ਹੀ ਕਰਾਈ ਜਾਂਦੀ ਹੈ। ਜੇ ਦੋਸ਼ ਗੰਭੀਰ ਸਾਬਤ ਹੋਣ ਤਾਂ ਉਸ ਰਿਪੋਰਟ ਦੇ ਵਿੱਚ ਫਿਰ ਉਸ ਨੂੰ ਸਸਪੈਂਡ ਕੀਤਾ ਜਾਂਦਾ ਹੈ। ਸਸਪੈਨਸ਼ਨ ਤੋਂ ਬਾਅਦ ਰੈਗੂਲਰ ਇਨਕੁਆਇਰੀ ਹੁੰਦੀ ਹੈ। ਉਸ ਦੀ ਪੜਤਾਲ ਏ.ਡੀ.ਸੀ. (ਡਿਵੈਲਪਮੈਂਟ) ਜਾਂ ਡਵੀਜ਼ਨਲ ਡਿਪਟੀ ਡਾਇਰੈਕਟਰ ਜਾਂ ਹੈਡਕੁਆਰਟਰ ਤੇ ਕੋਈ ਡਿਪਟੀ ਡਾਇਰੈਕਟਰ ਤੋਂ ਕਰਵਾਈ ਜਾਂਦੀ ਹੈ। ਜੇ ਫਿਰ ਦੋਸ਼ ਸਾਬਤ ਹੋ ਜਾਣ ਤਾਂ ਫਿਰ ਰਿਮੂ-ਵਲ ਕੀਤੀ ਜਾਂਦੀ ਹੈ ਔਰ ਜੇ ਵਿੱਤੀ ਤੌਰ ਤੇ ਪੰਚਾਇਤ ਦਾ ਕੋਈ ਨੁਕਸਾਨ ਕੀਤਾ ਹੋਵੇ ਤਾਂ ਫਿਰ ਧਾਰਾ 216 ਅਧੀਨ ਕਾਰਵਾਈ ਹੁੰਦੀ ਹੈ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਉਦੋਂ ਦੀ ਗੱਲ ਪੁੱਛੀ ਹੈ ਜਦੋਂ ਕੇਸ ਸਾਰੀਆਂ ਇਨਕੁਆਇਰੀਆਂ ਤੋਂ ਬਾਅਦ ਡਾਇਰੈਕਟਰ ਦੇ ਦਫ਼ਤਰ ਵਿੱਚ ਸਿਫਾਰਸ਼ ਹੋ ਕੇ ਆ ਜਾਂਦਾ ਹੈ ਕਿ ਇਸ ਨੂੰ ਸਸਪੈਂਡ ਕਰਨਾ ਹੈ। ਉਸ ਤੋਂ ਬਾਅਦ ਦੀ ਮੈਂ ਅਵਸਥਾ ਪੁੱਛੀ ਹੈ ਜੀ।

**ਸ਼੍ਰੀ ਸਪੀਕਰ** : ਇਹ ਇਨਕੁਆਇਰੀਆਂ ਤਾਂ ਕਾਫੀ ਦੇਰ ਤੱਕ ਪੈਂਡਿੰਗ ਰਹਿ ਸਕਦੀਆਂ ਹਨ। ਸ਼੍ਰੀ ਜਗਦੀਸ਼ ਸਾਹਨੀ ਜੀ, ਤੁਸੀਂ ਦੱਸੋ।

**ਸ਼੍ਰੀ ਜਗਦੀਸ਼ ਸਾਹਨੀ** : ਜਿਹੜੇ ਸਰਪੰਚ ਮੁਅੱਤਲ ਕਰ ਦਿੱਤੇ ਹਨ ਅਤੇ ਫਿਰ ਕੋਈ ਹੋਰ ਸਰਪੰਚ ਰਿਹਾ ਹੈ, ਕਈ ਸਰਪੰਚਾਂ ਤੇ ਪੈਸੇ ਪਾ ਕੇ ਕੇਸ ਵੀ ਚਲ ਪਏ ਅਤੇ ਫਿਰ ਗਿਰਫਤਾਰੀਆਂ ਦੇ ਵਾਰੰਟ ਜਾਰੀ ਹੋਣ ਦੇ ਬਾਵਜੂਦ ਵੀ ਦੁਬਾਰਾ-ਦੁਬਾਰਾ ਇਨਕੁਆਇਰੀ ਜਾਂ ਪੜਤਾਲ ਤੇ ਫਰਮਾਇਸ਼ ਕਿਉਂ ਹੁੰਦੀ ਹੈ ? ਇਹ ਰੈਲੇਵੇਂਟ ਕੁਐਸਚਨ ਹੈ। ਉਨ੍ਹਾਂ ਦੇ ਹੀ ਜਵਾਬ ਵਿਚੋਂ ਹੈ।

**ਸ਼੍ਰੀ ਸਪੀਕਰ** : ਕੋਈ ਰੈਲੇਵੇਂਟ ਪੁੱਛੋ।

**ਸ਼੍ਰੀ ਜਗਦੀਸ਼ ਸਾਹਨੀ** : ਇਹ ਰੈਲੇਵੇਂਟ ਕੁਐਸਚਨ ਹੈ ਜੀ। ਜਿਹੜੇ ਸਰਪੰਚ ਡਿਸਟ੍ਰਿਕਟ ਗੁਰਦਾਸਪੁਰ ਦੇ ਸਸਪੈਂਡ ਕੀਤੇ ਸੀ ਔਰ ਉਨ੍ਹਾਂ ਦੀ ਇਨਕੁਆਇਰੀ ਹੋਣ ਉਪਰੰਤ ਪੈਸੇ ਪਾਏ ਗਏ......

**ਸ਼੍ਰੀ ਸਪੀਕਰ** : ਤੁਸੀਂ ਕੋਈ ਕੁਐਸਚਨ ਪੁੱਛੋ। ਗੁਰਦਾਸਪੁਰ ਬਾਰੇ ਤਾਂ ਇਹ ਕੁਐਸਚਨ ਨਹੀਂ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਕਿੰਨੇ ਸਰਪੰਚ ਸਸਪੈਂਡ ਹੋਏ, ਜਿਨ੍ਹਾਂ ਤੇ ਕੇਸ ਹੋਇਆ ਸੀ ਔਰ ਉਨ੍ਹਾਂ ਦੀ ਦੁਬਾਰਾ ਇਨਕੁਆਇਰੀ ਕਿਉਂ ਹੋ ਰਹੀ ਹੈ ? ਇਹ ਦੱਸ ਦੇਣ।

**ਸ਼੍ਰੀ ਸਪੀਕਰ** : ਦੱਸੋ ਜੀ, ਇਨਕੁਆਇਰੀ ਬਾਰੇ ਦੱਸ ਦਿਓ।

**ਮੰਤਰੀ** : ਇਹ ਇਸ ਬਾਰੇ ਵੱਖਰੇ ਤੌਰ ਤੇ ਗੱਲ ਕਰਨ। ਫਿਰ ਇਹ ਗਿਣਤੀ ਦੀ ਗੱਲ ਹੈ, ਇਹ ਮੈਂ ਦੱਸ ਦਿੱਤੀ ਹੈ। ਇਸ ਤੋਂ ਅੱਗੇ ਕੋਈ ਹੋਰ ਗੱਲ ਹੈ ਤਾਂ ਇਹ ਦੱਸ ਦੇਣ।

**ਸ਼੍ਰੀ ਸਪੀਕਰ** : ਖਿਆਲਾ ਜੀ, ਤੁਸੀਂ ਪੁੱਛੋ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਡਾਇਰੈਕਟਰ ਸਾਹਿਬ ਦੇ ਕੋਲ ਅਰਜ਼ੀ ਦਿੱਤੀ ਜਾਂਦੀ ਹੈ, ਫਿਰ ਕੇਸ ਥੱਲੇ ਜਾਂਦਾ ਹੈ। ਮੁਕੰਮਲ ਇਨਕੁਆਇਰੀ ਕਰਕੇ ਫਿਰ ਸਿਫਾਰਸ਼ ਹੁੰਦੀ ਹੈ। ਸਿਫਾਰਸ਼ਾਂ ਬਹੁਤ ਸਾਰੇ ਸਰਪੰਚਾਂ ਦੀਆਂ ਆਈਆਂ ਸਨ। ਉਨ੍ਹਾਂ ਨੂੰ ਛਡਣ ਦੇ ਕੀ ਕਾਰਨ ਹਨ ? ਉਨ੍ਹਾਂ ਵਿੱਚ ਕੀ ਕਮੀ ਸੀ ਜਿਨ੍ਹਾਂ ਕਰਕੇ ਉਨ੍ਹਾਂ ਨੂੰ ਛੱਡਿਆ ਗਿਆ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

**ਸ਼੍ਰੀ ਸਪੀਕਰ** : ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੜਾ ਵਧੀਆ ਦੱਸਿਆ ਹੈ ਕਿਉਂਕਿ ਲੀਗਲ ਬੈਕਗਰਾਊਂਡ ਹੈ ਕਿ ਪਹਿਲਾਂ ਕੰਪਲੇਂਟ ਹੁੰਦੀ ਹੈ, ਫਿਰ ਇਨਕੁਆ-ਇਰੀ ਹੁੰਦੀ ਹੈ ਉਸ ਤੋਂ ਬਾਅਦ ਐਕਸ਼ਨ ਲਿਆ ਜਾਂਦਾ ਹੈ । ਕੀ ਇਹ ਹਾਊਸ ਨੂੰ ਐਸ਼ਿਓਰ ਕਰ ਸਕਦੇ ਹਨ ਕਿ ਜਿੱਥੇ ਡਿਪਾਰਟਮੈਂਟਲੀ ਮਹਿਕਮੇ ਨੇ ਇਨਕੁਆਇਰੀ ਕੀਤੀ ਹੈ, ਡੀ. ਸੀ. ਨੇ ਕੇਸ ਰਜਿਸਟਰ ਕਰਵਾਇਆ ਹੈ ਅਤੇ ਉਹ ਕੇਸ ਰਜਿਸਟਰ ਹੋਣ ਤੋਂ ਉਪਰੰਤ ਵੀ ਜਿਸ ਸਰਪੰਚ ਤੇ ਕੇਸ ਰਜਿਸਟਰ ਹੋਇਆ ਸੀ, ਉਹ ਮੌਜੂਦਾ ਸਰਪੰਚ ਹੈ, ਉਹ ਸਸਪੈਂਡ ਨਹੀਂ ਹੋਇਆ । ਇਹ ਕੇਸ ਤਹਿਸੀਲ ਸਮਰਾਲਾ ਦਾ ਕੇਸ ਹੈ । ਇਸ ਦਾ ਕਰਾਈਟੇਰੀਆ ਕੀ ਰੱਖਿਆ ਹੈ ? ਇਨ੍ਹਾਂ ਨੇ ਜੋ ਹਾਊਸ ਵਿੱਚ ਦੱਸਿਆ ਹੈ ਕਿ ਡੀ. ਸੀ. ਲੁਧਿਆਣਾ ਦੀ ਰਿਕੁਮੈਂਡੇਸ਼ਨ ਤੇ ਕੇਸ ਦਰਜ ਹੋਇਆ ਹੈ । ਕੇਸ ਪੁਲਿਸ ਸਟੇਸ਼ਨ, ਸਮਰਾਲਾ ਵਿੱਚ ਦਰਜ ਹੋਇਆ ਹੈ । ਪਰ ਜਿਸ ਸਰਪੰਚ ਦੇ ਖਿਲਾਫ ਕੇਸ ਰਜਿਸਟਰ ਹੋਇਆ ਉਹ ਸਰਪੰਚ ਸਾਹਿਬ ਮੌਜੂਦਾ ਸਰਪੰਚ ਚਲੇ ਆ ਰਹੇ ਹਨ । ਕੀ ਮੰਤਰੀ ਜੀ ਇਹ ਦੱਸਣਗੇ ਕਿ ਉਸ ਤੇ ਇੰਨੀ ਬਖਸ਼ਿਸ਼ ਕਿਉਂ ਕੀਤੀ ਜਾ ਰਹੀ ਹੈ ?

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ । ਤੁਸੀਂ ਤਾਂ ਲੈਕਚਰ ਕਰਨ ਲੱਗ ਗਏ ਹੋ, ਲੈਕਚਰ ਨਹੀਂ ਕਰਨਾ । ਮੇਰੇ ਪਾਸ ਟਾਈਮ ਬਹੁਤ ਘੱਟ ਹੈ । ਮੇਰੇ ਕੋਲ ਹੋਰ ਵੀ ਬਹੁਤ ਸਵਾਲ ਬਾਕੀ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ, ਲੁਧਿਆਣਾ ਕੋਲ ਤਹਿਸੀਲ ਸਮਰਾਲਾ ਦੇ ਸਰਪੰਚ ਦੇ ਖਿਲਾਫ ਕੇਸ ਚਲ ਰਿਹਾ ਹੈ । ਫਿਰ ਉਸ ਨੂੰ ਸਸਪੈਂਡ ਕਰਨ ਲਈ ਕਿਸ ਦੀ ਵੇਟ ਕੀਤੀ ਜਾ ਰਹੀ ਹੈ ?

**ਸ਼੍ਰੀ ਸਪੀਕਰ** : ਮੰਤਰੀ ਸਾਹਿਬ, ਗਰੇਵਾਲ ਸਾਹਿਬ ਨੇ ਪਰਟੀਕੁਲਰ ਸਵਾਲ ਪੁੱਛਿਆ ਹੈ ।

**ਮੰਤਰੀ** : ਸਪੀਕਰ ਸਾਹਿਬ, ਜਿਸ ਢੰਗ ਨਾਲ ਸਵਾਲ ਆਇਆ ਸੀ, ਉਸ ਦਾ ਜਵਾਬ ਮੈਂ ਦੇ ਦਿੱਤਾ ਹੈ । ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਇਨ੍ਹਾਂ ਦੀ ਗੱਲ ਦਾ ਵੀ ਜਵਾਬ ਦੇ ਦੇਵਾਂਗਾ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਕਿੰਨੇ ਸਰਪੰਚ ਡਿਸਮਿਸ ਹੋਏ ਅਤੇ ਕਿੰਨਿਆਂ ਨੂੰ ਹਾਈ ਕੋਰਟ ਨੇ ਸਟੇਅ ਆਰਡਰ ਦਿੱਤੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਸਵਾਲ ਪਹਿਲਾਂ ਨਹੀਂ ਪੁੱਛਿਆ ਸੀ । ਇਸ ਲਈ ਮੈਂ ਇਸ ਦਾ ਜਵਾਬ ਕਿਸ ਤਰ੍ਹਾਂ ਦੇ ਸਕਦਾ ਹਾਂ ? ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ।

---

**ਬਲਾਚੌਰ ਤਹਿਸੀਲ ਦੇ ਸੜੋਆ ਬਲਾਕ ਵਿਚ ਨਵੇਂ ਵਾਟਰ ਟੈਂਕਾਂ ਦਾ ਉਪਬੰਧ ਕਰਨਾ ।**

*2240. **ਚੌਧਰੀ ਨੰਦ ਲਾਲ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਚੌਰ ਤਹਿਸੀਲ ਦੇ ਸੜੋਆ ਬਲਾਕ ਵਿਚ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਨਵੇਂ ਵਾਟਰ ਟੈਂਕ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਕਿਹੜੀਆਂ-ਕਿਹੜੀਆਂ ਥਾਵਾਂ ਤੇ ਲਗਾਏ ਜਾਣਗੇ ਅਤੇ ਕਿੰਨੇ ਸਮੇਂ ਦੇ ਅੰਦਰ-ਅੰਦਰ ਉਪਰੋਕਤ ਟੈਂਕ ਲਗਾਏ ਜਾਣ ਦੀ ਸੰਭਾਵਨਾ ਹੈ ?

**ਰਾਜਾ ਨਰਿੰਦਰ ਸਿੰਘ** : ਹਾਂ, ਜੀ । ਇਸ ਸਮੇਂ ਤਹਿਸੀਲ ਬਲਾਚੌਰ ਦੇ ਬਲਾਕ ਸੜੋਆ ਦੇ ਦੋ ਪਿੰਡਾਂ ਚੂਹੜਪੁਰ ਅਤੇ ਛੂਛੇਵਾਲ ਵਿੱਚ 2 ਵਾਟਰ ਟੈਂਕ ਬਣਾਏ ਜਾਣੇ ਹਨ, ਜੋ ਕਿ 6 ਮਹੀਨਿਆਂ ਦੇ ਸਮੇਂ ਵਿੱਚ ਪੂਰੇ ਹੋਣ ਦੀ ਸੰਭਾਵਨਾ ਹੈ ।

**ਚੌਧਰੀ ਨੰਦ ਲਾਲ** : ਧੰਨਵਾਦ ਜੀ ।

---

**ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਦਿਤੇ ਗਏ ਕਰਜ਼ਿਆਂ ਵਿਚ ਬੇਕਾਇਦਗੀਆਂ ।**

*2189. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਅੰਮ੍ਰਿਤਸਰ ਦੇ ਸਰਵ ਸ੍ਰੀ ਰਾਜ ਕੁਮਾਰ ਅਤੇ ਗੁਰਦੀਪ ਸਿੰਘ ਵਲੋਂ ਅਕਤੂਬਰ, 2000 ਜਾਂ ਇਸ ਦੇ ਨੇੜੇ ਤੇੜੇ ਕੋਈ ਪ੍ਰਤਿਬੇਨਤੀ ਪ੍ਰਾਪਤ ਹੋਈ ਜਿਸ ਵਿਚ ਇਹ ਦੋਸ਼ ਲਗਾਇਆ ਗਿਆ ਸੀ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੂਮੀ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨੇ ਗੈਰ-ਅਨੁਸੂਚਿਤ ਜ਼ਾਤੀਆਂ ਦੇ ਬਹੁਤ ਸਾਰੇ ਵਿਅਕਤੀਆਂ ਨੂੰ ਕਰਜ਼ੇ ਦਿੱਤੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ।

**ਸਰਦਾਰ ਸਰਵਣ ਸਿੰਘ ਫਿਲੌਰ** : ਹਾਂ ਜੀ । ਕਾਰਪੋਰੇਸ਼ਨ ਨੂੰ ਮਹੀਨਾ ਅਕਤੂਬਰ, 2000 ਵਿੱਚ ਇਕ ਸ਼ਿਕਾਇਤ ਪ੍ਰਾਪਤ ਹੋਈ ਸੀ (ਕਾਪੀ ਅਨੁਲੱਗ 'ੳ' ਅਨੁਸਾਰ ਨੱਥੀ ਹੈ) । ਸ਼ਿਕਾਇਤ ਵਿੱਚ ਦਰਜ ਇਲਜ਼ਾਮਾਂ ਦੀ ਪੜਤਾਲ ਅਤੇ ਘੋਖ ਕਰਨ ਲਈ ਪੜ-ਤਾਲੀਆ ਅਫਸਰ ਨਿਯੁਕਤ ਕਰ ਦਿੱਤਾ ਗਿਆ ਹੈ । ਰਿਪੋਰਟ ਪ੍ਰਾਪਤ ਹੋਣ ਉਪਰੰਤ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ ।

[ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]

**ਅਨੁਲੱਗ 'ੳ'**

ਸੇਵਾ ਵਿਖੇ,

ਕੈਪਟਨ ਰਣਜੀਤ ਸਿੰਘ ਰੰਗਰੇਟਾ
ਪੰਜਾਬ ਸ਼ਡਿਊਲਡ ਕਾਸਟ ਵਿੱਤ ਕਾਰਪੋਰੇਸ਼ਨ,
ਚੰਡੀਗੜ੍ਹ ।

ਵਿਸ਼ਾ :- ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਚੰਡੀਗੜ੍ਹ ਤੇ ਅੰਮ੍ਰਿਤਸਰ ਦੇ ਅਧਿਕਾਰੀਆਂ ਨੇ ਆਪਸੀ ਮਿਲੀ ਭੁਗਤ ਨਾਲ ਕਰੋੜਾਂ ਰੁਪਏ ਦਾ ਘਪਲਾ ਕੀਤਾ ਹੈ ਉਸ ਦੀ ਜਾਂਚ ਕਰਨ ਤੇ ਦੋਸ਼ੀਆਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਨ ਬਾਰੇ ।

---

ਸ੍ਰੀ ਮਾਨ ਜੀ,

ਬੇਨਤੀ ਹੈ ਕਿ ਮੈਂ ਮਾਰਚ 1999 ਵਿਚ ਆਪ ਜੀ ਨੂੰ ਪੱਤਰ ਲਿਖ ਕੇ ਅਤੇ 12 ਮਾਰਚ 1999 ਨੂੰ ਅਖਬਾਰ ਦੇ ਰਾਹੀਂ ਆਪ ਜੀ ਨੂੰ ਜਾਣਕਾਰੀ ਦਿੱਤੀ ਸੀ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਜੋ ਪੰਜਾਬ ਦੇ ਸ਼ਡਿਊਲਡ ਕਾਸਟ ਲੋਕਾਂ ਦਾ ਜੀਵਨ ਪੱਧਰ ਉਪਰ ਚੁੱਕਣ ਲਈ ਕਈ ਤਰ੍ਹਾਂ ਦੀਆਂ ਸਕੀਮਾਂ ਰਾਹੀਂ ਸਬਸਿਡੀ ਕਰਜਾ ਦੇਂਦੀ ਹੈ । ਇਸ ਕਾਰਪੋਰੇਸ਼ਨ ਨੂੰ 60% ਕੇਂਦਰ ਸਰਕਾਰ ਤੇ 40% ਪੰਜਾਬ ਸਰਕਾਰ ਸਹਾਇਤਾ ਦੇਂਦੀ ਹੈ ਇਸ ਕਾਰਪੋਰੇਸ਼ਨ ਦੇ ਡਾਇਰੈਕਟਰ ਨੇ ਲੱਖਾਂ ਰੁਪਏ ਦੀ ਰਿਸ਼ਵਤ ਲੈ ਕੇ 7 ਕਰੋੜ ਰੁਪਿਆ ਇਕ ਦੀਵਾਲੀਆ/ਫਰਮ ਨੂੰ ਦੇ ਦਿੱਤਾ ਉਹਨਾਂ ਡਾਇਰੈਕਟਰਾਂ ਦੇ ਖਿਲਾਫ਼ ਕੀ ਕਾਰਵਾਈ ਹੋਈ ਹੈ ? ਕੀ ਉਹ 7 ਕਰੋੜ ਰੁਪਏ ਕਾਰਪੋਰੇਸ਼ਨ ਨੂੰ ਵਾਪਿਸ ਮਿਲਿਆ ਹੈ ਜਾਂ ਨਹੀਂ ? ਇਸ ਸਬੰਧੀ ਮੈਨੂੰ ਕੋਈ ਜਾਣਕਾਰੀ ਨਹੀਂ ਮਿਲੀ । ਹਾਂ ਭਰੋਸੇ ਯੋਗ ਸੂਤਰਾਂ ਤੋਂ ਪਤਾ ਲੱਗਾ ਹੈ ਕਿ ਮੌਜੂਦਾ ਡਾਇਰੈਕਟਰ ਨੇ ਕਾਰਪੋਰੇਸ਼ਨ ਦੇ ਹੋਰ 15-16 ਲੱਖ ਰੁਪਏ ਲਗਾ ਕੇ ਉਸ ਦੀਵਾਲੀਆਂ ਫਰਮ ਤੇ ਕੇਸ ਕੀਤਾ ਹੈ ਜਿਸ ਨੂੰ 7 ਕਰੋੜ ਰੁਪਏ ਦਿੱਤਾ ਹੈ ਇਸ ਸ਼ਬਦ ਵਿਚ ਉਲਟ ਡਾਇਰੈਕਟਰ ਸ: ਜਗਜੀਤ ਸਿੰਘ ਨੇ ਮੈਨੂੰ ਇੱਕ ਪੱਤਰ ਰਾਹੀਂ ਧਮਕੀ ਦਿੱਤੀ ਹੈ ਕੀ ਅਗਰ ਅੱਗੇ ਤੋਂ ਕੋਈ ਕਾਰਵਾਈ ਕੀਤੀ ਤਾਂ ਖਬਰਦਾਰ ਪਰ ਮੈਂ ਆਪ ਜੀ ਨੂੰ ਅੰਮ੍ਰਿਤਸਰ ਦੇ ਅਧਿਕਾਰੀਆਂ ਨੇ ਇੱਕ ਹੋਰ ਸਕੈਂਡਲ ਤਕਰੀਬਨ ਇੱਕ ਕਰੋੜ ਰੁਪਏ ਦਾ ਜਬਰਦਸਤ ਘਪਲਾ ਕਰਕੇ ਘਪਲਿਆਂ ਵਿਚ ਵਾਧਾ ਕਰ ਦਿੱਤਾ ਹੈ । ਅੰਮ੍ਰਿਤਸਰ ਦੇ ਅਧਿਕਾਰਾਂਆਂ ਨੇ ਅੰਮ੍ਰਿਤਸਰ ਵਿਚ ਬੜੀ ਹੇਰਾ ਫੇਰੀ ਕਰਕੇ ਨੌਨ ਐਸ.ਸੀ ਕੇਸ ਕਰਕੇ ਲੱਖਾਂ ਰੁਪਏ ਰਿਸ਼ਵਤ ਇਕੱਠੀ ਕੀਤੀ ਹੈ ਤੇ ਇਨ੍ਹਾਂ ਦੀ ਜਾਇਦਾਦ ਦੀ ਇਨਕੁਵਾਰੀ ਕਰ ਲਈ ਜਾਵੇ ਕਿ ਕਿਥੋਂ ਬਣਾਈ ਹੈ ਤੇ ਗੈਰ ਸ਼ਡਿਊਲਡ ਕਾਸਟ ਲੋਕਾਂ ਨੂੰ ਟਰੱਕ, ਬੱਸਾਂ, ਵੈਨਾਂ ਲੈ ਕੇ ਦਿੱਤੀਆਂ ਹਨ । ਦੋ ਮਰਲੇ ਪਲਾਟਾਂ ਵਿਚ ਘਪਲਾ, ਦੁਕਾਨਾਂ ਦੇ ਕਰਜ਼ਿਆਂ ਵਿਚ ਘਪਲਾ ਕਰਕੇ ਮਹਾਰਾਜਾ ਰਣਜੀਤ

ਸਿੰਘ ਦੇ ਰਾਜ ਦੀਆਂ ਕਾਨੂੰਨੀ ਧੱਜੀਆਂ ਉਡਾ ਦਿੱਤੀਆਂ ਹਨ ਮੈਂ ਆਪ ਜੀ ਨੂੰ ਵਿਸਥਾਰ ਨਾਲ ਇਹਨਾਂ ਕੇਸਾਂ ਬਾਰੇ ਲਿਖ ਰਿਹਾ ਹਾਂ ਜੋ ਇਸ ਤਰ੍ਹਾਂ ਵਿਸਤਾਰ ਪੂਰਵਕ ਹਨ:-

| 1 | 2 | 3 |
|---|---|---|
| 1) | ਏ.ਵੀ-23<br>ਫਾਇਲ ਨੰ: 92-93/174 | ਸ੍ਰੀ ਜਗਜੀਤ ਸਿੰਘ ਪੁੱਤਰ ਸ੍ਰੀ ਚੰਨਣ ਸਿੰਘ ਵਾਸੀ 310 ਅਜਾਦ ਐਵੀਨਿਊ ਸੀ ਬਲਾਕ ਰਨਜੀਤ ਐਵੀਨਿਊ ਮਜ਼ਬੀ ਬਣ ਕੇ ਲਿਆ ਜਾਤ ਜੱਟ ਚਾਰ ਲੱਖ ਸਤਵੰਜਾ ਹਜ਼ਾਰ (ਵਿਜੀਲੈਂਸ ਨੇ ਕਲੀਨ ਚਿੱਟ ਦੇ ਦਿੱਤੀ ਹੈ) |
| 2) | ਏ.ਵੀ-37<br>ਐਫ-92-93/22 | ਸ੍ਰੀ ਮੁਖਤਿਆਰ ਸਿੰਘ ਪੁੱਤਰ ਸ੍ਰੀ ਮਿਲਖਾ ਸਿੰਘ ਪਿੰਡ ਮੱਲੀਆਂ, ਜੰਡਿਆਲਾ, ਜਾਤ ਘੁਮਿਆਰ ਹੈ ਮਜ਼ਬੀ ਬਣ ਕੇ ਲਿਆ ਚਾਰ ਲੱਖ ਪੈਂਨਤੀ ਹਜ਼ਾਰ (ਵਿਜੀਲੈਂਸ ਨੇ ਕਲੀਨ ਚਿੱਟ ਦੇ ਦਿੱਤੀ ਹੈ) |
| 3) | ਏ.ਵੀ-42<br>92-93/447 | ਸ੍ਰੀ ਅਮਰਜੀਤ ਸਿੰਘ, ਪੁੱਤਰ ਸ੍ਰੀ ਬੂਟਾ ਸਿੰਘ ਖੇਮਕਰਨ, ਮਰੂਤੀ ਵੈਨ ਇੱਕ ਲੱਖ ਤੀਹ ਹਜ਼ਾਰ, ਜਾਤ ਨੌਨ ਐਸ.ਸੀ (ਵਿਜੀਲੈਂਸ ਨੇ ਕਲੀਨ ਚਿੱਟ ਦਿੱਤੀ ਹੈ) ਇਸ ਕੋਲ ਗੱਡੀ ਨਹੀਂ ਹੈ । |
| 4) | ਏ.ਵੀ-45<br>92-93/176 | ਸ੍ਰੀ ਤਰਸੇਮ ਸਿੰਘ ਪੁੱਤਰ ਸ੍ਰੀ ਸੰਤੋਖ ਸਿੰਘ ਵਾਸੀ ਪਿੰਡ ਮੀਆਂ ਪੁਰ, ਤਰਨ ਤਾਰਨ, ਜਾਤ ਮਜ਼ਬੀ ਚਾਰ-ਲੱਖ ਚਾਲੀ ਹਜ਼ਾਰ, ਕੇਸ ਟਰੱਕ, ਇਸ ਕੋਲ ਗੱਡੀ ਨਹੀਂ ਹੈ । |
| 5) | ਏ.ਵੀ-47<br>92-93/40 | ਸ੍ਰੀ ਪ੍ਰਕਾਸ ਸਿੰਘ ਪੁੱਤਰ ਸ੍ਰੀ ਬਲਵੀਰ ਸਿੰਘ ਪਿੰਡ ਸੂਹਰਾ (ਚੋਗਾਵਾਂ) ਤਹਿਸੀਲ ਅਜਨਾਲਾ, ਕੇਸ ਇੱਕ ਲੱਖ ਸਤਾਈ ਹਜ਼ਾਰ ਰੁਪਏ । |
| 6) | ਏ.ਵੀ-51<br>92-93/218 | ਸ੍ਰੀ ਸਤਵੰਤ ਸਿੰਘ ਪੁੱਤਰ ਸ੍ਰੀ ਗੁਰਦਿਆਲ ਸਿੰਘ ਪਿੰਡ ਵਜੀਰ ਭੁਲਰ (ਬਿਆਸ ਕੇਸ ਟਰੱਕ ਤਿੰਨ ਲੱਖ ਇਕਿਆਸੀ ਹਜ਼ਾਰ, ਮਜ਼ਬੀ ਹੈ । |
| 7) | ਏ.ਵੀ-58<br>92-93 | ਸ੍ਰੀ ਪਿਸ਼ੌਰ ਸਿੰਘ ਪੁੱਤਰ ਸ੍ਰੀ ਕੁਲਵੀਰ ਸਿੰਘ ਪਿੰਡ ਚੱਕ ਮਿਸ਼ਰੀ ਲੋਪੋਕੇ ਤਹਿਸੀਲ ਅਜਨਾਲਾ ਕੇਸ ਟਰੱਕ, ਚਾਰ ਲੱਖ, ਜਾਤ ਜੱਟ ਹੈ । |

| 1 | 2 | 3 |
|---|---|---|
| 8) | ਏ.ਵੀ-62 / 96-97/12 | ਤੇਜਿੰਦਰ ਕੁਮਾਰ ਪੁੱਤਰ ਮਨੋਹਰ ਲਾਲ, ਵਾਸੀ ਪਲਾਟ ਨੰ: 40 ਜਪਾਨ ਮਿਲ, ਅੰਮ੍ਰਿਤਸਰ ਛੇਹਰਾਟਾ, ਕੇਸ ਟਰੱਕ ਪੰਜ ਲੱਖ |
| 9) | ਏ.ਵੀ-28 / 92-93/400 | ਬੂਟਾ ਸਿੰਘ ਪੁੱਤਰ ਕਰਮ ਸਿੰਘ ਪਿੰਡ ਮੂਧਲ ਬਟਾਲਾ ਰੋੜ, ਵੈਨ ਕੇਸ, ਇੱਕ ਲੱਖ ਪੈਂਨਤੀ ਹਜਾਰ (ਜਾਤ ਮਜ਼ਬੀ ਹੈ) ਮਗਰ ਵੈਨ ਮਿਲੀ ਨਹੀਂ ਸਰਪੰਚ ਚਲਾਂਦਾ ਹੈ । |
| 10) | ਏ.ਵੀ-2914 (ਈ.ਵੀ. / ਈ.ਵੀ 96-97/1671 | ਇਕਨੋਮੀਕਲ ਵੇਕਰਚ) ਸ੍ਰੀ ਜਰਨੈਲ ਸਿੰਘ ਪੁੱਤਰ ਸ: ਦਰਸ਼ਨ ਸਿੰਘ ਪਲਾਟ ਨੰਬਰ 10 ਅੰਦਰ ਜਾਮੀ ਕਾਲੋਨੀ ਕੇਅਰ ਆਫ (ਮਾਸਟਰ ਜੁੱਗਨੂੰ) ਕੇਸ ਪੰਜਾਹ ਹਜ਼ਾਰ ਦੁਕਾਨ ਦਾ ਜਾਤ ਸੁਨਿਆਰਾ, |
| 11) | ਏ-2845 / ਬੀ.ਵੀ-96-97/769 | ਸ੍ਰੀ ਮਦਨ ਲਾਲ ਪੁੱਤਰ ਸ੍ਰੀ ਭਗਤ ਰਾਮ ਏਕਤਾ ਭਵਨ (ਸਕੂਲ ਦਾ ਮਾਲਕ ਹੈ) ਕੇਸ ਸੱਤਰ ਹਜ਼ਾਰ ਜਾਤ ਸ਼ਰਮਾ, |
| 12) | ਏ-2895 / ਈ.ਵੀ-96-97 | ਸ੍ਰੀ ਸੰਜੀਵ ਕੁਮਾਰ ਪੁੱਤਰ ਸ਼੍ਰੀ ਮਦਨ ਲਾਲ ਗਲੀ ਕਪੂਰ ਵਾਲੀ ਇਸਲਾਮਾ ਕੇਸ ਦੁਕਾਨ ਸੱਤਰ ਹਜਾਰ ਰੁਪੈ ਜਾਤ ਸ਼ਰਮਾ |
| 13) | ਏ-2823 / ਈ.ਵੀ. 96-97/770 | ਸ੍ਰੀ ਜਗਮੋਹਨ ਸਿੰਘ ਪੁੱਤਰ ਸ੍ਰੀ ਸ਼ਿਵ ਸਿੰਘ ਮਕਾਨ ਨੰ: 332 ਏ ਗਲੀ ਨਬਰ 2 ਹੁਸੈਨ ਪੁਰਾ ਈਸਟ ਕੇਸ ਦੁਕਾਨ, ਸੱਤਰ ਹਜਾਰ, ਕਰਜਾ ਆਦਿ ਨਹੀਂ ਮਿਲ ਰਿਹਾ ਹੈ, ਨਹੀਂ ਲੱਭ ਰਿਹਾ ਹੈ । |
| 14) | ਏ-2825 / ਈ.ਵੀ 96-97/768 | ਸ੍ਰੀ ਅਸ਼ੋਕ ਕੁਮਾਰ ਜਗਦੀਸ਼ ਰਾਜ ਮਕਾਨ ਨੰ: 114 ਗਲੀ ਦੁਰਗਾ ਜਮੇਤ ਵਾਲੀ ਇਸਲਾਮਾਬਾਦ, ਅੰਮ੍ਰਿਤਸਰ, ਕੇਸ ਸੱਤਰ ਹਜਾਰ (ਜਾਤ ਸ਼ਰਮਾ) |
| 15) | ਏ-2810 / ਈ.ਵੀ-96-97 | ਸ਼੍ਰੀ ਓ. ਪੀ ਸਿੰਘ (ਉਪਿੰਦਰਪਾਲ ਸਿੰਘ) ਪੁੱਤਰ ਸ੍ਰੀ ਬਾਉ ਸਿੰਘ, ਪਲਾਟ ਨੰਬਰ 4 ਨਵਾਂ ਕੋਟ ਸਰਕਾਰੀ ਸਕੂਲ ਲੜਕੀਆਂ ਦੇ ਕੋਲ, ਕੇਸ ਦੁਕਾਨ, ਅੱਸੀ ਹਜਾਰ-ਜਾਤ ਸ਼ਰਮਾ, |

| 1 | 2 | 3 |
|---|---|---|
| 16) | ਏ-2822<br>ਈ.ਵੀ 95-96/1136 | ਸ੍ਰੀਮਤੀ ਸੁਰਜੀਤ ਕੌਰ ਪਤਨੀ ਸ. ਕੁਲਦੀਪ ਸਿੰਘ ਮਕਾਨ ਨੰ: 2838 ਗਲੀ ਨਿਹਾਲ ਸਿੰਘ ਵਾਲੀ ਚੌਂਕ ਕਰੋੜੀ ਅੰਮ੍ਰਿਤਸਰ ਦੁਕਾਨ ਚਾਲੀ ਹਜ਼ਾਰ (ਜਾਤ ਲੁਬਾਣੇ) |
| 17) | ਏ-2830<br>ਈ.ਵੀ. 96-97/772 | ਸ੍ਰੀ ਜਗਜੀਤ ਸਿੰਘ ਪੁੱਤਰ ਸ੍ਰੀ ਗੁਰਚਰਨ ਸਿੰਘ ਪਲਾਟ ਨੰ: 32 ਕਪੂਰ ਨਗਰ ਜੀ.ਟੀ. ਰੋਡ, ਕੇਸ ਦੁਕਾਨ ਪੰਜਾਹ ਹਜਾਰ (ਜਾਤ ਸੁਨਿਆਰਾ) |
| 18) | ਏ-2844<br>ਈ.ਵੀ 96-97/1170 | ਸ੍ਰੀ ਸ਼ੰਕਰ ਦਾਸ ਪੁੱਤਰ ਸ੍ਰੀ ਸਾਧੂ ਰਾਮ ਅਬਾਦੀ ਹਰਗੋਬਿੰਦ ਪੁਰ ਨਿਊ ਜਵਾਲਾ ਫਲੌਰ ਮਿਲ ਹਾਲ ਛੇਹਰਟਾ ਫਾਟਕ ਝਟਕਈ ਦੀ ਦੁਕਾਨ ਕੇਸ ਇੱਕ ਲੱਖ ਰੁਪੈ (ਜ਼ਾਤ ਮੈਹਰਾ) |
| 19) | ਏ-2857<br>ਈ.ਵੀ 96-97/1137 | ਸ੍ਰੀਮਤੀ ਚਰਨਜੀਤ ਕੌਰ ਪਤਨੀ ਸ੍ਰੀ ਫੌਜਾ ਸਿੰਘ ਮਕਾਨ ਨੰ: 2838 ਗਲੀ ਬੇਅੰਤ ਸਿੰਘ ਵਾਲੀ ਅੰਤਰ ਜ਼ਾਮੀ ਕਲੋਨੀ ਅੰਮ੍ਰਿਤਸਰ ਕੇਸ ਦੁਕਾਨ ਪੰਜਾਹ ਹਜ਼ਾਰ ਰੁਪੈ (ਜਾਤ ਸੁਨਿਆਰੇ) |
| 20) | ਏ-2866<br>ਈ.ਵੀ 92-93/3708 | ਸ੍ਰੀ ਗੁਰਦਿਆਲ ਸਿੰਘ ਪੁੱਤਰ ਸ੍ਰੀ ਕੱਥਾ ਸਿੰਘ, ਨੂਰਦੀ ਰੋਡ ਖਾਲਸਾ ਸਕੂਲ, ਤਰਨ ਤਾਰਨ ਕਰਿ-ਆਨਾ ,ਦੁਕਾਨ ਸੱਤਰ ਹਜਾਰ ਰੁਪੈ, ਨੋਨ ਐਸ. ਸੀ |
| 21) | ਏ-2871<br>ਈ. ਵੀ 96-97/1150 | ਸ੍ਰੀਮਤੀ ਪਿਆਰੀ ਪਤਨੀ ਸ੍ਰੀ ਬੱਗਾ ਸਿੰਘ 49 ਏ ਈਸਟ ਗੋਬਿੰਦ ਨਗਰ ਸੁਲਤਾਨ ਵਿੰਡ ਰੋਡ ਕੇਸ ਪੰਜਾਹ ਹਜ਼ਾਰ ਰੁਪੈ (ਜ਼ਾਤ ਸੁਨਿਆਰੇ) |
| 22) | ਏ-2890<br>ਈ. ਵੀ 96-97/1690 | ਸ੍ਰੀ ਦੁਰਿੰਦਰ ਸਿੰਘ ਪੁੱਤਰ ਸ੍ਰੀ ਪੂਰਨ ਸਿੰਘ ਪਲਾਟ ਨੰ: 6 ਅੰਤਰ ਜ਼ਾਮੀ ਕਾਲੋਨੀ ਕੇਸ ਦੁਕਾਨ ਪੰਜਾਹ ਹਜ਼ਾਰ ਰੁਪੈ (ਜਾਤ ਸੁਨਿਆਰ) |
| 23) | ਏ-2902<br>ਈ.ਵੀ. 96-97/2159 | ਸ੍ਰੀਮਤੀ ਵਰਿੰਦਰ ਕੌਰ ਪਤਨੀ ਸ੍ਰੀ ਮੁਖਤਾਰ ਸਿੰਘ ਪਲਾਟ ਨੰ: 65 ਗਲੀ ਨੰ: 3, ਸ਼ਹੀਦ ਊਧਮ ਸਿੰਘ ਨਗਰ ਸੱਤਰ ਹਜ਼ਾਰ ਰੁਪੈ (ਜ਼ਾਤ ਸੁਨਿਆਰੇ) |

| 1 | 2 | 3 |
|---|---|---|
| 24) | ਏ-2903<br>ਈ.ਵੀ 96-97/2951 | ਸਵਰਨ ਸਿੰਘ ਪੁੱਤਰ ਕਰਤਾਰ ਸਿੰਘ ਪਿੰਡ ਦਬੁਰਜੀ ਗਲੀ ਗੁਰਦੁਆਰੇ ਲਾਗੇ ਕੇਸ ਚਾਲੀ ਹਜ਼ਾਰ (ਜਾਤ ਲੁਬਾਣੇ) |
| 25) | ਏ-2922<br>ਈ. ਵੀ 95-96/751 | ਦਲਜੀਤ ਸਿੰਘ ਪੁੱਤਰ ਕਰਤਾਰ ਸਿੰਘ 2838 ਗਲੀ ਨਿਹਾਲ ਸਿੰਘ ਵਾਲੀ ਚੌਂਕ ਰੌੜੀ ਅੰਮ੍ਰਿਤਸਰ ਕੇਸ ਪੰਜਾਹ ਹਜ਼ਾਰ ਦੁਕਾਨ (ਜਾਤ ਲੁਬਾਣੇ) |
| 26) | ਏ-2944<br>ਈ.ਵੀ 95-96/750 | ਜਗਦੀਸ਼ ਕੌਰ ਪਤਨੀ ਜਸਵੀਰ ਸਿੰਘ ਮਕਾਨ ਨੰ. 819 ਅਬਾਦੀ ਬੱਗੇ ਵਾਲੀ ਵੇਰਕਾ ਕੇਸ ਪੰਜ਼ਾਹ ਹਜ਼ਾਰ ਦੁਕਾਨ ਕਰਿਆਨਾ (ਜਾਤ ਤਰਖਾਣ) ਜਸਵੀਰ ਸਿੰਘ ਪੁਲਿਸ ਮੁਲਾਜ਼ਮ |
| 27) | ਏ-2946<br>ਈ.ਵੀ 95-96/515 | ਕੁੰਦਨ ਸਿੰਘ ਪੁੱਤਰ ਤਾਰਾ ਸਿੰਘ ਗਲੀ ਨੰ: 3 ਨਵੀ ਅਬਾਦੀ ਤੇਜ ਨਗਰ (ਊਧਮ ਸਿੰਘ ਨਗਰ) ਕੇਸ ਦਕਾਨ ਚਾਲੀ ਹਜ਼ਾਰ (ਜਾਤ ਲੁਬਾਣੇ ਜਾਂ ਸੁਨਿਆਰੇ) |
| 28) | ਏ-2948<br>ਈ. ਵੀ 93-94/2961 | ਸਵਿੰਦਰ ਕੌਰ ਪਤਨੀ ਬਲਵਿੰਦਰ ਸਿੰਘ ਮਕਾਨ ਨੰ: 14 ਨਿਊ ਅਜਾਦ ਨਗਰ ਸੁਲਤਾਨ ਵਿੰਡ ਰੋਡ ਕੇਸ ਅੱਸੀ ਹਜ਼ਾਰ (ਜਾਤ ਲੁਬਾਣੇ ਜਾਂ ਸੁਨਿਆਰ) |
| 29) | ਏ-2863<br>ਈ.ਵੀ 96-97/1302 | ਪਲੂ-ਭਲੂ ਪੁੱਤਰ ਫੌਜੂ ਖੇਮ ਕਰਨ ਚਾਲੀ ਹਜ਼ਾਰ ਦੁਕਾਨ ਜਾਤ ਮਗਰ ਪੈਸੇ ਨਹੀਂ ਮਿਲੇ |
| 30) | ਏ-2862<br>ਈ. ਵੀ 96-97/1300 | ਸੁਬੇਗ ਸਿੰਘ ਪੁੱਤਰ ਕਰਨੈਲ ਸਿੰਘ ਖੇਮ ਕਰਨ ਚਾਲੀ ਹਜਾਰ ਰੁਪੈ |
| 31) | ਏ-2861<br>ਈ. ਵੀ-96-97/1303 | ਸੁੱਖਾ ਪੁੱਤਰ ਕਰਨੈਲ ਸਿੰਘ ਖੇਮ ਕਰਨ ਪੰਜਾਹ ਹਜਾਰ ਰੁਪਏ |

| 1 | 2 | 3 |
|---|---|---|
| 32) | ਏ-2828<br>ਈ. ਵੀ 96-97/964 | ਬਲਵੀਰ ਸਿੰਘ ਪੁੱਤਰ ਸੱਜਨ ਸਿੰਘ ਖੇਮ ਕਰਨ ਇੱਕ ਲੱਖ ਰੁਪਏ |
| 33) | ਏ-2842<br>ਈ ਵੀ 96-97/5 | ਕਰਮ ਚੰਦ ਪੁੱਤਰ ਇਨਾਇਤ ਖੇਮ ਕਰਨ ਇੱਕ ਲੱਖ ਰੁਪਏ |
| 34) | ਏ-2843<br>ਈ. ਵੀ 96-97/1166 | ਅਜੀਤ ਸਿੰਘ ਪੁਤਰ ਸਾਧਾ ਰਾਮ ਅਬਾਦੀ ਹਰਗੋਬਿੰਦ ਪੁਰਾ ਕਾਲੇ ਘਨੂਪੁਰ ਛੇਹਰਟਾ ਇੱਕ ਲੱਖ ਰੁਪਏ ਕੇਸ਼ |
| 35) | ਏ-2841<br>ਈ. ਵੀ 96-97/1163 | ਰਾਜ ਪੁਤਰ ਬਲਵਿੰਦਰ ਸਿੰਘ ਅਬਾਦੀ ਹਰਗੋਬਿੰਦ ਪੁਰਾ ਕਾਲੇ ਘਨੂਪੁਰ ਛੇਹਰਟਾ |
| 36) | ਏ-2807<br>ਈ. ਵੀ 96-97/733 | ਬੇਲਾ ਰਾਮ ਪੁਤਰ ਉਜਾਗਰ ਸਿੰਘ ਨਵਾਂ ਪਿੰਡ ਮਹਿਤਾ ਰੋਡ ਇੱਕ ਲੱਖ ਰੁਪਏ |
| 37) | ਏ-2806<br>ਈ. ਵੀ 96-97/734 | ਅਮਰੀਕ ਸਿੰਘ ਪੁੱਤਰ ਵੀਰ ਸਿੰਘ ਇੱਕ ਲੱਖ ਨਵਾਂ ਪਿੰਡ ਮਹਿਤਾ ਰੋਡ |
| 38) | ਏ-2804<br>ਈ. ਵੀ 96-97/323 | ਮਨਜੀਤ ਸਿੰਘ ਪੁੱਤਰ ਬੇਲੀ ਰਾਮ ਪ੍ਰਤਾਪ ਨਗਰ ਛੇਹਰਾਟਾ ਜਾਤ ਦਾ ਪਤਾ ਨਹੀਂ |
| 39) | ਸੀ.ਡੀ. ਐਫ-17(ਕਮਰਸ਼ਲ ਡੈਰੀ ਫਾਰਮ)<br>95-96/27 | ਮਸਤਾਨ ਸਿੰਘ ਪੁੱਤਰ ਵੀਰ ਸਿੰਘ ਈਸਟ ਗੋਬਿੰਦ ਨਗਰ ਕੇਸ ਸੱਠ ਹਜਾਰ ਰੁਪਏ (ਜਾਤ ਸੁਨਿਆਰੇ) ਆਦਮੀ ਪਤੇ ਤੇ ਨਹੀਂ ਹੈ (ਵਿਜੀਲੈਂਸ ਕਲੀਅਰ) |
| 40) | ਸੀ.ਡੀ. ਐਫ-18<br>94-95/379 | ਹਰੀ ਸਿੰਘ ਪੁੱਤਰ ਦਲੀਪ ਸਿੰਘ ਪਿੰਡ ਕੋਟ ਮਹਿਤਾਬ (ਢਾਹੇ ਦੇ ਕੱਢੇ ਚੀਮਾ ਬਾਡ) ਕੇਸ ਇੱਕ ਲੱਖ ਆਦਮੀ ਪਤੇ ਤੇ ਨਹੀਂ ਹੈ (ਵਿਜੀਲੈਂਸ ਕਲੀਅਰ) |

| 1 | 2 | 3 |
|---|---|---|
| 41) | ਸੀ.ਡੀ.ਐਫ–11<br>———————<br>94–95 | ਸੁਰਿੰਦਰ ਸਿੰਘ ਪੁੱਤਰ ਮੱਖਣ ਸਿੰਘ, ਪਿੰਡ ਕੋਟ ਮਹੈਤਾਬ ਇੱਕ ਲੱਖ |
| 42) | ਸੀ.ਡੀ.ਐਫ/12<br>———————<br>94–95/252 | ਅਮਰਜੀਤ ਸਿੰਘ ਪੁੱਤਰ ਬਚਨ ਸਿੰਘ ਕੋਟ ਮੈਹਤਾਬ ਇੱਕ ਲੱਖ ਦਾ ਕੇਸ ਹੈ 60,000/– ਰੁਪਏ ਮਿਲੇ ਹਨ । |
| 43) | ਏ–2273 | ਪ੍ਰਭਜੋਤ ਸਿੰਘ ਪੁਤਰ ਬੂਟਾ ਸਿੰਘ ਪਿੰਡ ਸੱਕੀਆ ਵਾਲੀ (ਖਲਚੀਆਂ ਤੋਂ ਨਾ ਗੋਕੇ) ਦੋ ਲੱਖ ਜਮੀਨ ਦਾ ਕੇਸ ਹੈ, ਮਜ਼੍ਹਬੀ ਨੂੰ ਪੈਸਾ ਨਹੀਂ ਮਿਲਿਆ ਰਜਿਸਟਰੀ ਕਿਸੀ ਦੂਸਰੀ ਜ਼ਮੀਨ ਦੀ ਕਰਾਈ ਚੈਕ ਮਿਲਣ ਤੋਂ ਇੱਕ ਸਾਲ ਬਾਦ ਰਜਿਸਟਰੀ ਕਰਵਾਈ ਹੈ ਜਾਅਲੀ ਖਾਤਾ ਖੋਲ੍ਹਿਆ ਗਿਆ ਹੈ (ਪਿੰਡ ਵਿਚ ਮਹੇਲ ਸਿੰਘ ਨੰਬਰਦਾਰ ਤੋਂ ਪੁਛਿਆ ਜਾਵੇ) |
| 44) | ਏ–2640<br>———————<br>94–95/213 | ਕਰਨੈਲ ਸਿੰਘ ਪੁਤਰ ਪਰਲਾਦ ਸਿੰਘ ਪਿੰਡ ਛੱਜਲ ਵੱਡੀ ਜਾਤ ਮੈਹਰਾ ਹੈ ਟਾਗਰੋ ਅੱਡੇ ਤੇ ਪਟਰੋਲ ਪੰਪ ਦੇ ਨਾਲ ਟੀ.ਵੀ ਫਰਿਜ ਦੀ ਦੁਕਾਨ ਹੈ ਇਹਨਾਂ ਨੇ ਜਾਤ ਮਜ਼ਬੀ ਲਿਖਵਾਈ ਹੈ । |
| 45) | ਏ–2635<br>———————<br>94–95/187 | ਜਗਜੀਤ ਸਿੰਘ ਪੁਤਰ ਪ੍ਰਲਾਦ ਸਿੰਘ (ਸੇਮ ਖਤਾ) |

ਉਪਰ ਲਿਖੇ ਗਏ ਸਾਰੇ ਕੇਸਾਂ ਵਿਚ ਜ਼ਿਆਦਾ ਤਰ ਨੋਨ ਐਸ. ਸੀ. ਕੇਸ ਹਨ ਜੋ ਬੜੀ ਰਿਸ਼ਵਤ ਲੈ ਕੇ ਕੀਤੇ ਗਏ ਹਨ । ਕੁਝ ਕੇਸਾਂ ਵਿਚ ਕਰਜ਼ਾ ਸਡਿਊਲਡ ਕਾਸਟ ਦੇ ਨਾਂ ਹੈ ਤੇ ਟਰੱਕ, ਵੈਨ ਸਵਰਨ ਜਾਤੀ ਚਲਾਉਂਦੇ ਹਨ ਕੁਝ ਕੇਸ ਜਾਅਲੀ ਹਨ ਜੋ ਆਦਮੀ ਮੌਜੂਦਾ ਪਤੇ ਤੇ ਰਹਿੰਦੇ ਹੀ ਨਹੀਂ ਹਨ ਇਹ ਘਪਲਾ ਕੋਈ 1 ਕਰੋੜ ਰੁਪਏ ਹੈ ਜੋ ਅੰਮ੍ਰਿਤਸਰ ਦੇ ਅਧਿਕਾਰੀਆਂ ਨੇ ਚੰਡੀਗੜ੍ਹ ਦੇ ਅਧਿਕਾਰੀਆਂ ਨਾਲ ਮਿਲ ਕੇ ਕੀਤੇ ਹਨ ਅਤੇ ਲੋਕਾਂ ਦੇ ਹੱਕਾਂ ਤੇ ਸਰਕਾਰ ਨੂੰ ਵੱਡੀ ਪੱਧਰ ਤੇ ਨੁਕਸਾਨ ਪਹੁੰਚਾਇਆ ਹੈ ਇਹ ਅਧਿਕਾਰੀ ਸਬਸਿਡੀ ਦੇ ਚੈਕ ਉਹਨਾਂ ਕਰਜ਼ਦਾਰਾਂ ਨੂੰ ਹੀ ਦੇਂਦੇ ਹਨ ਜੋ ਇਨਾਂ ਨੂੰ

ਰਿਸ਼ਵਤ ਦੇਵੇ ਬਾਕੀ ਚੈਕ ਇਹਨਾਂ ਕੋਲ ਛੇ-ਛੇ ਮਹੀਨੇ ਪਏ ਰਹਿੰਦੇ ਹਨ। ਇਸ ਦਾ ਪਤਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਸਬਸਿਡੀ ਦੀ ਮੀਟਿੰਗ ਏ. ਡੀ. ਸੀ (ਵਿਕਾਸ) ਦੀ ਅਗਵਾਈ ਵਿਚ ਜਦੋਂ ਹੁੰਦੀ ਹੈ ਤਾਂ ਦੂਸਰੇ ਦਿਨ ਦੇ ਚੈਕ ਕਟ ਦਿੱਤੇ ਜਾਂਦੇ ਹਨ ਮਗਰ ਉਹ ਚੈਕ ਜਿਸ ਵਿਚ ਏ. ਡੀ. ਸੀ ਸਾਹਿਬ ਮੁਦਾਖਲਤ ਕਰਨ ਬੈਂਕਾਂ ਵਿਚ ਚਲੇ ਜਾਂਦੇ ਹਨ ਬਾਕੀ ਦੇ ਚੈਕ ਅਧਿਕਾਰੀ ਆਪਣੇ ਕੋਲ ਹੀ ਰੱਖ ਲੈਂਦੇ ਹਨ ਜੋ ਬਾਅਦ ਵਿਚ ਰਿਸ਼ਵਤ ਲੈ ਕੇ ਦਿੱਤੇ ਜਾਂਦੇ ਹਨ।

ਇਸ ਕਾਰਪੋਰੇਸ਼ਨ ਦੀ ਇੱਕ ਹੋਰ ਗੱਲ ਬੜੀ ਹਾਸੋ ਹੀਣੀ ਹੈ, ਉਹ ਇਹ ਹੈ ਕਿ ਇਸ ਦਾ ਪੰਜਾਬ ਪੱਧਰ ਤੇ ਇੱਕ ਬੋਰਡ ਬਣਿਆ ਹੈ ਜਿਸ ਵਿਚ ਡਾਇਰੈਕਟਰ ਅਤੇ ਤਿੰਨ ਆਈ. ਏ. ਐਸ ਅਫ਼ਸਰ ਤੇ ਪੰਜ ਰਾਜਨੀਤਕ ਲੀਡਰ ਹੁੰਦੇ ਹਨ ਇਸ ਬੋਰਡ ਨੇ ਇੱਕ ਚੋਰ ਦਰਵਾਜ਼ਾ ਬਣਾਇਆ ਹੈ ਜਿਸ ਰਾਹੀਂ ਇਹ ਬੋਰਡ ਗੈਰ ਕਾਨੂੰਨੀ ਹੁਕਮ ਕਰਦੇ ਹਨ।

ਮੇਰੀ ਬੇਨਤੀ ਹੈ ਕਿ ਉਕਤ ਕੇਸਾਂ ਦੀ ਇਨਕੁਆਰੀ ਕਿਸੇ ਨਿਰਪੱਖ ਏਜੰਸੀ ਤੋਂ ਕਰਵਾਈ ਜਾਵੇ ਕਿਉਂਕਿ ਇਹਨਾਂ ਕੇਸਾਂ ਤੋਂ ਹੋਰ ਕੰਮਾਂ ਬਾਰੇ ਅੰਮ੍ਰਿਤਸਰ ਦੀ ਵਿਜੀਲੈਂਸ ਤੋਂ ਪਹਿਲਾ ਹੀ ਇਨਕੁਆਰੀ ਕਰਕੇ ਮਹਿਕਮੇ ਨੂੰ ਕਲੀਨ ਚਿਟ ਦਿੱਤੀ ਹੈ ਜੋ ਕਿ ਬਿਲਕੁਲ ਗਲਤ ਹੈ ਕਿਉਂਕਿ ਇਸ ਇਨਕੁਆਰੀ ਵਿਚ ਵੀ ਘਪਲਾ ਹੋਇਆ ਹੈ ਹੁਣ ਇਸ ਵਕਤ ਕਾਰਪੋਰੇਸ਼ਨ ਜੋ ਨਵੇਂ ਕੇਸ ਕਰ ਰਹੀ ਹੈ ਉਹਨਾਂ ਦੀ ਸਬਸਿਡੀ ਦਿੱਤੀ ਜਾ ਰਹੀ ਹੈ ਪਰ ਜੋ ਸੰਨ 1994/95 ਦੇ ਪੈਂਡਿੰਗ ਕੇਸ ਪਏ ਹਨ ਉਹਨਾਂ ਵੱਲ ਕੋਈ ਧਿਆਨ ਨਹੀ ਦਿਤਾ ਜਾ ਰਿਹਾ। ਸ੍ਰੀ ਮਾਨ ਜੀ, ਅਸੀ ਆਪਣੇ ਸਾਥੀਆਂ ਦੇ ਰਾਹੀਂ ਹੋਰ ਪੜਤਾਲ ਕਰ ਰਹੇ ਹਾਂ ਤੇ ਹੋਰ ਬੜੀ ਪੱਧਰ ਤੇ ਦੋ ਮਰਲੇ ਕਰਜ਼ਿਆਂ ਤੋਂ ਹੋਰ ਕੇਸਾਂ ਦਾ ਪੜਦਾ ਫਾਸ਼ ਕਰਾਂਗੇ।

ਸ੍ਰੀ ਮਾਨ ਜੀ, ਇਸ ਕਾਰਪੋਰੇਸ਼ਨ ਨੂੰ ਉਪਰ ਤੋਂ ਲੈ ਕੇ ਥੱਲੇ ਤੱਕ ਦੇ ਅਧਿਕਾਰੀ ਦੋਨਾਂ ਹੱਥਾਂ ਨਾਲ ਲੁਟ ਰਹੇ ਹਨ। ਅਗਰ ਇਸ ਤਰਫ ਫੌਰਨ ਧਿਆਨ ਨਾ ਦਿੱਤਾ ਤਾਂ ਇਹ ਗਰੀਬ ਲੋਕਾਂ ਦੀ ਕਾਰਪੋਰੇਸ਼ਨ ਤਬਾਹ ਹੋ ਕੇ ਰਹਿ ਜਾਵੇਗੀ ਇਸ ਲਈ ਬੜੀ ਪੱਧਰ ਤੇ ਜਾਂਚ ਪੜਤਾਲ ਕਰ ਕੇ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣ ਤੇ ਕਾਰਪੋਰੇਸ਼ਨ ਨੂੰ ਬਚਾਇਆ ਜਾਵੇ।

ਧੰਨਵਾਦ ਸਹਿਤ

ਮਿਤੀ 4-10-2000

ਪ੍ਰਾਰਥਕ

ਸਹੀ

ਕਾਮਰੇਡ ਗੁਰਦੀਪ ਸਿੰਘ
ਗਰਵਾਲੀ
ਮੈਂਬਰ ਜ਼ਿਲ੍ਹਾ ਕੌਂਸਲ,
ਸੀ.ਪੀ.ਆਈ ਅੰਮ੍ਰਿਤਸਰ

ਕਾਮਰੇਡ ਰਾਜ ਕੁਮਾਰ
ਡਿਸਟ੍ਰਿਕ ਐਗਜੈਕਟਿਵ ਮੈਂਬਰ
ਸੀ.ਪੀ.ਆਈ
ਅੰਮ੍ਰਿਤਸਰ

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੀ ਇਹ ਸ਼ਿਕਾਇਤ ਇਨ੍ਹਾਂ ਨੂੰ ਪ੍ਰਾਪਤ ਹੋਈ ਹੈ ਇਹ ਵਾਕਿਆ ਹੀ ਬੜੀ ਗੰਭੀਰ ਕਿਸਮ ਦੀ ਹੈ ਔਰ ਇਹ ਕਾਰਪੋਰੇਸ਼ਨ ਸਿਰਫ ਸ਼ਡਿਊਲਡ ਕਾਸਟ ਵਰਗ ਦੇ ਲੋਕਾਂ ਨੂੰ ਹੀ ਲੋਨ ਦਿੰਦੀ ਹੈ ਪਰ ਇਸ ਸ਼ਿਕਾਇਤ ਦੇ ਮੁਤਾਬਿਕ ਇਕੱਲੇ ਅੰਮ੍ਰਿਤਸਰ ਦੇ ਵਿਚ 45 ਐਸੇ ਵਿਅਕਤੀ ਹਨ ਜਿਹੜੇ ਨਾਨ ਸ਼ਡਿਊਲਡ ਕਾਸਟ ਹਨ, ਜਿਨ੍ਹਾਂ ਨੂੰ ਇਸ ਕਾਰਪੋਰੇਸ਼ਨ ਨੇ ਲੋਨ ਦਿੱਤੇ ਹਨ । ਇਹ ਸ਼ਿਕਾਇਤ ਇਨ੍ਹਾਂ ਕੋਲ ਅਕਤੂਬਰ, 2000 ਵਿਚ ਪ੍ਰਾਪਤ ਹੋਈ, ਫਿਰ ਇਸ ਦੀ ਜਾਂਚ ਮੁਕੰਮਲ ਕਰਨ ਵਿਚ ਦੇਰੀ ਕਿਉਂ ਹੋ ਰਹੀ ਹੈ ਜਦ ਕਿ ਇਸ ਵਿਚ ਬੜੇ ਗੰਭੀਰ ਐਲੀਗੇਸ਼ਨ ਲੱਗੇ ਹੋਏ ਹਨ । ਇਸ ਦੀ ਇਨਕੁਆਇਰੀ ਨੂੰ ਟਾਈਮ ਬਾਊਂਡ ਕੀਤਾ ਜਾਵੇ ਤਾਂਕਿ ਸਾਰੀ ਸਥਿਤੀ ਸਪਸ਼ਟ ਹੋ ਸਕੇ ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਭਰੋਸਾ ਦੇਣਾ ਚਾਹੁੰਦਾ ਹਾਂ ਕਿ ਇਸ ਦੀ ਜਾਂਚ ਦੀ ਰਿਪੋਰਟ 31 ਮਾਰਚ ਤੱਕ ਮਿਲ ਜਾਵੇਗੀ ਅਤੇ ਜਿਹੜੇ ਦੋਸ਼ੀ ਹੋਣਗੇ ਉਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ । ਜਿਸ ਅਫਸਰ ਨੂੰ ਇਹ ਇਨਕੁਆਇਰੀ ਕਰਨ ਲਈ ਨਿਯੁਕਤ ਕੀਤਾ ਗਿਆ ਸੀ ਉਸ ਕੋਲ ਹੋਰ ਬਹੁਤ ਕੰਮ ਹਨ ਜਿਵੇਂ ਰਿਕਵਰੀਜ਼ ਅਤੇ ਲੋਨ ਕੇਸਿਜ਼ ਵਗੈਰਾ ਦੇ ਹਨ ਹੁਣ ਅਸੀਂ ਉਸ ਨੂੰ ਇਸ ਦੀ ਇਨਕੁਆਇਰੀ 31 ਮਾਰਚ ਤੱਕ ਕੰਪਲੀਟ ਕਰਨ ਲਈ ਕਹਿ ਦਿੱਤਾ ਹੈ ਅਤੇ ਟਾਈਮ ਮੁਕੱਰਰ ਕਰ ਦਿੱਤਾ ਹੈ । ਇਸ ਰਿਪੋਰਟ ਦੇ ਵਿਚ ਜਿਹੜੇ ਵੀ ਦੋਸ਼ੀ ਪਾਏ ਜਾਣਗੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ ।

---

### ਬੁਢਲਾਡਾ-ਸੁਨਾਮ ਸੜਕ ਦੀ ਮੁਰੰਮਤ

*2234. (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਮੱਖਣ ਸਿੰਘ** } : ਕੀ **ਖੇਤੀਬਾੜੀ**

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮਾਨਸਾ ਦੀ ਹੱਦ ਤੱਕ ਬੁਢਲਾਡਾ-ਸੁਨਾਮ ਸੜਕ (ਬਰਾਸਤਾ ਦੋਦੜਾ-ਭਾਦੜਾ) ਦੀ ਪਿੱਛੇ ਕਿਸ ਮਹੀਨੇ ਅਤੇ ਸਾਲ ਵਿਚ ਮੁਰੰਮਤ ਕੀਤੀ ਗਈ ਸੀ ਅਤੇ ਇਸ ਤੇ ਕੁੱਲ ਕਿੰਨਾ ਖਰਚ ਹੋਇਆ ਸੀ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕ ਦੀ ਮੁਰੰਮਤ ਹੋਣੀ ਬਣਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਕਦੋਂ ਤਕ ਮੁਰੰਮਤ ਕੀਤੇ ਜਾਣ ਦੀ ਆਸ ਹੈ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕ ਨੂੰ ਚੌੜਾ ਕਰਨ ਦਾ ਵੀ ਵਿਚਾਰ ਹੈ, ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਇਹ ਸੜਕ ਨਵੰਬਰ, 1995 ਵਿੱਚ ਮੁਰੰਮਤ ਕੀਤੀ ਗਈ ਸੀ ਅਤੇ ਇਸ ਦੀ ਮੁਰੰਮਤ ਤੇ ਰੁ: 33.88 ਲੱਖ ਖਰਚਾ ਹੋਇਆ ਸੀ ।

(ਅ) ਨਹੀਂ ਜੀ ।

(ੲ) ਨਹੀਂ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਹ ਸੜਕ ਨਵੰਬਰ, 1995 ਵਿਚ ਮੁਰੰਮਤ ਕੀਤੀ ਗਈ ਸੀ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਪੂਰੀ ਸੜਕ ਦੀ ਮੁਰੰਮਤ ਕੀਤੀ ਗਈ ਹੈ ਜਾਂ ਇਸ ਦਾ ਕੁਝ ਹਿੱਸਾ ਮੁਰੰਮਤ ਹੋਣ ਤੋਂ ਰਹਿੰਦਾ ਹੈ ?

**ਮੰਤਰੀ** : ਇਹ ਸਾਰੀ ਸੜਕ ਮੁਰੰਮਤ ਕੀਤੀ ਗਈ ਸੀ । ਉਸ ਦਾ ਕੁਝ ਹਿੱਸਾ ਸੰਗਰੂਰ ਜ਼ਿਲ੍ਹੇ ਵਿਚ ਪੈਂਦਾ ਹੈ ਜਿਹੜੀ ਕਿ ਬਿਲਕੁਲ ਮੁਕੰਮਲ ਹੋ ਚੁੱਕੀ ਹੈ ਪਰ ਕੁਝ ਹਿੱਸਾ ਮਾਨਸਾ ਜ਼ਿਲ੍ਹੇ ਦਾ ਹੈ ਜਿਸ ਦੀ ਮੁਨਿਆਦ ਪੂਰੀ ਨਹੀਂ ਹੋਈ ਅਤੇ ਥੋੜ੍ਹਾ ਚਿਰ ਰਹਿੰਦਾ ਹੈ । ਜਦੋਂ ਮੁਨਿਆਦ ਪੂਰੀ ਹੋ ਗਈ ਤਾਂ ਇਸ ਦੀ ਮੁਰੰਮਤ ਕਰ ਦਿੱਤੀ ਜਾਵੇਗੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸੁਨਾਮ ਤੇ ਬੁਢਲਾਡਾ ਨੂੰ ਜਿਹੜੀ ਸੜਕ ਜਾਂਦੀ ਹੈ ਉਹ ਸੰਗਰੂਰ ਅਤੇ ਮਾਨਸਾ ਜ਼ਿਲ੍ਹੇ ਵਿਚ ਪੈਂਦੀ ਹੈ । ਸੰਗਰੂਰ ਜ਼ਿਲ੍ਹੇ ਵਿਚ ਸਾਰੀ ਸੜਕ ਡਬਲ ਹੈ ਅਤੇ ਵਧੀਆ ਹੈ ਪਰ ਮਾਨਸਾ ਜ਼ਿਲ੍ਹੇ ਵਿਚ ਮਾੜੀ ਅਤੇ ਸਿੰਗਲ ਸੜਕ ਹੈ । ਇਹ ਸੜਕ ਮਾਨਸਾ ਜ਼ਿਲ੍ਹੇ ਵਿਚ ਡਬਲ ਕਿਉਂ ਨਹੀਂ ਕੀਤੀ ਗਈ ?

**ਮੰਤਰੀ** : ਜਿਹੜੀ ਸੰਗਰੂਰ ਵਾਲੀ ਸੜਕ ਹੈ ਉਹ ਪਹਿਲਾਂ ਮੁਰੰਮਤ ਹੋਈ ਸੀ ਅਤੇ ਉਸ ਦੀ ਮੁਨਿਆਦ ਵੀ ਪੂਰੀ ਹੋ ਚੁੱਕੀ ਹੈ ।

**ਸ੍ਰੀ ਸਪੀਕਰ** : ਮੰਤਰੀ ਜੀ, ਮੈਂਬਰ ਸਾਹਿਬ ਨੇ ਸਵਾਲ ਡਬਲ ਸੜਕ ਵਾਲਾ ਕੀਤਾ ਹੈ ਕਿ ਮਾਨਸਾ ਜ਼ਿਲ੍ਹੇ ਵਿਚ ਸੜਕ ਡਬਲ ਕਿਉਂ ਨਹੀਂ ਹੋਈ । ਇਸ ਦੇ ਕੀ ਰੀਜ਼ਨਜ਼ ਹਨ ? ਵੈਸੇ ਮੇਰੇ ਹਲਕੇ ਵਿਚ ਇਸ ਤਰ੍ਹਾਂ ਹੈ । ਰੋਪੜ ਜ਼ਿਲ੍ਹੇ ਦੀ ਸੜਕ ਡਬਲ ਹੈ ਮੇਰੇ ਹਲਕੇ ਦੀ ਸਿੰਗਲ ਹੈ ।

**ਮੰਤਰੀ** : ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਹਰ ਜ਼ਿਲ੍ਹੇ ਵਿਚ ਰੋਡਜ਼ ਕਮੇਟੀਆਂ ਬਣਾਈਆਂ ਹਨ । ਹਰ ਜ਼ਿਲ੍ਹੇ ਦੀ ਕਮੇਟੀ ਦੀ ਮੀਟਿੰਗ ਵਿਚ ਮਤਾ ਲਿਆਂਦਾ ਜਾਂਦਾ ਹੈ ਕਿ ਇਸ ਸੜਕ ਨੂੰ ਡਬਲ ਕਰ ਦਿੱਤਾ ਜਾਵੇ । ਜੇਕਰ ਮੈਂਬਰ ਸਾਹਿਬਾਨ ਵੀ ਕਮੇਟੀ ਵਲੋਂ ਡਬਲ ਕਰਨ ਦੀ ਸਿਫਾਰਸ਼ ਕਰਵਾ ਦੇਣਗੇ ਤਾਂ ਇਸ ਸੜਕ ਨੂੰ ਜ਼ਰੂਰ ਚੌੜਾ ਕਰ ਦਿੱਤਾ ਜਾਵੇਗਾ ਪਰ ਅਜੇ ਇਹ ਵਿਚਾਰ ਅਧੀਨ ਹੈ ।

**ਸ੍ਰੀ ਸਪੀਕਰ** : ਕੁਝ ਸੜਕਾਂ ਅਜਿਹੀਆਂ ਹਨ ਜੋ ਇਕ ਜ਼ਿਲ੍ਹੇ ਵਿਚ ਡਬਲ ਹੈ ਅਤੇ ਉਹੀ ਸੜਕ ਅੱਗੇ ਜਾ ਕੇ ਸਿੰਗਲ ਹੋ ਜਾਂਦੀ ਹੈ ਫਾਰ ਐਗਜ਼ਾਂਪਲ ਇਕ ਸੜਕ ਰੋਪੜ

[ਸ੍ਰੀ ਸਪੀਕਰ]

ਤੋਂ ਆਉਂਦੀ ਹੈ ਉਹ ਮਾਛੀਵਾੜਾ ਤੋਂ ਸਿੰਗਲ ਹੋ ਜਾਂਦੀ ਹੈ ਜਦ ਕਿ ਰੋਪੜ ਵਿਚ ਡਬਲ ਹੈ। ਕੀ ਸਰਕਾਰ 2-4 ਜੋ ਅਜਿਹੀਆਂ ਸੜਕਾਂ ਹਨ ਉਨ੍ਹਾਂ ਨੂੰ ਡਬਲ ਕਰਨ ਲਈ ਕੋਈ ਪਾਲਿਸੀ ਬਣਾਏਗੀ ?

**ਮੁੱਖ ਮੰਤਰੀ** : ਇਹ ਬੜੀ ਇੰਪਾਰਟੈਂਟ ਰੋਡ ਹੈ ਅਤੇ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਸੜਕ ਜਲਦੀ ਹੀ ਚੌੜੀ ਕਰ ਦਿੱਤੀ ਜਾਵੇਗੀ। (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰਾ ਵੀ ਇਸ ਸੜਕ ਵਿਚ ਇੰਟਰੈਸਟ ਹੈ। ਇਹ ਸੜਕ ਮੇਰੇ ਹਲਕੇ ਵਿਚ ਵੀ ਆਉਂਦੀ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਇਹ ਸੜਕ ਜਲਦੀ ਚੌੜੀ ਕਰ ਦਿੱਤੀ ਜਾਵੇਗੀ। ਇਹ ਟਾਈਮ ਬਾਊਂਡ ਕਰ ਦੇਣ। ਮੰਤਰੀ ਜੀ ਦੀ ਜਾਣਕਾਰੀ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਤਾਂ ਸੜਕ ਡਬਲ ਕਰਨ ਦਾ ਇਸ਼ੂ ਹੈ ਅਤੇ ਦੂਸਰਾ ਸੜਕ ਦੀ ਹਾਲਤ ਬਹੁਤ ਖਰਾਬ ਹੈ। ਜੇਕਰ ਸੜਕ ਦੀ ਹਾਲਤ ਬਹੁਤ ਜ਼ਿਆਦਾ ਖਰਾਬ ਹੋਵੇ ਤਾਂ ਸਮਾਂ ਵੀ ਘਟਾਇਆ ਜਾ ਸਕਦਾ ਹੈ। ਐਡਮਨਿਸਟ੍ਰੇਸ਼ਨ ਨੇ ਮੈਨਸ਼ਨ ਕੀਤਾ ਹੋਇਆ ਹੈ ਅਤੇ ਉਨ੍ਹਾਂ ਨੇ ਆਪਣੀ ਰਿਪੋਰਟ ਵੀ ਬਣਾ ਕੇ ਸੜਕ ਵਾਸਤੇ ਭੇਜੀ ਹੋਈ ਹੈ। ਕੀ ਸੜਕ ਨੂੰ ਸਮੇਂ ਤੋਂ ਪਹਿਲਾਂ ਅਤੇ ਜਲਦੀ ਰਿਪੇਅਰ ਕਰਨ ਵਾਸਤੇ ਸਰਕਾਰ ਫੰਡ ਜਾਰੀ ਕਰੇਗੀ ? ਉਸ ਸੜਕ ਲਈ ਸਰਕਾਰ ਵਲੋਂ ਫੰਡ ਜਾਰੀ ਕਿਉਂ ਨਹੀਂ ਕੀਤੇ ਜਾ ਰਹੇ ਜਦੋਂ ਕਿ ਸਾਰੀ ਕਾਰਵਾਈ ਹੋ ਚੁੱਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਸੰਗਰੂਰ ਵਾਲੀ ਸੜਕ ਹੈ ਉਹ 1994 ਵਿਚ ਮੁਕੰਮਲ ਹੋਈ ਹੈ। ਜਿਹੜੀ ਇਹ ਅੱਲਖ ਸਾਹਿਬ ਸੜਕ ਦੀ ਗੱਲ ਕਰ ਰਹੇ ਹਨ ਅਤੇ ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਹੁਣ ਮੁੱਖ ਮੰਤਰੀ ਸਾਹਿਬ ਨੇ ਵੀ ਹੁਕਮ ਦਿੱਤਾ ਕਿ ਇਹ ਸੜਕ ਜਲਦੀ ਚੌੜੀ ਕਰ ਦੇਵਾਂਗੇ। ਮਾਨਸਾ ਵਾਲੀ ਸੜਕ ਦੀ ਮਿਆਦ ਪੂਰੀ ਨਹੀਂ ਹੋਈ ਅਤੇ ਥੋੜ੍ਹਾ ਸਮਾਂ ਬਾਕੀ ਰਹਿੰਦਾ ਹੈ ਅਤੇ ਨਿਯਮ ਵੀ ਪੂਰੇ ਨਹੀਂ ਕਰ ਰਹੀ। ਜਦੋਂ ਸਮਾਂ ਪੂਰਾ ਹੋ ਗਿਆ ਤਾਂ ਇਸ ਸੜਕ ਨੂੰ ਚੌੜਾ ਕਰ ਦਿਆਂਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸੜਕ ਦੇ ਇਸ਼ੂ ਤੇ ਬਹੁਤ ਟਾਈਮ ਲਗ ਗਿਆ ਹੈ। ਇਹ ਸੜਕ ਜੂਨ ਦੇ ਐਂਡ ਤੱਕ ਬਾਰਸ਼ਾਂ ਤੋਂ ਪਹਿਲਾਂ ਚੌੜੀ ਵੀ ਹੋ ਜਾਵੇਗੀ ਅਤੇ ਇਸ ਦੀ ਮੁਰੰਮਤ ਵੀ ਹੋ ਜਾਵੇਗੀ ਅਤੇ ਅਸੀਂ ਇਸ ਸੜਕ ਤੇ ਪ੍ਰੀਮਿਕਸ ਵੀ ਪੁਆ ਦੇਵਾਂਗੇ। ਅਰਸ਼ੀ ਸਾਹਿਬ ਭਾਵੇਂ ਉਥੇ ਭੰਗੜਾ ਵੀ ਪਾਉਂਦੇ ਜਾਣ। (ਥੰਪਿੰਗ)

**ਸ੍ਰੀ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38,

**ਈ.ਐਸ.ਆਈ. ਹਸਪਤਾਲਾਂ ਵਿਚ ਨਿਯੁਕਤੀਆਂ ਅਤੇ ਬਦਲੀਆਂ**

*2187. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਕੁੱਲ ਕਿੰਨੇ ਈ.ਐਸ.ਆਈ. ਹਸਪਤਾਲ ਹਨ ਅਤੇ ਉਹ ਕਿੱਥੇ-ਕਿੱਥੇ ਸਥਿਤ ਹਨ ਅਤੇ ਹਰ ਇਕ ਹਸਪਤਾਲ ਵਿਚ ਕੁੱਲ ਕਿੰਨੇ-ਕਿੰਨੇ ਬਿਸਤਰੇ ਹਨ ;

(ਅ) ਕੀ ਸਾਲ 2000 ਦੌਰਾਨ ਉਕਤ ਹਸਪਤਾਲਾਂ ਵਿਚੋਂ ਕੁਝ ਡਾਕਟਰਾਂ ਦੀ ਬਦਲੀ ਸਿਵਲ ਜਾਂ ਗੈਰ ਈ.ਐਸ.ਆਈ. ਹਸਪਤਾਲਾਂ ਵਿਚ ਹੋਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਡਾਕਟਰਾਂ ਦੇ ਨਾਂ, ਉਨ੍ਹਾਂ ਹਸਪਤਾਲਾਂ ਦੇ ਨਾਂ ਜਿਨ੍ਹਾਂ ਤੋਂ ਉਨ੍ਹਾਂ ਨੂੰ ਬਦਲਿਆ ਗਿਆ ਹੈ ਅਤੇ ਜਿਨ੍ਹਾਂ ਵਿਚ ਬਦਲਿਆ ਗਿਆ ਹੈ, ਕੀ ਹਨ ;

(ੲ) ਕੀ ਅਗਸਤ, 2000 ਵਿਚ ਇਹ ਹੁਕਮ ਜਾਰੀ ਕੀਤਾ ਗਿਆ ਸੀ ਕਿ ਇਨ੍ਹਾਂ ਡਾਕਟਰਾਂ ਦੀਆਂ ਤਨਖਾਹਾਂ ਅਤੇ ਭੱਤੇ ਉਨ੍ਹਾਂ ਦੀਆਂ ਈ.ਐਸ.ਆਈ. ਹਸਪਤਾਲਾਂ ਵਿਚ ਪੋਸਟਾਂ ਵਿਰੁੱਧ ਹੀ ਡਰਾਅ ਕੀਤੇ ਜਾਣੇ ਜਾਰੀ ਰਹਿਣਗੇ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਰਾਜ ਵਿਚ ਕੁੱਲ 7 ਈ.ਐਸ.ਆਈ. ਹਸਪਤਾਲ ਹਨ । ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ: | ਹਸਪਤਾਲ ਦਾ ਨਾਂ | ਬਿਸਤਰਿਆਂ ਦੀ ਗਿਣਤੀ |
|---|---|---|
| 1. | ਈ.ਐਸ.ਆਈ. ਹਸਪਤਾਲ, ਅੰਮ੍ਰਿਤਸਰ | 125 |
| 2. | ਈ.ਐਸ.ਆਈ. ਹਸਪਤਾਲ, ਜਲੰਧਰ | 100 |
| 3. | ਈ.ਐਸ.ਆਈ. ਹਸਪਤਾਲ, ਲੁਧਿਆਣਾ | 100 |
| 4. | ਈ.ਐਸ.ਆਈ. ਹਸਪਤਾਲ, ਫਗਵਾੜਾ | 50 |
| 5. | ਈ.ਐਸ.ਆਈ. ਹਸਪਤਾਲ, ਹੁਸ਼ਿਆਰਪੁਰ | 50 |
| 6. | ਈ.ਐਸ.ਆਈ. ਹਸਪਤਾਲ, ਮੁਹਾਲੀ | 30 |
| 7. | ਈ.ਐਸ.ਆਈ. ਹਸਪਤਾਲ, ਰਾਜਪੁਰਾ | 30 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ਅ) ਹਾਂ ਜੀ, ਲੋੜੀਂਦਾ ਵੇਰਵਾ ਅਨੁਲੱਗ ਵਿੱਚ ਦਿੱਤਾ ਜਾਂਦਾ ਹੈ ।

(ੲ) ਹਾਂ ਜੀ । ਇਸ ਸਬੰਧੀ ਸਰਕਾਰ ਵਲੋਂ ਡਾਕਟਰਾਂ ਦੀਆਂ ਤਨਖਾਹਾਂ ਈ.ਐਸ. ਆਈ. ਹਸਪਾਤਾਲਾਂ/ਡਿਸਪੈਂਸਰੀਆਂ ਵਿਚੋਂ ਕਲੇਮ ਕਰਨ ਲਈ ਹੁਕਮ ਜਾਰੀ ਕੀਤੇ ਗਏ ਸਨ ।

ਅਨੁਲੱਗ

| ਲੜੀ ਨੰ: | ਡਾਕਟਰ ਦਾ ਨਾਂ, ਸੇਵਾ ਨੰ: ਅਤੇ ਨਿਯੁਕਤੀ ਦੀ ਥਾਂ | ਜਿਥੇ ਡਾਕਟਰ ਬਦਲਿਆ ਗਿਆ ਸੀ । |
|---|---|---|
| 1 | 2 | 3 |
| 1. | ਡਾ: ਜੀ.ਡੀ.ਪੁਰੀ (1560) ਐਸ. ਐਮ.ਓ.,ਈ.ਐਸ.ਆਈ. ਹਸਪਤਾਲ, ਅੰਮ੍ਰਿਤਸਰ । | ਪੀ.ਐਚ.ਸੀ. ਧਿਆਨਪੁਰ ਜਿਲ੍ਹਾ ਗੁਰਦਾਸਪੁਰ । |
| 2. | ਡਾ: ਐਨ.ਪੀ. ਅਗਰਵਾਲ (1896) ਐਸ.ਐਮ.ਓ,ਈ.ਐਸ.ਆਈ.ਹਸ:, ਅੰਮ੍ਰਿਤਸਰ । | ਪੀ.ਐਚ.ਸੀ. ਦੋਰਾਂਗਲਾ (ਗੁਰਦਾਸਪੁਰ) । |
| 3. | ਡਾ: ਗੁਰਦਿਆਲ ਸਿੰਘ ਗਿੱਲ (491) ਐਸ.ਐਮ.ਓ.ਈ.ਐਸ.ਆਈ. ਹਸ: ਅੰਮ੍ਰਿਤਸਰ । | ਦਫਤਰ ਸਿਵਲ ਸਰਜਨ, ਅੰਮ੍ਰਿਤਸਰ । |
| 4. | ਡਾ: ਵਰਦੇਵ ਸਿੰਘ (2130) ਐਮ.ਓ. ਈ.ਐਸ.ਆਈ. ਹਸ: ਅੰਮ੍ਰਿਤਸਰ । | ਮਿੰਨੀ ਪੀ.ਐਚ.ਸੀ. ਕਲਾਨੌਰ (ਗੁਰਦਾਸਪੁਰ) । |
| 5. | ਡਾ: ਕੇ.ਕੇ. ਭੱਲਾ, ਐਮ.ਓ. (3494) ਈ.ਐਸ.ਆਈ.ਹਸ: ਅੰਮ੍ਰਿਤਸਰ । | ਐਸ.ਐਚ.ਸੀ. ਗਿੱਲ ਮੰਝ (ਗੁਰਦਾਸਪੁਰ) । |
| 6. | ਡਾ: ਅਰਜਨ ਕੁਮਾਰ ਧਵਨ (2867) ਐਮ.ਓ.,ਈ.ਐਸ.ਆਈ. ਹਸ:, ਅੰਮ੍ਰਿਤਸਰ | ਸਿਵਲ ਹਸ: ਤਰਨ ਤਾਰਨ |
| 7. | ਡਾ: ਸੁਨੰਦਨ ਕੁਮਾਰ (4338), ਐਮ.ਓ., ਈ.ਐਸ.ਆਈ. ਹਸ:, ਅੰਮ੍ਰਿਤਸਰ | ਸਿਵਲ ਹਸ: ਪਠਾਨਕੋਟ । |

| 1 | 2 | 3 |
|---|---|---|
| 8. | ਡਾ: ਅਸ਼ੋਕ ਕੁਮਾਰ ਦੁੱਗਲ, ਐਮ.ਓ., ਈ.ਐਸ.ਆਈ. ਹਸ: ਅੰਮ੍ਰਿਤਸਰ | ਸਿਵਲ ਹਸ: ਪੱਟੀ। |
| 9. | ਡਾ: ਗੁਰਕੀਰਤ ਸਿੰਘ ਔਲਖ, ਬੈ-91 ਐਮ,ਓ., ਈ.ਐਸ.ਆਈ. ਹਸ: ਅੰਮ੍ਰਿਤਸਰ | ਸਿਵਲ ਹਸ: ਪੱਟੀ। |
| 10. | ਡਾ: ਸੁਖਵਿੰਦਰ ਸਿੰਘ (4453) ਐਮ.ਓ. ਈ.ਐਸ.ਆਈ. ਹਸ: ਅੰਮ੍ਰਿਤਸਰ | ਸਿਵਲ ਹਸ: ਅੰਮ੍ਰਿਤਸਰ। |
| 11. | ਡਾ: ਰਾਜੇਸ਼ ਕੁਮਾਰ, 148 ਜੀ.ਸੀ. ਸਾਰਟ ਟਰਮ ਬੈ-93, ਈ.ਐਸ.ਆਈ. ਡਿਸ: ਛੇਹਰਟਾ | ਸਿਵਲ ਹਸ: ਬਾਬਾ ਬਕਾਲਾ। |
| 12. | ਡਾ: ਅਨਿਲ ਕੁਮਾਰ ਟੰਡਨ, ਐਮ.ਓ., (6091) ਈ.ਐਸ.ਆਈ. ਡਿਸ: ਵੇਰਕਾ | ਸਿਵਲ ਹਸ: ਜ਼ੀਰਾ |
| 13. | ਡਾ: ਅਸ਼ੋਕ ਕੁਮਾਰ ਕੱਕੜ, ਐਮ.ਓ.. ਈ.ਐਸ.ਆਈ. ਹਸ: ਵੇਰਕਾ | ਐਸ.ਐਚ.ਸੀ. ਬਾਸਰਕੇਗਿੱਲਾਂ ਜ਼ਿਲ੍ਹਾ ਅੰਮ੍ਰਿਤਸਰ। |
| 14. | ਡਾ: ਕਾਬਲ ਸਿੰਘ, ਐਮ.ਓ., ਈ.ਐਸ.ਆਈ. ਡਿਸ: ਅੰਮ੍ਰਿਤਸਰ | ਸਿਵਲ ਹਸ: ਅਜਨਾਲਾ |
| 15. | ਡਾ: ਕੇ.ਐਨ. ਬੱਬਰ (1963) ਐਮ.ਓ. ਈ.ਐਸ.ਆਈ. ਡਿਸ: ਅਬੋਹਰ | ਸਿਵਲ ਹਸ: ਫਿਰੋਜ਼ਪੁਰ। |
| 16. | ਡਾ: ਹਰਜਾਪ ਸਿੰਘ ਮਾਹਲ (1806) ਐਮ.ਓ, ਈ.ਐਸ.ਆਈ. ਡਿਸ: ਗੋਇੰਦਵਾਲ ਸਾਹਿਬ | ਪੀ.ਐਚ.ਸੀ. ਰਾਜੋਕੇ ਕੈਂਪ ਐਟ ਖੇਮਕਰਨ। |
| 17. | ਡਾ: ਦੀਪ ਸਿੰਘ, 4494, ਐਮ.ਓ, ਈ.ਐਸ.ਆਈ. ਡਿਸ: ਭਾਰੀਵਾਲ | ਸੀ.ਐਚ.ਸੀ. ਬੁੱਗਲਬਧਾਨੀ ਜ਼ਿਲ੍ਹਾ ਗੁਰਦਾਸਪੁਰ। |
| 18. | ਡਾ: ਭੁਪਿੰਦਰ ਸਿੰਘ ਵਾਲੀਆ, ਰੇਗੂਲਰ ਬੈਚ-96, ਐਮ.ਓ, ਈ.ਐਸ.ਆਈ. ਹਸ: ਅੰਮ੍ਰਿਤਸਰ | ਸਿਵਲ ਹਸ: ਬਾਬਾ ਬਕਾਲਾ |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 |
| --- | --- | --- |
| 19. | ਡਾ: ਡੀ.ਡੀ. ਸ਼ਰਮਾ, ਐਸ.ਐਮ.ਓ, ਈ.ਐਸ.ਆਈ. ਹਸ: ਜਲੰਧਰ । | ਪੀ.ਐਚ.ਸੀ. ਪਾਛਟ (ਗੁਰਦਾਸਪੁਰ) |
| 20. | ਡਾ: ਗੁਰਦੀਪ ਸਿੰਘ, ਐਸ.ਐਮ.ਓ., ਈ.ਐਸ.ਆਈ. ਹਸ: ਜਲੰਧਰ । | ਟੀਕਾ ਕਰਨ ਅਫਸਰ ਸੰਗਰੂਰ । |
| 21. | ਡਾ: ਜਸਪਾਲ ਸਿੰਘ (ਐਮ.ਐਸ) ਈ.ਐਸ.ਆਈ. ਹਸ: ਜਲੰਧਰ | ਪੀ.ਐਚ.ਸੀ. ਟਿੱਬਾ (ਕਪੂਰਥਲਾ) । |
| 22. | ਡਾ: ਗੁਰਬੰਸ ਸਿੰਘ ਪਵਾਰ, ਐਮ.ਓ. ਈ.ਐਸ.ਆਈ. ਹਸ: ਜਲੰਧਰ | ਅਰਬਨ ਸਲੱਮ ਏਰੀਆ ਡਿਸ. ਲੰਮਾ ਪਿੰਡ, ਜਲੰਧਰ । |
| 23. | ਡਾ: ਨਿਰਦੋਸ਼ ਗੋਇਲ, ਐਮ.ਓ., ਈ.ਐਸ.ਆਈ. ਹਸ: ਜਲੰਧਰ । | ਪੀ.ਐਚ.ਸੀ. ਠੀਕਰੀਵਾਲ ਜ਼ਿਲ੍ਹਾ ਗੁਰਦਾਸਪੁਰ । |
| 24. | ਡਾ: ਗੋਤਮ ਸਿੰਘ ਸਿਕੰਦ, ਐਮ.ਓ. ਈ.ਐਸ.ਆਈ. ਹਸ: ਜਲੰਧਰ | ਅਰਬਨ ਸਲੱਮ ਏਰੀਆ ਡਿਸ: ਬਸਤੀ ਬਾਵਾ ਖੇਲ ਜਲੰਧਰ । |
| 25. | ਡਾ: ਜਸਵੀਰ ਸਿੰਘ ਚਾਵਲਾ, ਈ.ਐਸ.ਆਈ. ਡਿਸ: ਨੰ: 3 ਜਲੰਧਰ | ਸੀ.ਐਚ.ਸੀ. ਟਾਂਡਾ ਜ਼ਿਲ੍ਹਾ ਹੁਸ਼ਿਆਰਪੁਰ । |
| 26. | ਡਾ: ਜਸਕਰਨ ਸਿੰਘ, ਐਮ.ਓ., ਈ.ਐਸ,ਆਈ. ਹਸ: ਜਲੰਧਰ | ਪੀ.ਐਚ.ਸੀ. ਕਰਤਾਰਪੁਰ । |
| 27. | ਡਾ: ਰੁਪਿੰਦਰ ਕੌਰ, ਐਮ.ਓ., ਈ.ਐਸ.ਆਈ. ਹਸ: ਜਲੰਧਰ | ਅਰਬਨ ਫੈਮਲੀ ਵੈਲਫੇਅਰ ਸੈਂਟਰ ਬਸਤੀ ਦਾਨਸ ਮੰਦਾ, ਜਲੰਧਰ । |
| 28. | ਡਾ: ਰੇਨੂ ਤਲਵਾੜ ਐਮ.ਓ., ਈ.ਐਸ.ਆਈ. ਡਿਸ: ਨੰ: 2, ਜਲੰਧਰ | ਅਰਬਨ ਸਲੱਮ ਏਰੀਆ ਡਿਸ: ਗਾਂਧੀ ਕੈਂਪ, ਜਲੰਧਰ । |
| 29. | ਡਾ: ਬਲਦੇਵ ਰਾਜ, ਐਸ.ਐਮ.ਓ. ਈ.ਐਸ.ਆਈ. ਹਸ: ਜਲੰਧਰ, | ਪੀ.ਐਚ.ਸੀ. ਹਨੂਰ (ਲੁਧਿਆਣਾ) |

| 1 | 2 | 3 |
|---|---|---|
| 30. | ਡਾ: ਰਵਿੰਦਰ ਸਿੰਘ ਥਿੰਦ, 5562, ਈ.ਐਸ. ਆਈ. ਹਸ: ਲੁਧਿਆਣਾ | ਸਿਵਲ ਹਸ: ਮਲੇਰਕੋਟਲਾ |
| 31. | ਡਾ: ਆਰ.ਪੀ. ਭਾਟੀਆ, 5014-ਏ, ਈ.ਐਸ.ਆਈ. ਹਸ: ਲੁਧਿਆਣਾ। | ਸੀ.ਐਚ.ਸੀ. ਸੁਧਾਰ ਲੁਧਿਆਣਾ। |
| 32. | ਡਾ: ਬਲਵਿੰਦਰ ਸਿੰਘ, 5233, ਈ.ਐਸ.ਆਈ. ਹਸ: ਲੁਧਿਆਣਾ। | ਪੀ.ਐਚ.ਸੀ. ਸੁਧਾਰ (ਲੁਧਿਆਣਾ) |
| 33. | ਡਾ: ਅਨੰਤਜੀਤ ਕੌਰ, 5859, ਈ.ਐਸ.ਆਈ. ਹਸ: ਲੁਧਿਆਣਾ | ਪੀ.ਐਚ.ਸੀ. ਸਿਧਵਾਂ ਬੇਟ (ਲੁਧਿਆਣਾ) |
| 34. | ਡਾ: ਅਰੁਣ ਹਾਂਡਾ, 4270, ਈ.ਐਸ. ਆਈ. ਹਸ: ਲੁਧਿਆਣਾ। | ਸੀ.ਐਚ.ਸੀ. ਸੁਧਾਰ ਲੁਧਿਆਣਾ)। |
| 35. | ਡਾ: ਮਨਦੀਪ ਮੰਡੇਰ, 6506, ਈ.ਐਸ. ਆਈ. ਹਸ: ਲੁਧਿਆਣਾ। | ਸਿਵਲ ਹਸ: ਖੰਨਾ। |
| 36. | ਡਾ: ਕੁਲਦੀਪ ਕੌਰ, 1466, ਈ.ਐਸ.ਆਈ. ਹਸ: ਲੁਧਿਆਣਾ। | ਪੀ.ਐਚ.ਸੀ. ਪਾਇਲ (ਲੁਧਿਆਣਾ) |
| 37. | ਡਾ: ਆਰ.ਕੇ. ਸ਼ਰਮਾ, 1261, ਈ.ਐਸ.ਆਈ. ਹਸ: ਲੁਧਿਆਣਾ | ਦਫਤਰ ਸਿਵਲ ਸਰਜਨ ਮੁਕਤਸਰ। |
| 38. | ਡਾ: ਨੀਲਮ ਭਾਟੀਆ, ਈ.ਐਸ.ਆਈ. ਡਿਸ: ਨੰ: 1, ਲੁਧਿਆਣਾ। | ਸਿਵਲ ਹਸ: ਜਗਰਾਉਂ। |
| 39. | ਡਾ: ਸਵਰਨਜੀਤ ਕੌਰ (3420) ਈ.ਐਸ.ਆਈ. ਡਿਸ: ਨੰ: 7 ਲੁਧਿਆਣਾ। | ਐਸ.ਐਚ.ਸੀ. ਖੋਸਾ (ਮੋਗਾ)। |
| 40. | ਡਾ: ਨਵਕੀਰਨ ਸੂਦ, ਬੈ-95, ਈ.ਐਸ.ਆਈ. ਡਿਸ: ਨੰ: 7, ਲੁਧਿਆਣਾ | ਐਸ.ਐਚ.ਸੀ. ਬੜੂੰਦੀ, ਪੱਖੋਵਾਲ। |
| 41. | ਡਾ: ਗੁਲਾਬ ਸਿੰਘ, 5183, ਈ.ਐਸ.ਆਈ. ਡਿਸ: ਨੰ: 1, ਬਠਿੰਡਾ | ਸਿਵਲ ਹਸ: ਤਲਵੰਡੀ ਸਾਬੋ। |
| 42. | ਡਾ: ਅਮਰਪ੍ਰੀਤ ਕੌਰ, 5170, ਈ.ਐਸ.ਆਈ. ਡਿਸ: ਨੰ: 3, ਬਠਿੰਡਾ। | ਸਿਵਲ ਡਿਸ: ਸਰਾਭਾ ਨਗਰ, ਲੁਧਿਆਣਾ। |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 |
|---|---|---|
| 43. | ਡਾ: ਐਮ.ਐਲ. ਨਾਰੰਗ, 2950, ਈ.ਐਸ,ਆਈ. ਡਿਸ: ਗਿਦੜ ਬਾਹਾ | ਮੈਡੀਕਲ ਕਾਲਜ, ਫਰੀਦਕੋਟ । |
| 44. | ਡਾ: ਸੁਦੇਸ਼ ਕੁਮਾਰ, 5303. ਈ.ਐਸ.ਆਈ. ਡਿਸ: ਅਕਬਰਪੁਰ ਆਨ ਡੈਪੁਟੈਸ਼ਨ ਹਸ: ਲੁਧਿਆਣਾ | ਸੀ,ਐਚ.ਸੀ. ਮਲੌਦ (ਲੁਧਿਆਣਾ) । |
| 45. | ਡਾ: ਲਵਲੀਨ ਗਰਗ ਈ.ਐਸ,ਆਈ. ਡਿਸ: ਜਿਤਵਾਲ ਕਲਾ, ਆਨ ਡੈਪੂਟੇਸ਼ਨ ਈ.ਐਸ.ਆਈ. ਹਸ: ਲੁਧਿਆਣਾ । | ਸਿਵਲ ਹਸ: ਦੋਰਾਹਾ (ਲੁਧਿਆਣਾ) |
| 46. | ਡਾ: ਬਲਬੀਰ ਕੌਰ, 5760, ਈ.ਐਸ ਆਈ. ਡਿਸ: ਆਨ ਡੈਪੂਟੇਸ਼ਨ ਹਸ: ਲੁਧਿਆਣਾ । | ਸੀ.ਐਚ.ਸੀ. ਸੁਧਾਰ ਜਿਲਾ ਲੁਧਿਆਣਾ । |
| 47. | ਡਾ: ਅਸ਼ੋਕ ਕੁਮਾਰ, 3638, ਈ.ਐਸ.ਆਈ. ਡਿਸ: ਅਹਿਮਦਗੜ੍ਹ | ਸੀ.ਐਚ.ਸੀ. ਕੋਹਰੀਆਂ (ਸੰਗਰੂਰ) । |
| 48. | ਡਾ: ਅਨਿਲ ਕੁਮਾਰ, ਐਮ.ਓ. ਈ.ਐਸ.ਆਈ. ਹਸ. ਫਗਵਾੜਾ । | ਸਿਵਲ ਹਸ: ਸੁਨਾਮ |
| 49. | ਡਾ: ਬਖਸ਼ੀਸ਼ ਸਿੰਘ, ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਪੀ.ਐਚ.ਸੀ. ਟਿੱਬਾ (ਕਪੂਰਥਲਾ) । |
| 50. | ਡਾ: ਹਰਿੰਦਰਜੀਤ ਸਿੰਘ ਲਾਂਬਾ, ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਮਿੰਨੀ ਪੀ.ਐਚ.ਸੀ. ਰੋੜੀ ਕਪੂਰਾ (ਫਰੀਦਕੋਟ) । |
| 51. | ਡਾ: ਅਸ਼ਵਨੀ ਰਾਣਾ, ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਮਿੰਨੀ ਪੀ.ਐਚ.ਸੀ. ਪਲਾਹੀ (ਕਪੂਰਥਲਾ) । |
| 52. | ਡਾ: ਅਸ਼ੋਕ ਕੁਮਾਰ ਐਸ.ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਐਸ.ਐਚ.ਸੀ. ਗਮਿਆਣਾ (ਫਰੀਦਕੋਟ) । |
| 53. | ਡਾ: ਤਰਸੇਮ ਲਾਲ, ਐਮ.ਓ., ਈ.ਐਸ.ਆਈ. ਹਸ: ਫਗਵਾੜਾ । | ਐਸ.ਐਚ.ਸੀ, ਤਖਤਪੁਰ (ਮੋਗਾ) । |
| 54. | ਡਾ: ਦਲਜੀਤ ਸਿੰਘ, ਐਸ.ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਐਸ.ਐਚ.ਸੀ. ਬਲੇਰਖਾਨ ਪੁਰ (ਕਪੂਰਥਲਾ) । |

| 1 | 2 | 3 |
|---|---|---|
| 55. | ਡਾ: ਕੁਲਜੀਤ ਕੌਰ, ਐਸ.ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਸਿਵਲ ਹਸ: ਨਾਭਾ । |
| 56. | ਡਾ: ਪੀ.ਸੀ. ਗੋਇਲ, ਐਸ.ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਪੀ.ਐਚ.ਸੀ. ਕੋਹਰੀਆਂ (ਸੰਗਰੂਰ) । |
| 57. | ਡਾ: ਸੁਖਦੇਵ ਡਮੇਲੀ, ਐਮ.ਓ. ਈ.ਐਸ.ਆਈ. ਹਸ: ਫਗਵਾੜਾ । | ਪੀ.ਐਚ.ਸੀ. ਬੜਾਪਿੰਡ (ਜਲੰਧਰ) । |
| 58. | ਡਾ: ਦਵਿੰਦਰ ਕੁਮਾਰ ਛਾਬੜਾ ਐਮ.ਓ., ਈ.ਐਸ.ਆਈ. ਨੰ: 1 ਫਗਵਾੜਾ। | ਸਿਵਲ ਡਿਸ: ਗੋਬਿੰਦਪੁਰਾ ਫਗਵਾੜਾ । |
| 59. | ਡਾ: ਗੁਰਮੀਤ ਸਿੰਘ, ਐਮ.ਓ. ਈ.ਐਸ.ਆਈ. ਡਿਸ: ਨੰ: 1 ਫਗਵਾੜਾ। | ਸਿਵਲ ਹਸ: ਸੰਗਰੂਰ । |
| 60. | ਡਾ: ਰਾਜ ਦੁਲਾਰੀ ਸ਼ਰਮਾ, ਐਸ.ਐਮ.ਓ. ਈ.ਐਸ.ਆਈ. ਹਸ: ਹੁਸ਼ਿਆਰਪੁਰ । | ਸਿਵਲ ਹਸ: ਹੁਸ਼ਿਆਰਪੁਰ |
| 61. | ਡਾ: ਜੀ.ਪੀ.ਐਸ. ਬੇਦੀ, ਐਸ.ਐਮ.ਓ. ਈ.ਐਸ.ਆਈ. ਹਸ: ਹੁਸ਼ਿਆਰਪੁਰ । | ਪੀ.ਐਚ.ਸੀ. ਭੂੰਗਾ (ਹੁਸ਼ਿਆਰਪੁਰ) |
| 62. | ਡਾ: ਰਵੀ ਕੁਮਾਰ, ਐਸ.ਐਮ.ਓ. ਈ.ਐਸ.ਆਈ. ਹਸ: ਹੁਸ਼ਿਆਰਪੁਰ । | ਦਫਤਰ ਸਿਵਲ ਸਰਜਨ ਹੁਸ਼ਿਆਰਪੁਰ । |
| 63. | ਡਾ: ਇੰਦਰਜੀਤ ਅਗਰਵਾਲ ਐਮ.ਓ. ਈ.ਐਸ.ਆਈ. ਹਸ: ਹੁਸ਼ਿਆਰਪੁਰ | ਦਫਤਰ ਸਿਵਲ ਸਰਜਨ, ਫਰੀਦਕੋਟ । |
| 64. | ਡਾ: ਸਰਦੂਲ ਸਿੰਘ, ਐਮ.ਓ., ਈ.ਐਸ.ਆਈ. ਹਸ: ਹੁਸ਼ਿਆਰਪੁਰ | ਜ਼ਿਲਾ ਗੁਰਦਾਸਪੁਰ । |
| 65. | ਡਾ: ਸੀਮਾ ਗਰਗ, ਐਮ.ਓ, ਈ.ਐਸ.ਆਈ. ਹਸ: ਹੁਸ਼ਿਆਰਪੁਰ । | ਸਿਵਲ ਡਿਸ: ਸਲਵਾੜਾ, ਹੁਸ਼ਿਆਰਪੁਰ |
| 66. | ਡਾ: ਅਨੁਪਿੰਦਰ ਸਿੰਘ ਸੇਠੀ, ਐਮ.ਓ. ਈ.ਐਸ.ਆਈ. ਹਸ: ਹੁਸ਼ਿਆਰਪੁਰ | ਪੀ.ਐਚ.ਸੀ. ਭੂੰਗਾ (ਹੁਸ਼ਿਆਰਪੁਰ) |
| 67. | ਡਾ: ਅਨਿਲ ਬੱਸੀ, ਐਮ.ਓ. ਈ.ਐਸ.ਆਈ. ਹਸ: ਹੁਸ਼ਿਆਰਪੁਰ । | ਪੀ.ਐਚ.ਸੀ. ਪੋਸੀ (ਹੁਸ਼ਿਆਰਪੁਰ) |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 |
|---|---|---|
| 68. | ਡਾ: ਸਤਪਾਲ ਸਿੰਗਲਾ, ਐਸ.ਐਮ.ਓ. ਈ.ਐਸ.ਆਈ. ਹਸ: ਮੋਹਾਲੀ । | ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਚੰਡੀਗੜ੍ਹ |
| 69. | ਡਾ: ਕੁਲਜੀਤ ਸਿੰਘ ਉਪਲ, ਐਮ.ਓ. ਈ.ਐਸ.ਆਈ. ਹਸ: ਮੋਹਾਲੀ । | ਸਿਵਲ ਹਸ: ਆਨੰਦਪੁਰ ਸਾਹਿਬ । |
| 70. | ਡਾ; (ਮਿਸ਼ੇਜ) ਜਸਵੰਤ ਕੌਰ, ਐਮ.ਓ. ਈ.ਐਸ.ਆਈ. ਹਸ: ਮੋਹਾਲੀ | ਸਿਵਲ ਹਸ: ਆਨੰਦਪੁਰ ਸਾਹਿਬ । |
| 71. | ਡਾ: ਤੇਜਿੰਦਰ ਕੌਰ, ਐਮ.ਓ., ਈ.ਐਸ.ਆਈ. ਹਸ: ਮੋਹਾਲੀ । | ਐਸ.ਐਚ.ਸੀ. ਬਹਿਲ (ਸੰਗਰੂਰ) । |
| 72. | ਡਾ: ਜਤਿੰਦਰ ਸਿੰਘ, ਐਮ.ਓ. ਈ.ਐਸ.ਆਈ. ਹਸ: ਮੋਹਾਲੀ | ਪੀ.ਐਚ.ਸੀ. ਖਿਆਲਾਕਲਾਂ (ਮਾਨਸਾ) |
| 73. | ਡਾ: ਵੀਨਾ ਬਾਂਸਲ, ਐਮ.ਓ. ਈ.ਐਸ.ਆਈ. ਹਸ: ਮੋਹਾਲੀ । | ਡੀ.ਐਚ.ਐਸ. ਪੰਜਾਬ, ਚੰਡੀਗੜ੍ਹ । |
| 74. | ਡਾ: ਰਾਣਾ ਹਰਿੰਦਰ, ਐਸ.ਐਮ.ਓ. ਈ.ਐਸ.ਆਈ. ਹਸ: ਮੋਹਾਲੀ | ਸਿਵਲ ਹਸ: ਮੋਹਾਲੀ । |
| 75. | ਡਾ: ਜਤਿੰਦਰ ਮਹਿਤਾ, ਈ.ਐਸ.ਆਈ. ਹਸ: ਰਾਜਪੁਰਾ | ਸੀ.ਐਚ.ਸੀ. ਬਾਦਸ਼ਾਹਪੁਰ (ਪਟਿਆਲਾ) । |
| 76. | ਡਾ: ਰਾਜੀਵ ਗੁਪਤਾ, ਈ.ਐਸ.ਆਈ. ਹਸ: ਰਾਜਪੁਰਾ | ਸੀ.ਐਚ.ਸੀ. ਕੌਹਰੀਆਂ (ਸੰਗਰੂਰ) । |
| 77. | ਡਾ: ਐਸ.ਕੇ.ਮਿੱਤਲ, ਈ.ਐਸ.ਆਈ. ਡਿਸ: ਨੰ: 1 ਰਾਜਪੁਰਾ | ਐਸ.ਐਚ.ਸੀ. ਜਾਧੋਹੇੜੀ (ਪਟਿਆਲਾ) । |
| 78. | ਡਾ: ਤੇਜਿੰਦਰ ਸਿੰਘ, ਈ.ਐਸ.ਆਈ. ਡਿਸ: ਨੰ: 2, ਰਾਜਪੁਰਾ | ਐਸ.ਐਚ.ਸੀ. ਸੰਭੂ, ਪੀ.ਐਚ.ਸੀ. ਹਰਪਾਲਪੁਰ (ਪਟਿਆਲਾ) । |

**ਬਲਾਚੌਰ ਤਹਿਸੀਲ ਵਿਚ ਟਿਊਬਵੈਲ ਲਗਾਉਣੇ**

*2239. **ਚੌਧਰੀ ਨੰਦ ਲਾਲ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਬਲਾਚੌਰ ਵਿਚ ਹੁਣ ਤੱਕ ਕੁੱਲ ਕਿੰਨੇ ਟਿਊਬਵੈਲ ਲਗਾਏ ਗਏ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਟਿਊਬਵੈਲਾਂ ਵਿਚੋਂ ਕੁੱਝ ਟਿਊਬਵੈਲ ਖਰਾਬ ਪਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾ ਦੀ ਕੁੱਲ ਕਿੰਨੀ ਗਿਣਤੀ ਹੈ ਅਤੇ ਕਿੰਨੇ ਸਮੇਂ ਦੇ ਅੰਦਰ-ਅੰਦਰ ਇਨ੍ਹਾਂ ਦੀ ਮੁਰੰਮਤ ਕੀਤੀ ਜਾਵੇਗੀ ;

(ੲ) ਕੀ ਉਪਰੋਕਤ ਤਹਿਸੀਲ ਵਿਚ ਸਰਕਾਰ ਵਲੋਂ ਨਵੇਂ ਟਿਊਬਵੈਲ ਲਾਉਣ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਟਿਊਬਵੈਲਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਮਕਾਨਾਂ ਦੇ ਨਾਂ ਕੀ ਹਨ ਜਿਥੇ ਇਹ ਟਿਊਬਵੈਲ ਲਗਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਤਹਿਸੀਲ ਬਲਾਚੌਰ ਵਿਚ ਹੁਣ ਤੱਕ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਲਿਮਟਿਡ ਵਲੋਂ 103 ਟਿਊਬਵੈਲ ਲਗਾਏ ਗਏ ਹਨ;

(ਅ) ਤਹਿਸੀਲ ਬਲਾਚੌਰ ਵਿਚ ਇਸ ਵਕਤ 16 ਟਿਊਬਵੈਲ ਖਰਾਬ ਹਨ ਜਿਨ੍ਹਾਂ ਨੂੰ ਠੀਕ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਹ ਟਿਊਬਵੈਲ ਤਕਰੀਬਨ ਇਕ ਮਹੀਨੇ ਦੇ ਅੰਦਰ-ਅੰਦਰ ਚਾਲੂ ਕਰ ਦਿੱਤੇ ਜਾਣਗੇ;

(ੲ) ਫੰਡਾਂ ਦੀ ਘਾਟ ਕਾਰਨ ਹਾਲ ਦੀ ਘੜੀ ਇਸ ਤਹਿਸੀਲ ਵਿਚ ਨਵੇਂ ਟਿਊਬਵੈਲ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ ।

---

**ਟਿਊਬਵੈਲਾਂ ਨੂੰ ਮੁਫਤ ਬਿਜਲੀ ਸਪਲਾਈ ਕਰਨ ਨਾਲ ਪੰਜਾਬ ਰਾਜ ਬਿਜਲੀ ਬੋਰਡ ਨੂੰ ਪਿਆ ਵਿੱਤੀ ਘਾਟਾ**

*2238. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਬਿਜਲੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਟਿਊਬਵੈਲਾਂ ਨੂੰ ਮੁਫਤ ਬਿਜਲੀ ਦੇਣ ਕਾਰਣ ਹੁਣ ਤੱਕ ਕਿੰਨਾ ਵਿੱਤੀ ਘਾਟਾ ਪਿਆ;

(ਅ) ਸਰਕਾਰ ਦੁਆਰਾ ਪੰਜਾਬ ਰਾਜ ਬਿਜਲੀ ਬੋਰਡ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਵਿੱਤੀ ਘਾਟੇ ਨੂੰ ਪੂਰਾ ਕਰਨ ਲਈ ਕੁੱਲ ਕਿੰਨੀ ਨਕਦ ਰਕਮ, ਜੇਕਰ ਕੋਈ ਹੋਵੇ, ਵਿੱਤੀ ਸਹਾਇਤਾ ਦੇ ਤੌਰ ਤੇ ਦਿੱਤੀ ਗਈ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਮਿਤੀ 14.2.1997 ਤੋਂ ਟਿਊਬਵੈਲਾਂ ਨੂੰ ਮੁਫਤ ਬਿਜਲੀ ਪ੍ਰਦਾਨ ਕਰਨ ਤੋਂ ਪਹਿਲਾਂ, ਇਨ੍ਹਾਂ ਨੂੰ ਫਲੈਟ ਰੇਟ 50 ਰੁਪਏ ਪ੍ਰਤੀ ਬੀ.ਐਚ.ਪੀ. ਪ੍ਰਤੀ ਮਹੀਨਾ ਨਾਲ ਬਿਲਿੰਗ ਕੀਤੀ ਜਾ ਰਹੀ ਸੀ ਅਤੇ ਜਿਸਦਾ ਮਾਲੀਆ ਲੱਗਭੱਗ 226 ਕਰੋੜ ਰੁਪਏ ਪ੍ਰਤੀ ਸਾਲ ਬਣਦਾ ਸੀ ।

(ਅ) ਉਪਰੋਕਤ ਪੈਰ੍ਹਾ-ੳ ਵਿੱਚ ਦਰਸਾਏ ਘਾਟੇ ਸਬੰਧੀ ਰਾਜ ਸਰਕਾਰ ਵਲੋਂ ਪੰਜਾਬ ਰਾਜ ਬਿਜਲੀ ਬੋਰਡ ਨੂੰ ਕੋਈ ਨਕਦ ਰੂਪ ਵਿੱਚ ਵਿੱਤੀ ਸਹਾਇਤਾ ਨਹੀਂ ਦਿਤੀ ਗਈ । ਪਰੰਤੂ ਸਾਲ 2000-01 ਦੌਰਾਨ ਰਾਜ ਸਰਕਾਰ ਵਲੋਂ 200 ਕਰੋੜ ਰੁਪਏ ਦੀ ਸਬਸਿਡੀ ਜਿਹੜੀ ਕਿ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਰਾਜ ਸਰਕਾਰ ਨੂੰ ਦਿੱਤੀ ਜਾਣ ਵਾਲੀ ਬਿਜਲੀ ਕਰ, ਗਾਰੰਟੀ ਫੀਸ, ਸਟੈਂਪ ਡਿਊਟੀ, ਵਿਆਜ ਦੀ ਅਦਾਇਗੀ ਆਦਿ ਵਿਰੁੱਧ ਐਡਜਸਟ ਕਰਨ ਸਬੰਧੀ ਮੰਨਿਆ ਹੋਇਆ ਹੈ ।

---

**ਪੁਸ਼ਪਾ ਗੁਜਰਾਲ ਸਾਇੰਸ ਸਿਟੀ, ਕਪੂਰਥਲਾ ਲਈ ਫੰਡ ਜਾਰੀ ਕਰਨੇ**

*2229. (1) ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ

(2) **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਸਾਇੰਸ

ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਭਾਰਤ ਸਰਕਾਰ ਨੇ ਕਪੂਰਥਲਾ ਵਿਖੇ ਪੁਸ਼ਪਾ ਗੁਜਰਾਲ ਸਾਇੰਸ ਸਿਟੀ ਦੀ ਸਥਾਪਨਾ ਲਈ ਕੋਈ ਗ੍ਰਾਂਟ ਮਨਜ਼ੂਰ ਕੀਤੀ ਹੈ, ਜੇਕਰ ਅਜਿਹਾ ਹੋਵੇ, ਤਾਂ ਉਕਤ ਪ੍ਰਾਜੈਕਟ ਲਈ ਹੁਣ ਤਕ ਪ੍ਰਾਪਤ ਕੀਤੇ ਗਏ ਫੰਡਾਂ ਦੀ ਕੁੱਲ ਰਕਮ ਕਿੰਨੀ ਹੈ;

(ਅ) ਕੀ ਰਾਜ ਸਰਕਾਰ ਨੇ ਵੀ ਉਕਤ ਪ੍ਰਾਜੈਕਟ ਲਈ ਬਰਾਬਰ ਦੇ ਅੰਸ਼ਦਾਨ ਵਜੋਂ ਆਪਣਾ ਹਿੱਸਾ ਪਾਇਆ ਹੈ; ਜੇਕਰ ਨਹੀਂ ਤਾਂ ਉਸਦੇ ਕਾਰਨ ਕੀ ਹਨ ?

**ਸ਼੍ਰੀ ਚਿਰੰਜੀ ਲਾਲ ਗਰਗ** : (ੳ) ਭਾਰਤ ਸਰਕਾਰ ਨੇ ਪੁਸ਼ਪਾ ਗੁਜਰਾਲ ਸਾਇੰਸ ਸਿਟੀ ਪ੍ਰਾਜੈਕਟ ਲਈ 70.00 ਕਰੋੜ ਰੁਪਏ ਮਨਜ਼ੂਰ ਕੀਤੇ ਹਨ । ਇਸ ਸਬੰਧ ਵਿਚ ਹੁਣ ਤੱਕ ਭਾਰਤ ਸਰਕਾਰ ਵਲੋਂ ਕੁਲ 8.00 ਕਰੋੜ ਰੁ: ਪ੍ਰਾਪਤ ਹੋਏ ਹਨ ।

(ਅ) ਪੰਜਾਬ ਸਰਕਾਰ ਦੁਆਰਾ ਕੋਈ ਵੀ ਆਪਸੀ ਹਿੱਸਾ ਨਹੀਂ ਬਣਾਇਆ ਗਿਆ । ਰਾਜ ਸਰਕਾਰ ਇਸ ਪ੍ਰਾਜੈਕਟ ਲਈ 71 ਏਕੜ ਭੂਮੀ ਤਿਆਰ ਕਰਕੇ ਦੇ ਰਹੀ ਹੈ । ਇਸ ਤੋਂ ਇਲਾਵਾ ਰਾਜ ਸਰਕਾਰ ਨੇ ਜਲੰਧਰ ਕਪੂਰਥਲਾ ਸੜਕ ਨੂੰ ਫੋਰਲੇਨਿੰਗ ਵਿਚ ਚੌੜਾ

ਕਰਨ ਅਤੇ 6 ਮੈਗਾਵਾਟ ਪਾਵਰ ਸਬ ਸਟੇਸ਼ਨ ਨੂੰ ਸਥਾਪਨ ਕਰਨ ਦਾ ਕੰਮ ਵੀ ਕਰਨਾ ਹੈ। ਪੰਜਾਬ ਸਰਕਾਰ ਨੇ ਸਿੱਧੇ ਹੀ ਪੀ.ਡਬਲਿਊ.ਡੀ. ਬੀ.ਐਂਡ.ਆਰ. ਨੂੰ 5 ਕਰੋੜ ਰੁ: ਜਾਰੀ ਕਰਨੇ ਹਨ। ਰੁ: 1.54 ਕਰੋੜ ਪਹਿਲਾਂ ਹੀ ਪੀ.ਡਬਲਿਊ.ਡੀ. ਬੀ.ਐਂਡ.ਆਰ. ਨੂੰ ਜਾਰੀ ਕਰ ਦਿੱਤੇ ਗਏ ਹਨ। ਪੰਜਾਬ ਸਰਕਾਰ ਨੇ 6 ਮੈਗਾਵਾਟ ਪਾਵਰ ਸਬ ਸਟੇਸ਼ਨ ਨੂੰ ਸਥਾਪਨ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ 3.20 ਕਰੋੜ ਰੁ: ਜਾਰੀ ਕਰਨੇ ਹਨ। ਇਹ ਫੰਡ ਜਾਰੀ ਕੀਤੇ ਜਾ ਰਹੇ ਹਨ।

---

### ਆਈ.ਏ.ਐਸ. ਅਫਸਰਾਂ ਦੇ ਵਿਦੇਸ਼ੀ ਦੌਰੇ

*2192. (1) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ —

(ੳ) ਰਾਜ ਵਿਚ ਤਾਇਨਾਤ ਅਜਿਹੇ ਆਈ.ਏ.ਐਸ. ਅਫਸਰਾਂ ਦੀ ਗਿਣਤੀ ਕਿੰਨੀ ਹੈ ਜੋ 1 ਅਪ੍ਰੈਲ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਵਿਦੇਸ਼ੀ ਦੌਰਿਆਂ ਤੇ ਗਏ ਅਤੇ ਹਰ ਇਕ ਅਫਸਰ ਨੇ ਕਿਹੜੇ-ਕਿਹੜੇ ਦੇਸ਼ ਦਾ ਦੌਰਾ ਕੀਤਾ ਅਤੇ ਉਨ੍ਹਾਂ ਹਰ ਇਕ ਨੇ ਕਿੰਨੀ ਵਾਰ ਵਿਦੇਸ਼ੀ ਦੌਰਾ ਕੀਤਾ ਅਤੇ ਹਰ ਇਕ ਦੌਰੇ ਦਾ ਮੰਤਵ ਕੀ ਸੀ;

(ਅ) ਉਨ੍ਹਾਂ ਕਰਮਚਾਰੀਆਂ/ਪਰਿਵਾਰਾਂ ਦੇ ਮੈਂਬਰਾਂ ਦਾ ਵੇਰਵਾ ਕੀ ਹੈ ਜੋ ਉਪਰੋਕਤ ਵਿਦੇਸ਼ੀ ਦੌਰਿਆਂ ਦੌਰਾਨ ਇਨ੍ਹਾਂ ਅਫਸਰਾਂ ਨਾਲ ਗਏ;

(ੲ) ਉਕਤ ਅਫਸਰਾਂ ਦੇ ਸਰਕਾਰੀ ਦੌਰਿਆਂ ਤੇ ਕੀਤੇ ਗਏ ਖਰਚ ਦਾ ਅਫਸਰ-ਵਾਰ ਅਤੇ ਦੌਰੇ-ਵਾਰ ਵੇਰਵਾ ਕੀ ਹੈ;

(ਸ) ਸਰਕਾਰੀ ਕੰਮ-ਕਾਰ ਦੇ ਵੱਖ-ਵੱਖ ਖੇਤਰਾਂ ਵਿਚ ਉਪਰੋਕਤ ਅਫਸਰਾਂ ਦੇ ਵਿਦੇਸ਼ੀ ਦੌਰਿਆਂ ਤੋਂ ਸਬੰਧਤ ਵਿਭਾਗ/ਸਰਕਾਰ ਨੂੰ ਹੋਏ ਲਾਭਾਂ, ਜੇਕਰ ਕੋਈ ਹੋਵੇ, ਦਾ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਤੋਂ (ਸ)* ਸਾਰਣੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

---

*Placed in the Library.

## ਕਿਸਾਨਾਂ ਦੁਆਰਾ ਆਤਮ-ਹੱਤਿਆ

*2200. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਕਿਸਾਨਾਂ ਦੀ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਜਿਨ੍ਹਾਂ ਨੇ ਜ਼ਿਲ੍ਹਾ ਮਾਨਸਾ ਵਿਚ ਸਾਲਾਂ 1998, 1999 ਅਤੇ 2000 ਦੌਰਾਨ ਆਤਮ-ਹੱਤਿਆ ਕੀਤੀ ਅਤੇ ਹਰ ਇਕ ਕੇਸ ਵਿਚ ਅਜਿਹੀ ਆਤਮ-ਹੱਤਿਆ ਦੇ ਕਾਰਣ ਕੀ ਹਨ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਮ੍ਰਿਤਕ ਕਿਸਾਨਾਂ ਦੇ ਆਸ਼ਰਿਤਾਂ ਨੂੰ ਕੋਈ ਮੁਆਵਜ਼ਾ/ਵਿੱਤੀ ਸਹਾਇਤਾ ਦਿੱਤੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਜ਼ਿਲ੍ਹਾ ਮਾਨਸਾ ਵਿਚ ਸਾਲ 1998 ਅਤੇ 2000 ਦੌਰਾਨ ਕਿਸੇ ਕਿਸਾਨ ਨੇ ਆਤਮ ਹੱਤਿਆ ਨਹੀਂ ਸੀ ਕੀਤੀ ਪਰ ਇਸ ਜ਼ਿਲ੍ਹੇ ਵਿਚ ਸਾਲ 1999 ਵਿਚ ਇਕ ਕਿਸਾਨ ਨੇ ਉਸ ਦੀ ਮਾਲੀ ਹਾਲਤ ਮਾੜੀ ਹੋਣ ਕਾਰਨ ਆਤਮ ਹੱਤਿਆ ਕੀਤੀ ਸੀ ।

(ਅ) ਇਸ ਮ੍ਰਿਤਕ ਕਿਸਾਨ ਦੇ ਆਸ਼ਰਿਤਾਂ ਨੂੰ ਕੋਈ ਮੁਆਵਜ਼ਾ/ਮਾਲੀ ਸਹਾਇਤਾ ਨਹੀਂ ਦਿੱਤਾ ਗਿਆ ਹੈ ।

---

## ਸ਼ੂਗਰਫੈਡ ਦੁਆਰਾ ਕਰਜ਼ੇ ਲੈਣਾ

*2213. **ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸ਼ੂਗਰਫੈਡ ਨੇ ਸਾਲਾਂ 1998-99, 1999-2000 ਅਤੇ 2000-2001 ਦੌਰਾਨ ਕਿਸੇ ਸਰਕਾਰੀ/ਅਰਧ-ਸਰਕਾਰੀ/ਪ੍ਰਾਈਵੇਟ ਏਜੰਸੀ ਤੋਂ ਕੋਈ ਕਰਜ਼ੇ ਲਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਵਿਆਜ ਦੀ ਦਰ ਅਤੇ ਸ਼ਰਤਾਂ ਜਿਨ੍ਹਾਂ ਤੇ ਹਰ ਇਕ ਕਰਜ਼ਾ ਲਿਆ ਗਿਆ ਹੈ, ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜ਼ਿਆਂ ਵਿਚੋਂ ਹਰ ਇਕ ਕੇਸ ਵਿਚ ਬਕਾਇਆ ਕਰਜ਼ੇ ਦੀ ਰਕਮ ਕਿੰਨੀ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** (ੳ) ਅਤੇ (ਅ) ਜਵਾਬ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

ਅਨੁਲੱਗ 'ੳ'

ਸ਼ੂਗਰਫੈਡ, ਪੰਜਾਬ ਵੱਲੋਂ ਸਾਲ 1998-99, 1999-2000 ਅਤੇ 2000-2001 ਦੌਰਾਨ ਸਰਕਾਰੀ/ਅਰਧ-ਸਰਕਾਰੀ ਅਤੇ ਪ੍ਰਾਈਵੇਟ ਏਜੰਸੀਆਂ ਤੋਂ ਪ੍ਰਾਪਤ ਕੀਤੇ ਕਰਜ਼ਿਆਂ ਦਾ ਵੇਰਵਾ

| ਸਾਲ | ਲੈਂਡਿੰਗ ਏਜੰਸੀ ਦਾ ਨਾਂ | ਕਰਜ਼ੇ ਦੀ ਰਕਮ (ਕਰੋੜਾਂ ਵਿਚ) | ਬਕਾਇਆ ਰਕਮ (ਕਰੋੜਾਂ ਵਿਚ) | ਵਿਆਜ ਦੀ ਦਰ (ਕਰੋੜਾਂ ਵਿਚ) | ਸ਼ਰਤਾਂ |
|---|---|---|---|---|---|
| 1998-99 | — | ਨਿੱਲ | ਨਿੱਲ | — | — |
| 1999-2000 | ਪੰਜਾਬ ਪੇਂਡੂ ਵਿਕਾਸ ਬੋਰਡ | 17.00 | 17.00 | 15% | –ਕਰਜ਼ੇ ਨੂੰ ਅੱਗੇ ਸ਼ੂਗਰ ਮਿਲਜ਼ ਤੱਕ ਟਰਾਂਸਫਰ ਕਰਨ ਦੀ ਮਿਤੀ ਤੱਕ ਵਿਆਜ ਦੀ ਦਰ 12%।<br>–ਕਰਜ਼ੇ ਨੂੰ ਅੱਗੇ ਸ਼ੂਗਰ ਮਿਲਜ਼ ਤੱਕ ਟਰਾਂਸਫਰ ਕਰਨ ਦੀ ਮਿਤੀ ਤੋਂ ਬਾਅਦ ਵਿਆਜ ਦੀ ਦਰ 15%।<br>–ਸ਼ੂਗਰਫੈਡ ਵੱਲੋਂ ਹੁਣ ਦਿੱਤੇ ਜਾ ਰਹੇ ਕਰਜ਼ੇ ਨੂੰ ਮਿਲਾ ਕੇ ਜਿੰਨੀ ਵੀ ਰਕਮ ਲੈਣੀ ਬਣਦੀ ਹੈ ਉਸ ਦੀ ਵਿੱਤ ਵਿਭਾਗ, ਪੰਜਾਬ ਸਰਕਾਰ ਤੋਂ ਗਰੰਟੀ ਲੈ ਕੇ ਦੇਣੀ ਹੋਵੇਗੀ। |
| 1999-2000 | ਪੰਜਾਬ ਸਰਕਾਰ | 9.91 | 9.91 | — | — |
| 1999-2000 | ਪੰਜਾਬ ਮਾਰਕਫੈਡ | 9.61 | 9.61 | — | — |
| 2000-2001 15.2.2001 | ਪੰਜਾਬ ਪੇਂਡੂ ਵਿਕਾਸ ਬੋਰਡ | 40.00 | 40.00 | 15% | –ਕਰਜ਼ੇ ਦੀਆਂ ਸ਼ਰਤਾਂ ਉਪਰ ਦਿੱਤੀਆਂ ਸ਼ਰਤਾਂ ਅਨੁਸਾਰ ਹਨ। |

**ਪੁਲਿਸ ਫਾਇਰਿੰਗ ਵਿਚ ਮਾਰੇ ਗਏ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਮੁਆਵਜ਼ਾ ਦੇਣਾ**

*2201. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ 1992 ਤੋਂ 1995 ਦੇ ਸਮੇਂ ਦੌਰਾਨ ਜ਼ਿਲ੍ਹਾ ਮਾਨਸਾ ਵਿਚ ਪੁਲਿਸ ਫਾਇਰਿੰਗ ਵਿਚ ਕੁੱਝ ਵਿਅਕਤੀ/ਅਫਸਰ ਮਾਰੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਮਿਰਤਕਾਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਸੀ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 1992 ਤੋਂ 1995 ਤੱਕ ਜ਼ਿਲ੍ਹਾ ਮਾਨਸਾ ਵਿੱਚ ਪੁਲਿਸ ਫਾਇਰਿੰਗ ਦੀ ਕੋਈ ਘਟਨਾ ਨਹੀਂ ਹੋਈ, ਨਾ ਹੀ ਪੁਲਿਸ ਫਾਇਰਿੰਗ ਵਿਚ ਕੋਈ ਵਿਅਕਤੀ/ਅਫ਼ਸਰ ਮਰਿਆ ਹੈ ਅਤੇ ਨਾ ਹੀ ਕਿਸੇ ਨੂੰ ਮੁਆਵਜ਼ਾ ਦਿੱਤਾ ਗਿਆ ਹੈ।

ਫਿਰ ਵੀ ਮਿਤੀ 25.6.1992 ਨੂੰ ਪਿੰਡ ਫੱਤਾ ਮਲੂਕਾ, ਥਾਣਾ ਝੂਨੀਰ ਵਿਖੇ ਅੱਤਵਾਦੀਆਂ ਅਤੇ ਬੀ.ਐਸ.ਐਫ. ਵਿਚਕਾਰ ਹੋਏ ਮੁਕਾਬਲੇ ਦੌਰਾਨ ਦੁਬੱਲੀ ਫਾਇਰਿੰਗ ਵਿਚ ਦੋ ਅੱਤਵਾਦੀਆਂ ਤੋਂ ਇਲਾਵਾ ਇੱਕ ਸਰੂਪ ਸਿੰਘ ਨਾਂ ਦਾ ਵਿਅਕਤੀ ਮਾਰਿਆ ਗਿਆ। ਉਸਦੀ ਵਿਧਵਾ ਨੂੰ ਮੁਆਵਜ਼ੇ ਵਜੋਂ ਇਕ ਲੱਖ ਰੁਪਏ ਦਿੱਤੇ ਗਏ, ਜਿਸਨੂੰ 2500/- ਰੁਪਏ ਪ੍ਰਤੀ ਮਹੀਨਾ ਪੈਨਸ਼ਨ ਵੀ ਦਿੱਤੀ ਗਈ। ਉਸ ਦੇ ਚਾਰ ਬੱਚਿਆਂ ਨੂੰ 300/- ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਸਿੱਖਿਆ ਭੱਤਾ ਦਿੱਤਾ ਗਿਆ।

---

**ਬਠਿੰਡਾ ਵਿਖੇ ਤੇਲ ਸੋਧਕ ਕਾਰਖਾਨਾ (ਰਿਫਾਇਨਰੀ) ਸਥਾਪਿਤ ਕਰਨਾ**

*2228. (1) **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ**
(2) **ਸਰਦਾਰ ਇੰਦਰਜੀਤ ਸਿੰਘ ਜ਼ੀਰਾ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਠਿੰਡਾ ਵਿਖੇ ਤੇਲ ਸੋਧਕ ਕਾਰਖਾਨੇ (ਰਿਫਾਇਨਰੀ) ਦੀ ਸਥਾਪਨਾ ਤੇ ਰਾਜ ਸਰਕਾਰ ਜਾਂ ਇਸਦੀ ਕਿਸੇ ਏਜੰਸੀ ਦੁਆਰਾ ਅੱਜ ਤੱਕ ਕੁੱਲ ਕਿੰਨਾ ਖਰਚ ਕੀਤਾ ਗਿਆ ਹੈ;

(ਅ) ਕੀ ਇਹ ਸਰਕਾਰ ਦੇ ਧਿਆਨ ਵਿਚ ਹੈ ਕਿ ਭਾਰਤ ਪੈਟਰੋਲੀਅਮ ਨੇ ਪ੍ਰਾਜੈਕਟ ਤੇ ਕੰਮ ਕਰਨ ਲਈ ਕਿਸੇ ਵਿਦੇਸ਼ੀ ਏਜੰਸੀ ਨਾਲ ਸਮਝੌਤਾ ਪੱਤਰ ਤੇ ਦਸਤਖਤ ਕੀਤੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਆਰੰਭਕ ਸਟੇਜ ਤੇ 9,78,668/- (ਰੁਪਏ ਨੌਂ ਲੱਖ ਅਠੱਤਰ ਹਜ਼ਾਰ ਛੇ ਸੌ ਅਠਾਹਟ) ਰੁਪਏ ਖਰਚ ਕਰ ਚੁੱਕੀ ਹੈ। ਤੇਲ ਸੋਧਕ ਕਾਰਖਾਨਾ ਜੋ ਬਠਿੰਡਾ ਵਿਖੇ ਲਗ ਰਿਹਾ ਹੈ ਉਹ ਗੁਰੂ ਗੋਬਿੰਦ ਸਿੰਘ ਰੀਫਾਈਨਰੀ ਲਿਮਟਿਡ, ਜੋ ਕਿ ਭਾਰਤ ਸਰਕਾਰ ਦੀ

ਕੰਪਨੀ ਹਿੰਦੁਸਤਾਨ ਪੈਟਰੋਲੀਅਮ ਕਾਰਪੋਰੇਸ਼ਨ ਲਿਮਟਿਡ ਦੀ ਪੂਰਨ ਤੌਰ ਤੇ ਨਿੱਜੀ ਇਕਾਈ ਹੈ, ਦੁਆਰਾ ਲਗਾਇਆ ਜਾ ਰਿਹਾ ਹੈ। ਇਸ ਪ੍ਰੋਜੈਕਟ ਤੇ ਹੁਣ ਤਕ ਜੋ ਖਰਚਾ ਹੋਇਆ ਹੈ ਉਹ ਇਸ ਕੰਪਨੀ ਵੱਲੋਂ ਕੀਤਾ ਗਿਆ ਹੈ। ਹੁਣ ਤਕ ਉਹ 114 ਕਰੋੜ ਰੁਪਏ ਖਰਚ ਕਰ ਚੁਕੇ ਹਨ।

(ਅ) ਜੀ ਨਹੀਂ।

---

## UNSTARRED QUESTIONS AND ANSWERS

### ਪੁਲਿਸ ਜ਼ਿਲ੍ਹਾ ਅੰਮ੍ਰਿਤਸਰ ਵਿਚ ਜੂਆ ਖੇਡਣ ਦੇ ਕੇਸ

508. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ 1 ਜਨਵਰੀ, 2000 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਪੁਲਿਸ ਜ਼ਿਲ੍ਹਾ ਅੰਮ੍ਰਿਤਸਰ ਵਿਚ ਜੂਆ ਖੇਡਦੇ ਵਿਅਕਤੀਆਂ ਵਿਰੁੱਧ ਕੋਈ ਕੇਸ ਦਰਜ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਪੁਲਿਸ ਸਟੇਸ਼ਨ-ਵਾਰ ਗਿਣਤੀ ਕਿੰਨੀ ਹੈ ਅਤੇ ਵੇਰਵੇ ਕੀ-ਕੀ ਹਨ ਅਤੇ ਪੁਲਿਸ ਦੁਆਰਾ ਜੂਆ ਖੇਡਣ ਵਾਲੇ ਵਿਅਕਤੀਆਂ ਤੋਂ ਕਿੰਨੀ ਰਕਮ ਪਕੜੀ ਗਈ;

(ਅ) ਉਨ੍ਹਾਂ ਕੇਸਾਂ ਦੀ ਪੁਲਿਸ ਸਟੇਸ਼ਨ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਪੁਲਿਸ ਸਟੇਸ਼ਨ ਅਧਿਕਾਰੀਆਂ ਦੁਆਰਾ ਇਸ ਤਰ੍ਹਾਂ ਪਕੜੇ ਗਏ ਵਿਅਕਤੀਆਂ ਨੂੰ ਜ਼ਮਾਨਤ ਤੇ ਰਿਹਾਅ ਕੀਤਾ ਗਿਆ ਸੀ ਅਤੇ ਉਨ੍ਹਾਂ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਵੱਖ-ਵੱਖ ਅਦਾਲਤਾਂ ਦੁਆਰਾ ਜ਼ਮਾਨਤ ਦਿੱਤੀ ਗਈ ਸੀ;

(ੲ) ਕੀ ਪੁਲਿਸ ਜ਼ਿਲ੍ਹਾ ਅੰਮ੍ਰਿਤਸਰ ਵਿਚ ਕਿਸੇ ਕਲੱਬਾਂ ਜਾਂ ਸੰਗਠਨਾਂ ਨੂੰ ਜੂਆ ਖੇਡਣ ਦੇ ਅੱਡੇ ਚਲਾਉਣ ਲਈ ਲਸੰਸ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਅਤੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ। ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (*ਅਨੁਲੱਗ-1 ਦਾ ਕਾਲਮ-ਏ)

(ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (*ਅਨੁਲੱਗ-1 ਦਾ ਕਾਲਮ 'ਬੀ')

(ੲ) ਨਹੀਂ ਜੀ।

---

*Placed in the Library.

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 509*

(ਇਸ ਪ੍ਰਸ਼ਨ ਬਾਰੇ ਐਕਸਟੈਂਸ਼ਨ ਮੰਗੀ ਗਈ ਹੈ।)

---

**ਪੱਤਰਕਾਰਾਂ ਨੂੰ ਰਿਆਇਤਾਂ ਅਤੇ ਸਹੂਲਤਾਂ**

**510. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸੂਚਨਾ ਅਤੇ ਲੋਕ ਸੰਪਰਕ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਰਿਆਇਤਾਂ ਅਤੇ ਸਹੂਲਤਾਂ ਆਦਿ ਦੇ ਵੇਰਵੇ ਕੀ ਹਨ ਜੋ ਚਾਲੂ ਸਾਲ ਦੇ ਦੌਰਾਨ ਰਾਜ ਸਰਕਾਰ ਦੁਆਰਾ ਪੱਤਰਕਾਰਾਂ ਨੂੰ ਦਿੱਤੀਆਂ ਗਈਆਂ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਹੂਲਤਾਂ ਇਸ ਸਾਲ ਵਿਚ ਪਹਿਲੀ ਵਾਰ ਦਿੱਤੀਆਂ ਗਈਆਂ ਹਨ ਜਾਂ ਇਹ ਸਹੂਲਤਾਂ ਪਿਛਲੇ ਸਾਲਾਂ ਤੋਂ ਦਿੱਤੀਆਂ ਜਾ ਰਹੀਆਂ ਹਨ ?

**ਸਰਦਾਰ ਨੱਥਾ ਸਿੰਘ ਦਾਲਮ** : ਰਾਜ ਸਰਕਾਰ ਦੁਆਰਾ ਚਾਲੂ ਸਾਲ ਦੌਰਾਨ ਹੇਠ ਲਿਖੀਆਂ ਰਿਆਇਤਾਂ ਅਤੇ ਸਹੂਲਤਾਂ ਦਿੱਤੀਆਂ ਗਈਆਂ ਹਨ :–

(ੳ) (1) ਐਕਰੀਡੀਟੇਟਿਡ ਪੱਤਰਕਾਰਾਂ ਨੂੰ ਪੰਜਾਬ ਰਾਜ ਦੇ ਸਮੂਹ ਸਰਕਟ ਹਾਊਸ, ਪੰਜਾਬ ਭਵਨ, ਨਵੀਂ ਦਿੱਲੀ, ਸਰਕਟ ਹਾਊਸ, ਸ਼ਿਮਲਾ ਵਿਖੇ ਰਾਜ ਸਰਕਾਰ ਵਲੋਂ ਰਿਆਇਤ ਰਿਹਾਇਸ਼ ਮੁਹਈਆ ਕਰਵਾਈ ਜਾਂਦੀ ਸੀ।

(2) ਪੱਤਰਕਾਰਾਂ ਨੂੰ ਸ਼ਨਾਖਤੀ ਕਾਰਡ ਜਾਰੀ ਕੀਤੇ ਜਾਂਦੇ ਸਨ।

(3) ਐਕਰੀਡੀਟੇਟਿਡ ਪੱਤਰਕਾਰਾਂ ਨੂੰ ਪ੍ਰਤੀਦਿਨ ਪ੍ਰੈਸ ਸਮਗਰੀ ਭਿਜਵਾਈ ਜਾਂਦੀ ਸੀ।

(4) ਮੁਫ਼ਤ ਸਫ਼ਰ ਦੀ ਸਹੂਲਤ ਰੋਜ਼ਾਨਾ ਅਖਬਾਰ ਦੇ ਇਕ ਪੱਤਰਕਾਰ ਨੂੰ ਇਕ ਸਟੇਸ਼ਨ ਤੋਂ ਉਪਲਬੱਧ ਕਰਵਾਈ ਜਾਂਦੀ ਰਹੀ ਹੈ।

(5) ਮਾਨਤਾ ਅਤੇ ਸਵੀਕ੍ਰਿਤ ਪ੍ਰਾਪਤ ਪੱਤਰਕਾਰਾਂ ਨੂੰ ਪੰਜਾਬ ਸਿਵਲ ਸਕੱਤਰੇਤ ਵਿਖੇ ਆਉਣ-ਜਾਣ ਲਈ ਸਕੱਤਰੇਤ ਪ੍ਰਸ਼ਾਸਨ ਵਲੋਂ ਸ਼ਨਾਖਤੀ ਕਾਰਡ ਜਾਰੀ ਕਰਵਾਏ ਜਾਂਦੇ ਸਨ।

(ਅ) ਉਪਰੋਕਤ ਵਰਣਿਤ ਸਹੂਲਤਾਂ ਪੱਤਰਕਾਰਾਂ ਨੂੰ ਪਿਛਲੇ ਸਾਲਾਂ ਤੋਂ ਜਾਰੀ ਹਨ।

---

*For Unstarred Question No. 509 & reply thereto, please see Appendix to this Debate.

## ਰਾਜ ਵਿਚ ਏਡਜ਼/ਐਚ.ਆਈ.ਵੀ. ਕੇਸਾਂ ਦੀ ਗਿਣਤੀ

511. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ, ਰਾਜ ਵਿਚ ਏਡਜ਼ ਅਤੇ ਐਚ.ਆਈ.ਵੀ. ਪਾਜ਼ਿਟਿਵ ਕੇਸਾਂ ਦੀ ਵੱਖ-ਵੱਖ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ;

(ਅ) ਕੀ ਸਰਕਾਰ ਕੋਲ ਅਜਿਹੇ ਕੇਸਾਂ ਦੇ ਸਨਅਤੀ ਕਾਮਿਆਂ ਦੇ ਵੱਖਰੇ-ਵੱਖਰੇ ਅੰਕੜੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਪਰੋਕਤ ਭਾਗ (ੳ) ਵਿਚ ਵਰਣਿਤ ਵੱਖ-ਵੱਖ ਬਿਮਾਰੀਆਂ ਤੋਂ ਪੀੜਤ ਸਨਅਤੀ ਕਾਮਿਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਵਿਸਥਾਰਪੂਰਵਕ ਸੂਚਨਾ ਸਦਨ ਦੀ ਮੇਜ਼ ਤੇ ਅਨੁਲੱਗ ਵਜੋਂ ਰੱਖੀ ਜਾਂਦੀ ਹੈ ।

(ਅ) ਨਹੀਂ ਜੀ।

**'ਅਨੁਲੱਗ'**

ਰਾਜ ਵਿੱਚ ਏਡਜ਼ ਅਤੇ ਐਚ.ਆਈ.ਵੀ. ਕੇਸਾਂ ਦੀ ਜ਼ਿਲ੍ਹਾ-ਵਾਰ ਮੌਜੂਦਾ ਗਿਣਤੀ ਨਿਮਨ-ਲਿਖਤ ਅਨੁਸਾਰ ਹੈ :-

| ਜ਼ਿਲ੍ਹਾ | ਏਡਜ਼ ਕੇਸਾਂ ਦੀ ਗਿਣਤੀ | ਐਚ.ਆਈ.ਵੀ. ਸੀਰੋ-ਰੀਐਕਟਿਵ ਕੇਸਾਂ ਦੀ ਕੁੱਲ ਗਿਣਤੀ |
|---|---|---|
| ਅੰਮ੍ਰਿਤਸਰ | 31 | 1034 |
| ਬਠਿੰਡਾ | 00 | 44 |
| ਫਿਰੋਜ਼ਪੁਰ | 09 | 26 |
| ਗੁਰਦਾਸਪੁਰ | 36 | 32 |
| ਮਾਨਸਾ | 00 | 12 |
| ਨਵਾਂ ਸ਼ਹਿਰ | 03 | 129 |
| ਪਟਿਆਲਾ | 06 | 395 |
| ਰੋਪੜ | 00 | 05 |
| ਮੋਗਾ | 00 | 37 |
| ਸੰਗਰੂਰ | 04 | 20 |
| ਹੁਸ਼ਿਆਰਪੁਰ | 03 | 52 |
| ਜਲੰਧਰ | 10 | 184 |
| ਫਰੀਦਕੋਟ | 02 | 24 |
| ਲੁਧਿਆਣਾ | 19 | 804 |
| ਕਪੂਰਥਲਾ | 05 | 23 |
| ਫਤਹਿਗੜ੍ਹ ਸਾਹਿਬ | 00 | 09 |
| ਮੁਕਤਸਰ | 00 | 05 |
| ਕੁੱਲ ਜੋੜ : | 128 | 2835 |

## ਬਿਜਲੀ ਕਾਰਨ ਮੌਤਾਂ

512. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਜਾਂ ਇਸ ਦੇ ਕਰਮਚਾਰੀਆਂ ਦੀ ਅਣਗਹਿਲੀ ਕਾਰਣ ਬਿਜਲੀ ਨਾਲ ਮਾਰੇ ਗਏ ਵਿਅਕਤੀਆਂ ਦੀ ਜਿਲ੍ਹਾ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਮੁਆਵਜ਼ਾ ਦੇ ਦਿੱਤਾ ਗਿਆ ਹੈ ਅਤੇ ਹਰ ਇਕ ਕੇਸ ਵਿਚ ਅਦਾ ਕੀਤੀ ਗਈ ਰਾਸ਼ੀ ਕਿੰਨੀ ਹੈ;

(ੲ) ਕੀ ਕੋਈ ਅਜਿਹੇ ਕੇਸ ਹਨ ਜਿਨ੍ਹਾਂ ਵਿਚ ਹਾਲੇ ਤੱਕ ਮੁਆਵਜ਼ਾ ਨਹੀਂ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਹਰ ਕੇਸ ਵਿੱਚ ਇਸ ਦੇ ਕੀ ਕਾਰਣ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਬਿਜਲੀ ਦਾ ਕਰੰਟ ਲੱਗਣ ਨਾਲ ਰਾਜ ਵਿੱਚ ਹੋਈਆਂ ਮੌਤਾਂ ਦੀ ਗਿਣਤੀ 167 ਹੈ । ਜ਼ਿਲ੍ਹੇਵਾਰ ਵੇਰਵੇ ਅਨੁਲੱਗ* 'ੳ' ਤੇ ਦਿੱਤੇ ਜਾਂਦੇ ਹਨ ।

(ਅ) ਕੁਲ 167 ਕੇਸਾਂ ਵਿਚੋਂ 30 ਕੇਸਾਂ ਵਿੱਚ ਮੁਆਵਜ਼ਾ 35,93,973/- ਰੁਪਿਆ ਦਿੱਤਾ ਜਾ ਚੁੱਕਾ ਹੈ । ਵੇਰਵੇ ਅਨੁਲੱਗ* 'ੳ' ਤੇ ਦਿੱਤੇ ਜਾਂਦੇ ਹਨ ।

(ੲ) 105 ਕੇਸ ਅਜਿਹੇ ਹਨ ਜਿਨ੍ਹਾਂ ਵਿੱਚ ਮੁਆਵਜਾ ਮਿਲਣਯੋਗ ਨਹੀਂ ਹੈ । ਵੇਰਵੇ ਅਨੁਲੱਗ 'ੳ' ਤੇ ਦਿੱਤੇ ਜਾਂਦੇ ਹਨ ।

---

## ਉਨ੍ਹਾਂ ਵਿਦਿਆਰਥੀਆਂ ਦੀ ਗਿਣਤੀ ਜਿਨ੍ਹਾਂ ਨੇ 8ਵੀਂ ਅਤੇ 10ਵੀਂ ਕਲਾਸ ਵਿਚ ਸੰਸਕ੍ਰਿਤ ਵਿਸ਼ੇ ਨੂੰ ਅਡਾਪਟ ਕੀਤਾ

513. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 8ਵੀਂ ਅਤੇ 10ਵੀਂ ਕਲਾਸ ਦੇ ਉਨ੍ਹਾਂ ਵਿਦਿਆਰਥੀਆਂ ਦੀ ਕਲਾਸ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਜੋ ਸਾਲਾਂ 1995, 1996, 1997, 1998 ਅਤੇ 1999 ਦੌਰਾਨ ਪੰਜਾਬ ਸਕੂਲ ਸਿਖਿਆ ਬੋਰਡ ਦੁਆਰਾ ਲਈਆਂ ਗਈਆਂ ਪ੍ਰੀਖਿਆਵਾਂ ਵਿਚ ਸੰਸਕ੍ਰਿਤ ਵਿਸ਼ੇ ਦੀ ਪ੍ਰੀਖਿਆ ਵਿਚ ਬੈਠੇ ?

**ਸਰਦਾਰ ਤੋਤਾ ਸਿੰਘ** : ਅੱਠਵੀਂ ਅਤੇ ਦਸਵੀਂ ਕਲਾਸਾਂ ਦੇ ਸੰਸਕ੍ਰਿਤ ਵਿਸ਼ੇ ਵਿਚ ਪੰਜਾਬ ਸਕੂਲ ਸਿਖਿਆ ਬੋਰਡ ਦੁਆਰਾ ਲਈਆਂ ਗਈਆਂ ਪ੍ਰੀਖਿਆਵਾਂ ਵਿੱਚ ਬੈਠੇ

---

*Placed in the Library.

ਪ੍ਰੀਖਿਆਰਥੀਆਂ ਦੀ ਗਿਣਤੀ ਸਾਲ 1995 ਤੋਂ 1999 ਤੱਕ ਸ਼੍ਰੇਣੀ-ਵਾਰ ਅਤੇ ਸਾਲ-ਵਾਰ ਹੇਠ ਲਿਖੇ ਅਨੁਸਾਰ ਹੈ :—

| ਸਾਲ | ਅੱਠਵੀਂ | ਦੱਸਵੀਂ |
|---|---|---|
| 1995 | 22100 | 11312 |
| 1996 | 24335 | 13467 |
| 1997 | 24436 | 17841 |
| 1998 | 27841 | 23132 |
| 1999 | 23728 | 12281 |

ਸਕੂਲਾਂ ਵਿਚ ਸੰਸਕ੍ਰਿਤ ਅਧਿਆਪਕਾਂ/ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ

514. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਦੇ ਸਰਕਾਰੀ ਸਕੂਲਾਂ ਵਿਚ ਸੰਸਕ੍ਰਿਤ ਭਾਸ਼ਾ ਪੜ੍ਹਾਉਣ ਲਈ ਅਪ੍ਰੈਲ, 1995 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਕਿੰਨੇ ਅਧਿਆਪਕ ਅਤੇ ਲੈਕਚਰਾਰ ਭਰਤੀ ਕੀਤੇ ਗਏ; ਅਤੇ ਉਨ੍ਹਾਂ ਨੂੰ ਕਿਹੜੇ-ਕਿਹੜੇ ਸਕੂਲ ਵਿੱਚ ਲਗਾਇਆ ਗਿਆ ਹੈ;

(ਅ) ਉਨ੍ਹਾਂ ਸੰਸਕ੍ਰਿਤ ਅਧਿਆਪਕਾਂ ਅਤੇ ਲੈਕਚਰਾਰਾਂ ਦੀ ਗਿਣਤੀ ਕਿੰਨੀ ਹੈ, ਜਿਹੜੇ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਸਰਕਾਰੀ ਸਕੂਲਾਂ ਵਿਚੋਂ ਆਪਣੇ ਸੇਵਾਕਾਲ ਦੀ ਸਮਾਪਤੀ ਤੋਂ ਬਾਅਦ ਸੇਵਾ ਮੁਕਤ ਹੋਏ;

(ੲ) ਕੀ ਸੰਸਕ੍ਰਿਤ ਅਧਿਆਪਕਾਂ ਅਤੇ ਲੈਕਚਰਾਰਾਂ ਦੀਆਂ ਕੋਈ ਆਸਾਮੀਆਂ ਉਪ-ਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਹੋਰਨਾਂ ਵਿਸ਼ਿਆਂ ਵਿੱਚ ਤਬਦੀਲ ਕੀਤੀਆਂ ਗਈਆਂ ਹਨ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵਿਸ਼ੇ-ਵਾਰ ਵੇਰਵੇ ਕੀ ਹਨ;

(ਸ) ਉਨਾਂ ਸਕੂਲਾਂ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਵਿਚ ਚਾਲੂ ਵਿਦਿਅਕ ਸਾਲ (ਅਪ੍ਰੈਲ, 2000 ਤੋਂ ਮਿਤੀ ਅੰਤ ਤਕ) ਦੇ ਦੌਰਾਨ ਕ੍ਰਮਵਾਰ ਸੰਸਕ੍ਰਿਤ ਅਧਿਆਪਕਾਂ ਅਤੇ ਲੈਕਚਰਾਰਾਂ ਦੀਆਂ ਆਸਾਮੀਆਂ ਖਾਲੀ ਪਈਆਂ ਹਨ ?

**ਸਰਦਾਰ ਤੋਤਾ ਸਿੰਘ :** (ੳ) ਪੰਜਾਬ ਰਾਜ ਦੇ ਸਰਕਾਰੀ ਸਕੂਲਾਂ ਵਿਚ ਸੰਸਕ੍ਰਿਤ ਭਾਸ਼ਾ ਪੜ੍ਹਾਉਣ ਲਈ ਅਪ੍ਰੈਲ, 1995 ਤੋਂ ਅੰਤ ਤੱਕ ਦੇ ਸਮੇਂ ਦੌਰਾਨ ਭਰਤੀ ਕੀਤੇ ਗਏ ਅਧਿਆਪਕਾਂ ਅਤੇ ਲੈਕਚਰਾਰਾਂ ਦੀ ਕ੍ਰਮਵਾਰ ਗਿਣਤੀ 35 ਅਤੇ 5 ਹੈ । ਉਨ੍ਹਾਂ ਨੂੰ ਅਨੁਲੱਗ 1 ਵਿਚ ਦਰਸਾਏ ਗਏ ਸਕੂਲਾਂ ਵਿਚ ਲਗਾਇਆ ਗਿਆ ਹੈ ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੌਰਾਨ ਸਰਕਾਰੀ ਸਕੂਲਾਂ ਵਿਚੋਂ ਆਪਣੀ ਸੇਵਾ ਕਾਲ ਦੀ ਸਮਾਪਤੀ ਤੋਂ ਬਾਦ ਸੇਵਾ ਮੁਕਤ ਹੋਏ ਸੰਸਕ੍ਰਿਤ ਅਧਿਆਪਕਾਂ ਅਤੇ ਲੈਕਚਰਾਰਾਂ ਦੀ ਕ੍ਰਮਵਾਰ ਗਿਣਤੀ 8 ਅਤੇ 4 ਹੈ ।

(ੲ) ਹਾਂ ਜੀ । ਤਿੰਨ ਸੰਸਕ੍ਰਿਤ ਮਾਸਟਰਾਂ ਦੀਆਂ ਅਸਾਮੀਆ ਕ੍ਰਮਵਾਰ ਸਾਇੰਸ ਮਾਸਟਰ, ਡੀ.ਪੀ.ਈ. ਅਤੇ ਪੰਜਾਬੀ ਮਾਸਟਰਾਂ ਵਿਚ ਤਬਦੀਲ ਕੀਤੀਆਂ ਗਈਆਂ ਹਨ ਅਤੇ ਇਕ ਸੰਸਕ੍ਰਿਤ ਲੈਕਚਰਾਰ ਦੀ ਆਸਾਮੀ ਸਰੀਰਕ ਸਿਖਿਆ ਲੈਕਚਰਾਰ ਦੀ ਆਸਾਮੀ ਵਿਚ ਤਬਦੀਲ ਕੀਤੀ ਗਈ ਹੈ ।

(ਸ) ਚਾਲੂ ਵਿਦਿਅਕ ਸਾਲ (ਅਪਰੈਲ, 2000 ਤੋਂ ਅੰਤ ਤੱਕ) ਦੌਰਾਨ ਸੰਸਕ੍ਰਿਤ ਅਧਿਆਪਕਾਂ ਅਤੇ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਅਨੁਲੱਗ 2 ਵਿਚ ਦਰਸਾਈਆਂ ਗਈਆਂ ਹਨ ।

**ਅਨੁਲੱਗ-1**

**ਜ਼ਿਲ੍ਹਾ ਅੰਮ੍ਰਿਤਸਰ**

| **ਸੰਸਕ੍ਰਿਤ ਟੀਚਰ/ਮਾਸਟਰ** | **ਸੰਸਕ੍ਰਿਤ ਲੈਕਚਰਾਰ** |
|---|---|
| 1. ਸ:ਸ:ਸ:ਸ: ਤਰਨਤਾਰਨ | 1. ਸ:ਸ:ਸ:ਸ: ਨਵਾਂ ਕੋਟ |
| 2. ਸ:ਸ:ਸ:ਸ: ਕੋਟੜਾ ਕਰਮ ਸਿੰਘ | |

**ਜਿਲ੍ਹਾ ਬਠਿੰਡਾ :**

| | |
|---|---|
| ਨਿੱਲ | 1. ਸ:ਸ:ਸ:ਸ: ਭਾਈ ਰੂਪਾ (ਤਰੱਕੀ ਰਾਹੀਂ) |

3. **ਜ਼ਿਲ੍ਹਾ ਫਿਰੋਜ਼ਪੁਰ**

   1. ਸ:ਹਾ:ਸ: ਅਬੋਹਰ

4. **ਜ਼ਿਲ੍ਹਾ ਫਰੀਦਕੋਟ**

   1, ਸ:ਸ:ਸ:ਸ: ਕੋਟਕਪੂਰਾ

5. **ਜ਼ਿਲ੍ਹਾ ਨਵਾਂ ਸ਼ਹਿਰ**

   1. ਸ:ਸ:ਸ:ਸ: ਸੜੋਆ

   2. ਸ:ਸ:ਸ:ਸ: (ਲੜਕੇ) ਰਾਹੋਂ

6. **ਜ਼ਿਲ੍ਹਾ ਹੁਸ਼ਿਆਰਪੁਰ**

1. ਸ:ਸ:ਸ:ਸ: ਗੜ੍ਹਸ਼ੰਕਰ
2. ,, ਭੂੰਗਾ
3. ,, ਫਤਿਹਪੁਰ ਭੱਟਲਾਂ
4. ,, ਢੋਲ ਬਾਹਾ
5. ,, ਜੈਦੋਂ ਦੁਆਬਾ
6. ਸ:ਹ:ਸ: ਜਨੌੜੀ

7. **ਜ਼ਿਲ੍ਹਾ ਲੁਧਿਆਣਾ**

ਨਿੱਲ

1. ਸ:ਸ:ਸ:ਸ: ਲੁਧਿਆਣਾ

8. **ਜ਼ਿਲ੍ਹਾ ਗੁਰਦਾਸਪਰ**

1. ਸ:ਸ:ਸ:ਸ: ਖਧਾਨੀ

9. **ਜ਼ਿਲ੍ਹਾ ਸੰਗਰੂਰ**

1. ਸ:ਸ:ਸ:ਸ: (ਲ) ਸੰਗਰੂਰ
2. ਸ:ਸ:ਸ:ਸ: ਸੁਨਾਮ
3. ਸ:ਸ:ਸ:ਸ: ਭੋਗੀਵਾਲ
4. ਸ:ਸ:ਸ:ਸ: (ਲ) ਮੂਨਕ
5. ਸ:ਸ:ਸ:ਸ: (ਗ) ਮੂਨਕ
6. ਸ:ਸ:ਸ:ਸ: ਛਾਜਲੀ
7. ਸ:ਸ:ਸ:ਸ: ਚੋਂਦਾਂ
8. ਸ:ਸ:ਸ:ਸ: ਕੰਗਣਵਾਲ
9. ਸ:ਸ:ਸ:ਸ: ਭਵਾਨੀਗੜ੍ਹ
10. ਸ:ਸ:ਸ:ਸ: ਬਰਨਾਲਾ
11. ਸ:ਸ:ਸ:ਸ: ਮਾਨਵੀ
12. ਸ:ਸ:ਸ:ਸ: ਤਪਾ
13. ਸ:ਸ:ਸ:ਸ: ਲਹਿਰਾਗਾਗਾ
14. ਸ:ਸ:ਸ:ਸ: ਸਹਿਣਾ
15. ਸ:ਸ:ਸ:ਸ: ਹੰਡਿਆਇਆ
16. ਸ:ਸ:ਸ:ਸ: (ਗ) ਮਲੇਰਕੋਟਲਾ
17. ਸ:ਸ:ਸ:ਸ: ਸ਼ੇਰਪੁਰ
18. ਸ:ਸ:ਸ:ਸ: ਭਸੌੜ
19. ਸ:ਸ:ਸ:ਸ: ਲਸੋਈ
20. ਸ:ਸ:ਸ:ਸ: ਧਨੌਲਾ
21. ਸ:ਸ:ਸ:ਸ: ਸ਼ੇਰਪੁਰ
22. ਸ:ਹ:ਸ: ਸਹਿਣਾ

1. ਸ:ਸ:ਸ:ਸ (ਲ) ਲਹਿਰਾਗਾਗਾ
2. ਸ:ਸ:ਸ:ਸ: ਅਮਰਗੜ੍ਹ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

**ਅਨੁਲੱਗ-2**

ਵਿਦਿਅਕ ਸਾਲ (ਅਪਰੈਲ, 2000 ਤੋਂ ਅੰਤ ਤੱਕ) ਸੰਸਕ੍ਰਿਤ ਅਧਿਆਪਕਾਂ ਅਤੇ ਲੈਕਚਰਾਰਾਂ ਦੀਆਂ ਖਾਲੀ ਅਸਾਮੀਆਂ ਹੇਠਾਂ ਲਿਖੇ ਅਨੁਸਾਰ ਹਨ :

| ਸੰਸਕ੍ਰਿਤ ਟੀਚਰ/ਮਾਸਟਰ | ਸੰਸਕ੍ਰਿਤ ਲੈਕਚਰਾਰ |
|---|---|
| 1. **ਜ਼ਿਲ੍ਹਾ ਮਾਨਸਾ** | |
| 1. ਸ:ਸ:ਸ:ਸ: ਮਾਨਸਾ | |
| 2. **ਜ਼ਿਲ੍ਹਾ ਜਲੰਧਰ** | |
| 1. ਸ:ਸ:ਸ:ਸ: ਕਰਤਾਰਪੁਰ | |
| 2. ਸ:ਸ:ਸ:ਸ: ਭਾਰਗੋ ਨਗਰ | |
| 3. **ਜ਼ਿਲ੍ਹਾ ਕਪੂਰਥਲਾ** | |
| 1. ਸ:ਸ:ਸ:ਸ: (ਲ) ਕਪੂਰਥਲਾ | |
| 2. ਸ:ਸ:ਸ:ਸ: ਕਾਲਾ ਸੰਘੀਆਂ | |
| 3. ਸ:ਸ:ਸ:ਸ: (ਲ) ਸੁਲਤਾਨਪੁਰ ਲੋਧੀ | |
| 4. ਸ:ਸ:ਸ:ਸ: (ਗ) ਸੁਲਤਾਨਪਰ ਲੋਧੀ | |
| 5. ਸ:ਸ:ਸ:ਸ: ਢਿਲਵਾਂ | |
| 6. ਸ:ਹ:ਸ: ਹਦੀਆਬਾਦ | |
| 4. **ਜ਼ਿਲ੍ਹਾ ਰੋਪੜ** | |
| 1. ਸ:ਸ:ਸ:ਸ: (ਗ) ਨੰਗਲ | |
| 2. ਸ:ਸ:ਸ:ਸ: ਭਲਾਣ | |
| 3. ਸ:ਸ:ਸ:ਸ: ਮੋਰਿੰਡਾ | |
| 5. **ਜ਼ਿਲ੍ਹਾ ਪਟਿਆਲਾ** | |
| 1. ਸ:ਸ:ਸ:ਸ: ਮਲਟੀਪਰਪਜ਼, ਪਟਿਆਲਾ | 1. ਸ:ਸ:ਸ:ਸ: ਫੀਲਖਾਨਾ, ਪਟਿਆਲਾ |
| | 2. ਸ:ਸ:ਸ:ਸ: ਵਿਕਟੋਰੀਆ, ਪਟਿਆਲਾ (ਗ) |
| | 3. ਸ:ਸ:ਸ:ਸ: ਮਲਟੀਪਰਪਜ਼, ਪਟਿਆਲਾ |
| 6. **ਜ਼ਿਲ੍ਹਾ ਹੁਸ਼ਿਆਰਪੁਰ** | |
| 1. ਸ:ਸ:ਸ:ਸ: ਫਤਿਹਪੁਰ ਭੱਟਲਾਂ | |
| 2. ਸ:ਸ:ਸ:ਸ: ਹਾਜ਼ੀਪੁਰ | |
| 3. ਸ:ਹ:ਸ: ਨੰਗਲ ਕਲਾਂ | |

7. **ਜ਼ਿਲ੍ਹਾ ਫਤਹਿਗੜ੍ਹ ਸਾਹਿਬ**

ਨਿੱਲ — 1. ਸ:ਸ:ਸ:ਸ: ਚਨਾਰਥਲ ਕਲਾਂ

8. **ਜ਼ਿਲ੍ਹਾ ਫਿਰੋਜ਼ਪੁਰ**

ਨਿੱਲ — 1. ਸ:ਸ:ਸ:ਸ: ਅਬੋਹਰ

9. **ਜ਼ਿਲ੍ਹਾ ਸੰਗਰੂਰ**

1. ਸ:ਸ:ਸ:ਸ: (ਲ) ਸੰਗਰੂਰ
2. ਸ:ਸ:ਸ:ਸ: ਧਨੌਲਾ
3. ਸ:ਸ:ਸ:ਸ: ਸਹਿਣਾ
4. ਸ:ਸ:ਸ:ਸ: ਮਹਿਲਾਂ
5. ਸ:ਹ:ਸ: (ਲ) ਮਲੇਰਕੋਟਲਾ

10. **ਜ਼ਿਲ੍ਹਾ ਲੁਧਿਆਣਾ**

1. ਮਲਟੀਪਰਪਜ਼ ਸ:ਸ:ਸ.ਸ: ਲੁਧਿਆਣਾ

11. **ਜ਼ਿਲ੍ਹਾ ਗੁਰਦਾਸਪੁਰ**

1. ਸ:ਸ:ਸ:ਸ: ਝੱਬਕੜਾ — 1. ਸ:ਸ:ਸ:ਸ: ਗੁਰਦਾਸਪੁਰ

---

## ਰਾਜ ਦੀਆਂ ਜੇਲ੍ਹਾਂ ਵਿੱਚ ਬੰਦ ਨਜ਼ਰਬੰਦਾਂ ਦੇ ਕੇਸਾਂ ਦੀ ਸਮੀਖਿਆ

515. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1995 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਬੰਦ ਨਜ਼ਰਬੰਦਾਂ ਦੇ ਨਾਂ ਅਤੇ ਪਤੇ ਕੀ-ਕੀ ਹਨ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਨਜ਼ਰਬੰਦਾਂ ਦੇ ਕੇਸਾਂ ਦੀ ਸਮੀਖਿਆ ਕਰਨ ਲਈ ਕੋਈ ਨੀਤੀ ਬਣਾਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਜਿਥੋਂ ਤਕ ਨਜ਼ਰਬੰਦਾਂ ਦੇ ਕੇਸਾਂ ਦੀ ਸਮੀਖਿਆ ਦੀ ਪਾਲਿਸੀ ਦਾ ਸਬੰਧ ਹੈ, ਟਾਂਡਾ ਨਜ਼ਰਬੰਦੀ ਦੇ ਕੇਸਾਂ ਦੀ ਸਮੀਖਿਆ ਰਾਜ ਪੱਧਰ ਦੀ ਹਾਈ ਪਾਵਰਡ ਆਫੀਸੀਅਲਜ਼ ਕਮੇਟੀ ਕਰਦੀ ਹੈ ਅਤੇ ਉਸ ਉਪਰੰਤ ਵਿਅਕਤੀਆਂ ਨੂੰ ਰਲੀਜ਼ ਕੀਤਾ ਜਾਂਦਾ ਹੈ ।

ਐਨ.ਐਸ.ਏ., ਕੋਫੇਪੋਸਾ ਅਤੇ ਪੀ.ਆਈ.ਟੀ.ਐਨ.ਡੀ.ਪੀ.ਐਸ. ਐਕਟ ਅਧੀਨ ਨਜ਼ਰ-ਬੰਦਾਂ ਨੂੰ ਉਕਤ ਐਕਟਾਂ ਅਧੀਨ ਕੀਤੇ ਉਪਬੰਧਾਂ ਅਨੁਸਾਰ ਰਲੀਜ਼ ਕੀਤਾ ਜਾਂਦਾ ਹੈ ।

[ਮੁੱਖ ਮੰਤਰੀ]

ਅਨੁਲੱਗ

| ਲੜੀ ਨੰ: | ਜੇਲ ਦਾ ਨਾਂ | ਨਜ਼ਰਬੰਦਾਂ ਦੇ ਨਾਂ ਅਤੇ ਪਤੇ |
|---|---|---|
| 1 | 2 | 3 |
| 1. | ਕੇਂਦਰੀ ਜੇਲ੍ਹ, ਅੰਮ੍ਰਿਤਸਰ | 1. ਸਰਵਨ ਸਿੰਘ ਪੁੱਤਰ ਧਾਰਾ ਸਿੰਘ 13 ਰੇਸ ਕੋਰਸ ਰੋਡ, ਅੰਮ੍ਰਿਤਸਰ। |
| | | 2. ਜਰਨੈਲ ਸਿੰਘ ਪੁੱਤਰ ਗੁਰਬਖਸ਼ ਸਿੰਘ, ਪਿੰਡ ਜੋਗੇਵਾਲ ਥਾਣਾ ਮੱਖੂ, ਜ਼ਿਲਾ ਫਿਰੋਜ਼ਪੁਰ। |
| 2. | ਜ਼ਨਾਨਾ ਜੇਲ੍ਹ, ਲੁਧਿਆਣਾ | 3. ਇਸ਼ਵਰੀ ਵਾਈ ਪਤਨੀ ਅਨੰਦ ਰਾਮ, ਪੁੱਤਰ ਟਾਕਨ ਦਾਸ, ਖਾਨਚੰਦ ਹਵੇਲੀ ਫਲੈਟ ਨੰ: 8, ਕੋਠੀਵਾਰਾ ਥਾਣਾ ਇੰਦੋਰ ਜ਼ਿਲਾ ਇੰਦੋਰ। |
| 3. | ਕੇਂਦਰੀ ਜੇਲ੍ਹ, ਪਟਿਆਲਾ | 4. ਤਿਲਕ ਰਾਜ ਪੁੱਤਰ ਗਰੀਬ ਰਾਮ 575 ਕਟੜਾ ਮੇਹਰ ਸਿੰਘ, ਥਾਣਾ ਕੋਤਵਾਲੀ ਅੰਮ੍ਰਿਤਸਰ। |
| | | 5. ਮੇਜਰ ਮਲਕੀਤ ਸਿੰਘ ਪੁੱਤਰ ਵਿਕਰਮਜੀਤ ਸਿੰਘ, 596 ਮਾਡਲ ਟਾਊਨ ਡ. ਨੰ: ਜਲੰਧਰ। |
| | | 6. ਮਹਿੰਦਰ ਸਿੰਘ ਪੁੱਤਰ ਟਹਿਲ ਸਿੰਘ, ਪਿੰਡ ਸਹੋਰਾ ਥਾਣਾ ਲੋਪੋਕੇ, ਅੰਮ੍ਰਿਤਸਰ। |
| | | 7. ਹਰਜਿੰਦਰ ਸਿੰਘ ਜਿੰਦਾ ਪੁੱਤਰ ਕਰਨੈਲ ਸਿੰਘ ਪਿੰਡ ਆਇਨਤ ਪੁਰਾ ਥਾਣਾ ਰਾਮ ਦਾਸ ਜ਼ਿਲਾ ਅੰਮ੍ਰਿਤਸਰ। |
| | | 8. ਪਰਮਜੀਤ ਸਿੰਘ ਉਰਫ ਪੰਮੀ ਪੁੱਤਰ ਤਰਲੋਕ ਸਿੰਘ ਪਿੰਡ ਹਵੇਲੀਆਂ ਥਾਣਾ ਸਰਾਏ ਅਮਾਨਤ ਖਾਂ, ਜ਼ਿਲ੍ਹਾ ਅੰਮ੍ਰਿਤਸਰ। |

| 1 | 2 | 3 |
|---|---|---|
| | | 9. ਬਲਦੇਵ ਸਿੰਘ ਪੁੱਤਰ ਬਾਵਾ ਸਿੰਘ, ਪਿੰਡ ਜੋਹਲ ਚਾਹੇਵਾਲਾ ਥਾਣਾ ਸਰਹਾਲੀ, ਜ਼ਿਲ੍ਹਾ ਅੰਮ੍ਰਿਤਸਰ । |
| | | 10. ਜਸਵੰਤ ਸਿੰਘ ਪੁੱਤਰ ਫੋਜਾ ਸਿੰਘ, ਪਿੰਡ ਰਾਣੀ ਵਾਲਾ ਥਾਣਾ ਸਰਹਾਲੀ, ਅੰਮ੍ਰਿਤਸਰ । |
| | | 11. ਹਰਜਿੰਦਰ ਸਿੰਘ ਪੁੱਤਰ ਸੁਰਿੰਦਰ ਸਿੰਘ ਪਿੰਡ ਰਾਜਾ ਸਾਂਸੀ, ਥਾਣਾ ਰਾਜਾ ਸਾਂਸੀ ਜ਼ਿਲ੍ਹਾ ਅੰਮ੍ਰਿਤਸਰ । |
| | | 12. ਗੁਰਿੰਦਰ ਸਿੰਘ ਪੁੱਤਰ ਗੁਰਬਚਨ ਸਿੰਘ ਗਲੀ ਬਾਬਾ ਮਲੋਵਾਲੀ ਥਾਣਾ ਸਿੱਟੀ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ । |
| | | 13. ਅਵਤਾਰ ਸਿੰਘ ਪੁੱਤਰ ਬਾਵਾ ਸਿੰਘ ਪਿੰਡ ਖੁਰਮਲੀਆਂ ਥਾਣਾ ਗਿਆਣਾ ਜ਼ਿਲ੍ਹਾ ਅੰਮ੍ਰਿਤਸਰ । |
| | | 14. ਚੰਦ ਮੋਹਨ ਪੁੱਤਰ ਵੇਦ ਪ੍ਰਕਾਸ਼ ਮਕਾਨ ਨੰ. 487 ਗਲੀ ਆਨੰਦ ਨਗਰ ਖੰਡਾਵਾਲਾ ਥਾਣਾ ਛੇਹਰਟਾ, ਅੰਮ੍ਰਿਤਸਰ । |
| | | 15. ਨਛੱਤਰ ਸਿੰਘ ਪੁੱਤਰ ਨਿਰਜਣ ਸਿੰਘ ਪਿੰਡ ਬਣਤਾਰਾ ਥਾਣਾ,ਖਾਲਣਾ ਜ਼ਿਲ੍ਹਾ ਅੰਮ੍ਰਿਤਸਰ । |
| | | 16. ਗੁਰਲਾਲ ਸਿੰਘ ਪੁਤਰ ਗੁਰਦਿਆਲ ਸਿੰਘ ਪਿੰਡ ਹੁਸ਼ਿਆਰ ਨਗਰ, ਥਾਣਾ ਘਰੀਂਡਾ, ਜ਼ਿਲ੍ਹਾ ਅੰਮ੍ਰਿਤਸਰ । |
| | | 17. ਹਰਪ੍ਰੀਤ ਸਿੰਘ ਪੁੱਤਰ ਇੰਦਰ ਸਿੰਘ 174 ਗੁਡਵਿਲ ਅਪਾਰਮੇਂਟ, ਸੈਕਟਰ 13, ਰੋਹਿਨੀ ਦਿੱਲੀ । |

| 1 | 2 | 3 |
|---|---|---|
| | | 18. ਪ੍ਰਦੀਪ ਕੁਮਾਰ ਪੁੱਤਰ ਰਾਕੇਸ਼ ਕੁਮਾਰ 174 ਗੁਡਵਿਲ ਅਪਾਰਟਮੈਂਟ, ਸੈਕਟਰ 13, ਰੋਹਿਨੀ ਦਿੱਲੀ । |
| | | 19. ਇੰਦਰ ਸਿੰਘ ਪੁੱਤਰ ਕਰਤਾਰ ਸਿੰਘ 174 ਗੁਡਵਿਲ ਅਪਾਰਟਮੈਂਟ,ਸੈਕਟਰ 13 ਰੋਹਿਨੀ, ਦਿੱਲੀ । |
| | | 20. ਮਿਰਜ਼ਾ ਕੇਮਰ ਅਬਾਸ ਪੁੱਤਰ ਮਿਰਜ਼ਾ ਡਾਬਰ ਹੁਸੈਨ, ਮਕਾਨ ਨੰ: 67/1 ਗਲੀ ਨੰ: 19 ਬ੍ਰਹਮਪੁਰੀ, ਨਿਊ ਸਲੇਮਪੁਰ, ਦਿੱਲੀ । |
| 4. | ਕੇਂਦਰੀ ਜੇਲ੍ਹ, ਬਠਿੰਡਾ | 21. ਮਨਜੀਤ ਸਿੰਘ ਪੁਤਰ ਕਰਤਾਰ ਸਿੰਘ ਮਕਾਨ ਨੰ: 14365 ਢੋਲੇਵਾਲਾ ਚੌਂਕ, ਲੁਧਿਆਣਾ । |
| | | 22. ਵਿਸ਼ਾਲ ਸ਼ਰਮਾ ਪੁੱਤਰ ਸਤੀਸ਼ ਸ਼ਰਮਾ, ਹੈਬੋਵਾਲ ਕਲਾਂ ਥਾਣਾ ਹੈਬੋਵਾਲ, ਲੁਧਿਆਣਾ । |
| | | 23. ਸ਼ਸੀ ਭੂਸ਼ਣ ਪੁੱਤਰ ਬਨਾਰਸੀ ਦਾਸ ਹੈਬੋਵਾਲ ਖੁਰਦ, ਥਾਣਾ ਹੈਬੋਵਾਲ, ਲੁਧਿਆਣਾ । |

---

**ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਉਸ ਨਾਲ ਸਬੰਧਤ ਹਸਪਤਾਲਾਂ ਵਿਚ ਡਾਕਟਰਾਂ ਅਤੇ ਪ੍ਰੋਫੈਸਰਾਂ ਦੀ ਕਮੀ**

*516. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਡਾਕਟਰੀ ਸਿਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਉਸ ਨਾਲ ਸਬੰਧਤ ਹਸਪਤਾਲਾਂ ਵਿੱਚ ਕੰਮ ਕਰ ਰਹੇ ਡਾਕਟਰਾਂ/ਪ੍ਰੋਫੈਸਰਾਂ ਦੀ ਗਿਣਤੀ ਮਨਜ਼ੂਰ-ਸ਼ੁਦਾ ਆਸਾਮੀਆਂ ਦੀ ਗਿਣਤੀ ਨਾਲੋਂ ਘੱਟ ਹੈ; ਜੇਕਰ ਅਜਿਹਾ ਹੋਵੇ ਤਾਂ ਹਸਪਤਾਲ-ਵਾਰ ਅਤੇ ਵਿਭਾਗ-ਵਾਰ ਡਾਕਟਰਾਂ ਦੀ ਕਮੀ ਦੇ ਵੇਰਵੇ ਕੀ ਹਨ ਅਤੇ ਇਹ ਕਮੀ ਕਿਸ ਤਰੀਕ ਤੋਂ ਹੈ;

(ਅ) ਕੀ ਉਕਤ ਕਾਲਜ ਜਾਂ ਹਸਪਤਾਲਾਂ ਦੇ ਕਿਸੇ ਡਾਕਟਰਾਂ/ਪ੍ਰੋਫੈਸਰਾਂ ਨੂੰ ਪ੍ਰਾਈਵੇਟ ਹਸਪਤਾਲਾਂ ਵਿਚ ਡੈਪੂਟੇਸ਼ਨ ਤੇ ਵੀ ਭੇਜਿਆ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਡਾਕਟਰਾਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਨੂੰ ਕਿਹੜੇ-ਕਿਹੜੇ ਹਸਪਤਾਲਾਂ ਵਿਚ ਡੈਪੂਟੇਸ਼ਨ ਤੇ ਭੇਜਿਆ ਗਿਆ ਹੈ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਹਾਂ ਜੀ । ਮੈਡੀਕਲ ਕਾਲਜ ਅੰਮ੍ਰਿਤਸਰ ਅਤੇ ਉਸ ਨਾਲ ਸਬੰਧਤ ਹਸਪਤਾਲਾਂ ਵਿਚ ਵਿਭਾਗ ਵਾਰ ਅਤੇ ਹਸਪਤਾਲ-ਵਾਰ ਡਾਕਟਰਾਂ/ਪ੍ਰੋਫੈਸਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਅਤੇ ਘੱਟ ਡਾਕਟਰਾਂ ਦੀ ਲਿਸਟ ਅਨੁਲੱਗ 'ੳ' ਅਨੁਸਾਰ ਨੱਥੀ ਹੈ ।

(ਅ) ਮੈਡੀਕਲ ਕਾਲਜ ਅੰਮ੍ਰਿਤਸਰ ਵਿਖੇ ਕੰਮ ਕਰ ਰਹੇ ਡਾਕਟਰਾਂ/ਪ੍ਰੋਫੈਸਰਾਂ ਵਿਚੋਂ ਇਸ ਸਮੇਂ ਕੋਈ ਵੀ ਡਾਕਟਰ/ਪ੍ਰੋਫੈਸਰ ਕਿਸੇ ਪ੍ਰਾਈਵੇਟ ਹਸਪਤਾਲ ਵਿਚ ਡੈਪੂਟੇਸ਼ਨ ਤੇ ਨਹੀਂ ਹੈ ।

**ਅਨੁਲੱਗ 'ੳ'**

ਸਵਾਲ ਨੰ: 516 : ਮੈਡੀਕਲ ਕਾਲਜ ਅੰਮ੍ਰਿਤਸਰ ਅਤੇ ਉਸ ਨਾਲ ਸਬੰਧਤ ਹਸਪਤਾਲਾਂ ਵਿੱਚ ਡਾਕਟਰਾਂ ਅਤੇ ਪ੍ਰੋਫੈਸਰਾਂ ਦੀ ਕਮੀ

| ਵਿਭਾਗ ਦਾ ਨਾਮ | ਅਸਾਮੀ ਦਾ ਨਾਮ | ਮਨਜ਼ੂਰ ਸ਼ੁਦਾ ਅਸਾਮੀਆਂ | ਖਾਲੀ ਅਸਾਮੀਆਂ | ਜਿਸ ਮਿਤੀ ਤੋਂ ਅਸਾਮੀ ਖਾਲੀ ਹੈ | ਵਿਸ਼ੇਸ਼ ਕਥਨ |
|---|---|---|---|---|---|
| 1 | 2 | 3 | 4 | 5 | 6 |
| ਅਨਾਟਮੀ ਵਿਭਾਗ | ਪ੍ਰੋਫੈਸਰ | 2 | 1 | 27.7.99 | |
| | ਐਸੋਸੀਏਟ ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 3 | — | — | |
| | ਲੈਕਚਰਾਰ | 4 | 4 | 6.8.98, 18.7.92, 11.7.2000 ਲਗਭਗ 5 ਸਾਲ | |
| ਫਿਜ਼ਾਲੋਜੀ ਵਿਭਾਗ | ਪ੍ਰੋਫੈਸਰ | 2 | — | | |
| | ਐਸੋਸੀਏਟ ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 2 | — | | |
| | ਲੈਕਚਰਾਰ | 5 | 3 | ਲਗਭਗ 5 ਸਾਲ ਤੋਂ | |

[ਡਾਕਟਰੀ ਸਿੱਖਿਆ ਤੇ ਖੋਜ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| ਬਾਇਓਕੈਮਿਸਟਰੀ | ਪ੍ਰੋਫੈਸਰ | 1 | — | | |
| | ਐਸੋਸੀਏਟ ਪ੍ਰੋਫੈਸਰ | 1 | 1 | ਇਸ ਅਸਾਮੀ ਵਿਰੁੱਧ ਸਹਾਇਕ ਪ੍ਰੋਫੈਸਰ ਕੰਮ ਕਰ ਰਿਹਾ ਹੈ। | |
| | ਸਹਾਇਕ ਪ੍ਰੋਫੈਸਰ | 1 | — | | |
| | ਲੈਕਚਰਾਰ | 3 | 2 | ਲਗਭਗ 5 ਸਾਲ ਤੋਂ | |
| ਫਾਰਮਾਕਾਲੋਜੀ | ਪ੍ਰੋਫੈਸਰ | 2 | — | | |
| | ਸਹਾਇਕ ਪ੍ਰੋਫੈਸਰ | 2 | — | | |
| | ਲੈਕਚਰਾਰ | 3 | 3 | -ਉਹੀ- | |
| ਪੈਥਾਲੋਜੀ | ਪ੍ਰੋਫੈਸਰ | 2 | — | | |
| | ਐਸੋਸੀਏਟ ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 2 | 1 | ਮਈ, 1999 ਤੋਂ | |
| | ਲੈਕਚਰਾਰ | 5 | — | | |
| ਕਲੀਨੀਕਲ ਪੈਥਾਲੋਜੀ | ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 1 | 1 | 1.10.2000 ਤੋਂ | |
| ਬਲੱਡ ਬੈਂਕ | ਸਹਾਇਕ ਪ੍ਰੋਫੈਸਰ | 1 | — | | |
| | ਲੈਕਚਰਾਰ | 2 | 1 | | |
| ਮਾਈਕਰੋਬਾਇਆਲੋਜੀ | ਪ੍ਰੋਫੈਸਰ | 2 | — | | |
| | ਸਹਾਇਕ ਪ੍ਰੋਫੈਸਰ | 2 | — | | |
| | ਲੈਕਚਰਾਰ | 3 | 3 | ਲੱਗਭਗ 5 ਸਾਲ। | |
| ਐਸ.ਪੀ.ਐਮ. ਵਿਭਾਗ | ਪ੍ਰੋਫੈਸਰ | 2 | 1 | ਇੱਕ ਆਸਾਮੀ ਮਿਤੀ 24.11. 2000 ਤੋਂ ਖਾਲੀ ਹੈ। | |

| 1 | 2 | 3 | 4 | 5 | 6 |
|---|---|---|---|---|---|
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | — | | |
| | ਲੈਕਚਰਾਰ | 1 | 1 | 31.10.97 ਤੋਂ | |
| ਫੋਰੈਂਸਿਕ ਮੈਡੀਸਨ | ਪ੍ਰੋਫੈਸਰ | 1 | — | | |
| | ਐਸੋਸੀਏਟ ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | — | | |
| | ਲੈਕਚਰਾਰ | 1 | — | | |
| ਮੈਡੀਸਨ ਵਿਭਾਗ | ਪ੍ਰੋਫੈਸਰ | 6 | 1 | 31.12.99 | |
| | ਸਹਾਇਕ ਪ੍ਰੋਫੈਸਰ | 6 | — | | |
| | ਸੀਨੀਅਰ ਲੈਕਚਰਾਰ | 7 | 1 | 17.10.98 | |
| ਸਰਜਰੀ ਵਿਭਾਗ | ਪ੍ਰੋਫੈਸਰ | 6 | 1 | 31.1.99 | |
| | ਸਹਾਇਕ ਪ੍ਰੋਫੈਸਰ | 6 | 1 | 21.10.99 | |
| | ਸੀਨੀਅਰ ਲੈਕਚਰਾਰ | 6 | 1 | ਮਈ, 1999 | |
| ਪਲਾਸਟਿਕ ਸਰਜਰੀ | ਪ੍ਰੋਫੈਸਰ | 1 | 1 | 31.10.97 | |
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | 1 | 2.1.95 | |
| ਯੂਰਾਲੋਜੀ ਵਿਭਾਗ | ਪ੍ਰੋਫੈਸਰ | 1 | — | ਡਾਕਟਰ ਅਵਿਨਾਸ਼ ਗੋਇਲ ਪ੍ਰੋਫੈਸਰ ਮੈਡੀਕਲ ਕਾਲਜ, ਪਟਿਆਲਾ ਵਿਖੇ ਕੰਮ ਕਰ ਰਹੇ ਹਨ। | |

[ਡਾਕਟਰੀ ਸਿੱਖਿਆ ਤੇ ਖੋਜ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| | ਸਹਾਇਕ ਪ੍ਰੋਫੈਸਰ | 1 | — | ਸੀਨੀਅਰ ਲੈਕਚਰਾਰ ਆਸਾਮੀ ਵਿਰੁੱਧ ਕੰਮ–ਕਰ ਰਿਹਾ ਹੈ। | |
| | ਸੀਨੀਅਰ ਲੈਕਚਰਾਰ | 1 | — | | |
| ਨਿਰਾਲੋਜੀ | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | 1 | 6.5.97 ਤੋਂ | |
| ਨਿਫਰਾਲੋਜੀ | ਸਹਾਇਕ ਪ੍ਰੋਫੈਸਰ | 1 | — | | |
| ਪੇਡਿਆਟ੍ਰਿਕਸ ਵਿਭਾਗ | ਪ੍ਰੋਫੈਸਰ | 2 | — | | |
| | ਸਹਾਇਕ ਪ੍ਰੋਫੈਸਰ | 3 | 2 | 11.9.98 ਤੋਂ ਅਤੇ ਦੂਜੀ ਆਸਾਮੀ ਸਾਢੇ 3 ਸਾਲ ਤੋਂ | |
| | ਸੀਨੀਅਰ ਲੈਕਚਰਾਰ | 2 | — | | |
| ਟੀ.ਬੀ.ਐਂਡ ਚੈਸਟ | ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | — | | |
| | ਸੀਨੀਅਰ ਲੈਕਚਰਾਰ ਬੈਕਟਰਾਲੋਜੀ | 1 | — | | |
| ਅੰਡਰ ਟੀ.ਬੀ. ਸੈਨਟਟੋਰੀਅਮ | ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 1 | 1 | 12.8.2000 ਤੋਂ | |
| | ਸਹਾਇਕ ਪ੍ਰੋਫੈਸਰ ਬੈਕਟਾਰਾਲੋਜੀ। | 1 | — | | |
| | ਸੀਨੀਅਰ ਲੈਕਚਰਾਰ | 1 | — | | |

| 1 | 2 | 3 | 4 | 5 | 6 |
|---|---|---|---|---|---|
| ਸਾਇਕੈਟਰੀ | ਪ੍ਰੋਫੈਸਰ | 1 | 1 | 1.7.2000 ਤੋਂ | |
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | — | | |
| ਸਕਿਨ ਐਂਡ ਵੀ.ਡੀ | ਪ੍ਰੋਫੈਸਰ | 2 | 1 | 4 ਸਾਲ ਤੋਂ | |
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 2 | — | | |
| ਆਰਥੋਪੈਡਿਕਸ | ਪ੍ਰੋਫੈਸਰ | 2 | 1 | 31.8.99 ਤੋਂ | |
| | ਸਹਾਇਕ ਪ੍ਰੋਫੈਸਰ | 3 | — | | |
| | ਸੀਨੀਅਰ ਲੈਕਚਰਾਰ | 3 | 1 | ਸਤੰਬਰ, 2000 | |
| ਸੀ.ਐਨ.ਟੀ. ਵਿਭਾਗ | ਪ੍ਰੋਫੈਸਰ | 2 | — | | |
| | ਸਹਾਇਕ ਪ੍ਰੋਫੈਸਰ | 2 | — | | |
| | ਸੀਨੀਅਰ ਲੈਕਚਰਾਰ | 3 | — | | |
| ਅਪਥਲਮਾਲੋਜੀ | ਪ੍ਰੋਫੈਸਰ | 2 | — | | |
| | ਸਹਾਇਕ ਪ੍ਰੋਫੈਸਰ | 3 | — | | |
| | ਸੀਨੀਅਰ ਲੈਕਚਰਾਰ | 4 | 3 | 6.5.97, 16.1.99 1.7.99 | |
| ਗਾਇਨੀ ਵਿਭਾਗ | ਪ੍ਰੋਫੈਸਰ | 3 | — | | |
| | ਸਹਾਇਕ ਪ੍ਰੋਫੈਸਰ | 4 | — | | |
| | ਸੀਨੀਅਰ ਲੈਕਚਰਾਰ | 3 | 1 | 29.7.2000 ਤੋਂ | |
| ਰੇਡਿਉਡਾਇਆਗਨੋਜਿਜ਼ | ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 3 | 1 | 18.1.2001 ਤੋਂ | |
| | ਸੀਨੀਅਰ ਲੈਕਚਰਾਰ | 2 | 1 | 2.1.99 ਤੋਂ | |

[ਡਾਕਟਰੀ ਸਿੱਖਿਆ ਤੇ ਖੋਜ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| ਅੰਡਰ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ। | ਪ੍ਰੋਫੈਸਰ | 1 | — | | |
| (ਸੀ.ਟੀ, ਸਕੈਨ ਸਕੀਮ) | ਸਹਾਇਕ ਪ੍ਰੋਫੈਸਰ | 1 | 1 | ਮਈ, 1999 ਤੋਂ | |
| | ਸੀਨੀਅਰ ਲੈਕਚਰਾਰ | 2 | 1 | ਜਨਵਰੀ, 1999 ਤੋਂ | |
| ਰੇਡੀਓਥਰੈਪੀ ਵਿਭਾਗ | ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 1 | — | | |
| | ਸੀਨੀਅਰ ਲੈਕਚਰਾਰ | 1 | 1 | 21.10.98 ਤੋਂ | |
| ਕਾਰਡਿਆਲੋਜੀ | ਪ੍ਰੋਫੈਸਰ | 1 | — | | |
| | ਸਹਾਇਕ ਪ੍ਰੋਫੈਸਰ | 1 | 1 | 18.9.98 ਤੋਂ | |
| | ਸੀਨੀਅਰ ਲੈਕਚਰਾਰ | 1 | — | | |
| ਕਾਰਡਿਉਥਰੋਸਿਸ ਸਰਜਰੀ | ਪ੍ਰੋਫੈਸਰ | 1 | 1 | ਇਸ ਆਸਾਮੀ ਵਿਰੁੱਧ ਸਹਾਇਕ ਪ੍ਰੋਫੈਸਰ ਕੰਮ ਕਰ ਰਿਹਾ ਹੈ। | |
| | ਸਹਾਇਕ ਪ੍ਰੋਫੈਸਰ | 1 | — | ਇਹ ਆਸਾਮੀ ਬਦਲ ਕੇ ਮੈਡੀਕਲ ਕਾਲਜ, ਪਟਿਆਲਾ ਵਿਖੇ ਗਈ ਹੈ। | |
| | ਸੀਨੀਅਰ ਲੈਕਚਰਾਰ | 1 | 1 | 21.7.92 ਤੋਂ | |

| 1 | 2 | 3 | 4 | 5 | 6 |
|---|---|---|---|---|---|
| ਐਨਸਥੀਸੀਆ ਵਿਭਾਗ | ਪ੍ਰੋਫੈਸਰ | 3 | — | | |
| | ਸਹਾਇਕ ਪ੍ਰੋਫੈਸਰ | 4 | 1 | ਡੇਢ ਸਾਲ ਤੋਂ ਖਾਲੀ ਹੈ। | |
| | ਸੀਨੀਅਰ ਲੈਕਚਰਾਰ | 5 | 1 | 18.9.98 ਤੋਂ | |
| ਫਾਰਮੇਸੀ ਵਿਭਾਗ | ਪ੍ਰੋਫੈਸਰ | 1 | 1 | 1.11.86 ਤੋਂ | |
| | ਸਹਾਇਕ ਪ੍ਰੋਫੈਸਰ | 1 | 1 | 30.11.97 ਤੋਂ | |
| | ਲੈਕਚਰਾਰ | 3 | 2 | ਲੱਗਭਗ 9 ਸਾਲ ਤੋਂ | |

## ਸਿਵਲ ਹਸਪਤਾਲਾਂ, ਸਿਹਤ ਕੇਂਦਰਾਂ ਅਤੇ ਡਿਸਪੈਂਸਰੀਆਂ ਦੀ ਉਸਾਰੀ

525 (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਸਿਹਤ ਅਤੇ ਪਰਿਵਾਰ

ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਜਿਹੇ ਸਿਵਲ ਹਸਪਤਾਲਾਂ, ਮੁਢਲੇ ਸਿਹਤ ਕੇਂਦਰਾਂ, ਸਿਹਤ ਉਪ-ਕੇਂਦਰਾਂ ਅਤੇ ਸਿਵਲ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਜਿਨ੍ਹਾਂ ਦੀ ਉਸਾਰੀ ਦਾ ਕੰਮ ਫਰਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸ਼ੁਰੂ ਅਤੇ ਮੁਕੰਮਲ ਕੀਤਾ ਗਿਆ ਸੀ ਅਤੇ ਹਰ ਇਕ ਕੇਸ ਵਿਚ ਇਨ੍ਹਾਂ ਇਮਾਰਤਾਂ ਦੀ ਉਸਾਰੀ ਤੇ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ?

ਡਾਕਟਰ ਬਲਦੇਵ ਰਾਜ ਚਾਵਲਾ :

| | | | ਕੁਲ ਖਰਚਾ (ਲੱਖਾਂ ਵਿਚ) |
|---|---|---|---|
| 1. ਸਿਵਲ ਹਸਪਤਾਲਾਂ ਦੀ ਗਿਣਤੀ | = | 23 | 3981.80 |
| 2. ਮੁੱਢਲੇ ਸਿਹਤ ਕੇਂਦਰਾਂ ਦੀ ਗਿਣਤੀ | = | 8 | 114.43 |
| 3. ਸਿਹਤ ਉਪ-ਕੇਂਦਰਾਂ ਦੀ ਗਿਣਤੀ | = | 25 | 156.64 |
| 4. ਸਿਵਲ ਡਿਸਪੈਂਸਰੀਆਂ ਦੀ ਗਿਣਤੀ | = | 46 | 320.59 |

ਵੇਰਵੇ ਅਨੁਲੱਗ 'ੳ' 'ਅ', 'ੲ' ਅਤੇ 'ਸ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ– 'ੳ'

ਫਰਵਰੀ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਉਸਾਰੀ ਕੀਤੇ ਗਏ ਸਿਵਲ ਹਸਪਤਾਲਾਂ ਦਾ ਨਾਮ ਅਤੇ ਖਰਚੇ ਦਾ ਵੇਰਵਾ

| ਲੜੀ ਨੰ: | ਸਿਵਲ ਹਸਪਤਾਲ ਦਾ ਨਾਂ | ਖਰਚਾ (ਲੱਖਾਂ ਵਿਚ) |
|---|---|---|
| 1. | ਸਿਵਲ ਹਸਪਤਾਲ ਪੱਟੀ | 107.94 ਲੱਖ |
| 2. | ਸਿਵਲ ਹਸਪਤਾਲ ਤਰਨਤਾਰਨ | 102.06 ਲੱਖ |
| 3. | ਸਿਵਲ ਹਸਪਤਾਲ ਬਠਿੰਡਾ | 140.65 ਲੱਖ |
| 4. | ਸਿਵਲ ਹਸਪਤਾਲ ਫਰੀਦਕੋਟ | 134.65 ਲੱਖ |
| 5. | ਸਿਵਲ ਹਸਪਤਾਲ ਕੋਟਕਪੂਰਾ | 130.66 ਲੱਖ |
| 6. | ਸਿਵਲ ਹਸਪਤਾਲ ਜੈਤੋ | 156.39 ਲੱਖ |
| 7. | ਸਿਵਲ ਹਸਪਤਾਲ ਫਿਰੋਜ਼ਪੁਰ | 153.98 ਲੱਖ |
| 8. | ਸਿਵਲ ਹਸਪਤਾਲ ਜ਼ੀਰਾ | 190.94 ਲੱਖ |
| 9. | ਸਿਵਲ ਹਸਪਤਾਲ ਪਠਾਨਕੋਟ | 181.87 ਲੱਖ |
| 10. | ਸਿਵਲ ਹਸਪਤਾਲ ਮੁਕੇਰੀਆਂ | 201.29 ਲੱਖ |
| 11. | ਸਿਵਲ ਹਸਪਤਾਲ ਪਾਇਲ | 89.43 ਲੱਖ |
| 12. | ਸਿਵਲ ਹਸਪਤਾਲ ਖਮਾਣੋਂ | 78.03 ਲੱਖ |
| 13. | ਸਿਵਲ ਹਸਪਤਾਲ ਨਿਹਾਲਸਿੰਘ ਵਾਲਾ | 77.07 ਲੱਖ |
| 14. | ਸਿਵਲ ਹਸਪਤਾਲ ਬਾਘਾ ਪੁਰਾਣਾ | 135.08 ਲੱਖ |
| 15. | ਸਿਵਲ ਹਸਪਤਾਲ ਗਿਦੜਬਾਹਾ | 178.78 ਲੱਖ |
| 16. | ਸਿਵਲ ਹਸਪਤਾਲ ਬਾਦਲ | 452.78 ਲੱਖ |
| 17. | ਸਿਵਲ ਹਸਪਤਾਲ ਨਵਾਂ ਸ਼ਹਿਰ | 65.74 ਲੱਖ |
| 18. | ਸਿਵਲ ਹਸਪਤਾਲ ਸਮਾਣਾ | 428.52 ਲੱਖ |
| 19. | ਸਿਵਲ ਹਸਪਤਾਲ ਆਨੰਦਪੁਰ ਸਾਹਿਬ | 503.75 ਲੱਖ |
| 20. | ਸਿਵਲ ਹਸਪਤਾਲ ਖਰੜ | 89.04 ਲੱਖ |
| 21. | ਸਿਵਲ ਹਸਪਤਾਲ ਸੰਗਰੂਰ | 179.82 ਲੱਖ |
| 22. | ਸਿਵਲ ਹਸਪਤਾਲ ਬਰਨਾਲਾ | 74.21 ਲੱਖ |
| 23. | ਸਿਵਲ ਹਸਪਤਾਲ ਲੌਂਗੋਵਾਲ | 129.12 ਲੱਖ |
| | ਕੁੱਲ : | 3981.80 ਲੱਖ |

ਅਨੁਲੱਗ- 'ਅ'

ਫਰਵਰੀ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਉਸਾਰੀ ਕੀਤੇ ਗਏ ਮੁੱਢਲੇ ਸਿਹਤ ਕੇਂਦਰਾਂ ਦਾ ਨਾਮ ਅਤੇ ਖਰਚੇ ਦਾ ਵੇਰਵਾ

| ਲੜੀ ਨੰ: | ਮੁੱਢਲੇ ਸਿਹਤ ਕੇਂਦਰ ਦਾ ਨਾਂ | ਖਰਚਾ (ਲੱਖਾਂ ਵਿਚ) |
|---|---|---|
| 1. | ਪੀ.ਐਚ.ਸੀ. ਰੱਤੋਵਾਲ | 3.75 ਲੱਖ |
| 2. | ਪੀ.ਐਚ.ਸੀ. ਬਰਾੜ | 17.14 ਲੱਖ |
| 3. | ਪੀ.ਐਚ.ਸੀ. ਕੱਥੂਨੰਗਲ | 8.72 ਲੱਖ |
| 4. | ਪੀ.ਐਚ.ਸੀ. ਮਾਈਸਰਖਾਨਾ | 27.00 ਲੱਖ |
| 5. | ਪੀ.ਐਚ.ਸੀ. ਲਹਿਰਾ ਮੁਹੱਬਤ | 31.00 ਲੱਖ |
| 6. | ਪੀ.ਐਚ.ਸੀ. ਕਾਨਿਆ ਵਾਲੀ | 9.95 ਲੱਖ |
| 7. | ਪੀ.ਐਚ.ਸੀ. ਬਾਜਾਖਾਨਾਂ | 12.87 ਲੱਖ |
| 8. | ਪੀ.ਐਚ.ਸੀ. ਰੱਤੀ ਰੋੜੀ | 4.00 ਲੱਖ |
| | ਕੁੱਲ : | 114.43 ਲੱਖ |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ– 'ੲ'

ਫਰਵਰੀ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਉਸਾਰੀ ਕੀਤੇ ਗਏ
ਉਪ ਸਿਹਤ ਕੇਂਦਰਾਂ ਦਾ ਨਾਮ ਅਤੇ ਖਰਚੇ ਦਾ ਵੇਰਵਾ

| ਲੜੀ ਨੰ: | ਉਪ ਸਿਹਤ ਕੇਂਦਰ ਦਾ ਨਾਂ | ਖਰਚਾ (ਲੱਖਾਂ ਵਿੱਚ) |
|---|---|---|
| 1. | ਉਪ ਸਿਹਤ ਕੇਂਦਰ ਜਟਾਨਾਂ ਕਲਾਂ | 8.00 ਲੱਖ |
| 2. | ਉਪ ਸਿਹਤ ਕੇਂਦਰ ਮਾਨਬੀਬੜੀਆਂ | 8.00 ਲੱਖ |
| 3. | ਉਪ ਸਿਹਤ ਕੇਂਦਰ ਟੌਂਸਾਂ | 3.55 ਲੱਖ |
| 4. | ਉਪ ਸਿਹਤ ਕੇਂਦਰ ਰਾਜਗੜ੍ਹ ਕੁਬੇ | 7.00 ਲੱਖ |
| 5. | ਉਪ ਸਿਹਤ ਕੇਂਦਰ ਪਥਰਾਲਾ | 7.00 ਲੱਖ |
| 6. | ਉਪ ਸਿਹਤ ਕੇਂਦਰ ਲਲਿਆਣਾ | 7.00 ਲੱਖ |
| 7. | ਉਪ ਸਿਹਤ ਕੇਂਦਰ ਪੂਹਲਾ | 7.00 ਲੱਖ |
| 8. | ਉਪ ਸਿਹਤ ਕੇਂਦਰ ਹਰਰਾਇਪੁਰ | 7.00 ਲੱਖ |
| 9. | ਉਪ ਸਿਹਤ ਕੇਂਦਰ ਕਾਲ ਝਰਾਣੀ | 6.00 ਲੱਖ |
| 10. | ਉਪ ਸਿਹਤ ਕੇਂਦਰ ਗੇਗੋਂ | 7.10 ਲੱਖ |
| 11. | ਉਪ ਸਿਹਤ ਕੇਂਦਰ ਰੂੜਕੀ ਪੁਖੱਤਾ | 7.10 ਲੱਖ |
| 12. | ਉਪ ਸਿਹਤ ਕੇਂਦਰ ਮੀਆਂਪੁਰ ਰੰਗਰਾ | 7.10 ਲੱਖ |
| 13. | ਉਪ ਸਿਹਤ ਕੇਂਦਰ ਚੁੱਕਲਾ | 7.10 ਲੱਖ |
| 14. | ਉਪ ਸਿਹਤ ਕੇਂਦਰ ਸੁੱਖੋ ਮਾਜਰਾ | 7.10 ਲੱਖ |
| 15. | ਉਪ ਸਿਹਤ ਕੇਂਦਰ ਅਲਾਵਲਪੁਰ | 8.66 ਲੱਖ |
| 16. | ਉਪ ਸਿਹਤ ਕੇਂਦਰ ਧਾਰੀਵਾਲ | 9.04 ਲੱਖ |
| 17. | ਉਪ ਸਿਹਤ ਕੇਂਦਰ ਸਲੇਮਪੁਰ | 7.63 ਲੱਖ |
| 18. | ਉਪ ਸਿਹਤ ਕੇਂਦਰ ਰੌਲੀ | 4.78 ਲੱਖ |
| 19. | ਉਪ ਸਿਹਤ ਕੇਂਦਰ ਆਹਰਕੁੱਟਾ | 7.10 ਲੱਖ |
| 20. | ਉਪ ਸਿਹਤ ਕੇਂਦਰ ਕੰਗਮਈ | 7.10 ਲੱਖ |
| 21. | ਉਪ ਸਿਹਤ ਕੇਂਦਰ ਰਜਿੰਦਰਗੜ੍ਹ | 2.00 ਲੱਖ |
| 22. | ਉਪ ਸਿਹਤ ਕੇਂਦਰ ਵਿਰਕ ਖੇੜਾ | 3.55 ਲੱਖ |
| 23. | ਉਪ ਸਿਹਤ ਕੇਂਦਰ ਮਾਹੂਆਣਾ | 3.55 ਲੱਖ |
| 24. | ਉਪ ਸਿਹਤ ਕੇਂਦਰ ਗੁਲਾਬੇਵਾਲਾ | 3.55 ਲੱਖ |
| 25. | ਉਪ ਸਿਹਤ ਕੇਂਦਰ ਭੰਗੇਵਾਲਾ ਮਾਨ ਸਿੰਘ | 3.63 ਲੱਖ |
| | ਕੁੱਲ : | 156.64 ਲੱਖ |

ਅਨੁਲੱਗ– 'ਸ'

**ਫਰਵਰੀ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਉਸਾਰੀ ਕੀਤੀਆਂ ਗਈਆਂ ਸਿਵਲ ਡਿਸਪੈਂਸਰੀਆਂ ਦਾ ਨਾਮ ਅਤੇ ਖਰਚੇ ਦਾ ਵੇਰਵਾ**

| ਲੜੀ ਨੰ: | ਸਿਵਲ ਡਿਸਪੈਂਸਰੀ ਦਾ ਨਾਂ | ਖਰਚਾ (ਲੱਖਾਂ ਵਿਚ) |
|---|---|---|
| 1. | ਸਿਵਲ ਡਿਸਪੈਂਸਰੀ ਬੰਕਾ | 8.00 ਲੱਖ |
| 2. | ਸਿਵਲ ਡਿਸਪੈਂਸਰੀ ਅਵਾਲ | 7.50 ਲੱਖ |
| 3. | ਸਿਵਲ ਡਿਸਪੈਂਸਰੀ ਸੰਗਤਪੁਰਾ | 8.00 ਲੱਖ |
| 4. | ਸਿਵਲ ਡਿਸਪੈਂਸਰੀ ਮੰਡਿਆਲਾ | 7.10 ਲੱਖ |
| 5. | ਸਿਵਲ ਡਿਸਪੈਂਸਰੀ ਫੱਡੇ | 7.10 ਲੱਖ |
| 6. | ਸਿਵਲ ਡਿਸਪੈਂਸਰੀ ਹੁਸ਼ਿਆਰਨਗਰ | 7.10 ਲੱਖ |
| 7. | ਸਿਵਲ ਡਿਸਪੈਂਸਰੀ ਵਡਾਲਾ ਜੌਹਲ | 7.10 ਲੱਖ |
| 8. | ਸਿਵਲ ਡਿਸਪੈਂਸਰੀ ਭੋਏਵਾਲ | 7.10 ਲੱਖ |
| 9. | ਸਿਵਲ ਡਿਸਪੈਂਸਰੀ ਸਠਿਆਲਾ | 8.00 ਲੱਖ |
| 10. | ਸਿਵਲ ਡਿਸਪੈਂਸਰੀ ਜਖੋਵਾਲ | 5.50 ਲੱਖ |
| 11. | ਸਿਵਲ ਡਿਸਪੈਂਸਰੀ ਪੱਧਰੀ ਕਲਾਂ | 2.00 ਲੱਖ |
| 12. | ਸਿਵਲ ਡਿਸਪੈਂਸਰੀ ਸਹਿਬਾਜ਼ਪੁਰ | 3.00 ਲੱਖ |
| 13. | ਸਿਵਲ ਡਿਸਪੈਂਸਰੀ ਭੁਚੋ ਮੰਡੀ | 35.00 ਲੱਖ |
| 14. | ਸਿਵਲ ਡਿਸਪੈਂਸਰੀ ਮਕਸੂਦਾ | 4.38 ਲੱਖ |
| 15. | ਸਿਵਲ ਡਿਸਪੈਂਸਰੀ ਗੜਦੀਵਾਲਾ | 19.56 ਲੱਖ |
| 16. | ਸਿਵਲ ਡਿਸਪੈਂਸਰੀ ਬਹਿਦਲ ਮੰਝ | 7.10 ਲੱਖ |
| 17. | ਸਿਵਲ ਡਿਸਪੈਂਸਰੀ ਸੁਲਤਾਨਪੁਰ | 8.00 ਲੱਖ |
| 18. | ਸਿਵਲ ਡਿਸਪੈਂਸਰੀ ਮਗਰ ਸਾਹਿਬ | 8.00 ਲੱਖ |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 |
|---|---|---|
| 19. | ਸਿਵਲ ਡਿਸਪੈਂਸਰੀ ਭਾਨਰਾਂ | 8.00 ਲੱਖ |
| 20. | ਸਿਵਲ ਡਿਸਪੈਂਸਰੀ ਪਥਰੀ | 8.00 ਲੱਖ |
| 21. | ਸਿਵਲ ਡਿਸਪੈਂਸਰੀ ਸਮਗੋਲੀ | 8.00 ਲੱਖ |
| 22. | ਸਿਵਲ ਡਿਸਪੈਂਸਰੀ ਮਾਜਰੀ | 8.00 ਲੱਖ |
| 23. | ਸਿਵਲ ਡਿਸਪੈਂਸਰੀ ਸੇਲਵਾਲਾ | 8.00 ਲੱਖ |
| 24. | ਸਿਵਲ ਭਿਸਪੈਂਸਰੀ ਅਨੂੜਕੀ | 8.00 ਲੱਖ |
| 25. | ਸਿਵਲ ਡਿਸਪੈਂਸਰੀ ਸੁਜਾਨਪੁਰ | 7.00 ਲੱਖ |
| 26. | ਸਿਵਲ ਡਿਸਪੈਂਸਰੀ ਮਸਾਣੀਆਂ | 7.10 ਲੱਖ |
| 27. | ਸਿਵਲ ਡਿਸਪੈਂਸਰੀ ਨਿਆੜਾ | 7.10 ਲੱਖ |
| 28. | ਸਿਵਲ ਡਿਸਪੈਂਸਰੀ ਫਰਵਾਲ | 7.10 ਲੱਖ |
| 29. | ਸਿਵਲ ਡਿਸਪੈਂਸਰੀ ਨਰਾਗਪੁਰ | 7.10 ਲੱਖ |
| 30. | ਸਿਵਲ ਡਿਸਪੈਂਸਰੀ ਸ਼ਾਹਪੁਰਗੁਰਾਇਆ | 7.10 ਲੱਖ |
| 31. | ਸਿਵਲ ਡਿਸਪੈਂਸਰੀ ਫੈਜਉਲਾ ਚੱਕ | 7.10 ਲੱਖ |
| 32. | ਸਿਵਲ ਡਿਸਪੈਂਸਰੀ ਕਾਸਤੀਵਾਲ | 7.10 ਲੱਖ |
| 33. | ਸਿਵਲ ਡਿਸਪੈਂਸਰੀ ਗਜ਼ਨੀਪੁਰ | 7.10 ਲੱਖ |
| 34. | ਸਿਵਲ ਡਿਸਪੈਂਸਰੀ ਕਾਲਾਗੁਰਾਇਆ | 7.10 ਲੱਖ |
| 35. | ਸਿਵਲ ਡਿਸਪੈਂਸਰੀ ਆਲੀਨੰਗਲ | 3.55 ਲੱਖ |
| 36. | ਸਿਵਲ ਡਿਸਪੈਂਸਰੀ ਕਾਲਾਨੰਗਲ | 3.55 ਲੱਖ |
| 37. | ਸਿਵਲ ਡਿਸਪੈਂਸਰੀ ਸੋਹਲ | 3.55 ਲੱਖ |
| 38. | ਸਿਵਲ ਡਿਸਪੈਂਸਰੀ ਵਡਾਲਾਬਾਂਗਰ | 3.55 ਲੱਖ |
| 39. | ਸਿਵਲ ਡਿਸਪੈਂਸਰੀ ਪਰਿਆਲ | 3.55 ਲੱਖ |

| | | |
|---|---|---|
| 40. | ਸਿਵਲ ਡਿਸਪੈਂਸਰੀ ਸ਼ਾਹਪੁਰ ਜੱਜਾਂ | 3.55 ਲੱਖ |
| 41. | ਸਿਵਲ ਡਿਸਪੈਂਸਰੀ ਸ਼ਾਹਜ਼ਾਦਾ | 3.55 ਲੱਖ |
| 42. | ਸਿਵਲ ਡਿਸਪੈਂਸਰੀ ਹੈਬਟਪਿੰਡੀ | 3.55 ਲੱਖ |
| 43. | ਸਿਵਲ ਡਿਸਪੈਂਸਰੀ ਸਹੂੜਾ ਕਲਾਂ | 3.55 ਲੱਖ |
| 44. | ਸਿਵਲ ਡਿਸਪੈਂਸਰੀ ਤਲੂੜ | 3.55 ਲੱਖ |
| 45. | ਸਿਵਲ ਡਿਸਪੈਂਸਰੀ ਭੌਂਆ | 3.55 ਲੱਖ |
| 46. | ਸਿਵਲ ਡਿਸਪੈਂਸਰੀ ਖੁਸ਼ਹਾਲਪੁਰ ਕੋਠੇ | 3.10 ਲੱਖ |
| | ਕੁੱਲ : | 320.59 ਲੱਖ |

## ਰਾਜ ਵਿਚ ਦਲਿਤਾਂ ਨੂੰ ਮੁਫਤ ਬਿਜਲੀ ਸਪਲਾਈ

526. (1) ਕਾਮਰੇਡ ਅਜ਼ੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ
: ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਦਲਿਤਾਂ ਨੂੰ ਘਰੇਲੂ ਖਪਤ ਲਈ ਪ੍ਰਤਿ ਪਰਿਵਾਰ ਮੁਫਤ ਸਪਲਾਈ ਕੀਤੀ ਜਾ ਰਹੀ ਬਿਜਲੀ ਦੇ ਯੂਨਿਟਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਕਤ ਉਦੇਸ਼ ਲਈ ਨਿਸ਼ਚਿਤ ਕੀਤੇ ਗਏ ਨਾਰਮਜ਼ ਕੀ ਹਨ;

(ਅ) ਇਹ ਸਮੇਂ ਦਲਿਤ ਪਰਿਵਾਰਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਉਕਤ ਸਹੂਲਤ ਪ੍ਰਦਾਨ ਕੀਤੀ ਜਾ ਰਹੀ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਘਰੇਲੂ ਖਪਤ ਲਈ ਹਰ ਇਕ ਅਨੁਸੂਚਿਤ ਜਾਤੀ/ਪਛੜੀ ਸ਼੍ਰੇਣੀ ਖਪਤਕਾਰ ਨੂੰ ਮੁਫਤ ਦਿੱਤੇ ਜਾ ਰਹੇ ਬਿਜਲੀ ਯੂਨਿਟਾਂ ਦੀ ਕੁਲ ਗਿਣਤੀ ਹੇਠ ਦਿੱਤੇ ਅਨੁਸਾਰ ਹੈ :—

| | | |
|---|---|---|
| i) | 22.4.98 ਤੋਂ | 30 ਯੂਨਿਟ/ਮਹੀਨਾ |
| ii) | 1.7.2000 ਤੋਂ | 50 ਯੂਨਿਟ/ਮਹੀਨਾ |

ਘਰੇਲੂ ਖਪਤ ਲਈ ਅਨੁਸੂਚਿਤ ਜਾਤੀ/ਪਛੜੀ ਸ਼੍ਰੇਣੀ ਖਪਤਕਾਰਾਂ ਨੂੰ ਬਿਜਲੀ ਦੀ ਮੁਫਤ ਸਪਲਾਈ ਲਈ ਨਾਰਮਜ਼ ਇਹ ਹਨ ਕਿ ਉਨ੍ਹਾਂ ਦਾ ਪ੍ਰਵਾਨਿਤ ਲੋਡ 300 ਵਾਟ ਤੱਕ ਹੋਣਾ ਚਾਹੀਦਾ ਹੈ।

[ਬਿਜਲੀ ਮੰਤਰੀ]

(ਅ) ਪੰਜਾਬ ਰਾਜ ਬਿਜਲੀ ਬੋਰਡ ਜ਼ਿਲ੍ਹੇਵਾਰ ਦੀ ਬਜਾਏ ਸਰਕਲਵਾਰ ਰਿਕਾਰਡ ਤਿਆਰ ਕਰਦਾ ਹੈ। ਜਿਹੜੇ ਅਨੁਸੂਚਿਤ ਜਾਤੀ/ਪਛੜੀ ਸ਼੍ਰੇਣੀ ਖਪਤਕਾਰਾਂ ਨੂੰ ਇਹ ਸਹੂਲਤ ਦਿੱਤੀ ਜਾ ਰਹੀ ਹੈ ਉਨ੍ਹਾਂ ਦੀ ਸਰਕਲਵਾਰ ਗਿਣਤੀ ਹੇਠ ਦਿੱਤੇ ਅਨੁਸਾਰ ਹੈ :—

| ਲੜੀ ਨੰ: | ਸਰਕਲ ਦਾ ਨਾਂ | ਮੁਫਤ ਸਪਲਾਈ ਲੈ ਰਹੇ ਅਨੁਸੂਚਿਤ ਜਾਤੀ/ ਪਛੜੀ ਸ਼੍ਰੇਣੀ ਖਪਤਕਾਰਾਂ ਦੀ ਗਿਣਤੀ (31.1.2001 ਤੱਕ) |
|---|---|---|
| 1. | ਲੁਧਿਆਣਾ | 213 |
| 2. | ਗੁਰਦਾਸਪੁਰ | 298 |
| 3. | ਪਟਿਆਲਾ | 163 |
| 4. | ਫਿਰੋਜ਼ਪੁਰ | 714 |
| 5. | ਨਵਾਂ ਸ਼ਹਿਰ | 135 |
| 6. | ਅੰਮ੍ਰਿਤਸਰ | 115 |
| 7. | ਹੁਸ਼ਿਆਰਪੁਰ | 372 |
| 8. | ਕਪੂਰਥਲਾ | 143 |
| 9. | ਜਲੰਧਰ | 16 |
| 10. | ਬਠਿੰਡਾ | 1751 |
| 11. | ਤਰਨ ਤਾਰਨ | 496 |
| 12. | ਖੰਨਾ | 357 |
| 13. | ਸੰਗਰੂਰ | 255 |
| 14. | ਰੋਪੜ | 207 |
| 15. | ਫਰੀਦਕੋਟ | 322 |
| | ਕੁੱਲ : | 5557 |

## ਸ਼ਿਕਾਇਤ ਨਿਵਾਰਣ ਕਮੇਟੀਆਂ ਦਾ ਗਠਨ

532. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਛਪਾਈ ਅਤੇ ਲਿਖਣ ਸਮੱਗਰੀ, ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੌਜੂਦਾ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀਆਂ ਕਿਸ ਮਿਤੀ (ਮਿਤੀਆਂ) ਨੂੰ ਗਠਿਤ ਕੀਤੀਆਂ ਗਈਆਂ ਸਨ ਅਤੇ ਇਸ ਸਬੰਧੀ ਜਾਰੀ ਕੀਤੀ ਗਈ ਅਧਿਸੂਚਨਾ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਮੇਟੀਆਂ ਦੁਆਰਾ ਹੁਣ ਤੱਕ ਕੀਤੀਆਂ ਮੀਟਿੰਗਾਂ ਦੇ ਜ਼ਿਲ੍ਹਾ-ਵਾਰ ਅਤੇ ਮਿਤੀ-ਵਾਰ ਵੇਰਵੇ ਕੀ ਹਨ ?

**ਸ੍ਰੀਮਤੀ ਸਤਵੰਤ ਕੌਰ ਸੰਧੂ :** (ੳ) ਮੌਜੂਦਾ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੇ ਗਠਨ ਸਬੰਧੀ ਅਧਿਸੂਚਨਾ ਮਿਤੀ 2-5-1997 ਨੂੰ ਜਾਰੀ ਕੀਤੀ ਗਈ ਸੀ । ਇਸ ਦੇ ਪੈਰਾ 1(4) (ੳ) ਵਿੱਚ ਮਿਤੀ 3-6-1997 ਅਤੇ ਮਿਤੀ 20-7-2000 ਦੀਆਂ ਅਧਿ-ਸੂਚਨਾਵਾਂ ਰਾਹੀਂ ਪੈਰਾ 2 ਵਿੱਚ ਮਿਤੀ 1-10-1999 ਦੀ ਅਧਿਸੂਚਨਾ ਰਾਹੀਂ ਸੋਧ ਕੀਤੀ ਗਈ ਸੀ । ਇਹ ਅਧਿਸੂਚਨਾਵਾਂ ਅਨੁਲੱਗ 1 (i) ਤੋਂ (iv) ਤੇ ਰੱਖੀਆਂ ਜਾਂਦੀਆਂ ਹਨ ।

(ਅ) ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਮੀਟਿੰਗਾਂ ਦੇ ਜ਼ਿਲ੍ਹਾਵਾਰ ਅਤੇ ਮਿਤੀਵਾਰ ਵੇਰਵੇ ਅਨੁਲੱਗ 2 ਤੇ ਰੱਖੇ ਜਾਂਦੇ ਹਨ ।

### ਅਨੁਲੱਗ-1

ਪੰਜਾਬ ਸਰਕਾਰ

ਸ਼ਿਕਾਇਤ ਨਿਵਾਰਨ ਵਿਭਾਗ
(ਸ਼ਿਕਾਇਤ ਨਿਵਾਰਨ ਸ਼ਾਖਾ)

ਅਧਿਸੂਚਨਾ

ਮਿਤੀ 2 ਮਈ, 1997

ਨੰ: 1/5/97-5 ਸ਼ਿਨਿ/8935 ਪੰਜਾਬ ਸਰਕਾਰ ਦੀ ਅਧਿਸੂਚਨਾ ਨੰ: 1/69/97-5 ਸ਼ਿਨਿ/13675, ਮਿਤੀ 4 ਅਗਸਤ, 1993 ਅਤੇ ਨੰ : 1/55/93-5 ਸ਼ਿਨਿ/896, ਮਿਤੀ 9 ਜਨਵਰੀ, 1996 ਅਤੇ ਇਸ ਦੇ ਉਪਰੰਤ ਸਮੇਂ ਸਮੇਂ ਸਿਰ ਜਾਰੀ ਹੋਈਆਂ ਸਾਰੀਆਂ ਅਧਿਸੂਚਨਾਵਾਂ ਜੋ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੇ ਗਠਨ ਸਬੰਧੀ ਸਨ, ਨੂੰ

[ਛਪਾਈ ਅਤੇ ਲਿਖਣ ਸਮੱਗਰੀ, ਯੁਵੱਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਮੰਤਰੀ]

ਪ੍ਰਭਾਵਹੀਣ ਕਰਦੇ ਹੋਏ, ਪੰਜਾਬ ਦੇ ਰਾਜਪਾਲ ਪ੍ਰਸੰਨਤਾ ਸਹਿਤ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਰਾਜ ਵਿਚ ਤੁਰੰਤ ਹੇਠ ਲਿਖੇ ਅਨੁਸਾਰ ਮੁੜ ਸਥਾਪਤ ਕਰਨ ਦੀ ਪ੍ਰਵਾਨਗੀ ਦਿੰਦੇ ਹਨ :—

(1) ਚੇਅਰਮੈਨ ਕੈਬਨਿਟ ਮੰਤਰੀ
ਵਾਈਸ ਚੇਅਰਮੈਨ-ਰਾਜ ਮੰਤਰੀ

(2) ਸਰਕਾਰੀ ਮੈਂਬਰ :

1. ਡਿਪਟੀ ਕਮਿਸ਼ਨਰ

2. ਸੀਨੀਅਰ ਪੁਲਿਸ ਕਪਤਾਨ

(3) ਪਦਵੀ ਵਜੋਂ ਮੈਂਬਰ :

(ੳ) ਜ਼ਿਲ੍ਹੇ ਤੋਂ ਪਾਰਲੀਮੈਂਟ (ਲੋਕ ਸਭਾ/ਰਾਜ ਸਭਾ) ਦੇ ਸਮੂਹ ਮੌਜੂਦਾ ਮੈਂਬਰ। ਲੋਕ ਸਭਾ ਦੇ ਹਲਕੇ ਕਈ ਵਾਰ ਇਕ ਤੋਂ ਵੱਧ ਜ਼ਿਲ੍ਹਿਆਂ ਵਿਚ ਪੈਂਦੇ ਹਨ। ਉਸ ਸੂਰਤ ਵਿਚ ਸਬੰਧਤ ਹਲਕੇ ਦੇ ਲੋਕ ਸਭਾ ਦੇ ਮੈਂਬਰ ਉਸ ਜ਼ਿਲ੍ਹੇ ਦੀ ਸ਼ਿਕਾਇਤ ਨਿਵਾਰਨ ਕਮੇਟੀ ਦੇ ਮੈਂਬਰ ਹੋਣਗੇ, ਜਿਸ ਜ਼ਿਲ੍ਹੇ ਵਿਚ ਉਨ੍ਹਾਂ ਦੇ ਹਲਕੇ ਦਾ ਵੱਡਾ ਹਿੱਸਾ ਪੈਂਦਾ ਹੈ; ਪ੍ਰੰਤੂ ਜੇਕਰ ਉਹ ਚਾਹੁਣ ਤਾਂ ਦੂਸਰੇ ਜ਼ਿਲ੍ਹੇ ਦੀ ਸ਼ਿਕਾਇਤ ਨਿਵਾਰਨ ਕਮੇਟੀ, ਜਿਸ ਵਿਚ ਉਨ੍ਹਾਂ ਦੇ ਹਲਕੇ ਦਾ ਥੋੜ੍ਹਾ ਹਿੱਸਾ ਪੈਂਦਾ ਹੈ, ਦੀ ਮੀਟਿੰਗ ਵਿਚ ਸ਼ਾਮਲ ਹੋ ਸਕਦੇ ਹਨ।

(ਅ) ਜ਼ਿਲ੍ਹੇ ਤੋਂ ਸਮੂਹ ਮੌਜੂਦਾ ਵਿਧਾਨਕਾਰ।

(ੲ) ਚੇਅਰਮੈਨ ਜ਼ਿਲ੍ਹਾ ਪ੍ਰੀਸ਼ਦ।

(ਸ) ਉਪ ਪ੍ਰਧਾਨ ਜ਼ਿਲ੍ਹਾ ਸੈਨਿਕ ਬੋਰਡ।

(ਹ) ਜ਼ਿਲ੍ਹਾ ਹੈਡ-ਕੁਆਟਰ ਦੀ ਮਿਊਂਸਪਲ ਕਾਰਪੋਰੇਸ਼ਨ/ਮਿਊਂਸਪਲ ਕਮੇਟੀ ਦਾ ਪ੍ਰਧਾਨ।

4. ਗੈਰ-ਸਰਕਾਰੀ ਮੈਂਬਰ :—

(ੳ) ਰਾਜਸੀ ਪਾਰਟੀਆਂ ਤੋਂ ਮੈਂਬਰ :—ਮਾਨਤਾ ਪ੍ਰਾਪਤ ਰਾਜਸੀ ਪਾਰਟੀਆਂ ਦੇ 12 ਮੈਂਬਰ। ਹਰ ਇਕ ਪਾਰਟੀ ਦੇ ਨੁਮਾਇੰਦਿਆਂ ਦੀ ਗਿਣਤੀ ਪੰਜਾਬ ਵਿਧਾਨ ਸਭਾ ਵਿਚ ਉਸ ਪਾਰਟੀ ਦੇ ਕੁੱਲ ਮੈਂਬਰਾਂ ਦੀ ਸੰਖਿਆ ਦੇ ਅਨੁਪਾਤ ਵਿਚ ਹੋਵੇ, ਅਸੈਂਬਲੀ ਦੇ 117 ਮੈਂਬਰ ਹਨ। ਹਰ ਇਕ ਪਾਰਟੀ ਦੇ ਪੰਜਾਬ ਵਿਧਾਨ ਸਭਾ ਕੁੱਲ ਮੈਂਬਰਾਂ ਦੀ ਸੰਖਿਆ ਨੂੰ 10 ਨਾਲ ਤਕਸੀਮ ਕਰਕੇ ਜੋ ਗਿਣਤੀ ਬਣੇਗੀ, ਉਸ ਪਾਰਟੀ ਦੇ ਉਤਨੇ ਹੀ ਗੈਰ-ਸਰਕਾਰੀ ਮੈਂਬਰਾਂ ਨੂੰ ਕਮੇਟੀ ਤੇ ਨਾਮਜ਼ਦ ਕੀਤਾ ਜਾਵੇਗਾ।

(ਅ) ਸਬੰਧਤ ਜ਼ਿਲ੍ਹੇ ਦੇ ਮੰਤਰੀ/ਮੰਤਰੀਆਂ/ਵਿਧਾਨ ਸਭਾ ਸਪੀਕਰ/ਡਿਪਟੀ ਸਪੀਕਰ ਦਾ ਨੁਮਾਇੰਦਾ ।

(ੲ) ਆਜ਼ਾਦੀ ਘੁਲਾਟੀਏ, ਸਾਬਕਾ ਫੌਜੀ, ਪੱਛੜੀਆਂ ਸ਼੍ਰੇਣੀਆਂ, ਅਨੁਸੂਚਿਤ ਜਾਤੀਆਂ, ਮਹਿਲਾ ਵਰਗ ਅਤੇ ਨੌਜਵਾਨ ਵਰਗ ਦਾ ਇਕ ਇਕ ਨੁਮਾਇੰਦਾ ।

(ਸ) ਪਟਿਆਲਾ, ਸੰਗਰੂਰ ਅਤੇ ਗੁਰਦਾਸਪੁਰ ਦੀਆਂ ਕਮੇਟੀਆਂ ਦਾ ਇਕ ਇਕ ਪ੍ਰਤੀਨਿੱਧ ਅਤੇ ਗੁਰਦਾਸਪੁਰ ਕਮੇਟੀ ਤੇ ਇਕ ਇਸਾਈ ਪ੍ਰਤੀਨਿਧੀ ।

(ਹ) 5 ਗੈਰ-ਸਰਕਾਰੀ ਮੈਂਬਰ, ਜਿਨ੍ਹਾਂ ਸਮਾਜ ਦੇ ਭਿੰਨ-ਭਿੰਨ ਖੇਤਰਾਂ ਜਿਵੇਂ ਸਮਾਜ ਸੇਵਾ, ਵਿਉਪਾਰ, ਉਦਯੋਗ ਅਤੇ ਖੇਤੀਬਾੜੀ ਆਦਿ ਵਿਚ ਯੋਗਦਾਨ ਪਾਇਆ ਹੋਵੇ ।

2. ਗੈਰ ਸਰਕਾਰੀ ਮੈਂਬਰ ਦੋ ਸਾਲ ਲਈ ਮੈਂਬਰ ਹੋਣਗੇ, ਪ੍ਰੰਤੂ ਸਰਕਾਰ ਕਿਸੇ ਵੀ ਮੈਂਬਰ ਨੂੰ ਇਹ ਸਮਾਂ ਪੂਰਾ ਹੋਣ ਤੋਂ ਪਹਿਲਾਂ ਵੀ ਹਟਾ ਸਕੇਗੀ ।

3. ਵਿਭਾਗਾਂ ਦੇ ਜ਼ਿਲ੍ਹਾ ਮੁੱਖੀ ਇਨ੍ਹਾਂ ਮੀਟਿੰਗਾਂ ਵਿਚ ਸ਼ਾਮਲ ਹੋਣਗੇ ।

4. ਜ਼ਿਲ੍ਹਾ ਸ਼ਿਕਾਇਤ ਨਿਵਾਰਨ ਅਫ਼ਸਰ ਕਮੇਟੀ ਦੇ ਮੈਂਬਰ ਸਕੱਤਰ ਹੋਣਗੇ ।

5. ਇਨ੍ਹਾਂ ਕਮੇਟੀਆਂ ਦਾ ਮੁੱਖ ਕੰਮ ਜਨਤਾ ਦੀਆਂ ਸ਼ਿਕਾਇਤਾਂ ਦਾ ਸਮਾਂ ਬੱਧ ਨਿਵਾਰਨ ਕਰਨਾ ਹੋਵੇਗਾ । ਇਹ ਪ੍ਰਸ਼ਾਸਨ ਅਤੇ ਪੰਜਾਬ ਦੀ ਜਨਤਾ ਦਰਮਿਆਨ ਕੜੀ ਦਾ ਕੰਮ ਕਰਨਗੀਆਂ । ਬੇਦੋਸ਼ਾਂ ਨੂੰ ਅਮਨ ਤੇ ਕਾਨੂੰਨ ਬਹਾਲ ਕਰਨ ਵਾਲੇ ਤੰਤਰ ਹਥੋਂ ਪ੍ਰੇਸ਼ਾਨੀਆਂ/ਤੰਗ ਕਰਨ ਸਬੰਧੀ ਸ਼ਿਕਾਇਤ ਨੂੰ ਵਿਸ਼ੇਸ਼ ਤਵੱਜੋ ਦੇ ਕੇ ਦੂਰ ਕੀਤਾ ਜਾਵੇਗਾ ਤਾਂ ਕਿ ਰਾਜ ਦੇ ਪ੍ਰਸ਼ਾਸਨ ਦੀ ਇਮਾਨਦਾਰੀ ਅਤੇ ਪ੍ਰਤੀਬੱਧਤਾ ਵਿਚ ਜਨਤਾ ਦਾ ਵਿਸ਼ਵਾਸ਼ ਅਤੇ ਭਰੋਸਾ ਬਹਾਲ ਹੋ ਸਕੇ । ਜੇ ਕਿਸੇ ਸ਼ਿਕਾਇਤ ਦਾ ਨਿਪਟਾਰਾ 3 ਮਹੀਨੇ ਤੱਕ ਨਾ ਹੋਵੇ, ਤਾਂ ਉਸ ਸ਼ਿਕਾਇਤ ਦਾ ਵੇਰਵਾ ਮੰਤਰੀ ਸ਼ਿਕਾਇਤ ਨਿਵਾਰਨ ਨੂੰ ਭੇਜ ਦਿੱਤਾ ਜਾਵੇਗਾ ਅਤੇ ਮੰਤਰੀ ਜੀ ਉਹ ਸ਼ਿਕਾਇਤ ਕੈਬਨਿਟ ਮੀਟਿੰਗ ਸਾਹਮਣੇ ਪੇਸ਼ ਕਰਨਗੇ ।

ਜੋ ਸ਼ਿਕਾਇਤਾਂ ਮੁੱਖ ਮੰਤਰੀ ਜੀ ਵਲੋਂ, ਗਵਰਨਰ ਸਾਹਿਬ ਵਲੋਂ, ਸ਼ਿਕਾਇਤ ਨਿਵਾਰਨ ਵਿਭਾਗ ਵਲੋਂ ਜਾਂ ਕੇਂਦਰ ਸਰਕਾਰ ਤੋਂ ਪ੍ਰਾਪਤ ਹੋਣਗੀਆਂ, ਉਨ੍ਹਾਂ ਸ਼ਿਕਾਇਤਾਂ ਦਾ ਏਜੰਡਾ ਵੱਖਰਾ ਤਿਆਰ ਕੀਤਾ ਜਾਇਆ ਕਰੇਗਾ ਅਤੇ ਇਨ੍ਹਾਂ ਤੇ ਕੀਤੀ ਕਾਰਵਾਈ ਵੀ ਵੱਖਰੇ ਤੌਰ ਤੇ ਸ਼ਿਕਾਇਤ ਨਿਵਾਰਨ ਵਿਭਾਗ ਨੂੰ ਭੇਜੀ ਜਾਇਆ ਕਰੇਗੀ ।

6. ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਦੀ ਪ੍ਰਧਾਨਗੀ ਕੈਬਨਿਟ ਮੰਤਰੀ/ਰਾਜ ਮੰਤਰੀ ਜਿਨ੍ਹਾਂ ਨੂੰ ਸਰਕਾਰ ਵਲੋਂ ਜ਼ਿਲ੍ਹੇ ਅਲਾਟ ਕੀਤੇ ਗਏ ਹਨ, ਕਰਿਆ ਕਰਨਗੇ । ਪ੍ਰੰਤੂ ਕਿਸੇ ਵਜ੍ਹਾ ਕਾਰਨ ਉਨ੍ਹਾਂ ਦੀ ਗੈਰ-ਹਾਜ਼ਰੀ ਵਿਚ ਮੰਡਲਾਂ ਦੇ ਕਮਿਸ਼ਨਰ, ਜੇਕਰ ਜ਼ਿਲ੍ਹਾ ਹੈਡ ਕੁਆਟਰ ਵਿਖੇ ਮੌਜੂਦ ਹੋਣ, ਪ੍ਰਧਾਨਗੀ ਕਰਨਗੇ, ਨਹੀਂ ਤਾਂ ਸਬੰਧਤ ਡਿਪਟੀ ਕਮਿਸ਼ਨਰ ਪ੍ਰਧਾਨਗੀ ਕਰਨਗੇ । ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਹਰ ਮਹੀਨੇ ਦੀ 12 ਤਾਰੀਖ ਤੋਂ

[ਛਪਾਈ ਅਤੇ ਲਿਖਣ ਸਮੱਗਰੀ, ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਮੰਤਰੀ]

ਪਹਿਲਾਂ ਹੋਇਆ ਕਰਨਗੀਆਂ ਅਤੇ ਇਹ ਮਿਤੀ ਜ਼ਿਲ੍ਹਾ ਪਲੈਨਿੰਗ ਬੋਰਡ ਚੇਅਰਮੈਨ ਜੀ ਦੀ ਮੰਨਜ਼ੂਰੀ ਅਨੁਸਾਰ ਮਿਥੀ ਜਾਵੇਗੀ। ਜਿਥੋਂ ਤੱਕ ਹੋ ਸਕੇ ਇਹ ਮੀਟਿੰਗਾਂ ਹਰ ਜ਼ਿਲ੍ਹੇ ਵਿਚ ਦਿਨ ਮਿੱਥ ਕੇ ਕੀਤੀਆਂ ਜਾਣਗੀਆਂ।

7. ਸ਼ਿਕਾਇਤ ਨਿਵਾਰਨ ਮੰਤਰੀ, ਪੰਜਾਬ ਜਦੋਂ ਕਦੀ ਵੀ ਲੋੜ ਸਮਝਣਗੇ, ਇਨ੍ਹਾਂ ਕਮੇਟੀਆਂ ਦੀਆਂ ਵਿਸ਼ੇਸ਼ ਇੱਕਤਰਤਾਵਾਂ (ਮੀਟਿੰਗਾਂ) ਕਰਨਗੇ।

8. ਨਿਪਟਾਏ/ਕੀਤੇ ਕੰਮਾਂ ਦੀ ਪ੍ਰਗਤੀ ਰਿਪੋਰਟ ਸਰਕਾਰ ਨੂੰ ਹਰ ਮਹੀਨੇ ਦੀ 21 ਤਾਰੀਖ ਤੱਕ ਭੇਜੀ ਜਾਵੇਗੀ।

ਮਿਤੀ : 30-4-97.

ਸੁਜਾਤਾ ਦਾਸ
ਸਕੱਤਰ, ਪੰਜਾਬ ਸਰਕਾਰ
ਸ਼ਿਕਾਇਤ ਨਿਵਾਰਨ ਵਿਭਾਗ

ਨੰ : 1/5/97-5ਸ਼ਨਿ/8936-39 ਮਿਤੀ, ਚੰਡੀਗੜ੍ਹ : 2-5-1997.

ਇਸ ਦਾ ਇਕ ਉਤਾਰਾ ਹੇਠ ਲਿਖਿਆਂ ਨੂੰ ਸੂਚਨਾ ਅਤੇ ਜ਼ਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

1. ਰਾਜ ਦੇ ਸਮੂਹ ਮੰਡਲਾਂ ਦੇ ਕਮਿਸ਼ਨਰ ;
2. ਰਾਜ ਦੇ ਸਮੂਹ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਜ਼ ਨੂੰ ਉਪਰੋਕਤ ਦਰਸਾਏ ਹਵਾਲਿਆਂ ਦੇ ਸਬੰਧ ਵਿਚ ;
3. ਰਾਜ ਦੇ ਸਮੂਹ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਅਫਸਰ ;
4. ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ, ਚੰਡੀਗੜ੍ਹ ਨੂੰ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਅਧਿਸੂਚਨਾ ਨੂੰ ਸਰਕਾਰ ਦੇ ਆਸਾਧਰਣ ਗਜ਼ਟ ਪਾਰਟ-1 ਵਿਚ ਛਪਵਾਉਣ ਅਤੇ ਇਸ ਅਧਿਸੂਚਨਾ ਦੀਆਂ 200 ਕਾਪੀਆਂ ਸ਼ਿਕਾਇਤ ਨਿਵਾਰਨ ਵਿਭਾਗ ਨੂੰ ਭੇਜਣ ;
5. ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਵਿਭਾਗ।

ਸਹੀ/-
ਵਿਸ਼ੇਸ਼ ਸਕੱਤਰ, ਪੰਜਾਬ ਸਰਕਾਰ
ਸ਼ਿਕਾਇਤ ਨਿਵਾਰਨ ਵਿਭਾਗ।

ਇਸ ਦਾ ਇਕ ਉਤਾਰਾ ਪ੍ਰਮੁੱਖ ਸਕੱਤਰ/ਮੁੱਖ ਮੰਤਰੀ, ਪੰਜਾਬ ਨੂੰ ਮਾਨਯੋਗ ਮੁੱਖ ਮੰਤਰੀ ਜੀ ਦੀ ਸੂਚਨਾ ਹਿੱਤ ਭੇਜਿਆ ਜਾਂਦਾ ਹੈ।

ਸਹੀ/-
ਵਿਸ਼ੇਸ਼ ਸਕੱਤਰ, ਪੰਜਾਬ ਸਰਕਾਰ
ਸ਼ਿਕਾਇਤ ਨਿਵਾਰਨ ਵਿਭਾਗ।

ਸੇਵਾ ਵਿਖੇ

ਪ੍ਰਮੁੱਖ ਸਕੱਤਰ/ਮੁੱਖ ਮੰਤਰੀ, ਪੰਜਾਬ

ਅ.ਵਿ.ਪੱ. ਨੰ : 1/5/97-5ਸ਼ਿਨਿ/8940 ਮਿਤੀ, ਚੰਡੀਗੜ੍ਹ : 2-5-1997

ਇਸ ਦਾ ਇਕ ਉਤਾਰਾ ਸਕੱਤਰ/ਨਿੱਜੀ ਸਕੱਤਰ/ਸਮੂਹ ਮੰਤਰੀ ਸਾਹਿਬਾਨ/ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਮਾਨਯੋਗ ਮੰਤਰੀ ਸਾਹਿਬਾਨ/ਸਪੀਕਰ ਵਿਧਾਨ ਸਭਾ ਦੀ ਸੂਚਨਾ ਹਿੱਤ ਭੇਜਿਆ ਜਾਂਦਾ ਹੈ ।

ਸਹੀ/-

ਸੁਪਰਡੰਟ ਸ਼ਿਕਾਇਤ ਨਿਵਾਰਨ

ਸੇਵਾ ਵਿਖੇ

ਸਕੱਤਰ/ਨਿੱਜੀ ਸਕੱਤਰ, ਸਮੂਹ ਮੰਤਰੀ ਸਾਹਿਬਾਨ ਅਤੇ
ਸਪੀਕਰ, ਪੰਜਾਬ ਵਿਧਾਨ ਸਭਾ ।

ਅ.ਵਿ.ਪੱ. ਨੰ : 1/5/97-5ਸ਼ਿਨਿ/8941 ਮਿਤੀ, ਚੰਡੀਗੜ੍ਹ : 2-5-1997.

ਇਸ ਦਾ ਇਕ ਉਤਾਰਾ ਨਿੱਜੀ ਸਕੱਤਰ/ਸਕੱਤਰ ਸ਼ਿਕਾਇਤ ਨਿਵਾਰਨ ਨੂੰ ਮਾਨਯੋਗ ਸਕੱਤਰ ਸ਼ਿਕਾਇਤ ਨਿਵਾਰਨ ਜੀ ਦੀ ਸੂਚਨਾ ਹਿੱਤ ਭੇਜਿਆ ਜਾਂਦਾ ਹੈ ।

ਸਹੀ/-

ਸੁਪਰਡੰਟ ਸ਼ਿਕਾਇਤ ਨਿਵਾਰਨ

ਸੇਵਾ ਵਿਖੇ

ਨਿੱਜੀ ਸਕੱਤਰ/ਸਕੱਤਰ ਸ਼ਿਕਾਇਤ ਨਿਵਾਰਨ ।

ਅ.ਵਿ.ਪੱ.ਨੰ : 1/5/97-5ਸ਼ਿਨਿ/8942 ਮਿਤੀ, ਚੰਡੀਗੜ੍ਹ : 2-5-1997

[ਛਪਾਈ ਅਤੇ ਲਿਖਣ ਸਮੱਗਰੀ, ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨ ਮੰਤਰੀ]

ਅਨੁਲੱਗ 1 (ii)

ਪੰਜਾਬ ਸਰਕਾਰ ਦੇ ਗਜ਼ਟ (ਅਸਧਾਰਣ) ਭਾਗ–1 ਵਿਚ ਛੱਪਣ ਹਿੱਤ

ਪੰਜਾਬ ਸਰਕਾਰ

ਸ਼ਿਕਾਇਤ ਨਿਵਾਰਨ ਵਿਭਾਗ

(ਸ਼ਿਕਾਇਤ ਨਿਵਾਰਨ ਸ਼ਾਖਾ)

ਅਧਿਸੂਚਨਾ

ਮਿਤੀ 3 ਜੂਨ, 1997.

ਨੰ : 1/5/97-5ਸ਼ਿਨਿ/12065—ਪੰਜਾਬ ਦੇ ਰਾਜਪਾਲ ਜੀ ਪ੍ਰਸੰਨਤਾ ਪੂਰਵਕ ਪੰਜਾਬ ਸਰਕਾਰ ਦੀ ਅਧਿਸੂਚਨਾ ਨੰ: 1/5/97-5 ਸ਼ਿਨਿ/8935 ਮਿਤੀ 2 ਮਈ, 1997 ਜੋ ਕਿ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਸਥਾਪਨਾ ਬਾਰੇ ਹੈ, ਦੇ ਪੈਰਾ 1(4)(ੳ) ਵਿਚ ਹੇਠਾਂ ਲਿਖੇ ਅਨੁਸਾਰ ਸੋਧ ਕਰਨ ਦੀ ਪ੍ਰਵਾਨਗੀ ਦਿੰਦੇ ਹਨ :—

1(4) ਗੈਰ-ਸਰਕਾਰੀ ਮੈਂਬਰ :—

(ੳ) ਰਾਜਸੀ ਪਾਰਟੀਆਂ ਦੇ ਮੈਂਬਰ :—

"ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਤੇ ਮਾਨਤਾ ਪ੍ਰਾਪਤ ਰਾਜਸੀ ਪਾਰਟੀਆਂ ਦੇ ਨੁਮਾਇੰਦਿਆਂ ਦੀ ਗਿਣਤੀ ਸਬੰਧਤ ਜ਼ਿਲ੍ਹੇ ਵਿਚੋਂ ਅਜਿਹੀਆਂ ਪਾਰਟੀਆਂ ਦੇ ਵਿਧਾਨ ਸਭਾ ਲਈ ਚੁਣੇ ਗਏ ਮੈਂਬਰਾਂ ਦੀ ਗਿਣਤੀ ਦੇ ਅਨੁਪਾਤ ਵਿਚ ਹੋਵੇਗੀ, ਪ੍ਰੰਤੂ ਸ਼ਰਤ ਇਹ ਹੈ ਕਿ ਹਰੇਕ ਮਾਨਤਾ ਪ੍ਰਾਪਤ ਰਾਜਸੀ ਪਾਰਟੀ ਦਾ ਘੱਟੋ-ਘੱਟ ਇਕ ਨੁਮਾਇੰਦਾ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦਾ ਮੈਂਬਰ ਹੋਵੇਗਾ ਭਾਵੇਂ ਉਸ ਪਾਰਟੀ ਦੀ ਵਿਧਾਨ ਸਭਾ ਵਿਚ ਕੋਈ ਨੁਮਾਇੰਦਗੀ ਨਾ ਵੀ ਹੋਵੇ।"

ਮਿਤੀ : 29 ਮਈ, 1997.

ਸੁਜਾਤਾ ਦਾਸ
ਸਕੱਤਰ, ਪੰਜਾਬ ਸਰਕਾਰ,
ਸ਼ਿਕਾਇਤ ਨਿਵਾਰਨ ਤੇ ਪੈਨਸ਼ਨ ਵਿਭਾਗ।

ਨੰ : 1/5/97-5ਸ਼ਿਨਿ/12066 ਮਿਤੀ, ਚੰਡੀਗੜ੍ਹ : 3 ਜੂਨ, 1997.

ਇਸ ਦਾ ਇਕ ਉਤਾਰਾ ਹੇਠ ਲਿਖਿਆਂ ਨੂੰ ਸਰਕਾਰ ਦੀ ਅਧਿਸੂਚਨਾ ਨੰ. 1/5/97-5ਸ਼ਿਨਿ/8936-39, ਮਿਤੀ 2-5-97 ਦੇ ਹਵਾਲੇ ਵਿਚ ਸੂਚਨਾ ਅਤੇ ਜ਼ਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ :—

1. ਰਾਜ ਦੇ ਸਮੂਹ ਮੰਡਲਾਂ ਦੇ ਕਮਿਸ਼ਨਰ ;
2. ਰਾਜ ਦੇ ਸਮੂਹ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ;
3. ਰਾਜ ਦੇ ਸਮੂਹ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਅਫਸਰ ;
4. ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ, ਚੰਡੀਗੜ੍ਹ ਨੂੰ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਅਧਿਸੂਚਨਾ ਨੂੰ ਸਰਕਾਰ ਦੇ ਅਸਾਧਾਰਣ ਗਜ਼ਟ ਪਾਰਟ 1 ਵਿਚ ਛਪਵਾਉਣ ਅਤੇ ਇਸ ਅਧਿਸੂਚਨਾ ਦੀਆਂ 200 ਕਾਪੀਆਂ ਸ਼ਿਕਾਇਤ ਨਿਵਾਰਨ ਵਿਭਾਗ ਨੂੰ ਭੇਜਣ ;
5. ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਵਿਭਾਗ।

ਸਹੀ/-
ਵਿਸ਼ੇਸ਼ ਸਕੱਤਰ, ਪੰਜਾਬ ਸਰਕਾਰ,
ਸ਼ਿਕਾਇਤ ਨਿਵਾਰਨ ਵਿਭਾਗ।

ਅਨੁਲੱਗ 1 (iii)

ਪੰਜਾਬ ਸਰਕਾਰ ਦੇ ਗਜ਼ਟ (ਅਸਧਾਰਣ) ਭਾਗ-1 ਵਿਚ ਛਪਣ ਹਿਤ

ਪੰਜਾਬ ਸਰਕਾਰ

ਸ਼ਿਕਾਇਤ ਨਿਵਾਰਨ ਵਿਭਾਗ

(ਸ਼ਿਕਾਇਤ ਨਿਵਾਰਨ ਸ਼ਾਖਾ)

ਅਧਿਸੂਚਨਾ

ਮਿਤੀ 1 ਅਕਤੂਬਰ, 1999.

ਨੰ: 1/5/97-5ਸ਼ਿਨਿ/11833 ਪੰਜਾਬ ਦੇ ਰਾਜਪਾਲ ਜੀ ਪ੍ਰਸੰਨਤਾ ਪੂਰਵਕ ਪੰਜਾਬ ਸਰਕਾਰ ਦੀ ਅਧਿਸੂਚਨਾ ਨੰ: 1/5/97-5ਸ਼ਿਨਿ/8935, ਮਿਤੀ 2 ਮਈ, 1997, ਜੋ ਕਿ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਸਥਾਪਨਾ ਬਾਰੇ ਹੈ, ਦੇ ਪੈਰ੍ਹਾ 2 ਵਿਚ ਹੇਠ ਲਿਖੇ ਅਨੁਸਾਰ ਸੋਧ ਕਰਨ ਦੀ ਪ੍ਰਵਾਨਗੀ ਦਿੰਦੇ ਹਨ :—

2. "ਗੈਰ-ਸਰਕਾਰੀ ਮੈਂਬਰਾਂ ਦੀ ਮਿਆਦ ਸਰਕਾਰ ਦੀ ਮਰਜ਼ੀ ਤੇ ਹੋਵੇਗੀ।"

ਮਿਤੀ : 28 ਜੂਨ, 1999.

ਸੁਜਾਤਾ ਦਾਸ
ਸਕੱਤਰ ਪੰਜਾਬ ਸਰਕਾਰ,
ਸ਼ਿਕਾਇਤ ਨਿਵਾਰਨ ਤੇ ਪੈਨਸ਼ਨ ਵਿਭਾਗ।

ਨੰ : 1/5/97-5ਸ਼ਿਨਿ/11834 ਮਿਤੀ, ਚੰਡੀਗੜ੍ਹ 1 ਅਕਤੂਬਰ, 1999.

ਇਸ ਦਾ ਇਕ ਉਤਾਰਾ ਹੇਠ ਲਿਖਿਆਂ ਨੂੰ ਸਰਕਾਰ ਦੀ ਅਧਿਸੂਚਨਾ ਨੰ: 1/5/97-5ਸ਼ਿਨਿ/8936-39, ਮਿਤੀ 2-5-97 ਦੇ ਹਵਾਲੇ ਵਿਚ ਸੂਚਨਾ ਅਤੇ ਜ਼ਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ :—

1. ਰਾਜ ਦੇ ਸਮੂਹ ਮੰਡਲਾਂ ਦੇ ਕਮਿਸ਼ਨਰ ;
2. ਰਾਜ ਦੇ ਸਮੂਹ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ;
3. ਰਾਜ ਦੇ ਸਮੂਹ ਸਹਾਇਕ ਕਮਿਸ਼ਨਰ, ਸ਼ਿਕਾਇਤ ਨਿਵਾਰਨ ;
4. ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ, ਚੰਡੀਗੜ੍ਹ ਨੂੰ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਅਧਿਸੂਚਨਾ ਨੂੰ ਸਰਕਾਰ ਦੇ ਅਸਾਧਾਰਣ ਗਜ਼ਟ ਪਾਰਟ-1 ਵਿਚ ਛਪਵਾਉਣ ਅਤੇ ਇਸ ਅਧਿਸੂਚਨਾ ਦੀਆਂ 200 ਕਾਪੀਆਂ ਸ਼ਿਕਾਇਤ ਨਿਵਾਰਨ ਵਿਭਾਗ ਨੂੰ ਭੇਜਣ ;
5. ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਵਿਭਾਗ।

ਸਹੀ/-
ਸਕੱਤਰ, ਪੰਜਾਬ ਸਰਕਾਰ
ਸ਼ਿਕਾਇਤ ਨਿਵਾਰਨ ਵਿਭਾਗ।

[ਛਪਾਈ ਅਤੇ ਲਿਖਣ ਸਮੱਗਰੀ, ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨ ਮੰਤਰੀ]

ਅਨੁਲੱਗ 1 (iv)

ਪੰਜਾਬ ਸਰਕਾਰ ਦੇ ਗਜ਼ਟ (ਅਸਾਧਾਰਣ) ਭਾਗ-1 ਵਿੱਚ ਛਪਣ ਹਿਤ

ਪੰਜਾਬ ਸਰਕਾਰ

ਸ਼ਿਕਾਇਤ ਨਿਵਾਰਨ ਵਿਭਾਗ

(ਸ਼ਿਕਾਇਤ ਨਿਵਾਰਨ ਸ਼ਾਖਾ)

ਅਧਿਸੂਚਨਾ

ਮਿਤੀ 20 ਜੁਲਾਈ, 2000

ਨੰ: 1/5/97-5ਸ਼ਿਨਿ/9091 ਪੰਜਾਬ ਦੇ ਰਾਜਪਾਲ ਪ੍ਰਸੰਨਤਾ ਪੂਰਵਕ ਪੰਜਾਬ ਸਰਕਾਰ ਦੀ ਅਧਿਸੂਚਨਾ ਨੰ: 1/5/97-ਸ਼ਿਨਿ/8935 ਮਿਤੀ 2 ਮਈ, 1997 ਜਿਸ ਦੇ ਪੈਰ੍ਹਾ 1 (4) (ੳ) ਵਿੱਚ ਅਧਿਸੂਚਨਾ ਨੰ : 1/5/97-5ਸ਼ਿਨਿ/12065 ਮਿਤੀ 3 ਜੂਨ, 1997 ਰਾਹੀਂ ਸੋਧ ਕੀਤੀ ਗਈ ਸੀ, ਦੀ ਮੁੜ ਅੰਸ਼ਿਕ ਸੋਧ ਕਰਨ ਦੀ ਪ੍ਰਵਾਨਗੀ ਦੇਂਦੇ ਹਨ ਜਿਸ ਅਨੁਸਾਰ ਅਧਿਸੂਚਨਾ ਨੰ : 1/5/97-5ਸ਼ਿਨਿ/8935/ਮਿਤੀ 2.5.1997 ਦੇ ਪੈਰ੍ਹਾ 1 (4) (ੳ) ਹੇਠ ਲਿਖੇ ਅਨੁਸਾਰ ਹੋਵੇਗਾ :—

1(4) ਗੈਰ ਸਰਕਾਰੀ ਮੈਂਬਰ :—

(ੳ) ਰਾਜਸੀ ਪਾਰਟੀਆਂ ਦੇ ਮੈਂਬਰ :—

"ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਤੇ ਮਾਨਤਾ ਪ੍ਰਾਪਤ ਰਾਜਸੀ ਪਾਰਟੀਆਂ ਦੇ ਨੁਮਾਇੰਦਿਆਂ ਦੀ ਗਿਣਤੀ ਸਬੰਧਤ ਜ਼ਿਲ੍ਹੇ ਵਿਚੋਂ ਅਜਿਹੀਆਂ ਪਾਰਟੀਆਂ ਦੇ ਵਿਧਾਨ ਸਭਾ ਲਈ ਚੁਣੇ ਗਏ ਮੈਂਬਰਾਂ ਦੀ ਗਿਣਤੀ ਦੇ ਬਰਾਬਰ ਹੋਵੇਗੀ, ਪਰੰਤੂ ਸ਼ਰਤ ਇਹ ਹੈ ਕਿ ਹਰੇਕ ਮਾਨਤਾ ਪ੍ਰਾਪਤ ਰਾਜਸੀ ਪਾਰਟੀ ਦਾ ਘੱਟੋ-ਘੱਟ ਇਕ ਨੁਮਾਇੰਦਾ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਦਾ ਮੈਂਬਰ ਹੋਵੇਗਾ, ਭਾਵੇਂ ਉਸ ਪਾਰਟੀ ਦੀ ਵਿਧਾਨ ਸਭਾ ਵਿੱਚ ਕੋਈ ਨੁਮਾਇੰਦਗੀ ਨਾ ਹੀ ਹੋਵੇ।"

ਮਿਤੀ : 26 ਜੂਨ, 2000

ਮਨਮੋਹਨ ਸਿੰਘ
ਸਕੱਤਰ, ਪੰਜਾਬ ਸਰਕਾਰ

ਨੰ : 1/5/97-5ਸ਼ਿਨਿ/9092 ਮਿਤੀ, ਚੰਡੀਗੜ੍ਹ : 20 ਜੁਲਾਈ, 2000

ਇਸ ਦਾ ਇਕ ਉਤਾਰਾ ਹੇਠ ਲਿਖਿਆਂ ਨੂੰ ਸੂਚਨਾ ਅਤੇ ਜ਼ਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ :—

1. ਰਾਜ ਦੇ ਸਮੂਹ ਮੰਡਲਾਂ ਦੇ ਕਮਿਸ਼ਨਰ ;
2. ਰਾਜ ਦੇ ਸਮੂਹ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰ ;
3. ਰਾਜ ਦੇ ਸਮੂਹ ਸਹਾਇਕ ਕਮਿਸ਼ਨਰ (ਸ਼ਿਕਾਇਤਾਂ) ;
4. ਡਾਇਰੈਕਟਰ ਸੂਚਨਾ ਤੇ ਲੋਕ ਸੰਪਰਕ, ਪੰਜਾਬ, ਚੰਡੀਗੜ੍ਹ ; ਅਤੇ
5. ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ, ਪੰਜਾਬ, ਚੰਡੀਗੜ੍ਹ।

ਇਹ ਅਧਿਸੂਚਨਾ ਸਰਕਾਰ ਦੇ ਅਸਾਧਾਰਣ ਗਜ਼ਟ ਪਾਰਟ-1 ਵਿੱਚ ਛਪਵਾਈ ਜਾਵੇ ਅਤੇ ਇਸ ਅਧਿਸੂਚਨਾ ਦੀਆਂ 200 ਕਾਪੀਆਂ ਸ਼ਿਕਾਇਤ ਨਿਵਾਰਨ ਵਿਭਾਗ ਨੂੰ ਭੇਜੀਆਂ ਜਾਣ।

ਸਹੀ/-
ਵਿਸ਼ੇਸ਼ ਸਕੱਤਰ, ਪੰਜਾਬ ਸਰਕਾਰ

ਅਨੁਲੱਗ 2

ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀਆਂ ਦੀਆਂ ਹੁਣ ਤੱਕ ਹੋਈਆਂ ਮੀਟਿੰਗਾਂ ਦੇ ਜ਼ਿਲ੍ਹਾਵਾਰ ਅਤੇ ਮਿਤੀਵਾਰ ਵੇਰਵੇ --

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮੀਟਿੰਗਾਂ ਦੀਆਂ ਮਿਤੀਆਂ |
|---|---|---|
| 1. | ਅੰਮ੍ਰਿਤਸਰ | 17-3-98, 19-5-98, 31-8-98, 2-11-98, 4-1-99, 27-3-99, 31-5-99, 6-12-99, 10-4-2000, 17-7-2000 ਅਤੇ 27-11-2000 I |
| 2. | ਬਠਿੰਡਾ | 31-10-97, 1-12-97, 9-3-98, 20-4-98, 8-9-98, 30-11-98, 29-1-99, 8-6-99, 9-12-99, 10-4-2000, 7-7-2000, 11-8-2000, 10-11-2000, 11-12-2000 ਅਤੇ 11-1-2001 |
| 3. | ਫਤਹਿਗੜ੍ਹ ਸਾਹਿਬ | 31-5-97, 4-9-97, 21-11-97, 20-7-98, 31-5-99, 13-12-99, 12-1-2000, 24-4-2000 ਅਤੇ 20-7-2000 |
| 4. | ਫਰੀਦਕੋਟ | 19-7-97, 2-12-97, 12-3-98, 28-7-98, 15-10-98, 4-3-99, 27-5-99, 13-12-99 ਅਤੇ 17-3-2000 |
| 5. | ਫਿਰੋਜ਼ਪੁਰ | 8-9-97, 27-10-97, 16-3-98, 3-9-98, 3-12-98, 21-1-99, 23-4-99, 3-6-99, 3-12-99, 29-2-2000, 11-7-2000 ਅਤੇ 20-11-2000 |
| 6. | ਗੁਰਦਾਸਪੁਰ | 8-8-97, 18-9-97, 4-12-97, 10-3-98, 14-9-98, 18-1-99, 19-5-99 ਅਤੇ 18-9-2000 |
| 7. | ਹੁਸ਼ਿਆਰਪੁਰ | 15-1-98, 13-7-98, 12-10-98, 22-2-99, 22-3-99, 7-6-99, 25-11-99, 24-3-2000, 28-8-2000, 23-11-2000 ਅਤੇ 26-2-2001 |

| 1 | 2 | 3 |
|---|---|---|
| 8. | ਜਲੰਧਰ | 6-10-97, 18-11-97, 24-8-98, 18-10-98, 28-12-98, 17-5-99, 22-11-99, 20-12-99, 21-2-2000, 8-9-2000 ਅਤੇ 2-2-2001 |
| 9. | ਕਪੂਰਥਲਾ | 15-10-97, 8-12,97, 16-7-97, 17-9-98, 18-2-99, 27-4-99, 8-6-99, 3-2-2000, 19-6-2000 ਅਤੇ 5-12-2000 |
| 10. | ਲੁਧਿਆਣਾ | 27-10-97, 9-3-98, 29-4-98, 24-7-98, 29-9-98, 10-2-98, 2-2-99, 27-4-99, 9-6-99, 7-12-99, 7-3-2000 ਅਤੇ 11-9-2000 |
| 11. | ਮੋਗਾ | 5-8-97, 29-9-97, 12-12-97, 10-3-98, 12-10-98, 5-2-99, 16-6-99, 7-1-2000 ਅਤੇ 14-7-2000 |
| 12. | ਮਾਨਸਾ | 6-8-98, 11-12-98, 25-9-99, 30-6-2000 ਅਤੇ 28-12-2000 |
| 13. | ਮੁਕਤਸਰ | 20-7-98, 3-9-98, 18-12-98, 22-2-99, 5-3-99, 7-6-99, 13-7-99, 29-2-2000, 25-7-2000 ਅਤੇ 23-11-2000 |
| 14. | ਨਵਾਂ ਸ਼ਹਿਰ | 11-11-97, 29-1-98, 16-3-98, 27-7-98, 12-10-98, 29-12-98, 8-8-99, 3-12-99, 17-3-2000, 22-8-2000 ਅਤੇ 5-2-2001 |
| 15. | ਪਟਿਆਲਾ | ਕੋਈ ਮੀਟਿੰਗ ਨਹੀਂ ਹੋਈ । |
| 16. | ਰੂਪਨਗਰ | 21-11-97, 11-5-98, 25-7-98, 19-9-98, 8-12-2000, 28-5-99, 29-2-2000, 22-8-2000 ਅਤੇ 10-10-2000 |
| 17. | ਸੰਗਰੂਰ | 8-2-98, 15-12-98, 11-9-99, 24-5-99, 21-12-99, 14-7-2000 ਅਤੇ 13-11-2000 |

## ਵਿਕਾਸ ਕੰਮਾਂ ਲਈ ਦਿਹਾਤੀ ਵਿਕਾਸ ਫੰਡ ਦੀ ਵੰਡ

541. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ
} : ਕੀ ਖੇਤੀਬਾੜੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਸਾਲ 1997-98 ਤੋਂ ਸਾਲ 2000-2001 (ਮਿਤੀ ਅੰਤ ਤੱਕ) ਦੇ ਸਮੇਂ ਦੇ ਦੌਰਾਨ ਦਿਹਾਤੀ ਵਿਕਾਸ ਫੰਡ ਵਿਚ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਕਿੰਨੀ ਰਕਮ ਜਾਰੀ ਕੀਤੀ ਗਈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਸਾਲ 1997-98 ਤੋਂ ਸਾਲ 2000-2001 (ਮਿਤੀ 28-2-2001 ਤੱਕ) ਦੇ ਸਮੇਂ ਦੇ ਦੌਰਾਨ ਦਿਹਾਤੀ ਵਿਕਾਸ ਫੰਡ ਵਿਚੋਂ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਜਾਰੀ ਕੀਤੀ ਰਕਮ ਦਾ ਵੇਰਵਾ ਨਾਲ ਨੱਥੀ ਅਨੁਲੱਗ 'ੳ' ਤੇ 'ਅ' ਵਿਚ ਦਰਜ ਹੈ ।

### ਅਨੁਲੱਗ 'ੳ'

ਸਾਲ 1997-98 ਤੋਂ 2000-2001 (ਮਿਤੀ 28-2-2001 ਤੱਕ) ਦੇ ਸਮੇਂ ਦੌਰਾਨ ਪੰਜਾਬ ਦਿਹਾਤੀ ਵਿਕਾਸ ਫੰਡ ਵਿਚੋਂ ਜਾਰੀ ਕੀਤੇ ਗਏ ਫੰਡਜ਼ ਦਾ ਸਾਲ ਅਤੇ ਜ਼ਿਲ੍ਹਾ-ਵਾਰ ਵੇਰਵਾ ।

(ਰਕਮ ਲੱਖਾਂ 'ਚ)

| ਲੜੀ ਨੰ: | ਜ਼ਿਲ੍ਹਾ | 1997-98 | 1998-99 | 1999-2000 | 2000-2001 (28-2-2001 ਤੱਕ) |
|---|---|---|---|---|---|
| 1 | 2 | 3 | 4 | 5 | 6 |
| 1. | ਅੰਮ੍ਰਿਤਸਰ | 1224.30 | 362.50 | 35.89 | 748.44 |
| 2. | ਬਠਿੰਡਾ | 1107.70 | 522.38 | — | 516.03 |
| 3. | ਫਿਰੋਜ਼ਪੁਰ | 531.35 | 110.00 | 50.00 | 282.50 |
| 4. | ਫਰੀਦਕੋਟ | 155.84 | 79.85 | 120.00 | 226.56 |
| 5. | ਫਤਹਿਗੜ੍ਹ ਸਾਹਿਬ | 919.00 | 172.00 | — | 93.62 |
| 6. | ਗੁਰਦਾਸਪੁਰ | 860.40 | 439.98 | — | 467.22 |
| 7. | ਹੁਸ਼ਿਆਰਪੁਰ | 1557.05 | 833.00 | 500.00 | 394.50 |
| 8. | ਜਲੰਧਰ | 590.70 | 536.80 | — | 506.30 |
| 9. | ਕਪੂਰਥਲਾ | 503.85 | 328.00 | — | 252.56 |
| 10. | ਲੁਧਿਆਣਾ | 1111.51 | 553.23 | — | 354.56 |
| 11. | ਮੁਕਤਸਰ | 640.60 | 185.86 | 34.88 | 369.74 |
| 12. | ਮਾਨਸਾ | — | — | — | 615.85 |
| 13. | ਮੋਗਾ | 432.80 | 25.00 | — | 221.76 |
| 14. | ਨਵਾਂ ਸ਼ਹਿਰ | — | 232.38 | 764.29 | 511.18 |
| 15. | ਪਟਿਆਲਾ | 563.20 | 273.06 | — | 764.29 |
| 16. | ਸੰਗਰੂਰ | 880.55 | 191.30 | — | 888.76 |
| 17 | ਰਪੜ | 1450.95 | 811.28 | — | 262.37 |
| | ਕੁੱਲ | 12529.80 | 5656.72 | 1505.06 | 7476.24 |

[ਖੇਤੀਬਾੜੀ ਮੰਤਰੀ]

**ਅਨੁਲੱਗ 'ਅ'**

ਪੰਜਾਬ ਦਿਹਾਤੀ ਵਿਕਾਸ ਬੋਰਡ ਵਲੋਂ ਜ਼ਿਲ੍ਹਿਆਂ ਤੋਂ ਇਲਾਵਾ ਵੱਖ ਵੱਖ ਵਿਕਾਸ ਕੰਮਾਂ ਲਈ ਜਾਰੀ ਕੀਤੇ ਫੰਡਾਂ ਦਾ ਵੇਰਵਾ :

(ਰਕਮ ਲੱਖਾਂ ਵਿਚ)

| ਲੜੀ ਨੰ: | ਵੇਰਵਾ | 1997-98 | 1998-99 | 99-2000 | 2000-2001 (ਹੁਣ ਤੱਕ) |
|---|---|---|---|---|---|
| 1 | 2 | 3 | 4 | 5 | 6 |
| 1. | 24 ਘੰਟੇ ਬਿਜਲੀ ਦੀ ਸਪਲਾਈ | 1500.00 | — | — | — |
| 2. | ਖੇਤੀਬਾੜੀ ਯੰਤਰਾਂ ਲਈ | 65.00 | — | — | — |
| 3. | ਗੰਨੇ ਦੀ ਬਕਾਇਆ ਅਦਾਇਗੀ | 1300.00 | — | — | 272.00 |
| 4. | ਹੜ੍ਹਾਂ ਦੀ ਰੋਕਥਾਮ ਲਈ | 1062 00 | 1400.00 | 1000.00 | — |
| 5. | ਫੋਕਲ ਪੁਆਇੰਟਾਂ ਲਈ | 700.00 | — | — | — |
| 6. | ਡਰੇਨਜ਼ ਦੇ ਕੰਮਾਂ ਅਤੇ ਜਲ ਸਪਲਾਈ ਸਕੀਮਾਂ ਲਈ | — | 307.00 | 1000.00 | 234.00 |
| 7. | ਖੇਤੀਬਾੜੀ ਦੇ ਵਿਕਾਸ ਕੰਮਾਂ ਲਈ | — | 1037.00 | — | — |
| 8. | ਮਾਰਜਿਨ ਮਨੀ (ਲਿੰਕ ਰੋਡ ਪਰੋਜੈਕਟ) | — | 2100.00 | 14223.00 | 9000.00 |
| 9. | ਕਰਜ਼ਾ ਦਿੱਤਾ ਗਿਆ : | | | | |
| | ੳ) ਪੰਜਾਬ ਐਗਰੋ ਇੰਡ. ਨਿਗਮ | 500.00 | — | — | — |
| | ਅ) ਸ਼ੂਗਰਫੈਡ | 3000.00 | — | 1700.00 | 4000.00 |
| | ੲ) ਸਟੇਟ ਗੌਰਮਿੰਟ | — | 8500.00 | 600.00 | 1500.00 |
| | ਸ) ਡਰੇਨ ਕੈਨਾਲ ਪਬਲਿਕ ਹੈਲਥ ਸਿੰਚਾਈ | — | — | 1100.00 | 1400.00 |
| | ਹ) ਸਪਿਨਫੈਡ | — | — | — | 150.00 |
| 10. | ਪੋਸਟ ਹਾਰਵੈਸਟ ਟੈਕਨੋਲੋਜੀ ਸੈਂਟਰ | — | — | — | 200.00 |

## ਸਿੰਜਾਈ ਉਦੇਸ਼ ਲਈ ਪਾਣੀ ਦੀ ਸਪਲਾਈ ਵਧਾਉਣਾ

548. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਦੁਆਬਾ ਖੇਤਰ ਦੇ ਵੱਖ--ਵੱਖ ਇਲਾਕਿਆਂ ਵਿਚ ਸਿੰਚਾਈ ਉਦੇਸ਼ ਲਈ ਸਪਲਾਈ ਕੀਤੇ ਜਾ ਰਹੇ ਪਾਣੀ ਦੀ ਪ੍ਰਤੀ ਹੈਕਟੇਅਰ ਮਾਤਰਾ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਖੇਤਰਾਂ ਵਿਚ ਸਪਲਾਈ ਕੀਤੇ ਜਾ ਰਹੇ ਪਾਣੀ ਦੀ ਮਾਤਰਾ ਕਿਸਾਨਾਂ ਦੀ ਵਾਸਤਵਿਕ ਲੋੜ ਨੂੰ ਪੂਰਾ ਕਰਨ ਲਈ ਕਾਫੀ ਹੈ; ਜੇਕਰ ਨਹੀਂ, ਤਾਂ ਸਰਕਾਰ ਦੁਆਰਾ ਕਿਸਾਨਾਂ ਦੀ ਲੋੜ ਅਨੁਸਾਰ ਪਾਣੀ ਦੀ ਸਪਲਾਈ ਨੂੰ ਵਧਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਦੁਆਬਾ ਹਲਕੇ ਵਿਚ ਨਹਿਰੀ ਸਿੰਚਾਈ ਬਿਸਤ ਦੁਆਬ ਨਹਿਰੀ ਸਿਸਟਮ ਦੁਆਰਾ ਕੀਤੀ ਜਾ ਰਹੀ ਹੈ । ਇਸ (ਨਹਿਰ) ਸਿਸਟਮ ਦਾ ਵਾਟਰ ਅਲਾਊਂਸ 1.95 ਕਿਊਸਿਕ ਪ੍ਰਤੀ ਹਜ਼ਾਰ ਏਕੜ ਮੋਘੇ ਦੇ ਹੈਡ ਤੇ ਹੈ ।

(ਅ) ਬਿਸਤ ਦੁਆਬ ਨਹਿਰੀ ਸਿਸਟਮ ਦੇ ਬਣਾਉਣ ਸਮੇਂ ਸੰਨ 1954-55 ਵਿਚ ਮੌਜੂਦਾ 1.95 ਕਿਊਸਕ ਪ੍ਰਤੀ ਹਜ਼ਾਰ ਏਕੜ ਦਾ ਵਾਟਰ ਅਲਾਊਂਸ ਕਾਫੀ ਸੀ, ਪਰ ਫਸਲੀ ਚੱਕਰ ਬਦਲਣ ਕਾਰਨ, ਝੋਨੇ ਅਤੇ ਕਮਾਦ ਅਧੀਨ ਰਕਬੇ ਵਿਚ ਬਹੁਤ ਵਾਧਾ ਹੋ ਚੁੱਕਾ ਹੈ ਜਿਸ ਕਾਰਨ ਮੌਜੂਦਾ ਵਾਟਰ ਅਲਾਊਂਸ ਦੁਆਬੇ ਇਲਾਕੇ ਦੇ ਕਿਸਾਨਾਂ ਦੀ ਸਿੰਚਾਈ ਜ਼ਰੂਰਤਾਂ ਨੂੰ ਪੂਰਾ ਕਰਨ ਲਈ ਘੱਟ ਪੈ ਰਿਹਾ ਹੈ ਪਰੰਤੂ ਰੋਪੜ ਹੈਡ ਵਰਕਸ ਤੇ ਵਾਧੂ ਪਾਣੀ ਦੀ ਘਾਟ ਕਾਰਨ ਇਸ ਏਰੀਏ ਦੇ ਮੌਜੂਦਾ ਵਾਟਰ ਅਲਾਊਂਸ ਵਿਚ ਵਾਧਾ ਹਾਲ ਦੀ ਘੜੀ ਵਿਚਾਰਿਆ ਨਹੀਂ ਜਾ ਸਕਦਾ ।

---

## ਜ਼ਰਾਇਤੀ ਖੇਤਰ ਲਈ ਬਿਜਲੀ ਦੀ ਸਪਲਾਈ

549. (1) **ਸਰਦਾਰ ਗੁਰਦੀਪ ਸਿੰਘ ਭੁੱਲਰ**
(2) **ਸਰਦਾਰ ਸੁਖਵਿੰਦਰ ਸਿੰਘ ਔਲਖ** } : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿਚ ਜ਼ਰਾਇਤੀ ਖੇਤਰ ਲਈ ਤਿੰਨ ਫੇਜ਼ ਬਿਜਲੀ ਸਪਲਾਈ ਦਾ ਸਮਾਂ ਰਾਤ ਦੇ ਮੁਕਾਬਲੇ ਦਿਨ ਦੇ ਸਮੇਂ ਦੌਰਾਨ ਕਾਫੀ ਘੱਟ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ਅਤੇ ਸਰਕਾਰ ਦੁਆਰਾ ਦਿਨ ਦੇ ਸਮੇਂ ਦੌਰਾਨ ਕਿਸਾਨਾਂ ਨੂੰ ਵੱਧ ਤੋਂ ਵੱਧ ਬਿਜਲੀ ਸਪਲਾਈ ਯਕੀਨੀ ਬਣਾਉਣ ਦੇ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਹਾਂ ਜੀ, ਇਹ ਠੀਕ ਹੈ । ਦਿਨ ਦੇ ਸਮੇਂ ਸ਼ਹਿਰੀ/ਉਦਯੋਗਿਕ ਖੇਤਰ ਦੀ ਬਿਜਲੀ ਦੀ ਮੰਗ ਜਿਆਦਾ ਹੋਣ ਕਰਕੇ ਇਹ ਸੰਭਵ ਨਹੀਂ ਹੋ ਸਕਦਾ ਕਿ ਰਾਜ ਦੇ ਸਾਰੇ ਪੇਂਡੂ ਫੀਡਰਾਂ ਨੂੰ 3 ਫੇਜ਼ ਬਿਜਲੀ ਦੀ ਸਪਲਾਈ ਦਿਨ ਦੇ ਸਮੇਂ ਦਿੱਤੀ ਜਾਵੇ ।

3 ਫੇਜ਼ ਸਪਲਾਈ ਦੇ ਗਰੁੱਪ ਜਿਵੇਂ ਦਿਨ ਦਾ ਗਰੁੱਪ ਏ ਅਤੇ ਬੀ ਅਤੇ ਰਾਤ ਦਾ ਗਰੁੱਪ ਏ ਅਤੇ ਬੀ ਨੂੰ ਹਰ 4 ਦਿਨਾਂ ਦੇ ਬਾਅਦ ਬਦਲ ਬਦਲ ਕੇ ਵਾਰੀ ਸਿਰ ਬਿਜਲੀ ਦੀ ਸਪਲਾਈ ਦਿੱਤੀ ਜਾਂਦੀ ਹੈ ਜਦੋਂ ਕਿ ਬਾਰਡਰ ਖੇਤਰ ਨੂੰ ਖਾਸ ਕਰਕੇ 3 ਫੇਜ਼ ਸਪਲਾਈ ਦਿਨ ਦੇ ਸਮੇਂ ਹੀ ਦਿੱਤੀ ਜਾਂਦੀ ਹੈ ।

———

**ਟਿਊਬਵੈਲਾਂ ਅਤੇ ਫਾਰਮ ਹਾਊਸਾਂ ਲਈ ਤਿੰਨ ਫੇਜ਼ ਬਿਜਲੀ ਦੀ ਸਪਲਾਈ**

550. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਬਿਜਲੀ ਮੰਤਰੀ ਕਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਟਿਊਬਵੈਲਾਂ ਅਤੇ ਕਿਸਾਨਾਂ ਦੁਆਰਾ ਆਪਣੇ ਖੇਤਾਂ ਵਿਚ ਬਣਾਏ ਗਏ ਫਾਰਮ ਹਾਊਸਾਂ ਨੂੰ ਤਿੰਨ ਫੇਜ਼ ਬਿਜਲੀ ਸਪਲਾਈ '24 ਘੰਟੇ ਬਿਜਲੀ ਸਪਲਾਈ ਸਕੀਮਾਂ' ਅਧੀਨ ਆਉਂਦੇ ਪਿੰਡਾਂ ਵਿਚ ਮੁਹੱਈਆ ਕੀਤੇ ਫੀਡਰਾਂ ਤੋਂ ਨਹੀਂ ਕੀਤੀ ਜਾਂਦੀ ? ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ਅਤੇ ਉਪਰੋਕਤ ਫਾਰਮ ਹਾਊਸਾਂ ਨੂੰ ਬਕਾਇਦਾ ਘਰੇਲੂ ਬਿਜਲੀ ਸਪਲਾਈ ਮੁਹੱਈਆ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : ਹਾਂ ਜੀ, ਇਹ ਸੱਚ ਹੈ ।

ਪਿੰਡਾਂ ਨੂੰ ਸ਼ਹਿਰੀ ਅਧਾਰ ਤੇ ਲਗਾਤਾਰ ਬਿਜਲੀ ਦੇਣ ਵਾਸਤੇ ਵੱਖਰੇ 24 ਘੰਟੇ ਸਪਲਾਈ ਫੀਡਰ ਲਗਾਏ ਜਾ ਰਹੇ ਹਨ । ਇਹ ਵੱਖਰਾ ਇੰਤਜ਼ਾਮ ਇਸ ਲਈ ਕੀਤਾ ਗਿਆ ਹੈ ਤਾਂ ਜੋ ਘਰੇਲੂ ਕੰਮਾਂ ਲਈ ਦਿੱਤੀ ਜਾਣ ਵਾਲੀ ਸਿੰਗਲ ਫੇਜ਼ ਸਪਲਾਈ ਦੀ ਦੁਰਵਰਤੋਂ ਨੂੰ ਰੋਕਿਆ ਜਾ ਸਕੇ, ਕਿਉਂਕਿ ਕਿਸਾਨਾਂ ਵੱਲੋਂ ਸਿੰਗਲ ਫੇਜ਼ ਸਪਲਾਈ ਦੌਰਾਨ ਕਪੈਸਟਰ ਆਦਿ ਦੀ ਮਦਦ ਨਾਲ ਨਜ਼ਾਇਜ ਤੌਰ ਤੇ ਮੋਟਰਾਂ ਚਲਾਈਆਂ ਜਾਂਦੀਆਂ ਹਨ ।

ਨਿਰੋਲ ਟਿਊਬਵੈਲ ਖੇਤੀਬਾੜੀ ਫੀਡਰਾਂ ਉਪਰ ਪੈਂਦੇ ਫਾਰਮ ਹਾਊਸ/ਡੇਰੇ/ਬਸਤੀਆਂ ਵਲੋਂ ਕੀਤੀ ਮੰਗ ਉਪਰ ਵਿਚਾਰ ਕਰਦੇ ਹੋਏ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਇਨ੍ਹਾਂ ਨੂੰ 3-ਫੇਜ ਸਪਲਾਈ ਤੋਂ ਇਲਾਵਾ ਸ਼ਾਮ ਨੂੰ 3 ਘੰਟੇ ਘਰੇਲੂ/ਲਾਈਟਿੰਗ ਲਈ ਸਿੰਗਲ ਫੇਜ਼ ਸਪਲਾਈ ਦਿੱਤੀ ਜਾਵੇ ।

———

**ਪਾਵਰ ਸਬ-ਸਟੇਸ਼ਨਜ਼ ਵਿਚ ਫਰੀਕੁਇੰਸੀ ਰਿਲੇਅ ਲਗਾਉਣਾ**

551. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ 220 ਕੇ. ਵੀ., 132 ਕੇ.ਵੀ., 66 ਕੇ.ਵੀ. ਅਤੇ 33 ਕੇ.ਵੀ. ਪਾਵਰ ਸਬ ਸਟੇਸ਼ਨਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ;

(ਅ) ਕੀ ਭਾਗ (ੳ) ਵਿਚ ਵਰਣਿਤ ਕਿਸੇ ਸਬ-ਸਟੇਸ਼ਨਜ਼ ਵਿਖੇ ਫਰੀਕੁਇੰਸੀ ਰਿਲੇਅ ਲਗਾਏ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ।

(ੲ) ਕੀ ਰਾਜ ਵਿਚ ਕੁਝ ਅਜਿਹੇ ਪਾਵਰ ਸਬ-ਸਟੇਸ਼ਨਜ਼ ਵੀ ਹਨ ਜਿਨ੍ਹਾਂ ਵਿਚ ਫਰੀਕੁਇੰਸੀ ਰਿਲੇਅ ਨਹੀਂ ਲਗਾਏ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ)

| ਵੋਲਟੇਜ਼ ਲੈਵਲ | ਪੰਜਾਬ ਰਾਜ ਵਿੱਚ 30-9-2000 ਤੱਕ ਦੇ ਸਬ ਸਟੇਸ਼ਨਾਂ ਦੀ ਗਿਣਤੀ |
|---|---|
| 220 ਕੇ.ਵੀ. | 38 |
| 132 ਕੇ.ਵੀ. | 69 |
| 66 ਕੇ.ਵੀ. | 320 |
| 33 ਕੇ.ਵੀ. | 101 |
| **ਕੁੱਲ** | 528 |

(ਅ) **ਹਾਂ ਜੀ,** 220 ਕੇ.ਵੀ. ਗਰਿਡ ਸਬ-ਸਟੇਸ਼ਨਾਂ ਉਪਰ 6 ਅਤੇ 132 ਕੇ.ਵੀ. ਗਰਿਡ ਸਬ-ਸਟੇਸ਼ਨਾਂ ਉਪਰ 11 (ਕੁੱਲ 17) ਸਬ-ਸਟੇਸ਼ਨ ਹਨ, ਜਿਨ੍ਹਾਂ ਤੇ ਅੰਡਰ ਫਰੀਕੁਐਂਸੀ ਰਿਲੇਜ਼ ਲੱਗੀਆਂ ਹੋਈਆਂ ਹਨ । ਇਹ ਮੇਨ ਸਬ-ਸਟੇਸ਼ਨ 66/33 ਕੇ.ਵੀ. ਸਬ-ਸਟੇਸ਼ਨਾਂ ਨੂੰ ਜਾਣ ਵਾਲੇ 43 ਹੋਰ ਫੀਡਰਾਂ ਨੂੰ ਕਵਰ ਕਰਦੇ ਹਨ । ਜਿਨ੍ਹਾਂ ਗਰਿਡ ਸਬ-ਸਟੇਸ਼ਨਾਂ ਉਪਰ ਅੰਡਰ ਫਰੀਕੁਐਂਸੀ ਰਿਲੇਜ਼ ਲੱਗੀਆਂ ਹੋਈਆਂ ਹਨ, ਨੂੰ ਐਮਰਜੈਂਸੀ ਪਾਵਰ ਕੱਟ ਤੋਂ ਛੋਟ ਦਿੱਤੀ ਹੋਈ ਹੈ ।

(ੲ) ਪੈਰਾ (ਅ) ਵਿੱਚ ਕਵਰ ਗਰਿੱਡ ਸਬ-ਸਟੇਸ਼ਨਾਂ ਤੋਂ ਇਲਾਵਾ ਬਾਕੀ ਦੇ ਗਰਿੱਡ ਸਬ-ਸਟੇਸ਼ਨਾਂ ਉਪਰ ਅੰਡਰ ਫਰੀਕੁਐਂਸੀ ਰਿਲੇਜ਼ ਨਹੀਂ ਲਗਾਈਆਂ ਗਈਆਂ ਹਨ ਕਿਉਂਕਿ ਇਸ ਸਬੰਧ ਵਿੱਚ ਐਨ.ਆਰ.ਈ.ਬੀ. ਵਲੋਂ ਬਣਾਈ ਸਕੀਮ ਅਨੁਸਾਰ ਲੋੜੀਂਦੀ ਲੋਡ ਦੀ ਰਾਹਤ ਪੈਰਾ (ਅ) ਵਿੱਚ ਕਵਰ ਸਬ-ਸਟੇਸ਼ਨਾਂ ਤੋਂ ਪ੍ਰਾਪਤ ਹੋ ਜਾਂਦੀ ਹੈ । ਇਸ ਤੋਂ ਇਲਾਵਾ ਬਾਕੀ ਦੇ ਗਰਿੱਡ ਸਬ-ਸਟੇਸ਼ਨਾਂ ਉਪਰ ਸਿਸਮ ਪੈਰਾਮੀਟਰਜ਼ ਨੂੰ ਬਚਾਅ ਲਿਮਟ ਵਿੱਚ ਰੱਖਣ ਲਈ ਸਮੇਂ ਸਮੇਂ ਤੇ ਐਮਰਜੈਂਸੀ ਪਾਵਰ ਕੱਟ ਵੀ ਲਾਗੂ ਕੀਤੀ ਜਾਂਦੀ ਹੈ ।

## ANNOUNCEMENTS BY THE SPEAKER

**(a) Reg. (a) Governor's Address**

**ਸ਼੍ਰੀ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ ।

ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 18 ਦੀ ਪੈਰਵੀ ਵਿੱਚ ਮੈਂ ਆਪ ਜੀ ਨੂੰ ਇਹ ਸੂਚਿਤ ਕਰਨਾ ਹੈ ਕਿ ਰਾਜਪਾਲ ਜੀ ਨੇ ਭਾਰਤ ਦੇ ਸੰਵਿਧਾਨ ਦੇ ਅਨੁਛੇਦ 176(1) ਅਧੀਨ 1 ਮਾਰਚ, 2001 ਨੂੰ 2.30 ਵਜੇ ਬਾਅਦ ਦੁਪਹਿਰ ਪੰਜਾਬ ਵਿਧਾਨ ਸਭਾ ਨੂੰ ਭਾਸ਼ਣ ਦੇਣ ਦੀ ਕ੍ਰਿਪਾਲਤਾ ਕੀਤੀ ਸੀ, ਉਸ ਭਾਸ਼ਣ ਦੀ ਇੱਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਮਾਨਯੋਗ ਸਪੀਕਰ ਜੀ ਅਤੇ ਮੈਂਬਰ ਸਾਹਿਬਾਨ

ਇਸ ਸਮੇਂ ਜਦੋਂ ਕਿ ਮੈਂ ਆਪ ਸਭ ਨੂੰ 11ਵੀਂ ਪੰਜਾਬ ਵਿਧਾਨ ਸਭਾ ਦੇ ਇਸ ਬਜਟ ਸੈਸ਼ਨ ਵਿਚ ਜੀ ਆਇਆਂ ਕਹਿ ਰਿਹਾ ਹਾਂ ਤਾਂ ਮੇਰਾ ਧਿਆਨ ਆਪ ਮੁਹਾਰੇ ਹੀ 5 ਮਾਰਚ, 1997 ਦੇ ਉਦਘਾਟਨੀ ਸੈਸ਼ਨ ਵਿਚ ਮੇਰੀ ਸਰਕਾਰ ਦੁਆਰਾ ਪੇਸ਼ ਕੀਤੇ ਗਏ ਵਿਚਾਰਾਂ ਵੱਲ ਚਲਾ ਜਾਂਦਾ ਹੈ । ਅਜਿਹਾ ਇਕ ਪਾਸੇ ਸਮਰੱਥਾ ਤੇ ਵਾਅਦੇ ਅਤੇ ਦੂਜੇ ਪਾਸੇ ਵਾਅਦੇ ਤੇ ਕਾਰਗੁਜ਼ਾਰੀ ਵਿਚਕਾਰ ਤਾਲਮੇਲ ਦੇ ਮੁਲਾਂਕਣ ਲਈ ਜ਼ਰੂਰੀ ਹੈ । ਇਹ ਬਹੁਤ ਹੀ ਮਹੱਤਵਪੂਰਨ ਗੱਲ ਹੈ ਕਿ 1997 ਦੇ ਸੈਸ਼ਨ ਤੋਂ ਪਹਿਲਾਂ ਪੰਜਾਬ ਦੇ ਲੋਕਾਂ ਨੇ ਆਪਣੀ ਲੋਕਤੰਤਰੀ ਇੱਛਾ ਦਾ ਬੜਾ ਜ਼ੋਰਦਾਰ ਪ੍ਰਗਟਾਵਾ ਕੀਤਾ ਸੀ ਪਰੰਤੂ ਸ਼ਾਂਤੀ, ਸਦ-ਭਾਵਨਾ ਅਤੇ ਖੁਸ਼ਹਾਲੀ ਦੀ ਉਸ ਪ੍ਰਕਿਰਿਆ, ਜਿਹੜੀ ਕਿ ਇਸ ਲੋਕ-ਮੱਤ ਸਦਕਾ ਸ਼ੁਰੂ ਹੋਈ ਸੀ, ਦੇ ਕਾਇਮ ਰਹਿਣ ਬਾਰੇ ਕੁਝ ਖੇਤਰਾਂ ਵਿਚ ਅਜੇ ਵੀ ਸ਼ੰਕੇ ਬਣੇ ਹੋਏ ਹਨ ।

2. ਫ਼ਰਵਰੀ, 1997 ਦੇ ਇਸ ਲੋਕ-ਮੱਤ ਦਾ ਪੂਰਾ ਅਰਥ ਅਸੀਂ ਤਾਂ ਹੀ ਸਮਝ ਸਕਦੇ ਹਾਂ ਜੇਕਰ ਅਸੀਂ ਚੋਣਾਂ ਤੋਂ ਪਹਿਲਾਂ ਦੇ ਉਸ ਖ਼ੂਨ-ਖ਼ਰਾਬੇ ਅਤੇ ਆਪਣੇ ਹੀ ਭਰਾਵਾਂ ਨੂੰ ਮਾਰਨ ਵਾਲੇ ਵਰ੍ਹਿਆਂ ਨੂੰ ਚੇਤੇ ਕਰੀਏ ਜਿਨ੍ਹਾਂ ਵਿਚ ਰਾਜ ਦੇ ਲੋਕਾਂ ਦੀ ਆਤਮਾ ਅਤੇ ਰਾਜ ਦੀ ਪ੍ਰਸ਼ਾਸਕੀ ਅਵਸਥਾ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਈ ਸੀ । ਇਸ ਵਾਸਤੇ ਰਾਜ ਨੂੰ ਉਸ ਦੁਖਾਂਤਿਕ ਅਵਸਥਾ ਵਿਚੋਂ ਬਾਹਰ ਕੱਢਣ ਲਈ ਵੱਡੀ ਸਿਆਸੀ ਦੂਰ-ਦ੍ਰਿਸ਼ਟੀ ਅਤੇ ਦਲੇਰਾਨਾ ਕਦਮ ਦੀ ਲੋੜ ਸੀ । ਉਸ ਸਮੇਂ, ਜਦੋਂ ਕਿਸੇ ਵੀ ਪਾਰਟੀ ਕੋਲ ਉਹ ਸਿਆਸੀ ਨਜ਼ਰੀਆ ਜਾਂ ਜੁਰਅੱਤ ਨਹੀਂ ਸੀ ਤਾਂ ਮੇਰੀ ਸਰਕਾਰ ਵਿਚਲੀਆਂ ਪਾਰਟੀਆਂ ਨੇ ਸ਼ਾਂਤੀ ਅਤੇ ਪੰਜਾਬ ਦੀ ਏਕਤਾ ਨੂੰ ਆਪਣੇ ਰਾਜਨੀਤਿਕ ਏਜੰਡੇ ਦਾ ਕੇਂਦਰ-ਬਿੰਦੂ ਬਣਾ ਕੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਹੱਕ ਵਿਚ ਲੋਕ-ਮੱਤ ਲੈਣ ਲਈ ਜਨਤਾ ਪਾਸ ਰਸਾਈ ਕੀਤੀ ਸੀ । ਇਹ ਇਕ ਯਕੀਨੀ ਅਤੇ ਇਸ ਧਰਤੀ ਦੇ ਦਲੇਰ ਅਤੇ ਖੁਸ਼-ਮਿਜਾਜ਼ ਲੋਕਾਂ ਅੰਦਰ ਉਨ੍ਹਾਂ ਦੇ ਰਵਾਇਤੀ ਉਤਸ਼ਾਹ ਨੂੰ ਸੁਰਜੀਤ ਕਰਨ ਦਾ ਕੇਵਲ ਇਕੋ ਇਕ ਸਹੀ ਨਜ਼ਰੀਆ ਸੀ । ਪੰਜਾਬ ਦੀ ਜਨਤਾ ਨੇ ਸ਼ਾਂਤੀ, ਸਦਭਾਵਨਾ ਅਤੇ ਖੁਸ਼ਹਾਲੀ ਦੇ ਹੱਕ ਵਿਚ ਜ਼ੋਰਦਾਰ ਪ੍ਰਗਟਾਵਾ ਕੀਤਾ ਸੀ । ਇਸ ਲੋਕ-ਮੱਤ ਨੇ ਪੰਜਾਬੀ ਏਕਤਾ ਦੀ ਜਿੱਤ ਦੀ ਤਰਜਮਾਨੀ ਕੀਤੀ ਸੀ ਅਤੇ ਮੈਂ ਇਸ ਗੱਲ ਵਿਚ ਬੜਾ ਫ਼ਖ਼ਰ ਮਹਿਸੂਸ ਕਰਦਾ ਹਾਂ ਕਿ ਮੇਰੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਵਿਚ ਰਾਜ ਨੂੰ ਅਖ਼ਬਾਰਾਂ

ਵਿਚਲੀਆਂ ਅਪਰਾਧਜਨਕ ਘਟਨਾਵਾਂ ਦੀਆਂ ਸੁਰਖ਼ੀਆਂ ਵਿਚੋਂ ਬਾਹਰ ਕੱਢ ਕੇ ਸਮਾਜਕ ਇਕਸੁਰਤਾ ਅਤੇ ਆਰਥਕ ਵਿਕਾਸ ਦੀਆਂ ਆਧੁਨਿਕ ਸਮੇਂ ਵਾਲੀਆਂ ਚੰਗੀਆਂ ਖ਼ਬਰਾਂ ਵਿਚ ਲੈ ਆਂਦਾ ਹੈ। ਸਿਆਸੀ ਖ਼ੇਤਰ ਵਿਚ ਵੀ ਅਦਿੱਖ ਟਕਰਾਓ ਦਾ ਦੌਰ ਅਸਰਦਾਰ ਢੰਗ ਨਾਲ ਆਪਸੀ ਮੇਲ-ਮਿਲਾਪ ਅਤੇ ਆਮ ਰਾਇ ਦੇ ਹੱਕ ਵਿਚ ਹੋ ਗਿਆ ਹੈ।

3. ਬਿਲਕੁਲ ਸ਼ੁਰੂ ਵਿਚ ਹੀ ਮੇਰੀ ਸਰਕਾਰ ਨੇ ਪਾਰਦਰਸ਼ਤਾ ਅਤੇ ਜਵਾਬਦੇਹੀ ਵਾਲਾ ਪ੍ਰਸ਼ਾਸਨ ਦੇਣ ਲਈ ਅਤੇ ਰੂਲ ਆਫ ਲਾਅ ਨੂੰ ਪਰਮ ਅਗੇਤ ਦੇ ਕੇ ਇਸ ਦਾ ਸਨਮਾਨ ਕਰਦੇ ਹੋਏ ਇਕ ਭੈਅ ਰਹਿਤ ਸੁਖਾਵਾ ਮਾਹੌਲ ਸਿਰਜਣ ਦੇ ਕੰਮ ਪ੍ਰਤੀ ਆਪਣੇ ਆਪ ਨੂੰ ਵਚਨਬੱਧ ਕੀਤਾ ਸੀ। ਮੈਨੂੰ ਇਹ ਦੱਸਦੇ ਹੋਏ ਪ੍ਰਸੰਨਤਾ ਹੋ ਰਹੀ ਹੈ ਕਿ ਪਿਛਲੇ ਚਾਰ ਸਾਲ ਮੇਰੀ ਸਰਕਾਰ ਦੀ ਕਾਰਗੁਜ਼ਾਰੀ ਦੇ ਰਸਤੇ ਵਿਚ ਬੜੇ ਮਾਅਰਕਾ-ਖੇਜ਼ ਰਹੇ ਹਨ ਅਤੇ ਇਸ ਨੇ ਆਪਣੇ ਫ਼ੈਸਲੇ ਅਤੇ ਕਾਰਜਾਂ ਵਿਚ ਅਤੇ ਰਾਜ ਦੇ ਲੋਕਾਂ ਅਤੇ ਉਨ੍ਹਾਂ ਦੇ ਨੁਮਾਇੰਦਿਆਂ ਪ੍ਰਤੀ ਨਿਰਸੰਕੋਚ ਜਵਾਬਦੇਹੀ ਵਿਚ ਵੀ ਪੂਰੀ ਤਰ੍ਹਾਂ ਪਾਰਦਰਸ਼ਤਾ ਅਪਣਾਈ ਹੈ। ਇਹ ਮੰਦਭਾਗੀ ਗੱਲ ਹੈ ਕਿ ਮੇਰੀ ਸਰਕਾਰ ਨੂੰ ਸਰਕਾਰੀ ਕਦਰਾਂ ਕੀਮਤਾਂ ਪ੍ਰਤੀ ਉਦਾਸੀਨਤਾ ਦੀ ਚਿਰੋਕਣੀ ਵਿਰਾਸਤ ਵਿਰੁੱਧ ਲੜਾਈ ਲੜਨੀ ਪਈ ਸੀ। ਭ੍ਰਿਸ਼ਟਾ-ਚਾਰ ਸਰਕਾਰੀ ਢਾਂਚੇ ਦੇ ਨਾਰਮ ਵਜੋਂ ਹੀ ਬਣ ਗਿਆ ਸੀ। ਇਸ ਪ੍ਰਣਾਲੀ ਪ੍ਰਤੀ ਲੋਕਾਂ ਦੇ ਵਿਸ਼ਵਾਸ ਨੂੰ ਮੁੜ ਬਹਾਲ ਕਰਦੇ ਹੋਏ ਦ੍ਰਿੜ੍ਹ ਰਾਜਨੀਤਿਕ ਇੱਛਾ ਅਤੇ ਉਨ੍ਹਾਂ ਸ਼ਕਤੀ-ਸ਼ਾਲੀ ਵਰਗਾਂ, ਜਿਨ੍ਹਾਂ ਦੇ ਹਿੱਤ ਜਿਉਂ ਦੀ ਤਿਉਂ ਸਥਿਤੀ ਕਾਇਮ ਰੱਖਣ ਵਿਚ ਨਿਹਿਤ ਸਨ, ਨੂੰ ਪਿਛਾੜਨ ਲਈ ਜੁਰੱਅਤ ਕਰਨ ਦੀ ਲੋੜ ਸੀ। ਭਾਵੇਂ ਕਿ ਅਜੇ ਹੋਰ ਵੀ ਬਹੁਤ ਕੁਝ ਕੀਤਾ ਜਾਣਾ ਬਾਕੀ ਹੈ ਤਾਂ ਵੀ ਮੈਨੂੰ ਇਹ ਕਹਿੰਦਿਆਂ ਖ਼ੁਸ਼ੀ ਹੋ ਰਹੀ ਹੈ ਕਿ ਪ੍ਰਸ਼ਾਸਨ ਨੂੰ ਜ਼ਿੰਮੇਵਾਰ, ਪਾਰਦਰਸ਼ੀ ਅਤੇ ਜਵਾਬਦੇਹੀ ਵਾਲਾ ਬਣਾਉਣ ਲਈ ਮੇਰੀ ਸਰਕਾਰ ਦੀ ਪਹੁੰਚ ਅਤੇ ਯਤਨਾਂ ਦੇ ਪਹਿਲਾਂ ਹੀ ਸਾਰਥਕ ਨਤੀਜੇ ਆਉਣੇ ਸ਼ੁਰੂ ਹੋ ਗਏ ਹਨ।

4. ਮੇਰੀ ਸਰਕਾਰ ਨੇ ਸ਼ਾਂਤੀ ਅਤੇ ਸਦਭਾਵਨਾ ਨੂੰ ਆਪਣੇ ਏਜੰਡੇ ਵਿਚ ਪ੍ਰਮੁੱਖ ਸਥਾਨ ਦਿੰਦੇ ਹੋਏ ਆਪਣਾ ਕਾਰਜਭਾਰ ਆਰੰਭ ਕੀਤਾ ਸੀ। ਇਕ ਪਾਸੇ ਕਾਨੂੰਨ ਤੇ ਵਿਵਸਥਾ ਦੀ ਮਹਿਜ਼ ਬਹਾਲੀ ਅਤੇ ਦੂਜੇ ਪਾਸੇ ਅਸਲੀ ਅਤੇ ਦਾਇਮੀ ਅਮਨ-ਅਮਾਨ ਵਿਚਕਾਰ ਮੁਕੰਮਲ ਫ਼ਰਕ ਦੀ ਪਛਾਣ ਕੀਤੀ ਗਈ ਸੀ। ਮੇਰੀ ਸਰਕਾਰ ਵਿਚਲੇ ਲੋਕਾਂ ਦੀ ਇਹ ਪਵਿੱਤਰ ਧਾਰਨਾ ਹੈ ਕਿ ਅਮਨ-ਚੈਨ ਦੀ ਭਾਵਨਾ ਲੋਕਾਂ ਦੇ ਦਿਲੋ-ਦਿਮਾਗ ਵਿਚੋਂ ਉਪਜਣੀ ਚਾਹੀਦੀ ਹੈ। ਇਸ ਉਦੇਸ਼ ਲਈ ਹਰ ਤਰ੍ਹਾਂ ਦੀ ਕੜਵਾਹਟ ਅਤੇ ਹਰੇਕ ਤਰ੍ਹਾਂ ਦੇ ਟਕਰਾਓ ਤੋਂ ਮੁਕਤ ਮਾਹੌਲ ਸਿਰਜਣਾ ਅਤੇ ਉਸਦੀ ਥਾਵੇਂ ਆਪਸੀ ਸੂਝ-ਬੂਝ, ਸਹਿਣਸ਼ੀਲਤਾ ਅਤੇ ਗੱਲਬਾਤ ਦਾ ਮਾਹੌਲ ਪੈਦਾ ਕਰਨਾ ਅਤੇ ਸਭ ਤੋਂ ਵੱਧ ਸਮਾਜ ਦੇ ਸਾਰੇ ਵਰਗਾਂ ਦੀਆਂ ਭਾਵਨਾਵਾਂ ਅਤੇ ਰਾਵਾਂ ਦਾ ਸਤਿਕਾਰ ਕਰਨਾ ਪਹਿਲੀ ਲੋੜ ਸੀ। ਪੰਜਾਬ ਨੂੰ ਅੱਜ ਇਸ ਗੱਲ ਦਾ ਫ਼ਖ਼ਰ ਹੈ ਕਿ ਇਹ ਦੇਸ਼ ਵਿਚ ਨਾ ਕੇਵਲ ਸਭ ਤੋਂ ਵਧੇਰੇ ਸ਼ਾਂਤਮਈ ਸੂਬਾ ਹੀ ਹੈ ਸਗੋਂ ਸ਼ਾਨਦਾਰ, ਗੌਰਵਮਈ ਅਤੇ ਜਮਹੂਰੀ ਕਦਰਾਂ ਕੀਮਤਾਂ ਦਾ ਅਲੰਮਬਰਦਾਰ ਵੀ ਹੈ। ਰਾਜ ਵਿਚ ਜਮਹੂਰੀਅਤ ਨੂੰ ਵਿਸ਼ੇਸ਼ ਸਤਿਕਾਰ ਦਿੱਤਾ ਗਿਆ ਹੈ ਅਤੇ ਪੰਚਾਇਤਾਂ ਤੋਂ ਲੈ ਕੇ ਸੰਸਦ ਤਕ ਸਭ ਪੱਧਰਾਂ ਦੀਆਂ ਚੋਣਾਂ ਬਹੁਤ ਹੀ ਸਭਿਅਕ, ਆਜ਼ਾਦ, ਨਿਰਪੱਖ ਅਤੇ ਸ਼ਾਂਤਮਈ ਢੰਗ ਨਾਲ ਕਰਵਾਈਆਂ ਗਈਆਂ ਹਨ। ਇਹ ਪੰਜਾਬ ਦੇ ਲੋਕਾਂ ਦੀ ਦਰਿਆ ਦਿਲੀ, ਸੰਵੇਦਨਸ਼ੀਲਤਾ ਅਤੇ ਲਚਕੀਲੇਪਣ ਦੇ ਸਬੰਧ

[ਸ੍ਰੀ ਸਪੀਕਰ]

ਵਿਚ ਮੇਰੀ ਸਰਕਾਰ ਵਿਚ ਭਰੋਸੇ ਪ੍ਰਤੀ ਸ਼ਰਧਾਂਜਲੀ ਹੈ । ਮੈਂ ਆਪਣੀ ਸਰਕਾਰ ਦੀ ਹਰ ਕੀਮਤ ਉੱਤੇ ਇਸ ਰਾਜ ਅੰਦਰ ਅਮਨ ਅਤੇ ਆਪਸੀ ਭਾਈਚਾਰਾ ਬਣਾਈ ਰੱਖਣ ਦੀ ਪੂਰਨ ਵਚਨਬੱਧਤਾ ਨੂੰ ਦੁਹਰਾਉਣਾ ਚਾਹਾਂਗਾ । ਕਿਸੇ ਵੀ ਕਿਸਮ ਦੇ ਵਾਧੇ ਅਤੇ ਵਿਕਾਸ ਲਈ ਅਮਨ-ਚੈਨ ਦੀ ਮੁੱਢਲੀ ਸ਼ਰਤ ਜ਼ਰੂਰੀ ਹੈ ਅਤੇ ਇਹ ਇਸੇ ਤਰ੍ਹਾਂ ਮੇਰੀ ਸਰਕਾਰ ਦੇ ਏਜੰਡੇ ਵਿਚ ਸਭ ਤੋਂ ਪਹਿਲਾਂ ਹੀ ਰਹੇਗੀ ।

5. ਪਿਛਲੇ ਚਾਰ ਸਾਲ ਰਾਜ ਅੰਦਰ ਹਰੇਕ ਖ਼ੇਤਰ ਵਿਚ ਚੋਖੀਆਂ ਵਿਕਾਸਾਤਮਕ ਸਰਗਰਮੀਆਂ ਦੇ ਰਹੇ ਹਨ । (ਥੰਪਿੰਗ) ਕੇਂਦਰੀ ਨਿਵੇਸ਼ ਅਤੇ ਸਹਾਇਤਾ ਦੇ ਪ੍ਰਾਪਤ ਹੋਣ ਵੱਲ ਕੇਵਲ ਇਕ ਨਜ਼ਰ ਹੀ ਮਾਰਨੀ ਕਾਫ਼ੀ ਹੈ ਜਿਸ ਤੋਂ ਸਾਨੂੰ ਉਸ ਤੀਬਰ ਅਤੇ ਵਿਆਪਕ ਪ੍ਰਗਤੀ ਦਾ ਅੰਦਾਜ਼ਾ ਲੱਗੇਗਾ ਜੋ ਰਾਜ ਨੇ ਬੁਨਿਆਦੀ ਢਾਂਚਾ ਵਿਕਾਸ, ਉਦਯੋਗ, ਖੇਤੀਬਾੜੀ, ਸਿੱਖਿਆ, ਮੁੱਢਲੀ ਸਿਹਤ ਅਤੇ ਸੂਚਨਾ ਤਕਨਾਲੋਜੀ ਦੇ ਕੁੰਜੀਵੰਤ ਖ਼ੇਤਰਾਂ ਵਿਚ ਕੀਤੀ ਹੈ । ਭਾਵੇਂ ਮੈਂ ਸਚਾਈ ਨੂੰ ਅੰਕੜੇ ਦੱਸਦੇ ਹੋਏ ਬਿਆਨ ਨਹੀਂ ਕਰਨਾ ਚਾਹੁੰਦਾ ਫਿਰ ਵੀ ਏਥੇ ਵਿਕਾਸ ਨਾਲ ਸਬੰਧ ਰੱਖਦੇ ਕੁਝ ਤੱਥਾਂ ਤੇ ਅੰਕੜਿਆਂ ਵੱਲ ਆਪਦਾ ਧਿਆਨ ਕੇਂਦਰਿਤ ਕਰਵਾਉਣਾ ਅਪ੍ਰਸੰਗਕ ਨਹੀਂ ਹੋਵੇਗਾ । ਮੇਰੀਆਂ ਪੂਰਵਗਾਮੀ ਸਰਕਾਰਾਂ ਦੇ 45 ਸਾਲਾਂ ਦੇ ਕਾਰਜਕਾਲ ਦੌਰਾਨ ਪੰਜਾਬ ਅੰਦਰਲੇ ਪਬਲਿਕ ਸੈਕਟਰ ਅਤੇ ਸੰਯੁਕਤ ਸੈਕਟਰ ਦੇ ਸਮੂਹ ਅਦਾਰਿਆਂ ਵਿਚ ਕੇਂਦਰੀ ਅਤੇ ਰਾਜ ਸਰਕਾਰ ਦਾ ਨਿਵੇਸ਼ ਕੇਵਲ 14,000 ਕਰੋੜ ਰੁਪਏ ਰਿਹਾ ਹੈ । ਮੇਰੀ ਮੌਜੂਦਾ ਸਰਕਾਰ ਦੇ ਸਮੇਂ ਦੌਰਾਨ ਇਹਨਾਂ ਅੰਕੜਿਆਂ ਵਿਚ ਅਸਾਧਾਰਣ ਢੰਗ ਨਾਲ ਵਾਧਾ ਹੋਇਆ ਹੈ, ਉਦਾਹਰਣ ਵਜੋਂ ਬਠਿੰਡਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਤੇਲ ਸੋਧਕ ਕਾਰਖਾਨੇ ਦੀ ਇਕੱਲੀ ਲਾਗਤ ਹੀ 17,000 ਕਰੋੜ ਰੁਪਏ ਦੀ ਹੈ । ਇਸ ਤੋਂ ਇਲਾਵਾ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਅੰਤਰ-ਰਾਸ਼ਟਰੀ ਹਵਾਈ ਅੱਡੇ, ਸਾਇੰਸ ਸਿਟੀ, (ਥੰਪਿੰਗ) ਅਰਥ ਸਟੇਸ਼ਨ, ਚੰਡੀਗੜ੍ਹ ਅਤੇ ਲੁਧਿਆਣਾ ਵਿਚਕਾਰ ਬਰਾਸਤਾ ਮੋਰਿੰਡਾ ਰੇਲਵੇ ਲਿੰਕ ਅਤੇ ਸ੍ਰੀ ਅੰਮ੍ਰਿਤਸਰ ਅਤੇ ਸ੍ਰੀ ਗੋਇੰਦਵਾਲ ਸਾਹਿਬ ਵਿਚਕਾਰ ਵੀ ਰੇਲਵੇ ਲਿੰਕ ਦੀ ਪਰਵਾਨਗੀ ਅਤੇ ਰਾਜ ਵਿਚ ਸੇਮ ਦੀ ਸਮੱਸਿਆ ਉੱਤੇ ਕਾਬੂ ਪਾਉਣ ਲਈ ਸਕੀਮਾਂ ਦੇ ਸਬੰਧ ਵਿਚ ਕੇਂਦਰੀ ਨਿਵੇਸ਼ ਦੀ ਰਕਮ ਅਤੇ ਲਗਭਗ 8400 ਕਰੋੜ ਰੁਪਏ ਦੇ ਵਿਸ਼ੇਸ਼ ਮਿਆਦੀ ਕਰਜ਼ੇ ਤੋਂ ਛੋਟ, ਝੋਨਾ ਉਤਪਾਦਕਾਂ ਨੂੰ ਮੁਆਵਜ਼ੇ ਦੇ ਰੂਪ ਵਿਚ ਰਾਹਤ ਦੀ ਰਕਮ ਤੋਂ ਹੀ ਆਪ ਉਸ ਵੱਡੀ ਤਬਦੀਲੀ ਦਾ ਕੁਝ ਅੰਦਾਜ਼ਾ ਲਗਾ ਸਕਦੇ ਹੋ ਜਿਹੜੀ ਰਾਜ ਦੀ ਆਰਥਕ ਭਲਾਈ ਲਈ ਕੇਂਦਰ ਤੇ ਰਾਜ ਦੇ ਤਾਲਮੇਲ ਵਿਚੋਂ ਪੈਦਾ ਹੋਈ ਹੈ ।

6. ਮੇਰੀ ਸਰਕਾਰ ਸਹਿਕਾਰੀ ਸੰਘਵਾਦ, ਜੋ ਸਾਡੀ ਕੌਮੀ ਰਾਜਨੀਤੀ ਦਾ ਪ੍ਰਮੁੱਖ ਲੱਛਣ ਹੈ, ਵੱਲ ਧਿਆਨ ਦੇ ਰਹੀ ਹੈ । ਮੁੱਖ ਮੰਤਰੀ ਸ: ਪਰਕਾਸ਼ ਸਿੰਘ ਬਾਦਲ ਵੱਲੋਂ ਕੀਤੇ ਗਏ ਯਤਨਾਂ ਦੇ ਨਤੀਜੇ ਵਜੋਂ ਇਸ ਵਿਚਾਰ ਨੂੰ ਬੀਤੇ ਚਾਰ ਸਾਲਾਂ ਦੌਰਾਨ ਕੌਮੀ ਪ੍ਰਵਾਨਗੀ ਪ੍ਰਾਪਤ ਹੋਈ ਹੈ । ਅੰਤਰ-ਰਾਜੀ ਕੌਂਸਲ, ਕੌਮੀ ਵਿਕਾਸ ਕੌਂਸਲ ਅਤੇ ਇਸੇ ਤਰ੍ਹਾਂ ਦੇ ਹੋਰ ਕੌਮੀ ਫੋਰਮਾਂ ਦੀਆਂ ਮੀਟਿੰਗਾਂ ਵਿਚ ਹੋਏ ਵਿਚਾਰ-ਵਟਾਂਦਰੇ ਇਸ ਗੱਲ ਦਾ ਸਬੂਤ ਹਨ ਕਿ ਜਿਹੜੀਆਂ ਪਾਰਟੀਆਂ ਬੀਤੇ ਸਮੇਂ ਦੌਰਾਨ ਏਕਾਤਮਕ ਢਾਂਚੇ ਦੀਆਂ ਕੱਟੜ ਹਮਾਇਤੀ ਰਹੀਆਂ ਸਨ, ਉਹ ਵੀ ਹੁਣ ਉਸੇ ਵਿਚਾਰ ਵੱਲ ਆ ਰਹੀਆਂ ਹਨ, ਜਿਸ ਦੇ

ਬਾਰੇ ਮੇਰੀ ਸਰਕਾਰ ਦੁਆਰਾ ਪਹਿਲਾਂ ਹੀ ਪ੍ਰਚਾਰ ਕੀਤਾ ਗਿਆ ਹੈ ਅਰਥਾਤ ਸੱਚਾ ਸੰਘਾਤਮਕ ਢਾਂਚਾ ਸਥਾਪਿਤ ਕਰਨਾ ਇਕ ਉਚਿਤ ਕੌਮੀ ਨਿਸ਼ਾਨਾ ਹੈ । (ਥੰਪਿੰਗ) ਯੋਜਨਾ-ਬੰਦੀ ਅਤੇ ਵਿਕਾਸ ਪ੍ਰੋਗਰਾਮਾਂ ਵਿਚ ਵਿਕੇਂਦਰੀਕਰਣ ਦਾ ਕੰਮ ਕੇਵਲ ਸਾਡੀ ਜਨਤਾ ਦੀ ਸਮੁੱਚੀ ਭਲਾਈ ਦੀ ਕੀਮਤ ਉੱਤੇ ਹੀ ਪਿੱਛੇ ਪਾਇਆ ਜਾ ਸਕਦਾ ਹੈ । ਮੇਰੀ ਸਰਕਾਰ ਵਿਚ ਜੋ ਵਿਅਕਤੀ ਲੰਮੇਂ ਸਮੇਂ ਤੋਂ ਸਾਡੇ ਸੰਵਿਧਾਨ ਨੂੰ ਨਵਾਂ ਰੂਪ ਦੇਣ ਦੀ ਵਕਾਲਤ ਕਰ ਰਹੇ ਸਨ, ਉਹਨਾਂ ਦੇ ਸਬੰਧ ਵਿਚ ਮੈਂ ਇਥੇ ਇਹ ਦੁਹਰਾਣਾ ਚਾਹਾਂਗਾ ਕਿ ਸੰਵਿਧਾਨ ਵਿਚ ਅਨੁਛੇਦ 356 ਨੂੰ ਅਤੇ ਇਸੇ ਤਰ੍ਹਾਂ ਦੇ ਹੋਰ ਅਨੁਛੇਦਾਂ ਨੂੰ ਬਰਕਰਾਰ ਰੱਖਣ ਦੀ ਉਚਿਤਤਾ ਨਵੇਂ ਸਿਰਿਓਂ ਧਿਆਨ ਦੀ ਮੰਗ ਕਰਦੀ ਹੈ । ਕੇਂਦਰ ਅਤੇ ਰਾਜਾਂ ਨੂੰ ਕੌਮੀ ਵਿਕਾਸ ਵਿਚ ਬਰਾਬਰ ਦੇ ਅਤੇ ਮਾਣ-ਮੱਤੇ ਭਾਈਵਾਲ ਬਣਾਉਣ ਲਈ ਕੇਂਦਰ ਰਾਜ ਸਬੰਧਾਂ ਦੇ ਸਮੁੱਚੇ ਤਾਣੇ-ਬਾਣੇ ਵਿਚ ਅਵੱਸ਼ ਹੀ ਵੱਡੀਆਂ ਤਬਦੀਲੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ ।

7. ਚਾਰ ਸਾਲ ਪਹਿਲਾਂ, ਆਪਣੇ ਤਰਜੀਹੀ ਕਾਰਜਾਂ ਦਾ ਖ਼ਾਕਾ ਉਲੀਕਦਿਆਂ, ਮੇਰੀ ਸਰਕਾਰ ਨੇ ਦਿਹਾਤੀ ਅਤੇ ਸ਼ਹਿਰੀ ਖੇਤਰ ਦੇ ਸਰਵਪੱਖੀ ਵਿਕਾਸ ਦੇ ਹੱਕ ਵਿਚ ਜ਼ੋਰਦਾਰ ਸ਼ਬਦਾਂ ਨਾਲ ਵਕਾਲਤ ਕੀਤੀ ਸੀ । ਨਾ ਕੇਵਲ ਇਸ ਉਦੇਸ਼ ਦੀ ਜੋਸ਼-ਖ਼ਰੋਸ਼ ਨਾਲ ਪੈਰਵੀ ਹੀ ਕੀਤੀ ਗਈ ਹੈ ਸਗੋਂ ਹੁਣ ਇਸ ਵਿਚ ਨਵੀਂ ਤੇਜ਼ੀ ਵੀ ਲਿਆਂਦੀ ਜਾ ਰਹੀ ਹੈ । ਮੇਰੀ ਸਰਕਾਰ ਨੇ ਦਿਹਾਤੀ ਵਿਕਾਸ ਫ਼ੰਡ ਦੇ ਨਾਲ ਨਾਲ ਸ਼ਹਿਰੀ ਵਿਕਾਸ ਫ਼ੰਡ ਵੀ ਕਾਇਮ ਕਰਨ ਦਾ ਫ਼ੈਸਲਾ ਕੀਤਾ ਹੈ । ਇਸੇ ਤਰ੍ਹਾਂ ਸਮਾਜ ਦੇ ਵੱਖ-ਵੱਖ ਵਰਗਾਂ ਜਿਹਨਾਂ ਵਿਚ ਦਲਿਤ, ਕਰਮਚਾਰੀ, ਵਪਾਰੀ, ਕਿਸਾਨ, ਬਜ਼ੁਰਗ ਸ਼ਹਿਰੀ, ਸਾਬਕਾ ਫ਼ੌਜੀ, ਖਿਡਾਰੀ-ਅਸਲ ਵਿਚ ਹਰੇਕ ਵਰਗ ਹੀ ਸ਼ਾਮਲ ਹੈ, ਦੀ ਭਲਾਈ ਲਈ ਸਕੀਮਾਂ ਸ਼ੁਰੂ ਕੀਤੀਆਂ ਹਨ ਅਤੇ ਇਹਨਾਂ ਨੂੰ ਅਮਲ ਵਿਚ ਲਿਆਂਦਾ ਹੈ । (ਥੰਪਿੰਗ) ਇਹ ਸਕੀਮਾਂ ਇਸੇ ਤਰ੍ਹਾਂ ਜਾਰੀ ਰਹਿਣਗੀਆਂ ਅਤੇ ਇਨ੍ਹਾਂ ਨੂੰ ਵਧੇਰੇ ਅਸਰਦਾਰ ਬਣਾਉਣ ਲਈ ਕਈ ਹੋਰ ਨਵੇਂ ਪਹਿਲੂ ਵੀ ਇਹਨਾਂ ਵਿਚ ਸ਼ਾਮਲ ਕੀਤੇ ਜਾਣਗੇ ।

8. ਇਸ ਸਾਲ, ਦੇਸ਼ ਨੂੰ ਗੁਜਰਾਤ ਵਿਚ ਭਾਰੀ ਦੁਖਾਂਤ ਸਹਿਣਾ ਪਿਆ ਹੈ । ਉਥੇ ਆਏ ਇਕ ਤਬਾਹਕੁੰਨ ਭੂਚਾਲ ਨਾਲ ਮਨੁੱਖੀ ਜਾਨ ਅਤੇ ਮਾਲ ਦੀ ਵਿਆਪਕ ਪੱਧਰ ਉਤੇ ਤਬਾਹੀ ਹੋਈ ਹੈ । ਸਾਡਾ ਦਿਲ ਉਨ੍ਹਾਂ ਲੋਕਾਂ ਲਈ ਵਿਰਲਾਪ ਕਰ ਰਿਹਾ ਹੈ ਜਿਹੜੇ ਇਸ ਕੁਦਰਤੀ ਆਫ਼ਤ ਦਾ ਸ਼ਿਕਾਰ ਹੋਏ ਹਨ । ਮੇਰੀ ਸਰਕਾਰ ਨੇ ਪ੍ਰਭਾਵਿਤ ਰਾਜ ਵਿਚ ਸਮਾਜਿਕ ਅਤੇ ਆਰਥਿਕ ਪੁਨਰ ਵਸੇਬੇ ਦੇ ਕੀਤੇ ਜਾ ਰਹੇ ਕੰਮਾਂ ਦੇ ਸਬੰਧ ਵਿਚ ਕੌਮੀ ਯਤਨਾਂ ਦੇ ਨਾਲ ਆਪਣੀ ਬਰਾਬਰ ਰਫ਼ਤਾਰ ਫੜੀ ਹੈ । ਮੇਰੀ ਸਰਕਾਰ ਦੁਆਰਾ ਸ਼ੁਰੂ ਕੀਤੀ ਗਈ ਲੋਕ ਚੇਤਨਾ ਮੁਹਿੰਮ ਦੇ ਨਤੀਜੇ ਵਜੋਂ ਹਰ ਤਰ੍ਹਾਂ ਦੀ ਵਿਚਾਰਧਾਰਾ ਰੱਖਣ ਵਾਲੇ ਪੰਜਾਬੀਆਂ ਨੇ ਆਪਣੀ ਉਦਾਰਤਾ ਦੀ ਸ਼ਾਨਦਾਰ ਰਵਾਇਤ ਨੂੰ ਬਰਕਰਾਰ ਰੱਖਿਆ ਹੈ ਅਤੇ ਵੱਖ-ਵੱਖ ਸਮਾਜਿਕ ਅਤੇ ਧਾਰਮਿਕ ਸੰਗਠਨਾਂ ਤੇ ਵਿਅਕਤੀਆਂ ਵੱਲੋਂ ਵੀ ਲਗਾਤਾਰ ਰਾਹਤ ਕਾਰਜ ਜਾਰੀ ਹਨ । ਮੇਰੀ ਸਰਕਾਰ ਉਨ੍ਹਾਂ ਸਭਨਾਂ ਦਾ ਧੰਨਵਾਦ ਕਰਦੀ ਹੈ ਜਿਨ੍ਹਾਂ ਨੇ ਇਸ ਔਖੀ ਘੜੀ ਅੰਦਰ ਰਾਸ਼ਟਰੀ ਜ਼ਰੂਰਤ ਪ੍ਰਤੀ ਹਾਂ-ਪੱਖੀ ਰਵੱਈਆ ਅਪਣਾਇਆ ਹੈ ।

[ਸ੍ਰੀ ਸਪੀਕਰ]

9. ਇਕ ਅਜਿਹੇ ਮਾਹੌਲ, ਜਿਸ ਵਿਚ ਆਪਸੀ ਟਕਰਾਅ ਅਤੇ ਮੌਕਾ-ਪ੍ਰਸਤੀ ਨੂੰ ਹੀ ਅਗਵਾਈ ਸਿਧਾਤਾਂ ਵਜੋਂ ਪਰਵਾਨ ਕਰ ਲਏ ਜਾਣ ਦਾ ਦੇਸ਼ ਵਿਚਲੇ ਸਿਆਸੀ ਸਿਲ-ਸਿਲੇ ਦਾ ਉਘੜਵਾਂ ਰੰਗ-ਢੰਗ ਹੋਵੇ, ਦੇ ਕਾਰਣ ਪੰਜਾਬ ਨਾਲ ਸਬੰਧ ਰੱਖਣ ਵਾਲੇ ਕੁਝ ਖ਼ਾਸ ਮਸਲੇ ਬਹੁਤ ਹੀ ਗੰਭੀਰ ਸਮੱਸਿਆਵਾਂ ਦਾ ਰੂਪ ਧਾਰ ਗਏ ਹਨ। ਇਹ ਮਸਲੇ ਹਨ ਰਾਜ ਦੇ ਆਪਣੇ ਇਲਾਕੇ ਅਤੇ ਦਰਿਆਈ ਪਾਣੀਆਂ ਉਪਰ ਅਧਿਕਾਰਾਂ ਦੇ। ਮੇਰੀ ਸਰਕਾਰ ਨੂੰ ਸਮੂਹ ਪੰਜਾਬੀਆਂ ਦੀ ਹਮਾਇਤ ਪ੍ਰਾਪਤ ਹੈ ਅਤੇ ਦੇਸ਼ ਵਿਚਲੇ ਸਹੀ ਸੋਚ ਵਾਲੇ ਸਾਰੇ ਵਿਅਕਤੀ ਇਸ ਗੱਲ ਦੀ ਮੰਗ ਕਰਦੇ ਹਨ ਕਿ ਚੰਡੀਗੜ੍ਹ ਅਤੇ ਦੂਸਰੇ ਪੰਜਾਬੀ ਬੋਲਦੇ ਇਲਾਕੇ, ਜਿਹੜੇ ਕਿ ਰਾਜ ਤੋਂ ਬਾਹਰ ਰਹਿ ਗਏ ਹਨ, ਉਹ ਰਾਜ ਵਿਚ ਸ਼ਾਮਲ ਕੀਤੇ ਜਾਣ ਅਤੇ ਦਰਿਆਈ ਪਾਣੀਆਂ ਦਾ ਮਸਲਾ ਕੌਮੀ ਅਤੇ ਅੰਤਰ-ਰਾਸ਼ਟਰੀ ਤੌਰ ਤੇ ਪ੍ਰਵਾਨਿਤ ਰੀਪੇਰੀਅਨ ਸਿਧਾਂਤ ਦੇ ਆਧਾਰ ਉਤੇ ਨਿਪਟਾਇਆ ਜਾਵੇ। ਕਿਉਂਜੋ ਇਨ੍ਹਾਂ ਮੁੱਦਿਆਂ ਨੂੰ, ਉਹ ਜੋ ਦਹਾਕਿਆਂ ਤੋਂ ਸੱਤਾ ਦਾ ਆਨੰਦ ਮਾਣਦੇ ਰਹੇ ਹਨ, ਦੀਆਂ ਸਿਆਸੀ ਚਾਲਾਂ ਰਾਹੀਂ ਬਿਨਾਂ ਕਾਰਣ ਹੀ ਗੁੰਝਲਦਾਰ ਬਣਾ ਦਿਤਾ ਗਿਆ ਹੈ ਇਸ ਲਈ ਮੇਰੀ ਸਰਕਾਰ ਦਾ ਇਹ ਵਿਸ਼ਵਾਸ ਹੈ ਕਿ ਰਾਜ ਨੂੰ ਇਨਸਾਫ਼ ਦਿਵਾਉਣ ਦੀ ਪ੍ਰਕਿਰਿਆ ਹੁਣ ਤੋਂ ਹੀ ਸ਼ੁਰੂ ਕੀਤੀ ਜਾਵੇ। ਮੇਰੀ ਸਰਕਾਰ ਵਾਰ ਵਾਰ ਕਹਿੰਦੀ ਹੈ ਕਿ ਪੰਜਾਬ ਕੋਈ ਰਿਆਇਤ ਨਹੀਂ ਮੰਗਦਾ। ਇਸ ਦੀ ਕੇਵਲ ਇਹੋ ਮੰਗ ਹੈ ਕਿ ਇਲਾਕਾਈ ਮਸਲਿਆਂ ਅਤੇ ਦਰਿਆਈ ਜਲ-ਵਿਵਾਦਾਂ ਨੂੰ ਦੇਸ਼ ਦੇ ਹੋਰਨਾਂ ਰਾਜਾਂ ਵਿਚ ਇਹਨਾਂ ਸਬੰਧੀ ਅਪਣਾਏ ਗਏ ਸਿਧਾਤਾਂ ਦੇ ਅਨੁਸਾਰ ਹੀ ਹੱਲ ਕੀਤਾ ਜਾਵੇ (ਥੰਪਿੰਗ)।

10. ਪੰਜਾਬ ਰਾਜ ਤੋਂ ਬਾਹਰਲੇ ਦੂਜੇ ਰਾਜਾਂ ਵਿਚ ਕੁਝ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ ਜਿਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਝੰਜੋੜ ਕੇ ਰੱਖ ਦਿੱਤਾ ਹੈ। ਜੰਮੂ ਤੇ ਕਸ਼ਮੀਰ ਵਿਚ ਵਾਪਰੀਆਂ ਘਟਨਾਵਾਂ ਜਿਨ੍ਹਾਂ ਅੰਦਰ ਮਾਸੂਮ ਪੰਜਾਬੀਆਂ ਨੂੰ ਕੌਮ ਦੇ ਦੁਸ਼ਮਣਾਂ ਦੁਆਰਾ ਨਿਸ਼ਾਨਾ ਬਣਾਇਆ ਗਿਆ, ਇਸ ਗੱਲ ਦੀ ਕੌੜੀ ਯਾਦ ਦਿਵਾਉਂਦੀਆਂ ਹਨ ਕਿ ਸਰਹੱਦੀ ਰਾਜ ਵਿਸ਼ੇਸ਼ ਕਰਕੇ ਪੰਜਾਬ, ਜੰਮੂ ਤੇ ਕਸ਼ਮੀਰ ਅਜੇ ਵੀ ਗੁਆਂਢੀ ਦੁਸ਼ਮਣ ਦੀਆਂ ਵਿਸ਼ੇਸ਼ ਕਾਰਵਾਈਆਂ ਦਾ ਖ਼ੇਤਰ ਬਣੇ ਹੋਏ ਹਨ। ਸਰਹੱਦ ਪਾਰ ਦੀਆਂ ਵੰਗਾਰਾਂ ਦਾ ਸਾਹਮਣਾ ਕਰਨ ਲਈ ਸਰਹੱਦੀ ਰਾਜਾਂ ਨੂੰ ਪੂਰੀ ਤਰ੍ਹਾਂ ਖ਼ਤਰੇ ਤੋਂ ਤਿਆਰ-ਬਰ-ਤਿਆਰ ਰੱਖਣ ਲਈ ਇਕ ਤਰਤੀਬਵਾਰ ਅਤੇ ਵਿਆਪਕ ਉਪਰਾਲਾ ਕਰਨ ਦੀ ਲੋੜ ਹੈ। ਕਿਉਂਜੋ ਪੰਜਾਬ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਰਾਖੀ ਲਈ ਬਾਕੀ ਦੇਸ਼ ਦੀ ਅਗਵਾਈ ਕਰਦਾ ਰਹੇਗਾ, (ਥੰਪਿੰਗ) ਇਸ ਲਈ ਮੇਰੀ ਸਰਕਾਰ ਕੇਂਦਰ ਸਰਕਾਰ ਦੁਆਰਾ ਆਰੰਭ ਕੀਤੀ ਗਈ ਅਮਨ-ਅਮਾਨ ਦੀ ਪਹਿਲ-ਕਦਮੀ ਦੀ ਪੂਰੀ ਹਿਮਾਇਤ ਕਰਦੀ ਹੈ ਅਤੇ ਸਾਡੇ ਦੇਸ਼ ਦੀਆਂ ਸ਼ਾਨਦਾਰ ਰਵਾਇਤਾਂ ਦੇ ਅਨੁਕੂਲ ਇਨ੍ਹਾਂ ਨਾਲ ਪੂਰੀ ਤਰ੍ਹਾਂ ਸਹਿਮਤ ਹੈ। ਇਸ ਦੇ ਨਾਲ ਹੀ ਅਸੀਂ ਮੈਦਾਨੇ-ਜੰਗ ਵਿਚ ਦੁਸ਼ਮਣ ਪ੍ਰਤੀ ਕੋਈ ਵੀ ਢਿੱਲ ਨਾ ਵਰਤਣ ਲਈ ਮੰਗ ਕਰਦੇ ਹਾਂ।

**ਯੋਜਨਾਬੰਦੀ**

11. ਸਾਲਾਨਾ ਯੋਜਨਾ 2000-01 ਦਾ ਮੁੱਖ ਕੇਂਦਰ ਖੇਤੀਬਾੜੀ ਅਤੇ ਸੰਬੰਧ ਖ਼ੇਤਰਾਂ ਵਿਚ ਦੂਜੇ ਵੱਡੇ ਉਪਰਾਲੇ ਨੂੰ ਅਰੰਭ ਕਰਕੇ ਖੇਤੀਬਾੜੀ ਵਿਚ ਵੰਨ-ਸੁਵੰਨਤਾ

ਲਿਆਉਣੀ, ਸੜਕਾਂ, ਪੁਲਾਂ ਅਤੇ ਬਾਈਪਾਸਾਂ ਨੂੰ ਮਹੱਤਵ ਦੇ ਕੇ ਬੁਨਿਆਦੀ ਢਾਂਚੇ ਦੀਆਂ ਸੁਵਿਧਾਵਾਂ ਪੈਦਾ ਕਰਨੀਆਂ, ਸਿੰਜਾਈ ਸਬੰਧੀ ਸਹੂਲਤਾਂ ਵਧਾਉਣੀਆਂ ਅਤੇ ਉਨ੍ਹਾਂ ਦਾ ਸੰਯੋਜਨ ਕਰਨਾ ਅਤੇ ਪ੍ਰਾਇਮਰੀ ਸਿੱਖਿਆ ਦੇ ਖ਼ੇਤਰ ਵਿਚ ਗੁਣਾਤਮਕ ਅਤੇ ਬੁਨਿਆਦੀ-ਢਾਂਚਾਤਮਕ ਸੁਧਾਰ ਕਰਨੇ, ਵਧੀਆ ਡਾਕਟਰੀ ਸਹੂਲਤਾਂ, ਸਮਾਜਿਕ ਸੇਵਾਵਾਂ ਪ੍ਰਦਾਨ ਕਰਨੀਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਉੱਚਾ ਚੁੱਕਣਾ ਸੀ । ਰਾਜ ਸਰਕਾਰ ਯੁਵਕਾਂ ਲਈ ਰੋਜ਼ਗਾਰ ਦੇ ਮੌਕੇ ਵਧਾਉਣ ਅਤੇ ਪੰਜਾਬ ਵਿਚ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਆਧੁਨਿਕੀਕਰਣ ਉਤੇ ਆਧਾਰਤ ਉਦਯੋਗਾਂ ਲਈ ਸਿਖਲਾਈ-ਯਾਫ਼ਤਾ ਜਨ-ਸ਼ਕਤੀ ਮੁਹੱਈਆ ਕਰਵਾਉਣ ਪ੍ਰਤੀ ਪੂਰੀ ਤਰ੍ਹਾਂ ਵਚਨਬੱਧ ਹੈ । 2000-01 ਦੌਰਾਨ 1.74 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਉਣ ਸਬੰਧੀ ਵੱਖ-ਵੱਖ ਰੋਜ਼ਗਾਰ ਪੈਦਾ ਕਰਨ ਵਾਲੀਆਂ ਸਕੀਮਾਂ ਨੂੰ ਅਮਲ ਵਿਚ ਲਿਆਉਣ ਲਈ 542.28 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ । ਜ਼ਿਲ੍ਹਾ ਪੱਧਰ ਉੱਤੇ ਵੱਖ-ਵੱਖ ਪ੍ਰਾਜੈਕਟਾਂ/ ਸਕੀਮਾਂ ਨੂੰ ਅਮਲੀ ਰੂਪ ਦੇਣ ਲਈ 348.37 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ । ਰਾਜ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਧਿਆਨ ਵਿਚ ਰੱਖਦੇ ਹੋਏ 2000-01 ਦੌਰਾਨ ਪੰਚਾਇਤੀ ਰਾਜ ਸੰਸਥਾਵਾਂ/ਸਥਾਨਿਕ ਸੰਗਠਨਾਂ ਦੀ ਵਿੱਤੀ ਹਾਲਤ ਨੂੰ ਮਜ਼ਬੂਤ ਕਰਨ ਲਈ ਸਹਾਇਤਾ ਗ੍ਰਾਂਟ ਅਤੇ ਟੈਕਸਾਂ/ਕਰਾਂ ਦੇ ਹਿੱਸੇ ਦੀ ਸਪੁਰਦਗੀ ਦੇ ਰੂਪ ਵਿਚ 65.22 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ ।

12. ਯੋਜਨਾਬੰਦੀ ਕਮਿਸ਼ਨ ਦੀਆਂ ਅਗਵਾਈਆਂ ਅਤੇ ਰਾਜ ਦੀਆਂ ਅਗੇਤਤਾਵਾਂ/ ਵਸੀਲਿਆਂ ਨੂੰ ਧਿਆਨ ਵਿਚ ਰੱਖਦੇ ਹੋਏ ਸਾਲਾਨਾ ਯੋਜਨਾ 2001-02 ਲਈ ਯੋਜਨਾ ਤਜਵੀਜ਼ਾਂ ਨੂੰ ਠੋਸ ਰੂਪ ਦਿੱਤਾ ਜਾ ਰਿਹਾ ਹੈ ਅਤੇ ਇਨ੍ਹਾਂ ਨੂੰ ਮਾਨਯੋਗ ਵਿੱਤ ਮੰਤਰੀ, ਪੰਜਾਬ ਦੇ ਬਜਟ-ਭਾਸ਼ਣ ਵਿੱਚ ਦਰਸਾਇਆ ਜਾਵੇਗਾ ।

13. ਆਰਥਿਕ ਤੇ ਅੰਕੜਾ ਸੰਗਠਨ, ਪੰਜਾਬ, ਅੰਕੜਾ-ਡਾਟਾ ਨੂੰ ਇਕੱਠਾ ਕਰਨ, ਸੰਕਲਨ ਕਰਨ, ਵਿਸ਼ਲੇਸ਼ਣ ਕਰਨ ਅਤੇ ਪ੍ਰਸਾਰਣ ਲਈ ਨੋਡਲ ਏਜੰਸੀ ਵਜੋਂ ਕੰਮ ਕਰਦਾ ਹੈ । ਇਹ ਰਾਜ/ਕੇਂਦਰੀ ਸਰਕਾਰੀ ਵਿਭਾਗਾਂ ਅਤੇ ਦੂਜੀਆਂ ਗ਼ੈਰ-ਸਰਕਾਰੀ ਸੰਸਥਾਵਾਂ ਨੂੰ ਨਿਯਮਿਤ ਆਧਾਰ ਤੇ ਅੰਕੜਿਆਂ ਦੀ ਸੂਚਨਾ ਮੁਹੱਈਆ ਕਰਵਾਉਣ ਵਿਚ ਮਹੱਤਵਪੂਰਣ ਰੋਲ ਅਦਾ ਕਰਦਾ ਰਿਹਾ ਹੈ ।

14. ਇਸ ਸੰਸਥਾ ਦੀ ਯੋਜਨਾ ਮੁੱਲ-ਅੰਕਣ ਸ਼ਾਖਾ ਰਾਜ ਵਿਚ ਚੱਲ ਰਹੇ ਵੱਖ-ਵੱਖ ਵਿਕਾਸ ਪ੍ਰੋਗਰਾਮਾਂ ਦੀ ਕਾਰਗੁਜ਼ਾਰੀ ਨਿਰਧਾਰਤ ਕਰਨ ਲਈ ਮੁੱਲ-ਅੰਕਣ ਅਧਿਐਨ ਦਾ ਕੰਮ ਹੱਥ ਵਿਚ ਲੈਂਦੀ ਹੈ । ਇਸ ਸਾਲ ਦੌਰਾਨ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਲਈ ਸ਼ਗਨ ਯੋਜਨਾ ਅਤੇ ਡਾ. ਬੀ.ਆਰ. ਅੰਬੇਦਕਰ ਭਵਨਾਂ ਦੀ ਉਸਾਰੀ ਦੇ ਕੰਮ ਦਾ ਮੁੱਲ-ਅੰਕਣ ਅਧਿਐਨ ਕੀਤਾ ਗਿਆ । ਇਨ੍ਹਾਂ ਤੋਂ ਇਲਾਵਾ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ (ਬੀ.ਏ.ਡੀ.ਪੀ.) ਦੇ ਮੁੱਲ-ਅੰਕਣ ਦਾ ਅਧਿਐਨ ਕੀਤਾ ਜਾ ਰਿਹਾ ਹੈ ।

15. ਰਾਜ ਆਮਦਨ ਅਨੁਮਾਨ ਜਿਹੜੇ ਕਿ ਰਾਜ ਦੇ ਅਰਥਚਾਰੇ ਦੇ ਵਿਕਾਸ ਸਬੰਧੀ ਮਿਲੇ-ਜੁਲੇ ਸੂਚਕ ਹਨ, ਚਾਲੂ ਅਤੇ ਸਥਿਰ (1993-94) ਕੀਮਤਾਂ ਅਨੁਸਾਰ ਸਾਲਾਨਾ ਤਿਆਰ ਕੀਤੇ ਜਾਂਦੇ ਹਨ । ਸਾਲ 1999-2000 ਦੌਰਾਨ ਪੰਜਾਬ ਦੀ ਸਮੁੱਚੀ

[ਸ੍ਰੀ ਸਪੀਕਰ]

ਆਰਥਿਕਤਾ ਨੇ ਬਿਹਤਰੀ ਵਾਲਾ ਰੁਝਾਨ ਦਰਸਾਇਆ ਹੈ, ਕਿਉਂਜੋ ਤੇਜ਼ੀ ਦੇ ਅਨੁਮਾਨਾਂ ਮੁਤਾਬਕ 1998-99 ਵਿਚ 37154.12 ਕਰੋੜ ਰੁਪਏ ਦੇ ਮੁਕਾਬਲੇ ਇਸ ਦੇ ਸਮੁੱਚੇ ਰਾਜ ਘਰੇਲੂ ਉਤਪਾਦਨ ਦਾ (ਜੀ.ਐਮ.ਡੀ.ਪੀ.) ਸਥਿਰ (1993-94) ਕੀਮਤਾਂ ਉਤੇ 39704.11 ਕਰੋੜ ਰੁਪਏ ਦਾ ਅਨੁਮਾਨ ਲਗਾਇਆ ਹੈ, ਜੋ ਕਿ 6.86 ਫ਼ੀਸਦੀ ਦੀ ਵਿਕਾਸ ਦਰ ਦਰਸਾਉਂਦਾ ਹੈ ।

16. ਖ਼ਪਤਕਾਰ-ਕੀਮਤ ਸੂਚਕ ਅੰਕ, ਜਿਸਦੀ ਵਰਤੋਂ ਪੰਜਾਬ ਵਿਚ ਵਰਕਿੰਗ ਕਲਾਸ ਲਈ ਮਹਿੰਗਾਈ ਭੱਤਾ ਨਿਰਧਾਰਤ ਕਰਨ ਲਈ ਕੀਤੀ ਜਾਂਦੀ ਹੈ, ਵੀ ਇਸ ਸੰਸਥਾ ਦੁਆਰਾ ਤਿਆਰ ਕੀਤਾ ਜਾਂਦਾ ਹੈ ।

17. ਇਸ ਸੰਸਥਾ ਦੁਆਰਾ ਚੌਥੀ ਆਰਥਿਕ ਗਣਨਾ 23 ਅਪ੍ਰੈਲ, 1998 ਤੋਂ 7 ਜੂਨ, 1998 ਤੱਕ ਕੀਤੀ ਗਈ ਸੀ । ਇਸ ਗਣਨਾ ਦੇ ਨਤੀਜਿਆਂ ਨੇ ਇਹ ਦਰਸਾਇਆ ਕਿ ਪੰਜਾਬ ਵਿਚ ਆਰਥਿਕ ਸਰਗਰਮੀਆਂ (ਫ਼ਸਲ ਪੈਦਾਵਾਰ ਅਤੇ ਰੁੱਖ ਲਾਉਣ ਤੋਂ ਬਿਨਾਂ) ਵਿਚ 7.17 ਲੱਖ ਉੱਦਮੀ ਲੱਗੇ ਹੋਏ ਹਨ । ਇਨ੍ਹਾਂ ਉੱਦਮਾਂ ਵਿਚ ਆਮ ਤੌਰ ਤੇ ਕੰਮ ਕਰਨ ਵਾਲੇ ਵਿਅਕਤੀਆਂ ਦੀ ਕੁੱਲ ਗਿਣਤੀ 21.00 ਲੱਖ ਹੈ ।

**ਖੇਤੀਬਾੜੀ (ਥੰਪਿੰਗ)**

18. ਖੇਤੀਬਾੜੀ ਪੰਜਾਬ ਦੀ ਆਰਥਿਕਤਾ ਦਾ ਮੁੱਖ ਆਧਾਰ ਹੈ । ਸਾਲ 2000-01 ਦੌਰਾਨ ਰਾਜ ਵਿਚ ਚਾਵਲ ਅਤੇ ਕਣਕ ਦੋਹਾਂ ਫ਼ਸਲਾਂ ਦੀ ਪੈਦਾਵਾਰ ਨੇ ਉਤਪਾਦਨਾਂ ਦੇ ਪਿਛਲੇ ਸਾਰੇ ਰਿਕਾਰਡ ਮਾਤ ਪਾ ਦਿੱਤੇ ਹਨ । ਚਾਵਲ ਦੀ ਪੈਦਾਵਾਰ 79.00 ਲੱਖ ਮੀਟ੍ਰਿਕ ਟਨ ਟੀਚੇ ਦੇ ਮੁਕਾਬਲੇ 90.67 ਲੱਖ ਮੀਟ੍ਰਿਕ ਟਨ ਸੀ ਅਤੇ ਕਣਕ ਦੀ ਪੈਦਾਵਾਰ 142.00 ਲੱਖ ਮੀਟ੍ਰਿਕ ਟਨ ਟੀਚੇ ਦੇ ਮੁਕਾਬਲੇ (ਫ਼ਸਲ ਸਾਲ 1999-2000) 159.10 ਲੱਖ ਮੀਟ੍ਰਿਕ ਟਨ ਸੀ । ਆਉਣ ਵਾਲੀ ਮੰਡੀ ਰੁੱਤ ਦੌਰਾਨ ਕਣਕ ਦੀ ਪੈਦਾਵਾਰ 145.00 ਲੱਖ ਮੀਟ੍ਰਿਕ ਟਨ ਹੋਣ ਦੀ ਸੰਭਾਵਨਾ ਹੈ । ਸਾਲ 2001-02 ਦੌਰਾਨ ਕਪਾਹ ਅਤੇ ਗੰਨੇ ਦੀ ਪੈਦਾਵਾਰ ਕ੍ਰਮਵਾਰ 17.00 ਲੱਖ ਗੰਢਾਂ ਅਤੇ 12.00 ਲੱਖ ਮੀਟ੍ਰਿਕ ਟਨ ਹੋਣ ਦੀ ਆਸ ਹੈ । (ਥੰਪਿੰਗ)

19. ਰਾਜ ਵਿਚ ਫ਼ਸਲਵਾੜੀ ਦੇ ਢੰਗ ਵਿਚ ਵੰਨ-ਸੁਵੰਨਤਾ ਲਿਆਉਣ ਬਾਰੇ "ਖੇਤੀਬਾੜੀ ਵਿਚ ਦੂਜੇ ਵੱਡੇ ਉਪਰਾਲੇ ਸਬੰਧੀ ਮਿਸ਼ਨ" ਦੀ ਮੱਦ ਅਧੀਨ ਸਾਲ 2000-01 ਦੌਰਾਨ ਇਕ ਵਿਸ਼ੇਸ਼ ਪ੍ਰੋਗਰਾਮ ਸਬੰਧੀ ਕੰਮ ਹੱਥ ਵਿਚ ਲਿਆ ਗਿਆ ਹੈ । ਇਸ ਮਿਸ਼ਨ ਦਾ ਮੰਤਵ ਇਸ ਪ੍ਰਕਾਰ ਹੈ :—

(ੳ) ਪੰਜਾਬ ਵਿਚ ਮੱਕੀ ਦੀ ਪੈਦਾਵਾਰ ਨੂੰ ਉਤਸ਼ਾਹਿਤ ਕਰਨਾ ।

(ਅ) ਗੰਨੇ ਦੀ ਫ਼ਸਲ ਅਧੀਨ ਜ਼ਿਆਦਾ ਰਕਬਾ ਲਿਆਉਣਾ ।

(ੲ) ਰਾਜ ਵਿਚ ਸਮਰ ਮੂੰਗ ਦੀ ਕਾਸ਼ਤ ਨੂੰ ਲੋਕਪ੍ਰਿਆ ਬਣਾਉਣਾ ।

ਇਸ ਪ੍ਰੋਗਰਾਮ ਦੇ ਸ਼ੁਰੂ ਕਰਨ ਨਾਲ, ਮੱਕੀ ਦੀ ਫਸਲ ਵਿਚ ਪ੍ਰਤੀ ਏਕੜ 2.25 ਕੁਇੰਟਲ ਵਾਧਾ ਹੋਇਆ ਹੈ । ਇਸੇ ਤਰ੍ਹਾਂ 30,000 ਹੈਕਟੇਅਰ ਹੋਰ ਰਕਬਾ ਰਾਜ ਵਿਚ ਗੰਨੇ ਦੀ ਕਾਸ਼ਤ ਅਧੀਨ ਲਿਆਂਦਾ ਗਿਆ ਹੈ । ਰਾਜ ਵਿਚ ਮਾਰਚ, 2001 ਅਤੇ ਅਪ੍ਰੈਲ, 2001 ਵਿਚਲੇ ਆਉਣ ਵਾਲੇ ਬਿਜਾਈ ਦੇ ਸਮੇਂ ਵਿਚ ਸਮਰ ਮੂੰਗ ਨੂੰ ਲੋਕਪ੍ਰਿਆ ਬਣਾ-ਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ।

20. ਇਹ ਵੰਨ-ਸੁਵੰਨਤਾ ਬਾਗਬਾਨੀ ਦਾ ਉਤਪਾਦਨ ਵਧਾਉਣ ਤੋਂ ਬਿਨਾਂ ਮੁਕੰਮਲ ਨਹੀਂ ਕੀਤੀ ਜਾ ਸਕੇਗੀ । ਇਸ ਮੰਤਵ ਲਈ ਰਾਜ ਵਿਚ ਕਈ ਤਰ੍ਹਾਂ ਦੀਆਂ ਪ੍ਰੋਤਸ਼ਾਹਨ ਸਕੀਮਾਂ ਲਾਗੂ ਕੀਤੀਆਂ ਜਾ ਰਹੀਆਂ ਹਨ । ਰਾਜ ਵਿਚ ਸ਼ਨਾਖਤ ਕੀਤੇ ਇਲਾਕਿਆਂ ਵਿਚ ਕੋਲਡਚੇਨ ਬੁਨਿਆਦੀ ਢਾਂਚਾ ਸਥਾਪਤ ਕਰਨ ਲਈ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ਤਾਂ ਜੋ ਫ਼ਲਾਂ ਅਤੇ ਸਬਜ਼ੀਆਂ ਦੀ ਕਟਾਈ ਤੋਂ ਬਾਅਦ ਦੇ ਨੁਕਸਾਨ ਤੋਂ ਬਚਿਆ ਜਾ ਸਕੇ । ਮਾਰਕੀਟ ਵਿਚ ਪੈਦਾਵਾਰ ਲਈ ਬਿਹਤਰ ਭਾਅ ਪ੍ਰਾਪਤ ਕਰਨ ਲਈ ਰਾਜ ਵਿਚ ਕਿਨੂੰ ਅਤੇ ਅੰਗੂਰਾਂ ਦੇ ਉਤਪਾਦਕਾਂ ਨੂੰ ਇਨ੍ਹਾਂ ਫ਼ਲਾਂ ਨੂੰ ਖੇਤਾਂ ਤੋਂ ਮਾਰਕੀਟਾਂ ਵਿਚ ਲਿਆਉਣ ਲਈ ਇਕ ਲੱਖ ਪਲਾਸਟਿਕ ਦੇ ਕਰੇਟ 50 ਫ਼ੀਸਦੀ ਸਬਸਿਡੀ ਤੇ ਦਿੱਤੇ ਜਾ ਰਹੇ ਹਨ ।

21. ਮੁੱਖ ਜ਼ੋਰ ਦਿੱਤੇ ਜਾਣ ਵਾਲਾ ਇਕ ਹੋਰ ਖੇਤਰ ਸ਼ਹਿਦ ਦੀਆਂ ਮੱਖੀਆਂ ਪਾਲਣ ਦਾ ਵਿਕਾਸ ਕਰਨਾ ਅਤੇ ਰਾਜ ਵਿਚ ਸ਼ਹਿਦ ਦਾ ਉਤਪਾਦਨ ਵਧਾਉਣਾ ਹੈ । ਲੋਕਾਂ ਨੂੰ ਉਤਸ਼ਾਹਿਤ ਕਰਨ ਲਈ, ਜਨਰਲ ਸ਼੍ਰੇਣੀ ਅਤੇ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਲਈ ਕ੍ਰਮਵਾਰ 9,000 ਰੁਪਏ ਅਤੇ 14,400 ਰੁਪਏ ਸਬੰਧਤ ਸਾਮਾਨ ਦੀ ਕੀਮਤ ਦੀ ਕ੍ਰਮਵਾਰ 50 ਫ਼ੀਸਦੀ ਅਤੇ 80 ਫ਼ੀਸਦੀ ਰਕਮ, ਜੋ ਵੀ ਘੱਟ ਹੋਵੇ, ਦਾ ਉਪਬੰਧ ਕੀਤਾ ਜਾ ਰਿਹਾ ਹੈ । ਉਹ ਲਾਭਪਾਤਰ, ਜੋ ਪਹਿਲੀ ਵਾਰ ਸਬਸਿਡੀ ਲੈ ਰਹੇ ਹਨ, ਅਗਲੇ ਸਾਲ ਵੀ ਮਧੂ-ਮੱਖੀ ਛੱਤਿਆਂ ਲਈ ਉਪਰੋਕਤ ਦਰਾਂ ਉਤੇ ਸਬਸਿਡੀ ਪ੍ਰਾਪਤ ਕਰਨ ਲਈ ਪਾਤਰ ਹੋਣਗੇ ।

22. ਭੂਮੀ ਅਤੇ ਪਾਣੀ ਦੇ ਮਹੱਤਵਪੂਰਨ ਕੁਦਰਤੀ ਸਾਧਨਾਂ ਦੀ ਰੱਖਿਆ ਲਈ ਭੋਂ ਅਤੇ ਜਲ ਸੰਭਾਲ ਅਤੇ ਵੀਰਾਨ ਭੋਂ ਵਿਕਾਸ ਵਿਭਾਗ ਪੰਜਾਬ ਕਈ ਮਹੱਤਵਪੂਰਨ ਸਕੀਮਾਂ ਲਾਗੂ ਕਰ ਰਿਹਾ ਹੈ । ਵਿਭਾਗ ਨੇ ਕੰਢੀ ਇਲਾਕੇ ਵਿਚ ਮੀਂਹ ਦੇ ਪਾਣੀ ਨੂੰ ਵਰਤੋਂ ਵਿਚ ਲਿਆਉਣ ਵਾਲੇ 70 ਡੈਮ, ਬਾਰ੍ਹਾਂ ਮਾਸੀ ਪਾਣੀ ਦੀ ਵਰਤੋਂ ਵਾਲੇ 30 ਪ੍ਰਾਜੈਕਟ (ਮੱਕੋਵਾਲ ਵਰਗੇ) ਅਤੇ ਛੋਟੀ ਜਲ ਲਿਫਟ ਸਿੰਜਾਈ ਦੇ 20 ਪ੍ਰਾਜੈਕਟਾਂ ਦੀ ਉਸਾਰੀ ਕੀਤੀ ਹੈ, ਜਿਨ੍ਹਾਂ ਨੇ 7000 ਹੈਕਟੇਅਰ ਰਕਬੇ ਲਈ ਸਿੰਜਾਈ ਸਮੱਰਥਾ ਪੈਦਾ ਕੀਤੀ ਹੈ । ਅਗਲੇ ਵਿੱਤੀ ਸਾਲ 2001-02 ਵਿਚ 22500 ਹੈਕਟੇਅਰ ਰਕਬਾ ਕਵਰ ਕਰਨ ਦੀ ਤਜਵੀਜ਼ ਹੈ ।

23. ਰਾਜ ਵਿਚ 2000-01 ਤੇ 2004-05 ਤੱਕ ਦੇ ਪੰਜਾਂ ਸਾਲਾਂ ਦੇ ਸਮੇਂ ਦੌਰਾਨ ਬਾਹਰੀ ਮਦਦ ਨਾਲ ਇਨਟੈਗ੍ਰੇਟਿਡ ਵਾਟਰਸ਼ੈਡ ਡਿਵੈਲਪਮੈਂਟ ਪ੍ਰਾਜੈਕਟ ਨੂੰ ਅਮਲੀ ਰੂਪ ਦਿੱਤਾ ਜਾ ਰਿਹਾ ਹੈ ਅਤੇ ਇਸ ਲਈ ਵਿਸ਼ਵ ਬੈਂਕ ਦੁਆਰਾ ਸਮੁੱਚੇ ਤੌਰ ਤੇ ਫ਼ੰਡ ਜੁਟਾਇਆ ਜਾ ਰਿਹਾ ਹੈ । ਇਸ ਮੰਤਵ ਲਈ ਸਾਲ 2001-02 ਵਿਚ 59.89 ਕਰੋੜ

[ਸ੍ਰੀ ਸਪੀਕਰ]

ਰੁਪਏ ਮਖ਼ਸੂਸ ਕੀਤੇ ਜਾਣ ਦੀ ਤਜਵੀਜ਼ ਹੈ। ਇਸ ਪ੍ਰਾਜੈਕਟ ਦਾ ਉਦੇਸ਼ ਕੰਢੀ ਇਲਾਕੇ ਵਿਚ ਰਹਿ ਰਹੇ 2.72 ਲੱਖ ਲੋਕਾਂ ਦੀ ਸਮੁੱਚੀ ਆਰਥਿਕ ਸਥਿਤੀ ਨੂੰ ਹੋਰਵੇਂ ਮਾਰੂ ਰਕਬੇ ਦੀ ਉਤਪਾਦਿਕਤਾ ਸਮਰੱਥਾ ਵਧਾ ਕੇ ਸੁਧਾਰਨਾ ਹੈ। ਸਾਲ 2001-02 ਦੌਰਾਨ ਹੇਠ ਦਿੱਤੇ ਪ੍ਰੋਗਰਾਮਾਂ ਸਬੰਧੀ ਕੰਮ ਹੱਥ ਵਿਚ ਲਿਆ ਜਾਵੇਗਾ :—

1) ਵਾਹੀਯੋਗ ਜ਼ਮੀਨ ਨੂੰ ਵਧੇਰੇ ਉਪਜਾਊ ਬਣਾਉਣਾ

2) ਨਾ-ਵਾਹੀਯੋਗ ਜ਼ਮੀਨ ਨੂੰ ਕਾਸ਼ਤਯੋਗ ਬਣਾਉਣਾ

3) ਖ਼ਾਲਿਆਂ ਨੂੰ ਪੱਕਾ ਕਰਨਾ

4) ਜਲ ਸਾਧਨਾਂ ਦਾ ਵਿਕਾਸ

5) ਪਸ਼ੂ ਧਨ ਦਾ ਸੁਧਾਰ

6) ਪੀ.ਏ.ਯੂ. ਖੋਜ ਅਤੇ ਸਿਖਲਾਈ

7) ਮਾਰਕੀਟਾਂ ਦਾ ਵਿਕਾਸ ਅਤੇ ਫ਼ਸਲ ਵੱਢਣ ਤੋਂ ਬਾਅਦ ਦੇ ਕਾਰਜਾਂ ਲਈ ਬੁਨਿਆਦੀ ਢਾਂਚਾ

8) ਦਿਹਾਤੀ ਸੜਕਾਂ ਨੂੰ ਮਜ਼ਬੂਤ ਬਣਾਉਣਾ।

**ਪਸ਼ੂ-ਪਾਲਣ, ਮੱਛੀ-ਪਾਲਣ ਅਤੇ ਡੇਅਰੀ ਵਿਕਾਸ**

24. ਰਾਜ ਦੀ ਦਿਹਾਤੀ ਅਰਥ-ਵਿਵਸਥਾ ਵਿਚ ਪਸ਼ੂ-ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਵਿਭਾਗ ਬਹੁਤ ਹੀ ਮਹੱਤਵਪੂਰਨ ਰੋਲ ਨਿਭਾਉਂਦਾ ਹੈ। ਪੰਜਾਬ ਜ਼ਰਾਇਤੀ ਖੇਤਰ ਵਿਚ ਹਰਾ ਇਨਕਲਾਬ ਲਿਆਉਣ ਤੋਂ ਬਾਅਦ ਹੁਣ ਚਿੱਟੇ ਇਨਕਲਾਬ ਦੇ ਪੱਧਰ ਤੱਕ ਪਹੁੰਚ ਗਿਆ ਹੈ। ਉੱਚ-ਪ੍ਰਜਣਕ ਕੁਆਲਿਟੀ ਦੇ ਜੰਮੇ ਹੋਏ ਦਰਾਮਦੀ ਵੀਰਜ ਦਾ ਇਸਤੇਮਾਲ ਕਰਕੇ ਦੇਸ਼ੀ ਪਸ਼ੂਆਂ ਦੀ ਨਸਲ ਵਿਚ ਸੁਧਾਰ ਲਿਆਂਦਾ ਗਿਆ ਹੈ। ਸਾਲ 1999-2000 ਦੌਰਾਨ ਰਾਜ ਵਿਚ ਦੁੱਧ ਦਾ ਉਤਪਾਦਨ 7706 ਹਜ਼ਾਰ ਮੀਟ੍ਰਿਕ ਟਨ ਤਕ ਪਹੁੰਚ ਗਿਆ ਹੈ ਅਤੇ ਸਾਲ 2000-01 ਤਕ ਇਸਦੀ 7850 ਹਜ਼ਾਰ ਮੀਟ੍ਰਿਕ ਟਨ ਦਾ ਪੱਧਰ ਪਾਰ ਕਰਨ ਦੀ ਸੰਭਾਵਨਾ ਹੈ। ਪੰਜਾਬ ਵਿਚ ਦੁੱਧ ਦੀ ਜੀਅ ਪ੍ਰਤੀ ਉਪਲਬਧਤਾ 855 ਗ੍ਰਾਮ ਹੈ ਜਿਹੜੀ ਕਿ ਦੇਸ਼ ਭਰ ਵਿਚ ਸਭ ਤੋਂ ਵੱਧ ਹੈ। ਪੰਜਾਬ ਵਿਚ ਗਰਮੀਆਂ ਦੀ ਰੁੱਤ ਵਿਚ ਵੀ ਦੁੱਧ ਜਾਂ ਦੁੱਧ ਦੇ ਪਦਾਰਥਾਂ ਦੀ ਕੋਈ ਘਾਟ ਨਹੀਂ ਹੁੰਦੀ।

25. ਰਾਜ ਦੇ ਕੀਮਤੀ ਪਸ਼ੂ-ਧਨ ਲਈ 1364 ਪਸ਼ੂ-ਚਿਕਿਤਸਾ ਹਸਪਤਾਲ ਅਤੇ 1431 ਪਸ਼ੂ-ਚਿਕਿਤਸਾ ਡਿਸਪੈਂਸਰੀਆਂ ਚੋਖੀਆਂ ਅਤੇ ਅਸਰਦਾਰ ਸਿਹਤ ਸੇਵਾਵਾਂ ਪ੍ਰਦਾਨ ਕਰ ਰਹੀਆਂ ਹਨ। ਜ਼ਿਲ੍ਹਾ ਪੱਧਰ ਤੇ ਪਸ਼ੂਆਂ ਦੇ ਰੋਗਾਂ ਦੀ ਜਾਂਚ ਅਤੇ ਇਲਾਜ ਲਈ ਵਿਸ਼ਿਸ਼ਟ ਬਹੁ-ਭਾਂਤੀ ਸੇਵਾਵਾਂ ਪ੍ਰਦਾਨ ਕਰਾਉਣ ਸਬੰਧੀ 9 ਪੋਲੀਕਲਿਨਿਕ ਪਹਿਲਾਂ ਹੀ

ਸਥਾਪਿਤ ਕੀਤੇ ਜਾ ਚੁੱਕੇ ਹਨ । ਜ਼ਿਲ੍ਹਾ ਪੱਧਰ ਤੇ ਤਿੰਨ ਹੋਰ ਪਸ਼ੂ-ਚਿਕਿਤਸਾ ਪੋਲੀ-ਕਲਿਨਿਕ ਇਮਾਰਤਾਂ ਨੂੰ ਪੂਰਾ ਕਰਨ ਲਈ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ । ਰਾਜ ਵਿਚ ਪਸ਼ੂ-ਚਿਕਿਤਸਾ ਵਿਸਤਾਰ ਪ੍ਰੋਗਰਾਮ ਅਧੀਨ ਕਿਸਾਨਾਂ ਨੂੰ ਉਨ੍ਹਾਂ ਦੇ ਘਰਾਂ ਦੇ ਨਜ਼ਦੀਕ ਹੀ ਪਸ਼ੂ-ਚਿਕਿਤਸਾ ਸੇਵਾਵਾਂ ਮੁਹੱਈਆ ਕਰਾਉਣ ਲਈ 45 ਚਲਦੀਆਂ-ਫਿਰਦੀਆਂ ਪਸ਼ੂ-ਚਿਕਿਤਸਾ ਇਕਾਈਆਂ ਕੰਮ ਕਰ ਰਹੀਆਂ ਹਨ । ਪਹਿਲੀ ਵਾਰ ਰਾਜ ਨੂੰ "ਪਸ਼ੂ ਧਨ ਬੀਮਾਰੀ ਰਹਿਤ ਜ਼ੋਨ" ਬਣਾਉਣ ਦੇ ਵਿਚਾਰ ਨਾਲ ਰਾਜ ਪਸ਼ੂ-ਸਿਹਤ ਪਾਲਿਸੀ ਦੀ ਵੀ ਯੋਜਨਾ ਤਿਆਰ ਕੀਤੀ ਜਾ ਰਹੀ ਹੈ । ਔਸਤਨ ਇਕ ਪਸ਼ੂ-ਚਿਕਿਤਸਾ ਕੇਂਦਰ 4 ਪਿੰਡ ਅਤੇ 18.6 ਵਰਗ ਕਿਲੋਮੀਟਰ ਖੇਤਰਫ਼ਲ ਦਾ ਰਕਬਾ ਕਵਰ ਕਰਦਾ ਹੈ ।

26. ਪਸ਼ੂ ਪਾਲਣ ਵਿਭਾਗ ਨੇ ਹੋਰ ਪਸ਼ੂ-ਧਨ ਯਾਨੀ ਭੇਡਾਂ, ਸੂਰ, ਮੁਰਗੀਆਂ, ਖ਼ਰਗੋਸ਼ ਆਦਿ ਦੇ ਵਿਕਾਸ ਲਈ ਵੱਖ ਵੱਖ ਪ੍ਰੋਗਰਾਮ ਬਣਾਏ ਹਨ । ਪਸ਼ੂ-ਪਾਲਣ ਵਿਭਾਗ ਚਾਰੇ ਦੀਆਂ ਜ਼ਿਆਦਾ ਉਪਜ ਦੇਣ ਵਾਲੀਆਂ ਕਿਸਮਾਂ ਦੇ ਬੀਜ ਪਸ਼ੂ-ਧਨ ਮਾਲਕਾਂ ਨੂੰ ਚਾਰੇ ਦੀ ਵੱਧ ਪੈਦਾਵਾਰ ਕਰਨ ਲਈ ਸਪਲਾਈ ਕਰ ਰਿਹਾ ਹੈ ।

27. ਰਾਜ ਨੇ ਨਾ ਵਰਤੇ ਜਾਣ ਵਾਲੇ ਪਾਣੀ ਦੇ ਉਪਲਬਧ ਸਾਧਨਾਂ, ਜੋ ਬੰਜਰ ਜ਼ਮੀਨ, ਪਿੰਡਾਂ ਦੇ ਟੋਭਿਆਂ ਦੀ ਸ਼ਕਲ ਵਿਚ ਹਨ, ਨੂੰ ਇਸਤੇਮਾਲ ਕਰਕੇ ਮੱਛੀ-ਪਾਲਣ ਦੇ ਵਿਕਾਸ ਵਿਚ ਬਹੁਤ ਹੀ ਪ੍ਰਗਤੀ ਕੀਤੀ ਹੈ । ਮੱਛੀ-ਪਾਲਕ ਕਿਸਾਨਾਂ ਨੂੰ ਤਕਨੀਕੀ ਅਤੇ ਵਿੱਤੀ ਸਹਾਇਤਾ ਮੁਹੱਈਆ ਕਰਾਉਣ ਲਈ 17 ਮੱਛੀ ਪਾਲਣ ਏਜੰਸੀਆਂ ਵਿਚ ਪੰਜਾਬ ਸਾਰੇ ਦੇਸ਼ ਵਿਚ ਪਹਿਲੇ ਸਥਾਨ ਤੇ ਹੈ । ਦਿਹਾਤੀ ਮੱਛੀ ਪਾਲਕ ਉਤਪਾਦਕਾਂ ਲਈ ਵਾਜਬ ਮੁੱਲ ਉਤੇ ਮੱਛੀ ਦੀ ਵਿਕਰੀ ਅਤੇ ਖ਼ਪਤਕਾਰਾਂ ਨੂੰ ਵਾਜਬ ਮੁੱਲ ਤੇ ਵਧੀਆ ਕੁਆਲਿਟੀ ਦੀ ਖਾਣ-ਯੋਗ ਮੱਛੀ ਮੁਹੱਈਆ ਕਰਾਉਣ ਦੀ ਸਹੂਲਤ ਦੇਣ ਦੇ ਸਬੰਧ ਵਿਚ ਪਟਿਆਲਾ ਅਤੇ ਲੁਧਿਆਣਾ ਵਿਖੇ ਦੋ ਮੱਛੀ ਮੰਡੀਆਂ ਸਥਾਪਿਤ ਕੀਤੀਆਂ ਗਈਆਂ ਹਨ ।

28. ਪੜ੍ਹੇ-ਲਿਖੇ ਬੇਰੁਜ਼ਗਾਰ ਦਿਹਾਤੀ ਨੌਜੁਆਨਾਂ ਨੂੰ ਸਵੈ-ਰੋਜ਼ਗਾਰ ਮੁਹੱਈਆ ਕਰਾਉਣ ਲਈ ਚਾਰ ਖੇਤਰੀ ਡੇਅਰੀ ਕੰਪਲੈਕਸ, ਉਨ੍ਹਾਂ ਦੀਆਂ ਆਪਣੀਆਂ ਮਿੰਨੀ/ਵਪਾਰਕ ਡੇਅਰੀ ਇਕਾਈਆਂ ਸ਼ੁਰੂ ਕਰਨ ਲਈ ਸਥਾਪਿਤ ਕੀਤੇ ਗਏ ਹਨ । ਸਾਲ 2000-2001 ਦੌਰਾਨ 900 ਡੇਅਰੀ ਇਕਾਈਆਂ ਸਥਾਪਿਤ ਕਰਨ ਅਤੇ 35,000 ਕਿਸਾਨਾਂ ਨੂੰ ਸਿਖਲਾਈ ਦੇਣ ਦੀ ਤਜਵੀਜ਼ ਹੈ । ਰਾਜ ਵਿਚ ਦੁੱਧ ਅਤੇ ਦੁੱਧ-ਉਤਪਾਦ ਆਦੇਸ਼ 1992 ਅਧੀਨ, 42 ਦੁੱਧ-ਪਲਾਟਾਂ ਨੂੰ 53.40 ਲੱਖ ਐਲ.ਪੀ.ਡੀ. ਦੁੱਧ ਇਕੱਠਾ ਕਰਨ ਲਈ ਰਜਿਸਟਰ ਕੀਤਾ ਗਿਆ ਹੈ । ਪੰਜਾਬ ਭਾਰਤ ਅੰਦਰ ਦੁੱਧ ਉਦਯੋਗ ਦੇ ਸਬੰਧ ਵਿਚ ਇਸ ਸਮਰੱਥਾ ਵਾਲਾ ਜ਼ੋਨ ਹੈ । ਹੁਣੇ ਹੀ ਰਾਜ ਸਰਕਾਰ ਨੇ ਪੰਜਾਬ ਡੇਅਰੀ ਵਿਕਾਸ ਬੋਰਡ ਐਕਟ 2000 ਬਣਾਇਆ ਹੈ ਅਤੇ ਪੰਜਾਬ ਡੇਅਰੀ ਵਿਕਾਸ ਬੋਰਡ ਡੇਅਰੀ ਸੈਕਟਰ ਅੰਦਰ ਡੇਅਰੀ ਉਦਯੋਗ ਦੇ ਪੇਸ਼ਾਵਰਾਨਾ ਮਿਆਰਾਂ ਨੂੰ ਉੱਚਾ ਉਠਾਉਣ ਅਤੇ ਆਧੁਨਿਕ ਡੇਅਰੀ ਫ਼ਾਰਮ ਤਕਨਾਲੋਜੀ ਪ੍ਰਣਾਲੀ ਦਾ ਵਿਕਾਸ ਕਰਨ ਵਿਚ ਰੁਚਿਤ ਸੰਸਥਾਵਾਂ ਦਾ ਤਾਲਮੇਲ ਕਰਨ ਅਤੇ ਰਾਜ ਵਿਚ ਦੁੱਧ ਉਤੇ ਲਗਾਇਆ ਜਾਂਦਾ ਖ਼ਰੀਦ-ਕਰ ਹਟਾ ਕੇ ਲਸੰਸ ਸਮਰੱਥਾ ਅਨੁਸਾਰ ਦੁੱਧ ਪਲਾਂਟਾਂ ਉਤੇ 10 ਪੈਸੇ ਪ੍ਰਤੀ ਲਿਟਰ ਦੀ ਦਰ ਨਾਲ ਸੈੱਸ ਲਗਾਉਣ ਲਈ ਸਥਾਪਿਤ ਕੀਤਾ ਗਿਆ ਹੈ । ਇਹ ਅਨੁਮਾਨ ਲਗਾਇਆ ਜਾਂਦਾ ਹੈ ਕਿ ਇਸ ਤਰ੍ਹਾਂ ਲਗਾਏ ਗਏ ਸੈੱਸ ਨਾਲ ਆਮਦਨ ਵਿਚ 1800.00 ਲੱਖ ਰੁਪਏ ਸਾਲਾਨਾ ਦਾ ਵਾਧਾ ਹੋਵੇਗਾ । ਇਸ ਤਰ੍ਹਾਂ ਇਕੱਠੇ

[ਸ੍ਰੀ ਸਪੀਕਰ]

ਕੀਤੇ ਫੰਡ ਨੂੰ 'ਪੰਜਾਬ ਡੇਅਰੀ ਵਿਕਾਸ ਫੰਡ' ਕਿਹਾ ਜਾਂਦਾ ਹੈ ਅਤੇ ਜਿਸਨੂੰ ਦੁੱਧ ਸ਼ੈੱਡ ਦੇ ਖੇਤਰ ਦਾ ਵਿਕਾਸ ਕਰਨ ਅਤੇ ਡੇਅਰੀ ਉਦਯੋਗ ਦੇ ਵਿਕਾਸ ਸਬੰਧੀ ਪਾਲਿਸੀਆਂ ਤਿਆਰ ਕਰਨ ਲਈ ਵਰਤਿਆ ਜਾਂਦਾ ਹੈ।

**ਵਣ ਅਤੇ ਜੰਗਲੀ ਜੀਵ**

29. ਪੰਜਾਬ ਰਾਜ ਵਿਚ ਵਣ ਅਧੀਨ ਸਿਰਫ 3045 ਵਰਗ ਮੀਟਰ ਰਕਬਾ ਹੈ, ਜੋ ਜ਼ਮੀਨ ਦੇ ਕੁੱਲ ਰਕਬੇ ਦਾ 6 ਫ਼ੀਸਦੀ ਹੈ। ਸੇਮ ਮਾਰੀ, ਕੱਲਰ ਵਾਲੀ ਖਾਰੀ ਅਤੇ ਪਿੰਡ ਦੀ ਵੀਰਾਨ ਰੱਕੜ ਜ਼ਮੀਨ ਵਣ ਕਵਰ ਅਧੀਨ ਲਿਆਉਣ ਤੋਂ ਇਲਾਵਾ ਵਣ ਅਧੀਨ ਹੋਰ ਰਕਬਾ ਵਧਾਉਣ ਦੀ ਕੋਈ ਹੋਰ ਸੰਭਾਵਨਾ ਨਹੀਂ।

30. 31 ਮਾਰਚ, 2000 ਨੂੰ ਸਮਾਪਤ ਹੋਣ ਵਾਲੇ ਤਿੰਨਾਂ ਸਾਲਾਂ ਦੌਰਾਨ ਵਿਭਾਗ ਦੀਆਂ ਦਰੱਖਤ ਲਗਾਉਣ ਦੀਆਂ ਸਰਗਰਮੀਆਂ ਹੇਠਾਂ ਲਿਖੇ ਅਨੁਸਾਰ ਹਨ :—

| ਵਿਵਰਣ | ਇਕਾਈ | 97-98 | 98-99 | 99-00 |
|---|---|---|---|---|
| ਵਣ ਵਿਭਾਗ ਦੁਆਰਾ ਪੌਦੇ ਲਗਾਉਣ ਦਾ ਰਕਬਾ | ਹੈਕਟੇਅਰ | 5046 | 10439 | 15796 |
| ਵਣ ਵਿਭਾਗ ਦੁਆਰਾ ਲਗਾਏ ਪੌਦਿਆਂ ਦੀ ਗਿਣਤੀ | ਲੱਖ ਨੰਬਰ | 43.49 | 68.19 | 114.49 |
| ਲੋਕਾਂ ਨੂੰ ਸਪਲਾਈ ਕੀਤੇ ਪੌਦਿਆਂ ਦੀ ਗਿਣਤੀ | ਲੱਖ ਨੰਬਰ | 65.86 | 49.92 | 41.09 |

ਚਾਲੂ ਸਾਲ ਯਾਨੀ 2000-2001 ਵਿਚ ਨਵੰਬਰ, 2000 ਤੱਕ ਤਜਵੀਜ਼ਤ ਨਿਸ਼ਾਨੇ ਅਤੇ ਪ੍ਰਾਪਤੀਆਂ

| | ਟੀਚੇ | ਪ੍ਰਾਪਤੀਆਂ ਨਵੰਬਰ, 2000 ਤੱਕ |
|---|---|---|
| ਵਣ ਵਿਭਾਗ ਦੁਆਰਾ ਪੌਦੇ ਲਗਾਉਣ ਦਾ ਰਕਬਾ(ਹੈਕਟਰਾਂ ਵਿਚ) | 167000 ਹੈਕਟੇਅਰ | 18371 ਹੈਕਟੇਅਰ |
| ਲੋਕਾਂ ਨੂੰ ਸਪਲਾਈ ਕੀਤੇ ਦਰੱਖਤਾਂ ਦੀ ਗਿਣਤੀ (ਲੱਖਾਂ ਵਿਚ) | 36.00 ਲੱਖ | 30.71 ਲੱਖ |

31. ਸਾਲ 2000-2001 ਦੌਰਾਨ ਵਣ ਵਿਭਾਗ ਨੇ ੳ.ਈ.ਸੀ.ਐੱਫ. ਸਹਾਇਤਾ ਪ੍ਰਾਪਤ "ਪੰਜਾਬ ਵਣ-ਰੋਪਣ ਪ੍ਰਾਜੈਕਟ" ਅਮਲ ਵਿਚ ਲਿਆਂਦਾ ਅਤੇ ਰਾਜ ਦੁਆਰਾ ਫੰਡ ਕੀਤੀ "ਫਾਰਮ ਵਣ-ਪਾਲਣ" ਸਕੀਮ ਨੂੰ ਵੀ ਅਮਲੀ ਰੂਪ ਦਿੱਤਾ। ਵਿਭਾਗ ਦੁਆਰਾ ਫ਼ਾਰਮ ਵਣ-ਪਾਲਣ ਸਕੀਮ ਅਧੀਨ ਲੋਕਾਂ ਨੂੰ 36.00 ਲੱਖ ਪੌਦੇ ਸਪਲਾਈ ਕਰਨ ਤੋਂ ਅਤਿਰਿਕਤ ਇਸ ਸਕੀਮ ਅਧੀਨ 16700 ਹੈਕਟੇਅਰ ਹੋਰ ਰਕਬੇ ਤੇ ਪੌਦੇ ਲਗਾਉਣੇ ਹਨ। ਇਨ੍ਹਾਂ ਸਕੀਮਾਂ ਨੂੰ ਅਮਲ ਵਿਚ ਲਿਆਉਣ ਲਈ 9778.10 ਲੱਖ ਰੁਪਏ ਦੀ ਰਾਸ਼ੀ (ਰਾਜ ਯੋਜਨਾ ਦੀ 9604.10 ਲੱਖ ਰੁਪਏ+75.00 ਲੱਖ ਰੁਪਏ ਜ਼ਿਲ੍ਹਾ ਯੋਜਨਾ ਵਜੋਂ ਅਤੇ 99.00 ਲੱਖ ਰੁਪਏ ਕੇਂਦਰੀ ਯੋਜਨਾ ਵਜੋਂ ਸ਼ਾਮਲ ਹਨ) ਚਾਲੂ ਵਿੱਤੀ ਸਾਲ ਦੌਰਾਨ ਭੇਜੀ ਜਾ ਰਹੀ ਹੈ।

32. ਇਨ੍ਹਾਂ ਸਕੀਮਾਂ ਅਧੀਨ ਪ੍ਰਾਈਵੇਟ/ਕਮਿਊਨਟੀ ਜ਼ਮੀਨਾਂ, ਜੋ ਵਣ ਵਿਭਾਗ ਅਧੀਨ ਹਨ, ਤੋਂ ਇਲਾਵਾ ਦਰੱਖ਼ਤ ਸਰਕਾਰੀ ਜ਼ਮੀਨਾਂ ਤੇ ਰੇਲਾਂ, ਸੜਕਾਂ, ਨਹਿਰਾਂ ਖਾਲਿਆਂ ਦੇ ਨਾਲ ਨਾਲ ਅਤੇ ਬਲਾਕ ਵਣਾਂ ਤੇ ਲਗਾਏ ਜਾਂਦੇ ਹਨ। ਸ਼ਿਵਾਲਿਕ ਖੰਡ ਦੇ ਕੰਢੀ ਖੇਤਰ (ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹੇ) ਵਿਚ ਭੋਂ ਦੀ ਸੰਭਾਲ ਕਾਰਜ ਜ਼ਮੀਨ ਦੀ ਖੋਰ ਰੋਕਣ ਅਤੇ ਜ਼ਮੀਨ ਵਿਚਲੇ ਪਾਣੀ ਨੂੰ ਫਿਰ ਬਿਹਤਰ ਚਾਰਜ ਕਰਨ ਆਦਿ ਲਈ ਕੀਤੇ ਜਾ ਰਹੇ ਹਨ। ਇਸ ਨਾਲ ਬਹੁਤ ਸਾਰੀ ਗਰੀਬ ਜਨਤਾ, ਜੋ ਪੱਛੜੇ ਕੰਢੀ ਖੇਤਰ ਵਿਚ ਰਹਿੰਦੀ ਹੈ, ਦੀ ਹਾਲਤ ਸੁਧਾਰਨ ਵਿਚ ਮਦਦ ਮਿਲੇਗੀ।

33. ਵਿਭਾਗ ਨੇ ਪਹਿਲੀ ਵਾਰ ਕੇਂਦਰੀ ਸਰਕਾਰ ਦੀ ਸਹਾਇਤਾ ਨਾਲ ਵਣ-ਰੋਪਣ ਅਤੇ ਪੇਂਡੂ ਵਿਕਾਸ ਦੀ ਸਮੁੱਚੀ ਸਕੀਮ, ਜਿਸ ਨੂੰ ਸੋਮਨਵਿੱਤ ਗ੍ਰਾਮ ਵਣੀਕਰਣ ਯੋਜਨਾ (ਐਸ.ਜੀ.ਵੀ.ਵਾਈ.ਐੱਸ.) ਕਿਹਾ ਜਾਂਦਾ ਹੈ, ਸ਼ੁਰੂ ਕੀਤੀ ਹੈ। ਇਸ ਨੂੰ ਵਣ ਵਿਕਾਸ ਅਥਾਰਟੀ ਦੁਆਰਾ ਡੀ.ਆਰ.ਡੀ.ਏ. ਦੇ ਪੈਟਰਨ ਤੇ ਲਾਗੂ ਕੀਤਾ ਜਾ ਰਿਹਾ ਹੈ। ਇਸ ਸਕੀਮ ਦੁਆਰਾ ਵਣ-ਰੋਪਣ ਅਤੇ ਦਿਹਾਤੀ ਵਿਕਾਸ ਦੇ ਛੋਟੇ-ਮੋਟੇ ਕੰਮ ਪੇਂਡੂ ਵਣ ਕਮੇਟੀਆਂ ਰਾਹੀਂ ਕਰਨ ਦਾ ਵਿਚਾਰ ਹੈ। ਇਸ ਸਕੀਮ ਨੂੰ ਰਾਜ ਦੇ ਫ਼ਰੀਦਕੋਟ ਜ਼ਿਲ੍ਹੇ ਵਿਚ 50 ਪੇਂਡੂ ਵਣ ਕਮੇਟੀਆਂ ਦੁਆਰਾ ਅਮਲ ਵਿਚ ਲਿਆਂਦਾ ਜਾ ਰਿਹਾ ਹੈ।

34. ਵਿਕਾਸ ਪ੍ਰਕਿਰਿਆ ਵਿਚ ਸਥਾਨਕ ਲੋਕਾਂ ਨੂੰ ਹੋਰ ਸੰਮਿਲਤ ਕਰਨ ਅਤੇ ਉਨ੍ਹਾਂ ਨੂੰ ਇਸ ਦੇ ਲਾਭਾਂ ਦਾ ਹਿੱਸਾ ਪ੍ਰਾਪਤ ਕਰਾਉਣ ਲਈ, ਵਣ ਵਿਭਾਗ ਨੇ ਨੰਬਰ 29/25/98/ਐੱਫ.ਟੀ.11/14024 ਮਿਤੀ 3 ਨਵੰਬਰ, 2000 ਰਾਹੀਂ ਅਧਿਸੂਚਨਾ ਜਾਰੀ ਕੀਤੀ ਹੈ ਕਿ ਰਾਜ ਦੀਆਂ ਵੱਖ ਵੱਖ ਸੜਕਾਂ ਦੇ ਨਾਲ ਨਾਲ ਲਗਾਏ ਲੜੀਵਾਰ ਪੌਦਿਆਂ ਤੋਂ ਕਮਾਇਆ ਮਾਲੀਆ ਲਾਗਲੇ ਕਾਸ਼ਤ ਕੀਤੇ ਖੇਤਾਂ ਦੇ ਕਿਸਾਨਾਂ ਦਰਮਿਆਨ ਵੰਡਿਆ ਜਾਵੇਗਾ। ਲਿੰਕ ਸੜਕਾਂ ਤੇ ਲਗਾਏ ਪੌਦਿਆਂ ਤੋਂ 100 ਫ਼ੀਸਦੀ ਮਾਲੀਆ ਕਿਸਾਨਾਂ ਨੂੰ ਦਿੱਤਾ ਜਾਵੇਗਾ।

35. ਵਿਭਾਗ ਨੇ ਸੂਚਨਾ ਤਕਨਾਲੋਜੀ ਦੇ ਮੌਜੂਦਾ ਦੌਰ ਨਾਲ ਕਦਮ ਮਿਲਾਉਂਦੇ ਹੋਏ ਆਪਣੇ ਸਦਰ-ਮੁਕਾਮ ਅਤੇ ਖੇਤਰੀ ਪੱਧਰ ਦੇ ਦਫ਼ਤਰਾਂ ਵਿਖੇ ਕੰਪਿਊਟਰੀਕਰਨ ਦਾ ਕੰਮ ਮੁਕੰਮਲ ਕਰ ਲਿਆ ਹੈ। ਕੰਪਿਊਟੀਕਰਨ ਕਾਰਣ ਕੰਮ ਵਿਚ ਕੁਸ਼ਲਤਾ ਅਤੇ ਕੁਆਲਿਟੀ ਵਿਚ ਬਹੁਤ ਸੁਧਾਰ ਹੋਇਆ ਹੈ। ਇਸੇ ਤਰ੍ਹਾਂ ਪ੍ਰਭਾਵਸ਼ਾਲੀ ਸੁਰੱਖਿਆ ਲਈ ਸਾਰੇ ਰਾਜ ਵਿਚ ਮਹੱਤਵਪੂਰਣ ਖੇਤਰੀ ਦਫ਼ਤਰਾਂ ਅੰਦਰ ਵਾਇਰਲੈੱਸ ਨੈੱਟ-ਵਰਕ ਸਥਾਪਿਤ ਕਰ ਲਿਆ ਗਿਆ ਹੈ।

[ਸ੍ਰੀ ਸਪੀਕਰ]

36. ਵਿਭਾਗ ਵਲੋਂ ਸਾਲ 2000-2001 ਲਈ 12496.11 ਲੱਖ ਰੁਪਏ (ਜਿਸ ਵਿਚ ਰਾਜ ਯੋਜਨਾ 11766.22 ਲੱਖ ਰੁਪਏ, ਜ਼ਿਲ੍ਹਾ ਯੋਜਨਾ 225.00 ਲੱਖ ਰੁਪਏ ਅਤੇ 504.89 ਲੱਖ ਰੁਪਏ ਕੇਂਦਰ ਦਾ ਹਿੱਸਾ ਸ਼ਾਮਲ ਹੈ) ਦੀ ਰਕਮ ਦਾ ਉਪਬੰਧ 17365 ਹੈਕਟੇਅਰ ਰਕਬੇ ਉਤੇ ਪੌਦੇ ਲਗਾਉਣ ਦੀਆਂ ਗਤੀਵਿਧੀਆਂ ਲਈ ਸਲਾਨਾ ਯੋਜਨਾ ਵਿਚ ਤਜਵੀਜ਼ਿਆ ਗਿਆ ਹੈ। ਇਸ ਤੋਂ ਇਲਾਵਾ ਫ਼ਾਰਮ ਵਣ-ਪਾਲਣ ਸਕੀਮ ਦੇ ਤਹਿਤ ਜਨਤਾ ਨੂੰ ਉਨ੍ਹਾਂ ਦੀ ਜ਼ਰਾਇਤੀ ਵੀਰਾਨ ਭੋਂ ਉਤੇ ਪੌਦੇ ਲਗਾਉਣ ਲਈ 100.00 ਲੱਖ ਪੌਦੇ ਵੀ ਸਪਲਾਈ ਕੀਤੇ ਜਾਣਗੇ।

**ਉਦਯੋਗ**

37. ਮੇਰੀ ਸਰਕਾਰ ਰਾਜ ਵਿਚ ਉਦਯੋਗ ਅਤੇ ਸੂਚਨਾ ਤਕਨਾਲੋਜੀ ਦੇ ਵਿਕਾਸ ਕਾਰਜ ਨੂੰ ਪਰਮ ਅਗੇਤ ਦਿੰਦੀ ਹੈ। (ਥੰਪਿੰਗ) ਰਾਜ ਵਿਚ ਛੋਟੇ ਪੈਮਾਨੇ ਦੀਆਂ ਇਕਾਈ-ਆਂ ਦੀ ਗਿਣਤੀ ਦੋ ਲੱਖ ਤੋਂ ਵੀ ਵੱਧ ਹੋ ਗਈ ਹੈ ਜਿਨ੍ਹਾਂ ਵਿਚ 3976 ਕਰੋੜ ਰੁਪਏ ਦਾ ਨਿਵੇਸ਼ ਕੀਤਾ ਗਿਆ ਹੈ ਤੇ ਕੋਈ 8.96 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਦਿੱਤਾ ਗਿਆ ਹੈ। ਇਸੇ ਪ੍ਰਕਾਰ ਵੱਡੇ ਤੇ ਦਰਮਿਆਨੇ ਸੈਕਟਰ ਵਿਚ ਲਗਭੱਗ 12951 ਕਰੋੜ ਰੁਪਏ ਦੇ ਨਿਵੇਸ਼ ਵਾਲੀਆਂ 642 ਇਕਾਈਆਂ ਹਨ, ਜਿਨ੍ਹਾਂ ਵਿਚ ਕੋਈ 2.40 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਦਿੱਤਾ ਜਾ ਰਿਹਾ ਹੈ।

38. ਰਾਜ ਸਰਕਾਰ ਨੇ ਪੰਜਾਬ ਵਿਚ ਸੂਚਨਾ ਤਕਨਾਲੋਜੀ ਉਦਯੋਗ ਦੀ ਪ੍ਰਗਤੀ ਲਈ ਇਕ ਉਤਸ਼ਾਹਪੂਰਨ ਯੋਜਨਾ ਬਣਾਈ ਹੈ। ਇਸ ਮੰਤਵ ਲਈ ਰਾਜ ਵਿਚ ਮੋਹਾਲੀ ਵਿਖੇ ਇਕ ਭੂ-ਸਟੇਸ਼ਨ ਕਾਇਮ ਕਰਕੇ ਅਤੇ ਫ਼ਾਈਬਰ ਆਪਟਿਕ ਅਧਾਰ ਸਥਾਪਤ ਕਰਕੇ ਇਕ ਬੁਨਿਆਦੀ-ਢਾਂਚਾ ਕਾਇਮ ਕੀਤਾ ਗਿਆ ਹੈ। ਸੂਚਨਾ ਤਕਨਾਲੋਜੀ ਉਦਯੋਗ ਲਈ ਲੋੜੀਂਦੀ ਮਨੁੱਖੀ ਸ਼ਕਤੀ ਉਪਲੱਬਧ ਕਰਾਉਣ ਲਈ ਮਹਿੰਦਰਾ ਐਂਡ ਮਹਿੰਦਰਾ, ਪੰਜਾਬ ਦੀ ਇਲੈਕਟ੍ਰਾਨਿਕ ਕਾਰਪੋਰੇਸ਼ਨ ਦੇ ਸਹਿਯੋਗ ਨਾਲ ਮੋਹਾਲੀ ਵਿਖੇ ਇਕ ਨਾਲੇਜ ਪਾਰਕ ਦੀ ਸਥਾਪਨਾ ਕਰ ਰਹੀ ਹੈ। ਇਹ ਪਾਰਕ ਸੂਚਨਾ ਤਕਨਾਲੋਜੀ ਕੰਪਨੀਆਂ ਨੂੰ ਇਸ ਖੇਤਰ ਵਿਚ ਬੈਂਕ ਕਾਨਫ਼ਰੰਸ ਕੇਂਦਰ ਆਦਿ ਵਰਗੀਆਂ ਬੁਨਿਆਦੀ ਢਾਂਚਾ ਸਹੂਲਤਾਂ ਤੋਂ ਇਲਾਵਾ ਪਲੱਗ-ਐਨ.ਪਲੇਅ ਸਹੂਲਤਾਂ ਵੀ ਉਪਲੱਬਧ ਕਰਵਾਏਗਾ।

39. ਮੇਰੀ ਸਰਕਾਰ ਨੇ ਪੰਜਾਬ ਵਿਚ ਸਾਫ਼ਟਵੇਅਰ ਸਬੰਧੀ ਸੂਚਨਾ ਤਕਨਾਲੋਜੀ ਅਧੀਨ ਅਤੇ ਆਈ.ਟੀ.ਇਕਾਈਆਂ ਸਥਾਪਿਤ ਕੀਤੇ ਜਾਣ ਲਈ ਲਾਭਾਂ ਦੇ ਇਕ ਵਿਸ਼ੇਸ਼ ਪੈਕੇਜ ਦਾ ਐਲਾਨ ਕੀਤਾ ਹੈ ਜਿਸ ਵਿਚ ਪੂੰਜੀ ਨਿਵੇਸ਼ ਸਬਸਿਡੀ, ਵਿਕਰੀ ਕਰ ਤੋਂ ਛੋਟ/ ਸਥਗਨ, ਬਿਜਲੀ ਕਰ ਤੋਂ ਛੋਟ, ਸੂਚਨਾ ਤਕਨਾਲੋਜੀ ਵਿਚ ਮਨੁੱਖੀ ਸ੍ਰੋਤ ਵਿਕਾਸ ਲਈ ਸਬਸਿਡੀ ਅਤੇ ਗੁਰਮੁਖੀ ਲਿਪੀ ਵਿਚ ਸੂਚਨਾ ਤਕਨਾਲੋਜੀ ਸਬਸਿਡੀ ਆਦਿ ਸ਼ਾਮਿਲ ਹਨ।

40. ਰਾਜ ਸਰਕਾਰ ਅੰਤਰ-ਰਾਸ਼ਟਰੀ ਉਦਯੋਗਿਕ ਭਾਈਵਾਲੀ ਲਈ ਯੂ.ਐਨ. ਆਈ.ਡੀ.ਓ. ਦੀ ਸਹਾਇਤਾ ਵਾਲੇ ਤਕਨਾਲੋਜੀ ਬਿਊਰੋ ਰਾਹੀਂ ਉਦਯੋਗਿਕ ਯੂਨਿਟਾਂ ਦੁਆਰਾ ਰਾਜ ਵਿਚ ਅੰਤਰ-ਰਾਸ਼ਟਰੀ ਉਦਯੋਗਿਕ ਭਾਈਵਾਲੀ ਲਈ ਇਨਪੁਟਸ ਨੂੰ ਵੀ ਸੁਵਿਧਾਜਨਕ ਬਣਾ ਰਹੀ ਹੈ।

41. ਬਠਿੰਡੇ ਜ਼ਿਲ੍ਹੇ ਵਿਚ ਤੇਲ ਸੋਧਕ ਕਾਰਖਾਨੇ ਦਾ ਨਿਰਮਾਣ ਕਾਰਜ ਸ਼ੁਰੂ ਹੋ ਗਿਆ ਹੈ ਅਤੇ ਇਸ ਕਾਰਖ਼ਾਨੇ ਦੁਆਰਾ ਚਾਰ ਸਾਲਾਂ ਦੇ ਅੰਦਰ ਅੰਦਰ ਉਤਪਾਦਨ ਆਰੰਭ ਕੀਤੇ ਜਾਣ ਦੀ ਸੰਭਾਵਨਾ ਹੈ।

42. ਬਿਜਲੀ ਦੇ ਕੁਨੈਕਸ਼ਨ ਦੇਣ ਲਈ ਸਿੰਗਲ ਵਿੰਡੋ ਸਰਵਿਸ, ਪ੍ਰਦੂਸ਼ਨ ਕੰਟਰੋਲ ਬੋਰਡ ਦੁਆਰਾ ਐਨ.ਓ.ਸੀ. ਜਾਰੀ ਕਰਨ ਅਤੇ ਉਦਯੋਗਿਕ ਇਕਾਈਆਂ ਨੂੰ ਫੈਕਟਰੀਜ਼ ਐਕਟ ਅਧੀਨ ਸਥਾਨ ਦੀ ਮਨਜ਼ੂਰੀ ਦੇਣ ਦਾ ਕਾਰਜ ਰਾਜ ਵਿਚ ਸੰਤੋਸ਼ਜਨਕ ਢੰਗ ਨਾਲ ਚਲ ਰਿਹਾ ਹੈ।

43. ਦਿਹਾਤੀ ਖੇਤਰਾਂ ਵਿਚ ਰੋਜ਼ਗਾਰ ਪੈਦਾ ਕਰਨ ਲਈ ਮੇਰੀ ਸਰਕਾਰ ਦੁਆਰਾ ਚੁੱਕੇ ਗਏ ਕਦਮਾਂ ਦੇ ਸਿੱਟੇ ਵਜੋਂ ਰਾਜ ਵਿਚ ਅਧਿਸੂਚਿਤ ਦਿਹਾਤੀ ਫੋਕਲ ਪੁਆਇੰਟਾਂ ਅਤੇ ਉਨ੍ਹਾਂ ਦੇ ਰੈਵੀਨਿਊ ਐਸਟੇਟਾਂ ਵਿਚ 3474 ਇਕਾਈਆਂ ਪਹਿਲਾਂ ਹੀ ਉਤਪਾਦਨ ਕਰ ਰਹੀਆਂ ਹਨ।

44. ਰਾਜ ਵਿਚ ਸਨੱਅਤੀ ਵਿਕਾਸ ਦੀ ਹੋਰ ਪ੍ਰਗਤੀ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲੁਧਿਆਣਾ ਜ਼ਿਲ੍ਹੇ ਵਿਚ ਲਾਡੋਵਾਲ ਵਿਖੇ 1200 ਏਕੜ ਰਕਬੇ ਅੰਦਰ ਇਕ ਉਦਯੋਗਿਕ ਫੋਕਲ ਪੁਆਇੰਟ ਸਥਾਪਿਤ ਕਰ ਰਹੀ ਹੈ। ਰਾਜ ਸਰਕਾਰ ਦੀ ਮੋਹਾਲੀ ਵਿਖੇ ਕੋਈ 300 ਏਕੜ ਖੇਤਰ ਵਿਚ ਪ੍ਰਵਾਸੀ ਭਾਰਤੀਆਂ ਲਈ ਇਕ ਫੋਕਲ ਪੁਆਇੰਟ ਸਥਾਪਿਤ ਕਰਨ ਦੀ ਵੀ ਤਜਵੀਜ਼ ਹੈ।

**ਖੋਜ ਅਤੇ ਮੈਡੀਕਲ ਸਿੱਖਿਆ**

45. ਪੰਜਾਬ ਰਾਜ ਵਿਚ ਉਦਯੋਗਿਕ ਤੇ ਸੜਕ ਹਾਦਸਿਆਂ ਕਾਰਨ ਸਿਰ ਅਤੇ ਰੀੜ੍ਹ ਦੀ ਹੱਡੀ ਦੀਆਂ ਚੋਟਾਂ ਦੇ ਇਲਾਜ ਲਈ ਕੋਈ ਸਰਕਾਰੀ ਨਿਊਰੋ ਸਰਜੀਕਲ ਕੇਂਦਰ ਨਹੀਂ ਹੈ। ਮੈਡੀਕਲ ਕਾਲਜ ਅੰਮ੍ਰਿਤਸਰ ਵਿਚ ਆਮ ਬੁਨਿਆਦੀ ਢਾਂਚਾ ਅਤੇ ਸਬੰਧਿਤ ਸਹਾਇਕ/ਸੰਬੰਧ ਸੇਵਾਵਾਂ ਪਹਿਲਾਂ ਹੀ ਮੌਜੂਦ ਹਨ। ਇਸ ਲਈ ਵਿਭਾਗ ਦੀ ਮੈਡੀਕਲ ਕਾਲਜ ਅੰਮ੍ਰਿਤਸਰ ਵਿਖੇ ਅਜਿਹੀ ਇਕ ਨਿਊਰੋ ਸਰਜੀਕਲ ਇਕਾਈ ਕਾਇਮ ਕਰਨ ਦੀ ਤਜਵੀਜ਼ ਹੈ।

46. ਭਾਰਤ ਸਰਕਾਰ ਨੇ ਰਾਜਿੰਦਰਾ ਹਸਪਤਾਲ, ਪਟਿਆਲਾ ਦੇ ਓਨਕੋਲੋਜ ਵਿੰਗ ਦੇ ਵਿਕਾਸ ਲਈ 70.00 ਲੱਖ ਰੁਪਏ ਦੀ ਕੇਂਦਰੀ ਸਹਾਇਤਾ ਜਾਰੀ ਕੀਤੀ ਹੈ। ਇਸ ਧਨ ਰਾਸ਼ੀ ਨਾਲ ਕੈਂਸਰ ਦੇ ਰੋਗੀਆਂ ਦੇ ਇਲਾਜ ਲਈ ਵਰਤਮਾਨ ਸਹੂਲਤਾਂ ਵਿਚ ਵਾਧਾ ਕੀਤਾ ਜਾਵੇਗਾ।

47. ਰਾਜ ਵਿਚ ਡਾਕਟਰੀ ਸਿੱਖਿਆ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਲਈ ਡਾਕਟਰੀ ਸਿੱਖਿਆ ਤੇ ਖੋਜ ਵਿਭਾਗ ਰਾਜ ਵਿਚ ਸਰਕਾਰੀ ਮੈਡੀਕਲ/ਡੈਂਟਲ ਕਾਲਜਾਂ ਦਾ ਕੰਪਿਊਟਰੀਕਰਨ ਕਰਨ ਜਾ ਰਿਹਾ ਹੈ। ਕੇਂਦਰੀ ਸਹਾਇਤਾ ਵਿਚ 66.00 ਲੱਖ ਰੁਪਏ ਦੀ ਰਕਮ ਭਾਰਤ ਸਰਕਾਰ ਦੁਆਰਾ ਮੁਹੱਈਆ ਕੀਤੀ ਗਈ ਹੈ। ਪਨਕੋਮ ਦੁਆਰਾ ਟੈਂਡਰ ਮੰਗੇ ਗਏ ਹਨ ਅਤੇ ਕੰਪਿਊਟਰਾਂ ਦੀ ਖ਼ਰੀਦ ਲਈ ਸਪਲਾਈ ਹੁਕਮ ਜਾਰੀ ਕਰਨ ਸਬੰਧੀ ਕੇਸ ਅੰਤਿਮ ਪੜਾਅ ਉਤੇ ਹੈ।

[ਸ਼੍ਰੀ ਸਪੀਕਰ]

48. ਸਿਹਤ ਵਿਗਿਆਨ ਦੀ ਬਾਬਾ ਫ਼ਰੀਦ ਯੂਨੀਵਰਸਿਟੀ ਨੇ ਫ਼ਰੀਦਕੋਟ ਵਿਖੇ ਕਾਰਜ ਕਰਨਾ ਸ਼ੁਰੂ ਕਰ ਦਿੱਤਾ ਹੈ। ਅਕਾਦਮਿਕ ਸਾਲ 2000 ਤੋਂ ਇਸ ਯੂਨੀਵਰਸਿਟੀ ਨੇ ਪੀ.ਐਮ.ਈ.ਟੀ. ਅਤੇ ਪੀ.ਜੀ.ਈ.ਪੀ. ਪ੍ਰੀਖਿਆਵਾਂ ਨੂੰ ਸ਼ੁਰੂ ਕਰ ਦਿੱਤਾ ਹੈ। ਮੈਡੀਕਲ, ਡੈਂਟਲ, ਆਯੂਰਵੈਦਿਕ, ਹੋਮੀਓਪੈਥਿਕ ਕਾਲਜ, ਇਸ ਯੂਨੀਵਰਸਿਟੀ ਨਾਲ ਜੋੜ ਦਿਤੇ ਗਏ ਹਨ ਜੋ ਇਨ੍ਹਾਂ ਸੰਸਥਾਵਾਂ ਲਈ ਨਿਰੀਖਣ ਬਾਡੀ ਵਜੋਂ ਕੰਮ ਕਰਨਗੇ। ਯੂਨੀਵਰਸਿਟੀ ਖੇਤਰੀ ਬਿਮਾਰੀਆਂ ਦੇ ਸਬੰਧ ਵਿਚ ਉੱਚ ਪੱਧਰੀ ਖੋਜ ਦਾ ਕੰਮ ਵੀ ਕਰੇਗੀ ਅਤੇ ਦਵਾਈਆਂ ਅਤੇ ਆਰਥਿਕ ਵਿਕਾਸ ਲਈ ਇਕ ਔਸ਼ਧ ਪਲਾਂਟ ਗਾਰਡਨ ਵੀ ਸਥਾਪਿਤ ਕਰੇਗੀ।

49. ਸਰਕਾਰ ਬਾਇਓ-ਮੈਡੀਕਲ ਵੇਸਟ ਦੇ ਸੁਰੱਖਿਅਤ ਨਿਪਟਾਰੇ ਬਾਰੇ ਵੀ ਬਹੁਤ ਸੁਚੇਤ ਹੈ ਤਾਂ ਕਿ ਵਾਤਾਵਰਣ ਸੁਰੱਖਿਅਤ ਰਹਿ ਸਕੇ ਅਤੇ ਇਸ ਮੰਤਵ ਲਈ ਇਹ ਫ਼ੈਸਲਾ ਕੀਤਾ ਗਿਆ ਹੈ ਕਿ ਮੈਡੀਕਲ ਕਾਲਜਾਂ ਦੇ ਸਾਰੇ ਬਾਇਓ ਮੈਡੀਕਲ ਕਚਰੇ ਦੀ ਲੁਧਿਆਣਾ ਵਿਖੇ ਇਕ ਸਾਂਝੇ ਪਲਾਂਟ ਵਿਚ ਸੋਧ ਕੀਤੀ ਜਾਵੇ ਜੋ ਕਿ ਛੇਤੀ ਹੀ ਲਗਾਇਆ ਜਾਣਾ ਹੈ।

50. ਮੇਰੀ ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਪੰਜਾਬ ਵਿਚ ਸਥਿਤ ਅੰਮ੍ਰਿਤਸਰ, ਪਟਿਆਲਾ ਅਤੇ ਫਰੀਦਕੋਟ ਦੇ ਤਿੰਨ ਮੈਡੀਕਲ ਕਾਲਜਾਂ ਵਿਚ 9 ਕਰੋੜ ਰੁਪਏ ਦੀ ਲਾਗਤ (ਤਿੰਨ ਕਰੋੜ ਪ੍ਰਤੀ ਕੇਂਦਰ ਦੀ ਦਰ) ਨਾਲ ਤਿੰਨ ਖੇਤਰੀ ਰੋਗ-ਤਸ਼ਖ਼ੀਸ਼ੀ ਕੇਂਦਰ ਕਾਇਮ ਕੀਤੇ ਜਾਣ। ਇਹ ਕੇਂਦਰ ਰਾਜ ਵਿਚ ਸੈਕੰਡਰੀ ਪੱਧਰ ਦੀ ਸਿਹਤ ਸੰਭਾਲ ਨੂੰ ਉੱਚਾ ਚੁੱਕਣ ਵਿਚ ਸਹਾਇਤਾ ਕਰਨਗੇ।

**ਸਿਹਤ ਅਤੇ ਪਰਿਵਾਰ ਭਲਾਈ**

51. ਕਿਸੇ ਵੀ ਸਮਾਜ ਵਿਚ ਇਕ ਸਿਹਤਮੰਦ ਭਾਈਚਾਰਾ ਰਾਜ ਦੀ ਸਮੁੱਚੀ ਪ੍ਰਗਤੀ ਨੂੰ ਨਿਰਧਾਰਤ ਕਰਦਾ ਹੈ। ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਰਾਜ ਦੇ ਲੋਕਾਂ ਨੂੰ ਬੁਨਿਆਦੀ ਸਿਹਤ ਸੰਭਾਲ ਸੇਵਾਵਾਂ ਮੁਹੱਈਆ ਕਰਾਉਣ ਲਈ ਲਗਾਤਾਰ ਅਤੇ ਜ਼ੋਰਦਾਰ ਯਤਨ ਕਰ ਰਿਹਾ ਹੈ ਤਾਂ ਕਿ ਉਹ ਸਦਾ ਸਿਹਤਮੰਦ ਰਹਿਣ। ਦਿਹਾਤੀ ਲੋਕਾਂ ਦੀਆਂ ਸਿਹਤ ਸੰਭਾਲ ਲੋੜਾਂ ਪੂਰੀਆਂ ਕਰਨ ਅਤੇ ਉਨ੍ਹਾਂ ਲਈ ਘਰ ਘਰ ਵਿੱਚ ਸਿਹਤ ਸੰਭਾਲ ਸਹੂਲਤਾਂ ਉਪਲੱਬਧ ਕਰਾਉਣ ਲਈ 65 ਚਲਦੀਆਂ-ਫਿਰਦੀਆਂ ਗੱਡੀਆਂ ਰਾਜ ਵਿਚ ਛੇਤੀ ਹੀ ਕਾਰਜ ਕਰਨਾ ਸ਼ੁਰੂ ਕਰ ਦੇਣਗੀਆਂ। ਸਿਹਤ ਲੋੜ ਨੂੰ ਪੂਰਾ ਕਰਨ ਲਈ 10786 ਵਿਅਕਤੀਆਂ ਪਿਛੇ ਇਕ ਮੈਡੀਕਲ ਸੰਸਥਾ ਹੈ ਅਤੇ 947 ਵਿਅਕਤੀਆਂ ਪਿਛੇ ਇਕ ਬੈੱਡ ਉਪਲੱਬਧ ਹੈ। ਪੰਜਾਬ ਸਿਹਤ ਸਿਸਟਮ ਕਾਰਪੋਰੇਸ਼ਨ ਦੁਆਰਾ ਵਿਸ਼ਵ ਬੈਂਕ ਦੇ ਕਰਜ਼ੇ ਨਾਲ 151 ਹਸਪਤਾਲ/ਕਮਿਊਨਿਟੀ ਸਿਹਤ ਕੇਂਦਰਾਂ ਵਿਚ ਸੈਕੰਡਰੀ ਪੱਧਰ ਦੀਆਂ ਸਿਹਤ ਸੰਭਾਲ ਸੇਵਾਵਾਂ ਵਿਚ ਸੁਧਾਰ ਕੀਤਾ ਜਾ ਰਿਹਾ ਹੈ। ਮੈਡੀਕਲ ਸੰਸਥਾਵਾਂ ਵਿਚ ਦਵਾਈਆਂ ਅਤੇ ਸਾਜ਼-ਸਮਾਨ ਦੀ ਲੋੜੀਂਦੀ ਸਪਲਾਈ ਨੂੰ ਵੀ ਸੁਨਿਸ਼ਚਤ ਕੀਤਾ ਜਾ ਰਿਹਾ ਹੈ। ਰਾਜ ਨੇ ਰਾਸ਼ਟਰੀ ਸਿਹਤ ਨੀਤੀ ਵਿਚ ਵਰਣਿਤ ਜ਼ਿਆਦਾਤਰ ਟੀਚਿਆਂ ਨੂੰ ਨਾ ਕੇਵਲ ਪੂਰਾ ਹੀ ਕਰ ਲਿਆ ਹੈ ਸਗੋਂ ਕਈ ਟੀਚਿਆਂ ਵਿਚ ਉਹ ਅੱਗੇ ਵੀ ਨਿਕਲ ਗਿਆ ਹੈ।

1999 ਦੇ ਸੈਂਪਲ ਰਜਿਸਟ੍ਰੇਸ਼ਨ ਅਨੁਮਾਨ ਅਨੁਸਾਰ ਆਈ. ਐਮ. ਆਰ. ਅਤੇ ਮੌਤ ਦਰ 53 ਅਤੇ 7.4 ਹੈ ਜਦਕਿ ਟੀਚਾ ਕ੍ਰਮਵਾਰ 60 ਅਤੇ 9.0 ਸੀ । ਰਾਜ ਦੀ ਜਨਮ ਦਰ 21.0 ਦੇ ਟੀਚੇ ਦੇ ਮੁਕਾਬਲੇ 21.5 ਹੈ ਜਿਸ ਨੂੰ ਛੇਤੀ ਹੀ ਪੂਰਾ ਕਰ ਲਿਆ ਜਾਵੇਗਾ ।

52. ਰਾਸ਼ਟਰੀ ਟੀ. ਬੀ. ਕੰਟਰੋਲ ਪ੍ਰੋਗਰਾਮ ਅਧੀਨ ਇਸ ਘਾਤਕ ਬਿਮਾਰੀ ਦਾ ਜੜ੍ਹੋਂ ਖ਼ਾਤਮਾ ਕਰਨ ਲਈ ਗ਼ੈਰ-ਸਰਕਾਰੀ ਸੰਗਠਨਾਂ ਦੀ ਸਹਾਇਤਾ ਨਾਲ ਰਾਜ ਵਿਚ ਇਕ ਵਿਸ਼ੇਸ਼ ਮੁਹਿੰਮ ਸ਼ੁਰੂ ਕੀਤੀ ਜਾ ਰਹੀ ਹੈ । ਸਰਕਾਰੀ ਸੰਗਠਨਾਂ ਨੂੰ ਪ੍ਰੇਰਿਤ ਕੀਤਾ ਗਿਆ ਹੈ ਕਿ ਉਹ ਬਕਾਇਦਾ ਦਵਾਈ ਮੁਹੱਈਆ ਕਰਨ ਲਈ ਟੀ.ਬੀ. ਰੋਗੀਆਂ ਨੂੰ ਅਪਨਾਉਣ ।

53. ਪਿਛਲੇ ਕੁਝ ਸਾਲਾਂ ਤੋਂ ਮਲੇਰੀਏ ਦੇ ਕੇਸਾਂ ਵਿਚ ਭਾਰੀ ਕਮੀ ਆਈ ਹੈ । ਪੰਜਾਬ ਦੇਸ਼ ਦੇ ਉਨ੍ਹਾਂ ਕੁਝ ਰਾਜਾਂ ਵਿਚੋਂ ਹੈ, ਜਿਥੇ ਕੁਸ਼ਟ ਰੋਗ ਦਾ ਖਤਮਾ ਹੋਣ ਵਾਲਾ ਹੈ । ਏਡਜ਼ ਪ੍ਰੋਗਰਾਮ ਅਧੀਨ ਲੋਕਾਂ ਨੂੰ ਜਾਣਕਾਰੀ ਅਤੇ ਸਿੱਖਿਆ ਦਿੱਤੀ ਜਾਂਦੀ ਹੈ ਕਿ ਉਹ ਆਪਣੇ ਆਪ ਨੂੰ ਐਚ.ਆਈ.ਵੀ. ਦੇ ਛੂਤ ਤੋਂ ਬਚਾਉਣ । ਲੋੜਵੰਦਾਂ ਨੂੰ ਸੁਰੱਖਿਅਤ ਖ਼ੂਨ ਮੁਹੱਈਆ ਕਰਾਉਣ ਲਈ ਰਾਜ ਵਿਚ 54 ਖ਼ੂਨ ਬੈਂਕਾਂ ਨੂੰ ਲਸੰਸ ਦਿੱਤਾ ਗਿਆ ਹੈ । ਸਾਰੇ ਰਾਜ ਵਿਚ ਇਕ ਵਿਸ਼ੇਸ਼ ਸਰਵੇਖਣ ਕੀਤਾ ਗਿਆ ਸੀ ਜਿਸ ਵਿਚ ਕੁਲ 248 ਰੋਗੀਆਂ ਦੀ ਪਹਿਚਾਣ ਕੀਤੀ ਗਈ ਸੀ । ਵੀਰਵਾਰ ਨੂੰ ਇਕ ਵਿਸ਼ੇਸ਼ ਦਿਨ ਘੋਸ਼ਿਤ ਕੀਤਾ ਗਿਆ ਹੈ ।

54. ਪੰਜਾਬ ਦੇਸ਼ ਦਾ ਪਹਿਲਾ ਰਾਜ ਹੈ ਜਿਸ ਨੇ ਦੰਦ ਸਿਹਤ ਸੰਭਾਲ ਦਾ ਕਾਰਜ ਸ਼ੁਰੂ ਕੀਤਾ ਹੈ । ਛੇਵੀਂ ਵਿਸਤ੍ਰਿਤ ਪਲਸ ਪੋਲੀਓ ਮੁਕਤੀ ਮੁਹਿੰਮ ਦਾ ਪਹਿਲਾ ਦੌਰ 5 ਅਤੇ 10 ਦਸੰਬਰ ਨੂੰ ਸਫਲਤਾ ਪੂਰਵਕ ਪੂਰਾ ਕੀਤਾ ਗਿਆ ਹੈ (ਥੰਪਿੰਗ) ਜਿਸ ਵਿਚ 0-5 ਸਾਲ ਤੋਂ ਹੇਠਾਂ ਦੀ ਉਮਰ ਦੇ 35.6 ਲੱਖ ਤੋਂ ਵੀ ਵੱਧ ਬੱਚਿਆਂ ਨੂੰ ਪੋਲੀਓ ਦੀਆਂ ਬੂੰਦਾਂ ਪਿਲਾਈਆਂ ਗਈਆਂ ਸਨ ਤਾਂ ਕਿ ਰਾਜ ਵਿਚੋਂ ਪੋਲੀਓ ਦੇ ਵਹਿਸ਼ੀ ਵਿਸ਼ਾਣੂ ਖ਼ਤਮ ਕੀਤੇ ਜਾ ਸਕਣ । ਰਾਜ ਵਿਚ ਪ੍ਰਜਣਨ ਅਤੇ ਬਾਲ ਸਿਹਤ ਪ੍ਰੋਗਰਾਮ ਨੂੰ ਲਾਗੂ ਕਰਨ ਨਾਲ ਵਿਸ਼ੇਸ਼ ਜ਼ੋਰ ਇਸ ਗੱਲ ਤੇ ਦਿੱਤਾ ਗਿਆ ਹੈ ਕਿ ਅਤਿ-ਅਧਿਕ ਜ਼ੋਖ਼ਮ ਵਾਲੀਆਂ ਗਰਭਵਤੀ ਮਾਵਾਂ ਅਤੇ ਨਵ-ਜਨਮੇ ਅਤਿ ਅਧਿਕ ਜ਼ੋਖ਼ਮ ਵਾਲੇ ਬੱਚਿਆਂ ਨੂੰ ਅਤਿ ਜ਼ਰੂਰੀ ਪ੍ਰਸੂਤਕੀ ਸੰਭਾਲ, ਸੰਕਟਕਾਲੀ ਪ੍ਰਸੂਤਕੀ ਭੰਡਾਰ ਅਤੇ ਜ਼ਰੂਰੀ ਨਵਜਾਤ ਸੰਭਾਲ ਸੇਵਾਵਾਂ ਉਪਲਬਧ ਕਰਵਾਈਆਂ ਜਾ ਸਕਣ ।

55. ਈ.ਐਸ.ਆਈ. ਵਿਭਾਗ ਕਾਰਜ ਈ. ਐਸ. ਆਈ. ਐਕਟ 1948 ਅਧੀਨ ਆਉਂਦਾ ਹੈ । ਰਾਜ ਵਿਚ ਪ੍ਰਤੀ ਬੀਮਾਕ੍ਰਿਤ 4,35,750 ਉਦਯੋਗਿਕ ਕਾਮਿਆਂ ਦੀਆਂ ਪਰਿਵਾਰਕ ਇਕਾਈਆਂ ਲਈ ਅੰਸ਼ਦਾਨ ਵਾਲੀ ਇਕ ਸਕੀਮ ਹੈ ਜਿਸ ਵਿਚ 6.5 ਫ਼ੀਸਦ ਦੀ ਦਰ ਨਾਲ ਇਕ ਨਿਸ਼ਚਿਤ ਯੋਗਦਾਨ ਦੀ ਰਕਮ ਈ. ਐਸ. ਆਈ. ਕਾਰਪੋਰੇਸ਼ਨ ਨੂੰ ਜਾਂਦੀ ਹੈ । ਪੰਜਾਬ ਰਾਜ ਵਿਚ ਵਰਤਮਾਨ ਸਮੇਂ 7 ਈ. ਐਸ. ਆਈ. ਹਸਪਤਾਲ ਅਤੇ 70 ਡਿਸਪੈਂਸਰੀਆਂ ਕਾਰਜਸ਼ੀਲ ਹਨ । ਈ. ਐਸ. ਆਈ. ਕਾਰਪੋਰੇਸ਼ਨ ਦੁਆਰਾ ਖ਼ਰਚੇ ਲਈ ਫੰਡਾਂ ਦੀ ਹੱਦ 600 ਰੁਪਏ ਪ੍ਰਤੀ ਆਈ. ਵੀ. ਪਰਿਵਾਰਕ ਇਕਾਈ ਨਿਰਧਾਰਿਤ ਕੀਤੀ ਗਈ ਹੈ । ਇਹ ਖ਼ਰਚਾ ਈ.ਐਸ.ਆਈ. ਕਾਰਪੋਰੇਸ਼ਨ ਅਤੇ ਪੰਜਾਬ ਰਾਜ ਵਿਚਕਾਰ 7:1 ਦੇ ਅਨੁਪਾਤ ਵਿਚ ਵੰਡਾਉਣਯੋਗ ਹੈ ।

[ਸ੍ਰੀ ਸਪੀਕਰ]

56. ਪੰਜਾਬ ਰਾਜ ਦੇ ਆਯੁਰਵੈਦਿਕ ਵਿਭਾਗ ਵਿਚ ਪੰਜ 10 ਬੈੱਡਾਂ ਵਾਲੇ ਆਯੁਰਵੈਦਿਕ ਹਸਪਤਾਲ, 17 ਸਵਾਸਥ ਕੇਂਦਰ ਅਤੇ 507 ਆਯੁਰਵੇਦਿਕ ਅਤੇ ਯੂਨਾਨੀ ਡਿਸਪੈਂਸਰੀਆਂ ਹਨ । ਨਵੀਂ ਸਰਕਾਰ ਦੀ ਆਮਦ ਤੇ ਆਯੁਰਵੈਦਿਕ ਵਿਭਾਗ ਲਈ ਨਵੀਂ ਪੰਜ ਸਾਲਾ ਯੋਜਨਾ 1997-2002 ਲਈ 345 ਲੱਖ ਰੁਪਏ ਮਨਜ਼ੂਰ ਕੀਤੇ ਗਏ ਹਨ ।

57. ਪੰਜਾਬ ਸਰਕਾਰ ਨੇ ਸਾਲ 1998-99 ਦੌਰਾਨ 16.78 ਕਰੋੜ ਰੁਪਏ ਦੀ ਰਕਮ ਐਲੋਕੇਟ ਕੀਤੀ ਸੀ, ਜਿਸ ਵਿਚੋਂ 65 ਲੱਖ ਰੁਪਏ ਦੀ ਰਕਮ ਪਲਾਨ ਸਕੀਮਾਂ ਲਈ ਐਲੋਕੇਟ ਕੀਤੀ ਗਈ ਸੀ । ਸਾਲ 1999-2000 ਵਿਚ, ਨਾਨ-ਪਲਾਨ ਸਕੀਮਾਂ ਲਈ 17.70 ਕਰੋੜ ਰੁਪਏ ਦਾ ਬਜਟ ਅਲਾਟ ਕੀਤਾ ਗਿਆ ਸੀ, ਜਦਕਿ ਪਲਾਨ ਸਕੀਮਾਂ ਲਈ 87 ਲੱਖ ਰੁਪਏ ਰੱਖੇ ਗਏ ਸਨ । ਸਾਲ 2000-2001 ਵਿਚ ਨਾਨ-ਪਲਾਨ ਸਕੀਮਾਂ ਲਈ ਬਜਟ ਐਲੋਕੇਸ਼ਨ 18.91 ਕਰੋੜ ਹੈ ਅਤੇ ਪਲਾਨ ਸਕੀਮਾਂ ਲਈ 80 ਲੱਖ ਰੁਪਏ ਹੈ । ਸਾਲ 2001-2002 ਲਈ ਨਾਨ-ਪਲਾਨ ਸਕੀਮਾਂ ਲਈ ਤਜਵੀਜ਼ਤ ਬਜਟ ਅਨੁਮਾਨ 24.68 ਕਰੋੜ ਰੁਪਏ ਹੈ ਅਤੇ ਪਲਾਨ ਸਕੀਮਾਂ ਲਈ 2.66 ਕਰੋੜ ਰੁਪਏ ਦੇ ਹਨ ।

58. ਵਰਤਮਾਨ ਸਮੇਂ ਪੰਜਾਬ ਰਾਜ ਵਿਚ 105 ਸਰਕਾਰੀ ਹੋਮਿਓਪੈਥਿਕ ਡਿਸਪੈਂਸਰੀਆਂ ਅਤੇ ਇਕ 10 ਬਿਸਤਰਿਆਂ ਵਾਲਾ ਕੈਂਸਰ ਤੇ ਚਮੜੀ ਰੋਗਾਂ ਦਾ ਹੋਮਿਓਪੈਥਿਕ ਹਸਪਤਾਲ ਕਾਰਜ ਕਰ ਰਿਹਾ ਹੈ । ਦਵਾਈਆਂ ਦੀ ਹੋਮਿਓਪੈਥਿਕ ਪ੍ਰਣਾਲੀ ਦੇ ਵਿਕਾਸ ਲਈ ਨੌਵੀਂ ਪੰਜ ਸਾਲਾ ਯੋਜਨਾ ਲਈ 272.00 ਲੱਖ ਰੁਪਏ ਦਾ ਬਜਟ ਉਪਬੰਧ ਹੈ ਅਤੇ ਪਲਾਨ ਸਕੀਮਾਂ ਨੂੰ ਅਮਲ ਵਿਚ ਲਿਆਉਣ ਲਈ ਸੋਧੀ ਹੋਈ ਸਾਲਾਨਾ ਯੋਜਨਾ 2000-2001 ਵਿਚ 33.00 ਲੱਖ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ ।

59. ਇਹ ਪ੍ਰਣਾਲੀ ਦਿਨ ਪ੍ਰਤੀ ਦਿਨ ਹਰਮਨਪਿਆਰੀ ਹੋ ਰਹੀ ਹੈ । ਜਨਤਾ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਵੱਖ-ਵੱਖ ਪਲਾਨ ਸਕੀਮਾਂ ਅਤੇ ਵਿਸ਼ੇਸ਼ ਕੰਪੋਨੈਂਟ ਪਲਾਨ ਸਕੀਮ ਅਧੀਨ ਸਾਲਾਨਾ ਯੋਜਨਾ 2000-2001 ਦੌਰਾਨ 15 ਨਵੀਆਂ ਸਰਕਾਰੀ ਹੋਮਿਓਪੈਥਿਕ ਡਿਸਪੈਂਸਰੀਆਂ ਸ਼ੁਰੂ ਕਰਨ ਦੀ ਤਜਵੀਜ਼ ਹੈ । ਪਲਾਨ ਸਕੀਮ ਅਤੇ ਵਿਸ਼ੇਸ਼ ਸੰਘਟਕ ਯੋਜਨਾ ਸਕੀਮ ਅਧੀਨ ਮੌਜੂਦਾ 60 ਹੋਮਿਓਪੈਥਿਕ ਡਿਸਪੈਂਸਰੀਆਂ ਵਿਚ ਮਸ਼ੀਨਰੀ, ਸਾਜ਼-ਸਾਮਾਨ ਅਤੇ ਸਮੱਗਰੀ ਸਪਲਾਈ (ਦਵਾਈਆਂ) ਮੁਹੱਈਆ ਕਰਵਾ ਕੇ ਇਹਨਾਂ ਦਾ ਵਿਸਤਾਰ ਕੀਤਾ ਜਾਵੇਗਾ ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ**

60. ਪੰਜਾਬ ਸਰਕਾਰ ਨੇ ਵਿਸ਼ੇਸ਼ ਕਰਕੇ ਨਵੀਂ ਦਹਿਸਦੀ ਵਿਚ ਡਿਜੀਟਲ ਅਰਥ-ਵਿਵਸਥਾ, ਅੰਦਰ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੀ ਅਹਿਮੀਅਤ ਨੂੰ ਵਿਕਾਸ ਦਾ ਸਾਧਨ ਸਮਝਿਆ ਹੈ । ਮਾਨਯੋਗ ਪ੍ਰਧਾਨ ਮੰਤਰੀ ਜੀ ਦਾ ਸੁਪਨਾ "ਸਾਲ 2008 ਤੱਕ ਭਾਰਤ ਗਿਆਨ ਦੇ ਖੇਤਰ ਵਿਚ ਸਰਵਉੱਚ ਤਾਕਤ" ਰਾਜ ਵਿਚ ਕੇਵਲ ਮਨੁੱਖੀ ਸਰੋਤ ਵਿਕਾਸ ਪ੍ਰਣਾਲੀ ਦੇ ਭਰਵੇਂ ਵਿਕਾਸ ਨਾਲ ਹੀ ਸਾਕਾਰ ਹੋ ਸਕਦਾ ਹੈ ।

61. ਤਕਨੀਕੀ ਸਿੱਖਿਆ ਪ੍ਰਣਾਲੀ ਨੂੰ ਉਦਯੋਗ ਦੀਆਂ ਲੋੜਾਂ ਅਤੇ ਜ਼ਰੂਰਤਾਂ ਦੇ ਹਾਣੀ ਬਣਾਉਣ ਲਈ ਕਈ ਖੇਤਰਾਂ ਵਿਚ ਕਾਰਵਾਈ ਸ਼ੁਰੂ ਕੀਤੀ ਗਈ ਹੈ। ਫੀਸਾਂ ਵਧਾ ਕੇ ਅਤੇ ਹੋਰ ਅੰਦਰੂਨੀ ਵਸੀਲੇ ਜੁਟਾ ਕੇ ਤਕਨੀਕੀ ਸਿੱਖਿਆ ਪ੍ਰਣਾਲੀ ਨੂੰ ਸਵੈ-ਨਿਰਭਰ ਅਤੇ ਸਵੈ-ਵਿੱਤੀ ਬਣਾਉਣ ਲਈ ਸੁਚੇਤ ਯਤਨ ਕੀਤੇ ਗਏ ਹਨ। ਐਚ.ਆਰ.ਡੀ. ਸਹੂਲਤਾਂ ਦੇ ਨਿਰੰਤਰ ਵਿਸਥਾਰ ਅਤੇ ਅਪਗ੍ਰੇਡੇਸ਼ਨ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਪ੍ਰੋਗਰਾਮਾਂ ਵਿਚ ਪ੍ਰਾਈਵੇਟ ਸੈਕਟਰ ਦੀ ਸ਼ਮੂਲੀਅਤ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਹੈ।

62. ਇਸ ਸਮੇਂ ਰਾਜ ਵਿਚ 16 ਇੰਜੀਨੀਅਰਿੰਗ ਕਾਲਜ, ਫਾਰਮੇਸੀ ਸੰਸਥਾਵਾਂ ਸਹਿਤ 41 ਪੋਲੀਟੈਕਨਿਕ ਸੰਸਥਾਵਾਂ ਅਤੇ 129 ਉਦਯੋਗਿਕ ਸਿਖਲਾਈ ਸੰਸਥਾਵਾਂ ਕੰਮ ਕਰ ਰਹੀਆਂ ਹਨ ਜਿਨ੍ਹਾਂ ਵਿਚ ਕੁਲ ਸਿਟਿੰਗ ਸਮਰੱਥਾ 50,000 ਹੈ।

63. ਤਕਨੀਕੀ ਸਿੱਖਿਆ III ਪ੍ਰਾਜੈਕਟ ਵੀ ਤਿਆਰ ਹੋ ਰਿਹਾ ਹੈ ਜਿਸ ਵਿਚ ਮੌਜੂਦਾ ਪੋਲੀਟੈਕਨਿਕ ਸੰਸਥਾਵਾਂ ਅੰਦਰ ਖ਼ੁਦ-ਮੁਖਤਿਆਰ ਦਰਜੇ ਵਾਲੇ ਪੰਜ ਸਰਵਉੱਚ ਕੇਂਦਰ ਵਿਕਸਤ ਕੀਤੇ ਜਾਣ ਦੀ ਤਜਵੀਜ਼ ਹੈ। ਉਹ ਸਬੰਧਤ ਖੇਤਰਾਂ ਵਿਚ ਤਕਨੀਕੀ ਸਿੱਖਿਆ ਦੇ ਸਮੁੱਚੇ ਵਿਕਾਸ ਲਈ ਨੋਡਲ ਕੇਂਦਰ ਵਜੋਂ ਕੰਮ ਕਰਨਗੇ। ਪੰਜਾਬ ਸਰਕਾਰ ਨੇ ਇਸ ਕੇਂਦਰੀ ਸਹਾਇਤਾ ਪ੍ਰਾਪਤ ਵਿਸ਼ਵ ਬੈਂਕ ਪ੍ਰਾਜੈਕਟ ਲਈ 148.00 ਕਰੋੜ ਰੁਪਏ ਦਾ ਅਨੁਮਾਨਤ ਖ਼ਰਚਾ ਪੇਸ਼ ਕੀਤਾ ਹੈ।

64. ਵਿਸ਼ਵ ਮੁਕਾਬਲੇ ਵਿਚ ਆਉਣ ਲਈ ਸੂਚਨਾ ਤਕਨਾਲੋਜੀ ਅਤੇ ਸਬੰਧਿਤ ਕੋਰਸਾਂ ਵਾਲੇ ਅਤਿਅਧਿਕ ਮੰਗ ਵਾਲੇ ਖੇਤਰਾਂ ਵਿਚ ਸੀਟਾਂ ਦੀ ਗਿਣਤੀ ਵਧਾਈ ਜਾ ਰਹੀ ਹੈ। ਇਸੇ ਪ੍ਰਕਾਰ 15 ਪੋਲੀਟੈਕਨਿਕ ਸੰਸਥਾਵਾਂ ਵਿਚ ਸੂਚਨਾ ਤਕਨਾਲੋਜੀ ਦਾ ਡਿਪਲੋਮਾ ਕੋਰਸ ਸ਼ੁਰੂ ਕੀਤਾ ਜਾ ਰਿਹਾ ਹੈ।

65. ਸਮੂਹ ਇੰਜੀਨੀਅਰਿੰਗ ਕਾਲਜਾਂ ਅਤੇ ਪੋਲੀਟੈਕਨਿਕ ਸੰਸਥਾਵਾਂ ਵਿਚ ਇੰਟਰਨੈਟ ਜੋੜ, ਈ-ਮੇਲ ਅਕਾਊਂਟਸ ਸਮੇਤ ਉੱਚ ਦਰਜੇ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ। ਪੰਜਾਬ ਦੇ ਨੌਜਵਾਨਾਂ ਲਈ ਚੰਗੇਰਾ ਰੋਜ਼ਗਾਰ ਯਕੀਨੀ ਬਣਾਉਣ ਲਈ ਪੰਜਾਬ ਤਕਨੀਕੀ ਯੂਨੀਵਰਸਿਟੀ ਦੁਆਰਾ 5 ਸੰਸਥਾਵਾਂ ਵਿਚ ਈ-ਕਾਮਰਸ ਕੋਰਸ ਸ਼ੁਰੂ ਕੀਤਾ ਗਿਆ ਹੈ।

66. ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ 10 ਇੰਸਟੀਚਿਊਟ ਮੈਨੇਜਮੈਂਟ ਕਮੇਟੀਆਂ (ਆਈ. ਐਮ. ਸੀਜ਼) ਸਥਾਪਤ ਕੀਤੀਆਂ ਗਈਆਂ ਹਨ ਤਾਂ ਕਿ ਸੰਸਥਾਵਾਂ ਦੇ ਦਿਨ ਪ੍ਰਤੀ ਦਿਨ ਦੇ ਪ੍ਰਬੰਧ ਵਿਚ ਸਬੰਧਿਤ ਉਦਯੋਗ ਨੂੰ ਪੂਰਨ ਤੌਰ ਤੇ ਅਤੇ ਕ੍ਰਿਆਸ਼ੀਲ ਰੂਪ ਵਿਚ ਸ਼ਾਮਲ ਕੀਤਾ ਜਾ ਸਕੇ। ਇਸ ਨਾਲ ਵਧੇਰੇ ਕੁਸ਼ਲਤਾ, ਬਿਹਤਰ ਸਿਖਲਾਈ ਅਤੇ ਉਦਯੋਗ ਦੁਆਰਾ ਤਿਆਰ ਕੀਤੀ ਗਈ ਵਸਤੂ ਦੀ ਜ਼ਿਆਦਾ ਸਵੀਕਾਰਤਾ ਹੋਵੇਗੀ ਅਤੇ ਰੋਜ਼ਗਾਰ ਵਿਚ ਵੀ ਬਿਹਤਰੀ ਆਵੇਗੀ।

67. ਨਵੇਂ ਕੋਰਸਾਂ ਦੇ ਆਧੁਨਿਕੀਕਰਣ, ਵਿਸਤਾਰ ਅਤੇ ਆਰੰਭ ਕਰਨ ਲਈ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਪੇਸ਼ਾਵਰਨਾ ਸਿਖਲਾਈ ਪ੍ਰਾਜੈਕਟ I ਦੇ ਲਾਭਾਂ ਨੂੰ

[ਸ੍ਰੀ ਸਪੀਕਰ]

ਸੰਗਠਿਤ ਕਰਨ ਲਈ ਕਰਵਾਏ ਜਾਣ ਵਾਲੇ 108.83 ਕਰੋੜ ਰੁਪਏ ਦੇ ਅਨੁਮਾਨਤ ਖ਼ਰਚੇ ਵਾਲਾ ਇਕ ਦੂਜਾ ਪੇਸ਼ਾਵਰਾਨਾ ਸਿਖਲਾਈ ਪ੍ਰਾਜੈਕਟ ਵੀ ਪ੍ਰਾਪਤ ਹੋਣ ਦੀ ਸੰਭਾਵਨਾ ਹੈ।

68. ਸਾਲ 1999-2000 ਦੌਰਾਨ ਪੇਸ਼ਾਵਰਾਨਾ ਸਿਖਲਾਈ ਪ੍ਰਾਜੈਕਟ ਅਧੀਨ ਸਥਾਪਤ ਕੀਤੇ ਗਏ ਇਕ ਅਤਿ ਉੱਚ ਤਕਨਾਲੋਜੀ ਸਿਖਲਾਈ ਇੰਸਟੀਚਿਊਟ ਨੇ ਕਾਰਜ ਕਰਨਾ ਸ਼ੁਰੂ ਕਰ ਦਿਤਾ ਹੈ। ਨਿਰੰਤਰ ਸਿੱਖਿਆ ਪ੍ਰੋਗਰਾਮ ਅਧੀਨ ਉਦਯੋਗ ਨੂੰ ਆਟੋ-ਸੀ. ਏ. ਡੀ., ਪੀ. ਸੀ. ਮੈਂਟੇਨੈਂਸ ਉਦਯੋਗਿਕ ਆਟੋ-ਮੇਸ਼ਨ ਅਤੇ ਐਨਲੋਗ ਅਤੇ ਡਿਜ਼ਟਲ ਇਲੈਕਟਰੋਨਿਕਸ ਦੇ ਚਾਰ ਉੱਚ ਤਕਨੀਕੀ ਕੋਰਸਾਂ ਵਿਚ ਸਿਖਲਾਈ ਦਿੱਤੀ ਜਾ ਰਹੀ ਹੈ।

69. ਇਸ ਪ੍ਰਕਾਰ ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਵੱਲ ਵਿਸ਼ੇਸ਼ ਧਿਆਨ ਦਿਤਾ ਜਾ ਰਿਹਾ ਹੈ ਅਤੇ ਇਸ ਯੂਨੀਵਰਸਿਟੀ ਨੂੰ ਇਕ ਸ਼ਾਨਦਾਰ ਕੇਂਦਰ ਵਜੋਂ ਵਿਕਸਤ ਕਰਨ ਦੀ ਤਜਵੀਜ਼ ਦਿੱਤੀ ਗਈ ਹੈ। ਉੱਭਰ ਰਹੀ ਤਕਨਾਲੋਜੀ ਦੇ ਖੇਤਰ ਵਿਚੋਂ ਪੋਸਟ-ਗਰੈਜੂਏਟ ਅਤੇ ਪੋਸਟ-ਡਾਕਟੋਰਲ ਕੋਰਸ ਸ਼ੁਰੂ ਕੀਤੇ ਜਾਣ ਦੀ ਯੋਜਨਾ ਹੈ, ਬਸ਼ਰਤੇ ਕਿ ਇਸ ਲਈ ਫੰਡ ਉਪਲਬਧ ਹੋਣ।

70. ਉਦਯੋਗ ਦੀਆਂ ਬਦਲ ਰਹੀਆਂ ਲੋੜਾਂ ਨੂੰ ਪੂਰਾ ਕਰਨ ਦੇ ਸਬੰਧ ਵਿਚ ਸਿਖਲਾਈ ਦੀ ਕਿਸਮ ਵਿਚ ਹੋਰ ਸੁਧਾਰ ਲਿਆਉਣ ਲਈ ਉਦਯੋਗਿਕ ਸਿਖਲਾਈ ਅਤੇ ਉਦਯੋਗਿਕ ਸਿੱਖਿਆ ਵੱਲੋਂ ਉਦਯੋਗਾਂ ਨਾਲ 1450 ਸਮਝੌਤਾ ਮੈਮੋਰੰਡਾਂ ਉਤੇ ਸਹੀ ਪਾਈ ਗਈ ਹੈ।

71. ਨਵੀਂ ਪੰਜ ਸਾਲਾ ਯੋਜਨਾ ਲਈ ਮਨਜ਼ੂਰ ਕੀਤਾ ਯੋਜਨਾ ਖ਼ਰਚਾ ਤਕਨੀਕੀ ਸਿੱਖਿਆ ਸ਼ਾਖ਼ਾ ਅਤੇ ਉਦਯੋਗਿਕ ਸਿਖਲਾਈ ਸ਼ਾਖ਼ਾ ਲਈ ਕ੍ਰਮਵਾਰ 262.03 ਕਰੋੜ ਰੁਪਏ ਅਤੇ 74,71 ਕਰੋੜ ਰੁਪਏ ਸੀ। ਇਨ੍ਹਾਂ ਟੀਚਿਆਂ ਦੀ ਪ੍ਰਾਪਤੀ ਲਈ ਸਰਕਾਰ ਦੁਆਰਾ ਸਾਲ 2000-2001 ਲਈ ਤਕਨੀਕੀ ਸਿੱਖਿਆ ਸ਼ਾਖ਼ਾ ਲਈ 51.07 ਕਰੋੜ ਰੁਪਏ ਅਤੇ ਉਦਯੋਗਿਕ ਸਿੱਖਿਆ ਸ਼ਾਖ਼ਾ ਲਈ 16.90 ਕਰੋੜ ਰੁਪਏ ਦੇ ਪਲਾਨ ਬਜਟ ਦੀ ਮਨਜ਼ੂਰੀ ਦਿੱਤੀ ਗਈ ਹੈ। ਸਾਲ 2001-2002 ਲਈ ਤਜਵੀਜ਼ ਪਲਾਨ ਬਜਟ ਖ਼ਰਚਾ ਤਕਨੀਕੀ ਸਿੱਖਿਆ ਸ਼ਾਖ਼ਾ ਲਈ 65.24 ਕਰੋੜ ਰੁਪਏ ਅਤੇ ਉਦਯੋਗਿਕ ਸਿਖਲਾਈ ਸ਼ਾਖ਼ਾ ਲਈ 20.24 ਕਰੋੜ ਰੁਪਏ ਦਾ ਹੈ।

**ਗ੍ਰਹਿ ਮਾਮਲੇ ਅਤੇ ਨਿਆਂ**

72. ਰਾਜ ਵਿਚ ਕਾਨੂੰਨ ਅਤੇ ਵਿਵਸਥਾ ਕਾਇਮ ਰੱਖਣ ਦੇ ਕੰਮ ਨੂੰ ਮੇਰੀ ਸਰਕਾਰ ਪਹਿਲ ਦਿੰਦੀ ਹੈ। ਰਾਜ ਵਿਚ ਜੁਰਮ ਦੀ ਸਥਿਤੀ ਕੰਟਰੋਲ ਹੇਠ ਰਹੀ। (ਥੰਪਿੰਗ) ਇਸ ਸਾਲ ਦੌਰਾਨ ਦਹਿਸ਼ਤਗਰਦੀ ਦੀਆਂ ਕਾਰਵਾਈਆਂ ਨਿਰੰਤਰ ਕੰਟਰੋਲ ਹੇਠ ਰਹੀਆਂ। ਪੁਲਿਸ ਵਿਭਾਗ ਦੁਆਰਾ ਸਮਾਜ ਵਿਰੋਧੀ ਤੱਤਾਂ, ਨਸ਼ੀਲੇ ਪਦਾਰਥਾਂ ਦੇ ਤਸਕਰਾਂ ਅਤੇ ਕਾਨੂੰਨ ਤੋੜਨ ਵਾਲੇ ਹੋਰ ਵਿਅਕਤੀਆਂ ਉਪਰ ਨਿਰੰਤਰ ਦਬਾਓ ਬਣਿਆ ਰਹਿਣ ਨਾਲ ਮਾਹੌਲ ਕਾਫ਼ੀ ਸੁਖਾਵਾਂ ਰਿਹਾ ਹੈ। ਜਿਸ ਨਾਲ ਸੁਰੱਖਿਆ ਸਥਿਤੀ, ਵਪਾਰਕ ਗਤੀਵਿਧੀਆਂ ਅਤੇ ਰਾਜ ਦਾ ਆਰਥਿਕ ਵਿਕਾਸ ਆਮ ਵਾਂਗ ਚਲਦਾ ਰਿਹਾ ਹੈ। ਪੁਲਿਸ ਸਮਾਜ ਵਿਰੋਧੀ ਅਨਸਰਾਂ ਨੂੰ ਕੰਟਰੋਲ ਵਿਚ ਰੱਖਣ, ਰਾਜ ਵਿਚ ਕਾਨੂੰਨ ਤੇ ਵਿਵਸਥਾ ਸਥਾਪਤ ਕਰਨ, ਸ਼ਾਂਤੀ

ਸੁਨਿਸ਼ਚਿਤ ਕਰਨ ਲਈ ਸਦਾ ਚੌਕਸ ਰਹੀ ਹੈ । ਜਿਸ ਨਾਲ ਕਿ ਆਰਥਿਕ ਵਿਕਾਸ ਹੋਇਆ ਹੈ । ਦੋ ਦਹਿਸ਼ਤਗਰਦ ਪੁਲਿਸ ਮੁਕਾਬਲੇ ਵਿਚ ਮਾਰੇ ਗਏ ਸਨ । ਇਸ ਸਾਲ ਦੌਰਾਨ ਸੁਰੱਖਿਆ ਦਲਾਂ ਨੇ ਵੱਡੀ ਮਾਤਰਾ ਵਿਚ ਗ਼ੈਰ-ਕਾਨੂੰਨੀ ਹਥਿਆਰ ਪੈਂਟਾ ਏਰਿਥ੍ਰਾਈਟਲ ਟੇਟਰਾ ਨਾਈਟਰੇਟ (ਪੀ.ਈ.ਟੀ.ਐਲ.) ਦਹਿਸ਼ਤਗਰਦਾਂ ਪਾਸੋਂ ਬਰਾਮਦ ਕੀਤੇ ਹਨ ।

73. ਮਨੁੱਖੀ ਅਧਿਕਾਰ ਕਮਿਸ਼ਨ, ਜੋ ਕਿ ਮਾਰਚ, 1997 ਵਿਚ ਰਾਜ ਵਿੱਚ ਸਥਾਪਿਤ ਕੀਤਾ ਗਿਆ ਸੀ, ਉਹ ਵਧੀਕੀਆਂ ਵਿਰੁੱਧ ਪੈਦਾ ਹੋਣ ਵਾਲੀਆਂ ਸ਼ਿਕਾਇਤਾਂ ਨੂੰ ਨਿਪਟਾਉਂਦਾ ਰਿਹਾ ਹੈ ਅਤੇ ਉਸ ਨੇ ਭਾਰੀ ਗਿਣਤੀ ਵਿਚ ਸ਼ਿਕਾਇਤਾਂ ਦਾ ਨਿਪਟਾਰਾ ਕੀਤਾ ਹੈ ਅਤੇ ਪਿਛਲੇ ਸਮੇਂ ਵਿਚ ਜਿਨ੍ਹਾਂ ਵਿਅਕਤੀਆਂ ਨਾਲ ਵਧੀਕੀਆਂ ਹੋਈਆਂ ਹਨ ਉਨ੍ਹਾਂ ਨੂੰ ਰਾਹਤ ਦਿੱਤੀ ਗਈ ਹੈ । ਕਮਿਸ਼ਨ ਦੀ ਸਥਾਪਨਾ ਨਾਲ ਇਹ ਵੀ ਸੁਨਿਸ਼ਚਿਤ ਹੋ ਜਾਵੇਗਾ ਕਿ ਕਾਨੂੰਨ ਲਾਗੂ ਕਰਨ ਵਾਲੀਆਂ ਏਜੰਸੀਆਂ ਦੁਆਰਾ ਕੀਤੀ ਕੋਈ ਵੀ ਗ਼ਲਤ ਕਾਰਵਾਈ ਜਾਂ ਉਕਾਈ ਤੁਰੰਤ ਇਕ ਸੁਤੰਤਰ ਏਜੰਸੀ ਦੀ ਛਾਣਬੀਣ ਅਧੀਨ ਆ ਜਾਵੇਗੀ । ਮੇਰੀ ਸਰਕਾਰ ਦਾ ਉਦੇਸ਼ ਰਾਜ ਦੇ ਸਾਰੇ ਲੋਕਾਂ ਨੂੰ ਸੁਤੰਤਰਤਾ ਅਤੇ ਸਮਾਜਿਕ ਨਿਆਂ ਦੇਣਾ ਹੈ । (ਥੰਪਿੰਗ)

74. ਜੇਲ੍ਹ ਵਿਭਾਗ ਨੇ 564 ਕੈਦੀਆਂ ਨੂੰ ਸਿੱਖਿਆ ਮੁਹੱਈਆ ਕੀਤੀ ਜਿਨ੍ਹਾਂ ਵਿੱਚ 557 ਕੈਦੀਆਂ ਨੇ ਸਾਲ ਦੌਰਾਨ ਵੱਖ ਵੱਖ ਪੱਧਰ ਦੇ ਇਮਤਿਹਾਨ ਪਾਸ ਕੀਤੇ । ਰਾਜ ਸਰਕਾਰ ਨੇ ਉਮਰ ਕੈਦ ਵਾਲੇ ਕੈਦੀਆਂ ਨੂੰ ਇਕ ਹੋਰ ਸਹੂਲਤ ਦਿੱਤੀ ਹੈ ਜਿਸ ਅਨੁਸਾਰ ਹੁਣ ਉਹ ਹਰੇਕ ਪੰਜ ਸਾਲ ਬਾਅਦ 6 ਮਹੀਨੇ ਦੀ ਵਧੀਕ ਪੈਰੋਲ ਪ੍ਰਾਪਤ ਕਰ ਸਕਦੇ ਹਨ । ਰਾਜ ਸਰਕਾਰ ਨੇ ਸ਼ਹੀਦ ਗਿਆਨੀ ਹਰਬੰਸ ਸਿੰਘ ਜੀ ਦੀ ਯਾਦ ਵਿਚ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਵਜੋਂ 17 ਅਪ੍ਰੈਲ, 2000 ਨੂੰ ਕੈਦੀਆਂ ਨੂੰ 3 ਮਹੀਨੇ ਵਿਸ਼ੇਸ਼ ਮੁਆਫ਼ੀ ਦਿੱਤੀ ਹੈ । ਇਸ ਲਾਭ ਦੇ ਸਿੱਟੇ ਵਜੋਂ ਥੋੜ੍ਹੇ ਸਮੇਂ ਦੀ ਕੈਦ ਵਾਲੇ 63 ਕੈਦੀ ਰਿਹਾਅ ਕੀਤੇ ਗਏ ਹਨ ।

**ਸਿੰਜਾਈ ਅਤੇ ਬਿਜਲੀ**

75. ਪੰਜਾਬ ਦੇ ਜ਼ਰਾਇਤੀ ਰਾਜ ਹੋਣ ਕਾਰਣ ਮੇਰੀ ਸਰਕਾਰ ਨੇ ਇਸ ਦੇ ਵਿਕਾਸ ਅਤੇ ਕਿਸਾਨਾਂ ਨੂੰ ਵੱਧ ਤੋਂ ਵੱਧ ਸਿੰਜਾਈ ਸਹੂਲਤਾਂ ਦੇਣ ਦੇ ਕੰਮ ਨੂੰ ਪਰਮ-ਅਗੇਤ ਦਿੱਤੀ ਹੈ । (ਥੰਪਿੰਗ) ਪੰਜਾਬ ਵਿਚ ਉਪਲਬਧ ਜਲ ਇਸ ਦੀ ਸੰਭਾਵਤ ਲੋੜ ਦੇ ਮੁਕਾਬਲੇ ਬਹੁਤ ਘੱਟ ਹੈ । ਸਰਕਾਰ ਨੇ ਨਵੇਂ ਖੇਤਰਾਂ ਨੂੰ ਸਿੰਜਾਈ ਸਹੂਲਤਾਂ ਮੁਹੱਈਆ ਕਰਵਾਉਣ ਲਈ ਅਤੇ ਵਰਤਮਾਨ ਸਿੰਜਾਈ ਪ੍ਰਣਾਲੀ ਦਾ ਆਧੁਨਿਕੀਕਰਣ ਕਰਨ ਲਈ 145 ਮਿਲੀਅਨ ਅਮਰੀਕੀ ਡਾਲਰ ਦੀ ਲਾਗਤ ਵਾਲਾ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਇਕ ਪ੍ਰਾਜੈਕਟ ਪਿੱਛੇ ਜਿਹੇ ਹੱਥ ਵਿਚ ਲਿਆ ਸੀ । ਉਪਲਬਧ ਜਲ ਸਰੋਤਾਂ ਦਾ ਪ੍ਰਤੀ ਯੂਨਿਟ ਉਤਪਾਦਨ ਵਧਾਉਣ ਦੇ ਸਬੰਧ ਵਿਚ ਨਵੇਂ ਖੇਤਰਾਂ ਨੂੰ ਸਿੰਜਾਈ ਉਪਲਬਧ ਕਰਾਉਣ ਲਈ ਹੁਸ਼ਿਆਰਪੁਰ ਦੇ ਕੰਢੀ ਖੇਤਰ ਅਤੇ ਰੋਪੜ ਜ਼ਿਲ੍ਹਿਆਂ ਵਿਚ ਘੱਟ ਉਚਾਈ ਵਾਲੇ 6 ਡੈਮਾਂ ਅਤੇ ਉਨ੍ਹਾਂ ਦੀ ਸਿੰਜਾਈ ਵੰਡ ਪ੍ਰਣਾਲੀ ਦਾ ਨਿਰਮਾਣ ਕਾਰਜ ਮੁਕੰਮਲ ਕੀਤਾ ਗਿਆ ਸੀ । ਕੰਢੀ ਨਹਿਰ ਦੇ ਅਖੀਰ ਆਰ.ਡੀ. 59.50 ਕਿਲੋਮੀਟਰ ਤੱਕ (ਹੁਸ਼ਿਆਰਪੁਰ ਤੱਕ) ਇਸ ਦਾ ਨਿਰਮਾਣ ਕਾਰਜ ਮੁਕੰਮਲ ਹੋ ਗਿਆ ਹੈ ਜਿਸ ਨਾਲ 22600 ਹੈਕਟੇਅਰ ਭੂਮੀ ਨੂੰ ਸਿੰਜਾਈ

[ਸ੍ਰੀ ਸਪੀਕਰ]

ਮੁਹੱਈਆ ਕੀਤੀ ਗਈ ਸੀ । ਮੌਜੂਦਾ ਸਿੰਜਾਈ ਪ੍ਰਣਾਲੀ ਦੇ ਆਧੁਨਿਕੀਕਰਣ ਅਧੀਨ 332 ਡੂੰਘੇ ਟਿਊਬਵੈੱਲਾਂ ਲਈ ਬੋਰ ਕੀਤੇ ਗਏ ਸਨ । ਪੀ.ਐਸ.ਟੀ.ਸੀ. ਹੁਣ ਕਮਾਂਡ ਏਰੀਆ ਵਿਕਾਸ ਪ੍ਰੋਗਰਾਮ ਦੀ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ ਅਧੀਨ ਜਲ-ਮਾਰਗ ਪੱਕੇ ਕਰਨ ਦਾ ਕੰਮ ਕਰ ਰਹੀ ਹੈ । ਇਸ ਸਕੀਮ ਅਧੀਨ 1999-2000 ਤੱਕ 46.26 ਕਰੋੜ ਰੁਪਏ ਦੀ ਲਾਗਤ ਨਾਲ ਜਲ-ਮਾਰਗ, ਜਿਹਨਾਂ ਦੀ ਕੁਲ ਲੰਬਾਈ 814 ਕਿਲੋਮੀਟਰ ਹੈ, ਨੂੰ ਪੱਕਿਆਂ ਕਰਨ ਦਾ ਕੰਮ ਮੁਕੰਮਲ ਹੋ ਗਿਆ ਹੈ । ਸਾਲ 2000-2001 ਲਈ ਟੀਚਾ 1200 ਕਿਲੋਮੀਟਰ ਦਾ ਹੈ । 30 ਨਵੰਬਰ, 2000 ਤੱਕ ਹੋਈ ਪ੍ਰਗਤੀ 758.55 ਕਿਲੋਮੀਟਰ ਹੈ ਅਤੇ 2000-2001 ਦੌਰਾਨ ਖ਼ਰਚਾ 28.07 ਕਰੋੜ ਰੁਪਏ ਹੋਇਆ ਹੈ । ਜਲ-ਮਾਰਗਾਂ ਨੂੰ ਪੱਕਾ ਕਰਨ ਦੇ ਸਿੱਟੇ ਵਜੋਂ ਕੁਲ ਸਿੰਜਾਈ ਸਮਰੱਥਾ 15.721 ਹੈਕਟੇਅਰ ਹੋਈ ਸੀ । ਖਾਲੇ ਜਿਹਨਾਂ ਦੀ ਕੁਲ ਲੰਬਾਈ 1092 ਕਿਲੋਮੀਟਰ ਸੀ, ਪੱਕੇ ਕੀਤੇ ਗਏ ਸਨ । ਸਟੀਲ ਫਾਟਕ ਅਤੇ ਗਿਅਰਿੰਗ ਮੁਹੱਈਆ ਕਰਵਾ ਕੇ 310 ਨਹਿਰੀ ਵਿਨਿਯਮਣ ਬੁਰਜੀਆਂ ਦਾ ਆਧੁਨਿਕੀਕਰਣ ਕੀਤਾ ਗਿਆ । ਮਿਤੀ 31 ਮਾਰਚ, 2000 ਤਕ 2220 ਕਿਲੋਮੀਟਰ ਦੀ ਲੰਬਾਈ ਤੱਕ ਨਾਲਿਆਂ ਦੀ ਖੁਦਾਈ/ਮੁਰੰਮਤ ਕੀਤੀ ਗਈ ।

76. ਹੜ੍ਹ ਸੁਰੱਖਿਆ ਕਾਰਜਾਂ ਲਈ ਆਰ.ਆਈ.ਡੀ.ਐੱਫ. I ਅਧੀਨ ਦਰਿਆ ਘੱਗਰ ਅਤੇ ਇਸ ਦੀਆਂ ਸਹਾਇਕ ਨਦੀਆਂ ਉਤੇ ਇਕ ਆਰ.ਡੀ.ਆਈ.ਐੱਫ. ਅਧੀਨ ਦਰਿਆ ਰਾਵੀ, ਬਿਆਸ ਅਤੇ ਸਤਲੁਜ ਉਪਰ ਅਤੇ ਆਰ.ਆਈ.ਡੀ.ਐੱਫ. I ਅਧੀਨ ਡਿਚ ਡਰੇਨ ਅਤੇ ਇਸ ਨਾਲ ਸਬੰਧਿਤ ਬੁਰਜੀਆਂ ਦੇ ਨਿਰਮਾਣ ਕਾਰਜਾਂ ਲਈ 103.33 ਕਰੋੜ ਰੁਪਏ ਦੀ ਮਾਲੀ ਸਹਾਇਤਾ ਨਾਲ ਇਕ ਪ੍ਰਾਜੈਕਟ ਨਬਾਰਡ ਪਾਸੋਂ ਮਨਜ਼ੂਰ ਕਰਵਾ ਲਿਆ ਗਿਆ ਹੈ । ਇਨ੍ਹਾਂ ਕਾਰਜਾਂ ਲਈ ਰਾਜ ਦਾ ਹਿੱਸਾ 1177.96 ਲੱਖ ਰੁਪਏ ਹੈ । ਭਾਰਤ ਸਰਕਾਰ ਦੀ ਸਹਾਇਤਾ ਨਾਲ ਏ.ਆਈ.ਬੀ.ਪੀ. ਪ੍ਰੋਗਰਾਮ ਅਧੀਨ ਯੂ.ਬੀ.ਡੀ.ਸੀ. ਪ੍ਰਣਾਲੀ ਦਾ ਨਵੀਨੀਕਰਣ ਕੀਤਾ ਜਾ ਰਿਹਾ ਹੈ ਅਤੇ ਪੰਜਾਬ ਸਰਕਾਰ ਇਸ ਪ੍ਰੋਗਰਾਮ ਲਈ 10.00 ਕਰੋੜ ਰੁਪਏ ਖਰਚ ਕਰ ਰਹੀ ਹੈ ।

77. ਮੁਕਤਸਰ, ਫ਼ਿਰੋਜ਼ਪੁਰ ਅਤੇ ਫ਼ਰੀਦਕੋਟ ਵਰਗੇ ਰਾਜ ਦੇ ਦੱਖਣ-ਪੱਛਮੀ ਜ਼ਿਲ੍ਹੇ ਸੇਮ ਨਾਲ ਬੁਰੀ ਤਰ੍ਹਾਂ ਪ੍ਰਭਾਵਤ ਹੋਏ ਸਨ ਅਤੇ ਤਕਰੀਬਨ ਦੋ ਲੱਖ ਹੈਕਟੇਅਰ ਕਾਸ਼ਤਯੋਗ ਜ਼ਮੀਨ ਗ਼ੈਰ ਉਪਜਾਊ ਬਣ ਗਈ ਸੀ । ਸਰਕਾਰ ਨੇ ਇਨ੍ਹਾਂ ਜ਼ਿਲ੍ਹਿਆਂ ਵਿਚ ਭੋਂ ਸੁਰੱਖਿਆ ਲਈ ਕੁਲ 496 ਕਿਲੋਮੀਟਰ ਲੰਬਾਈ ਦੇ ਨਾਲਿਆਂ ਦਾ ਨਿਰਮਾਣ ਕਾਰਜ 198 ਕਰੋੜ ਰੁਪਏ ਦੀ ਨਬਾਰਡ ਦੁਆਰਾ ਦਿੱਤੀ ਸਹਾਇਤਾ ਨਾਲ ਕੀਤਾ ਸੀ । ਹੁਣ ਤੱਕ ਨਵੇਂ ਨਾਲੇ, ਜਿਨ੍ਹਾਂ ਦੀ ਲੰਬਾਈ 444.24 ਕਿਲੋਮੀਟਰ ਹੈ, ਪੁੱਲ ਜਿਹਨਾਂ ਦੀ ਗਿਣਤੀ 178 ਹੈ ਅਤੇ ਤਕਰੀਬਨ 1876 ਬੁਰਜੀਆਂ ਆਦਿ ਦਾ ਨਿਰਮਾਣ ਕਾਰਜ ਮੁਕੰਮਲ ਕੀਤਾ ਗਿਆ ਹੈ । ਵਰਤਮਾਨ ਸਮੇਂ ਵਿਚ ਖੇਤੀਬਾੜੀ ਅਧੀਨ 42.90 ਲੱਖ ਹੈਕਟੇਅਰ ਜ਼ਮੀਨ ਵਿਚੋਂ ਲਗਭਗ 40.82 ਲੱਖ ਹੈਕਟੇਅਰ ਜ਼ਮੀਨ ਦੀ ਸਿੰਚਾਈ ਨਹਿਰਾਂ, ਘੱਟ ਡੂੰਘੇ ਪਾਣੀ ਵਾਲੇ ਪ੍ਰਾਈਵੇਟ ਟਿਊਬਵੈੱਲਾਂ ਅਤੇ ਰਾਜ ਦੇ ਟਿਊਬਵੈੱਲਾਂ ਰਾਹੀਂ ਕੀਤੀ ਜਾਂਦੀ ਹੈ । ਸਾਲ 1999-2000 ਦੌਰਾਨ ਪਲਾਨ ਸਕੀਮਾਂ ਰਾਹੀਂ 19.426 ਹਜ਼ਾਰ ਹੈਕਟੇਅਰ ਰਕਬੇ ਵਾਲੀ ਵਧੀਕ ਸਿੰਜਾਈ ਸਮਰੱਥਾ ਪੈਦਾ ਕੀਤੀ ਗਈ ਹੈ, ਜਦ ਕਿ ਸਾਲ 2000-2001 ਲਈ

ਟੀਚਾ 18.236 ਹਜ਼ਾਰ ਹੈਕਟੇਅਰ ਦਾ ਹੈ । ਸਾਲ 2000-2001 ਦੌਰਾਨ ਸਿੰਜਾਈ ਸੈਕਟਰ ਲਈ 321.00 ਕਰੋੜ ਰੁਪਏ ਦੇ ਖਰਚੇ ਦੀ ਮਨਜ਼ੂਰੀ ਦਿੱਤੀ ਗਈ ਹੈ । ਰਣਜੀਤ ਸਾਗਰ ਡੈਮ ਪ੍ਰਾਜੈਕਟ ਦੇ ਕੰਮ ਦੇ ਸਫਲਤਾਪੂਰਵਕ ਮੁਕੰਮਲ ਹੋਣ ਦੇ ਸਿੱਟੇ ਵਜੋਂ ਪੰਜਾਬ ਦੇ ਮਾਝਾ ਖੇਤਰ ਵਿਚ ਵੀ ਸਿੰਜਾਈ ਸਮਰੱਥਾ ਵੀ ਬਹੁਤ ਜ਼ਿਆਦਾ ਵਧੀ ਹੈ ।

78. ਸਾਲ 2001-2002 ਲਈ 110.44 ਹਜ਼ਾਰ ਹੈਕਟੇਅਰ ਵਧੀਕ ਸਿੰਜਾਈ ਸਮਰੱਥਾ ਪੈਦਾ ਕਰਨ ਲਈ ਸਿੰਜਾਈ ਸਕੀਮਾਂ ਲਈ 490.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ । ਲਘੂ ਸਿੰਜਾਈ ਅਧੀਨ ਕੇਂਦਰੀ ਸਹਾਇਤਾ ਪ੍ਰਾਪਤ ਸੀ.ਏ.ਡੀ. ਪ੍ਰੋਗਰਾਮ ਅਧੀਨ ਕੰਡੀ ਖੇਤਰ ਵਿਚ 45 ਟਿਊਬਵੈਲ ਲਗਾਉਣ ਦੀ ਤਜਵੀਜ਼ ਹੈ ।

79. ਸਾਲ 2000 ਦੌਰਾਨ ਪੰਜਾਬ ਰਾਜ ਵਿਚ ਬਿਜਲੀ ਸਪਲਾਈ ਦੀ ਸਥਿਤੀ ਅਤਿ ਸੰਤੋਸ਼ਜਨਕ ਰਹੀ ਹੈ । ਘਰੇਲੂ, ਵਪਾਰਕ ਅਤੇ ਉਦਯੋਗਿਕ ਸੈਕਟਰਾਂ ਵਿਚ ਬਿਜਲੀ ਦਾ ਕੋਈ ਵੱਡਾ ਕੱਟ ਨਹੀਂ ਲਗਾਇਆ ਗਿਆ । ਜ਼ਰਾਇਤੀ ਖਪਤਕਾਰਾਂ ਲਈ ਰੋਜ਼ਾਨਾ 10 ਘੰਟੇ ਤੋਂ ਵੱਧ ਮੁਫਤ ਬਿਜਲੀ ਦੀ ਸਪਲਾਈ ਕੀਤੀ ਜਾ ਰਹੀ ਹੈ । ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੂੰ ਘਰੇਲੂ ਖਪਤ ਲਈ 50 ਯੂਨਿਟ ਮਾਸਕ ਤੱਕ ਮੁਫ਼ਤ ਬਿਜਲੀ ਸਪਲਾਈ ਦਿੱਤੀ ਗਈ (ਥੰਪਿੰਗ) ਅਤੇ 24 ਘੰਟੇ ਲਈ ਬਿਜਲੀ ਸਪਲਾਈ ਲੈਣ ਵਾਲੇ ਪਿੰਡਾਂ ਦੀ ਗਿਣਤੀ ਵੱਧ ਕੇ 2316 ਹੋ ਗਈ ਹੈ । ਰਾਜ ਨੇ 600 ਮੈਗਾਵਾਟ ਸਮਰੱਥਾ ਵਾਲੇ ਰਣਜੀਤ ਸਾਗਰ ਡੈਮ ਪ੍ਰਾਜੈਕਟ ਦਾ ਕੰਮ 12 ਅਗਸਤ, 2000 ਨੂੰ ਸੰਪੂਰਨ ਕਰ ਲਿਆ ਸੀ । (ਥੰਪਿੰਗ) 2×250 ਮੈਗਾਵਾਟ ਸਮਰੱਥਾ ਵਾਲਾ ਗੁਰੂ ਹਰਗੋਬਿੰਦ ਥਰਮਲ ਪਲਾਂਟ, ਲਹਿਰਾ ਮੁਹੱਬਤ ਸਟੇਜ-II, 168 ਮੈਗਾਵਾਟ ਸਮਰੱਥਾ ਦਾ ਸ਼ਾਹਪੁਰ ਕੰਡੀ ਪਣ-ਬਿਜਲੀ ਪ੍ਰਾਜੈਕਟ ਯੂ.ਬੀ.ਐਲ.ਸੀ. ਸਟੇਜ-III (75 ਮੈਗਾਵਾਟ) ਅਤੇ ਮੁਕੇਰੀਆਂ ਪਣ-ਬਿਜਲੀ ਪ੍ਰਾਜੈਕਟ ਸਟੇਜ-II (15 ਮੈਗਾਵਾਟ) ਨੂੰ ਦਸਵੀਂ ਪੰਜ ਸਾਲਾ ਯੋਜਨਾ ਦੌਰਾਨ ਮੁਕੰਮਲ ਕਰਨ/ਚਾਲੂ ਕਰਨ ਦੀ ਯੋਜਨਾ ਹੈ । 2×250 ਮੈਗਾਵਾਟ ਸਮਰੱਥਾ ਦਾ ਗੋਇੰਦਵਾਲ ਸਾਹਿਬ ਥਰਮਲ ਪਾਵਰ ਪਲਾਂਟ ਪ੍ਰਾਈਵੇਟ ਸੈਕਟਰ ਵਿਚ ਕਾਇਮ ਕੀਤਾ ਜਾ ਰਿਹਾ ਹੈ । ਪੰਜਾਬ ਵਿਚ ਪਾਤੜਾਂ ਵਿਖੇ ਇਕ ਨਿਊਕਲੀਅਰ ਬਿਜਲੀ ਪਲਾਂਟ ਸਥਾਪਤ ਕੀਤੇ ਜਾਣ ਦੀ ਤਜਵੀਜ਼ ਹੈ । ਸੰਚਾਰ ਅਤੇ ਬਿਜਲੀ ਵੰਡ ਨੈੱਟ-ਵਰਕ ਦੇ ਕੰਮ ਦਾ ਵਿਸਤਾਰ ਕੀਤਾ ਜਾ ਰਿਹਾ ਹੈ । ਸਤੰਬਰ, 2000 ਤੱਕ ਨੌਂ 220 ਕਿਲੋਵਾਟ ਦੇ ਨਵੇਂ ਉਪ-ਸਟੇਸ਼ਨ ਅਤੇ 99 ਸਰਕਟ ਸੰਚਾਰ ਕਿਲੋਮੀਟਰ ਹੋਰ ਸ਼ਾਮਲ ਕੀਤੇ ਗਏ ਹਨ ।

ਸਥਾਨਕ ਸਰਕਾਰ

80. ਸ਼ਹਿਰੀ ਵਿਕਾਸ ਦਾ ਮੁੱਖ ਕੇਂਦਰ ਬਿੰਦੂ ਸੇਵਾ, ਬੁਨਿਆਦੀ ਢਾਂਚਾ ਸਹੂਲਤਾਂ ਅਤੇ ਵਾਤਾਵਰਣ ਦੇ ਰੂਪ ਵਿਚ ਸ਼ਹਿਰੀ ਰਹਿਣੀ ਬਹਿਣੀ ਦੀ ਕੁਆਲਿਟੀ ਨੂੰ ਬਿਹਤਰ ਬਣਾਉਣਾ ਹੈ । ਰਾਜ ਸਰਕਾਰ ਇਸ ਟੀਚੇ ਦੀ ਪ੍ਰਾਪਤੀ ਆਪਣੇ ਵਸੀਲੇ ਜੁਟਾਉਣ, ਸਥਾਨਕ ਸੰਸਥਾਵਾਂ ਦੇ ਵਸੀਲਿਆਂ ਅਤੇ ਪ੍ਰਾਈਵੇਟ ਸੈਕਟਰ ਦੇ ਯੋਗਦਾਨ ਰਾਹੀਂ ਕਰਨਾ ਚਾਹੁੰਦੀ ਹੈ ।

81. ਪੰਜਾਬ ਰਾਜ ਵਿਚ ਵਰਤਮਾਨ ਸਮੇਂ ਅੰਦਰ 70 ਫ਼ੀਸਦ ਸ਼ਹਿਰੀ ਆਬਾਦੀ ਲਈ ਸੁਰੱਖਿਅਤ ਪਾਈਪ ਵਾਲੇ ਪਾਣੀ ਦੀ ਸਪਲਾਈ ਕੀਤੀ ਗਈ ਹੈ ਅਤੇ 50 ਫ਼ੀਸਦ ਆਬਾਦੀ ਲਈ ਜ਼ਮੀਨਦੋਜ਼ ਸੀਵਰੇਜ ਪ੍ਰਣਾਲੀ ਦੀ ਸਹੂਲਤ ਉਪਲਬਧ ਕਰਵਾਈ ਗਈ

[ਸ੍ਰੀ ਸਪੀਕਰ]

ਹੈ । ਸ਼ਹਿਰੀ ਆਬਾਦੀ 3 ਫ਼ੀਸਦ ਸਾਲਾਨਾ ਦੀ ਦਰ ਨਾਲ ਵਧ ਰਹੀ ਹੈ । ਪੰਜਾਬ ਸਰਕਾਰ ਇਨ੍ਹਾਂ ਬੁਨਿਆਦੀ ਨਾਗਰਿਕ ਸਹੂਲਤਾਂ ਨੂੰ ਸਾਰੀ ਸ਼ਹਿਰੀ ਆਬਾਦੀ ਤਕ ਪਹੁੰਚਾਉਣ ਲਈ ਵਚਨਬੱਧ ਹੈ । ਇਸ ਲੋੜ ਨੂੰ ਧਿਆਨ ਵਿਚ ਰੱਖਦੇ ਹੋਏ ਸਮੂਹ ਸ਼ਹਿਰੀ ਸਥਾਨਕ ਸੰਸਥਾਵਾਂ ਦਾ 50 ਫ਼ੀਸਦ ਵਿਕਾਸ ਬਜਟ ਵਰਤਮਾਨ ਜਲ ਸਪਲਾਈ ਅਤੇ ਸੀਵਰੇਜ ਸਹੂਲਤਾਂ ਨੂੰ ਵਧਾਉਣ ਲਈ ਅਤੇ ਬਾਕੀ ਸ਼ਹਿਰੀ ਆਬਾਦੀ ਨੂੰ ਵੀ ਇਹ ਸਹੂਲਤਾਂ ਉਪਲਬਧ ਕਰਵਾਉਣ ਲਈ ਖ਼ਰਚ ਕੀਤੇ ਜਾਣ ਦੀ ਤਜਵੀਜ਼ ਹੈ । ਇਨ੍ਹਾਂ ਸੇਵਾਵਾਂ ਲਈ ਹੁਡਕੋ, ਐਲ.ਆਈ.ਸੀ. ਆਦਿ ਪਾਸੋਂ ਸੰਸਥਾਈ ਫੰਡ ਵੀ ਵੱਡੀ ਪੱਧਰ ਤੇ ਲਏ ਜਾਣਗੇ ।

82. ਛੋਟੇ ਸਥਾਨਕ ਸੰਗਠਨ ਜਿਨ੍ਹਾਂ ਕੋਲ ਜਲ ਸਪਲਾਈ ਲਈ ਉਚਿਤ ਵਸੀਲੇ ਨਹੀਂ ਹਨ, ਉਨ੍ਹਾਂ ਨੂੰ ਤੀਬਰ ਸ਼ਹਿਰੀ ਜਲ ਸਪਲਾਈ ਪ੍ਰੋਗਰਾਮ ਅਧੀਨ ਸੌ ਪ੍ਰਤੀਸ਼ਤ ਗਰਾਂਟ ਦੇ ਕੇ ਕਵਰ ਕੀਤੇ ਜਾਣ ਦੀ ਤਜਵੀਜ਼ ਹੈ ਅਤੇ ਦਸਵੇਂ/ਗਿਆਰਵੇਂ ਵਿੱਤ ਕਮਿਸ਼ਨ ਅਧੀਨ 22.95 ਕਰੋੜ ਰੁਪਏ ਦੀ ਗਰਾਂਟ ਨਾਲ 25 ਕਸਬਿਆਂ ਨੂੰ ਜਲ-ਸਪਲਾਈ ਅਤੇ ਸੀਵਰੇਜ ਪ੍ਰੋਗਰਾਮ ਅਧੀਨ ਕਵਰ ਕੀਤੇ ਜਾਣ ਦੀ ਤਜਵੀਜ਼ ਹੈ । ਹੁਡਕੋ ਦੀ ਸਹਾਇਤਾ ਨਾਲ 18 ਕਸਬਿਆਂ ਵਿਚ ਜਲ ਸਪਲਾਈ ਅਤੇ ਸੀਵਰੇਜ ਸਹੂਲਤਾਂ ਉਪਲਬਧ ਕਰਾਉਣ ਅਤੇ ਵਧਾਉਣ ਲਈ 117 ਕਰੋੜ ਰੁਪਏ ਦੀ ਲਾਗਤ ਵਾਲੀ ਇਕ ਸਕੀਮ ਪ੍ਰਗਤੀ ਅਧੀਨ ਹੈ । ਇਸ ਤੋਂ ਇਲਾਵਾ 270 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਵਾਲੀਆਂ 16 ਨਵੀਆਂ ਜਲ ਸਪਲਾਈ ਅਤੇ ਸੀਵਰੇਜ ਸਕੀਮਾਂ ਬਾਰੇ ਹੁਡਕੋ ਦੁਆਰਾ ਮਨਜ਼ੂਰੀ ਵੀ ਦਿੱਤੀ ਜਾ ਚੁੱਕੀ ਹੈ ।

83. ਦਰਿਆ ਸਤਲੁਜ ਅਤੇ ਸਮੁੱਚੇ ਵਾਤਾਵਰਣ ਦੇ ਪ੍ਰਦੂਸ਼ਣ ਦੀ ਰੋਕਥਾਮ ਲਈ 230 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਵਾਲੀ ਮਨਜ਼ੂਰਸ਼ੁਦਾ ਸਤਲੁਜ ਐਕਸ਼ਨ ਪਲਾਨ ਚਾਰ ਨਗਰਾਂ ਅਰਥਾਤ ਲੁਧਿਆਣਾ, ਜਲੰਧਰ, ਫਗਵਾੜਾ ਤੇ ਫਿਲੌਰ ਵਿਚ ਪ੍ਰਗਤੀ ਅਧੀਨ ਹੈ । ਮੁੱਖ ਸੀਵਰੇਜ ਵਿਛਾਉਣ ਉਪਰੰਤ ਹੋਰ ਸਾਰੇ ਜ਼ਰੂਰੀ ਕੰਮਾਂ ਤੋਂ ਇਲਾਵਾ ਇਨ੍ਹਾਂ ਸ਼ਹਿਰਾਂ ਵਿਚ ਉਚਿਤ ਸੀਵਰੇਜ ਸੋਧ ਪਲਾਂਟ ਮਿਤੀਬੱਧ ਸਮੇਂ ਵਿਚ ਲਗਾਏ ਜਾਣਗੇ ।

84. ਰਾਜ ਵਿਚ ਸਾਰੀਆਂ ਆਧੁਨਿਕ ਸਹੂਲਤਾਂ ਵਾਲੇ 24 ਬੱਸ ਅੱਡੇ 24.38 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਉਸਾਰੇ/ਵਿਸਤ੍ਰਿਤ ਕੀਤੇ ਜਾ ਰਹੇ ਹਨ ।

85. ਨਗਰਾਂ ਵਿਚ ਸਾਫ-ਸਫਾਈ ਦੇ ਪੱਧਰ ਵਿਚ ਸੁਧਾਰ ਲਿਆਉਣ ਲਈ ਰਾਤਰੀ ਸਫ਼ਾਈ ਦਾ ਕੰਮ ਵੀ ਸ਼ੁਰੂ ਕੀਤਾ ਗਿਆ ਹੈ । ਠੋਸ ਗੰਦਗੀ ਦੇ ਨਿਪਟਾਰੇ ਲਈ ਜਲੰਧਰ ਅਤੇ ਲੁਧਿਆਣਾ ਵਿਖੇ ਰੂੜੀ ਪਲਾਂਟ ਉਸਾਰੀ ਅਧੀਨ ਹਨ ਅਤੇ ਬਾਕੀ ਦੇ ਵੱਡੇ ਸ਼ਹਿਰਾਂ ਵਿਚ ਅਜਿਹੇ ਪਲਾਟ ਚਾਲੂ ਮਾਲੀ ਸਾਲ ਦੌਰਾਨ ਲਗਾਏ ਜਾਣ ਦੀ ਤਜਵੀਜ਼ ਹੈ ।

86. ਕਿਫਾਇਤ ਅਤੇ ਕੁਸ਼ਲਤਾ ਲਈ ਚਾਰ ਸ਼ਹਿਰਾਂ ਦੇ ਨਗਰ ਨਿਗਮਾਂ ਵਿਚ ਸਟਰੀਟ ਲਾਈਟਾਂ ਦੇ ਕੰਮ ਨੂੰ ਪ੍ਰਾਈਵੇਟ ਹੱਥਾਂ ਵਿਚ ਦਿੱਤਾ ਗਿਆ ਹੈ । ਪਹਿਲੇ ਪੜਾਅ ਵਿਚ ਇਹ ਵਿਵਸਥਾ ਛੇਤੀ ਹੀ ਦਰਜਾ ਇਕ ਨਗਰ ਪਾਲਿਕਾਵਾਂ ਲਈ ਕੀਤੀ ਜਾਵੇਗੀ ।

87. ਸ਼ਹਿਰੀ ਵਿਕਾਸ ਲਈ ਵਧੇਰੇ ਵਸੀਲੇ ਪੈਦਾ ਕਰਨ ਲਈ ਇਹ ਫ਼ੈਸਲਾ ਕੀਤਾ ਗਿਆ ਹੈ ਕਿ ਸ਼ਹਿਰੀ ਸਥਾਨਕ ਸੰਗਠਨਾਂ ਦੀਆਂ ਵਾਫ਼ਰ ਸੰਪਤੀਆਂ ਨੂੰ, ਜੋ ਕਿ ਵਰਤਮਾਨ ਕਾਬਜ਼ਦਾਰਾਂ ਕੋਲ ਹਨ, ਉਚਿਤ ਅਤੇ ਵਾਜਬ ਦਰਾਂ ਤੇ ਵੇਚਿਆ ਜਾਵੇ ।

88. ਸਥਾਨਕ ਸੰਗਠਨਾਂ ਵਿਚ ਵਿਕਾਸ ਕਾਰਜਾਂ ਲਈ ਵੱਧ ਤੋਂ ਵੱਧ ਵਸੀਲੇ ਪੈਦਾ ਕੀਤੇ ਜਾ ਰਹੇ ਹਨ । ਸੜਕਾਂ ਅਤੇ ਗਲੀਆਂ ਦੇ ਸੁਧਾਰ ਅਤੇ ਟ੍ਰੈਫਿਕ ਜਾਮ ਹੋਣ ਦੀ ਸਮੱਸਿਆ ਦੇ ਨਿਪਟਾਰੇ ਲਈ ਫਲਾਈ ਓਵਰਾਂ ਅਤੇ ਪੁਲਾਂ ਦੇ ਨਿਰਮਾਣ ਕਾਰਜਾਂ ਤੋਂ ਇਲਾਵਾ ਪਾਰਕਿੰਗ ਸਥਾਨਾਂ ਆਦਿ ਦੀ ਉਸਾਰੀ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ ।

**ਭਲਾਈ**

89. ਪੰਜਾਬ ਸਰਕਾਰ ਅਨੁਸੂਚਿਤ ਜਾਤੀਆਂ, ਜੋ ਕਿ ਰਾਜ ਦੀ ਕੁੱਲ ਆਬਾਦੀ ਦਾ 28.31 ਫ਼ੀਸਦੀ ਹਨ, ਦੇ ਸਮੁੱਚੇ ਵਿਕਾਸ ਲਈ ਵਚਨਬੱਧ ਹੈ । ਰਾਜ ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਅਕ, ਸਮਾਜਿਕ ਅਤੇ ਆਰਥਿਕ ਵਿਕਾਸ ਲਈ ਕਈ ਸਕੀਮਾਂ ਸ਼ੁਰੂ ਕੀਤੀਆਂ ਹਨ ।

90. ਵਿਸ਼ੇਸ਼ ਕੰਪੋਨੈਂਟ ਪਲਾਨ ਸਕੀਮਾਂ ਅਧੀਨ ਸਾਲ 2000–2001 ਦੌਰਾਨ ਅਨੁਸੂਚਿਤ ਜਾਤੀਆਂ ਦੇ ਵਿਕਾਸ ਲਈ 312.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ, ਜਿਸ ਵਿਚੋਂ 21.08 ਕਰੋੜ ਰੁਪਏ ਉਨ੍ਹਾਂ ਦੇ ਆਰਥਿਕ ਵਿਕਾਸ ਪ੍ਰੋਗਰਾਮਾਂ ਲਈ, 101.57 ਕਰੋੜ ਰੁਪਏ ਵਿਦਿਅਕ ਪ੍ਰੋਗਰਾਮਾਂ ਲਈ, 26.32 ਕਰੋੜ ਰੁਪਏ ਸਮਾਜਿਕ ਸੁਰੱਖਿਆ ਪ੍ਰੋਗਰਾਮਾਂ ਲਈ ਅਤੇ 113.03 ਕਰੋੜ ਰੁਪਏ ਸਿਹਤ, ਮਕਾਨ ਉਸਾਰੀ ਅਤੇ ਚੌਗਿਰਦਾ ਸੁਧਾਰ ਪ੍ਰੋਗਰਾਮਾਂ ਲਈ ਮਖ਼ਸੂਸ ਕੀਤੇ ਗਏ ਹਨ । ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ ਨੇ ਸਾਲ 2000-2001 ਦੌਰਾਨ 124.52 ਕਰੋੜ ਰੁਪਏ ਦੀ ਰਕਮ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਅਕ, ਸਮਾਜਿਕ ਅਤੇ ਆਰਥਿਕ ਵਿਕਾਸ ਲਈ ਮਖ਼ਸੂਸ ਕੀਤੀ ਹੈ । ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫ਼ਿਆਂ ਅਤੇ ਸਟਾਈਪੈਂਡਾਂ ਤੋਂ ਇਲਾਵਾ ਮੁਫ਼ਤ ਸਿੱਖਿਆ ਮੁਹੱਈਆ ਕਰਵਾਈ ਜਾਂਦੀ ਹੈ । ਪਹਿਲੀ ਤੋਂ ਦਸਵੀਂ ਕਲਾਸ ਵਿਚ ਪੜ੍ਹ ਰਹੇ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਨੂੰ ਮੁਫ਼ਤ ਪਾਠ ਪੁਸਤਕਾਂ ਮੁਹੱਈਆ ਕਰਵਾਈਆਂ ਜਾਂਦੀਆਂ ਹਨ । ਅਨੁਸੂਚਿਤ ਜਾਤੀ ਦੀ ਪ੍ਰਾਇਮਰੀ ਕਲਾਸ ਵਿਚ ਪੜ੍ਹ ਰਹੀ ਲੜਕੀ ਨੂੰ 50 ਰੁਪਏ ਮਾਸਕ ਪ੍ਰਤੀ ਵਿਦਿਆਰਥਣ ਹਾਜ਼ਰੀ ਵਜ਼ੀਫ਼ਾ ਦਿੱਤਾ ਜਾਂਦਾ ਹੈ । ਬੁਕ ਬੈਂਕ ਸਕੀਮ ਅਧੀਨ ਪੇਸ਼ਾਵਰਾਨਾ ਕਾਲਜਾਂ/ਸੰਸਥਾਵਾਂ ਨੂੰ ਮੈਡੀਕਲ, ਇੰਜੀਨੀਅਰੀ, ਖੇਤੀਬਾੜੀ, ਵੈਟਰਨਰੀ, ਪਾਲਿਟੈਕਨਿਕ ਅਤੇ ਕਾਨੂੰਨ ਦੀਆਂ ਪੁਸਤਕਾਂ ਖਰੀਦਣ ਲਈ ਅਤੇ ਪੇਸ਼ਾਵਰਾਨਾ ਪੋਸਟ ਗ੍ਰੈਜੂਏਟ ਕੋਰਸਾਂ ਲਈ ਬੁਕ-ਬੈਂਕ ਸਥਾਪਤ ਕਰਨ ਲਈ ਗ੍ਰਾਂਟ ਦਿੱਤੀ ਜਾਂਦੀ ਹੈ । ਸਿੱਖਿਆ ਸਕੀਮਾਂ ਅਧੀਨ 5494.59 ਲੱਖ ਰੁਪਏ ਦੀ ਰਕਮ ਖ਼ਰਚ ਕੀਤੀ ਜਾ ਰਹੀ ਹੈ ।

91. "ਬੇ-ਘਰਿਆਂ ਲਈ ਮਕਾਨ" ਸਕੀਮ ਅਧੀਨ ਪੇਂਡੂ ਖੇਤਰਾਂ ਵਿਚ ਰਹਿ ਰਹੇ ਅਨੁਸੂਚਿਤ ਜਾਤੀਆਂ ਦੇ ਬੇਘਰੇ ਪਰਿਵਾਰ ਨੂੰ 20,000 ਰੁਪਏ ਦੀ ਗ੍ਰਾਂਟ ਦਿੱਤੀ ਜਾਂਦੀ ਹੈ । ਅਨੁਸੂਚਿਤ ਜਾਤੀਆਂ ਦੇ ਭਾਈਚਾਰਿਆਂ ਨੂੰ ਆਪਣੀਆਂ ਸਮਾਜਿਕ ਰਸਮਾਂ ਨਿਭਾਉਣ

[ਸ੍ਰੀ ਸਪੀਕਰ]

ਦੇ ਸਮਰੱਥ ਬਣਾਉਣ ਲਈ ਨਵੀਂ ਧਰਮਸ਼ਾਲਾ ਦੀ ਉਸਾਰੀ ਲਈ 1.00 ਲੱਖ ਰੁਪਏ ਅਤੇ ਪੁਰਾਣੀ ਧਰਮਸ਼ਾਲਾ ਦੀ ਮੁਰੰਮਤ ਲਈ 50,000 ਰੁਪਏ ਤੱਕ ਦੀ ਗ੍ਰਾਂਟ ਦਿਤੀ ਜਾਂਦੀ ਹੈ। ਅਨੁਸੂਚਿਤ ਜਾਤੀ ਦੀ ਲੜਕੀ ਦੀ ਸ਼ਾਦੀ ਦੇ ਮੌਕੇ ਉਤੇ ਮਾਲੀ ਸਹਾਇਤਾ ਵਜੋਂ 5100 ਰੁਪਏ ਦੀ ਰਕਮ ਦੇਣ ਲਈ 1 ਅਪ੍ਰੈਲ, 1997 ਤੋਂ "ਸ਼ਗਨ ਸਕੀਮ" ਨਾਂ ਦੀ ਇਕ ਸਕੀਮ ਸ਼ੁਰੂ ਕੀਤੀ ਗਈ ਹੈ। ਜੁਲਾਈ, 1998 ਤੋਂ ਈਸਾਈ ਲੜਕੀਆਂ ਨੂੰ ਵੀ ਇਸ ਮੰਤਵ ਲਈ ਸਕੀਮ ਵਿਚ ਸ਼ਾਮਲ ਕੀਤਾ ਗਿਆ ਹੈ। ਚਾਲੂ ਮਾਲੀ ਸਾਲ ਦੇ ਦੌਰਾਨ ਅਨੁਸੂਚਿਤ ਜਾਤੀਆਂ ਅਤੇ ਈਸਾਈ ਲੜਕੀਆਂ ਜਿਨ੍ਹਾਂ ਦੀ ਗਿਣਤੀ 49,019 ਹੈ, ਨੂੰ ਇਹ ਲਾਭ ਦੇਣ ਲਈ 2500.00 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

92. ਇਸ ਤੋਂ ਇਲਾਵਾ, ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਅਤੇ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨਾਮਕ ਦੋ ਕਾਰਪੋਰੇਸ਼ਨਾਂ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਨੂੰ ਆਪਣੇ ਆਮਦਨ ਵਧਾਉ ਕਾਰੋਬਾਰ ਆਰੰਭ ਕਰਨ ਲਈ ਵਿਆਜ ਰਹਿਤ ਕਰਜ਼ੇ ਜਾਂ ਘੱਟ ਵਿਆਜ ਵਾਲੇ ਕਰਜ਼ੇ ਦੇ ਰਹੀਆਂ ਹਨ। ਇਨ੍ਹਾਂ ਭਾਈਚਾਰਿਆਂ ਦੇ ਆਰਥਿਕ ਵਿਕਾਸ ਲਈ ਚਾਲੂ ਮਾਲੀ ਸਾਲ ਦੌਰਾਨ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਕ੍ਰਮਵਾਰ 58.02 ਕਰੋੜ ਅਤੇ 22.00 ਕੋਰੜ ਰੁਪਏ ਦੇ ਕਰਜ਼ੇ ਦੇਣ ਦਾ ਟੀਚਾ ਹੈ।

**ਸਿੱਖਿਆ**

**ਉਚੇਰੀ ਸਿੱਖਿਆ**

93. ਉਚੇਰੀ ਸਿੱਖਿਆ ਦੇ ਖੇਤਰ ਅੰਦਰ ਵਰਤਮਾਨ ਸਹੂਲਤਾਂ ਵਿਚ ਵਾਧਾ ਕਰਨ ਲਈ ਸਾਲ 2000-2001 ਦੇ ਪਲਾਨ ਬਜਟ ਵਿਚ 487.50 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਸੀ। ਇਸ ਤੋਂ ਇਲਾਵਾ ਪ੍ਰਾਈਵੇਟ ਕਾਲਜਾਂ ਨੂੰ ਸਹਾਇਤਾ ਗ੍ਰਾਂਟ ਦੇਣ ਲਈ 72 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਸੀ। ਇਸ ਤੋਂ ਇਲਾਵਾ ਸਾਡੀਆਂ ਯੂਨੀਵਰਸਟੀਆਂ ਅਰਥਾਤ, ਗੁਰੂ ਨਾਨਕ ਦੇਵ ਯੂਨੀਵਰਸਟੀ, ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੂੰ ਗ੍ਰਾਂਟ ਵਜੋਂ 69.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਸੀ।

94. ਸੰਸਕ੍ਰਿਤ ਭਾਸ਼ਾ ਦੇ ਵਿਕਾਸ ਲਈ ਸੰਸਕ੍ਰਿਤ ਵਿਦਿਆਲਿਆਂ ਨੂੰ ਜੋ ਕਿ ਗੁਰੂਕੁਲ ਪੱਧਤੀ ਤੇ ਸਿੱਖਿਆ ਦੇ ਰਹੀਆਂ ਹਨ, ਤਿੰਨ ਲੱਖ ਰੁਪਏ ਦੀ ਰਕਮ ਦਾ ਭੁਗਤਾਨ ਕੀਤਾ ਜਾ ਰਿਹਾ ਹੈ। ਸਾਲ ਦੀ ਮਹੱਤਵਪੂਰਨ ਘਟਨਾ ਇਹ ਰਹੀ ਹੈ ਕਿ ਤਿੰਨ ਪ੍ਰਸਿੱਧ ਸੂਚਨਾ ਤਕਨਾਲੋਜੀ ਕੰਪਨੀਆਂ ਐਪਟੈਕ, ਨਿਟ ਅਤੇ ਟਾਟਾ ਇਨਫੋ-ਟੈਕ ਨਾਲ 40 ਸਰਕਾਰੀ ਕਾਲਜਾਂ ਵਿਚ, ਜਿਥੇ ਵਿਦਿਆਰਥੀਆਂ ਨੂੰ ਆਈ.ਟੀ. ਪ੍ਰਾਇਮਰੀ-I ਦੇ ਸਬੰਧ ਵਿਚ ਸਿਖਲਾਈ ਦਿੱਤੀ ਜਾ ਰਹੀ ਹੈ, ਕੰਪਿਊਟਰ ਕੇਂਦਰ ਖੋਲ੍ਹਣ ਲਈ ਇਕ ਇਕਰਾਰਨਾਮੇ ਉਤੇ ਹਸਤਾਖ਼ਰ ਕੀਤੇ ਗਏ ਹਨ।

**ਪ੍ਰਾਇਮਰੀ ਸਿੱਖਿਆ**

95. ਪੰਜਾਬ ਰਾਜ ਵਿਚ 12999 ਸਰਕਾਰੀ ਅਤੇ 79 ਸਰਕਾਰੀ ਸਹਾਇਤਾ ਵਾਲੇ ਪ੍ਰਾਇਮਰੀ ਸਕੂਲ ਹਨ । ਸਾਲ 2000 ਦੌਰਾਨ ਤਿੰਨ ਪ੍ਰਾਇਮਰੀ ਅਧਿਆਪਕਾਂ ਨੂੰ ਸਟੇਟ ਅਵਾਰਡ ਦਿੱਤਾ ਗਿਆ ਅਤੇ ਚਾਰ ਅਧਿਆਪਕਾਂ ਦੇ ਨਾਵਾਂ ਦੀ ਨੈਸ਼ਨਲ ਐਵਾਰਡ ਲਈ ਸਿਫ਼ਾਰਸ਼ ਕੀਤੀ ਗਈ । ਸਾਲ 2010 ਤੱਕ 6 ਸਾਲ ਤੋਂ 11 ਸਾਲ ਤੱਕ ਦੀ ਉਮਰ ਦੇ ਹਰੇਕ ਬੱਚੇ ਨੂੰ ਦਾਖ਼ਲ ਕਰਨ ਲਈ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ । ਪ੍ਰਾਇਮਰੀ ਸਕੂਲਾਂ ਵਿਚ ਬੱਚਿਆਂ ਦੇ ਦਾਖ਼ਲੇ ਨੂੰ ਪ੍ਰੋਤਸਾਹਨ ਕਰਨ ਅਤੇ ਉਹਨਾਂ ਦੀ ਸਕੂਲ ਹਾਜ਼ਰ ਰਹਿਣ ਵਿਚ ਦਿਲਚਸਪੀ ਬਣਾਈ ਰੱਖਣ ਲਈ ਨਵੀਆਂ ਪਹਿਲ-ਕਦਮੀਆਂ ਜਾਰੀ ਹਨ ਜਿਵੇਂ ਕਿ ਪਹਿਲੀ ਕਲਾਸ ਤੋਂ ਅੰਗਰੇਜ਼ੀ ਦੀ ਇਕ ਵਿਸ਼ੇ ਦੇ ਤੌਰ ਤੇ ਜਾਣਕਾਰੀ ਦੇਣੀ ਅਤੇ ਅਨੁਸੂਚਿਤ ਜਾਤੀਆਂ ਦੇ ਹਰ ਇਕ ਬੱਚੇ ਨੂੰ ਸਕੂਲ ਹਾਜ਼ਰ ਰਹਿਣ ਲਈ 30/- ਰੁਪਏ ਪ੍ਰਤੀ ਮਹੀਨਾ ਦੇ ਹਿਸਾਬ ਨਾਲ ਵਜ਼ੀਫ਼ਾ ਦੇਣਾ ਅਤੇ ਦਸਵੀਂ ਤੋਂ ਹੇਠਲੀਆਂ ਕਲਾਸਾਂ ਦੇ ਵਿਦਿਆਰਥੀਆਂ ਲਈ 750/- ਰੁਪਏ ਪ੍ਰਤੀ ਸਾਲ ਵਜ਼ੀਫ਼ਾ, ਕੇਵਲ ਉਨ੍ਹਾਂ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਦੇਣਾ, ਜਿਨ੍ਹਾਂ ਦੇ ਮਾਪੇ ਮਲੀਨ ਧੰਦਾ ਕਰਦੇ ਹਨ (ਜੋ ਕਿ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਭਲਾਈ ਵਿਭਾਗ ਵੱਲੋਂ ਦਿੱਤਾ ਜਾਂਦਾ ਹੈ) ।

96. ਵਿਸ਼ੇਸ਼ ਕੋਸ਼ਿਸ਼ ਵਜੋਂ ਸਿੱਖਿਆ ਵਿਭਾਗ ਨੇ ਪ੍ਰਵਾਸੀ ਭਾਰਤੀਆਂ, ਧਾਰਮਿਕ ਸੰਸਥਾਵਾਂ ਅਤੇ ਉਹਨਾਂ ਦੇ ਮੁਖੀਆਂ ਦੀ ਸਕੂਲ ਸਿੱਖਿਆ ਦੇ ਬੁਨਿਆਦੀ-ਢਾਂਚੇ ਦੇ ਵਿਕਾਸ ਸਬੰਧੀ ਯੋਗਦਾਨ ਪਾਉਣ ਲਈ ਪੈਰਵੀ ਕੀਤੀ ਹੈ । ਪੰਜਾਬ ਸਰਕਾਰ ਨੇ ਬੁਨਿਆਦੀ-ਢਾਂਚੇ ਦੇ ਵਿਕਾਸ ਲਈ ਸਿੱਖਿਆ ਫ਼ੰਡ ਬਣਾਇਆ ਹੈ ਅਤੇ ਉਸ ਵਾਸਤੇ 23.40 ਕਰੋੜ ਰੁਪਏ ਮੁਹੱਈਆ ਕਰਵਾਏ ਹਨ ।

**ਸਕੂਲ ਸਿੱਖਿਆ**

97. ਸਾਲ 1999-2000 ਦੌਰਾਨ ਜ਼ਿਲ੍ਹਾ ਯੋਜਨਾ ਸਕੀਮਾਂ ਅਧੀਨ ਸਰਕਾਰ ਨੇ 350 ਲੱਖ ਰੁਪਏ ਦੀ ਰਾਸ਼ੀ ਮਿਡਲ/ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਦੀ ਕਮੀ ਵਾਲੀਆਂ ਇਮਾਰਤਾਂ ਦੀ ਉਸਾਰੀ ਨੂੰ ਪੂਰਾ ਕਰਨ ਲਈ ਜਾਰੀ ਕੀਤੀ ਸੀ ਅਤੇ ਚਾਲੂ ਵਿੱਤੀ ਸਾਲ ਦੌਰਾਨ ਹੋਰ 150 ਲੱਖ ਰੁਪਏ ਦਾ ਉਪਬੰਧ ਕੀਤਾ ਹੈ । ਸੀਨੀਅਰ ਸੈਕੰਡਰੀ ਪੜਾਅ ਤੇ ਪੇਸ਼ਾਵਰਾਨਾ ਸਿੱਖਿਆ ਦੀ ਸਕੀਮ 255 ਸਕੂਲਾਂ ਵਿਚ ਚੱਲ ਰਹੀ ਹੈ । ਵੱਖ-ਵੱਖ ਸਕੀਮਾਂ ਅਧੀਨ ਸਾਲ 1999-2000 ਦੌਰਾਨ 1722 ਲਾਭਪਾਤਰਾਂ 'ਤੇ ਵਜ਼ੀਫ਼ੇ ਵਜੋਂ 14.34 ਲੱਖ ਰੁਪਏ ਦੀ ਰਾਸ਼ੀ ਖ਼ਰਚ ਕੀਤੀ ਗਈ ਸੀ ਅਤੇ ਸਾਲ 2000-2001 ਦੌਰਾਨ 24.47 ਲੱਖ ਰੁਪਏ ਦੀ ਰਾਸ਼ੀ ਦਾ ਉਪਬੰਧ ਕੀਤਾ ਗਿਆ ਹੈ । ਸਾਲ 2000 ਦੌਰਾਨ 17 ਅਧਿਆਪਕਾਂ ਨੂੰ ਸਟੇਟ ਐਵਾਰਡ ਦਿੱਤੇ ਗਏ ਅਤੇ 4 ਅਧਿਆਪਕਾਂ ਦੇ ਨਾਵਾਂ ਦੀ ਨੈਸ਼ਨਲ ਐਵਾਰਡ ਲਈ ਸਿਫ਼ਾਰਸ਼ ਕੀਤੀ ਗਈ ਸੀ । ਮਾਸਟਰਾਂ/ਮਿਸਟਰੈਸਾਂ ਦੀਆਂ ਖ਼ਾਲੀ ਆਸਾਮੀਆਂ ਨੂੰ ਭਰਨ ਲਈ ਸਾਲ 1999-2000 ਦੌਰਾਨ 1349 ਨਿਯੁਕਤੀਆਂ ਕੀਤੀਆਂ ਗਈਆਂ ਅਤੇ ਸਾਲ 2000-2001 ਦੌਰਾਨ 806 ਨਿਯੁਕਤੀਆਂ ਕੀਤੀਆਂ ਜਾਣੀਆਂ ਹਨ । ਸਾਲ 2000-2001 ਦੌਰਾਨ 1404 ਸਕੂਲਾਂ ਨੂੰ ਅੱਪ-ਗ੍ਰੇਡ ਕਰਨ ਦੀ ਤਜਵੀਜ਼ ਹੈ । ਸਾਲ 1999-2000 ਦੌਰਾਨ ਨਾਨ-ਪਲਾਨ ਬਜਟ ਅਧੀਨ 74514.70 ਲੱਖ ਰੁਪਏ ਦੀ ਰਾਸ਼ੀ

[ਸ੍ਰੀ ਸਪੀਕਰ]

ਖ਼ਰਚ ਕੀਤੀ ਗਈ ਅਤੇ ਵਿੱਤ ਵਿਭਾਗ ਦੁਆਰਾ ਸਾਲ 2000-2001 ਲਈ 93193.31 ਲੱਖ ਰੁਪਏ ਦੀ ਰਾਸ਼ੀ ਪ੍ਰਵਾਨ ਕੀਤੀ ਗਈ ਹੈ। ਪਲਾਨ ਬਜਟ ਅਧੀਨ ਸਾਲ 2000-2001 ਲਈ 19030.70 ਲਖ ਰੁਪਏ ਦੀ ਰਾਸ਼ੀ ਪ੍ਰਵਾਨ ਕੀਤੀ ਗਈ ਹੈ। ਰਾਜ ਦੇ 17 ਜ਼ਿਲ੍ਹੇ ਮੁਕੰਮਲ ਸਾਖਰਤਾ ਮੁਹਿੰਮ ਅਧੀਨ ਲਿਆਂਦੇ ਗਏ ਹਨ। ਇਸਦਾ ਭਾਵ ਇਹ ਹੈ ਕਿ 15 ਤੋਂ 35 ਸਾਲ ਦੀ ਉਮਰ ਦੇ ਅਨਪੜ੍ਹ ਲੋਕਾਂ ਨੂੰ ਕੰਮਕਾਜੀ ਵਿਦਿਆ ਪ੍ਰਦਾਨ ਕੀਤੀ ਜਾਵੇ। ਸਾਲ 2001-2002 ਲਈ ਯੋਜਨਾਬੰਦੀ ਵਿਭਾਗ, ਪੰਜਾਬ ਨੂੰ ਨਾਨ-ਪਲਾਨ ਬਜਟ ਅਧੀਨ 103262.04 ਲੱਖ ਰੁਪਏ ਅਤੇ ਪਲਾਨ ਬਜਟ ਅਧੀਨ 33314.17 ਲੱਖ ਰੁਪਏ ਲਈ ਕਿਹਾ ਗਿਆ ਹੈ।

98. ਮ੍ਰਿਤਕ ਸਰਕਾਰੀ ਕਰਮਚਾਰੀਆਂ ਦੇ ਲਗਭਗ 1400 ਆਸ਼ਰਿਤਾਂ ਨੂੰ ਵਿਸ਼ੇਸ਼ ਕੋਸ਼ਿਸ਼ ਵਜੋਂ ਕੈਂਪ ਲਗਾ ਕੇ ਨੌਕਰੀਆਂ ਪ੍ਰਦਾਨ ਕੀਤੀਆਂ ਗਈਆਂ ਹਨ। ਵਿਦਿਆਰਥੀਆਂ ਦੇ ਮਾਪਿਆਂ ਨੂੰ ਉਹਨਾਂ ਦੀ ਪ੍ਰਗਤੀ ਸਬੰਧੀ ਜਾਣੂੰ ਕਰਵਾਉਣ ਲਈ ਪ੍ਰਗਤੀ ਕਾਰਡ ਸ਼ੁਰੂ ਕੀਤੇ ਗਏ ਹਨ ਅਤੇ ਤਿਮਾਹੀ ਇਮਤਿਹਾਨਾਂ ਤੋਂ ਬਾਅਦ ਮਾਪਿਆਂ ਨੂੰ ਸਕੂਲ ਬੁਲਾਇਆ ਜਾਂਦਾ ਹੈ। ਇਹ ਵੀ ਉਮੀਦ ਕੀਤੀ ਜਾਂਦੀ ਹੈ ਕਿ ਉਹ ਅਜਿਹੇ ਕਾਰਡਾਂ ਤੇ ਹਸਤਾਖਰ ਕਰਨ।

99. ਅਧਿਆਪਨ ਸਬੰਧੀ ਅਧਿਆਪਕਾਂ ਦੀ ਸ਼ਮੂਲੀਅਤ ਵਿਚ ਸੁਧਾਰ ਲਿਆਉਣ ਅਤੇ ਪੜ੍ਹਾਈ ਦਾ ਮਿਆਰ ਉੱਚਾ ਚੁੱਕਣ ਲਈ ਸਾਲਾਨਾ ਨਤੀਜਿਆਂ ਵਿਚ ਅਧਿਆਪਕਾਂ ਦੀ ਕਾਰਗੁਜ਼ਾਰੀ ਮੁਢਲੀ ਜ਼ਰੂਰਤ ਵਜੋਂ ਰੱਖੀ ਗਈ ਹੈ।

**ਐਸ.ਸੀ.ਈ.ਆਰ.ਟੀ.**

100. ਐਸ.ਸੀ.ਈ.ਆਰ.ਟੀ. ਦੇ ਕੰਟਰੋਲ ਅਧੀਨ ਜ਼ਿਲ੍ਹਾ ਸਦਰ-ਮੁਕਾਮਾਂ ਉਤੇ 12 ਸਰਕਾਰੀ ਇਨਸਟਵਿਸ ਟਰੇਨਿੰਗ ਸੈਂਟਰ (ਜੀ.ਆਈ.ਐਸ.ਟੀ.ਸੀ.) ਅਤੇ 12 ਜ਼ਿਲ੍ਹਾ ਸਿੱਖਿਆ ਅਤੇ ਸਿਖਲਾਈ ਸੰਸਥਾਵਾਂ (ਡੀ.ਆਈ.ਈ.ਟੀ.) ਕੰਮ ਕਰਦੀਆਂ ਹਨ। ਜੀ.ਆਈ.ਐਸ.ਟੀ.ਸੀ. ਸਕੂਲਾਂ ਦੇ ਅਧਿਆਪਕਾਂ ਅਤੇ ਉਨ੍ਹਾਂ ਦੇ ਮੁਖੀਆਂ ਨੂੰ ਨੌਕਰੀ ਦੌਰਾਨ ਸਿਖਲਾਈ ਮੁਹੱਈਆ ਕਰਦੇ ਹਨ ਜਦੋਂ ਕਿ ਡੀ.ਆਈ.ਈ.ਟੀ. ਪ੍ਰਾਇਮਰੀ ਅਧਿਆਪਕਾਂ ਨੂੰ ਪੂਰਵ ਸੇਵਾ ਸਿਖਲਾਈ ਮੁਹੱਈਆ ਕਰਦੀਆਂ ਹਨ। ਚਾਲੂ ਸਾਲ ਦੌਰਾਨ 3200 ਅਧਿਆਪਕਾਂ ਨੂੰ ਨੌਕਰੀ ਦੌਰਾਨ ਸਿਖਲਾਈ ਦਿੱਤੀ ਗਈ ਸੀ। ਸਾਲ 1999-2001 ਲਈ ਡੀ.ਆਈ.ਈ.ਟੀ. ਵਿਚ ਸਿਖਲਾਈ ਪ੍ਰਾਪਤ ਕਰਨ ਵਾਲੇ ਈ.ਟੀ.ਟੀ. ਅਧਿਆਪਕਾਂ ਦੀ ਕੁੱਲ ਗਿਣਤੀ 1700 ਤੋਂ ਵਧ ਕੇ 1950 ਹੋ ਗਈ ਹੈ।

**ਪੰਜਾਬ ਸਕੂਲ ਸਿੱਖਿਆ ਬੋਰਡ**

101. ਕੰਪਿਊਟਰ ਸਿੱਖਿਆ ਨੂੰ ਅਕਾਦਮਿਕ ਸਾਲ 1999 ਤੋਂ ਛੇਵੀਂ ਕਲਾਸ ਦੇ ਸਕੂਲ ਪਾਠ-ਕ੍ਰਮ ਦਾ ਇਕ ਅਨਿਖੜਵਾਂ ਅੰਗ ਬਣਾ ਦਿੱਤਾ ਗਿਆ ਹੈ। ਖੇਤੀਬਾੜੀ ਦੇ ਵਿਸ਼ੇ ਨੂੰ ਸਾਇੰਸ ਦੇ ਸਿਲੇਬਸ ਅਤੇ ਪਾਠ-ਕ੍ਰਮ ਪੁਸਤਕਾਂ ਵਿਚ ਇਸ ਦੇ ਵਿਸ਼ਾ-ਤੱਤ ਸ਼ਾਮਲ ਕਰਕੇ ਇਸ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ। ਵਿਦਿਆਰਥੀਆਂ ਨੂੰ ਆਸਾਨੀ ਨਾਲ

ਅਤੇ ਸਮੇਂ ਸਿਰ ਪੁਸਤਕਾਂ ਉਪਲਬਧ ਕਰਵਾਉਣ ਨੂੰ ਯਕੀਨੀ ਬਣਾਉਣ ਲਈ 52 ਨਵੀਆਂ ਏਜੰਸੀਆਂ ਕਾਇਮ ਕੀਤੀਆਂ ਗਈਆਂ ਹਨ । 8.77 ਕਰੋੜ ਰੁਪਏ ਦੀ ਕੀਮਤ ਦੀਆਂ ਪੁਸਤਕਾਂ ਭਲਾਈ ਵਿਭਾਗ, ਪੰਜਾਬ ਨੂੰ ਐਸ.ਸੀ./ਐਸ.ਟੀ. ਵਿਦਿਆਰਥੀਆਂ ਦਰਮਿਆਨ ਵੰਡਣ ਲਈ ਸਪਲਾਈ ਕੀਤੀਆਂ ਗਈਆਂ ਹਨ ।

102. ਉਚਿਤ ਨਿਰੀਖਣ ਅਤੇ ਨਿਗਰਾਨੀ ਸਦਕਾ ਨਕਲ ਕਰਨ ਦੀ ਪ੍ਰਵਿਰਤੀ ਉਤੇ ਵੱਡੇ ਪੱਧਰ ਤੇ ਕੰਟਰੋਲ ਕਰ ਲਿਆ ਗਿਆ ਹੈ ।

**ਸੂਚਨਾ ਪ੍ਰਣਾਲੀ ਅਤੇ ਪ੍ਰਬੰਧਕੀ ਸੁਧਾਰ**

103. ਪੰਜਾਬ ਸਰਕਾਰ ਨੇ ਦੋ ਕਾਰਣਾਂ ਕਰਕੇ ਰਾਜ ਵਿਚ ਸੂਚਨਾ ਤਕਨਾਲੋਜੀ ਦੇ ਖੇਤਰ ਨੂੰ ਪਰਮਅਗੇਤ ਦਿੱਤੀ ਹੈ । ਪਹਿਲਾ, ਸਰਕਾਰ ਈ-ਗਵਰਨੰਸ ਰਾਹੀਂ ਸਰਕਾਰੀ ਮਸ਼ੀਨਰੀ ਦੀ ਸਮੁੱਚੀ ਕੁਸ਼ਲਤਾ ਅਤੇ ਪ੍ਰਭਾਵਕਤਾ ਵਿਚ ਬਿਹਤਰੀ ਲਿਆਉਣ ਲਈ ਅਤੇ ਨਾਲ ਹੀ ਸਿਟਿਜ਼ਨ ਆਈ.ਟੀ. ਇੰਟਰਫੇਸ ਰਾਹੀਂ ਆਮ ਵਿਅਕਤੀ ਲਈ ਸੇਵਾਵਾਂ ਦੀ ਕੁਆਲਿਟੀ ਨੂੰ ਸੁਧਾਰਨ ਲਈ ਵਚਨਬੱਧ ਹੈ । ਦੂਜੇ, ਸੂਚਨਾ ਤਕਨਾਲੋਜੀ ਵੱਧ ਰੋਜ਼ਗਾਰ ਪੈਦਾ ਕਰਕੇ ਅਤੇ ਨਿਰਯਾਤ ਰਾਹੀਂ ਆਮਦਨ ਵਧਾ ਕੇ ਰਾਜ ਦੇ ਲੋਕਾਂ ਲਈ ਪੰਜਾਬ ਦੀ ਅਰਥ-ਵਿਵਸਥਾ ਵਿਚ ਸੁਧਾਰ ਲਿਆਉਣ ਲਈ ਚਮਤਕਾਰੀ ਰੂਪ ਵਿਚ ਸਹਾਇਤਾ ਕਰੇਗੀ ।

104. ਇਕ ਵਿਸਤ੍ਰਿਤ ਸੂਚਨਾ ਤਕਨਾਲੋਜੀ ਨੀਤੀ ਬਣਾਈ ਜਾ ਰਹੀ ਹੈ । ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਇਕ ਅਜਿਹਾ ਮਾਹੌਲ ਸਿਰਜਿਆ ਜਾਵੇ ਜਿਸ ਨਾਲ ਕਿ ਉੱਚ ਕੋਟੀ ਦਾ ਸੂਚਨਾ ਤਕਨਾਲੋਜੀ ਅਧਾਰਤ ਬੁਨਿਆਦੀ-ਢਾਂਚਾ ਕਾਇਮ ਹੋ ਸਕੇ ਜੋ ਕਿ ਈ-ਗਵਰਨੰਸ ਲਾਗੂ ਕਰਨ ਸਮੇਤ ਰਾਜ ਦੇ ਸਮੁੱਚੇ ਵਿਕਾਸ ਲਈ ਲੋੜੀਂਦਾ ਹੈ । ਰਾਜ ਵਿਚ ਇਕ ਮਜ਼ਬੂਤ ਸੂਚਨਾ ਤਕਨਾਲੋਜੀ ਅਧਾਰਤ ਬੁਨਿਆਦੀ ਢਾਂਚਾ ਕਾਇਮ ਕਰਨ ਲਈ ਅਤੇ ਪ੍ਰਾਈਵੇਟ ਸੈਕਟਰ ਦੇ ਯੋਗਦਾਨ ਨੂੰ ਉਤਸ਼ਾਹਿਤ ਕਰਨ ਲਈ ਮੇਰੀ ਸਰਕਾਰ ਦੁਆਰਾ ਇਕ ਪ੍ਰਗਤੀਸ਼ੀਲ ਸੱਜੇ-ਪੱਖੀ ਨੀਤੀ ਨੂੰ ਮਨਜ਼ੂਰੀ ਦੇ ਕੇ ਲਾਗੂ ਕੀਤਾ ਗਿਆ ਹੈ ਜਿਸ ਨਾਲ ਪ੍ਰਾਈਵੇਟ ਸੈਕਟਰ ਪਾਸੋਂ 2000 ਤੋਂ 3000 ਕਰੋੜ ਰੁਪਏ ਦਾ ਨਿਵੇਸ਼ ਆਕ੍ਰਸ਼ਿਤ ਹੋਵੇਗਾ । ਸਰਕਾਰੀ ਕੰਮ ਕਾਜ ਵਿਚ ਸੂਚਨਾ-ਤਕਨਾਲੋਜੀ ਦੀ ਵਰਤੋਂ ਨੂੰ ਸੁਵਿਧਾਜਨਕ ਬਣਾਉਣ ਲਈ ਸੂਚਨਾ ਤਕਨਾਲੋਜੀ ਦੀ ਪ੍ਰਾਪਤੀ ਅਤੇ ਨਿਪਟਾਰਾ ਨੀਤੀ ਵੀ ਵਿਚਾਰ ਅਧੀਨ ਹੈ । ਸਰਕਾਰ ਨੇ ਮਾਲ ਆਮਦਨ ਅਤੇ ਪਬਲਿਕ ਡੀਲਿੰਗ ਵਾਲੇ ਵਿਭਾਗਾਂ ਦੇ ਕੰਪਿਊਟਰੀਕਰਣ ਦੇ ਕੰਮ ਨੂੰ ਸਭ ਤੋਂ ਪਹਿਲਾਂ ਹੱਥ ਵਿਚ ਲੈਣ ਦਾ ਫੈਸਲਾ ਕੀਤਾ ਹੈ । ਇਸ ਦੇ ਨਾਲ ਹੀ ਪ੍ਰਬੰਧਕੀ ਸੁਧਾਰਾਂ ਦੇ ਨਾਲ ਨਾਲ ਸੂਚਨਾ ਤਕਨਾਲੋਜੀ ਦੀ ਵਰਤੋਂ ਰਾਹੀਂ ਸਰਕਾਰ ਦੇ ਅੰਦਰੂਨੀ ਪ੍ਰਸ਼ਾਸਨ ਦਾ ਕੰਮ ਵੀ ਸਰਲ ਬਣਾਇਆ ਜਾ ਰਿਹਾ ਹੈ ।

105. ਪੰਜਾਬ ਸਟੇਟ ਵਾਈਡ ਇਨਫਰਮੇਸ਼ਨ ਟੈਕਨਾਲੋਜੀ ਨੈੱਟਵਰਕ (ਪਨਵਾਨ) ਭੂਗੋਲਿਕ ਸੂਚਨਾ ਪ੍ਰਣਾਲੀ ਅਤੇ ਕੰਪਿਊਟਰ ਨੈੱਟਵਰਕ ਨੂੰ ਸਕਤਰੇਤ ਵਿਖੇ ਅਤੇ ਵੱਖ-ਵੱਖ ਵਿਭਾਗੀ ਮੁੱਖੀਆਂ ਦੇ ਦਫ਼ਤਰਾਂ ਵਿਖੇ ਸਥਾਪਤ ਕੀਤਾ ਹੈ ਤਾਂ ਕਿ ਉਹ ਸੂਚਨਾ ਤਕਨਾਲੋਜੀ ਨੂੰ ਵਰਤੋਂ ਵਿਚ ਲਿਆਉਣ । ਅਖ਼ੀਰ ਵਿਚ ਇਸ ਨੈੱਟਵਰਕ ਵਿਚ 500

[ਸ੍ਰੀ ਸਪੀਕਰ]

ਕੇਂਦਰ ਹੋਣਗੇ ਜਿਨ੍ਹਾਂ ਵਿਚ 150 ਕੇਂਦਰ ਮਾਲੀ ਸਾਲ 2000-2001 ਵਿਚ ਸਥਾਪਤ ਕੀਤੇ ਜਾਣਗੇ। ਸਾਰੇ ਮਲਟੀ-ਮੀਡੀਆ ਪੀ.ਸੀਜ਼ ਅਤੇ ਲੈਪਟਾਪਸ ਇਸੇ ਨੈੱਟਵਰਕ ਨਾਲ ਪ੍ਰਬੰਧਕੀ ਸਕੱਤਰਾਂ ਦੇ ਦਫ਼ਤਰਾਂ ਨਾਲ ਜੋੜ ਦਿਤੇ ਜਾਣਗੇ। ਇੰਟਰਨੈੱਟ ਅਤੇ ਈ.ਮੇਲ ਸਹੂਲਤ ਰਾਜ ਵਿਚ ਸਾਰੇ ਪੱਧਰਾਂ ਤੇ 2500 ਮਹੱਤਵਪੂਰਨ ਅਧਿਕਾਰੀਆਂ ਨੂੰ ਮੁਹੱਈਆ ਕੀਤੀ ਜਾਵੇਗੀ।

106. ਮੈਨੂੰ ਇਹ ਕਹਿਣ ਵਿਚ ਫ਼ਖ਼ਰ ਹੈ ਕਿ ਮੇਰੀ ਸਰਕਾਰ ਨੇ ਸਾਰੇ ਮਹੱਤਵਪੂਰਣ ਆਮਦਨ ਪੈਦਾ ਕਰਨ ਵਾਲੇ ਜਾਂ ਆਮਦਨ ਸਬੰਧੀ ਮਾਮਲੇ ਨਿਪਟਾਉਣ ਵਾਲੇ ਵਿਭਾਗਾਂ ਜਿਵੇਂ ਕਿ ਆਬਕਾਰੀ ਅਤੇ ਕਰ ਸਥਾਨਕ ਸਰਕਾਰ, ਖ਼ਜ਼ਾਨੇ ਅਤੇ ਲੇਖੇ, ਵਿੱਤ ਅਤੇ ਬਜਟ ਸਬ-ਰਜਿਸਟਰਾਰ ਦਫ਼ਤਰ, ਛੋਟੀਆਂ ਬੱਚਤਾਂ ਆਦਿ ਵਿਚ ਸੇਧ ਦੇ ਆਧਾਰ ਤੇ ਸੂਚਨਾ ਤਕਨਾਲੋਜੀ ਦੀ ਵਰਤੋਂ ਕਰਨ ਵਿਚ ਮਹੱਤਵਪੂਰਣ ਪ੍ਰਗਤੀ ਕੀਤੀ ਹੈ। ਇਸ ਕਦਮ ਨਾਲ ਨਾ ਕੇਵਲ ਵਿਭਾਗ ਦੀ ਕਾਰਜਸ਼ੀਲਤਾ ਵਿਚ ਸੁਧਾਰ ਹੋਇਆ ਹੈ ਸਗੋਂ ਰਾਜ ਵਿਚ ਵਿਕਾਸ ਕਾਰਜਾਂ ਲਈ ਵਧੀਕ ਆਮਦਨ ਵੀ ਹੋਈ ਹੈ। ਆਬਕਾਰੀ ਅਤੇ ਕਰ ਵਿਭਾਗ ਦੁਆਰਾ ਸੂਚਨਾ ਸੰਗ੍ਰਹਿਣ ਕੇਂਦਰਾਂ ਵਿਚ ਸੂਚਨਾ ਤਕਨਾਲੋਜੀ ਦੀ ਅੰਸ਼ਕ ਵਰਤੋਂ ਨਾਲ ਵੀ ਆਮਦਨ ਵਿਚ 35 ਫ਼ੀਸਦੀ ਵਾਧਾ ਹੋਇਆ ਹੈ। ਇਸੇ ਤਰ੍ਹਾਂ ਚੁੰਗੀਆਂ ਤੋਂ 10 ਕਰੋੜ ਰੁਪਏ ਸਾਲਾਨਾ ਦੀ ਆਮਦਨ ਦਾ ਵਾਧਾ ਹੋਇਆ ਹੈ ਅਤੇ ਇਕੱਲੀਆਂ ਨਗਰ ਨਿਗਮਾਂ ਵਿਚ ਮਕਾਨ ਟੈਕਸ ਦੇ ਬਕਾਇਆ ਵਜੋਂ 18 ਕਰੋੜ ਰੁਪਏ ਵਸੂਲੀਯੋਗ ਹਨ। ਇਸ ਪ੍ਰਕਾਰ ਆਮ ਵਿਅਕਤੀਆਂ ਨੂੰ ਬਿਹਤਰ ਸੇਵਾਵਾਂ ਮੁਹੱਈਆ ਕਰਨ ਲਈ ਵਧੀਕ ਫ਼ੰਡ ਉਪਲਬਧ ਹੋਣਗੇ।

107. ਸੂਚਨਾ ਤਕਨਾਲੋਜੀ ਦੀ ਵਰਤੋਂ ਨਾਲ ਆਮ ਜਨਤਾ ਨੂੰ ਪਾਰਦਰਸ਼ੀ ਰੁਖ਼ ਵਿਚ ਕੁਸ਼ਲ, ਸਮਰੱਥਾਯੋਗ, ਦੋਸਤਾਨਾ ਅਤੇ ਸੁਵਿਧਾਜਨਕ ਸਰਕਾਰੀ ਸੇਵਾਵਾਂ ਮੁਹੱਈਆ ਕਰਾਉਣ ਲਈ ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ ਵਿਚ ਮਾਰਗ-ਦਰਸ਼ਕ ਆਧਾਰ ਤੇ ਇਕ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ। ਜਨਤਕ ਸੇਵਾਵਾਂ ਕੇਂਦਰਿਤ ਕਈ ਦਰਖ਼ਾਸਤਾਂ ਨੂੰ ਕੇਂਦਰੀ ਸਪਾਂਸਰ ਸਕੀਮ ਅਧੀਨ ਲਿਆਂਦਾ ਜਾ ਰਿਹਾ ਹੈ ਤਾਂ ਕਿ ਸਰਕਾਰੀ ਸੂਚਨਾ ਅਤੇ ਸੇਵਾਵਾਂ ਉਨ੍ਹਾਂ ਸੂਚਨਾ-ਕੈਬਿਨਾਂ ਰਾਹੀਂ ਪ੍ਰਾਪਤ ਕੀਤੀਆਂ ਜਾ ਸਕਣ, ਜਿਨ੍ਹਾਂ ਦੀ ਸਥਾਪਨਾ ਪ੍ਰਾਈਵੇਟ ਸੈਕਟਰ ਦੇ ਸਹਿਯੋਗ ਨਾਲ ਕੀਤੀ ਜਾਣੀ ਹੈ। ਸਾਲ 2001-2002 ਦੌਰਾਨ ਹੋਰ ਵਿਭਾਗਾਂ ਜਿਵੇਂ ਕਿ ਟਰਾਂਸਪੋਰਟਾਂ ਪੀ.ਡਬਲਯੂ.ਡੀ., ਬੀ.ਐਂਡ.ਆਰ., ਪੁਲਿਸ, ਉਚੇਰੀ ਸਿੱਖਿਆ, ਤਕਨੀਕੀ ਸਿੱਖਿਆ ਅਤੇ ਸਕੂਲ ਸਿੱਖਿਆ ਵਿਚ ਵੀ ਕੰਪਿਊਟਰੀਕਰਨ ਦੇ ਕੰਮ ਨੂੰ ਹੱਥ ਵਿਚ ਲਿਆ ਜਾਵੇਗਾ।

108. ਐਚ.ਆਰ.ਡੀ. ਖੇਤਰ ਵਿਚ ਸੂਚਨਾ ਤਕਨਾਲੋਜੀ ਦੇ ਮਹੱਤਵ ਅਤੇ ਸਮਰੱਥਾ ਨੂੰ ਧਿਆਨ ਵਿਚ ਰੱਖਦੇ ਹੋਏ ਪੰਜਾਬ ਸਰਕਾਰ ਨੇ ਸੂਚਨਾ ਤਕਨਾਲੋਜੀ ਕੰਪਿਊਟਰਾਂ ਨੂੰ ਕਾਲਜ ਪੱਧਰ ਤੇ ਇਖ਼ਤਿਆਰੀ ਵਿਸ਼ਿਆ ਵਜੋਂ ਅਤੇ ਸਕੂਲ ਪੱਧਰ ਤੇ 700 ਚੋਣਵੀਆਂ ਸੰਸਥਾਵਾਂ ਨੂੰ ਸਾਲ ਦੇ ਅਖ਼ੀਰ ਤੱਕ ਪ੍ਰਾਈਵੇਟ ਸੈਕਟਰ ਦੀ ਭਾਈਵਾਲੀ ਨਾਲ ਲਾਗੂ ਕੀਤਾ ਹੈ। ਬਾਕੀ ਬਚਦੇ 5000 ਸਕੂਲਾਂ ਨੂੰ ਅਗਲੇ ਦੋ ਤਿੰਨ ਸਾਲਾਂ ਵਿਚ ਪੜਾਅ-ਵਾਰ

ਇਸ ਅਧੀਨ ਲਿਆਂਦਾ ਜਾਵੇਗਾ । ਇਹ ਸਕੀਮ ਰਾਜ ਦੇ 35 ਸਰਕਾਰੀ ਕਾਲਜਾਂ ਵਿਚ ਲਾਗੂ ਹੋ ਚੁੱਕੀ ਹੈ ਅਤੇ 5000 ਤੋਂ ਵੱਧ ਵਿਦਿਆਰਥੀਆਂ ਨੇ ਕੰਪਿਊਟਰ ਕੋਰਸ ਨੂੰ ਚੁਣਿਆ ਹੈ । ਸੂਚਨਾ ਤਕਨਾਲੋਜੀ ਨੂੰ ਪਾਲਿਟੈਕਨਿਕਾਂ ਅਤੇ ਇੰਜੀਨੀਅਰਿੰਗ ਕਾਲਜਾਂ ਵਿਚ ਲਾਜ਼ਮੀ ਵਿਸ਼ੇ ਵਜੋਂ ਵੀ ਲਾਗੂ ਕੀਤਾ ਗਿਆ ਹੈ ।

109. ਰਾਜ ਸਰਕਾਰ ਇਕ ਵਿਸ਼ਵ ਦਰਜੇ ਦਾ ਬੁਨਿਆਦੀ ਢਾਂਚਾ ਅਤੇ ਰਾਜ ਵਿਚ ਵਪਾਰ ਲਈ ਅਤਿ ਅਨੁਕੂਲ ਵਾਤਾਵਰਣ ਪੈਦਾ ਕਰਕੇ ਇਕ ਉਤਸ਼ਾਹੀ ਯੋਜਨਾ ਲਾਗੂ ਕਰ ਰਹੀ ਹੈ ਤਾਂ ਕਿ ਰਾਜ ਨੂੰ ਸੂਚਨਾ ਤਕਨਾਲੋਜੀ ਉਦਯੋਗ ਵਾਸਤੇ ਇਕ ਤਰਜੀਹ ਟੀਚੇ ਵਾਲਾ ਰਾਜ ਬਣਾਇਆ ਜਾ ਸਕੇ । ਮਹਿੰਦਰਾ ਐਂਡ ਮਹਿੰਦਰਾ ਪੰਜਾਬ ਇਲੈਕਟ੍ਰਾਨਿਕ ਕਾਰਪੋਰੇਸ਼ਨ ਦੇ ਸਹਿਯੋਗ ਨਾਲ ਮੁਹਾਲੀ ਵਿਖੇ ਗਿਆਨ ਧਾਰਕ ਸਥਾਪਤ ਕਰ ਰਹੀ ਹੈ ਤਾਂ ਕਿ ਸੂਚਨਾ ਤਕਨਾਲੋਜੀ ਉਦਯੋਗ ਨੂੰ ਪਲੱਗ ਐਂਡ ਪਲੇਅ ਸਹੂਲਤਾਂ ਸਮੇਤ ਵਿਸ਼ਵ ਪੱਧਰ ਦਾ ਬੁਨਿਆਦੀ ਢਾਂਚਾ ਮੁਹੱਈਆ ਕੀਤਾ ਜਾ ਸਕੇ । ਐਚ.ਆਈ.ਟੀ.ਐਲ., ਰੀਲਾਇੰਸ ਅਤੇ ਸਪੈਕਟਰਾਨੈਟ ਰਾਜ ਵਿਚ ਭਰੋਸੇਯੋਗ ਫਾਈਬਰ ਔਪਟਿਕ ਆਧਾਰ ਸਥਾਪਤ ਕਰਨ ਜਾ ਰਹੀਆਂ ਹਨ । ਸੂਚਨਾ ਤਕਨਾਲੋਜੀ ਉਦਯੋਗ ਲਈ ਲੋੜੀਂਦੀ ਮਨੁੱਖੀ ਸ਼ਕਤੀ ਉਪਲਬੱਧ ਕਰਾਉਣ ਲਈ ਰਾਜ ਨੇ ਆਈ.ਆਈ.ਆਈ.ਟੀ. ਸਥਾਪਤ ਕਰਨ ਦੀ ਯੋਜਨਾ ਬਣਾਈ ਹੈ । ਮੇਰੀ ਸਰਕਾਰ ਨੇ ਸਾਫਟਵੇਅਰ ਅਤੇ ਸੂਚਨਾ ਤਕਨਾਲੋਜੀ ਉਦਯੋਗ ਲਈ ਪ੍ਰੋਤਸਾਹਨਾਂ ਦੇ ਵਿਸ਼ੇਸ਼ ਪੈਕਿਜ ਨੂੰ ਅਧਿਸੂਚਿਤ ਕੀਤਾ ਹੈ । ਇਸ ਪੈਕਿਜ ਵਿਚ ਪੂੰਜੀ ਨਿਵੇਸ਼ ਉਪਦਾਨ ਛੋਟ, ਬਿਜਲੀ ਡਿਊਟੀ ਤੋਂ ਛੋਟ, ਸੂਚਨਾ ਤਕਨਾਲੋਜੀ ਵਿਚ ਮਨੁੱਖੀ ਸਾਧਨ ਵਿਕਾਸ ਲਈ ਉਪਦਾਨ ਅਤੇ ਗੁਰਮੁਖੀ ਲਿੱਪੀ ਵਿਚ ਸੂਚਨਾ ਤਕਨਾਲੋਜੀ ਦੇ ਉਪਦਾਨ ਆਦਿ ਸ਼ਾਮਲ ਹਨ ।

110. ਸਰਕਾਰੀ ਕਰਮਚਾਰੀਆਂ ਵਿਚ ਸੂਚਨਾ ਤਕਨਾਲੋਜੀ ਪ੍ਰਤੀ ਜਾਗਰੂਕਤਾ ਪੈਦਾ ਕਰਨ ਲਈ ਅਤੇ ਉਸਨੂੰ ਵਰਤਣ ਲਈ ਮੇਰੀ ਸਰਕਾਰ ਨੇ ਰਾਜ ਵਿਚ ਸਾਰੇ ਪ੍ਰਬੰਧਕੀ ਸਕੱਤਰਾਂ ਅਤੇ ਵਿਭਾਗਾਂ ਦੇ ਮੁਖੀਆਂ ਨੂੰ ਇੰਟਰਨੈੱਟ ਕੁਨੈਕਸ਼ਨ ਦੇਣ ਦਾ ਫ਼ੈਸਲਾ ਕੀਤਾ ਹੈ । ਇਸ ਪ੍ਰਕਾਰ ਰਾਜ ਵਿਚ ਬਲਾਕ ਪੱਧਰ ਤੋਂ ਉਪਰ ਸਾਰੇ ਮਹੱਤਵਪੂਰਨ ਕਾਰਜ-ਕਰਤਾਵਾਂ ਲਈ 2500 ਸੁਰੱਖਿਅਤ ਈ-ਮੇਲ ਖਾਤੇ (ਲੇਖੇ) ਬਣਾਏ ਜਾ ਰਹੇ ਹਨ ।

111. ਭਾਰਤ ਸਰਕਾਰ ਦੀ ਨੀਤੀ ਦੇ ਅਨੁਸਰਣ ਵਿਚ ਸੂਚਨਾ ਪ੍ਰਣਾਲੀ ਅਤੇ ਪ੍ਰਬੰਧਕੀ ਸੁਧਾਰ ਵਿਭਾਗ ਨੇ 5860 ਲੱਖ ਰੁਪਏ ਦਾ ਯੋਜਨਾ ਬਜਟ, ਜੋ ਕਿ ਕੁਲ ਬਜਟ ਦਾ ਲਗਭੱਗ 2 ਫ਼ੀਸਦ ਹੈ ਅਤੇ 2001-2002 ਦੌਰਾਨ 261 ਲੱਖ ਰੁਪਏ ਦਾ ਗੈਰ ਯੋਜਨਾ ਬਜਟ ਸਰਕਾਰੀ ਕੰਮ-ਕਾਜ ਵਿਚ ਬਿਹਤਰ ਕੁਸ਼ਲਤਾ, ਪਾਰਦਸ਼ਤਾ, ਜਵਾਬਦੇਹੀ ਅਤੇ ਵਿਹਾਰਕਤਾ ਨੂੰ ਯਕੀਨੀ ਬਣਾਉਣ ਲਈ ਤਜਵੀਜ਼ ਕੀਤਾ ਹੈ ।

**ਜਨ ਸਿਹਤ**

112. ਕੁਲ 12428 ਪਿੰਡਾਂ ਵਿਚੋਂ 8579 ਪਿੰਡਾਂ ਦੀ ਪਛਾਣ ਸਮੱਸਿਆ ਵਾਲੇ ਪਿੰਡਾਂ ਦੇ ਰੂਪ ਵਿਚ ਕੀਤੀ ਗਈ ਸੀ, ਜਿਨ੍ਹਾਂ ਵਿਚੋਂ 7413 ਪਿੰਡਾਂ ਵਿਚ 31 ਮਾਰਚ, 2000 ਤੱਕ ਜਲ ਸਪਲਾਈ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ । ਇਹਨਾਂ ਤੋਂ ਇਲਾਵਾ, 413 ਹੋਰ ਬਸਤੀਆਂ ਇਸ ਸਕੀਮ ਹੇਠ ਲਿਆਂਦੀਆਂ ਗਈਆਂ ਹਨ ਜਿਸ ਨਾਲ ਕੁਲ 100.56 ਲੱਖ ਦੀ ਪੇਂਡੂ ਅਬਾਦੀ ਨੂੰ ਲਾਭ ਹੋਇਆ ਹੈ ।

[ਸ੍ਰੀ ਸਪੀਕਰ]

113. ਚਾਲੂ ਮਾਲੀ ਸਾਲ ਅਰਥਾਤ 2000-2001 ਦੌਰਾਨ 269 ਸਮੱਸਿਆਵਾਂ ਵਾਲੇ ਪਿੰਡਾਂ ਅਤੇ 160 ਹੋਰ ਬਸਤੀਆਂ ਨੂੰ ਇਸ ਸਕੀਮ ਅਧੀਨ ਲਿਆਉਣ ਦੀ ਤਜਵੀਜ਼ ਹੈ। ਮੁਕਤਸਰ ਜ਼ਿਲ੍ਹੇ ਵਿਚ 93 ਪਿੰਡਾਂ ਨੂੰ ਕਵਰ ਕਰਨ ਵਾਲੀਆਂ 67 ਹੜ੍ਹ ਪ੍ਰਭਾਵਿਤ ਦਿਹਾਤੀ ਜਲ ਸਪਲਾਈ ਸਕੀਮਾਂ ਨੂੰ ਬਹਾਲ ਕਰਨ ਦਾ ਕੰਮ ਹੱਥ ਵਿਚ ਲਿਆ ਗਿਆ ਹੈ। ਕੰਢੀ ਅਤੇ ਕੰਢੀ ਤੋਂ ਇਲਾਵਾ ਹੋਰਨਾਂ ਖੇਤਰਾਂ ਅੰਦਰ 173 ਪਿੰਡਾਂ ਵਿਚ ਪੁਰਾਣੀਆਂ ਦਿਹਾਤੀ ਜਲ ਸਕੀਮਾਂ ਸਬੰਧੀ ਕਾਰਜ ਵਧਾਉਣ ਦਾ ਕੰਮ ਹੱਥ ਵਿਚ ਲਿਆ ਗਿਆ ਹੈ। 250 ਦਿਹਾਤੀ ਸਕੂਲਾਂ ਨੂੰ ਸੁਰੱਖਿਅਤ ਪੀਣ ਵਾਲਾ ਪਾਣੀ ਮੁਹੱਈਆ ਕਰਨ ਦੀ ਵੀ ਤਜਵੀਜ਼ ਹੈ।

114. ਸਾਲ 2000-2001 ਵਿਚ ਦਿਹਾਤੀ ਜਲ ਸਪਲਾਈ ਲਈ ਕੁਲ 90.46 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

115. ਰਾਜ ਦੇ ਘੱਟ ਤੋਂ ਘੱਟ ਲੋੜਾਂ ਪ੍ਰੋਗਰਾਮ ਅਧੀਨ ਦਸੰਬਰ, 2000 ਤੱਕ 24 ਪਿੰਡਾਂ ਵਿਚ ਜਲ ਸਪਲਾਈ ਸਕੀਮਾਂ ਆਰੰਭ ਕੀਤੀਆਂ ਗਈਆਂ ਹਨ। ਇਸ ਤੋਂ ਇਲਾਵਾ ਨਵੰਬਰ, 2000 ਤੱਕ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ ਏ.ਆਰ.ਡਬਲਯੂ.ਐਸ.ਪੀ. ਅਧੀਨ 34 ਪਿੰਡ ਅਤੇ ਹੋਰ 4 ਬਸਤੀਆਂ ਲਿਆਂਦੀਆਂ ਗਈਆਂ ਹਨ। 0.50 ਲੱਖ ਦੀ ਆਬਾਦੀ ਨੂੰ ਲਾਭ ਪਹੁੰਚਾਉਂਦੇ ਹੋਇਆਂ 2542 ਲੱਖ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਹੈ।

116. ਸਾਲਾਨਾ ਯੋਜਨਾ 2001-2002 ਵਿਚ ਦਿਹਾਤੀ ਜਲ ਸਪਲਾਈ ਸਕੀਮਾਂ ਲਾਗੂ ਕਰਨ ਲਈ 17541.00 ਲੱਖ ਰੁਪਏ ਦਾ ਖ਼ਰਚ ਤਜਵੀਜ਼ ਕੀਤਾ ਗਿਆ ਹੈ ਜਿਸ ਨਾਲ ਇਹ ਤਜਵੀਜ਼ ਦਿੱਤੀ ਗਈ ਹੈ ਕਿ 353 ਨਵੇਂ ਪਿੰਡਾਂ ਅਤੇ 160 ਹੋਰ ਬਸਤੀਆਂ ਵਿਚ ਜਲ ਸਪਲਾਈ ਦਾ ਪ੍ਰਬੰਧ ਕੀਤਾ ਜਾਵੇਗਾ ਅਤੇ 548 ਪਿੰਡਾਂ ਵਿਚ ਜਲ ਸਪਲਾਈ ਦੇ ਕੰਮ ਦਾ ਵਿਸਤਾਰ ਕਰਦੇ ਹੋਏ ਇਸ ਨੂੰ ਵਧਾਇਆ ਜਾਵੇਗਾ।

117. ਜਨ ਸਿਹਤ ਵਿਭਾਗ ਨੇ 2000-2001 ਦੌਰਾਨ 8.96 ਕਰੋੜ ਰੁਪਏ ਦੀ ਲਾਗਤ ਨਾਲ ਮੁਕਤਸਰ, ਆਨੰਦਪੁਰ ਸਾਹਿਬ ਵਰਗੇ ਇਤਿਹਾਸਕ ਨਗਰਾਂ ਵਿਚ ਜਲ ਸਪਲਾਈ ਅਤੇ ਸੀਵਰੇਜ ਸਹੂਲਤਾਂ ਵਿਚ ਵਾਧੇ ਦੇ ਨਾਲ ਨਾਲ ਫ਼ਰੀਦਕੋਟ ਸ਼ਹਿਰ ਵਿਚ ਪਾਣੀ ਦੀ ਸਪਲਾਈ ਮੁਹੱਈਆ ਕਰਵਾਉਣ ਵਾਲੀਆਂ ਸਕੀਮਾਂ ਦਾ ਵਿਸਤਾਰ ਕੀਤਾ।

**ਟਰਾਂਸਪੋਰਟ**

118. ਟਰਾਂਸਪੋਰਟ ਵਿਭਾਗ ਦਾ ਮੁੱਖ ਕਾਰਜ ਲੋਕਾਂ ਦੀ ਭਲਾਈ ਲਈ ਬੱਸ-ਸੇਵਾ ਉਪਲੱਬਧ ਕਰਨੀ, ਮੋਟਰ ਗੱਡੀ ਐਕਟ ਅਤੇ ਨਿਯਮ ਲਾਗੂ ਕਰਕੇ ਵੱਖ-ਵੱਖ ਪ੍ਰਕਾਰ ਦੇ ਮੋਟਰ ਗੱਡੀ ਟੈਕਸ ਇਕੱਤਰ ਕਰਨੇ, ਰਾਜ ਟਰਾਂਸਪੋਰਟ ਨੀਤੀ ਅਧੀਨ ਵੱਖ-ਵੱਖ ਵਾਹਨਾਂ ਜਿਵੇਂ ਕਿ ਬੱਸਾਂ, ਟਰੱਕਾਂ, ਮਿੰਨੀ ਬੱਸਾਂ ਨੂੰ ਪਰਮਿਟ ਦੇਣੇ ਅਤੇ ਸੜਕ ਸੁਰੱਖਿਆ ਅਧੀਨ ਨਿਯਮ ਲਾਗੂ ਕਰਨੇ ਹਨ। ਇਸ ਵਿਭਾਗ ਨੇ ਨਿਮਨ ਮਹੱਤਵਪੂਰਨ ਫ਼ੈਸਲੇ ਲਏ ਹਨ :—

119. ਬੱਸ ਯਾਤਰੀਆਂ ਦੀਆਂ ਸਹੂਲਤਾਂ ਨੂੰ ਧਿਆਨ ਵਿਚ ਰੱਖਦੇ ਹੋਏ, ਰਾਜ ਵਿਚ ਸਾਰੇ ਬੱਸ ਅੱਡਿਆਂ ਨੂੰ ਆਧੁਨਿਕ ਬੱਸ ਅੱਡਿਆਂ ਵਜੋਂ ਅਪਗ੍ਰੇਡ ਕਰਕੇ ਉਹਨਾਂ ਦੀ ਉਸਾਰੀ ਦੇ ਕੰਮ ਨੂੰ ਹੱਥ ਵਿਚ ਲਿਆ ਹੈ। ਇਸ ਸਬੰਧ ਵਿਚ ਪੰਜਾਬ ਰੋਡਵੇਜ਼, ਸਥਾਨਕ ਸਰਕਾਰ ਵਿਭਾਗ ਅਤੇ ਪੀ. ਆਰ. ਟੀ. ਸੀ. ਨੇ ਆਪਣੇ ਆਪਣੇ ਅਧਿਕਾਰ–ਖੇਤਰ ਵਿਚਲੇ ਕਾਰਜਾਂ ਨੂੰ ਆਪਣੇ ਜ਼ਿੰਮੇ ਲਿਆ ਹੈ। ਪੀ. ਆਰ. ਟੀ. ਸੀ. ਨੇ ਤਲਵੰਡੀ ਸਾਬੋ ਵਿਖੇ 1.34 ਕਰੋੜ ਰੁਪਏ ਦੀ ਲਾਗਤ ਨਾਲ ਬੱਸ ਅੱਡੇ ਦੀ ਉਸਾਰੀ ਦਾ ਕੰਮ ਮੁਕੰਮਲ ਕੀਤਾ ਹੈ।

120. ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਵੱਖ-ਵੱਖ ਵਰਗਾਂ ਦੇ ਯਾਤਰੀਆਂ ਨੂੰ ਮੁਫ਼ਤ ਰਿਆਇਤੀ ਸਫ਼ਰ ਸਹੂਲਤਾਂ ਦੇ ਰਹੀਆਂ ਹਨ। ਨਾਨ–ਗਜ਼ਟਿਡ ਪੁਲਿਸ/ਜੇਲ੍ਹ ਕਰਮਚਾਰੀਆਂ ਦੀ ਤਨਖਾਹ ਵਿਚੋਂ 100 ਰੁਪਏ ਪ੍ਰਤੀ ਮਹੀਨਾ ਕੱਟੇ ਜਾ ਰਹੇ ਹਨ ਅਤੇ ਸਫ਼ਰ ਕਰਦੇ ਸਮੇਂ ਕਰਮਚਾਰੀ ਦੁਆਰਾ ਕੰਡਕਟਰ ਨੂੰ ਇਕ ਵਾਊਚਰ ਦਿੱਤਾ ਜਾ ਰਿਹਾ ਹੈ। ਬਾਕੀ ਦੀ ਰਕਮ ਪੁਲਿਸ/ਜੇਲ੍ਹ ਵਿਭਾਗ ਪਾਸੋਂ ਵਾਸਤਵਿਕ ਸਫ਼ਰ ਦੇ ਆਧਾਰ ਉਤੇ ਵਸੂਲ ਕੀਤੀ ਜਾ ਰਹੀ ਹੈ।

121. ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਨੇ ਕਿਲੋਮੀਟਰ ਸਕੀਮ ਅਧੀਨ ਬੱਸਾਂ ਨੂੰ ਚਲਾਉਣਾ ਸ਼ੁਰੂ ਕੀਤਾ ਹੈ। ਵਰਤਮਾਨ ਸਮੇਂ ਵਿਚ ਇਸ ਸਕੀਮ ਅਧੀਨ ਪੰਜਾਬ ਰੋਡਵੇਜ਼ 150 ਬੱਸਾਂ ਅਤੇ ਪੀ.ਆਰ.ਟੀ.ਸੀ. 146 ਬੱਸਾਂ ਚਲਾ ਰਹੀ ਹੈ। ਇਸਨੇ ਪੰਜਾਬ ਅਤੇ ਪੀ.ਆਰ.ਟੀ.ਸੀ. ਦਾ ਖ਼ਰਚਾ ਘਟਾ ਦਿੱਤਾ ਹੈ।

122. ਅਜਿਹੀਆਂ ਸਾਰੀਆਂ ਗੱਡੀਆਂ ਜੋ ਕਿ ਮੈਕਸੀ ਕੈਬਜ਼ ਦੀ ਪਰਿਭਾਸ਼ਾ ਹੇਠ ਆਉਂਦੀਆਂ ਹਨ ਉਨ੍ਹਾਂ ਨੂੰ ਟਰਾਂਸਪੋਰਟ ਵਿਭਾਗ ਦੇ ਗੈਰ ਵਪਾਰਕ ਵਿੰਗ ਦੁਆਰਾ ਮੈਕਸੀ ਕੈਬ ਪਰਮਿਟ ਜਾਰੀ ਕੀਤੇ ਜਾ ਰਹੇ ਹਨ। ਚਾਲੂ ਮਾਲੀ ਸਾਲ ਦੇ ਦੌਰਾਨ ਅਕਤੂਬਰ, 2000 ਤੱਕ 875 ਮੈਕਸੀ ਕੈਬ ਪਰਮਿਟ ਜਾਰੀ ਕੀਤੇ ਗਏ ਹਨ।

123. ਵਿਭਾਗ ਨੇ ਅਕਤੂਬਰ, 2000 ਤੱਕ ਟੈਕਸ ਇਕੱਤਰਣ ਕੇਂਦਰਾਂ ਤੋਂ 3.41 ਕਰੋੜ ਰੁਪਏ ਇਕੱਤਰ ਕੀਤੇ ਹਨ। ਇਸ ਤੋਂ ਇਲਾਵਾ, ਅਕਤੂਬਰ, 2000 ਤੱਕ ਗੈਰ ਕਾਨੂੰਨੀ ਤੌਰ ਤੇ ਚਲਣ ਵਾਲੀਆਂ 42635 ਗੱਡੀਆਂ ਦਾ ਚਲਾਨ ਕੀਤਾ ਗਿਆ ਸੀ। ਵਿਭਾਗ ਨੇ ਰਾਜ਼ੀਨਾਮਾ ਫ਼ੀਸ ਵਜੋਂ 7,54,03,399 ਰੁਪਏ ਵਸੂਲ ਕੀਤੇ ਹਨ।

124. ਸਰਕਾਰ ਨੇ ਗੱਡੀਆਂ ਦੀ ਪਹਿਲੀ ਵਿਕਰੀ ਦੇ ਮੌਕੇ ਤੇ ਮੋਟਰ ਗੱਡੀਆਂ ਦੇ ਡੀਲਰਾਂ ਦੁਆਰਾ ਗ਼ੈਰ–ਟਰਾਂਸਪੋਰਟ ਗੱਡੀਆਂ ਲਈ ਸਥਾਈ ਰਜਿਸਟ੍ਰੇਸ਼ਨ ਜਾਰੀ ਕਰਨ ਦੀ ਸਕੀਮ ਨੂੰ ਮਨਜ਼ੂਰੀ ਦਿੱਤੀ ਹੈ। ਕੋਈ ਵੀ ਡੀਲਰ ਜੋ ਸਕੀਮ ਦੀ ਸ਼ਰਤ ਨੂੰ ਪੂਰਾ ਕਰਦਾ ਹੈ ਉਹ ਪਹਿਲੀ ਵਿਕਰੀ ਉਤੇ ਗ਼ੈਰ-ਟਰਾਂਸਪੋਰਟ ਗੱਡੀਆਂ ਅਤੇ ਖੇਤੀਬਾੜੀ ਟਰੈਕਟਰਾਂ ਲਈ ਵਿਸ਼ੇਸ਼ ਰਜਿਸਟਰ ਕਰਨ ਵਾਲੇ ਅਧਿਕਾਰੀ ਵਜੋਂ ਘੋਸ਼ਿਤ ਕੀਤੇ ਜਾਣ ਦੇ ਯੋਗ ਹੈ।

125. ਮਿਤੀ 30 ਸਤੰਬਰ, 2000 ਤੋਂ ਡੀਜ਼ਲ ਦੀ ਕੀਮਤ ਵਧ ਜਾਣ ਦੇ ਬਾਵਜੂਦ ਪੰਜਾਬ ਸਰਕਾਰ ਨੇ ਬੱਸ ਕਿਰਾਏ ਵਿਚ ਵਾਧਾ ਨਹੀਂ ਕੀਤਾ। ਬੱਸ ਆਪਰੇਟਰਾਂ ਦੇ ਨੁਕਸਾਨ ਨੂੰ ਪੂਰਾ ਕਰਨ ਲਈ ਵਿਸ਼ੇਸ਼ ਸੜਕ ਟੈਕਸ ਦੀ ਦਰ ਨੂੰ ਘਟਾਉਂਦੇ ਹੋਏ ਟਰਾਂਸਪੋਰਟ ਉਦਯੋਗ ਨੂੰ ਰਾਹਤ ਦਿੱਤੀ ਗਈ ਸੀ।

[ਸ਼੍ਰੀ ਸਪੀਕਰ]

126. ਚਾਲੂ ਮਾਲੀ ਸਾਲ ਦੇ ਦੌਰਾਨ ਪੰਜਾਬ ਰੋਡਵੇਜ਼ ਦੇ ਫਲੀਟ ਵਿਚ 300 ਹੋਰ ਬੱਸਾਂ ਸ਼ਾਮਲ ਕੀਤੀਆਂ ਜਾ ਰਹੀਆਂ ਹਨ।

**ਖੁਰਾਕ ਤੇ ਸਪਲਾਈ**

127. ਪੰਜਾਬ ਰਾਜ ਨੇ ਕੇਂਦਰੀ ਪੂਲ ਵਿਚ ਅਨਾਜ ਦਾ ਸਭ ਤੋਂ ਵੱਧ ਯੋਗਦਾਨ ਪਾਉਣ ਦਾ ਆਪਣਾ ਰਿਕਾਰਡ ਕਾਇਮ ਰੱਖਿਆ ਹੈ। ਰਾਜ ਸਰਕਾਰ ਨੇ ਅਨਾਜ ਦੀ ਵਸੂਲੀ ਲਈ ਜ਼ਰੂਰੀ ਬੁਨਿਆਦੀ ਢਾਂਚਾ ਕਾਇਮ ਕੀਤਾ ਹੈ (ਥੰਪਿੰਗ) ਅਤੇ ਕਿਸਾਨਾਂ ਲਈ ਘੱਟ ਤੋਂ ਘੱਟ ਸਮਰਥਣ ਕੀਮਤ ਨੂੰ ਯਕੀਨੀ ਬਣਾਇਆ ਹੈ। ਸਾਲ 1999-2000 ਦੌਰਾਨ ਕਣਕ ਲਈ ਘੱਟੋ ਘੱਟ ਇਮਦਾਦੀ ਕੀਮਤ 550 ਰੁਪਏ ਪ੍ਰਤੀ ਕੁਇੰਟਲ ਸੀ ਜੋ ਕਿ ਸਾਲ 2000-2001 ਦੌਰਾਨ ਵਧਾ ਕੇ 580 ਰੁਪਏ ਪ੍ਰਤੀ ਕੁਇੰਟਲ ਕਰ ਦਿੱਤੀ ਗਈ ਹੈ ਜੋ 5.45 ਫੀਸਦੀ ਦਾ ਵਾਧਾ ਦਰਸਾਉਂਦੀ ਹੈ। ਇਸੇ ਪ੍ਰਕਾਰ ਸਾਲ 1999-2000 ਵਿਚ ਆਮ ਅਤੇ ਏ ਦਰਜਾ ਝੋਨੇ ਦੀ ਕਿਸਮ ਜੋ ਕ੍ਰਮਵਾਰ 490 ਅਤੇ 520 ਰੁਪਏ ਨਿਸ਼ਚਿਤ ਕੀਤੀ ਗਈ ਸੀ ਉਹ ਸਾਲ 2001 ਦੌਰਾਨ 510 ਰੁਪਏ ਅਤੇ 540 ਰੁਪਏ ਪ੍ਰਤੀ ਕੁਇੰਟਲ ਫਿਕਸ ਕਰਵਾਈ ਗਈ ਹੈ।

128. ਰਾਜ ਸਰਕਾਰ ਤੇ ਇਸ ਦੀਆਂ ਏਜੰਸੀਆਂ ਨੇ 2000-2001 ਦੀ ਹਾੜ੍ਹੀ ਦੀ ਫ਼ਸਲ ਦੌਰਾਨ 94.27 ਲੱਖ ਮੀਟਰਿਕ ਟਨ ਕਣਕ ਪ੍ਰਾਪਤ ਕੀਤੀ ਸੀ। ਇਸੇ ਪ੍ਰਕਾਰ 110.18 ਮੀਟਰਿਕ ਟਨ ਝੋਨਾ ਰਾਜ ਖ਼ਰੀਦ ਏਜੰਸੀ, ਐਫ.ਸੀ.ਆਈ. ਅਤੇ ਮਿੱਲ ਵਾਲਿਆਂ ਦੁਆਰਾ ਖਰੀਦਿਆ ਗਿਆ ਸੀ ਜੋ ਕਿ ਮੰਡੀਆਂ ਵਿਚ ਆਇਆ ਸੀ।

129. ਖੁਰਾਕ ਤੇ ਸਪਲਾਈ ਵਿਭਾਗਾਂ ਦੁਆਰਾ ਸਾਲ 2000-2001 ਦੌਰਾਨ ਕਣਕ ਦੀ ਖਰੀਦ ਲਈ 1583 ਖਰੀਦ ਕੇਂਦਰ ਅਤੇ ਝੋਨੇ ਦੀ ਖਰੀਦ ਲਈ 1595 ਖਰੀਦ ਕੇਂਦਰ ਖੋਲ੍ਹੇ ਗਏ ਸਨ। ਇਹ ਖਰੀਦ ਕੇਂਦਰ ਇਸ ਤਰੀਕੇ ਨਾਲ ਖੋਲ੍ਹੇ ਗਏ ਸਨ ਕਿ ਕਿਸਾਨਾਂ ਨੂੰ ਆਪਣੀ ਪੈਦਾਵਾਰ ਵੇਚਣ ਲਈ 5 ਤੋਂ 8 ਕਿਲੋਮੀਟਰ ਤੋਂ ਵੱਧ ਸਫ਼ਰ ਨਹੀਂ ਕਰਨਾ ਪੈਂਦਾ ਸੀ।

130. ਰਾਜ ਵਿਚ 13915 ਵਾਜਬ ਕੀਮਤ ਵਾਲੀਆਂ ਦੁਕਾਨਾਂ ਰਾਹੀਂ ਇਕ ਵਧੀਆ ਸੰਗਠਿਤ ਜਨਤਕ ਵੰਡ ਪ੍ਰਣਾਲੀ ਕਾਇਮ ਕੀਤੀ ਗਈ ਹੈ ਜਿਸ ਰਾਹੀਂ ਅਤਿ ਜ਼ਰੂਰੀ ਵਸਤੂਆਂ ਜਿਵੇਂ ਕਿ ਕਣਕ, ਚਾਵਲ, ਖੰਡ ਅਤੇ ਮਿੱਟੀ ਦਾ ਤੇਲ ਦਾ ਉਪਭੋਗਤਾਵਾਂ ਨੂੰ ਵਿਤਰਣ ਕੀਤਾ ਜਾ ਰਿਹਾ ਹੈ।

131. ਸਰਕਾਰ ਨੇ ਮਿੱਟੀ ਦੇ ਤੇਲ ਦੇ ਬਦਲੇ ਐਲ.ਪੀ.ਜੀ. ਕੁਨੈਕਸ਼ਨ ਜਾਰੀ ਕਰਨ ਦਾ ਫ਼ੈਸਲਾ ਕੀਤਾ ਹੈ ਤਾਂ ਕਿ ਮਿੱਟੀ ਦੇ ਤੇਲ ਦਾ ਕੋਟਾ ਘੱਟ ਕੀਤਾ ਜਾਵੇ। ਇਸਦਾ ਵਿਸ਼ਾਲ ਪੱਧਰ ਤੇ ਪ੍ਰਚਾਰ ਕੀਤਾ ਜਾ ਰਿਹਾ ਹੈ। ਪੈਟਰੋਲ/ਡੀਜ਼ਲ ਪੰਪ ਖੋਲ੍ਹਣ ਲਈ 151 ਫੋਕਲ ਪੁਆਇੰਟ ਉਚਿਤ ਸਮਝੇ ਗਏ ਹਨ। ਇਨ੍ਹਾਂ ਫੋਕਲ ਪੁਆਇੰਟਾਂ ਵਿਖੇ ਪੈਟਰੋਲ/ਡੀਜ਼ਲ ਪੰਪ ਖੋਲ੍ਹਣ ਲਈ ਮਾਮਲਾ ਭਾਰਤ ਸਰਕਾਰ ਨਾਲ ਉਠਾਇਆ ਗਿਆ ਹੈ।

132. ਜਨਤਕ ਵੰਡ ਪ੍ਰਣਾਲੀ ਦੇ ਨਿਰੀਖਣ ਅਤੇ ਉਪਭੋਗਤਾਵਾਂ ਦੇ ਹਿੱਤ ਸੁਰੱਖਿਅਤ ਰੱਖਣ ਲਈ ਖੁਰਾਕ ਤੇ ਸਪਲਾਈ ਵਿਭਾਗ ਦੁਆਰਾ ਜ਼ਿਲ੍ਹਾ/ਉਪਮੰਡਲ/ਬਲਾਕ ਪੱਧਰ ਤੇ ਨਿਗਰਾਨ ਕਮੇਟੀਆਂ ਵੀ ਬਣਾਈਆਂ ਹਨ । ਵਾਰ-ਵਾਰ ਮੁਆਇਨੇ ਕੀਤੇ ਜਾ ਰਹੇ ਹਨ ਅਤੇ ਕੁਤਾਹੀਕਾਰ ਕਰਮਚਾਰੀਆਂ ਅਤੇ ਡੀਲਰਾਂ ਵਿਰੁੱਧ ਕਾਰਵਾਈ ਕੀਤੀ ਜਾ ਰਹੀ ਹੈ । ਮਿਤੀ 1 ਅਪ੍ਰੈਲ, 2000 ਤੋਂ 30 ਨਵੰਬਰ, 2000 ਤਕ ਖੁਰਾਕ ਅਤੇ ਸਪਲਾਈ ਵਿਭਾਗ ਦੁਆਰਾ ਕੁਲ 28173 ਛਾਪੇ ਮਾਰੇ ਗਏ ਸਨ । 760 ਲਸੰਸ ਮਨਸੂਖ਼ ਕੀਤੇ ਗਏ ਅਤੇ 196 ਲਸੰਸ ਰੱਦ ਕੀਤੇ ਗਏ ਸਨ ।

133. ਦੰਡ ਵਜੋਂ 8,89,300 ਰੁਪਏ ਤਕ ਦੀਆਂ ਸਿਕਿਉਰਿਟੀ ਰਕਮਾਂ ਜ਼ਬਤ ਕੀਤੀਆਂ ਗਈਆਂ ਹਨ । ਕੁਤਾਹੀਕਾਰਾਂ ਵਿਰੁੱਧ 12 ਕੇਸ ਦਾਇਰ ਕੀਤੇ ਗਏ, 7 ਵਿਅਕਤੀਆਂ ਨੂੰ ਗ੍ਰਿਫਤਾਰ ਵੀ ਕੀਤਾ ਗਿਆ ।

134. ਉਪਭੋਗਤਾਵਾਂ ਦੇ ਹਿੱਤਾਂ ਦੀ ਸੁਰੱਖਿਆ ਲਈ ਉਪਭੋਗਤਾ ਸੁਰੱਖਿਆ ਐਕਟ, 1986 ਅਧੀਨ ਪੰਜਾਬ ਰਾਜ ਉਪਭੋਗਤਾ ਵਿਵਾਦ ਨਿਵਾਰਨ ਕਮਿਸ਼ਨ ਅਤੇ 17 ਜ਼ਿਲ੍ਹਾ ਫ਼ੋਰਸ ਸਥਾਪਤ ਕੀਤੇ ਗਏ ਹਨ ।

**ਮਾਲ ਤੇ ਪੁਨਰਵਾਸ**

135. **ਮਾਲ ਵਿਭਾਗ** ਨੇ ਚਾਲੂ ਮਾਲੀ ਸਾਲ ਦੌਰਾਨ ਸਾਰੀਆਂ ਤਹਿਸੀਲਾਂ ਅਤੇ ਉਪ-ਤਹਿਸੀਲਾਂ ਦੇ ਰਜਿਸਟਰੇਸ਼ਨ ਕਾਰਜ ਨੂੰ ਕੰਪਿਊਟਰੀਕ੍ਰਿਤ ਕਰ ਲਿਆ ਹੈ । (ਥੰਪਿੰਗ) ਇਸ ਦੇ ਸਿੱਟੇ ਵਜੋਂ ਅਸ਼ਟਾਮ ਡਿਊਟੀ ਤੇ ਰਜਿਸਟ੍ਰੇਸ਼ਨ ਫ਼ੀਸ ਵਿਚ ਠੋਸ ਵਾਧਾ ਹੋਇਆ ਹੈ ਅਤੇ ਧੋਖੇਬਾਜ਼ੀ ਵਾਲੇ ਕੇਸ ਘਟੇ ਹਨ । ਵਿਭਾਗ ਨੇ ਵੱਖ-ਵੱਖ ਐਕਟਾਂ ਅਤੇ ਨਿਯਮਾਂ ਦੀ ਤਰਮੀਮ ਦਾ ਕਾਰਜ ਵੀ ਸ਼ੁਰੂ ਕੀਤਾ ਹੈ । ਰਜਿਸਟ੍ਰੇਸ਼ਨ ਐਕਟ ਵਿਚ ਸੋਧ ਕੀਤੀ ਗਈ ਹੈ ਤਾਂ ਕਿ ਪੰਜਾਬ ਵਿਚ ਸਥਿਤ ਸੰਪਤੀ ਦੀ ਰਜਿਸਟ੍ਰੇਸ਼ਨ ਰਾਜ ਤੋਂ ਬਾਹਰ ਨਾ ਹੋ ਸਕੇ । ਇਸ ਨਾਲ ਮਾਲ ਆਮਦਨ ਵਿਚ ਵਾਧਾ ਹੋਵੇਗਾ । ਦਸਤਾਵੇਜ਼ਾਂ ਦੀ ਰਜਿਸਟ੍ਰੇਸ਼ਨ ਸਰਲ ਅਤੇ ਮਜ਼ਬੂਤ ਕੀਤੀ ਗਈ ਹੈ ਤਾਂ ਕਿ ਰਜਿਸਟ੍ਰੇਸ਼ਨ ਦੇ ਸਮੇਂ ਗਵਾਹਾਂ ਦੀ ਥਾਂ ਤੇ ਪਾਸਪੋਰਟ ਅਤੇ ਪੈਨ (ਪੀ.ਈ.ਐਨ.) ਕਾਰਡ ਵਰਤੇ ਜਾ ਸਕਣ । ਵਿਕਰੀਨਾਮਾ ਕਰ ਰਹੇ ਵਿਅਕਤੀਆਂ ਨੂੰ ਆਪਣੀ ਮਾਲਕੀ ਸਬੰਧੀ ਸਬੂਤ ਵੀ ਦੇਣਾ ਪਵੇਗਾ ।

136. ਰਾਜ ਸਰਕਾਰ ਨੇ ਜ਼ਿਲ੍ਹਾ ਉਪ-ਮੰਡਲ ਅਤੇ ਉਪ-ਤਹਿਸੀਲ ਪੱਧਰਾਂ ਉਤੇ ਆਧੁਨਿਕ ਪ੍ਰਬੰਧਕੀ ਕੰਪਲੈਕਸ ਉਸਾਰਨ ਦਾ ਫ਼ੈਸਲਾ ਕੀਤਾ ਹੈ । ਸਮੂਹ ਵਿਭਾਗਾਂ ਦੇ ਦਫ਼ਤਰ ਇਨ੍ਹਾਂ ਕੰਪਲੈਕਸਾਂ ਵਿਚ ਸਥਿਤ ਹੋਣਗੇ । ਸੰਗਰੂਰ, ਮਾਨਸਾ, ਨਵਾਂ ਸ਼ਹਿਰ ਅਤੇ ਮੁਕਤਸਰ ਵਿਖੇ ਚਾਰ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸਾਂ ਦੀ ਉਸਾਰੀ ਦਾ ਕੰਮ ਮੁਕੰਮਲ ਹੋਣ ਵਾਲਾ ਹੈ । ਪਟਿਆਲਾ, ਹੁਸ਼ਿਆਰਪੁਰ, ਗੁਰਦਾਸਪੁਰ, ਕਪੂਰਥਲਾ ਅਤੇ ਮੋਗਾ ਵਿਖੇ 5 ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ ਦੀ ਉਸਾਰੀ ਦਾ ਕਾਰਜ ਪੰਜਾਬ ਹਾਊਸਿੰਗ ਅਤੇ ਸ਼ਹਿਰੀ ਵਿਕਾਸ ਅਥਾਰਟੀ (ਪੁਡਾ) ਨੂੰ ਸੌਂਪਿਆ ਗਿਆ ਹੈ । ਸਥਾਨਾਂ ਦੀ ਚੋਣ ਕੀਤੀ ਜਾ ਰਹੀ ਹੈ ਅਤੇ ਇਸ ਮਾਲੀ ਸਾਲ ਦੇ ਅੰਤ ਤਕ ਕਾਰਜ ਸ਼ੁਰੂ ਹੋ ਜਾਵੇਗਾ । ਸੱਤ ਉਪਮੰਡਲ ਸਦਰ ਮੁਕਾਮਾਂ ਵਿਖੇ ਪ੍ਰਬੰਧਕੀ ਕੰਪਲੈਕਸ ਉਸਾਰੀ ਅਧੀਨ ਹਨ ਅਤੇ ਦੋ ਨਵੇਂ ਉਪ-ਮੰਡਲਾਂ

[ਸ਼੍ਰੀ ਸਪੀਕਰ]

ਦਾ ਨਿਰਮਾਣ ਕਾਰਜ ਇਸ ਮਾਲੀ ਸਾਲ ਦੇ ਅੰਤ ਤਕ ਹੱਥ ਵਿਚ ਲੈ ਲਿਆ ਜਾਵੇਗਾ। ਸਾਲ 2000-2001 ਲਈ 10 ਕਰੋੜ ਦੀ ਰਕਮ ਐਲੋਕੇਟ ਕੀਤੀ ਗਈ ਸੀ ਅਤੇ ਇਹ ਸਮੁੱਚੀ ਰਕਮ ਪੀ.ਡਬਲਯੂ.ਡੀ. ਵਿਭਾਗ ਦੁਆਰਾ ਇਸਤੇਮਾਲ ਕੀਤੇ ਜਾਣ ਦੀ ਸੰਭਾਵਨਾ ਹੈ। ਸਰਕਾਰ ਪੁਡਾ ਦੁਆਰਾ ਉਸਾਰੇ ਜਾ ਰਹੇ ਪ੍ਰਬੰਧਕੀ ਕੰਪਲੈਕਸਾਂ ਵਿਚ ਵਿੱਤ ਲਗਾਉਣ ਸਬੰਧੀ ਓ.ਯੂ.ਵੀ. ਜੀ. ਐਲ-ਸਕੀਮ ਅਧੀਨ ਖ਼ਾਲੀ ਜ਼ਮੀਨਾਂ ਪੁਡਾ ਨੂੰ ਟ੍ਰਾਂਸਫਰ ਕਰੇਗੀ।

137. ਰਾਜ ਸਰਕਾਰ ਨੇ ਸਾਲ 2000-2001 ਦੌਰਾਨ ਕੁਦਰਤੀ ਆਫਤਾਂ ਲਈ ਰਾਹਤ ਫ਼ੰਡ ਵਾਸਤੇ 90 ਕਰੋੜ ਰੁਪਏ ਦੀ ਰਕਮ ਪ੍ਰਾਪਤ ਕੀਤੀ ਹੈ। ਵੱਡੀ ਗਿਣਤੀ ਵਿਚ ਹੜ੍ਹ ਕੰਟਰੋਲ ਕਾਰਜ ਹੱਥਾਂ ਵਿਚ ਲਏ ਗਏ ਹਨ ਤਾਂ ਕਿ ਹੜ੍ਹਾਂ ਦੀ ਤਬਾਹੀ ਉਤੇ ਕਾਬੂ ਪਾਇਆ ਜਾਂ ਸਕੇ ਜਾਂ ਇਸ ਨੂੰ ਘੱਟ ਕੀਤਾ ਜਾ ਸਕੇ। ਰਾਜ ਸਰਕਾਰ ਨੇ ਇਸ ਸਾਲ ਕਪਾਹ ਦੀ ਫ਼ਸਲ ਨੂੰ ਟਿੱਡੀ ਦਲ ਦੇ ਹੋਏ ਹਮਲੇ ਕਾਰਣ ਪਹੁੰਚੇ ਨੁਕਸਾਨ ਤੋਂ ਰਾਹਤ ਗਰਾਂਟ ਦੇਣ ਦਾ ਫ਼ੈਸਲਾ ਵੀ ਕੀਤਾ ਹੈ।

**ਸੈਰ-ਸਪਾਟਾ**

138. ਹਾਲ ਹੀ ਦੇ ਸਾਲਾਂ ਵਿਚ ਸੈਰ-ਸਪਾਟਾ ਇਕ ਮੁੱਖ ਸਰਗਰਮੀ ਅਰਥਾਤ ਰੋਜ਼ਗਾਰ ਦੇ ਵਸੀਲੇ ਵਜੋਂ ਉੱਭਰਿਆ ਹੈ ਅਤੇ ਇਹ ਬਦੇਸ਼ੀ ਮੁਦਰਾ ਕਮਾਉਂਦਾ ਹੈ। ਆਰਥਿਕ ਸੈਕਟਰਾਂ ਵਿਚੋਂ ਸੈਰ ਸਪਾਟਾ ਸੈਕਟਰ ਹੋਰਨਾਂ ਖੇਤਰਾਂ ਦੇ ਮੁਕਾਬਲੇ ਅਤਿ-ਅਧਿਕ ਕਿੱਤਾ-ਮੁੱਖੀ ਖੇਤਰ ਹੈ। ਸੈਰ-ਸਪਾਟਾ ਸੈਕਟਰ ਹੋਰਨਾਂ ਸੈਕਟਰਾਂ ਵਿਚਲੇ ਨਿਵੇਸ਼ ਦੀ ਤੁਲਨਾ ਵਿਚ ਜ਼ਿਆਦਾ ਰੋਜ਼ਗਾਰ ਮੁਹੱਈਆ ਕਰਦਾ ਹੈ।

139. ਸਾਲ 1998-1999 ਦੌਰਾਨ ਪੰਜਾਬ ਸਰਕਾਰ ਨੇ ਖ਼ਾਲਸਾ ਪੰਥ ਦੀ ਸਾਜਣਾ ਦੇ ਤ੍ਰੈ-ਸ਼ਤਾਬਦੀ ਜਸ਼ਨ ਕਾਮਯਾਬੀ ਨਾਲ ਮਨਾਏ ਹਨ (ਥੰਪਿੰਗ)। ਭਾਰਤ ਸਰਕਾਰ ਦੇ ਸੈਰ-ਸਪਾਟਾ ਮੰਤਰਾਲਾ ਨੇ ਆਨੰਦਪੁਰ ਸਾਹਿਬ ਵਾਸਤੇ 239.14 ਲੱਖ ਦੇ ਕੁਲ ਖ਼ਰਚੇ ਵਾਲੇ ਛੇ ਪ੍ਰਾਜੈਕਟਾਂ ਦੀ ਮਨਜ਼ੂਰੀ ਦਿੱਤੀ ਹੈ। ਇਹ ਪ੍ਰਾਜੈਕਟ ਮੁਕੰਮਲ ਹੋ ਚੁੱਕੇ ਹਨ ਅਤੇ ਰਿਕਾਰਡ ਸਮੇਂ ਦੇ ਅੰਦਰ-ਅੰਦਰ ਚਾਲੂ ਕੀਤੇ ਗਏ ਹਨ। ਇਹ ਪ੍ਰਾਜੈਕਟ ਸਨ:—ਆਨੰਦਪੁਰ ਸਾਹਿਬ ਵਿਖੇ ਸੈਰ-ਸਪਾਟਾ ਸਵਾਗਤ ਕੇਂਦਰ, ਰੌਸ਼ਨੀ ਤੇ ਆਵਾਜ਼ ਸ਼ੋਅ ਅਤੇ ਚਾਰ ਗੁਰਦੁਆਰਿਆਂ ਨੂੰ ਰੁਸ਼ਨਾਉਣਾ। ਭਾਰਤ ਸਰਕਾਰ ਦੇ ਸੈਰ-ਸਪਾਟਾ ਵਿਭਾਗ ਨੇ ਸਾਲ 1999-2000 ਲਈ ਕੇਂਦਰੀ ਵਿੱਤੀ ਸਹਾਇਤਾ ਨਾਲ ਤਿੰਨ ਪ੍ਰਾਜੈਕਟਾਂ ਦੀ ਮਨਜ਼ੂਰੀ ਦਿੱਤੀ ਹੈ। ਇਹ ਪ੍ਰਾਜੈਕਟ ਹਨ:—ਫ਼ਿਰੋਜ਼ਪੁਰ ਵਿਖੇ ਸੈਰ-ਸਪਾਟਾ ਪ੍ਰਾਜੈਕਟ, ਯਾਤਰੀ ਨਿਵਾਸ ਮੁਹਾਲੀ ਅਤੇ ਕੀਰਤਪੁਰ ਸਾਹਿਬ ਵਿਖੇ ਸੈਰ-ਸਪਾਟਾ ਕੰਪਲੈਕਸ। ਇਸ ਤੋਂ ਇਲਾਵਾ, ਕੌਮੀ ਪੱਧਰ ਤੇ ਬਾਬਾ ਸ਼ੇਖ ਫ਼ਰੀਦ ਆਗਮਨ ਪੁਰਬ, ਫ਼ਰੀਦਕੋਟ, ਹਰਬਲਭ-ਸੰਗੀਤ ਸੰਮੇਲਨ, ਜਲੰਧਰ ਅਤੇ ਪੇਂਡੂ ਖੇਡਾਂ, ਕਿਲਾ ਰਾਏਪੁਰ, ਲੁਧਿਆਣਾ ਦੇ ਮੇਲੇ ਅਤੇ ਤਿਉਹਾਰ ਮਨਾਏ ਗਏ ਸਨ।

140. ਸਾਲ 2000-2001 ਦੌਰਾਨ, 92.00 ਲੱਖ ਰੁਪਏ ਲਈ ਸੈਰ-ਸਪਾਟਾ ਕੇਂਦਰ, ਅੰਮ੍ਰਿਤਸਰ, 50.00 ਲੱਖ ਰੁਪਏ ਲਈ ਹਰੀਕੇ ਵਿਖੇ ਸੈਰ-ਸਪਾਟਾ ਕੰਪਲੈਕਸ,

20 ਲੱਖ ਰੁਪਏ ਲਈ ਯਾਤਰੀ ਨਿਵਾਸ, ਜਲੰਧਰ ਨੂੰ ਅੱਪ-ਗਰੇਡ ਕਰਨ, 9 ਲੱਖ ਰੁਪਏ ਲਈ ਵਾਘਾ ਸਰਹੱਦ ਵਿਖੇ ਟਾਇਲਟ ਅਤੇ ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਅਤੇ ਸ਼ੀਸ਼ ਮਹਿਲ ਪਟਿਆਲਾ ਦੇ ਪ੍ਰਾਜੈਕਟਾਂ ਦੀ ਮਨਜ਼ੂਰੀ ਦਿੱਤੀ ਗਈ ਹੈ । ਇਸ ਤੋਂ ਇਲਾਵਾ, ਸੈਰ-ਸਪਾਟਾ ਕੰਪਲੈਕਸ, ਲੁਧਿਆਣਾ, ਮੋਗਾ ਨੂੰ ਅੱਪ-ਗਰੇਡ ਕਰਨ, ਕਿਲਾ ਮੁਬਾਰਕ, ਸ਼ੀਸ਼ ਮਹਿਲ ਪਟਿਆਲਾ ਨੂੰ ਮੁੜ ਫਰਨਿਸ਼ ਕਰਨ, ਕਿਲਾ ਮੁਬਾਰਕ, ਪਟਿਆਲਾ ਵਿਖੇ ਟਾਇਲਟ ਅਤੇ ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਮੁਹੱਈਆ ਕਰਵਾਉਣ ਸਬੰਧੀ ਪ੍ਰਾਜੈਕਟ ਭਾਰਤ ਸਰਕਾਰ ਦੇ ਵਿਚਾਰ ਅਧੀਨ ਹਨ । ਸਾਲ 2000-2001 ਲਈ 1.72 ਕਰੋੜ ਰੁਪਏ ਦੇ ਕੁਲ ਖ਼ਰਚ ਨਾਲ ਸ਼੍ਰੇਣੀ 'ਅ' ਦੇ ਤਹਿਤ ਯਾਤਰੀ ਨਿਵਾਸ, ਪਟਿਆਲਾ, ਸੈਰ-ਸਪਾਟਾ ਕੰਪਲੈਕਸ, ਬਠਿੰਡਾ, ਸੈਰ-ਸਪਾਟਾ ਸਵਾਗਤ ਕੇਂਦਰ, ਲੁਧਿਆਣਾ ਦੇ ਪ੍ਰਾਜੈਕਟਾਂ ਨੂੰ ਪਹਿਲ ਦਿੱਤੀ ਗਈ ਹੈ ।

141. ਆਨੰਦਪੁਰ ਸਾਹਿਬ ਅਤੇ ਨੈਣਾ ਦੇਵੀ ਦਰਮਿਆਨ ਰੋਪ-ਵੇ (ਰੱਸਾ ਮਾਰਗ/ ਕੇਬਲ-ਰੇਲਵੇ) ਸਥਾਪਿਤ ਕਰਨ ਦੀ ਵੀ ਤਜਵੀਜ਼ ਹੈ । ਇਸ ਦੀ ਵਿਹਾਰਕ ਸੰਭਾਵਨਾ ਸਬੰਧੀ ਰਪੋਟ, ਸੁਰੱਖਿਆ ਅਤੇ ਬਚਾਓ ਪਹਿਲੂਆਂ ਬਾਰੇ ਅਧਿਐਨ ਕੀਤਾ ਜਾ ਰਿਹਾ ਹੈ ।

142. ਪੰਜਾਬ, ਹਿਮਾਚਲ ਪ੍ਰਦੇਸ਼, ਜੰਮੂ ਤੇ ਕਸ਼ਮੀਰ, ਹਰਿਆਣਾ ਰਾਜਾਂ ਅਤੇ ਚੰਡੀਗੜ੍ਹ ਦੁਆਰਾ ਸੈਲਾਨੀਆਂ ਨੂੰ ਇਕੋ ਇਮਾਰਤ ਵਿਚ ਸੂਚਨਾ ਮੁਹੱਈਆ ਕਰਾਉਣ ਲਈ ਚੰਡੀਗੜ੍ਹ ਵਿਖੇ ਇਕ ਪ੍ਰਯਟਨ ਭਵਨ ਦੀ ਤਜਵੀਜ਼ ਵਿਚਾਰ ਅਧੀਨ ਹੈ ।

143. ਹੋਟਲ ਉਦਯੋਗ ਵਿਚ ਯੋਗਤਾ ਪ੍ਰਾਪਤ/ਅਨੁਭਵੀ ਕਾਰਜ-ਕਰਤਾਵਾਂ ਦੀ ਕਮੀ ਨੂੰ ਧਿਆਨ ਵਿਚ ਰਖਦੇ ਹੋਏ ਕਰਾਫ਼ਟ ਪੱਧਰ ਦੇ ਕੋਰਸਾਂ ਵਿਚ ਸਿਖਲਾਈ ਦੇਣ ਲਈ ਪ੍ਰਾਈਵੇਟ ਸੈਕਟਰ ਵਿਚ ਬਠਿੰਡਾ ਅਤੇ ਲੁਧਿਆਣਾ ਵਿਖੇ ਫੂਡ ਕਰਾਫ਼ਟ ਸੰਸਥਾ ਸਥਾਪਤ ਕਰਨ ਦੀ ਤਜਵੀਜ਼ ਹੈ । ਸੈਰ-ਸਪਾਟਾ ਮੰਤਰਾਲਾ, ਭਾਰਤ ਸਰਕਾਰ ਇਸ ਦੀ ਵਿਹਾਰਕ ਸੰਭਵਤਾ ਸਬੰਧੀ ਰਪੋਟ ਅਤੇ ਇਕਰਾਰਨਾਮਾ, ਜੋ ਭਾਰਤ ਸਰਕਾਰ ਅਤੇ ਉੱਦਮੀਆਂ ਵਿਚਕਾਰ ਕੀਤਾ ਜਾਣਾ ਹੈ, ਤਿਆਰ ਕਰ ਰਿਹਾ ਹੈ । ਇਹ ਅੰਤ੍ਰਿਮ ਰੂਪ ਦੇ ਪੜਾਅ ਅਧੀਨ ਹੈ ।

144. ਸੈਰ-ਸਪਾਟੇ ਦੇ ਵਿਕਾਸ ਲਈ ਅਤੇ ਪ੍ਰਾਈਵੇਟ ਉਦਮੀਆਂ ਨੂੰ ਆਕ੍ਰਸ਼ਿਤ ਕਰਨ ਲਈ ਰਾਜ ਦੀ ਸੈਰ-ਸਪਾਟਾ ਨੀਤੀ ਬਾਰੇ ਖਰੜਾ ਆਪਣੇ ਅੰਤਿਮ ਪੜਾਅ ਤੇ ਹੈ । ਕਰ-ਆਧਾਰਤ ਪ੍ਰੋਤਸਾਹਨਾਂ ਨੂੰ ਕੌਮੀ ਪੱਧਰ ਤੇ ਰੀਵਿਊ ਕੀਤਾ ਜਾ ਰਿਹਾ ਹੈ ਅਤੇ ਇਸ ਤੋਂ ਬਾਅਦ ਇਸ ਦਸਤਾਵੇਜ਼ ਨੂੰ ਅੰਤਿਮ ਰੂਪ ਦਿੱਤਾ ਜਾਵੇਗਾ ।

**ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ**

145. ਮੇਰੀ ਸਰਕਾਰ ਰਾਜ ਦੇ ਅਮੀਰ ਸਭਿਆਚਾਰਕ ਵਿਰਸੇ ਦੀ ਸੰਭਾਲ, ਸੁਰੱਖਿਆ ਅਤੇ ਪ੍ਰਸਾਰ ਕਰਨ ਲਈ ਵਚਨਬੱਧ ਹੈ । ਆਨੰਦਪੁਰ ਸਾਹਿਬ ਵਿਖੇ ਖ਼ਾਲਸਾ ਵਿਰਸਾ ਕੰਪਲੈਕਸ ਉਸਾਰੀ ਅਧੀਨ ਹੈ ਅਤੇ ਸਾਲ 2001-2002 ਦੌਰਾਨ ਇਸਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ । ਸਾਲ 2000 ਦੌਰਾਨ ਪਟਿਆਲਾ ਜ਼ਿਲ੍ਹਾ ਵਿਚ ਛੱਤ ਵਿਖੇ ਪ੍ਰਾਚੀਨ ਥੇਹ ਦੀ ਵਿਗਿਆਨਕ ਜਾਂਚ ਦਾ ਕੰਮ ਹੱਥ ਵਿੱਚ ਲਿਆ ਗਿਆ ਸੀ ਅਤੇ ਇਸਦੇ ਫ਼ਲਦਾਇਕ ਨਤੀਜੇ ਮਿਲੇ ਹਨ । ਪੁਰਾਣੇ ਮੁਗ਼ਲ ਕਾਲ ਦੇ ਇਕ ਮਕਾਨ-ਕੰਪਲੈਕਸ ਅਤੇ

[ਸ਼੍ਰੀ ਸਪੀਕਰ]

ਕੁਸ਼ਨ ਕਾਲ ਦੇ ਇਕ ਖ਼ੂਹ ਦੀ ਖੋਜ ਨੇ ਮੀਡੀਆ ਦਾ ਧਿਆਨ ਆਕ੍ਰਿਸ਼ਤ ਕੀਤਾ ਅਤੇ ਬਾਅਦ ਵਿਚ ਵੱਡੀ ਗਿਣਤੀ ਵਿਚ ਲੋਕਾਂ ਨੇ ਇਸ ਥਾਂ ਦਾ ਦੌਰਾ ਕੀਤਾ। ਹੋਰ ਨਤੀਜੇ ਹਾਸਲ ਕਰਨ ਲਈ ਛੇਤੀ ਵਿਖੇ ਹੋਰ ਖੁਦਾਈਆਂ ਕੀਤੀਆਂ ਜਾਣਗੀਆਂ। "ਪੰਜਾਬ ਪ੍ਰਾਚੀਨ ਤੇ ਇਤਿਹਾਸਕ ਯਾਦਗਾਰਾਂ ਅਤੇ ਪੁਰਾਤੱਤਵ ਸਥਾਨ ਅਤੇ ਅਵਿਸ਼ੇਸ਼ ਐਕਟ, 1964" ਦੇ ਤਹਿਤ ਲਗਭਗ 60 ਯਾਦਗਾਰਾਂ ਸੁਰੱਖਿਅਤ ਕੀਤੀਆਂ ਜਾ ਚੁੱਕੀਆਂ ਹਨ ਅਤੇ ਇਸ ਐਕਟ ਦੇ ਘੇਰੇ ਦੇ ਅੰਦਰ ਹੋਰ ਯਾਦਗਾਰਾਂ ਨੂੰ ਲਿਆਉਣ ਦੀ ਤਜਵੀਜ਼ ਹੈ। ਸੁਰੱਖਿਅਤ ਯਾਦਗਾਰਾਂ ਦੀ ਸੰਭਾਲ/ਸੁਰੱਖਿਆ ਸਬੰਧੀ ਕਾਰਜ ਨੇਪਰੇ ਚਾੜ੍ਹਿਆ ਜਾਵੇਗਾ। ਰਾਜ ਦੇ ਸਭਿਆਚਾਰਕ ਵਿਰਸੇ ਨੂੰ ਕੌਮੀ ਅਤੇ ਕੌਮਾਂਤਰੀ ਪੱਧਰ ਤੇ ਫੈਲਾਉਣ ਲਈ ਵੀ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ।

**ਕਿਰਤ ਤੇ ਰੋਜ਼ਗਾਰ**

146. ਕਿਰਤ ਵਿਭਾਗ ਦੇ ਤਿੰਨ ਮੁੱਖ ਕਾਰਜ ਉਦਯੋਗਿਕ ਸ਼ਾਂਤੀ ਨੂੰ ਬਰਕਰਾਰ ਰੱਖਣਾ, ਕਿਰਤ ਕਾਨੂੰਨਾਂ ਨੂੰ ਲਾਗੂ ਕਰਨਾ ਅਤੇ ਉਦਯੋਗਿਕ ਕਾਮਿਆਂ ਦੀ ਭਲਾਈ ਅਤੇ ਸੁਰੱਖਿਆ ਯਕੀਨੀ ਬਣਾਉਣੀ ਹੈ।

147. ਰਾਜ ਵਿਚ ਉਦਯੋਗਿਕ ਸਬੰਧਾਂ ਦੀ ਸਥਿਤੀ ਸ਼ਾਂਤੀਪੂਰਣ ਰਹੀ। ਸਾਰੇ ਵਿਵਾਦਾਂ/ਹੜਤਾਲਾਂ ਨੂੰ ਸਦਭਾਵਨਾ ਸਹਿਤ ਨਜਿੱਠਿਆ ਗਿਆ ਸੀ। ਕਿਰਤ ਵਿਭਾਗ ਦੀ ਸੁਲ੍ਹਾ ਮਸ਼ੀਨਰੀ ਉਦਯੋਗਿਕ ਵਿਵਾਦਾਂ ਨੂੰ ਸਦਭਾਵਨਾਪੂਰਬਕ ਨਜਿੱਠਣ ਉਤੇ ਜ਼ਿਆਦਾ ਜ਼ੋਰ ਦਿੰਦੀ ਹੈ ਤਾਂ ਜੋ ਕੰਮ ਰੁੱਕਣ ਦੇ ਘੱਟ ਇਤਫ਼ਾਕ ਹੋਣ। ਕਿਰਤ ਵਿਭਾਗ ਦੀ ਸੁਲ੍ਹਾ ਮਸ਼ੀਨਰੀ ਦੀਆਂ ਕੋਸ਼ਿਸ਼ਾਂ ਸਦਕਾ 50 ਫ਼ੀਸਦ ਤੋਂ ਵੱਧ ਮਾਮਲੇ ਤਾਂ ਸੁਲ੍ਹਾ ਮਸ਼ੀਨਰੀ ਦੇ ਪੱਧਰ ਤੇ ਹੀ ਨਿਪਟਾਏ ਗਏ ਸਨ ਜਦੋਂ ਕਿ ਕੌਮੀ ਪੱਧਰ ਤੇ ਇਹ ਔਸਤ ਸਿਰਫ਼ 15 ਫ਼ੀਸਦ ਹੈ।

148. ਉਜਰਤਾਂ ਦੀਆਂ ਘੱਟ ਤੋਂ ਘੱਟ ਦਰਾਂ, ਜੋ ਕਿ ਸਾਰੀਆਂ ਸ਼੍ਰੇਣੀਆਂ ਦੇ ਕਾਮਿਆਂ ਲਈ ਪਹਿਲੀ ਜੁਲਾਈ, 1998 ਨੂੰ ਨਿਯਤ/ਸੋਧੀਆਂ ਗਈਆਂ ਸਨ, ਉਨ੍ਹਾਂ ਵਿਚ ਪਹਿਲੀ ਜਨਵਰੀ, 2001 ਨੂੰ ਹੋਰ ਸੋਧ ਕੀਤੀ ਗਈ ਹੈ। ਹੁਣ ਇਕ ਗ਼ੈਰ-ਹੁਨਰਮੰਦ ਕਾਮਾ ਪਹਿਲਾਂ ਨਿਸ਼ਚਤ ਕੀਤੀ ਘੱਟੋ ਘੱਟ ਉਜਰਤ 1350 ਰੁਪਏ ਦੇ ਮੁਕਾਬਲੇ 2000 ਰੁਪਏ ਮਾਸਕ ਲੈ ਰਿਹਾ ਹੈ। ਇਸ ਤਰ੍ਹਾਂ ਸੋਧੀਆਂ ਉਜਰਤਾਂ ਖ਼ਪਤਕਾਰ ਕੀਮਤ ਸੂਚਕ ਅੰਕਾਂ (ਰਾਜ ਲੜੀ 1987—100) ਨਾਲ ਜੋੜੀਆਂ ਗਈਆਂ ਹਨ। ਪ੍ਰਭਾਵਹੀਣ ਕਰਨ ਦੀ ਦਰ ਵਿਚ ਵੀ 4.70 ਰੁਪਏ ਪ੍ਰਤੀ ਪੁਆਇੰਟ ਤੋਂ 5.00 ਰੁਪਏ ਪ੍ਰਤੀ ਪੁਆਇੰਟ ਤੱਕ ਵਾਧਾ ਕੀਤਾ ਜਾ ਚੁੱਕਾ ਹੈ।

149. ਸੂਚਨਾ ਤਕਨਾਲੋਜੀ ਉਦਯੋਗ ਨੂੰ ਉਤਸ਼ਾਹਿਤ ਕਰਨ ਲਈ ਰਾਜ ਸਰਕਾਰ ਨੇ ਇਸ ਨੂੰ "ਲੋਕ ਉਪਯੋਗਤਾ ਸੇਵਾ" ਵਜੋਂ ਐਲਾਨਿਆ ਹੈ ਤਾਂ ਜੋ ਇਸ ਉਦਯੋਗ ਵਿਚ ਕੋਈ ਫ਼ਲੈਸ਼-ਹੜਤਾਲ ਨਾ ਹੋ ਸਕੇ। ਸੂਚਨਾ ਤਕਨਾਲੋਜੀ ਉਦਯੋਗ ਲਈ ਨਵੀਂ ਨੀਤੀ ਦੇ ਮੁਤਾਬਕ, ਮਹਿਲਾ-ਕਾਮਿਆਂ ਨੂੰ ਸੂਚਨਾ ਤਕਨਾਲੋਜੀ ਦੀਆਂ ਸੇਵਾ-ਕੇਂਦਰਿਤ ਇਕਾਈਆਂ

ਵਿਚ ਰਾਤ ਦੇ ਸਮੇਂ ਕੰਮ ਕਰਨ ਦੀ ਇਜਾਜ਼ਤ ਹੋਵੇਗੀ । ਉਤਪਾਦਨ ਸੈਕਟਰ ਵਿਚ ਮਹਿਲਾ-ਕਾਮਿਆਂ ਨੂੰ ਸਵੇਰੇ 5-00 ਵਜੇ ਤੋਂ ਰਾਤੀ 10-00 ਵਜੇ ਤੱਕ ਕੰਮ ਕਰਨ ਦੀ ਇਜਾਜ਼ਤ ਹੋਵੇਗੀ, ਜਦੋਂ ਕਿ ਪਹਿਲਾਂ ਉਨ੍ਹਾਂ ਨੂੰ ਸਵੇਰੇ 6.00 ਵਜੇ ਤੋਂ ਸ਼ਾਮੀਂ 7-00 ਵਜੇ ਤਕ ਹੀ ਕੰਮ ਕਰਨ ਦੀ ਇਜਾਜ਼ਤ ਹੁੰਦੀ ਸੀ । ਇਸ ਨਾਲ ਮਹਿਲਾਵਾਂ ਨੂੰ ਰੋਜ਼ਗਾਰ ਦੇ ਹੋਰ ਜ਼ਿਆਦਾ ਮੌਕੇ ਪ੍ਰਾਪਤ ਹੋਣਗੇ । ਰਾਜ ਸਰਕਾਰ ਨੂੰ ਜ਼ਿਆਦਾ ਰੋਜ਼ਗਾਰ ਮੁਹੱਈਆ ਕਰਨ ਲਈ ਸੂਚਨਾ ਤਕਨਾਲੋਜੀ ਸੈਕਟਰ ਵਿਚ ਕੰਮ ਕਰਨ ਦੇ ਘੰਟਿਆਂ ਦੀ ਗਿਣਤੀ ਵੀ ਇਕ ਦਿਨ ਵਿਚ 9 ਤੋਂ ਵਧਾ ਕੇ 12 ਘੰਟੇ ਅਤੇ ਇਕ ਹਫ਼ਤੇ ਵਿਚ 48 ਤੋਂ ਵਧਾ 60 ਘੰਟੇ ਕਰ ਦਿੱਤੀ ਹੈ ।

150. ਨਵੇਂ ਉਦੱਮੀਆਂ ਦੀ ਦਿੱਕਤ ਨੂੰ ਦੂਰ ਕਰਨ ਲਈ, ਵਿਭਾਗ ਦੁਆਰਾ ਕਾਰਖ਼ਾਨਿਆਂ ਦੀਆਂ ਇਮਾਰਤ-ਯੋਜਨਾਵਾਂ, ਬਿਨੈ-ਪੱਤਰ ਪੇਸ਼ ਕਰਨ ਦੀ ਮਿਤੀ ਤੋਂ ਦੋ ਮਹੀਨੇ ਸਮੇਂ ਦੇ ਅੰਦਰ-ਅੰਦਰ ਕਲੀਅਰ ਕਰ ਦਿੱਤੀਆਂ ਜਾਣਗੀਆਂ ।

151. ਰਾਜ ਵਿਚ ਬਾਲ ਕਿਰਤ ਦੀ ਸਮੱਸਿਆ ਨੂੰ ਨਜਿੱਠਣ ਲਈ ਜਲੰਧਰ ਵਿਖੇ 2.18 ਕਰੋੜ ਰੁਪਏ ਦੇ ਖ਼ਰਚੇ ਨਾਲ ਇੱਕ "ਕੌਮੀ ਬਾਲ ਕਿਰਤ ਪ੍ਰਾਜੈਕਟ" ਸ਼ੁਰੂ ਕੀਤਾ ਗਿਆ ਹੈ । ਇਹ ਪ੍ਰਾਜੈਕਟ 1350 ਬੱਚਿਆਂ ਦੇ ਲਾਭ ਹਿਤ ਸਿੱਖਿਆ, ਪੋਸ਼ਣ ਅਤੇ ਹੋਰ ਪ੍ਰੋਗਰਾਮਾਂ ਨੂੰ ਕਵਰ ਕਰਦਾ ਹੈ । ਇਸ ਪ੍ਰਾਜੈਕਟ ਦੇ ਤਹਿਤ 50-50 ਬੱਚਿਆਂ ਵਾਲੇ 27 ਸਕੂਲ ਖੋਲ੍ਹੇ ਗਏ ਸਨ ਜਿਥੇ ਕਿ ਉਨ੍ਹਾਂ ਨੂੰ ਰਸਮੀ ਤੇ ਗ਼ੈਰ-ਰਸਮੀ ਸਿੱਖਿਆ ਦਿੱਤੀ ਜਾਂਦੀ ਹੈ । ਇਨ੍ਹਾਂ ਸਕੂਲਾਂ ਤੋਂ ਲੋੜੀਂਦੀ ਸਿੱਖਿਆ ਪ੍ਰਾਪਤ ਕਰਨ ਉਪਰੰਤ, ਇਹ ਬੱਚੇ ਨਿਯਮਤ ਸਕੂਲ ਜੁਆਇੰਨ ਕਰਨ ਲਈ ਪਾਤਰ ਹੋ ਜਾਣਗੇ ਅਤੇ ਆਪਣੀ ਸਿੱਖਿਆ ਜਾਰੀ ਰੱਖ ਸਕਣਗੇ । ਇਸ ਪ੍ਰਾਜੈਕਟ ਨਾਲ ਜਲੰਧਰ ਦੇ ਫੁੱਟਬਾਲ ਮਾਹਿਰਾਂ ਨੂੰ ਵੀ ਲਾਭ ਹੋਇਆ ਹੈ । ਪਹਿਲਾਂ ਉਨ੍ਹਾਂ ਦਾ ਭੇਜਿਆ ਮਾਲ ਬਦੇਸ਼ੀ ਮਾਰਕਿਟ ਵਿਚ ਇਸ ਗੱਲੋਂ ਨਾ-ਮਨਜ਼ੂਰ ਹੋ ਜਾਂਦਾ ਰਿਹਾ ਸੀ ਕਿਉਂਜੋ ਫੁਟਬਾਲ ਦਾ ਉਤਪਾਦਨ ਅੰਸ਼ਕ ਤੌਰ ਤੇ ਬਾਲ-ਕਾਮਿਆਂ ਨੂੰ ਨੌਕਰ ਰੱਖ ਕੇ ਕੀਤਾ ਜਾਂਦਾ ਸੀ । ਲੁਧਿਆਣਾ ਅਤੇ ਅੰਮ੍ਰਿਤਸਰ ਲਈ ਵੀ ਅਜਿਹੇ ਹੀ ਪ੍ਰਾਜੈਕਟ ਭਾਰਤ ਸਰਕਾਰ ਕੋਲ ਪ੍ਰਵਾਨਗੀ ਹਿਤ, ਪੈਂਡਿੰਗ ਪਏ ਹਨ ।

**ਰੋਜ਼ਗਾਰ**

152. ਚੰਡੀਗੜ੍ਹ ਵਿਖੇ "ਸਮੁੰਦਰੋਂ-ਪਾਰ ਰੋਜ਼ਗਾਰ ਸੈੱਲ, ਪੰਜਾਬ" ਨਾਂ ਦਾ ਰੋਜ਼ਗਾਰ ਦਫ਼ਤਰ, ਜੋ ਕਿ ਇੰਟਰਨੈੱਟ ਅਧਾਰਤ ਹੈ, ਕੰਮ ਕਰ ਰਿਹਾ ਹੈ । ਇਸ ਨੇ ਆਪਣਾ ਵੈੱਬਸਾਈਟ ਡਬਲਯੂ ਡਬਲਯੂ ਡਬਲਯੂ ਓਵਰਸੀਜ਼ ਪੰਜਾਬ ਡਾਟ ਕਾਮ ਚਾਲੂ ਕੀਤਾ ਹੈ । ਨਵੰਬਰ, 1999 ਤੋਂ ਰਜਿਸਟਰ-ਸ਼ੁਦਾ ਉਮੀਦਵਾਰਾਂ ਨੂੰ ਵੈੱਬਸਾਈਟ ਤੇ ਲਿਆਂਦਾ ਜਾ ਰਿਹਾ ਹੈ ਜੋ ਕਿ ਸਮੁੱਚੇ ਵਿਸ਼ਵ ਦੇ ਨਿਯੋਜਕਾਂ ਲਈ ਖੁੱਲ੍ਹਾ ਹੈ । ਇਹ ਸਾਈਟ 383 ਤੋਂ ਵੱਧ ਖੋਜ਼ ਇੰਜਣਾਂ ਵਿਚ ਉਪਲੱਬਧ ਹੈ, ਜਿਨ੍ਹਾਂ ਵਿਚ ਡਬਲਯੂ ਡਬਲਯੂ ਡਬਲਯੂ ਗੂਗਲ ਡਾਟ ਕਾਮ, ਡਬਲਯੂ ਡਬਲਯੂ ਡਬਲਯੂ ਗੂਗਲ ਡਾਟ ਕਾਮ, ਡਬਲਯੂ ਡਬਲਯੂ ਡਬਲਯੂ 123 ਇੰਡੀਆ ਕਾਮ, ਡਬਲਯੂ ਡਬਲਯੂ ਡਬਲਯੂ ਜਸਟਸ ਪੰਜਾਬ ਡਾਟ ਕਾਮ, ਡਬਲਯੂ ਡਬਲਯੂ ਡਬਲਯੂ ਅਲਟਾਵਿਜ਼ਟਾ ਡਾਟ ਕਾਮ ਸ਼ਾਮਲ ਹਨ ਅਤੇ ਹੋਰ ਬਹੁਤ ਸਾਰੇ ਇਸ ਸਾਈਟ ਨੂੰ ਆਪਣੇ ਇੰਜਣਾਂ ਵਿਚ ਜੋੜ ਰਹੇ ਹਨ । 638 ਬਿਨੈਕਾਰਾਂ ਦੇ ਨਿਜੀ ਵੇਰਵੇ ਵੈੱਬਸਾਈਟ ਵਿਚ

[ਸ੍ਰੀ ਸਪੀਕਰ]

ਪਹਿਲਾਂ ਹੀ ਲਿਆਂਦੇ ਗਏ ਹਨ ਅਤੇ 11 ਬਿਨੈਕਾਰਾਂ ਨੂੰ ਸਮੁੰਦਰੋਂ-ਪਾਰ ਰੋਜ਼ਗਾਰ ਵਿਚ ਨਿਯੁਕਤ ਕੀਤਾ ਗਿਆ ਹੈ। ਸਮੁੰਦਰੋਂ-ਪਾਰ ਰੋਜ਼ਗਾਰ ਸੈੱਲ ਦੀ ਆਪਣੀ ਵੈਬੱਸਾਈਟ ਤੇ ਘੱਟੋ ਘੱਟ 10 ਹਜ਼ਾਰ ਬਿਨੈਕਾਰਾਂ ਦਾ ਡਾਟਾ ਲਿਆਉਣ ਦੀ ਯੋਜਨਾ ਹੈ। ਅੰਕੜਿਆਂ ਨੂੰ ਪ੍ਰਵਾਨਤ ਕਰਨ ਸਬੰਧੀ ਲੋੜੀਂਦੀ ਥਾਂ ਪ੍ਰਾਪਤ ਕਰਨ ਹਿੱਤ ਉਪਰਾਲੇ ਕੀਤੇ ਜਾ ਰਹੇ ਹਨ।

153. ਭਾਰਤ ਸਰਕਾਰ ਦੁਆਰਾ ਉਦਾਰੀਕਰਣ ਦੀ ਪਾਲਿਸੀ ਅਪਣਾਏ ਜਾਣ ਨਾਲ ਨਿਜੀ ਖੇਤਰ ਵਿਚ ਰੋਜ਼ਗਾਰ ਦੇ ਅਵਸਰ ਬਹੁਤ ਵੱਧ ਗਏ ਹਨ। ਤਕਨੀਕੀ ਸੰਸਥਾਵਾਂ ਵਿਚ ਪੜ੍ਹ ਰਹੇ ਪੰਜਾਬ ਯੁਵਕਾਂ ਨੂੰ ਰੋਜ਼ਗਾਰ ਮੁਹੱਈਆ ਕਰਵਾਉਣ ਲਈ ਰੋਜ਼ਗਾਰ ਵਿਭਾਗ ਨੇ ਸੰਸਥਾਵਾਂ ਦੇ ਕੈਂਪਸ ਵਿਚ ਪਲੇਸਮੈਂਟ ਕੈਂਪਾਂ ਸਬੰਧੀ ਸਕੀਮ ਚਾਲੂ ਕੀਤੀ ਹੈ। ਅੰਤਿਮ ਸਮੈਸਟਰ ਅਧਿਐਨ ਕਰ ਰਹੇ ਵਿਦਿਆਰਥੀਆਂ ਦੀ ਚੋਣ ਕਰਨ ਲਈ ਨਿੱਜੀ ਖੇਤਰ ਨੇ ਨਿਯੁਕਤੀ-ਕਾਰਾਂ ਨੂੰ ਸੱਦਾ ਦਿੱਤਾ ਗਿਆ ਹੈ।

154. ਸਰਕਾਰੀ ਅਤੇ ਨਿਜੀ ਖੇਤਰ ਦੀਆਂ ਸਮੂਹ ਤਕਨੀਕੀ ਸਿਖਲਾਈ ਸੰਸਥਾਵਾਂ ਵਿਚ ਆਯੋਜਿਤ ਕੀਤੀ ਜਾ ਰਹੀ ਅਗਵਾਈ ਕੈਂਪਾਂ ਸਬੰਧੀ ਸਕੀਮ ਵੀ ਵਿਭਾਗ ਨੇ ਆਰੰਭ ਕੀਤੀ ਹੈ। ਇਨ੍ਹਾਂ ਕੈਂਪਾਂ ਦੌਰਾਨ ਚਾਹਵਾਨ ਵਿਦਿਆਰਥੀਆਂ ਦੇ ਨਾਂ ਵੀ ਰੋਜ਼ਗਾਰ ਸਹਾਇਤਾ ਲਈ ਰਜਿਸਟਰ ਕੀਤੇ ਜਾਂਦੇ ਹਨ।

155. ਰੋਜ਼ਗਾਰ ਵਿਭਾਗ ਪੰਜਾਬ ਨੇ ਪਿੰਡਾਂ ਵਿਚ ਫੋਕਲ ਪੁਆਇੰਟਾਂ ਤੇ ਰੋਜ਼ਗਾਰ ਸੈੱਲ ਸਬੰਧੀ ਸਕੀਮ ਆਰੰਭ ਕੀਤੀ, ਸਾਲ 2000 ਦੌਰਾਨ (31 ਅਕਤੂਬਰ, 2000 ਤਕ) ਅਜਿਹੇ 70 ਮੇਲੇ ਆਯੋਜਿਤ ਕੀਤੇ ਗਏ ਹਨ।

156. ਰੋਜ਼ਗਾਰ ਵਿਭਾਗ, ਪੰਜਾਬ ਬੇਰੋਜ਼ਗਾਰ ਵਿਅਕਤੀਆਂ ਦੇ ਨਾਂ ਰਜਿਸਟਰ ਕਰਦਾ ਹੈ ਅਤੇ ਉਨ੍ਹਾਂ ਨੂੰ ਰੋਜ਼ਗਾਰ ਜਾਂ ਸਵੈ-ਰੋਜ਼ਗਾਰ ਉਪਲਬਧ ਕਰਵਾਉਣ ਦਾ ਉਪਰਾਲਾ ਕਰਦਾ ਹੈ। ਇਸ ਸਮੇਂ 5,36,524 (30 ਸਤੰਬਰ, 2000 ਤਕ) ਬੇਰੋਜ਼ਗਾਰ ਵਿਅਕਤੀਆਂ ਦੇ ਨਾਂ ਰੋਜ਼ਗਾਰ ਦਫ਼ਤਰਾਂ ਦੇ ਚਾਲੂ ਰਜਿਸਟਰ ਤੇ ਦਰਜ ਹਨ ਅਤੇ 1,01,161 ਬੇਰੋਜ਼ਗਾਰ ਵਿਅਕਤੀਆਂ ਦੇ ਨਾਂ 1 ਜਨਵਰੀ, 2000 ਤੋਂ 30 ਸਤੰਬਰ, 2000 ਦੇ ਸਮੇਂ ਦੌਰਾਨ ਰਜਿਸਟਰ ਕੀਤੇ ਗਏ ਸਨ। ਰੋਜ਼ਗਾਰ ਦਫ਼ਤਰ ਨੂੰ ਇਸ ਸਮੇਂ ਦੌਰਾਨ ਵੱਖ ਵੱਖ ਵਸੀਲਿਆਂ ਤੋਂ 8054 ਖਾਲੀ ਆਸਾਮੀਆਂ ਪ੍ਰਾਪਤ ਹੋਈਆਂ ਅਤੇ 2563 ਉਮੀਦਵਾਰਾਂ ਨੂੰ ਲਾਹੇਵੰਦ ਰੋਜ਼ਗਾਰ ਪ੍ਰਾਪਤ ਕਰਵਾਇਆ ਗਿਆ, 11956 ਬੇਰੋਜ਼ਗਾਰ ਵਿਅਕਤੀਆਂ ਨੂੰ ਰੋਜ਼ਗਾਰ ਦਫ਼ਤਰਾਂ ਵਲੋਂ ਕਿੱਤਾਵਾਰਾਨਾ ਸੂਚਨਾ ਉਪਲਬਧ ਕਰਵਾਈ ਗਈ। 2232 ਬਿਨੈਕਾਰਾਂ ਨੂੰ ਸਹੀ ਕੈਰੀਅਰ ਯੋਜਨਾਬੰਦੀ ਰਾਹੀਂ ਕੈਰੀਅਰ ਦੀ ਚੋਣ ਕਰਨ ਸਬੰਧੀ ਵਿਅਕਤੀਗਤ ਅਗਵਾਈ ਦਿੱਤੀ ਗਈ। ਵਿਭਾਗ ਦੇ ਕਿੱਤਾਵਾਰਾਨਾ ਅਗਵਾਈ ਅਧਿਕਾਰੀਆਂ ਨੇ ਸਕੂਲਾਂ/ਕਾਲਜਾਂ ਵਿਚ ਵਿਦਿਆਰਥੀਆਂ ਨੂੰ 286 ਕੈਰੀਅਰ ਟਾਕ ਦਿੱਤੀਆਂ ਇਹ ਵਿਭਾਗ ਸਰਕਾਰੀ ਅਤੇ ਨਿਜੀ ਖੇਤਰ ਵਿਚ ਕੰਮ ਕਰ ਰਹੇ ਕਰਮਚਾਰੀਆਂ ਸਬੰਧੀ ਅੰਕੜਾ-ਡਾਟਾ ਇਕੱਤਰ ਕਰਦਾ ਹੈ।

157. ਰੋਜ਼ਗਾਰ ਦਫ਼ਤਰਾਂ ਨੇ ਅਪ੍ਰੈਲ 2000 ਤੋਂ 30 ਸਤੰਬਰ 2000 ਤਕ 5247 ਬੇ-ਰੁਜ਼ਗਾਰ ਵਿਅਕਤੀਆਂ ਨੂੰ 49,48,814 ਰੁਪਏ ਦੀ ਰਕਮ ਦਾ ਬੇ-ਰੋਜ਼ਗਾਰੀ ਭੱਤਿਆਂ ਵਜੋਂ ਭੁਗਤਾਨ ਕੀਤਾ ਹੈ ।

**ਖੇਡਾਂ ਅਤੇ ਯੁਵਕ ਸੇਵਾਵਾਂ**

158. ਯੁਵਕ, ਪਹਿਲਾਂ ਕਦੀ ਵੀ ਮਹਾਨ ਕੌਮੀ ਤੇ ਕੌਮਾਂਤਰੀ ਸਰੋਕਾਰ, ਸਿਆਸੀ ਉਥਲ-ਪੁਥਲਾਂ, ਸਮਾਜਿਕ ਇਨਕਲਾਬਾਂ ਅਤੇ ਵਿਗਿਆਨਕ ਪ੍ਰਾਪਤੀਆਂ, ਖੇਡਾਂ ਸਬੰਧੀ ਰਿਕਾਰਡਾਂ ਅਤੇ ਜਾਂਬਾਜ਼ੀ ਵਾਲੇ ਕਾਰਨਾਮਿਆਂ ਦੇ ਖੇਤਰਾਂ ਵਿਚ ਕੁਝ ਅਨੋਖਾ ਕਰਗੁਜ਼ਰਨ ਲਈ ਇਤਨਾ ਜੋਸ਼, ਅਸੀਮ ਸ਼ਕਤੀ ਅਤੇ ਤਾਂਘ ਰੱਖਣ ਵਾਲਾ ਨਹੀਂ ਰਿਹਾ ਜਿਵੇਂ ਕਿ ਉਹ ਅੱਜ ਕੱਲ੍ਹ ਇਹਨਾਂ ਖੇਤਰਾਂ ਦਾ ਮੁੱਖ ਕੇਂਦਰ-ਬਿੰਦੂ ਹੈ । ਸਾਡੀ ਆਬਾਦੀ ਦਾ ਲਗਭੱਗ 33 ਫ਼ੀਸਦੀ ਭਾਗ 15 ਤੋਂ 35 ਸਾਲਾਂ ਦੇ ਉਮਰ ਗਰੁੱਪ ਵਿਚ ਹੈ ਜਿਸ ਨੂੰ ਆਮ ਤੌਰ ਤੇ ਯੁਵਕ ਉਮਰ ਸਮਝਿਆ ਜਾਂਦਾ ਹੈ । ਯੁਵਕ ਸੇਵਾਵਾਂ ਵਿਭਾਗ ਨੂੰ ਸਥਾਪਤ ਕਰਨ ਦਾ ਉਦੇਸ਼ ਯੁਵਕਾਂ ਦੀ ਸ਼ਕਤੀ ਨੂੰ ਉਸਾਰੂ ਲੀਹਾਂ ਤੇ ਪਾ ਕੇ ਸਹੀ ਦਿਸ਼ਾ ਵੱਲ ਤੋਰਨਾ ਹੈ ਅਤੇ ਉਨ੍ਹਾਂ ਵਿਚ ਰਾਸ਼ਟਰ ਨਿਰਮਾਣ ਸਬੰਧੀ ਕਾਰਜਾਂ ਵਿਚ ਸ਼ਮੂਲੀਅਤ ਦੀ ਭਾਵਨਾ ਉਜਾਗਰ ਕਰਨਾ ਹੈ ।

159. ਜੇ ਫ਼ੰਡ ਉਪਲਬਧ ਹੋਏ ਤਾਂ 2000-2001 ਦੌਰਾਨ 8270 ਯੁਵਕਾਂ ਦੁਆਰਾ ਵੱਖ-ਵੱਖ ਪ੍ਰੋਗਰਾਮਾਂ/ਸਰਗਰਮੀਆਂ ਜਿਵੇਂ ਕਿ ਯੁਵਕ ਲੀਡਰਸ਼ਿਪ ਸਿਖਲਾਈ ਕੈਂਪ, ਹਾਈਕਿੰਗ ਤੇ ਟਰੈਕਿੰਗ ਅਤੇ ਪਰਬਤ ਆਰੋਹਣ, ਯੁਵਕ ਮੇਲੇ/ਅਵਾਰਡ, ਟੀਚਰ ਟਰੇਨਿੰਗ ਕੈਂਪਾਂ ਅਤੇ ਅੰਤਰ-ਰਾਜੀ ਟੂਰਾਂ, ਸਭਿਆਚਾਰਕ ਟਰੁੱਪਾਂ, ਯੁਵਕ ਐਕਸਚੇਂਜ ਪ੍ਰੋਗਰਾਮਾਂ, ਯੁਵਕ ਸੈਮੀਨਾਰਾਂ/ਕਾਨਫਰੰਸਾਂ ਅਤੇ ਕਾਰਜਸ਼ਾਲਾਵਾਂ ਵਿਚ ਭਾਗ ਲਏ ਜਾਣ ਦੀ ਸੰਭਾਵਨਾ ਹੈ । ਇਸੇ ਤਰ੍ਹਾਂ ਇਨ੍ਹਾਂ ਸਰਗਰਮੀਆਂ ਵਿਚ ਸਾਲ 2001-02 ਦੌਰਾਨ 12,000 ਯੁਵਕ ਸ਼ਾਮਲ ਕੀਤੇ ਜਾਣਗੇ ।

160. ਵਿੱਤੀ ਸਾਲ 2000-2001 ਦੌਰਾਨ ਇਨ੍ਹਾਂ ਸਕੀਮਾਂ ਲਈ ਬਜਟ ਉਪਬੰਧ 120.43 ਲੱਖ ਰੁਪਏ ਸੀ । ਸਾਲ 2001-02 ਲਈ 160.21 ਲੱਖ ਰੁਪਏ ਦੀ ਰਕਮ ਇਨ੍ਹਾਂ ਸਕੀਮਾਂ ਨੂੰ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਚਲਾਉਣ ਲਈ ਤਜਵੀਜ਼ ਕੀਤੀ ਜਾ ਰਹੀ ਹੈ ।

161. ਰਾਸ਼ਟਰੀ ਸੇਵਾ ਸਕੀਮ ਇਕ ਕੇਂਦਰੀ ਸਹਾਇਤਾ-ਪ੍ਰਾਪਤ ਸਕੀਮ ਹੈ । ਇਸ ਦਾ ਖ਼ਰਚ ਕੇਂਦਰ ਅਤੇ ਰਾਜ ਸਰਕਾਰ ਦੁਆਰਾ ਕ੍ਰਮਵਾਰ 7:5 ਦੇ ਅਨੁਪਾਤ ਵਿਚ ਕੀਤਾ ਜਾਂਦਾ ਹੈ । ਇਸ ਸਕੀਮ ਅਧੀਨ ਕਾਲਜਾਂ/ਸੀਨੀਅਰ ਸੈਕੰਡਰੀ ਸਕੂਲਾਂ ਵਿਚ ਐੱਨ. ਐੱਸ. ਐਸ. ਨੂੰ ਚਲਾਉਣ ਲਈ ਸਮੂਹ ਵਿਸ਼ਵ ਵਿਦਿਆਲਿਆਂ ਅਤੇ ਜ਼ਿਲ੍ਹਾ ਯੁਵਕ ਕੇਂਦਰਾਂ ਨੂੰ ਗ੍ਰਾਂਟ ਦਿੱਤੀ ਜਾਂਦੀ ਹੈ । ਸਾਲ 2000-2001 ਦੌਰਾਨ 1,10,000 ਵਲੰਟੀਅਰ ਐੱਨ.ਐੱਸ. ਐੱਸ. ਪ੍ਰੋਗਰਾਮ ਵਿਚ 228.00 ਲੱਖ ਰੁਪਏ ਦੇ ਬਜਟ ਉਪਬੰਧ ਨਾਲ ਸ਼ਮੂਲੀਅਤ ਕਰ ਰਹੇ ਹਨ ਅਤੇ ਸਾਲ 2001-02 ਵਿਚ, 10,000 ਵਲੰਟੀਅਰ ਸ਼ਮੂਲੀਅਤ ਕਰਨਗੇ ਜਿਸ ਲਈ 341.00 ਲੱਖ ਰੁਪਏ ਦਾ ਬਜਟ ਵਿਚ ਉਪਬੰਧ ਤਜਵੀਜ਼ ਕੀਤਾ ਗਿਆ ਹੈ ।

[ਸ੍ਰੀ ਸਪੀਕਰ]

162. ਰਾਜ ਸਰਕਾਰ ਨੇ ਪੰਜਾਬ ਯੁਵਾ ਭਵਨ ਦੀ ਉਸਾਰੀ ਲਈ 2000-01 ਵਿਚ ਇਕ ਕਰੋੜ ਰੁਪਏ ਦਾ ਬਜਟ ਉਪਬੰਧ ਕੀਤਾ । ਇਸ ਭਵਨ ਲਈ 7.50 ਕਰੋੜ ਰੁਪਏ ਲੋੜੀਂਦੇ ਹਨ । ਬੇਨਤੀ ਕੀਤੀ ਜਾਂਦੀ ਹੈ ਕਿ ਸਾਲ 2001-02 ਵਿਚ 3.00 ਕਰੋੜ ਰੁਪਏ ਮਖ਼ਸੂਸ ਕੀਤੇ ਜਾਣ ।

163. ਵਿੱਤੀ ਸਾਲ 2000-01 ਲਈ ਪੰਜਾਬ ਯੁਵਕ ਸਿਖਲਾਈ ਅਤੇ ਰੋਜ਼ਗਾਰ ਦੇ ਕੇਂਦਰ ਦੇ ਸਬੰਧ ਵਿਚ ਸਾਲਾਨਾ ਟੀਚਾ 7000 ਯੁਵਕਾਂ ਦਾ ਹੈ, ਜਿਸ ਨੂੰ ਪੂਰੀ ਤਰ੍ਹਾਂ ਪ੍ਰਾਪਤ ਕਰ ਲਿਆ ਜਾਵੇਗਾ । ਵਿੱਤੀ ਸਾਲ ਦੌਰਾਨ 5.00 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ । 30 ਨਵੰਬਰ, 2000 ਤੱਕ 6634 ਯੁਵਕਾਂ ਦੇ ਨਾਂ ਦਰਜ ਕੀਤੇ ਗਏ ਹਨ, ਜਿਨ੍ਹਾਂ ਵਿਚੋਂ 4286 ਯੁਵਕਾਂ ਨੂੰ ਸੈਨਾ, ਅਰਧ ਸੈਨਿਕ ਬਲਾਂ, ਸਰਕਾਰੀ/ਅਰਧ ਸਰਕਾਰੀ/ਨਿਜੀ ਸੰਸਥਾਵਾਂ ਅਤੇ ਉਦਯੋਗਿਕ ਅਦਾਰਿਆਂ ਵਿਚ ਨਿਯੁਕਤ ਕਰ ਦਿੱਤਾ ਗਿਆ ਹੈ । ਇਸ ਸਕੀਮ ਦੇ ਆਰੰਭ ਹੋਣ ਤੋਂ ਲੈ ਕੇ 69691 ਯੁਵਕਾਂ ਦਾ ਨਾਮ ਦਰਜ ਕੀਤਾ ਗਿਆ, ਜਿਨ੍ਹਾਂ ਵਿਚੋਂ 42270 ਯੁਵਕ ਉਪਯੋਗੀ ਤੌਰ ਤੇ ਫੌਜ, ਅਰਧ ਸੈਨਿਕ ਬਲਾਂ ਅਤੇ ਹੋਰ ਸੰਸਥਾਵਾਂ ਵਿਚ ਭਰਤੀ ਕਰ ਲਏ ਗਏ ਹਨ ।

164. ਇਹ ਸਕੀਮ ਸਮਾਜ ਦੇ ਕਮਜ਼ੋਰ ਵਰਗ ਲਈ ਬਹੁਤ ਸ਼ਲਾਘਾਯੋਗ ਸੇਵਾ ਕਰ ਰਹੀ ਹੈ । ਵਿੱਤੀ ਸਾਲ 2001-02 ਲਈ 7000 ਯੁਵਕਾਂ ਦੇ ਨਾਂ ਦਰਜ ਕਰਨ ਅਤੇ ਉਨ੍ਹਾਂ ਨੂੰ ਸਿਖਲਾਈ ਦੇਣ ਦਾ ਟੀਚਾ ਹੈ, ਜਿਸਦੇ ਲਈ ਬਜਟ ਵਿਚ 525.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ ।

**ਰੱਖਿਆ ਸੇਵਾਵਾਂ ਭਲਾਈ**

165. ਰੱਖਿਆ ਸੇਵਾਵਾਂ ਭਲਾਈ ਵਿਭਾਗ 7-8 ਲੱਖ ਸਾਬਕਾ ਫੌਜੀਆਂ, ਵਿਧਵਾਵਾਂ ਅਤੇ ਪੰਜਾਬ ਦੇ ਤਕਰੀਬਨ 2 ਲੱਖ ਸੁਰੱਖਿਆ ਸੇਵਾਵਾਂ ਕਰ ਰਹੇ ਕਰਮਚਾਰੀਆਂ ਸਬੰਧੀ ਕਾਰਜ ਕਰਦਾ ਹੈ । ਇਹ ਵਿਭਾਗ ਉਨ੍ਹਾਂ ਦੀਆਂ ਪੁਨਰ-ਸਥਾਪਨ ਸਰਗਰਮੀਆਂ ਜਿਵੇਂ ਕਿ ਨੌਕਰੀ, ਕਿੱਤਾ ਸਿਖਲਾਈ, ਫੌਜੀਆਂ, ਵਿਧਵਾਵਾਂ ਅਤੇ ਨੇਤਰਹੀਣ ਨੂੰ ਸਹਾਇਤਾ ਦੇਣ ਵਿਚ ਲੱਗਾ ਹੋਇਆ ਹੈ । ਇਹ ਵਿਭਾਗ ਸਾਬਕਾ ਫੌਜੀਆਂ ਦੇ ਬੱਚਿਆਂ ਨੂੰ ਵਜ਼ੀਫ਼ੇ ਵੀ ਪ੍ਰਦਾਨ ਕਰਦਾ ਹੈ ।

166. ਪੰਜਾਬ ਸਰਕਾਰ ਨੇ ਕਾਰਗਿਲ ਅਤੇ ਦੂਜੇ ਆਪਰੇਸ਼ਨਾਂ ਵਿਚਲੇ ਪੀੜਤ ਪਰਿਵਾਰਾਂ/ਵਾਰਿਸਾਂ ਨੂੰ ਗੁਜ਼ਾਰਾ-ਸਹਾਇਤਾ ਦੇਣ ਦਾ ਇਤਹਾਸਕ ਫ਼ੈਸਲਾ ਲਿਆ ਹੈ । ਹੁਣ ਤਕ 195 ਫੌਜੀ ਸ਼ਹੀਦ ਹੋਏ ਹਨ ਅਤੇ 187 ਜ਼ਖ਼ਮੀ ਹੋਏ ਹਨ । ਪੰਜਾਬ ਜੰਗੀ ਸ਼ਹੀਦ ਪਰਿਵਾਰ ਭਲਾਈ ਫ਼ੰਡ ਚੋਂ ਐਕਸਗ੍ਰੇਸ਼ੀਆ ਅਤੇ ਸਹਾਇਤਾ ਦਾ ਭੁਗਤਾਨ ਕਰਨ ਲਈ ਉਨ੍ਹਾਂ ਦੇ ਕੇਸਾਂ ਨੂੰ ਫ਼ੌਰੀ ਤੌਰ ਤੇ ਨਿਪਟਾਇਆ ਗਿਆ ਹੈ । ਹੁਣ ਤੱਕ 1.06 ਕਰੋੜ ਰੁਪਏ ਦੀ ਰਾਸ਼ੀ ਪੰਜਾਬ ਜੰਗੀ ਸ਼ਹੀਦ ਪਰਿਵਾਰ ਭਲਾਈ ਫ਼ੰਡ ਵਿਚੋਂ ਵਧੀਕ ਸਹਾਇਤਾ ਵਜੋਂ ਜੰਗੀ ਸ਼ਹੀਦਾਂ ਦੇ ਮਾਪਿਆਂ ਨੂੰ ਦਿੱਤੀ ਗਈ ਹੈ । ਪਲਾਨ ਬਜਟ ਵਿਚੋਂ ਉਨ੍ਹਾਂ ਦੇ ਆਸ਼ਿ੍ਤਾਂ ਨੂੰ 2.74 ਕਰੋੜ ਦੀ ਬਣਦੀ ਐਕਸਗ੍ਰੇਸ਼ੀਆ ਗ੍ਰਾਂਟ ਵੀ ਦਿੱਤੀ ਜਾ ਚੁੱਕੀ ਹੈ (ਥੰਪਿੰਗ) ।

167. ਇਸ ਦੇ ਇਲਾਵਾ 87 ਸਰਕਾਰੀ ਨੌਕਰੀਆਂ ਜੋ ਪੰਜਾਬ ਸਿਵਲ ਸਰਵਿਸਿਜ਼ ਤੋਂ ਲੈ ਕੇ ਦਰਜਾ IV ਦੇ ਅੰਦਰ ਵਾਲੀਆਂ ਹਨ, ਉਨ੍ਹਾਂ ਦੀ ਯੋਗਤਾ ਅਨੁਸਾਰ ਉਨ੍ਹਾਂ ਨੂੰ ਮੁਹੱਈਆ ਕਰਵਾਈਆਂ ਗਈਆਂ ਹਨ । ਪੰਜਾਬ ਸਰਕਾਰ ਵੱਲੋਂ ਜਿਨ੍ਹਾਂ ਨੂੰ ਪਰਮਵੀਰ ਚੱਕਰ, ਮਹਾਂਵੀਰ ਚੱਕਰ ਅਤੇ ਵੀਰ ਚੱਕਰ (ਮਰਨ ਉਪਰੰਤ) ਦਿਤੇ ਗਏ ਹਨ, ਉਨ੍ਹਾਂ ਸ਼ਹੀਦਾਂ ਦੇ ਵਾਰਿਸਾਂ ਨੂੰ ਨੌਕਰੀ ਦੇਣ ਦਾ ਵੀ ਪਾਲਿਸੀ-ਫੈਸਲਾ ਲਿਆ ਹੈ ।

168. ਸ਼ਹੀਦਾਂ ਦੇ ਵਾਰਸਾਂ ਨੂੰ 12 ਗੈਸ ਏਜੰਸੀਆਂ ਅਤੇ 12 ਪੈਟਰੋਲ ਪੰਪ ਵੀ ਅਲਾਟ ਕੀਤੇ ਹਨ ।

**ਰਾਹਤ ਅਤੇ ਪੁਨਰਵਾਸ**

169. ਪੰਜਾਬ ਸਰਕਾਰ ਬੇ-ਸਹਾਰਾ ਅਤੇ ਜ਼ਰੂਰਤਮੰਦ ਵਿਅਕਤੀਆਂ ਨੂੰ ਜਿਹੜੇ ਕਿ 1984 ਦੇ ਦੰਗਿਆਂ ਅਤੇ ਪੰਜਾਬ ਵਿਚ ਅੱਤਵਾਦੀ ਹਿੰਸਾ ਦੇ ਸ਼ਿਕਾਰ ਹੋਏ ਸਨ, ਨੂੰ ਸਹਾਇਤਾ ਮੁਹੱਈਆ ਕਰਦੀ ਹੈ । ਰਾਹਤ ਅਤੇ ਮੁੜ ਵਸਾਊ ਵਿਭਾਗ ਦਾ ਸਮੁੱਚਾ ਮੰਤਵ ਇਨ੍ਹਾਂ ਸ਼੍ਰੇਣੀਆਂ ਨੂੰ ਐਕਸ-ਗ੍ਰੇਸ਼ੀਆ ਗ੍ਰਾਂਟ, ਗੁਜ਼ਾਰਾ ਭੱਤਾ, ਸ਼ਾਦੀ ਗ੍ਰਾਂਟ, ਮੁਫਤ ਸਿੱਖਿਆ, ਰੋਜ਼ਗਾਰ, ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਿਚ ਮੁਫਤ ਬੱਸ ਸਫਰ ਅਤੇ ਆਮਦਨ ਉਪਜਾਊ ਕਾਰਜਾਂ ਵਿਚ ਲੱਗਣ ਲਈ ਕਰਜ਼ਾ ਦਿਵਾਉਣ ਲਈ ਸਹਾਇਤਾ ਦੇ ਕੇ ਮੁੜ ਵਸਾਉਣਾ ਹੈ । ਇਸ ਤੋਂ ਇਲਾਵਾ, ਜੰਮੂ ਕਸ਼ਮੀਰ ਦੇ ਪ੍ਰਵਾਸੀਆਂ ਅਤੇ ਜੋਧਪੁਰ ਦੇ ਨਜ਼ਰਬੰਦਾਂ ਨੂੰ ਵੀ ਰਾਹਤ ਅਤੇ ਮੁੜ ਵਸਾਊ ਵਿਭਾਗ ਦੁਆਰਾ ਸਹਾਇਤਾ ਮੁਹੱਈਆ ਕਰਵਾਈ ਜਾਂਦੀ ਹੈ । ਰਾਜ ਸਰਕਾਰ ਨੇ ਹਾਲ ਹੀ ਵਿਚ ਪੰਜਾਬ ਰਾਜ ਵਿਚ ਸੁਰੱਖਿਆ ਦਸਤਿਆ ਦੁਆਰਾ ਅੱਤਵਾਦ ਹਿੰਸਾ ਵਿਚ ਸਿਵਲ ਪ੍ਰਸ਼ਾਸਨ ਦੀ ਸਹਾਇਤਾ ਕਰਦੇ ਸਮੇਂ ਸ਼ਿਕਾਰ ਹੋਏ 100 ਫ਼ੀਸਦ ਨਕਾਰਾ ਹੋਏ ਵਿਅਕਤੀਆਂ ਦੀ ਐਕਸ-ਗ੍ਰੇਸ਼ੀਆ ਗ੍ਰਾਂਟ 50,000 ਰੁਪਏ ਤੋਂ ਵਧਾ ਕੇ 1,00,000 ਰੁਪਏ ਕਰ ਦਿੱਤੀ ਹੈ । ਰਾਜ ਸਰਕਾਰ ਨੇ ਇਨ੍ਹਾਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਜੋ ਪੰਜਾਬ ਦੇ ਬਸ਼ਿੰਦੇ ਹੋਣ ਅਤੇ ਜੰਮੂ ਕਸ਼ਮੀਰ ਵਿਚ ਅੱਤਵਾਦੀਆਂ ਦੁਆਰਾ ਸ੍ਰੀ ਅਮਰਨਾਥ ਯਾਤਰਾ ਦੌਰਾਨ ਮਾਰੇ ਗਏ ਹੋਣ, ਨੂੰ 1,00,000 ਰੁਪਏ ਦੀ ਐਕਸਗ੍ਰੇਸ਼ੀਆ ਗ੍ਰਾਂਟ ਦੇਣ ਦਾ ਫ਼ੈਸਲਾ ਲਿਆ ਹੈ । ਰਾਜ ਸਰਕਾਰ ਨੇ ਇਹ ਵੀ ਫ਼ੈਸਲਾ ਕੀਤਾ ਹੈ ਕਿ ਅੱਤਵਾਦ ਪ੍ਰਭਾਵਿਤ ਆਸ਼ਰਿਤਾਂ ਨੂੰ ਮਿਤੀ 25 ਅਗਸਤ, 2000 ਤੋਂ ਛੇ ਮਹੀਨਿਆਂ ਦੇ ਸਮੇਂ ਲਈ ਹਮਦਰਦਾਨਾ ਆਧਾਰ ਤੇ ਨੌਕਰੀਆਂ ਲਈ ਬਿਨੈ-ਪੱਤਰ ਦੇਣ ਲਈ ਦੂਜਾ ਅਵਸਰ ਦਿੱਤਾ ਜਾਵੇ, ਜਿਹੜੇ ਪਹਿਲਾਂ ਨਿਰਧਾਰਤ ਮਿਤੀ ਤਕ ਨੌਕਰੀ ਲਈ ਬਿਨੈ-ਪੱਤਰ ਨਹੀਂ ਸੀ ਦੇ ਸਕੇ । ਇਹ ਛੋਟ ਅਤਿਵਾਦ ਦੇ ਸ਼ਿਕਾਰ ਹੋਏ ਆਸ਼ਰਿਤਾਂ ਨੂੰ ਆ ਰਹੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰੱਖ ਕੇ ਵਿਸ਼ੇਸ਼ ਕੇਸ ਵਜੋਂ ਦਿੱਤੀ ਗਈ ਹੈ । ਰਾਜ ਵਿਚ ਅੱਤਵਾਦੀ ਦੰਗਿਆਂ ਵਿਚ ਮਾਰੇ ਗਏ ਵਿਅਕਤੀਆਂ ਦੀਆਂ ਲੜਕੀਆਂ ਜਾਂ ਆਸ਼ਰਿਤ ਭੈਣਾਂ ਦੀ ਸ਼ਾਦੀ ਦੇ ਮੌਕਿਆਂ ਤੇ 25,000 ਰੁਪਏ ਦੀ ਐਕਸਗ੍ਰੇਸ਼ੀਆਂ ਗ੍ਰਾਂਟ ਦਾ ਵੀ ਭੁਗਤਾਨ ਕੀਤਾ ਗਿਆ । ਅੱਤਵਾਦੀਆਂ ਦੁਆਰਾ ਮਾਰੇ ਗਏ ਬੇਦੋਸ਼ੇ ਸ਼ਹਿਰੀਆਂ ਦੇ ਸਕੂਲ ਅਤੇ ਕਾਲਜ ਪੜ੍ਹਦੇ ਬੱਚਿਆਂ ਨੂੰ ਸਿੱਖਿਆ ਭੱਤੇ ਦੀ ਕ੍ਰਮਵਾਰ 300 ਰੁਪਏ ਅਤੇ 500 ਰੁਪਏ ਮਾਸਿਕ ਅਦਾਇਗੀ ਵੀ ਕੀਤੀ ਜਾਂਦੀ ਹੈ, ਜਦੋਂ ਕਿ ਮਾਸੂਮ ਬੱਚਿਆਂ ਨੂੰ ਉਨ੍ਹਾਂ ਦੀਆਂ ਵਿਧਵਾ ਮਾਵਾਂ ਦੀ ਮੌਤ ਉਤੇ 1000 ਰੁਪਏ ਪ੍ਰਤੀ ਮਹੀਨੇ ਦਾ ਭੁਗਤਾਨ ਕੀਤਾ ਗਿਆ ਹੈ ਅਤੇ ਅੱਤਵਾਦੀ ਹਿੰਸਾ ਦੌਰਾਨ ਮਾਰੇ ਗਏ ਬੇਦੋਸ਼ੇ ਸ਼ਹਿਰੀਆਂ ਦੇ ਮਰਨ ਕਾਰਨ ਲਗਭਗ 12,000 ਪਰਿਵਾਰਾਂ ਨੂੰ ਐਕਸ-ਗ੍ਰੇਸ਼ੀਆ ਗ੍ਰਾਂਟ ਵੀ ਦਿੱਤੀ ਗਈ ਹੈ । ਹੋਰ ਇਹ ਵੀ ਕਿ

[ਸ਼੍ਰੀ ਸਪੀਕਰ]

ਲਗਭਗ 9500 ਵਿਧਵਾਵਾਂ/ਆਸ਼੍ਰਿਤ ਮਾਪਿਆਂ, ਸਥਾਈ ਤੌਰ ਤੇ ਅਪਾਹਜ ਵਿਅਕਤੀਆਂ ਨੂੰ, ਹੋਰਨਾਂ ਭੱਤਿਆਂ ਦੇ ਨਾਲ ਨਾਲ 2500 ਰੁਪਏ ਪ੍ਰਤੀ ਮਹੀਨੇ ਦੇ ਹਿਸਾਬ ਨਾਲ ਗੁਜ਼ਾਰਾ ਭੱਤਾ ਵੀ ਦਿੱਤਾ ਜਾਂਦਾ ਹੈ, ਜਦ ਕਿ ਜੰਮੂ ਤੇ ਕਸ਼ਮੀਰ ਤੋਂ ਆਏ 354 ਪਰਵਾਸੀਆਂ ਨੂੰ ਰਾਸ਼ਨ ਖ਼ਰਚਾ 460 ਪ੍ਰਤੀ ਮਹੀਨੇ ਦੀ ਦਰ ਨਾਲ ਦਿੱਤਾ ਜਾਂਦਾ ਹੈ ।

170. ਜਿਹੜੇ ਵਿਅਕਤੀ ਅਤਿਵਾਦੀ ਹਿੰਸਾ ਦੌਰਾਨ ਜਾਂ 1984 ਦੇ ਦੰਗਿਆਂ ਵਿਚ ਜਾਂ ਸਮਾਜ-ਆਰਥਿਕ ਕਾਰਣਾਂ, ਜਿਹੜੇ ਕਿ ਉਨ੍ਹਾਂ ਦੇ ਵੱਸ ਤੋਂ ਬਾਹਰ ਸਨ, ਕਰਕੇ ਪੀੜ੍ਹਤ ਹੋਏ ਹਨ, ਉਨ੍ਹਾਂ ਨੂੰ ਸਮਾਜ-ਆਰਥਿਕ ਤੌਰ ਤੇ ਉੱਚਾ ਚੁੱਕਣ ਅਤੇ ਹਰ ਤਰ੍ਹਾਂ ਦੀ ਸੰਭਵ ਸਹਾਇਤਾ ਪ੍ਰਦਾਨ ਕਰਨ ਲਈ ਸਰਕਾਰ ਵਚਨਬੱਧ ਹੈ ।

171. ਉਪਰ ਦਰਸਾਏ ਮੰਤਵਾਂ ਲਈ, ਚਾਲੂ ਮਾਲੀ ਸਾਲ 2000-01 ਦੌਰਾਨ 29.00 ਕਰੋੜ ਦਾ ਖ਼ਰਚਾ ਰੱਖਿਆ ਗਿਆ ਹੈ ਅਤੇ ਇਸੇ ਪ੍ਰਕਾਰ ਅਗਲੇ ਮਾਲੀ ਸਾਲ 2001-02 ਦੌਰਾਨ ਉਪਰੋਕਤ ਵੇਰਵੇ ਸਹਿਤ ਦਰਸਾਈਆਂ ਸਕੀਮਾਂ ਨੂੰ ਅਮਲ ਵਿਚ ਲਿਆਉਣ ਲਈ 25.00 ਕਰੋੜ ਰੁਪਏ ਦੀ ਰਾਸ਼ੀ ਮਖ਼ਸੂਸ ਕੀਤੇ ਜਾਣ ਦੀ ਤਜਵੀਜ਼ ਹੈ ।

ਸੁਤੰਤਰਤਾ ਸੰਗਰਾਮੀ ਭਲਾਈ

172. ਪੰਜਾਬ ਸਰਕਾਰ ਉਨ੍ਹਾਂ ਸੁਤੰਤਰਤਾ ਸੰਗਰਾਮੀਆਂ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਦਿੱਤੀਆਂ, ਦੀ ਭਲਾਈ ਦੇ ਕੰਮ ਨੂੰ ਬਹੁਤ ਅਹਿਮੀਅਤ ਦਿੰਦੀ ਹੈ । 15 ਅਗਸਤ, 1997 ਤੋਂ ਸੁਤੰਤਰਤਾ ਸੰਗਰਾਮੀ ਅਤੇ ਉਨ੍ਹਾਂ ਦੀਆਂ ਵਿਧਵਾਵਾਂ ਲਈ ਸਵਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਦੀ ਰਕਮ 1100 ਰੁਪਏ ਤੋਂ ਵਧਾ ਕੇ 1500 ਰੁਪਏ (ਇਸ ਵਿਚ ਮੈਡੀਕਲ ਸਹਾਇਤਾ ਦੇ 100 ਰੁਪਏ ਵੀ ਸ਼ਾਮਲ ਹਨ) ਪ੍ਰਤੀ ਮਹੀਨਾ ਕਰ ਦਿੱਤੀ ਗਈ ਹੈ । ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ ਨੂੰ ਵਜ਼ੀਫ਼ਿਆਂ, ਹੋਸਟਲ ਫ਼ੀਸਾਂ ਅਤੇ ਕਿਤਾਬਾਂ ਖ਼ਰੀਦਣ ਲਈ ਸਹਾਇਤਾ ਦੇਣ ਵਰਗੀਆਂ ਵੱਖ ਵੱਖ ਸਹੂਲਤਾਂ ਵੀ ਦਿੱਤੀਆਂ ਹਨ । ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ ਅਤੇ ਪੋਤਰੇ-ਪੋਤਰੀਆਂ/ਦੋਹਤਰੇ-ਦੋਹਤਰੀਆਂ ਲਈ ਸਰਕਾਰੀ ਵਿਦਿਅਕ ਅਦਾਰਿਆਂ ਤਕਨੀਕੀ ਸੰਸਥਾਵਾਂ ਵਿਚ ਵੱਖ ਵੱਖ ਕੋਰਸਾਂ ਅੰਦਰ ਦਾਖ਼ਲੇ ਲਈ 2 ਫ਼ੀਸਦ ਸੀਟਾਂ ਰਾਖਵੇਂਕਰਣ ਦਾ ਉਪਬੰਧ ਹੈ । ਸੁਤੰਤਰਤਾ ਸੰਗਰਾਮੀਆਂ ਦੇ ਬੱਚਿਆਂ ਅਤੇ ਪੋਤਰੇ-ਪੋਤਰੀਆਂ/ਦੋਹਤਰੇ-ਦੋਹਤਰੀਆਂ ਲਈ ਸ਼੍ਰੇਣੀ I, II, III, ਅਤੇ IV ਦੀਆਂ ਅਸਾਮੀਆਂ ਲਈ 1 ਫ਼ੀਸਦ ਰਾਖਵੇਂਕਰਣ ਦਾ ਉਪਬੰਧ ਵੀ ਹੈ । ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਨੇ ਸੁਤੰਤਰਤਾ ਸੰਗਰਾਮੀਆਂ ਲਈ 2 ਫ਼ੀਸਦ ਮਕਾਨ ਰਾਖਵੇਂ ਰੱਖੇ ਹਨ । ਸੁਤੰਤਰਤਾ ਸੰਗਰਾਮੀਆਂ ਦੇ ਪੁੱਤਰ ਅਤੇ ਪੁੱਤਰੀਆਂ ਦੇ ਵਿਆਹ ਸਮੇਂ 10,000 ਰੁਪਏ ਦੀ ਵਿੱਤੀ ਸਹਾਇਤਾ ਦਿਤੀ ਜਾਂਦੀ ਹੈ । ਸੁਤੰਤਰਤਾ ਸੰਗਰਾਮੀਆਂ ਅਤੇ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਇਕ ਅਟੈਂਡੈਂਟ ਸਹਿਤ ਰਾਜ ਸਰਕਾਰ ਦੀਆਂ ਬੱਸਾਂ ਵਿਚ ਮੁਫ਼ਤ ਸਫ਼ਰ ਕਰਨ ਦੀਆਂ ਸਹੂਲਤਾਂ ਵੀ ਦਿੱਤੀਆਂ ਗਈਆਂ ਹਨ ।

173. ਉਨ੍ਹਾਂ ਸੁਘਰਸ਼ੀ ਯੋਧਿਆਂ, ਜਿਨ੍ਹਾਂ ਨੇ ਸੀਸ-ਗੰਜ ਗੁਰੂਦੁਆਰਾ ਮੋਰਚੇ, ਐਮਰ-ਜੈਂਸੀ ਵਿਰੁੱਧ ਮੋਰਚੇ, ਧਰਮ-ਮੋਰਚੇ (ਪਾਣੀ ਵਾਲਾ ਮੋਰਚਾ, 1981) ਅਤੇ ਪੰਜਾਬੀ ਸੂਬੇ ਲਈ ਮੋਰਚਿਆਂ ਵਿਚ ਛੇ ਮਹੀਨੇ ਤੋਂ ਕੈਦ ਕੱਟੀ ਹੈ, ਨੂੰ 21 ਜੁਲਾਈ 2000 ਤੋਂ 300 ਰੁਪਏ ਪ੍ਰਤੀ ਮਹੀਨਾ ਵਿੱਤੀ ਸਹਾਇਤਾ ਅਤੇ ਹੋਰ ਸਹੂਲਤਾਂ ਦਿੱਤੀਆਂ ਗਈਆਂ ਹਨ ।

**ਪੈਨਸ਼ਨਾਂ ਅਤੇ ਪੈਨਸ਼ਨਰ ਭਲਾਈ**

174. ਸਰਕਾਰ ਰਿਟਾਇਰ ਹੋਏ ਸਰਕਾਰੀ ਕਰਮਚਾਰੀਆਂ ਦੇ ਪੈਨਸ਼ਨ ਮਾਮਲਿਆਂ ਅਤੇ ਹੋਰ ਸਬੰਧਤ ਮਾਮਲਿਆਂ ਨੂੰ ਅੰਤਿਮ ਰੂਪ ਦੇਣ ਵੱਲ ਖ਼ਾਸ ਧਿਆਨ ਦੇ ਰਹੀ ਹੈ । ਪੈਨਸ਼ਨ ਦੇ ਕੇਸਾਂ ਦੀ ਪ੍ਰਗਤੀ ਬਾਰੇ ਅਤੇ ਰਿਟਾਇਰ ਹੋਏ ਸਰਕਾਰੀ ਕਰਮਚਾਰੀਆਂ ਦੀਆਂ ਸ਼ਿਕਾਇਤਾਂ ਦੇ ਨਿਵਾਰਣ ਸਬੰਧੀ ਮੀਟਿੰਗ ਬੁਲਾ ਕੇ ਨਜ਼ਰਸਾਨੀ ਕੀਤੀ ਜਾਂਦੀ ਹੈ । ਇਸ ਵਿਭਾਗ ਦੇ ਯਤਨਾਂ ਸਦਕਾ ਵੱਡੀ ਗਿਣਤੀ ਵਿਚ ਪੈਂਡਿੰਗ ਪਏ ਪੈਨਸ਼ਨ ਕੇਸਾਂ ਨੂੰ ਅੰਤਿਮ ਰੂਪ ਦਿੱਤਾ ਜਾ ਚੁੱਕਾ ਹੈ ।

175. ਪੈਨਸ਼ਨਰਾਂ ਲਈ 1 ਜਨਵਰੀ, 2000 ਤੋਂ 1 ਫ਼ੀਸਦ ਦੇ ਹਿਸਾਬ ਨਾਲ ਮਹਿੰਗਾਈ ਭੱਤੇ ਦੀ ਇਕ ਕਿਸ਼ਤ ਅਤੇ 1 ਜੁਲਾਈ 2000 ਤੋਂ 3 ਫ਼ੀਸਦ ਦੇ ਹਿਸਾਬ ਨਾਲ ਦੂਜੀ ਕਿਸ਼ਤ ਮਨਜ਼ੂਰ ਕੀਤੀ ਜਾ ਚੁੱਕੀ ਹੈ ।

**ਸਾਇੰਸ, ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ**

176. ਮੇਰੀ ਸਰਕਾਰ ਰਾਜ ਵਿਚ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ (ਪੀ.ਪੀ.ਸੀ.ਬੀ) ਦੁਆਰਾ ਜਲ ਅਤੇ ਹਵਾ ਦੇ ਪ੍ਰਦੂਸ਼ਣ ਦੀ ਰੋਕਥਾਮ, ਇਹਨੂੰ ਕੰਟਰੋਲ ਕਰਨ ਅਤੇ ਘੱਟ ਕਰਨ ਲਈ ਵਚਨਬੱਧ ਹੈ । ਪਿਛਲੇ ਸਾਲ ਅਤੇ ਇਸ ਸਾਲ ਦੌਰਾਨ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ 313 ਐਫਲੂਐਂਟ ਟਰੀਟਮੈਂਟ ਪਲਾਂਟ ਅਤੇ 2155 ਹਵਾ ਪ੍ਰਦੂਸ਼ਣ ਕੰਟਰੋਲ ਯੰਤਰ ਲਗਵਾਉਣ ਵਿਚ ਸਹਾਇਕ ਰਿਹਾ ਹੈ । ਇਸ ਤੋਂ ਇਲਾਵਾ, ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਸਨਅਤੀ ਇਕਾਈਆਂ ਦੁਆਰਾ ਹੈਜ਼ਰਡਸ ਵੇਸਟ (ਮੈਨੇਜਮੈਂਟ ਅਤੇ ਹੈਂਡਲਿੰਗ) ਨਿਯਮਾਵਲੀ, 1989 ਦੀ ਪਾਲਣਾ ਨੂੰ ਯਕੀਨੀ ਬਣਾਉਣ ਵਿਚ ਸਹਾਇਕ ਰਿਹਾ ਹੈ । ਜ਼ੋਖਮ ਭਰਪੂਰ ਰਹਿੰਦ-ਖੂੰਹਦ ਦੇ ਨਿਪਟਾਰੇ ਲਈ, ਸ਼ਨਾਖ਼ਤ ਕੀਤੇ ਸੱਤ ਸਥਾਨਾਂ ਵਿਚੋਂ ਪਟਿਆਲਾ ਅਤੇ ਫਰੀਦਕੋਟ ਵਿਖੇ ਦੋ ਸਥਾਨਾਂ ਦਾ ਛੇਤੀ ਹੀ ਵਿਕਾਸ ਕੀਤਾ ਜਾਵੇਗਾ । ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਸਨਅਤੀ, ਰਿਹਾਇਸ਼ੀ ਅਤੇ ਵਪਾਰਕ ਇਲਾਕਿਆਂ ਵਿਚ 19 ਪੱਕੇ ਹਵਾ ਨਿਰੀਖਣ ਸਟੇਸ਼ਨਾਂ ਦੇ ਜ਼ਰੀਏ ਰਾਜ ਦੇ ਸਾਰੇ ਮੁੱਖ ਸ਼ਹਿਰਾਂ ਦੇ ਚੌਗਿਰਦੇ ਦੀ ਹਵਾ ਦੀ ਕੁਆਲਿਟੀ ਦਾ ਨਿਰੀਖਣ ਕਰ ਰਿਹਾ ਹੈ । ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ 21 ਸੈਂਪਲਿੰਗ ਸਟੇਸ਼ਨਾਂ ਵਿਖੇ ਰਾਵੀ, ਬਿਆਸ, ਸਤਲੁੱਜ ਅਤੇ ਘੱਗਰ ਦਰਿਆਵਾਂ ਦੇ ਜਲ ਦੀ ਕੁਆਲਿਟੀ ਦਾ ਨਿਰੀਖਣ ਕਰ ਰਿਹਾ ਹੈ । ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੁਆਰਾ ਤਿਆਰ ਕੀਤੀ ਗਈ ਕਾਰਵਾਈ ਯੋਜਨਾ ਅਨੁਸਾਰ, 31 ਦਸੰਬਰ 2001 ਤਕ ਉਨ੍ਹਾਂ ਸਾਰੀਆਂ ਸਨਅੱਤੀ ਇਕਾਈਆਂ ਨੂੰ ਲੋੜੀਂਦੇ ਪ੍ਰਦੂਸ਼ਨ ਕੰਟਰੋਲ ਯੰਤਰ ਮੁਹੱਈਆ ਕਰਵਾਏ ਜਾਣਗੇ, ਜਿਨ੍ਹਾਂ ਨੇ ਹੁਣ ਤਕ ਇਹ ਯੰਤਰ ਨਹੀਂ ਲਗਵਾਏ । ਰਾਜ ਸਰਕਾਰ ਪ੍ਰਦੂਸ਼ਣ ਪੈਦਾ ਕਰਨ ਵਾਲੀਆਂ ਸਨਅਤੀ ਇਕਾਈਆਂ ਨੂੰ ਮਿਉਂਸਿਪਲ ਸੀਮਾਵਾਂ ਤੋਂ ਬਾਹਰ ਸ਼ਿਫਟ ਕਰਨ ਅਤੇ ਭਵਿੱਖ ਵਿਚ ਮਿਉਂਸਿਪਲ ਸੀਮਾਵਾਂ ਦੇ ਅੰਦਰ ਸਨਅਤੀ ਇਕਾਈਆਂ

[ਸ੍ਰੀ ਸਪੀਕਰ]

ਕਾਇਮ ਕਰਨ ਨੂੰ ਇਜਾਜ਼ਤ ਨਾ ਦੇਣ ਬਾਰੇ ਉਪਰਾਲੇ ਕਰਨ ਲਈ ਇਕ ਨੀਤੀ ਵੀ ਤਿਆਰ ਕਰ ਰਹੀ ਹੈ। ਸਰਕਾਰੀ ਅਤੇ ਪ੍ਰਾਈਵੇਟ ਹਸਪਤਾਲਾਂ, ਨਰਸਿੰਗ ਹੋਮਾਂ ਅਤੇ ਅਜਿਹੀਆਂ ਹੋਰ ਸੰਸਥਾਵਾਂ ਦੁਆਰਾ ਪੈਦਾ ਕੀਤੇ ਬਾਇਓ-ਮੈਡੀਕਲ—ਵੇਸਟ ਦੇ ਪ੍ਰਦੂਸ਼ਨ ਨੂੰ ਕੰਟਰੋਲ ਕਰਨ ਲਈ ਬਾਇਓ-ਮੈਡੀਕਲ ਵੇਸਟ (ਮੈਨੇਜਮੈਂਟ ਐਂਡ ਹੈਂਡਲਿੰਗ) ਨਿਯਮਾਵਲੀ, 1998 ਨੂੰ ਅਮਲ ਵਿਚ ਲਿਆਉਣ ਲਈ ਸੰਜੀਦਾ ਕਦਮ ਚੁੱਕੇ ਜਾ ਰਹੇ ਹਨ। ਸਾਰੇ ਰਾਜ ਵਿਚੋਂ ਬਾਇਓ-ਮੈਡੀਕਲ-ਵੇਸਟ ਨੂੰ ਇਕੱਤਰ ਕਰਦੇ ਹੋਏ ਇਸਦਾ ਵਿਗਿਆਨਿਕ ਢੰਗ ਨਾਲ ਨਿਪਟਾਰਾ ਕਰਨ ਲਈ ਮਿਉਂਸਿਪਲ ਕਾਰਪੋਰੇਸ਼ਨ ਲੁਧਿਆਣਾ ਦੀ ਨਿਗਰਾਨੀ ਹੇਠ ਇਕ ਪ੍ਰਾਜੈਕਟ ਕਾਇਮ ਕੀਤਾ ਜਾ ਰਿਹਾ ਹੈ।

177. ਪੰਜਾਬ ਰਾਜ ਵਿਗਿਆਨ ਤੇ ਤਕਨਾਲੋਜੀ ਕੌਂਸਲ (ਪੀ. ਐਸ. ਸੀ. ਐਸ. ਟੀ.) ਨੇ ਬਾਇਓ-ਡਾਇਵਰਟੀ ਦੇ ਸਰਵੇਖਣ, ਵੈੱਟ ਲੈਂਡ ਦੀ ਸੰਭਾਲ ਅਤੇ ਪ੍ਰਬੰਧ, ਉਦਯੋਗਿਕ ਪ੍ਰਦੂਸ਼ਣ ਦਾ ਕੰਟਰੋਲ ਖ਼ਾਸ ਤੌਰ ਤੇ ਰਾਜ ਦੇ ਜ਼ਰਾਇਤੀ ਉਦਯੋਗਿਕ ਅਤੇ ਸਾਧਨ ਮੈਨੇਜਮੈਂਟ ਸੈਕਟਰ ਅੰਦਰ ਵਾਤਾਵਰਣ ਦੀ ਸੁਰੱਖਿਆ ਸਬੰਧੀ ਕੰਮ-ਕਾਜ ਨੂੰ ਹੱਥ ਵਿਚ ਲਿਆ ਹੈ। ਪੀ. ਐਸ. ਸੀ. ਐਸ. ਟੀ. ਰਾਜ ਵਿਚ ਬਾਇਓ-ਤਕਨਾਲੋਜੀ ਦੇ ਕੰਮ ਨੂੰ ਉਤਸ਼ਾਹਿਤ ਕਰ ਰਹੀ ਹੈ ਅਤੇ ਇਸ ਦੀ 61 ਕਰੋੜ ਰੁਪਏ ਦੀ ਲਾਗਤ ਨਾਲ ਮੁਹਾਲੀ ਵਿਖੇ ਬਾਇਓ-ਤਕਨਾਲੋਜੀ ਲਈ ਬਿਹਤਰ ਕੇਂਦਰ ਕਾਇਮ ਕਰਨ ਦੀ ਤਜਵੀਜ਼ ਹੈ। ਪੀ.ਐਸ.ਸੀ.ਐਸ.ਟੀ. ਦੇ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਦਾ ਨਤੀਜਾ ਕਪੂਰਥਲਾ-ਜਲੰਧਰ ਮਾਰਗ ਉਤੇ 70 ਕਰੋੜ ਰੁਪਏ ਦੀ ਲਾਗਤ ਨਾਲ ਪੁਸ਼ਪਾ ਗੁਜਰਾਲ ਸਾਇੰਸ ਸਿਟੀ ਕਾਇਮ ਕਰਨ ਦੇ ਪ੍ਰਾਜੈਕਟ ਵਿਚ ਨਿਕਲਿਆ ਹੈ। ਇਹ ਰਕਮ ਭਾਰਤ ਸਰਕਾਰ ਵੱਲੋਂ ਮਨਜ਼ੂਰ ਕੀਤੀ ਗਈ ਹੈ ਜਦੋਂ ਕਿ ਕੁਝ ਖੇਤਰਾਂ ਵਿਚ ਬੁਨਿਆਦੀ ਢਾਂਚੇ ਸਬੰਧੀ ਖ਼ਰਚਾ ਰਾਜ ਦੁਆਰਾ ਉਠਾਇਆ ਜਾਣਾ ਹੈ। ਇਸ ਪ੍ਰਾਜੈਕਟ ਦਾ ਪਹਿਲਾ ਪੜਾਅ 31 ਦਸੰਬਰ 2001 ਤਕ ਮੁਕੰਮਲ ਹੋ ਜਾਵੇਗਾ। ਪੀ. ਐਸ. ਸੀ. ਐਸ. ਟੀ. ਵੱਲੋਂ ਭੱਠੀਆਂ, ਚਾਵਲ ਸ਼ੈਲਰਾਂ, ਇੰਕਸ਼ਨ ਭੱਠੀਆਂ ਅਤੇ ਕਪੋਲਾ ਭੱਠੀਆਂ ਅਤੇ ਵੱਖ ਵੱਖ ਕਿਸਮ ਦਾ ਪ੍ਰਦੂਸ਼ਣ ਪੈਦਾ ਕਰ ਰਹੀਆਂ ਸਨੱਅਤਾਂ ਵਿਚ ਲਗਾਈਆਂ ਜਾਣ ਵਾਲੀਆਂ ਘੱਟ ਕੀਮਤ ਦੀਆਂ ਪ੍ਰਦੂਸ਼ਣ ਕੰਟਰੋਲ ਪ੍ਰਣਾਲੀਆਂ ਵਾਸਤੇ ਸੇਵਾ ਵੀ ਪ੍ਰਦਾਨ ਕੀਤੀ ਜਾ ਰਹੀ ਹੈ।

178. ਪੰਜਾਬ ਊਰਜਾ ਵਿਕਾਸ ਏਜੰਸੀ (ਪੇਡਾ) ਪਿਛਲੇ ਸਾਲ ਦੌਰਾਨ 6500 ਕਿਲੋਵਾਟ ਬਿਜਲੀ ਦੀ ਸਮਰੱਥਾ ਵਾਲੇ 5 ਮਿੰਨੀ ਹਾਈਡਰੋ-ਪ੍ਰਾਜੈਕਟਾਂ ਨੂੰ ਚਾਲੂ ਕਰਨ ਵਿਚ ਸਹਾਇਕ ਰਹੀ ਹੈ। ਜੂਨ, 2001 ਤਕ ਕੁਲ 3300 ਕਿਲੋਵਾਟ ਬਿਜਲੀ ਪੈਦਾ ਕਰਨ ਦੀ ਸਮਰੱਥਾ ਵਾਲੇ ਤਿੰਨ ਮਿੰਨੀ ਹਾਈਡਰੋ ਪ੍ਰਾਜੈਕਟਾਂ ਸਬੰਧੀ ਕੰਮ ਭਵਾਨੀ, ਕੰਗਣਵਾਲਾ ਅਤੇ ਜਗੇਰਾ ਵਿਖੇ ਮੁਕੰਮਲ ਕਰ ਲਿਆ ਜਾਵੇਗਾ। ਅਗਲੇ 3-4 ਸਾਲਾਂ ਵਿਚ 36000 ਕਿਲੋਵਾਟ ਗਰੀਨ ਐਨਰਜੀ ਦਾ ਵਾਧਾ ਕਰਨ ਸਬੰਧੀ ਮਿੰਨੀ-ਹਾਈਡਰੋ-ਪ੍ਰਾਜੈਕਟ ਸਥਾਪਿਤ ਕਰਨ ਲਈ ਪ੍ਰਾਈਵੇਟ ਉਦਮੀਆਂ ਨੂੰ 30 ਸਥਾਨ ਅਲਾਟ ਕੀਤੇ ਗਏ ਹਨ। ਮਾਰਚ, 2001 ਤਕ 2-2 ਐਚ.ਪੀ. ਸਮਰੱਥਾ ਵਾਲੇ 500 ਸੂਰਜੀ ਪੰਪ ਲਗਾਏ ਜਾਣਗੇ ਅਤੇ ਭਵਿੱਖ ਵਿਚ 2-2 ਐਚ. ਪੀ. ਸਮਰੱਥਾ ਵਾਲੇ 1000 ਹੋਰ ਸੂਰਜੀ ਪੰਪਾਂ ਨੂੰ ਲਗਾਉਣ ਦਾ ਕਾਰਜ ਕੀਤਾ ਜਾਵੇਗਾ। ਆਉਣ ਵਾਲੇ ਸਾਲਾਂ ਵਿਚ ਖੰਡ ਮਿੱਲਾਂ ਵਿਚ

100 ਮੈਗਾਵਾਟ ਸਹਿਯੋਗੀ ਬਿਜਲੀ ਪੈਦਾ ਕਰਨ ਤੋਂ ਇਲਾਵਾ ਪਿੰਡ ਖਟਕਲ-ਕਲਾਂ ਜ਼ਿਲ੍ਹਾ ਨਵਾਂ ਸ਼ਹਿਰ ਵਿਖੇ200 ਕਿਲੋਵਾਟ ਸਮਰੱਥਾ ਵਾਲੇ ਸੋਲਰ ਫੋਟੋ-ਵੋਲੋਟਿਕ ਪਾਵਰ ਪਲਾਂਟ ਅਤੇ 500 ਕਿਲੋਵਾਟ ਸਮਰੱਥਾ ਵਾਲੇ ਅਜਿਹੇ ਹੋਰ ਪਲਾਂਟ ਵੀ ਚਾਲੂ ਕੀਤੇ ਜਾਣਗੇ ।

**ਸ਼ਹਿਰੀ ਹਵਾਬਾਜ਼ੀ**

179. ਭਾਰਤੀ ਹਵਾਈ ਅੱਡਾ ਅਥਾਰਟੀ ਆਉਣ ਵਾਲੇ ਤਿੰਨ ਸਾਲਾਂ ਅੰਦਰ 155 ਕਰੋੜ ਰੁਪਏ ਦੀ ਲਾਗਤ ਨਾਲ ਅੰਮ੍ਰਿਤਸਰ ਵਿਖੇ ਪੁਰਾਣੇ ਰਾਜਾਸਾਂਸੀ ਹਵਾਈ ਅੱਡੇ ਦਾ ਵਿਕਾਸ ਕਰਕੇ ਇਹਨੂੰ ਅੰਤਰ ਰਾਸ਼ਟਰੀ ਹਵਾਈ ਅੱਡੇ ਦੇ ਪੱਧਰ ਦਾ ਬਣਾ ਰਹੀ ਹੈ । ਇਸ ਪ੍ਰਾਜੈਕਟ ਲਈ ਪੰਜਾਬ ਸਰਕਾਰ ਨੇ ਭਾਰਤੀ ਹਵਾਈ ਅੱਡਾ ਅਥਾਰਟੀ ਨੂੰ ਪਹਿਲਾਂ ਹੀ ਮੁਫ਼ਤ ਜ਼ਮੀਨ ਅਲਾਟ ਕਰ ਦਿੱਤੀ ਹੈ । ਕੇਂਦਰ ਸਰਕਾਰ ਨੇ ਅੰਮ੍ਰਿਤਸਰ ਹਵਾਈ ਅੱਡੇ, ਜਿਸ ਵਿਚ ਨਵੰਬਰ, 2000 ਨੂੰ ਕਾਰਗੋ-ਸਹੂਲਤਾਂ ਵੀ ਸ਼ਾਮਲ ਹੋ ਜਾਣਗੀਆਂ, ਨੂੰ ਅੱਪ-ਗਰੇਡ ਕਰਨ ਅਤੇ ਉਸਦਾ ਵਿਕਾਸ ਕਰਨ ਲਈ 79.26 ਕਰੋੜ ਰੁਪਏ ਪ੍ਰਵਾਨ ਕੀਤੇ ਸਨ । ਪਿਛਲੇ ਤਿੰਨਾਂ ਸਾਲਾਂ ਤੋਂ ਇਸ ਹਵਾਈ ਅੱਡੇ ਤੋਂ ਅੰਤਰ ਰਾਸ਼ਟਰੀ ਉਡਾਣਾਂ ਦਾ ਕੰਮ-ਕਾਰ ਬੜੀ ਕਾਮਯਾਬੀ ਨਾਲ ਹੋ ਰਿਹਾ ਹੈ ।

180. ਪੰਜਾਬ ਸ਼ਹਿਰੀ ਹਵਾਬਾਜ਼ੀ ਅਥਾਰਟੀ ਰਾਜ ਵਿਚ ਵਿਚਲੇ ਸਾਰੇ ਹਵਾਬਾਜ਼ੀ ਕਲੱਬਾਂ ਅਤੇ ਏਅਰ ਕਰਾਫਟ ਮੇਟੀਨੈਂਸ ਇੰਜੀਨੀਅਰੀ ਕਾਲਜ, ਜਿਸ ਵਿਚ ਸਰਕਾਰੀ ਹਵਾਈ ਇੰਜਣ ਓਵਰਹਾਲਿੰਗ ਵਰਕਸ਼ਾਪ ਪਟਿਆਲਾ ਵੀ ਸ਼ਾਮਲ ਹੈ, ਨੂੰ ਇਕ ਇਮਾਰਤ ਅਧੀਨ ਇਕੱਠਾ ਕਰਕੇ ਰਾਜ ਵਿਚ ਸ਼ਹਿਰੀ ਹਵਾਬਾਜ਼ੀ ਗਤੀਵਿਧੀਆਂ ਦੇ ਵਿਕਾਸ ਲਈ ਕਾਇਮ ਕੀਤੀ ਗਈ ਹੈ । ਇਸ ਅਥਾਰਟੀ ਨੂੰ ਸ਼ਹਿਰੀ ਹਵਾਬਾਜ਼ੀ ਕਾਰਜਾਂ ਦੇ ਵਿਕਾਸ ਲਈ ਫ਼ੰਡ ਜੁਟਾਉਣ ਵਾਸਤੇ ਇਖਤਿਆਰ ਵੀ ਦਿੱਤੇ ਗਏ ਹਨ । ਇਹ ਅਥਾਰਟੀ ਪਾਇਲਟਾਂ, ਗਰਾਊਂਡ ਸਟਾਫ਼, ਕੈਬਿਨ ਕਰਿਯੂ ਅਤੇ ਹਵਾਈ ਜਹਾਜ਼ ਮੇਂਟੀਨੈਂਸ ਇੰਜੀਨੀਅਰਾਂ ਨੂੰ ਸਿਖਲਾਈ ਦੇਣ ਲਈ ਨੀਤੀ ਨਿਰਧਾਰਿਤ ਕਰੇਗੀ ।

**ਸ਼ਿਕਾਇਤ ਨਿਵਾਰਨ**

181. ਰਾਜ ਸਰਕਾਰ ਜਨਤਾ ਦੀਆਂ ਸ਼ਿਕਾਇਤਾਂ ਦੇ ਨਿਪਟਾਰੇ ਵੱਲ ਵਿਸ਼ੇਸ਼ ਧਿਆਨ ਦਿੰਦੀ ਹੈ । ਇਸ ਉਦੇਸ਼ ਲਈ ਜ਼ਿਲ੍ਹਾ ਅਤੇ ਉਪ-ਮੰਡਲ ਪੱਧਰ ਉਤੇ ਸ਼ਿਕਾਇਤ ਨਿਵਾਰਨ ਕਮੇਟੀਆਂ ਦੀ ਪੁਨਰ-ਸਥਾਪਨਾ ਕੀਤੀ ਗਈ ਹੈ । ਸਾਰੇ ਵਿਭਾਗਾਂ ਨੂੰ ਨੋਡਲ-ਸ਼ਿਕਾਇਤ ਨਿਵਾਰਨ ਅਫ਼ਸਰ ਨਿਯੁਕਤ ਕਰਨ ਲਈ ਨਿਰਦੇਸ਼ ਦੇ ਦਿੱਤੇ ਗਏ ਹਨ ਤਾਂ ਕਿ ਸ਼ਿਕਾਇਤ ਦੇ ਸਮੇਂ ਸਿਰ ਨਿਪਟਾਰੇ ਨੂੰ ਯਕੀਨੀ ਬਣਾਇਆ ਜਾ ਸਕੇ । ਸਾਲ 1999-2000 ਦੌਰਾਨ 90,056 ਸ਼ਿਕਾਇਤਾਂ ਦਾ ਨਿਪਟਾਰਾ ਕੀਤਾ ਗਿਆ ਸੀ ।

**ਸੂਚਨਾ ਤੇ ਲੋਕ ਸੰਪਰਕ**

182. ਸੂਚਨਾ ਤੇ ਲੋਕ ਸੰਪਰਕ ਵਿਭਾਗ ਇਕ ਨੋਡਲ ਏਜੰਸੀ ਹੈ ਜਿਹੜੀ ਲੋਕਾਂ ਵਿਚ ਜਾਗਰੂਕਤਾ ਪੈਦਾ ਕਰਦੀ ਹੈ ਅਤੇ ਸਰਕਾਰ ਦੀਆਂ ਲੋਕਪ੍ਰਿਯ ਨੀਤੀਆਂ ਦੇ ਹੱਕ ਵਿਚ ਜਨਤਕ ਰਾਏ ਤਿਆਰ ਕਰਦੀ ਹੈ ।

[ਸ੍ਰੀ ਸਪੀਕਰ]

183. ਇਨ੍ਹਾਂ ਯਤਨਾਂ ਦਾ ਮੁੱਖ ਜ਼ੋਰ ਪੂਰੇ ਸਾਲ ਦੌਰਾਨ ਸਮਾਜ ਦੇ ਵਿਭਿੰਨ ਵਰਗਾਂ ਵਿਚ ਭਾਈਚਾਰਾ ਬਣਾਈ ਰੱਖਣ, ਕੌਮੀ ਅਖੰਡਤਾ ਕਾਇਮ ਰੱਖਣ, ਹਰ ਕੀਮਤ ਤੇ ਸ਼ਾਂਤੀ ਬਹਾਲ ਰੱਖਣ, ਗਰੀਬੀ ਦੂਰ ਕਰਨ ਦੇ ਨਾਲ ਨਾਲ ਲੋਕਾਂ ਦੇ ਜੀਵਨ ਪੱਧਰ ਨੂੰ ਉੱਚਾ ਚੁੱਕਣ ਅਤੇ ਨਾ ਕੇਵਲ ਰਵਾਇਤੀ ਮੀਡੀਆ, ਬਲਕਿ ਸੂਚਨਾ ਤਕਨਾਲੋਜੀ ਦੀ ਸਹਾਇਤਾ ਨਾਲ ਸਮੂਹ ਪੱਧਰਾਂ ਉਤੇ ਲੋਕਾਂ ਦੀ ਸ਼ਮੂਲੀਅਤ ਦੁਆਰਾ ਰਾਜ ਦਾ ਸਰਬਪੱਖੀ ਵਿਕਾਸ ਕਰਨ ਦਾ ਰਿਹਾ ਹੈ ।

184. ਵਿਭਾਗ ਦੀ ਪ੍ਰੈਸ ਸ਼ਾਖਾ ਵਲੋਂ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਵਿਚ 450 ਪ੍ਰੈੱਸ ਨੋਟ ਅਤੇ ਵਿਕਾਸ ਰਿਪੋਰਟਾਂ ਰਿਲੀਜ਼ ਕੀਤੀਆਂ ਗਈਆਂ ਇਨ੍ਹਾਂ ਨੂੰ ਈ-ਮੇਲ ਦੁਆਰਾ ਬਾਹਰ ਭੇਜਣਾ ਸ਼ੁਰੂ ਕੀਤਾ ਹੈ ।

185. ਵਿਸ਼ਵ ਮਾਹਿਰਾਂ ਅਤੇ ਪ੍ਰਤਿਸ਼ਠ ਵਿਅਕਤੀਆਂ ਨਾਲ ਕੀਤੀਆਂ ਮੁਲਾਕਾਤਾਂ ਅਤੇ 15 ਅਗਸਤ ਅਤੇ 26 ਜਨਵਰੀ ਨੂੰ ਦਿੱਤੇ ਗਏ ਭਾਸ਼ਣਾਂ ਨੂੰ ਪ੍ਰਸਾਰਿਤ ਅਤੇ ਪ੍ਰਦਰਸ਼ਿਤ ਕੀਤਾ ਗਿਆ ।

186. ਵਿਭਾਗ ਦੀ ਫੋਟੋ ਸ਼ਾਖਾ ਨੇ ਪੰਜਾਬ ਦੀ ਭਲਾਈ ਨਾਲ ਸਬੰਧਤ 350 ਫੰਕਸ਼ਨ ਕਵਰ ਕੀਤੇ । 4156 ਬਲੈਕ ਐਂਡ ਵਾਈਟ ਅਤੇ 1260 ਰੰਗੀਨ ਤਸਵੀਰਾਂ, ਸਰਕਾਰ ਦੇ ਪ੍ਰੋਗਰਾਮਾਂ ਨੂੰ ਉਜਾਗਰ ਕਰਨ ਲਈ, ਪ੍ਰੈੱਸ ਅਤੇ ਦੂਸਰੀਆਂ ਏਜੰਸੀਆਂ ਨੂੰ ਜਾਰੀ ਕੀਤੀਆਂ ਗਈਆਂ । ਵਿਭਾਗ ਦੀਆਂ ਵੱਖ-ਵੱਖ ਪ੍ਰਕਾਸ਼ਨਾਵਾਂ ਸਬੰਧੀ 4607 ਤਸਵੀਰਾਂ ਜਾਰੀ ਕੀਤੀਆਂ ਗਈਆਂ ।

187. ਵਿਭਾਗ ਦੇ ਫਿਲਮ ਡਿਵੀਜ਼ਨ ਨੂੰ ਆਧੁਨਿਕ ਬਣਾਉਣ ਲਈ ਸੰਵੇਦਨਸ਼ੀਲ ਯਤਨ ਕੀਤੇ ਗਏ । ਜ਼ਿਲ੍ਹਾ ਲੋਕ ਸੰਪਰਕ ਦਫ਼ਤਰਾਂ ਵਲੋਂ ਸਾਰੇ ਪੰਜਾਬ ਵਿਚ ਪ੍ਰਗਤੀ 'ਅਨੰਦਪੁਰ ਸਾਹਿਬ' ਅਤੇ 'ਖ਼ਾਲਸਾ' ਨਾਂ ਦੀਆ ਫ਼ਿਲਮਾਂ ਵਿਖਾਈਆਂ ਗਈਆਂ ਅਤੇ ਇਨ੍ਹਾਂ ਨੂੰ ਕੇਵਲ ਆਪਰੇਟਰਾਂ ਦੀ ਸਹਾਇਤਾ ਨਾਲ ਟੈਲੀਕਾਸਟ ਵੀ ਕੀਤਾ ਗਿਆ । ਊਰਜਾ ਦੇ ਰਵਾਇਤੀ ਸੋਮੇ, 'ਖ਼ਾਲਸਾ ਵਿਰਾਸਤ' ਅਤੇ 'ਨਵਾਂ ਸਵੇਰਾ' ਨਾਂ ਦੀਆਂ ਫ਼ਿਲਮਾਂ ਦਾ ਪ੍ਰਿਵਿਊ ਕਰਵਾਇਆ ਗਿਆ ਅਤੇ ਵਿਭਾਗ ਦੁਆਰਾ ਤਿਆਰ ਕੀਤੀਆਂ ਗਈਆਂ ਦਸਤਾਵੇਜ਼ੀ ਅਤੇ ਦੂਸਰੀਆਂ ਫਿਲਮਾਂ ਨੂੰ ਟੈਲੀਕਾਸਟ ਕਰਨ ਲਈ ਦੂਰਦਰਸ਼ਨ ਕੇਂਦਰ ਜਲੰਧਰ ਨਾਲ ਗੱਲਬਾਤ ਚੱਲ ਰਹੀ ਹੈ ।

188. ਵਿਭਾਗ ਦੁਆਰਾ ਪ੍ਰਕਾਸ਼ਤ ਕੀਤੇ ਜਾਂਦੇ ਰਸਾਲਿਆਂ ਨੂੰ ਨਵੇਂ ਨਿਰਦੇਸ਼ ਦਿੱਤੇ ਗਏ ਹਨ । ਅੰਗਰੇਜ਼ੀ ਰਸਾਲਾ 'ਐਡਵਾਂਸ' ਨੂੰ ਪੰਜਾਬ ਅਤੇ ਭਾਰਤ ਵਿਚ ਪ੍ਰਮੁੱਖ ਰਸਾਲੇ ਵਜੋਂ ਸਥਾਪਤ ਕਰਨ ਦਾ ਟੀਚਾ ਮਿਥਿਆ ਗਿਆ ਹੈ । ਇਸਨੂੰ ਪੰਜਾਬ ਦੇ ਸਮੂਹ ਕਾਲਜਾਂ ਵਿਚ ਵੀ ਭੇਜਿਆ ਜਾ ਰਿਹਾ ਹੈ । ਆਧੁਨਿਕ ਵਿਗਿਆਨਕ ਖੋਜਾਂ ਦੇ ਰਿਵਿਊ ਦੇ ਨਾਲ-ਨਾਲ ਵਿਭਿੰਨ ਖੇਤਰਾਂ ਵਿਚ ਨੌਕਰੀਆਂ ਸਬੰਧੀ ਸੂਚਨਾ ਦੇਣ ਵਾਲਾ ਇਕ ਨਵਾਂ ਵਿਦਿਆਰਥੀ ਸੈਕਸ਼ਨ ਵੀ ਇਸ ਰਸਾਲੇ ਵਿਚ ਸ਼ਾਮਲ ਕੀਤਾ ਗਿਆ ਹੈ ।

189. ਵਿਭਾਗ ਦੀ ਪ੍ਰਕਾਸ਼ਨ ਸ਼ਾਖਾ ਵੀ ਸਰਕਾਰ ਦੀਆਂ ਨੀਤੀਆਂ ਅਤੇ ਰਾਜ ਦੇ ਸਭਿਆਚਾਰਕ ਦੀ ਪ੍ਰਗਤੀ ਦੇ ਕੰਮ ਵਿਚ ਪਿਛੇ ਨਹੀਂ ਰਹੀ। ਪੰਦਰਵਾੜਾ ਪੋਸਟਰ 'ਸਾਡਾ ਪੰਜਾਬ' ਨਿਰੰਤਰ ਅਤੇ ਪ੍ਰਭਾਵਕਾਰੀ ਢੰਗ ਨਾਲ ਪ੍ਰਕਾਸ਼ਿਤ ਹੁੰਦਾ ਰਿਹਾ। 'ਚੜ੍ਹਦੀ ਕਲਾ ਦੇ ਤਿੰਨ ਵਰ੍ਹੇ' ਅਤੇ 'ਗੁਰਦੁਆਰਾ ਪੱਥਰ ਸਾਹਿਬ' ਨਾਂ ਦੇ ਹਿੰਦੀ ਅਤੇ ਪੰਜਾਬੀ ਦੇ ਕਿਤਾਬਚੇ ਪ੍ਰਕਾਸ਼ਿਤ ਕੀਤੇ ਗਏ ਹਨ ਅਤੇ 'ਸਾਡਾ ਪੰਜਾਬ' ਵਿਚ ਮਹਾਨ ਭਾਰਤੀਆਂ ਦੀਆਂ ਪ੍ਰਾਪਤੀਆਂ ਨੂੰ ਉਜਾਗਰ ਕਰਦੇ ਪੋਸਟਰਾਂ ਸਾਹਿਤ ਵੰਡੇ ਗਏ। ਵਿਭਾਗ ਦੁਆਰਾ ਡਾ. ਭੀਮ ਰਾਓ ਅੰਬੇਦਕਰ, ਭਾਈ ਮਹਾਰਾਜ ਸਿੰਘ ਜੀ, ਸ਼ਹੀਦ ਊਧਮ ਸਿੰਘ, ਮਹਾਂਰਿਸ਼ੀ ਵਾਲਮੀਕੀ ਜੀ, ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਮੌਜੂਦਾ ਸਰਕਾਰ ਦੀਆਂ ਤਿੰਨ ਵਰ੍ਹੇ ਦੀਆਂ ਪ੍ਰਾਪਤੀਆਂ ਆਦਿ ਨਾਲ ਸਬੰਧਤ ਪ੍ਰਕਾਸ਼ਨਾਵਾਂ ਵੀ ਪ੍ਰਕਾਸ਼ਿਤ ਕੀਤੀਆਂ ਗਈਆਂ।

190. ਸਾਡੇ ਰਵਾਇਤੀ 'ਗੀਤ ਅਤੇ ਡਰਾਮਾ' ਸ਼ਾਖ਼ਾ ਨੇ ਪੰਜਾਬ ਦੇ ਨਵੇਂ ਵਿਕਾਸ ਪ੍ਰਾਜੈਕਟਾਂ, ਭਲਾਈ ਸਕੀਮਾਂ, ਦਿਹਾਤੀ ਤੇ ਸ਼ਹਿਰੀ ਵਿਕਾਸ ਕਾਰਜਾਂ ਨੂੰ ਉਜਾਗਰ ਕਰਨ ਲਈ ਇਕ ਨਵਾਂ ਨਾਟਕ 'ਨਵਾਂ ਜ਼ਮਾਨਾ' ਤਿਆਰ ਕੀਤਾ। 489 ਸਥਾਨਾਂ ਉਤੇ ਇਸ ਨਾਟਕ ਦੇ 122 ਸ਼ੋਅ ਪ੍ਰਦਰਸ਼ਿਤ ਕੀਤੇ ਗਏ। ਸਰਦਾਰ ਪ੍ਰਕਾਸ਼ ਸਿੰਘ ਬਾਦਲ. ਮੁੱਖ ਮੰਤਰੀ ਜੀ, ਪੰਜਾਬ ਦੀ ਪ੍ਰਧਾਨਗੀ ਹੇਠ ਹੋਏ 18 ਰਾਜ ਪੱਧਰੀ ਸਮਾਗਮਾਂ ਵਿਚ ਗਿਆਨਦਾਇਕ ਡਰਾਮੇ ਵੀ ਵਿਖਾਏ ਗਏ।

191. ਮਹਾਰਾਜਾ ਰਣਜੀਤ ਸਿੰਘ, ਸ਼ਹੀਦ ਊਧਮ ਸਿੰਘ, ਸੰਤ ਕਬੀਰ ਅਤੇ ਗੁਰੂ ਰਵੀਦਾਸ ਜੀ ਆਦਿ ਦੇ ਜਨਮ ਅਤੇ ਮ੍ਰਿਤੂ ਸ਼ਤਾਬਦੀਆਂ ਨਾਲ ਸਬੰਧਤ ਕੁਝ ਕੁ ਅਹਿਮ ਰਾਜ ਪੱਧਰੀ ਸਮਾਗਮ ਕੀਤੇ ਗਏ। ਇਹਨਾਂ ਤੋਂ ਇਲਾਵਾ, ਸਰਕਾਰ ਵਲੋਂ ਵਿਸ਼ਵਕਰਮਾ ਦਿਵਸ, ਕ੍ਰਿਸਮਿਸ ਡੇਅ, ਹੋਲਾ ਮੁਹੱਲਾ ਅਤੇ ਜੋੜ ਮੇਲਾ ਆਦਿ ਵੀ ਮਨਾਏ ਗਏ। ਲਾਲਾ ਲਾਜਪਤ ਰਾਏ ਮੈਮੋਰੀਅਲ ਕਮੇਟੀ ਢੁੱਡੀਕੇ ਨੂੰ ਇਕ ਲੱਖ ਰੁਪਏ ਦੀ ਗ੍ਰਾਂਟ ਦਿੱਤੀ ਗਈ।

192. ਰੌਸ਼ਨੀ ਤੇ ਆਵਾਜ਼ ਪ੍ਰੋਗਰਾਮ, ਜਿਹੜਾ ਕਿ ਸਾਧਾਰਣ ਜਨਤਾ ਵਿਚ ਮਹੱਤਵ-ਪੂਰਣ ਸੂਚਨਾਵਾਂ ਦੇਣ ਦਾ ਸ਼ਕਤੀਸ਼ਾਲੀ ਸਾਧਨ ਹੈ, ਬਕਾਇਦਾ ਅਸਰਦਾਰ ਰਿਹਾ।

193. ਵਿਭਾਗ ਨੂੰ ਪਲਾਨ ਅਤੇ ਨਾਨ-ਪਲਾਨ ਪ੍ਰੋਗਰਾਮਾਂ ਲਈ 15.32 ਕਰੋੜ ਰੁਪਏ ਦੇ ਫੰਡ ਐਲੋਕੇਟ ਕੀਤੇ ਗਏ ਤਾਂ ਜੋ ਪ੍ਰਾਜੈਕਟਾਂ ਅਤੇ ਪ੍ਰੋਗਰਾਮਾਂ ਦੇ ਕੰਮ ਨੂੰ ਨਿਰਵਿਘਨ ਜਾਰੀ ਰੱਖਿਆ ਜਾ ਸਕੇ।

**ਕਾਨੂੰਨੀ ਅਤੇ ਵਿਧਾਨਕ ਮਾਮਲੇ**

194. ਪੰਜਾਬ ਕਾਨੂੰਨੀ ਸੇਵਾਵਾਂ ਅਥਾਰਟੀ ਕਾਨੂੰਨੀ ਸੇਵਾਵਾਂ ਮੁਹੱਈਆ ਕਰਵਾਉਣ ਲਈ ਨੀਤੀਆਂ ਸਿਧਾਂਤ ਅਤੇ ਸਕੀਮਾਂ ਤਿਆਰ ਕਰਦੀ ਹੈ, ਖਪਤਕਾਰ ਸੁਰੱਖਿਆ ਵਾਤਾਵਰਣਿਕ ਸੁਰੱਖਿਆ ਜਾਂ ਸਮਾਜ ਦੇ ਕਮਜ਼ੋਰ ਵਰਗਾਂ ਨਾਲ ਸਬੰਧਤ ਕਿਸੇ ਵੀ ਵਿਸ਼ੇਸ਼ ਮਾਮਲੇ ਨੂੰ ਧਿਆਨ ਵਿਚ ਰੱਖਦਿਆਂ ਸਮਾਜਿਕ ਨਿਆਂ, ਮੁਦਕੱਮੇਬਾਜ਼ੀ ਦੇ ਜ਼ਰੀਏ ਜ਼ਰੂਰੀ ਕਦਮ ਚੁੱਕਦੀ ਹੈ। ਕਾਨੂੰਨੀ ਸੇਵਾਵਾਂ ਕੈਂਪਾਂ ਦਾ ਆਯੋਜਨ ਕਰਦੀ ਹੈ, ਵਿਚਾਰ-ਵਟਾਂਦਰੇ, ਸਾਲਸੀ ਅਤੇ ਆਪਸੀ ਗੱਲਬਾਤ ਦੁਆਰਾ ਝਗੜਿਆਂ ਦੇ ਨਿਪਟਾਰੇ ਨੂੰ ਉਤਸ਼ਾਹਿਤ ਕਰਦੀ ਹੈ, ਕਲੀਨੀਕਲ ਕਾਨੂੰਨੀ ਸਿੱਖਿਆ ਸਬੰਧੀ ਪ੍ਰੋਗਰਾਮਾਂ ਦਾ ਵਿਕਾਸ ਕਰਦੀ ਹੈ, ਕਾਨੂੰਨੀ

[ਸ੍ਰੀ ਸਪੀਕਰ]

ਸ਼ਾਖਰਤਾ ਦੇ ਪ੍ਰਸਾਰ ਅਤੇ ਕਾਨੂੰਨੀ ਜਾਗਰੂਕਤਾ ਪੈਦਾ ਕਰਨ ਲਈ ਉਪਾਅ ਜੁਟਾਉਂਦੀ ਹੈ ਅਤੇ ਇਸ ਦੇ ਪ੍ਰੋਗਰਾਮਾਂ/ਕਾਰਵਾਈਆਂ ਵਿਚ ਸਵੈ-ਸੇਵੀ ਸਮਾਜਿਕ ਸੰਸਥਾਵਾਂ ਦੀ ਸਹਾਇਤਾ ਪ੍ਰਾਪਤ ਕਰਨ ਦੇ ਯਤਨ ਕਰਦੀ ਹੈ ।

195. ਅਨੁਸੂਚਿਤ ਜਾਤੀ/ਅਨੁਸੂਚਿਤ ਕਬੀਲੇ ਦੇ ਕਿਸੇ ਵੀ ਮੈਂਬਰ, ਮਨੁੱਖੀ ਵਗਾਰ ਜਾਂ ਸ਼ੋਸ਼ਣ ਦੇ ਸ਼ਿਕਾਰ ਕਿਸੇ ਵੀ ਔਰਤ ਜਾਂ ਬੱਚੇ, ਮਾਨਸਿਕ ਰੋਗੀ ਜਾਂ ਹੋਰ ਕਿਸੇ ਵੀ ਤਰ੍ਹਾਂ ਨਕਾਰਾ ਹੋਏ ਵਿਅਕਤੀ, ਅਣਸੁਖਾਵੇਂ ਹਾਲਾਤ ਦੀ ਲਪੇਟ ਵਿਚ ਆਏ ਕਿਸੇ ਵੀ ਵਿਅਕਤੀ, ਕਿਸੇ ਵੀ ਉਦਯੋਗਿਕ ਕਾਮੇ, ਹਿਰਾਸਤ ਵਿਚ ਆਏ ਕਿਸੇ ਵੀ ਵਿਅਕਤੀ ਦੀ ਆਮਦਨ ਦਾ ਖ਼ਿਆਲ ਕੀਤੇ ਬਗੈਰ ਅਤੇ ਕਿਸੇ ਵੀ ਹੋਰ ਅਜਿਹੇ ਵਿਅਕਤੀ, ਜਿਸ ਦੀ ਸਾਲਾਨਾ ਆਮਦਨ 30,000/- ਰੁਪਏ ਤੋਂ ਘੱਟ ਹੋਵੇ, ਨੂੰ ਵਕੀਲਾਂ ਦੀਆਂ ਸੇਵਾਵਾਂ, ਅਦਾਲਤੀ ਧਨ, ਪ੍ਰਾਸੈੱਸ ਫ਼ੀਸ, ਗਵਾਹ ਪੇਸ਼ ਕਰਨ ਲਈ ਖ਼ਰਚੇ, ਰਿਕਾਰਡ/ਹੁਕਮਾਂ ਦੀਆਂ ਕਾਪੀਆਂ ਹਾਸਲ ਕਰਨ ਦੇ ਰੂਪ ਵਿਚ ਮੁਫਤ ਕਾਨੂੰਨੀ ਸੇਵਾ ਮੁਹੱਈਆ ਕਰਵਾਈ ਜਾਂਦੀ ਹੈ ।

196. ਜੇਕਰ ਕੋਈ ਮੁਲਾਜ਼ਮ ਵਕੀਲ ਕਰਨ ਦੇ ਸਮਰੱਥ ਨਹੀਂ ਹੈ ਤਾਂ ਉਸ ਦੇ ਰਿਮਾਂਡ ਲੈਣ ਦੀ ਪੱਧਰ ਤੋਂ ਮੁਕਦਮੇ ਦਾ ਫ਼ੈਸਲਾ ਹੋਣ ਤਕ ਦੇ ਸਾਰੇ ਸਮੇਂ ਲਈ ਪੰਜਾਬ ਦੀਆਂ ਸਮੂਹ ਜੁਡੀਸ਼ੀਅਲ ਮੈਜਿਸਟ੍ਰੇਟਾਂ ਦੀਆਂ ਅਦਾਲਤਾਂ ਵਿਚ ਕਾਨੂੰਨੀ ਸਹਾਇਤਾ ਲਈ ਵਕੀਲ ਨਿਯੁਕਤ ਕੀਤੇ ਗਏ ਹਨ ।

197. ਉਨ੍ਹਾਂ ਸਾਰੀਆਂ ਥਾਵਾਂ ਤੇ ਜਿਥੇ ਜੁਡੀਸ਼ੀਅਲ ਅਦਾਲਤਾਂ ਸਥਿਤ ਹਨ, ਤਿੰਨ ਮਹੀਨਿਆਂ ਵਿਚ ਇਕ ਵਾਰੀ ਲੋਕ ਅਦਾਲਤਾਂ ਲਗਾਈਆਂ ਜਾਂਦੀਆਂ ਸਨ । ਇਸ ਤੋਂ ਇਲਾਵਾ, ਪਾਰਟੀਆਂ ਦੀ ਆਪਸੀ ਸਹਿਮਤੀ ਨਾਲ ਝਗੜਿਆਂ ਦੇ ਨਿਪਟਾਰੇ ਨੂੰ ਪ੍ਰੋਤਸ਼ਾਹਣ ਦੇਣ ਦੇ ਮੰਤਵ ਨਾਲ ਸਮੂਹ ਜ਼ਿਲ੍ਹਾ ਸਦਰ ਮੁਕਾਮਾਂ ਉਤੇ ਲੋਕ ਅਦਾਲਤਾਂ ਸਥਾਪਿਤ ਕੀਤੀਆਂ ਗਈਆਂ ਹਨ, ਜੋ ਕਿ ਹਫ਼ਤਾਵਾਰੀ ਬੈਠਕਾਂ ਵੀ ਕਰਦੀਆਂ ਹਨ । ਜਦੋਂ ਅਤੇ ਜਿੱਥੇ ਵੀ ਜ਼ਰੂਰੀ ਅਤੇ ਉਪਯੋਗੀ ਸਮਝਿਆ ਜਾਵੇ ਤਾਂ ਵਿਸ਼ੇਸ਼ ਅਦਾਲਤਾਂ ਦਾ ਆਯੋਜਨ ਵੀ ਕੀਤਾ ਜਾਂਦਾ ਹੈ ।

198. ਝਗੜਿਆਂ ਦੇ ਸਦਭਾਵਨਾ ਪੂਰਵਕ ਨਿਪਟਾਰੇ ਲਈ ਵਿਭਿੰਨ ਸਰਕਾਰੀ ਵਿਭਾਗਾਂ/ਸੰਗਠਨਾਂ ਵਿਚ ਵਿਭਾਗੀ ਲੋਕ ਅਦਾਲਤਾਂ ਦੀ ਸਥਾਪਤੀ ਲਈ ਸਰਕਾਰ ਨੂੰ ਮਸ਼ਵਰਾ ਦਿਤਾ ਗਿਆ ਹੈ । ਅਜਿਹੀ ਲੋਕ ਅਦਾਲਤ ਨਗਰ ਨਿਗਮ ਲੁਧਿਆਣਾ ਦੇ ਦਫ਼ਤਰ ਵਿਚ ਸਥਾਪਤ ਕੀਤੀ ਗਈ ਹੈ । ਇਸ ਦੀ ਪਹਿਲੀ ਬੈਠਕ 6 ਨਵੰਬਰ, 2000 ਨੂੰ ਲੁਧਿਆਣਾ ਵਿਚ ਹੋਈ ਸੀ ।

199. ਮੁਕੱਦਮੇਬਾਜ਼ੀ ਸ਼ੁਰੂ ਹੋਣ ਤੋਂ ਪਹਿਲਾਂ ਝਗੜਿਆਂ ਦੇ ਆਪਸੀ ਸਹਿਮਤੀ ਨਾਲ ਨਿਪਟਾਰੇ ਨੂੰ ਪ੍ਰੋਤਸਾਹਨ ਦੇਣ ਲਈ ਰਾਜ ਵਿਚ ਸਮੂਹ ਜ਼ਿਲ੍ਹਾ ਸਦਰ ਮੁਕਾਮਾਂ ਵਿਚ ਸਮਝੌਤਾ ਕੇਂਦਰ ਕੰਮ ਕਰ ਰਹੇ ਹਨ, ਜਿਨ੍ਹਾਂ ਦੇ ਮੁੱਖੀ ਸਹਾਇਕ ਜ਼ਿਲ੍ਹਾ ਅਟਾਰਨੀ ਹਨ ।

200. ਪੰਜਾਬ ਕਾਨੂੰਨੀ ਸੇਵਾਵਾਂ ਅਥਾਰਟੀ ਵਲੋਂ ਮਿਤੀ 30 ਨਵੰਬਰ, 2000 ਤਕ ਕੀਤੀਆਂ ਪ੍ਰਾਪਤੀਆਂ ਨਿਮਨ ਅਨੁਸਾਰ ਹਨ :—

| ਕ੍ਰਮ ਨੰ: | ਮੱਦ | |
|---|---|---|
| 1. | ਕਾਨੂੰਨੀ ਸੇਵਾਵਾਂ ਲਈ ਪ੍ਰਾਪਤ ਅਰਜ਼ੀਆਂ | 28477 |
| 2. | ਉਹ ਕੇਸ, ਜਿਨ੍ਹਾਂ ਵਿਚ ਕਾਨੂੰਨੀ ਸੇਵਾ/ਸਲਾਹ ਦਿਤੀ ਗਈ | 26131 |
| 3. | ਲੋਕ ਅਦਾਲਤਾਂ ਦੀਆਂ ਬੈਠਕਾਂ ਦੀ ਕੁਲ ਗਿਣਤੀ | 1621 |
| 4. | ਲੋਕ ਅਦਾਲਤਾਂ ਵਿਚ ਸੁਣਵਾਈ ਲਈ ਪੇਸ਼ ਕੀਤੇ ਗਏ ਕੇਸ | 130001 |
| 5. | ਲੋਕ ਅਦਾਲਤਾਂ ਵਿਚ ਨਿਪਟਾਏ ਗਏ ਕੇਸ | 86924 |
| 6. | ਲੋਕ ਅਦਾਲਤਾਂ ਦੁਆਰਾ ਨਿਪਟਾਏ ਕੇਸਾਂ ਵਿਚ ਦਿਤੇ ਗਏ ਮੁਆਵਜ਼ੇ ਦੀ ਰਕਮ (ਇਸ ਵਿਚ ਮੋਟਰ ਦੁਰਘਟਨਾ ਸਬੰਧੀ ਦਿਤਾ ਗਿਆ ਮੁਆਵਜ਼ਾ ਵੀ ਸ਼ਾਮਲ ਹੈ।) | 1,29,38,51,180 |
| 7. | ਲਗਾਏ ਗਏ ਸੈਮੀਨਾਰ/ਅਰਧ ਕਾਨੂੰਨੀ ਸਾਖਰਤਾ ਕੈਂਪ | 1109 |

**ਛਪਾਈ ਤੇ ਲਿਖਣ ਸਮੱਗਰੀ**

201. ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਲਿਖਣ ਸਮੱਗਰੀ ਅਰਥਾਤ ਕਾਗਜ਼, ਫਾਰਮ, ਰਜਿਸਟਰ ਆਦਿ ਅਤੇ ਸਰਕਾਰੀ ਗਜ਼ਟ ਆਦਿ ਸੂਚਨਾਵਾਂ ਤੇ ਦੂਸਰੀਆਂ ਪੰਜਾਬ ਸਰਕਾਰ ਦੀਆਂ ਪ੍ਰਕਾਸ਼ਨਾਵਾਂ ਅਤੇ ਯਾਤਰੀ ਬੱਸ-ਟਿਕਟਾਂ ਦੀ ਛਪਾਈ ਆਦਿ ਸਬੰਧੀ ਸਟੇਸ਼ਨਰੀ ਸਪਲਾਈ ਕਰਨ ਵਿੱਚ ਸਰਕਾਰ ਦੇ ਸਮੂਹ ਵਿਭਾਗਾਂ ਦੀਆਂ ਲੋੜਾਂ ਦੀ ਪੂਰਤੀ ਕਰਦਾ ਹੈ। ਵਿਭਾਗ ਵੱਖ-ਵੱਖ ਸਰਕਾਰੀ ਦਫਤਰਾਂ ਵਿਚ ਉਹਨਾਂ ਦੀ ਲੋੜ ਅਨੁਸਾਰ ਇਸਤੇਮਾਲ ਹੋਣ ਵਾਲੀਆਂ ਟਾਈਪਰਾਈਟਰ ਮਸ਼ੀਨਾਂ, ਪਲੇਨ ਪੇਪਰ ਕਾਪੀਅਰ, ਡੁਪਲੀਕੇਟਿੰਗ ਮਸ਼ੀਨਾਂ ਅਤੇ ਕੈਲਕੁਲੇਟਰਾਂ ਦੀ ਸਪਲਾਈ ਦੇ ਸਬੰਧ ਵਿਚ ਦਰਾਂ ਨਿਸ਼ਚਿਤ ਕਰਦਾ ਹੈ। ਇਹ ਵੱਖ-ਵੱਖ ਸਰਕਾਰੀ ਦਫਤਰਾਂ ਵਿਚ ਵਰਤੀਆਂ ਜਾਂਦੀਆਂ ਟਾਈਪਰਾਈਟਿੰਗ ਮਸ਼ੀਨਾਂ ਦੀ ਸਰਵਿਸ ਅਤੇ ਮੁਰੰਮਤ ਦਾ ਕੰਮ ਵੀ ਕਰਵਾਉਂਦਾ ਹੈ।

202. ਨਾਨ ਪਲਾਨ ਤੇ ਪਲਾਨ ਮੱਦ ਅਧੀਨ ਬਜਟ ਅੰਕੜੇ ਨਿਮਨ ਅਨੁਸਾਰ ਹਨ :

| ਸਾਲ | ਨਾਨ ਪਲਾਨ | ਪਲਾਨ | ਕੁੱਲ |
|---|---|---|---|
| 2000-2001 | 16.60 ਕਰੋੜ ਰੁਪਏ | 2.31 ਕਰੋੜ ਰੁਪਏ | 18.91 ਕਰੋੜ ਰੁਪਏ |
| 2001-2002 | 24.42 ਕਰੋੜ ਰੁਪਏ | 4.20 ਕਰੋੜ ਰੁਪਏ | 28.62 ਕਰੋੜ ਰੁਪਏ (ਤਜਵੀਜ਼ਤ) |

[ਸ੍ਰੀ ਸਪੀਕਰ]

203. ਵਿਭਾਗ ਦੀਆਂ ਪ੍ਰਾਪਤੀਆਂ ਅਤੇ ਭਵਿੱਖ ਸਬੰਧੀ ਯੋਜਨਾਵਾਂ ਨਿਮਨ ਅਨੁਸਾਰ ਹਨ :—

1. ਸਾਲ 2000-2001 ਦੇ ਦੌਰਾਨ ਲਿਖਣ ਸਮੱਗਰੀ ਅਤੇ ਪੇਪਰ ਦੀ ਸਪਲਾਈ ਲਈ 2,90,70,000 ਰੁਪਏ ਅਤੇ ਪ੍ਰੈੱਸਾਂ ਲਈ ਕਾਗਜ਼ ਖ਼ਰੀਦਣ ਵਾਸਤੇ 2,85,00,000 ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਸੀ । ਇਹ ਰਕਮ ਹੁਣ ਸਾਲ 2001-2002 ਲਈ ਕ੍ਰਮਵਾਰ ਵਧਾ ਕੇ 7,43,20,000 ਰੁਪਏ ਅਤੇ 3,25,00,000 ਰੁਪਏ ਕਰਨ ਦੀ ਤਜਵੀਜ਼ ਹੈ ।

2. ਸਰਕਾਰ ਦੇ ਮਹੱਤਵਪੂਰਣ ਛਪਾਈ ਕਾਰਜ ਜਿਨ੍ਹਾਂ ਵਿਚ ਬਜਟ ਦਸਤਾਵੇਜ਼ ਡਾਇਰੀਆਂ ਅਤੇ ਸਰਕਾਰੀ ਕਲੰਡਰ ਸ਼ਾਮਲ ਹਨ ਅਤੇ ਜਿਨ੍ਹਾਂ ਦੀ ਛਪਾਈ ਪਹਿਲਾਂ ਬਾਹਰੋਂ ਕਰਵਾਈ ਜਾਂਦੀ ਸੀ, ਉਨ੍ਹਾਂ ਦੀ ਛਪਾਈ ਦਾ ਕੰਮ ਹੁਣ ਸਰਕਾਰੀ ਪ੍ਰੈੱਸਾਂ ਵਿਚ ਹੀ ਕੀਤਾ ਜਾ ਰਿਹਾ ਹੈ ।

**ਚੋਣਾਂ**

204. ਰਾਜ ਸਰਕਾਰ ਦੇ ਚੋਣ ਵਿਭਾਗ (ਸਥਾਨਕ ਸੰਸਥਾਵਾਂ ਚੋਣ ਵਿੰਗ) ਨੇ ਸਾਲ 2000 ਵਿਚ ਮੌਤਾਂ, ਅਸਤੀਫ਼ੇ ਅਤੇ ਬਰਖਾਸਤਗੀ ਆਦਿ ਕਾਰਣ ਖ਼ਾਲੀ ਹੋਈਆਂ ਆਸਾਮੀਆਂ ਪੁਰ ਕਰਨ ਲਈ 6 ਮਿਉਂਸਿਪਲ ਕੌਂਸਲਾਂ/ਨਗਰ ਪੰਚਾਇਤਾਂ ਦੇ ਕੁਝ ਵਾਰਡਾਂ ਵਿਚ ਉਪ-ਚੋਣਾਂ ਅਤੇ ਗ੍ਰਾਮ ਪੰਚਾਇਤਾਂ ਦੇ ਪੰਚਾਂ, ਸਰਪੰਚਾਂ ਦੀਆਂ 571 ਉਪ-ਚੋਣਾਂ ਸਫ਼ਲਤਾ ਪੂਰਵਕ ਕਰਵਾਈਆਂ ।

**ਮਨੁੱਖੀ ਅਧਿਕਾਰ ਕਮਿਸ਼ਨ**

205. ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਦੀ ਸਥਾਪਨਾ ਮਾਰਚ, 1997 ਵਿਚ ਪੰਜਾਬ ਦੇ ਲੋਕਾਂ ਦੇ ਮਾਨਵੀ ਅਧਿਕਾਰਾਂ ਦੀ ਰੱਖਿਆ ਵਾਸਤੇ ਮਨੁੱਖੀ ਅਧਿਕਾਰ ਐਕਟ, 1993 ਦੇ ਤਹਿਤ ਕੀਤੀ ਗਈ ਸੀ ।

206. ਕਮਿਸ਼ਨ ਨੂੰ ਇਨਸਾਫ਼ ਪ੍ਰਾਪਤੀ ਲਈ ਸਰਲ, ਸ਼ੀਘਰ ਇਨਸਾਫ਼ ਦਿਵਾਊ ਅਤੇ ਸਸਤਾ ਸਾਧਨ ਸਮਝਦੇ ਹੋਇਆਂ ਹੁਣ ਜ਼ਿਆਦਾ ਤੋਂ ਜ਼ਿਆਦਾ ਲੋਕ ਆਪਣੇ ਮਨੁੱਖੀ ਅਧਿਕਾਰਾਂ ਦੀਆਂ ਉਲੰਘਣਾਵਾਂ ਦੇ ਨਿਪਟਾਰੇ ਹਿਤ ਕਮਿਸ਼ਨ ਕੋਲ ਪਹੁੰਚ ਕਰ ਰਹੇ ਹਨ ।

207. 1999 ਦੇ ਕੈਲੰਡਰ ਸਾਲ ਵਿਚ ਕਮਿਸ਼ਨ ਨੇ 2134 ਸ਼ਿਕਾਇਤਾਂ ਪ੍ਰਾਪਤ ਕੀਤੀਆਂ, ਜਿਹਨਾਂ ਵਿਚੋਂ 1692 ਦਾ ਨਿਪਟਾਰਾ ਕੀਤਾ ਗਿਆ ਸੀ । ਚਾਲੂ ਸਾਲ ਦੇ ਦੌਰਾਨ 30 ਨਵੰਬਰ, 2000 ਤਕ 4565 ਸ਼ਿਕਾਇਤਾਂ ਪ੍ਰਾਪਤ ਕੀਤੀਆਂ ਗਈਆਂ, ਜਿਨ੍ਹਾਂ ਵਿਚੋਂ 1880 ਸਬੰਧੀ ਫ਼ੈਸਲਾ ਹੋ ਚੁੱਕਾ ਹੈ ।

208. ਲੋਕਾਂ ਅੰਦਰ ਚੇਤਨਾ ਪੈਦਾ ਕਰਨ ਅਤੇ ਮਨੁੱਖੀ ਅਧਿਕਾਰਾਂ ਦੇ ਕਾਰਜ ਨੂੰ ਉਤਸ਼ਾਹਿਤ ਕਰਨ ਲਈ ਇਹ ਕਮਿਸ਼ਨ ਸੈਮੀਨਾਰ ਕਰਵਾਉਂਦਾ ਹੈ, ਜਿਨ੍ਹਾਂ ਵਿਚ ਉੱਘੇ ਕਾਨੂੰਨਦਾਨਾਂ, ਮਨੁੱਖੀ ਅਧਿਕਾਰਾਂ ਦੇ ਕਾਰਜ-ਕਰਤਿਆਂ ਅਤੇ ਲੋਕਾਂ 'ਚੋਂ ਪ੍ਰਤਿਸ਼ਠਾਵਾਨ ਵਿਅਕਤੀਆਂ ਨੂੰ ਸੱਦਿਆ ਜਾਂਦਾ ਹੈ । ਇਹ ਕਮਿਸ਼ਨ ਮਨੁੱਖੀ ਅਧਿਕਾਰਾਂ ਬਾਰੇ ਕੁਝ ਪ੍ਰਾਜੈਕਟ ਸਬੰਧੀ ਕੰਮ ਰਿਹਾ ਹੈ । ਇਸ ਵੇਲੇ, ਬ੍ਰਿਟਿਸ਼ ਕੌਂਸਲ ਦੇ ਸਹਿਯੋਗ ਨਾਲ ਬਾਲ

ਸੁਰੱਖਿਆ ਅਧਿਕਾਰ ਸਬੰਧੀ ਇਕ ਪ੍ਰਾਜੈਕਟ ਤਿਆਰ ਕੀਤਾ ਜਾ ਰਿਹਾ ਹੈ। ਪੁਲਿਸ ਅਫ਼ਸਰ, ਅਧਿਆਪਕ, ਸਮਾਜ ਸੇਵਕ ਅਤੇ ਬਹੁਤ ਸਾਰੀਆਂ ਗੈਰ-ਸਰਕਾਰੀ ਸੰਸਥਾਵਾਂ ਇਸ ਪ੍ਰਾਜੈਕਟ ਵਿਚ ਸਰਗਰਮੀ ਨਾਲ ਸ਼ਾਮਿਲ ਹਨ।

209. ਹੁਣੇ ਜਿਹੇ 11.70 ਲੱਖ ਰੁਪਏ ਦੀ ਲਾਗਤ ਨਾਲ ਕਮਿਸ਼ਨ ਦੇ ਦਫਤਰ ਦਾ ਅੰਸ਼ਕ ਰੂਪ ਵਿਚ ਕੰਪਿਊਟਰੀਕਰਣ ਕੀਤਾ ਗਿਆ ਹੈ। ਇਸਦੇ ਨਾਲ ਕਮਿਸ਼ਨ ਦਾ ਕੰਮ ਵਧੇਰੇ ਸਰਲਤਾ ਅਤੇ ਤੇਜ਼ੀ ਨਾਲ ਹੋਵੇਗਾ। ਇਸਦੇ ਨਾਲ ਹੀ ਕਮਿਸ਼ਨ ਕੌਮੀ ਮਨੁੱਖੀ ਅਧਿਕਾਰ ਕਮਿਸ਼ਨ, ਨਵੀਂ ਦਿੱਲੀ ਅਤੇ ਹੋਰਨਾਂ ਰਾਜ ਮਨੁੱਖੀ ਅਧਿਕਾਰ ਕਮਿਸ਼ਨਾਂ ਨਾਲ ਸਿੱਧਾ ਸੰਪਰਕ ਕਰਨ ਦੇ ਸਮਰੱਥ ਹੋ ਜਾਵੇਗਾ। ਕੰਪਿਊਟਰੀਕਰਣ ਦੇ ਦੂਸਰੇ ਪੜਾਅ ਦਾ ਕੰਮ ਉਦੋਂ ਹੀ ਹੱਥ ਵਿਚ ਲੈ ਲਿਆ ਜਾਵੇਗਾ ਜਦੋਂ ਉਸ ਕੰਮ ਬਾਰੇ ਫੰਡ ਉਪਲੱਬਧ ਹੋ ਜਾਣਗੇ।

210. ਕਮਿਸ਼ਨ ਮਾਨਸਿਕ ਰੋਗੀਆਂ ਦੇ ਹਸਪਤਾਲਾਂ ਅਤੇ ਜੇਲ੍ਹਾਂ ਵਿਚ ਬੰਦ ਕੈਦੀਆਂ ਦੀਆਂ ਜੀਵਨ ਹਾਲਤਾਂ ਵਿਚ ਸੁਧਾਰ ਕਰਨ ਦੇ ਮਨੋਰਥ ਨਾਲ ਉਹਨਾਂ ਦਾ ਨਿਰੀਖਣ ਕਰਦਾ ਹੈ।

**ਆਬਕਾਰੀ ਅਤੇ ਕਰ**

211. ਪੰਜਾਬ ਆਬਕਾਰੀ ਅਤੇ ਕਰਬੰਦੀ ਵਿਭਾਗ, ਪੰਜਾਬ, ਆਮ ਵਿਕਰੀ ਕਰ ਐਕਟ, ਕੇਂਦਰੀ ਵਿਕਰੀ-ਕਰ-ਐਕਟ, ਪੰਜਾਬ ਮਨੋਰੰਜਨ (ਸਿਨੇਮਾਟੋਗ੍ਰਾਫ ਸ਼ੋਅ) ਐਕਟ ਅਤੇ ਪੰਜਾਬ ਆਬਕਾਰੀ ਐਕਟ ਦੀ ਵਿਵਸਥਾ ਕਰਦਾ ਹੈ। ਚਾਲੂ ਵਿੱਤੀ ਸਾਲ ਦੇ ਦੌਰਾਨ 31 ਜਨਵਰੀ, 2001 ਤਕ ਸਾਰੇ ਐਕਟਾਂ ਅਧੀਨ ਕੁਲ 3560.85 ਕਰੋੜ ਰੁਪਏ ਦੀ ਕਰ-ਵਸੂਲੀ ਦੇ ਹਿਸਾਬ ਲਗਾਇਆ ਗਿਆ ਹੈ (ਬੰਪਿੰਗ) ਜਦੋਂ ਕਿ ਪਿਛਲੇ ਸਾਲ ਇਸੇ ਸਮੇਂ ਦੌਰਾਨ ਇਹ ਵਸੂਲੀ 2818.13 ਕਰੋੜ ਰੁਪਏ ਸੀ, ਇਸ ਤਰ੍ਹਾਂ ਇਹ 742.72 ਕਰੋੜ ਰੁਪਏ ਭਾਵ 26.4 ਫ਼ੀਸਦ ਦਾ ਵਾਧਾ ਦਰਸਾਉਂਦੀ ਹੈ।

212. ਚਾਲੂ ਵਿੱਤੀ ਸਾਲ ਦੌਰਾਨ ਵੱਖ-ਵੱਖ ਐਕਟਾਂ ਅਧੀਨ ਪ੍ਰਾਪਤ ਕੀਤੇ ਜਾਣ ਵਾਲੇ ਟੀਚਿਆਂ ਅਤੇ ਅਗਲੇ ਸਾਲ ਭਾਵ 2001-2002 ਲਈ ਤਜਵੀਜ਼ਤ ਟੀਚਿਆਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

(ਅੰਕੜੇ ਕਰੋੜਾਂ ਵਿਚ)

| ਐਕਟ ਦਾ ਨਾਂ | ਸਾਲ 1999-2000 ਲਈ ਕਰ ਉਗਰਾਹੀ | ਸਾਲ 2000-2001 ਲਈ ਸੋਧਿਆ ਟੀਚਾ | ਸਾਲ 2001-2002 ਲਈ ਬਜਟ ਅਨੁਮਾਨ |
|---|---|---|---|
| 0039-ਰਾਜ ਆਬਕਾਰੀ | 1230.97 | 1310.00 | 1400.00 |
| 0040-ਵਿਕਰੀ ਅਤੇ ਵਪਾਰ ਆਦਿ ਉਤੇ ਕਰ | 1972.02 | 2800.00 | 3500.00 |
| 0045-ਮਨੋਰੰਜਨ ਅਤੇ ਸ਼ੋਅ ਐਕਟ | 10.28 | 11.31 | 12.00 |
| ਕੁਲ | 3213.27 | 4121.31 | 4912.00 |

[ਸ੍ਰੀ ਸਪੀਕਰ]

213. ਸਾਲ 2000-2001 ਲਈ ਸਰਕਾਰ ਦੁਆਰਾ ਸੋਧੇ ਗਏ ਟੀਚੇ 4121.31 ਕਰੋੜ ਰੁਪਏ ਦੇ ਮਿਥੇ ਗਏ ਹਨ ਜਦੋਂ ਕਿ ਸਾਲ 1999-2000 ਦੇ ਦੌਰਾਨ ਕਰ ਉਗਰਾਹੀ 3213.27 ਕਰੋੜ ਰੁਪਏ ਦੇ ਮੁਕਾਬਲੇ 908.04 ਕਰੋੜ ਰੁਪਏ ਵੱਧ ਹੈ ਭਾਵ ਇਹ 28.25 ਫੀਸਦ ਦਾ ਵਾਧਾ ਦਰਸਾਉਂਦੀ ਹੈ ਅਤੇ ਅਗਲੇ ਸਾਲ 2001-2002 ਲਈ ਤਜਵੀਜ਼ਤ ਟੀਚਾ 4912.00 ਕਰੋੜ ਰੁਪਏ ਹੈ ।

214. ਕੌਮੀ ਆਮ ਸਹਿਮਤੀ ਦੇ ਫੈਸਲੇ ਅਨੁਸਾਰ ਪੰਜਾਬ ਰਾਜ ਨੇ ਚੋਣਵੀਆਂ ਵਸਤਾਂ ਉਤੇ ਲਗਭਗ ਸਮੁੱਚੇ ਤੌਰ ਤੇ ਵਿਕਰੀ ਕਰ ਦੀਆਂ ਘੱਟ ਤੋਂ ਘੱਟ ਦਰਾਂ ਅਪਣਾਈਆਂ ਹਨ । ਇਸ ਨਾਲ ਨਿਸ਼ਚਿਤ ਤੌਰ ਤੇ ਹੀ ਚਾਲੂ ਵਿੱਤੀ ਸਾਲ ਦੌਰਾਨ ਰਾਜ ਵਿਚ ਵਿਕਰੀ ਕਰ ਦੀ ਉਗਰਾਹੀ ਨੂੰ ਵਧਾਉਣ ਵਿਚ ਮੱਦਦ ਹੋਈ ਹੈ ਜਿਵੇਂ ਕਿ 1999-2000 ਦੇ ਮੁਕਾਬਲੇ ਚਾਲੂ ਵਿੱਤੀ ਸਾਲ ਦੇ ਵਿਕਰੀ ਕਰ ਦੇ ਉਗਰਾਹੀ ਅੰਕੜਿਆਂ ਤੋਂ ਦੇਖਿਆ ਜਾ ਸਕਦਾ ਹੈ ।

215. ਕੰਪਿਊਟਰੀਕਰਣ ਨਾਲ ਸਬੰਧਤ ਇਕ ਹੋਰ ਬਹੁਤ ਮਹੱਤਵਪੂਰਣ ਪ੍ਰਾਜੈਕਟ ਦੇ ਕੰਮ ਨੂੰ ਅੰਤਿਮ ਰੂਪ ਦਿਤਾ ਜਾਣ ਵਾਲਾ ਹੈ ਜਿਸ ਦੁਆਰਾ ਆਬਕਾਰੀ ਅਤੇ ਕਰ ਵਿਭਾਗ ਦਾ ਮੁੱਖ ਦਫ਼ਤਰ ਇਸਦੇ ਖੇਤਰੀ ਅਤੇ ਉਪ ਦਫ਼ਤਰ, ਜਿਨ੍ਹਾਂ ਵਿਚ ਸੂਚਨਾ ਇਕੱਤਰਣ ਕੇਂਦਰ ਵੀ ਸ਼ਾਮਿਲ ਹਨ, ਉਹ ਸਾਰੇ ਆਨ-ਲਾਈਨ ਹੋ ਜਾਣਗੇ ਤਾਂ ਕਿ ਸੂਚਨਾ ਜਲਦੀ ਤੋਂ ਜਲਦੀ ਪ੍ਰਾਪਤ ਕੀਤੀ ਅਤੇ ਅੱਗੇ ਭੇਜੀ ਜਾ ਸਕੇ । ਇਸ ਨਾਲ ਨਿਸ਼ਚਿਤ ਹੀ ਚੋਖੀ ਮਾਤਰਾ ਵਿਚ ਕਰ ਪ੍ਰਾਪਤੀਆਂ ਵਿਚ ਵਾਧਾ ਹੋਵੇਗਾ ਅਤੇ ਬਿਹਤਰ ਵਿਕਰੀ-ਕਰ ਵਿਵਸਥਾ ਹੋਵੇਗੀ ਜੋ ਵਪਾਰ ਅਤੇ ਉਦਯੋਗ ਦੇ ਹਿਤ ਵਿਚ ਵੀ ਹੋਵੇਗੀ ਕਿਉਂ ਜੋ ਵਿਕਰੀ ਕਰ ਨਾਲ ਸਬੰਧਤ ਮਾਮਲਿਆਂ ਨੂੰ ਜਲਦੀ ਤੋਂ ਜਲਦੀ ਨਿਪਟਾਇਆ ਜਾਵੇਗਾ, ਜਿਸ ਨਾਲ ਵਪਾਰ ਅਤੇ ਉਦਯੋਗ ਸਬੰਧੀ ਪ੍ਰੇਸ਼ਾਨੀਆਂ ਵੀ ਲਗਭਗ ਘਟਣਗੀਆਂ । ਕਿਉਂ ਜੋ ਰਾਸ਼ਟਰੀ ਆਮ ਸਹਿਮਤੀ ਦੇ ਅਨੁਸਾਰ ਵੈਲਯੂ ਐਡਿਡ ਕਰ (ਵੀ.ਏ.ਟੀ.) ਨੂੰ 4 ਅਪ੍ਰੈਲ 2002 ਤੋਂ ਸਾਰੇ ਦੇਸ਼ ਵਿਚ ਲਾਗੂ ਕਰਨਾ ਪੈਣਾ ਹੈ, ਇਸ ਲਈ ਰਾਜ ਇਸ ਸਬੰਧੀ ਤਿਆਰ ਰਹਿਣ ਲਈ ਜ਼ਰੂਰੀ ਕਦਮ ਚੁੱਕ ਰਿਹਾ ਹੈ । ਵਿਭਾਗ ਵਿਚਲਾ ਕੰਪਿਊਟਰੀਕਰਣ ਵੀ.ਏ.ਟੀ. ਦੀ ਵਿਵਸਥਾ ਕਰਨ ਵਿਚ ਬਹੁਤ ਸਹਾਇਕ ਸਿੱਧ ਹੋਵੇਗਾ । ਇਸ ਸਾਰੇ ਪ੍ਰਾਜੈਕਟ ਦੀ ਕੁਲ ਲਾਗਤ 12 ਕਰੋੜ ਰੁਪਏ ਹੈ ।

**ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ**

216. ਮੇਰੀ ਸਰਕਾਰ ਬਜ਼ੁਰਗਾਂ, ਆਸ਼ਰਿਤ ਮਹਿਲਾਵਾਂ, ਵਿਧਵਾਵਾਂ, ਯਤੀਮਾਂ ਅਤੇ ਅਪਾਹਜ ਵਿਅਕਤੀਆਂ ਨੂੰ ਸਮਾਜਿਕ ਸੁਰੱਖਿਆ ਦੇਣ ਲਈ ਹਰ ਸੰਭਵ ਕੋਸ਼ਿਸ਼ ਕਰ ਰਹੀ ਹੈ । ਬੁਢਾਪਾ ਪੈਨਸ਼ਨ ਸਕੀਮ ਅਧੀਨ 5,46,770 ਲਾਭ ਪਾਤਰ, ਵਿਧਵਾਵਾਂ ਅਤੇ ਆਸ਼ਰਿਤ ਮਹਿਲਾਵਾਂ ਨੂੰ ਵਿੱਤੀ ਸਹਾਇਤਾ ਦੇਣ ਦੀ ਸਕੀਮ ਦੇ ਤਹਿਤ 83,528 ਲਾਭ ਪਾਤਰ, ਆਸ਼ਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ ਸਕੀਮ ਦੇ ਤਹਿਤ 27,783 ਲਾਭ ਪਾਤਰ ਅਤੇ ਅਪਾਹਜ ਵਿਅਕਤੀਆਂ ਲਈ ਵਿੱਤੀ ਸਹਾਇਤਾ ਸਕੀਮ ਦੇ ਤਹਿਤ 28,950 ਲਾਭ ਪਾਤਰ ਇਹ ਲਾਭ ਪ੍ਰਾਪਤ ਕਰ ਰਹੇ ਹਨ । ਬੁਢਾਪਾ ਪੈਨਸ਼ਨ ਸਕੀਮ ਦੇ ਤਹਿਤ

13,838.61 ਲੱਖ ਰੁਪਏ ਬਜਟ ਦਾ ਉਪਬੰਧ ਕੀਤਾ ਗਿਆ ਹੈ ਅਤੇ ਇਸ ਵਿੱਤੀ ਸਾਲ ਵਾਸਤੇ ਵਿੱਤੀ ਸਹਾਇਤਾ ਦੇ ਤਹਿਤ 28.29 ਲੱਖ ਰੁਪਏ ਦਾ ਉਪਬੰਧ ਕੀਤਾ ਜਾ ਚੁੱਕਾ ਹੈ । ਲਾਭ ਪਾਤਰਾਂ ਨੂੰ ਨਿਯਮਿਤ ਬਜਟ ਵਿਚੋਂ ਜੂਨ 2000 ਤੱਕ ਅਦਾਇਗੀ ਕੀਤੀ ਜਾ ਚੁੱਕੀ ਹੈ । ਸਮਾਜਿਕ ਸੁਰੱਖਿਆ ਐਕਟ-2000 ਪਾਸ ਹੋਣ ਨਾਲ ਬੁਢਾਪਾ ਪੈਨਸ਼ਨ/ ਵਿੱਤੀ ਸਹਾਇਤਾ ਸਕੀਮ ਦੇ ਲਾਭ ਪਾਤਰਾਂ ਨੂੰ ਸਮਾਜਿਕ ਸੁਰੱਖਿਆ ਸੈੱਸ, ਜੋ ਕਿ ਜੁਲਾਈ, 2000 ਤੋਂ ਸ਼ੁਰੂ ਕੀਤਾ ਜਾਵੇਗਾ, ਵਿਚੋਂ ਭੁਗਤਾਨ ਕੀਤਾ ਜਾਵੇਗਾ ।

217. ਚਾਲੂ ਵਿੱਤੀ ਸਾਲ ਦੇ ਦੌਰਾਨ ਸਮਾਜਿਕ ਸੁਰੱਖਿਆ ਸੈੱਸ ਵਿਚੋਂ 100.00 ਕਰੋੜ ਰੁਪਏ ਪ੍ਰਾਪਤ ਹੋਣ ਦੀ ਉਮੀਦ ਹੈ । ਸਮਾਜਿਕ ਸੁਰੱਖਿਆ ਸੈੱਸ ਜਮ੍ਹਾਂ ਕਰਵਾਉਣ ਲਈ ਸਾਰੇ ਜ਼ਿਲ੍ਹਿਆਂ ਦੇ ਅਧਿਕਾਰਿਤ ਬੈਂਕਾਂ ਵਿਚ ਸਮਾਜਿਕ ਸੁਰੱਖਿਆ ਫ਼ੰਡ ਲੇਖੇ ਖੋਲ੍ਹੇ ਗਏ ਹਨ ਜਿਥੇ ਕਿ ਡੀਲਰਾਂ ਦੁਆਰਾ ਸਮਾਜਿਕ ਸੁਰੱਖਿਆ ਫ਼ੰਡ ਜਮ੍ਹਾਂ ਕੀਤਾ ਜਾਂਦਾ ਹੈ । ਅਧਿਕਾਰਤ ਬੈਂਕਾਂ ਵਿਚ ਜਮ੍ਹਾਂ ਕੀਤੀ ਸਮਾਜਿਕ ਸੁਰੱਖਿਆ ਫ਼ੰਡ ਦੀ ਰਕਮ ਰਾਜ ਪੱਧਰ ਦੇ ਨੋਡਲ ਬੈਂਕਾਂ ਵਿਚ ਤਬਦੀਲ ਕੀਤੀ ਜਾਂਦੀ ਹੈ, ਜਿਸਦਾ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਧਿਕਾਰੀਆਂ ਦੁਆਰਾ ਲਾਭ ਪਾਤਰਾਂ ਵਿਚ ਭੁਗਤਾਨ ਕੀਤਾ ਜਾਂਦਾ ਹੈ । ਹੁਣ ਤੱਕ ਬੁਢਾਪਾ ਪੈਨਸ਼ਨ/ਵਿੱਤੀ ਸਹਾਇਤਾ ਲਈ 90,38,52,900 ਰੁਪਏ ਦਿੱਤੇ ਜਾ ਚੁੱਕੇ ਹਨ । ਬੁਢਾਪਾ ਪੈਨਸ਼ਨ/ਵਿੱਤੀ ਸਹਾਇਤਾ ਮਨਜ਼ੂਰ ਕਰਨ ਦੇ ਇਖ਼ਤਿਆਰ ਵਧੀਕ ਡਿਪਟੀ ਕਮਿਸ਼ਨਰਾਂ ਨੂੰ ਦਿਤੇ ਗਏ ਸਨ, ਉਹ ਸਰਕਾਰੀ ਨੋਟੀਫਿਕੇਸ਼ਨ ਨੰਬਰ 6/13/92-3 ਐਸ. ਐਸ./5673 ਮਿਤੀ 11-12-2000 ਰਾਹੀਂ ਵਾਪਸ ਲੈ ਲਏ ਹਨ ਅਤੇ ਹੁਣ ਇਹ ਸਬ ਡਿਵੀਜ਼ਨਲ ਅਫ਼ਸਰ (ਸਿਵਲ) ਨੂੰ ਦੇ ਦਿੱਤੇ ਗਏ ਹਨ ।

218. ਸੰਗਠਿਤ ਬਾਲ ਵਿਕਾਸ ਸੇਵਾਵਾਂ ਦੇ ਤਹਿਤ ਇਸ ਸਮੇਂ ਰਾਜ ਵਿਚ ਬਲਾਕ ਪੱਧਰ ਉਪਰ 142 ਪ੍ਰਾਜੈਕਟ ਕੰਮ ਕਰਦੇ ਹਨ । ਇਹਨਾਂ ਪ੍ਰਾਜੈਕਟਾਂ ਦੇ ਤਹਿਤ 12,767 ਆਂਗਨਵਾੜੀ ਕੇਂਦਰਾਂ ਰਾਹੀਂ 5,08,505 ਲਾਭਪਾਤਰਾਂ ਲਾਭ ਪ੍ਰਾਪਤ ਕਰ ਰਹੇ ਹਨ । ਭਾਰਤ ਸਰਕਾਰ ਨੇ ਸਾਲ 2001 ਨੂੰ ਮਹਿਲਾ ਸ਼ਕਤੀ ਦੇ ਵਰ੍ਹੇ ਵਜੋਂ ਘੋਸ਼ਿਤ ਕੀਤਾ ਹੈ ਤਾਂ ਜੋ ਕੌਮੀ ਵਿਕਾਸ ਵਿਚ ਮਹਿਲਾਵਾਂ ਦੇ ਮੁਨਾਸਬ ਸਥਾਨ ਨੂੰ ਉਜਾਗਰ ਕੀਤਾ ਜਾ ਸਕੇ । ਸਾਲ 2001 ਨੂੰ ਉਚਿਤ ਢੰਗ ਨਾਲ ਮਹਿਲਾ ਸ਼ਕਤੀ ਸਾਲ ਵਜੋਂ ਮਨਾਉਣ ਲਈ ਮਹੀਨਾਵਾਰ ਪ੍ਰੋਗਰਾਮ ਅਤੇ ਸਰਗਰਮੀਆਂ, ਜੋ ਕਿ ਸਾਲ ਦੌਰਾਨ ਕਰਵਾਉਣੀਆਂ ਹਨ, ਬਾਰੇ ਵੇਰਵਾ ਸਰਕਾਰ ਨੂੰ ਭੇਜ ਦਿਤਾ ਗਿਆ ਹੈ । ਇਹ ਵਿਭਾਗ ਇਸ ਸਕੀਮ ਦੇ ਟੀਚਿਆਂ ਨੂੰ ਪੂਰਾ ਕਰਨ ਲਈ ਦੂਸਰੇ ਵਿਭਾਗਾਂ ਨਾਲ ਤਾਲਮੇਲ ਕਰਕੇ ਪ੍ਰੋਗ੍ਰਾਮਾਂ ਅਤੇ ਸਰਗਰਮੀਆਂ ਦਾ ਆਯੋਜਨ ਕਰੇਗਾ । ਮਾਨਵੀ ਵਿਕਾਸ ਦੇ ਜੀਵਨ-ਚੱਕਰ ਨੂੰ ਸੰਬੋਧਿਤ ਆਈ.ਸੀ.ਡੀ.ਐਸ. ਸਕੀਮ ਦੇ ਤਹਿਤ ਕਿਸ਼ੋਰੀ ਸ਼ਕਤੀ ਯੋਜਨਾ ਆਰੰਭ ਕੀਤੀ ਗਈ ਹੈ । ਆਈ.ਸੀ.ਡੀ.ਐਸ. ਸਕੀਮ ਤਹਿਤ ਕਿਸ਼ੋਰੀ ਸ਼ਕਤੀ ਯੋਜਨਾ ਆਰੰਭ ਕਰਨ ਦਾ ਮੁੱਢਲੇ ਤੌਰ ਤੇ ਟੀਚਾ ਸਵੈ-ਵਿਕਾਸ ਲਈ ਸਹਿਯੋਗੀ ਮਾਹੌਲ ਮੁਹੱਈਆ ਕਰਦੇ ਹੋਏ ਪੀੜ੍ਹੀ ਦਰ ਪੀੜ੍ਹੀ ਜੀਵਨ ਚੱਕਰ ਜਾਂ ਪਾਲਣ-ਪੋਸ਼ਣ ਦੇ ਵਖਰੇਵੇਂ ਵਾਲੇ ਰੁਝਾਨ ਅਤੇ ਲਿੰਗ ਭੇਦ ਭਾਵ ਨੂੰ ਖ਼ਤਮ ਕਰਨਾ ਅਤੇ ਅੱਲੜ੍ਹ ਉਮਰ ਦੀਆਂ ਲੜਕੀਆਂ ਨੂੰ ਵਿਅਕਤੀਗਤ ਸਿਹਤ, ਸਾਫ਼-ਸਫ਼ਾਈ ਘਰੇਲੂ ਸਿਹਤ-ਸੇਵਾ, ਫ਼ਸਟ-ਏਡ ਸਿਹਤ-ਸੇਵਾ, ਪੌਸ਼ਟਿਕ ਖ਼ੁਰਾਕ, ਸਿੱਖਿਆ, ਪਰਿਵਾਰਕ ਜੀਵਨ, ਬਾਲ-ਸੰਭਾਲ ਅਤੇ ਵਿਕਾਸ ਆਦਿ ਦੀ ਮਹੱਤਤਾ ਬਾਰੇ ਸੂਝ ਤੇ ਸਿਖਲਾਈ ਦੇਣਾ ਹੈ । ਭਾਰਤ

[ਸ੍ਰੀ ਸਪੀਕਰ]

ਸਰਕਾਰ ਨੇ ਇਸਨੂੰ ਲਾਗੂ ਕਰਨ ਲਈ ਤਿੰਨ ਬਲਾਕਾਂ ਅਰਥਾਤ ਭੂੰਗਾ (ਹੁਸ਼ਿਆਰਪੁਰ), ਨਕੋਦਰ ਅਤੇ ਆਦਮਪੁਰ (ਜਲੰਧਰ) ਦੀ ਸ਼ਨਾਖ਼ਤ ਕੀਤੀ ਹੈ। ਇਸ ਸਕੀਮ ਨੂੰ ਲਾਗੂ ਕਰਨ ਲਈ ਜਾਰੀ ਕੀਤੀ ਗ੍ਰਾਂਟ ਵਿਚੋਂ ਪ੍ਰਤੀ ਬਲਾਕ 1.10 ਲੱਖ ਰੁਪਏ ਮਖ਼ਸੂਸ ਕੀਤੇ ਗਏ ਹਨ। ਆਈ.ਸੀ.ਡੀ.ਐਸ. ਦੀ ਸਿਖਲਾਈ ਨੂੰ ਗਤੀਸ਼ੀਲ ਪ੍ਰਭਾਵਿਤ ਮਨੁੱਖੀ ਵਸੀਲੇ ਵਿਕਾਸ ਪ੍ਰੋਗਰਾਮ ਪ੍ਰਤੀ ਮੁੜ ਕੇਂਦਰਿਤ ਹੋਣ ਅਤੇ ਉਸ ਵਿਚ ਨਵੀਂ ਰੂਹ ਫੂਕਣ ਦੇ ਮੰਤਵ ਨਾਲ ਯੂ.ਡੀ.ਆਈ.ਐਸ.ਐਚ.ਏ. ਸਿੱਖਿਆ ਪ੍ਰੋਗਰਾਮ 1 ਅਪ੍ਰੈਲ, 1999 ਤੋਂ ਹੋਂਦ ਵਿਚ ਆਇਆ ਹੈ। ਯੂ.ਡੀ.ਆਈ.ਐਸ.ਐਚ.ਏ. ਪ੍ਰੋਗਰਾਮ ਆਈ.ਸੀ.ਡੀ.ਐਸ. ਦੇ ਤਹਿਤ ਅਮਲ ਵਿਚ ਆਇਆ ਹੈ। ਇਸ ਪ੍ਰੋਗਰਾਮ ਹੇਠ ਰਾਜ ਸਰਕਾਰ 9 ਆਂਗਨਵਾੜੀ ਕਰਮਚਾਰੀ ਸਿੱਖਿਆ ਕੇਂਦਰ ਅਤੇ ਹੁਸ਼ਿਆਰਪੁਰ ਵਿਖੇ ਇਕ ਮਿਡਲ ਪੱਧਰ ਦਾ ਸਿਖਲਾਈ ਕੇਂਦਰ ਚਲਾ ਰਹੀ ਹੈ। ਸਮੇਂ ਸਮੇਂ ਤੇ ਸਿਖਲਾਈ ਦੀ ਸਮੀਖਿਆ ਕਰਨ ਲਈ ਇਕ ਰਾਜ ਪੱਧਰੀ ਸਿਖਲਾਈ ਟਾਸਕ ਫੋਰਸ ਬਣਾਈ ਗਈ ਹੈ। ਇਹ ਵਿਸ਼ਵ ਬੈਂਕ ਦੁਆਰਾ ਸਹਾਇਤਾ-ਪ੍ਰਾਪਤ ਪ੍ਰੋਗਰਾਮ ਹੈ।

219. ਮੇਰੀ ਸਰਕਾਰ ਨੇ ਸਵੈ-ਇੱਛਕ ਸੰਗਠਨਾਂ ਦੀ ਸਹਾਇਤਾ ਵਾਸਤੇ ਇਕ ਸਕੀਮ ਚਾਲੂ ਕੀਤੀ ਹੈ। ਇਸ ਸਕੀਮ ਅਨੁਸਾਰ ਸਵੈ-ਇੱਛਤ ਸੰਗਠਨਾਂ ਦੁਆਰਾ ਕਮਜ਼ੋਰ ਅਤੇ ਜ਼ਰੂਰਤਮੰਦ ਵਰਗ ਦੇ ਲੋਕਾਂ ਦੀ ਭਲਾਈ ਵਾਸਤੇ ਖ਼ਰਚ ਕੀਤਾ ਗਿਆ ਹੈ। ਸਾਲ 2000-2001 ਦੌਰਾਨ 1,13,17,000 ਰੁਪਏ ਦੇ ਬਜਟ ਦਾ ਉਪਬੰਧ ਕੀਤਾ ਗਿਆ ਹੈ।

220. ਮੇਰੀ ਸਰਕਾਰ ਜਮਾਲਪੁਰ, ਲੁਧਿਆਣਾ ਵਿਖੇ ਨੇਤਰਹੀਣਾਂ ਲਈ ਸੰਸਥਾ ਚਲਾ ਰਹੀ ਹੈ। ਲਾਭਪਾਤਰਾਂ ਨੂੰ ਬਰੇਲ ਲਿਪੀ ਰਾਹੀਂ ਮੈਟ੍ਰਿਕ ਪੱਧਰ ਤੱਕ ਮੁਫ਼ਤ ਸਿੱਖਿਆ ਦਿੱਤੀ ਜਾਂਦੀ ਹੈ। ਇਸ ਸਮੇਂ 53 ਲਾਭਪਾਤਰ ਹਨ ਅਤੇ ਚਾਲੂ ਸਾਲ ਵਾਸਤੇ 23.19 ਲੱਖ ਰੁਪਏ ਦੇ ਬਜਟ ਦਾ ਉਪਬੰਧ ਕੀਤਾ ਗਿਆ ਹੈ। ਨੇਤਰਹੀਣਾਂ ਦੀ ਭਲਾਈ ਵਾਸਤੇ ਇਕ ਬਰੇਲ ਪ੍ਰੈਸ ਅਤੇ ਆਡੀਓ ਕੈਸੇਟਸ ਲਾਇਬ੍ਰੇਰੀ ਬਣਾਈ ਗਈ ਹੈ। ਬਰੇਲ ਕਿਤਾਬਾਂ ਦੀ ਛਪਾਈ ਸੰਸਥਾ ਵਿਚ ਕੀਤੀ ਜਾਂਦੀ ਹੈ ਅਤੇ ਇਹ ਕਿਤਾਬਾਂ 18 ਸਾਲ ਦੀ ਉਮਰ ਤੱਕ ਦੇ ਨੇਤਰਹੀਣਾਂ ਲਈ ਸੰਸਥਾ ਨੂੰ ਮੁਫ਼ਤ ਦਿੱਤੀਆਂ ਜਾਂਦੀਆਂ ਹਨ। 22.35 ਲੱਖ ਰੁਪਏ ਦੇ ਬਜਟ ਦਾ ਉਪਬੰਧ ਕੀਤਾ ਗਿਆ ਹੈ। ਸਰਕਾਰੀ ਵਰਕਸ਼ਾਪ ਦਾ ਮੁੱਖ ਉਦੇਸ਼ ਵੱਖ-ਵੱਖ ਕਿੱਤਿਆਂ ਜਿਵੇਂ ਕਿ ਬਣਾਈ, ਕੱਪੜੇ ਸੀਊਣਾ, ਕੁਰਸੀਆਂ ਬੁਣਨਾ, ਮੋਮਬਤੀਆਂ ਬਣਾਉਣ ਆਦਿ ਵਿਚ ਲੱਗੇ ਅੰਗਹੀਣਾਂ ਲਈ ਖ਼ਰਚਾ ਪ੍ਰਦਾਨ ਕਰਨਾ ਹੈ ਅਤੇ ਉਨ੍ਹਾਂ ਨੂੰ 300/- ਰੁਪਏ ਮਾਹਵਾਰ ਦਾ ਵਜ਼ੀਫ਼ਾ ਦਿੱਤਾ ਜਾਂਦਾ ਹੈ। ਉਥੇ 11 ਵਿਅਕਤੀ ਰਹਿੰਦੇ ਹਨ ਅਤੇ 9.37 ਲੱਖ ਰੁਪਏ ਦੇ ਬਜਟ ਦਾ ਉਪਬੰਧ ਕੀਤਾ ਗਿਆ ਹੈ। ਕਪੂਰਥਲਾ ਵਿਖੇ ਮੰਦਬੁੱਧੀ ਤੇ ਅਪੰਗ ਬੱਚਿਆਂ ਲਈ ਇਕ ਘਰ ਬਣਾਇਆ ਗਿਆ ਹੈ। ਇਸ ਸਮੇਂ ਉਥੇ 13 ਅਜਿਹੇ ਬੱਚੇ ਹਨ ਅਤੇ 12.60 ਲੱਖ ਦੇ ਬਜਟ ਦਾ ਉਪਬੰਧ ਕੀਤਾ ਗਿਆ ਹੈ।

221. ਭਾਰਤੀ ਸੰਸਦ ਦੁਆਰਾ ਪਾਸ ਕੀਤਾ ਕਿਸ਼ੋਰ ਯੁਵਕ ਨਿਆਂ ਐਕਟ, 1986 ਪੰਜਾਬ ਰਾਜ ਵਿਚ 2 ਅਕਤੂਬਰ, 1987 ਤੋਂ ਲਾਗੂ ਕੀਤਾ ਗਿਆ ਹੈ ਅਤੇ ਲਾਪ੍ਰਵਾਹ

ਅਤੇ ਅਣਗੌਲੇ ਬੱਚਿਆਂ ਵਾਸਤੇ 7 ਪ੍ਰੇਖਣ ਘਰ, ਕਿਸ਼ੋਰ ਯੁਵਕਾਂ ਲਈ 2 ਘਰ, 1 ਵਿਸ਼ੇਸ਼ ਘਰ ਅਤੇ 2 ਰਾਜ ਦੇਖ-ਭਾਲ ਘਰ ਬਣਾਏ ਗਏ ਹਨ । ਇਨ੍ਹਾਂ ਘਰਾਂ ਵਿਚ 355 ਬੱਚਿਆਂ ਨੂੰ ਦਾਖ਼ਲ ਜਾ ਕੀਤਾ ਚੁੱਕਾ ਹੈ ਅਤੇ ਚਾਲੂ ਵਿੱਤੀ ਸਾਲ ਦੌਰਾਨ 1,87,00,000 ਰੁਪਏ ਦੇ ਬਜਟ ਦਾ ਉਪਬੰਧ ਕੀਤਾ ਗਿਆ ਹੈ ।

222. ਸੀਨੀਅਰ ਨਾਗਰਿਕਾਂ ਨੂੰ ਸਹੂਲਤਾਂ ਦੇਣ ਲਈ 28,028 ਸ਼ਨਾਖ਼ਤੀ ਕਾਰਡ ਜਾਰੀ ਕੀਤੇ ਜਾ ਚੁੱਕੇ ਹਨ ।

**ਲੋਕ ਨਿਰਮਾਣ ਕਾਰਜ (ਬੀ.ਐਂਡ.ਆਰ.)**

223. ਪੰਜਾਬ ਲੋਕ ਨਿਰਮਾਣ ਵਿਭਾਗ (ਪੁਲ ਤੇ ਸੜਕਾਂ) ਸਰਕਾਰ ਦੀ ਪ੍ਰਮੁੱਖ ਏਜੰਸੀ ਹੈ, ਜੋ ਕਿ ਰਾਜ ਵਿਚ ਸੜਕਾਂ, ਇਮਾਰਤਾਂ ਅਤੇ ਪੁਲਾਂ ਦੇ ਨਿਰਮਾਣ ਅਤੇ ਉਨ੍ਹਾਂ ਦੀ ਦੇਖ-ਭਾਲ ਦਾ ਕਾਰਜ ਕਰਦੀ ਹੈ । ਪੀ.ਡਬਲਯੂ.ਡੀ. (ਪੁਲ ਤੇ ਸੜਕਾਂ) ਉਸਾਰੀ ਦੀਆਂ ਤਾਜ਼ਾਤਰੀਨ ਤਕਨੀਕਾਂ ਅਤੇ ਸਾਮਾਨ ਮੁਹੱਈਆ ਕਰਕੇ ਰਾਜ ਸਰਕਾਰ ਦੇ ਹੋਰਨਾਂ ਵਿਭਾਗਾਂ ਨੂੰ ਤਕਨੀਕੀ ਅਗਵਾਈ ਪ੍ਰਦਾਨ ਕਰਦਾ ਹੈ ਤਾਂ ਕਿ ਸਿਵਲ ਇੰਜੀਨੀਅਰਿੰਗ ਉਸਾਰੀ ਵਿਚ ਕਿਫ਼ਾਇਤ ਵਰਤੀ ਜਾ ਸਕੇ ਅਤੇ ਉੱਚੇ ਮਿਆਰ ਹਾਸਿਲ ਕੀਤੇ ਜਾ ਸਕਣ ।

224. ਪੀ.ਡਬਲਯੂ.ਡੀ. ਪਿਛੇ ਜਿਹੇ ਦੇਖ-ਰੇਖ ਤਕਨਾਲੋਜੀ ਵਿਚ ਤਕਨੀਕੀ ਅੱਪਗ੍ਰੇਡੇਸ਼ਨ ਦੇ ਖੇਤਰ ਵਿਚ ਕਦਮ ਰੱਖਣ ਦੇ ਸਮਰੱਥ ਹੋਇਆ । ਮੈਨੂਅਲ ਸਿਸਟਮ ਨੂੰ ਪੂਰੀ ਤਰ੍ਹਾਂ ਨਾਲ ਮਕੈਨੀਕਲ ਸਿਸਟਮ ਵਿਚ ਬਦਲ ਦਿੱਤਾ ਗਿਆ ਹੈ ਜਿਸ ਵਿਚ ਕਿ ਹਾਟ ਮਿਕਸ ਪਲਾਂਟ, ਪੇਵਰ ਫਿਨਿਸ਼ਰ ਟੈਂਡਮ ਵਾਇਬਰੇਟਰੀ ਰੋਲਰਜ਼ ਆਦਿ ਸ਼ਾਮਿਲ ਹੈ । ਹੁਣ ਪੀ.ਡਬਲਯੂ.ਡੀ. ਕੰਪਿਊਟਰੀਕ੍ਰਿਤ ਬੀ.ਐਮ.ਬੀ., ਇਲੈਕਟ੍ਰੋਨੀਕਲ ਕੰਟਰੋਲ ਪੇਵਰ ਅਤੇ ਮਾਡਰਨ ਰੋਲਰਜ਼ ਸ਼ੁਰੂ ਕਰਕੇ ਆਪਣੀ ਤਕਨਾਲੋਜੀ ਨੂੰ ਹੋਰ ਅੱਪ-ਗਰੇਡ ਕਰਨ ਦੀ ਪ੍ਰਕਿਰਿਆ ਵਿਚ ਹੈ । ਇਸੇ ਤਰ੍ਹਾਂ ਪੁਲਾਂ ਅਤੇ ਫਲਾਈ-ਓਵਰਾਂ ਦੇ ਨਿਰਮਾਣ ਕਾਰਜ ਸਬੰਧੀ ਪ੍ਰੀ-ਸਟ੍ਰੈਸਿੰਗ ਅਤੇ ਹੋਰ ਨਵੀਆਂ ਤਕਨਾਲੋਜੀਆਂ ਦਾ ਇਸਤੇਮਾਲ ਕਰਕੇ ਇਸਨੂੰ ਤਾਜ਼ਾਤਰੀਨ ਤਕਨਾਲੋਜੀ ਦੇ ਬਰਾਬਰ ਲੈ ਆਂਦਾ ਗਿਆ ਹੈ । ਇਸਦੇ ਨਤੀਜੇ ਵਜੋਂ ਸਿਵਲ ਨਿਰਮਾਣ ਕਾਰਜਾਂ ਨੂੰ ਸ਼ੀਘਰ, ਬਿਹਤਰ ਅਤੇ ਜ਼ਿਆਦਾ ਕਿਫ਼ਾਇਤੀ ਅਮਲੀ ਰੂਪ ਦਿਤਾ ਗਿਆ ਹੈ ।

225. ਪਲਾਨ ਸੜਕਾਂ ਦੇ ਤਹਿਤ ਸੜਕਾਂ ਦੀ ਕੁਲ ਲੰਬਾਈ ਹੇਠ ਅਨੁਸਾਰ ਹੈ :-

| ਲੜੀ ਨੰ: | ਵੇਰਵਾ | ਲੰਬਾਈ ਕਿਲੋਮੀਟਰ |
|---|---|---|
| 1. | ਰਾਜ ਮਾਰਗ | 1425 |
| 2. | ਮੁੱਖ ਜ਼ਿਲ੍ਹਾ ਸੜਕਾਂ (ਐਮ.ਡੀ.ਆਰ.) | 1813 |
| 3. | ਹੋਰ ਜ਼ਿਲ੍ਹਾ ਸੜਕਾਂ (ਓ.ਡੀ.ਆਰ,) | 3624 |
| | ਜੋੜ | 6862 |

[ਸ੍ਰੀ ਸਪੀਕਰ]

226. ਕਿਸੇ ਰਾਜ ਦੀ ਉਨਤੀ ਉਸ ਰਾਜ ਵਿਚ ਬਣੀਆਂ ਸੜਕਾਂ ਦੀ ਖ਼ਾਸੀਅਤ ਦੁਆਰਾ ਮਾਪੀ ਜਾਂਦੀ ਹੈ । ਟ੍ਰੈਫਿਕ ਦੀ ਨਿਰਵਿਘਨ ਆਵਾਜਾਈ ਲਈ ਪਲਾਨ ਸੜਕਾਂ ਦੀ ਉਚਿਤ ਦੇਖ-ਰੇਖ ਸਭ ਤੋਂ ਮਹੱਤਵਪੂਰਣ ਗੱਲ ਹੈ ।

227. ਤਕਰੀਬਨ 75.00 ਕਰੋੜ ਰੁਪਏ ਦੀ ਲਾਗਤ ਵਾਲਾ ਪ੍ਰੋਗਰਾਮ ਉਲੀਕਿਆ ਗਿਆ ਹੈ ਤਾਂ ਜੋ 2671 ਕਿਲੋਮੀਟਰ (10 ਫੁੱਟ ਚੌੜੀ) ਲੰਮੀਆਂ ਸੜਕਾਂ ਉਤੇ ਨਵਿਆਇਆ ਕੋਟ ਵਿਛਾਇਆ ਜਾ ਸਕੇ । ਇਹ ਰਾਜ ਦੀਆਂ ਮੌਜੂਦਾ ਸਾਰੀਆਂ ਪਲਾਨ ਸੜਕਾਂ ਦੀ ਮੁਰੰਮਤ ਕਰਨ ਤੋਂ ਇਲਾਵਾ ਹੈ ।

228. ਟ੍ਰੈਫਿਕ ਦੇ ਬਹੁਤ ਜ਼ਿਆਦਾ ਵਧਣ, ਵਧੇ ਹੋਏ ਐਕਸਲ ਲੋਡਾਂ ਅਤੇ ਹੋਰਨਾਂ ਫੁਟਕਲ ਕਾਰਣਾਂ, ਜਿਹਨਾਂ ਵਿਚੋਂ ਪਾਣੀ ਕਾਰਣ ਸਮੱਸਿਆ ਅਤੇ ਨਾਲੀਆਂ ਆਦਿ ਦੀ ਸਮੱਸਿਆ ਸ਼ਾਮਲ ਹੈ, ਕਰਕੇ ਸੜਕਾਂ ਦੇ ਕੁਝ ਕੁ ਟੁਕੜਿਆਂ ਨੂੰ ਵਧਾਉਣ ਦੀ, ਮਜ਼ਬੂਤ ਬਣਾਉਣਾ ਅਤੇ ਚੌੜਾ ਕਰਨ ਦੀ ਜ਼ਰੂਰਤ ਹੈ ਤਾਂ ਕਿ ਟ੍ਰੈਫਿਕ ਦੀ ਵਧਦੀ ਆਵਾਜਾਈ ਤੇ ਕਾਬੂ ਪਾਇਆ ਜਾ ਸਕੇ । ਇਸੇ ਤਰ੍ਹਾਂ ਦਰਿਆਵਾਂ, ਚੋਆਂ ਅਤੇ ਖੱਡਾਂ ਤੇ ਪਏ ਪਾੜਾਂ ਨੂੰ ਪੂਰਨ ਦੀ ਅਤੇ ਪੁਰਾਣੇ ਪੁਲਾਂ ਦੀ ਥਾਂ ਨਵੇਂ ਪੁਲ ਬਣਾਉਣ ਦੀ ਜ਼ਰੂਰਤ ਹੈ । ਇਕ ਵਿਸਤ੍ਰਿਤ ਪ੍ਰੋਗਰਾਮ, ਜਿਸ ਵਿਚ ਅਜਿਹੇ 266 ਕਾਰਜ ਹਨ, ਜਿਸ ਵਿਚ ਸੜਕਾਂ ਅਤੇ ਪੁਲ ਸ਼ਾਮਲ ਹਨ, ਤਿਆਰ ਕੀਤਾ ਗਿਆ ਹੈ, ਜਿਸ ਲਈ ਤਕਰੀਬਨ 130.00 ਕਰੋੜ ਰੁਪਏ ਦਾ ਖ਼ਰਚਾ ਆਵੇਗਾ ।

229. ਪੰਜਾਬ ਦੀ ਸਥਿਤੀ ਜਿਹੜੀ ਉਲੀਕੀ ਗਈ ਹੈ, ਉਹ ਹੈ ਸੰਗਠਿਤ ਬੁਨਿਆਦੀ ਢਾਂਚੇ ਦਾ ਵਿਕਾਸ, ਸੜਕ ਸੈਕਟਰਾਂ ਲਈ ਯੋਜਨਾ । ਬਹੁਤ ਸਾਰੇ ਪ੍ਰਾਜੈਕਟ, ਜਿਨ੍ਹਾਂ ਵਿਚ ਰਾਜ ਦੇ ਮੁੱਖ ਸ਼ਾਹਰਾਹਾਂ ਨੂੰ ਚਾਰ-ਮਾਰਗੀ ਬਣਾਉਣਾ, ਬਾਈਪਾਸਾਂ ਲਈ ਨਿਰਮਾਣ ਕਾਰਜ ਕਰਨਾ, ਦਰਿਆਵਾਂ ਅਤੇ ਚੋਆਂ ਉਪਰ ਪੁਲਾਂ ਦੀ ਉਸਾਰੀ ਕਰਨਾ ਅਤੇ ਵੱਡੀ ਗਿਣਤੀ ਵਿਚ ਉਪਰਾਲੇ/ਹੇਠਲੇ ਪੁਲਾਂ ਦੀਆਂ ਸੜਕਾਂ ਦੇ ਨਿਰਮਾਣ ਕਾਰਜ ਸ਼ਾਮਲ ਹਨ, ਉਹ ਪਹਿਲਾਂ ਹੀ ਪ੍ਰਵਾਨ ਕੀਤੇ ਜਾ ਚੁੱਕੇ ਹਨ । ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਨੇ ਸੰਗਠਿਤ ਬੁਨਿਆਦੀ ਢਾਂਚਾ ਯੋਜਨਾ (ਸੜਕ ਸੈਕਟਰ) ਦਾ ਫ਼ੰਡਿੰਗ ਪੈਟਰਨ ਵੀ ਪ੍ਰਵਾਨ ਕਰ ਲਿਆ ਹੈ । ਮੋਟੇ ਤੌਰ ਤੇ ਪੰਜਾਬ ਉਦਯੋਗਿਕ ਵਿਕਾਸ ਬੋਰਡ (ਪੀ.ਆਈ.ਡੀ.ਬੀ) ਪੰਜਾਬ ਬੁਨਿਆਦੀ ਢਾਂਚਾ ਉਪ ਕਰ (ਸੈੱਸ) ਵਿਚੋਂ 1445.00 ਕਰੋੜ ਰੁਪਏ ਦਾ ਅੰਸ਼ਦਾਨ ਪਾਵੇਗਾ ਅਤੇ 1245.00 ਕਰੋੜ ਰੁਪਏ ਦੇ ਤਜਵੀਜ਼ਤ ਬਾਂਡ ਜਾਰੀ ਕਰੇਗਾ । ਰਾਜ ਸਰਕਾਰ ਦੇ ਬਜਟੀ ਵਸੀਲਿਆਂ ਤੋਂ ਇਹਨਾਂ ਪ੍ਰਾਜੈਕਟਾਂ ਲਈ ਭੋਂ ਪ੍ਰਾਪਤੀ ਦੇ ਸਬੰਧ ਵਿਚ 200.00 ਕਰੋੜ ਰੁਪਏ ਮਿਲਣਗੇ । ਵੱਖ-ਵੱਖ (ਆਰ.ਆਈ. ਡੀ.ਐਸ.) ਦਿਹਾਤੀ ਉਦਯੋਗ ਵਿਕਾਸ ਫੰਡ ਸਕੀਮਾਂ ਅਧੀਨ ਨਬਾਰਡ (ਕੌਮੀ ਖੇਤੀਬਾੜੀ ਅਤੇ ਦਿਹਾਤੀ ਵਿਕਾਸ ਬੈਂਕ) ਪਾਸੋਂ 20.00 ਕਰੋੜ ਰੁਪਏ ਕਰਜ਼ੇ ਵਜੋਂ ਲਏ ਜਾਣਗੇ ਅਤੇ ਰਾਜ ਸਰਕਾਰ ਦੁਆਰਾ ਕੇਂਦਰੀ ਰੋਡ ਫ਼ੰਡ ਵਿਚੋਂ ਪ੍ਰਾਪਤ ਧਨ ਵਿਚੋਂ 120.00 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ ।

230. ਇਸ ਤਰ੍ਹਾਂ ਪੰਜਾਬ ਸਰਕਾਰ ਰਾਜ ਦੇ ਸਰਬਪੱਖੀ ਵਿਕਾਸ ਲਈ ਸੜਕ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਣ ਲਈ ਵਚਨਬੱਧ ਹੈ ।

**ਕੌਮੀ ਸ਼ਾਹਰਾਹ**

ਸਾਲ 2000-2001 ਦੌਰਾਨ ਪ੍ਰਾਪਤੀ (ਕੌਮੀ ਸ਼ਾਹਰਾਹ)

231. ਪੰਜਾਬ ਰਾਜ ਵਿਚੋਂ ਲੰਘਦੇ 11 ਸ਼ਾਹਰਾਹਾਂ ਦੀ ਲੰਬਾਈ 1503 ਕਿਲੋਮੀਟਰ ਹੈ। ਪਿੱਛੇ ਜਿਹੇ ਰਾਜ ਦੇ ਲਗਭਗ 225 ਕਿਲੋਮੀਟਰ ਲੰਮੇ ਖਰੜ-ਸਮਰਾਲਾ ਲੁਧਿਆਣਾ-ਜਗਰਾਉਂ-ਮੋਗਾ-ਫਿਰੋਜ਼ਪੁਰ ਇਕ ਹੋਰ ਸ਼ਾਹਰਾਹ ਨੂੰ ਕੌਮੀ ਸ਼ਾਹਰਾਹ ਐਲਾਨਿਆ ਗਿਆ ਹੈ। ਇਸ ਤਰ੍ਹਾਂ ਪੰਜਾਬ ਰਾਜ ਵਿਚ ਕੌਮੀ ਸ਼ਾਹਰਾਹਾਂ ਦੀ ਕੁਲ-ਲੰਬਾਈ 1728.00 ਕਿਲੋਮੀਟਰ ਹੈ।

**ਕੌਮੀ ਸ਼ਾਹਰਾਹਾਂ ਦਾ ਸੁਧਾਰ/ਮਜ਼ਬੂਤੀਕਰਣ**

232. ਮਿਤੀ 31 ਦਸੰਬਰ, 2000 ਤੱਕ ਵਿਭਿੰਨ ਸ਼ਾਹਰਾਹਾਂ ਨੂੰ ਮਜ਼ਬੂਤ ਅਤੇ ਚੌੜਾ ਕਰਨ ਦੇ ਕੰਮ ਸਬੰਧੀ ਹੋਈ ਪ੍ਰਗਤੀ ਨਿਮਨ ਅਨੁਸਾਰ ਹੈ :—

| ਕ੍ਰਮ ਨੰ: | ਵੇਰਵਾ | ਵਾਸਤਵਿਕ ਪ੍ਰਾਪਤੀ ਕਿਲੋਮੀਟਰਾਂ ਵਿਚ | ਵਿੱਤ (ਰੁਪਏ ਲੱਖਾਂ ਵਿਚ) |
|---|---|---|---|
| 1. | ਮਜ਼ਬੂਤੀਕਰਣ | 10.50 | |
| 2. | ਚੌੜਾਕਰਣ | 3.40 | 1173.33 |

**ਸੜਕ ਸਵਾਰੀ ਲਈ ਸੜਕਾਂ ਦਾ ਸੁਧਾਰ**

233. ਸੜਕ ਆਵਾਜਾਈ ਮੰਤ੍ਰਾਲਾ ਅਤੇ ਹਾਈਵੇਅ ਰੋਡ ਵਿੰਗ ਨੇ ਸਾਲ 1999-2000 ਦੌਰਾਨ ਵਿਸ਼ੇਸ਼ ਮੁਰੰਮਤ ਪ੍ਰੋਗਰਾਮ ਅਧੀਨ 448.76 ਲੱਖ ਰੁਪਏ ਦੀ ਅਨੁਮਾਨਤ ਲਾਗਤ ਵਾਲੇ ਦੋ ਕਾਰਜਾਂ ਨੂੰ ਪ੍ਰਵਾਨਗੀ ਦਿਤੀ ਹੈ। ਸੜਕ ਸਵਾਰੀ ਲਈ ਸੜਕ ਸੁਧਾਰ ਪ੍ਰੋਗਰਾਮ ਅਧੀਨ ਸਾਲ 2000-2001 ਦੌਰਾਨ 3117.41 ਲੱਖ ਰੁਪਏ ਲਾਗਤ ਵਾਲੇ 14 ਕੰਮਾਂ ਨੂੰ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ।

ਦਸੰਬਰ, 2000 ਨੂੰ ਖ਼ਤਮ ਹੋਣ ਵਾਲੇ ਇਹਨਾਂ ਕੰਮਾਂ ਦੀ ਪ੍ਰਗਤੀ ਨਿਯਮ ਅਨੁਸਾਰ ਹੈ :—

| ਸਾਲ | ਵਾਸਤਵਿਕ ਪ੍ਰਗਤੀ ਕਿਲੋਮੀਟਰਾਂ ਵਿਚ | | ਵਿੱਤੀ ਪ੍ਰਗਤੀ |
|---|---|---|---|
| | ਬੀ ਐਮ. | ਐਸ.ਡੀ.ਸੀ. | |
| 1999-2000 | 27.404 | 18.919 | 264.64 |
| 2000-2001 | 135.360 | 64.520 | 966.00 |

[ਸ਼੍ਰੀ ਸਪੀਕਰ]

ਪੁਲ

234. ਸੜਕੀ ਆਵਾਜਾਈ ਅਤੇ ਸ਼ਾਹਰਾਹ ਸੜਕ ਵਿੰਗ ਵਲੋਂ 13.72.40 ਲੱਖ ਰੁਪਏ ਦੀ ਲਾਗਤ ਵਾਲੇ ਦੋ ਪੁਲਾਂ ਦੇ ਨਿਰਮਾਣ ਕਾਰਜ ਸਬੰਧੀ ਦਿਤੀ ਪ੍ਰਵਾਨਗੀ ਦੇ ਸਬੰਧ ਵਿਚ ਕੰਮ ਦੀ ਪ੍ਰਗਤੀ ਨਿਮਨ ਅਨੁਸਾਰ ਹੈ :—

ਰੁਪਏ ਲੱਖਾਂ ਵਿਚ

| ਕ੍ਰਮ ਨੰ: | ਕੰਮ ਦਾ ਨਾਂ | ਪ੍ਰਵਾਨਿਤ ਰਕਮ | ਵਾਸਤਵਿਕ ਪ੍ਰਗਤੀ ਪ੍ਰਤੀਸ਼ਤਤਾ | ਵਿੱਤੀ ਪ੍ਰਗਤੀ |
|---|---|---|---|---|
| 1. | ਐਨ.ਐਚ.-21 (ਚੰਡੀਗੜ੍ਹ-ਰੋਪੜ-ਕੀਰਤਪੁਰ ਸਾਹਿਬ) ਤੇ ਸਿਰਸਾ ਨਦੀ ਉਪਰ 56.00 ਕਿਲੋਮੀਟਰ ਵਿਚ ਹਾਈ ਲੈਵਲ ਪੁਲ | 1220.32 | 053 | 633.48 |
| 2. | ਜਲੰਧਰ–ਬਿਆਸ ਸੜਕ ਉਤੇ ਘੋਲੇਵਾਲ ਨਾਲੇ ਉਪਰ 406 ਕਿਲੋਮੀਟਰ ਵਿਚ ਪੁਲ ਦੀ ਉਸਾਰੀ | 152.00 | 012 | 11.88 |
| | ਕੁਲ | 1372.40 | | 645.36 |

ਵਿਸ਼ਵ ਬੈਂਕ ਪ੍ਰਾਜੈਕਟ

235. ਸੜਕ ਆਵਾਜਾਈ ਮੰਤਰਾਲਾ ਅਤੇ ਸ਼ਾਹਰਾਹ ਸੜਕ ਵਿੰਗ ਨੇ ਸਾਲ 1993-94 ਵਿਚ 19950.00 ਲੱਖ ਰੁਪਏ ਦੀ ਅਨੁਮਾਨਤ ਮੁੜ ਸੋਧੀ ਲਾਗਤ ਦੇ ਫੇਜ-II (ਹਰਿਆਣਾ ਬਾਰਡਰ ਰਾਜਪੁਰਾ ਸਰਹਿੰਦ) ਜੋ 212.20–252.25 ਕਿਲੋਮੀਟਰ ਲੰਬਾਈ ਵਾਲੀ ਚਾਰ-ਮਾਰਗੀ ਸੜਕ ਨੂੰ ਚੌੜਾ ਕਰਨ ਬਾਰੇ ਹੈ, ਨੂੰ ਪ੍ਰਵਾਨਗੀ ਦੇ ਦਿਤੀ ਸੀ । 1 ਦਸੰਬਰ, 2000 ਦੇ ਅੰਤ ਤੱਕ ਵਾਸਤਵਿਕ ਅਤੇ ਵਿੱਤੀ ਪ੍ਰਗਤੀ ਨੂੰ ਨਿਮਨ ਅਨੁਸਾਰ ਦਰਸਾਇਆ ਗਿਆ ਹੈ :—

ਰੁਪਏ ਲੱਖਾਂ ਵਿਚ

| ਕ੍ਰਮ ਨੰ: | ਕੰਮ ਦਾ ਨਾਂ | ਪ੍ਰਵਾਨਿਤ ਰਕਮ | ਵਾਸਤਵਿਕ ਪ੍ਰਗਤੀ ਪ੍ਰਤੀਸ਼ਤਤਾ ਵਿਚ | ਵਿੱਤੀ ਪ੍ਰਗਤੀ |
|---|---|---|---|---|
| 1. | ਫੇਜ-II ਵਿਚ 212.20-252.25 ਕਿਲੋਮੀਟਰ ਲੰਬਾਈ ਦੀਆਂ 2-4 ਸੜਕਾਂ ਨੂੰ ਚੌੜਾ ਕਰਨਾ | 19950.00 (ਸੰਭਾਵੀ ਲਾਗਤ 24174.00) | 0.99 | 21781.796 |

236. ਇਸ ਕੰਮ ਦੀ ਜੂਨ, 2001 ਤੱਕ 24174.00 ਲੱਖ ਰੁਪਏ ਦੀ ਅਨੁ-ਮਾਨਤ ਲਾਗਤ ਨਾਲ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

**ਚੌਕਸੀ**

237. ਮੌਜੂਦਾ ਸਰਕਾਰ ਸਰਕਾਰੀ ਕਰਮਚਾਰੀਆਂ ਅਤੇ ਲੋਕ ਪ੍ਰਤੀਨਿਧਾਂ ਵੱਲੋਂ ਕੀਤੀ ਜਾਣ ਵਾਲੀ ਰਿਸ਼ਵਤਖੋਰੀ ਨੂੰ ਜੜੋਂ ਹੀ ਖ਼ਤਮ ਕਰਨ ਲਈ ਵਚਨਬੱਧ ਹੈ ।

ਫ਼ਰਵਰੀ, 1997 ਤੋਂ ਨਕਦ ਇਨਾਮ ਦੀ ਇਕ ਸਕੀਮ ਦਾ ਐਲਾਨ ਕੀਤਾ ਗਿਆ ਹੈ । ਅਜਿਹਾ ਵਿਅਕਤੀ ਜੋ ਕਲਾਸ-I ਅਤੇ ਦੂਜੇ ਅਫ਼ਸਰਾਂ ਸਬੰਧੀ ਰਿਸ਼ਵਤਖੋਰੀ ਦੀ ਸੂਚਨਾ ਦਿੰਦਾ ਹੈ, ਨੂੰ ਕ੍ਰਮਵਾਰ 50,000 ਰੁਪਏ ਤੇ 25,000 ਰੁਪਏ ਦਾ ਨਕਦ ਇਨਾਮ ਦਿੱਤਾ ਜਾਂਦਾ ਹੈ । ਸਾਲ 2000 ਦੇ ਦੌਰਾਨ (1 ਜਨਵਰੀ 2000 ਤੋਂ 31 ਦਸੰਬਰ, 2000 ਤੱਕ) 173 ਛਾਪਿਆਂ ਦੇ ਕੇਸ ਦਰਜ ਕੀਤੇ ਗਏ । ਇਸ ਸਮੇਂ ਦੌਰਾਨ 44 ਫੌਜਦਾਰੀ ਕੇਸ ਦਰਜ ਕੀਤੇ ਗਏ ਹਨ । ਇਸ ਤੋਂ ਇਲਾਵਾ, 76 ਬਾਕਾਇਦਾ ਇਨ-ਕੁਆਇਰੀਆਂ ਅਤੇ 23 ਮੁੱਢਲੀਆਂ ਇਨਕੁਆਰੀਆਂ ਵੀ ਦਰਜ ਕੀਤੀਆਂ ਜਾ ਚੁੱਕੀਆਂ ਹਨ ।

238. ਅਦਾਲਤਾਂ ਅੰਦਰ 30 ਕੇਸਾਂ ਵਿਚ ਪੇਸ਼ ਕੀਤੇ ਗਏ ਚਲਾਨਾਂ ਦੇ ਨਤੀਜੇ ਵਜੋਂ ਇਕ ਗਜ਼ਟਿਡ ਅਫ਼ਸਰ ਅਤੇ 29 ਨਾਨ-ਗਜ਼ਟਿਡ ਅਫ਼ਸਰਾਂ ਨੂੰ ਰਿਸ਼ਵਤ ਰੋਕ-ਥਾਮ ਐਕਟ ਅਧੀਨ ਅਦਾਲਤਾਂ ਦੁਆਰਾ ਸਜ਼ਾ ਦਿਤੀ ਗਈ ਸੀ ਅਤੇ ਦੋਸ਼ੀਆਂ ਨੂੰ ਇਕ ਸਾਲ ਤੋਂ ਲੈ ਕੇ ਚਾਰ ਸਾਲ ਤੱਕ ਦੀ ਕੈਦ ਅਤੇ 1000 ਰੁਪਏ ਤੋਂ ਲੈ ਕੇ 10,000 ਰੁਪਏ ਤੱਕ ਜੁਰਮਾਨੇ ਕੀਤੇ ਗਏ ਸਨ । ਕੀਤੇ ਗਏ ਜੁਰਮਾਨਿਆਂ ਵਜੋਂ ਕੁਲ ਰਕਮ 62500 ਰੁਪਏ ਸੀ ।

239. 12 ਗਜ਼ਟਿਡ ਅਫ਼ਸਰਾਂ ਅਤੇ 14 ਨਾਨ ਗਜ਼ਟਿਡ ਅਫ਼ਸਰਾਂ ਵਿਰੁੱਧ ਪੰਜਾਬ ਸਰਕਾਰ ਦੇ ਵੱਖ ਵੱਖ ਪ੍ਰਬੰਧਕੀ ਵਿਭਾਗਾਂ ਵਲੋਂ ਵਿਭਾਗੀ ਕਾਰਵਾਈ ਮੁਕੰਮਲ ਕੀਤੀ ਗਈ ਸੀ ਅਤੇ ਉਨ੍ਹਾਂ ਨੂੰ ਉਚਿਤ ਸਜ਼ਾਵਾਂ ਦਿਤੀਆਂ ਗਈਆਂ ।

240. ਵਿਭਿੰਨ ਸਰਕਾਰੀ ਕਰਮਚਾਰੀਆਂ ਦੇ ਵਿਰੁੱਧ ਪ੍ਰਾਪਤ ਹੋਈਆਂ ਸ਼ਿਕਾਇਤਾਂ ਦੀ ਜਾਂਚ ਲਈ ਸਬੰਧਤ ਪ੍ਰਬੰਧਕੀ ਸਕੱਤਰ, ਕਾਨੂੰਨੀ ਮਸ਼ੀਰ ਅਤੇ ਮੁੱਖ ਨਿਰਦੇਸ਼ਕ ਚੌਕਸੀ ਬਿਊਰੋ ਦੀ ਸ਼ਮੂਲੀਅਤ ਸਹਿਤ ਅੰਤਰ-ਵਿਭਾਗੀ ਕਮੇਟੀਆਂ ਦੀ ਸਥਾਪਨਾ ਕੀਤੀ ਗਈ ਹੈ । ਗਜ਼ਟਿਡ ਅਧਿਕਾਰੀ ਦੇ ਕੇਸ ਵਿਚ ਇਸ ਕਮੇਟੀ ਦਾ ਮੁੱਖੀ, ਪ੍ਰਮੁੱਖ ਸਕੱਤਰ ਹੈ ਅਤੇ ਨਾਨ ਗਜ਼ਟਿਡ ਅਫ਼ਸਰ ਦੇ ਕੇਸ ਦੇ ਸਬੰਧ ਵਿਚ ਇਸ ਦਾ ਮੁੱਖੀ ਸਕੱਤਰ ਚੌਕਸੀ ਵਿਭਾਗ ਹੁੰਦਾ ਹੈ । ਉਸ ਤੋਂ ਬਾਅਦ ਇਹ ਨਿਸ਼ਚਿਤ ਕੀਤਾ ਜਾਂਦਾ ਹੈ ਕਿ ਕੀ ਚੌਕਸੀ ਜਾਂਚ ਸ਼ੁਰੂ ਕਰਨੀ ਚਾਹੀਦੀ ਹੈ ਜਾਂ ਮੁਢਲੀ ਸੂਚਨਾ ਰਿਪੋਰਟ ਦਰਜ ਕਰਨੀ ਚਾਹੀਦੀ ਹੈ । ਅਜਿਹਾ ਬੇਕਸੂਰ ਅਤੇ ਕੁਸ਼ਲ ਅਫ਼ਸਰ ਨੂੰ ਬੇਲੋੜੀ ਮਾਨਸਿਕ ਪ੍ਰੇਸ਼ਾਨੀ ਤੋਂ ਬਚਾਉਣ ਦੇ ਨਜ਼ਰੀਏ ਨਾਲ ਕੀਤਾ ਗਿਆ ਹੈ । ਇਹ ਵੀ ਨਿਸ਼ਚਿਤ ਕੀਤਾ ਗਿਆ ਹੈ ਕਿ ਚੌਕਸੀ ਇਨਕੁਆਰੀਆਂ ਦੀ ਜਾਂਚ ਚੌਕਸੀ ਬਿਊਰੋ ਵਲੋਂ 3 ਮਹੀਨਿਆਂ ਦੇ ਅੰਦਰ-ਅੰਦਰ ਮੁਕੰਮਲ ਕੀਤੀ ਜਾਵੇਗੀ । ਇਸ ਤੋਂ ਇਲਾਵਾ, ਸਬੰਧਤ ਡਿਪਟੀ ਕਮਿਸ਼ਨਰ ਜਾਂ ਪ੍ਰਬੰਧਕੀ ਸਕੱਤਰ ਨੂੰ ਨਾਲ ਲੈ ਕੇ ਅਚਨਚੇਤ ਚੈਕਿੰਗਾਂ ਵੀ ਕੀਤੀਆਂ ਜਾਣਗੀਆਂ ।

[ਸ੍ਰੀ ਸਪੀਕਰ]

241. ਇਹ ਸਭ ਕੁਝ ਚੌਕਸੀ ਵਿਭਾਗ ਨੂੰ ਨਵਾਂ ਰੂਪ ਦੇਣ ਲਈ ਕੀਤਾ ਗਿਆ ਹੈ ।

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ**

242. ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਨਗਰ ਅਤੇ ਸ਼ਹਿਰੀ ਯੋਜਨਾਬੰਦੀ ਵਿਭਾਗ, ਪੰਜਾਬ ਸ਼ਹਿਰੀ-ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁਡਾ) ਅਤੇ ਆਨੰਦਗੜ੍ਹ ਦੀ ਨਿਊ ਟਾਊਨ ਪਲਾਨਿੰਗ ਅਤੇ ਵਿਕਾਸ ਅਥਾਰਟੀ (ਅਡਾ) ਵਿਭਾਗ ਰਾਹੀਂ ਪੰਜਾਬ ਦੇ ਸ਼ਹਿਰੀ ਅਤੇ ਦਿਹਾਤੀ ਇਲਾਕਿਆ ਦੇ ਵਿਕਾਸ ਵਿਚ ਮਹੱਤਵਪੂਰਨ ਭੂਮਿਕਾ ਨਿਭਾਅ ਰਿਹਾ ਹੈ । ਮਿਤੀ 1 ਜੁਲਾਈ 1995 ਤੋਂ ਪੁਡਾ ਦੀ ਸਥਾਪਨਾ ਨਾਲ ਪੰਜਾਬ ਵਿਚ ਮਕਾਨਾਂ ਦੀ ਉਸਾਰੀ, ਜ਼ਮੀਨ ਦੀ ਪ੍ਰਾਪਤੀ ਅਤੇ ਸ਼ਹਿਰੀ ਮਿਲਖਾਂ ਦੇ ਵਿਕਾਸ ਅਤੇ ਹੋਰਨਾਂ ਕਾਰਜਾਂ ਲਈ 476.83 ਕਰੋੜ ਰੁਪਏ ਦੀ ਵਿਵਸਥਾ ਕੀਤੀ ਗਈ ਹੈ । ਪੁਡਾ ਨੇ ਆਪਣੀ ਸਥਾਪਨਾ ਤੋਂ ਹੁਣ ਤੱਕ 87.45 ਕਰੋੜ ਰੁਪਏ ਦਾ ਲਾਭ ਕਮਾਇਆ ਹੈ । ਪੁਡਾ ਨੇ 31 ਦਸੰਬਰ, 2000 ਤੱਕ 251.23 ਕਰੋੜ ਰੁਪਏ ਦੇ ਸੰਸਥਾਵੀ ਵਿੱਤ ਜੁਟਾਏ ਹਨ । ਪੁਡਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੀ ਸ਼ਹਿਰੀ ਮਿਲਖ ਵਿਚ ਵਾਧਾ ਕਰਨ ਲਈ ਭੌਂ ਪ੍ਰਾਪਤੀ ਦੇ ਆਖਰੀ ਪੜਾਵਾਂ ਤੇ ਹੈ, ਜਿਥੇ ਕਿ ਪੰਜ ਨਵੇਂ ਸੈਕਟਰ (76-80) ਬਣਾਏ ਜਾ ਰਹੇ ਹਨ । ਕਪੂਰਥਲਾ ਵਿਖੇ ਇਕ ਸ਼ਹਿਰੀ ਮਿਲਖ ਬਣਾਈ ਜਾ ਰਹੀ ਹੈ ਅਤੇ ਪੰਜਾਬ ਦੇ ਛੋਟੇ ਅਤੇ ਵੱਡੇ ਨਗਰਾਂ ਵਿਚ ਨਵੀਆਂ ਸ਼ਹਿਰੀ ਮਿਲਖਾਂ ਬਣਾਉਣ ਲਈ ਕਾਰਵਾਈ ਕੀਤੀ ਜਾ ਰਹੀ ਹੈ । (ਥੰਪਿੰਗ)

243. ਪੰਜਾਬ ਸਰਕਾਰ ਵੱਲੋਂ ਪੁਡਾ ਨੂੰ ਖਾਲੀ ਪਈਆਂ ਸਰਕਾਰੀ ਜ਼ਮੀਨਾਂ ਦੀ ਵੱਧ ਤੋਂ ਵੱਧ ਵਰਤੋਂ ਸਕੀਮ (ੳ.ਯੂ.ਵੀ.ਜੀ.ਐਲ.) ਅਧੀਨ ਪੰਜਾਬ ਦੇ ਮੁੱਖ ਨਗਰਾਂ ਵਿਚ ਵਾਫ਼ਰ ਅਤੇ ਖਾਲੀ ਪਈ ਸਰਕਾਰੀ ਜ਼ਮੀਨ ਦੀ ਵਪਾਰਕ ਵਰਤੋਂ ਯੋਜਨਾਬੰਦੀ, ਪ੍ਰਬੰਧ ਅਤੇ ਮੰਡੀਕਰਣ ਲਈ ਨੋਡਲ ਏਜੰਸੀ ਵਜੋਂ ਬਣਾਇਆ ਗਿਆ ਹੈ । ਸ਼ਹਿਰੀ ਬੁਨਿਆਦੀ ਢਾਂਚੇ, ਵਿਸ਼ੇਸ਼ ਕਰਕੇ ਪਟਿਆਲਾ, ਕਪੂਰਥਲਾ, ਸੰਗਰੂਰ, ਹੁਸ਼ਿਆਰਪੁਰ, ਮੋਗਾ, ਗੁਰਦਾਸਪੁਰ ਅਤੇ ਬਠਿੰਡਾ ਵਿਖੇ ਜ਼ਿਲ੍ਹਾ ਪ੍ਰਸ਼ਾਸਨਕ ਕੰਪਲੈਕਸ (ਡੀ.ਏ.ਸੀਜ਼.) ਦੀ ਸਥਾਪਨਾ ਲਈ ਸ਼ਹਿਰੀ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਇਸ ਸਕੀਮ ਵਿਚੋਂ ਜੁਟਾਏ ਫ਼ੰਡਾਂ ਦੀ ਵਰਤੋਂ ਕੀਤੀ ਜਾਵੇਗੀ । ਜਲੰਧਰ ਵਿਖੇ ਜ਼ਿਲ੍ਹਾ ਪ੍ਰਸ਼ਾਸਕੀ ਕੰਪਲੈਕਸ ਪਹਿਲਾਂ ਹੀ 8.57 ਕਰੋੜ ਰੁਪਏ ਦੀ ਲਾਗਤ ਨਾਲ ਮੁਕੰਮਲ ਹੋ ਚੁੱਕਾ ਹੈ ਅਤੇ ਇਸ ਨੂੰ ਜ਼ਿਲ੍ਹਾ ਪ੍ਰਸ਼ਾਸਨ ਦੇ ਹਵਾਲੇ ਕਰ ਦਿਤਾ ਗਿਆ ਹੈ ।

244. ਖਾਲਸਾ ਸਾਜਣਾ ਦਿਵਸ ਦੇ ਤਿੰਨ ਸੌ ਸਾਲਾ ਜਸ਼ਨਾਂ ਪ੍ਰਤੀ ਆਪਣੀ ਪ੍ਰਤਿਬੱਧਤਾ ਦੇ ਇਕ ਭਾਗ ਵਜੋਂ ਪੁਡਾ ਨੇ ਦਸ਼ਮੇਸ਼ ਅਕੈਡਮੀ ਆਫ਼ ਮਾਰਸ਼ਲ ਆਰਟਸ (15.64 ਕਰੋੜ ਰੁਪਏ) ਦੀ ਉਸਾਰੀ, ਆਨੰਦਪੁਰ ਸਾਹਿਬ ਵਿਖੇ ਵਾਹਨ ਸਥਾਨਾਂ ਦੇ ਵਿਕਾਸ (2.32 ਕਰੋੜ ਰੁਪਏ), ਕੀਰਤਪੁਰ ਸਾਹਿਬ ਵਿਖੇ ਸ਼ਾਪਿੰਗ ਕੰਪਲੈਕਸ (6.77 ਕਰੋੜ ਰੁਪਏ) ਅਤੇ ਆਨੰਦਪੁਰ ਸਾਹਿਬ ਵਿਖੇ ਸ਼ਾਪਿੰਗ ਕੰਪਲੈਕਸ (1.63 ਕਰੋੜ ਰੁਪਏ) ਦੇ ਨਿਰਮਾਣ ਦਾ ਕੰਮ ਮੁਕੰਮਲ ਕੀਤਾ ਹੈ ।

245. ਨਵੀਂ ਨਗਰ ਯੋਜਨਾਬੰਦੀ ਤੇ ਵਿਕਾਸ ਅਥਾਰਟੀ ਆਨੰਦਗੜ੍ਹ (ਏ.ਡੀ.ਏ.) ਦਾ ਗਠਨ ਕਰਕੇ ਇਕ ਨਵੇਂ ਨਗਰ, ਜਿਸਦਾ ਨਾਂ ਆਨੰਦਗੜ੍ਹ ਹੈ, ਦੀ ਸਥਾਪਨਾ ਕੀਤੀ ਜਾ ਰਹੀ ਹੈ। ਇਸ ਪ੍ਰਾਜੈਕਟ ਨੂੰ ਸਰਕਾਰ ਦੇ ਵਿੱਤੀ ਸਮਰਥਨ ਤੋਂ ਬਿਨਾਂ ਅਤੇ ਰਾਜ ਗਾਰੰਟੀ ਰਾਹੀਂ ਮਾਰਕਿਟ ਦੁਆਰਾ ਜੁਟਾਏ ਗਏ ਫੰਡਾਂ ਨਾਲ ਅਮਲੀ ਰੂਪ ਦੇਣ ਦੀ ਤਜਵੀਜ਼ ਹੈ। ਸਰਕਾਰ ਪਹਿਲਾਂ ਹੀ 29 ਪਿੰਡਾਂ ਵਿਚ ਲਗਭਗ 10,000 ਏਕੜ ਜ਼ਮੀਨ ਦੀ ਪ੍ਰਾਪਤੀ ਲਈ ਧਾਰਾ 4 ਅਧੀਨ ਅਧਿਸੂਚਨਾ ਜਾਰੀ ਕਰ ਚੁੱਕੀ ਹੈ ਅਤੇ ਨੇੜੇ ਭਵਿੱਖ ਵਿਚ ਪਹਿਲੇ ਪੜਾਅ ਦੀ ਲਗਭਗ 5000 ਏਕੜ ਦੀ ਜ਼ਮੀਨ ਦੀ ਪ੍ਰਾਪਤੀ ਸਬੰਧੀ ਧਾਰਾ 6 ਦੀ ਅਧਿਸੂਚਨਾ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ। ਪਿੰਡਾਂ ਦੇ ਆਬਾਦੀ ਵਾਲੇ ਰਕਬੇ ਦੀ, ਮੁਢਲੇ ਤੌਰ ਤੇ ਮਨੁੱਖੀ ਆਧਾਰ ਤੇ ਪ੍ਰਾਪਤੀ ਨਹੀਂ ਕੀਤੀ ਗਈ। ਇਕ ਆਕ੍ਰਸ਼ਿਕ ਮੁੜ-ਵਸੇਬਾ ਪੈਕੇਜ ਮੁਹੱਈਆ ਕਰਨ ਅਤੇ ਅਬਾਦੀਆਂ ਵਿਚ ਜੀਵਨ ਦੇ ਮਿਆਰ ਵਿਚ ਹੋਰ ਸੁਧਾਰ ਲਿਆਉਣ ਲਈ ਸਾਰੇ ਯਤਨ ਕੀਤੇ ਜਾਣਗੇ। ਸਾਲ 2001-2002 ਵਿਚ ਨਵੇਂ ਸ਼ਹਿਰ ਦੇ ਯੋਜਨਾਬੱਧ ਵਿਕਾਸ ਦੀ ਸ਼ੁਰੂਆਤ ਕਰਨ ਲਈ ਤਜਵੀਜ਼ ਹੈ।

246. ਨਗਰ ਯੋਜਨਾਕਾਰ ਵਿਭਾਗ ਵਲੋਂ ਪੁਡਾ, ਏ.ਡੀ.ਏ., ਸਥਾਨਕ ਸਰਕਾਰ ਵਿਭਾਗ ਅਤੇ ਹੋਰ ਸਰਕਾਰੀ ਵਿਭਾਗਾਂ ਨੂੰ ਤਕਨੀਕੀ ਸਹਾਇਤਾ ਮੁਹੱਈਆ ਕੀਤੀ ਜਾਂਦੀ ਹੈ। ਇਸ ਨੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦੇ ਯੋਜਨਾਬੱਧ ਇਲਾਕਿਆਂ ਅਤੇ ਜਲੰਧਰ ਤੇ ਕਪੂਰਥਲਾ ਦਰਮਿਆਨ ਸਥਾਨਕ ਯੋਜਨਾਬੱਧ ਇਲਾਕਿਆਂ ਸਬੰਧੀ ਅਧਿਸੂਚਨਾ ਜਾਰੀ ਕੀਤੇ ਜਾਣ ਤੋਂ ਇਲਾਵਾ ਆਨੰਦਪੁਰ ਸਾਹਿਬ ਦੀ ਲੇਅ ਆਊਟ ਮਾਸਟਰ ਪਲਾਨ ਮੁਕੰਮਲ ਕਰ ਲਈ ਹੈ। ਇਹ ਯੋਜਨਾਬੱਧ ਸ਼ਹਿਰੀ ਤੇ ਦਿਹਾਤੀ ਵਿਕਾਸ ਲਈ ਮਾਸਟਰ ਪਲਾਨਾਂ, ਫੋਕਲ ਪਿੰਡਾਂ ਦੀਆਂ ਲੇਆਊਟ ਪਲਾਨਾਂ, ਨਵੀਆਂ ਸ਼ਹਿਰੀਆਂ ਮਿਲਖਾਂ ਅਤੇ ਹੋਰ ਸਕੀਮਾਂ ਦੀ ਤਿਆਰੀ ਲਈ ਕੰਮ ਕਰ ਰਿਹਾ ਹੈ।

**ਸਹਿਕਾਰਤਾ**

247. ਸਹਿਕਾਰੀ ਸਭਾਵਾਂ ਰਾਜ ਦੇ ਸਮਾਜ ਆਰਥਿਕ ਵਿਕਾਸ ਵਿਚ ਮਹੱਤਵਪੂਰਣ ਰੋਲ ਅਦਾ ਕਰ ਰਹੀਆਂ ਹਨ। ਰਾਜ ਵਿਚ 22081 ਦੇ ਨੇੜੇ ਤੇੜੇ ਸਹਿਕਾਰੀ ਸਭਾਵਾਂ ਹਨ। ਇਨ੍ਹਾਂ ਵਿਚ 1,25,468.00 ਕਰੋੜ ਰੁਪਏ ਦੀ ਕਾਰੋਬਾਰੀ ਵੱਟਕ ਸਹਿਤ 43.3 ਲੱਖ ਮੈਂਬਰ ਲੱਗੇ ਹੋਏ ਹਨ। ਪਿਛਲੇ 5 ਸਾਲਾਂ ਵਿਚ ਇਨ੍ਹਾਂ ਸਭਾਵਾਂ ਦੇ ਆਪਣੇ ਫੰਡ 1361.36 ਕਰੋੜ ਰੁਪਏ ਤੋਂ ਵਧਾ ਕੇ 2250.68 ਕਰੋੜ ਰੁਪਏ ਦੇ ਹੋ ਗਏ ਹਨ।

248. ਸਹਿਕਾਰੀ ਸਭਾਵਾਂ ਖੇਤੀਬਾੜੀ ਇਨਪੁੱਟਸ ਰਿਣ ਖੇਤੀ ਉਤਪਾਦਾਂ ਦੇ ਮੰਡੀਕਰਣ, ਖੰਡ, ਕਤਾਈ ਅਤੇ ਮਕਾਨ ਉਸਾਰੀ ਸੈਕਟਰਾਂ ਦੀ ਸਪਲਾਈ ਤੇ ਵੰਡ ਵਿਚ ਮੁੱਖ ਰੋਲ ਅਦਾ ਕਰ ਰਹੀਆਂ ਹਨ। ਪੰਜਾਬ ਰਾਜ ਸਹਿਕਾਰੀ ਬੈਂਕ, ਇਸਦੇ ਸੰਘਟਕ ਜ਼ਿਲ੍ਹਾ ਸਹਿਕਾਰੀ ਬੈਂਕ, ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਅਤੇ ਇਸਦੇ ਸੰਘਟਕ ਪੰਜਾਬ ਖੇਤੀਬਾੜੀ ਵਿਕਾਸ ਬੈਕਾਂ ਨੇ ਜ਼ਰਾਇਤੀ ਅਤੇ ਦੂਜੇ ਸੈਕਟਰਾਂ ਲਈ ਆਸਾਨ ਅਤੇ ਜਲਦੀ ਰਿਣ ਪ੍ਰਕ੍ਰਿਆ ਬਰਕਰਾਰ ਰੱਖਣ ਵਿਚ ਕੌਮੀ ਗੌਰਵ ਹਾਸਲ ਕੀਤਾ ਹੈ। ਇਨ੍ਹਾਂ ਬੈਂਕਾਂ ਦੁਆਰਾ ਕ੍ਰਮਵਾਰ 2320.00 ਕਰੋੜ ਰੁਪਏ ਅਤੇ 450.00 ਕਰੋੜ ਰੁਪਏ ਦੇ ਟੀਚੇ ਦੇ ਮੁਕਾਬਲੇ ਸਾਲ 2000-2001 ਦੌਰਾਨ

[ਸ਼੍ਰੀ ਸਪੀਕਰ]

(31 ਦਸੰਬਰ 2000 ਤੱਕ) ਅਲਪਕਾਲੀ ਕਰਜ਼ੇ ਵਜੋਂ 1836.05 ਕਰੋੜ ਰੁਪਏ ਅਤੇ ਦੀਰਘ-ਕਾਲੀ ਕਰਜ਼ਿਆਂ ਵਜੋਂ 375.38 ਕਰੋੜ ਰੁਪਏ ਮੁਹੱਈਆ ਕੀਤੇ ਜਾ ਚੁੱਕੇ ਹਨ ।

249. ਗ਼ਰੀਬ ਅਤੇ ਬੇਸਹਾਰਾ ਕੋਤਾਹੀਕਾਰਾਂ ਨੂੰ ਰਾਹਤ ਦੇਣ ਲਈ 1 ਫ਼ਰਵਰੀ 2000 ਤੋਂ ਵਿਸ਼ੇਸ਼ ਨਿਪਟਾਰਾ ਸਕੀਮ ਲਾਗੂ ਕੀਤੀ ਗਈ ਸੀ । ਇਸ ਸਕੀਮ ਅਧੀਨ ਗ਼ੈਰ-ਇਰਾਦਾਤਨ ਕੋਤਾਹੀਕਾਰ ਕਰਜ਼ਦਾਰਾਂ ਲਈ ਇਕ ਸਮੇਂ ਨਿਪਟਾਰਾ ਸਕੀਮ ਦੀ ਵਿਵਸਥਾ ਕੀਤੀ ਗਈ ਹੈ । 3338 ਕੁੱਲ ਕਰਜ਼ਦਾਰਾਂ ਨੇ ਇਸ ਸਕੀਮ ਦਾ ਲਾਭ ਉਠਾਇਆ ਹੈ । 31 ਜਨਵਰੀ 2001 ਨੂੰ ਇਨ੍ਹਾਂ ਦੇ ਕੁੱਲ 52.00 ਕਰੋੜ ਰੁਪਏ ਦੇ ਕਰਜ਼ਿਆਂ ਵਿਚੋਂ 29.61 ਕਰੋੜ ਰੁਪਏ ਦਾ ਨਿਪਟਾਰਾ ਕੀਤਾ ਜਾ ਚੁੱਕਾ ਹੈ ।

250. ਪੰਜਾਬ ਮਿਲਕਫੈੱਡ ਦੁੱਧ ਦੀਆਂ ਲਾਹੇਵੰਦ ਕੀਮਤਾਂ ਯਕੀਨੀ ਬਣਾਉਂਦੇ ਹੋਏ ਦੁੱਧ ਉਤਪਾਦਨ ਕਿਸਾਨਾਂ ਦੀ ਆਮਦਨ ਨਿਰੰਤਰ ਬਣਾਈ ਰੱਖਣ ਤੇ ਉਸ ਵਿਚ ਵਾਧਾ ਕਰਨ ਵਿਚ ਮਦਦ ਕਰ ਰਹੀ ਹੈ । 2004 ਤੱਕ ਮਿਲਕ ਵਿਜ਼ਨ ਪਲਾਨ ਅਨੁਸਾਰ ਪ੍ਰਤਿ ਦਿਨ ਦੁੱਧ ਦੀ ਔਸਤ ਪ੍ਰਾਪਤੀ 9.92 ਲੱਖ ਲਿਟਰ ਤੋਂ ਵੱਧ ਕੇ 15.30 ਲੱਖ ਲਿਟਰ ਹੋ ਜਾਣ ਦੀ ਸੰਭਾਵਨਾ ਹੈ ।

251. ਮਾਰਕਫੈੱਡ ਰਾਜ ਵਿਚ ਜ਼ਰਾਇਤੀ ਉਤਪਾਦਨ ਨੂੰ ਕਾਇਮ ਰੱਖਣ ਲਈ ਖਾਦ ਅਤੇ ਐਗਰੋ ਕੈਮੀਕਲਾਂ ਦੀ ਸਮੇਂ ਸਿਰ ਸਪਲਾਈ ਨੂੰ ਯਕੀਨੀ ਬਣਾਉਣ ਲਈ ਯਤਨ ਕਰਦਾ ਹੈ । ਮਾਰਕਫੈੱਡ ਨੇ ਮਲੋਟ ਵਿਖੇ 1750 ਟੀ.ਡੀ.ਸੀ. ਸਮਰੱਥਾ ਦੀ ਇਕ ਨਵੀਂ ਖੰਡ ਮਿਲ ਸਥਾਪਿਤ ਕੀਤੀ ਹੈ ਅਤੇ ਨੁਸ਼ਹਿਰਾ ਪੰਨੂਆਂ, ਚਸਲਵਾਰ, ਬਟਾਲਾ, ਗਿੱਦੜਬਾਹਾ, ਗੋਨਿਆਣਾ ਅਤੇ ਜੈਤੋਂ ਵਿਖੇ 6 ਆਧੁਨਿਕ ਚਾਵਲ ਮਿੱਲਾਂ ਸਥਾਪਿਤ ਕੀਤੀਆਂ ਹਨ ।

252. ਭਾਵੇਂ ਸਹਿਕਾਰੀ ਸੰਸਥਾਵਾਂ ਆਪਣੀਆਂ ਕਾਰਵਾਈਆਂ ਦਾ ਵਿਸਥਾਰ ਕਰਦੇ ਸਮੇਂ ਵਿੱਤ ਦੇ ਵੱਡੇ ਹਿੱਸੇ ਨੂੰ ਕੰਟਰੋਲ ਕਰਦੀਆਂ ਹਨ ਫਿਰ ਵੀ ਇਹ ਜ਼ਰੂਰੀ ਹੈ ਉਨ੍ਹਾਂ ਦੇ ਵਿੱਤੀ ਕਾਰਜਾਂ ਦਾ ਸਹੀ ਰੂਪ ਵਿਚ ਨਿਰੀਖਣ ਕੀਤਾ ਜਾਵੇ । ਸਹਿਕਾਰੀ ਖੇਤਰ ਵਿਚ ਭਾਰੀ ਗਿਣਤੀ ਵਿਚ ਜਨਤਕ ਫੰਡ ਲਗੇ ਹੋਏ ਹੋਣ ਕਾਰਣ ਰਾਜ ਦੇ ਸਹਿਕਾਰੀ ਆਡਿਟ ਵਿਭਾਗ ਨੇ ਸਾਰੀਆਂ ਸਹਿਕਾਰੀ ਸੁਸਾਇਟੀਆਂ ਦੀ ਵਿੱਤੀ ਸਾਲ ਦੌਰਾਨ ਘੱਟੋ ਘੱਟ ਇਕ ਵਾਰੀ ਜਾਚ ਕਰਕੇ ਅਤੇ ਪ੍ਰੇਖਣਾਂ/ਇਤਰਾਜ਼ਾਂ ਦੀ ਪਾਲਣਾ ਕਮੇਟੀ ਦੁਆਰਾ ਤੁਰੰਤ ਅਤੇ ਪ੍ਰਭਾਵਕਾਰੀ ਕਾਰਵਾਈ ਨੂੰ ਯਕੀਨੀ ਬਣਾ ਕੇ ਵਧੀਆ ਕਾਰਗੁਜ਼ਾਰੀ ਵਿਖਾਈ ਹੈ । ਵਿਭਾਗ ਨੇ ਸਹਿਕਾਰੀ ਸਭਾਵਾਂ ਦੇ ਕੰਮ ਕਾਜ ਵਿਚ ਭਾਰੀ ਜਵਾਬਦੇਹੀ ਅਤੇ ਕੁਸ਼ਲਤਾ ਨੂੰ ਯਕੀਨੀ ਬਣਾਉਣ ਲਈ ਸਹਿਕਾਰੀ ਸਭਾਵਾਂ ਦੇ ਚੁਣੇ ਹੋਏ ਪ੍ਰਤੀਨਿਧਾਂ ਸਹਿਤ ਆਡਿਟ ਜਵਾਬਦੇਹੀ ਕਮੇਟੀਆਂ ਕਾਇਮ ਕੀਤੀਆਂ ਹਨ ।

253. ਸਹਿਕਾਰਤਾ ਵਿਭਾਗ ਨੇ ਸਹਿਕਾਰੀ ਅਦਾਰਿਆਂ ਵਿਚ ਢਾਂਚਾਗਤ ਸੁਧਾਰਾਂ ਨੂੰ ਆਰੰਭ ਕਰਨ ਲਈ ਇਕ ਵਿਸਤ੍ਰਿਤ ਤਜਵੀਜ਼ ਤਿਆਰ ਕੀਤੀ ਹੈ । ਇਹ ਸੁਧਾਰ ਦੇਸ਼ ਵਿਚਲੇ ਮੌਜੂਦਾ ਆਰਥਿਕ ਸੁਧਾਰਾਂ ਨਾਲ ਮੇਲ ਖਾਂਦੇ ਹਨ ਅਤੇ ਇਹਨਾਂ ਦਾ ਉਦੇਸ਼ ਮੌਜੂਦਾ ਕਾਨੂੰਨਾਂ ਅਧੀਨ ਸਹਿਕਾਰੀ ਅਦਾਰਿਆਂ ਦੇ ਕੰਮ ਕਾਜ ਵਿਚ ਬੇਲੋੜੇ ਕੰਟਰੋਲ ਅਤੇ

ਬੰਦਸ਼ਾਂ ਨੂੰ ਹਟਾਉਣਾ ਹੈ। ਪੰਜਾਬ ਸਹਿਕਾਰੀ ਸਭਾਵਾਂ ਐਕਟ, 1961 ਵਿਚ ਤਰਮੀਮ ਕਰਨ ਲਈ ਇਕ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਸਰਕਾਰ ਸਹਿਕਾਰੀ ਸਭਾਵਾਂ ਦੀ ਕਾਰਜਕੁਸ਼ਲਤਾ ਅਤੇ ਭੁਗਤਾਨ ਸਮਰੱਥਾ ਵਿਚ ਸੁਧਾਰ ਲਿਆਉਣ ਲਈ ਇਹਨਾਂ ਦੇ ਅਫ਼ਸਰ ਸ਼ਾਹੀ ਢਾਂਚੇ ਦਾ ਉਚਿੱਤ ਆਕਾਰ ਕਰਨ ਅਤੇ ਅਫ਼ਸਰਾਂ ਦੀ ਗਿਣਤੀ ਘੱਟ ਕਰਨ ਬਾਰੇ ਵੀ ਵਿਚਾਰ ਕਰ ਰਹੀ ਹੈ। ਵਿਭਾਗ ਦੀ ਰਾਜ ਦੇ ਸਮੂਹ ਉਪ-ਮੰਡਲਾਂ ਵਿਚ ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ ਦਾ ਇਕ ਦਫ਼ਤਰ ਸਥਾਪਿਤ ਕਰਨ ਅਤੇ ਇਨਸਪੈਕਟਰਾਂ ਦੀ ਗਿਣਤੀ ਘਟਾਉਣ ਦੀ ਤਜਵੀਜ਼ ਹੈ।

**ਵਿੱਤ**

254. ਸਰਕਾਰ ਨੇ ਬੀਤੇ ਵਰ੍ਹੇ ਦੌਰਾਨ ਕਮਜ਼ੋਰ ਵਿੱਤੀ ਸਥਿਤੀ ਵਿਚ ਸੁਧਾਰ ਲਿਆਉਣ ਲਈ ਬਹੁਤ ਸਾਰੇ ਮਹੱਤਵਪੂਰਣ ਉਪਰਾਲੇ ਕੀਤੇ ਹਨ। ਇਨ੍ਹਾਂ ਵਿੱਤੀ ਸੁਧਾਰਾਂ ਨੇ ਰਾਜ ਨੂੰ ਕੁਝ ਮਹੱਤਵਪੂਰਣ ਵਿਕਾਸ ਪ੍ਰਾਜੈਕਟਾਂ ਅਤੇ ਭਲਾਈ ਪ੍ਰੋਗਰਾਮਾਂ ਲਈ ਵਸੀਲੇ ਜੁਟਾਉਣ ਦੇ ਸਮੱਰਥ ਬਣਾਇਆ ਹੈ ਪਰੰਤੂ ਫਿਰ ਵੀ ਰਾਜ ਦੀ ਵਿੱਤੀ ਸਥਿਤੀ ਅਜੇ ਵੀ ਘਾਟੇ ਵਾਲੀ ਬਣੀ ਹੋਈ ਹੈ।

255. ਸਰਕਾਰ ਰਾਜ ਦੇ ਚਲ ਰਹੇ ਘਾਟੇ ਨੂੰ ਕੰਟਰੋਲ ਕਰਨ ਲਈ ਆਪਣੇ ਯਤਨ ਜਾਰੀ ਰੱਖਣ ਅਤੇ ਇਹਨਾਂ ਨੂੰ ਦੁੱਗਣਾ ਕਰਨ ਪ੍ਰਤੀ ਦ੍ਰਿੜ੍ਹ ਹੈ। ਤੇਜ਼ੀ ਨਾਲ ਵੱਧ ਰਹੇ ਖ਼ਰਚਿਆਂ, ਘੱਟ ਮਾਲ ਆਮਦਨ ਅਤੇ ਭਾਰੀ ਮਾਲ ਘਾਟਿਆਂ ਨੂੰ ਕਾਫ਼ੀ ਹੱਦ ਤੱਕ ਸੁਧਾਰਿਆ ਜਾ ਚੁੱਕਾ ਹੈ ਜਿਸ ਕਾਰਨ ਰਾਜ ਦੀ ਵਿੱਤੀ ਸਥਿਤੀ ਵਿਚ ਸੁਧਾਰ ਆਇਆ ਹੈ। (ਥੰਪਿੰਗ) ਇਸ ਵਿੱਤੀ ਵਰ੍ਹੇ ਦੌਰਾਨ ਮਾਲ ਘਾਟਾ ਪਿਛਲੇ ਸਾਲ ਨਾਲੋਂ ਘੱਟ ਹੋਣ ਦੀ ਸੰਭਾਵਨਾ ਹੈ। ਇਹ ਕੋਈ ਘੱਟ ਪ੍ਰਾਪਤੀ ਨਹੀਂ ਹੈ ਕਿ ਬਜਟ ਨੇ ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਅਤੇ ਭਾਰੀ ਰਿਣ ਸੇਵਾ ਨੂੰ ਘੱਟ ਕੀਤਾ ਹੈ।

256. ਮੈਨੂੰ ਇਹ ਦੱਸਣ ਵਿਚ ਖੁਸ਼ੀ ਹੋ ਰਹੀ ਹੈ ਕਿ ਸਰਕਾਰ ਦੀ ਮਾਲ ਆਮਦਨ ਨੇ ਭਾਰੀ ਵਿਕਾਸ ਦਰ ਦਰਸਾਈ ਹੈ। ਵਿਸ਼ੇਸ਼ ਰੂਪ ਵਿਚ, ਸਰਕਾਰ ਦੀ ਕਰ ਆਮਦਨ ਨੇ ਪਿਛਲੇ ਸਾਲ ਵਿਚ 21 ਫ਼ੀਸਦ ਦਾ ਵਾਧਾ ਦਰਸਾਇਆ ਹੈ ਅਤੇ ਇਸ ਵਾਧੇ ਦੇ ਇਸ ਸਾਲ ਲਗਭਗ 22 ਫ਼ੀਸਦ ਤੱਕ ਹੋਣ ਦੀ ਸੰਭਾਵਨਾ ਹੈ। ਕਰ ਆਮਦਨ ਵਿਚ ਵਿਕਾਸ ਦੀ ਲਗਾਤਾਰ ਉਚ ਦਰ ਦਾ ਰਹਿਣਾ ਕਿਸੇ ਵੀ ਰਾਜ ਸਰਕਾਰ ਲਈ ਮਹੱਤਵਪੂਰਣ ਪ੍ਰਾਪਤੀ ਹੈ ਜੋ ਕਿ ਕਰ ਪ੍ਰਬੰਧ ਨੂੰ ਚੁਸਤ ਦਰੁੱਸਤ ਕਰਕੇ ਅਤੇ ਕਰ ਢਾਂਚੇ ਨੂੰ ਤਰਕ ਸੰਗਤ ਬਣਾ ਕੇ ਕੀਤੀ ਗਈ ਹੈ।

257. ਸਰਕਾਰ ਨੇ ਵਿੱਤੀ ਪ੍ਰਬੰਧ ਦੀ ਆਪਣੀ ਨੀਤੀ ਨੂੰ ਨਾ ਕੇਵਲ ਮਾਲ-ਆਮਦਨੀ ਵਧਾ ਕੇ ਹੀ ਸਗੋਂ ਖ਼ਰਚਿਆਂ ਦੇ ਭਾਰ ਨੂੰ ਤੇਜ਼ੀ ਨਾਲ ਘਟਾ ਕੇ ਅਤੇ ਫ਼ੰਡਾਂ ਨੂੰ ਰਾਜ ਦੇ ਅਤਿਅੰਤ ਲੋੜੀਂਦੇ ਵਿਕਾਸਕਾਰਜ਼ਾਂ ਅਤੇ ਤਰਜੀਹ ਵਾਲੇ ਭਲਾਈ ਕਾਰਜਾਂ ਵੱਲ ਤਬਦੀਲ ਕੀਤਾ ਹੈ। ਇਸ ਪ੍ਰਸੰਗ ਵਿਚ, ਇਕ ਸਮਰਪਿਤ ਸਮਾਜਿਕ ਸੁਰੱਖਿਆ ਫ਼ੰਡ ਕਾਇਮ ਕੀਤਾ ਗਿਆ ਹੈ ਤਾਂ ਜੋ ਬੁਢਾਪਾ ਪੈਨਸ਼ਨਾਂ ਲਈ ਮੁਨਾਸਿਬ ਸਮੇਂ ਸਿਰ ਫ਼ੰਡ ਜੁਟਾਉਣਾ, ਵਿਧਵਾਵਾਂ, ਆਸ਼ਰਿਤ ਬੱਚਿਆਂ ਅਤੇ ਅਪਾਹਜ ਵਿਅਕਤੀਆਂ ਲਈ ਵਿੱਤੀ

[ਸ਼੍ਰੀ ਸਪੀਕਰ]

ਸਹਾਇਤਾ ਯਕੀਨੀ ਬਣਾਈ ਜਾ ਸਕੇ । ਰਾਜ ਦੇ ਪਬਲਿਕ ਸੈਕਟਰ ਦੇ ਅਦਾਰਿਆਂ ਦੇ ਤੇਜ਼ੀ ਨਾਲ ਕਾਰਜ ਕਰਨ, ਉਚਿਤ ਬੁਨਿਆਦੀ-ਢਾਂਚਾ ਬਣਾਉਣ ਸਬੰਧੀ ਸਿਫ਼ਾਰਸ਼ਾਂ ਕਰਨ ਹਿਤ ਇਕ ਅਪਨਿਵੇਸ਼ ਕਮਿਸ਼ਨ ਦਾ ਗਠਨ ਕੀਤਾ ਗਿਆ ਹੈ । ਪੰਚਾਇਤੀ ਰਾਜ ਸੰਸਥਾਵਾਂ ਅਤੇ ਸ਼ਹਿਰੀ ਸਥਾਨਕ ਸੰਸਥਾਵਾਂ ਲਈ ਫ਼ਮੀਲਿਆਂ ਦੀ ਸਪੁਰਦਗੀ ਨੇ ਸਰਕਾਰ ਦਾ ਵਿਸ਼ੇਸ਼ ਧਿਆਨ ਆਕ੍ਰਿਸ਼ਤ ਕੀਤਾ ਹੈ । ਇਸ ਨਾਲ ਦੂਜੇ ਰਾਜ ਵਿੱਤ ਕਮਿਸ਼ਨ ਦਾ ਗਠਨ ਕੀਤਾ ਗਿਆ ਸੀ । ਇਸ ਨੇ ਸਾਲ 2001-2002 ਦੇ ਵਿੱਤੀ ਸਾਲ ਲਈ ਆਪਣੀਆਂ ਅੰਤ੍ਰਿਮ ਸਿਫ਼ਾਰਸ਼ਾਂ ਪੇਸ਼ ਕੀਤੀਆਂ ਹਨ । ਇਸ ਦੀਆਂ ਮੁੱਖ ਸਿਫ਼ਾਰਸ਼ਾਂ ਨੂੰ ਮੇਰੀ ਸਰਕਾਰ ਦੁਆਰਾ ਸਿਧਾਂਤਕ ਤੌਰ ਤੇ ਪ੍ਰਵਾਨ ਕਰ ਲਿਆ ਗਿਆ ਹੈ ਅਤੇ ਸਰਕਾਰ ਦੀਆਂ ਪੰਚਾਇਤੀ ਰਾਜ ਸੰਸਥਾਵਾਂ ਆਦਿ ਵੱਲ ਚੋਖੇ ਫੰਡਾਂ ਦੀ ਸਪੁਰਦਗੀ ਨੂੰ ਯਕੀਨੀ ਬਣਾਇਆ ਜਾ ਰਿਹਾ ਹੈ ।

258. ਮੇਰੀ ਸਰਕਾਰ ਵਿੱਤੀ ਸੁਧਾਰਾਂ ਦੇ ਵੱਡੇ ਪੈਮਾਨੇ ਦੇ ਉਹਨਾਂ ਉਪਰਾਲਿਆਂ, ਜੋ ਇਹ ਕਰ ਰਹੀ ਹੈ, ਅਮਲ ਵਿਚ ਲਿਆਉਣਾ ਜਾਰੀ ਰੱਖੇਗੀ ਤਾਂ ਜੋ ਇਹ ਯਕੀਨੀ ਬਣਾਇਆ ਜਾ ਸਕੇ ਕਿ ਰਾਜ ਨੇ ਵਿੱਤੀ ਤੌਰ ਤੇ ਮੁੜ ਆਪਣੀ ਪਹਿਲੀ ਸਥਿਤੀ ਬਰਕਰਾਰ ਕਰ ਲਈ ਹੈ ਅਤੇ ਪੰਜਾਬ ਦਾ ਵਿਕਾਸ ਸਾਡੇ ਮਹਾਨ ਰਾਸ਼ਟਰ ਦੇ ਸਿਰਮੌਰ ਰਾਜ ਵਜੋਂ ਹੋ ਰਿਹਾ ਹੈ ।

**ਦਿਹਾਤੀ ਵਿਕਾਸ ਅਤੇ ਪੰਚਾਇਤਾਂ**

259. ਰਾਜ ਦੀ ਲਗਭਗ 70 ਫ਼ੀਸਦ ਆਬਾਦੀ ਪਿੰਡਾਂ ਵਿਚ ਰਹਿੰਦੀ ਹੈ । ਮੇਰੀ ਸਰਕਾਰ ਦਿਹਾਤੀ ਲੋਕਾਂ ਦੇ ਜੀਵਨ ਪੱਧਰ ਵਿਚ ਸੁਧਾਰ ਲਿਆਉਣ ਦੇ ਨਜ਼ਰੀਏ ਨਾਲ ਦਿਹਾਤੀ ਖੇਤਰਾਂ ਵਿਚ ਲੋੜੀਂਦਾ ਵਿਕਾਸਤਮਕ ਢਾਂਚਾ ਮੁਹੱਈਆ ਕਰਨ ਲਈ ਪੂਰੀ ਤਰ੍ਹਾਂ ਵਚਨਬੱਧ ਹੈ । ਸਰਕਾਰ ਰਾਜ ਵਿਚ ਪੰਚਾਇਤੀ ਰਾਜ ਸੰਸਥਾਵਾਂ ਨੂੰ ਮਜ਼ਬੂਤ ਕਰਨ ਅਤੇ ਉਹਨਾਂ ਨੂੰ ਵਿਕਾਸ ਪ੍ਰਕਿਰਿਆ ਵਿਚ ਸਰਗਰਮ ਭਾਈਵਾਲ ਬਣਾਉਣ ਲਈ ਉਹਨਾਂ ਨੂੰ ਉਚਿਤ ਰੂਪ ਵਿਚ ਅਧਿਕਾਰਿਤ ਕਰਨ ਸਬੰਧੀ ਵਚਨਬੱਧ ਹੈ ।

260. ਸਰਕਾਰ ਨੇ ਫੋਕਲ ਪੁਆਇੰਟ ਸਕੀਮ ਨੂੰ ਮੁੜ ਸੁਰਜੀਤ ਕੀਤਾ ਹੈ ਜਿਹੜੀ ਕਿ ਪਹਿਲਾਂ ਸਾਲ 1977-80 ਵਿਚ ਸ਼ੁਰੂ ਕੀਤੀ ਗਈ ਸੀ, ਪਰੰਤੂ ਬਾਅਦ ਦੀਆਂ ਸਰਕਾਰਾਂ ਨੇ ਆਪਣੇ ਕਾਰਜ਼ਭਾਰ ਸੰਭਾਲਣ ਬਾਅਦ ਇਸ ਨੂੰ ਬੰਦ ਕਰ ਦਿਤਾ ਸੀ । 364 ਪੁਰਾਣੇ ਫੋਕਲ ਪੁਆਇੰਟਾਂ ਦੀ ਮੁਰੰਮਤ ਕਰਕੇ ਇਨ੍ਹਾਂ ਨੂੰ ਚਾਲੂ ਕਰਨ ਤੋਂ ਇਲਾਵਾ ਸਾਲ 1997-98 ਦੌਰਾਨ 128 ਨਵੇਂ ਫੋਕਲ ਪੁਆਇੰਟ ਵਿਕਸਿਤ ਕੀਤੇ ਗਏ ਅਤੇ ਸਾਲ 1998-99 ਦੌਰਾਨ 105 ਫੋਕਲ ਪੁਆਇੰਟਾਂ ਦੇ ਕੰਮ ਨੂੰ ਹੱਥ ਵਿਚ ਲਿਆ ਗਿਆ ਹੈ । ਨਵੇਂ ਫੋਕਲ ਪੁਆਇੰਟ ਮੁਕੰਮਲ ਹੋਣ ਦੇ ਵੱਖ-ਵੱਖ ਪੜਾਵਾਂ ਉਤੇ ਹਨ । ਫੋਕਲ ਪੁਆਇੰਟਾਂ ਦੀ ਦੇਖ-ਰੇਖ ਦੇ ਕੰਮ ਲਈ ਫੰਡਾਂ ਦੀ ਬਾਕਾਇਦਾ ਉਪਲੱਬਧਤਾ ਨੂੰ ਯਕੀਨੀ ਬਣਾਉਣ ਲਈ, ਮੇਰੀ ਸਰਕਾਰ ਨੇ ਇਹ ਫ਼ੈਸਲਾ ਕੀਤਾ ਹੈ ਕਿ ਮੌਜੂਦਾ ਵਰ੍ਹੇ ਤੋਂ ਜ਼ਿਲ੍ਹਿਆਂ ਨੂੰ ਅਲਾਟ ਕੀਤੇ ਗਏ ਅਨਟਾਈਡ ਫੰਡਾਂ ਵਿਚੋਂ 20 ਫ਼ੀਸਦ ਫੰਡ ਫੋਕਲ ਪੁਆਇੰਟਾਂ ਉਤੇ ਖ਼ਰਚ ਕੀਤੇ ਜਾਣਗੇ ।

261. ਦਿਹਾਤੀ ਖੇਤਰਾਂ ਵਿਚ ਗੰਦੇ ਪਾਣੀ ਦੇ ਗੈਰ-ਤਸੱਲੀਬਖਸ਼ ਨਿਪਟਾਰੇ ਅਤੇ ਪ੍ਰਬੰਧ ਦੀ ਗੰਭੀਰ ਵਾਤਾਵਰਣਿਕ ਗਿਰਾਵਟ ਨੂੰ ਮਹਿਸੂਸ ਕਰਦੇ ਹੋਇਆ, ਮੇਰੀ ਸਰਕਾਰ ਨੇ ਦਿਹਾਤੀ ਤਲਾਬਾਂ ਦੀ ਮੁਰੰਮਤ ਅਤੇ ਜਲ-ਭੰਡਾਰਣ ਸਮਰੱਥਾ ਨੂੰ ਵਧਾਉਣ ਦੇ ਵਿਚਾਰ ਨਾਲ ਨਜਾਇਜ਼ ਕਬਜ਼ਿਆਂ ਨੂੰ ਹਟਾਉਣ, ਗਾਰ ਕੱਢਣ ਅਤੇ ਵਾਧੂ ਗੰਦੇ ਪਾਣੀ ਦੇ ਵਿਕਾਸ ਲਈ ਇਕ ਉਤਸ਼ਾਹਪੂਰਵਕ ਯੋਜਨਾ ਦੇ ਕੰਮ ਨੂੰ ਹੱਥ ਵਿਚ ਲਿਆ ਹੈ । ਗੰਦੇ ਪਾਣੀ ਨੂੰ ਮੁਢਲੀ ਸੁਧਾਰ ਪ੍ਰਕਿਰਿਆ ਦੇ ਜ਼ਰੀਏ ਸਾਧਾਰਣ ਖਪਤ ਅਤੇ ਖੇਤੀਬਾੜੀ ਲਈ ਯੋਗ ਬਣਾਉਣ ਵਾਸਤੇ ਵਿਭਿੰਨ ਬੁਨਿਆਦੀ ਦਿਹਾਤੀ ਤਕਨੀਕਾਂ ਬਾਰੇ ਵਿਚਾਰ ਕਰਨ ਦੇ ਯਤਨ ਕੀਤੇ ਜਾ ਰਹੇ ਹਨ । ਜਿਹਨਾਂ ਲਈ ਸਾਲ 2001-2002 ਦੀ ਸਾਲਾਨਾ ਯੋਜਨਾ ਵਿਚ 20 ਕਰੋੜ ਰੁਪਏ ਰੱਖੇ ਗਏ ਹਨ । ਮੇਰੀ ਸਰਕਾਰ ਇਸ ਉਦੇਸ਼ ਵਾਸਤੇ ਰਾਜ ਦੇ ਮੁੱਖ ਭਾਗ ਨੂੰ ਕਵਰ ਕਰਨ ਲਈ ਲਗਭਗ 100 ਕਰੋੜ ਰੁਪਏ ਦੀ ਰਕਮ ਉਪਲੱਬਧ ਕਰਵਾਉਣ ਦੀ ਸੰਭਾਵਨਾ ਬਾਰੇ ਵਿਚਾਰ ਕਰ ਰਹੀ ਹੈ ।

262. ਇਕ ਹੋਰ ਪ੍ਰਮੁੱਖ ਖੇਤਰ ਜਿਹੜਾ ਕਿ ਮੇਰੀ ਸਰਕਾਰ ਨੇ ਦਿਹਾਤੀ ਇਲਾਕਿਆਂ ਵਿਚ ਚੌਗਿਰਦੇ ਦਾ ਸੁਧਾਰ ਕਰਨ ਲਈ ਆਪਣੇ ਹੱਥ ਵਿਚ ਲਿਆ ਹੈ, ਉਹ ਹੈ ਦਿਹਾਤੀ ਸਫ਼ਾਈ । ਕੇਂਦਰੀ ਸਕੀਮਾਂ ਤੋਂ ਇਲਾਵਾ ਜਿਨ੍ਹਾਂ ਅਧੀਨ 2.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ, ਮੇਰੀ ਸਰਕਾਰ ਨੇ ਚਾਲੂ ਸਾਲਾਂ ਲਈ ਉਪਲੱਬਧ ਕਰਵਾਈ ਗਈ 32.00 ਕਰੋੜ ਰੁਪਏ ਦੀ ਵਾਸਤਵਿਕ ਰਕਮ ਦੇ ਮੁਕਾਬਲੇ ਸਾਲ 2001-2002 ਦੀ ਸਾਲਾਨਾ ਯੋਜਨਾ ਵਿਚ 37.40 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਹੈ । ਇਹ ਸਕੀਮ ਦਿਹਾਤੀ ਖੇਤਰਾਂ ਵਿਚ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਬਣਾਈ ਗਈ ਹੈ ਜਿਸ ਅਧੀਨ ਉਨ੍ਹਾਂ ਨੂੰ 3500 ਰੁਪਏ ਪ੍ਰਤੀ ਯੂਨਿਟ ਦੀ ਲਾਗਤ ਨਾਲ ਵਿਅਕਤੀਗਤ ਸਫ਼ਾਈ ਸ਼ੌਚਾਲਿਆ ਮੁੱਹਈਆ ਕਰਵਾਏ ਜਾਣਗੇ ।

263. ਚਾਲੂ ਸਾਲ ਦੌਰਾਨ ਦਿਹਾਤੀ ਖੇਤਰਾਂ ਵਿਚ ਸਵੈ-ਰੋਜ਼ਗਾਰ ਅਤੇ ਉਜਰਤ, ਰੋਜ਼ਗਾਰ ਬੁਨਿਆਦੀ ਢਾਂਚਾ ਮੁਹੱਈਆ ਕਰਵਾਉਣ ਲਈ ਕੇਂਦਰੀ ਸਕੀਮ ਅਧੀਨ ਕੁਲ 42.60 ਕਰੋੜ ਰੁਪਏ ਦੀ ਰਕਮ ਪ੍ਰਾਪਤ ਹੋਈ/ਇਸਤੇਮਾਲ ਕੀਤੀ ਗਈ । ਐਸ.ਜੀ.ਐਸ. ਵਾਈ. ਅਧੀਨ 7.27 ਕਰੋੜ ਰੁਪਏ, ਜੇ.ਜੀ.ਐਸ.ਵਾਈ. ਅਧੀਨ 11.02 ਕਰੋੜ ਰੁਪਏ, ਈ.ਏ.ਐਸ. ਅਧੀਨ 14.33 ਕਰੋੜ ਰੁਪਏ, ਆਈ.ਏ.ਵਾਈ ਅਧੀਨ 6.95 ਕਰੋੜ ਰੁਪਏ ਅਤੇ ਪ੍ਰਧਾਨ ਮੰਤਰੀ ਗ੍ਰਾਮੀਣ ਯੋਜਨਾ ਆਵਾਸ ਅਧੀਨ 3.03 ਕਰੋੜ ਰੁਪਏ, ਸਾਲ 2001-2002 ਦੇ ਦੌਰਾਨ ਰਾਜ ਦੇ ਹਿੱਸੇ ਵਜੋਂ 16.00 ਕਰੋੜ ਰੁਪਏ ਦੀਆਂ ਰਕਮਾਂ ਦਾ ਉਪਬੰਧ ਕੀਤਾ ਗਿਆ ਹੈ । 48.00 ਕਰੋੜ ਰੁਪਏ ਦੀ ਰਕਮ ਕੇਂਦਰੀ ਹਿੱਸੇ ਵਜੋਂ ਲਈ ਜਾਵੇਗੀ । ਇਸ ਤੋਂ ਇਲਾਵਾ ਭਾਰਤ ਸਰਕਾਰ ਨੇ ਪਿੰਡਾਂ ਨਾਲ ਸੰਪਰਕ ਕਾਇਮ ਰੱਖਣ ਲਈ ਪੀ.ਐਮ.ਜੀ.ਵਾਈ. ਅਧੀਨ 25 ਕਰੋੜ ਰੁਪਏ ਐਲੋਕੇਟ ਕੀਤੇ ਹਨ ।

264. ਉਪਰੋਕਤ ਤੋਂ ਇਲਾਵਾ, ਰਾਜ ਦੇ ਸਰੱਹਦੀ ਤੇ ਦੂਸਰੇ ਜਿਲ੍ਹਿਆਂ ਅੰਦਰ ਜਿਹਨਾਂ ਕਾਰਜਾਂ ਲਈ ਵਿਸ਼ੇਸ਼ ਪ੍ਰਾਜੈਕਟ ਅਧੀਨ ਕੇਂਦਰੀ ਸਹਾਇਤਾ ਵਜੋਂ 3.63 ਕਰੋੜ ਰੁਪਏ ਪਰਵਾਨ ਕੀਤੇ ਹਨ, ਉਹ ਕਾਰਜ ਹਨ :— ਹੱਥ ਖੱਡੀਆਂ ਸਥਾਪਿਤ ਕਰਨ ਲਈ ਐਸ.ਪੀ.ਐਸ.ਵਾਈ. ਅਧੀਨ ਨਵੀਨਤਾ ਲਿਆਉਣ ਵਾਲੇ ਪ੍ਰਾਜੈਕਟ । ਅਸੀਂ ਪਹਿਲਾਂ ਹੀ 588.00 ਕਰੋੜ ਰੁਪਏ ਦੀ ਰਕਮ ਦੇ ਬਹੁਤ ਸਾਰੇ ਪ੍ਰਾਜੈਕਟਾਂ ਬਾਰੇ ਰਿਪੋਰਟ ਭੇਜੀ

[ਸ਼੍ਰੀ ਸਪੀਕਰ]

ਹੈ । ਜਿਹਨਾਂ ਦੇ ਸਬੰਧ ਵਿਚ ਭਾਰਤ ਸਰਕਾਰ ਤੋਂ ਵੱਧ ਤੋਂ ਵੱਧ ਲਾਭ ਲੈਣ ਲਈ ਪੈਰਵੀ ਕੀਤੀ ਜਾਵੇਗੀ । ਪੇਂਡੂ ਨੌਜੁਆਨਾਂ ਵਿਚ ਪੜ੍ਹਨ ਦੀਆਂ ਵਧੀਆ ਆਦਤਾਂ ਪਾਉਣ ਲਈ, ਮੇਰੀ ਸਰਕਾਰ ਨੇ ਦਿਹਾਤੀ ਲਾਇਬ੍ਰੇਰੀਆਂ ਨੂੰ ਕਿਤਾਬਾਂ ਮੁਹੱਈਆ ਕਰਾਉਣ ਦੀ ਸਕੀਮ ਹੱਥ ਵਿਚ ਲਈ ਹੈ । ਗ੍ਰਾਮ ਪੰਚਾਇਤਾਂ ਨੂੰ ਉਨ੍ਹਾਂ ਦੀ ਆਪਣੀ ਇੱਛਾ ਤੇ ਲੋੜ ਅਨੁਸਾਰ ਕਿਤਾਬਾਂ ਖ੍ਰੀਦਣ ਲਈ 15000 ਰੁਪਏ ਦੀ ਗ੍ਰਾਂਟ ਦਿਤੀ ਜਾਵੇਗੀ । ਚਾਲੂ ਸਾਲ ਦੌਰਾਨ ਲਗਭਗ 500 ਗ੍ਰਾਮ ਪੰਚਾਇਤਾਂ ਨੂੰ ਇਸ ਸਕੀਮ ਤਹਿਤ ਕਵਰ ਕਰਨ ਦੇ ਮੁਕਾਬਲੇ ਸਾਲ 2001-2002 ਦੇ ਦੌਰਾਨ ਅਸੀਂ ਇਹ ਗ੍ਰਾਂਟ ਲਗਭਗ 700 ਗ੍ਰਾਮ ਪੰਚਾਇਤਾਂ ਨੂੰ ਮੁਹੱਈਆ ਕਰਾਵਾਂਗੇ । ਇਸਤੋਂ ਇਲਾਵਾ, ਵਿਭਾਗ ਦੀ ਦਿਹਾਤੀ ਖੇਡਾਂ ਨੂੰ ਉਤਸ਼ਾਹਤ ਕਰਨ ਲਈ ਦਿਹਾਤੀ ਖੇਡ ਵਿੰਗ ਸਥਾਪਤ ਕਰਨ ਦੀ ਵੀ ਤਜਵੀਜ਼ ਹੈ । ਅਸੀਂ ਦਿਹਾਤੀ ਨੌਜੁਆਨਾਂ ਨੂੰ ਸਰੀਰਕ ਅਰੋਗਤਾ ਮੁਹੱਈਆ ਕਰਾਉਣ ਲਈ ਸਿਹਤ ਕਲੱਬਾਂ ਦੀ ਸਥਾਪਨਾ ਵੀ ਕਰਾਂਗੇ ।

ਸਿੱਟਾ

265. ਮੇਰੀ ਸਰਕਾਰ ਮਹਾਨ ਗੁਰੂਆਂ ਅਤੇ ਸੰਤਾਂ ਮਹਾਤਮਾਵਾਂ ਦੀਆਂ ਸਿਖਿਆਵਾਂ ਵਿਚ ਦਰਸਾਏ ਉਚੇਰੇ ਜੀਵਨ ਮੁੱਲਾਂ ਤੋਂ ਅਗਵਾਈ ਲੈਂਦੀ ਰਹੇਗੀ । ਕਿਉਂਜੋ ਸਾਨੂੰ ਸਾਰਿਆਂ ਨੂੰ ਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿਚ ਆਪਣੇ ਰਾਜ ਨੂੰ ਸਹੀ ਅਰਥਾਂ ਵਿਚ ਵਿਸ਼ਵ ਮੋਹਰੀ ਬਣਾਉਣ ਦੀ ਦਿਸ਼ਾ ਵੱਲ ਕੰਮ ਕਰਨਾ ਪੈਣਾ ਹੈ ਇਸ ਲਈ ਸਾਨੂੰ ਨਵੀਂ ਦਹਿਸ਼ਦੀ ਵਿਚ ਨੈਤਿਕ ਅਤੇ ਅਧਿਆਤਮਕ ਤੌਰ ਤੇ ਪੱਕੇ ਪੈਰੀਂ ਹੁੰਦੇ ਹੋਇਆਂ ਆਪਣੀ ਰਫ਼ਤਾਰ ਤੇਜ਼ ਰਖਣੀ ਪੈਣੀ ਹੈ । ਖੁਸ਼ਹਾਲੀ ਦੇ ਉਦੇਸ਼ ਨੂੰ ਪ੍ਰਾਪਤ ਕਰਨ ਲਈ ਸਾਨੂੰ ਇਹ ਯਕੀਨੀ ਬਣਾਉਣਾ ਹੋਵੇਗਾ ਕਿ ਅਸੀਂ ਆਪਣੀਆਂ ਰਵਾਇਤੀ ਕਦਰਾਂ-ਕੀਮਤਾਂ ਨੂੰ ਨਜ਼ਰ ਅੰਦਾਜ਼ ਤਾਂ ਨਹੀਂ ਕਰ ਰਹੇ, ਇਨ੍ਹਾਂ ਨੇ ਸੰਸਾਰ ਵਿਚ ਸਾਡੇ ਰਾਜ ਨੂੰ ਮਾਨਵਤਾ ਦਾ ਰਾਹ-ਦਸੇਰਾ ਬਣਾਇਆ ਹੋਇਆ ਹੈ । ਪ੍ਰੇਮ, ਬਰਾਬਰੀ, ਨਿਆਂ ਅਤੇ ਨਿਰਪੱਖਤਾ— ਇਹ ਹਮੇਸ਼ਾ ਸਾਡੇ ਚਾਨਣ ਮੁਨਾਰੇ ਰਹਿਣੇ ਚਾਹੀਦੇ ਹਨ । ਮੇਰੀ ਸਰਕਾਰ ਵਲੋਂ ਨਿਰੂਪਣ ਕੀਤੇ ਗਏ ਸਦਾਚਾਰਕ ਢਾਂਚੇ ਦੀ ਨੀਂਹ ਤਿੰਨ ਸਿਧਾਤਾਂ ਉਤੇ ਹੈ ਅਤੇ ਇਨ੍ਹਾਂ ਉਤੇ ਹੀ ਇਸ ਦੀ ਰਾਜਨੀਤਿਕ ਫ਼ਿਲਾਸਫੀ ਖੜ੍ਹੀ ਹੈ । ਇਹ ਹਨ ਸ਼ਾਂਤੀ, ਸਦਭਾਵਨਾ ਅਤੇ ਖੁਸ਼ਹਾਲੀ । ਸਰਕਾਰ ਦੇ ਸਾਰੇ ਸਰਕਾਰੀ ਕਾਰਜਾਂ ਅੰਦਰ ਪ੍ਰਸ਼ਾਸਨ ਵਿਚ ਪਾਰਦ੍ਰਸ਼ਤਾ ਅਤੇ ਜਵਾਬਦੇਹੀ ਨੂੰ ਲਾਂਭੇ ਨਹੀਂ ਕੀਤਾ ਜਾਵੇਗਾ । ਮੇਰੀ ਸਰਕਾਰ ਪੰਜਾਬ ਦੇ ਸਾਰੇ ਵਰਗਾਂ ਦੇ ਲੋਕਾਂ ਨੂੰ ਨਾਲ ਲੈ ਕੇ, ਪੰਜਾਬੀ ਉਤਸ਼ਾਹ ਦੀ ਰਚਨਾਤਮਕ ਅਤੇ ਉਸਾਰੂ ਲੋਕ ਲਹਿਰ ਨੂੰ ਇਕ ਨਵੇਂ ਪਹੁ-ਫੁਟਾਲੇ ਵੱਲ ਲੈ ਜਾਣ ਲਈ ਦ੍ਰਿੜ੍ਹ ਹੈ ।

266. ਮੈਨੂੰ ਇਹ ਕਹਿੰਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਮੇਰੀ ਸਰਕਾਰ ਦਾ ਆਧੁਨਿਕ ਪੰਜਾਬ ਦਾ ਸੁਪਨਾ, ਜਿਸ ਦੀਆਂ ਜੜ੍ਹਾਂ ਇਸ ਦੀ ਪਰੰਪਰਾ ਅਤੇ ਸਭਿਆਚਾਰ ਵਿਚ ਹਨ, ਨੂੰ ਸਾਕਾਰ ਕਰਨ ਵਿਚ ਪੰਜਾਬ ਦੇ ਲੋਕਾਂ ਨੇ ਪਿਛਲੇ ਤਿੰਨ ਸਾਲਾਂ ਤੋਂ ਆਪਣੀ ਪ੍ਰਵਾਨਗੀ ਅਤੇ ਸ਼ਲਾਘਾ ਦੀ ਮੋਹਰ ਲਗਾਈ ਹੈ । (ਥੰਪਿੰਗ) ਇਸ ਅਜ਼ੀਮ ਸਦਨ ਦੀਆਂ ਤੀਜੀਆਂ ਉਪ-ਚੋਣਾਂ ਵਿਚ, ਦੁਆਬਾ (ਨਵਾਂ ਸ਼ਹਿਰ) ਮਾਲਵਾ (ਸੁਨਾਮ) ਅਤੇ ਮਾਝਾ (ਮਜੀਠਾ) ਦੇ ਤਿੰਨ ਖਿੱਤਿਆਂ ਵਿਚ, ਹੋਈ ਹੂੰਝਾ-ਫੇਰੂ ਜਿੱਤ ਨੇ ਮੇਰੀ ਸਰਕਾਰ ਦੀਆਂ

ਨੀਤੀਆਂ ਅਤੇ ਪ੍ਰੋਗਰਾਮਾਂ ਲਈ ਬੇਮਿਸਾਲ ਸਮਰਥਨ ਦਿਤਾ ਹੈ । (ਥੰਪਿੰਗ) ਮੈਂ ਪੰਜਾਬ ਦੇ ਲੋਕਾਂ ਦਾ ਉਨ੍ਹਾਂ ਵੱਲੋਂ ਸ਼ਾਂਤ, ਆਜ਼ਾਦ ਅਤੇ ਨਿਰਪੱਖ ਲੋਕਤੰਤਰੀ ਢੰਗ ਨਾਲ ਕੀਤੀ ਵੋਟ ਦੀ ਵਰਤੋਂ ਲਈ ਧੰਨਵਾਦ ਕਰਦਾ ਹਾਂ । ਮੈਂ ਉਹਨਾਂ ਨੂੰ ਪਿਛਲੇ ਦਹਾਕੇ ਜਾਂ ਉਸ ਤੋਂ ਕੁਝ ਸਮਾਂ ਬਾਅਦ ਵੀ, ਜੋ ਭੈੜੇ ਸਿਆਸੀ ਢੰਗ ਤੇ ਤਰੀਕੇ ਰਹੇ ਹਨ, ਵਿਰੁੱਧ ਸਫ਼ਲਤਾਪੂਰਬਕ ਲੜਨ ਲਈ ਵਧਾਈ ਦਿੰਦਾ ਹਾਂ । (ਥੰਪਿੰਗ)

267. ਮੈਨੂੰ ਯਕੀਨ ਹੈ ਕਿ ਸਨਮਾਨਯੋਗ ਮੈਂਬਰ ਸਾਹਿਬਾਨ ਇਸ ਮਹਾਨ ਸਦਨ ਦੀਆਂ ਰਸ਼ਕਯੋਗ ਰਵਾਇਤਾਂ ਨੂੰ ਇਸੇ ਤਰ੍ਹਾਂ ਕਾਇਮ ਰੱਖਣਗੇ ਅਤੇ ਰਾਜ ਦੇ ਲੋਕਾਂ ਦੀ ਚੰਗੇਰੇ ਢੰਗ ਨਾਲ ਵੱਧ ਤੋਂ ਵੱਧ ਸੇਵਾ ਕਰਨ ਦੇ ਇਕੋ ਇਕ ਮੰਤਵ ਨੂੰ ਜਾਰੀ ਰੱਖਣ ਲਈ ਅਗਵਾਈ ਲੈਂਦੇ ਰਹਿਣਗੇ । ਮੈਨੂੰ ਕੋਈ ਸ਼ੱਕ ਨਹੀਂ ਹੈ ਕਿ ਇਕ ਸ਼ਾਨਦਾਰ ਲੋਕਤੰਤਰੀ ਆਚਰਣ, ਸਦਨ ਵਿਚ ਵਿਚਾਰ-ਵਟਾਂਦਰੇ ਅਤੇ ਬਹਿਸ ਦੌਰਾਨ ਵਿਦਮਾਨ ਰਹੇਗਾ । (ਥੰਪਿੰਗ) ਜਦੋਂ ਤਕ ਰਾਜ ਨੂੰ ਚੰਗੇਰਾ ਬਣਾਉਣ ਸਬੰਧੀ ਮੁੱਦਿਆਂ ਉਤੇ ਵੱਖ-ਵੱਖ ਸਿਆਸੀ ਵਿਚਾਰਾਂ ਅਤੇ ਪਹੁੰਚ ਵਿਚ ਵਖਰੇਵੇਂ ਰਹਿਣਗੇ, ਉਦੋਂ ਤੱਕ ਇਹ ਕੇਵਲ ਸਹੀ ਲੋਕਤੰਤਰੀ ਆਚਰਣ ਦਾ ਹੀ ਪ੍ਰਗਟਾਵਾ ਹੋਣਗੇ । ਪੰਜਾਬ ਸਾਡਾ ਸਾਰਿਆਂ ਦਾ ਸਾਂਝਾ ਹੈ । ਇਸੇ ਤਰ੍ਹਾਂ ਮੇਰੀ ਸਰਕਾਰ ਵੀ ਸਾਂਝੀ ਹੈ । (ਥੰਪਿੰਗ)

268. ਮੈਂ ਆਪ ਸਭ ਲਈ ਇਸ ਬਜਟ ਸੈਸ਼ਨ ਦੇ ਦੌਰਾਨ ਚੰਗੇਰੇ ਅਤੇ ਉਸਾਰੂ ਸਮੇਂ ਦੀ ਕਾਮਨਾ ਕਰਦਾ ਹਾਂ ।

ਧੰਨਵਾਦ

ਜੈ ਹਿੰਦ ।

## (b) Re. PANEL OF CHAIRMEN

**ਸ਼੍ਰੀ ਸਪੀਕਰ** : ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ, ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਤੇ ਸੇਵਾ ਕਰਨ ਲਈ ਨਿਯੁਕਤ ਕਰਦਾ ਹਾਂ —

1. ਸਰਦਾਰ ਅਵਤਾਰ ਸਿੰਘ ਬਰਾੜ
2. ਕੈਪਟਨ ਬਲਬੀਰ ਸਿੰਘ ਬਾਠ
3. ਸਰਦਾਰ ਭਾਗ ਸਿੰਘ ਮੱਲਾ
4. ਸ੍ਰੀ ਜਗਦੀਸ਼ ਸਾਹਨੀ

———

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਮੈ ਗਿਆਰਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਨੌਵੇਂ ਅਤੇ ਦਸਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਸ਼ਟਰਪਤੀ/ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

1. ਰਜਿਸਟ੍ਰੇਸ਼ਨ (ਪੰਜਾਬ ਸੋਧਨਾ) ਬਿਲ, 2000
2. ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿਲ, 2000
3. ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿਲ, 2000
4. ਪੰਜਾਬ ਰਾਜ ਵਿਧਾਨ–ਮੰਡਲ ਮੈਂਬਰ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ, 2000
5. ਪੰਜਾਬ ਡੇਅਰੀ ਵਿਕਾਸ ਬੋਰਡ ਬਿਲ, 2000

---

## MATTERS RAISED DURING ZERO HOUR

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਤੁਹਾਨੂੰ ਅੱਜ ਦੇ ਵਾਸਤੇ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ which is as follows :

"I request that the business of the House for 5-3-2001 be adjourned to discuss a matter of public importance of recent occurrence, namely, the discrimination being made with MLAs of opposition parties by the Punjab Government at various levels in allocating development funds/works in their respective Constituencies."

**ਸ਼੍ਰੀ ਸਪੀਕਰ** : ਡੋਗਰਾ ਜੀ, ਉਹ ਰਿਜੈਕਟ ਹੋ ਚੁੱਕੀ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਤਾਂ ਸੁਣ ਲਓ ਜੀ । ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਐਮ. ਐਲ. ਏਜ਼ ਨਾਲ ਪੰਜਾਬ ਸਰਕਾਰ ਬਹੁਤ ਜ਼ਿਆਦਾ ਡਿਸਕ੍ਰਿਮੀਨੇਸ਼ਨ ਕਰ ਰਹੀ ਹੈ, ਚਾਹੇ ਗੱਲ ਐਲੋਕੇਸ਼ਨ ਆਫ ਫੰਡਜ਼ ਦੀ ਹੋਵੇ, ਨਿਊ ਰੋਡ ਅਲਾਟਮੈਂਟ ਦੀ ਹੋਵੇ ਤੇ ਚਾਹੇ ਸਕੂਲਾਂ ਦੀ ਅਪਗ੍ਰੇਡੇਸ਼ਨ ਦੀ ਹੋਵੇ । ਤੁਸੀਂ ਮੇਰੀ ਐਡਜਰਨਮੈਂਟ ਮੋਸ਼ਨ ਡਿਸ-ਅਲਾਓ ਕਰ ਦਿੱਤੀ ਹੈ ਜਿਹੜੀ ਕਿ ਨਿਸ਼ਚਿਤ ਤੌਰ ਤੇ ਅਲਾਓ ਕਰਨੀ ਚਾਹੀਦੀ ਹੈ ......

**ਸ਼੍ਰੀ ਸਪੀਕਰ** : ਨਹੀਂ ਜੀ, ਨਹੀਂ । ਡੋਗਰਾ ਜੀ, ਉਹ ਰਿਜੈਕਟ ਹੋ ਚੁੱਕੀ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਸਾਡੇ ਨਾਲ ਬਹੁਤ ਡਿਸਕ੍ਰਿਮੀਨੇਸ਼ਨ ਹੋ ਰਹੀ ਹੈ ; ਸੈਂਟਰ ਵਿਚ ਵੀ ਮੈਂਬਰਾਂ ਨੂੰ ਐਮ. ਪੀ. ਏਰੀਆ ਡਿਵੈਲਪਮੈਂਟ ਫੰਡ ਦਿੱਤਾ ਜਾਂਦਾ ਹੈ Wheather they are in opposition, wheather they are in

power but the Punjab Government is doing discrimination in this. Speaker Sahib, why this discrimination is being done ? ਮੁੱਖ ਮੰਤਰੀ ਸਾਹਿਬ, ਇਸ ਬਾਰੇ ਸਟੇਟਮੈਂਟ ਦੇਣ । ਡਿਸਟ੍ਰਿਕਟ ਲੈਵਲ ਤੇ ਵੀ ਅਫਸਰ ਚਾਹੇ ਉਹ ਡੀ.ਸੀ. ਹੋਵੇ, ਚਾਹੇ ਐਸ.ਐਸ.ਪੀ. ਹੋਵੇ, ਗਲਤ ਡਿਸੀਜ਼ਨ ਲਈ ਜਾਂਦੇ ਹਨ ਤੇ ਆਪੋਜ਼ੀਸ਼ਨ ਦੇ ਐਮ.ਐਲ.ਏਜ਼. ਦੀ ਕੋਈ ਵੀ ਗੱਲ ਸੁਣੀ ਨਹੀਂ ਜਾ ਰਹੀ । ਇਥੋਂ ਤੱਕ ਕਿ ਟੈਲੀਫੋਨ ਦਾ ਵੀ ਕੋਈ ਜਵਾਬ ਨਹੀਂ ਦਿੱਤਾ ਜਾ ਰਿਹਾ । They are hard pressed politically by these people. This is wrong. Why this is being done ?

**ਸ੍ਰੀ ਸਪੀਕਰ** : ਡੋਗਰਾ ਜੀ, ਮੈਂ ਉਹ ਰਿਜੈਕਟ ਕਰ ਚੁੱਕਾ ਹਾਂ । ਤੁਸੀਂ ਆਪਣੀ ਗੱਲ ਗਵਰਨਰ ਭਾਸ਼ਣ ਤੇ ਬੋਲਦੇ ਸਮੇਂ ਕਰ ਲੈਣਾ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਹਰੇਕ ਐਮ. ਐਲ. ਏ. ਦੇ ਅਧਿਕਾਰਾਂ ਦੀ ਰੱਖਿਆ ਤੁਸੀਂ ਕਰਨੀ ਹੈ......(ਵਿਘਨ)

**ਸ੍ਰੀ ਸਪੀਕਰ** : ਡੋਗਰਾ ਜੀ, ਤੁਸੀਂ ਬੈਠੋ : ਚੌਧਰੀ ਸਾਹਿਬ ਦੀ ਗੱਲ ਸੁਣ ਲੈਣ ਦਿਉ । (ਵਿਘਨ) ਇਹ ਤੁਹਾਡੇ 'ਲੀਡਰ ਹਨ । ਤੁਸੀਂ ਹੁਣ ਬੈਠ ਜਾਉ । ਜੱਸੀ ਜੀ, ਬੈਠ ਜਾਉ । ਤੁਸੀਂ ਆਪਣੇ ਲੀਡਰ ਦੀ ਗੱਲ ਹੀ ਨਹੀਂ ਸੁਣਦੇ । ਅਰਸ਼ੀ ਜੀ, ਤੁਸੀਂ ਵੀ ਬੈਠੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜੋ ਐਡਜ਼ਰਨਮੈਂਟ ਮੋਸ਼ਨ ਡੋਗਰਾ ਸਾਹਿਬ ਤੇ ਜੱਸੀ ਜੀ ਨੇ ਲਿਆਂਦੀ ਹੈ......।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਮੈਂ ਤਾਂ ਸਮਝਿਆ ਕਿ ਤੁਸੀਂ ਕੋਈ ਹੋਰ ਗੱਲ ਕਰਨੀ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜਿਹੜੇ ਸਾਡੇ ਇਸ ਪਵਿੱਤਰ ਸਦਨ ਦੇ ਮੈਂਬਰ ਹਨ ਉਨ੍ਹਾਂ ਸਾਰਿਆਂ ਦੇ ਤੁਸੀਂ ਹੱਕਾਂ ਦੀ ਰਾਖੀ ਕਰਨੀ ਹੈ । ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਅੱਜ ਆਪੋਜ਼ੀਸਨ ਦੇ ਐਮ. ਐਲ. ਏਜ਼. ਨੂੰ ਡਿਸਟ੍ਰਿਕਟ ਪਲਾਨਿੰਗ ਬੋਰਡ ਵਿਚ ਫੰਡਜ਼ ਦੀ ਅਲਾਟਮੈਂਟ ਵੇਲੇ ਨਹੀਂ ਪੁੱਛਿਆ ਜਾਂਦਾ, ਰੋਡਜ਼ ਦੀ ਅਲਾਟਮੈਂਟ ਵੇਲੇ ਨਹੀਂ ਪੁੱਛਿਆ ਜਾਂਦਾ, ਸਕੂਲਾਂ ਦੀ ਅਪਗ੍ਰੇਡੇਸਨ ਕਰਨੀ ਹੋਵੇ, ਤਾਂ ਨਹੀਂ ਪੁੱਛਿਆ ਜਾਂਦਾ । ਡੋਗਰਾ ਸਾਹਿਬ ਨੇ ਸਾਫ ਲਿਖਿਆ ਹੈ ਕਿ ਜਿਹੜੇ ਅਫਸਰ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਦੀਆਂ ਸਿੱਧੀਆਂ ਇੰਸਟ੍ਰਕਸ਼ਨਜ਼ ਹਨ ਕਿ ਜੇ ਇਨ੍ਹਾਂ ਦਾ ਫੋਨ ਆਵੇ ਤਾਂ ਕੋਈ ਗੱਲ ਮੰਨੀ ਨਾ ਜਾਵੇ... ..

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਕੀ ਇਸ ਤਰ੍ਹਾਂ ਕਦੇ ਹੋ ਸਕਦਾ ਹੈ ?

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਮਾਲਕ ਹੋ । ਜੇ ਤੁਸੀਂ ਐਮ. ਐਲ. ਏਜ਼ ਨੂੰ ਪ੍ਰੋਟੈਕਸ਼ਨ ਨਹੀਂ ਦੇਣੀ, ਉਸਦੇ ਅਧਿਕਾਰ ਦੀ ਰਾਖੀ ਨਹੀਂ ਕਰਨੀ, ਉਸਦੀ ਪੂਰੀ ਮਾਣ ਇੱਜ਼ਤ ਬਹਾਲ ਨਹੀਂ ਕਰਨੀ ਤਾਂ ਫੇਰ ਅਸੀਂ ਕਿਸ ਨੂੰ ਕਹਾਂਗੇ ? ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਬੜਾ ਧੱਕਾ ਹੋ ਰਿਹਾ ਹੈ । ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਅਸੀਂ ਤੁਹਾਡੇ ਕੋਲੋਂ ਆਸ ਕਰਦੇ ਹਾਂ ਕਿ ਤੁਸੀਂ ਐਮ. ਐਲ. ਏ.

[ਚੌਧਰੀ ਜਗਜੀਤ ਸਿੰਘ]

ਸਾਹਿਬਾਨ ਦੀ ਗੱਲ ਸੁਣ ਕੇ ਪੰਜਾਬ ਸਰਕਾਰ ਨੂੰ ਕਹੋਗੇ ਕਿ ਉਹ ਇਥੇ ਸਟੇਟਮੈਂਟ ਦੇਵੇ ਅਤੇ ਆਸ਼ਵਾਸਨ ਦੇਵੇ ਕਿ ਜਿਸ ਤਰ੍ਹਾਂ ਰੂਲਿੰਗ ਪਾਰਟੀ ਦੇ ਐਮ. ਐਲ. ਏਜ਼ ਨਾਲ ਵਰਤਾਓ ਕੀਤਾ ਜਾਂਦਾ ਹੈ, ਉਸੇ ਤਰ੍ਹਾਂ ਹੀ ਆਪੋਜ਼ੀਸ਼ਨ ਦੇ ਐਮ. ਐਲ. ਏਜ਼ ਨਾਲ ਵੀ ਕੀਤਾ ਜਾਵੇਗਾ। ਅਸੀਂ ਵੀ ਰੂਲਿੰਗ ਪਾਰਟੀ ਵਿਚ ਰਹੇ ਹਾਂ। ਅਸੀਂ ਜ਼ਿਲ੍ਹਿਆਂ ਵਿਚ ਪਲੈਨਿੰਗ ਬੋਰਡਾਂ ਦੇ ਚੇਅਰਮੈਨ ਰਹੇ ਹਾਂ। ਅਸੀਂ ਆਪਣੇ ਬਰਾਬਰ ਫ਼ੰਡਜ਼ ਦਿੰਦੇ ਰਹੇ ਹਾਂ ਲੇਕਿਨ ਅੱਜ ਇਨ੍ਹਾਂ ਦੇ ਰਾਜ ਵਿਚ ਲੁੱਟ ਖਸੁੱਟ ਹੋ ਰਹੀ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਕੋਲੋਂ ਆਸ਼ਵਾਸਨ ਦਿਵਾਓ। ਅੱਜ ਬਿਲਕੁਲ ਗਲਤ ਹੋ ਰਿਹਾ ਹੈ। ਇਹ ਬੜਾ ਵੱਡਾ ਮਸਲਾ ਹੈ ਇਹ ਐਮ.ਐਲ.ਏਜ਼ ਦੇ ਅਧਿਕਾਰਾਂ ਦੀ ਗੱਲ ਹੈ। ਡਿਵੈਲਪਮੈਂਟ ਦੇ ਕੰਮਾਂ ਵਾਸਤੇ ਆਪੋਜ਼ੀਸ਼ਨ ਦੇ ਐਮ. ਐਲ. ਏਜ਼. ਨੂੰ ਵੀ ਪੂਰੇ ਅਧਿਕਾਰ ਦਿੱਤੇ ਜਾਣ। ਸਪੀਕਰ ਸਾਹਿਬ, ਤੁਸੀਂ ਸਰਕਾਰ ਕੋਲੋਂ ਇਸ ਸਬੰਧੀ ਆਸ਼ਵਾਸਨ ਦਿਵਾਓ......(ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਪਹਿਲਾਂ ਤੁਸੀਂ ਆਪਣੇ ਸਾਥੀਆਂ ਨੂੰ ਬਿਠਾ ਲਿਆ ਕਰੋ। (ਸ਼ੋਰ) ਹੁਣ ਬਰਾੜ ਸਾਹਿਬ ਦੀ ਗੱਲ ਸੁਣ ਲਈਏ.... (ਵਿਘਨ) ਅਰਸ਼ੀ ਸਾਹਿਬ, ਤੁਹਾਨੂੰ ਵੀ ਟਾਈਮ ਦਿਆਂਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, 1992 ਤੋਂ ਲੈ ਕੇ 1997 ਤੱਕ ਨਾ ਤਾਂ ਇਹ ਆਦਰਯੋਗ ਮੁੱਖ ਮੰਤਰੀ ਜੀ ਇਸ ਹਾਊਸ ਦੇ ਮੈਂਬਰ ਰਹੇ ਅਤੇ ਨਾ ਹੀ ਤੁਸੀਂ ਰਹੇ ਪਰ ਡਿਪਟੀ ਸਪੀਕਰ ਗੁਸਾਈਂ ਸਾਹਿਬ ਇਥੇ ਬੈਠੇ ਹਨ। ਜ਼ੀਰਾ ਜੀ, ਛੱਜਲਵੱਡੀ ਜੀ ਅਤੇ ਮਿੱਤਲ ਸਾਹਿਬ ਵੀ ਇਥੇ ਬੈਠੇ ਹਨ। ਇਹ ਸਾਰੇ ਉਸ ਵੇਲੇ ਇਸ ਹਾਊਸ ਦੇ ਮੈਂਬਰ ਸਨ। ਇਨ੍ਹਾਂ ਨੂੰ ਪਤਾ ਹੋਵੇਗਾ ਕਿ ਜਦੋਂ ਜ਼ਿਲ੍ਹਿਆਂ ਵਿਚ ਪਲੈਨਿੰਗ ਬੋਰਡਾਂ ਦੀਆਂ ਮੀਟਿੰਗਾਂ ਹੁੰਦੀਆਂ ਸਨ ਤਾਂ ਕਾਂਸਟੀਚਿਊਐਂਸੀ ਵਾਈਜ਼ ਸਾਰਿਆਂ ਨੂੰ ਬਰਾਬਰ ਦਾ ਹਿੱਸਾ ਮਿਲਦਾ ਸੀ। ਇਹ ਰਿਕਾਰਡ ਦੀ ਗੱਲ ਹੈ, ਸਭ ਨੂੰ ਬਰਾਬਰ ਦਾ ਹਿੱਸਾ ਮਿਲਦਾ ਰਿਹਾ ਲੇਕਿਨ ਅੱਜ ਹਾਲਤ ਇਹ ਹੈ ਕਿ ਕੋਟਕਪੂਰਾ ਤੋਂ ਜਦੋਂ ਸਰਦਾਰ ਮਨਤਾਰ ਸਿੰਘ ਬਰਾੜ ਆਜ਼ਾਦ ਮੈਂਬਰ ਸੀ ਤਾਂ ਉਸ ਵੇਲੇ ਉਸ ਹਲਕੇ ਨੂੰ ਇਕ ਕੌਡੀ ਵੀ ਨਹੀਂ ਮਿਲੀ ਪਰੰਤੂ ਹੁਣ ਜਦੋਂ ਉਹ ਰੂਲਿੰਗ ਪਾਰਟੀ ਵਿਚ ਸ਼ਾਮਲ ਹੋ ਗਏ ਹਨ ਤਾਂ ਉਹ ਹਰ ਰੋਜ਼ 10-10 ਲੱਖ ਰੁਪਏ ਦੇ ਚੈਕ ਵੰਡਦੇ ਹਨ। ਆਪਣੇ ਵੋਟ ਅਧਿਕਾਰ ਦੀ ਵਰਤੋਂ ਕਰਦਿਆਂ ਬਦਕਿਸਮਤੀ ਨਾਲ ਲੋਕਾਂ ਨੇ ਮੈਨੂੰ ਫਰੀਦਕੋਟ ਤੋਂ ਜਿਤਾ ਦਿੱਤਾ ਲੇਕਿਨ ਉਸ ਦਾ ਨਤੀਜਾ ਇਹ ਹੋਇਆ ਕਿ ਮੇਰੇ ਹਲਕੇ ਵਾਸਤੇ ਮੈਨੂੰ ਇਕ ਸਿੰਗਲ ਪਾਈ ਵੀ ਨਹੀਂ ਦਿੱਤੀ ਗਈ। ** ** ** ** ** ** ** **

**ਸ੍ਰੀ ਸਪੀਕਰ** : Not allowed (ਸ਼ੋਰ) ਬਾਦਲ ਸਾਹਿਬ ਖੜ੍ਹੇ ਹਨ, ਉਨ੍ਹਾਂ ਦੀ ਗੱਲ ਸੁਣ ਲਓ।

---

** Expunged as ordered by the Chair.

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਤਾਂ ਇਨ੍ਹਾਂ ਨੇ ਪੱਕਾ ਮਨ ਬਣਾਇਆ ਹੈ ਕਿ ਵਾਕ-ਆਊਟ ਕਰਨਾ ਹੀ ਕਰਨਾ ਹੈ ਤਾਂ ਫਿਰ ਇਹ ਮੇਰੇ ਵੱਸ ਦੀ ਗੱਲ ਨਹੀਂ । ਮੇਰੀ ਅਰਜ਼ ਸੁਣ ਲਓ...... (ਵਿਘਨ) ਮੇਰੀ ਅਰਜ਼ ਤਾਂ ਸੁਣ ਲਓ । ਉਸ ਤੋਂ ਬਾਅਦ ਫਿਰ ਜੋ ਮਰਜ਼ੀ ਕਰ ਲੈਣਾ......

**ਸ੍ਰੀ ਸ਼ਪੀਕਰ** : ਚੌਧਰੀ ਸਾਹਿਬ, ਹਰਬੰਸ ਲਾਲ ਜੀ ਨੂੰ ਬਿਠਾਓ । ਚੌਧਰੀ ਸਾਹਿਬ, ਤੁਸੀਂ ਵੀ ਬੈਠੋ ।

## STATEMENT MADE IN REPLY TO MATTERS RAISED DURING ZERO HOUR

**ਮੁੱਖ ਮੰਤਰੀ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਵਾਸਤੇ, ਸਰਕਾਰ ਵਾਸਤੇ ਤਾਂ ਪੰਜਾਬ ਦਾ ਹਰ ਹਲਕਾ, ਹਰ ਇਲਾਕਾ ਇੱਕੋ ਜਿਹਾ ਹੈ । (ਥੰਪਿੰਗ) ਇਸ ਸਰਕਾਰ ਵੱਲੋਂ ਜੋ ਸੜਕਾਂ ਦਿੱਤੀਆਂ ਗਈਆਂ ਹਨ ਤਾਂ ਉਹ ਸਾਰੇ ਹਲਕਿਆਂ ਵਿਚ 20-20 ਕਿਲੋਮੀਟਰ ਦਿੱਤੀਆਂ ਗਈਆਂ ਹਨ । ਮੈਂ ਬਹੁਤੀਆਂ ਮਿਸਾਲਾਂ ਤਾਂ ਨਹੀਂ ਦੇਣੀਆਂ ਚਾਹੁੰਦਾ ...ਇਥੇ ਜੱਸੀ ਸਾਹਿਬ ਬੈਠੇ ਹਨ, ਖਿਆਲਾ ਸਾਹਿਬ ਬੈਠੇ ਹਨ, ਬਾਕੀਆਂ ਨੂੰ ਤਾਂ ਭਾਵੇਂ 70-70 ਲੱਖ ਰੁਪਏ ਹੀ ਮਿਲੇ ਹਨ, ਇਨ੍ਹਾਂ ਨੂੰ ਜੇਕਰ ਦੋ-ਦੋ ਕਰੋੜ ਰੁਪਿਆ ਨਹੀਂ ਪਹੁੰਚਿਆ ਤਾਂ ਇਹ ਮੈਨੂੰ ਦੱਸ ਦੇਣ । ਅਸੀਂ ਤਾਂ ਆਪੋਜ਼ੀਸ਼ਨ ਦਾ ਸਭ ਤੋਂ ਜ਼ਿਆਦਾ ਖਿਆਲ ਰੱਖਦੇ ਹਾਂ ......(ਸ਼ੋਰ)

**ਸ੍ਰੀ ਸਪੀਕਰ** : ਹੁਣ ਆਪਾਂ ਅਰਸ਼ੀ ਜੀ ਦੀ ਗੱਲ ਸੁਣ ਲਈਏ । .....(ਵਿਘਨ) ਬਰਾੜ ਸਾਹਿਬ, ਅਰਸ਼ੀ ਜੀ ਦੀ ਗੱਲ ਸੁਣ ਲਉ । ਹੁਣ ਮੈਨੂੰ ਅਰਸ਼ੀ ਜੀ ਦੀ ਗੱਲ ਸੁਣ ਲੈਣ ਦਿਓ । ਹਾਂ ਜੀ, ਅਰਸ਼ੀ ਜੀ ।

## MATTERS RAISED DURING ZERO HOUR (*Resumption*)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਗੱਲ ਤਾਂ ਮੈਂ ਵੀ ਵਿਰੋਧੀ ਧਿਰ ਦੇ ਸਾਥੀਆਂ ਵਾਲੀ ਹੀ ਕਰਨੀ ਹੈ ਲੇਕਿਨ ਮੈਂ ਕੁਝ ਹੋਰ ਢੰਗ ਨਾਲ ਕਰਨੀ ਚਾਹੁੰਦੀ ਹਾਂ ਇਹ ਠੀਕ ਹੈ ਕਿ ਮੁੱਖ ਮੰਤਰੀ ਜੀ ਪੈਸੇ ਦਿੰਦੇ ਹਨ । ਇਨ੍ਹਾਂ ਨੇ ਸੰਗਤ ਦਰਸ਼ਨ ਕਰਕੇ ਵੀ ਪੈਸੇ ਦਿੱਤੇ ਹਨ । ਅਸੀਂ ਇਸ ਚੀਜ਼ ਨੂੰ ਤਾਂ ਬਿਲਕੁਲ ਡਿਨਾਈ ਨਹੀਂ ਕਰਦੇ ਲੇਕਿਨ ਜਿਸ ਗੱਲ ਦਾ ਸਾਨੂੰ ਇਤਰਾਜ਼ ਹੈ ਕਿ ਜਿੱਥੇ ਚੈਕ ਵੰਡੇ ਜਾਂਦੇ ਹਨ, ਉਥੇ ਰੂਲਿੰਗ ਪਾਰਟੀ ਦੇ ਐਮ. ਐਲ. ਏਜ਼ ਨੂੰ ਮੋਹਰੀ ਕੀਤਾ ਜਾਂਦਾ ਹੈ । ਜਿੱਥੇ ਆਪੋਜ਼ੀਸ਼ਨ ਪਾਰਟੀ ਦੇ ਐਮ.ਐਲ.ਏ. ਦਾ ਹਲਕਾ ਹੋਵੇ ਉਥੇ ਕਿਸੇ ਵੀ ਕੰਮ ਵਿੱਚ ਭਾਗੀ ਨਹੀਂ ਬਣਾਇਆ ਜਾਂਦਾ ਹੈ । ਜੇਕਰ ਸ਼ਗਨ ਸਕੀਮ ਦਾ ਕੋਈ ਚੈਕ ਵੰਡਣਾ ਹੋਵੇ ਤਾਂ ਉਹ ਸ਼੍ਰੋਮਣੀ ਗੁਰੂਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਤਾਂ ਚੈਕ ਵੰਡ ਸਕਦਾ ਹੈ ਪਰ ਆਪੋਜ਼ੀਸ਼ਨ ਦਾ ਐਮ.ਐਲ.ਏ. ਨਹੀਂ ਵੰਡ ਸਕਦਾ । ਇਸੇ ਤਰ੍ਹਾਂ ਜੇਕਰ 20 ਕਿਲੋਮੀਟਰ ਸੜਕਾਂ ਬਣਾਉਣ ਦਾ ਸਵਾਲ ਹੈ ਤਾਂ ਜੇਕਰ ਰੂਲਿੰਗ ਪਾਰਟੀ ਦੇ ਐਮ.ਐਲ.ਏ. ਦਾ ਹਲਕਾ ਹੈ ਫਿਰ ਤਾਂ ਉਹ ਇਸ ਦਾ ਨੀਂਹ-ਪੱਥਰ ਰੱਖ ਸਕਦਾ ਹੈ ਔਰ ਅਗਰ ਆਪੋਜ਼ੀਸ਼ਨ ਪਾਰਟੀ ਦੇ ਐਮ. ਐਲ. ਏ. ਵੱਲੋਂ ਲਿਖ ਕੇ ਵੀ ਦੇ ਦਿੱਤਾ ਜਾਵੇ ਕਿ ਉਹ ਨੀਂਹ-ਪੱਥਰ ਰੱਖਣਾ ਚਾਹੁੰਦਾ ਹੈ ਤਾਂ ਅਫਸਰ ਕਹਿੰਦੇ ਹਨ ਕਿ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਾਡੀ ਮਜ਼ਬੂਰੀ ਹੈ, ਸਾਨੂੰ ਉਪਰੋਂ ਹਦਾਇਤਾਂ ਹਨ ਤੁਸੀਂ ਨੀਂਹ ਪੱਥਰ ਨਹੀਂ ਰੱਖ ਸਕਦੇ। ਸਾਡਾ ਝਗੜਾ ਇਸ ਗੱਲ ਤੇ ਹੈ। ਸਪੀਕਰ ਸਾਹਿਬ, ਮੈਂ ਡਾਕੂਮੈਂਟਰੀ ਬੇਸਿਡ ਗੱਲ ਕਰਨੀ ਚਾਹੁੰਦਾ ਹੈ। ਸਪੀਕਰ ਸਾਹਿਬ, 8 ਨਵੰਬਰ ਨੂੰ ਮੈਂ ਢਾਈ ਪੇਜ ਦਾ ਇਕ ਲੈਟਰ ਡੀਟੇਲ ਦੇ ਕੇ ਲਿਖਿਆ ਔਰ ਸਾਰੀਆਂ ਮਿਸਾਲਾਂ ਵੀ ਦਿੱਤੀਆਂ ਸਨ, ਸ਼ਾਇਦ ਤੁਸੀਂ ਆਪਣੇ ਲੈਵਲ ਤੇ ਕੋਈ ਗੱਲ ਕੀਤੀ ਹੋਵੇਗੀ ਪਰੰਤੂ ਮੈਨੂੰ ਤਾਂ ਕੋਈ ਫਰੂਟ-ਫੁੱਲ ਰਿਜ਼ਲਟ ਪ੍ਰਾਪਤ ਨਹੀਂ ਹੋਏ। ਇਹ ਅੱਜ ਤੱਕ ਹਿਸਟਰੀ ਦੇ ਵਿੱਚ ਕਦੇ ਵੀ ਨਹੀਂ ਹੋਇਆ ਕਿ ਕੋਈ ਸਰਕਾਰ ਵਲੋਂ ਚੀਫ ਮਨਿਸਟਰ ਆਫਿਸ ਵੱਲੋਂ ਲੈਟਰ ਜਾਵੇ, ਰਿਟਨ ਲੈਟਰ ਜਾਵੇ, ਉਸ ਲੈਟਰ ਦੀ ਕਾਪੀ ਇਹ ਮੇਰੇ ਕੋਲ ਪਈ ਹੈ। ਇਹ ਕਾਪੀ ਮੈਂ ਤੁਹਾਨੂੰ ਵੀ ਨਾਲ ਲਾ ਕੇ ਭੇਜੀ ਹੈ, ਇਸ ਤਰ੍ਹਾਂ ਦੇ ਕਿੰਨੇ ਹੀ ਲੈਟਰ ਹਨ। ਇਨ੍ਹਾਂ ਪੱਤਰਾਂ ਰਾਹੀਂ ਮੁੱਖ ਮੰਤਰੀ ਸਾਹਿਬ ਵਲੋਂ ਸਾਰੇ ਜ਼ਿਲ੍ਹਿਆਂ ਦੇ ਐਮ.ਐਲ. ਏਜ਼ ਦੀਆਂ ਮੀਟਿੰਗਾਂ ਕਾਲ ਕੀਤੀਆਂ ਗਈਆਂ ਹਨ। ਇਹ ਪੱਤਰ ਮੈਨੂੰ ਬਾਈ-ਚਾਂਸ ਪ੍ਰਾਪਤ ਹੋ ਗਿਆ ਹੈ। ਮੁੱਖ ਮੰਤਰੀ ਸਾਹਿਬ, ਡਿਪਟੀ ਕਮਿਸ਼ਨਰ ਫਿਰੋਜ਼ਪੁਰ ਨੂੰ ਤੁਹਾਡੇ ਦਫਤਰ ਵੱਲੋਂ ਹਦਾਇਤ ਕੀਤੀ ਗਈ ਹੈ ਕਿ ਤੁਹਾਡੀ ਪ੍ਰਧਾਨਗੀ ਹੇਠ ਪੰਜਾਬ ਭਵਨ ਵਿੱਚ ਮੀਟਿੰਗ ਹੋਣੀ ਹੈ ਔਰ ਲਗਾਤਾਰ ਚਲੇਗੀ, ਲੰਚ ਵੀ ਹੋਵੇਗਾ, ਡਿਵੈਲਪਮੈਂਟ ਦੇ ਕੰਮ ਅਤੇ ਹੋਰ ਜਿਹੜੀਆਂ ਤੁਹਾਡੇ ਹਲਕੇ ਦੀਆਂ ਪ੍ਰਾਇਰਟੀਜ਼ ਹਨ ਉਹ ਕੰਸੀਡਰ ਕਰਨੀਆਂ ਹਨ। ਇਨ੍ਹਾਂ ਪੱਤਰਾਂ ਵਿੱਚ ਲਿਖਿਆ ਗਿਆ ਹੈ ਕਿ ਬੀ. ਜੇ. ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੇ ਐਮ.ਐਲ.ਏਜ਼ ਨੂੰ ਹੀ ਭੇਜਣਾ ਹੈ। ਇਹ ਆਫਿਸ਼ੀਅਲ ਲੈਟਰ ਹਨ। 12 ਫਾਇਨੈਂਸ਼ੀਅਲ ਕਮਿਸ਼ਨਰ/ਪ੍ਰਬੰਧਕੀ ਸਕੱਤਰ ਉਸ ਮੀਟਿੰਗ ਵਿੱਚ ਕਾਲ ਕੀਤੇ ਗਏ ਹਨ। ਅਸੀਂ ਵੀ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਲੋਕ ਸਾਡੇ ਤੋਂ ਵੀ ਉਮੀਦ ਕਰਦੇ ਹਨ। ਜੇਕਰ ਅਸੀਂ ਵੀ ਇਨ੍ਹਾਂ ਮੀਟਿੰਗਾਂ ਦੇ ਵਿੱਚ ਆ ਕੇ ਆਪਣੇ ਇਲਾਕੇ ਦੀ ਕੋਈ ਗੱਲ ਕਰ ਲੈਂਦੇ ਤਾਂ ਇਸ ਵਿਚ ਕੀ ਮਾੜਾ ਹੋ ਸਕਦਾ ਹੈ। ਤੁਸੀਂ ਪਹਿਲੇ ਦਿਨ ਹੀ ਕਿਹਾ ਸੀ ਕਿ ਕਿਸੇ ਪ੍ਰਕਾਰ ਦਾ ਕੋਈ ਵਿਤਕਰਾ ਨਹੀਂ ਹੋਵੇਗਾ, ਕੋਈ ਡਿਸਕ੍ਰਿਮੀਨੇਸ਼ਨ ਨਹੀਂ ਹੋਵੇਗੀ ਔਰ ਸਾਨੂੰ ਇਸ ਗੱਲ ਦੀ ਬੜੀ ਖੁਸ਼ੀ ਹੋਈ ਸੀ। ਲੇਕਿਨ ਪਿਛਲੇ ਚਾਰ ਸਾਲ ਦਾ ਜਿੰਨਾ ਵੀ ਐਕਸਪੀਰੀਐਂਸ ਹੈ, ਮੇਰਾ ਖਿਆਲ ਹੈ ਕਿ ਸਾਰੀ ਹਿਸਟਰੀ ਦੇ ਵਿੱਚ ਕਦੇ ਵੀ ਵਿਰੋਧੀ ਵਿਧਾਇਕਾਂ ਦੇ ਨਾਲ ਕਦੇ ਵੀ ਇਸ ਤਰ੍ਹਾਂ ਵਿਤਕਰਾ ਨਹੀਂ ਕੀਤਾ ਗਿਆ, ਪੱਖ-ਪਾਤ ਨਹੀਂ ਕੀਤਾ ਗਿਆ, ਜਿੰਨਾ ਇਸ ਸਰਕਾਰ ਵੱਲੋਂ ਕੀਤਾ ਗਿਆ ਹੈ। ਅਫਸਰ ਕਹਿੰਦੇ ਹਨ ਤੁਸੀਂ ਕਿਸੇ ਕੰਮ ਦਾ ਨਾਂ ਨਾ ਲਓ, ਸਾਨੂੰ ਉਪਰੋਂ ਹਦਾਇਤਾਂ ਹਨ ਕਿ ਤੁਹਾਨੂੰ ਆਪੋਜ਼ੀਸ਼ਨ ਵਾਲਿਆਂ ਨੂੰ ਅਸੀਂ ਕਿਸੇ ਤਰਾਂ ਦੀ ਕੋਈ ਮਾਨਤਾ ਦੇਣੀ ਹੀ ਨਹੀਂ। ਸਪੀਕਰ ਸਾਹਿਬ, ਅਸੀਂ ਤੁਹਾਡੇ ਕੋਲ ਇਹ ਮਸਲਾ ਇਸ ਵਾਸਤੇ ਰੱਖ ਰਹੇ ਹਾਂ ਕਿਉਂਕਿ ਤੁਸੀਂ ਸਾਡੇ ਮਾਲਕ ਹੋ। ਇਹ ਸਰਕਾਰਾਂ ਤਾਂ ਟੈਂਪਰੇਰੀ ਚੀਜ਼ਾਂ ਹਨ, ਇਹ ਲੋਕਾਂ ਦੀ ਮਰਜ਼ੀ ਹੈ। ਇਹ ਤਾਂ ਆਉਣੀਆਂ ਜਾਣੀਆਂ ਚੀਜ਼ਾਂ ਹਨ। ਜਿਹੜੀਆਂ ਅਸੀਂ ਅੱਜ ਰਿਵਾਇਤਾਂ ਪਾ ਰਹੇ ਹਾਂ, ਚੰਗੀਆਂ ਰਿਵਾਇਤਾਂ ਨੂੰ ਤੋੜ ਰਹੇ ਹਾਂ, ਇਨ੍ਹਾਂ ਦੇ ਆਉਣ ਵਾਲੇ ਸਮੇਂ ਵਿਚ ਮਾੜੇ ਸਿੱਟੇ ਨਿਕਲਣਗੇ। ਸਾਨੂੰ ਤੁਸੀਂ ਨਜ਼ਰ-ਅੰਦਾਜ਼ ਕਰ ਦਿਉ। ਕੋਈ ਗੱਲ ਨਹੀਂ ਲੇਕਿਨ ਗਲਤ ਪ੍ਰੰਪਰਾਵਾਂ ਨਹੀਂ ਪਾਉਣੀਆਂ ਚਾਹੀਦੀਆਂ ਜਿਹੜੀਆਂ ਸਾਡੇ ਡੈਮੋਕ੍ਰੇਟਿਕ ਸੈਟ-ਅੱਪ ਨੂੰ ਕਮਜ਼ੋਰ ਕਰਨ। ਇਹ ਸਾਡਾ ਇਤਰਾਜ਼ ਹੈ। (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਸ਼ੇਰ ਸਿੰਘ ਜੀ, ਤੁਸੀਂ ਬੈਠ ਜਾਓ । ਤੁਹਾਡੀ ਕਲੈਰੀਫਿਕੇਸ਼ਨ ਦੀ ਲੋੜ ਨਹੀਂ ।

ਹਾਂ ਜੀ, ਹੈਨਰੀ ਸਾਹਿਬ ਤੁਸੀਂ ਦੱਸੋ ।

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਹੈ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ । ਮੁੱਖ ਮੰਤਰੀ ਸਾਹਿਬ ਨੇ ਹਾਊਸ ਵਿੱਚ ਐਸ਼ਿਉਰੈਂਸ ਦਿੱਤੀ ਹੈ ਕਿ ਮੇਰੇ ਲਈ ਸਾਰੇ ਐਮ. ਐਲ. ਏ. ਬਰਾਬਰ ਹਨ । ਸਪੀਕਰ ਸਾਹਿਬ, ਜਲੰਧਰ ਕਾਰਪੋਰੇਸ਼ਨ ਨੇ ਪਿਛਲੇ ਵਿੱਤੀ ਸਾਲ ਵਿੱਚ ਇਕ ਕਰੋੜ 20 ਲੱਖ ਰੁਪਿਆ, ਪਲਾਨਿੰਗ ਬੋਰਡ ਦੇ ਚੇਅਰਮੈਨ ਬ੍ਰਹਮਪੁਰਾ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਪਤਾ ਹੈ, ਇਕ ਕਰੋੜ 20 ਲੱਖ ਰੁਪਿਆ ਸਿਰਫ ਇਕੋ ਇਕ ਬੀ.ਜੇ.ਪੀ. ਦੇ ਐਮ. ਐਲ. ਏ. ਜੋ ਮਨਿਸਟਰ ਹੈ, ਉਸ ਦੇ ਹਲਕੇ ਨੂੰ ਦਿੱਤਾ ਗਿਆ । ਇਸ ਚੀਜ਼ ਦਾ ਬਕਾਇਦਾ ਰਿਕਾਰਡ ਹੈ । ਮੈਂ ਵੀ ਇਕ ਹਲਕੇ ਦਾ ਐਮ. ਐਲ. ਏ. ਹਾਂ । ਦੂਸਰੇ ਵੀ ਸਾਡੇ ਸਾਥੀ ਬੈਠੇ ਹਨ । ਸਾਡੇ ਏਰੀਏ ਵਿਚ ਇਕ ਵੀ ਪੈਸਾ ਨਹੀਂ ਦਿੱਤਾ ਗਿਆ । ਮੈਂ ਮੁੱਖ ਮੰਤਰੀ ਸਾਹਿਬ ਤੋਂ ਐਸ਼ਿਉਰੈਂਸ ਲੈਣੀ ਚਾਹੁੰਦਾ ਹਾਂ ਕਿ ਅਗਰ ਕੋਈ ਪੈਸਾ ਦਿੱਤਾ ਜਾਵੇ ਤਾਂ ਉਸ ਦੇ ਵਿੱਚ ਅੱਗੇ ਤੋਂ ਕੋਈ ਇਸ ਤਰ੍ਹਾਂ ਦਾ ਵਿਤਕਰਾ ਜਾਂ ਡਿਸਕ੍ਰਿਮੀਨੇਸ਼ਨ ਨਹੀਂ ਹੋਏਗੀ । ਬ੍ਰਹਮਪੁਰਾ ਜੀ ਨੇ ਜਿਹੜਾ ਜਵਾਬ ਦੇਣਾ ਹੈ, ਮੈਨੂੰ ਪਤਾ ਹੈ । ਉਨ੍ਹਾਂ ਨੇ ਕਹਿਣਾ ਹੈ ਕਿ ਪੈਸਾ ਸਿੱਧਾ ਗਿਆ ਹੈ, ਮੇਰੇ ਕੋਲੋਂ ਨਹੀਂ ਗਿਆ । ਮੇਰੀ ਇਕ ਹੋਰ ਬੇਨਤੀ ਹੈ ਕਿ ਇਤਨੀ ਡਿਸਕਰਿਮੀਨੇਸ਼ਨ ਹੋ ਰਹੀ ਹੈ । ਜਲੰਧਰ ਕਾਰਪੋਰੇਸ਼ਨ ਦੇ ਹਾਊਸ ਦੇ ਵਿਚ ਵੀ 37 ਮੱਤਾਂ ਨਾਲ ਨੋ-ਕਾਨਫੀਡੈਂਸ ਰਾਹੀਂ ਵੀ ਮੇਅਰ ਰਿਮੂਵ ਨਾ ਹੋਵੇ । ਜਦੋਂ ਅਸੀਂ ਹਾਈਕੋਰਟ ਵਿਚ ਚਲੇ ਗਏ ਤਾਂ ਬਾਅਦ ਵਿਚ ਟੰਡਨ ਸਾਹਿਬ ਬਿਆਨ ਦਿੰਦੇ ਹਨ ਕਿ ਜੋ ਵੀ ਹੋਇਆ ਹੈ, ਗਲਤ ਹੋਇਆ ਹੈ । ਕੀ ਇਹੋ ਡੈਮੋਕਰੇਸੀ ਹੈ ? ਇਕ ਪਾਸੇ 37 ਵੋਟਾਂ ਹੋਣ ਅਤੇ ਦੂਸਰੇ ਪਾਸੇ 16 ਤੇ ਮੇਅਰ ਨੂੰ ਹਟਾਇਆ ਜਾਵੇ । ਇਸ ਦੇ ਵਿਚ ਬੀ. ਜੇ. ਪੀ. ਅਤੇ ਅਕਾਲੀ ਦਲ ਦੇ ਵੀ ਕਾਉਂਸਲਰ ਸ਼ਾਮਲ ਹਨ । ਜਿਤਨੀਆਂ ਧਾਂਦਲੀਆਂ ਇਸ ਕਾਰਪੋਰੇਸ਼ਨ ਦੇ ਵਿਚ ਹੋਈਆਂ ਹਨ । ਮੇਰੀ ਇਕ ਹੋਰ...

... ** **

**ਸ਼੍ਰੀ ਸਪੀਕਰ :** ਹੈਨਰੀ ਜੀ, ਤੁਸੀਂ ਤਾਂ ਗੱਲ ਹੋਰ ਪਾਸੇ ਹੀ ਲੈ ਗਏ ਹੋ । Not allowed.

**ਸਹਿਕਾਰਤਾ ਮੰਤਰੀ :** ਸਪੀਕਰ ਸਾਹਿਬ, ਮੈਂ ਸਪੱਸ਼ਟੀਕਰਨ ਦੇਣਾ ਚਾਹੁੰਦਾ ਹਾਂ । ਮੇਰਾ ਨਾਂ ਲਿਆ ਗਿਆ ਹੈ । (ਸ਼ੋਰ)...(ਵਿਘਨ)

**ਸ਼੍ਰੀ ਸਪੀਕਰ :** ਡੋਗਰਾ ਜੀ, ਬੈਠ ਜਾਉ । ਬ੍ਰਹਮਪੁਰਾ ਜੀ ਦਾ ਸ਼ਪੱਸ਼ਟੀਕਰਨ ਸੁਣ ਲਈਏ ।

**ਸਹਿਕਾਰਤਾ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਮੈਂਬਰ ਸਾਹਿਬ ਬਿਲਕੁਲ ਗਲਤ ਕਹਿ ਰਹੇ ਹਨ । ਉਨ੍ਹਾਂ ਦੀ ਪਾਰਟੀ ਦੇ ਲੀਡਰ ਚੌਧਰੀ ਸਾਹਿਬ ਬੈਠੇ ਹੋਏ ਹਨ । ਉਨ੍ਹਾਂ ਕੋਲੋਂ ਪੁੱਛ ਲਿਆ ਜਾਵੇ ਕਿ ਪੈਸੇ ਮਿਲੇ ਹਨ ਜਾਂ ਨਹੀਂ । ਡਿਪਟੀ ਕਮਿਸ਼ਨਰ ਸਾਹਿਬ ਕੋਲੋਂ ਲਿਸਟਾਂ ਮੰਗਵਾ ਲੈਂਦੇ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਨੂੰ ਕਿੰਨੇ ਕਿੰਨੇ ਪੈਸੇ ਮਿਲੇ ਹਨ ।

**Expunged as ordered by the Chair.

**ਸ੍ਰੀ ਸਪੀਕਰ** : ਹੁਣ ਜ਼ੀਰਾ ਸਾਹਿਬ ਦੀ ਗੱਲ ਸੁਣ ਲਈਏ। (ਸ਼ੋਰ)...(ਵਿਘਨ)

**ਸ੍ਰੀ ਅਵਤਾਰ ਹੈਨਰੀ** : ਜੇਕਰ 1.20 ਕਰੋੜ ਰੁਪਏ ਵਿਚੋਂ ਇਕ ਪੈਸਾ ਵੀ ਸਾਬਤ ਕਰ ਦੇਣ ਕਿ ਦੂਸਰੇ ਵਿਰੋਧੀ ਧਿਰ ਦੇ ਐਮ. ਐਲ. ਏ. ਹਲਕੇ ਵਿਚ ਦਿੱਤਾ ਹੈ ਤਾਂ ਮੈਂ ਤੁਰੰਤ ਅਸਤੀਫਾ ਦੇ ਦਿਆਂਗਾ। ਬ੍ਰਹਮਪੁਰਾ ਜੀ ਇਕ ਮੀਟਿੰਗ ਵਿਚ ਬੈਠੇ ਸਨ। ਜਦੋਂ ਉਥੇ ਡਿਵੈਲਪਮੈਂਟ ਦੇ ਬਾਰੇ ਪੈਸਿਆਂ ਦੀ ਗੱਲ ਕੀਤੀ ਤਾਂ ਬ੍ਰਹਮਪੁਰਾ ਜੀ ਨੇ ਕਿਹਾ ਕਿ ਡਿਵੈਲਪਮੈਂਟ ਤਾਂ ਉਥੇ ਹੁੰਦੀ ਹੈ ** **

**ਸ੍ਰੀ ਸਪੀਕਰ** : ਨਹੀਂ ਜੀ। Not allowed. ਹੁਣ ਜ਼ੀਰਾ ਸਾਹਿਬ ਦੀ ਗੱਲ ਸੁਣ ਲਈਏ। (ਸ਼ੋਰ) (ਵਿਘਨ) ਜ਼ੀਰਾ ਜੀ, ਤੁਹਾਡੇ ਸਾਥੀ ਹੀ ਨਹੀਂ ਸੁਣਨ ਦਿੰਦੇ। ਦੱਸੋ ਮੈਂ ਕੀ ਕਰਾਂ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਚਾਰ ਵਾਰੀ ਪੁਆਇੰਟ ਆਫ ਆਰਡਰ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ, ਪ੍ਰੰਤੂ ਤੁਸੀਂ ਮੈਨੂੰ ਟਾਈਮ ਹੀ ਨਹੀਂ ਦੇ ਰਹੇ। (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਮੇਰਾ ਧਿਆਨ ਤੁਹਾਡ ਵੱਲ ਨਹੀਂ ਗਿਆ ਕਿ ਤੁਸੀਂ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋ। ਚਲੋ, ਪਹਿਲਾਂ ਤੁਹਾਨੂੰ ਸੁਣ ਲੈਂਦੇ ਹਾਂ। ਬਾਅਦ ਵਿਚ ਜ਼ੀਰਾ ਜੀ ਅਤੇ ਉਸ ਤੋਂ ਬਾਅਦ ਸਹੂੰਗੜਾ ਜੀ ਨੂੰ ਟਾਈਮ ਦਿਆਂਗੇ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਐਡਜਰਨਮੈਂਟ ਮੋਸ਼ਨ ਡਿਸ-ਅਲਾਓ ਕਰ ਦਿਤੀ ਅਤੇ ਜਿਸ ਮੈਂਬਰ ਵਲੋਂ ਆਈ ਸੀ, ਉਸ ਨੇ ਖੜ੍ਹੇ ਹੋ ਕੇ ਮਾਮਲਾ ਉਠਾਇਆ ਅਤੇ ਉਨ੍ਹਾਂ ਦੀ ਗੱਲ ਜਿਹੜੀ ਸੀ ਉਹ ਤੁਸੀਂ ਡਿਸ-ਅਲਾਓ ਕਰ ਦਿਤੀ। ਇਸ ਤੋਂ ਬਾਅਦ ਗਵਰਨਰ ਸਾਹਿਬ ਦੇ ਭਾਸ਼ਣ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ। ਅਗਰ ਕਿਸੇ ਮੈਂਬਰ ਸਾਹਿਬ ਨੂੰ ਕੋਈ ਇਤਰਾਜ ਹੈ ਤਾਂ ਬੇਸਟ ਤਰੀਕਾ ਹੈ ਕਿ ਗਵਰਨਰ ਸਾਹਿਬ ਦੇ ਭਾਸ਼ਣ ਤੇ ਡਿਸਕਸ਼ਨ ਸਮੇਂ ਬੋਲ ਸਕਦੇ ਹਨ। ਮੋਸ਼ਨ ਡਿਸ-ਅਲਾਓ ਹੋ ਗਈ। ਮੇਰਾ ਤਾਂ ਇਹ ਇਤਰਾਜ਼ ਹੈ ਕਿ ਜਦੋਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣਾ ਹੈ ਤਾਂ ਉਦੋਂ ਇਹ ਆਪਣਾ ਮਸਲਾ ਉਠਾ ਲੈਣ।

**ਸ੍ਰੀ ਸਪੀਕਰ** : ਮੈਂ ਤਾਂ ਕਹਿ ਚੁੱਕਾ ਹਾਂ ਜੀ। ਹਾਂ ਜੀ, ਜ਼ੀਰਾ ਸਾਹਿਬ ਦੀ ਗੱਲ ਸੁਣ ਲੈਣ ਦਿਓ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਬੜਾ ਹੀ ਅਹਿਮ ਮਸਲਾ ਹੈ ਜਿਹੜਾ ਵਿਚਾਰਿਆ ਜਾ ਰਿਹਾ ਹੈ। ਕਿਉਂਕਿ ਇਹ ਬੜਾ ਪਵਿੱਤਰ ਸਦਨ ਹੈ, ਇਸਦੇ ਵਿੱਚ ਹਰ ਇਕ ਐਮ.ਐਲ.ਏ. ਜਿਹੜਾ ਹੈ, ਉਸਨੂੰ ਬੋਲਣ ਦਾ ਅਧਿਕਾਰ ਹੈ। ਲੋਕ ਆਪਣਾ ਨੁਮਾਇੰਦਾ ਚੁਣ ਕੇ ਐਮ.ਐਲ.ਏ. ਸਾਹਿਬ ਨੂੰ ਇੱਥੇ ਭੇਜਦੇ ਹਨ ਅਤੇ ਹਰ ਐਮ.ਐਲ.ਏ.

---

**Expunged as ordered by the Chair.

ਦੇ ਅਖਤਿਆਰ ਇਕੋ ਜਿਹੇ ਹੁੰਦੇ ਹਨ ਪਰ ਬੜਾ ਦੁੱਖ ਹੁੰਦਾ ਹੈ ਜਦੋਂ ਚੁਣੇ ਹੋਏ ਨੁਮਾ-ਇੰਦਿਆਂ ਦੇ ਨਾਲ ਵਿਤਕਰਾ ਕੀਤਾ ਜਾਂਦਾ ਹੈ। ਮੈਂ 1992 ਤੋਂ 1997 ਤੱਕ ਵੀ ਆਪੋਜ਼ੀਸ਼ਨ ਦੀ ਸੀਟ ਤੇ ਇਸ ਸਦਨ ਵਿੱਚ ਬੈਠਦਾ ਰਿਹਾ ਹਾਂ ਅਤੇ ਉਸ ਸਮੇਂ ਦੇ ਦੌਰਾਨ ਤਿੰਨ ਮੁੱਖ ਮੰਤਰੀ ਆਏ। ਸਵਰਗੀਯ ਸਰਦਾਰ ਬੇਅੰਤ ਸਿੰਘ, ਮਿਸਿਜ਼ ਭੱਠਲ ਅਤੇ ਸਰਦਾਰ ਹਰਚਰਨ ਸਿੰਘ ਬਰਾੜ। ਇਨ੍ਹਾਂ ਮੁੱਖ ਮੰਤਰੀਆਂ ਦੇ ਸਮੇਂ ਵਿੱਚ ਸਾਨੂੰ ਆਪੋਜ਼ੀਸ਼ਨ ਵਿੱਚ ਬੈਠਿਆਂ ਹੋਇਆਂ ਵੀ ਪੂਰੀਆਂ ਗਰਾਂਟਾਂ ਮਿਲਦੀਆਂ ਰਹੀਆਂ ਹਨ ਅਤੇ ਅਸੀਂ ਸੜਕਾਂ ਦੇ ਨੀਂਹ ਪੱਥਰ ਰੱਖਦੇ ਰਹੇ ਹਾਂ।

(ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਵੱਲੋਂ ਥੰਪਿੰਗ)

**ਸ਼੍ਰੀ ਸਪੀਕਰ :** ਇਹ ਤਾਂ ਹੋਰ ਮੈਂਬਰ ਸਾਹਿਬਾਨ ਕਹਿ ਚੁੱਕੇ ਹਨ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ਸਪੀਕਰ ਸਾਹਿਬ, ** **

**Mr. Speaker :** Not allowed, ਕੁਝ ਵੀ ਰਿਕਾਰਡ ਨਹੀਂ ਕਰਨਾ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ :** ** **

**ਸ਼੍ਰੀ ਸਪੀਕਰ :** ਜ਼ੀਰਾ ਜੀ, ਤੁਹਾਡੀ ਕੋਈ ਵੀ ਗੱਲ ਰਿਕਾਰਡ ਨਹੀਂ ਹੋ ਰਹੀ। ਇਸ ਲਈ ਤੁਸੀਂ ਬੈਠ ਜਾਓ। ਹਾਂ ਜੀ, ਸਹੂੰਗੜਾ ਜੀ, ਤੁਸੀਂ ਬੋਲੋ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜੀ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ। ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੇਰੇ ਸਾਥੀਆਂ ਨੇ, ਆਪੋਜ਼ੀਸ਼ਨ ਵਾਲਿਆਂ ਨੇ ਮਸਲਾ ਰੇਜ਼ ਕੀਤਾ, ਉਹ ਬੜਾ ਹੀ ਮਹੱਤਵ-ਪੂਰਨ ਮੁੱਦਾ ਹੈ ਅਤੇ ਇਹ ਇਸ ਟਰਮ ਦਾ ਆਖਰੀ ਸਾਲ ਹੈ। ਚਾਰ ਸਾਲ ਬੀਤ ਚੁੱਕੇ ਹਨ ਔਰ ਚਾਰ ਸਾਲਾਂ ਵਿੱਚ ਅਸੀਂ ਇਹ ਸੋਚਿਆ ਸੀ ਕਿ ਸਰਕਾਰ ਅੱਜ ਜੈਨੂਅਨਇਟੀ ਦਾ ਰਸਤਾ ਅਖਤਿਆਰ ਕਰੇਗੀ। ਪਿਛਲੇ ਦਿਨਾਂ ਵਿੱਚ ਬਾਦਲ ਸਾਹਿਬ ਮੇਰੇ ਹਲਕੇ ਵਿੱਚ ਗਏ ਸਨ ...

**ਸ਼੍ਰੀ ਸਪੀਕਰ :** ਇਹ ਤੁਸੀਂ ਗਵਰਨਰ ਐਡਰੈਸ ਤੇ ਬੋਲ ਲੈਣਾ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ। ਨਿਕਲਣਾ ਤਾਂ ਵਿਚੋਂ ਕੁਝ ਵੀ ਨਹੀਂ। ਇਸ ਪੰਥ ਵਾਲੀ ਸਰਕਾਰ ਕੋਲ ਭਰੋਸੇ ਵਾਲੀ ਕੋਈ ਗੱਲ ਨਹੀਂ। ਮੇਰੇ ਗੜ੍ਹਸ਼ੰਕਰ ਹਲਕੇ ਵਿਚ ਇੱਕ ਬੇਟ ਏਰੀਆ ਪੈਂਦਾ ਹੈ ਜਿਸ ਵਿਚ 22-23 ਪਿੰਡ ਹਨ। ਬਾਦਲ ਸਾਹਿਬ ਉਥੇ ਗਏ...

**ਸ਼੍ਰੀ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਇਹ ਗੱਲਾਂ ਕਹਿ ਲੈਣਾ।

---

**Not recorded as ordered by the Chair.

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ।** ਇਹ 20 ਕਿਲੋਮੀਟਰ ਸੜਕਾਂ ਉਥੇ ਉਨ੍ਹਾਂ 22-23 ਪਿੰਡਾਂ ਵਾਸਤੇ ਹੀ ਡਿਕਲੇਅਰ ਕਰ ਕੇ ਗਏ। ਬਾਕੀ ਸਾਰੇ ਦੇ ਸਾਰੇ 150 ਪਿੰਡ ਵਾਲੇ ਮੇਰੀ ਜਾਨ ਨੂੰ ਰੋ ਰਹੇ ਹਨ ** ** **

**ਸ਼੍ਰੀ ਸਪੀਕਰ :** ਨਹੀਂ ਜੀ, ਸਹੂੰਗੜਾ ਸਾਹਿਬ, ਤੁਸੀਂ ਬੈਠ ਜਾਓ। ਹਾਂ ਜੀ, ਮੌਫਰ ਸਾਹਿਬ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ** **

**ਸ਼੍ਰੀ ਸਪੀਕਰ :** ਨਹੀਂ ਜੀ, ਸਹੂੰਗੜਾ ਜੀ, ਬੈਠ ਜਾਓ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਇਹ ਸਰਦਾਰ ਬੇਅੰਤ ਸਿੰਘ ਦੇ ਟਾਈਮ ਤੋਂ ਵੀ ਸਭ ਤੋਂ ਜ਼ਿਆਦਾ ** ** ਖੇਡਦੇ ਰਹੇ ਹਨ...(ਵਿਘਨ)

**ਸ਼੍ਰੀ ਸਪੀਕਰ :** ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ। ਸਹੂੰਗੜਾ ਜੀ, ਤੁਸੀਂ ਬੈਠ ਜਾਓ। ਨਹੀਂ ਜੀ। ਖਿਆਲਾ ਸਾਹਿਬ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਬਹੁਤ ਹੀ ਮਹੱਤਵਪੂਰਨ ਗੱਲ ਹੋ ਰਹੀ ਹੈ। ਇਸ ਵਿੱਚ ਨਾ ਤਾਂ ਕਾਂਗਰਸ ਦਾ ਸਵਾਲ ਹੈ ਅਤੇ ਨਾ ਹੀ ਆਪੋਜ਼ੀਸ਼ਨ ਦਾ ਸਵਾਲ ਹੈ। ਇਹ ਤਾਂ ਐਮ.ਐਲ.ਏਜ਼ ਦੇ ਹੱਕਾਂ ਦਾ ਸਵਾਲ ਹੈ। ਐਮ.ਐਲ.ਏ. ਦਾ ਹੱਕ ਕੀ ਹੈ? ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਮੈਂ ਸਰਦਾਰ ਬਲਦੇਵ ਸਿੰਘ ਖਿਆਲਾ ਦੇ ਹਲਕੇ ਵਿੱਚ ਦੋ ਕਰੋੜ ਰੁਪਿਆ ਵੰਡ ਕੇ ਆਇਆ ਹਾਂ। ਸੰਗਤ ਦਰਸ਼ਨ ਦੌਰਾਨ ਦੋ ਕਰੋੜ ਰੁਪਿਆ ਵੰਡਿਆ ਹੈ। ਇਹ ਐਮ.ਐਲ.ਏ. ਨੂੰ ਤਕੜਾ ਕਰਨ ਲਈ ਨਹੀਂ ਬਲਕਿ ਡਾਊਨ ਕਰਨ ਲਈ ਕੀਤਾ ਗਿਆ ਹੈ। ਸੰਗਤ ਦਰਸ਼ਨ ਦੌਰਾਨ ਐਮ.ਐਲ.ਏ. ਨੂੰ ਬੁਲਾ-ਇਆ ਤੱਕ ਨਹੀਂ ਗਿਆ। ਦੂਜੀ ਜਿਹੜੀ ਇਹ ਗੱਲ ਕਹਿੰਦੇ ਹਨ ਕਿ 20 ਕਿਲੋਮੀਟਰ ਸੜਕਾਂ ਦਿੱਤੀਆਂ ਹਨ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਦੋ ਜ਼ਿਲ੍ਹੇ ਪੈਂਦੇ ਹਨ। ਇਸ ਤਰ੍ਹਾਂ 10-10 ਕਿਲੋਮੀਟਰ ਦੋਹਾਂ ਜ਼ਿਲ੍ਹਿਆਂ ਦੀਆਂ ਬਣਦੀਆਂ ਹਨ। ਭੈਣੀ ਤੋਂ ਖੋਖਰ ਤੱਕ ਜੋ ਸੜਕ ਬਣ ਰਹੀ ਹੈ ਦੋ-ਢਾਈ ਕਿਲੋਮੀਟਰ ਸੜਕ ਮੇਰੇ ਏਰੀਏ ਵਿਚ ਬਣਾਈ ਹੈ ਔਰ ਸਾਢੇ ਚਾਰ ਕਿਲੋਮੀਟਰ ਫਿਰਨੀ ਖੋਖਰ ਵਿਖੇ ਹੀ ਬਣਾਈ ਹੈ ਜਿਹੜਾ ਕਿ ਮਾਨਸਾ ਜ਼ਿਲ੍ਹੇ ਵਿੱਚ ਹੈ ** ** **

**ਸ਼੍ਰੀ ਸਪੀਕਰ :** ਨਹੀਂ ਜੀ, ਖਿਆਲਾ ਜੀ, ਇਹ ਤੁਸੀਂ ਗਵਰਨਰ ਐਡਰੈਸ ਤੇ ਕਹਿ ਲੈਣਾ। ਨਹੀਂ ਜੀ।

**ਸਰਦਾਰ ਬਲਦੇਵ ਸਿੰਘ ਖਿਆਲਾ :** ** ** **

---

**Expunged as ordered by the Chair.

**ਸ਼੍ਰੀ ਸਪੀਕਰ :** ਨਹੀਂ ਜੀ, ਖਿਆਲਾ ਜੀ। ਹਾਂ ਜੀ, ਮੋਫਰ ਸਾਹਿਬ। (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ ਅਤੇ ਸਰਦਾਰ ਹੀਰਾ ਸਿੰਘ ਗਾਬੜੀਆ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਪੰਜਾਬ ਦੇ ਕਿਸੇ ਹਲਕੇ ਨਾਲ ਕੋਈ ਵਿਤਕਰਾ ਨਹੀਂ ਕੀਤਾ ਗਿਆ। ਮੇਰੇ ਕੋਲ ਲਿਸਟ ਹੈ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀਆਂ ਦੇ ਸਾਰੇ ਮੈਂਬਰ ਅਤੇ ਅਕਾਲੀ ਦਲ ਦੇ ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਜਗਤਾਰ ਸਿੰਘ ਰਾਜਲਾ, ਬੀਬੀ ਦਲਜੀਤ ਕੌਰ ਅਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜ਼ਾਜਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਸਪੀਕਰ :** ਮੋਫਰ ਸਾਹਿਬ, ਇੱਕ ਸੈਕੰਡ ਵਿੱਚ ਗੱਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜੋ ਹਾਊਸ ਵਿੱਚ ਗੱਲ ਹੁੰਦੀ ਹੈ, ਹਰੇਕ ਮੈਂਬਰ ਚਾਹੇ ਲੀਡਰ ਆਫ ਦਿ ਹਾਊਸ ਹੈ, ਮਨਿਸਟਰ ਹੈ, ਹਰ ਇੱਕ ਕਹਿੰਦਾ ਹੈ ਕਿ ਇਸ ਸਦਨ ਵਿੱਚ ਝੂਠ ਨਹੀਂ ਬੋਲਣਾ। ਮੈਨੂੰ ਸ਼ਰਮ ਨਾਲ ਕਹਿਣਾ ਪੈਂਦਾ ਹੈ ਇਥੇ ਸੱਚ ਬਹੁਤ ਘੱਟ ਲੋਕ ਬੋਲਦੇ ਹਨ। ਜੋ ਹਾਲਤ ਪੰਜਾਬ ਸਰਕਾਰ ਦੀ ਹੈ, 1997 ਵਿੱਚ ਇਹ ਸਰਕਾਰ ਬਣੀ ਔਰ ਮੈਂ ਸਰਕਾਰ ਨੂੰ ਮੁੱਦਿਆਂ ਦੇ ਆਧਾਰ ਤੇ ਸਪੋਰਟ ਕਰਨ ਦੀ ਗੱਲ ਕਹੀ ਸੀ। ਬਾਦਲ ਸਾਹਿਬ ਦੱਸ ਦੇਣ ਜੇਕਰ ਨਾ ਕੀਤੀ ਹੋਵੇ। ਲੇਕਿਨ ਬਾਦਲ ਸਾਹਿਬ ਚਾਰ ਵਾਰ ਮੇਰੇ ਹਲਕੇ ਵਿੱਚ ਗਏ ਔਰ ਮੈਨੂੰ ਉਥੇ ਬੁਲਾਇਆ ਤੱਕ ਨਹੀਂ। ਉਸ ਹਲਕੇ ਵਿੱਚ ਇੱਕ ਗੱਲ ਬਾਦਲ ਸਾਹਿਬ ਨੇ, ਜੋ ਇਸ ਵੇਲੇ ਮੁੱਖ ਮੰਤਰੀ ਪੰਜਾਬ ਹਨ, ਉਨ੍ਹਾਂ ਨੇ ਕਹੀ ਕਿ ਇਸ ਹਲਕੇ ਵਿੱਚ ਤੁਸੀਂ ਮੇਰੇ ਬੰਦੇ ਨੂੰ ਹਰਾ ਕੇ ਬਹੁਤ ਮਾੜਾ ਕੀਤਾ ਹੈ। ਜੇ ਨਹੀਂ ਕਹੀ ਤਾਂ ਬਾਦਲ ਸਾਹਿਬ ਦੱਸਣ... ** **

Mr. Speaker : Not allowed.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

**ਸ਼੍ਰੀ ਸਪੀਕਰ :** ਇੱਕ ਮਿੰਟ, ਮਹੇਸ਼ਇੰਦਰ ਸਿੰਘ ਜੀ ਦੀ ਗੱਲ ਸੁਣ ਲਈਏ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

**ਸ਼੍ਰੀ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਕਹਿ ਲੈਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

Mr. Speaker : Not to be recorded. ਮੈਂ ਕਿਹਾ ਜੀ, ਮਹੇਸ਼ਇੰਦਰ ਸਿੰਘ ਜੀ ਨੂੰ ਸੁਣ ਲਈਏ।

---

**Expunged/Not recorded as ordered by the Chair.

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਗੱਲ ਕਹਿਣ ਤੋਂ ਪਹਿਲਾਂ ਇੱਕ ਗੱਲ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿੱਚ ਜ਼ਰੂਰ ਲਿਆਵਾਂਗਾ ਕਿ ਮੁੱਖ ਮੰਤਰੀ ਜੀ ਨੇ ਵਾਰ ਵਾਰ ਇਸ ਹਾਊਸ ਵਿੱਚ ਐਸ਼ਿਊਰੈਂਸ ਦਿੱਤੀ ਸੀ ਕਿ ਹਰ ਐਮ.ਐਲ.ਏ. ਨੂੰ ਪਰਾਪਰ ਸਤਿਕਾਰ ਦਿੱਤਾ ਜਾਵੇਗਾ। ਪਿਛਲੇ ਸੈਸ਼ਨ ਵਿੱਚ ਇਨ੍ਹਾਂ ਨੇ ਇਥੇ ਹਦਾਇਤ ਕੀਤੀ ਸੀ ਕਿ ਜਿਹੜੇ ਪੈਸੇ ਮੇਰੇ ਏਰੀਏ ਦੇ ਪਏ ਹਨ, ਉਹ 24 ਘੰਟੇ ਦੇ ਅੰਦਰ ਅੰਦਰ ਡੀ.ਸੀ., ਲੁਧਿਆਣਾ ਡਿਸਬਰਸ ਕਰ ਦੇਵੇਗਾ। ਮੈਨੂੰ ਇਸ ਦਾ ਕੋਈ ਗਿਲਾ ਨਹੀਂ ਪਰ ਮੈਂ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਇਸ ਹਾਊਸ ਵਿੱਚ ਐਸ਼ਿਊਰੈਂਸ ਦਿੱਤੀ ਸੀ ਪਰ ਉਹ 24 ਘੰਟਿਆਂ ਵਿੱਚ ਰਿਲੀਜ਼ ਨਹੀਂ ਹੋਈ ਤੇ ਹੁਣ ਤਾਂ ਸਾਲ ਹੋ ਗਿਆ ਹੈ। ਮੈਨੂੰ ਇਸ ਦਾ ਕੋਈ ਗਿਲਾ ਨਹੀਂ ਪਰ ਮੈਂ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਕਹੇ ਦੀ ਥੱਲੇ ਇੰਪਲੀਮੈਂਟੇਸ਼ਨ ਨਹੀਂ ਹੁੰਦੀ। ਹੁਣ ਮੈਂ ਆਪਣੀ ਗੱਲ ਕਰਨ ਲੱਗਾ ਹਾਂ।

**ਸ੍ਰੀ ਸਪੀਕਰ** : ਤੁਹਾਡੀ ਆਪਣੀ ਗੱਲ ਹੋ ਗਈ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਇਹ ਤਾਂ ਸੀ.ਐਮ. ਸਾਹਿਬ ਦੀ ਐਸ਼ਿਊ-ਰੈਂਸ ਬਾਰੇ ਕਿਹਾ ਹੈ ਕਿ ਉਸ ਦੀ ਇੰਪਲੀਮੈਂਟੇਸ਼ਨ ਨਹੀਂ ਹੋਈ। ਬੜੇ ਅਫ਼ਸੋਸ ਨਾਲ ਮੈਨੂੰ ਇਹ ਗੱਲ ਕਹਿਣੀ ਪੈਂਦੀ ਹੈ ਕਿ ਬਿਊਰੋਕਰੇਸੀ ਨੂੰ ਕਈ ਵੇਰ ਪੁਲੀਟੀਕਲ ਬੌਸ ਨੂੰ ਖੁਸ਼ ਕਰਨ ਲਈ ਇੰਬੈਰਸਮੈਂਟ ਸਹਿਣੀ ਪੈਂਦੀ ਹੈ। ਇਹ ਬੜੀ ਅਨਫਾਰਚੂਨੇਟ ਗੱਲ ਹੈ ਕਿ ਚੀਫ ਸੈਕ੍ਰਟਰੀ, ਪੰਜਾਬ ਨੂੰ ਸੁਪਰੀਮ ਕੋਰਟ ਵਿਚੋਂ ਸਟਰਿਕਚਰ ਸਹਾਰਨੇ ਪਏ ਔਰ ਆਪਣੀ ਪਾਕੇਟ ਵਿਚੋਂ ਪੁਲੀਟੀਕਲ ਬੌਸਿਜ਼ ਨੂੰ ਖੁਸ਼ ਕਰਨ ਵਾਸਤੇ 25 ਹਜ਼ਾਰ ਰੁਪਿਆ ਜੁਰਮਾਨਾ ਝੱਲਣਾ ਪਿਆ। ਮੇਰਾ ਖਿਆਲ ਸੀ ਕਿ ਜਿਸ ਦਿਨ ਸੁਪਰੀਮ ਕੋਰਟ ਨੇ 25 ਹਜ਼ਾਰ ਰੁਪਿਆ ਹਰਜ਼ਾਨਾ ਪਾ ਦਿੱਤਾ, ਉਸ ਦਿਨ ਤੋਂ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਏਗੀ ਅਤੇ ਕਦੇ ਵੀ ਡੈਮੋਕਰੇਸੀ ਨੂੰ ਕਰੱਸ਼ ਕਰਨ ਦੀ ਕੋਸ਼ਿਸ਼ ਨਹੀਂ ਕਰੇਗੀ। ਅੱਜ ਬੜਾ ਮੰਦਭਾਗਾ ਦਿਨ ਹੈ ਕਿ ਸਮਾਣਾ ਮਿਉਂਸਪੈਲਿਟੀ ਦੇ ਪ੍ਰਧਾਨ ਦੀ ਚੋਣ ਸੀ। ਅਦਾਲਤ ਦੇ ਆਦੇਸ਼ਾਂ ਦੇ ਅਧੀਨ ਚੋਣ ਸੀ, ਹਾਈ ਕੋਰਟ ਦੇ ਆਦੇਸ਼ਾਂ ਦੇ ਅਧੀਨ ਚੋਣ ਸੀ। ਮਾਨਯੋਗ ਮੈਂਬਰ ਜੀ ਨੂੰ ਜਿਸ ਨੂੰ ਬਤੌਰ ਐਮ.ਐਲ.ਏ. ਵੋਟ ਦੇਣ ਦਾ ਹੱਕ ਹੈ, ਉਹ ਆਪਣੀ ਵੋਟ ਪਾਉਣ ਵਾਸਤੇ 10 ਮੈਂਬਰਾਂ ਨੂੰ ਨਾਲ ਲੈ ਕੇ ਜਾ ਰਿਹਾ ਸੀ। ਮੈਂ ਕਹਿੰਦਾ ਹਾਂ ਕਿ ਮੇਰੀ ਗੱਲ ਨੂੰ ਗਿਲੇ ਵਜੋਂ ਨਾ ਲਿਆ ਜਾਵੇ। ਨਾ ਮੈਂ ਪ੍ਰੋਟੈਸਟ ਕਰਦਾ ਹਾਂ। ਮੈਂ ਕਹਿ ਰਿਹਾ ਹਾਂ ਕਿ ਜੋ ਇੰਸਟੀਚਿਊਸ਼ਨਜ਼ ਨਾਲ ਇਸ ਤਰ੍ਹਾਂ ਖੇਡੇਗਾ, ਉਹ ਉਸੇ ਤਰ੍ਹਾਂ ਪੇਅ ਵੀ ਕਰੇਗਾ। This too will pass but tomorrow will never excuse this present. ਅੱਜ ਹੋਇਆ ਕੀ ਹੈ ? 10 ਮੈਂਬਰਾਂ ਨੂੰ ਨਾਲ ਲੈ ਕੇ ਗਿਆਰਵਾਂ ਐਮ.ਐਲ.ਏ. ਸਾਹਿਬ ਆਪ ਗਏ। ਗਿਆਰਾਂ ਮੈਂਬਰਾਂ ਨੂੰ ਇਲੈਕਸ਼ਨ ਕਰਨ ਲਈ, ਜਿਹੜੀ ਕਿ ਹਾਈ ਕੋਰਟ ਦੇ ਆਦੇਸ਼ ਤੇ ਹੋ ਰਹੀ ਹੈ, ਉਨ੍ਹਾਂ ਨੂੰ ਐਸ.ਡੀ.ਐਮ. ਸਮਾਣਾ ਕਹਿ ਰਿਹਾ ਹੈ ਕਿ ਉਪਰੋ ਆਏ ਆਦੇਸ਼ਾਂ ਦੇ ਮੁਤਾਬਿਕ ਮੈਂ ਇਹ ਚੋਣ ਮੁਲਤਵੀ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਪਰ ਮੈਨੂੰ ਇਸ ਗੱਲ ਦੇ ਉਤੇ ਕੋਈ ਗਿਲਾ ਨਹੀਂ ਹੈ ਕਿਉਂਕਿ ਗਿਲਾ ਕਰਨ ਦਾ ਉਥੇ ਫਾਇਦਾ ਹੁੰਦਾ ਹੈ ਜਿਥੇ ਕਿ ਇਸ ਦਾ ਮੁੱਲ ਮਿਲਦਾ ਹੋਵੇ, ਅਤੇ ਗਿਲੇ ਨੂੰ ਸੁਣ ਕੇ...**

**Expunged Not recorded as ordered by the Chair.

**ਸ਼੍ਰੀ ਸਪੀਕਰ** : ਗਰੇਵਾਲ ਜੀ, ਨਹੀਂ ਜੀ... ਲਾਲਪੁਰਾ ਜੀ ਨੂੰ ਸੁਣ ਲਈਏ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਹਾਂ...

**ਸ਼੍ਰੀ ਸਪੀਕਰ** : ਗਰੇਵਾਲ ਜੀ, ਨਹੀਂ ਜੀ । ਹਾਂ ਜੀ, ਲਾਲ ਪੁਰਾ ਜੀ । (ਵਿਘਨ) (ਸ਼ੋਰ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ** ** **

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ, ਸੀ.ਪੀ.ਆਈ. ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਮੋਫਰ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਬਲਦੇਵ ਸਿੰਘ ਖਿਆਲਾ ** ਨਾਅਰੇ ਲਗਾਉਂਦੇ ਹੋਏ ਵੈਲ ਆਫ ਦਿ ਹਾਊਸ ਵਿੱਚ ਆ ਗਏ ।)

**Mr. Speaker** : Slogans are not to be recorded

---

## SQUATTING ON THE FLOOR OF THE HOUSE

(ਸਰਕਾਰ ਵਲੋਂ ਵਿਰੋਧੀ ਧਿਰ ਦੇ ਮੈਂਬਰਾਂ ਦੇ ਹੱਕਾਂ ਦੀ ਰਾਖੀ ਨਾ ਕੀਤੇ ਜਾਣ ਦੇ ਵਿਰੋਧ ਵਜੋਂ ਕਾਂਗਰਸ ਪਾਰਟੀ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ, ਸੀ.ਪੀ ਆਈ. ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਬਲਦੇਵ ਸਿੰਘ ਖਿਆਲਾ ਸਦਨ ਦੇ ਵੈਲ ਵਿੱਚ ਧਰਨੇ ਤੇ ਬੈਠ ਗਏ ਅਤੇ ਉਨ ** ਨਾਹਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀ ਕੀਤੇ ਗਏ ।)

**ਸ਼੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ । Not to be recorded. ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਕੋਈ ਇਸ ਤਰ੍ਹਾਂ ਦੀ ਸਟੇਜ ਨਹੀਂ ਹੈ, ਗਾਬੜੀਆ ਸਾਹਿਬ ਅਤੇ ਜ਼ੀਰਾ ਸਾਹਿਬ, ਇਹ ਇਸ ਤਰ੍ਹਾਂ ਦੀ ਸਟੇਜ ਨਹੀਂ ਹੈ । (ਵਿਘਨ) (ਸ਼ੋਰ) ਹੁਣ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀਆਂ ਆਪਣੀਆਂ ਸੀਟਾਂ ਦੇ ਉਤੇ ਚਲੇ ਜਾਣ ਤਾਂ ਜੋ ਸਦਨ ਦਾ ਬਾਕੀ ਰਹਿੰਦਾ ਕੰਮ ਕੀਤਾ ਜਾ ਸਕੇ । ਅਰਸ਼ੀ ਜੀ, ਨਹੀਂ ਜੀ ।

---

**Expunged. /Not recorded as ordered by the Chair.

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਸਦਨ ਦੇ ਵੈਲ ਵਿਚ ਖੜ੍ਹੇ ਖੜ੍ਹੇ) : ਮਾਨਯੋਗ ਸਪੀਕਰ ਸਾਹਿਬ, ਅਸੀਂ ਵੀ ਇਹ ਨਹੀਂ ਚਾਹੁੰਦੇ ਕਿ ਇਸ ਪਵਿੱਤਰ ਹਾਊਸ ਦੇ ਕੰਮ ਵਿਚ ਵਿਘਨ ਪਾਇਆ ਜਾਵੇ ਪਰੰਤੂ ਜੋ ਪ੍ਰੰਪਰਾਵਾਂ ਹਨ... (ਵਿਘਨ) (ਸ਼ੋਰ) ਇਹ ਪਹਿਲੇ ਚੀਫ ਸੈਕਟਰੀ ਮਾਨ ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦਾ ਸੀ । ਇਹ ਡਿਸਕ੍ਰੀਮੀਨੇਸ਼ਨ ਬੰਦ ਕਰੋ । ਇਹ ਪਰੰਪਰਾਵਾਂ ਦੇ ਉਲਟ ਹੈ, ਇਸ ਨੂੰ ਬੰਦ ਕਰੋ । ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਇਹ ਤੁਹਾਡੇ ਧਿਆਨ ਵਿਚ ਲਿਆਂਦਾ ਹੈ, ਬਾਕੀਆਂ ਮੈਂਬਰਾਂ ਨੇ ਵੀ ਲਿਆਂਦਾ ਸੀ ਪਰ ਇਸ ਤੇ ਅਮਲ ਨਹੀਂ ਹੋਇਆ । ਅਸੀਂ ਨਾਮੀਨੇਟ ਹੋ ਕੇ ਤਾਂ ਆਏ ਨਹੀਂ, ਲੋਕਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ ।

**ਸ੍ਰੀ ਸਪੀਕਰ** : ਤੁਹਾਡੀ ਗੱਲ ਸਰਕਾਰ ਦੇ ਨੋਟਿਸ ਵਿਚ ਆ ਗਈ ਹੈ ਤੇ ਨੋਟ ਹੋ ਗਈ ਹੈ । ਹੁਣ ਹਾਊਸ ਦੀ ਅਗਲੀ ਕਾਰਵਾਈ ਕਰਨ ਦਿਉ । (ਸ਼ੋਰ) (ਵਿਘਨ)

## SHORT ADJOURNMENT OF THE HOUSE

**ਸ੍ਰੀ ਸਪੀਕਰ** : ਸਦਨ 3.52 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| * 3.42 ਵਜੇ ਬਾਅਦ ਦੁਪਹਿਰ | (ਇਸ ਉਪ੍ਰੰਤ ਸਦਨ 3.52 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ ।) |
|---|---|

(ਸਦਨ 3.52 ਵਜੇ ਬਾਅਦ ਦੁਪਹਿਰ ਮੁੜ ਇੱਕਤਰ ਹੋਇਆ ।)

---

## SQUATTING ON THE FLOOR OF THE HOUSE
*(Resumption)*

(ਇਸ ਸਮੇਂ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ, ਸੀ.ਪੀ.ਆਈ. ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਸਰਦਾਰ ਬਲਦੇਵ ਸਿੰਘ ਖਿਆਲਾ ਹਾਲੇ ਵੀ ਸਦਨ ਦੇ ਵੈਲ ਵਿਚ ਧਰਨੇ ਤੇ ਬੈਠੇ ਹੋਏ ਸਨ ਅਤੇ ** ਨਾਅਰੇ ਲਗਾ ਰਹੇ ਸਨ ।)

**ਸ੍ਰੀ ਸਪੀਕਰ** : Not to be recorded. ਮੈਂ ਚਾਹਵਾਂਗਾਂ ਕਿ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਚਲੇ ਜਾਣ ਤਾਂ ਠੀਕ ਹੈ ।

(ਇਸ ਸਮੇਂ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਸਦਨ ਦੇ ਵੈਲ ਵਿੱਚ ਖੜ੍ਹੇ ਹੋ ਕੇ ** ** ਬੋਲ ਰਹੇ ਸਨ ।)

---

**Not recorded as ordered by the Chair.

**Mr. Speaker : Not to be recorded.** ਕੋਈ ਚੀਜ਼ ਰਿਕਾਰਡ ਵਿੱਚ ਨਹੀਂ ਲਿਆਉਣੀ । ਹੁਣ ਮੈਂਬਰ ਸਾਹਿਬਾਨ ਨੂੰ ਸੀਟਾਂ ਤੇ ਜਾਣਾ ਚਾਹੀਦਾ ਹੈ । ਮੈਂ ਤੁਹਾਨੂੰ ਸੁਣ ਲਿਆ ਹੈ, ਜੋ ਕੁਝ ਤੁਸੀਂ ਕਹਿ ਰਹੇ ਹੋ । ਚੌਧਰੀ ਸਾਹਿਬ, ਅਰਸ਼ੀ ਸਾਹਿਬ, ਹੁਣ ਸੀਟਾਂ ਤੇ ਜਾਣਾ ਚਾਹੀਦਾ ਹੈ । ਗੱਲ ਤਾਂ ਕੋਈ ਬਣਨੀ ਨਹੀਂ । ਚੌਧਰੀ ਸਾਹਿਬ, ਗੱਲ ਕੋਈ ਨਹੀਂ ਬਣਨੀ । ਹੁਣ ਤੁਹਾਡੀ ਗੱਲ ਰਿਕਾਰਡ ਤੇ ਆ ਗਈ ਹੈ । ਚਲੋ, ਗਵਰਨਰ ਐਡਰੈਸ ਤੇ ਕਹਿ ਲੈਣਾ ਜੋ ਵੀ ਗੱਲ ਤੁਸੀਂ ਕਹਿਣੀ ਹੈ । (ਵਿਘਨ) (ਸ਼ੋਰ) ਜੋ ਅਫਸਰਾਂ ਵਾਲੀ ਗੱਲ ਹੈ, ਉਹ ਤੁਸੀਂ ਮੈਨੂੰ ਲਿਖ ਕੇ ਦੇ ਦਿਓ । ਮੈਂ ਅਫਸਰਾਂ ਨੂੰ ਕਹਿ ਦਿੰਦਾ ਹਾਂ ।

(ਇਸ ਸਮੇਂ ਵੀ ਧਰਨੇ ਤੇ ਬੈਠੇ ਮੈਂਬਰ ਆਪਣੀਆਂ ਸੀਟਾਂ ਤੇ ਨਹੀਂ ਗਏ ਅਤੇ ਸਦਨ ਦੇ ਵੈੱਲ ਵਿੱਚ ** ** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ ।)

**ਸ੍ਰੀ ਸਪੀਕਰ** : ਇਹ ਰਿਕਾਰਡ ਨਹੀਂ ਕਰਨਾ । ਇਹ ਨਾਅਰੇ ਰਿਕਾਰਡ ਨਹੀਂ ਕਰਨੇ । ਜੇ ਤੁਸੀਂ ਆਪਣੀਆਂ ਸੀਟਾਂ ਤੇ ਨਹੀਂ ਜਾਣਾ ਤਾਂ ਮੈਂ ਕਾਲ ਅਟੈਂਸ਼ਨ ਨੋਟਿਸ ਟੇਕਅੱਪ ਕਰਦਾ ਹਾਂ । (ਵਿਘਨ) (ਸ਼ੋਰ) ਹੁਣ ਮੈਂ ਕਾਲ ਅਟੈਨਸ਼ਨ ਲਈ ਕਾਲ ਅਪਾਨ ਕਰਦਾ ਹਾਂ । ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ।

---

## CALL ATTENTION NOTICES UNDER RULE 66

(ਕ੍ਰਮ ਨੰ: 7)

(ਸਬੰਧਤ ਮੈਂਬਰ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਕਾਲ ਅਟੈਨਸ਼ਨ ਨੋਟਿਸ ਨੰ: 7 ਪੇਸ਼ ਨਹੀਂ ਹੋਇਆ ।)

(ਕ੍ਰਮ ਅੰਕ ਨੰ: 12 ਅਤੇ 13)

(ਧਿਆਨ ਦਿਵਾਊ ਨੋਟਿਸ ਨੰ: 12 ਅਤੇ 13 ਸਬੰਧਤ ਮੈਂਬਰ, ਸਰਦਾਰ ਜਗਤਾਰ ਸਿੰਘ ਰਾਜਲਾ ਵਲੋਂ ਪੇਸ਼ ਨਹੀਂ ਕੀਤੇ ਗਏ ।)

---

(ਇਸ ਸਮੇਂ ਵੀ ਸਦਨ ਦੇ ਵੈਲ ਵਿਚ ਧਰਨੇ ਤੇ ਬੈਠੇ ਮੈਂਬਰਾਂ ਵਲੋਂ ਕਾਫ਼ੀ ਸ਼ੋਰ ਪਾਇਆ ਜਾ ਰਿਹਾ ਸੀ ।)

** Not recorded as ordered by the Chair.

**ਸ੍ਰੀ ਸਪੀਕਰ** : ਤੁਹਾਡੇ ਕੋਲ ਹੋਰ ਰੈਮੇਡੀਜ਼ ਹਨ। ਮੈਂ ਸਮਝਦਾ ਹਾਂ ਕਿ ਬਹੁਤ ਸਾਰੀਆਂ ਗੱਲਾਂ ਹੋ ਗਈਆਂ ਹਨ। ਤੁਸੀਂ ਹੁਣ ਆਪਣੀਆਂ ਸੀਟਾਂ ਤੇ ਚਲੇ ਜਾਓ। (ਵਿਘਨ, ਸ਼ੋਰ) ਮੈਂ ਸਮਝਦਾ ਹਾਂ ਕਿ ਤੁਹਾਡਾ ਕਾਫੀ ਪ੍ਰੋਟੈਸਟ ਹੋ ਗਿਆ ਹੈ ਅਤੇ ਜੋ ਤੁਸੀਂ ਗੱਲ ਕਹਿਣੀ ਸੀ ਉਹ ਸਰਕਾਰ ਨੇ ਨੋਟ ਕਰ ਲਈ ਹੈ। ਇਸ ਕਰਕੇ ਤੁਸੀਂ ਆਪਣੀਆਂ ਸੀਟਾਂ ਤੇ ਚਲੇ ਜਾਓ। (ਸ਼ੋਰ) ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਬੈਠੋ। ਮੈਨੂੰ ਅਗਲੀ ਕਾਰਵਾਈ ਕਰ ਲੈਣ ਦਿਓ। ਜੋ ਤੁਸੀਂ ਕਹਿਣਾ ਹੈ ਉਹ ਆਪਣੀ ਸੀਟਾਂ ਤੇ ਜਾ ਕੇ ਕਹਿ ਲੈਣਾ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ ਤੁਸੀਂ ਮੇਰੀ ਗੱਲ ਸੁਣੋ। (ਵਿਘਨ)

**ਸ੍ਰੀ ਸਪੀਕਰ** : ਜੱਸੀ ਜੀ, ਤੁਸੀਂ ਦੱਸੋ।

**ਸ੍ਰੀ ਹਰਮਿੰਦਰ ਸਿੰਘ ਜੱਸੀ**, ਸਪੀਕਰ ਸਾਹਿਬ ** **

**ਸ੍ਰੀ ਸਪੀਕਰ** : Not to be recorded. ਜੱਸੀ ਜੀ, ਇਹ ਰਿਕਾਰਡ ਨਹੀਂ ਹੋਣਾ। (ਵਿਘਨ) (ਸ਼ੋਰ)

## PRESENTATION OF THE FIRST REPORT OF THE BUSINESS ADVISORY COMMITTEE

**ਸ੍ਰੀ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ :

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫ਼ਾਰਸ਼ ਕੀਤੀ ਕਿ 5 ਮਾਰਚ, 2001 ਤੋਂ 28 ਮਾਰਚ, 2001 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਵਿਚ ਨਿਮਨਲਿਖਤ ਕੰਮਕਾਰ ਕੀਤਾ ਜਾਵੇ :—

| | |
|---|---|
| ਸੋਮਵਾਰ, 5 ਮਾਰਚ, 2001 (2.00 ਵਜੇ ਬਾਅਦ ਦੁਪਹਿਰ) | ਰਾਜਪਾਲ ਦੇ ਭਾਸ਼ਣ ਤੇ ਬਹਿਸ। |
| ਮੰਗਲਵਾਰ, 6 ਮਾਰਚ, 2001 | ਛੁੱਟੀ। |
| ਬੁੱਧਵਾਰ, 7 ਮਾਰਚ, 2001 (2.30 ਵਜੇ ਬਾਅਦ ਦੁਪਹਿਰ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। |
| ਵੀਰਵਾਰ, 8 ਮਾਰਚ, 2001 | ਛੁੱਟੀ |

**Not recorded as ordered by the Chair.

| | |
|---|---|
| ਸ਼ੁੱਕਰਵਾਰ, 9 ਮਾਰਚ, 2001<br>ਸ਼ਨਿੱਚਰਵਾਰ, 10 ਮਾਰਚ, 2001<br>ਐਤਵਾਰ, 11 ਮਾਰਚ, 2001 | ਛੁੱਟੀਆਂ । |
| ਸੋਮਵਾਰ, 12 ਮਾਰਚ, 2001 | ਖਾਲੀ ਦਿਨ । |
| ਮੰਗਲਵਾਰ, 13 ਮਾਰਚ, 2001<br>(2:30 ਵਜੇ ਬਾਅਦ ਦੁਪਹਿਰ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ । |
| ਬੁੱਧਵਾਰ, 14 ਮਾਰਚ, 2001<br>(10:00 ਵਜੇ ਸਵੇਰ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ । (ਸਮਾਪਤ ਕੀਤੀ ਜਾਵੇਗੀ) |
| ਵੀਰਵਾਰ, 15 ਮਾਰਚ, 2001<br>(10:00 ਵਜੇ ਸਵੇਰ) | i) ਸਾਲ 2000-2001 ਲਈ ਅਨੁਪੂਰਕ ਅਨੁਮਾਨ ਪੇਸ਼ ਕਰਨਾ ।<br>ii) ਗੈਰ-ਸਰਕਾਰੀ ਕੰਮਕਾਰ । |
| ਸ਼ੁੱਕਰਵਾਰ, 16 ਮਾਰਚ, 2001<br>(10:00 ਵਜੇ ਸਵੇਰ) | i) ਸਾਲ 2000-2001 ਲਈ ਅਨੁਪੂਰਕ ਅਨੁਮਾਨਾਂ ਤੇ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ ।<br>ii) ਸਾਲ 2000-2001 ਲਈ ਅਨੁਪੂਰਕ ਅਨੁਮਾਨਾਂ ਸਬੰਧੀ ਨਮਿੱਤਣ ਬਿਲ । |
| ਸ਼ਨਿੱਚਰਵਾਰ, 17 ਮਾਰਚ, 2001<br>ਐਤਵਾਰ, 18 ਮਾਰਚ, 2001 | ਛੁੱਟੀਆਂ । |
| ਸੋਮਵਾਰ, 19 ਮਾਰਚ, 2001<br>(11:00 ਵਜੇ ਪੂਰਵ ਦੁਪਹਿਰ) | ਸਾਲ 2001-2002 ਲਈ ਬਜਟ ਅਨੁਮਾਨ ਪੇਸ਼ ਕਰਨਾ । |
| ਮੰਗਲਵਾਰ, 20 ਮਾਰਚ, 2001 | ਖਾਲੀ ਦਿਨ । |
| ਬੁੱਧਵਾਰ, 21 ਮਾਰਚ, 2001<br>(2:30 ਵਜੇ ਬਾਅਦ ਦੁਪਹਿਰ) | ਸਾਲ 2001-2002 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ । |
| ਵੀਰਵਾਰ, 22 ਮਾਰਚ, 2001<br>(10:00 ਵਜੇ ਸਵੇਰ) | ਗੈਰ-ਸਰਕਾਰੀ ਕੰਮਕਾਰ । |
| ਸ਼ੁੱਕਰਵਾਰ, 23 ਮਾਰਚ, 2001 | ਛੁੱਟੀ । |
| ਸ਼ਨਿੱਚਰਵਾਰ, 24 ਮਾਰਚ, 2001<br>(2:30 ਵਜੇ ਬਾਅਦ ਦੁਪਹਿਰ) | ਸਾਲ 2001-2002 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ । |

[ਸ਼੍ਰੀ ਸਪੀਕਰ]

| | |
|---|---|
| ਐਤਵਾਰ, 25 ਮਾਰਚ, 2001 | ਛੁੱਟੀ । |
| ਸੋਮਵਾਰ, 26 ਮਾਰਚ, 2001 (2:30 ਵਜੇ ਬਾਅਦ ਦੁਪਹਿਰ) | ਸਾਲ 2001-2002 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ । (ਸਮਾਪਤ ਕੀਤੀ ਜਾਵੇਗੀ) |
| ਮੰਗਲਵਾਰ, 27 ਮਾਰਚ, 2001 (10:00 ਵਜੇ ਸਵੇਰ) | ਸਾਲ 2001-2002 ਲਈ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ । |
| ਬੁੱਧਵਾਰ, 28 ਮਾਰਚ, 2001 (10:00 ਵਜੇ ਸਵੇਰ) | i) ਸਾਲ 2001-2002 ਲਈ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ । ii) ਸਾਲ 2001-2002 ਲਈ ਬਜਟ ਅਨੁਮਾਨਾਂ ਸਬੰਧੀ ਨਮਿੱਤਣ ਬਿਲ । |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ ।

**ਸ਼੍ਰੀ ਸਪੀਕਰ** : ਕਮੇਟੀ ਦਾ ਇਕ ਮੈਂਬਰ ਪ੍ਰਸਤਾਵ ਕਰੇਗਾ ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।" (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ ।

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।" (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ :—

"ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।"

ਪ੍ਰਸਤਾਵ ਪ੍ਰਵਾਨ ਹੋਇਆ ।

———

## PAPERS RE-LAID/LAID ON THE TABLE OF THE HOUSE.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ)** : ਸ੍ਰੀਮਾਨ ਜੀ, ਮੈਂ ਨਿਮਨ ਲਿਖਤ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਮੁੜ ਰੱਖਦਾ। ਰੱਖਦਾ ਹਾਂ :—

i) ਪੂਰਵੀ ਪੰਜਾਬ ਸ਼ਹਿਰੀ ਕਿਰਾਇਆਂ ਤੇ ਰੋਕ (ਸੋਧਨਾ) ਆਰਡੀਨੈਂਸ, 2000 (2000 ਦਾ ਪੰਜਾਬ ਆਰਡਨੈਂਸ ਨੰ: 10) ; ਅਤੇ

ii) ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਆਰਡੀਨੈਂਸ, 2001 (2001 ਦਾ ਪੰਜਾਬ ਆਰਡੀਨੈਂਸ ਨੰ:1)

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦਾ ਹੈ ।

2. i) ਪੰਜਾਬ ਗ੍ਰਾਮ ਪੰਚਾਇਤਾਂ ਦੇ ਸਰਪੰਚਾਂ ਅਤੇ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੇ ਸਭਾਪਤੀਆਂ ਅਤੇ ਉਪ-ਸਭਾਪਤੀਆਂ ਦੇ ਅਹੁਦਿਆਂ ਵਿਚ ਰਾਖਵਾਂਕਰਨ (ਪਹਿਲੀ ਸੋਧਨਾ) ਨਿਯਮਾਵਲੀ, 2000 ; ਅਤੇ

ii) ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦ ਸੇਵਾਵਾਂ (ਪਹਿਲੀ ਸੋਧਨਾ ਨਿਯਮਾਵਲੀ, 2000,

ਜਿਵੇਂ ਕਿ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 227 (3) ਅਧੀਨ ਲੋੜੀਂਦਾ ਹੈ ।

3. ਪੰਜਾਬ ਮੋਟਰ ਗੱਡੀਆਂ (ਸੋਧਨਾ), ਨਿਯਮਾਵਲੀ, 2000 ਦੇ ਸਬੰਧ ਵਿਚ ਮਿਤੀ 1 ਮਾਰਚ, 2000, 17 ਅਪ੍ਰੈਲ 2000, 19 ਮਈ, 2000 ਅਤੇ 13 ਜੂਨ, 2000 ਨੂੰ ਜਾਰੀ ਕੀਤੀਆਂ ਗਈਆਂ ਅਧਿਸੂਚਨਾਵਾਂ, ਜਿਵੇਂ ਕਿ ਮੋਟਰ ਗੱਡੀਆਂ ਐਕਟ, 1988 ਦੀ ਧਾਰਾ 212 ਅਧੀਨ ਲੋੜੀਂਦਾ ਹੈ ।

4. ਸਾਲ 1997-98 ਲਈ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਲਿਮਿਟਿਡ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

5. ਸਾਲ 1998-99 ਲਈ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦਾ ਹੈ ।

6. ਸਾਲ 1993-94 ਲਈ ਪੰਜਾਬ ਰਾਜ ਹੌਜ਼ਰੀ ਅਤੇ ਨਿਟਵਿਯਰ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

7. ਸਾਲ 1997-98 ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ ਦੀ 22ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

8. ਸਾਲ 1999-2000 ਲਈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖਣ ਵਿਚ ਹੋਈ ਦੇਰੀ ਦੇ ਸਬੰਧ ਵਿਚ ਕਾਰਣ ਦਰਸਾਉਂਦਾ ਵਿਵਰਣ।

9. ਸਾਲ 1997-98 ਲਈ ਪੰਜਾਬ ਮੁਰਗੀ ਪਾਲਣ ਵਿਕਾਸ ਕਾਰਪੋਰੇਸ਼ਨ ਲਿਮਿਟਿਡ ਦੀ 34ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

10. 31 ਮਾਰਚ, 2000 ਨੂੰ ਖ਼ਤਮ ਹੋਏ ਸਾਲ ਲਈ ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

11. ਸਾਲ 1998-99 ਲਈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੀ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35(3) ਅਧੀਨ ਲੋੜੀਂਦਾ ਹੈ।

12. ਸਾਲ 1998-99 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 33ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

13. ਸਾਲ 1995-96 ਲਈ ਪੰਜਾਬ ਰਾਜ ਮਾਲ-ਗੁਦਾਮ ਕਾਰਪੋਰੇਸ਼ਨ, ਦੀ 29ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਮਾਲ-ਗੁਦਾਮ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31(11) ਅਧੀਨ ਲੋੜੀਂਦਾ ਹੈ।

14. ਸਾਲ 1995-96 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 22ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

15. ਸਾਲ 1998-99 ਲਈ ਸਥਾਨਕ ਫ਼ੰਡ ਆਡਿਟ ਸੰਗਠਨ, ਪੰਜਾਬ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ।

16. ਸਾਲਾਂ 1997-98 ਅਤੇ 1998-99 ਲਈ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਐਕਟ, 1976 ਦੀ ਧਾਰਾ 42 ਅਧੀਨ ਲੋੜੀਂਦਾ ਹੈ।

17, 1 ਅਪ੍ਰੈਲ, 1996 ਤੋਂ 31 ਮਾਰਚ, 1997 ਤੱਕ ਦੇ ਸਮੇਂ ਲਈ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਦੇ ਲੇਖਿਆਂ ਤੇ ਆਡਿਟ ਰਿਪੋਰਟ ਜਿਵੇਂ ਕਿ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਐਕਟ, 1976 ਦੀ ਧਾਰਾ 45 ਅਧੀਨ ਲੋੜੀਂਦਾ ਹੈ।

18. ਸਾਲ 1998-99 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਨਗਰ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(1) ਅਧੀਨ ਲੋੜੀਂਦਾ ਹੈ ।

19. ਸਾਲਾਂ 1997-98 ਅਤੇ 1998-99 (15-10-1997 ਤੋਂ 31-3-1999) ਲਈ ਅਨੰਦਪੁਰ ਸਾਹਿਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦੀ ਪਹਿਲੀ ਅਤੇ ਦੂਜੀ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਪੰਜਾਬ ਖੇਤਰੀ ਅਤੇ ਨਗਰ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(1) ਅਧੀਨ ਲੋੜੀਂਦਾ ਹੈ ।

20. ਸਾਲ 1998-99 ਲਈ ਪੰਜਾਬ ਸਾਬਕਾ ਫੌਜੀਆਂ ਲਈ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਪੰਜਾਬ ਸਾਬਕਾ ਫੌਜੀਆਂ ਲਈ ਕਾਰਪੋਰੇਸ਼ਨ ਐਕਟ, 1978 ਦੀ ਧਾਰਾ 23(6) ਅਧੀਨ ਲੋੜੀਂਦਾ ਹੈ ।

21. 1995-96 ਤੋਂ 1998-99 ਤੱਕ ਦੇ ਸਾਲਾਂ ਲਈ ਪੰਜਾਬ ਵਿੱਤ ਕਾਰਪੋਰੇਸ਼ਨ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਰਾਜ ਵਿੱਤ ਕਾਰਪੋਰੇਸ਼ਨ ਐਕਟ, 1951 ਦੀ ਧਾਰਾ 38(3) ਅਧੀਨ ਲੋੜੀਂਦਾ ਹੈ ।

22. ਸਾਲ 1998-99 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 33ਵੀਂ ਸਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

23. ਸਾਲ 1997-98 ਲਈ ਪੰਜਾਬ ਛੋਟੇ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

24. ਪੰਜਾਬ ਪ੍ਰਦੂਸ਼ਨ ਕੰਟ੍ਰੋਲ ਬੋਰਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ, ਜਿਵੇਂ ਕਿ ਪਾਣੀ (ਪ੍ਰਦੂਸ਼ਨ ਦੀ ਰੋਕ ਅਤੇ ਨਿਯੰਤ੍ਰਣ) ਐਕਟ, 1974 ਦੀ ਧਾਰਾ 39 ਅਧੀਨ ਲੋੜੀਂਦਾ ਹੈ ।

25. ਸਾਲ 1996-97 ਲਈ ਪੰਜਾਬ ਸ਼ਹਿਰੀ ਵਿਕਾਸ ਅਥਾਰਟੀ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਨਗਰ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ ।

26. ਸਾਲ 1999-2000 ਲਈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਸਦਨ ਦੀ ਮੇਜ਼ ਤੇ ਰੱਖਣ ਵਿਚ ਹੋਈ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ ।

27. ਨਕੋਦਰ ਘਟਨਾਵਾਂ ਸਬੰਧੀ ਸਥਾਪਤ ਗੁਰਨਾਮ ਸਿੰਘ ਇਨਕੁਆਇਰੀ ਕਮਿਸ਼ਨ, ਪੰਜਾਬ ਦੀ ਇਨਕੁਆਇਰੀ ਰਿਪੋਰਟ (ਭਾਗ I) ਜਿਵੇਂ ਕਿ ਕਮਿਸ਼ਨ ਆਫ ਇਨਕੁਆਰੀ ਐਕਟ, 1952 ਦੀ ਧਾਰਾ 3(4) ਅਧੀਨ ਲੋੜੀਂਦਾ ਹੈ ।

## DISCUSSION ON GOVERNOR'S ADDRESS

**ਸ੍ਰੀ ਸਪੀਕਰ** : ਹੁਣ ਰਾਜਪਾਲ ਦੇ ਭਾਸ਼ਣ ਤੇ ਬਹਿਸ । ਸਰਦਾਰ ਮਨਪ੍ਰੀਤ ਸਿੰਘ ਬਾਦਲ, ਐਮ.ਐਲ.ਏ. ਪ੍ਰਸਤਾਵ ਕਰਨਗੇ ਕਿ ਰਾਜਪਾਲ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ । (ਵਿਘਨ)

(ਇਸ ਸਮੇਂ ਆਪੋਜੀਸ਼ਨ ਪਾਰਟੀਆਂ ਦੇ ਧਰਨੇ ਤੇ ਬੈਠੇ ਮੈਂਬਰ ** ** ਨਾਅਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ ।)

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ :–

"ਕਿ ਇਸ ਸਮਾਗਮ ਵਿਚ ਇਕੱਤਰ ਇਸ ਸਦਨ ਦੇ ਮੈਂਬਰ ਰਾਜਪਾਲ ਦੇ ਉਸ ਭਾਸ਼ਣ, ਲਈ ਬਹੁਤ ਧੰਨਵਾਦੀ ਹਨ ਜੋ ਉਨ੍ਹਾਂ ਨੇ 1 ਮਾਰਚ, 2001 ਨੂੰ ਸਦਨ ਵਿਚ ਦੇਣ ਦੀ ਕ੍ਰਿਪਾਲਤਾ ਕੀਤੀ" । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸ੍ਰੀ ਅਰੁਨੇਸ਼ ਕੁਮਾਰ ਜੀ (ਸ਼ੋਰ) (ਵਿਘਨ)

**ਸ੍ਰੀ ਅਰੁਨੇਸ਼ ਸ਼ਾਕਰ** : ਸਪੀਕਰ ਸਾਹਿਬ, ਜਿਹੜਾ ਮਤਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ । (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਹੁਣ ਤੁਸੀਂ ਬੈਠ ਜਾਓ ।

(ਸਦਨ ਦੇ ਵੈੱਲ ਵਿਚ ਵਿਰੋਧੀ ਧਿਰਾਂ ਦੇ ਮੈਂਬਰ ਹਾਲੇ ਵੀ ਖੜ੍ਹੇ ਹੋ ਕੇ ਉਚੀ ਉਚੀ ਬੋਲ ਰਹੇ ਸਨ ਅਤੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ । ਹਾਊਸ ਵਿਚ ਬਹੁਤ ਸ਼ੋਰ ਸੀ ।)

ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ । ਜੇ ਤੁਸੀਂ ਇਸੇ ਤਰ੍ਹਾਂ ਹੀ ਹਾਊਸ ਦਾ ਟਾਈਮ ਖਰਾਬ ਕਰਨਾ ਹੈ ਅਤੇ ਕੋਈ ਕੰਮਕਾਰ ਨਹੀਂ ਚੱਲਣ ਦੇਣਾ ਤਾਂ ਫਿਰ ਇਸ ਤਰੀਕੇ ਨਾਲ ਸਦਨ ਨੂੰ ਚਲਾਉਣ ਦਾ ਕੋਈ ਫਾਇਦਾ ਨਹੀਂ ਹੈ । ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਸਾਰੇ ਆਪੋ ਆਪਣੀਆਂ ਸੀਟਾਂ ਤੇ ਜਾ ਕੇ ਬੈਠ ਜਾਓ । (ਵਿਘਨ)...(ਸ਼ੋਰ) ਜੇ ਤੁਸੀਂ ਆਪਣੀਆਂ ਸੀਟਾਂ ਤੇ ਨਹੀਂ ਜਾਓਗੇ ਤਾਂ ਮੇਰੇ ਵਾਸਤੇ ਹਾਊਸ ਨੂੰ ਐਡਜਰਨ ਕਰਨ ਤੋਂ ਬਗੈਰ ਕੋਈ ਚਾਰਾ ਨਹੀਂ ਰਹੇਗਾ । (ਵਿਘਨ)...(ਸ਼ੋਰ)

**ਸ੍ਰੀ ਸਪੀਕਰ** : ਸਦਨ ਬੁੱਧਵਾਰ, ਮਿਤੀ 7 ਮਾਰਚ, 2001 ਨੂੰ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

4.13 ਵਜੇ ਸ਼ਾਮ

(ਇਸ ਉਪ੍ਰੰਤ ਸਦਨ ਬੁੱਧਵਾਰ, ਮਿਤੀ 7 ਮਾਰਚ, 2001 ਨੂੰ 2,30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ ।

**Not recorded as ordered by the Chair.

# APPENDIX

To

# PUNJAB VIDHAN SABHA DEBATES

*Dated 5th March, 2001*

**Vol. XI—No. 2**

## UNSTARRED QUESTION AND ANSWER

### ਟੀ.ਬੀ. ਦੀਆਂ ਦਵਾਈਆਂ ਦੇ ਗਬਨ ਵਿੱਚ ਜਾਂਚ-ਪੜਤਾਲ

**509. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਟੀ.ਬੀ. ਦੀ ਰੋਕਥਾਮ ਦੀਆਂ ਦਵਾਈਆਂ ਦੀ ਖਰੀਦ ਅਤੇ ਨਿਪਟਾਰੇ ਵਿੱਚ ਗਬਨ ਅਤੇ ਸਰਕਾਰੀ ਟੀ. ਬੀ. ਹਸਪਤਾਲ, ਅੰਮ੍ਰਿਤਸਰ ਦੇ ਕੰਮ-ਕਾਰ ਸਬੰਧੀ ਸਾਲ 1999-2000 ਵਿਚ ਕੋਈ ਗੁਪਤ ਜਾਂਚ-ਪੜਤਾਲ ਕੀਤੀ ; ਜੇਕਰ ਅਜਿਹਾ ਹੋਵੇ ਤਾਂ ਕਿਸ ਮਿਤੀ ਨੂੰ ਜਾਂਚ-ਪੜਤਾਲ ਦੇ ਹੁਕਮ ਦਿੱਤੇ ਗਏ ਸਨ ਅਤੇ ਜਾਂਚ ਕਰਨ ਵਾਲੇ ਅਫ਼ਸਰ (ਅਫ਼ਸਰਾਂ) ਦੇ ਨਾਂ ਕੀ-ਕੀ ਹਨ ।

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਜਾਂਚ-ਪੜਤਾਲ ਦੀ ਰਿਪੋਰਟ ਸਰਕਾਰ ਦੁਆਰਾ ਪ੍ਰਾਪਤ ਕਰ ਲਈ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਕੀਤੀ ਗਈ ਕਾਰਵਾਈ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖੀ ਜਾਵੇ ।

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਹਾਂ ਜੀ । ਜ਼ਿਲ੍ਹਾ ਟੀ. ਬੀ. ਅਫਸਰ ਅੰਮ੍ਰਿਤਸਰ ਵਲੋਂ ਟੀ. ਬੀ. ਦੀ ਰੋਕਥਾਮ ਦੀਆਂ ਦਵਾਈਆਂ ਪ੍ਰਾਪਤ ਕਰਨ ਅਤੇ ਨਿਪਟਾਰੇ ਵਿੱਚ ਗਬਨ ਵਿਰੁੱਧ ਆਲ ਇੰਡੀਆ ਰੰਘਰੇਟਾ ਦਲ, ਅੰਮ੍ਰਿਤਸਰ ਵਲੋਂ ਕੀਤੀ ਸ਼ਿਕਾਇਤ ਦੀ ਕਾਪੀ ਸਿਵਲ ਸਰਜਨ, ਅੰਮ੍ਰਿਤਸਰ ਨੂੰ ਪੱਤਰ ਮਿਤੀ 1-8-2000 ਰਾਹੀਂ ਭੇਜ ਕੇ ਇਸ ਮਾਮਲੇ ਦੀ ਪੜਤਾਲ ਕਰਕੇ ਰਿਪੋਰਟ ਭੇਜਣ ਲਈ ਲਿਖਿਆ ਗਿਆ ਸੀ । ਇਸ ਉਪਰੰਤ ਇਹ ਮਾਮਲਾ ਸਿਵਲ ਸਰਜਨ, ਅੰਮ੍ਰਿਤਸਰ ਨਾਲ ਲਿਖਾ ਪੜੀ ਅਧੀਨ ਰਿਹਾ । ਸਿਵਲ ਸਰਜਨ ਅੰਮ੍ਰਿਤਸਰ ਨੇ ਪੱਤਰ ਮਿਤੀ 6-2-2001 ਰਾਹੀਂ ਸੂਚਿਤ ਕੀਤਾ ਕਿ ਸ੍ਰੀ ਬਚਨ ਸਿੰਘ, ਜਨਰਲ ਸਕੱਤਰ, ਆਲ ਇੰਡੀਆ ਰੰਘਰੇਟਾ ਦਲ, ਅੰਮ੍ਰਿਤਸਰ ਵਲੋਂ ਸਿੱਧੀ ਸ਼ਿਕਾਇਤ ਉਨ੍ਹਾਂ ਦੇ ਦਫਤਰ ਵਿਖੇ ਵੀ ਪ੍ਰਾਪਤ ਹੋਈ ਸੀ । ਇਸ ਸ਼ਿਕਾਇਤ ਦੀ ਪੜਤਾਲ ਕਰਨ ਦਾ ਕੰਮ ਡਾ : ਗੁਰਬਲਜੀਤ ਸਿੰਘ, ਜ਼ਿਲ੍ਹਾ ਪਰਿਵਾਰ ਭਲਾਈ ਅਫਸਰ (ਉਸ ਸਮੇਂ ਦੇ) ਨੂੰ ਸੌਂਪਿਆ ਗਿਆ । ਸ਼ਿਕਾਇਤ ਦੀ ਪੜਤਾਲ ਰਿਪੋਰਟ ਪ੍ਰਾਪਤ ਹੋਣ ਤੋਂ ਪਹਿਲਾਂ ਹੀ ਸ਼ਿਕਾਇਤ ਕਰਤਾ ਵਲੋਂ ਦਿੱਤੀ ਗਈ ਬੇਨਤੀ ਦੇ ਅਧਾਰ ਤੇ ਇਸ ਸ਼ਿਕਾਇਤ ਦੀ

[ਡਾਕਟਰ ਬਲਦੇਵ ਰਾਜ ਚਾਵਲਾ]

ਪੜਤਾਲ ਦਾ ਕੰਮ ਡਾਕਟਰ ਗੁਰਬਲਜੀਤ ਸਿੰਘ ਕੋਲੋਂ ਲੈ ਕੇ ਮਿਤੀ 19.6.2000 ਨੂੰ ਦੋ ਸੀਨੀਅਰ ਮੈਡੀਕਲ ਅਫਸਰਾਂ ਦੇ ਪੈਨਲ ਨੂੰ, ਜਿਸ ਵਿੱਚ ਡਾਕਟਰ ਲਹਿਬਰ ਸਿੰਘ, ਸੀਨੀਅਰ ਮੈਡੀਕਲ ਅਫਸਰ, ਝਬਾਲ ਅਤੇ ਡਾਕਟਰ ਲਖਬੀਰ ਸਿੰਘ, ਸੀਨੀਅਰ ਮੈਡੀਕਲ ਅਫਸਰ, ਅਜਨਾਲਾ ਸ਼ਾਮਲ ਹਨ, ਨੂੰ, ਸੌਂਪਿਆ ਗਿਆ। ਪਰੰਤੂ ਫਿਰ ਡਾਕਟਰ ਮਿਤਰ ਪਾਲ ਜ਼ਿਲ੍ਹਾ ਟੀ. ਬੀ. ਅਫਸਰ ਦੀ ਬੇਨਤੀ ਤੇ ਮੁੜ ਪੈਨਲ ਵਿੱਚੋਂ ਡਾਕਟਰ ਲਖਬੀਰ ਸਿੰਘ ਨੂੰ ਹਟਾ ਦਿਤਾ ਗਿਆ ਤੇ ਇਸ ਦੀ ਥਾਂ ਅਤੇ ਡਾ. ਸੁਰਿੰਦਰ ਸਿੰਘ ਬੇਦੀ, ਸੀਨੀਅਰ ਮੈਡੀਕਲ ਅਫਸਰ, ਸੁਰ ਸਿੰਘ ਨੂੰ ਲਗਾਇਆ ਗਿਆ। ਮਿਤੀ 22-9-2000 ਨੂੰ ਇਸ ਪੈਨਲ ਨੇ ਲਿਖਤੀ ਰੂਪ ਵਿਚ ਦਿੱਤਾ ਕਿ ਸ਼ਿਕਾਇਤ ਕਰਤਾ ਪੜਤਾਲੀਆ ਅਫਸਰਾਂ ਤੋਂ ਅਸੰਤੁਸ਼ਟ ਹੈ। ਇਸ ਲਈ ਪੜਤਾਲ ਕਿਸੇ ਹੋਰ ਅਫਸਰ/ਉਚ ਅਧਿਕਾਰੀਆਂ ਤੋਂ ਕਰਵਾਈ ਜਾਵੇ। ਇਸ ਸਬੰਧੀ ਲਿਖਾ ਪੜ੍ਹੀ ਕਰਨ ਉਪਰੰਤ ਅਤੇ ਇਸ ਮਾਮਲੇ ਨੂੰ ਵਿਚਾਰਨ ਉਪਰੰਤ ਡਾਇਰੈਕਟਰ ਸਿਹਤ ਤੇ ਪਰਿਵਾਰ ਭਲਾਈ, ਪੰਜਾਬ ਨੂੰ ਪੜਤਾਲ ਆਪਣੇ ਪੱਧਰ ਤੇ ਕਰਨ ਲਈ ਪੱਤਰ ਮਿਤੀ 2-3-2001 ਰਾਹੀਂ ਲਿਖਿਆ ਗਿਆ। ਡਾਇਰੈਕਟਰ ਸਿਹਤ ਤੇ ਪਰਿਵਾਰ ਭਲਾਈ, ਪੰਜਾਬ ਨੇ ਇਸ ਪੱਤਰ ਤੇ ਵਿਚਾਰ ਕਰਨ ਉਪਰੰਤ ਡਾਕਟਰ ਸੁਖਦੇਵ ਸਿੰਘ, ਡਿਪਟੀ ਡਾਇਰੈਕਟਰ ਨੂੰ ਪੱਤਰ ਮਿਤੀ 12-3-2001 ਰਾਹੀਂ ਪੜਤਾਲ ਪਰਮ ਅਗੇਤਤਾ ਨਾਲ ਕਰਕੇ ਰਿਪੋਰਟ ਭੇਜਣ ਲਈ ਲਿਖਿਆ ਹੈ।

ਜਿਥੋਂ ਤੱਕ ਸਰਕਾਰੀ ਟੀ. ਬੀ. ਹਸਪਤਾਲ ਅੰਮ੍ਰਿਤਸਰ ਦੇ ਕੰਮ ਕਾਰ ਬਾਰੇ ਕੀਤੀ ਗੁਪਤ ਜਾਂਚ ਪੜਤਾਲ ਦਾ ਸਬੰਧ ਹੈ, ਮੈਡੀਕਲ ਸਿੱਖਿਆ ਤੇ ਖੋਜ ਵਿਭਾਗ, ਪੰਜਾਬ ਨੇ ਦੱਸਿਆ ਹੈ ਕਿ ਟੀ. ਬੀ. ਹਸਪਤਾਲ, ਅੰਮ੍ਰਿਤਸਰ ਦੇ ਕੰਮ ਕਾਜ ਸਬੰਧੀ ਜ਼ਿਲਾ ਟੀ. ਬੀ. ਅਫਸਰ (ਡਾਕਟਰ ਮਿਤਰ ਪਾਲ ਦੇਵਗਨ) ਦੇ ਵਿਰੁੱਧ ਸਰਵਹਿੰਦ ਰੰਘਰੇਟਾ ਦਲ ਵਲੋਂ ਸ਼ਿਕਾਇਤ ਪ੍ਰਾਪਤ ਹੋਈ ਸੀ ਕਿ ਉਹ ਟੀ. ਬੀ. ਹਸਪਤਾਲ, ਅੰਮ੍ਰਿਤਸਰ ਵਿਚ ਮੈਡੀਕਲ ਐਜੂਕੇਸ਼ਨ ਵਿਭਾਗ ਦੀ ਮਨਜ਼ੂਰੀ ਤੋਂ ਬਿਨਾਂ ਹੀ ਅਲੱਗ ਓ. ਪੀ. ਡੀ. ਚਲਾਉਂਦਾ ਹੈ ਜਦ ਕਿ ਉਹ ਟੀ. ਬੀ. ਹਸਪਤਾਲ ਅੰਮ੍ਰਿਤਸਰ ਦਾ ਅਧਿਕਾਰੀ ਨਹੀ। ਉਸਦਾ ਪ੍ਰਬੰਧਕੀ ਕੰਟਰੋਲ ਸਿਵਲ ਸਰਜਨ, ਅੰਮ੍ਰਿਤਸਰ ਦੇ ਅਧੀਨ ਹੈ। ਡਿਪਟੀ ਸੁਪਰਡੰਟ, ਮੈਡੀਕਲ ਹਸਪਤਾਲ, ਅੰਮ੍ਰਿਤਸਰ ਨੇ ਸ਼ਿਕਾਇਤ ਦੀ ਪੜਤਾਲ ਲਈ 3 ਡਾਕਟਰਾਂ ਦੀ ਕਮੇਟੀ ਗਠਿਤ ਕੀਤੀ ਸੀ ਜਿਸ ਦੀ ਰਿਪੋਰਟ ਦੇ ਅਧਾਰ ਤੇ ਇਸ ਅਧਿਕਾਰੀ ਨੂੰ ਇਥੋਂ ਸ਼ਿਫਟ ਕਰਨ ਲਈ ਸਿਫਾਰਸ਼ ਇਸ ਵਿਭਾਗ ਨੂੰ ਕੀਤੀ ਗਈ ਸੀ ਜੋ ਵਿਚਾਰ ਅਧੀਨ ਹੈ।

ਅ) ਸਿਹਤ ਵਿਭਾਗ ਦੀ ਪੜਤਾਲ ਅਜੇ ਮੁਕੰਮਲ ਹੋਣੀ ਬਾਕੀ ਹੈ।

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4347—10/2001 305 (ਆਫਸੈਟ ਪੇਪਰ)

# PUNJAB VIDHAN SABHA.
## Debates

*7th March, 2001*

**Vol. XI—No. 3**

OFFICIAL REPORT

CONTENTS

*Wednesday, the 7th March, 2001*




Punjab Vidhan Sabha Secretariat, Chandigarh.

Price Rs. [illegible]

15
61
62
62
62
63

# PUNJAB VIDHAN SABHA

Wednesday, the 7th March, 2001

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.30 P.M. Mr. Deputy Speaker (Shri Sat Pal Gosain) in the Chair.*

-----

## ANNOUNCEMENT BY THE SECRETARY REGARDING ABSENCE OF THE HON'BLE SPEAKER DUE TO HIS BUSY SCHEDULE

**ਸ਼੍ਰੀ ਸਕੱਤਰ :** ਮੈਂ ਸਦਨ ਨੂੰ ਸੂਚਿਤ ਕਰਦਾ ਹਾਂ ਕਿ ਅੱਜ ਮਾਨਯੋਗ ਸਪੀਕਰ ਸਾਹਿਬ ਕੁਝ ਜ਼ਰੂਰੀ ਰੁਝੇਵਿਆਂ ਵਿੱਚ ਬਿਜ਼ੀ ਹਨ, ਇਸ ਲਈ ਹਾਊਸ ਦੀ ਪ੍ਰਧਾਨਗੀ ਅੱਜ ਡਿਪਟੀ ਸਪੀਕਰ ਸਾਹਿਬ ਕਰਨਗੇ ।

-----

## STARRED QUESTIONS AND ANSWERS

### Starred Question No. 2244

**ਸ਼੍ਰੀ ਡਿਪਟੀ ਸਪੀਕਰ :** ਹਾਂ ਜੀ । ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਡਿਪਟੀ ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਨੰ: 2244 ਦਾ ਜਵਾਬ ਮੈਨੂੰ ਹੁਣੇ ਹੀ ਮਿਲਿਆ ਹੈ । ਇਹ ਇਕ ਮਿੰਟ ਪਹਿਲਾਂ ਹੀ ਮਿਲਿਆ ਹੈ, ਇਸ ਲਈ ਇਸ ਦੀ ਐਕਸਟੈਨਸ਼ਨ ਦਿੱਤੀ ਜਾਵੇ । ਮੇਰੇ ਪ੍ਰਸ਼ਨ ਦਾ ਜਵਾਬ ਵੀ ਬਹੁਤ ਲੰਮਾ ਹੈ, ਬਹੁਤ ਕੁਝ ਪੁੱਛਣਾ ਵੀ ਹੁੰਦਾ ਹੈ । ਮੈਨੂੰ ਪ੍ਰਸ਼ਨ ਦਾ ਲਿਖਤੀ ਜਵਾਬ ਹੁਣੇ ਹੀ ਦਿੱਤਾ ਗਿਆ ਹੈ ।

**ਸ਼੍ਰੀ ਡਿਪਟੀ ਸਪੀਕਰ :** ਇਹ ਜਵਾਬ ਤੁਹਾਨੂੰ ਹੁਣੇ ਦਿੱਤਾ ਗਿਆ ਹੈ ?

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਹਾਂ ਜੀ । ਇਹ ਮੈਨੂੰ ਹੁਣੇ 2.25 ਵਜੇ ਦਿੱਤਾ ਗਿਆ ਹੈ । ਮੈਂ ਇਹ ਜਵਾਬ ਰਿਸੀਵ ਕਰਕੇ ਨਾਲ ਟਾਈਮ ਵੀ ਪਾਇਆ ਹੈ ।

**ਸ਼੍ਰੀ ਡਿਪਟੀ ਸਪੀਕਰ :** ਚਲੋ, ਤੁਸੀਂ ਫਿਰ ਕੁਝ ਤਾਂ ਕਹੋ, ਪੁੱਛੋ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਕੁਝ ਕੀ ਕਹਿਣਾ ਹੈ ਜੀ ? ਤੁਸੀਂ ਇਸ ਵਾਸਤੇ ਐਕਸਟੈਨਸ਼ਨ ਦਿਓ ।

**ਸ਼੍ਰੀ ਡਿਪਟੀ ਸਪੀਕਰ :** ਚਲੋ, ਦੋ ਚਾਰ ਅਗਲੇ ਕੁਐਸਚਨ ਕਰ ਲੈਂਦੇ ਹਾਂ ਆਪਾਂ ਪਹਿਲਾਂ । ਫਿਰ ਤੁਸੀਂ ਕਰ ਲੈਣਾ, ਆਪਣਾ ਪ੍ਰਸ਼ਨ ਪੁੱਛ ਲੈਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਭੇਜਿਆ ਗਿਆ ਜਵਾਬ ਪੜ੍ਹਣ ਲਈ ਤਾਂ ਸਮਾਂ ਮਿਲਣਾ ਚਾਹੀਦਾ ਹੈ । ਇਹ ਕਹਿ ਰਹੇ ਹਨ ਕਿ ਮੈਨੂੰ ਜਵਾਬ ਹੁਣੇ ਮਿਲਿਆ ਹੈ । ਜਵਾਬ ਕਾਫੀ ਲੰਮਾ ਹੈ । ਇਸ ਲਈ ਤੁਸੀਂ ਐਕਸਟੈਨਸ਼ਨ ਦੇ ਦਿਓ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਲੰਮੀ ਚੌੜੀ ਸਟੇਟਮੈਂਟ ਹੈ । ਇਸ ਨੂੰ ਮੈਂ ਏਨੇ ਘੱਟ ਸਮੇਂ ਵਿੱਚ ਪੜ੍ਹ ਨਹੀਂ ਸਕਿਆ ।

**ਸ੍ਰੀ ਡਿਪਟੀ ਸਪੀਕਰ :** ਇਸ ਤਰ੍ਹਾਂ ਹੈ ਕਿ ਤੁਹਾਡੇ ਹੀ ਸਾਥੀ ਸ੍ਰੀ ਅਵਤਾਰ ਹੈਨਰੀ ਨੂੰ ਤੁਹਾਡੇ ਪ੍ਰਸ਼ਨ ਦਾ ਜਵਾਬ ਪਹਿਲਾਂ ਦੇ ਦਿੱਤਾ ਸੀ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਉਹ ਵੀ ਠੀਕ ਹੈ ਜੀ. ਪਰ ਮੈਨੂੰ ਤਾਂ ਇਹ ਹੁਣੇ 2-25 ਤੇ ਮਿਲਿਆ ਹੈ ।

**ਸ੍ਰੀ ਅਵਤਾਰ ਹੈਨਰੀ :** ਮੈਨੂੰ ਇਹ 2-20 ਤੇ ਮਿਲਿਆ ਸੀ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਮੈਨੂੰ ਜਵਾਬ ਬਹੁਤ ਲੇਟ ਮਿਲਿਆ ਹੈ ਜੀ ।

**ਸ੍ਰੀ ਡਿਪਟੀ ਸਪੀਕਰ :** ਚਾਰ-ਪੰਜ ਕੁਐਸਚਨ ਹੋ ਲੈਣ ਦਿਓ, ਉਸ ਤੋਂ ਬਾਅਦ ਤੁਸੀਂ ਇਸ ਨੂੰ ਪੁੱਟ ਕਰ ਲੈਣਾ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਡਿਪਟੀ ਸਪੀਕਰ ਸਾਹਿਬ, ਇਹ ਸਾਰੇ ਪੰਜਾਬ ਦੀਆਂ ਮਿਊਂਸਿਪਲ ਕਮੇਟੀਆਂ ਵੱਲੋਂ ਤਿਆਰ ਕੀਤੀ ਗਈ ਸਟੇਟਮੈਂਟ ਹੈ ਜੀ । ਇਹ ਮੈਂ ਇਕ ਮਿੰਟ ਵਿੱਚ ਕਿਵੇਂ ਪੜ੍ਹ ਸਕਦਾ ਹਾਂ ?

**ਸ੍ਰੀ ਡਿਪਟੀ ਸਪੀਕਰ :** ਫਿਰ ਤੁਸੀਂ ਦੱਸੋ, ਕੀ ਚਾਹੁੰਦੇ ਹੋ ?

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਤੁਸੀਂ ਇਸ ਪ੍ਰਸ਼ਨ ਨੂੰ 13 ਤਰੀਕ ਵਾਸਤੇ ਰੱਖ ਲਓ, ਮੈਂ ਇਸ ਨੂੰ ਉਸ ਦਿਨ ਪੁੱਛ ਲਵਾਂਗਾ ।

**ਸ੍ਰੀ ਡਿਪਟੀ ਸਪੀਕਰ :** ਠੀਕ ਹੈ ਜੀ । ਤੁਸੀਂ 13 ਤਰੀਕ ਨੂੰ ਇਹ ਪ੍ਰਸ਼ਨ ਪੁੱਟ ਕਰ ਲੈਣਾ । ਅਗਲਾ ਸਵਾਲ ।

(ਨਿਸ਼ਾਨ ਵਾਲਾ ਪ੍ਰਸ਼ਨ ਨੰ: *2244, ਮਿਤੀ 13 ਮਾਰਚ, 2001 ਤੱਕ ਮੁਲਤਵੀ ਕੀਤਾ ਗਿਆ)

---

**ਸ੍ਰੀ ਦਰਬਾਰ ਸਾਹਿਬ , ਅੰਮ੍ਰਿਤਸਰ ਲਈ ਗਲਿਆਰਾ ਸਕੀਮ**

***2263. ਸਰਦਾਰ ਮਨਜੀਤ ਸਿੰਘ ਕਲਕੱਤਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, ਦੁਆਲੇ ਗਲਿਆਰਾ ਸਕੀਮ ਦੇ ਫੇਜ਼-3 ਦਾ ਕੰਮ ਬੰਦ ਕਰ ਦਿੱਤੇ ਜਾਣ ਦੇ ਕੀ ਕਾਰਣ ਹਨ;

(ਅ) ਉਪਰੋਕਤ ਸਕੀਮ ਦੇ ਫੇਜ਼-4 ਅਤੇ ਫੇਜ਼-5 ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਉਪਰੋਕਤ ਵਰਣਿਤ ਗਲਿਆਰਾ ਸਕੀਮ ਲਈ ਮਿਤੀ ਅੰਤ ਤੱਕ ਕੁੱਲ ਕਿੰਨੀ ਰਕਮ ਪ੍ਰਾਪਤ ਕੀਤੀ ਗਈ;

(ੲ) ਉਪਰੋਕਤ ਗਲਿਆਰਾ ਸਕੀਮ ਨਾਲ ਸਬੰਧਤ ਵੱਖ-ਵੱਖ ਸਕੀਮਾਂ ਅਧੀਨ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਕੁੱਲ ਕਿੰਨੀ ਰਕਮ ਅਣਵਰਤੀ ਪਈ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ :** (ੳ) ਫੇਜ਼-3 ਵਿੱਚ ਉਸਾਰੀ ਦਾ ਕੰਮ ਕਦੇ ਵੀ ਬੰਦ ਨਹੀਂ ਕੀਤਾ ਗਿਆ ਅਤੇ ਇਹ ਚਾਲੂ ਹੈ ।

(ਅ) ਫੰਡਾਂ ਦੀ ਉਪਲਭਤਾ ਨਾ ਹੋਣ ਕਾਰਣ ਫੇਜ਼-4 ਦਾ ਕੰਮ ਸ਼ੁਰੂ ਨਹੀਂ ਕੀਤਾ ਜਾ ਸਕਿਆ । ਜਿਥੋਂ ਤੱਕ ਫੇਜ਼-5 ਦੇ ਕੰਮ ਦਾ ਸਬੰਧ ਹੈ, ਇਸ ਦਾ ਕੰਮ ਪ੍ਰਗਤੀ ਵਿੱਚ ਹੈ । ਸਾਲ 1988 ਤੋਂ ਲੈ ਕੇ ਹੁਣ ਤੱਕ ਗਲਿਆਰਾ ਸਕੀਮ ਅਧੀਨ ਭਾਰਤ ਸਰਕਾਰ ਪਾਸੋਂ ਪ੍ਰਾਪਤ ਕੁੱਲ ਰਾਸ਼ੀ 70.00 ਕਰੋੜ ਰੁਪਏ ਹੈ ।

---

*For Starred Question No. 2244 and reply thereto, please see P.V.S. Debates dated 13th March, 2001.

(ੲ) ਗਲਿਆਰਾ ਸਕੀਮ ਦੇ ਵੱਖ-ਵੱਖ ਕੰਮਾਂ ਤੇ ਪਹਿਲਾਂ ਹੀ 80.00 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ ਅਤੇ 3.00 ਕਰੋੜ ਰੁਪਏ ਅਣ-ਖਰਚੇ ਪਏ ਹਨ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਮੇਰੇ ਪ੍ਰਸ਼ਨ ਦੇ ਜਵਾਬ ਵਿੱਚ ਦੱਸਿਆ ਹੈ ਕਿ ਟੋਟਲ 70 ਕਰੋੜ ਰੁਪਏ ਗਲਿਆਰਾ ਸਕੀਮ ਦੇ ਅਧੀਨ ਸੈਂਟਰ ਸਰਕਾਰ ਤੋਂ ਆਏ ਹਨ । ਮੇਰਾ ਖਿਆਲ ਹੈ ਕਿ ਪੰਜਾਬ ਸਰਕਾਰ ਨੇ ਇਸ ਵਿੱਚ ਆਪਣੇ ਕੋਲੋਂ ਕੋਈ ਵੀ ਪੈਸਾ ਨਹੀਂ ਪਾਇਆ । ਫਿਰ ਅੱਗੇ ਇਹ ਵੀ ਕਿਹਾ ਗਿਆ ਹੈ ਕਿ 80 ਕਰੋੜ ਰੁਪਏ ਖਰਚ ਕਰ ਦਿੱਤੇ ਗਏ ਹਨ ਅਤੇ ਤਿੰਨ ਕਰੋੜ ਰੁਪਏ ਬਾਕੀ ਰਹਿ ਗਏ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਇਹ ਤਿੰਨ ਕਰੋੜ ਰੁਪਏ ਬਾਕੀ ਕਿਵੇਂ ਰਹਿ ਗਏ ਹਨ ਜਦੋਂ ਕਿ ਫੇਜ਼-4 ਤੇ ਕੰਮ ਅਜੇ ਸ਼ੁਰੂ ਵੀ ਨਹੀਂ ਹੋਇਆ ਅਤੇ ਫੇਜ਼-5 ਦੇ ਕੰਮ ਬਾਰੇ ਮੰਤਰੀ ਜੀ ਕਹਿ ਰਹੇ ਹਨ ਕਿ ਇਹ ਪ੍ਰਾਗਰੈਸ ਕਰ ਰਿਹਾ ਹੈ ।

**ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ ਕਿ 70 ਕਰੋੜ ਰੁਪਏ ਸੈਂਟਰ ਦੀ ਸਰਕਾਰ ਤੋਂ ਆਏ ਸਨ, ਇਹ ਪੈਸੇ ਸੈਂਟਰ ਦੀ ਸਰਕਾਰ ਤੋਂ 1988 ਵਿੱਚ ਗਲਿਆਰਾ ਸਕੀਮ ਤਹਿਤ ਉਦੋਂ ਆਏ ਸਨ ਜਿਸ ਵੇਲੇ ਇਸ ਦਾ ਐਸਟੀਮੇਟ ਬਣਿਆ ਸੀ 82.50 ਕਰੋੜ ਰੁਪਏ । ਲੇਕਿਨ ਗੌਰਮਿੰਟ ਆਫ਼ ਇੰਡੀਆ ਨੇ ਉਸ ਵੇਲੇ ਕੇਵਲ 70 ਕਰੋੜ ਰੁਪਏ ਰਿਲੀਜ਼ ਕੀਤੇ ਸਨ । ਜਿੱਥੋਂ ਤੱਕ ਗਲਿਆਰੇ ਦੇ ਕੰਮ ਦਾ ਤਾਅਲੁੱਕ ਹੈ, ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਜਾਂ ਜਿਨ੍ਹਾਂ ਲੋਕਾਂ ਦੀਆਂ ਬਿਲਡਿੰਗਾਂ ਲੈ ਲਈਆਂ ਗਈਆਂ ਸਨ, ਉਸ ਰਕਮ ਵਿੱਚੋਂ ਲਗਭਗ 44 ਕਰੋੜ ਰੁਪਏ ਉਨ੍ਹਾਂ ਨੂੰ ਮੁਆਵਜ਼ੇ ਵਜੋਂ ਦੇਣ ਵਾਸਤੇ ਖਰਚ ਹੋ ਗਏ ਸਨ ਔਰ ਬਾਕੀ ਜਿਹੜਾ ਗਲਿਆਰੇ ਦਾ ਕੰਮ ਹੈ, ਉਹ ਕਾਫੀ ਦੇਰ ਬਾਅਦ ਸ਼ੁਰੂ ਹੋਇਆ ਸੀ । ਉਸ ਤੇ ਸਾਨੂੰ 12-13 ਕਰੋੜ ਰੁਪਿਆ ਵਿਆਜ ਵਜੋਂ ਮਿਲਿਆ ਸੀ । ਇਸ ਵਿਆਜ ਦੇ ਪੈਸੇ ਨੂੰ ਉਸ ਮੂਲ ਦੇ ਪੈਸੇ ਦੇ ਵਿੱਚ ਪਾ ਕੇ ਕੁੱਲ 80 ਕਰੋੜ ਰੁਪਿਆ ਖਰਚ ਹੋ ਗਿਆ ਹੈ ਅਤੇ ਤਿੰਨ ਕਰੋੜ ਰੁਪਿਆ ਬਾਕੀ ਪਿਆ ਹੈ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਕੀਤਾ ਸੀ, ਉਸ ਦਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਫੇਜ਼-4 ਦਾ ਕੰਮ ਸ਼ੁਰੂ ਨਹੀਂ ਕੀਤਾ ਜਾ ਸਕਿਆ, ਫੇਜ਼-3 ਦਾ ਕੰਮ ਕਦੇ ਬੰਦ ਨਹੀਂ ਕੀਤਾ ਗਿਆ ਅਤੇ ਫੇਜ਼-5 ਦਾ ਕੰਮ ਪ੍ਰਗਤੀ ਤੇ ਹੈ । ਇਸ ਦਾ ਅਰਥ ਕੀ ਹੈ, ਇਹ ਮੈਨੂੰ ਸਮਝ ਨਹੀਂ ਆਇਆ ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਫੇਜ਼-3 ਦਾ ਕੰਮ ਹੈ, ਉਸ ਦੇ ਵਿਚ ਜਿਹੜੇ ਕੰਮ ਹੋਣੇ ਰਹਿੰਦੇ ਹਨ, ਉਹ ਚਲਦੇ ਪਏ ਹਨ । ਫੇਜ਼-4 ਦਾ ਕੰਮ ਇਸ ਕਰਕੇ ਸ਼ੁਰੂ ਨਹੀਂ ਹੋ ਸਕਿਆ ਕਿਉਂਕਿ ਉਸ ਵਾਸਤੇ ਪੈਸੇ ਦੀ ਜ਼ਰੂਰਤ ਹੈ ਅਤੇ ਕੁਝ ਜਗ੍ਹਾ ਵੀ ਐਕੁਆਇਰ ਕਰਨੀ ਹੈ । ਕੁਝ ਸ਼ਾਪਿੰਗ ਕੰਪਲੈਕਸ ਦੀ ਜਗ੍ਹਾ ਹੈ । ਕਾਰ ਪਾਰਕਿੰਗ ਬਣਾਉਣੀ ਵੀ ਅਜੇ ਰਹਿੰਦੀ ਹੈ ਜਿਹੜੀ ਕਿ ਅੰਡਰ-ਗਰਾਊਂਡ ਬਣਾਈ ਜਾਣੀ ਹੈ । ਇਨ੍ਹਾਂ ਸਭ ਕੰਮਾਂ ਵਾਸਤੇ ਪੈਸੇ ਦੀ ਜ਼ਰੂਰਤ ਹੈ । ਜਿਸ ਵੇਲੇ ਪੈਸੇ ਆ ਜਾਣਗੇ, ਕੰਮ ਸ਼ੁਰੂ ਹੋ ਜਾਣਗੇ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਡਿਪਟੀ ਸਪੀਕਰ ਸਾਹਿਬ, ਇਹ ਪੈਸਾ ਆਪਣੇ ਆਪ ਤਾਂ ਆ ਨਹੀਂ ਜਾਣਾ । ਚਾਰ ਸਾਲ ਹੋ ਗਏ ਹਨ ਆਪਣੀ ਹਕੂਮਤ ਬਣਿਆਂ ਨੂੰ, ਇਹ ਦੱਸਿਆ ਜਾਵੇ ਕਿ ਇਹ ਪੈਸਾ ਲੈਣ ਲਈ ਕੀ ਕਾਰਵਾਈ ਕੀਤੀ ਗਈ ਹੈ ? ਦਰਬਾਰ ਸਾਹਿਬ ਇਕ ਸਭ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਤੋਂ ਉਤਮ ਸਥਾਨ ਹੈ, ਉਥੇ ਕਾਰ ਪਾਰਕਿੰਗ ਦੀ ਜਗ੍ਹਾ ਨਹੀਂ ਹੈ । ਹਾਲਤ ਇਹ ਹੈ ਕਿ ਕੋਈ ਵੀ ਵਿਅਕਤੀ ਉਥੇ ਕਾਰ ਪਾਰਕ ਨਹੀਂ ਕਰ ਸਕਦਾ । ਸ਼ਾਇਦ ਜਦੋਂ ਮਨਿਸਟਰ ਜਾਂਦੇ ਹੋਣ ਤਾਂ ਉਸ ਵੇਲੇ ਪੁਲਿਸ ਸਪੈਸ਼ਲ ਅਰੇਂਜਮੈਂਟ ਕਰਵਾ ਦਿੰਦੀ ਹੋਵੇ ਪਰ ਉਥੇ ਐਤਵਾਰ ਵਾਲੇ ਦਿਨ, ਮੱਸਿਆ ਅਤੇ ਸੰਗਰਾਂਦ ਵਾਲੇ ਦਿਨ ਬੜਾ ਹੀ ਭੀੜ-ਭੜੱਕਾ ਰਹਿੰਦਾ ਹੈ ਅਤੇ ਕਾਰ ਪਾਰਕਿੰਗ ਲਈ ਬਿਲਕੁਲ ਹੀ ਜਗ੍ਹਾ ਨਹੀਂ ਲੱਭਦੀ । ਦਰਬਾਰ ਸਾਹਿਬ ਵਰਗੇ ਸਭ ਤੋਂ ਪਵਿੱਤਰ, ਇਤਿਹਾਸਕ ਅਤੇ ਪਾਵਨ ਸਥਾਨ ਬਾਰੇ ਨਾ ਤਾਂ ਪੰਜਾਬ ਸਰਕਾਰ ਨੇ ਹੀ ਕੋਈ ਧਿਆਨ ਦਿੱਤਾ ਹੈ ਅਤੇ ਨਾ ਹੀ ਇਸ ਨੇ ਕੇਂਦਰ ਸਰਕਾਰ ਕੋਲੋਂ ਕੋਈ ਫੰਡ ਲੈਣ ਦੇ ਪ੍ਰਬੰਧ ਕੀਤੇ ਹਨ ।

**ਸ੍ਰੀ ਡਿਪਟੀ ਸਪੀਕਰ :** ਕਲਕੱਤਾ ਜੀ, ਤੁਸੀਂ ਕੁਐਸਚਨ ਤਾਂ ਪੁੱਛੋ, ਕੀ ਪੁੱਛਣਾ ਹੈ ?

**ਸਰਦਾਰ ਮਨਜੀਤ ਸਿੰਘ ਕਲਕੱਤਾ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੰਡ ਕਦੋਂ ਤੱਕ ਪ੍ਰਾਪਤ ਕਰ ਲਏ ਜਾਣਗੇ ਅਤੇ ਇਹ ਸਾਰੇ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣਗੇ ?

**ਮੰਤਰੀ :** ਇਸ ਬਾਰੇ ਅਸੀਂ ਚਿੱਠੀਆਂ ਲਿਖੀਆਂ ਹਨ । ਮੁੱਖ ਮੰਤਰੀ ਸਾਹਿਬ ਨੇ ਵੀ ਪੱਤਰ ਲਿਖਿਆ ਹੈ । ਇਸ ਬਾਰੇ ਅਸੀਂ ਪਰਸਨਲੀ ਵੀ ਜਾ ਕੇ ਮਿਲੇ ਹਾਂ ਅਤੇ ਗੱਲਬਾਤ ਕਰਕੇ ਆਏ ਹਾਂ । ਸਾਨੂੰ ਉਮੀਦ ਹੈ ਕਿ ਅਗਲੇ ਬਜਟ ਵਿੱਚ ਕੁਝ ਨਾ ਕੁਝ ਪੈਸੇ ਮਿਲ ਜਾਣਗੇ ਜਿਸ ਨਾਲ ਇਸ ਸਕੀਮ ਦੇ ਬਾਕੀ ਰਹਿੰਦੇ ਕੰਮ ਅਸੀਂ ਕਰਵਾ ਸਕਾਂਗੇ ।

**ਸ੍ਰੀ ਅਵਤਾਰ ਹੈਨਰੀ :** ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਅਗਲੇ ਬਜਟ ਵਿੱਚ ਪੈਸੇ ਮਿਲ ਜਾਣਗੇ । ਇਹ ਕਿਹੜੇ ਬਜਟ ਦੀ ਗੱਲ ਕਰਦੇ ਹਨ, ਸਾਲ 2001 ਵਾਲੇ ਦੀ ਜਾਂ ਕਿ 2002 ਵਾਲੇ ਸਾਲ ਦੀ ਗੱਲ ਕਰ ਰਹੇ ਹਨ ?

**ਮੰਤਰੀ :** ਇਸ ਸਾਲ ਦੇ ਬਜਟ ਦੀ ਹੀ ਗੱਲ ਕਰ ਰਿਹਾ ਹਾਂ । ਅਸੀਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਹੈ । ਇਹ ਜਿਹੜਾ ਸਾਲ ਸ਼ੁਰੂ ਹੋਇਆ ਹੈ, ਇਸ ਦੇ ਵਿਚ ਸਾਨੂੰ ਕੁਝ ਨਾ ਕੁਝ ਰੁਪਿਆ ਮਿਲਣ ਦੀ ਆਸ ਹੈ ।

**ਸ੍ਰੀ ਅਵਤਾਰ ਹੈਨਰੀ :** ਜਿਵੇਂ ਕਲਕੱਤਾ ਜੀ ਨੇ ਕਿਹਾ ਹੈ, ਚਾਰ ਸਾਲ ਹੋ ਗਏ ਹਨ ਤੁਹਾਡੀ ਹਕੂਮਤ ਬਣਿਆਂ ਨੂੰ ਪਰ ਉਥੇ ਕੋਈ ਵੀ ਡਿਵੈਲਪਮੈਂਟ ਨਹੀਂ ਹੋਈ । ਅਸੀਂ ਵੀ ਦਰਬਾਰ ਸਾਹਿਬ ਮੱਥਾ ਟੇਕਣ ਜਾਂਦੇ ਹਾਂ । ਦੁਰਗਿਆਨਾ ਮੰਦਰ ਵੀ ਜਾਂਦੇ ਹਾਂ । ਦਰਬਾਰ ਸਾਹਿਬ ਦੇ ਆਲੇ-ਦੁਆਲੇ ਪਹਿਲਾਂ ਨਾਲੋਂ ਵੀ ਹਾਲਤ ਬੱਦਤਰ ਹੋ ਗਈ ਹੈ । ਸਰਕਾਰ ਨੂੰ ਆਪਣੇ ਆਪ ਹੀ ਕੋਈ ਨਾ ਕੋਈ ਇਨੀਸ਼ੀਏਟਿਵ ਲੈਣਾ ਚਾਹੀਦਾ ਹੈ, ਜਿਸ ਨਾਲ ਇਹ ਕੰਮ ਜਲਦੀ ਕੰਪਲੀਟ ਹੋ ਸਕਣ ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਨੂੰ ਨਹੀਂ ਪਤਾ ਕਿ ਆਨਰੇਬਲ ਮੈਂਬਰ ਕਦੀ ਉਥੇ ਜਾ ਕੇ ਦੇਖ ਕੇ ਆਏ ਹਨ ਜਾਂ ਨਹੀਂ । ਜੇਕਰ ਨਹੀਂ ਗਏ ਤਾਂ ਜ਼ਰੂਰ ਦੇਖ ਕੇ ਆਉਣ ਤਾਂ ਪਤਾ ਲੱਗੇ ਕਿ ਉਥੇ ਗਲਿਆਰੇ ਦੀ ਸਕੀਮ ਵਿੱਚ ਕਿੰਨੇ ਕੰਮ ਹੋਏ ਹਨ । ਫੁਹਾਰੇ ਲੱਗੇ ਹੋਏ ਹਨ, ਲਾਈਟਾਂ ਲੱਗੀਆਂ ਹੋਈਆਂ ਹਨ, ਹੋਰ ਵੀ ਸਾਰੇ ਪ੍ਰਬੰਧ ਕੀਤੇ ਹੋਏ ਹਨ । ਮੈਂ ਇਸ ਗੱਲ ਤੋਂ ਇਨਕਾਰ ਨਹੀਂ ਕਰਦਾ ਕਿ ਅਜੇ ਕੁਝ ਹੋਰ ਕੰਮ ਕੀਤੇ ਜਾਣ ਵਾਲੇ ਰਹਿੰਦੇ ਹਨ । ਇਹ ਮੈਂ ਜ਼ਰੂਰ ਕਹਾਂਗਾ ਕਿ ਉਥੇ ਜਾ ਕੇ ਦੇਖ ਕੇ ਆਉਣ, ਕਾਫੀ ਕੰਮ ਹੋਏ ਹਨ । ਜਿਹੜੇ ਕੁਝ ਬਾਕੀ ਕੰਮ ਰਹਿੰਦੇ ਹਨ, ਉਨ੍ਹਾਂ ਨੂੰ ਕਰਾਉਣ ਵਾਸਤੇ ਅਸੀਂ ਪਰਸਨਲ ਲੈਵਲ ਤੇ ਪ੍ਰਬੰਧ ਕਰ ਰਹੇ ਹਾਂ । ਜਦੋਂ ਸਾਨੂੰ ਪੈਸਾ ਰਿਲੀਜ਼ ਹੋ ਗਿਆ ਤਾਂ ਉਹ ਵੀ ਜਲਦੀ ਹੀ ਕਰ ਦਿੱਤੇ ਜਾਣਗੇ ।

**ਸ਼੍ਰੀ ਅਵਤਾਰ ਹੈਨਰੀ :** ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਕਹਿੰਦੇ ਹਨ ਕਿ ਸ਼ਾਇਦ ਮੈਂ ਕਦੀ ਉਥੇ ਗਿਆ ਹੀ ਨਹੀਂ । ਅਜੇ ਮੈਂ ਪਿਛਲੇ ਹਫ਼ਤੇ ਹੀ ਹੋ ਕੇ ਆਇਆ ਹਾਂ ।

**ਸ਼੍ਰੀ ਡਿਪਟੀ ਸਪੀਕਰ :** ਹੈਨਰੀ ਜੀ, ਤੁਸੀਂ ਕੁਐਸਚਨ ਪੁੱਛੋ, ਕੀ ਪੁੱਛਣਾ ਚਾਹੁੰਦੇ ਹੋ ?

**ਸ਼੍ਰੀ ਅਵਤਾਰ ਹੈਨਰੀ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਚਾਰ ਸਾਲਾਂ ਵਿੱਚ ਕੋਈ ਡਿਵੈਲਪਮੈਂਟ ਨਹੀਂ ਹੋਈ । ਕਲਕੱਤਾ ਜੀ ਅਕਾਲੀ ਦਲ ਦੇ ਮੈਂਬਰ ਹਨ । ਉਨ੍ਹਾਂ ਅਨੁਸਾਰ ਵੀ ਚਾਰ ਸਾਲਾਂ ਵਿਚ ਉਥੇ ਕੋਈ ਵੀ ਡਿਵੈਲਪਮੈਂਟ ਨਹੀਂ ਹੋਈ । ਇਹ ਪੈਸਾ ਕਦੋਂ ਲੈਣਗੇ ਅਤੇ ਕਦੋਂ ਇਹ ਕੰਮ ਕੰਪਲੀਟ ਕੀਤੇ ਜਾਣਗੇ ? ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਹ ਬਣਾ ਨਹੀਂ ਸਕਦੇ ਤਾਂ ਇਨ੍ਹਾਂ ਨੂੰ ਢਾਹੁਣੇ ਵੀ ਨਹੀਂ ਚਾਹੀਦੇ । ਤੁਸੀਂ ਤਾਂ ਜਲੰਧਰ ਵਿੱਚ ਮੰਦਰ ਵੀ ਢੁਹਾਣੇ ਸ਼ੁਰੂ ਕਰ ਦਿੱਤੇ .. (ਸ਼ੋਰ) . . . (ਵਿਘਨ) ਨਾਲ ਲਗਦੀਆਂ ਜ਼ਮੀਨਾਂ ਦੇ ਪੈਸੇ ਲਏ ਜਾਂਦੇ ਹਨ (ਸ਼ੋਰ) .. (ਵਿਘਨ) ।

**ਸ਼੍ਰੀ ਡਿਪਟੀ ਸਪੀਕਰ :** ਹੈਨਰੀ ਜੀ, ਤੁਸੀਂ ਲੈਕਚਰ ਨਾ ਕਰੋ । ਕੋਈ ਕੁਐਸਚਨ ਪੁੱਛਣਾ ਹੈ ਤਾਂ ਪੁੱਛੋ । ਹੈਨਰੀ ਜੀ, ਹੁਣ ਬੈਠ ਜਾਉ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੋ ਪਬਲਿਕ ਲਈ, ਯਾਤਰੂਆਂ ਲਈ ਜ਼ਰੂਰੀ ਚੀਜ਼ਾਂ ਹਨ ਜਿਵੇਂ ਕਾਰ ਪਾਰਕਿੰਗ ਹੈ, ਉਸ ਦਾ ਠੀਕ ਤਰ੍ਹਾਂ ਨਾਲ ਇੰਤਜ਼ਾਮ ਨਹੀਂ ਕੀਤਾ ਗਿਆ ਹੈ । ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਕਾਰ ਪਾਰਕਿੰਗ ਬਹੁਤ ਹੈ, ਇਨ੍ਹਾਂ ਦੀ ਕਾਰ ਭਾਵੇਂ ਉਥੇ ਰੁਕੇ ਜਾਂ ਨਾ ਪਰ ਅਸੀਂ ਰੋਜ਼ ਦਰਬਾਰ ਸਾਹਿਬ ਜਾਂਦੇ ਹਾਂ, ਕਾਰ ਪਾਰਕਿੰਗ ਦਾ ਉਥੇ ਤਸੱਲੀਬਖਸ਼ ਇੰਤਜ਼ਾਮ ਨਹੀਂ ਹੈ । ਇਸ ਲਈ ਘੱਟੋ-ਘੱਟ ਮੁੱਖ ਮੰਤਰੀ ਜੀ ਇਹ ਤਾਂ ਕਹਿ ਦੇਣ ਕਿ ਉਥੇ ਕਾਰ ਪਾਰਕਿੰਗ ਦਾ ਪ੍ਰਬੰਧ ਕਰਵਾ ਦਿੱਤਾ ਜਾਵੇਗਾ ।

**ਸ਼੍ਰੀ ਡਿਪਟੀ ਸਪੀਕਰ :** ਕਲਕੱਤਾ ਜੀ, ਤੁਹਾਡੀਆਂ ਬਹੁਤ ਸਪਲੀਮੈਂਟਰੀਜ਼ ਹੋ ਗਈਆਂ ਹਨ । ਹਾਂ ਜੀ, ਮਹੇਸ਼ਇੰਦਰ ਸਿੰਘ ਜੀ, ਤੁਸੀਂ ਦੱਸੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਫੰਡਜ਼ ਲਈ ਸੈਂਟਰ ਸਰਕਾਰ ਨਾਲ ਟੇਕ-ਅੱਪ ਕੀਤਾ ਹੈ । ਕਿਰਪਾ ਕਰਕੇ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਸੈਂਟਰ ਗੌਰਮਿੰਟ ਨਾਲ ਲਾਸਟ ਅਤੇ ਪਹਿਲੀ ਖਤੋ-ਖਿਤਾਬਤ ਕਦੋਂ ਹੋਈ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਇਹ ਵੱਖਰਾ ਨੋਟਿਸ ਦੇ ਦੇਣ । ਮੈਂ ਮੈਂਬਰ ਸਾਹਿਬ ਨੂੰ ਦੱਸ ਦੇਵਾਂਗਾ ਕਿ ਕਦੋਂ ਸੀ.ਐਮ. ਸਾਹਿਬ ਨੇ ਚਿੱਠੀ ਲਿਖੀ ਅਤੇ ਕਦੋਂ ਮੈਂ ਲਿਖੀਆਂ ਹਨ । ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ ਜੀ ।

-----

### ਡੀ.ਏ.ਪੀ. (ਡਾਈ ਅਮੋਨੀਅਮ ਫਾਸਫੇਟ) ਖਾਦ ਦੀ ਉੱਚੀ ਕੀਮਤ

***2211 . ਸਰਦਾਰ ਧਨਵੰਤ ਸਿੰਘ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕਿਸਾਨਾਂ ਨੂੰ ਸਹਿਕਾਰੀ ਸੇਵਾ ਸੁਸਾਇਟੀਆਂ ਦੁਆਰਾ ਡੀ.ਏ.ਪੀ. (ਡਾਈ ਅਮੋਨੀਅਮ ਫਾਸਫੇਟ) ਖਾਦ ਖੁੱਲ੍ਹੀ ਮਾਰਕੀਟ ਵਿੱਚ ਪ੍ਰਚਲਤ ਨਾਲੋਂ ਵੱਧ ਦਰ ਤੇ ਸਪਲਾਈ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਮੁੱਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਵੱਲੋਂ ਹਾੜੀ 2000-2001 ਦੌਰਾਨ ਆਪਣੇ ਮੈਂਬਰਾਂ ਨੂੰ ਡੀ.ਏ.ਪੀ. ਖਾਦ 445 ਰੁਪਏ ਪ੍ਰਤੀ ਥੈਲੇ

[ਸਹਿਕਾਰਤਾ ਮੰਤਰੀ]

ਦੇ ਹਿਸਾਬ ਨਾਲ ਸਪਲਾਈ ਕੀਤੀ ਗਈ । ਇਹ ਸਭਾਵਾਂ ਆਪਣੇ ਮੈਂਬਰਾਂ ਨੂੰ ਪਿੰਡ ਪੱਧਰ ਤੇ ਭਾਰਤ ਸਰਕਾਰ ਵੱਲੋਂ ਮਿਥੀ ਗਈ ਵੱਧ ਤੋਂ ਵੱਧ ਕੀਮਤ ਦੇ ਬਰਾਬਰ ਦੇ ਰੇਟਾਂ ਤੇ ਡੀ.ਏ.ਪੀ ਖਾਦ ਪ੍ਰਦਾਨ ਕਰਦੀਆਂ ਹਨ ।

2. ਖੁੱਲ੍ਹੇ ਬਾਜ਼ਾਰ ਵਿੱਚ ਡੀ.ਏ.ਪੀ ਦਾ ਭਾਅ ਇਸ ਦੀ ਮੰਗ ਅਤੇ ਪੂਰਤੀ ਅਤੇ ਪਿੰਡ ਪੱਧਰ ਤੇ ਮੁੱਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਵਿੱਚ ਡੀ.ਏ.ਪੀ ਖਾਦ ਦੀ ਉਪਲੱਭਧਤਾ ਤੇ ਨਿਰਭਰ ਕਰਦਾ ਹੈ ਕਿਉਂਕਿ ਸਹਿਕਾਰੀ ਖ਼ੇਤਰ ਤੋਂ ਬਾਹਰ ਡੀ.ਏ.ਪੀ. ਦੇ ਡਿਸਟਰੀਬਿਊਟਰ ਡੀ.ਏ.ਪੀ ਦੀ ਸਪਲਾਈ ਪਿੰਡ ਪੱਧਰ ਤੇ ਨਹੀਂ ਕਰਦੇ, ਇਸ ਲਈ ਇਹ ਮੁਮਕਿਨ ਹੈ ਕਿ ਉਨ੍ਹਾਂ ਦਾ ਭਾਅ ਮੁੱਢਲੀਆਂ ਸਹਿਕਾਰੀ ਖੇਤੀਬਾੜੀ ਸਭਾਵਾਂ ਦੇ ਭਾਅ ਨਾਲੋਂ ਘੱਟ ਹੋਵੇ । ਮੁੱਢਲੀਆਂ ਖੇਤੀਬਾੜੀ ਸਭਾਵਾਂ ਵੱਲੋਂ ਵੰਡੀ ਜਾਣ ਵਾਲੀ ਡੀ.ਏ.ਪੀ. ਦਾ ਭਾਅ ਸਰਕਾਰ ਵੱਲੋਂ ਮਿਥਣ ਦੇ ਨਾਲ ਹੀ ਪ੍ਰਾਈਵੇਟ ਡੀਲਰਾਂ ਵੱਲੋਂ ਆਪਣੇ ਭਾਅ ਥੋੜ੍ਹੇ ਘਟਾ ਲਏ ਜਾਂਦੇ ਹਨ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਕਿਸੇ ਵੀ ਸਰਵਿਸ ਸੁਸਾਇਟੀ ਦੇ ਆਬਜੈਕਟ ਹੁੰਦੇ ਹਨ ਕਿ ਘੱਟ ਤੋਂ ਘੱਟ ਰੇਟ ਤੇ ਕਿਸਾਨਾਂ ਨੂੰ ਖਾਦ ਤੇ ਦਵਾਈਆਂ ਆਦਿ ਸਪਲਾਈ ਕੀਤੀਆਂ ਜਾਣ । ਮੰਤਰੀ ਜੀ ਵੱਲੋਂ ਜੋ ਜਵਾਬ ਦਿੱਤਾ ਗਿਆ ਹੈ, ਉਸਦੇ ਪਹਿਲੇ ਪੈਰ੍ਹੇ ਦੀ ਤੀਜੀ ਲਾਈਨ ਵਿੱਚ ਲਿਖਿਆ ਹੈ ਕਿ ਪਿੰਡ ਪੱਧਰ ਤੇ ਵੱਧ ਤੋਂ ਵੱਧ ਕੀਮਤ ਜੋ ਭਾਰਤ ਸਰਕਾਰ ਵਲੋਂ ਮਿਥੀ ਗਈ ਹੈ, ਉਸਦੇ ਹਿਸਾਬ ਨਾਲ ਖਾਦ ਦਿੱਤੀ ਜਾਂਦੀ ਹੈ । ਮੈਂ ਮਾਨਯੋਗ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਵੱਧ ਤੋਂ ਵੱਧ ਰੇਟ 445 ਰੁਪਏ ਪ੍ਰਤੀ ਥੈਲਾ ਨਿਸ਼ਚਿਤ ਕੀਤਾ ਗਿਆ ਹੈ, ਇਹ ਘੱਟ ਤੋਂ ਘੱਟ ਕਿਸ ਰੇਟ ਤੇ ਸੁਸਾਇਟੀ ਵਿੱਚ ਪੁੱਜਦਾ ਹੈ ?

**ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕੀਤੀ ਹੈ ਕਿ ਅਸੀਂ ਸਹਿਕਾਰੀ ਸਭਾਵਾਂ ਨੂੰ 445 ਰੁਪਏ ਪ੍ਰਤੀ ਥੈਲੇ ਦੇ ਹਿਸਾਬ ਨਾਲ ਜੋ ਸੈਂਟਰ ਗੌਰਮਿੰਟ ਨੇ ਰੇਟ ਫਿਕਸ ਕੀਤਾ ਹੈ, ਉਸਦੇ ਆਧਾਰ ਤੇ ਸਪਲਾਈ ਕਰਦੇ ਹਾਂ । ਇਰ ਤਾਂ ਸਪੱਸ਼ਟ ਜਵਾਬ ਦਿੱਤਾ ਹੈ ਜੀ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਸ਼ਾਇਦ ਮੇਰੇ ਸਮਝਾਉਣ ਵਿੱਚ ਫਰਕ ਰਹਿ ਗਿਆ ਹੈ । ਮੈਂ ਆਪਣਾ ਸਵਾਲ ਮੁੜ ਕੇ ਰਿਪੀਟ ਕਰ ਦਿੰਦਾ ਹਾਂ । ਇਨ੍ਹਾਂ ਨੇ ਥੈਲੇ ਦਾ ਵੱਧ ਤੋਂ ਵੱਧ ਰੇਟ 445 ਰੁਪਏ ਦੱਸਿਆ ਹੈ । ਇਹ ਘੱਟ ਤੋਂ ਘੱਟ ਰੇਟ ਦੱਸਣ ਦੀ ਖੇਚਲ ਕਰਨ ਕਿ ਕਿਤਨੇ ਰੁਪਏ ਦਾ ਥੈਲਾ ਆਉਂਦਾ ਹੈ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੁਆਫ ਕਰਨਾ ਮੇਰਾ ਜਵਾਬ ਤਾਂ ਇਹੀ ਹੈ ਕਿ ਭਾਰਤ ਸਰਕਾਰ ਨੇ ਇਕ ਥੈਲੇ ਡੀ.ਏ.ਪੀ. ਦੀ ਜੋ ਕੀਮਤ ਫਿਕਸ ਕੀਤੀ ਹੈ, ਉਸੇ ਭਾਅ ਤੇ ਅਸੀਂ ਸਹਿਕਾਰੀ ਸਭਾਵਾਂ ਨੂੰ ਖਾਦ ਸਪਲਾਈ ਕਰਦੇ ਹਾਂ ਜੀ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਦੋਬਾਰਾ ਆਪਣਾ ਸਵਾਲ ਕਲੀਅਰ ਕਰ ਦਿੰਦਾ ਹਾਂ ਜੀ । ਮੰਤਰੀ ਜੀ ਨੇ ਉਤੱਰ ਦਿੱਤਾ ਹੈ ਕਿ ਭਾਰਤ ਸਰਕਾਰ ਨੇ ਥੈਲੇ ਦੀ ਕੀਮਤ ਵੱਧ ਤੋਂ ਵੱਧ 445 ਰੁਪਏ ਫਿਕਸ ਕੀਤੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਘੱਟ ਤੋਂ ਘੱਟ ਰੇਟ ਤੇ ਸੁਸਾਇਟੀ ਨੂੰ ਖਾਦ ਮਿਲਦੀ ਹੈ, ਉਹ ਰੇਟ ਕੀ ਹੈ ? ਉਹ ਇਹ ਦੱਸ ਦੇਣ ਜੀ ।

**ਸ਼੍ਰੀ ਡਿਪਟੀ ਸਪੀਕਰ :** ਸੁਰਦਾਰ ਧਨਵੰਤ ਸਿੰਘ ਜੀ, ਮੇਰੇ ਖਿਆਲ ਵਿੱਚ ਇਨ੍ਹਾਂ ਨੇ ਕਲੀਅਰ ਤਾਂ ਕਰ ਦਿੱਤਾ ਹੈ , ਤੁਸੀਂ ਹੋਰ ਕੀ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਧਨਵੰਤ ਸਿੰਘ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਜੇ ਤੁਹਾਨੂੰ ਕਲੀਅਰ ਹੋ ਗਿਆ ਹੈ ਤਾਂ ਫਿਰ ਤਾਂ ਮੈਂ ਦੋਬਾਰਾ ਪੁੱਛ ਲੈਂਦਾ ਹਾਂ ਜੀ । ਅਸਲ ਵਿੱਚ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਕੋਅਪਰੇਟਿਵ ਸੁਸਾਇਟੀਆਂ ਨੂੰ ਆਪਾਂ ਖਾਦ ਦਿੰਦੇ ਹਾਂ, ਉਹ ਕ੍ਰਿਭਕੋ ਅਤੇ ਇਫਕੋ ਤੋਂ ਆਉਂਦੀ ਹੈ ਅਤੇ ਉਹ 427 ਰੁਪਏ ਦਾ ਥੈਲਾ ਦਿੰਦੇ ਹਨ । ਮਾਰਕਫੈਡ ਨੂੰ 18½ ਰੁਪਏ ਕਮਿਸ਼ਨ ਦਿੱਤੀ ਜਾਂਦੀ ਹੈ ਜਦ ਕਿ ਮਾਰਕਫੈਡ ਦਾ ਇਸਦੇ ਵਿੱਚ ਕੋਈ ਰੋਲ ਨਹੀਂ ਹੈ । ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਸਹੀ ਰੇਟਾਂ ਤੇ ਕਿਸਾਨਾਂ ਨੂੰ ਖਾਦ ਦੇਣ ਲਈ ਮਾਰਕਫੈਡ ਦੀ ਦਲਾਲੀ ਨੂੰ ਰੋਕਿਆ ਜਾਵੇਗਾ ਜਾਂ ਨਹੀਂ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਮਾਰਕਫੈਡ ਦਾ ਕੋਈ ਹਿਸਾਬ ਕਿਤਾਬ ਨਹੀ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਰਕਫੈਡ ਦਾ ਬਕਾਇਦਾ ਹਿਸਾਬ ਕਿਤਾਬ ਹੈ । ਕੁਝ ਸਮਾਂ ਪਹਿਲਾਂ ਮਾਰਕਫੈਡ ਦੇ ਨਾਲ ਕ੍ਰਿਭਕੋ ਅਤੇ ਇਫਕੋ ਏਜੰਸੀਆਂ ਨੇ ਵੀ ਖਾਦ ਸਪਲਾਈ ਕੀਤੀ ਸੀ । ਐਤਕੀ ਇਸ ਸਾਲ ਵਿੱਚ ਅਸੀਂ ਤਿੰਨੇ ਏਜੰਸੀਆਂ ਨੂੰ ਇਕੱਠਾ ਕਰਕੇ ਇਹ ਗੱਲ ਕਹੀ ਹੈ ਕਿ ਜਿਹੜੀ ਵੀ ਕੋਈ ਪਾਰਟੀ ਜਾਂ ਏਜੰਸੀ ਜ਼ਿਮੀਂਦਾਰਾਂ ਜਾਂ ਸਾਡੀਆਂ ਸਹਿਕਾਰੀ ਸਭਾਵਾਂ ਨੂੰ ਵੱਧ ਤੋਂ ਵੱਧ ਪ੍ਰਾਫਿਟ ਉਤੇ ਖਾਦ ਸਪਲਾਈ ਕਰੇਗੀ, ਉਸ ਨੂੰ ਹੀ ਅਸੀਂ ਇਹ ਕੰਮ ਦੇਣਾ ਹੈ । ਸਭ ਤੋਂ ਵੱਧ ਪ੍ਰਾਫਿਟ ਮਾਰਕਫੈਡ ਨੇ ਦਿੱਤਾ ਹੈ । ਇਸ ਲਈ ਅਸੀਂ ਮਾਰਕਫੈਡ ਨੂੰ ਇਹ ਸਾਰਾ ਕੰਮ ਦਿੱਤਾ ਹੈ ਔਰ ਖਾਦ ਠੀਕ ਰੇਟ ਤੇ ਸਪਲਾਈ ਹੋ ਰਹੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਨੇ ਬੜੇ ਸਪੱਸ਼ਟ ਸ਼ਬਦਾਂ ਵਿੱਚ ਕਿਹਾ ਹੈ ਕਿ ਜਿਹੜੀਆਂ ਏਜੰਸੀਆਂ ਪ੍ਰਾਫਿਟ ਤੇ ਖਾਦ ਸਪਲਾਈ ਕਰਦੀਆਂ ਹਨ, ਉਨ੍ਹਾਂ ਨੂੰ ਹੀ ਖਾਦ ਸਪਲਾਈ ਕਰਨ ਵਾਸਤੇ ਕਿਹਾ ਜਾਂਦਾ ਹੈ ਪਰ ਮਾਰਕਫੈਡ ਵਾਲਿਆਂ ਨੇ ਮਨਾਪਲੀ ਬਣਾਈ ਹੋਈ ਹੈ, ਉਹ ਹੀ ਖਾਦ ਸਪਲਾਈ ਕਰਦੇ ਹਨ ਅਤੇ ਉਨ੍ਹਾਂ ਦੀ ਖਾਦ ਦਾ ਰੇਟ ਮਾਰਕੀਟ ਰੇਟ ਨਾਲੋਂ 18-20 ਰੁਪਏ ਵੱਧ ਹੁੰਦਾ ਹੈ । ਉਹ ਹੀ ਖਾਦ ਪ੍ਰਾਈਵੇਟ ਡੀਲਰ ਤੋਂ ਘੱਟ ਰੇਟ ਤੇ ਮਿਲ ਜਾਂਦੀ ਹੈ । ਇਸ ਤਰ੍ਹਾਂ ਜਿਹੜਾ ਕਰੋੜਾਂ ਰੁਪਿਆ ਕਿਸਾਨਾਂ ਤੋਂ ਵੱਧ ਲਿਆ ਜਾ ਰਿਹਾ ਹੈ, ਉਸ ਦਾ ਕੀ ਕਾਰਨ ਹੈ ? ਇਸ ਲਈ ਕੀ ਮੰਤਰੀ ਜੀ ਸਾਰਾ ਕੁਝ ਰਿਵਿਊ ਕਰਕੇ ਇਨ੍ਹਾਂ ਭਾਵਾਂ ਦੇ ਅੰਤਰ ਨੂੰ ਘਟਾਉਣ ਦਾ ਯਤਨ ਕਰਨਗੇ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਅਗਰ ਮਾਰਕਫੈਡ ਜਾਂ ਅਸੀਂ ਨਾ ਹੋਈਏ ਤਾਂ ਪਤਾ ਨਹੀਂ ਕਿ ਲੋਕ ਜਿਹੜੇ ਕੈਸ਼ ਪੈਸੇ ਤੇ ਪ੍ਰਾਈਵੇਟ ਏਜੰਸੀਆਂ ਤੋਂ ਖਰੀਦ ਕਰਦੇ ਹਨ, ਉਹ ਮਹਿੰਗੀ ਖਰੀਦਣ । ਜਿਹੜੀ ਟੋਟਲ ਖਾਦ ਦੀ ਖਪਤ 45 ਪ੍ਰਤੀਸ਼ਤ ਸਹਿਕਾਰੀ ਸਭਾਵਾਂ ਰਾਹੀਂ ਕੀਤੀ ਜਾਂਦੀ ਹੈ, ਉਹ ਵੱਖਰੀ ਗੱਲ ਹੈ । ਜਿੱਥੇ ਲੋੜ ਵੱਧ ਹੁੰਦੀ ਹੈ, ਉਥੇ 2 ਰੁਪਏ ਖਾਦ ਵੱਧ ਰੇਟ ਤੇ ਵੀ ਲੈ ਲਈ ਜਾਂਦੀ ਹੈ । ਜਿੱਥੋਂ ਤੱਕ ਸਾਡੀ ਆਪਣੀ ਗੱਲ ਹੈ, ਅਸੀਂ ਤਕਰੀਬਨ ਦੋ ਮਹੀਨੇ ਪਹਿਲਾਂ ਹੀ ਖਾਦ ਸਟਾਕ ਕਰਦੇ ਹਾਂ । ਇਸ ਤਰ੍ਹਾਂ ਕਰੋੜਾਂ-ਅਰਬਾਂ ਰੁਪਏ ਦਾ ਸਰਮਾਇਆ ਸਾਡੇ ਵੱਲੋਂ ਖਰਚ ਕੀਤਾ ਜਾਂਦਾ ਹੈ । ਅਸੀਂ ਬੈਂਕਾਂ ਨੂੰ ਇੰਟਰੈਸਟ ਵੀ ਦਿੰਦੇ ਹਾਂ । ਉਸ ਤੋਂ ਬਾਅਦ ਅਸੀਂ ਲੋਕਾਂ ਦੇ ਬੂਹੇ ਤੇ ਜਾ ਕੇ ਖਾਦ ਸਪਲਾਈ ਕਰਦੇ ਹਾਂ । ਇਸ ਕਰਕੇ ਹੀ 5-7 ਰੁਪਏ ਸਾਡੇ ਰੇਟ ਦਾ ਫਰਕ ਹੈ ।

(ਇਸ ਸਮੇਂ ਹਾਊਸ ਵਿੱਚ ਮੋਬਾਈਲ ਫੋਨ ਦੀ ਘੰਟੀ ਸੁਣਾਈ ਦਿੱਤੀ ।)

**ਸ੍ਰੀ ਡਿਪਟੀ ਸਪੀਕਰ :** ਕਿਰਪਾ ਕਰਕੇ ਜਿਸ ਨੇ ਵੀ ਮੋਬਾਈਲ ਫੋਨ ਲਿਆਂਦਾ ਹੈ, ਉਹ ਬੰਦ ਕਰ ਦਿੱਤਾ ਜਾਵੇ ਜਾਂ ਫਿਰ ਤੁਸੀਂ ਇਸ ਨੂੰ ਬਾਹਰ ਰੱਖ ਕੇ ਆਇਆ ਕਰੋ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਜਿਹੜੀਆਂ ਦੋ ਸੁਸਾਇਟੀਆਂ-ਇਫਕੋ ਅਤੇ ਕ੍ਰਿਭਕੋ ਨੇ ਪ੍ਰਾਫਿਟ ਦਿੱਤਾ ਸੀ, ਉਨ੍ਹਾਂ ਨੂੰ ਵੀ ਇਜ਼ਾਜਤ ਦਿੱਤੀ ਜਾਵੇ । ਮਾਰਕਫੈਡ ਨੂੰ ਮਨਾਪਲੀ ਦੇਣ ਦਾ ਕੀ ਅਰਥ ਹੈ ? ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਖਾਦ ਦੇ ਭਾਅ ਸੈਂਟਰ ਫਿਕਸ ਕਰਦਾ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਖਾਦ ਦੇ ਭਾਅ ਮਾਰਕਫੈਡ ਦਾ ਆਰ .ਸੀ . ਫਿਕਸ ਕਰਦਾ ਹੈ । ਜੇ ਤੁਸੀਂ ਕਿਸਾਨਾਂ ਦੇ ਹਿਤੈਸ਼ੀ ਹੋ ਤਾਂ ਵਾਅਦਾ ਕਰੋ ਕਿ ਜਿਹੜਾ ਬੀ-ਕੰਪੋਨੈਂਟ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ, ਉਹ ਕੈਸ਼ ਦਿੱਤਾ ਜਾਵੇਗਾ ਤਾਂ ਕਿ ਉਹ ਓਪਨ ਮਾਰਕੀਟ ਵਿੱਚੋਂ ਖਾਦ ਖਰੀਦ ਸਕਣ ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਮਾਰਕਫੈਡ ਦੀ ਮਨਾਪਲੀ ਹੈ, ਅਜਿਹਾ ਨਹੀਂ ਹੈ । ਮੈਂ ਤਾਂ ਦੱਸ ਦਿੱਤਾ ਹੈ ਕਿ ਅਸੀਂ ਤਿੰਨ ਵੱਡੀਆਂ ਏਜੰਸੀਆਂ-ਇਫਕੋ, ਕ੍ਰਿਭਕੋ ਅਤੇ ਮਾਰਕਫੈਡ ਦੇ ਅਧਿਕਾਰੀਆਂ ਦੀ ਮੀਟਿੰਗ ਬੁਲਾਈ ਸੀ ਔਰ ਇਹ ਫੈਸਲਾ ਲਿਆ ਗਿਆ ਸੀ ਕਿ ਜਿਹੜੀ ਏਜੰਸੀ ਕਿਸਾਨਾਂ ਜਾਂ ਸੁਸਾਇਟੀਆਂ ਨੂੰ ਵੱਧ ਪ੍ਰਾਫਿਟ ਦਿੰਦੀ ਹੈ, ਉਸ ਨੂੰ ਇਜ਼ਾਜ਼ਤ ਦਿੱਤੀ ਜਾਵੇ । ਇਸ ਕਰਕੇ ਫੈਸਲਾ ਲੈ ਕੇ ਇਹ ਅਧਿਕਾਰ ਮਾਰਕਫੈਡ ਨੂੰ ਦਿੱਤਾ ਹੈ । ਅਸੀਂ ਮਾਰਕਫੈਡ ਨੂੰ ਆਪਣੇ ਤੌਰ ਤੇ ਨਹੀਂ ਦਿੱਤਾ । ਕ੍ਰਿਭਕੋ ਅਤੇ ਇਫਕੋ ਨੇ ਕਿਹਾ ਸੀ ਕਿ ਅਸੀਂ ਅਜਿਹਾ ਨਹੀ ਕਰ ਸਕਦੇ ਕਿਉਂਕਿ ਸਾਡੇ ਕੋਲ ਪੈਸੇ ਨਹੀਂ ਬਚਦੇ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਬੀ-ਕੰਪੋਨੈਂਟ ਰਾਹੀਂ ਕੋਆਪ੍ਰੇਟਿਵ ਬੈਂਕਾਂ ਤੋਂ ਲੋਨ ਮਿਲਦਾ ਹੈ । ਕੀ ਬੀ-ਕੰਪੋਨੈਂਟ ਰਾਹੀਂ ਕੈਸ਼ ਪੈਸੇ ਦੇ ਕੇ ਕਿਸਾਨਾਂ ਨੂੰ ਪ੍ਰਾਈਵੇਟ ਸੈਕਟਰ ਤੋਂ ਖਾਦ ਲੈਣ ਦੀ ਇਜ਼ਾਜ਼ਤ ਦਿੱਤੀ ਜਾਵੇਗੀ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਬੀ-ਕੰਪੋਨੈਂਟ ਰਾਹੀਂ ਜ਼ਰੂਰੀ ਨਹੀਂ ਕਿ ਖਾਦ ਸਾਡੇ ਤੋਂ ਹੀ ਲਈ ਜਾਵੇ । ਅਸੀਂ ਕੈਸ਼ ਪੈਸੇ ਵੀ ਦਿੰਦੇ ਹਾਂ । ਇਸ ਵਿੱਚ ਕਈ ਸਕੀਮਾਂ ਹਨ ਜਿਸ ਤਰ੍ਹਾਂ ਕੈਸ਼ ਕਰੈਡਿਟ ਸਕੀਮ ਹੈ । ਇਸ ਨਾਲ ਲੋਕਾਂ ਨੂੰ ਪੈਸੇ ਮਿਲ ਜਾਂਦੇ ਹਨ । ਪਹਿਲਾਂ ਇਹ ਲਿਮਟ ਸੱਠ ਹਜ਼ਾਰ ਰੁਪਏ ਸੀ ਜਿਹੜੀ ਕਿ ਬਾਦਲ ਸਾਹਿਬ ਨੇ ਪਹਿਲਾਂ ਸੱਤਰ ਹਜ਼ਾਰ ਅਤੇ ਫਿਰ ਪੰਚਾਸੀ ਹਜ਼ਾਰ ਰੁਪਏ ਕੀਤੀ । ਅਸੀਂ ਲੋਕਾਂ ਨੂੰ ਪੈਸੇ ਦਿੰਦੇ ਹਾਂ ਅਤੇ ਲੋਕ ਜਿਸ ਤੋਂ ਚਾਹੁਣ, ਚਾਹੇ ਮਾਰਕਫੈਡ ਤੋਂ ਜਾਂ ਹੋਰ ਕਿਤਿਓਂ ਸਿੱਧੇ ਤੌਰ ਤੇ ਖਾਦ ਲੈ ਸਕਦੇ ਹਨ । ਜਿਥੇ ਉਨ੍ਹਾਂ ਨੂੰ 2 ਰੁਪਏ, 4 ਰੁਪਏ ਖਾਦ ਘੱਟ ਰੇਟ ਤੇ ਮਿਲਦੀ ਹੈ, ਉਹ ਉਥੋਂ ਜਾ ਕੇ ਲੈ ਲੈਂਦੇ ਹਨ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਇਹ ਦੱਸਣ ਕਿ ਬੀ-ਕੰਪੋਨੈਂਟ ਕੈਸ਼ ਲੈ ਸਕਦੇ ਹਨ ਕਿ ਨਹੀਂ ?

**ਸ਼੍ਰੀ ਡਿਪਟੀ ਸਪੀਕਰ :** ਵੈਸੇ ਇਹ ਸਵਾਲ ਕਾਫੀ ਕਲੀਅਰ ਹੋ ਗਿਆ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਮੈਂ ਠੀਕ ਕਹਿ ਰਿਹਾ ਹਾਂ ਜੀ । ਮੰਤਰੀ ਜੀ ਦੱਸਣ ਕਿ ਬੀ-ਕੰਪੋਨੈਂਟ ਕੈਸ਼ ਦਿਵਾਉਣਗੇ ਕਿ ਨਹੀਂ ? ਇਸ ਨਾਲ ਉਹ ਓਪਨ ਮਾਰਕੀਟ ਵਿਚੋਂ ਜਾਂ ਜਿਥੋਂ ਮਰਜ਼ੀ ਚਾਹੁੰਣ ਖਾਦ ਲੈ ਸਕਦੇ ਹਨ । ਇਹ ਬਹੁਤ ਵੱਡਾ ਮਸਲਾ ਹੈ ।

**ਮੰਤਰੀ :** ਮੈਂ ਇਨ੍ਹਾਂ ਨੂੰ ਦੱਸਿਆ ਹੈ ਕਿ ਅਸੀਂ ਜਿਹੜਾ ਫਸਲੀ ਕਰਜ਼ਾ ਦਿੰਦੇ ਹਾਂ, ਉਸ ਦੇ ਵਿੱਚ ਅਸੀਂ ਨਕਦ ਪੈਸੇ ਵੀ ਦਿੰਦੇ ਹਾਂ ਅਤੇ ਖਾਦ ਵੀ ਦਿੰਦੇ ਹਾਂ । ਜਿਹੜੇ ਅਸੀਂ ਨਕਦ ਪੈਸੇ ਦਿੰਦੇ ਹਾਂ, ਉਸ ਦੇ ਵਿੱਚ ਕੋਈ ਬੰਦਸ਼ ਨਹੀਂ ਕਿ ਖਾਦ ਹੀ ਲੈਣੀ ਹੈ ਤੇ ਹੋਰ ਕੁਝ ਖਰੀਦ ਨਹੀਂ ਸਕਦੇ ।

**ਸ਼੍ਰੀ ਡਿਪਟੀ ਸਪੀਕਰ :** ਹਾਂ ਜੀ, ਅਗਲਾ ਸਵਾਲ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਡਿਪਟੀ ਸਪੀਕਰ ਸਾਹਿਬ.......

**ਸ੍ਰੀ ਡਿਪਟੀ ਸਪੀਕਰ :** ਮੈਂ ਕਿਹਾ ਜੀ, ਕਾਫੀ ਕਲੀਅਰ ਹੋ ਗਿਆ ਹੈ, ਕਾਫੀ ਕੁਐਸਚਨ ਹੋ ਗਏ ਹਨ ।

**ਚੌਧਰੀ ਜਗਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਦੱਸਣ ਕਿ ਬੀ-ਕੰਪੋਨੈਂਟ ਵਿੱਚ ਕੈਸ਼ ਦੇਣਗੇ ਜਾਂ ਨਹੀਂ ?

**ਸ੍ਰੀ ਡਿਪਟੀ ਸਪੀਕਰ :** ਚੌਧਰੀ ਸਾਹਿਬ, ਕਾਫੀ ਸਪਲੀਮੈਂਟਰੀਜ਼ ਹੋ ਗਈਆਂ ਹਨ । ਬ੍ਰਹਮਪੁਰਾ ਜੀ ਨੇ ਕਾਫੀ ਕਲੀਅਰ ਕਰ ਦਿੱਤਾ ਹੈ । ਚੌਧਰੀ ਸਾਹਿਬ, ਤੁਸੀਂ ਹੋਰ ਕੀ ਚਾਹੁੰਦੇ ਹੋ ?

**ਚੌਧਰੀ ਜਗਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਜਵਾਬ ਦਿਵਾਓ ।

**ਸ੍ਰੀ ਡਿਪਟੀ ਸਪੀਕਰ :** ਜਵਾਬ ਤਾਂ ਦੇ ਦਿੱਤਾ ਹੈ । ਤੁਸੀਂ ਕੀ ਕਹਿਣਾ ਚਾਹੁੰਦੇ ਹੋ ? ਹਾਂ ਜੀ, ਬ੍ਰਹਮਪੁਰਾ ਜੀ, ਦੱਸੋ ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਆਨਰੇਬਲ ਮੈਂਬਰ ਸਹਿਬਾਨ ਨੂੰ ਅੱਗੇ ਵੀ ਬੇਨਤੀ ਕੀਤੀ ਹੈ ਕਿ ਅਸੀਂ 85,000 ਰੁਪਿਆ ਦਿੰਦੇ ਹਾਂ ਔਰ ਰੂਪ ਵਿੱਚ ਖਾਦ ਵਾਸਤੇ ਵੀ ਦਿੰਦੇ ਹਾਂ, ਨਕਦ ਪੈਸੇ ਵੀ ਦਿੰਦੇ ਹਾਂ । ਜਿਹੜੇ ਨਕਦ ਪੈਸੇ ਦਿੰਦੇ ਹਾਂ, ਰੂਪ ਨਾਲ ਕੋਈ ਬੰਦਾ ਜਾ ਕੇ ਖਾਦ ਵੀ ਲੈ ਸਕਦਾ ਹੈ ਅਤੇ ਇਨਸੈਕਟੀਸਾਈਡਜ਼ ਵੀ ਲੈ ਸਕਦਾ ਹੈ ।

**ਮੁੱਖ ਮੰਤਰੀ :** ਡਿਪਟੀ ਸਪੀਕਰ ਸਾਹਿਬ, ਇਹ ਸੁਝਾਓ ਚੰਗਾ ਹੈ, ਇਸ ਤੇ ਗੌਰ ਕਰ ਲਿਆ ਜਾਵੇਗਾ ।

----------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2243*।**

**ਸ੍ਰੀ ਡਿਪਟੀ ਸਪੀਕਰ :** ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

---------

**ਸਬ-ਡਵੀਜ਼ਨ, ਬੁਢਲਾਡਾ ਵਿੱਚ ਲਿੰਕ ਸੜਕਾਂ ਅਤੇ ਫਿਰਨੀਆਂ ਬਣਾਉਣਾ**

*2198. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਲੋਕ ਕਾਰਜ (ਬੀ. ਐਂਡ ਆਰ.) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਬ-ਡਵੀਜ਼ਨ, ਬੁਢਲਾਡਾ (ਮਾਨਸਾ) ਵਿੱਚ ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿੱਚ ਲਿੰਕ ਸੜਕਾਂ ਅਤੇ ਫਿਰਨੀਆਂ ਹੁਣ ਤਕ ਬਣਾਈਆਂ/ਮੁਕੰਮਲ ਨਹੀਂ ਕੀਤੀਆਂ ਗਈਆਂ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਲਿੰਕ ਸੜਕਾਂ ਅਤੇ ਫਿਰਨੀਆਂ ਕਦੋਂ ਤੋਂ ਅਧੂਰੀਆਂ ਪਈਆਂ ਹਨ ਅਤੇ ਉਨ੍ਹਾਂ ਨੂੰ ਮੁਕੰਮਲ ਨਾ ਕਰਨ ਦੇ ਮੁੱਖ ਕਾਰਣ ਕੀ ਹਨ;

(ੲ) ਉਪਰੋਕਤ ਲਿੰਕ ਸੜਕਾਂ ਅਤੇ ਫਿਰਨੀਆਂ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

---

*For Starred Question No. 2243 and reply thereto, please see P.V.S. Debates dated 21st March, 2001.

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਤਹਿਸੀਲ ਬੁਢਲਾਡਾ (ਮਾਨਸਾ) ਵਿਚ ਹੇਠ ਲਿਖੀਆਂ 2 ਨੰਬਰ ਮਿਸਿੰਗ ਲਿੰਕ ਸੜਕਾਂ ਅਤੇ 3 ਨੰਬਰ ਫਿਰਨੀਆਂ ਮੁਕੰਮਲ ਨਹੀਂ ਹੋਈਆਂ:--

**ਮਿਸਿੰਗ ਲਿੰਕਸ :**

(1) ਲਿੰਕ ਸੜਕ ਭਾਦੜਾ ਤੋਂ ਗੜੋਦੀ ।

(2) ਲਿੰਕ ਸੜਕ ਬੁਢਲਾਡਾ-ਕੁਲਾਨਾ ਰੋਡ ਤੋਂ ਰਾਮਪੁਰ ਮੰਡੇਰ ।

**ਫਿਰਨੀਆਂ :**

(1) ਪਿੰਡ ਅਹਿਮਪੁਰ

(2) ਪਿੰਡ ਬਰੇਹ

(3) ਪਿੰਡ ਦਿਆਲਪੁਰਾ

ਇਹ ਮਿਸਿੰਗ ਲਿੰਕਸ ਲਾਈਟ ਕੋਟ ਤੱਕ ਮੁਕੰਮਲ ਹਨ । ਇਨ੍ਹਾਂ ਮਿਸਿੰਗ ਲਿੰਕਸ ਤੇ ਅਤੇ ਫਿਰਨੀਆਂ ਤੇ ਪ੍ਰੀਮਿਕਸ ਕਾਰਪੇਟ ਪਾਉਣੀ ਰਹਿੰਦੀ ਹੈ ।

(ਅ) ਉਕਤ ਕੰਮ ਫੰਡਾਂ ਦੀ ਘਾਟ ਕਰਕੇ 2/1997 ਤੋਂ ਅਧੂਰੇ ਚਲੇ ਆ ਰਹੇ ਹਨ ।

(ੲ) ਫੰਡਜ਼ ਪ੍ਰਾਪਤ ਹੋਣ ਤੇ ਇਹ ਕੰਮ ਜਲਦੀ ਮੁਕੰਮਲ ਕਰ ਦਿੱਤੇ ਜਾਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਡਿਪਟੀ ਸਪੀਕਰ ਸਾਹਿਬ, ਜਿਹੜਾ ਮਿਸਿੰਗ ਲਿੰਕ ਰੋਡਜ਼ ਬਾਰੇ ਦੱਸਿਆ ਹੈ, ਉਸ ਵਿੱਚ ਮੇਰਾ ਇੰਟਰਸਟ ਨੰਬਰ 2 ਦੇ ਨਾਲ ਹੈ ਕਿਉਂਕਿ ਇੱਕ ਨੰਬਰ ਆਲਰੇਡੀ ਇਥੇ ਡਿਸਕਸ ਹੋ ਗਿਆ ਹੈ । ਇਸ ਦੇ ਨਾਲ ਹੀ ਇਨ੍ਹਾਂ ਨੇ ਲਿੰਕ ਰੋਡਜ਼ ਬਾਰੇ ਦੱਸਿਆ ਹੈ ਕਿ ਇਨ੍ਹਾਂ ਦਾ ਲਾਈਟ ਕੋਰਟ ਤੱਕ ਕੰਮ ਹੋ ਗਿਆ ਹੈ ਅਤੇ ਬਾਕੀ ਪ੍ਰੀਮਿਕਸ ਪਾਉਣ ਦਾ ਕੰਮ ਰਹਿੰਦਾ ਹੈ । ਇਹ ਇਨਫਰਮੇਸ਼ਨ ਸ਼ਾਇਦ ਥੱਲਿਉਂ ਠੀਕ ਨਹੀਂ ਦਿੱਤੀ ਗਈ ਹੈ । ਇਹ ਸੜਕਾਂ 1996 ਤੋਂ ਡਿਊ ਹਨ ਨਾ ਕਿ 1997 ਤੋਂ । ਜਿਹੜੀ ਮਿਸਿੰਗ ਲਿੰਕ ਰੋਡ ਕੁਲਾਨਾ ਰੋਡ ਤੋ ਰਾਮਪੁਰ ਮੰਡੇਰ ਹੈ, ਇਸ ਤੇ ਲਾਈਟ ਕੋਟ ਨਹੀਂ ਪਿਆ, ਵੱਡਾ ਪੱਥਰ ਪਿਆ ਹੈ ਫਿਰਨੀਆਂ ਤੇ ਲਾਈਟ ਕੋਟ ਜ਼ਰੂਰ ਪਿਆ ਹੈ । ਲਿੰਕ ਰੋਡ ਤੇ ਸਾਢੇ 14 ਲੱਖ ਰੁਪਏ ਦੀ ਇਨਵੈਸਟਮੈਂਟ ਹੋ ਗਈ ਹੈ ਪਰ ਉਹ ਕਿਸੇ ਕੰਮ ਨਹੀਂ ਆ ਰਹੀ ਕਿਉਂਕਿ ਜਿੰਨਾ ਚਿਰ ਇਹ ਮੁਕੰਮਲ ਨਹੀਂ ਹੋ ਜਾਂਦੀ, ਉਨ੍ਹਾਂ ਚਿਰ ਕੋਈ ਟਰੈਕਟਰ ਜਾਂ ਹੋਰ ਮਸ਼ੀਨਰੀ ਉਥੋਂ ਨਹੀਂ ਲੰਘ ਸਕਦੀ । ਪਸ਼ੂ ਧਨ ਵੀ ਪੈਦਲ ਨਹੀਂ ਜਾ ਸਕਦਾ । ਤੁਸੀਂ ਸਦਨ ਵਿੱਚ ਇਹ ਵਿਸ਼ਵਾਸ ਦਿਵਾਉਗੇ ਕਿ ਨੰਬਰ ਇੱਕ ਤਾਂ ਜਿਹੜੀਆਂ ਮਿਸਿੰਗ ਲਿੰਕ ਰੋਡਜ਼ ਹਨ, ਉਨ੍ਹਾਂ ਨੂੰ ਛੇਤੀ ਤੋਂ ਛੇਤੀ ਟਾਈਮ ਬਾਊਂਡ ਕਰਕੇ, ਫੰਡਜ਼ ਦਾ ਪ੍ਰਬੰਧ ਕਰਕੇ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ਤਾਂ ਕਿ ਸਾਢੇ 14 ਲੱਖ ਰੁਪਏ ਜਿਹੜੇ ਲੱਗੇ ਹਨ, ਪਲੱਸ ਹੋਰ ਜੇ ਕੋਈ ਰਿਕੁਆਇਰਮੈਂਟ ਹੈ, ਉਹ ਦੇ ਕੇ ਇਹ ਸੜਕਾਂ ਲੋਕਾਂ ਦੇ ਹਿਤ ਵਿੱਚ ਇਸਤੇਮਾਲ ਕੀਤੀਆਂ ਜਾ ਸਕਣ ?

**ਮੰਤਰੀ :** ਇਸ ਨੂੰ ਤੁਰੰਤ ਮੁਕੰਮਲ ਕਰ ਦੇਵਾਂਗੇ ਤਕਰੀਬਨ ਦੋ ਮਹੀਨੇ ਦੇ ਵਿੱਚ-ਵਿੱਚ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਮੇਤ ਫਿਰਨੀਆਂ ?

**ਮੰਤਰੀ :** ਫਿਰਨੀਆਂ ਵੀ ਕਰ ਦੇਵਾਂਗੇ ਜੀ ।

---

**ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ ਕਰਮਚਾਰੀਆਂ ਨੂੰ ਪੈਨਸ਼ਨਾਂ ਦੀ ਅਦਾਇਗੀ ਕਰਨਾ**

*2262. **ਸ਼੍ਰੀ ਅਰੁਨੇਸ਼ ਸ਼ਾਕਰ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ ਉਨ੍ਹਾਂ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ 1 ਜੁਲਾਈ, 1999 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੈਨਸ਼ਨਾਂ ਮਨਜ਼ੂਰ ਕਰ ਦਿੱਤੀਆਂ ਗਈਆਂ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਨੂੰ ਹਰ ਮਹੀਨੇ ਪੈਨਸ਼ਨ ਬਕਾਇਦਾ ਅਦਾ ਕੀਤੀ ਜਾ ਰਹੀ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ :** (ੳ) ਮਿਤੀ 1 ਜੁਲਾਈ, 1999 ਤੋਂ ਅੱਜ ਤੱਕ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਦੇ 65 ਰਿਟਾਇਰਡ ਮੁਲਾਜ਼ਮਾਂ ਨੂੰ ਪੈਨਸ਼ਨ ਮਨਜ਼ੂਰ ਕੀਤੀ ਗਈ ਹੈ;

(ਅ) ਹਾਂ । ਇਨ੍ਹਾਂ ਮੁਲਾਜ਼ਮਾਂ ਨੂੰ ਬੈਂਕ ਰਾਹੀਂ ਰੈਗੂਲਰ ਤੌਰ ਤੇ ਪੈਨਸ਼ਨ ਭੇਜੀ ਜਾਂਦੀ ਹੈ ।

**ਸ਼੍ਰੀ ਅਰੁਨੇਸ਼ ਸ਼ਾਕਰ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਨੇ 'ਅ' ਭਾਗ ਵਿਚ ਕਿਹਾ ਹੈ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਬੈਂਕ ਰਾਹੀਂ ਰੈਗੂਲਰ ਪੈਨਸ਼ਨ ਦਿੱਤੀ ਜਾਂਦੀ ਹੈ ਪਰ ਮੇਰੇ ਕੋਲ ਦੋ ਨਾਮ ਅਜਿਹੇ ਹਨ ਇੱਕ ਮਿਸਟਰ ਨੰਦਾ, ਸੀਨੀਅਰ ਅਸਿਸਟੈਂਟ, ਜ਼ਿਲ੍ਹਾ ਹੁਸ਼ਿਆਰਪੁਰ ਅਤੇ ਦੂਸਰਾ ਸ਼੍ਰੀਮਤੀ ਊਸ਼ਾ ਰਾਣੀ, ਸਿਲਾਈ ਟੀਚਰ, ਜ਼ਿਨ੍ਹਾਂ ਨੂੰ ਸਤੰਬਰ-ਅਕਤੂਬਰ ਤੋਂ ਰੈਗੂਲਰ ਪੈਨਸ਼ਨ ਨਹੀ ਮਿਲ ਰਹੀ । ਕੀ ਮੰਤਰੀ ਜੀ ਇਸ ਦੇ ਬਾਰੇ ਇਨਕੁਆਇਰੀ ਕਰਵਾਉਣਗੇ ਕਿ ਇਨ੍ਹਾਂ ਨੂੰ ਪੈਨਸ਼ਨ ਕਿਉਂ ਨਹੀਂ ਮਿਲ ਰਹੀ ਅਤੇ ਇਨ੍ਹਾਂ ਨੂੰ ਕਦੋਂ ਤੱਕ ਰੈਗੂਲਰ ਪੈਨਸ਼ਨ ਮਿਲਣ ਲੱਗ ਜਾਵੇਗੀ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾਨ ਨੇ ਜਿਹੜੇ ਦੋ ਨਾਮ ਮੇਰੇ ਨੋਟਿਸ ਦੇ ਵਿਚ ਲਿਆਂਦੇ ਹਨ, ਮੈਂ ਇਨ੍ਹਾਂ ਦੀ ਘੋਖ ਕਰਵਾ ਲੈਂਦਾ ਹਾਂ ਔਰ ਬਕਾਇਦਾ ਤੌਰ ਤੇ ਜੇਕਰ ਕਿਸੇ ਕਾਰਨ ਇਹ ਪੈਨਸ਼ਨ ਰੋਕੀ ਗਈ ਹੈ ਤਾਂ ਇਹ ਜਾਰੀ ਕਰਵਾਵਾਂਗੇ ।

**ਸ਼੍ਰੀ ਅਰੁਨੇਸ਼ ਸ਼ਾਕਰ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦੇ ਨੋਟਿਸ ਵਿਚ ਦੋ ਦੇ ਨਾਮ ਲਿਆਂਦੇ ਹਨ ਪਰੰਤੂ ਇਨ੍ਹਾਂ ਨੇ 65 ਬਾਰੇ ਕਿਹਾ ਹੈ ਕਿ ਇਨ੍ਹਾਂ ਨੂੰ ਪੈਨਸ਼ਨ ਮਨਜ਼ੂਰ ਕੀਤੀ ਗਈ ਹੈ । ਕੀ ਇਹ ਉਨ੍ਹਾਂ 65 ਬਾਰੇ ਵੀ ਇਨਕੁਆਇਰੀ ਕਰਵਾਉਣਗੇ ਕਿਉਂਕਿ ਇਨ੍ਹਾਂ ਦੇ ਵਿੱਚ ਹੋਰ ਵੀ ਹੋ ਸਕਦੇ ਹਨ ਜਿਨ੍ਹਾਂ ਨੂੰ ਕਿ ਪੈਨਸ਼ਨ ਨਾ ਮਿਲ ਰਹੀ ਹੋਵੇ ?

**ਮੰਤਰੀ :** ਮੈਂ ਤਾਂ ਨਾਂਹ ਨਹੀਂ ਕਰਦਾ । ਇਹ ਚਾਲੀ ਸਾਲ ਹੋ ਗਏ ਹਨ ਲੋਕਾਂ ਦੀ ਮੰਗ ਸੀ ਅਤੇ ਮੈਂ ਅਭਾਰੀ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਦਾ ਜਿਨ੍ਹਾਂ ਨੇ ਇਹ ਮੰਗ ਪ੍ਰਵਾਨ ਕੀਤੀ ਹੈ ਔਰ ਮਹਿਕਮੇ ਦਾ ਇੱਜ਼ਤ ਮਾਣ ਵਧਾਇਆ ਹੈ । ਇਨ੍ਹਾਂ 65 ਬਾਰੇ ਵੀ ਦੇਖ ਲੈਂਦੇ ਹਾਂ, ਜੇਕਰ ਇਨ੍ਹਾਂ ਦੇ ਵਿਚ ਕੋਈ ਇਸ ਤਰ੍ਹਾਂ ਦਾ ਕੇਸ ਹੋਇਆ ਤਾਂ ਉਨ੍ਹਾਂ ਨੂੰ ਵੀ ਪੈਨਸ਼ਨ ਜਾਰੀ ਕਰਾਂਗੇ ।

**ਸਰਦਾਰ ਹੀਰਾ ਸਿੰਘ ਗਾਬੜੀਆ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਦੀ ਗੱਲ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਲੁਧਿਆਣਾ ਦੇ ਰਹਿਣ ਵਾਲੇ ਹੋ । ਉਥੇ ਇੱਕ ਪਿੰਡ ਬਾਰੜਾ ਵਿੱਚ ਕੋਈ ਮੁਲਾਜ਼ਮ ਰਿਟਾਇਰ ਹੋਇਆ ਹੈ ਅਤੇ ਇਕ ਹੋਰ ਪਿੰਡ ਮੰਗਲੀ ਦਾ ਇੰਪਲਾਈ ਹੈ । ਇਸ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਹੋਣਗੇ । ਸਰਕਾਰ ਵਲੋਂ

[ਸਰਦਾਰ ਹੀਰਾ ਸਿੰਘ ਗਾਬੜੀਆ]

ਨੋਟੀਫਿਕੇਸ਼ਨ ਤਾਂ ਜਾਰੀ ਕਰ ਦਿੱਤੀ ਗਈ ਕਿ ਇੰਨੇ ਮੁਲਾਜ਼ਮਾਂ ਨੂੰ ਪੈਨਸ਼ਨ ਜਾਰੀ ਕਰਾਂਗੇ ਪਰੰਤੂ ਇਹ ਸਿਰਫ ਨੋਟੀਫਿਕੇਸ਼ਨ ਹੀ ਜਾਰੀ ਹੋ ਕੇ ਰਹਿ ਗਈ ਹੈ, ਕਿਸੇ ਨੂੰ ਪੈਨਸ਼ਨ ਨਹੀਂ ਲੱਗੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ, ਕੀ ਇਹ ਦੱਸਣਗੇ ਕਿ ਉਹ ਕਿਹੜੇ ਕਿਹੜੇ ਬੰਦੇ ਹਨ ਜਿਨ੍ਹਾਂ ਨੂੰ ਪੈਨਸ਼ਨਾਂ ਦਿੱਤੀਆਂ ਗਈਆਂ ਹਨ ?

**ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਵੈਸੇ ਤਾਂ ਇਹ ਸਵਾਲ ਬਣਦਾ ਨਹੀਂ ਹੈ। ਇਨ੍ਹਾਂ ਨੇ ਗਿਣਤੀ ਪੁੱਛੀ ਸੀ, ਉਹ ਮੈਂ ਦੱਸ ਦਿੱਤੀ ਹੈ ਕਿ ਇਹ 65 ਹੈ। ਬਾਕੀ ਜੇਕਰ ਇਨ੍ਹਾਂ ਦੇ ਧਿਆਨ ਵਿਚ ਕੋਈ ਅਜਿਹਾ ਕੇਸ ਹੈ ਤਾਂ ਇਹ ਮੇਰੇ ਨੋਟਿਸ ਦੇ ਵਿਚ ਲਿਆ ਦੇਣ, ਉਨ੍ਹਾਂ ਨੂੰ ਵੀ ਅਸੀਂ ਪੈਨਸ਼ਨ ਨਾਲ ਹੀ ਜਾਰੀ ਕਰਵਾ ਦਿਆਂਗੇ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮਾਨਯੋਗ ਐਮ.ਐਲ.ਏ. ਸਾਹਿਬ ਨੇ ਦੋ ਕੇਸ ਮੰਤਰੀ ਜੀ ਦੇ ਨੋਟਿਸ ਵਿਚ ਲਿਆਂਦੇ ਹਨ ਜਿਨ੍ਹਾਂ ਦੀ ਅਗਸਤ ਤੋਂ ਪੈਨਸ਼ਨ ਰੁਕੀ ਹੋਈ ਹੈ। ਮੈਂ ਮੰਤਰੀ ਜੀ ਤੋਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਹਾਊਸ ਨੂੰ ਯਕੀਨ ਦਿਵਾਉਣਗੇ ਕਿ ਜਿਹੜੇ ਵੀ ਇੰਪਲਾਈਜ਼ ਦੀ ਪੈਨਸ਼ਨ ਦੀ ਪੇਮੈਂਟ ਉਸ ਦੀ ਡਿਊ ਡੇਟ ਤੋਂ ਨਹੀਂ ਦਿੱਤੀ ਗਈ, ਉਸ ਦੀ ਡਿਲੇਅ ਦੇ ਕਾਰਨ ਅਤੇ ਸੁਪਰੀਮ ਕੋਰਟ ਦੇ ਹੁਕਮਾਂ ਮੁਤਾਬਿਕ ਉਸ ਨੂੰ 18% ਇੰਟਰਸਟ ਪਾ ਕੇ ਪੇਮੈਂਟ ਕਰਨਗੇ ਜਾਂ ਨਹੀਂ?

**ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਵੈਸੇ ਤਾਂ ਇਹ ਸਵਾਲ ਬਣਦਾ ਨਹੀਂ ਹੈ, ਫਿਰ ਵੀ ਮੈਂ ਵਾਰ-ਵਾਰ ਕਹਿ ਰਿਹਾ ਹਾਂ ਕਿ ਜੇਕਰ ਇਨ੍ਹਾਂ ਦੇ ਨੋਟਿਸ ਵਿਚ ਐਸਾ ਕੋਈ ਕੇਸ ਹੈ ਤਾਂ ਉਹ ਮੇਰੇ ਧਿਆਨ ਵਿਚ ਲਿਆ ਦੇਣ। ਕਈ ਵਾਰ ਕੇਸ ਕੰਪਲੀਟ ਹੋਣ ਵਿਚ ਕੋਈ ਡੈਫੀਸ਼ੈਂਸੀ ਰਹਿ ਜਾਂਦੀ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਸਿੰਪਲੀ ਹੀ ਪੁੱਛਿਆ ਹੈ ਜਿਵੇਂ ਕਿ ਐਮ.ਐਲ.ਏ. ਸਾਹਿਬ ਨੇ ਕਿਹਾ ਹੈ ਕਿ ਦੋ ਇੰਪਲਾਈਜ਼ ਦੀ ਪੈਨਸ਼ਨ ਸਤੰਬਰ ਤੋ ਰੁਕੀ ਹੋਈ ਹੈ, ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲ ਰਹੀ। ਜੇਕਰ ਕੋਈ ਕੇਸ ਸ਼ੁਰੂ ਹੀ ਨਹੀਂ ਹੋਇਆ ਤਾਂ ਉਸ ਦੀ ਤਾਂ ਅਲੱਗ ਗੱਲ ਹੈ ਪਰੰਤੂ ਜੇਕਰ ਕਿਸੇ ਕੇਸ ਦਾ ਪ੍ਰਾਸੈਸ ਪੂਰਾ ਹੋ ਗਿਆ ਹੈ, ਉਸ ਨੂੰ ਤਾਂ ਪੈਨਸ਼ਨ ਮਿਲਣੀ ਚਾਹੀਦੀ ਹੈ। ਮੰਤਰੀ ਜੀ ਵੀ ਲਾਅ-ਗਰੈਜੂਏਟ ਹਨ। ਇਨ੍ਹਾਂ ਨੂੰ ਪਤਾ ਹੈ ਕਿ ਜਿਹੜੀ ਵੀ ਪੈਨਸ਼ਨ ਦੇ ਵਿਚ ਅਨਨਸੈਸਰਿਲੀ ਡਿਲੇਅ ਕੀਤੀ ਜਾਂਦੀ ਹੈ, ਉਸ ਦੇ ਵਾਸਤੇ you can't make the employee suffer. ਉਸ ਨੂੰ ਪੂਰਾ ਇੰਟਰਸਟ ਪਾ ਕੇ ਪੇਮੈਂਟ ਕਰਨੀ ਪੈਂਦੀ ਹੈ। ਮੇਰਾ ਸਵਾਲ ਇਤਨਾ ਹੈ ਕਿ ਮੈਂ ਇਹ ਕੋਸ਼ਿਸ਼ ਕਰਨ ਲਈ ਨਹੀਂ ਕਹਿਣਾ ਬਲਕਿ ਇਹ ਇਸ ਨੂੰ ਜ਼ਰੂਰ ਕਰਨ। ਜਿਹੜੀ ਡਿਲੇਅ ਹੋਈ ਹੈ, 9 ਮਹੀਨੇ ਬੰਦਿਆਂ ਨੂੰ ਪੈਨਸ਼ਨ ਨਹੀਂ ਮਿਲੀ ਅਤੇ ਉਹ ਆਪਣੇ ਰਾਈਟ ਤੋਂ ਵਾਂਝੇ ਰਹੇ, ਉਸ ਦੇ ਵਾਸਤੇ ਜਿਹੜਾ ਉਸ ਦੀ ਪੈਨਸ਼ਨ ਤੇ ਮਿਨੀਮਮ ਇੰਟਰਸਟ ਬਣਦਾ ਹੈ, ਕੀ ਉਹ ਪੇ ਕਰਨਗੇ ? ਇਸ ਦਾ ਜਵਾਬ ਇਹ 'ਹਾਂ' ਜਾਂ 'ਨਹੀਂ' ਵਿਚ ਦੇਣ।

**ਮੰਤਰੀ :** ਮੈਂ ਹਾਂ ਵਿਚ ਜਵਾਬ ਦਿੱਤਾ ਹੈ। ਇਸ ਵੇਲੇ ਜਿਹੜੇ ਮੇਰੇ ਨੋਟਿਸ ਵਿਚ ਕੇਸ ਲਿਆਂਦੇ ਗਏ ਹਨ, ਉਨ੍ਹਾਂ ਬਾਰੇ ਜੋ ਕੁਝ ਬਣ ਸਕਦਾ ਹੋਵੇਗਾ, ਉਹ ਅਸੀਂ ਕਰਾਂਗੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2279***

**ਸ਼੍ਰੀ ਡਿਪਟੀ ਸਪੀਕਰ :** ਇਹ ਪ੍ਰਸ਼ਨ ਮਿਤੀ 14 ਮਾਰਚ, 2001 ਤੱਕ ਪੋਸਟਪੋਨ ਕੀਤਾ ਜਾਂਦਾ ਹੈ ।

**ਜਲਾਲਾਬਾਦ-ਮੰਡੀ ਰੋੜਾਂਵਾਲੀ ਸੜਕ ਨੂੰ ਚੌੜਾ ਕਰਨਾ**

*2278. **ਸਰਦਾਰ ਸ਼ੇਰ ਸਿੰਘ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਵਿਚ ਜਲਾਲਾਬਾਦ ਤੋਂ ਮੰਡੀ ਰੋੜਾਂਵਾਲੀ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਸ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਨਹੀਂ ਜੀ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਜੇ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਸ਼ੇਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਜਵਾਬ ਹੈ, 'ਨਹੀਂ ਜੀ' । ਪਿਛਲੇ ਬਜਟ ਸੈਸ਼ਨ ਵਿਚ ਵੀ ਮੈਂ ਇਸ ਸੜਕ ਦੀ ਡਿਮਾਂਡ ਕੀਤੀ ਸੀ ਤੇ ਉਸ ਸਮੇਂ ਇਸ ਨੂੰ ਬਣਾਉਣ ਵਾਸਤੇ ਵਿਸ਼ਵਾਸ ਦਿਵਾਇਆ ਗਿਆ ਸੀ । ਜਿਹੜੀ ਇਹ ਮੰਡੀ ਰੋੜਾਂਵਾਲੀ ਸੜਕ ਜਲਾਲਾਬਾਦ ਤੋਂ ਆਉਂਦੀ ਹੈ ਇਹ ਬੜੀ ਅਹਿਮ ਰੋਡ ਹੈ । ਇਸ ਸੜਕ ਨੂੰ 35 ਪਿੰਡ ਲੱਗਦੇ ਹਨ ਅਤੇ 7 ਪਰਚੇਜ਼ ਸੈਂਟਰ ਲੱਗਦੇ ਹਨ । ਜਦੋਂ ਖਾਸ ਕਰਕੇ ਸੀਜ਼ਨ ਦਾ ਟਾਈਮ ਹੁੰਦਾ ਹੈ ਅਤੇ ਕਣਕ ਤੇ ਪੈਡੀ ਦਾ ਅਨਾਜ ਮੰਡੀਆਂ ਵਿਚ ਆਉਣਾ ਹੁੰਦਾ ਹੈ ਉਦੋਂ ਕਈ ਵਾਰ ਜਾਮ ਕਰਕੇ ਬੱਚਿਆਂ ਨੂੰ ਸਕੂਲ ਜਾਣ ਵਾਸਤੇ ਅਤੇ ਆਮ ਆਦਮੀ ਨੂੰ ਸ਼ਹਿਰ ਆਉਣ-ਜਾਣ ਵਾਸਤੇ ਕਠਿਨਾਈ ਹੁੰਦੀ ਹੈ । ਇਸ ਨੂੰ ਚੌੜਾ ਕਰਨ ਵਾਸਤੇ ਪਿਛਲੇ ਸਾਲ ਇਸ ਦੀ ਕੋਈ ਪਲਾਨ ਬਣਾਈ ਗਈ ਸੀ ਪਰ ਇਸ ਨੂੰ ਲਾਗੂ ਨਹੀਂ ਕੀਤਾ ਗਿਆ । ਕੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਇਸ ਸੜਕ ਨੂੰ ਇਸ ਸਾਲ ਵਿਚ ਚੌੜਾ ਕੀਤਾ ਜਾਵੇਗਾ ?

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸੜਕ ਬਹੁਤ ਜ਼ਰੂਰੀ ਹੈ । ਇਹ 21.35 ਕਿਲੋਮੀਟਰ ਲੰਮੀ ਹੈ ਅਤੇ ਇਸ ਜ਼ਿਲ੍ਹੇ ਵਿਚ ਜਦੋਂ ਸੜਕਾਂ ਨੂੰ ਚੌੜਾ ਕਰਨ ਵਾਸਤੇ ਵਿਚਾਰਿਆ ਜਾਵੇਗਾ ਤਾਂ ਇਸ ਸੜਕ ਨੂੰ ਪ੍ਰਾਇਰਟੀ ਦਿੱਤੀ ਜਾਵੇਗੀ ?

**ਸਰਦਾਰ ਸ਼ੇਰ ਸਿੰਘ :** ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਸੜਕ ਉਤੇ 35-40 ਮਿਨੀ ਬੱਸਾਂ ਚਲਾਉਣ ਦੇ ਪਰਮਿਟ ਹਨ ਪਰ ਇਹ ਸੜਕ ਸਿਰਫ 11 ਫੁੱਟ ਚੌੜੀ ਹੈ । ਪਿਛਲੇ ਸਾਲ ਇਹ ਵਿਸ਼ਵਾਸ ਦਿਵਾਇਆ ਗਿਆ ਸੀ ਕਿ ਸੜਕ ਇਸੇ ਸਾਲ ਬਣ ਜਾਵੇਗੀ । ਮੇਰੀ ਬੇਨਤੀ ਹੈ ਕਿ ਕੀ ਮੰਤਰੀ ਜੀ ਇਸ ਨੂੰ ਇਸੇ ਸਾਲ ਵਿਚ ਪੂਰੀ ਕਰਨ ਦੀ ਕੋਸ਼ਿਸ਼ ਕਰਨਗੇ ? ਇਹ ਵਿਸ਼ਵਾਸ ਮੰਤਰੀ ਜੀ ਦਿਵਾਉਣ ।

**ਮੰਤਰੀ :** ਇਹ ਸੜਕ 11 ਫੁੱਟ ਚੌੜੀ ਨਹੀਂ ਹੈ ਬਲਕਿ 10 ਫੁੱਟ ਚੌੜੀ ਹੈ ਲੇਕਿਨ ਅਸੀਂ ਯਕੀਨ ਦਿਵਾਉਂਦੇ ਹਾਂ ਕਿ ਇਸ ਜ਼ਿਲ੍ਹੇ ਵਿਚ ਜਦੋਂ ਵੀ ਕੋਈ ਸੜਕ ਚੌੜੀ ਕਰਨ ਲਈ ਵਿਚਾਰਿਆ ਗਿਆ ਤਾਂ ਇਸ ਨੂੰ ਨੰਬਰ ਵੰਨ ਤੇ ਪ੍ਰਾਇਰਟੀ ਦੇਵਾਂਗੇ ।

*3.04 ਵਜੇ ਬਾਅਦ ਦੁਪਹਿਰ (ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

---

*For Starred Question No. 2279 and reply thereto, please see P.V.S. Debates dated 14th March, 2001.

**ਆਬਕਾਰੀ ਡਿਊਟੀ ਤੋਂ ਆਮਦਨ**

*2277. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਆਬਕਾਰੀ ਅਤੇ ਕਰ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1996-97 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਸ਼ਰਾਬ ਤੇ ਆਬਕਾਰੀ ਡਿਊਟੀ ਲਗਾਉਣ ਵਜੋਂ ਸਰਕਾਰ ਨੂੰ ਸਾਲ-ਵਾਰ ਕੁੱਲ ਕਿੰਨਾ-ਕਿੰਨਾ ਮਾਲੀਆ ਪ੍ਰਾਪਤ ਹੋਇਆ ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** ਵਿੱਤੀ ਸਾਲ 1996-97 ਤੋਂ ਹੁਣ ਤੱਕ ਸਰਕਾਰ ਨੂੰ ਸ਼ਰਾਬ ਤੇ ਆਬਕਾਰੀ ਡਿਊਟੀ ਲਾਉਣ ਨਾਲ ਹੇਠ ਲਿਖੇ ਅਨੁਸਾਰ ਮਾਲੀਆ ਪ੍ਰਾਪਤ ਹੋਇਆ ਹੈ :--

| ਸਾਲ | ਆਬਕਾਰੀ ਡਿਊਟੀ ਦੀ ਰਕਮ (ਰੁਪਏ ਕਰੋੜਾਂ ਵਿੱਚ) |
|---|---|
| 1996-97 | 83 |
| 1997-98 | 135 |
| 1998-99 | 119 |
| 1999-2000 | 101 |
| 2000-2001 (31-12-2000 ਤੱਕ) | 69 |

ਸਪੀਕਰ ਸਾਹਿਬ, ਅਸਲ ਵਿਚ ਸ਼ਾਇਦ ਇਹ ਕੁਐਸਚਨ ਪੁੱਛਣਾ ਕੁਝ ਹੋਰ ਚਾਹੁੰਦੇ ਸਨ । ਜੋ ਇਨ੍ਹਾਂ ਨੇ ਪੁੱਛਿਆ ਹੈ, ਉਹ ਮੈਂ ਦੱਸ ਦਿੰਦਾ ਹਾਂ ਕਿ ਲਿਕੁਅਰ ਤੇ ਐਕਸਾਈਜ਼ ਡਿਊਟੀ ਸਾਲ 1996-97 ਵਿਚ 83 ਕਰੋੜ, 1997-98 ਵਿਚ 135 ਕਰੋੜ, 1998-99 ਵਿਚ 119 ਕਰੋੜ, 1999-2000 ਵਿਚ 101 ਕਰੋੜ ਅਤੇ 2000-2001 ਵਿਚ (31 ਦਸੰਬਰ, 2000 ਤੱਕ) 69 ਕਰੋੜ ਰੁਪਏ ਪ੍ਰਾਪਤ ਹੋਈ । ਇਹ ਪੁੱਛਣਾ ਚਾਹੁੰਦੇ ਸੀ ਕਿ ਐਕਸਾਈਜ਼ ਦਾ ਟੋਟਲ ਰੈਵੇਨਿਊ ਕਿੰਨਾ ਹੈ । ਮੇਰਾ ਖਿਆਲ ਹੈ ਐਕਚੂਅਲ ਪੁਆਇੰਟ ਇਨ੍ਹਾਂ ਨੇ ਇਹ ਪੁੱਛਣਾ ਸੀ । ਕੁਐਸਚਨ ਪੁੱਛਣ ਵਿਚ ਇਨ੍ਹਾਂ ਤੋਂ ਗਲਤੀ ਹੋ ਗਈ । ਮੈਂ ਇਹ ਵੀ ਜਵਾਬ ਨਾਲ ਲਿਆਂਦਾ ਹੈ ਅਤੇ ਇਹ ਮੈਂ ਬਰੀਫ ਵਿਚ ਦੱਸ ਦਿੰਦਾ ਹਾਂ । 1997 ਵਿਚ 1000.83 ਕਰੋੜ, 1997-98 ਵਿਚ 1143.51 ਕਰੋੜ, 1998-99 ਵਿਚ 1203.91 ਕਰੋੜ, 1999-2000 ਵਿਚ 1230.97 ਕਰੋੜ ਅਤੇ ਐਜੂਕੇਸ਼ਨ ਸੈਸ ਪਾ ਕੇ 13.24 ਕਰੋੜ ਰੁਪਏ ਐਕਸਟਰਾ ਹੈ । 2000-2001 ਦੀ ਜੋ ਟੈਂਟੇਟਿਵ ਫਿਗਰ ਆ ਰਹੀ ਹੈ, ਉਹ 1310 ਕਰੋੜ ਰੁਪਏ ਹੈ, ਇਸ ਦੇ ਵਿੱਚ 21 ਕਰੋੜ ਰੁਪਏ ਹੋਰ ਪੈ ਕੇ ਇਹ 1331 ਕਰੋੜ ਰੁਪਏ ਹੋ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਜੋ ਮੈਨੂੰ ਇਨਫਰਮੇਸ਼ਨ ਚਾਹੀਦੀ ਸੀ, ਉਹ ਇਨ੍ਹਾਂ ਨੇ ਦੇ ਦਿੱਤੀ ਹੈ ਲੇਕਿਨ ਉਹ ਫਸਟ ਪਾਰਟ ਹੈ । ਇਸ ਤੋਂ ਇਲਾਵਾ ਇਸ ਦਾ ਸੈਕਿੰਡ ਪਾਰਟ ਵੀ ਹੈ ਅਤੇ ਇਸ ਦੇ ਨਾਲ ਹੀ ਇੰਗਲਿਸ਼ ਅਤੇ ਦੇਸੀ ਸ਼ਰਾਬ ਹੈ । ਆਪਣੇ ਰਿਪਲਾਈ ਵਿੱਚ ਤੁਸੀਂ ਫਾਈਨਾਂਸ਼ੀਅਲ ਈਅਰਜ਼ ਮੈਨਸ਼ਨ ਕੀਤੇ ਹਨ ਅਤੇ ਰੈਵੇਨਿਊ ਤੁਸੀਂ ਦੱਸ ਦਿੱਤਾ ਹੈ । ਐਕਸਾਈਜ਼ ਡਿਊਟੀ ਕਿੰਨੀ ਹੈ, ਇਸ ਦੀ ਜਾਣਕਾਰੀ ਵੀ ਤੁਸੀਂ ਦੇ ਦਿੱਤੀ ਹੈ । ਜੇ ਇਨਫਰਮੇਸ਼ਨ ਦਿੱਤੀ ਜਾ ਸਕਦੀ ਹੈ ਤਾਂ ਕਿਰਪਾ ਕਰਕੇ ਇਹ ਜਾਣਕਾਰੀ ਦੇਣ ਦੀ ਖੇਚਲ ਕਰੋ ਕਿ ਇਨ੍ਹਾਂ ਫਾਈਨਾਸ਼ੀਅਲ ਈਅਰਜ਼ ਵਿੱਚ ਪਰੂਫ ਲੀਟਰ

ਕੁਆਂਟਿਟੀ ਜਿਹੜੀ ਹੈ, ਉਹ ਪੰਜਾਬ ਦੇ ਵਿੱਚ ਤੁਸੀਂ ਕਿੰਨੀ-ਕਿੰਨੀ ਰਿਲੀਜ਼ ਕੀਤੀ ਹੈ ਜਾਂ ਪੰਜਾਬ ਦੇ ਵਿੱਚ ਕਿੰਨੀ ਖਪਤ ਹੋਈ ?

**ਮੰਤਰੀ :** ਵੈਸੇ ਤਾਂ ਜੀ ਇਹ ਬਹੁਤ ਸੈਪਰੇਟ ਕੁਐਸਚਨ ਹੈ ਪਰ ਕੋਈ ਪ੍ਰਾਬਲਮ ਨਹੀਂ। ਜਦੋਂ ਕੁਐਸਚਨ ਪੁੱਛੀਦਾ ਹੈ ਤਾਂ ਪੂਰੀ ਤਿਆਰੀ ਨਾਲ ਆਈਦਾ ਹੈ ਕਿ ਜੇ ਕੁਝ ਹੋਰ ਪੁੱਛ ਲੈਣ ਤਾਂ ਉਸ ਨੂੰ ਬਰੀਫ ਕਰ ਸਕੀਏ।

**ਸ਼੍ਰੀ ਸਪੀਕਰ :** ਆਦੇਸ਼ ਪ੍ਰਤਾਪ ਜੀ, ਤੁਸੀਂ ਜ਼ਰਾ ਬੈਠ ਜਾਓ।।

---

## ANNOUNCEMENT BY THE SPEAKER RE. THE PRESENCE OF ALL PARTY CANADIAN PARLIAMENTARY DELEGATION IN THE HOUSE

Mr. Speaker : Hon'ble Members, I wish to inform the House that today we have with us an All Party Canadian Parliamentary Delegation under the leadership of Mrs. Elinor Caplan, Minister for Citizenship and Immigration, Canada in Governor's Box as our guest (thumping). Besides Mrs. Elinor Caplan, the delegation includes Sardar Gurbax Singh Malhi (thumping), Member of Parliament (thumping), Sardar Gurmant Singh Grewal, Member of Parliament (thumping), Shri Deepak Ubhrai, Member of Parliament (thumping), Ms. Colleen Beaumier, Member of Parliament (thumping), Mr. Judy Sgro, Member of Parliament (thumping), Mr. Judy Wasylycia Leis, Member of Parliament (thumping), Mr. Stephen Owen, Member of Parliament (thumping), Mr. Peter Sutherland, High Commissioner of Canada, New Delhi (thumping) and Mr. Daniel Jean, Director General, International Region, Canadian Immigration Centre (thumping). It is a matter of pride for us that Sardar Gurbax Singh Malhi, Sardar Gurmant Singh Grewal and Shri Deepak Ubhrai, all of Punjabi origin, are the Members of this Delegation. I request all of you to join me in welcoming the Delegation.

---

## STARRED QUESTIONS AND ANSWERS *(RESUMPTION)*

**ਮੰਤਰੀ :** ਅਰਸ਼ੀ ਸਾਹਿਬ, ਵੈਸੇ ਤਾਂ ਇਹ ਬਿਆਨਡ ਕੁਐਸਚਨ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਜੇ ਇਨਫਰਮੇਸ਼ਨ ਅਵੇਲੇਬਲ ਹੈ ਅਤੇ ਦੇ ਸਕਦੇ ਹਨ ਤਾਂ ਦੱਸ ਦੇਣ। ਅਗਰ ਅਵੇਲੇਬਲ ਨਹੀਂ ਹੈ ਤਾਂ....

**ਮੰਤਰੀ :** ਅਵੇਲੇਬਲ ਹੈ ਜੀ। ਕੀ ਤੁਸੀਂ ਆਈ.ਐਮ.ਐਫ.ਐਲ. ਅਤੇ ਪੀ.ਐਮ.ਐਫ.ਐਲ. ਬਾਰੇ ਜਾਣਕਾਰੀ ਸੈਪਰੇਟ-ਸੈਪਰੇਟ ਚਾਹੁੰਦੇ ਹੋ ? ਆਈ.ਐਮ.ਐਫ.ਐਲ. ਦਾ 1996-97 ਵਿੱਚ 192 ਲੱਖ ਪਰੂਫ ਲੀਟਰ ਸੀ, 1997-98 ਵਿੱਚ 223, 1998-99

[ਆਬਕਾਰੀ ਅਤੇ ਕਰ ਮੰਤਰੀ]

ਵਿੱਚ 227, 1999-2000 ਵਿੱਚ 190 ਸੀ, 2000-2001 ਦੇ ਵਿੱਚ 31 ਦਸੰਬਰ, 2000 ਤੱਕ 174 ਤੱਕ ਕਲੋਜ਼ ਕੀਤਾ ਹੈ । ਪੰਜਾਬ ਮਿਡੀਅਮ ਲਿਕੁਅਰ ਦਾ 1996-97 ਵਿੱਚ 390, 1997-98 ਵਿੱਚ 410, 1998-99 ਵਿੱਚ 425, 1999-2000 ਵਿੱਚ 30.47 ਅਤੇ ਅਪ-ਟੂ 31 ਦਸੰਬਰ, 2000 ਤੱਕ 334.6 ਸੀ ।

**ਸ੍ਰੀ ਸਪੀਕਰ :** ਅਗਲਾ ਸਵਾਲ ।

---

**ਸਿੰਚਾਈ ਵਿਭਾਗ ਨਾਲ ਸਬੰਧਤ ਜਾਇਦਾਦਾਂ ਦੀ ਵਿਕਰੀ**

*2245. **ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਾਲਾਂ 1997-98, 1998-99, 1999-2000 ਅਤੇ 2000-2001 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਸਰਕਾਰ ਦੁਆਰਾ ਸਿੰਚਾਈ ਵਿਭਾਗ ਨਾਲ ਸਬੰਧਤ ਵੇਚੀਆਂ ਗਈਆਂ ਜਾਇਦਾਦਾਂ ਦੇ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਵੇਰਵੇ ਕੀ-ਕੀ ਹਨ, ਅਤੇ ਸਰਕਾਰ ਨੂੰ ਹਰ ਇਕ ਕੇਸ ਵਿਚ ਕਿੰਨੀ ਰਕਮ ਪ੍ਰਾਪਤ ਹੋਈ;

(ਅ) ਉਨ੍ਹਾਂ ਪ੍ਰਾਜੈਕਟਾਂ/ਕੰਮਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਤੇ ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਖਰਚ ਕੀਤੀ/ਵਰਤੀ ਗਈ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਸਾਲ 1997-98, 1998-99, 1999-2000 ਅਤੇ 2000-2001 (ਮਿਤੀ ਅੰਤ ਤੱਕ) ਦੇ ਸਮੇਂ ਦੌਰਾਨ ਸਰਕਾਰ ਦੁਆਰਾ ਸਿੰਚਾਈ ਵਿਭਾਗ ਨਾਲ ਸਬੰਧਤ ਵੇਚੀ ਗਈ ਪ੍ਰਾਪਰਟੀ ਦੀ ਜ਼ਿਲ੍ਹੇਵਾਰ ਅਤੇ ਸਾਲਵਾਰ ਤਫਸੀਲ ਨੱਥੀ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਸਿੰਚਾਈ ਵਿਭਾਗ ਨਾਲ ਸਬੰਧਤ ਵੇਚੀ ਗਈ ਪ੍ਰਾਪਰਟੀ ਦੀ ਪ੍ਰਾਪਤ ਕੀਤੀ ਰਾਸ਼ੀ ਵਿਚੋਂ ਕੇਵਲ 10,96,715/-ਰੁਪਏ ਦੀ ਰਾਸ਼ੀ ਆਈ.ਬੀ. ਸਰਕਲ, ਪਟਿਆਲਾ ਵੱਲੋਂ ਮਾਨਸਾ ਵਿਖੇ ਨਵੇਂ ਖਾਲੇ ਦੀ ਉਸਾਰੀ ਦੇ ਕੰਮ ਤੇ ਸਰਕਾਰ ਦੀ ਮੰਜ਼ੂਰੀ ਨਾਲ ਖਰਚ ਕੀਤੀ ਗਈ ਜੋ ਕਿ ਪਲਾਟਾਂ ਦੇ ਰੂਪ ਵਿਚ ਵੇਚੇ 50 ਫੁੱਟ ਚੌੜੇ ਜ਼ਮੀਨ ਦੇ ਟੁਕੜੇ ਦੇ ਸੈਂਟਰ ਵਿਚੋਂ ਹਟਾ ਕੇ ਇੱਕ ਪਾਸੇ ਤੇ ਕੀਤਾ ਗਿਆ ਸੀ । ਬਾਕੀ ਦੀ ਰਾਸ਼ੀ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੱਤੀ ਗਈ ਹੈ ।

## ਸੀ—ਅਨੁਲੱਗ

### ਨਹਿਰੀ ਵਿਭਾਗ ਨਾਲ ਸਬੰਧਤ ਵੇਚੀ ਪ੍ਰਾਪਰਟੀ ਦਾ ਜ਼ਿਲ੍ਹੇਵਾਰ ਅਤੇ ਸਾਲਵਾਰ ਵੇਰਵਾ

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ | ਸਾਲ 1997-98 | | | ਸਾਲ 1998-99 | | | ਸਾਲ 1999-2000 | | | ਸਾਲ 2000-2001 | | |
|---|---|---|---|---|---|---|---|---|---|---|---|---|---|
| | | ਜ਼ਮੀਨ (ਏਕੜ)<br>ਵਿਸ਼ਰਾਮ ਘਰ | ਵੇਚ ਕੀਮਤ | ਪ੍ਰਾਪਤ ਰਕਮ | ਜ਼ਮੀਨ (ਏਕੜ)<br>ਵਿਸ਼ਰਾਮ ਘਰ | ਵੇਚ ਕੀਮਤ | ਪ੍ਰਾਪਤ ਰਕਮ | ਜ਼ਮੀਨ (ਏਕੜ)<br>ਵਿਸ਼ਰਾਮ ਘਰ | ਵੇਚ ਕੀਮਤ | ਪ੍ਰਾਪਤ ਰਕਮ | ਜ਼ਮੀਨ (ਏਕੜ)<br>ਵਿਸ਼ਰਾਮ ਘਰ | ਵੇਚ ਕੀਮਤ | ਪ੍ਰਾਪਤ ਰਕਮ |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| 1. | ਪਟਿਆਲਾ | — | — | — | 11.13<br>1 ਨੰ: | 30.99 | 3.10 | 7.83<br>2 ਨੰ: | 33.00 | 15.12 | 4.32 | 10.36 | 3.06 |
| 2. | ਸੰਗਰੂਰ | — | — | — | 42.78<br>9 ਨੰ: | 144.61 | 87.42 | —<br>3 ਨੰ: | 44.84 | 14.62 | —<br>1 ਨੰ: | 1.35 | 0.35 |
| 3. | ਮਾਨਸਾ | — | — | — | 340 ਪਲਾਟ<br>5 ਨੰ: | 328.26 | 97.14 | 32 ਪਲਾਟ<br>1 ਨੰ: | 62.51 | 19.63 | — | — | — |
| 4. | ਬਠਿੰਡਾ | — | — | — | 27.84<br>7 ਨੰ: | 101.32 | 47.59 | 1 ਨੰ: | 54.40 | 23.10 | — | — | — |
| 5. | ਅੰਮ੍ਰਿਤਸਰ | — | — | — | 131.40<br>5 ਨੰ: | 121.44 | 121.44 | — | 46.57 | 46.57 | — | 30.40 | 30.40 |
| 6. | ਗੁਰਦਾਸਪੁਰ | — | — | — | 33.29<br>— | 44.22 | 44.22 | — | 15.33 | 15.33 | — | 15.20 | 15.20 |
| 7. | ਹੁਸ਼ਿਆਰਪੁਰ | — | — | — | 31.09<br>— | 89.33 | 46.90 | — | 4.16 | 4.16 | — | 3.60 | 3.60 |
| 8. | ਫਿਰੋਜ਼ਪੁਰ | — | — | — | 17.01<br>4 ਨੰ: | 44.47 | 13.71 | 215.25<br>4 ਨੰ: | 338.97 | 140.79 | — | — | — |
| 9. | ਮੁਕਤਸਰ | — | — | — | 18.96<br>6 ਨੰ: | 77.05 | 16.87 | 47.67<br>— | 131.80 | 41.75 | — | — | — |
| 10. | ਫਰੀਦਕੋਟ | — | — | — | 16.82<br>2 ਨੰ: | 60.05 | 26.60 | 25.82<br>— | 50.31 | 20.80 | — | — | — |
| 11. | ਮੋਗਾ | — | — | — | 3.05<br>1ਨੰ: | 14.55 | 4.60 | 32.22<br>— | 79.80 | 30.22 | — | — | — |
| 12. | ਰੋਪੜ | — | — | — | 8.89<br>— | 151.31 | 24.80 | — | — | — | — | — | — |
| 13. | ਨਵਾਂ ਸ਼ਹਿਰ | — | — | — | 59.79 | 338.28 | 170.85 | — | — | 45.57 | — | — | 17.50 |
| 14. | ਜਲੰਧਰ | — | — | — | — | — | — | 13.04<br>— | 315.31 | 83.80 | — | — | 93.80 |
| 15. | ਕਪੂਰਥਲਾ | — | — | — | — | — | — | 7.96<br>— | 28.74 | 7.22 | — | — | 8.00 |
| | ਜੋੜ | — | — | — | 402.05<br>40 ਨੰ:<br>340 ਪਲਾਟ | 1545.88 | 705.24 | 376.78<br>11 ਨੰ:<br>32 ਪਲਾਟ | 1205.74 | 508.66 | 4.32<br>1 ਨੰ: | 60.91 | 171.91 |

**ਸਾਰ**

1. ਕੁਲ ਵੇਚੀ ਜ਼ਮੀਨ = 783.15 ਏਕੜ
2. ਕੁਲ ਵੇਚੇ ਨਹਿਰੀ ਘਰ = 52 ਨੰ:
3. ਕੁਲ ਵੇਚ ਰਕਮ = 2812.53 ਲੱਖ
4. ਪ੍ਰਾਪਤ ਰਕਮ = 1385.81 ਲੱਖ

ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, ਇਹ ਜਿਹੜੇ ਰੈਸਟ ਹਾਊਸਿਜ਼ ਵੇਚੇ ਗਏ ਸਨ, ਇਸ ਦੇ ਲਈ ਕੀ ਪ੍ਰੋਸੀਜਰ ਅਡਾਪਟ ਕੀਤਾ ਗਿਆ ਸੀ ਜਾਂ ਇਸ ਦਾ ਕੀ ਸਿਸਟਮ ਸੀ ?

ਮੰਤਰੀ : ਸਪੀਕਰ ਸਾਹਿਬ, ਇਹ ਆਮ ਬੋਲੀ ਰਾਹੀਂ ਜ਼ਮੀਨ ਵੇਚੀ ਗਈ ਸੀ ।

ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, ਕੀ ਸਰਕਾਰ ਨੇ ਇਸ ਬਿਡ ਲਈ ਅਖਬਾਰਾਂ ਵਿਚ ਐਡਵਰਟਾਈਜ਼ਮੈਂਟ ਦਿੱਤੀ ਸੀ ਅਤੇ ਜੇ ਦਿੱਤੀ ਸੀ ਤਾਂ ਕਿਹੜੀ-ਕਿਹੜੀ ਅਖਬਾਰ ਦੇ ਵਿਚ ਦਿੱਤੀ ਸੀ ?

ਮੰਤਰੀ : ਸਪੀਕਰ ਸਾਹਿਬ, ਇਹ ਅਲਹਿਦਾ ਕੁਐਸਚਨ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ। ਐਡਵਰਟਾਈਜ਼ਮੈਂਟ ਵੀ ਕੀਤੀ ਗਈ ਸੀ ਅਤੇ ਢੋਲ ਰਾਹੀਂ ਲੋਕਾਂ ਨੂੰ ਦੱਸਿਆ ਵੀ ਗਿਆ ਸੀ ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਗੱਲ ਸਿਰਫ ਇਤਨੀ ਹੈ ਕਿ ਜੇਕਰ ਸਰਕਾਰ ਨੇ ਬੋਲੀ ਰਾਹੀਂ ਇਸ ਪ੍ਰਾਪਰਟੀ ਨੂੰ ਵੇਚਿਆ ਹੈ ਤਾਂ ਕਿਹੜੇ-ਕਿਹੜੇ ਅਖਬਾਰਾਂ ਵਿਚ ਐਡਵਰਟਾਈਜ਼ਮੈਂਟ ਕੀਤੀ ਹੈ, ਇਸ ਬਾਰੇ ਇਹ ਸਾਨੂੰ ਦੱਸ ਦੇਣ ।

ਸ਼੍ਰੀ ਸਪੀਕਰ : ਉਹ ਪੁੱਛਣਾ ਚਾਹੁੰਦੇ ਹਨ ਕਿ ਕਿਹੜੇ-ਕਿਹੜੇ ਅਖਬਾਰ ਦੇ ਵਿਚ ਤੁਸੀਂ ਇਸ ਬੋਲੀ ਵਾਸਤੇ ਐਡਵਰਟਾਈਜ਼ਮੈਂਟ ਦਿੱਤੀ ਸੀ ।

ਮੰਤਰੀ : ਸਪੀਕਰ ਸਾਹਿਬ, ਅਲੱਗ-ਅਲੱਗ ਪ੍ਰਾਪਰਟੀ ਦੇ ਲਈ ਅਲੱਗ-ਅਲੱਗ ਐਡਵਰਟਾਈਜ਼ਮੈਂਟ ਕੀਤੀ ਗਈ ਸੀ ਅਤੇ ਇਸ ਵਕਤ ਇਹ ਇਨਫਰਮੇਸ਼ਨ ਅਵੇਲੇਬਲ ਨਹੀਂ ਹੈ ।

ਸ਼੍ਰੀ ਸਪੀਕਰ : ਇਸ ਦਾ ਜਵਾਬ 13 ਮਾਰਚ ਨੂੰ ਹਾਊਸ ਵਿਚ ਦੇ ਦੇਣਾ । ਇਸ ਨੂੰ ਪੋਸਟਪੋਨ ਕੀਤਾ ਜਾਂਦਾ ਹੈ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 13 ਮਾਰਚ, 2001 ਲਈ ਮੁਲਤਵੀ ਕੀਤੀਆਂ ਗਈਆਂ ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2271

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2227*

ਸ਼੍ਰੀ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਵਾਸਤੇ ਅਲਾਓ ਕਰ ਦਿੱਤੀ ਹੈ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2214

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

### ਸਰਕਾਰੀ ਇੰਜੀਨੀਅਰਿੰਗ ਕਾਲਜਾਂ ਵਿੱਚ ਟਿਊਸ਼ਨ ਫੀਸ ਵਧਾਉਣਾ

*2203. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਰਾਜ ਵਿੱਚ ਸਾਲ 1999-2000 ਅਤੇ 2000-2001 ਦੇ ਵਿਦਿਅਕ ਸੈਸ਼ਨ

*For Starred Question No. 2227 and reply thereto, please See P.V.S. Debates dated 21st March, 2001.

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਦੌਰਾਨ ਸਰਕਾਰੀ ਇੰਜਨੀਅਰਿੰਗ ਕਾਲਜਾਂ ਵਿਚ ਕੋਈ ਸੀਟਾਂ ਖਾਲੀ ਪਈਆਂ ਸਨ/ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਨੇ ਵਿਦਿਅਕ ਸਾਲ 2000-2001 ਦੌਰਾਨ ਉਕਤ ਕਾਲਜਾਂ ਵਿੱਚ ਟਿਊਸ਼ਨ ਫੀਸ ਆਦਿ ਵਿਚ ਕੋਈ ਭਾਰੀ ਵਾਧਾ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਜਗਦੀਸ਼ ਸਿੰਘ ਗਰਚਾ** : (ੳ) ਹਾਂ ਜੀ, ਵਿਦਿਅਕ ਸੈਸ਼ਨ 1999-2000 ਅਤੇ 2000-2001 ਦੌਰਾਨ ਰਾਜ ਦੇ 100% ਸਰਕਾਰੀ ਸਹਾਇਤਾ ਪ੍ਰਾਪਤ ਇੰਜਨੀਅਰਿੰਗ ਕਾਲਜਾਂ ਵਿੱਚ ਜੋ ਸੀਟਾਂ ਖਾਲੀ ਰਹਿ ਗਈਆਂ ਸਨ, ਉਨ੍ਹਾਂ ਦੀ ਸੂਚੀ ਅਨੁਲੱਗ 'ਏ' ਤੇ ਨੱਥੀ ਕੀਤੀ ਜਾਂਦੀ ਹੈ ।

(ਅ) ਹਾਂ ਜੀ, ਫੀਸ ਕਮੇਟੀ ਦੀ ਸਿਫ਼ਾਰਸ਼ ਅਨੁਸਾਰ ਸਾਲ 2000-2001 ਦੌਰਾਨ ਟਿਊਸ਼ਨ ਫੀਸ ਵਿੱਚ ਵਾਧਾ ਕੀਤਾ ਗਿਆ ਜੋ ਕਿ ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਦੇ ਫੈਸਲੇ ਦੇ ਆਧਾਰ ਤੇ ਸਰਵ ਭਾਰਤੀ ਤਕਨੀਕੀ ਸਿੱਖਿਆ ਕੌਂਸਲ ਵੱਲੋਂ ਦੱਸੀਆ ਗਈਆਂ ਲੀਹਾਂ ਅਨੁਸਾਰ ਹੈ । ਫੀਸਾਂ ਨਿਸ਼ਚਿਤ ਕਰਨ ਸਬੰਧੀ ਮਾਪਦੰਡ ਅਨੁਲੱਗ 'ਬੀ' ਤੇ ਨੱਥੀ ਹੈ ।

## ਅਨੁਲੱਗ-ਏ

### ਸਰਕਾਰੀ ਇੰਜ: ਕਾਲਜਾਂ ਦੀਆਂ ਖਾਲੀ ਸੀਟਾਂ ਸਬੰਧੀ

### ਸੈਸ਼ਨ 1999-2000

| ਲੜੀ ਨੰ: | ਸੰਸਥਾ | ਇਲੈਕਟ੍ਰੋਨਿਕਸ ਅਤੇ ਕਮਿਊਨੀਕੇਸ਼ਨ | ਇਨਡਸਟਰੀਅਲ ਇੰਜ: | ਟੈਕਸਟਾਈਲ ਇੰਜ: | ਕੰਪਿਊਟਰ ਸਾਇੰਸ ਇੰਜ: | ਸਿਵਲ ਇੰਜ: | ਕੈਮੀਕਲ ਇੰਜ: | ਇਨਸਟੀਚਿਊਸ਼ਨਲ ਇੰਜ: | ਮਕੈਨੀਕਲ ਇੰਜ: | ਲੈਦਰ ਟੈਕ: | ਆਰਕੀਟੈਕਚਰ | ਇਲੈਕਟ੍ਰੀਕਲ ਇੰਜ: | ਪ੍ਰੋਡਕਸ਼ਨ ਇੰਜ: | ਮੈਟੀਰੀਅਲ ਇੰਜ: | ਇਲੈਕਟ੍ਰੋਨਿਕਸ ਅਤੇ ਇਲੈਕਟ੍ਰੀਕਲ ਕੰਮਨੀਕੇਸ਼ਨ ਇੰਜ: | ਇਲੈਕਟ੍ਰੋਨਿਕਸ ਅਤੇ ਇਨਸਟਰੂਮੈਂਟੇਸ਼ਨ ਇੰਜ: | ਇਨਫਰਮੇਸ਼ਨ ਟੈਕ: | ਕੁੱਲ ਖਾਲੀ ਸੀਟਾਂ |
|---|---|---|---|---|---|---|---|---|---|---|---|---|---|---|---|---|---|---|
| 1. | ਡਾ:ਬੀ.ਆਰ. ਅੰਬੇਦਕਰ ਰਿਜ਼ਨਲ ਇੰਜ: ਕਾਲਜ, ਜਲੰਧਰ | ਨਿਲ | 11 | 18 | ਨਿਲ | 05 | ਨਿਲ | ਨਿਲ | 10 | -- | -- | -- | -- | -- | -- | -- | -- | 62 |
| 2. | ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਬਠਿੰਡਾ | 3 | -- | 4 | ਨਿਲ | 36 | -- | -- | 3 | -- | ਨਿਲ | 2 | -- | -- | -- | -- | -- | 58 |
| 3. | ਸ਼ਹੀਦ ਭਗਤ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਫਿਰੋਜ਼ਪੁਰ | -- | 19 | -- | ਨਿਲ | -- |  | -- | ਨਿਲ | -- | -- | -- | 0 | 35 | -- | -- | -- | 65 |
| 4. | ਬੇਅੰਤ ਕਾਲਜ ਆਫ ਇੰਜ: ਅਤੇ ਟੈਕ:, ਗੁਰਦਾਸਪੁਰ | ਨਿਲ | -- | -- | ਨਿਲ | -- | 22 | -- | ਨਿਲ | -- | -- | -- | 28 | -- | -- | -- | -- | 50 |
| 5. | ਮਲੋਟ ਇੰਜ: ਆਫ ਮੈਨੇਜਮੈਂਟ ਅਤੇ ਇਨਫਰਮੇਸ਼ਨ ਟੈਕ:, ਮਲੋਟ | -- | -- | -- | -- | -- | -- | -- | -- | -- | -- | -- | -- | -- | -- | -- | 5 | 5 |

ਜੋੜ 240

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਸੈਸ਼ਨ 2000-2001

| | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|
| 1. | ਡਾ: ਬੀ.ਆਰ.ਅੰਬੇਦਕਰ ਰਿਜ਼ਨਲ ਇੰਜ: ਕਾਲਜ, ਜਲੰਧਰ | ਨਿਲ | 8 | 12 | 3 | 3 | 5 | 6 | 1 | 7 | -- | -- | -- | -- | -- | -- | -- | 45 |
| 2. | ਗਿਆਨੀ ਜ਼ੈਲ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਬਠਿੰਡਾ | 1 | -- | 14 | ਨਿਲ | 27 | -- | -- | 1 | -- | 15 | 1 | -- | -- | -- | -- | -- | 59 |
| 3. | ਸ਼ਹੀਦ ਭਗਤ ਸਿੰਘ ਕਾਲਜ ਆਫ ਇੰਜ: ਅਤੇ ਟੈਕ:, ਫਿਰੋਜ਼ਪੁਰ | -- | 20 | -- | ਨਿਲ | -- | 19 | -- | ਨਿਲ | -- | -- | -- | 20 | 40 | -- | -- | -- | 99 |
| 4. | ਬੇਅੰਤ ਕਾਲਜ ਆਫ ਇੰਜ: ਅਤੇ ਟੈਕ:, ਗੁਰਦਾਸਪੁਰ | ਨਿਲ | -- | -- | ਨਿਲ | -- | 28 | -- | 4 | -- | -- | -- | 20 | -- | -- | -- | -- | 52 |
| 5. | ਮਲੋਟ ਇੰਸ: ਆਫ ਮੈਨੇਜਮੈਂਟ ਅਤੇ ਇਨਫਰਮੇਸ਼ਨ ਟੈਕ:, ਮਲੋਟ | -- | -- | -- | -- | -- | -- | -- | -- | -- | -- | -- | -- | -- | -- | -- | 1 | 1 |

ਜੋੜ 256

ਅਨੁਲੱਗ-ਬੀ

ਫੀਸ ਨਿਰਧਾਰਿਤ ਕਰਨ ਲਈ ਕਰਾਈਟੇਰੀਆ

| ਲੜੀ ਨੰ: | ਵਿਵਰਨ | 1999-2000 | 2000-01 | 2001-02 | 2002-03 |
|---|---|---|---|---|---|
| 1 | 2 | 3 | 4 | 5 | 6 |
| 1. | ੳ. ਤਨਖਾਹ ਸਮੇਤ ਮਹਿੰਗਾਈ ਭੱਤਾ | 163.59 | 199.48 | 238.08 | 285.70 |
| | ਅ. ਬੇਸਿਕ ਪੇ ਤੇ 2% ਦੇ ਆਧਾਰ ਤੇ ਸੀ.ਪੀ.ਐਫ. ਟਰੱਸਟ ਵੱਲੋਂ | 19.63 | 23.94 | 28.73 | 34.47 |
| | ੲ. ਮਕਾਨ ਕਿਰਾਇਆ ਭੱਤਾ ਬੇਸਿਕ ਪੇ ਤੇ 5% ਦਰ ਨਾਲ | 8.18 | 9.97 | 11.96 | 14.35 |
| 2. | ਟੀ.ਏ./ਡੀ.ਏ. ਮੈਡੀਕਲ ਪ੍ਰਤੀਪੂਰਤੀ | 1.00 | 1.00 | 1.20 | 1.40 |
| 3. | ਟਰੇਨਿੰਗ ਲਾਗਤ | 9.45 | 11.66 | 13.40 | 16.08 |
| 4. | ਅਚਨਚੇਤ ਖਰਚੇ | 3.78 | 4.67 | 5.60 | 6.72 |
| 5. | ਮੈਨਟੀਨੈਂਸ ਖਰਚ | 4.41 | 5.44 | 6.53 | 7.84 |
| 6. | ਲਾਇਬਰੇਰੀ ਖਰਚੇ | 1.89 | 2.33 | 2.80 | 3.36 |
| 7. | ਲੀਗਲ ਖਰਚੇ (ਕੋਰਟ ਕੇਸਜ਼) | 1.00 | 1.00 | 1.20 | 1.40 |
| | ਕੁੱਲ ਖਰਚਾ | 212.93 | 259.49 | 309.50 | 371.32 |
| 8. | **ਵਿਦਿਆਰਥੀਆਂ ਦੀ ਗਿਣਤੀ** | 630 | 720 | 720 | 720 |
| 9. | ਸਾਲਾਨਾ ਪ੍ਰਤੀ ਵਿਦਿਆਰਥੀ ਲਾਗਤ | 33798 | 36040 | 42986 | 51572 |

ਸਾਲਾਨਾ ਅਨੁਮਾਨਿਤ ਟਰੇਨਿੰਗ ਲਾਗਤ/ਫੀਸ ਹੇਠ ਅਨੁਸਾਰ ਹੈ :--

| | |
|---|---|
| 1999--2001 | 33798 |
| 2000--2002 | 36040 |
| 2001--2003 | 42986 |
| 2002--2004 | 51572 |
| | 164396 |

164396 4 ਦੁਆਰਾ ਭਾਗ = 41099

ਸਾਲਾਨਾ ਪ੍ਰਤੀ ਵਿਦਿਆਰਥੀ ਅਨੁਮਾਨਿਤ ਖਰਚਾ .. 41099 = 41000

ਫਰੀ ਅਤੇ ਪੇਮੈਂਟ ਸੀਟ ਨੂੰ 50:50 ਦੀ ਅਨੁਪਾਤ ਨਾਲ ਲਿਆ ਗਿਆ ਹੈ ਅਤੇ ਇਸ ਤਰ੍ਹਾਂ ਦੋ ਵਿਦਿਆਰਥੀਆਂ ਦਾ ਅਨੁਮਾਨਿਤ ਖਰਚਾ ਦੁੱਗਣਾ ਹੋ ਜਾਵੇਗਾ ।

ਦੋ ਵਿਦਿਆਰਥੀਆਂ ਦਾ ਖਰਚ .. 41000×2 = 82000

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਮੈਟਰ ਬੜਾ ਸੀਰੀਅਸ ਹੈ ਕਿਉਂਕਿ ਜਿਹੜੇ ਅਸੀਂ ਟੈਕਨੀਕਲ ਕਾਲਜ ਖੋਲ੍ਹੇ ਹੋਏ ਹਨ, ਉਨ੍ਹਾਂ ਬਾਰੇ ਦੱਸਿਆ ਗਿਆ ਹੈ ਕਿ ਕਿਸੇ ਕਾਲਜ ਵਿਚ 99 ਸਟੂਡੈਂਟਸ ਅਤੇ ਕਿਸੇ ਕਾਲਜ ਵਿਚ 58 ਸਟੂਡੈਂਟਸ ਦੀਆਂ ਸੀਟਾਂ ਖਾਲੀ ਪਈਆਂ ਹਨ ਜਦਕਿ ਸਾਡੀ ਸਟੇਟ ਦੇ ਸਟੂਡੈਂਟਸ ਬਾਹਰਲੀਆਂ ਸਟੇਟਸ ਦੇ ਵਿਚ ਬਿਦਰ ਅਤੇ ਬਿਹਾਰ ਦੇ ਵਿਚ ਜਾ ਕੇ ਟੈਕਨੀਕਲ ਕਾਲਜਾਂ ਵਿਚ ਐਡਮਿਸ਼ਨ ਲਈ ਜਾਂਦੇ ਹਨ । ਇਸ ਦਾ ਕੀ ਕਾਰਣ ਹੈ ? ਕੀ ਤੁਹਾਡੀਆਂ ਫੀਸਾਂ ਜ਼ਿਆਦਾ ਹਨ ਜਾਂ ਸਾਡੇ ਬੱਚੇ ਤੁਹਾਡੇ ਐਗਜ਼ਾਮ ਨੂੰ ਕੰਪੀਟ ਨਹੀਂ ਕਰ ਸਕਦੇ ? ਇਥੇ ਸਟੂਡੈਂਟਸ ਦੀ ਨਫਰੀ ਘੱਟ ਕਿਉਂ ਰਹਿ ਗਈ ਹੈ ? ਇਸ ਦੇ ਕਾਰਣ ਦੱਸੇ ਜਾਣ ।

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਕਈ ਕਾਰਨ ਹਨ ਪਰ ਜਿਹੜੇ ਸਿਪੇਸਿਫਿਕ ਰੀਜ਼ਨਜ਼ ਹਨ, ਉਹ ਮੈਂ ਹਾਊਸ ਦੇ ਵਿਚ ਦੱਸ ਦਿੰਦਾ ਹਾਂ । ਜਿਹੜੇ ਸਾਡੇ ਟੈਕਨੀਕਲ ਕਾਲਜਾਂ ਦੇ ਵਿਚ ਕੋਰਸਿਜ਼ ਚਲ ਰਹੇ ਹਨ, ਉਹ ਪੁਰਾਣੇ ਹੋ ਗਏ ਹਨ ਜਿਨ੍ਹਾਂ ਵਿਚ ਅੱਜ ਕੱਲ੍ਹ ਦੇ ਬੱਚੇ ਦਾਖਲਾ ਨਹੀਂ ਲੈਂਦੇ ਅਤੇ ਜਿਹੜੇ ਹੁਣ ਨਵੇਂ ਕੋਰਸਿਜ਼ ਆਏ ਹਨ ਜਿਵੇਂ ਕੰਪਊਟਰ ਇੰਜੀਨੀਅਰਿੰਗ ਅਤੇ ਇਲੈਕਟਰੋਨਿਕਸ ਇੰਜੀਨੀਅਰਿੰਗ ਇਨ੍ਹਾਂ ਵਿਚ ਉਹ ਜ਼ਿਆਦਾ ਐਡਮਿਸ਼ਨ ਲੈਂਦੇ ਹਨ ਜਿਨ੍ਹਾਂ ਦੇ ਰਾਹੀਂ ਉਨ੍ਹਾਂ ਨੂੰ ਰੋਜ਼ਗਾਰ ਜਲਦੀ ਮਿਲ ਜਾਂਦਾ ਹੈ । ਇਹ ਜਿਹੜੇ ਪੁਰਾਣੇ ਕੋਰਸਿਜ਼ ਹਨ, ਇਹ ਡਿਸਕਾਰਡਿਡ ਹੋ ਗਏ ਹਨ । ਇਨ੍ਹਾਂ ਪੁਰਾਣੇ ਕੋਰਸਿਜ਼ ਦੇ ਵਿਚ ਅੱਜ ਕੱਲ੍ਹ ਵਿਦਿਆਰਥੀ ਘੱਟ ਦਾਖਲਾ ਲੈਂਦੇ ਹਨ । ਦੂਜੀ ਗੱਲ ਜਿਹੜੇ ਸਾਡੇ ਸਟੂਡੈਂਟਸ ਡਿਪਲੋਮਾ ਅਤੇ ਡਿਗਰੀ ਦੇ ਹਨ, ਉਨ੍ਹਾਂ ਵਿਚ ਵਿਦਿਆਰਥੀਆਂ ਦੀ ਪਾਸ ਹੋਣ ਦੀ ਤਾਦਾਦ 1/3 ਹੈ । ਉਹ ਸਾਰੇ ਟੈਸਟ ਕਲੀਅਰ ਨਹੀਂ ਕਰਦੇ । ਇਸ ਕਰਕੇ ਵੀ ਦਾਖਲੇ ਲਈ ਕੁਝ ਤਕਲੀਫ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜਿਹੜੇ ਇੰਜਨੀਅਰਿੰਗ ਦੇ ਟੈਸਟ ਹੁੰਦੇ ਹਨ, ਉਨ੍ਹਾਂ ਵਿਚ ਸਟੂਡੈਂਟਸ ਕੰਪੀਟ ਕਰਦੇ ਹਨ । ਅਜਿਹੀ ਸਥਿਤੀ ਹੈ ਕਿ ਸਿਰਫ ਉਨ੍ਹਾਂ ਨੂੰ ਫੀਸਾਂ ਦੀ ਪਰਾਬਲਮ ਕਰਕੇ ਹੀ ਬਾਹਰ ਜਾਣਾ ਪੈਂਦਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਪੈਸੇਫਿਕ ਫੀਸ ਕਰਕੇ ਹੀ ਤਾਂ ਖਾਲੀ ਸੀਟਾਂ ਨਹੀਂ ਹਨ ? ਇਹ ਗੱਲ ਨਹੀਂ ਹੈ ਕਿ ਡਿਗਰੀ ਅਤੇ ਡਿਪਲੋਮਾ ਦੇ ਕੋਰਸਿਜ਼ ਪੁਰਾਣੇ ਹੋ ਗਏ ਹਨ, ਇਸ ਕਰਕੇ ਸੀਟਾਂ ਖਾਲੀ ਹਨ ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਰੀਜ਼ਨ ਦੇ ਦਿੱਤਾ ਹੈ ਕਿ ਉਹ ਟੈਸਟ ਕਲੀਅਰ ਨਹੀਂ ਕਰਦੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਵਜ੍ਹਾ ਬਿਆਨ ਕੀਤੀ ਹੈ ਕਿ ਇਸ ਵਜ੍ਹਾ ਕਰਕੇ ਸੀਟਾਂ ਖਾਲੀ ਰਹਿ ਗਈਆਂ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀਟਾਂ ਖਾਲੀ ਪੁਰਾਣੇ ਕੋਰਸਿਜ਼ ਕਰਕੇ ਨਹੀਂ ਰਹੀਆਂ । ਨਵੇਂ ਕੋਰਸਿਜ਼ ਜਿਵੇਂ ਕੰਪਿਊਟਰ, ਇਲੈਕਟ੍ਰਾਨਿਕਸ, ਕਮਿਊਨੀਕੇਸ਼ਨ ਅਤੇ ਮਕੈਨੀਕਲ ਇੰਜੀਨੀਅਰਿੰਗ ਦੀਆਂ ਵੀ ਸੀਟਾਂ ਖਾਲੀ ਪਈਆਂ ਹਨ । ਮੰਤਰੀ ਜੀ ਇਸ ਦਾ ਜਵਾਬ 'ਹਾਂ' ਜਾਂ 'ਨਾਂ' ਵਿਚ ਦੇਣ ਕਿ ਸੀਟਾਂ ਖਾਲੀ ਹਨ ਜਾਂ ਨਹੀਂ ?

**ਮੰਤਰੀ** : ਤਕਰੀਬਨ ਸਾਰੀਆਂ ਸੀਟਾਂ ਭਰੀਆਂ ਹੋਈਆਂ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰੇ ਕੋਲ ਡੈਫੀਨਿਟ ਇਨਫਰਮੇਸ਼ਨ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਕੋਈ ਇਤਰਾਜ਼ ਨਹੀਂ ਜੇ ਇਹ ਇਨਫਰਮੇਸ਼ਨ ਰੱਖਣ ।

**ਸ਼੍ਰੀ ਸਪੀਕਰ** : ਗਰੇਵਾਲ ਸਾਹਿਬ, ਤੁਸੀਂ ਸਵਾਲ ਪੁੱਛੋ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਫੀਸ ਵਧਾਉਣ ਦਾ ਕਾਰਨ ਸੁਪਰੀਮ ਕੋਰਟ ਦੀ ਜਜਮੈਂਟ ਹੈ ਅਤੇ ਆਲ ਇੰਡੀਆ ਕੌਂਸਲ ਆਫ ਟੈਕਨੀਕਲ ਐਜੂਕੇਸ਼ਨ ਵੱਲੋਂ ਇਸ ਸਬੰਧ ਵਿਚ ਗਾਈਡ ਲਾਈਨਜ਼ ਲੇਅ ਕਰਨੀਆਂ ਹੁੰਦੀਆਂ ਹਨ । ਮੇਰਾ ਬੜਾ ਸਪੈਸੇਫਿਕ ਸਵਾਲ ਹੈ ਕਿ ਸਾਲ 1997-98 ਤੱਕ ਡਿਗਰੀ ਕਾਲਜ ਵਿਚ ਹਰ ਇਕ ਵਿਦਿਆਰਥੀ ਨੂੰ ਐਨੂਅਲ ਫੀਸ 1,000/-ਰੁਪਏ ਤੋਂ ਲੈ ਕੇ 1,200/-ਰੁਪਏ ਤੱਕ ਦੇਣੀ ਪੈਂਦੀ ਸੀ ਜਿਨ੍ਹਾਂ ਦੇ ਵਿਚ ਰੂਰਲ ਸਟੂਡੈਂਟਸ ਵੀ ਪੜ੍ਹਦੇ ਸਨ, ਗੁਰੂ ਨਾਨਕ ਦੇਵ ਇੰਜੀਨੀਅਰਿੰਗ ਕਾਲਜ, ਲੁਧਿਆਣਾ ਅਤੇ ਬਾਬਾ ਬੰਦਾ ਸਿੰਘ ਬਹਾਦੁਰ ਇੰਜਨੀਅਰਿੰਗ ਕਾਲਜ, ਫਤਹਿਗੜ੍ਹ ਸਾਹਿਬ ਵਿਚ । ਇਹ ਫੀਸ ਰਿਵਾਈਜ਼ ਕਰਕੇ ਜਨਰਲ ਕੈਟਾਗਰੀ ਦੀ ਫੀਸ 55,000/-ਰੁਪਏ ਐਨੂਅਲ ਕਰ ਦਿੱਤੀ ਗਈ ਅਤੇ ਪੇਡ ਸੀਟਾਂ ਵਾਸਤੇ ਫੀਸ ਕੀਤੀ ਗਈ 98,000/-ਰੁਪਏ ਐਨੂਅਲ । ਕੀ ਮੰਤਰੀ ਜੀ ਦੱਸਣਗੇ ਕਿ ਇਸ ਦੀ ਕੀ ਜਸਟੀਫਿਕੇਸ਼ਨ ਸੀ ਕਿ 1,200/-ਰੁਪਏ ਦੀ ਥਾਂ ਫੀਸ 55,000/-ਰੁਪਏ ਕਰ ਦਿੱਤੀ ਅਤੇ ਫਿਰ 1,200/- ਰੁਪਏ ਤੋਂ ਲੈ ਕੇ ਫੀਸ 98,000/-ਰੁਪਏ ਇਕ ਸਾਲ ਵਿਚ ਜੰਪ ਕਰ ਦਿੱਤੀ । ਇਹ ਕਿਹੜੀ ਜਜਮੈਂਟ ਸੀ ? ਕੀ ਇਹ ਫੀਸ ਕਿਸੇ ਗਾਈਡਲਾਈਨਜ਼ ਦੇ ਅੰਦਰ ਇਨਕਰੀਜ਼ ਕੀਤੀ ਗਈ ? ਇਹ ਓਵਰਨਾਈਟ 100% ਦੀ ਇਨਕਰੀਜ਼ ਹੈ । ਇਸ ਕਰਕੇ ਇਹ ਸੀਟਾਂ ਖਾਲੀ ਪਈਆਂ ਹਨ । ਗੁਰੂ ਨਾਨਕ ਦੇਵ ਇੰਜਨੀਅਰਿੰਗ ਕਾਲਜ, ਲੁਧਿਆਣਾ, ਵਿਚ 23 ਸੀਟਾਂ ਰੂਰਲ ਏਰੀਆ ਦੇ ਬੱਚਿਆ ਦੀਆਂ ਸਨ ਜੋ ਕਿ ਮੈਰਿਟ ਵਿਚ ਸਿਲੈਕਟ ਹੋਏ ਸਨ, ਪਰ ਜਦੋਂ ਉਨ੍ਹਾਂ ਨੂੰ 55,000/-ਰੁਪਏ ਅਤੇ 98,000/-ਰੁਪਏ ਫੀਸਾਂ ਦੇਣੀਆਂ ਪਈਆਂ ਤਾਂ ਉਹ ਸਰੰਡਰ ਕਰ ਗਏ । ਮੈਂ ਤਾਂ ਇਹ ਇਸ ਕਰਕੇ ਕਹਿੰਦਾ ਹਾਂ ਕਿ ਇਹ ਸਰਕਾਰ ਪੰਜਾਬ ਦੇ ਦਿਹਾਤੀ ਖੇਤਰ ਦੀ ਹਮਦਰਦ ਸਰਕਾਰ ਆਪਣੇ ਆਪ ਨੂੰ ਅਖਵਾਉਂਦੀ ਹੈ । ਅਸੀਂ ਅਜਿਹਾ ਕਰਕੇ ਉਨ੍ਹਾਂ ਦਾ ਗਲਾ ਘੁੱਟ ਰਹੇ ਹਾਂ । ਜਿਹੜੀਆਂ 100% ਫੀਸਾਂ ਇਕ ਸਾਲ ਵਿਚ ਇਨਕਰੀਜ਼ ਕਰ ਦਿੱਤੀਆਂ, ਇਸ ਦੀ ਕੀ ਜਸਟੀਫਿਕੇਸ਼ਨ ਬਣਦੀ ਹੈ ?

ਮੰਤਰੀ : ਸਪੀਕਰ ਸਾਹਿਬ, ਜਸਟੀਫਿਕੇਸ਼ਨ ਬਾਰੇ ਮੈਂ ਜਵਾਬ ਦਿੰਦਾ ਹਾਂ । ਇਕ ਸਾਲ ਵਿਚ ਮੈਡੀਕਲ ਐਜੂਕੇਸ਼ਨ ਦੀ ਫੀਸ ਵਧੀ ਤਾਂ ਕੀ ਜਸਟੀਫਿਕੇਸ਼ਨ ਹੈ ? (ਵਿਘਨ) ਇਕ ਮਿੰਟ ਵਿਚ ਮੈਂ ਸਾਰੀ ਗੱਲ ਦੱਸਦਾ ਹਾਂ । ਮੈਂ ਸਾਰਾ ਕੁਝ ਇਕ ਮਿੰਟ ਵਿਚ ਦੱਸਦਾ ਹਾਂ । ਤੁਸੀਂ ਮੈਨੂੰ ਇਕ ਮਿੰਟ ਦਾ ਸਮਾਂ ਦਿਓ । ਜਿਹੜੀਆਂ ਫੀਸਾਂ ਵਧਾਈਆਂ ਗਈਆਂ ਹਨ, ਉਹ 2,000/-ਰੁਪਏ ਤੋਂ 3,000/-ਰੁਪਏ ਕੀਤੀਆਂ ਗਈਆਂ ਹਨ । ਇਹ ਕਿਥੇ ਦੀ ਗੱਲ ਕਰ ਰਹੇ ਹਨ ਅਤੇ ਕਦੋਂ ਦੀ ਗੱਲ ਕਰ ਰਹੇ ਹਨ, ਇਹ ਮੈਨੂੰ ਨਹੀਂ ਪਤਾ । ਮੈਂ ਤਾਂ ਪਿਛਲੇ ਦੋ ਸਾਲ ਬਾਰੇ ਦੱਸ ਦਿੰਦਾ ਹਾਂ । ਇਹ ਫੀਸ 20,000/-ਰੁਪਏ ਤੋਂ 30,000/-ਰੁਪਏ ਕੀਤੀ ਗਈ ਹੈ ਅਤੇ 44,000/-ਰੁਪਏ ਤੋਂ 66,000/-ਰੁਪਏ ਕੀਤੀ ਗਈ ਹੈ । ਇਹ ਜਿਹੜੀ ਫੀਸ ਡਿਉਢੀ ਕੀਤੀ ਗਈ ਹੈ, ਇਸ ਲਈ ਜਿਹੜੇ ਕਾਰਨ ਹਨ, ਉਨ੍ਹਾਂ ਦਾ ਮੈਂ ਵਿਸਥਾਰ ਨਾਲ ਵਰਨਣ ਕੀਤਾ ਹੈ ਤੇ ਆਪਣੇ ਕੋਲ ਬਿਲਕੁਲ ਕੁਝ ਨਹੀਂ ਰੱਖਿਆ। ਅਨੁਲੱਗ-1 ਅਤੇ ਅਨੁਲੱਗ-2 ਵਿਚ ਏਨਾ ਸਪੈਸੇਫਿਕ ਤੇ ਪੂਰਾ ਲਿਖਕੇ ਦਿੱਤਾ ਹੈ । ਇਹ ਕ੍ਰਿਪਾ ਕਰਕੇ ਉਸਨੂੰ ਪੜ੍ਹ ਲੈਣ ।

**ਸ਼੍ਰੀ ਸਪੀਕਰ :** ਨੈਕਸਟ ਜੀ । ਸਰਦਾਰ ਸੋਹਨ ਸਿੰਘ ਬੋਦਲ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2210**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

## ਪੁਲਿਸ ਸਟੇਸ਼ਨ, ਸਮਰਾਲਾ,ਦੁਆਰਾ ਕਬਜ਼ੇ ਵਿੱਚ ਲਏ ਗਏ ਟਰੈਕਟਰਾਂ ਨੂੰ ਵਾਪਸ ਕਰਨਾ

*2224. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਦਰ ਪੁਲਿਸ ਸਟੇਸ਼ਨ, ਸਮਰਾਲਾ, ਜ਼ਿਲ੍ਹਾ ਲੁਧਿਆਣਾ ਦੇ ਮਾਲਖਾਨੇ ਵਿੱਚ ਰੱਖੇ ਕਬਜ਼ੇ ਵਿੱਚ ਲਏ ਗਏ ਟਰੈਕਟਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਹਰ ਇਕ ਕੇਸ ਵਿੱਚ ਉਕਤ ਮਾਲਖਾਨੇ ਵਿੱਚ ਇਹ ਟਰੈਕਟਰ ਕਦੋਂ ਤੋਂ ਕਬਜ਼ੇ ਵਿੱਚ ਲੈ ਕੇ ਰੱਖੇ ਹੋਏ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਟਰੈਕਟਰਾਂ ਦੇ ਮਾਲਕਾਂ ਦੇ ਨਾਂ ਅਤੇ ਪਤੇ ਕੀ ਹਨ ਅਤੇ ਟਰੈਕਟਰਾਂ ਦੇ ਮਾਲਕਾਂ ਨੂੰ ਟਰੈਕਟਰ ਵਾਪਸ ਨਾ ਕਰਨ ਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) 5 ਟਰੈਕਟਰ ਪੁਲਿਸ ਸਟੇਸ਼ਨ ਸਮਰਾਲਾ ਦੇ ਮਾਲਖਾਨੇ ਵਿੱਚ ਕਬਜ਼ੇ ਵਿੱਚ ਰੱਖੇ ਗਏ ਸਨ, ਜਿਨ੍ਹਾਂ ਵਿਚੋਂ 3 ਟਰੈਕਟਰ ਅਪਰਾਧਕ ਕੇਸਾਂ ਦੇ ਸਬੰਧ ਵਿੱਚ ਕਬਜ਼ੇ ਵਿੱਚ ਕੀਤੇ ਸਨ ਜੋ ਮੁਕੱਦਮਾ ਨੰ: 121/2000 ਅ/ਧ 304-ਏ, 427, ਆਈ.ਪੀ.ਸੀ., ਥਾਣਾ ਸਮਰਾਲਾ, ਮੁਕੱਦਮਾ ਨੰ: 48/2000 ਅ/ਧ 447/379/148/149, ਆਈ.ਪੀ.ਸੀ., ਥਾਣਾ ਸਮਰਾਲਾ ਅਤੇ ਮੁਕੱਦਮਾ ਨੰ: 8/2000 ਅ/ਧ 279/338/427, ਆਈ.ਪੀ.ਸੀ., ਥਾਣਾ ਸਮਰਾਲਾ ਨਾਲ ਸਬੰਧਤ ਹਨ ਅਤੇ ਬਾਕੀ ਦੇ 2 ਟਰੈਕਟਰ ਅ/ਧ 207-ਮੋਟਰ ਵਾਹਨ ਐਕਟ,1988 ਦੇ ਤਹਿਤ ਕਾਗਜ਼ਾਤ ਪੂਰੇ ਨਾ ਹੋਣ ਕਾਰਣ ਜ਼ਬਤ ਕੀਤੇ ਗਏ ਸੀ । ਇਹ ਟਰੈਕਟਰ ਮਿਤੀ 26 ਜਨਵਰੀ, 2001 ਤੋਂ 29 ਜਨਵਰੀ, 2001, 29 ਮਈ, 2000 ਤੋਂ 4 ਜੂਨ, 2000, ਮਿਤੀ 17 ਜਨਵਰੀ, 2001 ਤੋਂ 20 ਜਨਵਰੀ, 2001, 3 ਫਰਵਰੀ, 2001 ਤੋਂ 5 ਫਰਵਰੀ, 2001 ਅਤੇ 3 ਫਰਵਰੀ, 2001 ਤੋਂ 5 ਫਰਵਰੀ, 2001 ਤੱਕ ਕ੍ਰਮਵਾਰ ਮਾਲਖਾਨੇ ਵਿੱਚ ਰਹੇ ।

(ਅ) ਇਹ ਟ੍ਰੈਕਟਰ ਅਦਾਲਤ ਵੱਲੋਂ ਹੁਕਮ ਪ੍ਰਾਪਤ ਨਾ ਹੋਣ ਕਾਰਣ ਕਬਜ਼ੇ ਵਿੱਚ ਰੱਖੇ ਗਏ ਸਨ । ਇਨ੍ਹਾਂ ਟਰੈਕਟਰਾਂ ਦੇ ਮਾਲਕਾਂ ਸਰਵ ਸ਼੍ਰੀ ਅਵਤਾਰ ਸਿੰਘ ਪੁੱਤਰ ਮੇਵਾ ਸਿੰਘ, ਵਾਸੀ ਨੂਰਪੁਰ ਥਾਣਾ ਮਾਛੀਵਾੜਾ, ਸੁਰਿੰਦਰਪਾਲ ਸਿੰਘ ਪੁੱਤਰ ਧਿਆਨ ਸਿੰਘ ਵਾਸੀ ਭਰਥਲਾ, ਥਾਣਾ ਸਮਰਾਲਾ, ਬਲਦੇਵ ਸਿੰਘ ਪੁੱਤਰ ਬਚਨ ਸਿੰਘ ਵਾਸੀ ਭਗਵਾਨਪੁਰਾ, ਥਾਣਾ ਸਮਰਾਲਾ, ਹਰਮਿੰਦਰ ਸਿੰਘ ਪੁੱਤਰ ਗੁਰਨਾਮ ਸਿੰਘ ਵਾਸੀ ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ ਅਤੇ ਹਰਮਿੰਦਰ ਸਿੰਘ ਪੁੱਤਰ ਹਰੀ ਸਿੰਘ ਵਾਸੀ ਬੇਲਾਂ, ਜ਼ਿਲ੍ਹਾ ਰੋਪੜ । ਹੁਣ ਸਾਰੇ ਟਰੈਕਟਰ ਛੱਡ ਦਿੱਤੇ ਗਏ ਹਨ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪਲੀਮੈਂਟਰੀ ਸਰ । ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹਵਾਂਗਾ ਕਿ ਪੁਲਿਸ ਸਟੇਸ਼ਨ ਸਮਰਾਲਾ ਦੇ ਮਾਲਖਾਨੇ ਵਿੱਚ ਕੁੱਲ ਕਿੰਨੇ ਟ੍ਰੈਕਟਰ ਕਬਜ਼ੇ ਅਧੀਨ ਰੱਖੇ ਗਏ ਹਨ ਤੇ ਉਨ੍ਹਾਂ ਨੂੰ ਨਾ ਛੱਡਣ ਦੇ ਕਾਰਨ ਕੀ ਹਨ ?

**ਸ਼੍ਰੀ ਸਪੀਕਰ :** ਕਰਜ਼ੇ ਅਧੀਨ ? ਕਬਜ਼ੇ ਅਧੀਨ ਤਾਂ ਹੈ, ਏਥੇ ਕਰਜ਼ੇ ਅਧੀਨ ਨਹੀਂ ਲਿਖਿਆ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਨਹੀਂ ਜੀ, ਕਬਜ਼ੇ ਅਧੀਨ ਪੁੱਛਿਆ ਹੈ । ਮਾਨਯੋਗ ਮੁੱਖ ਮੰਤਰੀ ਜੀ ਨੇ 5 ਬੰਦਿਆਂ ਦੇ ਨਾਂ ਲਏ ਹਨ ਕਿ ਇਨ੍ਹਾਂ ਪੰਜਾਂ ਦੇ ਟ੍ਰੈਕਟਰ ਸਨ ਜਿਹੜੇ ਕਿ ਛੱਡ

ਦਿੱਤੇ ਗਏ ਹਨ । ਸਪੀਕਰ ਸਾਹਿਬ, ਇਨ੍ਹਾਂ ਨੂੰ ਹੇਠੋਂ ਜਾਣਕਾਰੀ ਸਹੀ ਨਹੀਂ ਦਿੱਤੀ ਗਈ । ਏਸੇ ਪੁਲਿਸ ਸਟੇਸ਼ਨ ਦੇ ਕਬਜ਼ੇ ਵਿੱਚ, ਮਾਲਖਾਨੇ ਦੀ ਕਸਟਡੀ ਵਿੱਚ 1994 ਤੋਂ ਗੁਰਦੇਵ ਸਿੰਘ, ਜੀਤ ਸਿੰਘ, ਜੋਰਾ ਸਿੰਘ, ਪਿੰਡ ਮਜਾਲੀ ਕਲਾਂ ਦੇ ਟ੍ਰੈਕਟਰ ਹੁਣ ਤੱਕ ਵੀ ਪਏ ਹਨ । ਜੇ ਇਹ 5 ਟ੍ਰੈਕਟਰ ਛੋਡ ਦਿੱਤੇ ਗਏ ਹਨ ਤਾਂ ਇਨ੍ਹਾਂ ਤਿੰਨਾਂ ਬੰਦਿਆਂ ਦੇ ਟ੍ਰੈਕਟਰ ਨਾ ਛੱਡਣ ਦੇ ਕੀ ਕਾਰਨ ਹਨ ? ਉਨ੍ਹਾਂ ਨੂੰ ਕਿਉਂ ਨਹੀਂ ਛੱਡਿਆ ਗਿਆ ?

**ਮੁੱਖ ਮੰਤਰੀ :** ਮੇਰਾ ਖਿਆਲ ਹੈ ਕਿ ਜਿਹੜਾ ਇਨ੍ਹਾਂ ਨੇ ਸਵਾਲ ਪੁੱਛਿਆ ਹੈ, ਉਸ ਬਾਰੇ ਇਨ੍ਹਾਂ ਨੂੰ ਸ਼ਾਇਦ ਕੋਈ ਗਲਤ ਜਾਣਕਾਰੀ ਹੈ । ਮੈਂ ਆਪ ਉਥੋਂ ਦੇ ਐਸ.ਐਚ.ਓ. ਤੇ ਡੀ.ਐਸ.ਪੀ. ਨੂੰ ਸਵੇਰੇ ਸੱਦ ਕੇ ਬਾਕਾਇਦਾ ਤੌਰ ਤੇ ਡਿਟੇਲ ਲਈ ਹੈ । ਜਿਹੜੇ ਮੈਂ ਟ੍ਰੈਕਟਰ ਦੱਸੇ ਹਨ, ਇਹੀ ਫੜ੍ਹੇ ਗਏ ਸਨ ਤੇ 2-3 ਦਿਨ ਬਾਅਦ ਛੱਡ ਦਿੱਤੇ ਗਏ ਹਨ ਤੇ ਕੋਰਟ ਦੇ ਆਰਡਰਾਂ ਨਾਲ ਛੱਡੇ ਹਨ । ਹੋਰ ਕੋਈ ਟ੍ਰੈਕਟਰ ਇਸ ਮਾਲਖਾਨੇ ਵਿਚ ਨਹੀਂ । ਇਨ੍ਹਾਂ ਕੋਲ ਸ਼ਾਇਦ ਗਲਤ ਇਨਫਰਮੇਸ਼ਨ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੂੰ ਥੱਲਿਉਂ ਇਨਫਰਮੇਸ਼ਨ ਮਿਲੀ ਹੈ, ਉਸ ਦੇ ਮੁਤਾਬਿਕ ਸ਼ਾਇਦ ਸੀ.ਐਮ. ਸਾਹਿਬ ਠੀਕ ਕਹਿ ਰਹੇ ਹਨ । ਪਰ ਮੇਰੀ ਅੱਜ ਦੇ ਸਮੇਂ ਦੀ ਜਾਣਕਾਰੀ ਦੇ ਮੁਤਾਬਿਕ ਵੀ ਪੁਲਿਸ ਸਟੇਸ਼ਨ ਸਮਰਾਲਾ ਦੇ ਅੰਡਰ ਹੀ ਚੌਂਕੀ ਮਹਿਦੂਦਾਂ ਵਿਚ ਪੈਂਦੇ ਪਿੰਡ ਮਜਾਲੀ ਕਲਾਂ ਦੇ ਤਿੰਨ ਵਿਅਕਤੀ ਗੁਰਦੇਵ ਸਿੰਘ, ਜੀਤ ਸਿੰਘ ਤੇ ਜੋਰਾ ਸਿੰਘ, ਪੁੱਤਰ ਦਰਬਾਰਾ ਸਿੰਘ ਹਨ ਜਿਨ੍ਹਾਂ ਦੇ ਟ੍ਰੈਕਟਰ ਐਸ.ਡੀ.ਐਮ. ਦੇ ਹੁਕਮ ਨੰਬਰ 874, ਸਾਲ 1994 ਦੇ ਅਨੁਸਾਰ ਇਨ੍ਹਾਂ ਦੀ ਕਸਟਡੀ ਵਿੱਚ ਹੀ ਹਨ ।

**ਸ਼੍ਰੀ ਸਪੀਕਰ :** 1994 ਤੋਂ ਹੀ ਉਥੇ ਹਨ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਹਾਂ ਜੀ, ਇਹ 1994 ਦਾ ਐਸ.ਡੀ.ਐਮ. ਦਾ ਹੁਕਮ ਨੰਬਰ 874 ਹੈ ਜਿਸ ਅਨੁਸਾਰ ਪੁਲਿਸ ਸਟੇਸ਼ਨ ਸਮਰਾਲਾ ਦੀ ਇਸ ਚੌਂਕੀ ਅਧੀਨ ਇਹ ਟ੍ਰੈਕਟਰ ਹਾਲੇ ਤੱਕ ਪਏ ਹਨ ਔਰ ਜਿਹੜੀ ਜਾਣਕਾਰੀ ਦਿੱਤੀ ਗਈ ਹੈ, ਉਹ ਕਾਗਜ਼ਾਂ ਵਿਚ ਤਾਂ ਠੀਕ ਹੋਵੇਗੀ ਲੇਕਿਨ ਅਸਲੀਅਤ ਕੁਝ ਹੋਰ ਹੈ ਜਿਸ ਤੋਂ ਪੁਲਿਸ ਦੀ ਕਾਰਗੁਜ਼ਾਰੀ ਵੀ ਪਤਾ ਲੱਗ ਜਾਵੇਗੀ । ਅਸਲੀਅਤ ਇਹ ਹੈ ਕਿ ਟਰੈਕਟਰ ਦੇ ਮਾਲਕ ਨੂੰ ਡਰਾ ਕੇ ਉਸ ਕੋਲੋਂ ਕੋਰੇ ਕਾਗਜ਼ਾਂ ਤੇ ਦਸਤਖਤ ਕਰਵਾ ਕੇ ਟਰੈਕਟਰ ਵਾਪਸ ਕੀਤਾ ਸ਼ੋ ਕੀਤਾ ਗਿਆ ਹੋਇਆ ਹੈ ਜਦ ਕਿ ਟਰੈਕਟਰ ਹਾਲੇ ਵੀ ਚੌਂਕੀ ਵਿੱਚ ਖੜ੍ਹਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਟਰੈਕਟਰ ਉਸ ਦੇ ਮਾਲਕ ਨੂੰ ਕਿਉਂ ਨਹੀਂ ਵਾਪਸ ਕੀਤਾ ਗਿਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੇ ਕੋਲ ਤਾਂ ਇਨਫਰਮੇਸ਼ਨ ਇਹੋ ਹੈ ਜਿਹੜੀ ਮੈਂ ਇਥੇ ਦਿੱਤੀ ਹੈ । ਮੈਂ ਬੜੀ ਡਿਟੇਲਡ ਇਨਫਰਮੇਸ਼ਨ ਲਈ ਸੀ । ਇਥੇ ਚੌਂਕੀ ਦੀ ਥਾਂ ਲਫਜ਼ ਥਾਣਾ ਸਮਰਾਲਾ ਲਿਖਿਆ ਹੋਇਆ ਹੈ, ਸ਼ਾਇਦ ਚੌਂਕੀ ਤੋਂ ਰਿਕਾਰਡ ਨਾ ਭੇਜਿਆ ਗਿਆ ਹੋਵੇ । ਮੈਂ ਇਸ ਸਬੰਧ ਵਿੱਚ ਅੱਜ ਹੀ ਸਾਰੀ ਇਨਫਰਮੇਸ਼ਨ ਮੰਗਵਾ ਕੇ ਇਨਕੁਆਇਰੀ ਵੀ ਕਰਵਾਵਾਂਗਾ ਅਤੇ ਇਨ੍ਹਾਂ ਦੋਨਾਂ ਮੈਂਬਰ ਸਾਹਿਬਾਨ ਨੂੰ ਸਾਰੀ ਗੱਲ ਬਾਰੇ ਦੱਸਾਂਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਸ ਦੇ ਨਾਲ ਹੀ ਇਕ ਹੋਰ ਸਵਾਲ ਵੀ ਜੁੜਦਾ ਹੈ । ਮੁੱਖ ਮੰਤਰੀ ਜੀ ਦੇ ਦਫਤਰ ਦਾ ਹੀ ਇਕ ਲੈਟਰ ਹੈ, ਸਪੈਸ਼ਲ ਪ੍ਰਿੰਸੀਪਲ ਸੈਕਟਰੀ ਵੱਲੋਂ ਜਿਸ ਵਿੱਚ ਇਹ ਲਿਖਿਆ ਗਿਆ ਹੈ ਕਿ ਟਰੈਕਟਰ ਵਾਪਸ ਕਰ ਦਿੱਤਾ ਹੈ ਲੇਕਿਨ ਅਸਲੀਅਤ ਇਹ ਹੈ ਕਿ ਟਰੈਕਟਰ ਦਾ ਮਾਲਕ ਉਸ ਨੂੰ ਵਾਪਸ ਨਹੀਂ ਲੈ ਕੇ ਗਿਆ । ਇਹ 1994 ਤੋਂ ਟਰੈਕਟਰ ਫੜਿਆ ਹੋਇਆ ਹੈ । ਧਾਰਾ 751 ਵਿੱਚ ਉਸ ਟਰੈਕਟਰ ਨੂੰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਸਟਡੀ ਵਿੱਚ ਰੱਖਿਆ ਹੋਇਆ ਹੈ । ਉਦੋਂ ਤੋਂ ਲੈ ਕੇ ਹੁਣ ਤੱਕ ਪੁਲਿਸ ਵਾਲੇ ਲਗਾਤਾਰ ਉਸ ਟਰੈਕਟਰ ਨੂੰ ਵਰਤਦੇ ਰਹੇ ਹਨ । ਮਾਲਕ ਨੇ ਉਹ ਟਰੈਕਟਰ ਲੋਨ ਤੇ ਲਿਆ ਹੋਇਆ ਹੈ ਅਤੇ ਉਸ ਦੀਆਂ ਕਿਸ਼ਤਾਂ ਹਾਲੇ ਤੱਕ ਵੀ ਬਕਾਇਆ ਹਨ । ਇੰਨੇ ਸਾਲ ਵਰਤਣ ਕਰਕੇ ਉਸ ਦੀ ਘਸਾਈ ਵੀ ਕਾਫ਼ੀ ਹੋ ਚੁੱਕੀ ਹੈ । ਟਰੈਕਟਰ ਦਾ ਮਾਲਕ ਬਾਰ-ਬਾਰ ਬੇਨਤੀ ਕਰਦਾ ਆ ਰਿਹਾ ਹੈ ਕਿ ਇੰਨੇ ਸਾਲ ਜਿਹੜਾ ਮੇਰਾ ਟਰੈਕਟਰ ਪੁਲਿਸ ਨੇ ਵਰਤਿਆ ਹੈ, ਪੁਲਿਸ ਉਸ ਦੇ ਵਾਸਤੇ ਮੈਨੂੰ ਕੰਪਨਸੇਟ ਕਰੇ ਲੇਕਿਨ ਹਾਲੇ ਤੱਕ ਕੁਝ ਵੀ ਨਹੀਂ ਹੋਇਆ । ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਨਕੁਆਇਰੀ ਵਾਸਤੇ ਕਹਿ ਦਿੱਤਾ ਹੈ ਲੇਕਿਨ ਇਸ ਦੇ ਨਾਲ ਹੀ ਮੈਂ ਇਨ੍ਹਾਂ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਉਸ ਨੂੰ ਕੁਝ ਨਾ ਕੁਝ ਕੰਪਨਸੇਟ ਵੀ ਕਰਵਾ ਦਿਓ ਕਿਉਂਕਿ ਉਸ ਦੇ ਕਰਜ਼ੇ ਦੀਆਂ ਕਿਸ਼ਤਾਂ ਲਗਾਤਾਰ ਜਾ ਰਹੀਆਂ ਹਨ । ਕਾਗਜ਼ਾਂ ਵਿੱਚ ਤਾਂ ਪੁਲਿਸ ਨੇ ਸ਼ੋ ਕਰ ਦਿੱਤਾ ਹੈ ਕਿ ਮਾਲਕ ਉਹ ਟਰੈਕਟਰ ਵਾਪਸ ਲੈ ਗਿਆ ਹੈ ਲੇਕਿਨ ਅਸਲ ਵਿਚ ਉਹ ਲੈ ਕੇ ਨਹੀਂ ਗਿਆ ।

**ਮੁੱਖ ਮੰਤਰੀ :** ਮੈਂ ਅੱਜ ਹੀ ਸੈਸ਼ਨ ਤੋਂ ਬਾਦ ਐਸ.ਐਸ.ਪੀ. ਖੰਨਾ ਦੀ ਇਸ ਸਬੰਧ ਵਿੱਚ ਡਿਊਟੀ ਲਾਵਾਂਗਾ । ਉਹ ਖੁਦ ਉਥੇ ਜਾਣਗੇ ਅਤੇ ਸਾਰੀ ਤਫਤੀਸ਼ ਕਰਨਗੇ । ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ, ਮੈਂ ਨਹੀਂ ਕਹਿੰਦਾ ਕਿ ਉਹ ਗਲਤ ਹੈ । ਫਿਰ ਵੀ ਐਸ.ਐਸ.ਪੀ. ਇਸ ਦੀ ਪੂਰੀ ਇਨਕੁਆਇਰੀ ਕਰੇਗਾ ਅਤੇ ਜੇ ਕਿਸੇ ਅਫਸਰ ਨੇ ਕੋਈ ਗਲਤ ਗੱਲ ਕੀਤੀ ਹੈ ਤਾਂ ਉਸ ਦੇ ਖਿਲਾਫ ਜ਼ਰੂਰ ਐਕਸ਼ਨ ਲਿਆ ਜਾਵੇਗਾ । ਇਸ ਤੋਂ ਇਲਾਵਾ ਜਿਹੜਾ ਇਨ੍ਹਾਂ ਨੇ ਫ਼ੁਰਮਾਇਆ ਹੈ ਕਿ ਟਰੈਕਟਰ ਪੁਲਿਸ ਨੇ ਯੂਜ਼ ਕੀਤਾ ਹੈ, ਇਸ ਦੇ ਵਾਸਤੇ ਕਸੂਰਵਾਰਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ਅਤੇ ਟਰੈਕਟਰ ਦੇ ਮਾਲਕ ਨੂੰ ਕੰਪਨਸੇਸ਼ਨ ਵੀ ਦਿੱਤੀ ਜਾਵੇਗੀ । (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਧੰਨਵਾਦ ਜੀ ।

## ਰਾਜ ਵਿੱਚ ਵਸੇ ਹੋਏ ਪ੍ਰਵਾਸੀ ਮਜ਼ਦੂਰਾਂ ਦੀ ਗਿਣਤੀ

***2270. ਕੈਪਟਨ ਬਲਬੀਰ ਸਿੰਘ ਬਾਠ (ਸਰਦਾਰ ਗੁਰਦੀਪ ਸਿੰਘ ਭੁੱਲਰ ਵੱਲੋਂ ਪੇਸ਼ ਕੀਤਾ ਗਿਆ) :** ਕੀ ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਇਸ ਸਮੇਂ ਰਾਜ ਵਿੱਚ ਸਥਾਈ ਤੌਰ ਤੇ ਵਸੇ ਹੋਏ ਪ੍ਰਵਾਸੀ ਮਜ਼ਦੂਰਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਭਾਗ (ੳ) ਵਿੱਚ ਵਰਣਿਤ ਮਜ਼ਦੂਰਾਂ ਨੂੰ ਵੋਟ ਦੇਣ ਦਾ ਅਧਿਕਾਰ ਦੇ ਦਿੱਤਾ ਗਿਆ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ :** (ੳ) ਅਜਿਹੀ ਕੋਈ ਸੂਚਨਾ ਵਿਭਾਗ ਵਿੱਚ ਨਹੀਂ ਰੱਖੀ ਜਾਂਦੀ ।

(ਅ) ਉਪਰੋਕਤ 'ੳ' ਦੇ ਉੱਤਰ ਅਨੁਸਾਰ ਇਹ ਕਹਿਣਾ ਸੰਭਵ ਨਹੀਂ ਕਿ ਕੀ ਅਜਿਹੇ ਕਿਰਤੀਆਂ ਨੂੰ ਵੋਟ ਦੇਣ ਦਾ ਅਧਿਕਾਰ ਦਿੱਤਾ ਗਿਆ ਹੈ ਜਾਂ ਨਹੀਂ, ਪਰ ਕੋਈ ਵੀ ਵਿਅਕਤੀ ਜੋ ਲੋਕ ਪ੍ਰਤੀਨਿਧਤਾ ਐਕਟ, 1950 ਦੀ ਧਾਰਾ 19 ਅਤੇ 20 ਦੀਆਂ ਸ਼ਰਤਾਂ ਪੂਰੀਆਂ ਕਰਦਾ ਹੈ, ਉਸ ਨੂੰ ਵੋਟ ਪਾਉਣ ਦਾ ਹੱਕ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜਿਹੜਾ ਸਵਾਲ ਪੁੱਛਿਆ ਗਿਆ ਸੀ, ਉਹ ਸਥਾਈ ਤੌਰ ਤੇ ਵਸੇ ਹੋਏ ਪ੍ਰਵਾਸੀ ਮਜ਼ਦੂਰਾਂ ਬਾਰੇ ਪੁੱਛਿਆ ਗਿਆ ਸੀ । ਇਸ ਵਿੱਚ ਟੋਟਲ ਪ੍ਰਵਾਸੀ ਮਜ਼ਦੂਰਾਂ ਦੀ ਗਿਣਤੀ ਨਹੀਂ ਪੁੱਛੀ ਗਈ ਸੀ । ਜਿਹੜੇ ਪ੍ਰਵਾਸੀ ਮਜ਼ਦੂਰ ਸਥਾਈ ਤੌਰ

ਤੇ ਇਥੇ ਵਸੇ ਹੋਏ ਹਨ, ਉਨ੍ਹਾਂ ਦਾ ਕੋਈ ਘਰ ਘਾਟ ਵੀ ਹੁੰਦਾ ਹੈ ਅਤੇ ਜਿਨ੍ਹਾਂ ਫੈਕਟਰੀਆਂ ਵਗੈਰਾ ਵਿੱਚ ਉਹ ਕੰਮ ਕਰਦੇ ਹਨ, ਉਥੇ ਵੀ ਉਨ੍ਹਾਂ ਦਾ ਰਿਕਾਰਡ ਹੁੰਦਾ ਹੈ । ਕਈ ਪ੍ਰਵਾਸੀ ਮਜ਼ਦੂਰ ਇਥੇ ਕਰਾਈਮ ਕਰਕੇ ਬਾਹਰ ਚਲੇ ਜਾਂਦੇ ਹਨ ਅਤੇ ਟਰੇਸ ਨਹੀਂ ਹੋ ਸਕਦੇ । ਕਈ ਵਾਰ ਉਹ ਪੁਲਿਸ ਨੂੰ ਵੀ ਟਰੇਸ ਨਹੀਂ ਹੁੰਦੇ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਥਾਈ ਤੌਰ ਤੇ ਵਸੇ ਪ੍ਰਵਾਸੀ ਮਜ਼ਦੂਰਾਂ ਦੀ ਗਿਣਤੀ/ਰਿਕਾਰਡ ਨਾ ਰੱਖਣ ਦੇ ਕੀ ਕਾਰਣ ਹਨ ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਲੇਬਰ ਡਿਪਾਰਟਮੈਂਟ ਦਾ ਤਾਅਲੁੱਕ ਹੈ, ਉਹ ਇਹ ਰਿਕਾਰਡ ਨਹੀਂ ਰੱਖਦਾ ਲੇਕਿਨ ਜਿਥੇ ਵੀ ਕੋਈ ਪ੍ਰਵਾਸੀ ਮਜ਼ਦੂਰ ਕੰਮ ਕਰਦਾ ਹੈ, ਉਥੇ ਉਸ ਦਾ ਜ਼ਰੂਰ ਰਿਕਾਰਡ ਹੁੰਦਾ ਹੈ । ਅਗਰ ਉਹ ਫੈਕਟਰੀ ਵਿੱਚ ਕੰਮ ਕਰਦਾ ਹੈ ਤਾਂ ਉਥੇ ਰਜਿਸਟਰ ਰੱਖਿਆ ਹੁੰਦਾ ਹੈ ਜਿਸ ਵਿੱਚ ਉਸ ਦਾ ਰਿਕਾਰਡ ਦਰਜ ਹੁੰਦਾ ਹੈ ਅਤੇ ਜੇ ਉਹ ਐਗਰੀਕਲਚਰ ਪੇਸ਼ੇ ਵਿੱਚ ਕਿਸੇ ਜ਼ਿਮੀਂਦਾਰ ਕੋਲ ਕੰਮ ਕਰਦਾ ਹੈ ਤਾਂ ਉਨ੍ਹਾਂ ਕੋਲ ਵੀ ਉਸ ਦਾ ਰਿਕਾਰਡ ਹੁੰਦਾ ਹੈ ਲੇਕਿਨ ਲੇਬਰ ਡਿਪਾਰਟਮੈਂਟ ਇਹ ਰਿਕਾਰਡ ਨਹੀਂ ਰੱਖਦਾ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜੇ ਇਹ ਇਨਫਰਮੇਸ਼ਨ ਇਨ੍ਹਾਂ ਦੇ ਮਹਿਕਮੇ ਕੋਲ ਨਹੀਂ ਤਾਂ ਫਿਰ ਕਿਸੇ ਹੋਰ ਮਹਿਕਮੇ ਕੋਲ ਤਾਂ ਹੋਵੇਗੀ ਹੀ. । ਪੰਜਾਬ ਸਰਕਾਰ ਦਾ ਕੋਈ ਨਾ ਕੋਈ ਮਹਿਕਮਾ ਤਾਂ ਇਹ ਰਿਕਾਰਡ ਰੱਖਦਾ ਹੀ ਹੋਵੇਗਾ । ਇਹ ਕੋਈ ਜ਼ਰੂਰੀ ਤਾਂ ਨਹੀਂ ਕਿ ਇਹ ਇਨਫਰਮੇਸ਼ਨ ਲੇਬਰ ਡਿਪਾਰਟਮੈਂਟ ਨੇ ਹੀ ਰੱਖਣੀ ਹੈ ।

**ਮੰਤਰੀ :** ਸਪੀਕਰ ਸਾਹਿਬ, ਜਿਸ ਫੈਕਟਰੀ ਵਿੱਚ ਪ੍ਰਵਾਸੀ ਮਜ਼ਦੂਰ ਕੰਮ ਕਰਦੇ ਹਨ, ਉਸ ਫੈਕਟਰੀ ਦੇ ਰਿਕਾਰਡ ਵਿੱਚ ਉਨ੍ਹਾਂ ਦਾ ਪੂਰਾ ਐਡਰੈਸ ਹੁੰਦਾ ਹੈ ਅਤੇ ਜਿਨ੍ਹਾਂ ਖੇਤਾਂ ਵਿੱਚ ਉਹ ਕੰਮ ਕਰਦੇ ਹਨ, ਉਨ੍ਹਾਂ ਦੇ ਮਾਲਕਾਂ ਕੋਲ ਵੀ ਉਨ੍ਹਾਂ ਦਾ ਰਿਕਾਰਡ ਹੁੰਦਾ ਹੈ । ਜਿਥੋਂ ਤੱਕ ਲੇਬਰ ਡਿਪਾਰਟਮੈਂਟ ਦਾ ਸਵਾਲ ਹੈ, ਉਸ ਦੇ ਕੋਲ ਇਸ ਤਰ੍ਹਾਂ ਦਾ ਕੋਈ ਰਿਕਾਰਡ ਨਹੀਂ ਹੁੰਦਾ ।

**ਸ਼੍ਰੀ ਸਪੀਕਰ :** ਮੈਂਬਰ ਸਾਹਿਬ ਦੇ ਪੁੱਛਣ ਦਾ ਮਤਲਬ ਤਾਂ ਸਿਰਫ ਇੰਨਾ ਹੈ ਕਿ ਇਹ ਕਲੈਰੀਫਿਕੇਸ਼ਨ ਹੋ ਜਾਵੇ ਕਿ ਉਹ ਕਿਥੋਂ-ਕਿਥੋਂ ਆਏ ਹਨ ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ-ਵਿਧੀ ਅਤੇ ਕਾਰਜ-ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਦੁਧਾਰੂ ਪਸ਼ੂਆਂ ਦੀ ਖਰੀਦ ਲਈ ਕਰਜ਼ੇ

*2202. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਉਨ੍ਹਾਂ ਲਾਭ-ਪਾਤਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਜ਼ਿਲ੍ਹਾ ਮਾਨਸਾ ਵਿੱਚ ਸਾਲਾਂ 1998, 1999 ਅਤੇ 2000 ਦੌਰਾਨ ਦੁਧਾਰੂ ਪਸ਼ੂਆਂ ਦੀ ਖਰੀਦ ਲਈ ਸਹਿਕਾਰੀ ਬੈਂਕਾਂ ਦੁਆਰਾ ਕਰਜ਼ਾ ਦਿੱਤਾ ਗਿਆ ਸੀ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਲਾਭ-ਪਾਤਰਾਂ ਨੂੰ ਕੋਈ ਸਬਸਿਡੀ ਦਿੱਤੀ ਗਈ ਸੀ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** (ੳ) ਅਤੇ (ਅ) ਜਵਾਬ ਹਾਊਸ ਦੀ ਟੇਬਲ ਤੇ ਰੱਖਿਆ ਜਾਂਦਾ ਹੈ ।

[ਸਹਿਕਾਰਤਾ ਮੰਤਰੀ]

(ੳ) ਕੇਂਦਰੀ ਸਹਿਕਾਰੀ ਬੈਂਕ ਵੱਲੋਂ ਜ਼ਿਲ੍ਹਾ ਮਾਨਸਾ ਵਿੱਚ ਸਾਲ 1998, 1999 ਅਤੇ 2000 ਦੌਰਾਨ ਦੁਧਾਰੂ ਪਸ਼ੂਆਂ ਦੀ ਖਰੀਦ ਲਈ ਕੋਈ ਕਰਜ਼ਾ ਨਹੀਂ ਦਿੱਤਾ ਗਿਆ ।

ਪ੍ਰਾਇਮਰੀ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕਾਂ ਵੱਲੋਂ ਜ਼ਿਲ੍ਹਾ ਮਾਨਸਾ ਵਿੱਚ ਸਾਲ 1998, 1999 ਅਤੇ 2000 ਦੌਰਾਨ ਹੇਠ ਲਿਖੇ ਵੇਰਵੇ ਅਨੁਸਾਰ ਦੁਧਾਰੂ ਪਸ਼ੂ ਖਰੀਦਣ ਲਈ ਲਾਭਪਾਤਰਾਂ ਨੂੰ ਕਰਜ਼ੇ ਜਾਰੀ ਕੀਤੇ ਗਏ ਹਨ :--

| ਲੜੀ ਨੰ: | ਸਾਲ | ਲਾਭਪਾਤਰਾਂ ਦੀ ਗਿਣਤੀ |
|---|---|---|
| 1 | 1998 | 342 |
| 2 | 1999 | 172 |
| 3 | 2000 | 195 |

(ਅ) ਉਪਰੋਕਤ ਉਦੇਸ਼ ਲਈ ਕਿਸੇ ਲਾਭਪਾਤਰ ਨੂੰ ਕੇਂਦਰੀ ਸਹਿਕਾਰੀ ਬੈਂਕ ਰਾਹੀਂ ਕੋਈ ਸਬਸਿਡੀ ਨਹੀਂ ਦਿੱਤੀ ਗਈ ਕਿਉਂਕਿ ਸਾਲ 1998, 1999 ਅਤੇ 2000 ਦੌਰਾਨ ਕੇਂਦਰੀ ਸਹਿਕਾਰੀ ਬੈਂਕ ਵੱਲੋਂ ਮਾਨਸਾ ਜ਼ਿਲ੍ਹੇ ਵਿੱਚ ਇਸ ਉਦੇਸ਼ ਲਈ ਕੋਈ ਕਰਜ਼ਾ ਨਹੀਂ ਦਿੱਤਾ ਗਿਆ ।

ਦੀ ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਵੀ ਕਰਜ਼ਦਾਰਾਂ ਨੂੰ ਕਿਸੇ ਕਿਸਮ ਦੀ ਸਬਸਿਡੀ ਨਹੀਂ ਦਿੰਦਾ ।

ਸਬਸਿਡੀ ਕੇਵਲ ਡੇਅਰੀ ਵਿਕਾਸ ਵਿਭਾਗ, ਪੰਜਾਬ ਵੱਲੋਂ ਉਨ੍ਹਾਂ ਕੇਸਾਂ ਵਿੱਚ ਹੀ ਦਿੱਤੀ ਜਾਂਦੀ ਹੈ ਜੋ ਉਸ ਵਿਭਾਗ ਵੱਲੋਂ ਪ੍ਰਾਇਮਰੀ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕਾਂ ਨੂੰ ਕਰਜ਼ੇ ਜਾਰੀ ਕਰਨ ਲਈ ਸਪੌਂਸਰਡ ਕੀਤੇ ਜਾਂਦੇ ਹਨ, ਉਪਰੋਕਤ (ੳ) ਭਾਗ ਵਿੱਚ ਵਰਣਿਤ ਕਿਸੇ ਵੀ ਲਾਭਪਾਤਰ ਨੂੰ ਸਬੰਧਤ ਵਿਭਾਗ ਵੱਲੋਂ ਕੋਈ ਸਬਸਿਡੀ ਸਾਲ 1997-98, 1998-99 ਅਤੇ 1999-2000 ਦੌਰਾਨ ਪ੍ਰਾਇਮਰੀ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕਾਂ ਰਾਹੀਂ ਜ਼ਿਲ੍ਹਾ ਮਾਨਸਾ ਵਿੱਚ ਜਾਰੀ ਨਹੀਂ ਕੀਤੀ ਗਈ ।

---

**ਪੰਜਾਬ ਦਿਹਾਤੀ ਵਿਕਾਸ ਬੋਰਡ ਦੁਆਰਾ ਕਰਜ਼ੇ ਲੈਣਾ**

***2215. ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਪੰਜਾਬ ਦਿਹਾਤੀ ਵਿਕਾਸ ਬੋਰਡ ਨੇ ਸਾਲਾਂ 1998-99, 1999-2000 ਅਤੇ 2000-2001 (ਮਿਤੀ ਅੰਤ ਤਕ) ਦੇ ਦੌਰਾਨ ਕਿਸੇ ਸਰਕਾਰੀ/ਅਰਧ ਸਰਕਾਰੀ ਪ੍ਰਾਈਵੇਟ ਏਜੰਸੀ ਤੋਂ ਕੋਈ ਕਰਜ਼ੇ ਲਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਵਿਆਜ ਦੀ ਦਰ ਅਤੇ ਸ਼ਰਤਾਂ ਜਿਨ੍ਹਾਂ ਤੇ ਹਰ ਇਕ ਕਰਜ਼ਾ ਲਿਆ ਗਿਆ ਹੈ, ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਜ਼ਿਆਂ ਵਿਚੋਂ ਹਰ ਇਕ ਕੇਸ ਵਿਚ ਇਸ ਸਮੇਂ ਬਕਾਇਆ ਕਰਜ਼ੇ ਦੀ ਰਕਮ ਕਿੰਨੀ ਹੈ ?

ਸਰਦਾਰ ਗੁਰਦੇਵ ਸਿੰਘ ਬਾਦਲ (ਖੇਤੀਬਾੜੀ ਮੰਤਰੀ) : (ੳ) ਪੰਜਾਬ ਦਿਹਾਤੀ ਵਿਕਾਸ ਬੋਰਡ ਵੱਲੋਂ ਕਮਰਸ਼ੀਅਲ ਬੈਂਕਾਂ ਤੋਂ 210 ਕਰੋੜ ਰੁਪਏ ਕਰਜ਼ਾ ਲਿਆ ਗਿਆ ਹੈ ਜਿਸ ਦਾ ਸਾਲ-ਵਾਰ ਵੇਰਵਾ ਇਸ ਤਰ੍ਹਾਂ ਹੈ :--

| ਸਾਲ | ਰਕਮ |
|---|---|
| 1998-99 | ਨਿੱਲ |
| 1999-2000 .. | 110 ਕਰੋੜ ਰੁਪਏ |
| 2000 ਤੋਂ 28 ਫਰਵਰੀ, 2001 ਤੱਕ .. | 100 ਕਰੋੜ ਰੁਪਏ |
| | 210 ਕਰੋੜ ਰੁਪਏ |

ਕਰਜ਼ੇ ਦੇ ਵਿਆਜ ਦੀ ਦਰ 13.35% ਹੈ । ਕਰਜ਼ੇ ਦੀਆਂ ਸ਼ਰਤਾਂ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਇਸ ਸਮੇਂ ਕਮਰਸ਼ੀਅਲ ਬੈਂਕਾਂ ਤੋਂ ਲਏ ਗਏ ਕਰਜ਼ਿਆਂ ਦੀ ਰਕਮ 210 ਕਰੋੜ ਰੁਪਏ ਖੜ੍ਹੀ ਹੈ ।

## ਅਨੁਲੱਗ 'ੳ'

## TERMS AND CONDITIONS FOR LOAN

**Recommendations :**

The proposed project being an infrastructure project shall go a long way in improving the economy of rural areas of Punjab.

In view of the above and the favourable recommendation of General Manager (Punjab Zone), the matter in now placed before the Management Committee of the Board for their consideration and approval of the following facility on under noted terms and conditions :--

| | | |
|---|---|---|
| Nature of Facility | : | Clean Term Loan |
| Amount | : | Rs. 106.25 Crore (Rupees One Hundred Six Crore and Twenty Five Lac only) |
| Security - Primary | : | NIL |
| Collateral | : | (i) Guarantee of Punjab State Government.<br>(ii) A first charge on all revenues to be received by PRDB.<br>The above security will rank pari passu with the charges to be created in favour of participating banks. |

[ਸ੍ਰੀ ਬਾੜੀ ਸੈਤਰੀ]

Margin : 25%

Rate of Interest : 1.35% above PLR *plus* interest tax i.e. 14.65% p.a. as at present with quarterly rests.

Penal interest @ 2.04% p.a. shall be charged on amount in **default.**

Repayment : In 10 equal half yearly instalments starting from December, 2000.

Interest shall be recovered as and when due. There shall be no moratorium on interest repayment.

Other Conditions : 1. Before disbursement of loan :--

(i) PRDB shall finalise the operational details of the ESCROW account for payment of instalments on due dates and ensure that the Escrow a/c is established in a form and manner to the satisfaction of the lead bank. Modalities of ESCROW mechanism shall be got approved from the Chairman and Managing Director.

(ii) PRDB shall constitute a project management committee to the satisfaction of the lead bank for the purpose of supervising the progress in the implementation of the project. An independent agency shall also be appointed to the satisfaction of the lead bank to monitor the implementation of the project. The scope of work of the monitoring agency shall be well defined.

The disbursement of loan shall be on the basis of the certificate to be given by the monitoring agency every quarter. Fee payable to the monitoring agency shall be borne by PRDB.

(iii) PRDB shall obtain all necessary approvals from the State Government required for raising of loan and opening of Escrow account.

2. The Board shall give draw down schedule to the lead bank every quarter.

3. An upfront fee @ 0.25% of the loan sanctioned shall be recovered from PRDB at the time of signing of loan agreement and shall be shared between the respective banks in proportion of their respective shares.

4. In case of any cost overrun due to delay in implementation of the project, PRDB shall arrange additional funds to meet the project cost to the satisfaction of the lead bank. No request shall be made for additional term loan.

5. The loan shall be released only on execution of proper documents in consultation with the legal retainer at Regional Office, Chandigarh.

6. PRDB shall make arrangements to raise their contributions each year as given in the Cash flow before approaching the banks for disbursement.

(P.L. AHUJA)
Deputy General Manager (Credit).

(C.R. SHARMA)
General Manager (Credit).

## ਪਨਵਾਇਰ ਵਿੱਚ ਫੰਡਾਂ ਦੀ ਕੁਵਰਤੋਂ ਦੇ ਕੇਸ

***2276. ਡਾਕਟਰ ਹਰਬੰਸ ਲਾਲ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਨਵਾਇਰ, ਮੁਹਾਲੀ ਵਿੱਚ ਫੰਡਾਂ ਦੀ ਕੁਵਰਤੋਂ ਸਬੰਧੀ ਦਰਜ ਕੀਤੇ ਗਏ ਕੇਸਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਪਨਵਾਇਰ ਅਤੇ ਇਸ ਦੀਆਂ ਸਹਾਇਕ ਕੰਪਨੀਆਂ ਦੇ ਸਬੰਧ ਵਿਚ 18 ਕੇਸ ਦਰਜ ਕੀਤੇ ਗਏ ਹਨ । ਦਰਜ ਕੀਤੇ ਗਏ ਕੇਸਾਂ ਦਾ ਵੇਰਵਾ, ਇਨ੍ਹਾਂ ਦੀ ਹੁਣ ਤੱਕ ਦੀ ਸਥਿਤੀ ਹੇਠ ਅਨੁਸਾਰ ਹੈ :--

| ਲੜੀ ਨੰ: | ਐਫ.ਆਈ.ਆਰ. ਕੇਸ ਨੰ: | ਮੁਲਜ਼ਮਾਂ ਦੇ ਨਾਮ | ਤਾਜ਼ਾ ਸਥਿਤੀ |
|---|---|---|---|
| 1 | 2 | 3 | 4 |
| 1 | 199 ਮਿਤੀ 24 ਨਵੰਬਰ, 1999 ਤਹਿਤ ਧਾਰਾ ਆਈ.ਪੀ.ਸੀ. 406/409/120-ਬੀ ਥਾਣਾਂ, ਮੁਹਾਲੀ | 1 ਗੁਰਪਾਲ ਸਿੰਘ, ਸਾਬਕਾ ਐਮ.ਡੀ. ਪਨਵਾਇਰ (ਪੀ.ਓ.) ਇਸ਼ਤਿਹਾਰੀ ਅਪਰਾਧੀ<br>2 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ) | ਕੇਸ ਸੁਣਵਾਈ ਅਧੀਨ ਹੈ ਚਲਾਨ 30 ਅਗਸਤ, 2000 ਨੂੰ ਅਦਾਲਤ ਵਿੱਚ ਪੇਸ਼ ਕੀਤਾ ਗਿਆ । |

| 1 | 2 | 3 | 4 |
|---|---|---|---|
| 2 | 149 ਮਿਤੀ 8 ਜੂਨ, 2000 ਤਹਿਤ ਧਾਰਾ ਆਈ.ਪੀ.ਸੀ. 406/408/409/466/467/468/471/120-ਬੀ/120 ਥਾਣਾ ਮੁਹਾਲੀ | 1 ਗੁਰਪਾਲ ਸਿੰਘ, ਸਾਬਕਾ ਐਮ.ਡੀ. ਪਨਵਾਇਰ (ਪੀ.ਓ.)<br>2 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ)<br>3 ਏ.ਪੀ. ਸਿੰਘ, ਡੀ.ਜੀ.ਐਮ. (ਭਗੌੜਾ)<br>4 ਅਸ਼ੋਕ ਜੈਰਥ, ਏ.ਜੀ.ਐਮ. (ਗ੍ਰਿਫਤਾਰ)<br>5 ਹਰਜੀਤ ਸਿੰਘ, ਸੇਲ ਕੋਆਡੀਨੇਟਰ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 3 | 150 ਮਿਤੀ 8 ਜੂਨ, 2000 ਤਹਿਤ ਧਾਰਾ ਆਈ.ਪੀ.ਸੀ. 420/406/408/469/467/465/471/120-ਬੀ, ਥਾਣਾ ਮੁਹਾਲੀ | 1 ਵੇਦ ਪ੍ਰਕਾਸ਼ ਈ.ਡੀ. (ਗ੍ਰਿਫਤਾਰ)<br>2 ਆਰ.ਕੇ. ਗੁਪਤਾ, ਮਿਨੇਜਰ (ਗ੍ਰਿਫਤਾਰ)<br>3 ਏ.ਪੀ. ਸਿੰਘ, ਡੀ.ਜੀ.ਐਮ. (ਭਗੌੜਾ)<br>4 ਅਸ਼ੋਕ ਜੈਰਥ, ਏ.ਜੀ.ਐਮ. (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 4 | 187 ਮਿਤੀ 15 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/409/466/467/468/471/120-ਬੀ, ਥਾਣਾ ਮੁਹਾਲੀ | 1 ਆਰ.ਕੇ. ਗੁਪਤਾ, (ਗ੍ਰਿਫਤਾਰ)<br>2 ਏ.ਪੀ. ਸਿੰਘ, ਡੀ.ਜੀ.ਐਮ. (ਭਗੌੜਾ)<br>3 ਅਸ਼ੋਕ ਜੈਰਥ (ਗ੍ਰਿਫਤਾਰ)<br>4 ਪੀ.ਸੀ. ਸ਼ਰਮਾ (ਸੁਰਗਵਾਸ) | ਕੇਸ ਤਫਤੀਸ਼ ਅਧੀਨ ਹੈ |
| 5 | 197 ਮਿਤੀ 24 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/408/409/420/467/468/471/120-ਬੀ, ਥਾਣਾ ਮੁਹਾਲੀ | 1 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ)<br>2 ਅਸ਼ੋਕ ਜੈਰਥ, (ਗ੍ਰਿਫਤਾਰ)<br>3 ਏ.ਪੀ. ਸਿੰਘ (ਭਗੌੜਾ)<br>4 ਆਰ.ਕੇ. ਗੁਪਤਾ (ਗ੍ਰਿਫਤਾਰ)<br>5 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>6 ਪੀ.ਸੀ. ਸ਼ਰਮਾ (ਸੁਰਗਵਾਸ) | ਕੇਸ ਤਫਤੀਸ਼ ਅਧੀਨ ਹੈ |
| 6 | 198 ਮਿਤੀ 24 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/408/409/420/467/468/471/120-ਬੀ, ਥਾਣਾ ਮੁਹਾਲੀ | 1 ਆਰ.ਕੇ. ਗੁਪਤਾ | ਕੇਸ ਤਫਤੀਸ਼ ਅਧੀਨ ਹੈ |
| 7 | 199 ਮਿਤੀ 24 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/408/409/420/467/468/471/120-ਬੀ, ਥਾਣਾ ਮੁਹਾਲੀ | 1 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ)<br>2 ਏ.ਪੀ. ਸਿੰਘ (ਗ੍ਰਿਫਤਾਰ ਨਹੀਂ)<br>3 ਆਰ.ਕੇ. ਗੁਪਤਾ (ਗ੍ਰਿਫਤਾਰ)<br>4 ਗੁਰਪਾਲ ਸਿੰਘ, ਐਮ.ਡੀ. (ਪੀ.ਓ.) | ਕੇਸ ਤਫਤੀਸ਼ ਅਧੀਨ ਹੈ |
| 8 | 200 ਮਿਤੀ 24 ਜੁਲਾਈ, 2000 ਤਹਿਤ ਧਾਰਾ 406/408/409/420/467/468/471/120-ਬੀ ਮੁਹਾਲੀ | 1 ਗੁਰਪਾਲ ਸਿੰਘ ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ)<br>3 ਆਰ.ਕੇ. ਗੁਪਤਾ (ਗ੍ਰਿਫਤਾਰ)<br>4 ਅਸ਼ੋਕ ਜੈਰਥ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |

| 1 | 2 | 3 | 4 |
|---|---|---|---|
| 9 | 201 ਮਿਤੀ 24 ਜੁਲਾਈ , 2000 ਤਹਿਤ ਧਾਰਾ ਆਈ.ਪੀ.ਸੀ. 406/408/409/420/468/471/120-ਬੀ, ਥਾਣਾ ਮੁਹਾਲੀ | 1 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ)<br>3 ਆਰ.ਕੇ. ਗੁਪਤਾ (ਗ੍ਰਿਫਤਾਰ)<br>4 ਪੀ.ਸੀ. ਸ਼ਰਮਾ (ਸੁਰਗਵਾਸ) | ਕੇਸ ਤਫਤੀਸ਼ ਅਧੀਨ ਹੈ |
| 10 | 202 ਮਿਤੀ 24 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/408/409/422/423, ਥਾਣਾ ਮੁਹਾਲੀ | 1 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ, ਈ.ਡੀ. (ਗ੍ਰਿਫਤਾਰ)<br>3 ਏ.ਪੀ. ਸਿੰਘ (ਭਗੌੜਾ)<br>4 ਅਸ਼ੋਕ ਸੌਰਬ (ਗ੍ਰਿਫਤਾਰ)<br>5 ਹਰਜੀਤ ਸਿੰਘ (ਗ੍ਰਿਫਤਾਰ)<br>6 ਪੀ.ਸੀ. ਸ਼ਰਮਾ (ਸੁਰਗਵਾਸ)<br>7 ਆਰ.ਕੇ. ਗੁਪਤਾ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 11 | 204 ਮਿਤੀ 25 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/422/423, ਥਾਣਾ ਮੁਹਾਲੀ | 1 ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 12 | 206 ਮਿਤੀ 27 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/467/468/470/471/120-ਬੀ, ਥਾਣਾ ਮੁਹਾਲੀ | 1 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ਼ ਈ.ਡੀ. (ਗ੍ਰਿਫਤਾਰ)<br>3 ਐਨ.ਕੇ. ਰਾਵਲ (ਗ੍ਰਿਫਤਾਰ)<br>4 ਏ.ਪੀ. ਸਿੰਘ (ਭਗੌੜਾ) | ਕੇਸ ਤਫਤੀਸ਼ ਅਧੀਨ ਹੈ |
| 13 | 209 ਮਿਤੀ 28 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/34, ਥਾਣਾ ਮੁਹਾਲੀ । | 1 ਨਿਧੀ ਵਰਮਾ (ਗ੍ਰਿਫਤਾਰ)<br>2. ਵੇਦ ਪ੍ਰਕਾਸ਼, ਈ.ਡੀ. (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 14 | 210 ਮਿਤੀ 28 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/120-ਬੀ, ਥਾਣਾ ਮੁਹਾਲੀ | 1 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ਼ ਈ.ਡੀ. (ਗ੍ਰਿਫਤਾਰ)<br>3 ਡੀ.ਕੇ. ਸਿੰਗਲਾ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 15 | 211 ਮਿਤੀ 28 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/120-ਬੀ, ਥਾਣਾ ਮੁਹਾਲੀ | 1 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ਼ ਈ.ਡੀ. (ਗ੍ਰਿਫਤਾਰ)<br>3 ਡੀ.ਕੇ. ਸਿੰਗਲਾ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 16 | 212 ਮਿਤੀ 28 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/408/420/463/464/470/471/477-ਏ, ਥਾਣਾ ਮੁਹਾਲੀ | 1 ਸ਼ਿਵ ਕੁਮਾਰ, ਕੈਸ਼ੀਅਰ (ਗ੍ਰਿਫਤਾਰ)<br>2 ਸੰਜੇ ਸ਼ਰਮਾ (ਗ੍ਰਿਫਤਾਰ)<br>3 ਡੀ.ਕੇ. ਸਿੰਗਲਾ (ਗ੍ਰਿਫਤਾਰ)<br>4 ਜਗਮੋਹਣ ਸ਼ਰਮਾ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |
| 17 | 213 ਮਿਤੀ 28 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/464/471/477-ਏ/120-ਬੀ, ਥਾਣਾ ਮੁਹਾਲੀ | 1 ਸ਼ਿਵ ਕੁਮਾਰ, ਕੈਸ਼ੀਅਰ (ਗ੍ਰਿਫਤਾਰ)<br>2 ਸੰਜੇ ਸ਼ਰਮਾ (ਗ੍ਰਿਫਤਾਰ)<br>3 ਡੀ.ਕੇ. ਸਿੰਗਲਾ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |

| 1 | 2 | 3 | 4 |
|---|---|---|---|
| 18 | 214 ਮਿਤੀ 28 ਜੁਲਾਈ, 2000 ਤਹਿਤ ਧਾਰਾ ਆਈ.ਪੀ.ਸੀ. 406/420/463/468/470/471/477-ਏ/120-ਬੀ, ਥਾਣਾ ਮੁਹਾਲੀ । | 1 ਗੁਰਪਾਲ ਸਿੰਘ, ਐਮ.ਡੀ. (ਪੀ.ਓ.)<br>2 ਵੇਦ ਪ੍ਰਕਾਸ਼ (ਗ੍ਰਿਫਤਾਰ)<br>3 ਅਸ਼ੋਕ ਜੈਰਥ (ਗ੍ਰਿਫਤਾਰ)<br>4 ਰਾਕੇਸ਼ ਮਾਣਕ (ਗ੍ਰਿਫਤਾਰ) | ਕੇਸ ਤਫਤੀਸ਼ ਅਧੀਨ ਹੈ |

## UNSTARRED QUESTIONS AND ANSWERS

### ਮਿਉਂਸਪਲ ਕਾਰਪੋਰੇਸ਼ਨਾਂ ਦੀਆਂ ਮੀਟਿੰਗਾਂ

517. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਮਿਉਂਸਪਲ ਕਾਰਪੋਰੇਸ਼ਨਾਂ ਲਈ ਮੀਟਿੰਗਾਂ ਕਿੰਨੀ ਵਾਰ ਕਰਨ ਦੀ ਲੋੜ ਹੈ ਅਤੇ ਹਰ ਇਕ ਸਾਲ 1997, 1998, 1999 ਅਤੇ 2000 ਦੌਰਾਨ ਹਰ ਇਕ ਕਾਰਪੋਰੇਸ਼ਨ ਦੁਆਰਾ ਕਿੰਨੀਆਂ-ਕਿੰਨੀਆਂ ਮੀਟਿੰਗਾਂ ਕੀਤੀਆਂ ਗਈਆਂ ?

ਸ਼੍ਰੀ ਬਲਰਾਮਜੀ ਦਾਸ ਟੰਡਨ : ਸ਼੍ਰੀਮਾਨ ਜੀ, ਪੰਜਾਬ ਨਗਰ ਨਿਗਮ ਐਕਟ, 1976 ਦੀ ਧਾਰਾ 55 (1) ਅਨੁਸਾਰ ਨਗਰ ਨਿਗਮਾਂ ਦੇ ਹਾਊਸ ਦੀ ਮੀਟਿੰਗ ਮਹੀਨੇ ਵਿਚ ਇੱਕ ਵਾਰ ਹੋਣੀ ਲਾਜ਼ਮੀ ਹੈ ।

ਨਗਰ ਨਿਗਮਾਂ ਦੀਆਂ ਸਾਲ 1997 ਤੋਂ ਸਾਲ 2000 ਤੱਕ ਹੋਈਆ ਮੀਟਿੰਗਾਂ ਦੀ ਸਾਲਵਾਰ ਗਿਣਤੀ ਹੇਠਾਂ ਅਨੁਸਾਰ ਹੈ ਜੀ :--

| ਨਗਰ ਨਿਗਮ ਦਾ ਨਾਂ | ਸਾਲਵਾਰ ਨਗਰ ਨਿਗਮ ਹਾਊਸਾਂ ਦੀਆਂ ਹੋਈਆਂ ਮੀਟਿੰਗਾਂ ਦੀ ਗਿਣਤੀ | | | |
|---|---|---|---|---|
| | 1997 | 1998 | 1999 | 2000 |
| 1. ਨਗਰ ਨਿਗਮ, ਅੰਮ੍ਰਿਤਸਰ | 6 | 9 | 10 | 11 |
| 2. ਨਗਰ ਨਿਗਮ, ਜਲੰਧਰ | 3 | 14 | 8 | 4 |
| 3. ਨਗਰ ਨਿਗਮ, ਲੁਧਿਆਣਾ | 9 | 10 | 12 | 10 |
| 4. ਨਗਰ ਨਿਗਮ, ਪਟਿਆਲਾ | -- | -- | -- | -- |

ਨਗਰ ਕੌਂਸਲ, ਪਟਿਆਲਾ ਮਿਤੀ 23 ਸਤੰਬਰ, 1997 ਤੋਂ ਬਤੌਰ ਕਾਰਪੋਰੇਸ਼ਨ ਹੋਂਦ ਵਿਚ ਆਈ ਹੈ । ਇਸ ਨਗਰ ਨਿਗਮ ਵਿਚ ਕੋਈ ਇਲੈਕਟਿਡ ਬਾਡੀ ਨਹੀਂ ਹੈ । ਇਸ ਲਈ ਕੋਈ ਮੀਟਿੰਗ ਨਹੀਂ ਹੋਈ ।

### ਅਪਰਾਧ ਦੇ ਕੇਸਾਂ ਦੀ ਗਿਣਤੀ

518. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਹਰ ਇਕ ਸਾਲ 1997, 1998, 1999 ਅਤੇ 2000 ਦੇ ਦੌਰਾਨ ਰਾਜ ਵਿਚ ਦਰਜ ਕੀਤੇ ਗਏ ਮੁੱਖ ਅਤੇ ਛੋਟੇ ਅਪਰਾਧਾਂ ਦੇ ਕੇਸਾਂ ਦੀ ਪੁਲਿਸ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਸੂਚਨਾ

ਸਾਲ 1997 ਤੋਂ 2000 ਤੱਕ ਜਿਲ੍ਹੇਵਾਰ ਦਰਜ ਕੀਤੇ ਗਏ ਵੱਡੇ ਅਤੇ ਛੋਟੇ ਕ੍ਰਿਮੀਨਲ ਕੇਸਾਂ ਦਾ ਵੇਰਵਾ :--

| ਜ਼ਿਲ੍ਹੇ ਦਾ ਨਾਂ | ਵੱਡੇ ਜੁਰਮ | | | | ਛੋਟੇ ਜੁਰਮ | | | |
|---|---|---|---|---|---|---|---|---|
| | 1997 | 1998 | 1999 | 2000 | 1997 | 1998 | 1999 | 2000 |
| ਅੰਮ੍ਰਿਤਸਰ | 456 | 496 | 485 | 486 | 1762 | 2025 | 2216 | 2205 |
| ਤਰਨ ਤਾਰਨ | 280 | 308 | 325 | 358 | 1991 | 1428 | 1415 | 1571 |
| ਮਜੀਠਾ | 226 | 425 | 377 | 303 | 1435 | 1696 | 1855 | 1738 |
| ਬਟਾਲਾ | 211 | 233 | 280 | 249 | 1241 | 1320 | 1336 | 1495 |
| ਗੁਰਦਾਸਪੁਰ | 286 | 283 | 280 | 256 | 1412 | 1995 | 2170 | 1709 |
| ਜਲੰਧਰ | 931 | 1023 | 941 | 1110 | 1751 | 1923 | 2296 | 3103 |
| ਹੁਸ਼ਿਆਰਪੁਰ | 467 | 559 | 571 | 521 | 974 | 1219 | 1107 | 1091 |
| ਕਪੂਰਥਲਾ | 308 | 330 | 322 | 360 | 681 | 835 | 1081 | 1341 |
| ਨਵਾਂ ਸ਼ਹਿਰ | 203 | 222 | 260 | 293 | 249 | 290 | 361 | 479 |
| ਪਟਿਆਲਾ | 611 | 641 | 1124 | 1621 | 2304 | 2337 | 4628 | 6539 |
| ਸੰਗਰੂਰ | 693 | 669 | 622 | 764 | 1618 | 1612 | 1751 | 2111 |
| ਬਰਨਾਲਾ | 276 | 214 | 212 | 288 | 739 | 641 | 716 | 745 |
| ਫਤਹਿਗੜ੍ਹ ਸਾਹਿਬ | 69 | 311 | 236 | 239 | 461 | 427 | 549 | 585 |
| ਲੁਧਿਆਣਾ | 808 | 756 | 792 | 836 | 1657 | 1654 | 1996 | 1893 |
| ਜਗਰਾਓਂ | 259 | 281 | 283 | 322 | 600 | 580 | 607 | 621 |
| ਖੰਨਾ | 264 | 189 | 215 | 237 | 631 | 479 | 493 | 562 |
| ਰੋਪੜ | 246 | 242 | 302 | 369 | 802 | 864 | 963 | 1214 |
| ਫਿਰੋਜ਼ਪੁਰ | 717 | 870 | 747 | 763 | 2312 | 2654 | 2490 | 2285 |
| ਮੁਕਤਸਰ | 270 | 275 | 281 | 326 | 653 | 781 | 942 | 824 |
| ਮੋਗਾ | 310 | 239 | 364 | 429 | 472 | 597 | 739 | 865 |
| ਫਰੀਦਕੋਟ | 162 | 148 | 167 | 209 | 458 | 426 | 465 | 532 |
| ਮਾਨਸਾ | 295 | 397 | 358 | 333 | 670 | 756 | 837 | 845 |
| ਬਠਿੰਡਾ | 613 | 456 | 430 | 665 | 819 | 1057 | 1294 | 1610 |
| ਜੀ.ਆਰ.ਪੀ. | 144 | 136 | 129 | 150 | 720 | 711 | 675 | 770 |
| ਜੋੜ : | 9105 | 9703 | 10103 | 11507 | 26412 | 28307 | 32982 | 36733 |

### ਰਾਜ ਵਿਚ ਸੰਸਕ੍ਰਿਤ ਭਾਸ਼ਾ ਦੇ ਵਿਕਾਸ ਲਈ ਭਾਰਤ ਸਰਕਾਰ ਤੋਂ ਪ੍ਰਾਪਤ ਕੀਤੀਆਂ ਗਰਾਂਟਾਂ

519. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਰਾਜ ਸਰਕਾਰ ਨੇ ਸਾਲ 2000 ਜੋ ਕਿ ਸੰਸਕ੍ਰਿਤ ਸਾਲ ਵਜੋਂ ਘੋਸ਼ਿਤ ਕੀਤਾ ਗਿਆ ਹੈ, ਦੌਰਾਨ ਸੰਸਕ੍ਰਿਤ ਭਾਸ਼ਾ ਦੇ ਵਿਕਾਸ ਲਈ ਭਾਰਤ ਸਰਕਾਰ ਤੋਂ ਕੋਈ ਗਰਾਂਟ ਪ੍ਰਾਪਤ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਕੁੱਲ ਕਿੰਨੀ ਰਾਸ਼ੀ ਪ੍ਰਾਪਤ ਹੋਈ ਹੈ ਅਤੇ ਕਿਸ ਮਿਤੀ ਨੂੰ ਪ੍ਰਾਪਤ ਹੋਈ ਅਤੇ ਇਸ ਰਕਮ ਦੇ ਕਿਨ੍ਹਾਂ-ਕਿਨ੍ਹਾਂ ਪ੍ਰਾਜੈਕਟਾਂ ਤੇ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਾਂ ਵਿਚੋਂ ਕਿੰਨੇ ਫੰਡ ਅਜ ਤੱਕ ਖਰਚ ਕੀਤੇ ਗਏ ਹਨ ਅਤੇ ਉਨ੍ਹਾਂ ਸੰਸਥਾਵਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਇਹ ਫੰਡ ਜਾਰੀ ਕੀਤੇ ਗਏ ਹਨ ;

(ੲ) ਕੀ ਉਨ੍ਹਾਂ ਵਿਦਿਆਰਥੀਆਂ ਜਿਨ੍ਹਾਂ ਨੇ ਸੰਸਕ੍ਰਿਤ ਨੂੰ ਵਿਸ਼ੇ ਵਜੋਂ ਅਪਣਾਇਆ ਹੈ, ਨੂੰ ਕੋਈ ਵਜ਼ੀਫੇ ਵੀ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਹਰ ਇਕ ਵਿਦਿਆਰਥੀ ਦਾ ਨਾਂ ਅਤੇ ਪਤਾ ਅਤੇ ਅਜਿਹੇ ਵਜ਼ੀਫਿਆਂ ਦੀ ਮਿਆਦ ਕੀ ਹੈ;

(ਸ) ਕੀ ਰਾਜ ਸਰਕਾਰ ਨੇ ਵੀ ਕੇਂਦਰ ਸਰਕਾਰ ਦੁਆਰਾ ਦਿੱਤੀ ਗਈ ਗਰਾਂਟ ਵਿਚ ਯੋਗਦਾਨ ਪਾਇਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ-ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਜੀ ਹਾਂ, ਇਕ ਲੱਖ ਰੁਪਏ, ਮਿਤੀ 8 ਮਾਰਚ, 2000 ਨੂੰ ਪ੍ਰਾਪਤ ਹੋਏ ਸਨ ।

ਪ੍ਰੋਜੈਕਟ ਜਿਨ੍ਹਾਂ ਤੇ ਖਰਚ ਕੀਤਾ ਗਿਆ :--

(i) ਰਾਜ ਪੱਧਰੀ ਸੰਸਕ੍ਰਿਤ ਬਾਲ ਕਵਿਤਾ ਪ੍ਰਤੀਯੋਗਤਾ;

(ii) ਰਾਜ ਪੱਧਰੀ ਸੰਸਕ੍ਰਿਤ ਕਵਾਲੀ ਪ੍ਰਤੀਯੋਗਤਾ;

(iii) ਸੰਸਕ੍ਰਿਤ ਨੁੱਕੜ ਨਾਟਕ;

(ਅ)(i) ਰਾਜ ਪੱਧਰੀ ਸੰਸਕ੍ਰਿਤ ਬਾਲ ਕਵਿਤਾ ਪ੍ਰਤਿਯੋਗਤਾ ਕਰਵਾਉਣ ਅਤੇ ਪ੍ਰਸ਼ਾਸਕੀ ਖਰਚੇ;

(ii) ਰਾਜ ਪੱਧਰੀ ਸੰਸਕ੍ਰਿਤ ਕਵਾਲੀ ਪ੍ਰਤਿਯੋਗਤਾ ਕਰਵਾਉਣ ਅਤੇ ਪ੍ਰਸ਼ਾਸਕੀ ਖਰਚੇ;

(iii) ਪੰਜਾਬ ਦੇ ਵੱਖ-ਵੱਖ 8 ਸਥਾਨਾਂ ਅਰਥਾਤ ਪਟਿਆਲਾ, ਹੁਸ਼ਿਆਰਪੁਰ, ਸਰਹੰਦ, ਫਰੀਦਕੋਟ, ਮਲੇਰਕੋਟਲਾ (ਸੰਗਰੂਰ), ਦੀਨਾਨਗਰ (ਗੁਰਦਾਸਪੁਰ), ਅੰਮ੍ਰਿਤਸਰ ਤੇ ਕਰਤਾਰਪੁਰ (ਜਲੰਧਰ) ਵਿਖੇ ਸੰਸਕ੍ਰਿਤ ਨੁੱਕੜ ਨਾਟਕ "ਅਹਿੰਸਾ ਪਰਮੋ ਧਰਮ" ਕਰਵਾਉਣ ਲਈ "ਨੈਸ਼ਨਲ ਥੀਏਟਰ ਆਫ ਆਰਟਸ", ਪਟਿਆਲਾ ਨੂੰ ਸੇਵਾਫਲ ਦੇਣ ਅਤੇ ਪ੍ਰਸ਼ਾਸਕੀ ਖਰਚੇ ।

ਉਪਰੋਕਤ (ਅ) i, ii, iii ਤੇ 90,698 ਰੁਪਏ ਖਰਚ ਕੀਤੇ ਅਤੇ ਬਕਾਇਆ ਕੇਂਦਰ ਸਰਕਾਰ ਨੂੰ ਵਾਪਸ ਪਰਤਾ ਦਿੱਤੇ ।

(ੲ) ਲਾਗੂ ਨਹੀਂ ।

(ਸ) ਨਹੀਂ ।

## ਰਾਜ ਵਿਚ ਯੁਵਕ ਨਜ਼ਰਬੰਦਾਂ ਦੀ ਗਿਣਤੀ

520. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਦੀਆਂ ਬਾਲ-ਜੇਲ੍ਹਾਂ ਵਿਚ ਨਜ਼ਰਬੰਦ ਬੱਚਿਆਂ, ਜਾਂ ਯੁਵਕ ਅਪਰਾਧੀਆਂ ਜਾਂ ਨਜ਼ਰਬੰਦ ਕੈਦੀਆਂ ਦੀ, ਲੜਕੇ ਅਤੇ ਲੜਕੀਆਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਅਤੇ ਕਿੰਨੇ ਸਮੇਂ ਤੋਂ ਉਹ ਉਕਤ ਸੰਸਥਾਵਾਂ ਵਿੱਚ ਨਜ਼ਰਬੰਦ ਹਨ ਅਤੇ ਇਹ ਸੰਸਥਾਵਾਂ ਕਿੱਥੇ-ਕਿੱਥੇ ਸਥਿਤ ਹਨ;

(ਅ) ਕਿ ਇਨ੍ਹਾਂ ਬਾਲ-ਜੇਲ੍ਹਾਂ ਵਿਚ ਨਜ਼ਰਬੰਦ ਯੁਵਕ ਅਪਰਾਧੀਆਂ ਨੂੰ ਕਾਨੂੰਨੀ ਮਦਦ ਦੇਣ ਲਈ ਕੋਈ ਪ੍ਰਬੰਧ ਮੌਜੂਦ ਹਨ;

(ੲ) ਕੀ ਇਨ੍ਹਾਂ ਦੇ ਸੁਧਾਰ ਵਾਸਤੇ ਕੋਈ ਪ੍ਰਬੰਧ ਕੀਤੇ ਗਏ ਹਨ ਅਤੇ ਉਨ੍ਹਾਂ ਨੂੰ ਕਿਸੇ ਕਿੱਤੇ ਵਿਚ ਸਿਖਲਾਈ ਦਿੱਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਸਰਦਾਰ ਅਜੀਤ ਸਿੰਘ ਕੋਹਾੜ (ਰੱਖਿਆ ਸੇਵਾਵਾਂ ਭਲਾਈ ਤੇ ਜੇਲ੍ਹ ਮੰਤਰੀ) : (ੳ) ਪੰਜਾਬ ਵਿਚ ਜੇਲ੍ਹ ਵਿਭਾਗ ਅਧੀਨ ਕੇਵਲ ਇਕ ਬੋਰਸਟਲ ਇੰਸਟੀਚਿਊਟ ਅਤੇ ਜੁਵੇਨਾਈਲ ਜੇਲ੍ਹ ਲੁਧਿਆਣਾ ਵਿਖੇ ਸਥਿਤ ਹੈ । ਇਸ ਜੇਲ੍ਹ ਵਿੱਚ ਨਜ਼ਰਬੰਦ ਬੱਚਿਆਂ ਦੀ ਗਿਣਤੀ ਨਿਲ ਹੈ ਅਤੇ ਯੁਵਕ ਅਪਰਾਧੀਆਂ ਜਾਂ ਕੈਦੀਆਂ ਦੀ ਗਿਣਤੀ 292 ਹੈ । ਇਹ ਸਾਰੇ ਦੇ ਸਾਰੇ ਲੜਕੇ ਹਨ । ਇਸ ਵੇਲੇ ਅਜਿਹੀ ਕੋਈ ਲੜਕੀ ਕੈਦੀ ਨਹੀਂ । ਇਨ੍ਹਾਂ ਦੇ ਜੇਲ੍ਹ ਅੰਦਰ ਰਹਿਣ ਦੇ ਸਮੇਂ ਅਨੁਸਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :--

| | ਕੈਦੀ | ਹਵਾਲਾਤੀ |
|---|---|---|
| (1) ਤਿੰਨ ਮਹੀਨੇ ਤੋਂ ਘੱਟ ਸਮੇਂ ਤੋਂ ਜੇਲ੍ਹ ਅੰਦਰ ਬੰਦੀਆਂ ਦੀ ਗਿਣਤੀ | 5 | 85 |
| (2) ਤਿੰਨ ਮਹੀਨੇ ਤੋਂ ਛੇ ਮਹੀਨੇ ਤੱਕ ਜੇਲ੍ਹ ਅੰਦਰ ਬੰਦੀਆਂ ਦੀ ਗਿਣਤੀ | 3 | 27 |
| (3) ਛੇ ਮਹੀਨੇ ਤੋਂ ਇੱਕ ਸਾਲ ਤੱਕ ਜੇਲ੍ਹ ਅੰਦਰ ਬੰਦੀਆਂ ਦੀ ਗਿਣਤੀ | 2 | 43 |
| (4) ਇੱਕ ਸਾਲ ਤੋਂ ਪੰਜ ਸਾਲ ਤੱਕ ਜੇਲ੍ਹ ਅੰਦਰ ਬੰਦੀਆਂ ਦੀ ਗਿਣਤੀ | 48 | 46 |
| (5) ਪੰਜ ਸਾਲ ਤੋਂ ਵੱਧ ਜੇਲ੍ਹ ਅੰਦਰ ਬੰਦੀਆਂ ਦੀ ਗਿਣਤੀ | 31 | 2 |

ਇਸ ਤੋਂ ਇਲਾਵਾ ਜੁਵੇਨਾਈਲ ਜਸਟਿਸ (ਕੇਅਰ ਐਂਡ ਪ੍ਰੋਟੈਕਸ਼ਨ ਆਫ ਚਿਲਡਰਨ) ਐਕਟ, 2000 ਅਧੀਨ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ ਵੱਲੋਂ ਪੰਜਾਬ ਵਿੱਚ 12 ਸੰਸਥਾਵਾਂ ਕੰਮ ਕਰ ਰਹੀਆਂ ਹਨ, ਜਿਨ੍ਹਾਂ ਵਿਚ ਬਾਲ ਅਪਰਾਧੀ ਬੱਚਿਆਂ ਦੀ ਕੁੱਲ ਗਿਣਤੀ 371 ਹੈ । ਇਨ੍ਹਾਂ ਵਿਚੋਂ 246 ਲੜਕੇ ਅਤੇ 125 ਲੜਕੀਆਂ ਹਨ । ਬਾਲ ਅਪਰਾਧੀਆਂ ਨੂੰ ਰੱਖਣ ਵਾਲੀਆਂ ਸੰਸਥਾਵਾਂ ਦੀ ਜਗ੍ਹਾ ਅਤੇ ਉਨ੍ਹਾਂ ਦੇ ਦਾਖਲੇ ਦੇ ਮਿਤੀ ਆਦਿ ਦੇ ਵੇਰਵੇ ਅਨੁਲੱਗ 'ੳ' ਤੇ ਰੱਖੇ ਜਾਂਦੇ ਹਨ ।

[ ਰੱਖਿਆ ਸੇਵਾਵਾਂ ਭਲਾਈ ਤੇ ਜੇਲ੍ਹ ਮੰਤਰੀ ]

(ਅ) ਹਾਂ ਜੀ । ਜ਼ਿਲ੍ਹਾ ਲੀਗਲ ਏਡ ਸੁਸਾਇਟੀ (ਮੁਫਤ) ਰਾਹੀਂ ਇਨ੍ਹਾਂ ਸਾਰੇ ਬੱਚੇ ਬੰਦੀਆਂ ਨੂੰ ਕਾਨੂੰਨੀ ਸਹਾਇਤਾ, ਜੋ ਮੰਗੀ ਜਾਂਦੀ ਹੈ, ਦਿੱਤੀ ਜਾਂਦੀ ਹੈ । ਜਦੋਂ ਵੀ ਕੋਈ ਬੰਦੀ ਫਰੀ ਲੀਗਲ ਏਡ ਲੈਣ ਲਈ ਬੇਨਤੀ ਕਰਦਾ ਹੈ ਤਾਂ ਉਸ ਦੀ ਬੇਨਤੀ ਫਾਰਮ ਤੇ ਲਿਖ ਕੇ ਫਰੀ ਲੀਗਲ ਏਡ ਸੁਸਾਇਟੀ, ਜ਼ਿਲ੍ਹਾ ਅਟਾਰਨੀ (ਲੀਗਲ) ਨੂੰ ਭੇਜ ਦਿੱਤੀ ਜਾਂਦੀ ਹੈ ਜਿਸ ਤੇ ਉਹ ਆਪ ਜਾ ਕੇ ਜਾਂ ਆਪਣਾ ਪ੍ਰਤੀਨਿਧ ਭੇਜ ਕੇ ਬੰਦੀ ਨਾਲ ਗੱਲਬਾਤ ਕਰਦੇ ਹਨ ਅਤੇ ਲੋੜ ਅਨੁਸਾਰ ਉਸ ਨੂੰ ਲੀਗਲ ਸਹਾਇਤਾ ਦਿੰਦੇ ਹਨ । ਲੀਗਲ ਸਹਾਇਤਾ ਲੈਣ ਸਬੰਧੀ ਫਾਰਮ ਜੇਲ੍ਹ ਅੰਦਰ ਨੋਟਿਸ ਬੋਰਡ ਤੇ ਡਿਸਪਲੇਅ ਕੀਤਾ ਹੋਇਆ ਹੈ । ਸਮਾਜਿਕ ਸੁਰਖਿਆ ਅਤੇ ਇਸਤਰੀ ਬਾਲ ਵਿਕਾਸ ਵਿਭਾਗ ਨੇ ਦੱਸਿਆ ਹੈ ਕਿ ਉਨ੍ਹਾਂ ਦੀਆਂ ਸੰਸਥਾਵਾਂ ਵਿੱਚ ਜੁਵੇਨਾਈਲ ਨੂੰ ਕਾਨੂੰਨੀ ਸਹਾਇਤਾ ਦੀ ਲੋੜ ਨਹੀਂ ਹੁੰਦੀ । ਅਪਰਾਧੀ ਆਪਣੇ ਤੌਰ ਤੇ ਆਪਣੇ ਵਕੀਲ ਕਰਦੇ ਹਨ ।

(ੲ) ਹਾਂ ਜੀ । ਇਨ੍ਹਾਂ ਬੰਦੀਆਂ ਦੇ ਸੁਧਾਰ ਲਈ ਹੇਠ ਲਿਖੇ ਪ੍ਰਬੰਧ ਕੀਤੇ ਗਏ ਹਨ :--

(1) ਬੋਰਸਟਲ ਜੇਲ੍ਹ ਲੁਧਿਆਣਾ ਵਿਚ ਇੱਕ ਪੂਰੀ ਮਾਨਤਾ ਪ੍ਰਾਪਤ ਹਾਈ ਸਕੂਲ ਚਲਾਇਆ ਜਾ ਰਿਹਾ ਹੈ, ਜੋ ਕਿ ਇਨ੍ਹਾਂ ਬੱਚਿਆਂ ਨੂੰ ਦਸਵੀਂ ਤੱਕ ਵਿੱਦਿਆ ਦਿੰਦਾ ਹੈ ਅਤੇ ਦਸਵੀਂ ਦਾ ਇਮਤਿਹਾਨ ਪੰਜਾਬ ਸਕੂਲ ਸਿੱਖਿਆ ਬੋਰਡ ਦਾ ਸੈਂਟਰ ਜੇਲ੍ਹ ਵਿੱਚ ਬਣਾ ਕੇ ਦਿਵਾਇਆ ਜਾਂਦਾ ਹੈ । ਹਾਈ ਸਕੂਲ ਦਾ ਸਟਾਫ਼ ਲੋੜਵੰਦ ਬੱਚਿਆਂ ਨੂੰ ਉਚੀ ਸਿੱਖਿਆ ਪ੍ਰਾਪਤ ਕਰਨ ਵਿੱਚ ਵੀ ਸਹਾਇਤਾ ਕਰਦਾ ਹੈ ਅਤੇ ਉਹਨਾਂ ਨੂੰ ਗਿਆਨੀ, ਪ੍ਰਭਾਕਰ ਅਤੇ ਬੀ.ਏ. ਆਦਿ ਦੇ ਇਮਤਿਹਾਨ ਯੂਨੀਵਰਸਿਟੀ ਤੋਂ ਕਰਵਾਉਂਦਾ ਹੈ ।

(2) ਬੱਚਿਆਂ ਦੇ ਮਾਨਸਿਕ ਵਿਕਾਸ ਦੇ ਨਾਲ-ਨਾਲ ਸਰੀਰਕ ਵਿਕਾਸ ਲਈ ਇਸ ਸੰਸਥਾ ਵਿੱਚ ਖੇਡਾਂ ਦੇ ਮੈਦਾਨ ਮੌਜੂਦ ਹਨ । ਸ਼ਾਮ ਨੂੰ ਸਾਰੇ ਬੱਚਿਆਂ ਨੂੰ ਲਾਜ਼ਮੀ ਖਿਡਾਇਆ ਜਾਂਦਾ ਹੈ ਇਸ ਕੰਮ ਲਈ ਇੱਕ ਕੁਆਲੀਫਾਈਡ ਡੀ.ਪੀ.ਈ. ਨਿਯੁਕਤ ਹੈ ।

(3) ਬੋਰਸਟਲ ਜੇਲ੍ਹ ਦਾ ਇੱਕ ਰੈਗੂਲਰ ਬਰਾਸਪਾਈਪ ਬੈਂਡ ਹੈ ਜੋ ਕਿ ਜੇਲ੍ਹਾਂ ਦੇ ਸਮਾਗਮਾਂ ਤੋਂ ਇਲਾਵਾ ਲੁਧਿਆਣਾ ਸ਼ਹਿਰ ਵਿਚ ਪ੍ਰਾਈਵੇਟ ਸਮਾਗਮਾਂ ਤੇ ਵੀ ਭੇਜਿਆ ਜਾਂਦਾ ਹੈ ।

(4) ਬੰਦੀਆਂ ਦੇ ਮਨੋਰੰਜਨ/ਗਿਆਨ ਲਈ ਸਾਰੀਆਂ ਭਾਸ਼ਾਵਾਂ ਵਿੱਚ ਅਖਬਾਰ ਸਰਕਾਰੀ ਖਰਚੇ ਦੇ ਮੁਹੱਈਆ ਕਰਵਾਏ ਜਾਂਦੇ ਹਨ ਅਤੇ ਬੈਰਕਾਂ ਵਿੱਚ ਟੈਲੀਵੀਜ਼ਨ ਵੀ ਹਨ ।

(5) ਬੋਰਸਟਲ ਜੇਲ੍ਹ ਦੇ ਸਾਰੇ ਬੰਦੀਆਂ ਨੂੰ ਸਪੈਸ਼ਲ/ਵਾਧੂ ਡਾਈਟ ਦਿੱਤੀ ਜਾਂਦੀ ਹੈ ।

(6) ਸਵੇਰ ਸਮੇਂ ਪੀ.ਟੀ. ਲਾਜ਼ਮੀ ਕਰਵਾਈ ਜਾਂਦੀ ਹੈ ਤਾਂ ਜੋ ਬੰਦੀਆਂ ਦੀ ਸਿਹਤ ਠੀਕ ਰਹੇ ।

(7) ਬੰਦੀਆਂ ਨੂੰ ਆਪਣੇ ਧਰਮ ਅਨੁਸਾਰ ਪੂਜਾ ਕਰਨ ਲਈ ਜੇਲ੍ਹ ਅੰਦਰ ਮੰਦਰ ਅਤੇ ਗੁਰਦੁਆਰਾ ਸਥਿਤ ਹੈ ।

(8) ਬੰਦੀਆਂ ਨੂੰ ਬਲੈਕ ਸਮਿਥ, ਦਰੀ ਬੁਣਾਈ, ਕਾਰਪੈਂਟਰੀ, ਟੈਂਟ ਬਣਾਉਣਾ, ਨਵਾਰ ਬਣਾਉਣਾ, ਸਾਬਣ ਅਤੇ ਫੀਨਾਇਲ ਤਿਆਰ ਕਰਨ, ਟੈਕਸਟਾਈਲ ਆਦਿ ਦੇ ਕਿੱਤਿਆਂ ਵਿੱਚ ਸਿਖਲਾਈ ਦਿੱਤੀ ਜਾਂਦੀ ਹੈ । ਇਸ ਤੋਂ ਇਲਾਵਾ ਹੋਰ ਸਾਰੀਆਂ ਸਹੂਲਤਾਂ ਨਵੇਂ ਯੋਜਨਾ ਜੇਲ੍ਹ ਮੈਨੂਅਲ ਦੇ ਉਪਬੰਧਾਂ, ਜਿਸ ਦਾ ਮਨੋਰਥ ਬੰਦੀਆਂ ਦਾ

ਸੁਧਾਰ ਹੈ, ਦਿੱਤੀਆਂ ਜਾਂਦੀਆਂ ਹਨ । ਸਮਾਜਿਕ ਸੁਰਖਿਆ ਅਤੇ ਇਸਤਰੀ ਬਾਲ ਵਿਕਾਸ ਵਿਭਾਗ ਵੱਲੋਂ ਬਾਲ ਅਪਰਾਧੀ ਬੱਚਿਆਂ ਵਾਸਤੇ ਹੁਸ਼ਿਆਰਪੁਰ ਅਤੇ ਜਲੰਧਰ ਵਿਖੇ ਹਾਈ ਸਕੂਲ ਵਿੱਚ ਪੜ੍ਹਾਈ ਕਰਵਾਉਣ ਦਾ ਪ੍ਰਬੰਧ ਹੈ । ਪੜ੍ਹਾਈ ਤੋਂ ਇਲਾਵਾ ਕੇਨਿੰਗ, ਟੇਲਰਿੰਗ ਆਦਿ ਦੀ ਸਿਖਲਾਈ ਦਿੱਤੀ ਜਾਂਦੀ ਹੈ । ਸਟੇਟ ਕੇਅਰ ਆਫਟਰ ਹੋਮ, ਅੰਮ੍ਰਿਤਸਰ ਵਿੱਚ ਇੱਕ ਸਿਲਾਈ ਟੀਚਰ ਹੈ ਜਿਹੜੀ ਕਿ ਲੜਕੀਆਂ ਨੂੰ ਸਿਲਾਈ ਦਾ ਕੰਮ ਸਿਖਾਉਂਦੀ ਹੈ। ਸਹਿਵਾਸੀਆਂ ਵੱਲੋਂ ਕੀਤੇ ਕੰਮ ਦੀ ਮਜ਼ਦੂਰੀ ਵੀ ਦਿੱਤੀ ਜਾਂਦੀ ਹੈ । ਸਟੇਟ ਆਫਟਰ ਕੇਅਰ ਹੋਮ, ਲੁਧਿਆਣਾ ਵਿਖੇ ਸਹਿਵਾਸੀਆਂ ਨੂੰ ਸੰਸਥਾ ਤੋਂ ਬਾਹਰ ਵੀ ਸਿਖਲਾਈ ਕਰਵਾਈ ਜਾਂਦੀ ਹੈ ।

---

## ਪ੍ਰਾਈਵੇਟ ਨਰਸਿੰਗ ਟ੍ਰੇਨਿੰਗ ਕਾਲਜ ਖੋਲ੍ਹਣੇ

521. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਇਸ ਸਮੇਂ ਸਰਕਾਰੀ ਅਤੇ ਪ੍ਰਾਈਵੇਟ ਨਰਸਿੰਗ ਟ੍ਰੇਨਿੰਗ ਕਾਲਜਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਹ ਕਿੱਥੇ-ਕਿੱਥੇ ਸਥਿਤ ਹਨ ;

(ਅ) ਪ੍ਰਾਈਵੇਟ ਨਰਸਿੰਗ ਟਰੇਨਿੰਗ ਕਾਲਜਾਂ ਵਿਚ ਕੋਰਸ ਕਿਸ ਤਰੀਕ ਨੂੰ ਸ਼ੁਰੂ ਕੀਤੇ ਗਏ ਹਨ ;

(ੲ) ਕੀ ਪ੍ਰਾਈਵੇਟ ਨਰਸਿੰਗ ਟਰੇਨਿੰਗ ਕਾਲਜ ਖੋਲ੍ਹਣ ਲਈ ਕਿਸੇ ਸੰਸਥਾ ਨੂੰ ਕੋਈ ਜ਼ਮੀਨ ਮੁਫਤ ਜਾਂ ਰਿਜ਼ਰਵ ਕੀਮਤ ਤੇ ਸਰਕਾਰ ਦੁਆਰਾ ਅਲਾਟ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦਾ ਸੰਸਥਾ-ਵਾਰ ਰਕਬਾ ਕਿੰਨਾ ਹੈ ਅਤੇ ਕਿਸ ਦਰ ਤੇ ਜ਼ਮੀਨ ਅਲਾਟ ਕੀਤੀ ਗਈ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਰਾਜ ਵਿੱਚ ਇਸ ਸਮੇਂ ਕੋਈ ਸਰਕਾਰੀ ਨਰਸਿੰਗ ਟਰੇਨਿੰਗ ਕਾਲਜ ਨਹੀਂ ਹੈ । ਪ੍ਰਾਈਵੇਟ ਨਰਸਿੰਗ ਟਰੇਨਿੰਗ ਕਾਲਜ 6 ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :--

(1) ਸੀ.ਐਮ.ਸੀ. ਹਸਪਤਾਲ, ਕਾਲਜ ਨਰਸਿੰਗ, ਲੁਧਿਆਣਾ

(2) ਗੁਰੂ ਨਾਨਕ ਮਿਸ਼ਨ ਹਸਪਤਾਲ, ਢਾਹਾ ਕਲੇਰਾ, ਜ਼ਿਲ੍ਹਾ ਨਵਾਂ ਸ਼ਹਿਰ

(3) ਆਦੇਸ਼ ਹਸਪਤਾਲ, ਕਾਲਜ ਆਫ ਨਰਸਿੰਗ, ਮੁਕਤਸਰ

(4) ਗੁਲਾਬ ਦੇਵੀ ਹਸਪਤਾਲ, ਜਲੰਧਰ
(5) ਨਿਊ ਗੋਬਿੰਦ ਪਬਲਿਕ ਵੈਲਫੇਅਰ ਸੋਸਾਇਟੀ, ਅੰਮ੍ਰਿਤਸਰ
(6) ਡਾ: ਸ਼ਾਮ ਲਾਲ ਥਾਪਰ ਹਸਪਤਾਲ, ਮੋਗਾ
} ਇਸ ਸਮੇਂ ਦਾਖਲਾ ਨਹੀਂ ਕੀਤਾ ਗਿਆ ਹੈ ।

(ਅ) ਪ੍ਰਾਈਵੇਟ ਨਰਸਿੰਗ ਟ੍ਰੇਨਿੰਗ ਕਾਲਜਾਂ ਵਿੱਚ ਕੋਰਸ ਹੇਠ ਲਿਖੀਆਂ ਤਰੀਕਾਂ ਨੂੰ ਸ਼ੁਰੂ ਕੀਤੇ ਗਏ ਹਨ :--

(1) ਸੀ.ਐਮ.ਸੀ. ਹਸਪਤਾਲ, ਕਾਲਜ ਆਫ ਨਰਸਿੰਗ, ਲੁਧਿਆਣਾ .. 13-2-1978

[ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

(2) ਗੁਰੂ ਨਾਨਕ ਮਿਸ਼ਨ ਹਸਪਤਾਲ, ਢਾਹਾ ਕਲੇਰਾ, ਜ਼ਿਲ੍ਹਾ ਨਵਾਂ ਸ਼ਹਿਰ । .. 7-9-1998

(3) ਆਦੇਸ਼ ਹਸਪਤਾਲ, ਕਾਲਜ ਆਫ ਨਰਸਿੰਗ, ਮੁਕਤਸਰ .. 29-7-1998

(4) ਗੁਲਾਬ ਦੇਵੀ ਹਸਪਤਾਲ, ਜਲੰਧਰ
(5) ਨਿਊ ਗੋਬਿੰਦ ਪਬਲਿਕ ਵੈਲਫੇਅਰ ਸੋਸਾਇਟੀ, ਅੰਮ੍ਰਿਤਸਰ
(6) ਡਾ: ਸ਼ਾਮ ਲਾਲ ਥਾਪਰ ਹਸਪਤਾਲ, ਮੋਗਾ

} ਇਸ ਸਮੇਂ ਦਾਖਲਾ ਨਹੀਂ ਕੀਤਾ ਗਿਆ ਹੈ ।

(ੲ) ਕੋਈ ਵੀ ਜ਼ਮੀਨ ਪ੍ਰਾਈਵੇਟ ਨਰਸਿੰਗ ਟ੍ਰੇਨਿੰਗ ਕਾਲਜ ਖੋਲ੍ਹਣ ਲਈ ਕਿਸੇ ਸੰਸਥਾ ਨੂੰ ਮੁਫਤ ਜਾਂ ਰਿਜ਼ਰਵ ਕੀਮਤ ਤੇ ਸਰਕਾਰ ਦੁਆਰਾ ਅਲਾਟ ਨਹੀਂ ਕੀਤੀ ਗਈ ਹੈ ।

## ਰਾਜ ਵਿੱਚ ਸਰਕਾਰੀ ਅਤੇ ਪ੍ਰਾਈਵੇਟ ਫਾਰਮੇਸੀ ਕਾਲਜਾਂ ਦੀ ਗਿਣਤੀ

522. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਹੁਣ ਤਕ ਜ਼ਿਲ੍ਹਾ-ਵਾਰ ਫਾਰਮੇਸੀ ਦੀ ਸਿੱਖਿਆ ਦੇਣ ਵਾਲੀਆਂ ਸਰਕਾਰੀ ਅਤੇ ਪ੍ਰਾਈਵੇਟ ਸੰਸਥਾਵਾਂ/ਕਾਲਜਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਨ੍ਹਾਂ ਦੇ ਨਾਂ ਕੀ-ਕੀ ਹਨ ਅਤੇ ਉਹ ਕਿੱਥੇ-ਕਿੱਥੇ ਸਥਿਤ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੰਸਥਾਵਾਂ/ਕਾਲਜਾਂ ਵਿਚੋਂ ਉਨ੍ਹਾਂ ਪ੍ਰਾਈਵੇਟ ਸੰਸਥਾਵਾਂ/ਕਾਲਜਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਜੇ ਤਕ ਫਾਰਮੇਸੀ ਕੋਰਸ ਚਲਾਉਣ ਹਿਤ ਮਾਨਤਾ ਨਹੀ ਦਿੱਤੀ ਗਈ ਹੈ ਅਤੇ ਇਨ੍ਹਾਂ ਸੰਸਥਾਵਾਂ/ਕਾਲਜਾਂ ਤੇ ਪ੍ਰਬੰਧਕਾਂ/ਮਾਲਕਾਂ ਦੇ ਵੇਰਵੇ ਕੀ ਹਨ;

(ੲ) ਕੀ ਫਾਰਮੇਸੀ ਦੀ ਸਿੱਖਿਆ ਪ੍ਰਦਾਨ ਕਰਨ ਵਾਲੀਆਂ ਸੰਸਥਾਵਾਂ/ਕਾਲਜਾਂ ਕੈਪੀਟੇਸ਼ਨ ਫੀਸ ਵੀ ਚਾਰਜ ਕਰਦੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ-ਕੀ ਹਨ ਅਤੇ ਹਰ ਇਕ ਸੰਸਥਾ/ਕਾਲਜ ਦੁਆਰਾ ਚਾਰਜ ਕੀਤੇ ਜਾਂਦੇ ਚੰਦੇ ਕੈਪੀਟੇਸ਼ਨ ਫੀਸ ਦੀ ਰਾਸ਼ੀ ਕਿੰਨੀ-ਕਿੰਨੀ ਹੈ ?

**ਸਰਦਾਰ ਜਗਦੀਸ਼ ਸਿੰਘ ਗਰਚਾ** (ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ) : (ੳ) ਰਾਜ ਵਿੱਚ ਇਸ ਸਮੇਂ 3 ਡਿਗਰੀ ਅਤੇ 20 ਡਿਪਲੋਮਾ ਇੰਨ ਫਾਰਮੇਸੀ ਪੱਧਰ ਦੀਆਂ ਸੰਸਥਾਵਾਂ ਚਲ ਰਹੀਆਂ ਹਨ, ਜਿਨ੍ਹਾਂ ਵਿਚੋਂ 7 ਸਰਕਾਰੀ ਸੰਸਥਾਵਾਂ ਹਨ ਅਤੇ 16 ਪ੍ਰਾਈਵੇਟ ਸੰਸਥਾਵਾਂ ਹਨ, ਜਿਸ ਦਾ ਵਿਸਥਾਰਵਾਰ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :---

**1. ਡਿਗਰੀ ਲੈਵਲ ਸੰਸਥਾਵਾਂ :**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸੰਸਥਾਵਾਂ ਦੀ ਗਿਣਤੀ | | ਸੰਸਥਾਵਾਂ ਦਾ ਨਾਂ | ਜਿੱਥੇ ਸੰਸਥਾ ਸਥਿਤ ਹੈ |
|---|---|---|---|---|---|
| | | ਸਰਕਾਰੀ | ਪ੍ਰਾਈਵੇਟ | | |
| 1 | 2 | 3 | 4 | 5 | 6 |
| 1. | ਮੋਗਾ | -- | 1 | ਇੰਡੋ-ਸੋਵੀਅਤ ਫਾਰਮੇਸੀ ਕਾਲਜ, ਮੋਗਾ | ਮੋਗਾ |

| 1 | 2 | 3 | 4 | 5 | 6 |
|---|---|---|---|---|---|
| 2 | ਰੋਪੜ | -- | 1 | ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮੈਮੋਰੀਅਲ ਕਾਲਜ ਆਫ ਫਾਰਮੇਸੀ, ਬੇਲਾ | ਰੋਪੜ, ਬੇਲਾ |
| 3 | ਫਿਰੋਜ਼ਪੁਰ | -- | 1 | ਬਾਬਾ ਈਸ਼ਰ ਸਿੰਘ ਕਾਲਜ ਆਫ ਫਾਰਮੇਸੀ, ਕੋਟ-ਈਸੇ-ਖਾਂ, ਧਰਮਕੋਟ ਰੋਡ | ਕੋਟ-ਈਸੇ-ਖਾਂ |

2. **ਡਿਪਲੋਮਾ ਲੈਵਲ ਸੰਸਥਾਵਾਂ :**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸੰਸਥਾਵਾਂ ਦੀ ਗਿਣਤੀ | | ਸੰਸਥਾਵਾਂ ਦਾ ਨਾਂ | ਜਿੱਥੇ ਸੰਸਥਾ ਸਥਿਤ ਹੈ |
|---|---|---|---|---|---|
| | | ਸਰਕਾਰੀ | ਪ੍ਰਾਈਵੇਟ | | |
| 1 | 2 | 3 | 4 | 5 | 6 |
| 1 | ਅੰਮ੍ਰਿਤਸਰ | 1 | 1 | 1. ਸਰਕਾਰੀ ਬਹੁ-ਤਕਨੀਕੀ, ਅੰਮ੍ਰਿਤਸਰ | ਅੰਮ੍ਰਿਤਸਰ |
| | | | | 2. ਸ਼ਹੀਦ ਭਗਤ ਸਿੰਘ ਕਾਲਜ ਆਫ ਫਾਰਮੇਸੀ, ਪੱਟੀ | ਪੱਟੀ |
| 2 | ਬਠਿੰਡਾ | 1 | -- | ਸਰਕਾਰੀ ਬਹੁ-ਤਕਨੀਕੀ, ਬਠਿੰਡਾ | ਬਠਿੰਡਾ |
| 3 | ਮੁਕਤਸਰ | -- | 1 | ਆਦੇਸ਼ ਕਾਲਜ ਆਫ ਫਾਰਮੇਸੀ, ਮੁਕਤਸਰ | ਮੁਕਤਸਰ |
| 4 | ਫਿਰੋਜ਼ਪੁਰ | -- | 2 | 1. ਸੰਤ ਕਬੀਰ ਇੰਸਟਿਚਿਊਟ ਆਫ ਫਾਰਮਾਸਿਊਟੀਕਲ ਅਤੇ ਟੈਕਨੀਕਲ ਐਜੂਕੇਸ਼ਨ, ਫਾਜ਼ਿਲਕਾ | ਫਾਜ਼ਿਲਕਾ |
| | | | | 2. ਬਾਬਾ ਈਸ਼ਰ ਸਿੰਘ ਕਾਲਜ ਆਫ ਫਾਰਮੇਸੀ, ਕੋਟ-ਈਸੇ-ਖਾਂ | ਕੋਟ-ਈਸੇ-ਖਾਂ |
| 5 | ਗੁਰਦਾਸਪੁਰ | -- | 1 | ਜਨਕ ਰਾਜ ਮਹਾਜਨ ਆਦਰਸ਼ ਭਾਰਤੀਯ ਕਾਲਜ ਆਫ ਫਾਰਮੇਸੀ, ਪਠਾਨਕੋਟ | ਪਠਾਨਕੋਟ |
| 6 | ਹੁਸ਼ਿਆਰਪੁਰ | 1 | -- | ਪੰਡਤ ਜਗਤ ਰਾਮ ਸਰਕਾਰੀ ਬਹੁ-ਤਕਨੀਕੀ, ਹੁਸ਼ਿਆਰਪੁਰ | ਹੁਸ਼ਿਆਰਪੁਰ |
| 7 | ਜਲੰਧਰ | 1 | 1 | 1. ਸਰਕਾਰੀ ਬਹੁ-ਤਕਨੀਕੀ (ਇਸ:), ਜਲੰਧਰ | ਜਲੰਧਰ |
| | | | | 2. ਮੇਹਰ ਚੰਦ ਬਹੁ-ਤਕਨੀਕੀ, ਜਲੰਧਰ | |
| 8 | ਲੁਧਿਆਣਾ | -- | 2 | 1. ਜੀ.ਜੀ.ਐਨ. ਖਾਲਸਾ ਕਾਲਜ ਆਫ ਫਾਰਮੇਸੀ, ਲੁਧਿਆਣਾ | ਲੁਧਿਆਣਾ |
| | | | | 2. ਜੀ.ਐਚ.ਜੀ. ਖਾਲਸਾ ਕਾਲਜ ਆਫ ਫਾਰਮੇਸੀ, ਗੁਰੂਸਰ ਸੁਧਾਰ | ਗੁਰੂਸਰ ਸੁਧਾਰ |

| 1 | 2 | 3 | 4 | 5 | 6 |
|---|---|---|---|---|---|
| 9. | ਪਟਿਆਲਾ | 2 | -- | 1. ਸਰਕਾਰੀ ਬਹੁ-ਤਕਨੀਕੀ (ਇਸ:), ਪਟਿਆਲਾ | ਪਟਿਆਲਾ |
| | | | | 2. ਸਰਕਾਰੀ ਮੈਡੀਕਲ ਕਾਲਜ, ਪਟਿਆਲਾ | |
| 10. | ਸੰਗਰੂਰ | -- | 2 | 1. ਅਕਾਲਜ ਫਾਰਮੇਸੀ ਕਾਲਜ, ਮਸਤੂਆਣਾ | ਮਸਤੂਆਣਾ |
| | | | | 2. ਐਸ.ਡੀ. ਕਾਲਜ ਆਫ ਫਾਰਮੇਸੀ, ਬਰਨਾਲਾ | ਬਰਨਾਲਾ |
| 11. | ਰੋਪੜ | 1 | 2 | 1. ਸਰਕਾਰੀ ਬਹੁ-ਤਕਨੀਕੀ (ਇਸ:), ਰੋਪੜ | ਰੋਪੜ |
| | | | | 2. ਸਿਵਾਲਿਕ ਕਾਲਜ ਆਫ ਫਾਰਮੇਸੀ, ਨਵਾਂ ਨੰਗਲ | ਨਵਾਂ ਨੰਗਲ |
| | | | | 3. ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮਿਮੋਰੀਅਲ ਕਾਲਜ, ਬੇਲਾ | ਬੇਲਾ |
| 12. | ਮੋਗਾ | -- | 1 | ਇੰਡੋ-ਸੋਵੀਅਤ ਫਰੈਂਡਸ਼ਿਪ ਕਾਲਜ ਆਫ ਫਾਰਮੇਸੀ, ਮੋਗਾ | ਮੋਗਾ |

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਫਾਰਮੇਸੀ ਸੰਸਥਾਵਾਂ/ਕਾਲਜਾਂ ਵਿਚੋਂ ਕੋਈ ਫਾਰਮੇਸੀ ਸੰਸਥਾ/ਕਾਲਜ ਨਹੀਂ ਹੈ, ਜਿਸ ਨੂੰ ਮਾਨਤਾ ਨਾ ਦਿੱਤੀ ਗਈ ਹੋਵੇ।

(ੲ) ਫਾਰਮੇਸੀ ਦੀ ਸਿੱਖਿਆ ਪ੍ਰਦਾਨ ਕਰਨ ਵਾਲੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸੰਸਥਾਵਾਂ/ਕਾਲਜਾਂ ਵਿੱਚ ਕੋਈ ਵੀ ਅਜਿਹੀ ਸੰਸਥਾ/ਕਾਲਜ ਨਹੀਂ ਹੈ, ਜੋ ਕੈਪੀਟੇਸਨ ਫੀਸ/ਚੰਦਾ ਚਾਰਜ ਕਰਦਾ ਹੋਵੇ ।

---

**ਨਗਰਪਾਲਿਕਾਵਾਂ/ਨਗਰ ਨਿਗਮਾਂ ਦੁਆਰਾ ਸਫਾਈ ਦੇ ਕੰਮ ਦਾ ਨਿੱਜੀਕਰਣ**

523. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿੱਚ ਉਨ੍ਹਾਂ ਨਗਰ ਨਿਗਮਾਂ ਅਤੇ ਨਗਰਪਾਲਿਕਾਵਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੇ ਸਫਾਈ ਦੇ ਕੰਮ ਦਾ ਪੂਰੀ ਤਰ੍ਹਾਂ ਨਿੱਜੀਕਰਣ ਕਰ ਦਿੱਤਾ ਗਿਆ ਹੈ ਅਤੇ ਅਜਿਹਾ ਕਿਸ ਮਿਤੀ ਤੋਂ ਕੀਤਾ ਗਿਆ ਹੈ;

(ਅ) ਰਾਜ ਵਿੱਚ ਅਜਿਹੀਆਂ ਨਗਰਪਾਲਿਕਾਵਾਂ ਅਤੇ ਨਗਰ ਨਿਗਮਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੇ ਕੇਸ ਵਿੱਚ ਸਫਾਈ ਦੇ ਕੁਝ ਕੰਮ ਦਾ ਨਿੱਜੀਕਰਣ ਹੋਇਆ ਹੈ ਅਤੇ ਅਜਿਹੀ ਹਰ ਇਕ ਨਗਰਪਾਲਿਕਾ/ਨਗਰ ਨਿਗਮਾਂ ਦੁਆਰਾ ਰੱਖੇ ਗਏ ਸਫਾਈ ਕਰਮਚਾਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ :** ਨਗਰ ਨਿਗਮਾਂ ਅਤੇ ਨਗਰ ਕਾਉਂਸਲਾਂ/ਨਗਰ ਪੰਚਾਇਤਾਂ ਸਬੰਧੀ ਲੋੜੀਂਦੀ ਸੂਚਨਾ ਅਨੁਲੱਗ 'ੳ' ਅਤੇ 'ਅ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਅਨੁਲੱਗ 'ੳ'

### ਨਗਰ ਨਿਗਮਾਂ/ਨਗਰ ਕੌਂਸਲਾਂ/ਨਗਰ ਪੰਚਾਇਤਾਂ ਪੰਜਾਬ ਰਾਜ ਵਿੱਚ ਸਫਾਈ ਦੇ ਕੰਮ ਦਾ ਪੂਰੀ ਤਰ੍ਹਾਂ ਨਿੱਜੀਕਰਨ ਕਰਨ ਬਾਰੇ ਸੂਚਨਾਂ

| | ਰੀਜਨ ਦਾ ਨਾਂ | ਨਗਰ ਨਿਗਮਾਂ/ਨਗਰ ਕੌਂਸਲਾਂ ਅਤੇ ਨਗਰ ਪੰਚਾਇਤਾਂ ਦੇ ਨਾਂ | ਮਿਤੀ |
|---|---|---|---|
| 1. | ਅੰਮ੍ਰਿਤਸਰ | 1. ਅੰਮ੍ਰਿਤਸਰ | ਰਾਜ ਵਿੱਚ ਕਿਸੇ ਵੀ ਨਗਰ ਨਿਗਮ ਵਲੋਂ ਸਫਾਈ ਦੇ ਕੰਮ ਦਾ ਪੂਰੀ ਤਰ੍ਹਾਂ ਨਿੱਜੀਕਰਨ ਨਹੀਂ ਕੀਤਾ ਗਿਆ ਹੈ । |
| 2. | ਲੁਧਿਆਣਾ | 2. ਲੁਧਿਆਣਾ | |
| 3. | ਜਲੰਧਰ | 3. ਜਲੰਧਰ | |
| 4. | ਪਟਿਆਲਾ | 4. ਪਟਿਆਲਾ | |
| 5. | ਲੁਧਿਆਣਾ | ਰੀਜਨ ਦੀ ਕਿਸੇ ਵੀ ਨਗਰ ਕੌਂਸਲ/ਨਗਰ ਪੰਚਾਇਤ ਵੱਲੋਂ ਸਫ਼ਾਈ ਦੇ ਕੰਮ ਦਾ ਪੂਰੀ ਤਰ੍ਹਾਂ ਨਿੱਜੀਕਰਨ ਨਹੀਂ ਕੀਤਾ ਗਿਆ ਹੈ । | |
| 6. | ਅੰਮ੍ਰਿਤਸਰ | | |
| 7. | ਫਿਰੋਜ਼ਪੁਰ | | |
| 8. | ਬਠਿੰਡਾ | 1. ਸੰਗਤ | 1 ਅਗਸਤ, 2000 |
| 9. | ਪਟਿਆਲਾ | 1. ਘਨੌਰ | 1 ਜਨਵਰੀ, 2000 |
| 10. | ਪਟਿਆਲਾ | 2. ਜ਼ੀਰਕਪੁਰ | 1 ਫਰਵਰੀ, 2001 |
| 11. | ਜਲੰਧਰ | 1. ਲੋਹੀਆਂ | 5 ਅਗਸਤ, 1998 |
| | | 2. ਬਲਾਚੌਰ | 1 ਮਈ, 1999 |
| | | 3. ਢਿਲਵਾਂ | 7 ਸਤੰਬਰ, 1996 |
| | | 4. ਬੇਗੋਵਾਲ | 1 ਮਈ, 1995 |

## ਅਨੁਲੱਗ 'ਅ'

### ਨਗਰ ਨਿਗਮਾਂ/ਨਗਰ ਕੌਂਸਲਾਂ/ਨਗਰ ਪੰਚਾਇਤਾਂ ਪੰਜਾਬ ਰਾਜ ਜਿਨ੍ਹਾਂ ਵਿੱਚ ਸਫਾਈ ਦਾ ਕੁਝ ਕੰਮ ਨਿੱਜੀਕਰਣ ਕੀਤਾ ਗਿਆ ਅਤੇ ਸਫਾਈ ਕਰਮਚਾਰੀਆਂ ਦੀ ਗਿਣਤੀ ।

| | ਰੀਜ਼ਨ ਦਾ ਨਾਮ | ਨਗਰ ਨਿਗਮ/ਨਗਰ ਕੌਂਸਲ ਅਤੇ ਨਗਰ ਪੰਚਾਇਤ ਦਾ ਨਾਮ | ਸਫਾਈ ਕਰਮਚਾਰੀਆਂ ਦੀ ਗਿਣਤੀ | |
|---|---|---|---|---|
| | | | ਅੰਸ਼ਕਾਲੀ | ਪੂਰਨਕਾਲੀ |
| | 1 | 2 | 3 | 4 |
| 1. | ਲੁਧਿਆਣਾ | 1. ਲੁਧਿਆਣਾ | 260 | -- |
| | | 2. ਦੋਰਾਹਾ | 8 | 47 |

[ ਸਥਾਨਕ ਸਰਕਾਰ ਮੰਤਰੀ ]

| 1 | | 2 | | 3 | 4 |
|---|---|---|---|---|---|
| | | 3. | ਸਾਹਨੇਵਾਲ | 16 | 20 |
| | | 4. | ਰਾਏਕੋਟ | 35 | -- |
| 2. | ਜਲੰਧਰ | 1. | ਫਿਲੌਰ | 9 | 35 |
| | | 2. | ਗੋਰਾਇਆ | 10 | 27 |
| | | 3. | ਸੁਲਤਾਨਪੁਰ ਲੋਧੀ | 11 | 29 |
| | | 4. | ਕਪੂਰਥਲਾ | -- | 129 |
| | | 5. | ਭੁਲੱਥ | 16 | -- |
| 3. | ਬਠਿੰਡਾ | 1. | ਬਠਿੰਡਾ | 286 | -- |
| | | 2. | ਮਾਨਸਾ | 62 | -- |
| | | 3. | ਰਾਮਾ | 40 | -- |
| | | 4. | ਭੁਚੋਮੰਡੀ | 4 | -- |
| | | 5. | ਗੋਨਿਆਣਾ | 15 | -- |
| | | 6. | ਸਰਦੂਲਗੜ੍ਹ | 26 | -- |
| | | 7. | ਭੀਖੀ | 26 | -- |
| | | 8. | ਬੁਢਲਾਡਾ | 35 | -- |
| 4. | ਪਟਿਆਲਾ | 1. | ਬਰਨਾਲਾ | 52 | -- |
| | | 2. | ਪਾਤੜਾਂ | 20 | -- |
| | | 3. | ਧੂਰੀ | 24 | -- |
| | | 4. | ਲਹਿਰਾਗਾਗਾ | 27 | -- |
| | | 5. | ਧਨੌਲਾ | 5 | -- |
| 5. | ਅੰਮ੍ਰਿਤਸਰ | 1. | ਗੁਰਦਾਸਪੁਰ | 10 | 111 |
| | | 2. | ਬਟਾਲਾ | -- | 228 |
| | | 3. | ਪਠਾਨਕੋਟ | -- | 64 |
| | | 4. | ਮਜੀਠਾ | 21 | -- |
| | | 5. | ਜੰਡਿਆਲਾ ਗੁਰੂ | 28 | -- |
| | | 6. | ਫਤਿਹਗੜ੍ਹ ਚੂੜੀਆਂ | -- | 14 |
| | | 7. | ਰਈਆਂ | 10 | 12 |
| | | 8. | ਕਾਦੀਆਂ | 15 | -- |
| | | 9. | ਸੁਜਾਨਪੁਰ | 11 | 15 |

| 1 | | 2 | 3 | 4 |
|---|---|---|---|---|
| 6. | ਫਿਰੋਜ਼ਪੁਰ | 1. ਫਾਜ਼ਿਲਕਾ | -- | 110 |
| | | 2. ਅਬੋਹਰ | -- | 208 |
| | | 3. ਮੋਗਾ | -- | 234 |
| | | 4. ਫਰੀਦਕੋਟ | -- | 128 |
| | | 5. ਜਲਾਲਾਬਾਦ | -- | 43 |
| | | 6. ਗੁਰੂਹਰਸਹਾਏ | -- | 21 |

## ਮਿਉਂਸਪਲ ਕਾਰਪੋਰੇਸ਼ਨਾਂ ਨੂੰ ਫੰਡ ਤਬਦੀਲ ਕਰਨੇ

524. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਾਲਾਂ 1997-98, 1998-99, 1999-2000 ਅਤੇ 2000-2001 (ਮਿਤੀ ਅੰਤ ਤਕ) ਦੇ ਸਮੇਂ ਦੌਰਾਨ ਰਾਜ ਦੀ ਆਮਦਨ ਵਿਚੋਂ ਹਰ ਇਕ ਮਿਉਂਸਪਲ ਕਾਰਪੋਰੇਸ਼ਨ ਨੂੰ ਉਨ੍ਹਾਂ ਦੇ ਹਿਸੇ ਵਜੋਂ ਰਾਜ ਸਰਕਾਰ ਦੁਆਰਾ ਸਾਲ-ਵਾਰ ਅਜਿਹੇ ਕਿੰਨੇ ਫੰਡ ਤਬਦੀਲ ਕੀਤੇ ਗਏ ਜਿਹੜੇ ਕਿ ਮਿਉਂਸਪਲ ਕਾਰਪੋਰੇਸ਼ਨਾਂ ਨਾਲ ਸ਼ੇਅਰ ਕੀਤੇ ਜਾਣੇ ਲੋੜੀਂਦੇ ਹਨ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : ਯੂ. ਡੀ. 8(ਸੀ) ਡੈਵੇਲਿਊਸ਼ਨ ਆਫ ਸ਼ੇਅਰਜ ਆਫ ਸਟੇਟ ਟੈਕਸਿਜ/ਡਿਊਟੀਜ਼ ਐਜ਼ ਰਿਕਮੈਂਡਡ ਬਾਈ ਦੀ ਫਸਟ ਪੰਜਾਬ ਫਾਈਨਾਂਸ ਕਮਿਸ਼ਨ ਸਕੀਮ ਅਧੀਨ ਹਰੇਕ ਨਗਰ ਨਿਗਮ ਨੂੰ ਰਾਜ ਸਰਕਾਰ ਵਲੋਂ ਉਸ ਦੇ ਬਣਦੇ ਹਿਸੇ ਦੀ ਤਬਦੀਲ ਕੀਤੀ ਗਈ ਰਕਮ ਦਾ ਵੇਰਵਾ ਹੇਠ ਅਨੁਸਾਰ ਹੈ :--

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਨਗਰ ਨਿਗਮ ਦਾ ਨਾਮ | ਸਾਲ 1997-98 | ਸਾਲ 1998-99 | ਸਾਲ 1999-2000 | ਸਾਲ 2000-2001 |
|---|---|---|---|---|---|
| 1 | 2 | 3 | 4 | 5 | 6 |
| 1. | ਅੰਮ੍ਰਿਤਸਰ | 299.50 | 200.00 | -- | -- |
| 2. | ਜਲੰਧਰ | 219.33 | 181.80 | -- | -- |
| 3. | ਲੁਧਿਆਣਾ | 640.90 | 281.01 | 673.76 | -- |
| 4. | ਪਟਿਆਲਾ | 113.36 | 93.96 | 131.80 | -- |

## ਮਾਰਕੀਟ ਕਮੇਟੀਆਂ ਨੂੰ ਸ਼ਕਤੀਆਂ ਦੇਣਾ

552. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੇਠਲੇ ਪੱਧਰ ਤੇ ਮਾਰਕੀਟ ਕਮੇਟੀਆਂ ਨੂੰ ਸ਼ਕਤੀਆਂ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** ਜੀ ਨਹੀਂ । ਸਰਕਾਰ ਵੱਲੋਂ ਪਹਿਲਾਂ ਹੀ ਮਾਰਕੀਟ ਕਮੇਟੀਆਂ ਨੂੰ ਸਲਾਨਾ ਬਜਟ ਪਾਸ ਕਰਨ ਅਤੇ ਵਿਕਾਸ ਦੇ ਕੰਮਾਂ ਨੂੰ ਕਰਾਉਣ ਸਬੰਧੀ ਸ਼ਕਤੀਆਂ ਦਿੱਤੀਆਂ ਗਈਆਂ ਹਨ, ਜਿਹਨਾਂ ਦਾ ਵੇਰਵਾ ਨਿਮਨ-ਲਿਖਤ ਅਨੁਸਾਰ ਹੈ :--

(1) ਮਾਰਕੀਟ ਕਮੇਟੀਆਂ ਆਪਣੇ ਸਲਾਨਾ ਬਜਟ ਆਪਣੇ ਪੱਧਰ ਤੇ ਪਾਸ ਕਰਨਗੀਆਂ;

(2) ਮਾਰਕੀਟ ਕਮੇਟੀਆਂ ਆਪਣੇ ਫੰਡ ਆਪਣੇ ਪੱਧਰ ਤੇ ਹੀ ਵਿਕਾਸ ਦੇ ਕੰਮਾਂ ਤੇ ਖਰਚ ਕਰ ਸਕਣਗੀਆਂ । ਇਨ੍ਹਾਂ ਦੀ ਪ੍ਰਬੰਧਕੀ ਪ੍ਰਵਾਨਗੀ ਸਬੰਧਤ ਚੇਅਰਮੈਨ, ਮਾਰਕੀਟ ਕਮੇਟੀ ਵੱਲੋਂ ਦਿੱਤੀ ਜਾਵੇਗੀ;

(3) ਮਾਰਕੀਟ ਕਮੇਟੀ ਦੇ ਨੋਟੀਫਾਈਡ ਏਰੀਏ ਵਿੱਚ ਜੋ ਵੀ ਉਸਾਰੀ/ਵਿਕਾਸ ਦੇ ਕੰਮਾਂ ਲਈ ਟੈਂਡਰ ਕਾਲ ਕੀਤੇ ਜਾਣਗੇ, ਉਸ ਵਿੱਚ ਚੇਅਰਮੈਨ, ਮਾਰਕੀਟ ਕਮੇਟੀ ਟੈਂਡਰ ਓਪਨਿੰਗ ਕਮੇਟੀ ਦਾ ਮੈਬਰ ਹੋਵੇਗਾ;

(4) ਮਾਰਕੀਟ ਕਮੇਟੀ ਦਾ ਚੇਅਰਮੈਨ ਜ਼ਿਲ੍ਹਾ ਰੋਡ ਕਮੇਟੀ ਦਾ ਵੀ ਮੈਂਬਰ ਹੋਵੇਗਾ ।

**ਦਰਖਤਾਂ ਦੀ ਗੈਰ-ਕਾਨੂੰਨੀ ਕਟਾਈ**

556. **(1) ਕਾਮਰੇਡ ਅਜੈਬ ਸਿੰਘ ਰੌਂਤਾ**
**(2) ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਜੰਗਲਾਤ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ ਜਨਵਰੀ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਲਈ ਸਾਲ-ਵਾਰ ਅਤੇ ਜ਼ਿਲ੍ਹਾ-ਵਾਰ ਕੁੱਲ ਕਿੰਨੇ ਵਿਅਕਤੀਆਂ ਦੇ ਵਿਰੁੱਧ ਕੇਸ ਦਰਜ ਕੀਤੇ ਗਏ ਅਤੇ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਜੰਗਲਾਤ ਵਿਭਾਗ ਦੇ ਕਰਮਚਾਰੀਆਂ/ਅਫਸਰਾਂ ਦੇ ਸ਼ਾਮਲ ਹੋਣ ਕਾਰਣ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ :** ਉਪਰੋਕਤ ਪ੍ਰਸ਼ਨ ਸਬੰਧੀ ਸੂਚਨਾ ਨਾਲ ਨੱਥੀ ਅਨੁਲੱਗ-1 ਵਿੱਚ ਦਰਜ ਕੀਤੇ ਅਨੁਸਾਰ ਹੈ ਜੀ ।

ਅਨੁਲੱਗ-1

ਬਾਬਤ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ

| ਲੜੀ ਨੰ: | ਜ਼ਿਲ੍ਹੇ ਦਾ ਨਾਂ | 1-1-97 ਤੋਂ 31-3-97 | | 1997-98 | | 1998-99 | | 1999-2000 | | 2000-2001 (28-2-2001 ਤੱਕ) | |
|---|---|---|---|---|---|---|---|---|---|---|---|
| | | ੳ | ਅ | ੳ | ਅ | ੳ | ਅ | ੳ | ਅ | ੳ | ਅ |
| | | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨਾਂ ਵਿਚ ਵਿਭਾਗ ਦੇ ਕਰਮਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਿਭਾਗ ਦੇ ਕਰਮਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿੱਚ ਵਿਭਾਗ ਦੇ ਕਰਮਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਿਭਾਗ ਦੇ ਕਰਮ-ਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿੱਚ ਵਿਭਾਗ ਦੇ ਕਰਮ-ਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ |
| 1 | ਅੰਮ੍ਰਿਤਸਰ | 45 | -- | 792 | 2 | 453 | 3 | 333 | 9 | 283 | -- |
| 2 | ਗੁਰਦਾਸਪੁਰ | 113 | -- | 677 | -- | 478 | -- | 455 | -- | 510 | -- |
| 3 | ਲੁਧਿਆਣਾ | 27 | -- | 376 | 3 | 391 | 2 | 318 | 2 | 280 | 2 |
| 4 | ਜਲੰਧਰ | 72 | 1 | 110 | 1 | 245 | -- | 106 | 1 | 99 | 1 |
| 5 | ਕਪੂਰਥਲਾ | 26 | -- | 269 | -- | 143 | -- | 167 | -- | 97 | -- |
| 6 | ਫਿਰੋਜ਼ਪੁਰ | 359 | -- | 1285 | 8 | 1010 | 9 | 775 | 12 | 1108 | 7 |
| 7 | ਪਟਿਆਲਾ | 137 | -- | 550 | 4 | 551 | -- | 652 | 4 | 560 | -- |

| ਲੜੀ ਨੰ: | ਜ਼ਿਲ੍ਹੇ ਦਾ ਨਾਂ | 1-1-97 ਤੋਂ 31-3-97 | | 1997-98 | | 1998-99 | | 1999-2000 | | 2000-2001 (28-2-2001 ਤੱਕ) | |
|---|---|---|---|---|---|---|---|---|---|---|---|
| | | ੳ | ਅ | ੳ | ਅ | ੳ | ਅ | ੳ | ਅ | ੳ | ਅ |
| | | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨਾਂ ਵਿਚ ਵਿਭਾਗ ਦੇ ਕਰਮਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਿਭਾਗ ਦੇ ਕਰਮਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਿਭਾਗ ਦੇ ਕਰਮਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਿਭਾਗ ਦੇ ਕਰਮ- ਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ | ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਵਿਰੁੱਧ ਦਰੱਖਤਾਂ ਦੀ ਗੈਰ-ਕਾਨੂੰਨੀ ਕਟਾਈ ਦੇ ਕੇਸ ਦਰਜ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਵਿਚ ਵਿਭਾਗ ਦੇ ਕਰਮ- ਚਾਰੀਆਂ/ ਅਫਸਰਾਂ ਦੇ ਸ਼ਾਮਿਲ ਹੋਣ ਕਰਕੇ ਉਨ੍ਹਾਂ ਵਿਰੁੱਧ ਦੋਸ਼ ਲਗਾਏ ਗਏ ਹਨ |
| 8 | ਫਤਹਿਗੜ੍ਹ ਸਾਹਿਬ | 10 | -- | 33 | 2 | 48 | -- | 41 | 2 | 16 | -- |
| 9 | ਸੰਗਰੂਰ | 106 | -- | 256 | 6 | 502 | 4 | 370 | 2 | 240 | 1 |
| 10 | ਮਾਨਸਾ | 40 | 1 | 153 | 9 | 301 | 16 | 241 | 13 | 185 | 8 |
| 11 | ਬਠਿੰਡਾ | 186 | -- | 354 | 2 | 284 | 2 | 220 | 2 | 303 | -- |
| 12 | ਮੁਕਤਸਰ | 33 | -- | 131 | 2 | 282 | -- | 179 | 6 | 122 | 2 |
| 13 | ਫਰੀਦਕੋਟ | 36 | -- | 141 | 9 | 242 | 2 | 82 | 1 | 178 | 2 |
| 14 | ਮੋਗਾ | 48 | -- | 215 | -- | 221 | -- | 195 | 5 | 113 | 1 |
| 15 | ਰੋਪੜ | 73 | -- | 509 | -- | 79 | -- | 113 | -- | 39 | -- |
| 16 | ਹੁਸ਼ਿਆਰਪੁਰ | 91 | -- | 393 | -- | 221 | -- | 448 | 4 | 208 | 10 |
| 17 | ਨਵਾਂ ਸ਼ਹਿਰ | 20 | -- | 277 | -- | 79 | -- | 226 | 3 | 74 | -- |
| | ਜੋੜ : | 1422 | 2 | 6521 | 48 | 5530 | 38 | 4921 | 66 | 4415 | 34 |

**ਬਲਾਕ ਪੱਧਰ ਤੇ ਆਦਰਸ਼ ਸਕੂਲ ਖੋਲ੍ਹਣਾ**

557. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਮੌਜੂਦਾ ਸਰਕਾਰ ਨੇ ਬਲਾਕ ਪੱਧਰ ਤੇ ਆਦਰਸ਼ ਸਕੂਲ ਖੋਲ੍ਹਣ ਲਈ ਕੋਈ ਸਕੀਮ ਸ਼ੁਰੂ ਕੀਤੀ ਸੀ ; ਜੇਕਰ ਅਜਿਹਾ ਹੋਵੇ, ਤਾਂ ਉਪਰੋਕਤ ਸਕੀਮ ਕਿਸ ਮਿਤੀ ਨੂੰ ਸ਼ੁਰੂ ਕੀਤੀ ਗਈ ਸੀ ;

(ਅ) ਉਪਰੋਕਤ ਵਰਣਿਤ ਸਕੀਮ ਅਧੀਨ ਬਲਾਕ ਪੱਧਰ ਤੇ ਹੁਣ ਤਕ ਕੁੱਲ ਕਿੰਨੇ ਆਦਰਸ਼ ਸਕੂਲ ਖੋਲ੍ਹੇ ਗਏ ਅਤੇ ਨੇੜੇ ਦੇ ਭਵਿੱਖ ਵਿੱਚ ਅਜਿਹੇ ਕਿੰਨੇ ਸਕੂਲ ਖੋਲ੍ਹਣ ਦੀ ਤਜਵੀਜ਼ ਹੈ ?

**ਸਰਦਾਰ ਤੋਤਾ ਸਿੰਘ :** (ੳ) ਹਾਂ ਜੀ । ਮਾਨਯੋਗ ਵਿੱਤ ਮੰਤਰੀ ਜੀ ਨੇ ਸਾਲ 1997-98 ਦੌਰਾਨ ਵਿਧਾਨ ਸਭਾ ਸਮਾਗਮ ਵਿੱਚ ਬਜਟ ਭਾਸ਼ਣ ਵਿੱਚ ਇਹ ਆਸ਼ਵਾਸਨ ਦਿੱਤਾ ਸੀ ਕਿ ਦਿਹਾਤੀ ਖੇਤਰਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਦੇ ਸਮੁੱਚੇ ਵਿਕਾਸ ਲਈ ਮਿਆਰੀ ਸਿੱਖਿਆ ਮੁਹੱਈਆ ਕਰਵਾਉਣ ਲਈ ਰਾਜ ਦੇ ਹਰੇਕ ਵਿਕਾਸ ਬਲਾਕ ਵਿੱਚ ਆਦਰਸ਼ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ ।

(ਅ) ਇਸ ਸਕੀਮ ਅਧੀਨ ਬਲਾਕ ਪੱਧਰ ਤੇ ਕੋਈ ਸਕੂਲ ਨਹੀਂ ਖੋਲ੍ਹਿਆ ਗਿਆ । ਇਸ ਸਕੀਮ ਨੂੰ ਹਾਲ ਦੀ ਘੜੀ ਲੰਬਤ ਰੱਖ ਲਿਆ ਗਿਆ ਹੈ ।

---

**ਖੇਤ ਮਜ਼ਦੂਰਾਂ ਦੁਆਰਾ ਆਤਮ ਹੱਤਿਆ ਕਰਨ ਦੇ ਕੇਸ**

558. (1) **ਕਾਮਰੇਡ ਅਜੈਬ ਸਿੰਘ ਰੌਂਤਾ**
(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜਨਵਰੀ, 1999 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿੱਚ ਜ਼ਿਲ੍ਹਾ-ਵਾਰ ਕਿੰਨੇ ਵਿਅਕਤੀਆਂ ਨੇ ਆਤਮ-ਹੱਤਿਆ ਕੀਤੀ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜੋ ਖੇਤ ਮਜ਼ਦੂਰਾਂ (ਦਲਿਤਾਂ) ਨਾਲ ਸਬੰਧਤ ਹਨ ਅਤੇ ਆਤਮ ਹੱਤਿਆ ਕਰਨ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਅਤੇ (ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੳ) ਸਾਲ 1999 ਤੋਂ 2001 ਅਰਥਾਤ ਮਿਤੀ 26 ਫਰਵਰੀ, 2001 ਤੱਕ ਜਿਨ੍ਹਾਂ

[ ਮੁੱਖ ਮੰਤਰੀ ]

ਵਿਅਕਤੀਆਂ ਨੇ ਆਤਮ ਹੱਤਿਆ ਕੀਤੀ, ਉਨ੍ਹਾਂ ਦੀ ਗਿਣਤੀ (ਪੁਲਿਸ ਜ਼ਿਲ੍ਹਾਵਾਰ) ਹੇਠਾਂ ਦਿੱਤੀ ਜਾਂਦੀ ਹੈ :--

| ਲੜੀ ਨੰ: | ਜ਼ਿਲ੍ਹਾ | ਜਿਨ੍ਹਾਂ ਵਿਅਕਤੀਆਂ ਆਤਮ ਹੱਤਿਆ ਕੀਤੀ, ਦੀ ਗਿਣਤੀ |
|---|---|---|
| 1 | 2 | 3 |
| 1. | ਅੰਮ੍ਰਿਤਸਰ | 29 |
| 2. | ਤਰਨਤਾਰਨ | 10 |
| 3. | ਮਜੀਠਾ | 23 |
| 4. | ਗੁਰਦਾਸਪੁਰ | 19 |
| 5. | ਬਟਾਲਾ | 20 |
| 6. | ਜਲੰਧਰ | 50 |
| 7. | ਪਟਿਆਲਾ | 03 |
| 8. | ਫਤਹਿਗੜ੍ਹ ਸਾਹਿਬ | 04 |
| 9. | ਹੁਸ਼ਿਆਰਪੁਰ | 118 |
| 10. | ਕਪੂਰਥਲਾ | 17 |
| 11. | ਲੁਧਿਆਣਾ | 64 |
| 12. | ਜਗਰਾਓਂ | 55 |
| 13. | ਬਰਨਾਲਾ | 01 |
| 14. | ਸੰਗਰੂਰ | 17 |
| 15. | ਬਠਿੰਡਾ | 01 |
| 16. | ਰੋਪੜ | 24 |
| 17. | ਫਿਰੋਜ਼ਪੁਰ | 55 |
| 18. | ਮੋਗਾ | 08 |
| 19. | ਫਰੀਦਕੋਟ | 28 |
| 20. | ਮਾਨਸਾ | 18 |
| 21. | ਨਵਾਂ ਸ਼ਹਿਰ | 50 |
| 22. | ਖੰਨਾ | -- |
| 23. | ਮੁਕਤਸਰ | -- |
| 24. | ਜੀ.ਆਰ.ਪੀ. | 535 |
| | ਕੁੱਲ ਜੋੜ : | 1149 |

(ਅ) ਜਿਨ੍ਹਾਂ 1149 ਵਿਅਕਤੀਆਂ ਨੇ ਆਤਮ ਹੱਤਿਆ ਕੀਤੀ, ਉਨ੍ਹਾਂ ਵਿਚੋਂ 9 ਵਿਅਕਤੀ ਖੇਤ ਮਜ਼ਦੂਰ (ਦਲਿਤ) ਮਾਨਸਾ ਜ਼ਿਲ੍ਹੇ ਦੇ ਹਨ । ਇਨ੍ਹਾਂ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ :--

| ਲੜੀ ਨੰ: | ਵਿਅਕਤੀਆਂ ਦਾ ਨਾਂ | ਆਤਮ ਹੱਤਿਆ ਕਰਨ ਦਾ ਕਾਰਨ |
|---|---|---|
| 1. | ਦੇਵ ਰਾਜ, ਪੁੱਤਰ ਧਰਮ ਦਾਸ ਅ:ਜ: ਵਾਸੀ ਦਲੇਲ ਵਾਲਾ, ਪੀ.ਐਸ. ਬੋਹਾ | ਦਿਮਾਗੀ ਪ੍ਰੇਸ਼ਾਨੀ ਕਰਕੇ ਫਾਹ ਲੈ ਲਿਆ । |
| 2. | ਜਸਪਾਲ ਸਿੰਘ, ਪੁੱਤਰ ਅਮਰਜੀਤ ਸਿੰਘ ਅ:ਜ: ਵਾਸੀ ਬਹਿਨੀਵਾਲ, ਪੀ.ਐਸ. ਜਰਕੀ | -ਉਹੀ- |
| 3. | ਜੁਮਨ ਸਿੰਘ, ਪੁੱਤਰ ਜੋਗਰ ਸਿੰਘ ਅ:ਜ: ਖੱਟਰੀਵਾਲਾ, ਪੀ.ਐਸ. ਬਰੇਟਾ | -ਉਹੀ- |
| 4. | ਸੁਰਜੀਤ ਕੌਰ, ਪਤਨੀ ਮੱਘਰ ਸਿੰਘ ਅ:ਜ: ਟਾਂਡੀਆ, ਪੀ.ਐਸ. ਜੋਰਕੀਆਂ | -ਉਹੀ- |
| 5. | ਸਵਰਨ ਸਿੰਘ, ਪੁੱਤਰ ਦਲੀਪ ਸਿੰਘ ਅ:ਜ: ਵਾਸੀ ਬਰਗਾੜੀ, ਪੀ.ਐਸ. ਜੈਤੋਂ | -ਉਹੀ- |
| 6. | ਅਜੈਬ ਸਿੰਘ, ਪੁੱਤਰ ਕਰਮ ਸਿੰਘ ਅ:ਜ: ਵਾਸੀ ਫੱਤਾ ਮਲੂਕਾ, ਪੀ.ਐਸ. ਝੁਨੀਰ | -ਉਹੀ- |
| 7. | ਮਲਕੀਅਤ ਕੌਰ, ਪਤਨੀ ਜਗਤਾਰ ਸਿੰਘ ਅ:ਜ: ਵਾਸੀ ਭੈਣੀ ਬੱਗਾ, ਪੀ.ਐਸ. ਸਦਰ ਮਾਨਸਾ | ਦਿਮਾਗੀ ਪ੍ਰੇਸ਼ਾਨੀ ਕਰਕੇ ਆਪਣੇ ਆਪ ਨੂੰ ਅੱਗ ਲਾ ਲਈ । |
| 8. | ਮਨਜੀਤ ਕੌਰ, ਪਤਨੀ ਬੂਟਾ ਸਿੰਘ ਅ:ਜ: ਵਾਸੀ ਗੁਰਕਨੀ, ਪੀ.ਐਸ. ਝੁਨੀਰ | ਘਰੇਲੂ ਸਮੱਸਿਆ ਕਾਰਨ ਆਪਣੇ ਆਪ ਨੂੰ ਅੱਗ ਲਾ ਲਈ । |
| 9. | ਮੇਜਰ ਸਿੰਘ, ਪੁੱਤਰ ਜੀਤਾ ਸਿੰਘ ਅ:ਜ: ਵਾਸੀ ਨੰਦਗੜ੍ਹ, ਪੀ.ਐਸ. ਝੁਨੀਰ | ਆਪਣੇ ਆਪ ਨੂੰ ਗੋਲੀ ਮਾਰ ਕੇ ਆਤਮ ਹੱਤਿਆ ਕਰ ਲਈ । |

## MATTERS RAISED DURING ZERO HOUR

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਪੰਜ ਤਰੀਕ ਨੂੰ ਜਦੋਂ ਹਾਊਸ........ (ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾ ਆਗਿਆ ਤੋਂ ਬੋਲ ਰਹੇ ਸਨ ।)

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਜਦੋਂ ਤੁਹਾਡੇ ਲੀਡਰ ਬੋਲ ਰਹੇ ਹਨ ਤਾਂ ਤੁਹਾਨੂੰ ਖੜ੍ਹੇ ਨਹੀਂ ਹੋਣਾ ਚਾਹੀਦਾ, ਤੁਸੀਂ ਪਲੀਜ਼ ਬੈਠ ਜਾਓ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਹਾਊਸ ਵਿੱਚ ਉਸ ਦਿਨ ਅਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਜਿਸ ਦੇ ਵਿੱਚ ਇਹ ਮੰਗ ਕੀਤੀ ਗਈ ਸੀ ਕਿ ਜਿਹੜੇ ਆਪੋਜੀਸ਼ਨ ਪਾਰਟੀਜ਼ ਦੇ

[ ਚੌਧਰੀ ਜਗਜੀਤ ਸਿੰਘ ]

ਐਮ.ਐਲ.ਏਜ਼ ਹਨ, ਉਨ੍ਹਾਂ ਦੇ ਹਲਕਿਆਂ ਵਿੱਚ ਉਨ੍ਹਾਂ ਨਾਲ ਬੜੀ ਡਿਸਕ੍ਰਿਮੀਨੇਸ਼ਨ ਹੁੰਦੀ ਹੈ । ਜਿਹੜੇ ਸੱਤਾਧਾਰੀ ਪਾਰਟੀ ਦੇ ਐਮ.ਐਲ.ਏਜ਼ ਹਨ, ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮਿਲਦੀਆਂ ਹਨ ਜਦੋਂ ਕਿ ਜਿਹੜੇ ਸਾਡੇ ਆਪੋਜ਼ੀਸ਼ਨ ਦੇ ਐਮ.ਐਲ.ਏਜ਼ ਹਨ, ਨਾ ਤਾਂ ਡਿਵੈਲਪਮੈਂਟ ਦੇ ਕੰਮਾਂ ਔਰ ਨਾ ਹੀ ਕਿਸੇ ਹੋਰ ਕੰਮਾਂ ਵਿੱਚ ਉਨ੍ਹਾਂ ਦੀਆਂ ਰਿਕੁਮੈਂਡੇਸ਼ਨਜ਼ ਲਈਆਂ ਜਾਂਦੀਆਂ ਹਨ । ਉਸ ਦਿਨ ਤੁਹਾਡੇ ਸਾਹਮਣੇ ਅਰਸ਼ੀ ਸਾਹਿਬ ਵੱਲੋਂ ਇਕ ਚਿੱਠੀ ਵੀ ਪੇਸ਼ ਕੀਤੀ ਗਈ ਸੀ ਜਦੋਂ ਡਿਪਾਰਟਮੈਂਟਸ ਦੀਆਂ ਮੀਟਿੰਗਜ਼ ਹੁੰਦੀਆਂ ਹਨ ਤਾਂ ਸਮੂਹ ਜ਼ਿਲ੍ਹਿਆਂ ਦੀ ਐਡਮਨਿਸਟਰੇਸ਼ਨ ਨੂੰ ਬੁਲਾਇਆ ਜਾਂਦਾ ਹੈ ਔਰ ਉਥੇ ਐਮ.ਐਲ.ਏਜ਼ ਨੂੰ ਬੁਲਾ ਕੇ ਸਾਰਾ ਕੁਝ ਅਲਾਟਮੈਂਟ, ਵਗੈਰਾ ਕੀਤੀਆਂ ਜਾਂਦੀਆਂ ਹਨ ਲੇਕਿਨ ਜਿਹੜੇ ਆਪੋਜ਼ੀਸ਼ਨ ਦੇ ਐਮ.ਐਲ.ਏਜ਼ ਹਨ ਉਨ੍ਹਾਂ ਨੂੰ ਨਾ ਤਾਂ ਮੀਟਿੰਗਾਂ ਵਿੱਚ ਹੀ ਬੁਲਾਇਆ ਜਾਂਦਾ ਹੈ ਔਰ ਨਾ ਕਿਸੇ ਡਿਵੈਲਪਮੈਂਟ ਦੇ ਕੰਮ ਵਿੱਚ ਉਨ੍ਹਾਂ ਦੀਆਂ ਰਿਕੁਮੈਂਡੇਸ਼ਨਜ਼ ਹੀ ਲਈਆਂ ਜਾਂਦੀਆਂ ਹਨ । ਸਪੀਕਰ ਸਾਹਿਬ, ਐਥੇ ਹੀ ਬੱਸ ਨਹੀਂ । ਜਿਹੜੇ ਜ਼ਿਲ੍ਹਿਆਂ ਦੇ ਵਿੱਚ ਅਫਸਰ ਸਾਹਿਬਾਨ ਹਨ, ਜਦੋਂ ਉਨ੍ਹਾਂ ਦੇ ਨਾਲ ਗੱਲ ਕਰਦੇ ਹਾਂ ਤਾਂ ਉਨ੍ਹਾਂ ਕੋਲੋਂ ਵੀ ਸਾਨੂੰ ਜਵਾਬ ਮਿਲਦੇ ਹਨ ਕਿ ਅਸੀਂ ਤਾਂ ਸਾਰਾ ਕੁਝ ਕਰਨਾ ਚਾਹੁੰਦੇ ਹਾਂ, ਅਸੀਂ ਇਹ ਵੀ ਸਮਝਦੇ ਹਾਂ ਕਿ ਤੁਹਾਡੀਆਂ ਸਾਰੀਆਂ ਗੱਲਾਂ ਜਾਇਜ਼ ਹਨ ਔਰ ਤੁਹਾਡੀ ਗੱਲ ਮੰਨਣੀ ਚਾਹੀਦੀ ਹੈ ਪਰ ਸਾਨੂੰ ਜੋ ਸਰਕਾਰ ਵੱਲੋਂ ਹੁਕਮ ਹਨ, ਅਸੀਂ ਉਨ੍ਹਾਂ ਅਨੁਸਾਰ ਹੀ ਕੰਮ ਕਰ ਸਕਦੇ ਹਾਂ, ਅਸੀਂ ਬੇਵੱਸ ਹਾਂ । ਸਪੀਕਰ ਸਾਹਿਬ, ਜੇ ਇਹ ਸਰਕਾਰ ਡੈਮੋਕਰੇਸੀ ਦੇ ਵਿੱਚ ਬਿਲੀਵ ਕਰਦੀ ਹੈ . . .

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਸਵਾਲ ਕਰਨਾ ਹੈ ਤਾਂ ਕਰੋ, ਤੁਸੀਂ ਪਲੀਜ਼ ਲੈਕਚਰ ਨਾ ਕਰੋ ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਸਾਡੀ ਸਰਕਾਰ ਵੀ ਰਹੀ ਹੈ.........

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਪਲੀਜ਼ ਲੈਕਚਰ ਤਾਂ ਨਾ ਕਰੋ ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਮੈਂ ਕੋਈ ਲੈਕਚਰ ਨਹੀਂ ਕਰ ਰਿਹਾ । ਮੈਂ ਤਾਂ ਤੁਹਾਨੂੰ ਆਪਣੀ ਗੱਲ ਦੱਸ ਰਿਹਾ ਹਾਂ ।

**ਸ਼੍ਰੀ ਸਪੀਕਰ** : ਇਹ ਤਾਂ ਲੈਕਚਰ ਕਰਨ ਵਾਲੀ ਗੱਲ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ ਪਰ ਤੁਸੀਂ ਸੁਣਨ ਲਈ ਵੀ ਤਿਆਰ ਨਹੀਂ ।

**ਸ਼੍ਰੀ ਸਪੀਕਰ** : ਮੈਂ ਸੁਣਨ ਲਈ ਬਿਲਕੁਲ ਤਿਆਰ ਹਾਂ ।

ਚੌਧਰੀ ਜਗਜੀਤ ਸਿੰਘ : ਮੈਂ ਤੁਹਾਡੀ ਮਜਬੂਰੀ ਵੀ ਸਮਝਦਾ ਹਾਂ । ਤੁਸੀਂ ਵੀ ਬੇਵੱਸ ਹੋ । ਤੁਸੀਂ ਸਾਡੀ ਗੱਲ ਤਾਂ ਸੁਣੋ । ਮੈਂ ਅਰਜ਼ ਕਰ ਰਿਹਾ ਹਾਂ ਕਿ ਸਾਡੇ ਐਮ.ਐਲ.ਏਜ਼.........

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਕ ਮਿੰਟ ਪਲੀਜ਼, ਪਹਿਲਾਂ ਆਪਾਂ ਮਿੱਤਲ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲੈਂਦੇ ਹਾਂ ।

ਚੌਧਰੀ ਜਗਜੀਤ ਸਿੰਘ : ਇਹ ਕਾਹਦਾ ਪੁਆਇੰਟ ਆਫ ਆਰਡਰ ਹੈ, ਸਪੀਕਰ ਸਾਹਿਬ ? ਜਦੋਂ ਇਹ ਇਧਰ ਹੁੰਦੇ ਸੀ** **

**Not recorded as ordered by the Chair.

ਸ਼੍ਰੀ ਸਪੀਕਰ : ਮਿੱਤਲ ਸਾਹਿਬ ਬਾਰੇ ਜੋ ਇਹ ਕਹਿੰਦੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । ਚੌਧਰੀ ਸਾਹਿਬ, ਤੁਸੀਂ ਬੜੇ ਸਿਆਣੇ ਅਤੇ ਤਜਰਬੇਕਾਰ ਮੈਂਬਰ ਹੋ, ਬੜੇ ਸਮਝਦਾਰ ਵੀ ਹੋ । ਜਦੋਂ ਇਕ ਵਾਰ ਕੋਈ ਪੁਆਇੰਟ ਆਫ ਆਰਡਰ ਆ ਜਾਵੇ, ਉਦੋਂ ਮੈਨੂੰ ਪਹਿਲਾਂ ਪੁਆਇੰਟ ਆਫ ਆਰਡਰ ਸੁਣਨਾ ਚਾਹੀਦਾ ਹੈ । ਪਹਿਲਾਂ ਆਪਾਂ ਮਿੱਤਲ ਸਾਹਿਬ ਦੀ ਗੱਲ ਸੁਣ ਲੈਂਦੇ ਹਾਂ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : *** *** *** *** *** *** *** ***

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੇ ਪੁਆਇੰਟ ਮਿੱਤਲ ਸਾਹਿਬ, ਪੁਆਇੰਟ ਆਫ ਆਰਡਰ ਰਾਹੀਂ ਉਠਾ ਰਹੇ ਹਨ ਜਦੋਂ ਕਿ ਚੀਫ ਮਨਿਸਟਰ ਸਾਹਿਬ ਵੀ ਏਥੇ ਬੈਠੇ ਹਨ............

ਸ਼੍ਰੀ ਸਪੀਕਰ : ਚੌਧਰੀ ਸਾਹਿਬ, ਮੈਂ ਉਹ ਪੁਆਇੰਟ ਆਫ ਆਰਡਰ ਨਹੀਂ ਮੰਨਿਆ ਹੈ । ਤੁਸੀਂ ਆਪਣੀ ਗੱਲ ਕਹੋ ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਹਿ ਰਿਹਾ ਸੀ ਕਿ ਜਿੰਨੀਆਂ ਵੀ ਪੁਰਾਣੀਆਂ ਹਾਊਸ ਦੀਆਂ ਪਰੰਪਰਾਵਾਂ ਸਨ, ਉਹ ਇਸ ਸਰਕਾਰ ਨੇ ਸਾਰੀਆਂ ਹੀ ਖਤਮ ਕਰ ਦਿੱਤੀਆਂ ਹਨ । ਜਦੋਂ ਸਾਡੀ ਸਰਕਾਰ ਸੀ ਔਰ ਕੱਲ੍ਹ ਹੀ ਜ਼ੀਰਾ ਸਾਹਿਬ ਨੇ ਮੰਨਿਆ ਸੀ ਕਿ ਜਦੋਂ ਕਾਂਗਰਸ ਦੀ ਸਰਕਾਰ ਸੀ, ਉਸ ਸਰਕਾਰ ਵੇਲੇ ਤਿੰਨਾਂ ਚੀਫ ਮਨਿਸਟਰਾਂ ਵੇਲੇ ਜਦੋਂ ਮੈਂ ਅਕਾਲੀ ਦਲ ਵਿਚ ਸੀ, ਉਦੋਂ ਸਾਨੂੰ ਆਪਣੀ ਗੱਲ ਕਰਨ ਲਈ ਪੂਰਾ ਸਮਾਂ ਮਿਲਦਾ ਰਿਹਾ ਹੈ । ਸਪੀਕਰ ਸਾਹਿਬ, ਅੱਜ ਆਪੋਜ਼ੀਸ਼ਨ ਦੇ ਮੈਂਬਰਾਂ ਦੇ ਨਾਲ ਵਿਤਕਰਾ ਹੋ ਰਿਹਾ ਹੈ, ਇਸ ਵਿਤਕਰੇ ਨੂੰ ਰੋਕਣਾ ਚਾਹੀਦਾ ਹੈ । ਸਾਨੂੰ ਤਾਂ ਤੁਹਾਡੇ ਤੇ ਆਸ ਸੀ । ਸਾਨੂੰ ਆਸ ਸੀ ਕਿ ਤੁਸੀਂ, ਸਪੀਕਰ ਸਾਹਿਬ, ਰੂਲਿੰਗ ਦੇ ਕੇ ਉਨ੍ਹਾਂ ਨੂੰ ਕੋਈ ਡਾਇਰੈਕਸ਼ਨਜ਼ ਦਿਓਗੇ ਲੇਕਿਨ ਸਪੀਕਰ ਸਾਹਿਬ, ਤੁਸੀਂ ਬੇਬਸ ਹੋ ........(ਵਿਘਨ)

ਸ਼੍ਰੀ ਸਪੀਕਰ : ਹੁਣ ਬਰਾੜ ਸਾਹਿਬ ਦੀ ਗੱਲ ਸੁਣ ਲਈਏ । ਹਾਂ ਜੀ, ਬਰਾੜ ਸਾਹਿਬ ।

ਸਰਦਾਰ ਅਵਤਾਰ ਸਿੰਘ ਬਰਾੜ : ਮਾਨਯੋਗ ਸਪੀਕਰ ਸਾਹਿਬ, ਪਰਸੋਂ ਵੀ ਅਪੋਜ਼ੀਸ਼ਨ ਦੇ ਵਿਧਾਇਕਾਂ ਨੇ ਅਤੇ ਅੱਜ ਵੀ ਸਾਡੀ ਪਾਰਟੀ ਦੇ ਨੇਤਾ ਚੌਧਰੀ ਜਗਜੀਤ ਸਿੰਘ ਨੇ ਵਿਰੋਧੀ ਵਿਧਾਇਕਾਂ ਦੇ ਨਾਲ ਹੁੰਦੀਆਂ ਅਤੇ ਹੋ ਰਹੀਆਂ ਜ਼ਿਆਦਤੀਆਂ ਦੀ ਦਰਦਨਾਕ ਦਾਸਤਾਨ ਤੁਹਾਡੇ ਸਾਹਮਣੇ ਰੱਖੀ ਹੈ ਅਤੇ ਉਸ ਨੂੰ ਦੂਰ ਕਰਾਉਣ ਲਈ ਅਸੀਂ ਸੰਘਰਸ਼ਸ਼ੀਲ ਹੋ ਰਹੇ ਹਾਂ । ਮੈਂ ਬਾਦਲ ਸਾਹਿਬ ਦੇ ਸੁਭਾਅ ਦੇ ਬਾਰੇ ਰੋਸ਼ਨੀ ਪਾਉਣੀ ਚਾਹੁੰਦਾ ਹਾਂ । ** ** ** **

ਸ਼੍ਰੀ ਸਪੀਕਰ : ਨਹੀਂ ਬਰਾੜ ਜੀ, ਤੁਸੀਂ ਤਾਂ ਲੈਕਚਰ ਕਰਨ ਲੱਗ ਪਏ ਹੋ ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਤੁਸੀਂ ਸਾਡੇ ਲੀਡਰ ਚੌਧਰੀ ਸਾਹਿਬ ਨੂੰ ਤਾਂ 20 ਮਿੰਟ ਸੁਣ ਲਿਆ ਹੈ । ਹੁਣ ਇਕ ਕਿਸਾਨ ਦੇ ਬੇਟੇ ਦੀ ਦੋ ਮਿੰਟ ਲਈ ਵੀ ਗੱਲ ਸੁਣਨ ਲਈ ਤਿਆਰ ਨਹੀਂ ਹੋ । ਮੈਂ ਤਾਂ ਸਰਕਾਰ ਦੀ ਤਾਰੀਫ ਕਰਨ ਲੱਗਾ ਹਾਂ ** **

ਸ਼੍ਰੀ ਸਪੀਕਰ : ਨਹੀਂ ਬਰਾੜ ਜੀ, ਤੁਸੀਂ ਪਰਸਨਲ ਗੱਲਾਂ ਕਰਨ ਲੱਗ ਪਏ ਹੋ । ਪਰਸਨਲ ਗੱਲਾਂ ਨਹੀਂ ਕਰਨੀਆਂ ।

***Expunged as ordered by the Chair.

ਸਰਦਾਰ ਅਵਤਾਰ ਸਿੰਘ ਬਰਾੜ : ** ** **

ਸ਼੍ਰੀ ਸਪੀਕਰ : ਨਹੀਂ ਬਰਾੜ ਸਾਹਿਬ, ਇਥੇ ਕੇਵਲ ਉਹ ਗੱਲ ਕਰੋ ਜਿਹੜੀ ਕਿ ਗਵਰਨਰ ਐਡਰੈਸ ਤੇ ਨਾ ਕਹੀ ਜਾ ਸਕਦੀ ਹੋਵੇ । ਇਹ ਸਭ ਗੱਲਾਂ ਤਾਂ ਗਵਰਨਰ ਐਡਰੈਸ ਵੇਲੇ ਵੀ ਬੋਲੀਆਂ ਜਾ ਸਕਦੀਆਂ ਹਨ । ਤੁਸੀਂ ਤਾਂ ਪਰਸਨਲ ਗੱਲਾਂ ਕਰ ਰਹੇ ਹੋ । ਬਰਾੜ ਸਾਹਿਬ ਨਹੀਂ ।

ਸਰਦਾਰ ਅਵਤਾਰ ਸਿੰਘ ਬਰਾੜ :** ** ** **

ਸ਼੍ਰੀ ਸਪੀਕਰ : ਕੁਝ ਵੀ ਰਿਕਾਰਡ ਨਹੀਂ ਕਰਨਾ ।

(ਅਵਾਜ਼ਾਂ : ਬਰਾੜ ਸਾਹਿਬ ਦੀ ਸਪੀਚ ਐਕਸਪੰਜ ਕਰਾਓ ।)

ਮੈਂ ਪਹਿਲਾਂ ਹੀ ਕਹਿ ਦਿੱਤਾ ਹੋਇਆ ਹੈ ਕਿ ਇਹ ਰਿਕਾਰਡ ਨਾ ਕੀਤਾ ਜਾਵੇ । ਬਰਾੜ ਸਾਹਿਬ ਜੋ ਵੀ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ । ਹਾਂ ਜੀ, ਅਰਸ਼ੀ ਸਾਹਿਬ, ਤੁਸੀਂ ਦੱਸੋ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ, ਮੈਂ ਬੜੇ ਹੀ ਸੰਖੇਪ ਸ਼ਬਦਾਂ ਵਿਚ, ਇਕ ਮਿੰਟ ਵਿਚ, ਤੁਹਾਡੇ ਰਾਹੀਂ ਇਹ ਗੱਲਾਂ ਸਦਨ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ । ਬਹੁਤ ਸਾਰੇ ਲੋਕਾਂ ਦੇ ਬਰਨਿੰਗ ਇਸ਼ੂ ਹਨ ਅਤੇ ਲੋਕ ਇਹ ਐਕਸਪੈਕਟ ਕਰਦੇ ਹਨ ਕਿ ਉਨ੍ਹਾਂ ਦੁਆਰਾ ਚੁਣੇ ਗਏ ਪ੍ਰਤੀਨਿਧ, ਕੁਐਸਚਨਾਂ ਰਾਹੀਂ, ਜੀਰੋ ਆਵਰ ਰਾਹੀਂ ਉਨ੍ਹਾਂ ਦੇ ਮਸਲੇ ਸਰਕਾਰ ਦੇ ਸਾਹਮਣੇ ਹਾਈਲਾਈਟ ਕਰਨ ਅਤੇ ਉਹ ਸਰਕਾਰ ਕੋਲ ਪਹੁੰਚਣ । ਇਹ ਸਾਡਾ ਫਰਜ਼ ਵੀ ਬਣਦਾ ਹੈ ਅਤੇ ਡਿਊਟੀ ਵੀ ਬਣਦੀ ਹੈ ਕਿ ਲੋਕਾਂ ਦੇ ਰੋਜ਼-ਮਰਾ ਦੇ ਜਿਹੜੇ ਭਖਦੇ ਮਸਲੇ ਹਨ, ਉਹ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਂਦੇ ਜਾਣ । ਇਹ ਸਾਡੀ ਦਿਲੀ ਇੱਛਾ ਵੀ ਹੈ । ਪਰਸੋਂ ਇਥੇ ਜਿਹੜਾ ਮਸਲਾ ਰੱਖਿਆ ਗਿਆ ਮਾਨਯੋਗ ਵਿਰੋਧੀ ਧਿਰਾਂ ਵੱਲੋਂ......(ਵਿਘਨ)

ਸ਼੍ਰੀ ਸਪੀਕਰ : ਅਰਸ਼ੀ ਜੀ, ਉਹ ਗੱਲ ਤਾਂ ਸਰਕਾਰ ਦੇ ਨੋਟਿਸ ਵਿਚ ਆ ਗਈ ਹੈ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਜਿਵੇਂ ਪੰਜਾਬੀ ਦੀ ਕਹਾਵਤ ਹੈ ਕਿ ਜਦੋਂ ਪਾਣੀ ਸਿਰ ਤੋਂ ਦੀ ਲੰਘ ਗਿਆ, ਤਾਂ ਹੀ ਇਹ ਕਹਿਣਾ ਪਿਆ ਕਿ ਵਿਰੋਧੀ ਵਿਧਾਇਕਾਂ ਨੂੰ ਬਣਦਾ ਮਾਣ ਤੇ ਸਤਿਕਾਰ ਨਹੀਂ ਦਿੱਤਾ ਗਿਆ । ਸਬੂਤ ਵਜੋਂ ਤੁਹਾਡੇ ਸਾਹਮਣੇ ਪੱਤਰ ਵੀ ਰੱਖਿਆ ਗਿਆ ਹੈ । ਸਰਕਾਰ ਨੇ ਜ਼ਬਾਨੀ ਹਦਾਇਤਾਂ ਕੀਤੀਆਂ ਹੋਈਆਂ ਹਨ । ਪਰ ਮੈਂ ਸਮਝਦਾ ਹਾਂ ਕਿ ਕੁਝ ਅਫਸਰ ਹੀ ਅੱਛੇ ਹਨ ਜਿਹੜੇ ਕਿ ਸਾਡੇ ਵਿਰੋਧੀ ਧਿਰ ਦੇ ਵਿਧਾਇਕਾਂ ਨੂੰ ਭਾਵੇਂ ਪਰਸਨਲੀ ਰਿਗਾਰਡ ਦਿੰਦੇ ਹੋਏ ਜਾਂ ਉਨ੍ਹਾਂ ਦੀ ਆਪਣੀ ਦੂਰ-ਅੰਦੇਸ਼ੀ ਸਮਝੋ, ਉਹ ਸਾਨੂੰ ਟਾਈਮ ਦਿੰਦੇ ਹਨ, ਸੁਣਦੇ ਹਨ ਲੇਕਿਨ ਇਸ ਸਰਕਾਰ ਵੱਲੋਂ ਕੋਈ ਕਸਰ ਨਹੀਂ ਛੱਡੀ ਗਈ ਅਤੇ ਇਹ ਵਿਰੋਧੀ ਧਿਰ ਦੇ ਵਿਧਾਇਕਾਂ ਨਾਲ ਵਿਤਕਰਾ ਕਰ ਰਹੀ ਹੈ । ਅਸੀਂ ਕਿਸੇ ਚੀਜ਼ ਦਾ ਨੀਂਹ ਪੱਥਰ ਨਹੀਂ ਰੱਖ ਸਕਦੇ, ਸਰਕਾਰੀ ਧਿਰ ਦੇ ਵਿਧਾਇਕ ਜੋ ਮਰਜ਼ੀ ਕਰੀ ਜਾਣ । ਅਸੀਂ ਸ਼ਗਨ ਸਕੀਮ ਦੇ ਚੈਕ ਨਹੀਂ ਵੰਡ ਸਕਦੇ । ਦੂਜੇ ਪਾਸੇ ਜੋ ਐਸ.ਜੀ.ਪੀ.ਸੀ. ਦੇ ਮੈਂਬਰ ਹਨ ਜਾਂ ਜੋ ਵੱਡਿਆਂ ਘਰਾਂ ਦੇ ਕਾਕੇ ਹਨ, ਉਨ੍ਹਾਂ ਤੋਂ ਚੈਕ ਵੰਡਵਾਏ ਜਾਂਦੇ ਹਨ, ਉਹ ਚੈਕ ਵੰਡ ਸਕਦੇ ਹਨ । ਮੈਂ ਸਿੰਪਲੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਾਧਾਰਣ ਵਿਅਕਤੀ ਹਨ, ਉਹ ਤਾਂ ਪੂਰਾ-ਪੂਰਾ ਸਟੇਟਸ ਇਨਜੁਆਏ ਕਰ ਰਹੇ ਹਨ ਅਤੇ ਅਸੀਂ ਜੋ ਪਬਲਿਕ ਦੇ ਇਲੈਕਟਿਡ ਨੁਮਾਇੰਦੇ ਹਾਂ, ਸਾਨੂੰ ਐਡਮਨਿਸਟਰੇਸ਼ਨ ਨੇੜੇ ਨਹੀਂ ਲੱਗਣ ਦਿੰਦੀ । ਇਸਦੇ ਨਾਲ ਪਬਲਿਕ ਵਿੱਚ ਗਲਤ ਸਿਗਨਲ ਜਾਂਦਾ ਹੈ । ਸਪੀਕਰ ਸਾਹਿਬ, ਸਾਨੂੰ ਕੋਈ ਨੀਂਹ ਪੱਥਰ ਰੱਖਣ ਅਤੇ ਚੈਕ ਵੰਡਣ ਦਾ ਸ਼ੌਕ ਨਹੀਂ, ਅਸੀਂ ਤਾਂ ਸਿਰਫ ਇਹ

**Not recorded as ordered by the Chair.

ਚਾਹੁੰਦੇ ਹਾਂ ਕਿ ਪਾਰਲੀਮੈਂਟਰੀ ਸਿਸਟਮ ਦੀਆਂ ਜਿਹੜੀਆਂ ਕਦਰਾਂ ਕੀਮਤਾਂ ਹਨ, ਉਨ੍ਹਾਂ ਨੂੰ ਕਾਇਮ ਰੱਖਿਆ ਜਾਵੇ ।

ਸਰਦਾਰ ਮੱਖਣ ਸਿੰਘ : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ.......

ਸ਼੍ਰੀ ਸਪੀਕਰ : ਅਰਸ਼ੀ ਜੀ, ਸਰਦਾਰ ਮੱਖਣ ਸਿੰਘ ਜੀ ਪੁਆਇੰਟ ਆਫ ਆਰਡਰ ਤੇ ਖੜ੍ਹੇ ਹਨ ਪਰ ਤੁਸੀਂ ਆਪਣੀ ਗੱਲ ਖਤਮ ਕਰ ਲਓ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਮੇਰੀ ਤਾਂ ਬੇਨਤੀ ਹੈ ਕਿ ਸਾਨੂੰ ਨੀਂਹ ਪੱਥਰ ਰੱਖਣ ਅਤੇ ਚੈਕ ਵੰਡਣ ਦਾ ਕੋਈ ਸ਼ੌਕ ਨਹੀਂ ਪਰ ਅਸੀਂ ਤਾਂ ਚਾਹੁੰਦੇ ਹਾਂ ਕਿ ਅਸੀਂ ਪਬਲਿਕ ਦੇ ਚੁਣੇ ਹੋਏ ਨੁਮਾਇੰਦੇ ਹਾਂ ਅਤੇ ਕਾਂਸਟੀਚਿਊਸ਼ਨ ਮੁਤਾਬਿਕ, ਸਾਡੇ ਪ੍ਰੋਟੋਕੋਲ ਮੁਤਾਬਿਕ ਸਾਡਾ ਬਣਦਾ ਸਤਿਕਾਰ ਸਾਨੂੰ ਜ਼ਰੂਰ ਮਿਲਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਦੂਸਰੇ ਰੂਲਿੰਗ ਪਾਰਟੀ ਦੇ ਵਿਧਾਇਕ ਇਨਜੁਆਏ ਕਰ ਰਹੇ ਹਨ । ਪਿਛਲੇ ਸਮੇਂ ਵਿੱਚ ਸਾਡੇ ਨਾਲ ਜੋ ਵਿਤਕਰਾ ਹੋਇਆ ਹੈ, ਉਹ ਬੜਾ ਮਾੜਾ ਹੋਇਆ ਹੈ ਪਰ ਇਨ-ਫਿਊਚਰ ਇਹ ਅਫਸਰ ਸਾਹਿਬਾਨ ਨੂੰ ਇਸ ਕਿਸਮ ਦਾ ਸੰਕੇਤ ਦੇਣ ਕਿ ਉਹ ਕਿਸੇ ਕਿਸਮ ਦਾ ਵਿਤਕਰਾ ਆਪੋਜ਼ੀਸ਼ਨ ਦੇ ਵਿਧਾਇਕਾਂ ਨਾਲ ਨਾ ਕਰਨ ।

## STATEMENT MADE IN REPLY TO MATTERS RAISED DURING ZERO HOUR

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਆਨਰੇਬਲ ਸਾਰੀ ਆਪੋਜ਼ੀਸ਼ਨ ਦੇ ਸਾਰੇ ਮੈਂਬਰ ਸਾਹਿਬਾਨ ਨੇ ਇਕ ਗਿਲਾ ਪ੍ਰਗਟ ਕੀਤਾ ਹੈ । ਮੈਂ ਇਸ ਪਵਿੱਤਰ ਹਾਊਸ ਵਿੱਚ ਇਹ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਵਾਸਤੇ ਸਾਰੇ ਪੰਜਾਬ ਦੇ ਹਲਕੇ, ਸਾਰੇ ਪੰਜਾਬ ਦਾ ਇਕ ਇਕ ਵੀਰ, ਸਤਿਕਾਰਯੋਗ ਹੈ । ਮੈਂ ਸਾਰੇ ਪੰਜਾਬ ਦੀ ਡਿਵੈਲਪਮੈਂਟ ਚਾਹੁੰਦਾ ਹਾਂ, ਮੈਂ ਇਕ ਇੰਡੀਵਿਜੁਅਲ ਦੀ ਗੱਲ ਨਹੀਂ ਕਰਨੀ ਚਾਹੁੰਦਾ । ਖਿਆਲਾ ਸਾਹਿਬ ਆਪਣੇ ਸਪੁੱਤਰ ਤੋਂ ਪੁੱਛ ਲੈਣ । ਮੈਂ ਉਨ੍ਹਾਂ ਦੇ ਹਲਕੇ ਵਿੱਚ ਗਿਆ ਤਾਂ ਸਭ ਤੋਂ ਪਹਿਲਾਂ ਮੈਨੂੰ ਉਹ ਮਿਲਿਆ.........(ਵਿਘਨ)

ਸਰਦਾਰ ਬਲਦੇਵ ਸਿੰਘ ਖਿਆਲਾ : ** ** **

ਮੁੱਖ ਮੰਤਰੀ : ਮੈਂ ਇਹ ਰਿਕਾਰਡ ਵਿਚੋਂ ਵੇਖ ਕੇ ਅਤੇ ਪੁੱਛ ਕੇ ਦੱਸ ਸਕਦਾ ਹਾਂ......

ਸ਼੍ਰੀ ਸਪੀਕਰ : ਖਿਆਲਾ ਸਾਹਿਬ, ਬੈਠ ਜਾਓ । ਜਦ ਮੁੱਖ ਮੰਤਰੀ ਜੀ ਸਟੇਟਮੈਂਟ ਦੇ ਰਹੇ ਹਨ ਤਾਂ ਤੁਹਾਨੂੰ ਇੰਟਰੱਪਟ ਨਹੀਂ ਕਰਨਾ ਚਾਹੀਦਾ । ਜੋ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

ਮੁੱਖ ਮੰਤਰੀ : ਮੈਂ ਜਦੋਂ ਖਿਆਲਾ ਸਾਹਿਬ ਦੇ ਇਲਾਕੇ ਵਿੱਚ ਗਿਆ ਅਤੇ ਉਥੇ ਖਿਆਲਾ ਸਾਹਿਬ ਦਾ ਸਪੁੱਤਰ ਮੈਨੂੰ ਮਿਲਿਆ ਤਾਂ ਮੈਂ ਕਿਹਾ ਕਿ ਇਹ ਖਿਆਲਾ ਸਾਹਿਬ ਦਾ ਸਪੁੱਤਰ ਹੈ, ਸਾਡਾ ਵੀ ਬੱਚਾ ਹੈ । ਖਿਆਲਾ ਸਾਹਿਬ, ਤੁਸੀਂ ਉਸ ਨੂੰ ਪੁੱਛ ਲੈਣਾ । ਜਿੰਨੀ ਉਨ੍ਹਾਂ ਨੇ ਕਿਹਾ ਕਿ ਸਾਡੇ ਪਿੰਡ ਦੀ ਪੰਚਾਇਤ ਨੂੰ ਡਿਵੈਲਪਮੈਂਟ ਲਈ ਇੰਨੀ ਗਰਾਂਟ ਚਾਹੀਦੀ ਹੈ, ਮੈਂ ਉਸ ਤੋਂ ਡੇਢ ਗੁਣਾ ਗਰਾਂਟ ਨਾ ਦਿੱਤੀ ਹੋਵੇ ਤਾਂ ਤੇ ਇਨ੍ਹਾਂ ਦਾ ਗਿਲਾ ਜਾਇਜ਼ ਹੈ । ਇਹ ਇਸ ਨੂੰ ਪੁਲੀਟੀਕਲ ਰੰਗਤ ਨਾ ਦੇਣ । ਦੂਸਰਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ 20-20 ਕਿਲੋਮੀਟਰ ਸੜਕਾਂ ਹਰ ਹਲਕੇ ਵਿੱਚ ਦਿੱਤੀਆਂ ਹਨ, 20-20 ਲੱਖ ਰੁਪਏ ਹਰ ਹਲਕੇ ਵਿੱਚ ਡਿਵੈਲਪਮੈਂਟ ਲਈ ਦਿੱਤੇ ਹਨ । ਜੇ ਇਹ ਕਹਿਣ ਤਾਂ ਮੀਟਿੰਗ ਬੁਲਾ ਕੇ ਰਿਕਾਰਡ ਵਿਚੋਂ ਮੈਂ ਇਨ੍ਹਾਂ ਨੂੰ ਦੱਸ ਸਕਦਾ ਹਾਂ । ਸਪੀਕਰ ਸਾਹਿਬ, ਕੋਈ ਹਲਕਾ ਅਜਿਹਾ ਨਹੀਂ ਜਿਸ ਨੂੰ 60-60, 70-70 ਲੱਖ ਰੁਪਿਆ ਰੂਰਲ

**Not recorded as ordered by the Chair.

[ ਮੁੱਖ ਮੰਤਰੀ ]

ਡਿਵੈਲਪਮੈਂਟ ਲਈ ਨਾ ਦਿੱਤਾ ਗਿਆ ਹੋਵੇ । ਇਹ ਠੀਕ ਹੈ ਕਿ ਸ਼ਹਿਰੀ ਹਲਕੇ ਵਿੱਚ ਕੁਝ ਕਮੀ ਰਹਿ ਗਈ ਹੈ । ਮਿਊਂਸਿਪਲ ਕਮੇਟੀਆਂ ਨੂੰ ਉਨ੍ਹਾਂ ਦਾ ਜੋ ਹਿੱਸਾ ਬਣਦਾ ਸੀ, ਉਹੀ ਦਿੱਤਾ ਜਾਂਦਾ ਰਿਹਾ ਹੈ । ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਮੈਂ ਇਕ ਅਰਬਨ ਡਿਵੈਲਪਮੈਂਟ ਫੰਡ ਕ੍ਰੀਏਟ ਕੀਤਾ ਹੈ ਅਤੇ ਸ਼ਹਿਰੀ ਹਲਕੇ ਜਿਹੜੇ ਹਨ, ਪਾਪੂਲੇਸ਼ਨ ਦੇ ਬੇਸ ਤੇ ਪੂਰੇ ਸ਼ਹਿਰ ਦੀ ਡਿਵੈਲਪਮੈਂਟ ਲਈ ਇਕ ਕਰੋੜ ਰੁਪਿਆ ਅਤੇ ਜਿੱਥੇ ਕੁਝ ਪਾਪੂਲੇਸ਼ਨ ਘੱਟ ਹੈ, ਉਥੇ ਥੋੜ੍ਹਾ ਘੱਟ ਪੈਸਾ ਯਾਨੀ ਪਾਪੂਲੇਸ਼ਨ ਦੇ ਬੇਸ ਤੇ ਫੰਡਜ਼ ਭੇਜੇ ਜਾਣਗੇ । ਹਰ ਸ਼ਹਿਰ ਦੀ ਅਤੇ ਪਿੰਡ ਦੀ ਡਿਵੈਲਪਮੈਂਟ ਹੋਵੇਗੀ । ਮੈਂ ਧੰਨਵਾਦੀ ਹਾਂ ਐਮ.ਐਲ.ਏ. ਬਰਾੜ ਸਾਹਿਬ ਦਾ ਜਿਨ੍ਹਾਂ ਨੇ ਮੈਨੂੰ ਬੜਾ ਕਿਹਾ ਹੈ ਕਿ ਸਾਨੂੰ ਖੁਸ਼ੀ ਹੈ ਔਰ ਧੰਨਵਾਦ ਵੀ ਕੀਤਾ ਹੈ ਕਿ ਤੁਸੀਂ ਚਾਰ ਸਾਲ ਰਾਜ ਕਰ ਲਿਆ ਹੈ । ਬਰਾੜ ਸਾਹਿਬ 15--20 ਸਾਲ ਇਨ੍ਹਾਂ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਨੇ ਹੀ ਰਾਜ ਕਰਨਾ ਹੈ । ਤੁਸੀਂ ਹੋਰ ਕੋਈ ਗੱਲ ਬਿਲਕੁਲ ਹੀ ਦਿਮਾਗ ਵਿੱਚੋਂ ਕੱਢ ਦਿਓ । ਤੁਹਾਡੇ ਸਾਹਮਣੇ ਨਤੀਜਾ ਹੈ । ਪੰਜਾਬ ਦੇ ਤਿੰਨ ਹਲਕੇ ਹਨ : ਮਾਝਾ, ਮਾਲਵਾ ਅਤੇ ਦੁਆਬਾ । ਇਨ੍ਹਾਂ ਹਲਕਿਆਂ ਵਿੱਚ ਅਸੀਂ ਇਲੈਕਸ਼ਨਾਂ ਲੜ ਕੇ ਦੇਖ ਲਈਆਂ ਹਨ ਔਰ ਇਨ੍ਹਾਂ ਹਲਕਿਆਂ ਵਿੱਚ ਤੁਹਾਡੀ ਉਹ ਪਿੱਠ ਲਗਾਈ ਹੈ ਕਿ ਤੁਸੀਂ ਹੁਣ ਉਠਣ ਜੋਗੇ ਨਹੀਂ ਰਹੇ। (ਥੈਂਪਿੰਗ) ਪਰ ਤੁਸੀਂ ਫਿਰ ਵੀ ਉਠ ਉਠ ਕੇ ਖੜ੍ਹੇ ਹੁੰਦੇ ਰਹੇ । (ਥੈਂਪਿੰਗ) ਅਖੀਰ ਵਿੱਚ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ..........

(ਇਸ ਸਮੇਂ ਸਦਨ ਵਿੱਚ ਹਾਜ਼ਰ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ, ਸੀ.ਪੀ.ਆਈ. ਦੇ ਮੈਂਬਰ, ਕਾਮਰੇਡ ਹਰਦੇਵ ਸਿੰਘ ਅਰਸ਼ੀ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਲਦੇਵ ਸਿੰਘ ਖਿਆਲਾ ਅਤੇ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾ ਆਗਿਆ ** ** ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਸ਼੍ਰੀ ਸਪੀਕਰ :** ਅਗਲੀ ਆਈਟਮ । ਕਾਲ ਅਟੈਨਸ਼ਨ ਨੋਟਿਸ । (ਵਿਘਨ) (ਸ਼ੋਰ) ਹਾਂ ਜੀ, ਡੋਗਰਾ ਜੀ,ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਸਾਡਾ ਪੁਆਇੰਟ ਬਿਲਕੁਲ ਹੀ ਡਿਫਰੈਂਟ ਹੈ । ਬਾਦਲ ਸਾਹਿਬ ਨੇ ਜਿਹੜੀ ਹਲਕਿਆਂ ਦੀ ਡਿਵੈਲਪਮੈਂਟ ਦੀ ਗੱਲ ਕੀਤੀ ਹੈ.........

**ਸ਼੍ਰੀ ਸਪੀਕਰ :** ਇਹ ਤੁਸੀਂ ਗਵਰਨਰ ਐਡਰੈਸ ਤੇ ਕਹਿ ਲੈਣਾ ।

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਜਿਹੜਾ ਮੁੱਖ ਮੰਤਰੀ ਜੀ ਨੇ ਕਿਹਾ ਹੈ, ਅਸੀਂ ਉਸ ਦਾ ਰਿਪਲਾਈ ਦੇਣਾ ਚਾਹੁੰਦੇ ਹਾਂ । ** ** (ਵਿਘਨ) (ਸ਼ੋਰ)

**ਸ਼੍ਰੀ ਸਪੀਕਰ :** ਜਿਹੜਾ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ) ਡੋਗਰਾ ਜੀ, ਤੁਸੀਂ ਆਪਣੀ ਗੱਲ ਕਰ ਲਈ ਹੈ । (ਵਿਘਨ) (ਸ਼ੋਰ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਹਮਣੇ ਬੈਠੇ ਵੀਰਾਂ ਪ੍ਰਤੀ ਮੇਰਾ ਬਹੁਤ ਸਤਿਕਾਰ ਹੈ । ਅਗਰ ਇਨ੍ਹਾਂ ਮੈਂਬਰ ਸਾਹਿਬਾਨ ਨੂੰ ਕੋਈ ਗਿਲਾ ਹੈ ਤਾਂ ਮੈਂ ਇਨ੍ਹਾਂ ਦੀ ਔਡ ਮੀਟਿੰਗ ਬੁਲਾ ਲਵਾਂਗਾ । ਇਨ੍ਹਾਂ ਦੇ ਗਿਲੇ ਸੁਣ ਲਵਾਂਗੇ । ਜੋ ਵੀ ਵੱਧ ਤੋਂ ਵੱਧ ਹੱਲ ਕਰ ਸਕਦੇ ਹੋਵਾਂਗੇ, ਉਹ ਕਰਾਂਗੇ । ਇਹ ਮੈਂ ਇਨ੍ਹਾਂ ਨੂੰ ਬਿਲਕੁਲ ਵਿਸ਼ਵਾਸ ਦਿਵਾਉਂਦਾ ਹਾਂ । ਸਾਰੀ ਆਪੋਜ਼ੀਸ਼ਨ ਦੀ ਮੀਟਿੰਗ ਬੁਲਾ ਲਵਾਂਗੇ ਔਰ ਤਸੱਲੀ ਨਾਲ ਗੱਲ ਕਰ ਲਵਾਂਗੇ । (ਵਿਘਨ) (ਸ਼ੋਰ)

**Not recorded as ordered by the Chair.

*MATTERS RAISED DURING ZERO HOUR (RESUMPTION)*

**ਸ਼੍ਰੀ ਸਪੀਕਰ :** ਪਹਿਲਾਂ ਹੈਨਰੀ ਸਾਹਿਬ ਦੀ ਗੱਲ ਸੁਣ ਲਈਏ ।

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਅਰਬਨ ਡਿਵੈਲਪਮੈਂਟ ਫੰਡ ਵਿੱਚ ਇੱਕ ਕਰੋੜ ਰੁਪਿਆ ਪ੍ਰਤੀ ਹਲਕਾ ਅਤੇ ਰੂਰਲ ਵਾਸਤੇ 60--70 ਲੱਖ ਰੁਪਿਆ ਦਿੱਤਾ ਜਾਵੇਗਾ। ਪਰ ਸੀ.ਐਮ. ਸਾਹਿਬ ਇਹ ਸਪਸ਼ਟੀਕਰਨ ਦੇਣ ਕਿ ਜਿਹੜਾ ਵੀ ਪੈਸਾ ਦਿੱਤਾ ਜਾਵੇਗਾ, ਉਹ ਇਲਾਕੇ ਦੇ ਐਮ.ਐਲ.ਏ. ਦੇ ਥਰੂ ਦਿੱਤਾ ਜਾਵੇਗਾ । ਇਸ ਤਰ੍ਹਾਂ ਨਹੀਂ ਕੀਤਾ ਜਾਵੇਗਾ ਜਿਸ ਤਰ੍ਹਾਂ ਪਹਿਲਾਂ ਹੁੰਦਾ ਰਿਹਾ ਹੈ ਔਰ ਨੁਮਾਇੰਦੇ ਥਰੂ ਪੈਸਾ ਨਹੀਂ ਦਿੱਤਾ ਜਾਂਦਾ ਸੀ । ਇਸ ਕਰਕੇ ਇਹ ਸਪਸ਼ਟੀਕਰਨ ਦਿੱਤਾ ਜਾਵੇ ਕੀ ਸਾਡੀ ਇਨਵਾਲਵਮੈਂਟ ਕੀਤੀ ਜਾਵੇਗੀ ਜਾਂ ਨਹੀਂ ? ਕੀ ਸਾਡੀ ਰਿਕੁਮੈਂਡੇਸ਼ਨ ਤੇ ਪੈਸਾ ਦਿੱਤਾ ਜਾਵੇਗਾ ਜਾਂ ਨਹੀਂ ?

**ਸ਼੍ਰੀ ਸਪੀਕਰ :** ਹੁਣ ਸਰਦਾਰ ਮੱਖਣ ਸਿੰਘ ਜੀ । (ਵਿਘਨ) (ਸ਼ੋਰ) ਪਹਿਲਾਂ ਸਰਦਾਰ ਮੱਖਣ ਸਿੰਘ ਦੀ ਗੱਲ ਸੁਣ ਲਈਏ । ਬਰਾੜ ਸਾਹਿਬ, ਬੈਠ ਜਾਓ । (ਵਿਘਨ) (ਸ਼ੋਰ) ਸਰਦਾਰ ਮੱਖਣ ਸਿੰਘ ਦੀ ਗੱਲ ਸੁਣ ਲਈਏ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੁਆਇੰਟ ਆਫ ਆਰਡਰ ਕਹਿਣ ਦਾ ਮੌਕਾ ਦਿੱਤਾ ਹੈ.... (ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਮੱਖਣ ਸਿੰਘ ਦਾ ਪੁਆਇੰਟ ਆਫ ਆਰਡਰ ਸੁਣ ਲਈਏ ।

**ਸਰਦਾਰ ਮੱਖਣ ਸਿੰਘ :** ** ** **

**ਸ਼੍ਰੀ ਸਪੀਕਰ :** ਉਹ ਇਥੇ ਹਾਜ਼ਰ ਨਹੀਂ ਹਨ । ਮੈਂ ਕਿਹਾ ਜੀ, ਉਨ੍ਹਾਂ ਦਾ ਨਾਮ ਮੈਨਸ਼ਨ ਨਾ ਕਰੋ ।

**ਸਰਦਾਰ ਮੱਖਣ ਸਿੰਘ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਮੱਖਣ ਸਿੰਘ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਅੱਗੇ ਸਹੂੰਗੜਾ ਸਾਹਿਬ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ :** ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਦੁਖਦਾਈ ਮੈਟਰ ਹੈ । ਅਸੀਂ ਚਾਰ ਸਾਲ ਦਾ ਸਮਾਂ ਰੋਡਜ਼ ਤੇ ਘੁੰਮ ਕੇ ਬਿਤਾਇਆ ਹੈ ਔਰ ਸਾਡੇ ਹਲਕੇ ਦੇ ਵਿਚ ਲੋਕ ਸਾਨੂੰ ਇਸ ਕਰਕੇ ਕਿਸੇ ਪਬਲਿਕ ਫੰਕਸ਼ਨ ਵਿਚ ਨਹੀਂ ਬੁਲਾਉਂਦੇ ਕਿ ਇਨ੍ਹਾਂ ਦੇ ਕੋਲੋਂ ਕੀ ਮਿਲਣਾ ਹੈ ਅਤੇ ਇਹ ਪਿੰਡ ਦੀ ਡਿਵੈਲਪਮੈਂਟ ਦੇ ਵਾਸਤੇ ਕੀ ਦੇ ਦੇਣਗੇ । ਮੈਂ ਪਰਸੋਂ ਵੀ ਆਪਣੀ ਗੱਲ ਆਖੀ ਸੀ ਕਿ ਮੇਰੇ ਹਲਕੇ ਦੇ 22 ਪਿੰਡਾਂ ਵਿਚ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਸੰਗਤ ਦਰਸ਼ਨ ਕੀਤੇ ਔਰ 20 ਕਿਲੋਮੀਟਰ ਸੜਕ ਉਹ ਸਿਰਫ ਉਨ੍ਹਾਂ 22 ਪਿੰਡਾਂ ਵਿਚ ਹੀ ਅਨਾਊਂਸ ਕਰਕੇ ਆਏ । ਉਹ ਪੈਸੇ ਉਨ੍ਹਾਂ 22 ਪਿੰਡਾਂ ਵਿਚ ਹੀ ਲੱਗੇ, ਬਾਹਰ ਕਿਸੇ ਹੋਰ ਪਿੰਡ ਵਿਚ ਨਹੀਂ ਲੱਗੇ । ਇਥੋਂ ਤੱਕ ਕਿ ਜਿਹੜੇ ਪੈਸੇ ਰਹਿ ਗਏ ਹਨ, ਉਹ 22 ਪਿੰਡਾਂ ਤੋਂ ਬਾਹਰ.....

**ਸ਼੍ਰੀ ਸਪੀਕਰ :** ਤੁਸੀਂ ਇਹ ਗਵਰਨਰ ਐਡਰੈਸ ਤੇ ਬੋਲਦੇ ਹੋਏ ਕਹਿ ਲੈਣਾ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ.....

---

**Expunged as ordered by the Chair.

**ਸ਼੍ਰੀ ਸਪੀਕਰ :** ਬਰਾੜ ਸਾਹਿਬ, ਤੁਸੀਂ ਦੱਸੋ ਕੀ ਕਹਿਣਾ ਹੈ ? (ਵਿਘਨ)

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ :** ਸਵਾਲ, ਮਾਨਯੋਗ ਸਪੀਕਰ ਸਾਹਿਬ, ਇਹ ਨਹੀਂ ਹੈ । ਮੇਰੇ ਹਲਕੇ ਦੇ ਵਿਚ ਜਿਹੜਾ ਕ੍ਰਿਮੀਨਲ ਆਦਮੀ ਹੈ, ਉਹ ਕ੍ਰਿਮੀਨਲ ਆਦਮੀ.... .

**ਸ਼੍ਰੀ ਸਪੀਕਰ :** ਤੁਹਾਨੂੰ ਗਵਰਨਰ ਐਡਰੈਸ ਤੇ ਮੈ ਟਾਈਮ ਦੇਵਾਂਗਾ, ਉਦੋਂ ਬੋਲ ਲੈਣਾ ।

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ :** ਜਿਹੜਾ ਸਜ਼ਾ ਭੁਗਤ ਕੇ ਆਇਆ ਹੈ, ਉਸ ਨੂੰ ਪਲੈਨਿੰਗ ਬੋਰਡ ਦਾ ਮੈਂਬਰ ਬਣਾਇਆ ਹੋਇਆ ਹੈ । ਉਸ ਦੇ ਕਹੇ ਤੇ ਸਾਡੇ ਹਲਕੇ ਵਿੱਚ ਡਿਵੈਲਪਮੈਂਟ ਹੁੰਦੀ ਹੈ..... (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਗਵਰਨਰ ਐਡਰਸ ਤੇ ਬੋਲਦੇ ਸਮੇਂ ਇਹ ਕਹਿ ਲੈਣਾ ।

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ :** ਮਾਨਯੋਗ ਸਪੀਕਰ ਸਾਹਿਬ, ਇਹ ਬਿਲਕੁਲ ਡੈਮੋਕ੍ਰੇਸੀ ਦਾ ਕਤਲ ਹੈ, ਲੋਕ ਰਾਜ ਦਾ ਕਤਲ ਹੈ । ਆਪੋਜ਼ੀਸ਼ਨ ਦੇ ਐਮ.ਐਲ.ਏ. ਨੂੰ ਸਰਕਾਰੀ ਫੰਕਸ਼ਨ ਵਿੱਚ ਬੁਲਾਉਣਾ ਤੱਕ ਗਵਾਰਾ ਨਹੀਂ ਕੀਤਾ ਜਾਂਦਾ, ਇਸ ਤੋਂ ਵੱਡੀ ਦੁਖਦਾਈ ਗੱਲ ਹੋਰ ਕੀ ਹੋ ਸਕਦੀ ਹੈ । ਜੇ ਅਸੀਂ ਪਵਿੱਤਰ ਹਾਊਸ ਵਿੱਚ ਆਪਣਾ ਪੱਖ ਨਹੀਂ ਰੱਖ ਸਕਦੇ ਤਾਂ ਬਾਹਰ ਸਾਡੀ ਗੱਲ ਕੌਣ ਸੁਣੇਗਾ......

**ਸ਼੍ਰੀ ਸਪੀਕਰ :** ਉਨ੍ਹਾਂ ਤੁਹਾਡੀ ਗੱਲ ਸੁਣ ਲਈ ਹੈ । ਸੀ.ਐਮ. ਸਾਹਿਬ ਨੇ ਆਪਣੀ ਸਟੇਟਮੈਂਟ ਦੇ ਦਿੱਤੀ ਹੈ.... (ਵਿਘਨ) ਹਾਂ ਜੀ, ਬਰਾੜ ਸਾਹਿਬ ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ..... (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ :** (ਵਿਘਨ) ਖਿਆਲਾ ਜੀ, ਮੈਨੂੰ ਟਾਈਮ ਮਿਲ ਗਿਆ ਹੈ, ਮੈਂ ਇੱਕ ਮਿੰਟ ਵਿੱਚ ਕਹਿ ਲੈਂਦਾ ਹਾਂ । ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਆਦਰਯੋਗ ਮੁੱਖ ਮੰਤਰੀ ਜੀ ਨੇ ਮੇਰਾ ਨੋਟਿਸ ਲਿਆ । ਉਨ੍ਹਾਂ ਨੇ ਗੱਲ ਕਰਦਿਆਂ ਕਿਹਾ ਕਿ ਪੰਜਾਬ ਦੇ ਤਿੰਨਾ ਚੋਣਾਂ ਵਿਚ ਅਸੀਂ ਸ਼ਾਨ ਨਾਲ ਜਿੱਤੇ ਹਾਂ ਪਰ, ਸਪੀਕਰ ਸਾਹਿਬ, ਮੇਰਾ ਹੀ ਨਹੀਂ, ਸਾਰੇ ਪੰਜਾਬ ਦਾ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੇ ਲੋਕਾਂ ਦਾ ਸਿਰ ਝੁਕਦਾ ਹੈ ** ** ** ** **

Mr. Speaker : No, no. Not to be recorded. No. (ਅਵਾਜ਼ਾਂ : ਸ਼ੇਮ ਸ਼ੇਮ) ਅੱਗੇ ਸਰਦਾਰ ਮਹੇਸ਼ਇੰਦਰ ਸਿੰਘ.... (ਵਿਘਨ)

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ :** ਸਪੀਕਰ ਸਾਹਿਬ.....

**ਸ਼੍ਰੀ ਸਪੀਕਰ :** ਚਰੰਜੀ ਲਾਲ ਗਰਗ ਸਾਹਿਬ, ਬੈਠ ਜਾਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇੱਕ ਗੱਲ ਲਿਆਉਣੀ ਚਾਹੁੰਦੀ ਹਾਂ ਕਿ ਇਹ ਜੋ ਮੇਰੇ ਇਧਰਲੇ ਕਾਂਗਰਸੀ ਵੀਰ ਰੌਲਾ ਪਾ ਰਹੇ ਹਨ ਕਿ ਉਨ੍ਹਾਂ ਦੇ ਨਾਲ ਵਿਤਕਰਾ ਹੋ ਰਿਹਾ ਹੈ, ਮੈਂ ਇਨ੍ਹਾਂ ਦੇ ਨਾਲ ਸਹਿਮਤ ਨਹੀਂ ਹਾਂ । ਇਸ ਦੀ ਵਜ੍ਹਾ ਹੈ ਅਤੇ ਉਹ ਵਜ੍ਹਾ ਇਹ ਹੈ ਕਿ ਇਸ ਵਿਤਕਰੇ ਦਾ ਰਾਹ ਤਾਂ ਕਾਂਗਰਸ ਨੇ ਹੀ ਸ਼ੁਰੂ ਕੀਤਾ ਸੀ । ਮੈਂ ਇਸ ਦੇ ਬਾਰੇ ਬਿਲਕੁਲ ਕਨਫਿਊਜ਼ਨ ਦੇ ਵਿਚ ਨਹੀ ਹਾਂ । ਜਦੋਂ ਸਾਡੀ ਸਰਕਾਰ ਬਣੀ ਸੀ, ਉਦੋਂ ਮੈਂ ਸੋਚਦਾ ਸੀ ਕਿ ਇਹ ਸਰਕਾਰ ਸਰਬੱਤ ਦੇ ਭਲੇ ਦੀ ਯਾਚਨਾ ਕਰਨ ਵਾਲੀ ਸਰਕਾਰ, ਪਾਰਟੀਆਂ ਦੇ ਲੈਵਲ ਤੋਂ ਉਪਰ ਉਠ ਕੇ ਰੇਤਾਂ ਦੀਆਂ ਦੀਵਾਰਾਂ ਨੂੰ ਢਾਹ ਕੇ ਬਗੈਰ ਕਿਸੇ ਵਿਤਕਰੇ ਤੋਂ ਇਨਸਾਫ ਦਾ ਨਾਅਰਾ ਦੇਣ ਵਾਲੀ ਸਰਕਾਰ ਸਾਡੇ ਨਾਲ ਹੀਂ ਨਹੀਂ ਸਗੋਂ ਸਮੁੱਚੇ ਪੰਜਾਬ ਦੇ ਨਾਲ ਇਨਸਾਫ ਕਰੇਗੀ । ਪਰ ਮੈਨੂੰ ਅਫਸੋਸ ਹੈ ਅਤੇ ਮਹਿਸੂਸ ਹੁੰਦਾ ਹੈ ਕਿ ਮਾਨਯੋਗ ਮੁੱਖ ਮੰਤਰੀ ਜੀ ਦੀਆਂ ਜੋ ਦਿਲੀ ਇਛਾਵਾਂ ਸਨ, ਉਨ੍ਹਾਂ ਨੂੰ

---

**Not recorded as ordered by the Chair.

ਪ੍ਰੈਕਟੀਕਲ ਸ਼ੇਪ ਪੰਜਾਬ ਵਿਚ ਨਹੀਂ ਮਿਲੀ । ਇਨ੍ਹਾਂ ਨੇ ਕਿਹਾ ਕਿ ਜੇਕਰ ਕਿਸੇ ਨਾਲ ਵਿਤਕਰਾ ਹੁੰਦਾ ਹੈ ਤਾਂ ਉਹ ਮੇਰੇ ਨੋਟਿਸ ਦੇ ਵਿਚ ਲਿਆਉਣ । ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ 2 ਦਸੰਬਰ, 1998 ਦਾ ਅੰਗਰੇਜ਼ੀ 'ਦੀ ਟ੍ਰਿਬਿਊਨ' ਅਖਬਾਰ ਦੇ ਪੇਜ਼ ਨੰਬਰ 3 ਦੀ ਖਬਰ ਜੋ ਕਿ ਪਟਿਆਲਾ ਵਿਖੇ ਹੋਏ ਸਮਾਗਮ ਨਾਲ ਸਬੰਧਤ ਸੀ ਅਤੇ ਜਿਸ ਵਿਚ ਮਾਨਯੋਗ ਮੁੱਖ ਮੰਤਰੀ ਜੀ ਨੇ ਸਵਰਗੀ ਸਰਦਾਰ ਬਚਿੱਤਰ ਸਿੰਘ ਦੀ ਬਰਸੀ ਤੇ ਇਹ ਐਲਾਨ ਕੀਤਾ ਸੀ ਕਿ ਮੈਂ ਪਿਛਲੇ ਸਾਲ ਦੇ ਇਸ ਕਾਲਜ ਨੂੰ 5 ਲੱਖ ਰੁਪਏ ਦੇਣ ਦਾ ਐਲਾਨ ਕਰ ਗਿਆ ਸੀ ਅਤੇ ਇਹ ਵੀ ਐਲਾਨ ਕੀਤਾ ਸੀ ਕਿ ਇਸ ਕਾਲਜ ਨੂੰ ਗ੍ਰਾਂਟ-ਇੰਨ-ਏਡ ਵਾਸਤੇ ਇਨਕਲੂਡ ਕਰਨ ਦਾ.......

**ਸ੍ਰੀ ਸਪੀਕਰ :** ਗਰੇਵਾਲ ਸਾਹਿਬ, ਨਹੀਂ ਜੀ । ਇਸ ਦੇ ਬਾਰੇ ਤੁਸੀਂ ਗਵਰਨਰ ਐਡਰੈਸ ਤੇ ਕਹਿ ਲੈਣਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਇਹ ਗੱਲ ਤੁਹਾਨੂੰ ਸੁਨਣੀ ਪਵੇਗੀ । ਇਹ ਤਾਂ ਉਹੀ ਵਿਤਕਰਾ ਹੋ ਰਿਹਾ ਹੈ....(ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਹਾਨੂੰ ਸੱਚੀ ਗੱਲ ਸੁਨਣੀ ਚਾਹੀਦੀ ਹੈ, ਤੁਸੀਂ ਸੱਚ ਨੂੰ ਕਿਉਂ ਨਹੀ ਸੁਣਦੇ (ਵਿਘਨ) ਇਹ ਗੱਲਾਂ ਤੁਹਾਨੂੰ ਬਿਲਕੁਲ ਸੁਨਣੀਆਂ ਪੈਣਗੀਆਂ । ਇਹ ਇੰਪਾਰਟੈਂਟ ਸੈਸ਼ਨ ਹੈ, ਅਸੀਂ ਇਸ ਗੱਲ ਦੇ ਨਾਲ ਬਿਲਕੁਲ ਸਹਿਮਤ ਨਹੀਂ ਹੋਵਾਂਗੇ (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਇਹ ਤੁਸੀਂ ਗਵਰਨਰ ਐਡਰੈਸ ਤੇ ਕਹਿ ਲੈਣਾ, ਇਹ ਪਰਸਨਲ ਮੈਟਰ ਹੈ । (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਕਹਿੰਦਾ ਹਾਂ ਕਿ ਇਹ ** ***

**Mr. Speaker :** Not to be recorded. Zero Hour is over.

## SQUATTING ON THE FLOOR OF THE HOUSE

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ, ਸੀ.ਪੀ.ਆਈ. ਦੇ ਮੈਂਬਰ, ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ, ਬਹੁਜਨ ਸਮਾਜ ਪਾਰਟੀ ਦੇ ਮੈਂਬਰ, ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸ਼੍ਰੀਮਤੀ ਦਲਜੀਤ ਕੌਰ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਰਵੀ ਇੰਦਰ ਸਿੰਘ, ਸਰਦਾਰ ਸੁਰਜੀਤ ਸਿੰਘ ਕੋਹਲੀ ਅਤੇ ਸਰਦਾਰ ਮਨਜੀਤ ਸਿੰਘ ਕਲਕੱਤਾ ਸਰਕਾਰ ਵਲੋਂ ਵਿਰੋਧੀ ਧਿਰ ਦੇ ਹੱਕਾਂ ਦੀ ਰਾਖੀ ਨਾ ਕੀਤੇ ਜਾਣ ਦੇ ਵਿਰੋਧ ਵਜੋਂ ** ** ਨਾਅਰੇ ਲਗਾਉਂਦੇ ਹੋਏ ਹਾਊਸ ਦੇ ਵੈੱਲ ਵਿੱਚ ਆ ਕੇ ਧਰਨੇ ਤੇ ਬੈਠ ਗਏ ।)

**ਸ੍ਰੀ ਸਪੀਕਰ :** ਜੋ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਮੈ ਸਮਝਦਾ ਹਾਂ ਕਿ ਸਰਕਾਰ ਦੇ ਨੋਟਿਸ ਵਿਚ ਤੁਹਾਡੀ ਗੱਲ ਆ ਗਈ ਹੈ ਤੇ ਮੈ ਚਾਹਾਂਗਾ ਕਿ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਚਲੇ ਜਾਣ । (ਵਿਘਨ) ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਅਤੇ ਚੰਗਾ ਹੋਵੇਗਾ ਜੇ ਹੁਣ ਆਪਣੀਆਂ ਸੀਟਾਂ ਤੇ ਜਾਇਆ ਜਾਵੇ । ਸਰਕਾਰ

**Not recorded as ordered by the Chair.

[ ਸ਼੍ਰੀ ਸਪੀਕਰ ]

ਦੇ ਨੋਟਿਸ ਵਿਚ ਗੱਲ ਲਿਆਉਣੀ ਸੀ, ਉਹ ਆ ਗਈ । (ਵਿਘਨ) ਮੈਂ ਹੁਣ ਕੋਈ ਟਾਈਮ ਨਹੀਂ ਦੇਣਾ । ਡੋਗਰਾ ਜੀ, ਮੇਰੀ ਗੱਲ ਸੁਣੋ । ਅਰਸ਼ੀ ਜੀ, ਮੈਂ ਚਾਹਾਂਗਾ ਕਿ ਜਿਹੜੇ ਪਾਰਟੀਜ਼ ਦੇ ਲੀਡਰ ਹਨ, ਉਹ ਮੇਰੇ ਚੈਂਬਰ ਵਿਚ ਆ ਜਾਣ (ਵਿਘਨ) ਇਕ ਮਿੰਟ ਮੇਰੀ ਗੱਲ ਸੁਣੋ । ਮੈਂ ਜਿਹੜੀ ਗੱਲ ਕਰ ਰਿਹਾ ਹਾਂ ਉਹ ਸੁਣ ਲਓ (ਵਿਘਨ)

(ਇਕ ਆਵਾਜ਼ : ਅਸੀਂ ਇਸ ਤਰ੍ਹਾਂ ਮੀਟਿੰਗ ਨਹੀਂ ਕਰਨੀ ।)

ਜੋ ਮੈਂ ਕਹਿ ਰਿਹਾ ਹਾਂ, ਉਹ ਸੁਣ ਤਾਂ ਲਓ । ਅਰਸ਼ੀ ਜੀ, ਮੈਂ ਜੋ ਕਹਿ ਰਿਹਾ ਹਾਂ, ਉਸ ਨੂੰ ਸੁਣ ਲਓ । ਆਪੋਜ਼ੀਸ਼ਨ ਪਾਰਟੀਆਂ ਦੇ ਲੀਡਰ ਜਿਹੜੇ ਹਨ, ਉਹ ਮੇਰੇ ਚੈਂਬਰ ਵਿਚ ਆ ਜਾਣ । ਸੀ.ਐਮ. ਸਾਹਿਬ ਨੂੰ ਕਹਾਂਗੇ ਕਿ ਉਹ ਵੀ ਉਥੇ ਆ ਜਾਣ । (ਵਿਘਨ)

## SHORT ADJOURNMENT OF THE HOUSE

**ਸ਼੍ਰੀ ਸਪੀਕਰ :** ਸਦਨ 5.02 ਵਜੇ ਸ਼ਾਮ ਤੱਕ ਸਥਗਿਤ ਕੀਤਾ ਜਾਂਦਾ ਹੈ ।

*4.03 ਵਜੇ ਸ਼ਾਮ (ਇਸ ਉਪਰੰਤ ਸਦਨ 5.02 ਵਜੇ ਸ਼ਾਮ ਤੱਕ *ਸਥਗਿਤ ਹੋ ਗਿਆ ।)

---------

(ਸਦਨ 5.03 ਵਜੇ ਸ਼ਾਮ ਮੁੜ ਇਕੱਤਰ ਹੋਇਆ ।)

## SQUATTING ON THE FLOOR OF THE HOUSE

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ, ਸ਼੍ਰੋਮਣੀ ਅਕਾਲੀ ਦਲ ਦੇ ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਸੁਰਜੀਤ ਸਿੰਘ ਕੋਹਲੀ, ਸਰਦਾਰ ਰਵੀ ਇੰਦਰ ਸਿੰਘ, ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸ਼੍ਰੀਮਤੀ ਦਲਜੀਤ ਕੌਰ ਅਤੇ ਸਰਦਾਰ ਮਨਜੀਤ ਸਿੰਘ ਕਲਕੱਤਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਮੈਂਬਰ, ਕਾਮਰੇਡ ਹਰਦੇਵ ਸਿੰਘ ਅਰਸ਼ੀ ਤੇ ਕਾਮਰੇਡ ਅਜੈਬ ਸਿੰਘ ਰੌਂਤਾ ਅਤੇ ਬਹੁਜਨ ਸਮਾਜ ਪਾਰਟੀ ਦੇ ਮੈਂਬਰ, ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ਸਰਕਾਰ ਵਲੋਂ ਵਿਰੋਧੀ ਧਿਰ ਦੇ ਮੈਂਬਰਾਂ ਦੇ ਹੱਕਾਂ ਦੀ ਰਾਖੀ ਨਾ ਕੀਤੇ ਜਾਣ ਦੇ ਵਿਰੋਧ ਵਜੋਂ ਹਾਊਸ ਦੇ ਵੈੱਲ ਵਿੱਚ ਧਰਨੇ ਤੇ ਬੈਠੇ ** ** ** ਨਾਅਰੇ ਲਗਾ ਰਹੇ ਸਨ ।)

**ਸ਼੍ਰੀ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ । ਮੈਂ ਚਾਹਾਂਗਾ ਕਿ ਸਾਰੇ ਮੈਂਬਰ ਸਾਹਿਬਾਨ ਹੁਣ ਆਪਣੀਆਂ ਸੀਟਾਂ ਤੇ ਚਲੇ ਜਾਣ । (ਵਿਘਨ, ਸ਼ੋਰ) ਮੈਂ ਜਿੰਨੀ ਤੁਹਾਡੀ ਗੱਲ ਸੁਣਦਾ ਹਾਂ, ਉਨੀ ਕਿਸੇ ਹੋਰ ਦੀ ਨਹੀਂ ਸੁਣਦਾ । ਜ਼ੀਰੋ ਆਵਰ ਤੇ ਮੈਂ ਪੰਜ-ਪੰਜ ਬੰਦਿਆਂ ਨੂੰ ਇਕੱਠਾ ਮੌਕਾ ਦੇ ਦਿੰਦਾ ਹਾਂ । (ਵਿਘਨ) (ਸ਼ੋਰ)

## SHORT ADJOURNMENT OF THE HOUSE

**ਸ਼੍ਰੀ ਸਪੀਕਰ :** ਹਾਊਸ ਅੱਧੇ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ ।

---

**Not recorded as ordered by the Chair.

*5.04 ਵਜੇ ਸ਼ਾਮ (ਇਸ ਉਪ੍ਰੰਤ ਸਦਨ 5.34 ਵਜੇ ਸ਼ਾਮ ਤੱਕ *ਸਥਗਿਤ ਹੋ ਗਿਆ ।)

(ਸਦਨ 5.35 ਵਜੇ ਸ਼ਾਮ ਮੁੜ ਇਕੱਤਰ ਹੋਇਆ ।)

SQUATTING ON THE FLOOR OF THE HOUSE

(ਇਸ ਸਮੇ ਸਦਨ ਵਿਚ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ, ਸੀ.ਪੀ.ਆਈ. ਦੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ, ਬੀ.ਐਸ.ਪੀ. ਦੇ ਮੈਂਬਰ, ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸ਼੍ਰੀਮਤੀ ਦਲਜੀਤ ਕੌਰ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਰਵੀ ਇੰਦਰ ਸਿੰਘ, ਸਰਦਾਰ ਸੁਰਜੀਤ ਸਿੰਘ ਕੋਹਲੀ ਅਤੇ ਸਰਦਾਰ ਮਨਜੀਤ ਸਿੰਘ ਕਲਕੱਤਾ ਸਰਕਾਰ ਵਲੋਂ ਵਿਰੋਧੀ ਧਿਰ ਦੇ ਮੈਂਬਰਾਂ ਦੇ ਹੱਕਾਂ ਦੀ ਰਾਖੀ ਨਾ ਕੀਤੇ ਜਾਣ ਦੇ ਵਿਰੋਧ ਵਜੋਂ ਹਾਊਸ ਦੇ ਵੈੱਲ ਵਿਚ ਧਰਨੇ ਤੇ ਬੈਠੇ ** ** ** ਨਾਅਰੇ ਲਗਾ ਰਹੇ ਸਨ ।)

**ਸ਼੍ਰੀ ਸਪੀਕਰ :** ਸਲੋਗਨਜ਼ ਰਿਕਾਰਡ ਨਾ ਕੀਤੇ ਜਾਣ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪੋ-ਆਪਣੀਆਂ ਸੀਟਾਂ ਤੇ ਚਲੇ ਜਾਣ । ਜੋ ਇਨ੍ਹਾਂ ਨੂੰ ਸਰਕਾਰ ਦੇ ਨਾਲ ਗਿਲਾ ਹੈ, ਉਸ ਨੂੰ ਇਹ ਸਰਕਾਰ ਦੇ ਸਾਹਮਣੇ ਰੱਖ ਸਕਦੇ ਹਨ । ਅਸੀਂ ਹਰ ਹਲਕੇ ਨੂੰ ਪੂਰੇ ਹੱਕ ਦਿੱਤੇ ਹਨ ਅਤੇ ਵਿਕਾਸ ਦੇ ਲਈ ਪੂਰੇ ਯਤਨ ਕੀਤੇ ਹਨ । ਇਸ ਤਰ੍ਹਾਂ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਰੌਲਾ ਪਾ ਕੇ ਹਾਊਸ ਦਾ ਕੀਮਤੀ ਟਾਈਮ ਜ਼ਾਇਆ ਕਰ ਰਹੇ ਹਨ ਅਤੇ ਸਰਕਾਰ ਦਾ ਕੀਮਤੀ ਪੈਸਾ ਜ਼ਾਇਆ ਕਰ ਰਹੇ ਹਨ । ਜਿਹੜੀਆਂ ਇਨ੍ਹਾਂ ਦੀਆਂ ਮੁਸ਼ਕਲਾਂ ਹਨ, ਉਨ੍ਹਾਂ ਨੂੰ ਇਹ ਸਰਕਾਰ ਦੇ ਸਾਹਮਣੇ ਪੇਸ਼ ਕਰ ਸਕਦੇ ਹਨ । ਸਰਕਾਰ ਇਨ੍ਹਾਂ ਦੀ ਹਰ ਗੱਲ ਦਾ ਜਵਾਬ ਦੇਵੇਗੀ ਅਤੇ ਇਨ੍ਹਾਂ ਨੂੰ ਸੈਟਿਸਫਾਈ ਕਰਨ ਦੀ ਅਸੀਂ ਪੂਰੀ ਕੋਸ਼ਿਸ਼ ਕਰਾਂਗੇ । (ਵਿਘਨ) (ਸ਼ੋਰ) ਬਾਇ ਇਲੈਕਸ਼ਨ ਦੇ ਵਿਚ ਲੋਕਾਂ ਨੇ ਸਰਕਾਰ ਦੇ ਹੱਕ ਵਿਚ ਫੈਸਲਾ ਦਿੱਤਾ ਹੈ ਅਤੇ ਸਰਕਾਰ ਦੀਆਂ ਨੀਤੀਆਂ ਨੂੰ ਕਬੂਲ ਕੀਤਾ ਹੈ । ਅਸੀਂ ਹਰ ਹਲਕੇ ਦੇ ਵਿਕਾਸ ਲਈ ਪੈਸੇ ਖਰਚ ਕੀਤੇ ਹਨ ਅਤੇ ਧਿਆਨ ਦਿੱਤਾ ਹੈ । ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਹਾਊਸ ਦੇ ਕੰਮ ਕਾਰ ਨੂੰ ਚੱਲਣ ਦੇਣ, ਤਾਂਕਿ ਅਸੀ ਲੋਕਾਂ ਦੀ ਸੇਵਾ ਕਰ ਸਕੀਏ । ਮੈਂ ਫਿਰ ਬੇਨਤੀ ਕਰਦਾ ਹਾਂ ਕਿ ਇਹ ਸੀਟਾਂ ਤੇ ਵਾਪਸ ਆ ਜਾਣ ।

(ਇਸ ਸਮੇਂ ਹਾਊਸ ਦੇ ਵੈੱਲ ਵਿਚ ਧਰਨੇ ਤੇ ਬੈਠੇ ਮੈਂਬਰ ** ** ਨਾਅਰੇ ਲਗਾ ਰਹੇ ਸਨ ਅਤੇ ਹਾਊਸ ਦੇ ਵਿਚ ਕਾਫੀ ਸ਼ੋਰ ਸੀ ।)

**ਵਿੱਤ ਅਤੇ ਯੋਜਨਾ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਸਰ । ਜਿਥੋਂ ਤੱਕ ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਦਾ ਤੁਅੱਲਕ ਹੈ, ਇਨ੍ਹਾਂ ਨੂੰ ਇਲੈਕਸ਼ਨ ਵਿਚ ਲੋਕਾਂ ਵਲੋਂ ਦਿੱਤਾ ਗਿਆ ਵਰਡਿਕਟ ਸਵੀਕਾਰ ਕਰ ਲੈਣਾ ਚਾਹੀਦਾ ਹੈ । ਸਾਡੇ ਚੀਫ ਮਨਿਸਟਰ ਸਾਹਿਬ ਨੇ ਇਸ ਸਦਨ ਵਿਚ ਸਾਰੀਆਂ ਪਾਰਟੀਆਂ ਦੇ ਆਗੂਆਂ ਨੂੰ ਮੀਟਿੰਗ ਲਈ ਇਨਵਾਈਟ ਕੀਤਾ ਸੀ

**Not recorded as ordered by the Chair.

[ ਵਿੱਤ ਅਤੇ ਯੋਜਨਾ ਮੰਤਰੀ ]

ਪਰ ਇਹ ਮੀਟਿੰਗ ਵਿਚ ਨਹੀਂ ਆਏ । ਅਸੀਂ ਹਰ ਹਲਕੇ ਵਿਚ ਪੈਸਾ ਖਰਚ ਕੀਤਾ ਹੈ । ਕਿਸੇ ਨਾਲ ਪੱਖਪਾਤ ਨਹੀਂ ਕੀਤਾ ਅਤੇ ਨਾ ਹੀ ਅਸੀਂ ਕਿਸੇ ਹਲਕੇ ਨਾਲ ਵਿਤਕਰਾ ਕੀਤਾ ਹੈ । ਮੇਰੇ ਖਿਆਲ ਵਿਚ ਇਨ੍ਹਾਂ ਨੂੰ ਇਸ ਗੱਲ ਵਿਚ ਤਸੱਲੀ ਹੋਣੀ ਚਾਹੀਦੀ ਸੀ ਲੇਕਿਨ ਫੇਰ ਵੀ ਜੇਕਰ ਇਨ੍ਹਾਂ ਨੂੰ ਸਰਕਾਰ ਦੇ ਨਾਲ ਕੋਈ ਗਿਲਾ ਜਾਂ ਸ਼ਿਕਵਾ ਹੈ ਤਾਂ ਇਹ ਮੈਂਬਰ ਸਾਹਿਬਾਨ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲ ਸਕਦੇ ਹਨ ਅਤੇ ਬਜਟ ਤੇ ਬਹਿਸ ਕਰ ਸਕਦੇ ਹਨ । ਅਸੀਂ ਹਮੇਸ਼ਾ ਆਪੋਜ਼ੀਸ਼ਨ ਧਿਰ ਦਾ ਮਾਣ ਅਤੇ ਸਤਿਕਾਰ ਕੀਤਾ ਹੈ ਪਰ ਮੇਰੇ ਇਹ ਦੋਸਤ ਇਸ ਤਰ੍ਹਾਂ ਸਦਨ ਦੀ ਕਾਰਵਾਈ ਵਿਚ ਰੁਕਾਵਟ ਪਾ ਰਹੇ ਹਨ । ਇਸ ਤਰ੍ਹਾਂ ਲੋਕਾਂ ਦੀ ਸੇਵਾ ਨਹੀਂ ਹੋਵੇਗੀ ।

(ਇਸ ਸਮੇਂ ਧਰਨੇ ਤੇ ਬੈਠੇ ਮੈਂਬਰਾਂ ਵਲੋਂ ਹਾਊਸ ਦੇ ਵੈੱਲ ਵਿਚ ** ** ਨਾਅਰੇ ਲਗਾਏ ਜਾ ਰਹੇ ਸਨ ਜੋ ਰਿਕਾਰਡ ਨਹੀਂ ਕੀਤੇ ਗਏ ।)

**ਸ਼੍ਰੀ ਸਪੀਕਰ :** ਸਲੋਗਨਜ਼ ਨੂੰ ਰਿਕਾਰਡ ਨਾ ਕੀਤਾ ਜਾਵੇ ।

**ਵਿੱਤ ਅਤੇ ਯੋਜਨਾ ਮੰਤਰੀ :** ਸਪੀਕਰ ਸਾਹਿਬ, ਇਹ ਸਦਨ ਦੀ ਕਾਰਵਾਈ ਵਿਚ ਰੁਕਾਵਟ ਪਾ ਰਹੇ ਹਨ, ਇਸ ਗੱਲ ਦੀ ਅਸੀਂ ਪੁਰਜ਼ੋਰ ਸ਼ਬਦਾਂ ਦੇ ਨਾਲ ਨਿੰਦਾ ਕਰਦੇ ਹਾਂ । ਇਹ ਇਸ ਮਹਾਨ ਸਦਨ ਦਾ ਕੀਮਤੀ ਟਾਈਮ ਜ਼ਾਇਆ ਕਰ ਰਹੇ ਹਨ ਅਤੇ ਬਿਨਾਂ ਕਿਸੇ ਕਾਰਣ ਦੇ ਸਦਨ ਦੀ ਕਾਰਵਾਈ ਨੂੰ ਰੋਕ ਰਹੇ ਹਨ । ਇਸ ਦੀ ਮੈਂ ਫਿਰ ਪੁਰਜ਼ੋਰ ਸ਼ਬਦਾਂ ਦੇ ਨਾਲ ਨਿੰਦਾ ਕਰਦਾ ਹਾਂ । ਇਨ੍ਹਾਂ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਆਪਣੀ ਸੀਟਾਂ ਤੇ ਚਲੇ ਜਾਣਾ ਚਾਹੀਦਾ ਹੈ । ਇਹ ਆਪਣੀਆਂ ਦਲੀਲਾਂ ਨਾਲ ਆਪਣੇ ਮੁੱਦੇ ਪੇਸ਼ ਕਰ ਸਕਦੇ ਹਨ । ਸਰਕਾਰ ਇਨ੍ਹਾਂ ਦੀ ਹਰ ਗੱਲ ਦਾ ਤਸੱਲੀਬਖਸ਼ ਜਵਾਬ ਦੇਵੇਗੀ ਪਰ ਇਹ ਸਦਨ ਦੀ ਕਾਰਵਾਈ ਨੂੰ ਚੱਲਣ ਵਿਚ ਰੁਕਾਵਟ ਪੈਦਾ ਕਰ ਰਹੇ ਹਨ । ਇਸ ਤਰੀਕੇ ਨਾਲ ਤੁਸੀਂ ਪੰਜਾਬ ਦੇ ਲੋਕਾਂ ਦੀ ਸੇਵਾ ਨਹੀਂ ਕਰ ਰਹੇ ਅਤੇ ਨਾ ਹੀ ਕੋਈ ਵਿਕਾਸ ਦਾ ਕੰਮ ਕਰ ਰਹੇ ਹੋ । ਪੰਜਾਬ ਸਰਕਾਰ ਹਰ ਮਸਲੇ ਦਾ ਹੱਲ ਕਰ ਰਹੀ ਹੈ । ਸਪੀਕਰ ਸਾਹਿਬ, ਮੈ ਆਪੋਜ਼ੀਸ਼ਨ ਵੱਲੋਂ ਸਦਨ ਦੀ ਕਾਰਵਾਈ ਵਿਚ ਰੁਕਾਵਟ ਪਾਉਣ ਦੀ ਪੁਰਜ਼ੋਰ ਸ਼ਬਦਾਂ ਦੇ ਨਾਲ ਨਿੰਦਾ ਕਰਦਾ ਹਾਂ ।

(ਇਸ ਸਮੇਂ ਹਾਊਸ ਦੇ ਵੈੱਲ ਵਿਚ ਧਰਨੇ ਤੇ ਬੈਠੇ ਮੈਂਬਰ ** ** ਨਾਅਰੇ ਲਗਾ ਰਹੇ ਸਨ ।)

**ਸ਼੍ਰੀ ਸਪੀਕਰ :** ਇਹ ਸਲੋਗਨ ਰਿਕਾਰਡ ਨਾ ਕੀਤੇ ਜਾਣ ।

ਮੈਂ ਕਹਿੰਦਾ ਹਾਂ ਕਿ ਜ਼ਰਾ ਹੁਣ ਤੁਸੀ ਪੇਸ਼ੈਂਸ ਰੱਖੋ । ਮੈਂ ਕੋਸ਼ਿਸ਼ ਕੀਤੀ ਹੈ ਕਿ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਵਾਲਿਆਂ ਵਿਚ ਗੱਲਬਾਤ ਹੋਵੇ । ਸੀ.ਐਮ. ਸਾਹਿਬ ਦੇ ਕਹਿਣ ਦੇ ਬਾਵਜੂਦ ਵੀ ਗੱਲ ਸਿਰੇ ਨਹੀਂ ਚੜ੍ਹੀ । ਮੈਂ ਆਪੋਜ਼ੀਸ਼ਨ ਦੇ ਲੀਡਰ ਨੂੰ ਵੱਖਰੇ ਤੌਰ ਤੇ ਵੀ ਬੁਲਾਇਆ ਸੀ ਪਰ ਸ਼ਾਇਦ ਉਨ੍ਹਾਂ ਨੇ ਆਉਣਾ ਚੰਗਾ ਨਹੀਂ ਸਮਝਿਆ । (ਵਿਘਨ) (ਸ਼ੋਰ) ਮੈਂ ਸਪੈਸ਼ਲ ਤੌਰ ਤੇ ਵੀ ਬੰਦੇ ਭੇਜੇ ਹਨ ਪਰ ਗੱਲ ਸਿਰੇ ਨਹੀਂ ਚੜ੍ਹ ਸਕੀ । (ਵਿਘਨ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਧਰਨੇ ਤੇ ਬੈਠੇ ਮੈਂਬਰ ਬਗੈਰ ਪਰਮਿਸ਼ਨ ਤੋਂ *** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ ।)

**ਸ਼੍ਰੀ ਸਪੀਕਰ :** ਹੁਣ ਸਦਨ ਮੰਗਲਵਾਰ, ਮਿਤੀ 13 ਮਾਰਚ, 2001 ਨੂੰ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| *5.41 ਵਜੇ ਸ਼ਾਮ | (ਇਸ *ਉਪ੍ਰੰਤ ਸਦਨ ਮੰਗਲਵਾਰ, ਮਿਤੀ 13 ਮਾਰਚ, 2001 ਦੇ 2.30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ ।) |
|---|---|

**Not recorded as ordered by the Chair.

875/PVS—Govt. Press, U.T. Chd.

4

# PUNJAB VIDHAN SABHA

## DEBATES

*13th March, 2001*

Vol. XI—No. 4

OFFICIAL REPORT

CONTENTS

*Tuesday the 13th March, 2001*




Punjab Vidhan Sabha Secretariat, Chandigarh

Price Rs. ...........

# PUNJAB VIDHAN SABHA

*Tuesday, the 13th March, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.30 P.M. Mr. Speaker (Sardar Charnjit Singh Atwal) in the Chair.*

---

## STARRED QUESTION AND ANSWER

**Supplementaries to Starred Question No. 2245***

**ਸ਼੍ਰੀ ਸਪੀਕਰ** : ਸਭ ਤੋਂ ਪਹਿਲਾਂ ਮਿਤੀ 7-3-2001 ਦੀ ਬੈਠਕ ਵਿਚ ਹੋਏ ਨਿਰਣੇ ਅਨੁਸਾਰ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 2245 ਤੇ ਸਪਲੀਮੈਂਟਰੀਜ਼ ਹੋਣਗੀਆਂ। ਉਸ ਤੋਂ ਬਾਅਦ ਨਿਸ਼ਾਨ ਵਾਲਾ ਪੋਸਟਪੋਨਡ ਪ੍ਰਸ਼ਨ ਨੰ: 2244 ਲਿਆ ਜਾਵੇਗਾ। ਹਾਂ ਜੀ, ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ। ਤੁਹਾਡੇ ਸਵਾਲ ਤੇ ਜਿਹੜੀ ਸਪਲੀਮੈਂਟਰੀ ਰਹਿੰਦੀ ਸੀ, ਉਹ ਪੁੱਛੋ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : *2244 ਜੀ।

**ਸ਼੍ਰੀ ਸਪੀਕਰ** : ਹਾਂ ਜੀ, ਸਰਦਾਰ ਜਨਮੇਜਾ ਸਿੰਘ ਸੇਖੋਂ ਜੀ।

**ਸਿੰਚਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** ; ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜਿਹੜਾ ਸਪਲੀਮੈਂਟਰੀ ਸਵਾਲ ਕੀਤਾ ਸੀ......

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਸਵਾਲ 2244 ਸਥਾਨਕ ਸਰਕਾਰ ਨਾਲ ਸਬੰਧਤ ਹੈ ਜੀ।

**ਸ਼੍ਰੀ ਸਪੀਕਰ** : ਜਿਹੜੀ ਤੁਹਾਡੀ ਪਹਿਲਾਂ ਸਵਾਲ ਨੰਬਰ 2245 ਬਾਰੇ ਪਿਛਲੀ ਵਾਰ ਸਪਲੀਮੈਂਟਰੀ ਰਹਿੰਦੀ ਸੀ, ਤੁਸੀਂ ਉਸਨੂੰ ਛੱਡਣਾ ਚਾਹੁੰਦੇ ਹੋ ?

---

*For Starred Question **No.** 2245 and reply thereto, please see P.V.S. Debates dated 7th March, 2001.

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਵਾਲ ਨੰਬਰ 2244 ਸਥਾਨਕ ਸਰਕਾਰ ਵਿਭਾਗ ਨਾਲ ਸਬੰਧਤ ਹੈ...

**ਸ਼੍ਰੀ ਸਪੀਕਰ** : ਨੈਕਸਟ । 2244 ਸਵਾਲ ਸ਼ੁਰੂ ਕਰ ਲਓ । (ਵਿਘਨ)

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : 2245 ਛੱਡਣਾ ਕਿਉਂ ਹੈ ਜੀ ?

**ਸ਼੍ਰੀ ਸਪੀਕਰ** : ਹੁਣ ਤੁਸੀਂ 2244 ਸਵਾਲ ਬਾਰੇ ਸਪਲੀਮੈਂਟਰੀ ਕਰੋ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਕਦੇ ਇਹ 2244 ਤੇ ਕਦੇ 2245 ਕਹਿੰਦੇ ਹਨ ।

(ਨਿਸ਼ਾਨ ਵਾਲਾ ਸਵਾਲ ਨੰਬਰ 2245 ਤੇ ਕੋਈ ਸਪਲੀਮੈਂਟਰੀ ਸਵਾਲ ਨਹੀਂ ਪੁੱਛਿਆ ਗਿਆ ।)

**ਸ਼੍ਰੀ ਸਪੀਕਰ** : ਹੁਣ ਨਿਸ਼ਾਨ ਵਾਲਾ ਪੋਸਟਪੋਨਡ ਸਵਾਲ ਨੰ : 2244 ਲਿਆ ਜਾਵੇਗਾ । ਹਾਂ ਜੀ, ਪ੍ਰਧਾਨ ਜੀ ।

---

## POSTPONED STARRED QUESTION AND ANSWER

### ਸਰਕਾਰ ਦੁਆਰਾ ਸਥਾਨਕ ਸਰਕਾਰ ਵਿਭਾਗ ਨਾਲ ਸਬੰਧਤ ਜਾਇਦਾਦਾਂ ਦੀ ਵਿਕਰੀ

***2244. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1997-98, 1998-99, 1999-2000 ਅਤੇ 2000-01 (ਮਿਤੀ ਅੰਤ ਤੱਕ) ਦੇ ਦੌਰਾਨ ਸਾਲਵਾਰ ਰਾਜ ਸਰਕਾਰ ਦੁਆਰਾ ਵੇਚੀਆਂ ਗਈਆਂ, ਵੱਖ-ਵੱਖ, ਹਰ ਇਕ ਮਿਉਂਸਪਲ ਕਾਰਪੋਰੇਸ਼ਨ, ਮਿਉਂਸਪਲ ਕਮੇਟੀ ਅਤੇ ਨੋਟੀਫਾਈਡ ਏਰੀਆ ਕਮੇਟੀ ਵਿਚ ਸਥਾਨਕ ਸਰਕਾਰ ਵਿਭਾਗ ਨਾਲ ਸਬੰਧਤ ਜਾਇਦਾਦਾਂ ਦਾ ਵੇਰਵਾ ਕੀ ਹੈ ਅਤੇ ਹਰ ਇਕ ਜਾਇਦਾਦ ਦੀ ਵਿਕਰੀ ਵੱਟਕ ਕਿੰਨੀ-ਕਿੰਨੀ ਹੈ ;

(ਅ) ਉਨ੍ਹਾਂ ਪ੍ਰਾਜੈਕਟਾਂ/ਕੰਮਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਤੇ ਉਕਤ ਵਰਣਿਤ ਰਕਮ ਖਰਚ ਕੀਤੀ/ਵਰਤੀ ਗਈ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਅਤੇ (ਅ)

ਲੋੜੀਂਦੀ ਸੂਚਨਾ ਨਾਲ ਨੱਥੀ ਹੈ ਜੀ ।

ਸੂਚਨਾ

ਸਥਾਨਕ ਇਕਾਈਆਂ ਦੀਆਂ ਵੇਚੀਆਂ ਗਈਆਂ ਪ੍ਰਾਪਰਟੀਆਂ ਤੋਂ ਪ੍ਰਾਪਤ ਹੋਈ ਆਮਦਨ ਦੇ ਅੰਕੜੇ (ਪਟਿਆਲਾ ਰੇਜ਼ਨ)

(ਰੁਪਏ ਲੱਖਾਂ ਵਿੱਚ)

| ਕ੍ਰਮ ਅੰਕ | ਨਗਰ ਕੌਂਸਲ/ਨਗਰ ਪੰਚਾਇਤ/ ਨੋਟੀਫਾਈਡ ਏਰੀਆ ਕਮੇਟੀ | ਸਾਲ 1997-98 | 1998-99 | 1999-2000 | 2000-01 | ਵੇਚੀਆਂ ਗਈਆਂ ਵੱਖ-ਵੱਖ ਸਥਾਨਕ ਇਕਾਈਆਂ ਤੋਂ ਪ੍ਰਾਪਤ ਹੋਈ ਆਮਦਨ ਨੂੰ ਪ੍ਰਾਜੈਕਟਾਂ/ ਕੰਮਾਂ ਜਿਨ੍ਹਾਂ ਤੇ ਰਕਮ ਨੂੰ ਖਰਚ ਕੀਤਾ ਗਿਆ । |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਧਨੌਲਾ | — | — | — | 3.08 | ਕੋਈ ਵੀ ਰਕਮ ਨੂੰ ਖਰਚ ਨਹੀਂ ਕੀਤਾ ਗਿਆ । |
| 2. | ਮੂਨਕ | — | — | — | 7.27 | —,,— |
| 3. | ਅਹਿਮਦਗੜ੍ਹ | — | — | — | 56.80 | —,,— |
| 4. | ਗੋਬਿੰਦਗੜ੍ਹ | — | — | — | 7.76 | —,,— |
| 5. | ਰਾਜਪੁਰਾ | — | — | — | 3.73 | —,,— |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 6. | ਡੇਰਾਬਸੀ | — | — | — | 13.48 | —,,— |
| 7. | ਲਹਿਰਾਗਾਗਾ | — | — | 2.90 | 4.73 | —,,— |
| 8. | ਤਪਾ | — | — | — | 0.42 | —,,— |
| 9. | ਬੱਸੀ ਪਠਾਣਾਂ | — | — | — | 1.80 | —,,— |
| 10. | ਘਨੌਰ | — | — | 6.60 | 9.87 | 6.60 ਲੱਖ ਰੁਪਏ ਦੀ ਰਾਸ਼ੀ ਨੂੰ ਸੀ. ਸੀ. ਫਲੋਰਿੰਗ. ਡੀ.ਬੀ. ਪੇਵਿੰਗ ਅਤੇ ਸਟਰੀਟ ਲਾਈਟਾਂ ਲਈ ਵਰਤਿਆ ਗਿਆ । |
| 11. | ਬਰਨਾਲਾ | — | — | — | 68.69 | ਨਗਰ ਕੌਂਸਲ ਨੇ ਉਪਲਬਧ ਹੋਈ ਆਮਦਨ ਵਿਚੋਂ ਕੁਝ ਵੀ ਖਰਚ ਨਹੀਂ ਕੀਤਾ । |
| 12. | ਨਾਭਾ | — | 2.98 | 17.82 | 26.17 | ਨਗਰ ਕੌਂਸਲ ਨੇ ਮੁਲਾਜ਼ਮਾਂ ਦੇ ਪ੍ਰੋਵੀਡੈਂਟ ਫੰਡ ਖਾਤੇ ਵਿੱਚ 38.59 ਲੱਖ ਰੁਪਏ ਦੀ ਰਕਮ ਨੂੰ ਜਮ੍ਹਾਂ ਕਰਵਾਇਆ ਜੋ ਕਿ ਕਾਫੀ ਸਮੇਂ ਤੋਂ ਕੌਂਸਲ ਦੀ ਮਾਲੀ ਹਾਲਤ ਚੰਗੀ ਨਾ ਹੋਣ ਕਾਰਣ ਲੰਬਿਤ ਸੀ । ਇਸ ਤੋਂ |

| 1 | 2 | 3 | 4 | 5 | 6 | 7 |
|---|---|---|---|---|---|---|
| | | | | | | ਇਲਾਵਾ ਇਸ ਵਿੱਚ ਸ਼ਾਮਲ ਰਾਸ਼ੀ ਨੂੰ ਸੀ.ਸੀ. ਫਲੋਰਿੰਗ ਲਈ ਵੀ ਵਰਤਿਆ । |
| 13. | ਸਰਹਿੰਦ | — | 1.80 | 2.12 | 100.00 | 3.98 ਲੱਖ ਰੁਪਏ ਸੀ. ਸੀ. ਫਲੋਰਿੰਗ ਅਤੇ ਪੀ.ਸੀ. ਦੇ ਕੰਮਾਂ ਲਈ ਖਰਚ ਕੀਤੇ ਗਏ । |
| 14. | ਧੂਰੀ | — | — | 1.26 | — | ਸਾਰੀ ਦੀ ਸਾਰੀ ਰਕਮ ਸੀ.ਸੀ. ਫਲੋਰਿੰਗ, ਡੀ ਬੀ. ਪੇਵਮੈਂਟ ਅਤੇ ਸੀਵਰੇਜ ਦੇ ਕੰਮਾਂ ਤੇ ਖਰਚ ਕੀਤੀ ਗਈ । |
| 15. | ਖਨੌਰੀ | — | — | 28.60 | 2.82 | 28.60 ਲੱਖ ਰੁਪਏ ਦੀ ਰਾਸ਼ੀ ਨੂੰ ਦਫਤਰ ਦੀ ਬਿਲਡਿੰਗ ਦੀ ਉਸਾਰੀ ਲਈ ਅਤੇ ਹੋਰ ਵਿਕਾਸ ਦੇ ਕੰਮਾਂ ਲਈ ਵਰਤਿਆ ਗਿਆ । |
| 16. | ਸੁਨਾਮ | — | — | — | 24.64 | 13.00 ਲੱਖ ਰੁਪਏ ਦੀ ਰਾਸ਼ੀ ਨੂੰ ਸੀਵਰੇਜ, ਸੀ. ਸੀ. ਫਲੋਰਿੰਗ ਅਤੇ ਸੜਕਾਂ ਦੀ ਉਸਾਰੀ ਲਈ ਵਰਤਿਆ ਗਿਆ । |
| 17. | ਸੰਗਰੂਰ | — | — | — | 131.67 | 60.00 ਲੱਖ ਰੁਪਏ ਦੀ ਰਾਸ਼ੀ ਨੂੰ ਸੀ.ਸੀ. ਫਲੋਰਿੰਗ ਪੀ ਸੀ., ਗੰਦੇ ਨਾਲੇ ਦੀ ਉਸਾਰੀ ਲਈ ਅਤੇ ਸੜਕਾਂ ਨੂੰ ਬਣਾਉਣ ਲਈ ਵਰਤਿਆ ਗਿਆ । |
| | ਕੁੱਲ ਜੋੜ | — | 4.78 | 56.30 | 462.93 | |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਜਲੰਧਰ ਰੀਜਨ

| 1 | 2 | 3 | 4 | 5 | 6 | 7 |
|---|---|---|---|---|---|---|
| 1. | ਫਿਲੌਰ | — | — | — | 3.44 | ਪ੍ਰਾਪਤ ਹੋਈ ਆਮਦਨ ਵਿਚੋਂ ਕੁਝ ਵੀ ਖਰਚ ਨਹੀਂ ਕੀਤਾ ਗਿਆ । |
| 2. | ਫਗਵਾੜਾ | — | — | — | 4.68 | —,,— |
| 3. | ਕਪੂਰਥਲਾ | — | — | — | 5.66 | —,,— |
| 4. | ਬਲਾਚੌਰ | — | — | — | 2.24 | ਆਮਦਨ ਨੂੰ ਵਾਟਰ ਸਪਲਾਈ ਦੇ ਯੋਗ ਕੰਮ ਲਈ ਵਰਤਿਆ ਗਿਆ । |
| 5. | ਬੇਗੋਵਾਲ | — | — | — | 26.51 | ਪ੍ਰਾਪਤ ਹੋਈ ਆਮਦਨ ਨੂੰ ਸਰਕਾਰ ਦੀਆਂ ਹਦਾਇਤਾਂ ਅਨੁਸਾਰ ਵੱਖਰੇ ਖਾਤੇ ਵਿੱਚ ਫਿਕਸ ਡਿਪੌਜ਼ਿਟ ਦੇ ਅਕਾਰ ਵਿੱਚ ਜਮ੍ਹਾਂ ਕਰਵਾਇਆ ਗਿਆ । |
| 6. | ਹੁਸ਼ਿਆਰਪੁਰ | — | — | 23.62 | — | ਉਪਲਬਧ ਆਮਦਨ ਨੂੰ ਸੀ.ਸੀ. ਫਲੋਰਿੰਗ ਅਤੇ ਹੋਰ ਵਿਕਾਸ ਦੇ ਕੰਮਾਂ ਵਿੱਚ ਖਰਚ ਕੀਤਾ ਗਿਆ । |
| | ਕੁੱਲ ਜੋੜ | — | — | 23.62 | 42.45 | |

### ਅੰਮ੍ਰਿਤਸਰ ਰੀਜਨ

| 1 | 2 | 3 | 4 | 5 | 6 | 7 |
|---|---|---|---|---|---|---|
| 1. | ਤਰਨਤਾਰਨ | — | — | — | 10.00 | ਪ੍ਰਾਪਤ ਹੋਈ ਆਮਦਨ ਵਿਚੋਂ ਵੀ ਖਰਚ ਨਹੀਂ ਕੀਤਾ ਗਿਆ । |
| 2. | ਡੇਰਾ ਬਾਬਾ ਨਾਨਕ | — | — | — | 12.13 | —,,— |
| 3. | ਸੁਜਾਨਪੁਰ | — | — | — | .60 | —,,— |
| 4. | ਕਾਦੀਆਂ | — | — | — | .83 | ,,— |
| 5. | ਗੁਰਦਾਸਪੁਰ | — | — | — | 131.25 | —,,— |
| 6. | ਰਾਜਾਸਾਂਸੀ | — | — | — | 7.83 | —,,— |
| 7. | ਰਈਆ | — | — | — | 86.17 | ਪ੍ਰਾਪਤ ਹੋਈ ਆਮਦਨ ਨੂੰ ਹਦਾਇਤਾਂ ਅਨੁਸਾਰ ਫਿਕਸਡ ਡਿਪੋਜ਼ਿਟ ਖਾਤੇ ਵਿੱਚ ਜਮ੍ਹਾਂ ਕਰਵਾ ਦਿੱਤਾ ਗਿਆ । |
| | ਕੁੱਲ ਜੋੜ | — | — | — | 248.81 | |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਲੁਧਿਆਣਾ ਰੀਜ਼ਨ

| 1 | 2 | 3 | 4 | 5 | 6 | 7 |
|---|---|---|---|---|---|---|
| 1. | ਖੰਨਾ | 1.79 | — | — | 14.85 | ਪ੍ਰਾਪਤ ਹੋਈ ਰਾਸ਼ੀ ਨੂੰ ਸੀਵਰੇਜ ਦੇ ਕੰਮਾਂ ਲਈ ਵਰਤਿਆ ਗਿਆ । |
| 2. | ਪਾਇਲ | — | 8.53 | — | 21.78 | ਪ੍ਰਾਪਤ ਹੋਈ ਰਾਸ਼ੀ ਨੂੰ ਸੀ.ਸੀ. ਫਲੋਰਿੰਗ, ਪੇਵਿੰਗ/ਨਾਲੀਆਂ ਅਤੇ ਵਿਕਾਸ ਦੇ ਕੰਮਾਂ ਲਈ ਖਰਚਿਆ ਗਿਆ । |
| 3. | ਆਨੰਦਪੁਰ ਸਾਹਿਬ | — | 0.58 | 4.25 | 1.50 | ਪ੍ਰਾਪਤ ਹੋਈ ਰਕਮ ਨੂੰ ਵਿਕਾਸ ਦੇ ਕੰਮਾਂ ਲਈ ਵਰਤਿਆ ਗਿਆ । |
| 4. | ਮਾਛੀਵਾੜਾ | — | — | 74.78 | 59.37 | ਪ੍ਰਾਪਤ ਹੋਈ ਆਮਦਨ ਨੂੰ ਸੋਧੇ ਹੋਏ ਪੇ ਸਕੇਲ ਦੇ ਏਰੀਅਰਜ਼ ਦੇਣ ਲਈ ਅਤੇ 14.00 ਲੱਖ ਰੁਪਏ ਦੀ ਰਾਸ਼ੀ ਹੁਡਕੋ ਤੋਂ ਲਏ ਲੋਨ ਦੀ ਕਿਸ਼ਤ ਦੀ ਵਾਪਸੀ ਲਈ ਵਰਤਿਆ । ਬਾਕੀ ਰਹਿੰਦੀ ਰਕਮ ਨੂੰ ਫਿਕਸਡ ਖਾਤੇ ਵਿੱਚ ਜਮ੍ਹਾਂ ਕਰਵਾਇਆ ਗਿਆ । |
| 5. | ਜਗਰਾਉਂ | — | — | 11.50 | 35.56 | ਪ੍ਰਾਪਤ ਹੋਈ ਰਾਸ਼ੀ ਵਿਚੋਂ 5.70 ਲੱਖ ਰੁਪਏ ਵੱਖਰੇ ਖਾਤੇ ਵਿੱਚ ਜਮ੍ਹਾਂ ਕਰਵਾਏ ਗਏ ਜਿਨ੍ਹਾਂ ਨੂੰ ਵਾਟਰ |

| 1 | 2 | 3 | 4 | 5 | 6 | 7 |
|---|---|---|---|---|---|---|
| | | | | | | ਸਪਲਾਈ ਅਤੇ ਸੀਵਰੇਜ ਦੇ ਕੰਮਾਂ ਲਈ ਵਰਤਿਆ ਜਾਵੇਗਾ । |
| 6. | ਰਾਏਕੋਟ | — | — | 32.15 | — | 10.00 ਲੱਖ ਰੁਪਏ ਦੀ ਰਾਸ਼ੀ ਨੂੰ ਵਾਟਰ ਸਪਲਾਈ ਸਕੀਮਾਂ ਲਈ ਖਰਚ ਕੀਤਾ ਗਿਆ ਅਤੇ ਬਾਕੀ ਰਹਿੰਦੀ ਰਕਮ ਨੂੰ ਸਟਰੀਟ ਲਾਈਟਾਂ, ਦਫਤਰ ਦੀ ਬਿਲਡਿੰਗ ਦੀ ਤਾਮੀਰ ਅਤੇ ਹੋਰ ਵਿਕਾਸ ਦੇ ਕੰਮਾਂ ਲਈ ਖਰਚਿਆ ਗਿਆ । |
| 7. | ਮਲੌਦ | — | — | 1.75 | 37.71 | ਉਪਲਬਧ ਆਮਦਨ ਨੂੰ ਵਿਕਾਸ ਦੇ ਕੰਮਾਂ ਲਈ ਖਰਚ ਕੀਤਾ ਗਿਆ । |
| 8. | ਖਰੜ | — | — | — | 1.91 | ਹਦਾਇਤਾਂ ਅਨੁਸਾਰ ਆਮਦਨ ਨੂੰ ਵਾਟਰ ਸਪਲਾਈ ਲਈ ਸਪਲਾਈ ਕੀਤਾ ਗਿਆ । |
| 9. | ਰੂਪਨਗਰ | — | — | — | 17.53 | ਪ੍ਰਾਪਤ ਹੋਈ ਰਾਸ਼ੀ ਨੂੰ ਵੱਖਰੇ ਖਾਤੇ ਵਿੱਚ ਜਮ੍ਹਾਂ ਕਰਵਾਇਆ ਗਿਆ ਅਤੇ ਹਦਾਇਤਾਂ ਅਨੁਸਾਰ ਹੀ ਵਾਟਰ ਸਪਲਾਈ ਅਤੇ ਸੀਵਰੇਜ ਦੇ ਕੰਮਾਂ ਲਈ ਵਰਤਿਆ ਗਿਆ । |
| 10. | ਸਮਰਾਲਾ | — | — | — | 1.38 | —,,— |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 11. | ਕੁਰਾਲੀ | — | — | 9.38 | 6.98 | 12.58 ਲੱਖ ਰੁਪਏ ਦੀ ਰਾਸ਼ੀ ਨੂੰ ਸੀ.ਸੀ. ਫਲੋਰਿੰਗ, ਨਾਲੀਆਂ ਦੀ ਉਸਾਰੀ ਲਈ ਅਤੇ 7.90 ਲੱਖ ਰੁਪਏ ਦੀ ਰਾਸ਼ੀ ਪੈਨਸ਼ਨ ਦੇ ਹਿੱਸੇ ਲਈ ਅਤੇ ਮੁਲਾਜ਼ਮਾਂ ਦੇ (ਮ੍ਰਿਤਕ) ਡਿਪੈਂਡੈਂਟ (ਆਸ਼ਰਿਤਾਂ) ਨੂੰ ਉਨ੍ਹਾਂ ਦੇ ਜੀ.ਪੀ. ਫੰਡ ਦੀ ਅਦਾਇਗੀ ਲਈ ਅਤੇ 3.50 ਲੱਖ ਰੁਪਏ ਦੀ ਰਾਸ਼ੀ ਰਿਟਾਇਰਡ ਕਰਮਚਾਰੀਆਂ ਨੂੰ ਉਨ੍ਹਾਂ ਦੇ ਬਕਾਏ ਵਜੋਂ ਦਿੱਤੇ ਗਏ। |
| | ਕੁੱਲ ਜੋੜ | 1.79 | 9.11 | 133.81 | 190.58 | |

ਫਿਰੋਜ਼ਪੁਰ ਰੀਜਨ

| 1 | 2 | 3 | 4 | 5 | 6 | 7 |
|---|---|---|---|---|---|---|
| 1. | ਫਿਰੋਜ਼ਪੁਰ | — | — | 47.12 | 12.34 | ਪ੍ਰਾਪਤ ਹੋਈ ਆਮਦਨ ਨੂੰ ਵਿਕਾਸ ਦੇ ਕੰਮਾਂ ਲਈ ਖਰਚ ਕੀਤਾ ਗਿਆ ਅਤੇ ਮਿਉਂਸਪਲ ਕੌਂਸਲ ਦੇ ਕਰਮਚਾਰੀਆਂ ਨੂੰ ਏਰੀਅਰ ਵਜੋਂ ਪੇਮੈਂਟ ਕੀਤੀ ਗਈ । |
| 2. | ਫਾਜ਼ਿਲਕਾ | 46.76 | 39.80 | 58.93 | 70.68 | ਪ੍ਰਾਪਤ ਹੋਈ ਰਾਸ਼ੀ ਨੂੰ ਵਾਟਰ ਸਪਲਾਈ, ਡੀ.ਬੀ. ਪੇਵਿੰਗ, ਨਾਲੀਆਂ, ਵਾਧੂ ਸਟਰੀਟ ਲਾਈਟਾਂ ਅਤੇ ਹੋਰ ਵਿਕਾਸ ਦੇ ਕੰਮ ਤੇ ਖਰਚ ਕੀਤਾ ਗਿਆ । |
| 3. | ਤਲਵੰਡੀ ਭਾਈ | — | — | 9.50 | — | ਪ੍ਰਾਪਤ ਹੋਈ ਆਮਦਨ ਸੜਕਾਂ ਦੀ ਮੁਰੰਮਤ, ਨਾਲੀਆਂ ਅਤੇ ਡੀ.ਬੀ. ਪੇਵਿੰਗ ਲਈ ਖਰਚ ਕੀਤੀ ਗਈ । |
| 4. | ਅਬੋਹਰ | — | 36.28 | 40.63 | — | ਆਮਦਨ ਵਾਟਰ ਸਪਲਾਈ, ਸੀਵਰੇਜ, ਡੀ.ਬੀ ਪੇਵਿੰਗ ਅਤੇ ਸਟਰੀਟ ਲਾਈਟਾਂ ਤੇ ਖਰਚ ਕੀਤੀ ਗਈ । |
| 5. | ਫਰੀਦਕੋਟ | — | 36.52 | 52.13 | 130.17 | ਪ੍ਰਾਪਤ ਹੋਈ ਆਮਦਨ ਨੂੰ ਵਿਕਾਸ ਦੇ ਕੰਮਾਂ, ਸਟਰੀਟ ਲਾਈਟਾਂ, ਸੜਕਾਂ ਦੀ ਤਾਮੀਰ ਅਤੇ ਨਾਲੀਆਂ ਤੇ ਖਰਚ ਕੀਤਾ ਗਿਆ । |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 6. | ਕੋਟਕਪੂਰਾ | 90.85 | 20.08 | 26.02 | 11.14 | ਪ੍ਰਾਪਤ ਹੋਈ ਆਮਦਨ ਨੂੰ ਵਿਕਾਸ ਦੇ ਕੰਮਾਂ ਤੇ ਖਰਚ ਕੀਤਾ ਗਿਆ ਅਤੇ ਇਹ ਰਾਸ਼ੀ ਕਰਮਚਾਰੀਆਂ ਦੇ ਖਾਤਿਆਂ ਵਿੱਚ ਜਮ੍ਹਾਂ ਕਰਵਾਈ ਗਈ ਤਾਂ ਜੋ ਪ੍ਰੋਵੀਡੈਂਟ ਫੰਡ ਵਿਚੋਂ ਰੀਕੂਪ ਕੀਤੀ ਜਾ ਸਕੇ। |
| 7. | ਗੁਰੂ ਹਰਸਹਾਏ | 18.54 | 9.94 | 76.67 | 53.39 | ਪ੍ਰਾਪਤ ਹੋਈ ਰਾਸ਼ੀ ਨੂੰ ਸੜਕਾਂ, ਡੀ. ਬੀ. ਪੇਵਮੈਂਟ, ਨਵੇਂ ਨਾਲਿਆਂ ਦੀ ਉਸਾਰੀ ਵਾਸਤੇ, ਸਟਰੀਟ ਲਾਈਟਾਂ ਅਤੇ ਹੁਡਕੋ ਤੋਂ ਲਏ ਕਰਜ਼ਿਆਂ ਦੀ ਵਾਪਸੀ ਵਜੋਂ ਅਤੇ ਟਰੈਕਟਰ ਟਰਾਲੀ ਦੀ ਖਰੀਦ ਵਾਸਤੇ ਖਰਚ ਕੀਤਾ ਗਿਆ। |
| 8. | ਜ਼ੀਰਾ | — | — | 5.41 | 10.57 | ਪ੍ਰਾਪਤ ਹੋਈ ਆਮਦਨ ਨੂੰ ਮੁੱਖ ਸੜਕ ਤਲਵੰਡੀ ਰੋਡ ਲਈ ਖਰਚ ਕੀਤਾ ਗਿਆ। |
| 9. | ਜੈਤੋਂ | — | 7.25 | 5.19 | 2.12 | ਪ੍ਰਾਪਤ ਹੋਈ ਆਮਦਨ ਝੌਂਪੜੀਆਂ ਵਿੱਚ ਰਹਿਣ ਵਾਲਿਆਂ ਦੇ ਸੁਧਾਰ ਲਈ ਖਰਚ ਕੀਤੀ ਗਈ। |
| 10. | ਜਲਾਲਾਬਾਦ | 37.06 | -- | 11.45 | 112.31 | ਪ੍ਰਾਪਤ ਹੋਈ ਆਮਦਨ ਵਾਟਰ ਸਪਲਾਈ, ਸੀਵਰੇਜ, ਡੀ.ਬੀ. ਪੇਵਿੰਗ, ਵਾਧੂ ਸੜਕਾਂ ਤੇ ਰੋਸ਼ਨੀ ਦੇਣਾ ਅਤੇ ਸੜਕਾਂ ਦੀ ਮੁਰੰਮਤ ਲਈ ਖਰਚ ਕੀਤੀ। |
| | ਕੁੱਲ ਜੋੜ | 193.21 | 113.59 | 293.46 | 902.12 | |

ਬਠਿੰਡਾ ਰੀਜਨ

| 1 | 2 | 3 | 4 | 5 | 6 | |
|---|---|---|---|---|---|---|
| 1. | ਬਠਿੰਡਾ | — | 20.68 | 174.74 | 140.31 | ਪ੍ਰਾਪਤ ਹੋਈ ਆਮਦਨ ਵਾਟਰ ਸਪਲਾਈ, ਸੜਕਾਂ ਦੀ ਮੁਰੰਮਤ ਤੇ ਖਰਚ ਕੀਤੀ ਗਈ, ਜਨ ਸੁਵਿਧਾ ਅਤੇ ਹੋਰ ਵਿਕਾਸ ਦੇ ਕੰਮਾਂ ਤੇ ਰਾਸ਼ੀ ਖਰਚ ਕੀਤੀ ਗਈ । |
| 2. | ਰਾਮਾਂ | — | — | 17.11 | 37.32 | |
| 3. | ਸੰਗਤ | — | — | 3.02 | 9.13 | |
| 4. | ਮੁਕਤਸਰ | — | 16.84 | 22.57 | 49.45 | |
| 5. | ਬਰੀਵਾਲਾ | — | — | 6.66 | — | |
| 6. | ਗਿੱਦੜਬਾਹਾ | — | 26.11 | — | 2.33 | |
| 7. | ਮਲੋਟ | — | 9.43 | 14.01 | 0.95 | |
| 8. | ਮਾਨਸਾ | — | — | 88.08 | — | |
| 9. | ਬਰੇਟਾ | 4.31 | 16.90 | 1.30 | 0.05 | |
| 10. | ਸਰਦੂਲਗੜ੍ਹ | — | — | 2.35 | — | |
| | ਕੁੱਲ ਜੋੜ | 4.31 | 89.96 | 329.84 | 239.55 | |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

## ਸੰਗਠਨ ਇਕਾਈਆਂ ਦੀਆਂ ਕਾਰਪੋਰੇਸ਼ਨ ਵਲੋਂ ਵੇਚੀਆਂ ਗਈਆਂ ਪ੍ਰਾਪਰਟੀਆਂ

| ਕ੍ਰਮ ਅੰਕ | ਮਿਉਂਸਪਲ ਕਾਰਪੋਰੇਸ਼ਨ | ਸਾਲ 1997-98 | 1998-99 | 1999-2000 | 2000-2001 | ਵੇਚੀਆਂ ਗਈਆਂ ਵੱਖ-ਵੱਖ ਸਥਾਨਕ ਇਕਾਈਆਂ ਤੋਂ ਪ੍ਰਾਪਤ ਹੋਈ ਆਮਦਨ ਨੂੰ ਪ੍ਰਾਜੈਕਟਾਂ/ਕੰਮਾਂ, ਜਿਨ੍ਹਾਂ ਤੇ ਰਕਮ ਨੂੰ ਖਰਚ ਕੀਤਾ ਗਿਆ । |
|---|---|---|---|---|---|---|
| 1 | 2 | 3 | 4 | 5 | 6 | 7 |
| | | | | | | (ਰੁਪਏ ਲੱਖਾਂ ਵਿੱਚ) |
| 1. | ਪਟਿਆਲਾ | — | 86.89 | 272.00 | 212.00 | 570.89 ਲੱਖ ਰੁਪਏ ਨਾਗਰਿਕਾਂ ਤੇ ਜਨ ਸੁਵਿਧਾ ਲਈ ਖਰਚ ਕੀਤੇ ਗਏ । |
| 2. | ਲੁਧਿਆਣਾ | — | 30.06 | 382.39 | 148.32 | 308.42 ਲੱਖ ਰੁਪਏ ਵਿਕਾਸ ਦੇ ਕੰਮਾਂ ਤੇ ਖਰਚ ਕੀਤੇ ਗਏ । |
| 3. | ਜਲੰਧਰ | 20.00 | — | — | — | ਵਿਕਾਸ ਦੇ ਕੰਮਾਂ ਤੇ ਕੁਝ ਵੀ ਖਰਚ ਨਹੀਂ ਕੀਤਾ ਗਿਆ ਪਰ ਇਸ ਰਾਸ਼ੀ ਨੂੰ ਕਾਰਪੋਰੇਸ਼ਨ ਫੰਡ ਵਿੱਚ ਜਮ੍ਹਾਂ ਕਰਵਾਇਆ ਗਿਆ । |
| 4. | ਅੰਮ੍ਰਿਤਸਰ | 208.14 | 115.92 | 121.08 | 65.64 | 510.78 ਲੱਖ ਰੁਪਏ ਵੇਚੀਆਂ ਗਈਆਂ ਜਾਇਦਾਦਾਂ ਤੋਂ ਪ੍ਰਾਪਤ ਹੋਏ ਹਨ ਅਤੇ ਇਨ੍ਹਾਂ ਨੂੰ ਵਿਕਾਸ ਦੇ ਕੰਮਾਂ ਤੇ ਖਰਚ ਕੀਤਾ ਗਿਆ । ਪਰ ਇਸ ਦਾ ਕੋਈ ਅਲੱਗ ਖਾਤਾ ਤਿਆਰ ਨਹੀਂ ਕੀਤਾ ਗਿਆ । |
| | ਕੁੱਲ ਜੋੜ | 228.14 | 232.87 | 775.47 | 425.96 | |

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੰਤਰੀ ਸਾਹਿਬ ਵਲੋਂ ਜੋ ਇਨਫਰਮੇਸ਼ਨ ਸਦਨ ਦੀ ਮੇਜ਼ ਤੇ ਰੱਖੀ ਗਈ ਹੈ, ਉਸਦੇ ਵਿਚ ਬਾਕੀ ਮਿਉਂਸਪੈਲਟੀਆਂ ਬਾਰੇ ਤਾਂ ਮੈਂ ਕੁਝ ਕਹਿ ਨਹੀਂ ਸਕਦਾ ਕਿ ਉਹ ਇਨਫਰਮੇਸ਼ਨ ਗਲਤ ਹੈ ਜਾਂ ਠੀਕ ਹੈ ਲੇਕਿਨ ਰਾਏਕੋਟ ਮਿਉਂਸਪੈਲਟੀ ਬਾਰੇ ਜਿਹੜੀ ਫਿਗਰ ਦਿੱਤੀ ਗਈ ਹੈ, ਉਹ ਟੋਟਲੀ ਗਲਤ ਹੈ । ਇਹ ਗੱਲ ਮੈਂ ਬੜੇ ਵਿਸ਼ਵਾਸ਼ ਨਾਲ ਕਹਿੰਦਾ ਹਾਂ । ਇਥੇ ਲਿਖਿਆ ਗਿਆ ਹੈ ਕਿ ਰਾਏਕੋਟ ਵਿਖੇ 32 ਲੱਖ 15 ਹਜ਼ਾਰ ਦੀ ਪ੍ਰਾਪਰਟੀ ਵੇਚੀ ਗਈ ਹੈ ਜਦ ਕਿ ਉਥੇ ਟੋਟਲ 4 ਸਾਲਾਂ ਵਿਚ 3 ਕਰੋੜ 12 ਲੱਖ 85 ਹਜ਼ਾਰ ਰੁਪਏ ਦੀ ਪ੍ਰਾਪਰਟੀ ਦੀ ਸੇਲ ਹੋਈ ਹੈ ।

**ਸ਼੍ਰੀ ਸਪੀਕਰ** : ਇਸ ਗੱਲ ਦਾ ਤੁਹਾਡੇ ਕੋਲ ਕੀ ਸਬੂਤ ਹੈ ਕਿ ਇੰਨੇ ਰੁਪਏ ਦੀ ਪ੍ਰਾਪਰਟੀ ਉਥੇ ਵਿਕੀ ਹੈ ?

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੈਂ ਉਥੋਂ ਦਾ ਮੈਂਬਰ ਹਾਂ। ਮੈਂ ਐਮ.ਐਲ.ਏ. ਦੇ ਤੌਰ ਤੇ ਦੱਸ ਰਿਹਾ ਹਾਂ ਕਿ ਇਕ ਤਾਂ ਉਥੇ 2 ਕਰੋੜ 45 ਲੱਖ ਰੁਪਏ ਦੀ ਜ਼ਮੀਨ ਟਰਾਂਸਫਰ ਹੋਈ ਹੈ ਪੰਜਾਬ ਸਟੇਟ ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ......

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਇਨ੍ਹਾਂ ਵਲੋਂ ਇਹ ਇਨ-ਫਰਮੇਸ਼ਨ ਰੌਂਗ ਦਿੱਤੀ ਗਈ ਹੈ। ਇਹ ਰੌਂਗ ਇਨਫਰਮੇਸ਼ਨ ਦੇਣ ਦਾ ਕਾਰਨ ਕੀ ਹੈ ? ਮੈਂ ਆਪਣੀ ਸਾਰੀ ਗੱਲ ਬਤੌਰ ਮੈਂਬਰ ਕਹਿ ਰਿਹਾ ਹਾਂ ।

**ਸ਼੍ਰੀ ਸਪੀਕਰ** : ਹਾਂ ਜੀ, ਟੰਡਨ ਸਾਹਿਬ । ਇਹ ਬਤੌਰ ਮੈਂਬਰ ਇਹ ਗੱਲ ਕਹਿ ਰਹੇ ਹਨ । ਇਸ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਮੰਤਰੀ** : ਸਪੀਕਰ ਸਾਹਿਬ, ਜੋ ਉਥੋਂ ਇਨਫਰਮੇਸ਼ਨ ਆਈ ਹੈ, ਉਹ ਸਾਰੀ ਇਨ੍ਹਾਂ ਨੂੰ ਸਪਲਾਈ ਕਰ ਦਿੱਤੀ ਹੈ । ਅਗਰ ਕੋਈ ਇਹ ਸਮਝਦੇ ਹਨ ਕਿ ਗਲਤੀ ਰਹਿ ਗਈ ਹੈ, ਜਿਵੇਂ ਇਹ ਕੋਈ ਇੰਡਸਟਰੀ ਦੇ ਬਾਰੇ ਵਿਚ ਗੱਲ ਕਰ ਰਹੇ ਹਨ, ਉਸ ਗੱਲ ਦਾ ਸਾਡੇ ਨਾਲ ਕੋਈ ਸਬੰਧ ਨਹੀਂ ਹੈ । ਸਾਡੇ ਨਾਲ ਸਬੰਧਤ ਗੱਲ ਹੈ ਕਿ ਜਿਹੜੀਆਂ ਵੀ ਪ੍ਰਾਪਰਟੀਜ਼ ਲੋਕਲ ਬਾਡੀਜ਼ ਦੀਆਂ ਸਨ, ਉਨ੍ਹਾਂ ਨੂੰ ਵੇਚਣ ਤੋਂ ਬਾਅਦ ਜੋ ਪੈਸਾ ਮਿਊਂਸਪਲ ਕਮੇਟੀਆਂ ਨੂੰ ਮਿਲਿਆ ਤੇ ਉਹ ਕਿਥੇ ਖਰਚਿਆ ਗਿਆ, ਉਸਦਾ ਸਾਰਾ ਵੇਰਵਾ ਇਥੇ ਦਿੱਤਾ ਗਿਆ ਹੈ । ਜਿਵੇਂ 32 ਲੱਖ 15 ਹਜ਼ਾਰ ਦੀ ਫਿਗਰ ਰਾਏਕੋਟ ਬਾਰੇ ਦਿੱਤੀ ਹੈ ਤੇ ਦੱਸਿਆ ਹੈ ਕਿ ਇਸ ਵਿਚੋਂ 10 ਲੱਖ ਰੁਪਿਆ ਵਾਟਰ ਸਪਲਾਈ ਸਕੀਮ ਤੇ ਖਰਚਿਆ ਗਿਆ ਤੇ ਬਾਕੀ ਸਟਰੀਟ ਲਾਈਟਸ ਤੇ ਬਿਲਡਿੰਗ ਜਿਹੜੀ ਕਿ ਆਫਿਸ ਦੀ ਬਣਨੀ ਸੀ ਉਸਤੇ ਖਰਚਿਆ ਗਿਆ । ਹੋਰ ਕੋਈ ਪ੍ਰਾਪਰਟੀ ਜਿਹੜੀ ਕਿਧਰੇ ਸਟੇਟ ਦੀ ਵਿਕੀ ਹੈ, ਉਸਦਾ ਸਾਡੇ ਨਾਲ ਕੋਈ ਸਬੰਧ ਨਹੀਂ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਪਿਛਲੇ 4 ਸਾਲਾਂ ਵਿਚ ਰਾਏਕੋਟ ਵਿਖੇ 3 ਕਰੋੜ 12 ਲੱਖ 85 ਹਜ਼ਾਰ ਦੀ ਮਿਉਂਸਪੈਲਟੀ ਦੀ ਪ੍ਰਾਪਰਟੀ ਵੇਚੀ ਗਈ ਹੈ । ਉਹ ਪ੍ਰਾਪਰਟੀ ਕਿਸ ਨੂੰ ਵਚੀ ਗਈ, ਇਹ ਅੱਡ ਗੱਲ ਹੈ ।

**ਸ਼੍ਰੀ ਸਪੀਕਰ :** ਜੇ ਤੁਹਾਡੇ ਕੋਲ ਸਬੂਤ ਹੈ ਤਾਂ ਤੁਸੀਂ ਦਿਉ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੈਂ ਉਥੋਂ ਦਾ ਚੁਣਿਆ ਹੋਇਆ ਮੈਂਬਰ ਹਾਂ ਤੇ ਮੈਂ ਦੱਸ ਰਿਹਾ ਹਾਂ ਕਿ ਉਥੇ 35 ਲੱਖ ਰੁਪਏ ਦੀ ਪੁਰਾਣੇ ਆਫਿਸ ਦੀ ਬਿਲਡਿੰਗ ਜਿਥੇ ਸੀ, ਉਹ ਜਗ੍ਹਾ ਵੇਚੀ ਗਈ । 32 ਲੱਖ ਰੁਪਏ ਦੁਕਾਨਾਂ ਵੇਚ ਕੇ ਮਿਲੇ ਤੇ 2 ਕਰੋੜ 45 ਲੱਖ ਦੀ ਹੋਰ ਜ਼ਮੀਨ ਵੇਚੀ ਗਈ......

**ਸ਼੍ਰੀ ਸਪੀਕਰ :** ਟੰਡਨ ਸਾਹਿਬ, ਇਹ ਗਲਤ ਇਨਫਰਮੇਸ਼ਨ ਦੇਣ ਬਾਰੇ ਕੀ ਕਹਿੰਦੇ ਹੋ, ਜੋ ਇਹ ਕਹਿ ਰਹੇ ਹਨ ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਸੇ ਕਰਕੇ ਕਹਿ ਰਿਹਾ ਹਾਂ ਕਿ ਅਗਰ ਇਨ੍ਹਾਂ ਕੋਲ ਕੋਈ ਆਥੈਂਟਿਕ ਇਨਫਰਮੇਸ਼ਨ ਹੈ ਜਿਸ ਦੇ ਵਿਚ ਲੋਕਲ ਬਾਡੀਜ਼ ਵਾਲਿਆਂ ਨੇ ਆਪਣੀ ਕੋਈ ਸੰਪਤੀ ਵੇਚੀ ਹੈ ਤੇ ਜਿਹੜੀ ਅਸੀਂ ਦੱਸੀ ਹੈ, ਉਸ ਤੋਂ ਇਲਾਵਾ ਵੀ ਕੋਈ ਹੈ ਤਾਂ ਇਹ ਜ਼ਰੂਰ ਦੱਸਣ । ਮੈਂ ਇਨ੍ਹਾਂ ਦਾ ਸ਼ੁਕਰਗੁਜ਼ਾਰ ਹੋਵਾਂਗਾ ਅਤੇ ਜਿਸ ਨੇ ਇਹ ਇਨਫਰਮੇਸ਼ਨ ਫੇਰ ਗਲਤ ਦਿੱਤੀ ਹੋਵੇਗੀ, ਉਸਦੇ ਖਿਲਾਫ ਅਸੀਂ ਐਕਸ਼ਨ ਲਵਾਂਗੇ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਰਾਏਕੋਟ ਵਿਖੇ 2 ਕਰੋੜ ਤੋਂ ਉਤੇ ਦੀ ਪ੍ਰਾਪਰਟੀ ਵਿਕੀ ਹੈ ਜਿਸਦੇ ਬਾਰੇ ਇਹ ਕੋਈ ਇਨਫਰਮੇਸ਼ਨ ਨਹੀਂ ਦੇ ਰਹੇ...

**ਮੰਤਰੀ :** ਸਪੀਕਰ ਸਾਹਿਬ, ਮੈਂ ਆਲਰੇਡੀ ਦੱਸ ਦਿੱਤਾ ਹੈ...

**ਸ਼੍ਰੀ ਸਪੀਕਰ :** ਮਸਲਾ ਹੈ ਕਿ ਜੇ ਕੋਈ ਇਨਫਰਮੇਸ਼ਨ ਹੈ ਤਾਂ ਪ੍ਰਧਾਨ ਸਾਹਿਬ, ਤੁਸੀਂ ਦੱਸੋ । ਇਹ ਐਕਸ਼ਨ ਲੈਣਗੇ । ਜੇ ਫੇਰ ਇਹ ਕੋਈ ਐਕਸ਼ਨ ਨਾ ਲੈਣਗੇ ਤਾਂ ਗੱਲ ਦੂਜੀ ਹੋ ਜਾਵੇਗੀ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੈਂ ਠੀਕ ਦੱਸ ਰਿਹਾ ਹਾਂ । ਜੇ ਇਹ ਫਿਗਰ ਗਲਤ ਹੋਵੇ ਤਾਂ ਮੈਂ ਸਜ਼ਾ ਭੁਗਤਣ ਨੂੰ ਤਿਆਰ ਹਾਂ...

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਇਸ ਤਰ੍ਹਾਂ ਹੈ ਕਿ ਇਹ ਜ਼ਮੀਨ ਜਿਹੜੀ ਮਿਉਂਸਪਲ ਕਮੇਟੀ ਦੀ ਹੈ, ਉਥੇ ਉਨ੍ਹਾਂ ਦੀ ਰਿਕੁਐਸਟ ਤੇ ਹੀ ਬਹੁਤ ਵੱਡੀ ਮਾਡਰਨ ਇੰਡਸਟਰੀਅਲ ਐਸਟੇਟ ਬਣੀ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੰਤਰੀ ਜੀ ਇਥੇ ਜਵਾਬ ਦੇ ਰਹੇ ਹਨ ਕਿ 32 ਲੱਖ ਰੁਪਏ ਦੀ ਜ਼ਮੀਨ ਵਿਕੀ ਹੈ ਜਦ ਕਿ ਅਸਲ ਵਿਚ ਇਹ 3 ਕਰੋੜ 12 ਲੱਖ 85 ਹਜ਼ਾਰ ਰੁਪਏ ਦੀ ਵਿਕੀ ਹੈ । ਇਸ ਕਰਕੇ ਇਨ੍ਹਾਂ ਦਾ ਜਵਾਬ ਗਲਤ ਹੈ ।

**ਸ਼੍ਰੀ ਸਪੀਕਰ :** ਤੁਸੀਂ ਇਸ ਬਾਰੇ ਇਨ੍ਹਾਂ ਨੂੰ ਲਿਖ ਕੇ ਦਿਓ । ਜੋ ਕੁਝ ਇਨ੍ਹਾਂ ਨੇ ਕਿਹਾ ਹੈ, ਉਸ ਨਾਲ ਜੇਕਰ ਤੁਹਾਡੀ ਤਸੱਲੀ ਨਹੀਂ ਹੈ ਤਾਂ ਤੁਸੀਂ ਇਨ੍ਹਾਂ ਨੂੰ ਲਿਖ ਕੇ ਦੇ ਦਿਓ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਤੁਸੀਂ ਮੈਨੂੰ ਮੇਰੇ ਸਵਾਲ ਦਾ ਜਵਾਬ ਤਾਂ ਦਿਵਾਓ ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿ ਤਾਂ ਦਿੱਤਾ ਹੈ ਕਿ ਜੇਕਰ ਇਨ੍ਹਾਂ ਦੇ ਕੋਲ ਕੋਈ ਆਥੈਂਟਿਕ ਇਨਫਰਮੇਸ਼ਨ ਹੈ ਤਾਂ ਇਹ ਮੈਨੂੰ ਸਪਲਾਈ ਕਰ ਦੇਣ । ਮੈਂ ਕਿਸੇ ਹੋਰ ਮਹਿਕਮੇ ਦੀ ਗੱਲ ਨਹੀਂ ਕਰ ਰਿਹਾ ਲੇਕਿਨ ਅਗਰ ਲੋਕਲ ਬਾਡੀਜ਼ ਦੀ ਸੰਪਤੀ ਬਾਰੇ ਕਿਸੇ ਨੇ ਗਲਤ ਇਨਫਰਮੇਸ਼ਨ ਦਿੱਤੀ ਹੈ, ਅਗਰ ਉਸ ਦੀ ਇਨਫਰਮੇਸ਼ਨ ਗਲਤ ਨਿਕਲੇਗੀ ਤਾਂ ਉਸ ਕਨਸਰਨਡ ਆਫੀਸ਼ੀਅਲ ਨੂੰ ਸਜ਼ਾ ਦਿੱਤੀ ਜਾਵੇਗੀ । (ਵਿਘਨ)

**ਸ਼੍ਰੀ ਸਪੀਕਰ :** ਜਿਹੜਾ ਜਵਾਬ ਮੰਤਰੀ ਜੀ ਨੇ ਦਿੱਤਾ ਹੈ, ਉਹ ਠੀਕ ਹੈ । ਅਗਲਾ ਸਵਾਲ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਸ ਬਾਰੇ ਕੋਈ ਗਾਈਡਲਾਈਨਜ਼ ਬਣਾਈਆਂ ਹਨ ਕਿ ਇਸ ਤਰ੍ਹਾਂ ਦੀ ਜਿਹੜੀ ਜਾਇਦਾਦ ਵੇਚਣੀ ਹੈ, ਉਹ ਕਿਥੇ-ਕਿਥੇ ਅਤੇ ਕਿਹੜੇ-ਕਿਹੜੇ ਕੰਮ ਤੇ ਖਰਚ ਕਰਨੀ ਹੈ ? ਕੋਈ ਇਸ ਤਰ੍ਹਾਂ ਦੀ ਗੱਲ ਤਾਂ ਨਹੀਂ ਕਿ ਉਸ ਨੂੰ ਜਿਥੇ ਮਰਜ਼ੀ ਖਰਚ ਕਰੀ ਚੱਲੋ ?

**ਮੰਤਰੀ :** ਸਪੀਕਰ ਸਾਹਿਬ, ਗਾਈਡਲਾਈਨਜ਼ ਬੜੀਆਂ ਕਲੀਅਰ ਦੱਸੀਆਂ ਹੋਈਆਂ ਹਨ । ਮਿਉਂਸਿਪਲ ਕਮੇਟੀਆਂ ਸਬੰਧੀ ਐਕਟ ਦੇ ਵਿਚ ਇਹ ਦੱਸਿਆ ਗਿਆ ਹੈ ਕਿ ਇਨ੍ਹਾਂ ਦੀ ਜਿਹੜੀ ਬੇਸਿਕ ਜ਼ਿੰਮੇਵਾਰੀ ਹੈ, ਉਸ ਨੂੰ ਟਾਪ ਪ੍ਰਾਇਰਟੀ ਤੇ ਰੱਖਿਆ ਜਾਵੇ । ਜਿਵੇਂ ਵਾਟਰ ਸਪਲਾਈ ਯਾਨੀ ਪੀਣ ਵਾਲਾ ਪਾਣੀ ਅਤੇ ਸੀਵਰੇਜ । ਇਸ ਤਰੀਕੇ ਨਾਲ ਜਿਹੜਾ ਵੀ ਪੈਸਾ ਮਿਲੇਗਾ, ਉਸ ਦਾ ਘੱਟੋ-ਘੱਟ 50% ਪੈਸਾ ਉਹ ਇਨ੍ਹਾਂ ਕੰਮਾਂ ਤੇ ਲਗਾਉਣਗੇ ਅਤੇ ਬਾਕੀ ਦਾ ਪੈਸਾ ਸੜਕਾਂ, ਸਟਰੀਟ ਲਾਈਟਸ ਅਤੇ ਗਲੀਆਂ-ਨਾਲੀਆਂ ਵਰਗੀਆਂ ਜਿਹੜੀਆਂ ਔਬਲੀਗੇਟਰੀ ਚੀਜ਼ਾਂ ਹਨ, ਉਨ੍ਹਾਂ ਤੇ ਖਰਚ ਕੀਤਾ ਜਾਵੇਗਾ ।

**ਸ਼੍ਰੀ ਸਪੀਕਰ :** ਅਗਲਾ ਸਵਾਲ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੇਰਾ ਸਵਾਲ ਹਾਲੇ ਰਹਿੰਦਾ ਹੈ ।

**ਸ਼੍ਰੀ ਸਪੀਕਰ :** ਉਨ੍ਹਾਂ ਦਾ ਜਵਾਬ ਆ ਗਿਆ ਹੈ । ਹੋਰ ਜੇ ਕੋਈ ਗੱਲ ਹੈ ਤਾਂ ਉਹ ਤੁਸੀ ਲਿਖ ਕੇ ਦੇ ਦਿਓ ।... (ਵਿਘਨ) ਚੌਧਰੀ ਸਾਹਿਬ, ਹਰ ਗੱਲ ਵਿਚ ਵਿਘਨ ਨਹੀਂ ਪਾਉਣਾ ਚਾਹੀਦਾ । ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ । .. (ਵਿਘਨ) ਜੇ ਮੈਂਬਰ ਸਾਹਿਬ ਨੂੰ ਕੋਈ ਇਤਰਾਜ਼ ਹੈ, ਤਾਂ ਉਹ ਲਿਖ ਕੇ ਦੇ ਦੇਣ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਤੁਸੀਂ ਕਈ ਵਾਰ 10-10 ਸਪਲੀਮੈਂਟਰੀਜ਼ ਵੀ ਦੇ ਦਿੰਦੇ ਹੋ । ਇਨ੍ਹਾਂ ਨੂੰ ਵੀ ਇਕ ਹੋਰ ਸਪਲੀਮੈਂਟਰੀ ਦੇ ਦਿਓ ।

## STARRED QUESTIONS AND ANSWERS

**ਸ਼੍ਰੀ ਸਪੀਕਰ :** ਹੁਣ ਰੈਗੂਲਰ ਲਿਸਟ ਲਈ ਜਾਵੇਗੀ। ਨਿਸ਼ਾਨ ਵਾਲੇ ਪ੍ਰਸ਼ਨ ਨੰ: **2236 ਅਤੇ 2258 ਨੂੰ ਮਿਤੀ 21.3.2001 ਤੱਕ ਪੋਸਟਪੋਨ ਕਰ ਦਿੱਤਾ ਗਿਆ ਹੈ। ਸਹਿਕਾਰਤਾ ਮੰਤਰੀ ਜੀ ਨਾਲ ਸਬੰਧਤ ਕਿਸੇ ਵਿਅਕਤੀ ਦੀ ਡੈੱਥ ਹੋ ਗਈ ਹੈ ਅਤੇ ਉਨ੍ਹਾਂ ਨੂੰ ਉਥੇ ਜਾਣਾ ਪੈ ਗਿਆ ਹੈ। ਇਸ ਕਰਕੇ ਇਨ੍ਹਾਂ ਸਵਾਲਾਂ ਨੂੰ ਪੋਸਟਪੋਨ ਕੀਤਾ ਜਾਂਦਾ ਹੈ। ਅਗਲਾ ਸਵਾਲ।

---

### ਪੰਜਾਬ ਰਾਜ ਭੂਮੀ ਵਰਤੋਂ ਅਤੇ ਬੰਜਰ ਭੂਮੀ ਵਿਕਾਸ ਬੋਰਡ ਦੁਆਰਾ ਕਰਜ਼ੇ ਲੈਣਾ

*2216. **ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਰਾਜ ਭੂਮੀ ਵਰਤੋਂ ਅਤੇ ਬੰਜਰ ਭੂਮੀ ਵਿਕਾਸ ਬੋਰਡ ਨੇ ਸਾਲਾਂ 1998-99, 1999-2000 ਅਤੇ 2000-2001 ਦੌਰਾਨ ਕਿਸੇ ਸਰਕਾਰੀ/ਅਰਧ-ਸਰਕਾਰੀ/ਪ੍ਰਾਈਵੇਟ ਏਜੰਸੀ ਤੋਂ ਕੋਈ ਕਰਜ਼ਾ ਲਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਸਾਲ-ਵਾਰ ਵੇਰਵੇ ਕੀ ਹਨ ਅਤੇ ਅਜਿਹੇ ਹਰ ਇਕ ਕਰਜ਼ੇ ਤੇ ਵਿਆਜ ਦੀ ਦਰ ਅਤੇ ਸ਼ਰਤਾਂ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜ਼ਿਆਂ ਵਿਚੋਂ ਹਰ ਇਕ ਕੇਸ ਵਿਚ ਇਸ ਸਮੇਂ ਬਕਾਇਆ ਕਰਜ਼ੇ ਦੀ ਰਕਮ ਕਿੰਨੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** (ੳ) ਨਹੀਂ ਜੀ।

(ਅ) ਨਿਲ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਅਜੇ ਤੱਕ ਬੋਰਡ ਤੇ ਕੁੱਲ ਕਿੰਨਾ ਕਰਜ਼ਾ ਹੈ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ "ਨਹੀਂ ਜੀ"।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਇਹ ਕਹਿੰਦੇ ਹਨ ਕਿ ਅਸੀਂ ਕੋਈ ਕਰਜ਼ਾ ਨਹੀਂ ਲਿਆ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਜੇ ਤੱਕ ਇਸ ਬੋਰਡ ਤੇ ਕੁੱਲ ਕਿੰਨਾ ਕਰਜ਼ਾ ਹੈ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਨੰ: 2216 ਦਾ ਜਿਹੜਾ ਜਵਾਬ ਹੈ, ਉਹ ਇਹੀ ਹੈ—

(ੳ) ਨਹੀਂ ਜੀ।

(ਅ) ਨਿੱਲ।

---

**For Starred Questions No. 2236 & 2258 and replies thereto, please see P.V.S. Debates dated 21-3-2001.

**ਸ਼੍ਰੀ ਸਪੀਕਰ :** ਮੰਤਰੀ ਜੀ, ਇਹ ਤਾਂ ਤੁਹਾਨੂੰ ਪਤਾ ਹੋਣਾ ਹੀ ਚਾਹੀਦਾ ਹੈ ਕਿ ਟੋਟਲ ਕਿੰਨਾ ਕਰਜ਼ਾ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਅਗਲਾ ਸਵਾਲ ਆ ਰਿਹਾ ਹੈ, ਉਸ ਦੇ ਵਿਚ ਇਹ ਦੱਸ ਦਿਆਂਗੇ ।

**ਸ਼੍ਰੀ ਸਪੀਕਰ :** ਤੁਸੀਂ ਇਸੇ ਸਵਾਲ ਦੇ ਜਵਾਬ ਵਿਚ ਹੀ ਦੱਸੋ ਕਿ ਟੋਟਲ ਕਿੰਨਾ ਲੋਨ ਹੈ ?

**ਮੰਤਰੀ :** ਇਨਾਂ ਨੇ ਸਿਰਫ ਇੰਨਾ ਹੀ ਪੁੱਛਿਆ ਹੈ ਕਿ ਬੋਰਡ ਨੇ ਕੋਈ ਕਰਜ਼ਾ ਲਿਆ ਹੈ ? ਜਦ ਕਰਜ਼ਾ ਲਿਆ ਹੀ ਨਹੀਂ ਤਾਂ ਦੱਸੀਏ ਕੀ । ਜਦ ਕੋਈ ਕਰਜ਼ਾ ਲਿਆ ਹੀ ਨਹੀਂ ਤਾਂ ਕੀ ਦੱਸੀਏ ਕਿ ਕਿੰਨਾ ਲੋਨ ਹੈ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਨੂੰ ਪਤਾ ਨਹੀਂ ਲੱਗਿਆ ਕਿ ਇਨ੍ਹਾਂ ਨੇ ਕਰਜ਼ਿਆਂ ਬਾਰੇ ਕੀ ਕਿਹਾ ਹੈ । ਇਨ੍ਹਾਂ ਨੇ ਮੇਰਾ ਖਿਆਲ ਹੈ, ਕਿਹਾ ਹੈ ਕਿ 1998 ਤੋਂ ਅੱਗੇ ਇਸ ਸਮੇਂ ਦੌਰਾਨ ਕੋਈ ਕਰਜ਼ਾ ਨਹੀਂ ਲਿਆ । ਸਪੀਕਰ ਸਾਹਿਬ, ਮੈਂ ਇਸ ਦੇ ਨਾਲ ਮਿਲਦਾ-ਜੁਲਦਾ ਕੁਐਸਚਨ ਕੀਤਾ ਹੈ ਉਸ ਵਿੱਚ ਇਨ੍ਹਾਂ ਤੋਂ ਪੁੱਛਿਆ ਹੈ ਕਿ ਕੀ ਕੋਈ ਤਿੰਨ ਸਾਲਾਂ ਦੇ ਵਿੱਚ ਇਸ ਬੋਰਡ ਨੇ ਕਰਜ਼ਾ ਲਿਆ ? ਜੇ ਨਹੀਂ ਲਿਆ ਤਾਂ ਅੱਜ ਤੱਕ ਇਸ ਬੋਰਡ ਦੇ ਸਿਰ ਕਿੰਨਾ ਕਰਜ਼ਾ ਹੈ । ਇਹ ਤਾਂ ਮਿਲਦਾ-ਜੁਲਦਾ ਹੀ ਸਵਾਲ ਹੈ । ਜੇਕਰ ਮੰਤਰੀ ਜੀ ਨੂੰ ਇਸ ਗੱਲ ਦਾ ਵੀ ਪਤਾ ਨਹੀਂ ਫਿਰ ਤਾਂ ਇਹ ਸਾਡੇ ਵਾਸਤੇ ਬੜੇ ਦੁੱਖ ਦੀ ਗੱਲ ਹੈ ।

**ਸ਼੍ਰੀ ਸਪੀਕਰ :** ਨਹੀਂ ਜੀ, ਤੁਸੀਂ ਇਹ ਇਸ ਕੁਐਸਚਨ ਦੇ ਵਿੱਚ ਪੁੱਛਿਆ ਹੀ ਨਹੀਂ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੇਰਾ ਤਾਂ ਕੁਐਸਚਨ ਬੜਾ ਸਾਧਾਰਣ ਹੈ ਪਹਿਲੇ ਕੁਐਸਚਨ/ਸਪਲੀਮੈਂਟਰੀ ਦਾ ਹੀ ਜਵਾਬ ਦਿਵਾ ਦਿਓ । ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਫਿਰ ਦੁਹਰਾ ਦਿੰਦਾ ਹਾਂ । ਪਹਿਲੇ ਜਿਹੜੇ ਤਿੰਨ ਫਾਈਨੈਂਸ਼ੀਅਲ ਯੀਅਰ ਹਨ ਉਨ੍ਹਾਂ ਦੇ ਵਿੱਚ ਇਹ ਕਹਿੰਦੇ ਹਨ ਕਿ ਕੋਈ ਕਰਜ਼ਾ ਨਹੀਂ ਲਿਆ । ਜੇ ਨਹੀਂ ਲਿਆ ਤਾਂ ਰਿਪਲਾਈ ਠੀਕ ਹੈ । ਇਸ ਤੋਂ ਬਿਨਾਂ ਇਹ ਦਸ ਦੇਣ ਕਿ ਕੀ ਹੁਣ ਕੋਈ ਕਰਜ਼ਾ ਬੋਰਡ ਦੇ ਸਿਰ ਹੈ, ਜੋ ਰਿਕਾਰਡ ਤੇ ਹੈ ? ਮੰਤਰੀ ਜੀ ਇਹੀ ਦੱਸ ਦੇਣ । ਇਹ ਤਾਂ ਬੜਾ ਸਾਧਾਰਣ ਜਿਹਾ ਪ੍ਰਸ਼ਨ ਹੈ ।

**ਸ਼੍ਰੀ ਸਪੀਕਰ :** ਹਾਂ ਜੀ, ਬਾਦਲ ਸਾਹਿਬ ਆਪਾਂ ਨੂੰ ਇਸ ਦੇ ਬਾਰੇ ਕੋਈ ਨਾਲਿਜ ਹੈ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਜੋ ਸਵਾਲ ਮੈਂਬਰ ਸਾਹਿਬ ਨੇ ਪੁੱਛਿਆ ਹੈ ਉਹ 'ਏ' ਪਾਰਟ ਨੂੰ ਰੈਫਰ ਕਰਦਾ ਹੈ ਅਤੇ ਜਿਹੜਾ ਸਵਾਲ ਦਾ ਪਾਰਟ 'ਬੀ' ਹੈ that also refers to sub-para 'A'.

**ਮੰਤਰੀ :** ਜਿਹੜਾ ਸਵਾਲ, ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਹੈ ਉਸ ਦਾ ਸਹੀ ਜਵਾਬ ਦੇ ਦਿੱਤਾ ਹੈ ਕਿ ਕੋਈ ਕਰਜ਼ਾ ਜਦੋਂ ਲਿਆ ਹੀ ਨਹੀਂ ਫਿਰ ਇਹ ਕਿਵੇਂ ਦੱਸ ਦੇਈਏ ਕਿ ਕਰਜ਼ਾ ਬਾਕੀ ਕਿੰਨਾ ਰਹਿੰਦਾ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਸ ਸਰਕਾਰ ਦਾ ਤਾਂ ਸੱਤੀ ਵੀਹੀਂ ਸੌ ਹੈ' ਜੋ ਵੀ ਇਹ ਕਹਿ ਦੇਣ ਉਵੇਂ ਹੀ ਮੰਨ ਲੈਂਦੇ ਹਾਂ। ਅਗਲਾ ਸਪੀਕਰ ਸਾਹਿਬ, ਮੈਂ ਇਹ ਪੁੱਛ ਲੈਂਦਾ ਹਾਂ ਕਿ ਬਠਿੰਡੇ ਵਿੱਚ ਕੋਈ ਸਕੀਮ ਚੱਲ ਰਹੀ ਹੈ, ਜੇਕਰ ਚੱਲ ਰਹੀ ਹੈ ਤਾਂ ਉਸ ਸਕੀਮ ਦਾ ਨਾਂ ਤਾਂ ਇਹ ਜ਼ਰੂਰ ਦੱਸ ਦੇਣ।

(ਇਸ ਸਮੇਂ ਖੇਤੀਬਾੜੀ ਮੰਤਰੀ ਜਵਾਬ ਦੇਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

**ਸ਼੍ਰੀ ਸਪੀਕਰ :** ਜੱਸੀ ਸਾਹਿਬ, ਇਹ ਕੋਈ ਗੱਲ ਬਣਦੀ ਨਹੀਂ। ਸਰਦਾਰ ਗੁਰਦੇਵ ਸਿੰਘ ਬਾਦਲ ਜੀ, ਤੁਸੀਂ ਪਲੀਜ਼ ਬੈਠ ਜਾਓ। ਅਗਲਾ ਪ੍ਰਸ਼ਨ।

---

### ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦੁਆਰਾ ਕਰਜ਼ੇ ਲੈਣਾ

*2217. **ਸ਼੍ਰੀ ਹਰਮਿੰਦਰ ਸਿੰਘ ਜੱਸੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੇ ਸਾਲਾਂ 1998-99 1999-2000 ਅਤੇ 2000-2001 ਦੌਰਾਨ ਕਿਸੇ ਸਰਕਾਰੀ/ਅਰਧ-ਸਰਕਾਰੀ/ਪ੍ਰਾਈਵੇਟ ਏਜੰਸੀ ਤੋਂ ਕੋਈ ਕਰਜ਼ਾ ਲਿਆ ਹੈ; ਜੇਕਰ ਅਜਿਹਾ ਹੈ, ਤਾਂ ਉਸਦੇ ਵੇਰਵੇ ਕੀ ਹਨ ਅਤੇ ਅਜਿਹੇ ਹਰ ਇਕ ਕਰਜ਼ੇ ਤੇ ਵਿਆਜ ਦੀ ਦਰ ਅਤੇ ਸ਼ਰਤਾਂ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜ਼ਿਆਂ ਵਿਚੋਂ ਇਸ ਸਮੇਂ ਬਕਾਇਆ ਕਰਜ਼ੇ ਦੀ ਰਕਮ ਹਰ ਇਕ ਕੇਸ ਵਿਚ ਕਿੰਨੀ ਹੈ?

**ਸਰਦਾਰ ਗੁਰਦੇਵ ਸਿੰਘ ਬਾਦਲ :** (ੳ) ਅਤੇ (ਅ) ਹਾਂ ਜੀ, ਲੋੜੀਂਦੀ ਸਾਲਵਾਰ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ

### ਕਰਜ਼ੇ ਬਾਰੇ ਸੂਚਨਾ

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਕਰਜ਼ੇ ਦੀ ਪ੍ਰਾਪਤੀ | ਕਰਜ਼ਾ ਲੈਣ ਦਾ ਸਾਲ | ਕਰਜ਼ੇ ਦੀ ਰਕਮ | ਮੰਤਵ | ਵਿਆਜ ਦਰ | ਅਦਾਇਗੀ ਦੀ ਸ਼ਰਤ | ਦੇਣਦਾਰੀ 22.2.2001 (ਮੂਲ) | ਟਿੱਪਣੀ | ਸਿਕਿਉਰਟੀ |
|---|---|---|---|---|---|---|---|---|---|
| 1. | ਪੰਜਾਬ ਸਰਕਾਰ | 1) 1998-99 | 300.00 | ਕਰਜ਼ਾ ਸਹਾਇਤਾ | 15% | 6 ਬਰਾਬਰ ਕਿਸ਼ਤਾਂ | 300.00 | ਮਾਮਲਾ ਕਰਜ਼ੇ ਨੂੰ ਹਿੱਸਾ ਪੂੰਜੀ ਵਿਚ ਬਦਲਣ ਲਈ ਸਰਕਾਰ ਦੇ ਵਿਚਾਰ ਅਧੀਨ ਹੈ। | ਨਹੀਂ |
| | | 2) 1999-2000 | — | — | — | — | — | — | — |
| | | 3) 2000-2001 | 195.00 | ਕਰਜ਼ਾ ਸਹਾਇਤਾ | | ਸ਼ਰਤਾਂ ਪ੍ਰਾਪਤ ਨਹੀਂ ਹੋਈਆਂ | 195.00 | — | — |

[ਖੇਤੀਬਾੜੀ ਮੰਤਰੀ]

| | | | | | | | | | | |
|---|---|---|---|---|---|---|---|---|---|---|
| 2. | ਪੰਜਾਬ ਰਾਜ ਤਕਨੀਕੀ ਬੋਰਡ | 1) | 1998-99 | 100.00 | ਥੋੜ੍ਹੇ ਸਮੇਂ ਦਾ ਕਰਜ਼ਾ | 12% | — | — | — | — |
| | | 2) | 1999-2000 | 50.00 | -ਉਹੀ- | 13% | — | 10.00 | — | — |
| | | | | 350.00 | -ਉਹੀ- | 11% | — | 350.00 | — | — |
| 3. | ਬੈਂਕ ਆਫ ਪੰਜਾਬ ਲਿਮਟਿਡ | | 1998-99 | 1121.78 | ਸਰਕਾਰ ਦੇ ਸਿੰਚਾਈ ਵਿਭਾਗ ਨੂੰ ਡਰੈਗਲਾਈਨ ਅਤੇ ਟਰੇਲਰ ਨੂੰ ਪਟੇ ਤੇ ਦੇਣ ਵਾਸਤੇ। | ਪੀ.ਐਲ. ਆਰ. ਅੱਜ ਦਾ ਵਿਆਜ 14.50% | 6 ਬਰਾਬਰ ਕਿਸ਼ਤਾਂ | 631.78 | — | 1) ਡਰੈਗਲਾਈਨਾਂ ਅਤੇ ਟਰੇਲਰ ਦੀ ਗਿਰਵੀ। 2) ਪੰਜਾਬ ਸਰਕਾਰ ਦੀ ਗਰੰਟੀ। |

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਂ ਪਹਿਲਾਂ ਥੋੜ੍ਹਾ ਜਿਹਾ ਕਲੀਅਰ ਕਰ ਦੇਵਾਂ ਕਿ ਪਹਿਲਾ ਜਿਹੜਾ ਕੁਐਸਚਨ ਸੀ ਉਹ ਬੰਜਰ ਭੂਮੀ ਵਿਕਾਸ ਬੋਰਡ ਬਾਰੇ ਸੀ ਅਤੇ ਜਿਹੜਾ ਇਹ ਕੁਐਸਚਨ ਹੈ ਇਹ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਬਾਰੇ ਹੈ। ਮੰਤਰੀ ਜੀ ਬਾਰ-ਬਾਰ ਕਹਿ ਰਹੇ ਸੀ ਕਿ ਜਵਾਬ ਅੱਗੇ ਆ ਰਿਹਾ ਹੈ। ਇਹ ਮੈਂ ਤੁਹਾਨੂੰ ਕਲੀਅਰ ਦੱਸਣ ਬਾਰੇ ਕਿਹਾ ਹੈ। ਦੂਸਰਾ ਇਸ ਵਿੱਚ ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ ਉਸ ਵਿੱਚ ਦੱਸਿਆ ਹੈ ਕਿ 300/- ਲੱਖ ਰੁਪਿਆ 15% ਵਿਆਜ ਦੀ ਦਰ ਤੇ ਲਿਆ ਹੈ ਅਤੇ 350/- ਲੱਖ ਰੁਪਿਆ 11% ਵਿਆਜ ਦੀ ਦਰ ਤੇ ਲਿਆ ਹੈ। ਇਨ੍ਹਾਂ ਦੋਨਾਂ ਕਰਜ਼ਿਆਂ ਦੇ ਵਿੱਚ ਜਿਹੜੀ ਵਿਆਜ ਦੀ ਦਰ ਹੈ ਇਸ ਵਿੱਚ ਅੰਤਰ ਕਿਉਂ ਹੈ? ਤੁਸੀਂ ਆਪ ਪੜ੍ਹ ਕੇ ਦੇਖ ਲਓ। ਇੱਕ ਲੋਨ 15% ਤੇ ਲਿਆ ਹੋਇਆ ਹੈ ਅਤੇ ਦੂਸਰਾ ਲੋਨ 11% ਤੇ ਲਿਆ ਹੈ। ਇਹ ਅੰਤਰ ਕਿਉਂ ਹੈ ਜੀ। ਦੋਨਾਂ ਦੇ ਵਿਆਜ ਵਿੱਚ 4% ਦਾ ਅੰਤਰ ਹੈ। ਇਸ ਦੇ ਕੀ ਕਾਰਨ ਹਨ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਵਿਆਜ ਹੈ, ਉਹ ਹਮੇਸ਼ਾ ਹੀ ਵਧਦਾ-ਘਟਦਾ ਰਹਿੰਦਾ ਹੈ। ਕਦੇ ਇਕੋ ਜਿਹਾ ਨਹੀਂ ਰਹਿੰਦਾ। ਇਸੇ ਕਰਕੇ ਜਿਹੜਾ 3 ਕਰੋੜ ਰੁਪਿਆ ਪਹਿਲਾਂ ਲਿਆ ਹੈ ਉਹ 15% ਤੇ ਲਿਆ ਹੈ। ਇਨ੍ਹਾਂ ਨੇ ਆਪਣੇ ਸਵਾਲ ਵਿੱਚ ਪੁੱਛਿਆ ਹੈ ਕਿ ਵਿਆਜ ਦੀ ਦਰ ਵੀ ਦੱਸੀ ਜਾਵੇ ਅਤੇ ਨਾਲ ਹੀ ਲਏ ਗਏ ਕਰਜ਼ੇ ਬਾਰੇ ਵੀ ਦੱਸਿਆ ਜਾਵੇ। ਇਸੇ ਤਰ੍ਹਾਂ ਹੀ ਸਾਲ 1999-2000 ਵਿੱਚ 1 ਕਰੋੜ 95 ਲੱਖ ਰੁਪਿਆ ਕਰਜ਼ਾ ਲਿਆ ਜਿਹੜਾ ਕਿ 12% ਤੇ ਲਿਆ। ਬਾਅਦ ਵਿੱਚ ਇਕ ਕਰੋੜ ਰੁਪਿਆ ਹੋਰ ਲੋਨ ਲਿਆ ਉਹ ਵੀ 12% ਤੇ ਲਿਆ ਅਤੇ ਜਿਹੜਾ 40 ਲੱਖ ਰੁਪਿਆ ਲਿਆ ਹੈ ਉਹ 13% ਤੇ ਲਿਆ ਹੈ। ਇਸੇ ਤਰ੍ਹਾਂ ਹੀ 3 ਕਰੋੜ 50 ਲੱਖ ਰੁਪਿਆ ਲਿਆ ਉਹ 11% ਤੇ ਲਿਆ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, 11 ਕਰੋੜ 21 ਲੱਖ ਰੁਪਿਆ ਸਾਢੇ ਚੌਦਾਂ ਪ੍ਰਤੀਸ਼ਤ ਤੇ ਲਿਆ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਤਾਂ ਕੋਈ ਜਵਾਬ ਹੀ ਨਹੀਂ ਆਇਆ।

**ਸ਼੍ਰੀ ਸਪੀਕਰ :** ਅੰਤਰ ਤਾਂ ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਵਿਆਜ ਦੀ ਦਰ ਘੱਟ-ਵੱਧ ਹੁੰਦੀ ਰਹਿੰਦੀ ਹੈ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਹ ਕੋਈ ਦੁਕਾਨ ਤਾਂ ਹੈ ਨਹੀਂ ਕਿ ਜਿਸ ਦਰ ਤੇ ਕਰਜ਼ਾ ਮਿਲਿਆ, ਲੈ ਲਿਆ। ਪਿਛਲੇ ਦਿਨੀਂ ਇਕ ਸਵਾਲ ਵਿਚ ਸਰਕਾਰ ਦਾ ਜਵਾਬ ਆਇਆ ਸੀ ਕਿ ਜਿਹੜਾ ਕਰਜ਼ਾ ਲਿਆ ਹੈ, ਉਸ ਦੀ ਦਰ ਸਰਕਾਰ ਦੱਸੇਗੀ। ਜਦੋਂ ਸਰਕਾਰ ਨੇ ਸਰਕਾਰ ਕੋਲੋਂ ਕਰਜ਼ਾ ਲਿਆ ਤਾਂ ਉਸ ਦੀ ਦਰ 11% ਹੈ। ਇਹ ਇਨ੍ਹਾਂ ਦੇ ਆਪਣੇ ਹੀ ਰੂਲ ਅਤੇ ਨਿਯਮ ਹਨ। ਜਦੋਂ ਦੂਜੇ ਪਾਸੇ ਓਂ ਕਰਜ਼ਾ ਲਿਆ ਤਾਂ ਉਹ 15% ਤੇ ਲਿਆ। ਇਹ ਇਤਨਾ ਵੱਡਾ ਅੰਤਰ ਕਿਉਂ ਹੈ? ਕੀ ਮੰਤਰੀ ਜੀ ਦੱਸਣਗੇ।

**ਸ਼੍ਰੀ ਸਪੀਕਰ :** ਸਰਦਾਰ ਗੁਰਦੇਵ ਸਿੰਘ ਬਾਦਲ ਜੀ, ਕੀ ਤੁਸੀਂ ਵਜ੍ਹਾ ਦੱਸ ਸਕਦੇ ਹੋ ਕਿ ਇਤਨਾ ਫਰਕ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਦੱਸ ਦਿਤਾ ਹੈ ਕਿ ਵਿਆਜ ਦੀ ਦਰ ਘਟਦੀ-ਵਧਦੀ ਰਹਿੰਦੀ ਹੈ। ਕਿਤੋਂ ਇਹ ਸਾਨੂੰ 11% ਦਰ ਤੇ ਵਾਰਾ ਖਾਂਦਾ ਹੈ ਤੇ ਸਰਕਾਰ, ਸਰਕਾਰ ਕੋਲੋਂ ਲੈਂਦੀ ਹੈ ਅਤੇ ਉਹ ਬੈਂਕਾਂ ਨੂੰ ਦਿੱਤਾ ਜਾਂਦਾ ਹੈ ਅਤੇ ਬੈਂਕ ਘੱਟ ਵਿਆਜ ਦਿੰਦੇ ਹਨ। ਕਿਤੋਂ ਇਹ 12%ਤੇ, 13% ਤੇ ਅਤੇ 15% ਤੇ ਲਿਆ ਜਾਂਦਾ ਹੈ। ਇਹ ਚਾਰ ਕਰਜ਼ੇ ਦੀਆਂ ਮੱਦਾਂ ਸਨ ਜਿਸ ਦੀਆਂ ਵਿਆਜ਼ ਦਰਾਂ ਮੈਂ ਦੱਸ ਦਿੱਤੀਆਂ ਹਨ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਰਜ਼ਾ ਲੈਣ ਵੇਲੇ ਜਿਹੜੀ ਵਿਆਜ ਦਰ ਹੈ, ਚਲੋ ਉਹ ਠੀਕ ਹੈ, ਪਰ ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿੰਨਾ ਚਿਰ ਤੱਕ ਇਹ ਕਰਜ਼ਾ ਵਾਪਸ ਕਰੋਗੇ, ਜੇਕਰ ਉਸ ਦੌਰਾਨ ਰਿਜ਼ਰਵ ਬੈਂਕ ਵੱਲੋਂ ਰੇਟ ਦਰ ਘਟਾਏ ਜਾਂਦੇ ਹਨ ਜਾਂ ਵਧਾਏ ਜਾਂਦੇ ਹਨ ਤਾਂ ਕੀ ਉਹ ਦਰ ਉਸ ਕਰਜ਼ੇ ਤੇ ਵੀ ਲਾਗੂ ਹੋਵੇਗੀ? ਕੀ ਇਸ ਤਰ੍ਹਾਂ ਦੀ ਕੋਈ ਕਲਾਜ਼ ਐਗਰੀਮੈਂਟ ਵਿਚ ਪਾਈ ਗਈ ਹੈ ਜਾਂ ਨਹੀ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦਾ ਇਸ ਨਾਲ ਤਾਂ ਕੋਈ ਮਤਲਬ ਨਹੀਂ ਹੈ। ਵੱਖਰਾ ਸਵਾਲ ਦੇ ਦੇਣ ਅਸੀਂ ਜਵਾਬ ਦੇ ਦਿਆਂਗੇ।

**ਸ਼੍ਰੀ ਸਪੀਕਰ :** ਨਹੀਂ, ਜਥੇਦਾਰ ਜੀ, ਨਹੀਂ। ਜਿਹੜਾ ਐਗਰੀਮੈਂਟ ਤੁਸੀਂ ਲੋਨ ਲੈਣ ਵੇਲੇ ਕੀਤਾ ਹੈ ਕੀ ਉਸ ਵਿਚ ਇਸ ਤਰ੍ਹਾਂ ਦੀ ਕੋਈ ਕਲਾਜ਼ ਹੈ ਜਾਂ ਨਹੀਂ?

**ਮੰਤਰੀ :** ਜਿਹੜਾ ਐਗਰੀਮੈਂਟ ਅਸੀਂ ਕੀਤਾ ਹੈ, ਉਸ ਵਿਚ ਨਹੀਂ ਹੈ।

---

## ਰਾਜ ਵਿਚ ਬੋਰਡਾਂ/ਕਾਰਪੋਰੇਸ਼ਨਾਂ ਦੀ ਵਿੱਤੀ ਸਥਿਤੀ

***2297. (1) ਸ਼੍ਰੀ ਰਾਕੇਸ਼ ਕੁਮਾਰ ਪਾਂਡੇ**
**(2) ਸ਼੍ਰੀ ਹਰਮਿੰਦਰ ਸਿੰਘ ਜੱਸੀ** } : ਕੀ ਵਿੱਤ ਅਤੇ ਯੋਜਨਾ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਰਾਜ ਦੇ ਉਨ੍ਹਾਂ ਬੋਰਡਾਂ/ਕਾਰਪੋਰੇਸ਼ਨਾਂ ਦੇ ਨਾਮ ਕੀ ਹਨ, ਜਿਹੜੀਆਂ ਵਿੱਤੀ ਸਾਲਾਂ 1997-98 ਤੋਂ ਲੈ ਕੇ 2000-2001 (ਮਿਤੀ ਅੰਤ ਤੱਕ) ਦੇ ਦੌਰਾਨ ਘਾਟੇ/ਮੁਨਾਫੇ ਵਿਚ ਜਾ ਰਹੀਆਂ ਸਨ/ਹਨ; ਅਤੇ ਉਕਤ ਸਮੇਂ ਦੌਰਾਨ ਕਾਰਪੋਰੇਸ਼ਨ/ਬੋਰਡ-ਵਾਰ ਅਤੇ ਸਾਲਵਾਰ ਕਿੰਨਾ-ਕਿੰਨਾ ਘਾਟਾ ਪਿਆ/ਕਿੰਨਾ-ਕਿੰਨਾ ਮੁਨਾਫਾ ਕਮਾਇਆ?

**ਕੈਪਟਨ ਕੰਵਲਜੀਤ ਸਿੰਘ :** ਇਸ ਸਮੇਂ ਰਾਜ ਦੇ 19 ਨਿਗਮ ਅਤੇ 2 ਬੋਰਡ ਸਲਾਨਾ ਬੈਲੇਂਸ ਸ਼ੀਟਾਂ ਤਿਆਰ ਕਰਦੇ ਹਨ। ਇਨ੍ਹਾਂ ਅਦਾਰਿਆਂ ਨੇ ਲਾਭ ਪ੍ਰਾਪਤੀ/ਘਾਟੇ ਸਬੰਧੀ ਜੋ 1997-98, 1998-99 ਅਤੇ 1999-2000 ਸਾਲਾਂ ਨਾਲ ਸਬੰਧਤ ਅੰਕੜੇ ਭੇਜੇ ਹਨ, ਉਹ ਅਨੁਲੱਗ "ੳ" ਵਿਚ ਦਰਸਾਏ ਗਏ ਹਨ। ਸਬੰਧਤ ਨਿਗਮਾਂ/ਬੋਰਡਾਂ ਵਲੋਂ ਸਾਲ 2000-01 ਦੀਆਂ ਬੈਲੈਂਸ ਸ਼ੀਟਾਂ 31-3-2001 ਨੂੰ ਸਮਾਪਤ ਹੋ ਰਹੇ ਵਿੱਤੀ ਵਰ੍ਹੇ ਮਗਰੋਂ ਤਿਆਰ ਕੀਤੀਆਂ ਜਾਣਗੀਆਂ।

## ਅਨੁਲੱਗ "ੳ"

### ਰਾਜ ਦੇ ਬੋਰਡਾਂ/ਨਿਗਮਾਂ ਦੇ ਨੁਕਸਾਨ/ਲਾਭ ਪ੍ਰਾਪਤੀ ਸਬੰਧੀ ਅੰਕੜੇ

### 1997-98 ਤੋਂ 1999-2000

(ਰੁਪਏ ਲੱਖਾਂ ਵਿੱਚ)

(ੳ) ਨਿਗਮ

| ਲੜੀ ਨੰ : | ਬੋਰਡ/ਨਿਗਮ ਦਾ ਨਾਂ | 1997-98 | 1998-99 | 1999-2000 |
|---|---|---|---|---|
| 1 | 2 | 3 | 4 | 5 |
| 1. | ਪੰਜਾਬ ਰਾਜ ਗੁਦਾਮ ਨਿਗਮ | (+)2169.83 | (+)3151.92 | (+)2201.43 |
| 2. | ਪੰਜਾਬ ਰਾਜ ਲਘੂ ਉਦਯੋਗ ਅਤੇ ਨਿਰਯਾਤ ਨਿਗਮ | (+)601.64 | (+)561.92 | (+)339.70 |
| 3. | ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ | (+)50.91 | (+)200.45 | (+)413.43 |
| 4. | ਪੰਜਾਬ ਐਕਸ-ਸਰਵਿਸਮੈਨ ਨਿਗਮ | (+)69.84 | (—)19.52 | (+)62.27 |
| 5. | ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਤੇ ਵਿੱਤ ਨਿਗਮ | (+)28.78 | (+)41.57 | (+)34.01 |
| 6. | ਪੰਜਾਬ ਰਾਜ ਇਲੈਕਟ੍ਰਾਨਿਕਸ ਵਿਕਾਸ ਅਤੇ ਉਤਪਾਦਨ ਨਿਗਮ | (+)5.99 | (+)5.22 | (+)324.90 |
| 7. | ਪੰਜਾਬ ਰਾਜ ਵਣ ਵਿਕਾਸ ਨਿਗਮ | (+)5.38 | (+)62.95 | (+)64.57 |
| 8. | ਪੰਜਾਬ ਐਗਰੋ ਇੰਡਸਟਰੀਜ਼ ਨਿਗਮ | (—)806.37 | (—)362.94 | (+)197.85 |
| 9. | ਪੰਜਾਬ ਵਿੱਤੀ ਨਿਗਮ | (—)78.98 | (—)944.71 | (—)753.61 |
| 10. | ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ | (+)28.93 | (—)10.10 | (—)155.87 |

[ਵਿੱਤ ਅਤੇ ਯੋਜਨਾ ਮੰਤਰੀ]

| 1 | 2 | 3 | 4 | 5 |
|---|---|---|---|---|
| 11. | ਪੰਜਾਬ ਰਾਜ ਕੰਨਟੇਨਰ ਮਾਲ ਗੁਦਾਮ ਨਿਗਮ (ਕਾਨਵੇਅਰ) | — | — | (—)425.04 |
| 12. | ਪੰਜਾਬ ਰਾਜ ਟਿਊਬਵੈਲ ਨਿਗਮ | (—)307.83 | (—)341.31 | (—)412.65 |
| 13. | ਪੰਜਾਬ ਪੱਛੜੀਆਂ ਸ਼ਰੇਣੀਆਂ ਭੂਮੀ ਵਿਕਾਸ ਅਤੇ ਵਿੱਤ ਨਿਗਮ | (—)28.76 | (—)86.97 | — |
| 14. | ਪੰਜਾਬ ਰਾਜ ਸਿਵਲ ਸਪਲਾਈ ਨਿਗਮ | (+)586.00 | (—)1939.00 | (—)9899.00 |
| 15. | ਪੈਪਸੂ ਰੋਡ ਟਰਾਂਸਪੋਰਟ ਨਿਗਮ | (—)2991.94 | (—)2752.05 | (—)2541.39 |
| 16. | ਪੰਜਾਬ ਸੈਰ-ਸਪਾਟਾ ਵਿਕਾਸ ਨਿਗਮ | (—)9.05 | (—)27.04 | (+)2.19 |
| 17. | ਪੰਜਾਬ ਪੋਲਟਰੀ ਡਿਵੈਲਪ-ਮੈਂਟ ਕਾਰਪੋਰੇਸ਼ਨ | (—)22.40 | (—)27.73 | (+)46.75 |
| 18. | ਪੰਜਾਬ ਬੱਸ ਸਟੈਂਡ ਮੈਨੇਜ-ਮੈਂਟ ਕੰਪਨੀ | (—)161.00 | (—)465.00 | (—)181.00 |
| 19. | ਪੰਜਾਬ ਰਾਜ ਬੀਜ ਨਿਗਮ | (—)1136.62 | (—)1303.71 | (—)1802.80 |
| | (ਅ) ਬੋਰਡ | | | |
| 1. | ਪੰਜਾਬ ਰਾਜ ਬਿਜਲੀ ਬੋਰਡ | (+)4940.00 | (+)5091.00 | (+)451.00 |
| 2. | ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ | (—)481.00 | (—)805.00 | (—)472.00 |

ਨੋਟ :—

(1) (+) ਚਿੰਨ੍ਹ ਨਾਲ ਅੰਕੜੇ ਲਾਭ ਦਰਸਾਉਂਦੇ ਹਨ ।

(2) (—) ਚਿੰਨ੍ਹ ਨਾਲ ਅੰਕੜੇ ਘਾਟਾ ਦਰਸਾਉਂਦੇ ਹਨ ।

(3) ਪੰਜਾਬ ਰਾਜ ਕੰਨਟੇਨਰ ਮਾਲ ਗੁਦਾਮ ਨਿਗਮ ਨੇ 1997-98 ਅਤੇ 1998-99 ਦੌਰਾਨ ਕੋਈ ਵਪਾਰਕ ਗਤੀਵਿਧੀ ਨਹੀਂ ਕੀਤੀ, ਇਸ ਲਈ ਇਨ੍ਹਾਂ 2 ਸਾਲਾਂ ਦੇ ਨੁਕਸਾਨ/ਲਾਭ ਪ੍ਰਾਪਤੀ ਸਬੰਧੀ ਲੇਖੇ ਤਿਆਰ ਨਹੀਂ ਕੀਤੇ ਗਏ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ 21 ਬੋਰਡ ਦੱਸੇ ਹਨ......

**ਸ਼੍ਰੀ ਸਪੀਕਰ** : ਜੱਸੀ ਜੀ, ਬੋਰਡ ਤਾਂ ਦੋ ਹੀ ਦੱਸੇ ਹਨ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਠੀਕ ਹੈ ਜੀ, ਬੋਰਡ ਅਤੇ ਕਾਰਪੋਰੇਸ਼ਨਾਂ ਮਿਲਾ ਕੇ 21 ਦੱਸੀਆਂ ਹਨ । ਜਿਹੜੀਆਂ ਕਿ ਆਪਣੀਆਂ-ਆਪਣੀਆਂ ਬੈਲਸ ਸ਼ੀਟਾਂ ਤਿਆਰ ਕਰਦੀਆਂ ਹਨ । ਜਦੋਂ ਕਿ ਪੰਜਾਬ ਵਿਚ 35 ਬੋਰਡ-ਕਾਰਪੋਰੇਸ਼ਨਾਂ ਕੰਮ ਕਰ ਰਹੀਆਂ ਹਨ । ਫਿਰ ਕੀ ਵਜ੍ਹਾ ਹੈ ਕਿ ਬਾਕੀ ਦੀਆਂ ਬੋਰਡ/ਕਾਰਪੋਰੇਸ਼ਨਾਂ ਆਪਣੀਆਂ ਬੈਲੰਸ ਸ਼ੀਟਾਂ ਤਿਆਰ ਕਿਉਂ ਨਹੀਂ ਕਰਦੀਆਂ ? ਮੈਂ ਇਹ ਵਿੱਤ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਮੈਂ 19 ਕਾਰਪੋਰੇਸ਼ਨਾਂ ਅਤੇ ਦੋ ਬੋਰਡਾਂ ਦਾ ਜ਼ਿਕਰ ਕੀਤਾ ਹੈ । ਇਨ੍ਹਾਂ ਤੋਂ ਇਲਾਵਾ 21 ਐਸੇ ਬੋਰਡ ਹਨ ਜਾਂ ਕਾਰਪੋਰੇਸ਼ਨਾਂ ਹਨ ਜਿਹੜੀਆਂ ਕਿ ਨਾਨ-ਪਰਾਫਿਟੇਬਲ ਮੇਕਿੰਗ ਹਨ । ਉਨ੍ਹਾਂ ਦਾ ਲਾਭ-ਪ੍ਰਾਪਤੀ ਨਾਲ ਮਤਲਬ ਨਹੀਂ ਹੁੰਦਾ । ਇਹ ਰੈਗੂਲੇਟਰੀ ਜਾਂ ਪਰਮੋਸ਼ਨਲ ਐਕਟਿਵੀਟੀਜ਼ ਦੇ ਅਧੀਨ ਕੰਮ ਕਰਦੇ ਹਨ । ਜਿਵੇਂ ਕਿ ਰੂਰਲ ਡਿਵੈਲਪਮੈਂਟ ਬੋਰਡ ਹੈ, ਇਸਦੇ ਵਿੱਚ ਖਾਦੀ ਵਿਲੇਜ ਇੰਡਸਟਰੀ ਬੋਰਡ ਵੀ ਹੈ ਅਤੇ ਇਹ 21 ਦੀ ਲਿਸਟ ਹੈ । ਇਹ ਕੋਈ ਮੁਨਾਫਾ ਕਮਾਉਣ ਵਾਸਤੇ ਨਹੀਂ ਬਲਕਿ ਕਈ ਰੈਗੂਲੇਟਰੀ ਅਥਾਰਟੀਜ਼ ਹਨ । ਪੰਜਾਬ ਸਟੇਟ ਸਾਇੰਸ ਐਂਡ ਟੈਕਨਾਲੋਜੀ ਵੀ ਇਸਦੇ ਵਿੱਚ ਆ ਜਾਂਦੀ ਹੈ । ਇਸ ਤਰ੍ਹਾਂ ਦੇ ਜੋ ਬੋਰਡ ਹਨ ਉਨ੍ਹਾਂ ਦੀ ਬੈਲੰਸ ਸ਼ੀਟ ਤਿਆਰ ਨਹੀਂ ਹੁੰਦੀ, ਇਸ ਕਰਕੇ ਜ਼ਿਕਰ ਨਹੀਂ ਕੀਤਾ ਗਿਆ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੇਰੀ ਅਗਲੀ ਸਪਲੀਮੈਂਟਰੀ ਹੈ ਕਿ ਜਿਹੜੇ ਬੋਰਡ ਘਾਟੇ ਵਿੱਚ ਜਾ ਰਹੇ ਹਨ, ਤਕਰੀਬਨ 12 ਬੋਰਡ ਘਾਟੇ ਵਿੱਚ ਜਾ ਰਹੇ ਹਨ, ਕੀ ਸਰਕਾਰ ਉਨ੍ਹਾਂ ਨੂੰ ਪ੍ਰੋਫਿਟ ਵਿੱਚ ਲਿਆਉਣ ਵਾਸਤੇ ਕੋਈ ਉਪਰਾਲਾ ਕਰ ਰਹੀ ਹੈ, ਕੋਈ ਕਦਮ ਚੁੱਕ ਰਹੀ ਹੈ ? 12 ਬੋਰਡ ਘਾਟੇ ਵਿੱਚ ਹਨ ਅਤੇ 9 ਪ੍ਰੋਫਿਟ ਵਿੱਚ ਹਨ ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਪੁੱਛਿਆ ਹੈ ਕਿ ਬੋਰਡ ਅਤੇ ਕਾਰਪੋਰੇਸ਼ਨਾਂ ਘਾਟੇ ਵਿੱਚ ਜਾ ਰਹੇ ਹਨ, ਉਨ੍ਹਾਂ ਪ੍ਰਤੀ ਸਾਡੀ ਸਰਕਾਰ ਆਪ ਚਿੰਤਤ ਹੈ ਅਤੇ ਉਨ੍ਹਾਂ ਦੀ ਰੀ-ਆਰਗੇਨਾਈਜੇਸ਼ਨ ਅਤੇ ਉਨ੍ਹਾਂ ਨੂੰ ਪ੍ਰੋਫਿਟ ਵਿੱਚ ਲਿਆਉਣ ਲਈ ਅਤੇ ਉਨ੍ਹਾਂ ਦੀ ਜਿਹੜੀ ਸਰਵਿਸ ਰੈਂਡਿਡ ਹੈ, ਉਨ੍ਹਾਂ ਨੂੰ ਜ਼ਿਆਦਾ ਇਫੈਕਟਿਵ ਅਤੇ ਕਾਰਗਰ ਬਣਾਉਣ ਲਈ, ਮੈਂ ਪਿਛਲੇ ਬਜਟ ਵਿੱਚ ਵੀ ਜ਼ਿਕਰ ਕੀਤਾ ਸੀ ਕਿ ਅਸੀਂ ਇਕ ਡਿਸਇਨਵੈਸਟਮੈਂਟ ਕਮਿਸ਼ਨ ਦੀ ਸਥਾਪਨਾ ਕੀਤੀ ਹੈ ਜਿਹੜਾ ਕਿ ਘੋਖ ਕਰਕੇ ਪੰਜਾਬ ਸਰਕਾਰ ਨੂੰ ਸਿਫਾਰਸ਼ ਕਰੇਗਾ ਕਿ ਕਿਹੜੇ ਕਿਹੜੇ ਕਦਮ ਸਰਕਾਰ ਪੁੱਟ ਕੇ, ਉਪਰਾਲੇ ਕਰਕੇ ਇਨ੍ਹਾਂ ਨੂੰ ਪ੍ਰੋਫਿਟ ਵਿੱਚ ਲਿਆ ਸਕਦੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਹੈ ਕਿ ਜਿਹੜੇ ਬੋਰਡ ਜਾਂ ਕਾਰਪੋਰੇਸ਼ਨਾਂ ਘਾਟੇ ਵਿੱਚ ਜਾਂਦੇ ਹਨ, ਜਿਸ ਤਰ੍ਹਾਂ ਪਨਵਾਇਰ ਦਾ ਹਾਲ ਹੋਇਆ ਹੈ, ਉਸ ਦੇ ਸਟਾਫ ਨੂੰ ਕੱਢ ਦਿੱਤਾ ਜਾਂਦਾ ਹੈ ਜਾਂ ਗੋਲਡਨ ਹੈਂਡ-ਸ਼ੇਕ ਸਕੀਮ ਅਧੀਨ

[ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਲਾਭ ਦੇ ਕੇ ਕੱਢ ਦਿਤਾ ਜਾਂਦਾ ਹੈ ਪਰ ਜੋ ਬੋਰਡ ਘਾਟੇ ਵਿੱਚ ਜਾਂਦੇ ਹਨ, ਉਨ੍ਹਾਂ ਦੇ ਜੋ ਮੈਨੇਜਿੰਗ ਡਾਇਰੈਕਟਰ ਅਤੇ ਚੇਅਰਮੈਨ ਹੁੰਦੇ ਹਨ। ਜਿਨ੍ਹਾਂ ਦੇ ਸੇਵਾ-ਕਾਲ ਦੌਰਾਨ ਬੋਰਡ/ਕਾਰਪੋਰੇਸ਼ਨ ਘਾਟੇ ਵਿੱਚ ਜਾਂਦੀ ਹੈ, ਉਹ ਅਕਸਰ ਵਿਦੇਸ਼ਾਂ ਦੇ ਦੌਰੇ ਤੇ ਜਾਂਦੇ ਰਹਿੰਦੇ ਹਨ। ਕੀ ਉਨ੍ਹਾਂ ਦੇ ਖਿਲਾਫ ਵੀ ਸਰਕਾਰ ਨੇ ਕਦੇ ਕੋਈ ਐਕਸ਼ਨ ਲਿਆ ਹੈ ਅਤੇ ਉਨ੍ਹਾਂ ਦੇ ਸਰਵਿਸ ਰਿਕਾਰਡ ਵਿੱਚ ਕੋਈ ਰਿਮਾਰਕਸ ਰਿਕਾਰਡ ਕੀਤੇ ਹਨ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਮੈਂ ਡਿਸਇਨਵੈਸਟਮੈਂਟ ਕਮਿਸ਼ਨ ਦੀ ਗੱਲ ਕੀਤੀ ਹੈ, ਉਸਦੀ ਟਰਮਸ ਆਫ ਰੈਫਰੈਂਸ ਵਿੱਚ ਇਹ ਜ਼ਿਕਰ ਕੀਤਾ ਗਿਆ ਹੈ ਕਿ ਉਹ ਬੋਰਡ/ਕਾਰਪੋਰੇਸ਼ਨ ਦੇ ਘਾਟੇ ਵਿੱਚ ਜਾਣ ਬਾਰੇ ਕਾਰਨ ਵੀ ਦੱਸੇਗਾ ਕਿ ਇਹ ਕਿਉਂ ਘਾਟੇ ਵਿੱਚ ਗਏ ਅਤੇ ਇਸਦੇ ਨਾਲ ਹੀ ਸਰਕਾਰ ਨੂੰ ਕੀ ਕਦਮ ਚੁੱਕਣੇ ਚਾਹੀਦੇ ਹਨ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਕੀ ਕਿਸੇ ਐਮ.ਡੀ. ਜਾਂ ਚੇਅਰਮੈਨ ਦੇ ਖਿਲਾਫ ਕੋਈ ਐਕਸ਼ਨ ਲਿਆ ਗਿਆ ਹੈ, ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਹੈ ? ਕਿਉਂਕਿ ਰਾਜਾ ਤਾਂ ਰਾਜ ਕਰੀ ਜਾਂਦਾ ਹੈ ਅਤੇ ਮਾਰਿਆ ਸਟਾਫ ਜਾਂਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਡਿਸਇਨਵੈਸਟਮੈਂਟ ਕਮਿਸ਼ਨ ਬਣਾਏ ਨੂੰ ਥੋੜ੍ਹੇ ਦਿਨ ਹੋਏ ਹਨ, ਉਸਦੀ ਰਿਪੋਰਟ ਆਵੇਗੀ ਤਾਂ ਐਕਸ਼ਨ ਹੋਵੇਗਾ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਪਿਛਲੇ ਤਿੰਨ ਸਾਲ ਵਿੱਚ ਪ੍ਰੋਫਿਟ ਵਿੱਚ ਦਿਖਾਇਆ ਹੈ ਅਤੇ ਫਿਰ ਕੀ ਕਾਰਨ ਹਨ ਕਿ ਬਿਜਲੀ ਦੇ ਰੇਟ ਵਧਾਏ ਗਏ ਹਨ ?

**ਸ਼੍ਰੀ ਸਪੀਕਰ :** ਇਹ ਇਸ ਨਾਲ ਸਬੰਧਤ ਨਹੀਂ। ਅਗਲਾ ਸਵਾਲ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ।

---

## ਦਿਲ ਅਤੇ ਦਿਮਾਗੀ ਬਿਮਾਰੀਆਂ ਤੋਂ ਪੀੜਤ ਰੋਗੀਆਂ ਦਾ ਇਲਾਜ

*2205. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਮੈਡੀਕਲ ਕਾਲਜਾਂ ਨਾਲ ਸਬੰਧਤ ਅਜਿਹੇ ਹਸਪਤਾਲਾਂ ਦੇ ਨਾਂ ਕੀ ਹਨ ਜਿਥੇ ਦਿਲ ਅਤੇ ਦਿਮਾਗੀ ਬਿਮਾਰੀਆਂ ਤੋਂ ਪੀੜਤ ਰੋਗੀਆਂ ਲਈ ਉਪਰੇਸ਼ਨ (ਸਰਜਰੀ) ਦੇ ਪ੍ਰਬੰਧ ਮੌਜੂਦ ਹਨ ;

(ਅ) ਜਨਵਰੀ, 2000 ਤੋਂ ਮਿਤੀ ਅੰਤ ਤੱਕ ਦਿਲ ਅਤੇ ਦਿਮਾਗੀ ਬਿਮਾਰੀਆਂ ਤੋਂ ਪੀੜਤ ਕੁੱਲ ਕਿੰਨੇ ਰੋਗੀਆਂ ਦਾ ਉਕਤ ਹਸਪਤਾਲਾਂ ਵਿਚ ਉਪਰੇਸ਼ਨ ਕੀਤਾ ਗਿਆ ਹੈ ?

ਸ੍ਰੀ ਮਨੋਰੰਜਨ ਕਾਲੀਆ : (ੳ) ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਜਿਹੜਾ ਕਿ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਅਟੈਚ ਹੈ, ਵਿਖੇ ਕੇਵਲ ਕਲੋਜ਼ ਹਾਰਟ ਸਰਜ਼ਰੀ ਦੀ ਸੁਵਿਧਾ ਉਪਲਬਧ ਹੈ। ਇਸ ਹਸਪਤਾਲ ਵਿਖੇ ਓਪਨ ਹਾਰਟ ਸਰਜ਼ਰੀ ਦੀ ਸੁਵਿਧਾ ਉਪਲਬਧ ਨਹੀਂ ਹੈ।

ਗੁਰੂ ਗੋਬਿੰਦ ਸਿੰਘ ਹਸਪਤਾਲ, ਫਰੀਦਕੋਟ ਜੋ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਨਾਲ ਜੁੜਿਆ ਹੈ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਜੋ ਕਿ ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਨਾਲ ਜੁੜਿਆ ਹੈ, ਵਿਖੇ ਦਿਲ ਅਤੇ ਦਿਮਾਗੀ ਬਿਮਾਰੀਆਂ ਦੀ ਸਰਜਰੀ ਲਈ ਪ੍ਰਬੰਧ ਨਹੀਂ ਹਨ।

(ਅ) ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ ਸਾਲ 2000 ਦੌਰਾਨ ਮੇਜਰ ਕਾਰਡੀਓਥਰਾਸਿਕ ਸਰਜ਼ਰੀ ਦੇ ਕੇਵਲ 47 ਓਪਰੇਸ਼ਨ ਕੀਤੇ ਸਨ। ਸਰਕਾਰੀ ਮੈਡੀਕਲ ਕਾਲਜ਼, ਅੰਮ੍ਰਿਤਸਰ ਨਾਲ ਜੁੜੇ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ ਦਿਮਾਗ ਦੀ ਸਰਜਰੀ ਦੀ ਸੁਵਿਧਾ ਨਹੀਂ ਹੈ। ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ਼, ਫਰੀਦਕੋਟ ਨਾਲ ਜੁੜੇ ਗੁਰੂ ਗੋਬਿੰਦ ਸਿੰਘ ਹਸਪਤਾਲ, ਫਰੀਦਕੋਟ ਅਤੇ ਸਰਕਾਰੀ ਮੈਡੀਕਲ ਕਾਲਜ਼, ਪਟਿਆਲਾ ਨਾਲ ਜੁੜੇ ਰਾਜਿੰਦਰਾ ਹਸਪਤਾਲ, ਪਟਿਆਲਾ ਵਿਖੇ ਕਿਸੇ ਵੀ ਰੋਗੀ ਦੀ ਕੋਈ ਅਜਿਹੀ ਸਰਜ਼ਰੀ (ਓਪਰੇਸ਼ਨ) ਨਹੀਂ ਕੀਤੀ ਗਈ ਹੈ।

श्रीमती लक्ष्मी कांता चावला : सपीकर साहिब, मैं मन्त्री जी से यह जानना चाहती हूँ कि जो सुविधा पंजाब के जालंधर और लुधियाना के छोटे अस्पतालों में उपलब्ध है, वह सुविधा पंजाब सरकार पंजाब के तीन मैडिकल कालिजों के लिये क्यों नहीं दे सकी और जिन के लिये पूरा विभाग है, मन्त्री है, सैक्टरी है डायरैक्टर है ? मैं यह भी जानना चाहती हूं कि क्या सरकार यह सुविधा अगले वर्ष के बजट में रखने का विचार रखती है ?

ਮੰਤਰੀ : ਸਪੀਕਰ ਸਾਹਿਬ, ਇਸ ਬਜਟ ਵਿੱਚ ਤਾਂ ਵਿਭਾਗ ਵਲੋਂ ਤਜ਼ਵੀਜ਼ ਨਹੀਂ ਕਿਉਂਕਿ ਕੈਪਟਨ ਸਾਹਿਬ ਨੇ ਬਜ਼ਟ ਹੁਣ ਪੇਸ਼ ਕਰਨਾ ਹੈ ਲੇਕਿਨ ਅੱਗੇ ਵਾਸਤੇ ਮੈਂਬਰ ਸਾਹਿਬਾ ਦੀ ਰਾਏ ਤੇ ਜ਼ਰੂਰ ਵਿਚਾਰ ਕਰ ਲਵਾਂਗੇ।

श्रीमती लक्ष्मी कांता चावला : सपीकर साहिब, मन्त्री जी ने बजट तो लीक कर दिया है कि इस बजट में पैसा नहीं है। इन्होंने अच्छा किया है। पंजाब के लोगों को जब हार्ट सरजरी या बरेन सरजरी करवाने की मुसीबत आती है तो उन को बाहर जाना पड़ता है और 1-2 लाख रुपये लग जाते हैं। मैं बादल साहिब का ध्यान दिलाना चाहती हूं कि अमृतसर में ई.ऐन.टी. की जमीन 17 करोड़ रुपये की बेची गई है। क्या यह कमिटमैंट करेंगे कि वह पैसा अमृतसर के गुरु नानक देव अस्पताल पर ही लगाया जाएगा ? मैं यह भी भरोसा चाहती हूं कि यह ई.ऐन.टी. का सारा पैसा इस अस्पताल पर लगाकर बरेन सरजरी और हार्ट सरजरी को लगाने का प्रबंध करेंगे ?

ਮੰਤਰੀ : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲਵਾਂਗੇ।

———

**ਜਲੰਧਰ ਵਿਖੇ ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਦੀ ਉਸਾਰੀ ਤੇ ਖਰਚਾ**

*2230. (1) ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ
(2) ਸਰਦਾਰ ਇੰਦਰਜੀਤ ਸਿੰਘ ਜ਼ੀਰਾ } : ਕੀ ਡਾਕਟਰੀ

ਸਿਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ ਵਿਖੇ ਪੰਜਾਬ ਇੰਸਟੀ-ਚਿਊਟ ਆਫ ਮੈਡੀਕਲ ਸਾਇੰਸਜ਼ ਦੀ ਉਸਾਰੀ ਤੇ ਰਾਜ ਸਰਕਾਰ ਦੁਆਰਾ ਹੁਣ ਤਕ ਕੁੱਲ ਕਿੰਨਾ ਖਰਚ ਕੀਤਾ ਗਿਆ ਹੈ ਅਤੇ ਵਿੱਤੀ ਸਾਲ 2000-2001 (ਮਿਤੀ ਅੰਤ ਤੱਕ) ਦੇ ਦੌਰਾਨ ਕਿੰਨਾ ਖਰਚ ਕੀਤਾ ਗਿਆ ?

**ਸ਼੍ਰੀ ਮਨੋਰੰਜਨ ਕਾਲੀਆ** : ਪੰਜਾਬ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ, ਜਲੰਧਰ ਦੀ ਉਸਾਰੀ ਤੇ ਹੁਣ ਤੱਕ 2.06 ਕਰੋੜ ਰੁਪਏ ਖਰਚੇ ਜਾ ਚੁੱਕੇ ਹਨ, ਜਿਸ ਵਿਚੋਂ 65 ਲੱਖ ਰੁਪਏ ਚਾਲੂ ਵਿੱਤੀ ਸਾਲ 2000-2001 (ਮਿਤੀ ਅੰਤ ਤੱਕ) ਖਰਚ ਕੀਤੇ ਗਏ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਪ੍ਰਾਜੈਕਟ ਦੀ ਟੋਟਲ ਕਾਸਟ ਕਿੰਨੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਟੋਟਲ ਕਾਸਟ 216 ਕਰੋੜ ਦੇ ਲਗਭਗ ਹੈ ।

**ਸ਼੍ਰੀ ਸਪੀਕਰ** : ਮੰਤਰੀ ਜੀ, ਕੀ ਤੁਸੀਂ ਇਸ ਕਾਸਟ ਬਾਰੇ ਸ਼ਿਓਰ ਹੋ ? ਲਗਭਗ ਨਹੀਂ ਦੱਸਣੀ ।

**ਮੰਤਰੀ** : ਸਪੀਕਰ ਸਾਹਿਬ, ਇਹ ਲਗਭਗ ਹੈ ।

**ਸ਼੍ਰੀ ਸਪੀਕਰ** : ਕੀ ਤੁਸੀਂ ਪੂਰੀ ਤਰ੍ਹਾਂ ਪੜ੍ਹਿਆ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਜਿੰਨੀ ਇਨਫਰਮੇਸ਼ਨ ਮੰਗੀ ਗਈ ਸੀ, ਉਹ ਮੈਂ ਪ੍ਰੋਵਾਈਡ ਕਰ ਦਿੱਤੀ ਹੈ ।

**ਸ਼੍ਰੀ ਸਪੀਕਰ** : ਮੈਂਬਰ ਸਾਹਿਬ ਕੁਝ ਵੀ ਪੁੱਛ ਸਕਦੇ ਹਨ । ਤੁਸੀਂ ਟੋਟਲ ਐਕਸਪੈਂਡੀਚਰ ਦੱਸੋ ।

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਵਿੱਚ ਕੰਸਟ੍ਰਕਸ਼ਨ.........

**ਸ਼੍ਰੀ ਸਪੀਕਰ** : ਆਫਟਰ ਆਲ ਇਹ ਤਾਂ ਪਤਾ ਹੋਵੇਗਾ ਕਿ ਟੋਟਲ ਕਾਸਟ ਵਿੱਚੋਂ ਕਿੰਨਾ ਖਰਚ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਪੈਸੇਫਿਕ ਸਵਾਲ ਪੁੱਛਿਆ ਗਿਆ ਸੀ......

ਸ੍ਰੀ ਸਪੀਕਰ : ਤੁਸੀਂ ਟੋਟਲ ਪਤਾ ਕਰ ਕੇ ਦੱਸੋ ਕਿ ਐਟ ਪਰੇਜ਼ੈਂਟ ਕਿੰਨੀ ਹੈ ? ਇਸ ਸਵਾਲ ਦਾ ਜਵਾਬ ਤੁਸੀਂ ਕੱਲ੍ਹ ਦਿਓ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 14-3-2001 ਲਈ ਪੋਸਟਪੋਨ ਕੀਤੀਆਂ ਗਈਆਂ ।)

---

## ਨਹਿਰੀ ਪਾਣੀ ਨੂੰ ਪੀਣਯੋਗ ਬਣਾਉਣ ਲਈ ਸਾਫ ਕਰਨਾ

*2207. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਵਾਟਰ ਵਰਕਸ ਨੂੰ ਸਪਲਾਈ ਕੀਤਾ ਜਾਂਦਾ ਨਹਿਰੀ ਪਾਣੀ ਸਪਲਾਈ ਕੀਤੇ ਜਾਣ ਤੋਂ ਪਹਿਲਾਂ ਸਾਫ਼ ਕੀਤਾ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਪਾਣੀ ਨੂੰ ਪੀਣਯੋਗ ਬਣਾਉਣ ਲਈ ਅਪਣਾਈਆਂ ਜਾਂਦੀਆਂ ਵਿਧੀਆਂ ਦੇ ਵੇਰਵੇ ਕੀ ਹਨ ;

(ਅ) ਕੀ ਨਹਿਰ ਤੋਂ ਵਾਟਰ ਵਰਕਸ ਨੂੰ ਪਾਣੀ ਦੀ ਸਪਲਾਈ ਪਾਈਪ ਲਾਈਨਾਂ ਜਾਂ ਖੁੱਲ੍ਹੇ ਖਾਲਿਆਂ ਰਾਹੀਂ ਕੀਤੀ ਜਾਂਦੀ ਹੈ ?

**ਰਾਜਾ ਨਰਿੰਦਰ ਸਿੰਘ** : (ੳ) ਹਾਂ ਜੀ । ਰਾਜ ਵਿਚ ਨਹਿਰੀ ਪਾਣੀ ਵਾਟਰ ਵਰਕਸ ਵਿਚ ਲਿਆ ਕੇ ਸਪਲਾਈ ਕਰਨ ਤੋਂ ਪਹਿਲਾਂ ਸੈਂਡੀਮੈਨਟੇਸ਼ਨ ਟੈਂਕ ਵਿਚੋਂ ਗੁਜ਼ਾਰਿਆ ਜਾਂਦਾ ਹੈ ਜਿੱਥੇ ਭਾਰੀ ਕਣ ਟੈਂਕ ਵਿਚ ਬੈਠ ਜਾਂਦੇ ਹਨ । ਇਸ ਤੋਂ ਬਾਅਦ ਪਾਣੀ ਸੈਂਡ ਫਿਲਟਰਾਂ ਵਿਚੋਂ ਲੰਘਾਇਆ ਜਾਂਦਾ ਹੈ ਜਿੱਥੇ ਤੈਰਦੇ ਕਣ ਅਤੇ ਬੈਕਟੀਰੀਆ ਦੂਰ ਹੋ ਜਾਂਦੇ ਹਨ । ਇਸ ਉਪਰੰਤ ਇਸ ਨੂੰ ਬਲੀਚਿੰਗ ਪਾਊਡਰ ਨਾਲ ਕਲੋਰੀਨੇਟ ਕਰਕੇ ਖਪਤਕਾਰਾਂ ਨੂੰ ਬੈਕਟੀਰੀਆ ਰਹਿਤ ਸਾਫ ਸੁਥਰਾ ਪਾਣੀ ਸਪਲਾਈ ਕੀਤਾ ਜਾਂਦਾ ਹੈ ।

(ਅ) ਨਹਿਰੀ ਕੱਚਾ ਪਾਣੀ, ਨਹਿਰ ਤੋਂ ਵਾਟਰ ਵਰਕਸ ਤੱਕ ਪੱਕੇ ਖੁੱਲ੍ਹੇ ਖਾਲਿਆਂ ਰਾਹੀਂ ਜਿੱਥੇ ਅਬਾਦੀ ਵਾਲਾ ਏਰੀਆ ਨਾ ਹੋਵੇ, ਲਿਆਇਆ ਜਾਂਦਾ ਹੈ । ਜਿੱਥੇ ਖਾਲਾ ਅਬਾਦੀ ਵਾਲੇ ਏਰੀਏ ਵਿਚੋਂ ਲੰਘਦਾ ਹੋਵੇ, ਉਥੇ ਜਾਂ ਤਾਂ ਖਾਲੇ ਢਕੇ ਜਾਂਦੇ ਹਨ ਜਾਂ ਫਿਰ ਨਹਿਰੀ ਕੱਚਾ ਪਾਣੀ ਪਾਈਪ ਲਾਈਨਾਂ ਰਾਹੀਂ ਵਾਟਰ ਵਰਕਸ ਤੱਕ ਲਿਆਂਦਿਆ ਜਾਂਦਾ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਪਹਿਲਾਂ ਜਿਹੜਾ ਪਾਣੀ ਹੈ, ਉਹ ਟੈਂਕਾਂ ਵਿੱਚ ਪੈਂਦਾ ਹੈ । ਉਸ ਤੋਂ ਬਾਅਦ ਪੀਣ ਵਾਲਾ ਪਾਣੀ ਸੈਂਡ ਫਿਲਟਰਾਂ ਵਿਚੋਂ ਦੀ ਲੰਘਦਾ ਹੈ ਔਰ ਉਸ ਤੋਂ ਬਾਅਦ ਬੈਕਟੀਰੀਆ ਫੈਲਦਾ ਨਹੀਂ । ਫਿਰ ਉਸ ਨੂੰ ਬਲੀਚਿੰਗ ਪਾਊਡਰ ਨਾਲ ਠੀਕ ਕੀਤਾ ਜਾਂਦਾ ਹੈ । ਮਾਨਯੋਗ ਮੰਤਰੀ ਜੀ ਦੱਸਣਗੇ ਕਿ ਪਿਛਲੇ ਦੋ ਸਾਲਾਂ ਵਿੱਚ ਇਨ੍ਹਾਂ ਨੂੰ ਬਲੀਚਿੰਗ ਪਾਊਡਰ ਖਰੀਦਣ ਵਾਸਤੇ ਫਾਈਨਾਂਸ ਮਹਿਕਮੇ ਵੱਲੋਂ ਕਿੰਨਾ ਪੈਸਾ ਦਿੱਤਾ ਗਿਆ ਸੀ ।

**ਮੰਤਰੀ** : ਸਪੀਕਰ ਸਾਹਿਬ, ਪਾਣੀ ਨੂੰ ਟਰੀਟ ਕਰਨ ਵਾਸਤੇ, ਬਲੀਚਿੰਗ ਪਾਊਡਰ ਖਰੀਦਣ ਵਾਸਤੇ ਅਤੇ ਫਟਕੜੀ ਖਰੀਦਣ ਵਾਸਤੇ 1999-2000 ਵਿੱਚ 19.59 ਦਿੱਤਾ ਗਿਆ ਔਰ 2000-2001 ਵਿੱਚ 21.51 ਦਿੱਤਾ ਗਿਆ ।

**ਸ਼੍ਰੀ ਸਪੀਕਰ** : ਇਹ ਫਿੱਗਰ ਕਰੋੜਾਂ ਵਿੱਚ ਹੈ ਜਾਂ ਲੱਖਾਂ ਵਿੱਚ ?

**ਮੰਤਰੀ** : ਲੱਖਾਂ ਵਿੱਚ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਇਸ ਪੈਸੇ ਨਾਲ ਜਿੰਨੇ ਸਾਰੇ ਪੰਜਾਬ ਵਿੱਚ ਟੋਟਲ ਵਾਟਰ ਵਰਕਸ ਹਨ, ਕੀ ਉਨ੍ਹਾਂ ਸਾਰਿਆਂ ਵਿੱਚ ਪਰਾਪਰ ਬਲੀਚਿੰਗ ਪਾਊਡਰ ਪਹੁੰਚ ਗਿਆ ਹੈ ਜਾਂ ਕੁਝ ਰਹਿ ਗਏ ਹਨ ?

**ਸ਼੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਕੀ ਸਾਰਿਆਂ ਵਿੱਚ ਦਵਾਈ ਪਹੁੰਚ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਕਨਟੈਮੀਨੇਟਿਡ ਵਾਟਰ ਤਾਂ ਅਸੀਂ ਸਪਲਾਈ ਕਰ ਹੀ ਨਹੀਂ ਸਕਦੇ । ਸਾਡੇ 220 ਵਾਟਰ ਵਰਕਸ ਹਨ ਜਿਥੇ ਕੈਨਾਲ ਦਾ ਪਾਣੀ ਲੈ ਕੇ ਸਪਲਾਈ ਕਰਦੇ ਹਾਂ । 448 ਪੱਕੇ ਇਨਲੈਟ ਹਨ । 87 ਥਾਵਾਂ ਤੇ ਪਾਈਪਾਂ ਰਾਹੀਂ ਪਾਣੀ ਜਾਂਦਾ ਹੈ । 95 ਕੱਚੇ ਇਨਲੈਟ ਹਨ । ਜਿਥੇ ਹੈਬੀਟੇਸ਼ਨ ਹੈ, ਉਥੇ ਆਰ.ਸੀ.ਸੀ. ਦੇ ਸਲੈਬ ਅਸੀਂ ਰੱਖ ਦਿੰਦੇ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਿਆ ਸੀ ਕਿ ਜਿਹੜੇ ਪੈਸੇ ਬਜਟ ਵਿੱਚ ਮਿਲੇ ਹਨ, ਉਸ ਨਾਲ ਸਾਰੇ ਵਾਟਰ ਵਰਕਸ ਤੇ ਪਾਣੀ ਟਰੀਟ ਵੀ ਹੋ ਜਾਂਦਾ ਹੈ ਜਾਂ ਨਹੀਂ ?

**ਮੰਤਰੀ** : ਹਾਂ ਜੀ, ਹੋ ਜਾਂਦਾ ਹੈ । ਬਿਲਕੁਲ ਹੋ ਜਾਂਦਾ ਹੈ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਕਿਹਾ ਕਿ ਅਸੀਂ ਬਲੀਚਿੰਗ ਪਾਊਡਰ ਸਾਰੇ ਵਾਟਰ ਵਰਕਸ ਵਿੱਚ ਪਾਉਂਦੇ ਹਾਂ । ਮੈਂ ਆਪਣੇ ਪਿੰਡ ਵਿਚੋਂ ਪਾਣੀ ਦਾ ਗਲਾਸ ਲੈ ਆਉਂਦਾ ਹਾਂ ਤੁਸੀਂ ਦੇਖੋਗੇ ਕਿ ਇਹ ਸਿਕੰਜਵੀ ਹੈ ਜਾਂ ਪਾਣੀ ਹੈ ........

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਤੁਸੀਂ ਕਿਸੇ ਵੀ ਵਾਟਰ ਵਰਕਸ ਨੂੰ ਦੇਖ ਲਓ ।

**ਮੰਤਰੀ** : ਅਸੀਂ ਇਨਹੈਰਿਟ ਤਾਂ ਗੰਦਾ ਪਾਣੀ ਹੀ ਕੀਤਾ ਸੀ ਪਰ ਹੁਣ ਉਸ ਨੂੰ ਸਾਫ ਕਰ ਲਿਆ ਹੈ ।

———

**ਬੱਸ ਅੱਡਿਆਂ ਦੀ ਮੁਰੰਮਤ/ਨਵੀਨੀਕਰਨ ਕਰਨਾ**

*2292 **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਕੁੱਲ ਕਿੰਨੇ ਬਸ ਅੱਡਿਆਂ ਦੀ ਮੁਰੰਮਤ/ਨਵੀਨੀਕਰਨ ਕੀਤਾ ਜਾ ਰਿਹਾ ਹੈ ;

(ਅ) ਅਜਿਹੀਆਂ ਏਜੰਸੀਆਂ ਦੇ ਨਾਂ ਕੀ ਹਨ ਜਿਨ੍ਹਾਂ ਦੇ ਰਾਹੀਂ ਭਾਗ (ੳ) ਵਿਚ ਵਰਣਿਤ ਬੱਸ ਅੱਡਿਆਂ ਦਾ ਨਵੀਨੀਕਰਣ ਕੀਤਾ ਜਾ ਰਿਹਾ ਹੈ ਅਤੇ ਇਨ੍ਹਾਂ ਤੇ ਕੀਤੇ ਜਾਣ ਵਾਲੇ ਖਰਚ ਦੇ ਵਰਵੇ ਕੀ ਹਨ ?

**ਸਰਦਾਰ ਰਘਬੀਰ ਸਿੰਘ** : (ੳ) 41

(ਅ) ਇਨ੍ਹਾਂ ਬੱਸ ਸਟੈਂਡਾਂ ਦੀ ਮੁਰੰਮਤ/ਨਵੀਨੀਕਰਨ ਮਾਰਕਫੈਡ, ਪੰਜਾਬ ਸਮਾਲ ਇੰਡਸਟਰੀਜ਼ ਐਂਡ ਐਕਸਪੋਰਟ ਕਾਰਪੋਰੇਸ਼ਨ, ਪੁੱਡਾ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਮਿਊਂਸਪਲ ਕੌਂਸਲ/ਨਗਰ ਪੰਚਾਇਤਾਂ ਵਲੋਂ ਕੀਤੀ ਜਾ ਰਹੀ ਹੈ । ਇਸ ਨਵੀਨੀਕਰਨ ਤੇ ਸੰਭਾਵਿਤ ਅਨੁਮਾਨਿਤ ਖਰਚਾ ਰੁਪਏ 111.77 ਕਰੋੜ ਹੋਵੇਗਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 41 ਬੱਸ ਅੱਡੇ ਜਿਹੜੇ ਇਨ੍ਹਾਂ ਨੇ ਦੱਸੇ ਹਨ, ਜਿਨ੍ਹਾਂ ਦੀ ਮੁਰੰਮਤ, ਨਵੀਨੀਕਰਨ ਕੀਤਾ ਜਾ ਰਿਹਾ ਹੈ, ਉਹ ਕਿਹੜੇ-ਕਿਹੜੇ ਹਨ ?

**ਸ਼੍ਰੀ ਸਪੀਕਰ** : ਇਹ ਜਵਾਬ ਤਾਂ ਲੰਬਾ ਹੋ ਜਾਣਾ ਹੈ । 41 ਦਾ ਨਾਮ ਲੈਂਦਿਆਂ ਬਹੁਤ ਸਮਾਂ ਲੱਗ ਜਾਣਾ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਚਲੋ ਰਹਿਣ ਦਿਉ । ਮੈਨੂੰ ਵੈਸੇ ਹੀ ਲਿਸਟ ਦੇ ਦੇਣ ਅਤੇ ਇਹ ਦੱਸ ਦੇਣ ਕਿ ਇਹ ਕਦੋਂ ਤੱਕ ਮੁਕੰਮਲ ਕਰ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਵੀ ਲੰਬਾ ਹੋ ਜਾਵੇਗਾ । ਇਹ ਵੀ ਮੈਂ ਪਹਿਲੀ ਲਿਸਟ ਦੇ ਨਾਲ ਹੀ ਦੇ ਦੇਵਾਂਗਾ ਕਿਉਂਕਿ ਸਾਰੇ ਹੀ ਬੱਸ ਅੱਡੇ ਵੱਖ-ਵੱਖ ਟਾਈਮ ਤੇ ਸ਼ੁਰੂ ਹੋਏ ਹਨ, ਇਸ ਲਈ ਉਨ੍ਹਾਂ ਦੀ ਕੰਪਲੀਸ਼ਨ ਦਾ ਟਾਈਮ ਵੀ ਵੱਖ-ਵੱਖ ਹੀ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਚਲੋ, ਇਸ ਦੀ ਵੀ ਡਿਟੇਲ ਦੇ ਦੇਣਾ, ਸਪੀਕਰ ਸਾਹਿਬ ਨੇ ਕਿਹਾ ਹੈ ਕਿ ਜਵਾਬ ਲੰਬਾ ਹੋ ਜਾਣਾ ਹੈ ।

**ਮੰਤਰੀ** : ਮੈਂ ਦੇ ਦੇਵਾਂਗਾ ਜੀ ।

---

### "ਸ਼ਗਨ ਸਕੀਮ" ਅਧੀਨ ਫੰਡਜ਼ ਜਾਰੀ ਕਰਨੇ

*2291. 1. ਸਰਦਾਰ ਇੰਦਰਜੀਤ ਸਿੰਘ ਜ਼ੀਰਾ :
2. ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਨਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ "ਸ਼ਗਨ ਸਕੀਮ" ਅਧੀਨ ਸਬ-ਡਿਵੀਜ਼ਨ-ਵਾਰ ਕਿੰਨੀ-ਕਿੰਨੀ ਰਕਮ ਜਾਰੀ ਕੀਤੀ ਗਈ ?

ਸਰਦਾਰ ਸਰਵਨ ਸਿੰਘ : ਪੰਜਾਬ ਰਾਜ ਵਿਚ "ਸ਼ਗਨ ਸਕੀਮ" ਮਿਤੀ 1-4-1997 ਤੋਂ ਸ਼ੁਰੂ ਕੀਤੀ ਗਈ ਸੀ । ਇਸ ਸਕੀਮ ਅਧੀਨ ਹੁਣ ਤੱਕ (ਮਿਤੀ 28-2-2001 ਤੱਕ) 6208.73 ਲੱਖ ਰੁਪਏ ਜਾਰੀ ਕੀਤੇ ਜਾ ਚੁੱਕੇ ਹਨ । ਜ਼ਿਲ੍ਹਾ-ਵਾਈਜ਼ ਅਤੇ ਤਹਿਸੀਲ-ਵਾਈਜ਼ ਰਿਲੀਜ਼ ਕੀਤੀ ਜਾ ਚੁੱਕੀ ਰਾਸ਼ੀ ਦਾ ਵੇਰਵਾ ਅਨੁਲੱਗ 'ੳ' ਤੇ ਹੈ ।

### ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹਾ | ਸਬ ਡਵੀਜ਼ਨ | (ਰਕਮ ਲੱਖਾਂ ਵਿਚ) ਜਿੰਨੀ ਰਕਮ ਜਾਰੀ ਕੀਤੀ ਗਈ |
|---|---|---|---|
| 1 | 2 | 3 | 4 |
| 1. | ਅੰਮ੍ਰਿਤਸਰ | ਅੰਮ੍ਰਿਤਸਰ-1 | 239.45 |
| | | ਅੰਮ੍ਰਿਤਸਰ-2 | 259.83 |
| | | ਤਰਨਤਾਰਨ | 171.42 |
| | | ਬਾਬਾ ਬਕਾਲਾ | 127.79 |
| | | ਅਜਨਾਲਾ | 114.89 |
| | | ਪੱਟੀ | 183.27 |
| | | ਖਡੂਰ ਸਾਹਿਬ | 100.97 |
| | | | 1197.62 |

| 1 | 2 | 3 | 4 |
|---|---|---|---|
| 2. | ਬਠਿੰਡਾ | ਬਠਿੰਡਾ | 140.43 |
| | | ਰਾਮਪੁਰਾ ਫੂਲ | 95.19 |
| | | ਤਲਵੰਡੀ ਸਾਬੋ | 79.17 |
| | | | 314.79 |
| 3. | ਫਰੀਦਕੋਟ | ਫਰੀਦਕੋਟ | 128.57 |
| | | ਜੈਤੋ | 65.46 |
| | | | 194.03 |
| 4. | ਫਤਹਿਗੜ੍ਹ | ਫਤਹਿਗੜ੍ਹ | 50.12 |
| | | ਬਸੀ ਪਠਾਣਾ | 30.95 |
| | | ਖਮਾਣੋਂ | 29.69 |
| | | ਅਮਲੋਹ | 39.03 |
| | | | 149.79 |
| 5. | ਫਿਰੋਜ਼ਪੁਰ | ਫਿਰੋਜ਼ਪੁਰ | 133.14 |
| | | ਜ਼ੀਰਾ | 121.36 |
| | | ਫਾਜ਼ਿਲਕਾ | 62.57 |
| | | ਜਲਾਲਾਬਾਦ | 47.05 |
| | | ਅਬੋਹਰ | 103.74 |
| | | | 467.86 |

[ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ੍ਰੇਣੀਆਂ ਦੇ ਭਲਾਈ ਮੰਤਰੀ]

| 1 | 2 | 3 | 4 |
|---|---|---|---|
| 6. | ਗੁਰਦਾਸਪੁਰ | ਗੁਰਦਾਸਪੁਰ | 182.92 |
| | | ਬਟਾਲਾ | 152.44 |
| | | ਪਠਾਨਕੋਟ | 107.24 |
| | | ਡੇਰਾ ਬਾਬਾ ਨਾਨਕ | 29.32 |
| | | ਧਾਰ | 10.13 |
| | | | 482.05 |
| 7. | ਹੁਸ਼ਿਆਰਪੁਰ | ਹੁਸ਼ਿਆਰਪੁਰ | 78.63 |
| | | ਦਸੂਹਾ | 60.43 |
| | | ਗੜ੍ਹਸ਼ੰਕਰ | 68.42 |
| | | ਮੁਕੇਰੀਆਂ | 51.35 |
| | | | 258.83 |
| 8. | ਜਲੰਧਰ | ਜਲੰਧਰ-1 | 120.25 |
| | | ਜਲੰਧਰ-2 | 132.91 |
| | | ਫਿਲੌਰ | 134.63 |
| | | ਨਕੋਦਰ | 68.19 |
| | | ਸ਼ਾਹਕੋਟ | 54.06 |
| | | | 510.04 |

| 1 | 2 | 3 | 5 |
|---|---|---|---|
| 9. | ਕਪੂਰਥਲਾ | ਕਪੂਰਥਲਾ | 70.05 |
| | | ਫਗਵਾੜਾ | 35.12 |
| | | ਸੁਲਤਾਨਪੁਰ ਲੋਧੀ | 34.05 |
| | | ਭੁਲੱਥ | 21.39 |
| | | | 160.61 |
| 10. | ਲੁਧਿਆਣਾ | ਲੁਧਿਆਣਾ (ਈਸਟ) | 83.33 |
| | | ਲੁਧਿਆਣਾ (ਵੈਸਟ) | 83.14 |
| | | ਖੰਨਾ | 45.28 |
| | | ਪਾਇਲ | 48.96 |
| | | ਜਗਰਾਉਂ | 59.05 |
| | | ਸਮਰਾਲਾ | 46.00 |
| | | ਰਾਇਕੋਟ | 54.14 |
| | | | 420.17 |
| 11. | ਮਾਨਸਾ | ਮਾਨਸਾ | 94.44 |
| | | ਸਰਦੂਲਗੜ੍ਹ | 64.30 |
| | | ਬੁਢਲਾਡਾ | 91.24 |
| | | | 249.98 |

[ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]

| 1 | 2 | 3 | 4 |
|---|---|---|---|
| 12. | ਮੋਗਾ | ਮੋਗਾ | 123.35 |
| | | ਨਿਹਾਲ ਸਿੰਘ ਵਾਲਾ | 71.13 |
| | | ਬਾਘਾ ਪੁਰਾਣਾ | 56.46 |
| | | | 250.94 |
| 13. | ਮੁਕਤਸਰ | ਮੁਕਤਸਰ | 132.39 |
| | | ਮਲੋਟ | 152.10 |
| | | ਗਿੱਦੜਬਾਹਾ | 87.75 |
| | | | 372.24 |
| 14. | ਨਵਾਂ ਸ਼ਹਿਰ | ਨਵਾਂ ਸ਼ਹਿਰ | 124.85 |
| | | ਬਲਾਚੌਰ | 58.09 |
| | | | 182.94 |
| 15. | ਪਟਿਆਲਾ | ਪਟਿਆਲਾ | 54.26 |
| | | ਰਾਜਪੁਰਾ | 79.02 |
| | | ਸਮਾਣਾ | 99.54 |
| | | ਨਾਭਾ | 46.92 |
| | | ਡੇਰਾਬਸੀ | 16.83 |
| | | | 296.57 |

| 1 | 2 | 3 | 4 |
|---|---|---|---|
| 16. | ਰੂਪਨਗਰ | ਰੂਪਨਗਰ | 55.19 |
| | | ਆਨੰਦਪੁਰ ਸਾਹਿਬ | 34.68 |
| | | ਖਰੜ | 45.19 |
| | | ਮੋਹਾਲੀ | 25.67 |
| | | | 160.73 |
| 17. | ਸੰਗਰੂਰ | ਸੰਗਰੂਰ | 80.94 |
| | | ਸੁਨਾਮ | 110.19 |
| | | ਮਲੇਰਕੋਟਲਾ | 53.04 |
| | | ਧੂਰੀ | 57.94 |
| | | ਬਰਨਾਲਾ | 163.77 |
| | | ਮੂਣਕ | 73.66 |
| | | | 539.54 |

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਪਰ ਮੈਂ ਆਪਣੇ ਜ਼ਿਲ੍ਹੇ ਦੀ ਗੱਲ ਨਹੀਂ ਕਰਦਾ ਕਿਉਂਕਿ ਇਹ ਕਹਿਣਗੇ ਕਿ ਆਪਣੇ ਜ਼ਿਲ੍ਹੇ ਦੀ ਗੱਲ ਕਰਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਗੁਰਦਾਸਪੁਰ ਨੂੰ ਲੈ ਲਵੋ ਉਥੇ 182 ਲੱਖ 92 ਹਜ਼ਾਰ ਰੁਪਿਆ ਇਕ ਬਲਾਕ ਨੂੰ ਦਿੱਤਾ ਹੈ, ਇਸੇ ਤਰ੍ਹਾਂ ਧਾਰ ਬਲਾਕ ਨੂੰ 10 ਲੱਖ 13 ਹਜ਼ਾਰ ਰੁਪਿਆ ਦਿੱਤਾ ਹੈ । ਇਸ ਦੇ ਕੀ ਕਾਰਨ ਹਨ ?

**ਸ਼੍ਰੀ ਸਪੀਕਰ** : ਮੰਤਰੀ ਜੀ ਕਾਰਨ ਦੱਸੋ ਕਿ ਗੁਰਦਾਸਪੁਰ ਨੂੰ 182 ਲੱਖ ਅਤੇ ਧਾਰ ਬਲਾਕ ਨੂੰ 10 ਲੱਖ ਰੁਪਏ ਕਿਉਂ ਦਿੱਤੇ ਹਨ । ਇਹ ਅੰਤਰ ਕਿਉਂ ਹੈ ?

**ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਜਿੰਨੀ-ਜਿੰਨੀ ਪਾਪੂਲੇਸ਼ਨ ਜ਼ਿਆਦਾ ਹੈ ਉਥੇ ਐਪਲੀਕੇਸ਼ਨਾਂ ਜ਼ਿਆਦਾ ਆਉਂਦੀਆਂ ਹਨ ਅਤੇ ਜਿਥੇ ਐਸ. ਸੀਜ਼ ਦੀ ਆਬਾਦੀ ਘੱਟ ਹੈ ਉਥੇ ਐਪਲੀਕੇਸ਼ਨਾਂ ਘੱਟ ਆਉਂਦੀਆਂ ਹਨ । ਇਸ ਕਰਕੇ ਜਿਸ ਜਿਸ ਜ਼ਿਲ੍ਹੇ ਜਾਂ ਡਵੀਜ਼ਨ ਤੋਂ ਐਪਲੀਕੇਸ਼ਨਜ਼ ਆਉਂਦੀਆਂ ਹਨ, ਉਸ ਦੇ ਹਿਸਾਬ ਨਾਲ ਅਸੀਂ ਐਲੋਕੇਸ਼ਨ ਕਰਦੇ ਹਾਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਦੋਨਾਂ ਦਾ ਹੀ ਪੁੱਛ ਲੈਂਦਾ ਹਾਂ ਕਿ ਗੁਰਦਾਸਪੁਰ ਦੇ ਵਿਚ ਕਿੰਨੀਆਂ ਅਤੇ ਧਾਰ ਬਲਾਕ ਵਿਚ ਕਿੰਨੀਆਂ ਐਪਲੀਕੇਸ਼ਨਾਂ ਆਈਆਂ ? ਇਹ ਇੰਨਾ ਦੱਸ ਦੇਣ ।

**ਸ੍ਰੀ ਸਪੀਕਰ** : ਜ਼ੀਰਾ ਜੀ, ਉਹ ਇਸ ਵੇਲੇ ਇਹ ਕਿਸ ਤਰ੍ਹਾਂ ਦੱਸਣਗੇ ਕਿਉਂਕਿ ਉਹ ਜਾਣਕਾਰੀ ਡਿਸਟ੍ਰਿਕਟਵਾਈਜ਼ ਲੈ ਕੇ ਨਹੀਂ ਆਏ ਹੋਣਗੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਹ ਤਾਂ ਇਸ ਦੇ ਵਿਚ ਹੀ ਹੈ । ਇਹ ਕਹਿੰਦੇ ਹਨ ਜਿਥੇ ਆਬਾਦੀ ਜ਼ਿਆਦਾ ਹੈ ਉਥੇ ਵੱਧ ਐਪਲੀਕੇਸ਼ਨਾਂ ਆਉਂਦੀਆਂ ਹਨ ਤੇ ਜਿਥੇ ਘੱਟ ਹੈ ਉਥੋਂ ਘੱਟ । ਇਸ ਲਈ ਇਹ ਦੱਸ ਦੇਣ ਕਿੰਨੀਆਂ ਐਪਲੀਕੇਸ਼ਨਾਂ ਆਈਆਂ ਅਤੇ ਇੰਨਾ ਅੰਤਰ ਕਿਉਂ ਹੈ ?

**ਸ੍ਰੀ ਸਪੀਕਰ** : ਜ਼ੀਰਾ ਸਾਹਿਬ, ਇਕ ਗੱਲ ਤਾਂ ਠੀਕ ਹੈ ਕਿ ਜਿਥੇ-ਜਿਥੇ ਵੱਧ ਆਬਾਦੀ ਹੋਵੇਗੀ ਉਥੋਂ ਨੈਚੁਰਲੀ ਐਪਲੀਕੇਸ਼ਨਜ਼ ਵੀ ਜ਼ਿਆਦਾ ਆਉਣਗੀਆਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗੱਲ ਹੈ ਇਹ ਵਿਤਕਰਾ ਕੀਤਾ ਜਾਂਦਾ ਹੈ ਜਿਥੇ ਇਹ ਐਮ.ਐਲ.ਏ. ਬੈਠਦੇ ਹਨ (ਆਪੋਜ਼ੀਸ਼ਨ ਵੱਲ ਇਸ਼ਾਰਾ) ਉਨ੍ਹਾਂ ਨਾਲ ਵਿਤਕਰਾ ਕੀਤਾ ਜਾਂਦਾ ਹੈ । ਭਾਵੇਂ ਧਾਰ ਬਲਾਕ ਦਾ ਐਮ.ਐਲ.ਏ. ਇਨ੍ਹਾਂ ਵੱਲ ਹੀ ਬੈਠਦਾ ਤਾਂ ਹੈ ਪਰ ਇਹ ਦੂਜੇ ਪਾਸੇ ਵਾਲੇ (ਆਪੋਜ਼ੀਸ਼ਨ) ਐਮ.ਐਲ. ਏਜ਼ ਨੂੰ ਘੱਟ ਪੈਸੇ ਭੇਜਦੇ ਹਨ ਅਤੇ ਆਪਣੇ ਵਾਲਿਆਂ ਨੂੰ ਜ਼ਿਆਦਾ ਪੈਸੇ ਦਿੰਦੇ ਹਨ । ਤੁਸੀਂ ਭਾਵੇਂ ਲਿਸਟ ਵੇਖ ਲਵੋ, ਨਾਲ ਨੱਥੀ ਹੈ । ਕੀ ਇਹ ਭਰੋਸਾ ਦਿਵਾਉਣਗੇ ਕਿ ਅੱਗੇ ਤੋਂ ਜਿਵੇਂ-ਜਿਵੇਂ, ਜਿੰਨੀਆਂ-ਜਿੰਨੀਆਂ ਐਪਲੀਕੇਸ਼ਨਾਂ, ਜਿਸ-ਜਿਸ ਬਲਾਕ ਵਿਚੋਂ ਆਉਣਗੀਆਂ, ਉਸ ਹਿਸਾਬ ਨਾਲ ਹੀ ਪੈਸਾ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਣਾ ਚਾਹੁੰਦਾ ਕਿ ਕੋਈ ਵਿਤਕਰਾ ਕਿਸੇ ਕੇਸ ਵਿਚ ਨਹੀਂ ਹੋ ਰਿਹਾ ਕਿਉਂਕਿ ਜਿਸ ਤਰ੍ਹਾਂ ਐਪਲੀਕੇਸ਼ਨਾਂ ਕਿਸੇ ਡਿਸਟ੍ਰਿਕਟ ਜਾਂ ਸਬ-ਡਵੀਜ਼ਨਾਂ ਤੋਂ ਆਉਂਦੀਆਂ ਹਨ ਉਸ ਦੇ ਹਿਸਾਬ ਨਾਲ ਹੀ ਪੈਸੇ ਵੰਡੇ ਜਾਂਦੇ ਹਨ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਇਨ੍ਹਾਂ ਨੇ ਭਰੋਸਾ ਤਾਂ ਨਹੀਂ ਦਿਵਾਇਆ ਕਿ ਅੱਗੇ ਤੋਂ ਕੋਈ ਵਿਤਕਰਾ ਨਹੀਂ ਹੋਵੇਗਾ ਅਤੇ ਐਪਲੀਕੇਸ਼ਨਾਂ ਅਨੁਸਾਰ ਪੈਸੇ ਦੇਣਗੇ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਈਸਟ, ਲੁਧਿਆਣਾ ਵੈਸਟ ਲਈ ਸ਼ਗਨ ਸਕੀਮ ਤਹਿਤ ਕਦੋਂ ਤੱਕ ਦੀਆਂ ਐਪਲੀਕੇਸ਼ਨਾਂ, ਕਿਸ ਪੀਰੀਅਡ ਤੱਕ ਦੀਆਂ ਐਪਲੀਕੇਸ਼ਨਾਂ ਦਾ ਪ੍ਰਾਸੈਸ ਪੂਰਾ ਕਰਕੇ ਪੇਮੈਂਟ ਰਿਲੀਜ਼ ਕਰ ਦਿੱਤੀ ਹੈ ?

**ਸ੍ਰੀ ਸਪੀਕਰ** : ਉਨ੍ਹਾਂ ਕਿਹਾ ਹੈ ਕਿ 28.2.2001 ਤੱਕ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਨਹੀਂ ਹੋਈ। ਮੇਰੇ ਕੋਲ ਅਜਿਹੇ ਕੇਸ ਆਏ ਹਨ। ਇਨ੍ਹਾਂ ਦੇ ਮੈਂ ਪਾਰਟੀਕੁਲਰ ਇਨ੍ਹਾਂ ਨੂੰ ਦੇ ਦਿੰਦਾ ਹਾਂ। ਮੈਂ ਸਪੈਸੇਫਿਕਲੀ ਤਾਂ ਹੀ ਪੁੱਛਿਆ ਹੈ। ਫਿਰ ਹੀ ਪਤਾ ਲੱਗੇਗਾ ਕਿ ਇਨਫਰਮੇਸ਼ਨ ਗਲਤ ਹੈ ਜਾਂ ਠੀਕ ਹੈ। ਮੈਂ ਪੁੱਛਿਆ ਹੈ ਕਿ ਲੁਧਿਆਣਾ ਈਸਟ ਅਤੇ ਲੁਧਿਆਣਾ ਵੈਸਟ ਸਬ-ਡਵੀਜ਼ਨਾਂ ਵਿਚ ਕਦੋਂ ਤੱਕ ਦੀਆਂ ਐਪਲੀਕੇਸ਼ਨਾਂ ਸਬੰਧੀ ਪੇਮੈਂਟ ਰਿਲੀਜ਼ ਕਰ ਦਿੱਤੀ ਗਈ ?

**ਸ੍ਰੀ ਸਪੀਕਰ** : ਮੰਤਰੀ ਜੀ ਦੱਸੋ ਕਿ ਲੁਧਿਆਣਾ ਈਸਟ ਅਤੇ ਲੁਧਿਆਣਾ ਵੈਸਟ ਸਬ-ਡਵੀਜ਼ਨਾਂ ਵਿਚ ਕਦੋਂ ਤੱਕ ਦੀਆਂ ਪ੍ਰਾਪਤ ਹੋਈਆਂ ਐਪਲੀਕੇਸ਼ਨਾਂ ਵਾਲਿਆਂ ਨੂੰ ਪੇਮੈਂਟ ਕਰ ਦਿੱਤੀ ਹੈ।

**ਮੰਤਰੀ** : ਅਸੀਂ 28.2.2001 ਤੱਕ ਪੇਮੈਂਟ ਰਿਲੀਜ਼ ਕਰ ਦਿੱਤੀ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੰਤਰੀ ਜੀ, ਮੇਰਾ ਸਵਾਲ ਕਨਫਿਊਜ਼ ਕਰ ਰਹੇ ਹਨ ਇਨ੍ਹਾਂ ਨੇ ਜੋ 62 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਹੈ, ਉਹ ਟੋਟਲ ਰਿਲੀਜ਼ ਕੀਤੀ ਹੈ। ਨਾਲ ਹੀ ਮੰਤਰੀ ਜੀ ਇਹ ਵੀ ਕਹਿੰਦੇ ਹਨ ਕਿ ਮਿਤੀ 28-2-2001 ਤੱਕ ਦੀ ਪੇਮੈਂਟ ਕਰ ਦਿੱਤੀ ਗਈ ਹੈ ਪਰ ਇਹ ਮੇਰਾ ਸਵਾਲ ਨਹੀਂ ਹੈ। ਮੈਂ ਤਾਂ ਸੋਚਿਆ ਸੀ ਕਿ ਮੰਤਰੀ ਜੀ ਐਡਵੋਕੇਟ ਹਨ ਅਤੇ ਮੇਰਾ ਸਵਾਲ ਗੈੱਸ ਕਰ ਗਏ ਹੋਣਗੇ। ਮੈਂ ਪੁੱਛਦਾ ਹਾਂ ਕਿ ਅਮਾਊਂਟ ਦੇ ਨਾਲ ਕਿਸ ਪੀਰੀਅਡ ਤੱਕ ਦੀਆਂ ਐਪਲੀਕੇਸ਼ਨਾਂ ਦੇ ਅਗੇਂਸਟ ਅਮਾਊਂਟ ਪੇਡ ਕਰ ਦਿੱਤੀ ਗਈ ਹੈ ਅਤੇ ਕਦੋਂ ਤੱਕ ਦੀਆਂ ਐਪਲੀਕੇਸ਼ਨਾਂ ਡਿਸਪੋਜ਼ ਆਫ ਹੋਈਆਂ ਹਨ। ਤੁਹਾਡੇ ਕੋਲ ਐਪਲੀਕੇਸ਼ਨਾਂ ਸਤੰਬਰ-ਅਕਤੂਬਰ-ਨਵੰਬਰ ਤੱਕ ਦੀਆਂ ਆਈਆਂ ਹੋਣਗੀਆਂ। ਜੋ ਤੁਸੀਂ 62 ਕਰੋੜ ਰੁਪਿਆ ਰਿਲੀਜ਼ ਕੀਤਾ ਹੈ ਉਸ ਦੇ ਵਿਚੋਂ ਕਿਸ ਪੀਰੀਅਡ ਤੱਕ ਦੀਆਂ ਐਪਲੀਕੇਸ਼ਨਾਂ ਡਿਸਪੋਜ਼ ਆਫ ਹੋਈਆਂ ਹਨ ?

**ਸ੍ਰੀ ਸਪੀਕਰ** : ਮੰਤਰੀ ਜੀ, ਉਹ ਪੁੱਛ ਰਹੇ ਹਨ ਕਿ ਕਿਸ ਡੇਟ ਤੱਕ ਦੀਆਂ ਐਪਲੀਕੇਸ਼ਨਾਂ ਡਿਸਪੋਜ਼ ਆਫ ਹੋ ਚੁੱਕੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਜਿਸ-ਜਿਸ ਡੇਟ ਨੂੰ ਐਪਲੀਕੇਸ਼ਨਾਂ ਆਈਆਂ, ਉਸ ਤਰ੍ਹਾਂ ਅਮਾਊਂਟ ਰਿਲੀਜ਼ ਕਰ ਦਿੱਤੀ ਗਈ ਹੈ।

**ਸ੍ਰੀ ਸਪੀਕਰ** : ਉਨ੍ਹਾਂ ਦਾ ਕੁਐਸਚਨ ਹੋਰ ਹੈ। ਤੁਸੀ ਤਾਂ ਕਿਹਾ ਹੈ ਕਿ 28.2.2001 ਤੱਕ 62 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਹੈ। ਉਨ੍ਹਾਂ ਦਾ ਸਵਾਲ ਹੈ ਕਿ ਤੁਸੀਂ ਕਿਸ ਡੇਟ ਤੱਕ ਦੀਆਂ ਐਪਲੀਕੇਸ਼ਨਾਂ ਡਿਸਪੋਜ਼ ਆਫ ਕੀਤੀਆਂ ਹਨ।

**ਮੰਤਰੀ** : ਇਸ ਬਾਰੇ ਮੈਂਬਰ ਸਾਹਿਬ ਵੱਖਰਾ ਸਵਾਲ ਦੇ ਦੇਣ, ਮੈਂ ਜਵਾਬ ਦੇ ਦਿਆਂਗਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਇਹ ਕਨਸਰਡ ਮਹਿਕਮੇ ਦੇ ਵਜ਼ੀਰ ਹਨ ਅਤੇ ਪੜ੍ਹੇ-ਲਿਖੇ ਹਨ। ਮੈਂ ਸਮਝਦਾ ਹਾਂ ਕਿ ਇਹ ਤਾਂ ਬੜੀ ਹਾਸੋਹੀਣੀ ਗੱਲ ਹੈ।

**ਸ੍ਰੀ ਸਪੀਕਰ** : ਮੰਤਰੀ ਜੀ ਤੁਸੀਂ ਇਸ ਸਵਾਲ ਦਾ ਜਵਾਬ ਕੱਲ੍ਹ ਨੂੰ ਦੇ ਦੇਣਾ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 14-3-2001 ਲਈ ਪੋਸਟਪੋਨ ਕੀਤੀਆਂ ਗਈਆਂ।)

———

ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਭਾਸ਼ਾ ਪੜ੍ਹਾਉਣੀ ਸ਼ੁਰੂ ਕਰਨਾ

*2188 **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਪਹਿਲੀ ਸ਼੍ਰੇਣੀ (ਪ੍ਰਾਇਮਰੀ ਕਲਾਸ) ਤੋਂ ਅੰਗਰੇਜ਼ੀ ਭਾਸ਼ਾ ਕਿਸ ਮਿਤੀ ਤੋਂ ਪੜ੍ਹਾਉਣੀ ਸ਼ੁਰੂ ਕੀਤੀ ਗਈ ਸੀ ;

(ਅ) ਕੀ ਉਕਤ ਸਕੂਲਾਂ ਵਿਚ ਅੰਗਰੇਜ਼ੀ ਭਾਸ਼ਾ ਸ਼ੁਰੂ ਕਰਨ ਤੋਂ ਬਾਅਦ ਸਰਕਾਰ ਨੇ ਕੋਈ ਨਿਰਧਾਰਣ ਕੀਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਨਿਰਧਾਰਣ ਰਿਪੋਰਟ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਤੋਤਾ ਸਿੰਘ** : (ੳ) ਰਾਜ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਭਾਸ਼ਾ ਪਹਿਲੀ ਜਮਾਤ ਤੋਂ 25-8-1998 ਤੋਂ ਪੜ੍ਹਾਉਣੀ ਸ਼ੁਰੂ ਕੀਤੀ ਗਈ ਸੀ ।

(ਅ) ਸਿਖਿਆ ਮੰਤਰੀ ਅਤੇ ਵਿਭਾਗ ਦੇ ਹੋਰ ਉਚ ਅਧਿਕਾਰੀਆਂ ਵਲੋਂ ਸਮੇਂ-ਸਮੇਂ ਸਿਰ ਸਰਕਾਰੀ ਪ੍ਰਾਇਮਰੀ ਸਕੂਲਾਂ ਨੂੰ ਚੈਕ ਕੀਤਾ ਜਾਂਦਾ ਹੈ । ਉਸ ਸਮੇਂ ਹੋਰ ਵਿਸ਼ਿਆਂ ਦੇ ਨਾਲ–ਨਾਲ ਵਿਦਿਆਰਥੀਆਂ ਦਾ (ਜੋ ਕਿ ਹੁਣ ਤੀਜੀ ਸ਼੍ਰੇਣੀ ਤੱਕ ਅੰਗਰੇਜ਼ੀ ਵਿਸ਼ਾ ਪੜ੍ਹ ਰਹੇ ਹਨ) ਅੰਗਰੇਜ਼ੀ ਵਿਸ਼ੇ ਵਿਚ ਗਿਆਨ ਵੀ ਚੈਕ ਕੀਤਾ ਜਾਂਦਾ ਹੈ । ਇਸ ਸਬੰਧੀ ਕਿਸੇ ਵਿਸ਼ੇ ਦੀ ਵੀ ਕੋਈ ਵਿਸ਼ੇਸ਼ ਰਿਪੋਰਟ ਤਿਆਰ ਨਹੀਂ ਕੀਤੀ ਜਾਂਦੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਮੈਨੂੰ ਲਾਜਿਕ ਨਹੀਂ ਸਮਝ ਆਇਆ । ਤੀਸਰੀ ਕਲਾਸ ਦੇ ਵੱਖ–ਵੱਖ ਸਬਜੈਕਟ ਚੈਕ ਕੀਤੇ ਜਾਂਦੇ ਹਨ ।ਅੰਗਰੇਜ਼ੀ ਦਾ ਵਿਸ਼ਾ ਹੈ ਇਹ ਪਹਿਲੀ ਕਲਾਸ ਤੋਂ ਸਟਾਰਟ ਕੀਤਾ ਹੈ । ਇਸ ਦਾ ਮਤਲਬ ਹੈ ਕਿ ਪੰਜਵੀਂ ਕਲਾਸ ਵਾਲੇ ਬੱਚੇ ਵੀ ਵਿਚ ਆ ਗਏ ਤੇ ਪੰਜਵੀਂ ਕਲਾਸ ਦਾ ਜਿਸ ਵੇਲੇ ਬੋਰਡ ਵਲੋਂ ਇਮਤਿਹਾਨ ਲਿਆ ਜਾਂਦਾ ਹੈ ਤਾਂ ਉਸ ਵਿਚ ਸਾਰੇ ਸਬਜੈਕਟਾਂ ਦਾ ਇਮਤਿਹਾਨ ਨਹੀਂ ਲਿਆ ਗਿਆ ਹੋਵੇਗਾ । ਮੰਤਰੀ ਜੀ ਇਹ ਜਾਣਕਾਰੀ ਦੇਣ ਦੀ ਖੇਚਲ ਕਰਨ ਕਿ ਅੰਗਰੇਜ਼ੀ ਜਿਸ ਵੇਲੇ ਇੰਟਰੋਡਿਊਸ ਕੀਤੀ, ਪ੍ਰਾਇਮਰੀ ਵਾਲਿਆਂ ਦਾ ਜਿਹੜਾ ਇਮਤਿਹਾਨ ਲਿਆ ਸੀ, ਜਿਹੜੇ ਬੱਚਿਆਂ ਨੇ ਅੰਗਰੇਜ਼ੀ ਪਾਸ ਕੀਤੀ ਸੀ ਉਨ੍ਹਾਂ ਦੀ ਪਰਸੈਂਟੇਜ ਕਿੰਨੀ ਸੀ ?

**ਮੰਤਰੀ** : ਇਹ ਸਮਝ ਨਹੀਂ ਸਕੇ । ਅਸੀਂ 25 ਅਗਸਤ, 1998 ਨੂੰ ਪਹਿਲੀ ਕਲਾਸ ਵਿਚ ਅੰਗਰੇਜ਼ੀ ਲਾਈ ਸੀ । ਉਸ ਵੇਲੇ ਪਹਿਲੀ ਕਲਾਸ ਵਿਚ ਪੜ੍ਹਨ ਵਾਲੇ ਅੱਜ ਤੀਸਰੀ ਕਲਾਸ ਵਿਚ ਹਨ । ਪਹਿਲੀ, ਦੂਜੀ ਤੇ ਤੀਜੀ ਕਲਾਸ ਦੀਆਂ ਕਿਤਾਬਾਂ ਲਈ ਐਜੂਕੇਸ਼ਨ ਬੋਰਡ ਵਲੋਂ ਸਿਲੇਬਸ ਤਿਆਰ ਕੀਤਾ ਜਾਂਦਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਠੀਕ ਹੈ ਜੀ । ਇਨ੍ਹਾਂ ਨੇ ਜੋ ਕਿਹਾ ਹੈ ਠੀਕ ਕਿਹਾ ਹੈ । ਮੈਂ ਜਾਨਣਾ ਚਾਹੁੰਦਾ ਹਾਂ ਕਿ ਇਸ ਦੀ ਚਰਚਾ ਹੋ ਰਹੀ ਹੈ, ਨੁਕਤਾਚੀਨੀ

ਹੋ ਰਹੀ ਹੈ, ਸਾਹਿਤਕਾਰ ਤੇ ਖਾਸ ਕਰਕੇ ਜਿਹੜੇ ਪੰਜਾਬੀ ਦੇ ਲੇਖਕ ਹਨ, ਐਜੂਕੇਸ਼ਨ ਦੇ ਐਕਸਪਰਟਸ ਵਲੋਂ ਵੀ ਤਕੜੀ ਨੁਕਤਾਚੀਨੀ ਕੀਤੀ ਜਾ ਰਹੀ ਹੈ ਕਿ ਮਾਤਰ ਭਾਸ਼ਾ ਦੀ ਪੜ੍ਹਾਈ ਇਸ ਤੋਂ ਪ੍ਰਭਾਵਿਤ ਹੋ ਰਹੀ ਹੈ। ਖਾਸ ਕਰਕੇ ਜਿਹੜੇ ਸਰਕਾਰੀ ਸਕੂਲ ਹਨ, ਉਨ੍ਹਾਂ ਵਿਚ ਦਰਮਿਆਨੇ ਵਰਗ ਦੇ ਅਤੇ ਗਰੀਬ ਵਰਗ ਦੇ ਬੱਚੇ ਹਨ, ਜਿਨ੍ਹਾਂ ਉਤੇ ਜ਼ਿਆਦਾ ਸਬਜੈਕਟਾਂ ਦਾ ਭਾਰ ਪਵੇਗਾ। ਉਨ੍ਹਾਂ ਦੀ ਪੜ੍ਹਾਈ ਪ੍ਰਭਾਵਿਤ ਹੁੰਦੀ ਹੈ। ਕੀ ਸਰਕਾਰ ਨੇ ਹੁਣ ਤੱਕ ਰਿਵਿਊ ਕੀਤਾ ਹੈ ? ਸਰਕਾਰ ਵਲੋਂ ਪ੍ਰਾਇਮਰੀ ਪੱਧਰ ਤੇ ਅੰਗਰੇਜ਼ੀ ਲਾਗੂ ਕਰਨ ਦਾ ਫੈਸਲਾ ਕੀਤਾ ਸੀ, ਉਸ ਨੇ ਲੋੜੀਂਦੇ ਰਿਜ਼ਲਟ ਜਿਹੜੇ ਦੇਣੇ ਸਨ, ਉਹ ਨਹੀਂ ਕੱਢੇ। ਉਸ ਰੋਸ਼ਨੀ ਵਿਚ ਪੰਜਾਬੀ ਭਾਸ਼ਾ ਪ੍ਰਭਾਵਿਤ ਹੋ ਰਹੀ ਹੈ। ਐਜੂਕੇਸ਼ਨ ਸਟੈਂਡਰਡ ਨੂੰ ਰਿਵਿਊ ਕਰਦੇ ਹੋਏ ਕੀ ਸਰਕਾਰ ਆਪਣੇ ਫੈਸਲੇ ਤੇ ਪੁਨਰ ਵਿਚਾਰ ਕਰੇਗੀ ਕਿ ਅੰਗਰੇਜ਼ੀ ਦਾ ਵਿਸ਼ਾ ਪਹਿਲੀ ਜਮਾਤ ਤੋਂ ਲਾਗੂ ਰਹਿਣਾ ਚਾਹੀਦਾ ਹੈ ਜਾਂ ਛੇਵੀਂ ਕਲਾਸ ਤੋਂ ਹੀ ਰਹਿਣ ਦਿਤਾ ਜਾਵੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਬਹੁਤ ਚੰਗੇ ਸਿੱਟੇ ਸਮੇਂ ਅਨੁਸਾਰ ਨਿਕਲਣਗੇ। ਲੋਕਾਂ ਨੂੰ ਅੰਗਰੇਜ਼ੀ ਸਿੱਖਣੀ ਚਾਹੀਦੀ ਹੈ। ਹਾਲਾਤ ਪਹਿਲਾਂ ਦੇ ਕੀ ਸਨ। ਹਾਇਰ ਐਜੂਕੇਸ਼ਨ ਲਈ ਅੰਗਰੇਜ਼ੀ ਭਾਸ਼ਾ ਜ਼ਰੂਰੀ ਹੈ। ਸਰਕਾਰੀ ਸਕੂਲਾਂ ਵਿਚ ਛੇਵੀਂ ਕਲਾਸ ਤੋਂ ਅੰਗਰੇਜ਼ੀ ਲਗਦੀ ਸੀ। ਉਸ ਵੇਲੇ ਬੱਚਾ ਵੱਡਾ ਹੋ ਜਾਂਦਾ ਹੈ ਤੇ ਉਹ ਅੰਗਰੇਜ਼ੀ ਸਿੱਖ ਨਹੀਂ ਸਕਦਾ। ਦਸਵੀਂ ਪਾਸ ਕਰਨ ਵੇਲੇ ਕਈ ਅੰਗਰੇਜ਼ੀ ਤੇ ਮੈਥਸ ਵਿਚੋਂ ਫੇਲ੍ਹ ਹੋ ਜਾਂਦੇ ਸਨ।

ਜਦੋਂ ਹਾਇਰ ਐਜੂਕੇਸ਼ਨ ਕਰਨੀ ਹੁੰਦੀ ਹੈ ਤਾਂ ਅੰਗਰੇਜ਼ੀ ਦੀ ਜਾਣਕਾਰੀ ਜ਼ਰੂਰੀ ਚਾਹੀਦੀ ਹੈ। ਨਾਨ-ਮੈਡੀਕਲ, ਮੈਡੀਕਲ ਜਾਂ ਕਾਮਰਸ ਵਿਚ ਬੱਚੇ ਜਾਂਦੇ ਨਹੀਂ ਸੀ। ਸਾਇੰਸ ਗਰੁੱਪ ਵਿਚੋਂ 75 ਫੀਸਦੀ ਬੱਚੇ ਫੇਲ੍ਹ ਹੋ ਜਾਂਦੇ ਸਨ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪ੍ਰਭਾਵ ਤਾਂ ਪੈਣਾ ਹੀ ਹੈ। ਜਦੋਂ ਤੱਕ ਅੰਗਰੇਜ਼ੀ ਨਹੀਂ ਆਉਂਦੀ, ਵਿਦਿਆਰਥੀ ਹਾਇਰ ਐਜੂਕੇਸ਼ਨ ਨਹੀਂ ਕਰ ਸਕਦੇ। ਸਧਾਰਣ ਗਰੀਬ ਬੱਚੇ ਮਜ਼ਦੂਰ ਸਨ ਅਤੇ ਉਹ ਪਬਲਿਕ ਸਕੂਲਾਂ ਵਿਚ ਭੱਜਦੇ ਸਨ ਕਿ ਉਹ ਉਥੇ ਅੰਗਰੇਜ਼ੀ ਪੜ੍ਹਾਉਂਦੇ ਹਨ। ਹੁਣ ਲੋਕਾਂ ਨੂੰ ਗਿਆਨ ਹੋ ਗਿਆ ਹੈ ਕਿ ਸਰਕਾਰੀ ਸਕੂਲਾਂ ਵਿਚ ਵੀ ਅੰਗਰੇਜ਼ੀ ਪੜ੍ਹਾਉਣਗੇ। ਕਿਥੇ ਪਹਿਲਾਂ ਪੰਜਵੀਂ ਤੋਂ ਦਸਵੀਂ ਤੱਕ ਅੰਗਰੇਜ਼ੀ ਪੜ੍ਹਦੇ ਸੀ ਹੁਣ ਪਹਿਲੇ ਸਾਲ ਤੋਂ ਅੰਗਰੇਜ਼ੀ ਪੜ੍ਹਨਗੇ। ਹਾਇਰ ਐਜੂਕੇਸ਼ਨ ਵਿਚ ਜਾਣ ਲਈ ਸਫਲ ਹੋਣਗੇ। ਪੰਜਾਬੀ ਮਾਂ ਬੋਲੀ ਪੜ੍ਹਨ ਵਾਲਿਆਂ ਦੀ ਗਿਣਤੀ ਵਧਣੀ ਹੈ। ਇਸ ਦਾ ਇਕ ਫਾਇਦਾ ਇਹ ਹੋਇਆ ਹੈ ਕਿ ਜਿਹੜੇ ਪ੍ਰਾਈਵੇਟ ਸਕੂਲਾਂ ਵਾਲੇ ਅੰਗਰੇਜ਼ੀ ਪੜ੍ਹਾਉਣ ਲਈ 500-500 ਰੁਪਏ ਦੇ ਕੇ ਟੀਚਰ ਰੱਖਦੇ ਸਨ, ਉਹ ਬੱਚਿਆਂ ਨੂੰ ਅੰਗਰੇਜ਼ੀ ਵਾਲੇ ਪਾਸੇ ਤੋਰਦੇ ਸਨ, ਅੰਗਰੇਜ਼ੀ ਉਨ੍ਹਾਂ ਨੂੰ ਆਉਂਦੀ ਨਹੀਂ ਸੀ ਤੇ ਪੰਜਾਬੀ ਵਲੋਂ ਉਨ੍ਹਾਂ ਨੂੰ ਗੁੰਮਰਾਹ ਕਰਦੇ ਸਨ। ਸਰਕਾਰੀ ਸਕੂਲਾਂ ਵਿਚ ਦੋਨੋਂ ਪੜ੍ਹਾਏ ਜਾਂਦੇ ਹਨ। ਸਾਡੀ ਦੇਖਾ-ਦੇਖੀ ਹਰਿਆਣੇ ਨੇ ਵੀ ਪਹਿਲੀ ਕਲਾਸ ਤੋਂ ਅੰਗਰੇਜ਼ੀ ਲਾ ਦਿਤੀ ਹੈ। ਕਾਮਰੇਡਾਂ ਦਾ ਬੰਗਾਲ ਵਿਚ ਰਾਜ ਹੈ ਉਥੇ ਵੀ ਤੀਜੀ ਕਲਾਸ ਤੋਂ ਅੰਗਰੇਜ਼ੀ ਲਾ ਦਿੱਤੀ ਹੈ। ਕਹਿਣ ਤੋਂ ਭਾਵ ਸਾਰੇ ਹਿੰਦੋਸਤਾਨ ਵਿਚ ਇਸ ਦਾ ਅਸਰ ਪਿਆ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਐਨ.ਸੀ.ਈ.ਆਰ.ਟੀ. ਦੀ ਮੀਟਿੰਗ 13 ਦਸੰਬਰ ਨੂੰ ਹੋਈ ਸੀ ਉਸ ਵਿਚ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸਾਰੇ ਸੂਬਿਆਂ ਦੇ ਮੁਖੀਆਂ ਨੂੰ ਕਿਹਾ ਹੈ ਕਿ ਅੰਗਰੇਜ਼ੀ ਵਰਲਡ ਲੈਵਲ ਦੀ ਭਾਸ਼ਾ ਬਣ ਚੁੱਕੀ ਹੈ ਇਸ ਨੂੰ ਸਿੱਖਣਾ ਚਾਹੀਦਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ; ਸਪੀਕਰ ਸਾਹਿਬ, ਜਿੰਨਾ ਸਮਾਂ ਮੰਤਰੀ ਜੀ ਨੂੰ ਮਿਲਿਆ ਹੈ, ਕੀ ਮੈਨੂੰ ਇਸ ਤੋਂ ਅੱਧਾ ਸਮਾਂ ਮਿਲ ਜਾਵੇਗਾ ? ਮੈਂ ਜੋ ਸਵਾਲ ਪੁੱਛਿਆ ਸੀ ਉਸ ਦਾ ਜਵਾਬ ਇੰਨੀ ਗੱਲ ਨਾਲ ਹੀ ਮੁੱਕ ਸਕਦਾ ਸੀ ਕਿ ਅਸੀਂ ਰਿਵਿਊ ਕਰ ਲਿਆ ਹੈ ਅਤੇ ਰਿਵਿਊ ਕਰਨ ਤੋਂ ਬਾਅਦ ਅਸੀਂ ਇਸ ਸਿੱਟੇ ਤੇ ਪਹੁੰਚੇ ਹਾਂ ਕਿ ਇਹ ਪਾਲਿਸੀ ਠੀਕ ਹੈ । ਇਹ ਸਿਰਫ ਇੰਨੀ ਗੱਲ ਹੀ ਕਹਿ ਦਿੰਦੇ, ਲੰਬਾ-ਚੌੜਾ ਦੱਸਣ ਦੀ ਲੋੜ ਨਹੀਂ ਸੀ । ਪਰ ਚਲੋ, ਜਾਣਕਾਰੀ ਦੇ ਦਿੱਤੀ ਹੈ । ਮੇਰਾ ਸਵਾਲ ਇੱਕ ਵਿਸ਼ੇਸ਼ ਲੈਂਗੂਏਜ ਇੰਗਲਿਸ਼ ਬਾਰੇ ਹੈ, ਜਿਹੜੀ ਇਨ੍ਹਾਂ ਨੇ ਪਰਟੀਕੁਲਰ ਪ੍ਰਾਇਮਰੀ ਤੋਂ ਸਟਾਰਟ ਕਰ ਦਿੱਤੀ ਹੈ । ਮੈਂ ਇਸ ਦੀ......

**ਸ਼੍ਰੀ ਸਪੀਕਰ** : ਸਵਾਲ ਲੈਂਗੂਏਜ ਦੇ ਨਾਲ ਟੀਚਰਾਂ ਦਾ ਵੀ ਹੈ ਕਿ ਕੀ ਇੰਗਲਿਸ਼ ਵਿਸ਼ੇ ਦੇ ਟੀਚਰ ਰੱਖੇ ਗਏ ਹਨ ਜਾਂ ਨਹੀਂ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇੰਗਲਿਸ਼ ਸਬਜੈਕਟ ਦੇ ਕੋਈ ਟੀਚਰ ਨਹੀਂ ਰੱਖੇ ਗਏ । ਮੈਂ ਜ਼ਿਆਦਾ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ । ਮੈਂ ਇਸੇ ਲਈ ਕਿਹਾ ਸੀ ਕਿਉਂਕਿ ਟੀਚਰ ਨਹੀਂ ਰੱਖੇ ਗਏ । ਜੇ ਰਿਜ਼ਲਟ ਲਿਆ ਹੁੰਦਾ ਅਤੇ ਅਸੈਸਮੈਂਟ ਕੀਤੀ ਹੁੰਦੀ ਕਿ ਪਾਸ ਪਰਸੈਂਟੇਜ ਕਿੰਨੀ ਹੈ ਅਤੇ ਕਿੰਨੇ ਬੱਚਿਆਂ ਨੂੰ ਏ.ਬੀ.ਸੀ. ਆ ਗਈ ਹੈ, ਕਿੰਨੇ ਬੱਚਿਆਂ ਨੂੰ ਇੰਗਲਿਸ਼ ਏ. ਤੋਂ ਲੈ ਕੇ ਜ਼ੈਡ. ਤੱਕ ਆ ਗਈ ਹੈ, ਫਿਰ ਤਾਂ ਆਪਾਂ ਨਤੀਜੇ ਤੇ ਪਹੁੰਚ ਸਕਦੇ ਸੀ । ਮੈਂ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ ਕਿਉਂਕਿ ਇਹ ਲੰਬੀ-ਚੌੜੀ ਗੱਲ ਹੈ, ਇਸ ਕਰਕੇ ਮੈਂ ਇਸ ਪਾਸੇ ਨਹੀਂ ਜਾਣਾ ਚਾਹੁੰਦਾ । ਗੱਲ ਸਿਰਫ ਪ੍ਰਾਇਮਰੀ ਲੈਵਲ ਤੱਕ ਚਲ ਰਹੀ ਹੈ ਇਸ ਕਰਕੇ ਮੈਂ ਪ੍ਰਾਇਮਰੀ ਸਕੂਲਾਂ ਤੱਕ ਹੀ ਆਪਣੀ ਗੱਲ ਸੀਮਿਤ ਰੱਖਣੀ ਚਾਹੁੰਦਾ ਹਾਂ । ਪੰਜਾਬ ਦੇ ਵਿੱਚ ਗੌਰਮਿੰਟ ਦੇ ਅਜਿਹੇ ਬਹੁਤ ਸਾਰੇ ਸਕੂਲ ਹਨ ਜਿਹੜੇ ਕਿ ਐਜੂਕੇਸ਼ਨ ਬੋਰਡ ਨਾਲ ਸਬੰਧਤ ਹਨ, ਉਥੇ ਪੰਜਾਬੀ ਪੜ੍ਹਾਉਣੀ ਕੰਪਲਸਰੀ ਹੈ । ਪਰ ਕਈ ਅਜਿਹੇ ਸਕੂਲ ਵੀ ਪੰਜਾਬ ਵਿੱਚ ਹਨ ਜਿੱਥੇ ਕਿ ਹਿੰਦੀ ਜਾਂ ਕੋਈ ਹੋਰ ਮੀਡੀਅਮ ਵਿੱਚ ਪੜ੍ਹਾਈ ਕਰਾਈ ਜਾਂਦੀ ਹੈ । ਮੈਂ ਉਸ ਦਾ ਵਿਰੋਧ ਨਹੀਂ ਕਰਦਾ । ਪਰ ਮੰਤਰੀ ਜੀ ਵਲੋਂ ਇੱਕ ਪਬਲਿਕ ਸਟੇਟਮੈਂਟ ਦਿੱਤੀ ਗਈ ਜਿਸ ਦਾ ਬੜਾ ਵੈਲਕਮ ਕੀਤਾ ਗਿਆ ਸੀ । ਉਨ੍ਹਾਂ ਨੇ ਵਿਸ਼ਵਾਸ ਦਿੱਤਾ ਸੀ ਕਿ ਹਰ ਤਰ੍ਹਾਂ ਦੇ ਸਕੂਲਾਂ ਦੇ ਵਿੱਚ ਚਾਹੇ ਉਹ ਸਕੂਲ ਕਿਸੇ ਪ੍ਰਾਈਵੇਟ ਸੰਸਥਾ ਵਲੋਂ ਚਲਾਇਆ ਜਾ ਰਿਹਾ ਹੈ, ਚਾਹੇ ਉਹ ਸਕੂਲ ਸਰਕਾਰੀ ਹੈ, ਉਥੇ ਪੰਜਾਬੀ ਸਬਜੈਕਟ ਪੜ੍ਹਾਉਣਾ ਕੰਪਲਸਰੀ ਹੋਵੇਗਾ ਅਤੇ ਪਹਿਲੀ ਜਮਾਤ ਤੋਂ ਹੀ ਪੜ੍ਹਾਉਣਾ ਕੰਪਲਸਰੀ ਹੋਵੇਗਾ । ਇਸ ਤੋਂ ਇਲਾਵਾ ਮੀਡੀਅਮ ਵੀ ਪੰਜਾਬੀ ਹੀ ਹੋਵੇਗਾ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫੈਸਲਾ ਲਾਗੂ ਕਰ ਦਿੱਤਾ ਗਿਆ ਹੈ ਜਾਂ ਅਜੇ ਨਹੀਂ ਕੀਤਾ ਗਿਆ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਥੋੜ੍ਹੇ ਜਿਹੇ ਭੁਲੇਖੇ ਵਿੱਚ ਹਨ। ਸਾਡੇ ਪੰਜਾਬ ਵਿੱਚ ਬਹੁਤ ਸਾਰੇ ਸਕੂਲ ਸੀ.ਬੀ.ਐਸ.ਈ. ਬੋਰਡ ਨਾਲ ਸਬੰਧਤ ਹਨ। ਇਹ ਸਕੂਲ ਸਾਡੀ ਨੀਤੀ ਦਾ ਗਲਤ ਫਾਇਦਾ ਉਠਾਉਂਦੇ ਰਹੇ ਸਨ। ਉਨ੍ਹਾਂ ਦਾ ਮੀਡੀਅਮ ਅੰਗਰੇਜ਼ੀ ਸੀ। ਜਦੋਂ ਮੈਨੂੰ ਇਸ ਬਾਰੇ ਪਤਾ ਲੱਗਾ ਤਾਂ ਮੈਨੂੰ ਬੜੀ ਹੈਰਾਨੀ ਹੋਈ ਅਤੇ ਮੈਂ ਆਪ ਉਥੇ ਜਾ ਕੇ ਚੈਕ ਕੀਤਾ ਕਿ ਉਹ ਬਿਲਕੁਲ ਵੀ ਪੰਜਾਬੀ ਨਹੀਂ ਪੜ੍ਹਾਉਂਦੇ। ਮੈਨੂੰ ਇਹ ਦੇਖ ਕੇ ਬੜਾ ਦੁੱਖ ਹੋਇਆ ਸੀ ਕਿ ਸਾਡੀ ਪੰਜਾਬੀ ਮਾਂ ਬੋਲੀ ਉਥੇ ਨਹੀਂ ਪੜ੍ਹਾਈ ਜਾਂਦੀ। ਹਾਲਾਂਕਿ ਇਹ ਸਕੂਲ ਵਾਲੇ ਸਕੂਲ ਖੋਲ੍ਹਣ ਵੇਲੇ ਸਾਡੇ ਤੋਂ 'ਨੋ ਓਬਜੈਕਸ਼ਨ ਸਰਟੀਫਿਕੇਟ' ਲੈਂਦੇ ਸਨ। ਭਾਵੇਂ ਸਾਡੇ ਨਾਲ ਸਿੱਧੇ ਸਬੰਧਤ ਨਹੀਂ ਹਨ, ਪਰ 'ਨੋ ਓਬਜੈਕਸ਼ਨ ਸਰਟੀਫਿਕੇਟ' ਲੈ ਕੇ ਸਕੂਲ ਖੁੱਲ੍ਹ ਸਕਦੇ ਹਨ। ਮੈਂ ਉਸੇ ਵੇਲੇ ਹੀ ਇਹ ਨੋਟਿਸ ਦੇ ਦਿੱਤਾ ਕਿ ਜਿਨ੍ਹਾਂ ਸਕੂਲਾਂ ਨੂੰ 'ਨੋ ਓਬਜੈਕਸ਼ਨ ਸਰਟੀਫਿਕੇਟ' ਦਿੱਤਾ ਗਿਆ ਹੈ, ਉਥੇ ਪੰਜਾਬੀ ਕਿਉਂ ਨਹੀਂ ਪੜ੍ਹਾਈ ਗਈ ਅਤੇ ਜੇ ਇਹ ਸਕੂਲ ਪੰਜਾਬੀ ਭਾਸ਼ਾ ਨਹੀਂ ਪੜ੍ਹਾਉਂਦੇ ਤਾਂ ਉਨ੍ਹਾਂ ਤੋਂ 'ਨੋ ਓਬਜੈਕਸ਼ਨ ਸਰਟੀਫਿਕੇਟ' ਵਾਪਸ ਲੈ ਲਿਆ ਜਾਵੇਗਾ ਅਤੇ ਪੰਜਾਬ ਵਿਚੋਂ ਉਨ੍ਹਾਂ ਦਾ ਸਕੂਲ ਬੰਦ ਕਰ ਦਿੱਤਾ ਜਾਵੇਗਾ। ਇਸ ਦਾ ਸਿੱਟਾ ਇਹ ਨਿਕਲਿਆ ਕਿ ਉਨ੍ਹਾਂ ਨੇ ਲਿਖ ਕੇ ਐਫੀਡੇਵਿਟ ਭੇਜਿਆ ਕਿ ਪੰਜਾਬੀ ਭਾਸ਼ਾ ਪਹਿਲੀ ਅਪਰੈਲ ਤੋਂ ਐਜ਼ ਏ ਸਬਜੈਕਟ ਪਹਿਲੀ ਕਲਾਸ ਤੋਂ ਪੜ੍ਹਾਈ ਜਾਵੇਗੀ। ਮੀਡੀਅਮ ਇੰਗਲਿਸ਼ ਹੀ ਹੋਵੇਗਾ, ਅਸੀਂ ਉਨ੍ਹਾਂ ਦਾ ਮੀਡੀਅਮ ਨਹੀਂ ਤੋੜਦੇ ਪਰ ਪੰਜਾਬੀ ਭਾਸ਼ਾ ਪਹਿਲੀ ਕਲਾਸ ਤੋਂ ਉਥੇ ਪੜ੍ਹਾਈ ਜਾਵੇਗੀ। (ਥੰਪਿੰਗ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਮੈਂ ਭੁਲੇਖੇ ਵਿੱਚ ਨਹੀਂ ਤਾਂ ਇਨ੍ਹਾਂ ਨੇ ਪਿਛਲੇ ਸੈਸ਼ਨ ਦੇ ਵਿੱਚ ਹਾਊਸ ਵਿੱਚ ਦੱਸਿਆ ਸੀ ਕਿ 897 ਪ੍ਰਾਇਮਰੀ ਸਕੂਲ ਅਜਿਹੇ ਹਨ ਜਿਨ੍ਹਾਂ ਵਿੱਚ ਨਾ ਤਾਂ ਅੰਗਰੇਜ਼ੀ ਵਿਸ਼ੇ ਦਾ ਟੀਚਰ ਹੈ ਅਤੇ ਨਾ ਹੀ ਬਿਲਡਿੰਗ ਹੈ ਕੀ ਹੁਣ ਉਥੇ ਇੰਗਲਿਸ਼ ਦੇ ਟੀਚਰ ਹਨ ਜਾਂ ਨਹੀਂ ਹਨ ?

**ਸ਼੍ਰੀ ਸਪੀਕਰ** : ਇਹ ਕੋਈ ਕੁਐਸਚਨ ਨਹੀਂ ਬਣਦਾ। ਹਾਂ ਜੀ, ਡੋਗਰਾ ਸਾਹਿਬ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ......

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ......

**ਸ਼੍ਰੀ ਸਪੀਕਰ** : ਬੀਬੀ ਜੀ, ਤੁਸੀਂ ਬੈਠ ਜਾਉ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੰਜਾਬੀ ਭਾਸ਼ਾ ਬਿਲਕੁਲ ਸਖਤੀ ਨਾਲ ਲਾਗੂ ਕੀਤੀ ਜਾ ਰਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹਿੰਦੀ ਜੋ ਕਿ ਸਾਡੀ ਨੈਸ਼ਨਲ ਲੈਂਗੂਏਜ਼ ਹੈ, ਕੀ ਹਿੰਦੀ ਵੀ ਸਖਤੀ ਨਾਲ ਲਾਗੂ ਕੀਤੀ ਜਾਵੇਗੀ ?

**ਸ਼੍ਰੀ ਸਪੀਕਰ** : ਇਹ ਇਸ ਦੇ ਨਾਲ ਸਬੰਧਤ ਨਹੀਂ ਹੈ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਹਿੰਦੀ ਸਾਡੀ ਨੈਸ਼ਨਲ ਲੈਂਗੂਏਜ਼ ਹੈ।

**ਸ੍ਰੀ ਸਪੀਕਰ** : ਇਹ ਇਸ ਦੇ ਨਾਲ ਸਬੰਧਤ ਨਹੀਂ ਹੈ। ਜੇ ਇਹ ਸਬੰਧਤ ਹੁੰਦਾ ਤਾਂ ਮੈਂ ਤੁਹਾਨੂੰ ਪਹਿਲਾਂ ਹੀ ਕਹਿ ਦਿੰਦਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ......

**ਸ੍ਰੀ ਸਪੀਕਰ** : ਬੀਬੀ ਜੀ, ਤੁਸੀਂ ਬੈਠ ਜਾਓ। ਸਰਦਾਰ ਮੱਖਣ ਸਿੰਘ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਬੜਾ ਚੰਗਾ ਕੀਤਾ ਹੈ ਕਿ ਪਹਿਲੀ ਕਲਾਸ ਤੋਂ ਹੀ ਅੰਗਰੇਜ਼ੀ ਭਾਸ਼ਾ ਸ਼ੁਰੂ ਕਰ ਦਿੱਤੀ ਹੈ ਪਰ ਕਿੰਨਾ ਚੰਗਾ ਹੁੰਦਾ ਜੇ ਇਹ ਹੋਰ ਪਹਿਲਾਂ ਇਸਨੂੰ ਲਾਗੂ ਕਰ ਦਿੰਦੇ। ਕਿਉਂਕਿ ਮੈਨੂੰ ਅਤੇ ਅਰਸ਼ੀ ਸਾਹਿਬ ਨੂੰ ਤਾਂ ਕਾਲਜ ਜਾਣ ਦਾ ਮੌਕਾ ਨਹੀਂ ਮਿਲਿਆ, ਨਹੀਂ ਤਾਂ ਅਸੀਂ ਵੀ ਅੰਗਰੇਜ਼ੀ ਪੜ੍ਹ ਲੈਂਦੇ।

**ਸ੍ਰੀ ਸਪੀਕਰ** : ਬੀਬੀ ਜੀ, ਤੁਸੀਂ ਦੱਸੋ।

**श्रीमती लक्ष्मी कांता चावला** : स्पीकर साहिब, मैं मन्त्री जी का विचार जानना चाहती हूं कि जो इन्होंने कहा है कि पश्चिमी बंगाल में जहां पर कामरेडों की सरकार है वहां पर तीसरी कक्षा मे अंग्रेजी पढ़ाई जा रही है। मैं यह पूछना चाहती हूं कि क्या...........

**ਸ੍ਰੀ ਸਪੀਕਰ** : ਬੀਬੀ ਜੀ ਪ੍ਰਸ਼ਨ ਪੁੱਛੋ।

**श्रीमती लक्ष्मी कांता चावला** : मैं पूछना चाहती हूं कि क्या त्रिपुरा में भी, जहां पर कामरेडों की सरकार है, वहां सातवीं, आठवीं कक्षा में संसकृत का विषय पढ़ाया जाता है, क्या वहां भी अंग्रेजी पढ़ायेंगे ?

**ਸ੍ਰੀ ਸਪੀਕਰ** : ਇਹ ਇਸ ਦੇ ਨਾਲ ਸਬੰਧਤ ਨਹੀਂ ਹੈ। ਹਾਂ ਜੀ, ਕਲਕੱਤਾ ਜੀ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ...

**ਸ੍ਰੀ ਸਪੀਕਰ** : ਬੇਨਤੀ ਨਹੀਂ ਕਰਨੀ, ਕੁਐਸਚਨ ਪੁੱਛੋ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਅੰਗਰੇਜ਼ੀ ਵਿਸ਼ਾ ਲਾਗੂ ਕਰਨ ਬਾਰੇ ਦੋ ਰਾਵਾਂ ਹਨ। ਭਾਵੇਂ ਮੈਂ ਤਾਂ ਇਸ ਨੂੰ ਲਾਗੂ ਕਰਨ ਬਾਰੇ ਜ਼ਾਤੀ ਤੌਰ ਤੇ ਸਮਰਥਕ ਹਾਂ ਇਸ ਦੇ ਬਾਰੇ ਜੋ ਲਿੰਗੁਇਸਟਿਕ ਐਕਸਪਰਟਸ ਹਨ, ਉਨ੍ਹਾਂ ਨੇ ਬੜਾ ਬਹਿਸ ਮੁਬਾਹਸਾ ਛੇੜਿਆ ਹੋਇਆ ਹੈ ਅੰਰ ਲਗਾਤਾਰ ਇਸ ਤੇ ਵਿਚਾਰ ਆ ਰਹੇ ਹਨ। ਕੀ ਇਹ ਕੋਈ ਇਹੋ ਜਿਹੀ ਕਮੇਟੀ ਬਣਾਉਣਗੇ ਜਿਹੜੀ ਕਿ ਰਿਵਿਊ ਕਰ ਲਵੇ ਕਿ ਇੰਗਲਿਸ਼ ਵਿਸ਼ਾ ਕਦੋਂ ਤੋਂ ਲਾਗੂ ਕਰਨਾ ਚਾਹੀਦਾ ਹੈ ਜਾਂ ਜਿਹੜੀ ਇਨ੍ਹਾਂ ਨੇ ਪਹਿਲੀ ਜਮਾਤ ਤੋਂ ਇੰਗਲਿਸ਼ ਲਾਗੂ ਕੀਤੀ ਹੈ, ਉਸ ਦੀ ਪ੍ਰੋਗਰੈਸ ਠੀਕ ਢੰਗ ਨਾਲ ਹੋ ਰਹੀ ਹੈ ਜਾਂ ਨਹੀਂ ਹੋ ਰਹੀ। ਇਸ ਦੇ ਬਾਰੇ ਕਮੇਟੀ ਵੱਲੋਂ ਰੀਵਿਊ ਕੀਤਾ ਜਾਵੇ ਕੀ ਇਹ ਇਹੋ ਜਿਹੀ ਕੋਈ ਕਮੇਟੀ ਬਣਾਉਣਗੇ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ੍ਰੀ ਸਪੀਕਰ** : ਹਾਂ ਜੀ, ਅਗਲਾ ਸਵਾਲ। ਸਰਦਾਰ ਸ਼ੇਰ ਸਿੰਘ।

———

| 1 | 2 | 3 |
|---|---|---|
| 38. | ਬਲਾਚੌਰ | 1-10-2000 |
| 39. | ਮਾਹਿਲਪੁਰ | 15-10-2000 |
| 40. | ਬੇਗੋਵਾਲ਼ | 22-10-2000 |
| 41. | ਹਰਿਆਣਾ | 1-11-2000 |
| 42. | ਸ਼ਾਹਕੋਟ | 1-1-2001 |
| 43. | ਬੰਗਾ | 1-1-2001 |
| 44. | ਬਰਨਾਲਾ | 16-7-2000 |
| 45. | ਰਾਜਪੁਰਾ | 15-7-2000 |
| 46. | ਸੁਨਾਮ | 16-7-2000 |
| 47. | ਧੂਰੀ | 15-7-2000 |
| 48. | ਧਨੌਲਾ | 16-8-2000 |
| 49. | ਸਮਾਣਾ | 15-7-2000 |
| 50. | ਭਦੌੜ | 15-7-2000 |
| 51. | ਲੌਂਗੋਵਾਲ | 16-7-2000 |
| 52. | ਸਰਹਿੰਦ | 1-8-2000 |
| 53. | ਅਮਲੋਹ | 17-1-2001 |
| 54. | ਡੇਰਾਬਸੀ | 16-8-2000 |
| 55. | ਸਨੌਰ | 15-7-2000 |
| 56. | ਪਾਤੜਾਂ | 1-10-2000 |
| 57. | ਮਲੇਰਕੋਟਲਾ | 16-7-2000 |
| 58. | ਅਹਿਮਦਗੜ੍ਹ | 16-8-2000 |
| 59. | ਬਨੂੜ | 20-9-2000 |
| 60. | ਲਹਿਰਾਗਾਗਾ | 1-11-2000 |
| 61. | ਭਵਾਨੀਗੜ੍ਹ | 16-7-2000 |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਨਾਲ ਕਹਿਣਾ ਪੈਂਦਾ ਹੈ ਕਿ ਕੁਝ ਸਾਡੇ ਵੀਰ ਇਸ ਦੇ ਖਿਲਾਫ ਹਾਈਕੋਰਟ ਦੇ ਵਿਚ ਚਲੇ ਗਏ ਅਤੇ ਇਹ ਕੇਸ ਬੜਾ ਲੰਬਾ ਹੋ ਗਿਆ । ਇਸ ਦੇ ਨਾਲ ਈ.ਟੀ.ਟੀ. ਅਤੇ ਬੀ.ਐਡ. ਅਲੱਗ-ਅਲੱਗ ਕੈਟੇਗਰੀਜ਼ ਬਣ ਗਈਆਂ । ਇਸ ਦੇ ਨਾਲ ਸਿੱਖਿਆ ਵਿਭਾਗ ਦਾ ਬੜਾ ਨੁਕਸਾਨ ਹੋਇਆ । ਹਰਿਆਣੇ ਦੇ ਕੇਸ ਵਿਚ ਜੁਆਇੰਟ ਸੀਨੀਆਰਟੀ ਬਣੀ ਹੋਈ ਹੈ । ਇਕ ਪੈਟੀਸ਼ਨਰ ਨੇ ਕਿਹਾ ਕਿ ਇਸ ਦੀ ਭਰਤੀ ਐਸ.ਐਸ.ਐਸ. ਬੋਰਡ ਦੇ ਰਾਹੀਂ ਹੋਣੀ ਹੈ ਨਾ ਕਿ ਸਿੱਖਿਆ ਵਿਭਾਗ ਦੇ ਰਾਹੀਂ, ਅੱਜ ਵੀ ਹਾਈ ਕੋਰਟ ਦੇ ਵਿਚ ਤਾਰੀਖ ਲੱਗੀ ਹੋਈ ਹੈ । ਸਾਨੂੰ ਇਸ ਕੇਸ ਵਿਚ ਹਾਈਕੋਰਟ ਜੋ ਵੀ ਡਾਇਰੈਕਸ਼ਨਾਂ ਦੇਵੇਗਾ, ਅਸੀਂ ਉਸ ਦੀ ਪਾਲਣਾ ਕਰਾਂਗੇ ਅਤੇ ਪੋਸਟਾਂ ਦੀ ਭਰਤੀ ਕਰ ਦੇਵਾਂਗੇ । ਇਸ ਵਕਤ ਸਾਡੇ ਕੋਲ 51 ਹਜ਼ਾਰ ਐਪਲੀਕੇਸ਼ਨਾਂ ਆਈਆਂ ਹੋਈਆਂ ਹਨ ਅਤੇ ਇਨ੍ਹਾਂ ਦੀ ਸਿਲੈਕਸ਼ਨ ਲਈ 17 ਕਮੇਟੀਆਂ ਬਣ ਗਈਆਂ ਸਨ ਅਤੇ ਅਸੀਂ ਇਕ ਮਹੀਨੇ ਦੇ ਵਿਚ ਇੰਟਰਵਿਊਜ਼ ਲੈ ਕੇ ਸਿਲੈਕਸ਼ਨਾਂ ਕਰ ਦੇਣੀਆਂ ਸਨ ਅਤੇ ਮਸਲਾ ਹੱਲ ਹੋ ਜਾਣਾ ਸੀ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਦੇ ਵਿਚ ਇਹ ਜਿਹੜੀਆਂ 822 ਪੋਸਟਾਂ ਖਾਲੀ ਪਈਆਂ ਹਨ ਕੀ ਇਨ੍ਹਾਂ ਖਾਲੀ ਪਈਆਂ ਪੋਸਟਾਂ ਤੇ ਜਿਹੜੇ ਟੀਚਰਜ਼ ਲਗਾਏ ਜਾਣਗੇ ਕੀ ਉਥੇ ਉਨ੍ਹਾਂ ਟੀਚਰਜ਼ ਨੂੰ ਫਿਕਸ ਕੀਤਾ ਜਾਵੇਗਾ ਤਾਂ ਕਿ ਉਥੇ ਬੱਚਿਆਂ ਦੀ ਪੜ੍ਹਾਈ ਖਰਾਬ ਨਾ ਹੋਵੇ ਕਿਉਂਕਿ ਸਾਡਾ ਇਕ ਬਾਰਡਰ ਦਾ ਏਰੀਆ ਹੈ । ਇਨ੍ਹਾਂ ਬਾਰਡਰ ਦੇ ਸਕੂਲਾਂ ਵਿਚ ਟੀਚਰਜ਼ ਅਪੁਆਇੰਟਮੈਂਟ ਲੈਣ ਲਈ ਆ ਜਾਂਦੇ ਹਨ ਪਰ ਫੇਰ ਬਾਅਦ ਵਿਚ 2-4 ਮਹੀਨਿਆਂ ਬਾਅਦ ਆਪਣੀ ਟਰਾਂਸਫਰ ਕਰਵਾ ਕੇ ਚਲੇ ਜਾਂਦੇ ਹਨ । ਕੀ ਸਰਕਾਰ ਇਨ੍ਹਾਂ ਟੀਚਰਜ਼ ਵਾਸਤੇ 3 ਜਾਂ 5 ਸਾਲਾਂ ਦਾ ਸਮਾਂ ਫਿਕਸ ਕਰੇਗੀ ?

**ਸ਼੍ਰੀ ਸਪੀਕਰ** : ਮੈਂ ਵੀ ਇਸ ਸਬੰਧ ਵਿਚ ਆਪਣੇ ਹਲਕੇ ਸਬੰਧੀ ਪ੍ਰਾਬਲਮਜ਼ ਦੱਸ ਦਿੰਦਾ ਹਾਂ । ਹਾਈਕੋਰਟ ਪਤਾ ਨਹੀਂ ਕਿੰਨੀ ਦੇਰ ਨੂੰ ਆਪਣਾ ਫੈਸਲਾ ਦੇਵੇ ਪਰ ਸਕੂਲਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਬਹੁਤ ਹੋ ਰਿਹਾ ਹੈ । ਹੋਰ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ, ਇਸ ਬਾਰੇ ਸਾਨੂੰ ਕੁਝ ਸੋਚਣਾ ਚਾਹੀਦਾ ਹੈ ਕਿਉਂਕਿ ਹਾਈ ਕੋਰਟ ਦਾ ਫੈਸਲਾ ਆਉਣ ਵਿਚ ਦੇਰ ਲੱਗ ਸਕਦੀ ਹੈ । ਬੱਚਿਆਂ ਦੀ ਪੜ੍ਹਾਈ ਦੇ ਨੁਕਸਾਨ ਤੋਂ ਬਚਣ ਲਈ ਕੁਝ ਕਰਨਾ ਚਾਹੀਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ਅਤੇ ਸਾਡੇ ਮੁੱਖ ਮੰਤਰੀ ਸਾਹਿਬ ਨੂੰ ਵੀ ਬੜੀ ਚਿੰਤਾ ਹੈ । ਇਸ ਲਈ ਪਿਛੇ ਅਕਤੂਬਰ ਵਿਚ ਅਸੀਂ ਫੈਸਲਾ ਕੀਤਾ ਸੀ ਕਿ ਹਾਈ ਕੋਰਟ ਦੇ ਫੈਸਲੇ ਆਉਣ ਤੱਕ, ਅਸੀਂ ਸਿੱਖਿਆ ਪਾਲਿਸੀ ਅਧੀਨ ਪੀ.ਟੀ.ਏ. ਵਿਕਾਸ ਕਮੇਟੀਆਂ ਕਾਇਮ ਕਰ ਦਿੱਤੀਆਂ ਸਨ ਅਤੇ ਸਾਨੂੰ ਫਾਈਨਾਂਸ ਮੰਤਰੀ ਸਾਹਿਬ ਨੇ 18 ਕਰੋੜ ਰੁਪਿਆ ਵੀ ਇਸ ਕੰਮ ਲਈ ਦਿੱਤਾ ਸੀ ਤਾਂ ਕਿ ਜਿਹੜੀ ਟੀਚਰਜ਼ ਦੀ ਕਮੀ ਸਕੂਲਾਂ ਦੇ ਵਿਚ ਹੈ, ਉਸ ਨੂੰ ਦੂਰ ਕੀਤਾ ਜਾ ਸਕੇ । ਇਸ ਸਬੰਧੀ ਪੀ.ਟੀ.ਏ. ਵਿਕਾਸ ਕਮੇਟੀਆਂ ਨੂੰ ਕੰਮ ਕਰਨ ਲਈ ਹਦਾਇਤਾਂ ਵੀ ਚਲੀਆਂ ਗਈਆਂ ਸਨ ਕਿ ਜਿਸ ਪਿੰਡ ਦੇ ਸਕੂਲ ਵਿਚ ਜਾਂ ਬਲਾਕ ਦੇ

ਵਿਚ ਪੋਸਟ ਖਾਲੀ ਹੈ, ਉਥੇ ਬਲਾਕ ਜਾਂ ਪਿੰਡ ਦਾ ਜਿਹੜਾ ਬੱਚਾ ਜ਼ਿਆਦਾ ਪੜ੍ਹਿਆ ਹੋਇਆ ਹੈ, ਵੱਧ ਵਿਦਿਆ ਰੱਖਦਾ ਹੈ ਉਸ ਨੂੰ ਰੱਖ ਲਿਆ ਜਾਵੇ । ਇਸ ਰਾਹੀਂ ਟੀਚਰਜ਼ ਰੱਖੇ ਜਾਣੇ ਸਨ ਪਰ ਕੁਝ ਲੋਕ ਇਸ ਦੇ ਖਿਲਾਫ ਵੀ ਹਾਈਕੋਰਟ ਦੇ ਵਿਚ ਚਲੇ ਗਏ ਅਤੇ ਹਾਈ ਕੋਰਟ ਨੇ ਸਟੇਅ ਆਰਡਰ ਦੇ ਦਿੱਤੇ । ਜਿਸ ਕਰਕੇ ਸਾਰਾ ਕੰਮ ਰੁਕ ਗਿਆ ਅਤੇ ਸਟੇਅ ਚਲ ਰਹੀ ਹੈ । ਅਸੀਂ ਤਾਂ ਬੜੀ ਨੇਕ ਰਾਏ ਦਿੱਤੀ ਸੀ ਕਿ ਪੰਚਾਇਤਾਂ ਨੂੰ ਫੰਡ ਦਿਤਾ ਜਾਵੇ ਅਤੇ ਸਕੂਲ ਦੀ ਪੀ.ਟੀ.ਏ. ਨੂੰ ਸਿੱਧਾ ਫੰਡ ਦਿੱਤਾ ਜਾਵੇ । ਮਹਿਕਮਾ ਐਲ.ਆਰ. ਤੋਂ ਇਸ ਬਾਰੇ ਰਾਏ ਲੈ ਰਿਹਾ ਹੈ ਤਾਂ ਕਿ ਕਾਨੂੰਨੀ ਕਾਰਵਾਈ ਤੋਂ ਬਚਿਆ ਜਾ ਸਕੇ ਅਤੇ ਕਿਸੇ ਕਿਸਮ ਦਾ ਕੋਈ ਅੜਿੱਕਾ ਨਾ ਪਵੇ । ਅਸੀਂ ਆਪ ਇਸ ਬਾਰੇ ਫਿਕਰਮੰਦ ਹਾਂ ।

**ਸਰਦਾਰ ਸ਼ੇਰ ਸਿੰਘ** : ਜਿਹੜੇ ਟੀਚਰ ਅਪੁਆਇੰਟ ਹੋਣਗੇ ਕੀ ਉਹ 3-5 ਸਾਲ ਲਈ ਬਕਾਇਦਾ ਤੌਰ ਤੇ ਉਥੇ ਹੀ ਲੱਗੇ ਰਹਿਣਗੇ ਜਾਂ ਮਹੀਨੇ ਬਾਅਦ ਵਾਪਸ ਆ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਹਮੇਸ਼ਾ ਚੁਣੇ ਹੋਏ ਮੈਂਬਰਾਂ ਦਾ ਸਤਿਕਾਰ ਕੀਤਾ ਹੈ ਅਤੇ ਕੋਸ਼ਿਸ਼ ਕਰਦੇ ਰਹੇ ਹਾਂ ਕਿ ਬਦਲੀਆਂ ਦੇ ਸਬੰਧ ਵਿਚ ਦੁਖੀ ਪਰਿਵਾਰਾਂ ਬਾਰੇ ਇਨ੍ਹਾਂ ਦੀ ਰਾਏ ਜ਼ਿਆਦਾ ਲਈਏ, ਕਿਉਂਕਿ ਇਹ ਚੁਣੇ ਹੋਏ ਨੁਮਾਇੰਦੇ ਹਨ । ਜੋ ਟੀਚਰ ਦੂਰ ਬੈਠੇ ਹਨ ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਹੈ ਕਿ ਹਰ ਤਰੀਕੇ ਨਾਲ ਇੱਧਰ ਆਇਆ ਜਾਵੇ । ਬਦਲੀ ਦੇ ਨਵੇਂ ਨਿਯਮ ਹੁਣ ਬਣਾ ਰਹੇ ਹਾਂ ਅਤੇ ਪਰਫਾਰਮਾ ਟੀਚਰ ਤੋਂ ਭਰਵਾਉਂਦੇ ਹਾਂ ਕਿ ਉਹ ਕਿਤਨਾ-ਕਿਤਨਾ ਚਿਰ ਕਿਥੇ ਕਿਥੇ ਰਿਹਾ ਹੈ । ਉਨ੍ਹਾਂ ਨੂੰ ਇਕ ਸਾਲ ਉਥੇ ਜ਼ਰੂਰ ਰਹਿਣਾ ਪਵੇਗਾ ਅਤੇ ਕੋਈ ਟੀਚਰ ਸਾਲ ਵਿਚ ਦੋ ਵਾਰ ਬਦਲੀ ਨਾ ਕਰਾਵੇ, ਇਸ ਲਈ ਨਿਯਮ ਜ਼ਰੂਰ ਬਣਾਵਾਂਗੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਜੋ ਸਵਾਲ ਮੇਰੇ ਵੀਰ ਸਰਦਾਰ ਸ਼ੇਰ ਸਿੰਘ ਐਮ.ਐਲ.ਏ. ਨੇ ਕੀਤਾ ਹੈ, ਬੜਾ ਇੰਪਾਰਟੈਂਟ ਹੈ । ਬਾਰਡਰ ਏਰੀਏ ਵਿਚ ਬਹੁਤ ਸਾਰੇ ਸਕੂਲ ਹਨ ਪਰ ਉਥੇ ਸਕੂਲਾਂ ਨੂੰ ਤਾਲੇ ਲੱਗੇ ਹੋਏ ਹਨ । ਸਪੀਕਰ ਸਾਹਿਬ, ਸਰਦਾਰ ਸ਼ੇਰ ਸਿੰਘ ਨੇ ਸਵਾਲ ਪੁੱਛਿਆ ਸੀ ਕਿ ਜਦੋਂ ਨਵੇਂ ਟੀਚਰ ਰੱਖੇ ਜਾਣਗੇ ਤਾਂ ਕੀ ਇਹ ਸਰਕਾਰ ਰੂਲ ਬਣਾਵੇਗੀ ਕਿ ਘੱਟੋ-ਘੱਟ ਉਸ ਸਕੂਲ ਵਿਚ 3 ਸਾਲ ਜ਼ਰੂਰ ਰਹਿਣ ਅਤੇ ਉਸ ਦੀ ਕੋਈ ਬਦਲੀ ਨਹੀਂ ਹੋਵੇਗੀ ? ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਨੂੰ ਮੁੜ ਦੁਹਰਾਉਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਕੋਈ ਇਕ ਨਵਾਂ ਟੀਚਰ ਰੱਖੋਗੇ ਤਾਂ ਹਾਈ ਕੋਰਟ ਦਾ ਫੈਸਲਾ ਤਾਂ ਕੱਲ੍ਹ ਜਾਂ ਪਰਸੋਂ ਜਾਂ ਕਿਸੇ ਦਿਨ ਹੋ ਹੀ ਜਾਣਾ ਹੈ ਪਰ ਜਦੋਂ ਫੈਸਲਾ ਹੋ ਜਾਵੇਗਾ ਤਾਂ ਤੁਸੀਂ ਟੀਚਰ ਰੱਖਦੇ ਹੋ ਉਹ 3 ਤੋਂ 5 ਸਾਲ ਦੀ ਟਰਮ ਵਾਸਤੇ ਉਥੇ ਜ਼ਰੂਰ ਰਹਿਣਗੇ ?

**ਮੰਤਰੀ** : ਇਹ ਗੱਲ ਵਿਚਾਰ ਲਵਾਂਗੇ ।

**ਸ੍ਰੀ ਸਪੀਕਰ** : 3 ਸਾਲ ਤਾਂ ਪਹਿਲਾਂ ਹੀ ਹੋਣਾ ਹੈ । ਅਗਲਾ ਸਵਾਲ ਚੌਧਰੀ ਨੰਦ ਲਾਲ ਜੀ ।

———

### ਬਲਾਚੌਰ-ਗੜ੍ਹਸ਼ੰਕਰ ਸੜਕ ਦੀ ਮੁਰੰਮਤ

***2242. ਚੌਧਰੀ ਨੰਦ ਲਾਲ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਲਾਚੌਰ ਤੋਂ ਗੜ੍ਹਸ਼ੰਕਰ ਤੱਕ ਸੜਕ ਬੜੀ ਖਸਤਾ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਕਦੋਂ ਤੱਕ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਗੜ੍ਹਸ਼ੰਕਰ ਤੋਂ ਬਲਾਚੌਰ ਸੜਕ ਦੀ ਕੁੱਲ ਲੰਬਾਈ 23 ਕਿਲੋਮੀਟਰ ਹੈ। ਇਸ ਵਿੱਚੋਂ ਖਰਾਬ 13 ਕਿਲੋਮੀਟਰ ਦੀ ਲੰਬਾਈ ਨੂੰ ਰਿਪੇਅਰ ਅਤੇ ਮਜ਼ਬੂਤ ਕਰਨ ਤੇ ਲਗਭਗ 243.00 ਲੱਖ ਰੁਪਏ ਖਰਚ ਹੋਣ ਦਾ ਅਨੁਮਾਨ ਹੈ, ਜਿਸ ਦੀ ਮਨਜ਼ੂਰੀ ਲਈ ਤਜਵੀਜ਼ ਮਨਿਸਟਰੀ ਆਫ਼ ਟਰਾਂਸਪੋਰਟ ਐਂਡ ਹਾਈਵੇ, ਨਵੀਂ ਦਿੱਲੀ ਨੂੰ ਭੇਜੀ ਗਈ ਹੈ। ਲੋੜੀਂਦੀ ਮਨਜ਼ੂਰੀ ਅਤੇ ਫੰਡਜ਼ ਪ੍ਰਾਪਤ ਹੋਣ ਤੇ ਇਸ ਸੜਕ ਦੇ ਖਰਾਬ 13 ਕਿਲੋਮੀਟਰ ਦੀ ਰਿਪੇਅਰ ਅਤੇ ਮਜ਼ਬੂਤੀ ਦਾ ਕੰਮ ਜਲਦੀ ਪੂਰਾ ਕੀਤਾ ਜਾਵੇਗਾ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਬਲਾਚੌਰ ਤੋਂ ਗੜ੍ਹਸ਼ੰਕਰ ਤੱਕ ਸੜਕ ਦੀ ਹਾਲਤ ਬਹੁਤ ਖਰਾਬ ਹੈ। ਬਲਾਚੌਰ ਸ਼ਹਿਰ ਵਿਚ ਸਭ ਤੋਂ ਵੱਧ ਐਕਸੀਡੈਂਟ ਹੁੰਦੇ ਹਨ। ਰੋਪੜ ਤੋਂ ਬਲਾਚੌਰ ਵਾਲੀ ਸੜਕ ਤੇ ਆਮ ਐਕਸੀਡੈਂਟ ਹੁੰਦੇ ਹਨ। ਗੜ੍ਹਸ਼ੰਕਰ ਵਾਲੀ ਸੜਕ ਬਣ ਚੁੱਕੀ ਹੈ। ਕਿਉਂ ਨਾ ਇਸ ਸੜਕ ਵੱਲ ਸਪੈਸ਼ਲ ਪਹਿਲਾਂ ਧਿਆਨ ਦਿੱਤਾ ਜਾਵੇ ਤਾਂ ਕਿ ਟਰੈਫਿਕ ਠੀਕ ਤਰੀਕੇ ਦੇ ਨਾਲ ਚੱਲ ਸਕੇ।

**ਸ਼੍ਰੀ ਸਪੀਕਰ** : ਤੁਸੀਂ ਕੋਈ ਸਵਾਲ ਵੀ ਪੁੱਛ ਲਵੋ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਇਹ ਸੜਕ ਕਦੋਂ ਤੱਕ ਮੁਕੰਮਲ ਹੋ ਜਾਵੇਗੀ ?

**ਮੰਤਰੀ** : ਇਹ ਸੜਕ 3 ਮਹੀਨੇ ਦੇ ਅੰਦਰ ਅੰਦਰ ਮੁਕੰਮਲ ਕਰ ਲਵਾਂਗੇ।

**ਸ਼੍ਰੀ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਰਿਵਾਰ ਭਲਾਈ ਸਕੀਮਾਂ ਲਈ ਫੰਡ

***2272. ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਵੱਧ ਰਹੀ ਆਬਾਦੀ ਨੂੰ ਰੋਕਣ ਲਈ ਰਾਜ ਸਰਕਾਰ ਦੁਆਰਾ ਉਠਾਏ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ਅਤੇ ਵਿੱਤੀ ਸਾਲਾਂ **1999-2000 ਅਤੇ** 2000-2001 (ਮਿਤੀ ਅੰਤ ਤੱਕ) ਦੌਰਾਨ ਪਰਿਵਾਰ ਭਲਾਈ ਸਕੀਮਾਂ ਲਈ ਅਲਾਟ ਕੀਤੇ ਫੰਡਜ਼ ਦੇ ਵੇਰਵੇ ਕੀ ਹਨ ?

ਡਾਕਟਰ ਬਲਦੇਵ ਰਾਜ ਚਾਵਲਾ : ਪਰਿਵਾਰ ਨਿਯੋਜਨ ਪ੍ਰੋਗਰਾਮ ਅਧੀਨ ਆਬਾਦੀ ਨੂੰ ਰੋਕਣ ਲਈ ਹੇਠ ਲਿਖੇ ਉਪਰਾਲੇ ਕੀਤੇ ਹਨ :-

(1) ਬਾਂਝਬੰਦੀ ਆਪਰੇਸ਼ਨ (ਨਸਬੰਦੀ/ਨਲਬੰਦੀ)

(2) ਆਈ.ਯੂ.ਡੀ. ਇਨਸਰਸ਼ਨ (ਕਾਪਰ-ਟੀ)

(3) ਰਵਾਇਤੀ ਸਾਧਨ (ਨਿਰੋਧ)

(4) ਗਰਭ ਨਿਰੋਧਕ ਖਾਣ ਵਾਲੀਆਂ ਗੋਲੀਆਂ

ਵਿੱਤੀ ਸਾਲ 1999-2000 ਅਤੇ 2000-2001 (ਹੁਣ ਤੱਕ) ਦੌਰਾਨ ਪਰਿਵਾਰ ਭਲਾਈ ਸਕੀਮਾਂ ਲਈ ਅਲਾਟ ਕੀਤੇ ਗਏ ਫੰਡਾਂ ਦਾ ਵੇਰਵਾ, ਅਨੁਲੱਗ ਅਨੁਸਾਰ ਹੈ ।

**ਅਨੁਲੱਗ**

**ਪਰਿਵਾਰ ਭਲਾਈ ਅਧੀਨ ਸੈਂਟਰਲੀ ਸਪੋਂਸਰਡ ਪਲਾਨ ਸਕੀਮਾਂ ਅਧੀਨ ਬਜਟ**

| ਲੜੀ ਨੰ: | ਸਕੀਮਾਂ ਦਾ ਨਾਂ | 1999-2000 (ਰਕਮ ਲੱਖਾਂ ਵਿੱਚ) | 2000-2001 (28-2-2001 ਤੱਕ) (ਰਕਮ ਲੱਖਾਂ ਵਿੱਚ) |
|---|---|---|---|
| 1. | 001 ਡਾਇਰੈਕਸ਼ਨ ਅਤੇ ਐਡਮਨਿਸਟ੍ਰੇਸ਼ਨ ਰੀਵੈਪਿੰਗ ਆਫ਼ ਆਰਗੇਨਾਈਜ਼ੇਸ਼ਨ | 197.92 | 150.00 |
| 2. | 101 ਪੇਂਡੂ ਪਰਿਵਾਰ ਭਲਾਈ ਸੇਵਾਵਾਂ ਸਕੀਮ | 1200.00 | 1144.50 |
| 3. | 102 ਅਰਬਨ ਪਰਿਵਾਰ ਭਲਾਈ ਸੇਵਾਵਾਂ | 60.00 | 46.50 |
| 4. | 102 ਅਰਬਨ ਰਿਵੈਪਿੰਗ | 225.00 | 175.50 |
| 5. | ਐਕਸਪੈਨਸ਼ਨ ਆਫ਼ ਐਮ.ਟੀ.ਪੀ. ਸਰਵਿਸਜ਼ | — | — |
| 6. | ਡਰੱਗ ਐਂਡ ਡਰੈਸਿੰਗ | — | — |
| 7. | 104 ਟਰਾਂਸਪੋਰਟ | 30.07 | 21.45 |
| 8. | 105 ਕੰਪਨਸੇਸ਼ਨ | 244.62 | 326.45 |
| 9. | 106 ਮਾਸ ਐਜੂਕੇਸ਼ਨ | 63.99 | 73.99 |
| 10. | 108 ਵਿਲੇਜ ਹੈਲਥ ਗਾਈਡ | 21.62 | 4.80 |
| 11. | 200 ਅਦਰ ਸਰਵਿਸਿਜ਼ | 465.00 | 302.25 |
| 12. | 003 ਟ੍ਰੇਨਿੰਗ ਟੂ ਐਮ.ਪੀ.ਡਬਲਿਊ (ਮੇਲ) | 43.00 | 28.15 |
| 13. | 003 ਟ੍ਰੇਨਿੰਗ ਟੂ ਐਮ.ਪੀ.ਡਬਲਿਊ. (ਫੀਮੇਲ) | 66.30 | 95.75 |
| 14. | ਆਰ.ਸੀ.ਐਚ. | — | 242.00 |
| | 1. ਜੋੜ : | 2617.52 | 2611.34 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| | | | |
|---|---|---|---|
| 1. | 004 ਰੀਸਰਚ ਐਂਡ ਅਵੈਲੂਏਸ਼ਨ | 22.13 | 24.33 |
| 2. | 001 ਡਾਇਰੈਕਸ਼ਨ ਅਤੇ ਐਡਮਨਿਸਟ੍ਰੇਸ਼ਨ | 264.44 | 283.65 |
| 3. | 101 ਪੇਂਡੂ ਪਰਿਵਾਰ ਭਲਾਈ ਸੇਵਾਵਾਂ ਸਕੀਮ | 1081.13 | 1199·30 |
| 4. | 102 ਅਰਬਨ ਪਰਿਵਾਰ ਭਲਾਈ ਸਰਵਿਸਿਜ਼ | 48.33 | 43.07 |
| 5. | 200 ਅਦਰ ਸਰਵਿਸਿਜ਼ | 167.19 | 183.87 |
| | 2. ਜੋੜ : | 1583.22 | 1734.22 |
| | ਕੁੱਲ ਜੋੜ 1 ਅਤੇ 2 | 4200.74 | 4345.56 |

## ਸਿਹਤ ਸੇਵਾਵਾਂ ਵਿਚ ਸੁਧਾਰ ਲਿਆਉਣਾ

*2273. **ਕੇਪਟਨ ਬਲਬੀਰ ਸਿੰਘ ਬਾਠ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੇ ਕੋਈ ਸਿਵਲ ਹਸਪਤਾਲ, ਮੁੱਢਲੇ ਸਿਹਤ ਕੇਂਦਰ (ਪੀ.ਐਚ.ਸੀਜ਼) ਅਤੇ ਸਿਵਲ ਡਿਸਪੈਂਸਰੀਆਂ ਆਪਣੇ ਅਧੀਨ ਇਮਾਰਤਾਂ ਅਤੇ ਸੇਵਾਵਾਂ ਨੂੰ ਬਿਹਤਰ ਬਣਾਉਣ ਲਈ ਲਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਵੇਲੇ ਉਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਨ੍ਹਾਂ ਦੀ ਚੋਣ ਲਈ ਅਪਣਾਏ ਗਏ ਮਾਪ-ਦੰਡ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** : ਪੰਜਾਬ ਸਿਹਤ ਸਿਸਟਮਜ਼ ਕਾਰਪੋਰੇਸ਼ਨ ਨੇ ਇਮਾਰਤਾਂ ਅਤੇ ਸੇਵਾਵਾਂ ਵਿੱਚ ਸੁਧਾਰ ਲਈ ਸਾਰੇ ਜ਼ਿਲ੍ਹਾ ਪੱਧਰ/ਤਹਿਸੀਲ ਪੱਧਰ ਦੇ ਹਸਪਤਾਲ ਅਤੇ ਚੁਣਵੇਂ ਕਮਿਊਨਿਟੀ ਹੈਲਥ ਸੈਂਟਰਜ਼/ਪ੍ਰਾਇਮਰੀ ਹੈਲਥ ਸੈਂਟਰਜ਼ ਅਪਣਾਏ ਹਨ । ਹਸਪਤਾਲਾਂ ਦੀ ਗਿਣਤੀ ਦੀ ਲਿਸਟ ਅਨੁਲੱਗ (ੳ) ਤੇ ਨੱਥੀ ਹੈ ।

ਵਿਸ਼ਵ ਬੈਂਕ ਪ੍ਰੋਜੈਕਟ ਦਾ ਮੰਤਵ ਰਾਜ ਵਿੱਚ ਸੈਕੰਡਰੀ ਪੱਧਰ ਦੀਆਂ ਸਿਹਤ ਸੇਵਾਵਾਂ ਨੂੰ ਮਜ਼ਬੂਤ ਕਰਨਾ ਹੈ । ਇਸ ਲਈ ਸਾਰੇ ਜ਼ਿਲ੍ਹਾ ਪੱਧਰ/ਤਹਿਸੀਲ ਪੱਧਰ ਦੇ ਹਸਪਤਾਲ ਅਤੇ ਕਮਿਊਨਿਟੀ ਹੈਲਥ ਸੈਂਟਰਾਂ/ਪ੍ਰਾਇਮਰੀ ਹੈਲਥ ਸੈਂਟਰਾਂ ਰਾਹੀਂ ਰਾਜ ਦੇ ਸਾਰੇ ਬਲਾਕਾਂ ਨੂੰ ਇਸ ਪ੍ਰੋਜੈਕਟ ਦੇ ਅਧਿਕਾਰ ਖੇਤਰ ਵਿੱਚ ਲਿਆ ਗਿਆ ਹੈ ।

## ਅਨੁਲੱਗ (ੳ)

## ਹਸਪਤਾਲਾਂ ਦੀ ਗਿਣਤੀ ਦੀ ਲਿਸਟ

| ਲੜੀ ਨੰ: | ਜ਼ਿਲ੍ਹਾ | | ਹਸਪਤਾਲਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | ... | 15 |
| 2. | ਗੁਰਦਾਸਪੁਰ | ... | 13 |
| 3. | ਰੋਪੜ | ... | 7 |
| 4. | ਨਵਾਂ ਸ਼ਹਿਰ | ... | 5 |
| 5. | ਫਤਹਿਗੜ੍ਹ ਸਾਹਿਬ | ... | 5 |
| 6. | ਫਰੀਦਕੋਟ | ... | 5 |
| 7. | ਮੁਕਤਸਰ | ... | 7 |
| 8. | ਫਿਰੋਜ਼ਪੁਰ | ... | 12 |
| 9. | ਹੁਸ਼ਿਆਰਪੁਰ | ... | 11 |
| 10. | ਜਲੰਧਰ | ... | 10 |
| 11. | ਕਪੂਰਥਲਾ | ... | 7 |
| 12. | ਮੋਗਾ | ... | 5 |
| 13. | ਲੁਧਿਆਣਾ | ... | 13 |
| 14. | ਬਠਿੰਡਾ | ... | 12 |
| 15. | ਸੰਗਰੂਰ | ... | 13 |
| 16. | ਪਟਿਆਲਾ | ... | 12 |
| 17. | ਮਾਨਸਾ | ... | 4 |
| | ਜੋੜ : | ... | 154 |

### ਮਮਦੋਟ ਮਾਈਨਰ ਨੂੰ ਪੱਕਾ ਕਰਨਾ

*2281. **ਸਰਦਾਰ ਸ਼ੇਰ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਵਿਚ ਮਮਦੋਟ ਮਾਈਨਰ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਅਮਲੀ ਰੂਪ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜ਼ਿਲ੍ਹਾ ਫਿਰੋਜ਼ਪੁਰ ਵਿਚ ਮਮਦੋਟ ਮਾਈਨਰ ਨਾਂ ਦਾ ਕੋਈ ਮਾਈਨਰ ਨਹੀਂ ਹੈ । ਪਰ ਜ਼ਿਲ੍ਹਾ ਫਿਰੋਜ਼ਪੁਰ ਵਿਚ ਮਮਦੋਟ ਰਜਵਾਹਾ (ਡਿਸਟ੍ਰੀਬਿਊਟਰੀ) ਬੁਰਜੀ 0-216000 ਹੈ ਜਿਹੜੀ ਈਸਟਰਨ ਕੈਨਾਲ ਵਿਚੋਂ ਨਿਕਲਦੀ ਹੈ । ਜਿਸਨੂੰ ਪੱਕਿਆਂ ਕਰਨ ਦੀ ਤਜਵੀਜ਼ ਫੇਜ਼-3 ਦੇ ਲਾਈਨਿੰਗ ਪ੍ਰੋਜੈਕਟ ਵਿਚ ਸ਼ਾਮਲ ਹੈ । ਇਸਨੂੰ ਤਕਨੀਕੀ ਮਨਜ਼ੂਰੀ ਲਈ ਕੇਂਦਰੀ ਵਾਟਰ ਕਮਿਸ਼ਨ, ਨਵੀਂ ਦਿੱਲੀ ਨੂੰ ਭੇਜਿਆ ਹੋਇਆ ਹੈ । ਇਸ ਰਜਵਾਹੇ ਨੂੰ ਪੱਕਿਆਂ ਕਰਨ ਦਾ ਕੰਮ ਹੱਥ ਵਿਚ ਤਾਂ ਹੀ ਲਿਆ ਜਾ ਸਕਦਾ ਹੈ ਜਦੋਂ ਕਿ ਇਸ ਪ੍ਰੋਜੈਕਟ ਦੀ ਤਕਨੀਕੀ ਮਨਜ਼ੂਰੀ ਕੇਂਦਰੀ ਵਾਟਰ ਕਮਿਸ਼ਨ ਤੋਂ ਪ੍ਰਾਪਤ ਹੋ ਜਾਵੇ ਅਤੇ ਇਸ ਉਪਰੰਤ ਇਸਦੀ ਪਲਾਨਿੰਗ ਕਮਿਸ਼ਨ, ਭਾਰਤ ਸਰਕਾਰ ਵਲੋਂ ਇਨਵੈਸਟਮੈਂਟ ਕਲੀਅਰੈਂਸ ਪ੍ਰਾਪਤ ਹੋ ਜਾਵੇ ।

---

### ਜਲੰਧਰ ਵਿਖੇ ਨੈਸ਼ਨਲ ਇੰਸਟੀਚਿਊਟ ਆਫ਼ ਨਾਨ-ਕਨਵੈਨਸ਼ਨਲ ਇਨਰਜੀ ਦੀ ਸਥਾਪਨਾ

*2231. (1) **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ**
(2) **ਸਰਦਾਰ ਇੰਦਰਜੀਤ ਸਿੰਘ ਜ਼ੀਰਾ** } : ਕੀ ਸਾਇੰਸ ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਨੇ ਜਲੰਧਰ ਵਿਖੇ ਸਰਦਾਰ ਸਵਰਨ ਸਿੰਘ ਨੈਸ਼ਨਲ ਇੰਸਟੀਚਿਊਟ ਆਫ਼ ਨਾਨ-ਕਨਵੈਨਸ਼ਨਲ ਇਨਰਜੀ ਦੀ ਉਸਾਰੀ ਲਈ ਭਾਰਤ ਸਰਕਾਰ ਤੋਂ ਕੋਈ ਮਦਦ ਪ੍ਰਾਪਤ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਮਿਤੀ ਅੰਤ ਤੱਕ ਪ੍ਰਾਪਤ ਕੀਤੀ ਗਈ ਰਕਮ ਦਾ ਵੇਰਵਾ ਕੀ ਹੈ ?

**ਸ਼੍ਰੀ ਚਰੰਜੀ ਲਾਲ ਗਰਗ** : ਨਹੀਂ, ਸ਼੍ਰੀਮਾਨ ਜੀ, ਸਰਦਾਰ ਸਵਰਨ ਸਿੰਘ ਨੈਸ਼ਨਲ ਇੰਸਟੀਚਿਊਟ ਆਫ਼ ਰੀਨਿਊਏਬਲ ਇਨਰਜੀ ਜਲੰਧਰ, ਦੀ ਉਸਾਰੀ ਲਈ ਭਾਰਤ ਸਰਕਾਰ ਦਾ ਗੈਰ ਰਵਾਇਤੀ ਊਰਜਾ ਸਰੋਤ ਦਾ ਮੰਤਰਾਲਾ ਸਾਰੇ ਫੰਡਜ਼ ਇਸ ਇੰਸਟੀਚਿਊਟ ਨੂੰ ਸਿੱਧੇ ਹੀ ਜਾਰੀ ਕਰਦਾ ਹੈ ਨਾ ਕਿ ਰਾਜ ਸਰਕਾਰ ਨੂੰ । ਅੱਜ ਤੱਕ ਭਾਰਤ ਸਰਕਾਰ ਵਲੋਂ ਇਸ ਇੰਸਟੀਚਿਊਟ ਨੂੰ 7.70 ਕਰੋੜ ਰੁਪਏ ਦਿੱਤੇ ਗਏ ਹਨ ।

---

### ਸਰਦਾਰ ਸ਼ੇਰ ਸਿੰਘ ਦੀ ਯਾਦ ਵਿਚ ਸਮਾਰਕ ਉਸਾਰਨਾ

*2256. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਰੱਖਿਆ ਸੇਵਾਵਾਂ ਦੀ ਭਲਾਈ ਅਤੇ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿੱਖ ਰੈਜਮੈਂਟ ਦੇ ਸਰਦਾਰ ਸ਼ੇਰ ਸਿੰਘ, ਜਿਨ੍ਹਾਂ ਨੇ ਸਾਲ 1998 ਵਿਚ ਜੰਮੂ ਅਤੇ ਕਸ਼ਮੀਰ ਸਰਹੱਦ ਤੇ ਲੜਦਿਆਂ ਸ਼ਹਾਦਤ ਦੇ ਦਿੱਤੀ ਸੀ, ਦੀ ਯਾਦ ਵਿਚ ਕੋਈ ਸਮਾਰਕ ਉਸਾਰਨ ਦਾ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ; ਅਤੇ ਉਪਰੋਕਤ ਸਮਾਰਕ ਕਦੋਂ ਤੱਕ ਬਣਾ ਦਿੱਤੀ ਜਾਵੇਗੀ ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ । ਸਿਪਾਹੀ ਸ਼ੇਰ ਸਿੰਘ ਦਾ ਕੇਸ ਸਰਕਾਰ ਵਲੋਂ ਬਣਾਈ ਪਾਲਿਸੀ ਅਧੀਨ ਕਵਰ ਨਹੀਂ ਹੁੰਦਾ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2186* ਅਤੇ 2204*

(ਇਨ੍ਹਾਂ ਪ੍ਰਸ਼ਨਾਂ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ।)

---

## UNSTARRED QUESTIONS AND ANSWERS

### ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 527**

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ।)

---

### ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੁਆਰਾ ਇਸ਼ਤਿਹਾਰਾਂ/ਪ੍ਰਚਾਰ ਤੇ ਖਰਚਾ

528. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੁਆਰਾ 1 ਜਨਵਰੀ, 2000 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਇਸ਼ਤਿਹਾਰਾਂ/ਪ੍ਰਚਾਰ ਤੇ ਕੁੱਲ ਕਿੰਨਾ ਖਰਚ ਕੀਤਾ ਗਿਆ ਅਤੇ ਉਨ੍ਹਾਂ ਅਖਬਾਰਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਇਹ ਇਸ਼ਤਿਹਾਰ ਪ੍ਰਕਾਸ਼ਿਤ ਹੋਏ ਸਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਇਸ਼ਤਿਹਾਰ ਕਿਹੜੇ-ਕਿਹੜੇ ਮੌਕਿਆਂ ਤੇ ਪ੍ਰਕਾਸ਼ਿਤ ਹੋਏ ਸਨ ਅਤੇ ਹਰ ਇਕ ਕੇਸ ਵਿਚ ਕਿੰਨਾ-ਕਿੰਨਾ ਖਰਚ ਹੋਇਆ ?

---

*For Starred Questions No. 2186 & 2204 and replies thereto, please see P. V. S. Debates dated 21-3-2001.

**For unstarred Question No. 527 and reply there to, please see Appendix to this Debates

ਡਾਕਟਰ ਬਲਦੇਵ ਰਾਜ ਚਾਵਲਾ : (ੳ) ਸਿਹਤ ਤੇ ਪਰਿਵਾਰ ਭਲਾਈ ਵਿਭਾਗ ਦੁਆਰਾ ਇਸ਼ਤਿਹਾਰਾਂ/ਪ੍ਰਚਾਰ ਤੇ ਕੁੱਲ 11,75,230/- (ਗਿਆਰਾਂ ਲੱਖ ਪਚੱਤਰ ਹਜ਼ਾਰ ਦੋ ਸੌ ਤੀਹ ਰੁਪਏ ਕੇਵਲ) ਖਰਚਾ ਕੀਤਾ ਗਿਆ। ਜਿਨ੍ਹਾਂ ਅਖਬਾਰਾਂ ਵਿਚ ਇਹ ਇਸ਼ਤਿਹਾਰ ਦਿੱਤੇ ਗਏ ਸਨ, ਉਨ੍ਹਾਂ ਦੇ ਨਾਂ ਹੇਠ ਅਨੁਸਾਰ ਹਨ :-

1. ਦੀ ਟ੍ਰਿਬਿਊਨ।
2. ਪੰਜਾਬੀ ਟ੍ਰਿਬਿਊਨ।
3. ਇੰਡੀਅਨ ਐਕਸਪ੍ਰੈਸ।
4. ਦੈਨਿਕ ਭਾਸਕਰ।
5. ਜਾਗਰਣ।
6. ਪੰਜਾਬ ਕੇਸਰੀ।
7. ਅਜੀਤ।
8. ਡੇਅਲੀ ਨਵਾਂ ਜ਼ਮਾਨਾ।
9. ਉੱਤਮ ਹਿੰਦੂ।
10. ਹਿੰਦ ਸਮਾਚਾਰ।
11. ਹਿੰਦੁਸਤਾਨ ਟਾਈਮਜ਼।
12. ਦਿਵਿਆ ਹਿਮਾਚਲ।
13. ਅਕਾਲੀ ਪੱਤਰਿਕਾ।
14. ਹਿੰਦੀ ਮਿਲਾਪ।
15. ਵੀਰ ਪ੍ਰਤਾਪ।
16. ਜੱਗਬਾਣੀ।
17. ਅਮਰ ਉਜਾਲਾ।

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਅਨੁਲੱਗ 'ੳ' ਅਨੁਸਾਰ ਰੱਖੀ ਜਾਂਦੀ ਹੈ ਜੀ।

## ਅਨੁਲੱਗ ੳ

| ਲੜੀ ਨੰ: | ਅਖਬਾਰ ਦਾ ਨਾਂ | ਮੌਕਾ | ਖਰਚਾ |
|---|---|---|---|
| 1 | 2 | 3 | 4 |
| **ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ** | | | |
| 1. | ਦੀ ਟ੍ਰਿਬਿਊਨ<br>ਅਜੀਤ<br>ਇੰਡੀਅਨ ਐਕਸਪ੍ਰੈਸ<br>ਪੰਜਾਬ ਕੇਸਰੀ | 30 ਬਿਸਤਰਿਆਂ ਦੇ ਹਸਪਤਾਲ ਦਾ ਸੀ.ਐਚ.ਸੀ. ਸਰੋਆ ਵਿਖੇ ਉਦਘਾਟਨ ਸਮਾਰੋਹ ।<br>(5.5.2000) | 80,023 |
| 2. | –ਉਹੀ– | ਸੀ.ਐਚ.ਸੀ. ਸ਼ਾਮਚੁਰਾਸੀ ਦਾ ਨੀਂਹ ਪੱਥਰ ਰੱਖਣ ਦਾ ਉਦਘਾਟਨ ਸਮਾਰੋਹ ।<br>(24 ਤੇ 25-6-2000) | 79,723 |
| 3. | ਦੀ ਟ੍ਰਿਬਿਊਨ<br>ਪੰਜਾਬ ਕੇਸਰੀ<br>ਅਜੀਤ | 50 ਬਿਸਤਰਾ ਸਬ-ਡਵੀਜ਼ਨਲ ਹਸਪਤਾਲ ਗਿੱਦੜਬਾਹਾ ਦਾ ਉਦਘਾਟਨ ਸਮਾਰੋਹ<br>(18.8.2000) | 73,543 |
| 4. | –ਉਹੀ– | ਸੀ.ਐਚ.ਸੀ. ਬੰਗਾ ਦਾ ਉਦਘਾਟਨ ਸਮਾਰੋਹ ।<br>(18.8.2000) | 73,543 |
| 5. | –ਉਹੀ– | ਮੁਕੇਰੀਆਂ ਹਸਪਤਾਲ ਦਾ ਉਦਘਾਟਨ ਸਮਾਰੋਹ ।<br>(20.12.2000) | 49,746 |
| 6. | –ਉਹੀ– | ਟੀ.ਬੀ. ਦੇ ਮਰੀਜ਼ਾਂ ਨੂੰ ਮੁਫਤ ਇਲਾਜ ਦੀ ਰਾਜ ਪੱਧਰੀ ਮੁਹਿੰਮ ।<br>(18.1.2001) | 73,543 |
| **ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ** | | | |
| 7. | ਇੰਡੀਅਨ ਐਕਸਪ੍ਰੈਸ<br>ਰੋਜ਼ਾਨਾ ਨਵਾਂ ਜ਼ਮਾਨਾ<br>ਦੀ ਟ੍ਰਿਬਿਊਨ<br>ਉੱਤਮ ਹਿੰਦੂ<br>ਰੋਜ਼ਾਨਾ ਹਿੰਦ-ਸਮਾਚਾਰ | ਵਿਸ਼ਵ ਸਿਹਤ ਦਿਵਸ<br>(7.4.2000) | 79,822 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| 1 | 2 | 3 | 4 |
|---|---|---|---|
| 8. | ਨਵਾਂ ਜ਼ਮਾਨਾ<br>ਰੋਜ਼ਾਨਾ ਅਜੀਤ<br>ਦੀ ਟ੍ਰਿਬਿਊਨ<br>ਹਿੰਦੁਸਤਾਨ ਟਾਈਮਜ਼<br>ਇੰਡੀਅਨ ਐਕਸਪ੍ਰੈਸ<br>ਹਿੰਦ ਸਮਾਚਾਰ<br>ਉਤਮ ਹਿੰਦੂ ਰੋਜ਼ਾਨਾ | ਪਰਿਵਾਰ ਸਿਹਤ ਚੇਤਨਾ ਮੁਹਿੰਮ ।<br>(1.6.2000 ਅਤੇ 15.6.2000) | 67,208 |
| 9. | ਇੰਡੀਅਨ ਐਕਸਪ੍ਰੈਸ<br>ਹਿੰਦ ਸਮਾਚਾਰ<br>ਹਿੰਦੁਸਤਾਨ ਟਾਈਮਜ਼<br>ਰੋਜ਼ਾਨਾ ਅਜੀਤ<br>ਦੀ ਟ੍ਰਿਬਿਊਨ<br>ਦਿਵਿਆ ਹਿਮਾਚਲ | ਖ਼ੂਨਦਾਨ ਦਿਵਸ ਅਤੇ ਵਿਸ਼ਵ ਏਡਜ਼ ਦਿਵਸ ।<br>(1.10.2000 ਤ 1.12.2000) | 98,672 |
| **ਡਾਇਰੈਕਟਰ, ਸਿਹਤ ਸੇਵਾਵਾਂ** | | **(ਪ੍ਰ.ਭ.), ਪੰਜਾਬ** | |
| 10. | ਪੰਜਾਬੀ ਟ੍ਰਿਬਿਊਨ<br>ਇੰਡੀਅਨ ਐਕਸਪ੍ਰੈਸ<br>ਦੈਨਿਕ ਜਾਗਰਣ<br>ਪੰਜਾਬ ਕੇਸਰੀ<br>ਜੱਗਬਾਣੀ | ਕੌਮੀ ਪਲਸ ਪੋਲਿਓ ਮੁਹਿੰਮ ।<br>(21.1.2000) | 25,509 |
| 11. | -ਉਹੀ- | -ਉਹੀ- (22.1.2000) | 25,509 |
| 12. | -ਉਹੀ- | -ਉਹੀ- (23.1.2000) | 85,232 |
| 13. | ਦੀ ਟ੍ਰਿਬਿਊਨ<br>ਪੰਜਾਬੀ ਟ੍ਰਿਬਿਊਨ | ਵਿਸ਼ਵ ਆਬਾਦੀ ਦਿਵਸ ।<br>(11.7 2000) | 26,853 |
| 14. | ਪੰਜਾਬੀ ਟ੍ਰਿਬਿਊਨ<br>ਅਜੀਤ<br>ਇੰਡੀਅਨ ਐਕਸਪ੍ਰੈਸ<br>ਪੰਜਾਬ ਕੇਸਰੀ<br>ਦੈਨਿਕ ਜਾਗਰਣ<br>ਨਵਾਂ ਜ਼ਮਾਨਾ<br>ਅਕਾਲੀ ਪੱਤਰਿਕਾ<br>ਹਿੰਦੀ ਮਿਲਾਪ<br>ਵੀਰ ਪ੍ਰਤਾਪ<br>ਉਤਮ ਹਿੰਦੂ<br>ਦੈਨਿਕ ਭਾਸਕਰ | ਪਲਸ ਪੋਲਿਓ ਮੁਹਿੰਮ ।<br>(5.11.2000) | 87,925 |

| 1 | 2 | 3 | 4 |
|---|---|---|---|
| 15. | -ਉਹੀ- | -ਉਹੀ- (10.12.2000) | 88,164 |
| 16. | ਪੰਜਾਬੀ ਟ੍ਰਿਬਿਊਨ<br>ਪੰਜਾਬ ਕੇਸਰੀ<br>ਅਕਾਲੀ ਪੱਤਰਿਕਾ<br>ਅਜੀਤ<br>ਦੈਨਿਕ ਜਾਗਰਣ | -ਉਹੀ- (21.1.2001) | 62,778 |
| | **ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ** | | |
| 17. | ਦੀ ਟ੍ਰਿਬਿਊਨ | ਸੈਕਿੰਡ ਮੋਡੀਫਾਈਡ ਲੈਪਰੋਸੀ ਇਲੀਮੀਨੇਸ਼ਨ ਕੰਪੇਨ (24.1.2000) | 12,000 |
| 18. | ਦੀ ਟ੍ਰਿਬਿਊਨ | -ਉਹੀ- (30.1.2000) | 12,000 |
| 19. | ਅਜੀਤ | -ਉਹੀ- (24.1.2000) | 9,481 |
| 20. | ਅਜੀਤ | ਸੈਕਿੰਡ ਮੋਡੀਫਾਈਡ ਲੈਪਰੋਸੀ ਇਲੀਮੀਨੇਸ਼ਨ ਕੰਪੇਨ (30.1.2000) | 9,481 |
| 21. | ਜੱਗਬਾਣੀ | -ਉਹੀ- (24.1.2000) | 6,752 |
| 22. | -ਉਹੀ- | -ਉਹੀ- (30.1.2000) | 6,752 |
| 23. | ਇੰਡੀਅਨ ਐਕਸਪ੍ਰੈਸ | -ਉਹੀ- (24.1.2000) | 4,280 |
| 24. | -ਉਹੀ- | -ਉਹੀ- (30.1.2000) | 4,280 |
| 25. | ਉੱਤਮ ਹਿੰਦੂ | -ਉਹੀ- (24.1.2000) | 1,943 |
| 26. | -ਉਹੀ- | -ਉਹੀ- (30.1.2000) | 1,943 |
| 27. | ਅਮਰ ਉਜਾਲਾ | ਐਂਟੀ ਲੈਪਰੋਸੀ ਡੇ (30.1.2001) | 4,712 |
| 28. | ਅਜੀਤ | -ਉਹੀ- (30.1.2001) | 7,315 |
| 29. | ਦੀ ਟ੍ਰਿਬਿਊਨ | -ਉਹੀ- (30.1.2001) | 9,826 |
| 30. | ਜੱਗਬਾਣੀ | -ਉਹੀ- (30.1.2001) | 6,672 |
| | | ਟੋਟਲ : | 11,75,230 |

**ਰਾਜ ਵਿਚ ਦਰਜ ਕੀਤੇ ਗਏ ਕਤਲ ਕੇਸਾਂ ਦੀ ਗਿਣਤੀ**

529. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਸਾਲ 2000 ਦੇ ਦੌਰਾਨ ਰਾਜ ਵਿਚ ਹੋਏ ਕਤਲਾਂ ਦੀ ਪੁਲਿਸ ਜ਼ਿਲ੍ਹਾਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਨ੍ਹਾਂ ਮ੍ਰਿਤਕਾਂ ਵਿਚੋਂ ਆਦਮੀਆਂ ਅਤੇ ਔਰਤਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਉਨ੍ਹਾਂ ਕੇਸਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਚ ਅਪਰਾਧੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ਅਤੇ ਕਿੰਨੇ ਕੇਸਾਂ ਵਿਚ ਅਪਰਾਧੀਆਂ ਨੂੰ ਹੁਣ ਤੱਕ ਗ੍ਰਿਫਤਾਰ ਨਹੀਂ ਕੀਤਾ ਗਿਆ ਹੈ;

(ੲ) ਕੀ ਇਹ ਠੀਕ ਹੈ ਕਿ ਸਾਲ 1999 ਦੇ ਮੁਕਾਬਲੇ ਸਾਲ 2000 ਦੇ ਦੌਰਾਨ ਕਤਲ ਕੇਸਾਂ ਦੀ ਗਿਣਤੀ ਵਿਚ ਵਾਧਾ ਹੋਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (ਅਨੁਲਗ-1)

(ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (ਅਨੁਲਗ-2)

(ੲ) ਹਾਂ ਜੀ। ਪੰਜਾਬ ਰਾਜ ਵਿੱਚ ਸਾਲ 1999 ਵਿਚ 742 ਕਤਲ ਕੇਸ ਦਰਜ ਹੋਏ ਜਦੋਂ ਕਿ ਸਾਲ 2000 ਵਿੱਚ 797 ਕਤਲ ਕੇਸ ਦਰਜ ਹੋਏ ਸਨ। ਇਸ ਤਰ੍ਹਾਂ ਸਾਲ 2000 ਵਿੱਚ ਸਾਲ 1999 ਦੇ ਮੁਕਾਬਲੇ ਕਤਲ ਕੇਸਾਂ ਦੀ ਗਿਣਤੀ ਵਿੱਚ ਮਾਮੂਲੀ ਜਿਹਾ ਵਾਧਾ ਹੋਇਆ ਹੈ। ਇਸ ਵਾਧੇ ਦਾ ਕਾਰਨ ਜ਼ਮੀਨਾਂ ਦੇ ਝਗੜੇ, ਜਾਇਦਾਦਾਂ ਦੇ ਕੇਸ ਅਤੇ ਘਰੇਲੂ ਹਿੰਸਾ ਹੈ।

**ਅਨੁਲੱਗ-1**

ਪੰਜਾਬ ਰਾਜ ਵਿਚ ਸਾਲ 2000 ਦੌਰਾਨ ਹੋਏ ਕਤਲ ਕੇਸਾਂ ਦੀ ਪੁਲਿਸ ਜ਼ਿਲ੍ਹਾ-ਵਾਰ ਗਿਣਤੀ ਅਤੇ ਉਨ੍ਹਾਂ ਵਿਚੋਂ ਮਰਦਾਂ ਦੇ ਹੋਏ ਕਤਲ ਅਤੇ ਔਰਤਾਂ ਦੇ ਹੋਏ ਕਤਲਾਂ ਦੀ ਗਿਣਤੀ ਸਬੰਧੀ ਸੂਚਨਾ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕਤਲਾਂ ਦੀ ਗਿਣਤੀ | ਮਰਦਾਂ ਦੇ ਕਤਲ | ਔਰਤਾਂ ਦੇ ਕਤਲ |
|---|---|---|---|---|
| 1. | ਅੰਮ੍ਰਿਤਸਰ | 51 | 32 | 19 |
| 2. | ਬਰਨਾਲਾ | 23 | 12 | 11 |
| 3. | ਬਟਾਲਾ | 25 | 18 | 07 |
| 4. | ਬਠਿੰਡਾ | 37 | 22 | 15 |
| 5. | ਮੋਗਾ | 28 | 22 | 06 |
| 6. | ਹੁਸ਼ਿਆਰਪੁਰ | 51 | 37 | 14 |
| 7. | ਪਟਿਆਲਾ | 72 | 55 | 17 |
| 8. | ਫਿਰੋਜ਼ਪੁਰ | 63 | 51 | 12 |
| 9. | ਲੁਧਿਆਣਾ | 70 | 54 | 16 |
| 10 | ਖੰਨਾ | 15 | 14 | 01 |
| 11. | ਰੋਪੜ | 28 | 23 | 05 |
| 12. | ਨਵਾਂ ਸ਼ਹਿਰ | 14 | 08 | 06 |
| 13. | ਗੁਰਦਾਸਪੁਰ | 22 | 17 | 05 |
| 14. | ਮਜੀਠਾ | 32 | 24 | 08 |
| 15. | ਸੰਗਰੂਰ | 47 | 37 | 10 |
| 16. | ਜਲੰਧਰ | 95 | 74 | 21 |
| 17. | ਤਰਨਤਾਰਨ | 46 | 36 | 10 |
| 18. | ਮੁਕਤਸਰ | 19 | 11 | 08 |
| 19. | ਕਪੂਰਥਲਾ | 17 | 17 | — |
| 20. | ਮਾਨਸਾ | 12 | 11 | 01 |
| 21. | ਫਤਹਿਗੜ੍ਹ ਸਾਹਿਬ | 39 | 32 | 07 |
| 22. | ਜਗਰਾਓਂ | 17 | 15 | 02 |
| 23. | ਫਰੀਦਕੋਟ | 18 | 15 | 03 |
| 24. | ਜੀ.ਆਰ.ਪੀ. | 13 | 12 | 01 |
| | ਜੋੜ | 854 | 649 | 205 |

[ਮੁੱਖ ਮੰਤਰੀ]

ਅਨੁਲੱਗ–2

ਪੰਜਾਬ ਰਾਜ ਵਿਚ ਜਿਨ੍ਹਾਂ ਕੇਸਾਂ ਵਿਚ ਦੋਸ਼ੀ ਗ੍ਰਿਫਤਾਰ ਕੀਤੇ ਗਏ ਅਤੇ ਜਿਨ੍ਹਾਂ ਕੇਸਾਂ ਵਿਚ ਦੋਸ਼ੀ ਨਹੀਂ ਗ੍ਰਿਫਤਾਰ ਕੀਤੇ ਗਏ, ਬਾਰੇ ਸੂਚਨਾ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਕੇਸਾਂ ਦੀ ਗਿਣਤੀ ਜਿਨ੍ਹਾਂ ਕੇਸਾਂ ਵਿਚ ਦੋਸ਼ੀ ਗ੍ਰਿਫਤਾਰ ਕੀਤੇ ਗਏ | ਕੇਸਾਂ ਦੀ ਗਿਣਤੀ ਜਿਨ੍ਹਾਂ ਕੇਸਾਂ ਵਿਚ ਦੋਸ਼ੀ ਗ੍ਰਿਫਤਾਰ ਨਹੀਂ ਹੋਏ |
|---|---|---|---|
| 1. | ਅੰਮ੍ਰਿਤਸਰ | 37 | 09 |
| 2. | ਬਰਨਾਲਾ | 20 | 02 |
| 3. | ਬਟਾਲਾ | 23 | 01 |
| 4. | ਬਠਿੰਡਾ | 30 | 07 |
| 5. | ਮੋਗਾ | 23 | 05 |
| 6. | ਹੁਸ਼ਿਆਰਪੁਰ | 39 | 08 |
| 7. | ਪਟਿਆਲਾ | 49 | 19 |
| 8. | ਫਿਰੋਜ਼ਪੁਰ | 43 | 17 |
| 9. | ਲੁਧਿਆਣਾ | 54 | 12 |
| 10. | ਖੰਨਾ | 13 | 02 |
| 11. | ਰੋਪੜ | 25 | 03 |
| 12. | ਨਵਾਂ ਸ਼ਹਿਰ | 08 | 06 |
| 13. | ਗੁਰਦਾਸਪੁਰ | 20 | — |
| 14. | ਮਜੀਠਾ | 31 | 01 |
| 15. | ਸੰਗਰੂਰ | 32 | 15 |
| 16. | ਜਲੰਧਰ | 65 | 14 |
| 17. | ਤਰਨਤਾਰਨ | 29 | 10 |
| 18. | ਮੁਕਤਸਰ | 17 | 02 |
| 19. | ਕਪੂਰਥਲਾ | 16 | 01 |
| 20. | ਮਾਨਸਾ | 10 | 02 |
| 21. | ਫਤਹਿਗੜ੍ਹ ਸਾਹਿਬ | 20 | 10 |
| 22. | ਜਗਰਾਓਂ | 14 | 02 |
| 23. | ਫਰੀਦਕੋਟ | 14 | 04 |
| 24. | ਜੀ.ਆਰ.ਪੀ. | 02 | 11 |
| | ਜੋੜ | 634 | 163 |

**ਰਾਜ ਦੀਆਂ ਜੇਲ੍ਹਾਂ ਵਿਚ ਬੰਦ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ**

**530. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਰੱਖਿਆ ਸੇਵਾਵਾਂ ਭਲਾਈ ਅਤੇ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਇਸ ਸਮੇਂ ਬੰਦ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹੇ ਸਮਾਇਤ ਅਧੀਨ ਕੈਦੀ ਕਿੰਨੇ ਹਨ, ਜਿਹੜੇ 1999 ਜਾਂ ਇਸ ਤੋਂ ਪਹਿਲਾਂ ਤੋਂ ਜੇਲ੍ਹਾਂ ਵਿਚ ਬੰਦ ਹਨ ;

(ਅ) ਉਪਰੋਕਤ ਭਾਗ (ੳ) ਵਰਣਿਤ ਕੇਸਾਂ ਵਿਚੋਂ 18 ਸਾਲਾਂ ਤੋਂ ਘੱਟ ਉਮਰ ਦੀਆਂ ਸਮਾਇਤ ਅਧੀਨ ਔਰਤਾਂ ਅਤੇ ਬੱਚਿਆਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ;

(ੲ) ਸਰਕਾਰ ਦੁਆਰਾ ਹਰ ਇਕ ਸਮਾਇਤ ਅਧੀਨ ਕੈਦੀ ਤੇ ਪ੍ਰਤੀ ਦਿਨ ਕਿੰਨਾ ਖਰਚਾ ਕੀਤਾ ਜਾਂਦਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਰਾਜ ਦੀਆਂ ਵੱਖ–ਵੱਖ ਜੇਲ੍ਹਾਂ ਵਿੱਚ ਇਸ ਸਮੇਂ ਸਮਾਇਤ ਅਧੀਨ ਬੰਦ ਬੰਦੀਆਂ ਦੀ ਕੁਲ ਗਿਣਤੀ 8065 ਹੈ ਅਤੇ ਇਨ੍ਹਾਂ ਵਿਚੋਂ ਅਜਿਹੇ ਸਮਾਇਤ ਅਧੀਨ ਕੈਦੀ ਜਿਹੜੇ 1999 ਜਾਂ ਇਸ ਤੋਂ ਪਹਿਲਾਂ ਜੇਲ੍ਹਾਂ ਵਿੱਚ ਬੰਦ ਹਨ, ਦੀ ਗਿਣਤੀ 1979 ਹੈ ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸ ਵਿੱਚ 18 ਸਾਲਾਂ ਤੋਂ ਘੱਟ ਉਮਰ ਦੀਆਂ ਸਮਾਇਤ ਅਧੀਨ ਔਰਤਾਂ/ਬੱਚਿਆਂ ਦੀ ਗਿਣਤੀ ਕ੍ਰਮਵਾਰ 11 ਅਤੇ 58 ਹੈ ।

(ੲ) ਸਮਾਇਤ ਅਧੀਨ ਕੈਦੀ ਤੇ ਪ੍ਰਤੀ ਦਿਨ 72.95 ਰੁਪਏ ਖਰਚ ਕੀਤਾ ਜਾਂਦਾ ਹੈ । ਇਹ ਸਾਰਾ ਖਰਚਾ ਡਾਈਟ, ਕਪੜਿਆਂ, ਬੈਡਿੰਗ, ਮੈਡੀਸ਼ਨ ਅਤੇ ਰਖ–ਰਖਾਵ ਆਦਿ ਤੇ ਕੀਤਾ ਜਾਂਦਾ ਹੈ ।

---

**70 ਸਾਲਾਂ ਦੀ ਉਮਰ ਤੋਂ ਵੱਧ ਦੇ ਕੈਦੀਆਂ ਅਤੇ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ**

**531. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਰੱਖਿਆ ਸੇਵਾਵਾਂ ਭਲਾਈ ਅਤੇ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਦੀਆਂ ਵੱਖ–ਵੱਖ ਜੇਲ੍ਹਾਂ ਵਿਚ ਮਿਤੀ ਅੰਤ ਤੱਕ 70 ਸਾਲਾਂ ਦੀ ਉਮਰ ਤੋਂ ਵੱਧ ਦੇ ਕੁੱਲ ਕਿੰਨੇ ਕੈਦੀ ਅਤੇ ਸਮਾਇਤ ਅਧੀਨ ਕੈਦੀ ਬੰਦ ਹਨ ਅਤੇ ਉਨ੍ਹਾਂ ਵਿਚੋਂ ਮਰਦਾਂ ਅਤੇ ਔਰਤਾਂ ਦੀ ਵੱਖ-ਵੱਖ, ਕੈਦੀ–ਵਾਰ ਅਤੇ ਉਮਰ-ਵਾਰ ਗਿਣਤੀ ਕਿੰਨੀ-ਕਿੰਨੀ ਹੈ ;

[ਰੱਖਿਆ ਸੇਵਾਵਾਂ ਭਲਾਈ ਅਤੇ ਜੇਲ੍ਹ ਮੰਤਰੀ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੈਦੀਆਂ ਵਿਚੋਂ ਉਨ੍ਹਾਂ ਕੈਦੀਆਂ ਦੀ ਗਿਣਤੀ ਕਿੰਨੀ ਹੈ ਜਿਹੜੇ 70 ਸਾਲਾਂ ਦੀ ਉਮਰ ਤੱਕ ਪੁੱਜਣ ਤੋਂ ਪਹਿਲਾਂ ਤੋਂ ਜੇਲ੍ਹਾਂ ਵਿਚ ਬੰਦ ਹਨ ਅਤੇ ਕਿੰਨਿਆਂ ਨੇ ਜੇਲ੍ਹਾਂ ਵਿਚ 70 ਸਾਲਾਂ ਦੀ ਉਮਰ ਪੂਰੀ ਕੀਤੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : (ੳ) ਰਾਜ ਵਿਚ ਵੱਖ ਵੱਖ ਜੇਲ੍ਹਾਂ ਵਿਚ ਮਿਤੀ ਅੰਤ ਤੱਕ 70 ਸਾਲਾਂ ਤੋਂ ਵੱਧ ਉਮਰ ਦੇ 107 ਕੈਦੀ ਹਨ, ਜਿਨ੍ਹਾਂ ਵਿਚੋਂ 99 ਮਰਦ ਅਤੇ 8 ਔਰਤਾਂ ਹਨ। ਇਨ੍ਹਾਂ 107 ਕੈਦੀਆਂ ਵਿਚੋਂ 39 ਕੈਦੀ 70 ਸਾਲ, 7 ਕੈਦੀ 71 ਸਾਲ, 15 ਕੈਦੀ, 72 ਸਾਲ, 9 ਕੈਦੀ 73 ਸਾਲ, 5 ਕੈਦੀ 74 ਸਾਲ, 9 ਕੈਦੀ 75 ਸਾਲ, 4 ਕੈਦੀ 76 ਸਾਲ, 2 ਕੈਦੀ 77 ਸਾਲ, 3 ਕੈਦੀ 78 ਸਾਲ, 1 ਕੈਦੀ 79 ਸਾਲ, 5 ਕੈਦੀ 80 ਸਾਲ, 1 ਕੈਦੀ 81 ਸਾਲ, 2 ਕੈਦੀ 82 ਸਾਲ, 2 ਕੈਦੀ 83 ਸਾਲ, 2 ਕੈਦੀ 85 ਸਾਲ ਅਤੇ 1 ਕੈਦੀ 86 ਸਾਲ ਉਮਰ ਦੇ ਹਨ। ਇਸੇ ਅਨੁਸਾਰ ਸਮਾਇਤ ਅਧੀਨ ਕੈਦੀਆਂ ਦੀ ਗਿਣਤੀ 183 ਹੈ। ਇਨ੍ਹਾਂ ਵਿਚੋਂ 157 ਮਰਦ ਅਤੇ 26 ਔਰਤਾਂ ਹਨ। ਇਨ੍ਹਾਂ 183 ਸਮਾਇਤ ਅਧੀਨ ਕੈਦੀਆਂ ਵਿਚੋਂ 65 ਸਮਾਇਤ ਅਧੀਨ ਕੈਦੀ 70 ਸਾਲ, 20 ਸਮਾਇਤ ਅਧੀਨ ਕੈਦੀ 71 ਸਾਲ, 21 ਸਮਾਇਤ ਅਧੀਨ ਕੈਦੀ 72 ਸਾਲ, 8 ਸਮਾਇਤ ਅਧੀਨ ਕੈਦੀ 73 ਸਾਲ, 8 ਸਮਾਇਤ ਅਧੀਨ ਕੈਦੀ 74 ਸਾਲ, 23 ਸਮਾਇਤ ਅਧੀਨ ਕੈਦੀ 73 ਸਾਲ, 6 ਸਮਾਇਤ ਅਧੀਨ ਕੈਦੀ 76 ਸਾਲ, 3 ਸਮਾਇਤ ਅਧੀਨ ਕੈਦੀ 77 ਸਾਲ, 4 ਸਮਾਇਤ ਅਧੀਨ ਕੈਦੀ 78 ਸਾਲ, 15 ਸਮਾਇਤ ਅਧੀਨ ਕੈਦੀ 80 ਸਾਲ, 3 ਸਮਾਇਤ ਅਧੀਨ ਕੈਦੀ 81 ਸਾਲ, 1 ਸਮਾਇਤ ਅਧੀਨ ਕੈਦੀ 83 ਸਾਲ, 1 ਸਮਾਇਤ ਅਧੀਨ ਕੈਦੀ 84 ਸਾਲ, 1 ਸਮਾਇਤ ਅਧੀਨ ਕੈਦੀ 85 ਸਾਲ ਅਤੇ 4 ਸਮਾਇਤ ਅਧੀਨ ਕੈਦੀ 90 ਸਾਲ ਦੀ ਉਮਰ ਦੇ ਹਨ। ਕੈਦੀ-ਵਾਰ ਅਤੇ ਸਮਾਇਤ ਅਧੀਨ ਕੈਦੀ-ਵਾਰ ਵੇਰਵੇ ਅਨੁਲੱਗ 'ੳ * ਅਨੁਸਾਰ ਨੱਥੀ ਕੀਤੇ ਜਾਂਦੇ ਹਨ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ 107 ਕੈਦੀਆਂ ਅਤੇ 183 ਸਮਾਇਤ ਅਧੀਨ ਕੈਦੀਆਂ ਵਿਚੋਂ 65 ਕੈਦੀਆਂ ਅਤੇ 21 ਸਮਾਇਤ ਅਧੀਨ ਕੈਦੀਆਂ ਨੇ 70 ਸਾਲ ਦੀ ਉਮਰ ਜੇਲ੍ਹ ਅੰਦਰ ਦਾਖਲੇ ਤੋਂ ਬਾਅਦ ਪਾਰ ਕੀਤੀ ਹੈ।

---

## ਚੁੰਗੀ ਦਾ ਨਿਜੀਕਰਨ

**535. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਨਗਰਪਾਲਕਾਵਾਂ ਅਤੇ ਮਿਉਂਸਪਲ ਕਾਰਪੋਰੇਸ਼ਨਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਚੁੰਗੀ ਦੀ ਉਗਰਾਹੀ ਦਾ ਨਿੱਜੀਕਰਣ ਕਰ ਦਿੱਤਾ ਗਿਆ ਹੈ ਅਤੇ ਹਰ ਇਕ ਕੇਸ ਵਿਚ ਕਿਸ ਤਰੀਕੇ (ਤਰੀਕਿਆਂ) ਤੋਂ ਇਸ ਦਾ ਨਿੱਜੀਕਰਨ ਕੀਤਾ ਗਿਆ ;

*Placed in the Library.

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਅਜਿਹੀਆਂ ਨਗਰਪਾਲਕਾਵਾਂ/ ਮਿਉਂਸਪਲ ਕਾਰਪੋਰੇਸ਼ਨਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੇ ਕੇਸ ਵਿਚ ਆਮਦਨ ਨਿੱਜੀਕਰਨ ਕਰਨ ਤੋਂ ਬਾਅਦ ਘੱਟ ਗਈ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : (ੳ) ਲੋੜੀਂਦੀ ਸੂਚਨਾ ਨਾਲ ਅਨੁਲੱਗ 'ੳ' ਤੇ ਨੱਥੀ ਹੈ ਜੀ ।

(ਅ) ਕੋਈ ਨਹੀਂ ।

ਅਨੁਲੱਗ (ੳ)

| ਕ੍ਰਮ ਅੰਕ | ਮਿਉਂਸਪਲ ਕੌਂਸਲ/ਨਗਰ ਪੰਚਾਇਤਾਂ/ ਮਿਉਂਪਲ ਕਾਰਪੋਰੇਸ਼ਨਾਂ ਦੇ ਨਾਮ | ਨਿੱਜੀਕਰਨ ਦੀ ਮਿਤੀ ਜਦੋਂ ਚੁੰਗੀ ਉਗਰਾਹੀ ਦਾ ਕੰਮ ਦਿੱਤਾ ਗਿਆ । |
|---|---|---|
| 1 | 2 | 3 |
| 1. | ਜੰਡਿਆਲਾ ਗੁਰੂ | 1-7-2000 |
| 2. | ਕਾਦੀਆਂ | 1-7-2000 |
| 3. | ਬਟਾਲਾ | 1-8-2000 |
| 4. | ਸੁਜਾਨਪੁਰ | 10-2-2001 |
| 5. | ਡੇਰਾ ਬਾਬਾ ਨਾਨਕ | 20-2-2000 |
| 6. | ਦੀਨਾ ਨਗਰ | 25-8-2000 |
| 7. | ਗੁਰਦਾਸਪੁਰ | 1-9-2000 |
| 8. | ਮਜੀਠਾ | 1-9-2000 |
| 9. | ਰਾਜਾਸਾਂਸੀ | 1-9-2000 |
| 10. | ਪੱਟੀ | 16-9-2000 |
| 11. | ਫਤਹਿਗੜ੍ਹ ਚੂੜੀਆਂ | 15-9-2000 |
| 12. | ਸ੍ਰੀ ਹਰਗੋਬਿੰਦਪੁਰ | 11-10-2000 |
| 13. | ਰਈਆ | 1-11-2000 |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

| 1 | 2 | 3 |
|---|---|---|
| 14. | ਅਜਨਾਲਾ | 1--11-2000 |
| 15. | ਤਰਨਤਾਰਨ | 1-11-2000 |
| 16. | ਖੇਮਕਰਨ | 1-1-2001 |
| 17. | ਅਲਾਵਲਪੁਰ | 15-6-2000 |
| 18. | ਕਰਤਾਰਪੁਰ | 1-7-2000 |
| 19. | ਗੜ੍ਹਦੀਵਾਲਾ | 1-7-2000 |
| 20. | ਨੂਰਮਹਿਲ | 1-7-2000 |
| 21. | ਨਕੋਦਰ | 1-7-2000 |
| 22. | ਰਾਹੋਂ | 1-7-2000 |
| 23. | ਭੋਗਪੁਰ | 8-7-2000 |
| 24. | ਭੁੱਲਥ | 25-7-2000 |
| 25. | ਮੁਕੇਰੀਆਂ | 26-7-2000 |
| 26. | ਸੁਲਤਾਨਪੁਰ ਲੋਧੀ | 1-8-2000 |
| 27. | ਦਸੂਹਾ | 1-8-2000 |
| 28. | ਫਗਵਾੜਾ | 1-8-2000 |
| 29. | ਢਿੱਲਵਾਂ | 1-8-2000 |
| 30. | ਆਦਮਪੁਰ | 7-8-2000 |
| 31. | ਨਵਾਂ ਸ਼ਹਿਰ | 10-8-2000 |
| 32 | ਸ਼ਾਮ ਚੁਰਾਸੀ | 15-8-2000 |
| 33. | ਲੋਹੀਆਂ | 26-8-2000 |
| 34. | ਗੜ੍ਹਸ਼ੰਕਰ | 1-9-2000 |
| 35. | ਉੜਮੜ ਟਾਂਡਾ | 11-9-2000 |
| 36. | ਫਿਲੌਰ | 24-9-2000 |
| 37. | ਗੁਰਾਇਆ | 28-9-2000 |

| 1 | 2 | 3 |
|---|---|---|
| 38. | ਬਲਾਚੌਰ | 1-10-2000 |
| 39. | ਮਾਹਿਲਪੁਰ | 15-10-2000 |
| 40. | ਬੇਗੋਵਾਲ | 22-10-2000 |
| 41. | ਹਰਿਆਣਾ | 1-11-2000 |
| 42. | ਸ਼ਾਹਕੋਟ | 1-1-2001 |
| 43. | ਬੰਗਾ | 1-1-2001 |
| 44. | ਬਰਨਾਲਾ | 16-7-2000 |
| 45. | ਰਾਜਪੁਰਾ | 15-7-2000 |
| 46. | ਸੁਨਾਮ | 16-7-2000 |
| 47. | ਧੂਰੀ | 15-7-2000 |
| 48. | ਧਨੌਲਾ | 16-8-2000 |
| 49. | ਸਮਾਣਾ | 15-7-2000 |
| 50. | ਭਦੌੜ | 15-7-2000 |
| 51. | ਲੌਂਗੋਵਾਲ | 16-7-2000 |
| 52. | ਸਰਹਿੰਦ | 1-8-2000 |
| 53. | ਅਮਲੋਹ | 17-1-2001 |
| 54. | ਡੇਰਾਬਸੀ | 16-8-2000 |
| 55. | ਸਨੌਰ | 15-7-2000 |
| 56. | ਪਾਤੜਾਂ | 1-10-2000 |
| 57. | ਮਲੇਰਕੋਟਲਾ | 16-7-2000 |
| 58. | ਅਹਿਮਦਗੜ੍ਹ | 16-8-2000 |
| 59. | ਬਨੂੜ | 20-9-2000 |
| 60. | ਲਹਿਰਾਗਾਗਾ | 1-11-2000 |
| 61. | ਭਵਾਨੀਗੜ੍ਹ | 16-7-2000 |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

| 1 | 2 | 3 |
|---|---|---|
| 62. | ਦਿੜ੍ਹਬਾ | 10-7-2000 |
| 63. | ਖਨੌਰੀ | 1-11-2000 |
| 64. | ਚੀਮਾ | 16-7-2000 |
| 65. | ਘਨੌਰ | 15-7-2000 |
| 66. | ਘੱਗਾ | 1-10-2000 |
| 67. | ਮੂਨਕ | 10-8-2000 |
| 68. | ਖਮਾਣੋਂ | 14-7-2000 |
| 69. | ਨਾਭਾ | 16-7-2000 |
| 70. | ਸੰਗਰੂਰ | 15-7-2000 |
| 71. | ਬੱਸੀ ਪਠਾਣਾਂ | 6-7-2000 |
| 72. | ਹਾਡੀਆਂ | 16-7-2000 |
| 73. | ਲੌਂਗੋਵਾਲ | 16-7-2000 |
| 74. | ਫਿਰੋਜ਼ਪੁਰ | 14-10-2000 |
| 75. | ਫਰੀਦਕੋਟ | 11-10-2000 |
| 76. | ਜ਼ੀਰਾ | 1-8-2000 |
| 77. | ਜਲਾਲਾਬਾਦ | 1-8-2000 |
| 78. | ਗੁਰੂਹਰਸਹਾਏ | 1-9-2000 |
| 79. | ਮੱਖੂ | 1-10-2000 |
| 80. | ਬਾਘਾ ਪੁਰਾਣਾ | 1-9-2000 |
| 81. | ਬਠਿੰਡਾ | 16-11-2000 |
| 82. | ਭੂਚੋ ਮੰਡੀ | 25-11-2000 |
| 83. | ਮੌੜ | 1-8-2000 |
| 84. | ਬੜੀਵਾਲਾ | 7-9-2000 |
| 85. | ਗਿੱਦੜਬਾਹਾ | 27-11-2000 |

| 1 | 2 | 3 |
|---|---|---|
| 86. | ਬੁਢਲਾਡਾ | 16-7-2000 |
| 87. | ਬਰੇਟਾ | 15-7-2000 |
| 88. | ਭਿੱਖੀ | 25-7-2000 |
| 89. | ਖੰਨਾ | 15-11-2000 |
| 90. | ਜਗਰਾਉਂ | 1-9-2000 |
| 91. | ਮੁਲਾਂਪੁਰ ਦਾਖਾਂ | 10-8-2000 |
| 92. | ਸਾਹਨੇਵਾਲ | 1-9-2000 |
| 93. | ਦੋਰਾਹਾ | 1-8-2000 |
| 94. | ਪਾਇਲ | 16-8-2000 |
| 95. | ਮਲੋਟ | 1-10-2000 |
| 96. | ਸਮਰਾਲਾ | 1-10-2000 |
| 97. | ਮਾਛੀਵਾੜਾ | 1-10-2000 |
| 98. | ਕੁਰਾਲੀ | 20-7-2000 |
| 99. | ਖਰੜ | 1-8-2000 |
| 100. | ਮੋਰਿੰਡਾ | 1-8-2000 |
| 101. | ਆਨੰਦਪੁਰ ਸਾਹਿਬ | 1-11-2000 |
| 102. | ਰੂਪਨਗਰ | 16-9-2000 |

———

## ਮੁੱਖ ਮੰਤਰੀ/ਮੰਤਰੀਆਂ ਦੇ ਟੈਲੀਫੋਨਾਂ ਦੇ ਬਿਲ

536. (1) ਕਾਮਰੇਡ ਹਰਦੇਵ ਸਿੰਘ ਅਰਸ਼ੀ
(2) ਕਾਮਰੇਡ ਅਜੈਬ ਸਿੰਘ ਰੌਂਤਾ
: ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1998-99 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਮੁੱਖ ਮੰਤਰੀ ਅਤੇ ਹਰ ਇਕ ਮੰਤਰੀ ਦੇ ਨਿਵਾਸ ਅਤੇ ਦਫ਼ਤਰ ਵਿਖੇ ਲਗਾਏ ਗਏ ਸਰਕਾਰੀ ਟੈਲੀਫੋਨਾਂ ਦੇ ਸਬੰਧ ਵਿਚ ਬਿਲਾਂ ਦੀ ਅਦਾਇਗੀ ਵਜੋਂ ਕੁੱਲ ਕਿੰਨੀ ਕਿੰਨੀ ਰਾਸ਼ੀ ਖਰਚ ਕੀਤੀ ਗਈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਮੁੱਖ ਮੰਤਰੀ ਅਤੇ ਹੋਰ ਮੰਤਰੀ ਸਾਹਿਬਾਨ ਦੇ ਸਾਲ 1998-99 ਤੋਂ ਹੁਣ ਤੱਕ ਭਾਵ 2000-2001 ਤੱਕ ਦੇ ਦਫ਼ਤਰ ਅਤੇ ਰਿਹਾਇਸ਼ ਤੇ ਲੱਗੇ ਟੈਲੀਫੋਨਾਂ ਸਬੰਧੀ ਆਏ ਖਰਚੇ ਦੀ ਲਿਸਟ ਨਾਲ ਨੱਥੀ ਕੀਤੀ ਹੈ ਜੀ ।

ਲਿਸਟ

ਸਾਲ 1998-99, 1999-2000 ਅਤੇ 2000-2001 ਹੁਣ ਤੱਕ ਦੇ ਮੁੱਖ ਮੰਤਰੀ ਅਤੇ ਹੋਰ ਮੰਤਰੀ ਸਾਹਿਬਾਨ ਜੀ ਦੇ ਦਫਤਰ ਅਤੇ ਰਿਹਾਇਸ਼ ਤੇ ਲੱਗੇ ਟੈਲੀਫੂਨ ਦੇ ਖਰਚੇ ਦੇ ਵੇਰਵੇ

| ਲੜੀ ਨੰ: | ਮੰਤਰੀ ਜੀ ਦਾ ਨਾਂ | | 1998-1999 (ਰੁਪਏ) | 1999-2000 (ਰੁਪਏ) | 2000-2001 (ਰੁਪਏ) |
|---|---|---|---|---|---|
| 1 | 2 | | 3 | 4 | 5 |
| 1. | ਸ੍ਰੀ ਪ੍ਰਕਾਸ਼ ਸਿੰਘ ਬਾਦਲ | (ਦ) | 122154 | 73409 | 86325 |
| | ਮੁੱਖ ਮੰਤਰੀ, ਪੰਜਾਬ | (ਰ) | 1553431 | 1308807 | 965306 |
| 2. | ਸ੍ਰੀ ਬਲਰਾਮਜੀ ਦਾਸ ਟੰਡਨ | (ਦ) | 143039 | 107399 | 88115 |
| | | (ਰ) | 193909 | 175030 | 136005 |
| 3. | ਸ੍ਰੀ ਰਣਜੀਤ ਸਿੰਘ | (ਦ) | 151650 | 86236 | 71565 |
| | ਬ੍ਰਹਮਪੁਰਾ | (ਰ) | 134338 | 152421 | 100678 |
| 4. | ਸ੍ਰੀ ਪ੍ਰਕਾਸ਼ ਸਿੰਘ ਮਜੀਠਾ | (ਦ) | 214108 | 133983 | 45152 |
| | | (ਰ) | 410778 | 188952 | 196846 |
| 5. | ਸ੍ਰੀ ਗੁਰਦੇਵ ਸਿੰਘ ਬਾਦਲ | (ਦ) | 145905 | 113790 | 108910 |
| | | (ਰ) | 436892 | 252826 | 95513 |
| 6. | ਸ੍ਰੀ ਮਦਨ ਮੋਹਨ ਮਿੱਤਲ | (ਦ) | 135688 | 93790 | 71621 |
| | | (ਰ) | 313409 | 221906 | 153259 |
| 7. | ਕੈਪਟਨ ਕੰਵਲਜੀਤ ਸਿੰਘ | (ਦ) | 135018 | 107792 | 83548 |
| | | (ਰ) | 405288 | 217847 | 164090 |
| 8. | ਬੀਬੀ ਉਪਿੰਦਰਜੀਤ ਕੌਰ | (ਦ) | 110249 | 67322 | 41972 |
| | | (ਰ) | 91981 | 76763 | 50074 |

| 1 | 2 | | 3 | 4 | 5 |
|---|---|---|---|---|---|
| 9. | ਸ੍ਰੀ ਨਿਰਮਲ ਸਿੰਘ ਕਾਹਲੋਂ | (ਦ) | 181732 | 57484 | 69032 |
| | | (ਰ) | 320749 | 130418 | 182775 |
| 10. | ਸ੍ਰੀ ਮਨੋਰੰਜਨ ਕਾਲੀਆ | (ਦ) | 124896 | 52811 | 67677 |
| | | (ਰ) | 169458 | 137246 | 72274 |
| 11. | ਮਾਸਟਰ ਮੋਹਨ ਲਾਲ | (ਦ) | 138092 | 90412 | 72382 |
| | | (ਰ) | 275721 | 94139 | 144932 |
| 12. | ਰਾਜਾ ਨਰਿੰਦਰ ਸਿੰਘ | (ਦ) | 152235 | 167647 | 59954 |
| | | (ਰ) | 99253 | 69989 | 76470 |
| 13. | ਸ੍ਰੀ ਰਘਬੀਰ ਸਿੰਘ | (ਦ) | 53233 | 44826 | 37698 |
| | | (ਰ) | 396886 | 288232 | 362268 |
| 14. | ਡਾ: ਰਤਨ ਸਿੰਘ | (ਦ) | 91083 | 81528 | 72094 |
| | | (ਰ) | 131651 | 93500 | 126396 |
| 15. | ਸ੍ਰੀ ਸਰਵਣ ਸਿੰਘ | (ਦ) | 96835 | 62605 | 44093 |
| | | (ਰ) | 302603 | 150271 | 108651 |
| 16. | ਸ੍ਰੀ ਤੋਤਾ ਸਿੰਘ | (ਦ) | 83719 | 53664 | 51970 |
| | | (ਰ) | 386508 | 247720 | 193377 |
| 17. | ਸ੍ਰੀ ਸੇਵਾ ਸਿੰਘ ਸੇਖਵਾਂ | (ਦ) | 111926 | 97107 | 90792 |
| | | (ਰ) | 188213 | 107322 | 72432 |
| 18. | ਸ੍ਰੀ ਸੁੱਚਾ ਸਿੰਘ ਲੰਗਾਹ | (ਦ) | 97886 | 39953 | 51927 |
| | | (ਰ) | 166704 | 130212 | 127426 |
| 19. | ਡਾ: ਬਲਦੇਵ ਰਾਜ ਚਾਵਲਾ | (ਦ) | — | 2398 | 37538 |
| | | (ਰ) | | 1539 | 65987 |
| 20. | ਸ੍ਰੀ ਅਦੇਸ਼ ਪ੍ਰਤਾਪ ਸਿੰਘ ਕੈਰੋਂ | (ਦ) | — | 3643 | 40859 |
| | | (ਰ) | — | — | 55250 |
| 21. | ਸ੍ਰੀ ਨੱਥਾ ਸਿੰਘ ਦਾਲਮ | (ਦ) | — | 2249 | 39378 |
| | | (ਰ) | — | — | 142204 |

[ਮੁੱਖ ਮੰਤਰੀ]

| 1 | 2 | | 3 | 4 | 5 |
|---|---|---|---|---|---|
| 22. | ਸ੍ਰੀ ਗੋਬਿੰਦ ਸਿੰਘ ਕਾਂਝਲਾ | (ਦ) | 53955 | 63313 | 82021 |
| | | (ਰ) | 35565 | 43901 | 55116 |
| 23. | ਸ੍ਰੀ ਜਨਮੇਜਾ ਸਿੰਘ ਸੇਖੋਂ | (ਦ) | 74093 | 43386 | 58544 |
| | | (ਰ) | 131099 | 164262 | 96723 |
| 24. | ਸ੍ਰੀ ਸਿਕੰਦਰ ਸਿੰਘ ਮਲੂਕਾ | (ਦ) | 168742 | 71153 | 140780 |
| | | (ਰ) | 96773 | 98457 | 98952 |
| 25. | ਸ੍ਰੀ ਅਜੀਤ ਸਿੰਘ ਕੋਹਾੜ | (ਦ) | 97268 | 74833 | 71560 |
| | | (ਰ) | 198830 | 181251 | 164515 |
| 26. | ਬੀਬੀ ਸਤਵੰਤ ਕੌਰ ਸੰਧੂ | (ਦ) | — | 3204 | 36843 |
| | | (ਰ) | — | — | 104029 |
| 27. | ਸ੍ਰੀ ਚਰੰਜੀ ਲਾਲ ਗਰਗ | (ਦ) | 75544 | 50339 | 46227 |
| | | (ਰ) | 320512 | 183414 | 111010 |
| 28. | ਸ੍ਰੀ ਸਵਰਨਾ ਰਾਮ | (ਦ) | 76477 | 44691 | 28604 |
| | | (ਰ) | 169598 | 109621 | 72470 |
| 29. | ਸ੍ਰੀ ਸੁਰਜੀਤ ਕੁਮਾਰ ਜਿਆਣੀ | (ਦ) | 96191 | 79322 | 69933 |
| | | (ਰ) | 156665 | 160525 | 183533 |
| 30. | ਸ੍ਰੀ ਨੁਸਰਤ ਅਲੀ ਖਾਂ | (ਦ) | 89565 | 101212 | 71841 |
| | | (ਰ) | 362521 | 303432 | 289875 |
| 31. | ਸ੍ਰੀ ਜਗਦੀਸ਼ ਸਿੰਘ ਗਰਚਾ | (ਦ) | — | 2429 | 38566 |
| | | (ਰ) | — | | 14075 |
| | ਰਾਜ ਮੰਤਰੀ | | | | |
| 32. | ਸ੍ਰੀ ਸੁਜਾਨ ਸਿੰਘ | (ਦ) | — | 3141 | 45493 |
| | | (ਰ) | — | — | 62520 |
| 33. | ਮਾਸਟਰ ਤਾਰਾ ਸਿੰਘ | (ਦ) | — | 2058 | 31483 |
| | | (ਰ) | — | — | 42750 |

| 1 | 2 | | 3 | 4 | 5 |
|---|---|---|---|---|---|
| 34. | ਸ੍ਰੀ ਰਣਜੀਤ ਸਿੰਘ | (ਦ) | — | 2546 | 43233 |
| | ਬਾਲੀਆ | (ਰ) | | 957 | 33048 |
| 35. | ਸ੍ਰੀ ਗੋਬਿੰਦ ਸਿੰਘ ਲੌਂਗੋਵਾਲ | (ਦ) | — | 2013 | 32226 |
| | | (ਰ) | — | 628 | 55513 |
| 36. | ਸ੍ਰੀ ਅਜਾਇਬ ਸਿੰਘ | (ਦ) | — | 3649 | 47906 |
| | ਮਖਮੈਲ ਪੁਰਾ | (ਰ) | — | — | 20690 |
| 37. | ਸ੍ਰੀ ਤਿਕਸ਼ਲ ਸੂਦ | (ਦ) | | 3352 | 77379 |
| | | (ਰ) | — | — | 5702 |
| 38. | ਚੌ: ਬਲਬੀਰ ਸਿੰਘ | (ਦ) | — | 11379 | 40309 |
| | | (ਰ) | — | — | 2563 |
| 39. | ਸ੍ਰੀ ਗੁਲਜ਼ਾਰ ਸਿੰਘ ਰਣੀਕੇ | (ਦ) | — | 1177 | 44497 |
| | | (ਰ) | — | — | 47931 |
| 40. | ਸ੍ਰੀ ਸੋਹਣ ਸਿੰਘ ਠੰਡਲ | (ਦ) | — | 2457 | 37807 |
| | | (ਰ) | — | — | 26375 |
| 41. | ਸ੍ਰੀਮਤੀ ਮਹਿੰਦਰ ਕੌਰ ਜੋਸ਼ | (ਦ) | — | 2209 | 51058 |
| | | (ਰ) | — | 756 | 51023 |
| 42. | ਸ੍ਰੀ ਸੱਤਿਆ ਪਾਲ ਸੈਣੀ | (ਦ) | — | — | 1442 |
| | | (ਰ) | — | — | 5914 |
| | ਮੁੱਖ ਸੰਸਦੀ ਸਕੱਤਰ | | | | |
| 43. | ਪ੍ਰੋ: ਜਗੀਰ ਸਿੰਘ ਭੁੱਲਰ | (ਦ) | — | — | 31414 |
| | | (ਰ) | — | — | 32146 |

———

## ਵਿਕਰੀ ਕਰ ਤੋਂ ਆਮਦਨ

537. (1) ਕਾਮਰੇਡ ਹਰਦੇਵ ਸਿੰਘ ਅਰਸ਼ੀ
(2) ਕਾਮਰੇਡ ਅਜੈਬ ਸਿੰਘ ਰੌਂਤਾ
: ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਕਰੀ ਕਰ ਲਗਾਉਣ ਵਜੋਂ ਰਾਜ ਸਰਕਾਰ ਨੂੰ ਸਾਲ 1996-97 ਤੋਂ ਮਿਤੀ ਅੰਤ ਤੱਕ ਦੇ ਦੌਰਾਨ ਕੁੱਲ ਕਿੰਨੀ ਆਮਦਨ ਹੋਈ ?

ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ : ਸਾਲ 1996-97 ਤੋਂ ਮਿਤੀ 31-1-2001 ਤੱਕ ਰਾਜ ਸਰਕਾਰ ਦੁਆਰਾ ਲਿਆ ਸੇਲਜ਼ ਟੈਕਸ ਹੇਠ ਅਨੁਸਾਰ ਹੈ :-

| ਸਾਲ | ਰਕਮ (ਰੁਪਏ) |
|---|---|
| 1996-97 | 1267.90 ਕਰੋੜ |
| 1997-98 | 1399.76 ਕਰੋੜ |
| 1998-99 | 1483.23 ਕਰੋੜ |
| 1999-2000 | 1972.02 ਕਰੋੜ |
| 2000-2001 (31-1-2001 ਤੱਕ) | 2398.57 ਕਰੋੜ (ਸੋਸ਼ਲ ਸਕਿਉਰਿਟੀ ਸੈਸ ਸਮੇਤ) |
| ਕੁਲ ਜੋੜ | 8521.48 ਕਰੋੜ |

— —

## ਨਵੇਂ ਮੋਘੇ ਬਣਾਉਣਾ

561. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਾਲ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਨਵੇਂ ਮੋਘਿਆਂ ਦੇ ਨਿਰਮਾਣ ਲਈ ਪ੍ਰਾਪਤ ਕੀਤੀਆਂ ਅਰਜ਼ੀਆਂ ਦੀ ਉਪ-ਮੰਡਲ ਵਾਰ ਗਿਣਤੀ ਕਿੰਨੀ ਹੈ । ਅਤੇ ਹੁਣ ਤੱਕ ਮੁਹੱਈਆ ਕੀਤੇ ਗਏ ਮੋਘਿਆਂ ਦੀ ਉਪ-ਮੰਡਲ ਵਾਰ ਗਿਣਤੀ ਕਿੰਨੀ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਸਾਲ 1997 ਤੋਂ ਹੁਣ ਤੱਕ ਸਿੰਜਾਈ ਵਿਭਾਗ ਦੇ ਨਹਿਰੀ ਪ੍ਰਸਾਸ਼ਨ ਵਿਚ ਨਵੇਂ ਮੋਘੇ ਲਗਾਉਣ ਸਬੰਧੀ ਕੁਲ 814 ਪ੍ਰਤੀ ਬੇਨਤੀਆਂ ਪ੍ਰਾਪਤ ਹੋਈਆਂ ਜਿਨ੍ਹਾਂ ਵਿਚੋਂ 529 ਪ੍ਰਤੀ ਬੇਨਤੀਆਂ ਫੀਲਡ ਦੀ ਪੜਤਾਲ ਉਪਰੰਤ ਮਨਜ਼ੂਰ ਕੀਤੀਆਂ ਗਈਆਂ ਅਤੇ ਨਵੇਂ ਮੋਘੇ ਲਗਾ ਦਿੱਤੇ ਗਏ ਹਨ । ਉਪਮੰਡਲ ਵਾਰ ਵੇਰਵਾ ਅਨੁਲੱਗ-1, ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਅਨੁਲੱਗ-1

### ਨਵੇਂ ਮੋਘਿਆਂ ਦੀ ਉਸਾਰੀ ਸਬੰਧੀ ਸਬ-ਡਵੀਜ਼ਨ ਵਾਈਜ਼ ਡਿਟੇਲ

| ਲੜੀ ਨੰਬਰ | ਸਬ ਡਵੀਜ਼ਨ ਦਾ ਨਾਮ | ਨਵੇਂ ਮੋਘੇ ਲਾਉਣ ਲਈ ਸਾਲ 1997 ਤੋਂ ਲੈ ਕੇ ਹੁਣ ਤੱਕ ਆਈਆਂ ਅਰਜ਼ੀਆਂ ਦੀ ਗਿਣਤੀ | ਸਾਲ 1997 ਤੋਂ ਲੈ ਕੇ ਹੁਣ ਤੱਕ ਲਾਏ ਗਏ ਨਵੇਂ ਮੋਘਿਆਂ ਦੀ ਗਿਣਤੀ |
|---|---|---|---|
| 1 | 2 | 3 | 4 |
| **(ੳ)** | **ਫਿਰੋਜ਼ਪੁਰ ਨਹਿਰ ਹਲਕਾ :** | | |
| 1. | ਫਾਜਿਲਕਾ ਸਬ ਡਵੀਜ਼ਨ | 13 | 05 |
| 2. | ਜਲਾਲਾਬਾਦ ਉਪ ਮੰਡਲ | 17 | 05 |
| 3. | ਫਿਰੋਜ਼ਪੁਰ ਉਪ ਮੰਡਲ | 49 | 13 |
| 4. | ਰਾਜੂਵਾਲਾ ਉਪ ਮੰਡਲ | 55 | 21 |
| 5. | ਸਰਹੰਦ ਫੀਡਰ ਉਪ ਮੰਡਲ ਫਿਰੋਜ਼ਪੁਰ | 42 | 30 |
| 6. | ਕਾਸੂਬੇਗ ਉਪ ਮੰਡਲ ਫਿਰੋਜ਼ਪੁਰ | 38 | 19 |
| 7. | ਸਰਹੰਦ ਫੀਡਰ ਉਪ ਮੰਡਲ ਗਿਦੜਬਾਹਾ | 21 | 09 |
| 8. | ਅਬੋਹਰ ਕੈਨਾਲ ਉਪ ਮੰਡਲ ਅਬੋਹਰ | 37 | 24 |
| **(ਅ)** | **ਅਪਰ ਬਾਰੀ ਦੁਆਬ ਨਹਿਰ ਹਲਕਾ** | | |
| 1. | ਅੰਮ੍ਰਿਤਸਰ ਉਪ ਮੰਡਲ ਅਬਦਨ ਅੰਮ੍ਰਿਤਸਰ | 11 | 11 |
| 2. | ਕਾਲੜਾ ਉਪ ਮੰਡਲ ਅਬਦਨ ਅੰਮ੍ਰਿਤਸਰ | 20 | 20 |
| 3. | ਛੇਹਰਟਾ ਉਪ ਮੰਡਲ ਅਬਦਨ ਅੰਮ੍ਰਿਤਸਰ | 05 | 05 |
| 4. | ਅਲੀਵਾਲ ਉਪ ਮੰਡਲ ਅਬਦਨ ਅਲੀਵਾਲ | 04 | 04 |
| 5. | ਜੰਡਿਆਲਾ ਉਪ ਮੰਡਲ ਅਬਦਨ ਜੰਡਿਆਲਾ | 10 | 10 |

[ਸਿੰਜਾਈ ਮੰਤਰੀ]

| 1 | 2 | 3 | 4 |
|---|---|---|---|
| 6. | ਤਰਨ ਤਾਰਨ ਉਪ ਮੰਡਲ ਅਬਦਨ ਰਸੂਲਪੁਰ | 35 | 35 |
| 7. | ਰਈਆ ਉਪ ਮੰਡਲ ਅਬਦਨ ਰਈਆ | 10 | 10 |
| 8. | ਹੈੱਡ ਸਬ ਵਰਕਸ ਡਵੀਜ਼ਨ ਅਬਦਨ ਮਾਧੋਪੁਰ | 01 | 01 |
| 9. | ਮਲਿਕਪੁਰ ਉਪ ਮੰਡਲ ਅਬਦਨ ਮਲਿਕਪੁਰ | 02 | 02 |
| 10. | ਟਿਬਰੀ ਉਪ ਮੰਡਲ ਅਬਦਨ ਟਿਬਰੀ | 10 | 19 |
| 11. | ਅਮੀਪੁਰ ਉਪ ਮੰਡਲ਼ ਅਬਦਨ ਗੁਰਦਾਸਪੁਰ | 02 | 02 |
| 12. | ਸੈਲਾਨੀ ਉਪ ਮੰਡਲ ਅਬਦਨ, ਸਠਿਆਲੀ | 09 | 09 |
| 13. | ਸਾਹ ਨਹਿਰ ਹੈੱਡ ਵਰਕਸ ਉਪ ਮੰਡਲ ਤਲਵਾੜਾ | — | — |
| 14. | ਸਾਹ ਨਹਿਰ ਉਪ ਮੰਡਲ ਮੁਕੇਰੀਆਂ | — | — |
| **(ੲ)** | **ਪਟਿਆਲਾ ਆਈ.ਬੀ. ਸਰਕਲ ਪਟਿਆਲਾ** | | |
| 1. | ਬੁਢਲਾਡਾ ਉਪ ਮੰਡਲ ਆਈ.ਬੀ. ਬੁਢਲਾਡਾ | 13 | 10 |
| 2. | ਦਿਆਲਪੁਰਾ ਉਪਮੰਡਲ ਆਈ.ਬੀ. ਦਿਆਲਪੁਰਾ | 20 | 09 |
| 3. | ਨਾਭਾ ਉਪ ਮੰਡਲ ਆਈ. ਬੀ. ਬਲੌਂਦ | 12 | 07 |
| 4. | ਰੋਹਟੀ ਉਪ ਮੰਡਲ ਰੋਹਟੀ | 03 | 03 |
| 5. | ਲਹਿਲ ਉਪ ਮੰਡਲ ਆਈ.ਬੀ. ਪਟਿਆਲਾ | 07 | 05 |
| 6. | ਲਡਾ ਉਪ ਮੰਡਲ ਆਈ.ਬੀ. ਲਡਾ | 03 | 02 |
| 7. | ਹਰੀਗੜ੍ਹ ਉਪ ਮੰਡਲ ਆਈ.ਬੀ. ਹਰੀਗੜ੍ਹ | 16 | 03 |
| 8. | ਮੋਹਰਾਣਾ ਉਪ ਮੰਡਲ ਆਈ.ਬੀ. ਮੋਹਰਾਣਾ | 11 | 07 |
| 9. | ਭੈਣੀ ਉਪ ਮੰਡਲ ਆਈ.ਬੀ. ਜਵਾਹਰਕੇ | 20 | 11 |
| 10. | ਤਲਵੰਡੀ ਉਪ ਮੰਡਲ ਆਈ.ਬੀ. ਤਲਵੰਡੀ ਸਾਬੋ | 13 | 06 |
| 11. | ਝੁਨੀਰ ਉਪ ਮੰਡਲ ਆਈ.ਬੀ. ਝੁਨੀਰ | 17 | 11 |

| 1 | 2 | 3 | 4 |
|---|---|---|---|
| (ਜ) | ਭਾਖੜਾ ਮੇਨ ਲਾਈਨ ਸਰਕਲ ਪਟਿਆਲਾ : | | |
| 1. | ਸਮਰਾਲਾ ਉਪ ਮੰਡਲ | 03 | 02 |
| 2. | ਅਬਲੋਵਾਲ ਉਪ ਮੰਡਲ | — | — |
| 3. | ਸਮਾਣਾ ਉਪ ਮੰਡਲ | 08 | 06 |
| 4. | ਅਕਾਸ ਉਪ ਮੰਡਲ | 13 | 04 |
| 5. | ਅਮਲੋਹ ਉਪ ਮੰਡਲ | 02 | 02 |
| 6. | ਕਰਹਾਲੀ ਉਪ ਮੰਡਲ | 04 | 04 |
| 7. | ਦੇਵੀਗੜ੍ਹ ਉਪ ਮੰਡਲ | 09 | 03 |
| (ਹ) | ਸਰਹੰਦ ਨਹਿਰ ਹਲਕਾ | | |
| 1. | ਦੋਰਾਹਾ ਉਪ ਮੰਡਲ ਦੋਰਾਹਾ | 03 | — |
| 2. | ਰੋਪੜ ਹੈੱਡ ਵਰਕਸ ਉਪ ਮੰਡਲ ਰੋਪੜ | — | — |
| 3. | ਸਿਧਵਾਂ ਕੈਨਾਲ ਉਪ ਮੰਡਲ ਲੁਧਿਆਣਾ | 05 | 02 |
| 4. | ਮੋਗਾ ਕੈਨਾਲ ਉਪ ਮੰਡਲ ਮੋਗਾ | 14 | 08 |
| 5. | ਗਰੇ ਕੈਨਾਲ ਉਪ ਮੰਡਲ ਜ਼ੀਰਾ | 25 | 15 |
| 6. | ਢਪਈ ਉਪ ਮੰਡਲ ਢਪਈ | 65 | 57 |
| 7. | ਘੋਲਿਆ ਉਪ ਮੰਡਲ ਘੋਲਿਆ | 49 | 44 |
| 8. | ਜਗਰਾਉਂ ਕੈਨਾਲ ਉਪ ਮੰਡਲ ਅਖਾੜਾ | 06 | 04 |
| 9. | ਰਾਏਕੋਟ ਕੇਨਾਲ ਉਪ ਮੰਡਲ ਦਦਹਾਊਰ | 10 | 06 |
| 10. | ਸੈਣਾ ਕੈਨਾਲ ਉਪ ਮੰਡਲ ਰਾਮਪੁਰਾਫੂਲ | 10 | 08 |
| 11. | ਬਠਿੰਡਾ ਕੈਨਾਲ ਉਪ ਮੰਡਲ ਬਠਿੰਡਾ | 17 | 10 |
| 12. | ਟਿਊਣਾ ਕੈਨਾਲ ਉਪ ਮੰਡਲ ਗਿੱਦੜਬਾਹਾ | 30 | 26 |
| (ਕ) | ਡਾਇਰੈਕਟਰ/ਵਾਟਰ ਸੈਲ | | |
| 1. | ਉਪ ਮੰਡਲ ਜਲੰਧਰ–11, ਜ਼ਿਲ੍ਹਾ ਜਲੰਧਰ | 06 | — |
| | ਜੋੜ : | 814 | 529 |

## ਜ਼ੀਰਾ ਉਪ-ਮੰਡਲ ਵਿਚ ਪੈਂਦੇ ਧਰਮਕੋਟ ਅਸੈਂਬਲੀ ਹਲਕੇ ਦੇ ਪਿੰਡ

562. ਸਰਦਾਰ ਇੰਦਰਜੀਤ ਸਿੰਘ ਜ਼ੀਰਾ : ਕੀ ਰੱਖਿਆ ਸੇਵਾਵਾਂ ਭਲਾਈ ਅਤੇ ਚੋਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਧਰਮਕੋਟ ਅਸੈਂਬਲੀ ਹਲਕੇ ਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਹਨ ਜਿਹੜੇ ਜ਼ੀਰਾ ਉਪ-ਮੰਡਲ ਵਿਚ ਪੈਂਦੇ ਹਨ ?

ਸਰਦਾਰ ਅਜੀਤ ਸਿੰਘ ਕੋਹਾੜ : ਜੀ ਹਾਂ । ਜੋ ਪਿੰਡ 98-ਧਰਮਕੋਟ ਵਿਧਾਨ ਸਭਾ ਚੋਣ ਹਲਕੇ ਦੇ ਜ਼ੀਰਾ ਸਬ-ਡਵੀਜ਼ਨ ਵਿਚ ਪੈਂਦੇ ਹਨ ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

1. ਬੇਰੀ ਕਾਦਰਾ ਬਾਦ
2. ਬੱਗੀ ਪਤਨੀ
3. ਕਿਲੀ ਨੌ-ਆਬਾਦ
4. ਸ਼ਾਹ ਬਕਰ
5. ਬੂਲਾ
6. ਕਮਾਲਗੜ੍ਹ ਕਲਾਂ
7. ਕਟੋਰਾਂ
8. ਕਮਾਲਗੜ੍ਹ ਖੁਰਦ
9. ਵਾੜਾ ਪੋਹ-ਵਿੰਡੀਆਂ
10. ਸ਼ਾਹ ਵਾਲਾ
11. ਅਵਾਨ
12. ਪੰਡੋਰੀ ਜੱਟਾਂ
13. ਤਲਵੰਡੀ ਜੱਲੇ ਖਾਂ
14. ਤਲਵੰਡੀ ਮੰਗੇ ਖਾਂ
15. ਮੁਹਾਰ
16. ਝੰਡਾ ਬੱਗਾ ਪੁਰਾਣਾ
17. ਮੱਲੂ ਵਾਲਾ
18. ਸ਼ੇਰਪੁਰ ਤਖਤੂ ਵਾਲਾ
19. ਅਮਰਗੜ੍ਹ ਬਾਂਡੀਆਂ
20. ਬਾਂਗੇ ਵਾਲਾ
21. ਮਿਰਜਾਪੁਰ

## MATTERS RAISED DURING ZERO HOUR

**ਸ੍ਰੀ ਹਰਮਿੰਦਰ ਸਿੰਘ ਜੱਸੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ......

**ਸ੍ਰੀ ਸਪੀਕਰ** : ਹਾਂ ਜੀ, ਜੱਸੀ ਜੀ, ਤੁਸੀਂ ਦੱਸੋ ਕੀ ਕਹਿਣਾ ਚਾਹੁੰਦੇ ਹੋ ?

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ......

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਤੁਸੀਂ ਮੇਰੇ ਸਵਾਲ ਨੰਬਰ 2236 ਨੂੰ ਬੜੀ ਦੂਰ ਪਾ ਦਿੱਤਾ ।

**ਸ੍ਰੀ ਸਪੀਕਰ** : ਮੰਤਰੀ ਜੀ ਦੀ ਕੋਈ ਮਜਬੂਰੀ ਸੀ । ਉਨ੍ਹਾਂ ਦੇ ਕੋਈ ਡੈਥ ਹੋ ਗਈ ਹੈ ਤਾਂ ਪੋਸਟਪੋਨ ਕੀਤਾ ਹੈ । ਉਹ 21 ਤਰੀਖ ਨੂੰ ਜ਼ਰੂਰ ਜਵਾਬ ਦੇਣਗੇ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, 21 ਤਾਰੀਖ ਤਾਂ ਬੜੀ ਦੂਰ ਹੈ ।

**ਸ੍ਰੀ ਸਪੀਕਰ** : ਕਿੰਨੀ ਕੁ ਦੂਰ ਹੈ ? ਮੱਖਣ ਸਿੰਘ ਜੀ ਸੈਸ਼ਨ ਤਾਂ ਚਲਦਾ ਹੈ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਸਵਾਲ ਦਾ ਰਿਪਲਾਈ ਤਾਂ ਆ ਹੀ ਚੁੱਕਾ ਹੈ...

**ਸ੍ਰੀ ਸਪੀਕਰ** : ਚਲੋ ਤੁਸੀਂ ਹੋਰ ਸਪਲੀਮੈਂਟਰੀ ਤਿਆਰ ਕਰ ਲਓ ।

**ਸਰਦਾਰ ਮੱਖਣ ਸਿੰਘ** : ਅਸੀਂ ਪੂਰੀ ਤਰ੍ਹਾਂ ਤਿਆਰ ਹਾਂ ਜੀ । ਹੋਰ ਸਪਲੀਮੈਂਟਰੀ ਤਿਆਰ ਕਰਨ ਦੀ ਲੋੜ ਨਹੀਂ ।

**ਸ੍ਰੀ ਸਪੀਕਰ** : ਤੁਹਾਨੂੰ ਹੁਣ 21 ਤਾਰੀਖ ਦਾ ਟਾਈਮ ਦਿੱਤਾ ਹੈ । ਹੋਰ ਸਵਾਲ ਕਰਨ ਦੀ ਕੋਈ ਲੋੜ ਨਹੀਂ । ਹਾਂ ਜੀ, ਜੱਸੀ ਜੀ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਸਾਡੇ ਇਥੇ ਜਿਹੜਾ 2-3 ਦਿਨਾਂ ਤੋਂ ਰੇੜਕਾ ਪੈ ਰਿਹਾ ਹੈ, ਜਿਹੜੇ ਐਮ.ਐਲ.ਏਜ਼ ਵਿਰੋਧੀ ਧਿਰ ਨਾਲ ਸਬੰਧਤ ਹਨ, ਉਨ੍ਹਾਂ ਦੇ ਅਧਿਕਾਰ ਖੋਹੇ ਗਏ ਹਨ, ਜਿਨ੍ਹਾਂ ਬਾਰੇ ਸੀ. ਐਮ. ਸਾਹਿਬ ਵਾਰ ਵਾਰ ਕਹਿ ਰਹੇ ਹਨ ਕਿ ਐਮ. ਐਲ. ਏਜ਼ ਨੂੰ ਬਰਾਬਰ ਦੇ ਅਧਿਕਾਰ ਦਿੱਤੇ ਹੋਏ ਹਨ । ਇਨ੍ਹਾਂ ਨੇ ਕਈ ਥਾਵਾਂ ਤੇ ਅਖਬਾਰਾਂ ਵਿਚ ਵੀ ਸਟੇਟਮੈਂਟ ਦਿੱਤੀ ਹੈ ਤੇ ਹਾਈਕੋਰਟ ਵਿਚ ਵੀ ਮਾਨਯੋਗ ਹਾਈਕੋਰਟ ਨੇ ਆਰਡਰ ਕੀਤੇ ਹਨ ਕਿ ਵਿਧਾਨ ਸਭਾ ਦੇ ਹਰੇਕ ਖੇਤਰ ਨੂੰ ਬਰਾਬਰ ਦੇ ਅਧਿਕਾਰ ਦਿੱਤੇ ਜਾਣ, ਇਸ ਬਾਰੇ ਮੈਂ, ਸਪੀਕਰ ਸਾਹਿਬ, 2-3 ਗੱਲਾਂ ਦੱਸਣੀਆਂ ਚਾਹੁੰਦਾ ਹਾਂ । ਸਪੀਕਰ ਸਾਹਿਬ, ਮਿਤੀ 11-11-2000 ਨੂੰ ਸਾਡੇ ਮੁੱਖ ਮੰਤਰੀ ਸਾਹਿਬ ਦੇ ਦਫਤਰ ਵਿਚੋਂ ਇਕ ਪੱਤਰ ਡੀ. ਸੀ. ਸਾਹਿਬਾਨ ਨੂੰ ਗਿਆ ਜਿਸ ਦੇ ਵਿਚ ਆਰ.ਡੀ.ਐਫ. ਦਾ ਪੈਸਾ ਵੰਡਿਆ ਗਿਆ ਸੀ । ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਉਹ ਪੈਸਾ ਕਿਸ ਤਰ੍ਹਾਂ ਵੰਡਿਆ ਗਿਆ । ਅੰਮ੍ਰਿਤਸਰ ਨੂੰ 482 ਕਰੋੜ ਰੁਪਿਆ, ਬਠਿੰਡਾ ਨੂੰ 239 ਕਰੋੜ ਰੁਪਿਆ, ਫਤਹਿਗੜ੍ਹ ਸਾਹਿਬ ਨੂੰ 70 ਕਰੋੜ, ਫਿਰੋਜ਼ਪੁਰ ਨੂੰ 182 ਕਰੋੜ ਰੁਪਿਆ.....

**ਸ੍ਰੀ ਸਪੀਕਰ** : ਜੱਸੀ ਜੀ, ਤੁਸੀਂ ਆਪਣੀ ਗੱਲ ਕਰੋ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਪਲੀਜ਼ ਤੁਸੀਂ ਮੇਰੀ ਪੂਰੀ ਗੱਲ ਸੁਣ ਲਓ । ਮੈਂ ਇਥੇ ਸਾਰਾ ਕੁਝ ਦੱਸਾਂਗਾ, ਫੇਰ ਹੀ ਪਤਾ ਲਗਣਾ ਹੈ ਤੇ ਤੁਸੀਂ ਵੀ ਫੇਰ ਹੀ ਮੇਰੀ ਗੱਲ ਸਮਝਣੀ ਹੈ । ਹੁਸ਼ਿਆਰਪੁਰ ਨੂੰ 211 ਕਰੋੜ ਰੁਪਿਆ, ਜਲੰਧਰ ਨੂੰ 272 ਕਰੋੜ ਰੁਪਿਆ, ਕਪੂਰਥਲਾ ਨੂੰ 167 ਕਰੋੜ ਰੁਪਿਆ, ਲੁਧਿਆਣਾ ਨੂੰ 270 ਕਰੋੜ ਰੁਪਿਆ, ਮਾਨਸਾ ਨੂੰ 122 ਕਰੋੜ ਰੁਪਿਆ, ਮੋਗਾ ਨੂੰ 198 ਕਰੋੜ ਰੁਪਿਆ, ਨਵਾਂਸ਼ਹਿਰ ਨੂੰ 40 ਕਰੋੜ ਰੁਪਿਆ, ਪਟਿਆਲਾ ਨੂੰ 423 ਕਰੋੜ ਰੁਪਿਆ, ਰੋਪੜ ਨੂੰ 191 ਕਰੋੜ ਰੁਪਿਆ, ਸੰਗਰੂਰ ਨੂੰ 444 ਕਰੋੜ ਰੁਪਿਆ ਅਲਾਟ ਕੀਤਾ ਗਿਆ । ਸਪੀਕਰ ਸਾਹਿਬ, ਫੇਰ ਅਗਲਾ ਪੱਤਰ ਡੀ.ਸੀ., ਬਠਿੰਡਾ ਲਿਖਦੇ ਹਨ, ਜਿਹੜਾ ਕਿ ਮਿਤੀ 19-1-2001 ਨੂੰ ਜਿਹੜਾ ਇਹ ਆਰ.ਡੀ.ਐਫ. ਦਾ ਪੈਸਾ 239 ਕਰੋੜ ਰੁਪਿਆ ਬਠਿੰਡਾ ਨੂੰ ਗਿਆ, ਉਸਦੇ ਸਬੰਧ ਵਿਚ ਲਿਖਦੇ ਹਨ ਕਿ ਬਠਿੰਡਾ ਜ਼ਿਲ੍ਹੇ ਨੂੰ ਆਰ.ਡੀ.ਐਫ. ਵਜੋਂ 239 ਕਰੋੜ ਰੁਪਏ ਦੀ ਰਾਸ਼ੀ ਅਲਾਟ ਕੀਤੀ ਗਈ ਹੈ, ਇਸ ਨੂੰ ਹੇਠ ਲਿਖੇ ਅਨੁਸਾਰ ਵੰਡਿਆ ਜਾਂਦਾ ਹੈ, ਫੂਲ ਲਈ 64 ਲੱਖ ਰੁਪਿਆ, ਨਥਾਣਾ ਲਈ 63 ਲੱਖ ਰੁਪਿਆ, ਬਠਿੰਡਾ ਲਈ 50 ਲੱਖ ਰੁਪਿਆ, ਪੱਕਾਕਲਾਂ ਲਈ 62 ਲੱਖ ਰੁਪਿਆ ਤੇ ਦਾਸ ਦੇ ਕਹਿਣ ਦਾ ਮਤਲਬ ਹੈ ਕਿ ਤਲਵੰਡੀ ਸਾਬੋ ਨੂੰ ਏਥੇ ਆਰ.ਡੀ.ਐਫ. ਦਾ ਫੰਡ ਦੇਣ ਸਮੇਂ ਬਿਲਕੁਲ ਛੱਡ ਦਿੱਤਾ ਗਿਆ ਹੈ (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਤੇ ਏਸੇ ਤਰ੍ਹਾਂ ਜੋਗਾ ਏਰੀਆ ਵੀ ਛੱਡ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਇਹ ਰਿਕਾਰਡ ਦੀਆਂ ਗੱਲਾਂ ਹਨ । ਮੈਂ ਇਧਰ ਉਧਰ ਦੀ ਗੱਲ ਨਹੀਂ ਕਰਨਾ ਚਾਹੁੰਦਾ । ਮੈਂ ਅਗਲੀ ਤੀਜੀ ਚਿੱਠੀ ਪੜ੍ਹਨੀ ਚਾਹੁੰਦਾ ਹਾਂ ਜਿਹੜੀ ਕਿ ਡੀ. ਸੀ. ਨੇ ਵਿੱਤ ਕਮਿਸ਼ਨਰ (ਵਿਕਾਸ) ਨੂੰ 20-20 ਕਿਲੋਮੀਟਰ ਸੜਕਾਂ ਬਠਿੰਡਾ ਜ਼ਿਲ੍ਹੇ ਬਾਰੇ ਹਲਕਾ ਵਾਈਜ਼ ਦੇਣ ਬਾਰੇ ਲਿਖੀ ਹੈ (ਵਿਘਨ)

**ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ...

**ਸ੍ਰੀ ਸਪੀਕਰ** : ਹਾਂ ਜੀ, ਚੌਧਰੀ ਸਵਰਨਾ ਰਾਮ ਜੀ ।

**ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ** : ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ ਇਥੇ ਕਹਿ ਰਹੇ ਹਨ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਸਾਰੀਆਂ ਸੀਟਾਂ ਪੰਜਾਬ ਦੀ ਅਸੈਂਬਲੀ ਦੀਆਂ ਹਾਰਨ ਤੋਂ ਬਾਅਦ ਅੱਜ ਬੋਲਣ ਲਗੇ ਹਨ । ਜਦੋਂ ਸਰਦਾਰ ਸੁਖਬੀਰ ਸਿੰਘ ਬਾਦਲ ਪਾਰਲੀਮੈਂਟ ਦੀ ਸੀਟ ਹਾਰੇ, ਉਸ ਵੇਲੇ ਤਾਂ ਮਸ਼ੀਨਾਂ ਇਨ੍ਹਾਂ ਨੂੰ ਬੜੀਆਂ ਸਹੀ ਲਗਦੀਆਂ ਸਨ । ਅੱਜ ਉਨ੍ਹਾਂ ਸਾਰੀਆਂ ਗੱਲਾਂ ਤੋਂ ਧਿਆਨ ਹਟਾਉਣ ਵਾਸਤੇ ਇਹ * * ਗੱਲਾਂ ਕਰਦੇ ਪਏ ਹਨ ਤੇ ਪੰਜਾਬ ਵਿਧਾਨ ਸਭਾ ਨੂੰ ਇਨ੍ਹਾਂ ਨੇ * * ਵਿਚ ਵਿਚ ਬਦਲ ਦਿੱਤਾ ਹੈ (ਵਿਘਨ) (ਸ਼ੋਰ) ।

---

**Expunged as ordered by the Chair.

**ਚੌਧਰੀ ਜਗਜੀਤ ਸਿੰਘ** : ** ** ** ** **

**ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ** : ** ** **

**ਸ੍ਰੀ ਸਪੀਕਰ** : ਜੋ ਕੁਝ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ। ਚੌਧਰੀ ਸਵਰਨਾ ਰਾਮ ਜੀ, ਨਹੀਂ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸੱਚਾਈ ਨੂੰ ਸੁਣਨਾ ਬੜਾ ਔਖਾ ਹੁੰਦਾ ਹੈ...(ਵਿਘਨ)

**ਸ੍ਰੀ ਸਪੀਕਰ** : ਜੱਸੀ ਜੀ, ਤੁਹਾਡੀ ਗੱਲ ਦਾ ਸੀ ਐਮ. ਸਾਹਿਬ ਜਵਾਬ ਦੇਣ ਲੱਗੇ ਸੀ। ਜੇ ਉਨ੍ਹਾਂ ਦੀ ਗੱਲ ਨਾਲ ਤੁਹਾਡਾ ਮਸਲਾ ਹੱਲ ਹੋ ਜਾਵੇ ਤਾਂ ਸਮਝੋ ਗੱਲ ਖਤਮ ਹੋ ਗਈ। ਸੀ.ਐਮ. ਸਾਹਿਬ ਜਵਾਬ ਦੇਣ ਲੱਗੇ ਹਨ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਮੈਂ ਇਹ ਚਿੱਠੀਆਂ ਪੜ੍ਹ ਦਿੰਦਾ ਹਾਂ, ਉਸ ਤੋਂ ਬਾਅਦ ਇਹ ਜਵਾਬ ਦੇ ਦੇਣ।

**ਸ੍ਰੀ ਸਪੀਕਰ** : ਸੀ.ਐਮ. ਸਾਹਿਬ ਦੀ ਗੱਲ ਸੁਣਨ ਤੋਂ ਬਾਅਦ ਵੀ ਜੇ ਤੁਹਾਡੀ ਤਸੱਲੀ ਨਾ ਹੋਵੇ ਤਾਂ ਫਿਰ ਮੈਂ ਤੁਹਾਨੂੰ ਸੁਣਨ ਲਈ ਤਿਆਰ ਹਾਂ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੈਨੂੰ ਇਹ ਚਿੱਠੀਆਂ ਪੜ੍ਹ ਲੈਣ ਦਿਓ, ਸੀ.ਐਮ. ਸਾਹਿਬ ਉਸ ਤੋਂ ਬਾਅਦ ਜਵਾਬ ਦੇ ਦੇਣ। ਪਹਿਲਾਂ ਮੈਨੂੰ ਸਰਕਾਰ ਦੀਆਂ ਇਹ ਚਿੱਠੀਆਂ ਪੜ੍ਹ ਲੈਣ ਦਿਓ ਉਸ ਤੋਂ ਬਾਅਦ ਸਾਰੀਆਂ ਗੱਲਾਂ ਦਾ ਇਕੱਠਾ ਜਵਾਬ ਇਹ ਦੇਣ।

ਮੈਂ ਗੱਲ ਕਰ ਰਿਹਾ ਸੀ ਕਿ ਡੀ. ਸੀ. ਬਠਿੰਡਾ ਨੇ 9 ਨਵੰਬਰ ਨੂੰ ਵਿੱਤ ਕਮਿਸ਼ਨਰ ਨੂੰ ਚਿੱਠੀ ਲਿਖੀ ਜਿਸ ਵਿਚ ਲਿਖਿਆ ਗਿਆ ਹੈ ਕਿ 20-20 ਕਿਲੋਮੀਟਰ ਸੜਕਾਂ ਦਾ ਹਲਕਾਵਾਰ ਵੇਰਵਾ ਮੈਂ ਭੇਜ ਰਿਹਾ ਹਾਂ ਜੋ ਇਸ ਤਰ੍ਹਾਂ ਹੈ :

ਵਿਧਾਨ ਸਭਾ ਹਲਕਾ ਬਠਿੰਡਾ ਨੂੰ 20 ਕਿਲੋਮੀਟਰ

ਵਿਧਾਨ ਸਭਾ ਹਲਕਾ ਨਥਾਣਾ ਨੂੰ 20 ਕਿਲੋਮੀਟਰ

ਵਿਧਾਨ ਸਭਾ ਹਲਕਾ ਫੂਲ ਨੂੰ 20 ਕਿਲੋਮੀਟਰ

ਵਿਧਾਨ ਸਭਾ ਹਲਕਾ ਨਥਾਣਾ ਨੂੰ 22 ਕਿਲੋਮੀਟਰ

ਵਿਧਾਨ ਸਭਾ ਹਲਕਾ ਪੱਕਾ ਕਲਾਂ ਨੂੰ 20 ਕਿਲੋਮੀਟਰ

ਅਤੇ

ਵਿਧਾਨ ਸਭਾ ਹਲਕਾ ਤਲਵੰਡੀ ਸਾਬੋ ਨੂੰ 7 ਕਿਲੋਮੀਟਰ ਸੜਕਾਂ ਲਿਖਿਆ ਗਿਆ ਹੈ। ** ** ** ** ਇਹ ਚਿੱਠੀ ਦੀ ਗੱਲ ਹੈ, ਰਿਕਾਰਡ ਦੀ ਗੱਲ ਹੈ। ਅਮੀਰ

**Not recorded as ordered by the Chair.

[ਸ਼੍ਰੀ ਹਰਮਿੰਦਰ ਸਿੰਘ ਜੱਸੀ]

ਵਿਚ ਸਿਰਫ ਇਕ ਲਾਈਨ ਮੈਂ ਪੜ੍ਹ ਦਿੰਦਾ ਹਾਂ ਕਿਉਂਕਿ ਚਿੱਠੀ ਕਾਫੀ ਲੰਮੀ ਹੈ । ਇਸ ਵਿਚ ਲਿਖਿਆ ਗਿਆ ਹੈ ਕਿ ਤਲਵੰਡੀ ਸਾਬੋ ਹਲਕੇ ਦੀਆਂ ਜਿਹੜੀਆਂ ਬਾਕੀ ਸੜਕਾਂ ਰਹਿੰਦੀਆਂ ਹਨ ਜਾਂ ਜੋਗਾ ਹਲਕੇ ਦੀਆਂ ਰਹਿੰਦੀਆਂ ਹਨ, ਉਨ੍ਹਾਂ ਬਾਰੇ ਜੋ ਸੀ.ਐਮ. ਸਾਹਿਬ ਕਹਿਣਗੇ, ਉਹ ਬਣਾਈਆਂ ਜਾਣਗੀਆਂ । ਉਨਾਂ ਚਿਰ ਇਨ੍ਹਾਂ ਸੜਕਾਂ ਨੂੰ ਕੋਈ ਪ੍ਰਵਾਨਗੀ ਨਾ ਦਿੱਤੀ ਜਾਵੇ ।

**ਸ਼੍ਰੀ ਸਪੀਕਰ** : * * ਨੂੰ ਰਿਕਾਰਡ ਨਹੀਂ ਕਰਨਾ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਇਸ ਤੋਂ ਬਾਅਦ ਨੀਂਹ-ਪੱਥਰ ਲਾਉਣ ਦੀ ਗੱਲ ਆਉਂਦੀ ਹੈ । ਨੀਂਹ-ਪੱਥਰ ਕੋਈ ਐਮ.ਐਲ.ਏ. ਲਾਵੇ, ਕੋਈ ਡੀ.ਸੀ. ਲਾਵੇ ਜਾਂ ਸੀ.ਐਮ. ਲਾਵੇ, ਸਾਨੂੰ ਕੋਈ ਇਤਰਾਜ਼ ਨਹੀਂ, ਇਤਰਾਜ਼ ਸਾਨੂੰ ਉਦੋਂ ਹੁੰਦਾ ਹੈ ਜਦੋਂ ਕੋਈ ਅਜਿਹਾ ਵਿਅਕਤੀ ਨੀਂਹ-ਪੱਥਰ ਲਾਵੇ ਜਿਹੜਾ ਕਿਸੇ ਵੀ ਸੰਸਥਾ ਦਾ ਮੈਂਬਰ ਨਾ ਹੋਵੇ । ਇਕ ਥਾਂ ਡੀ. ਸੀ. ਨੇ ਜਿਹੜਾ ਪੱਥਰ ਲਾਇਆ ਹੈ, ਉਸ ਤੇ ਲਿਖਿਆ ਹੈ ਸਹਿਯੋਗ ਸਰਦਾਰ ਜ਼ਸਜੀਤ ਸਿੰਘ । ਮੈਂ ਬੇਨਤੀ ਕਰ ਰਿਹਾ ਹਾਂ ਕਿ ਕਈ ਅਜਿਹੇ ਲੋਕਾਂ ਵੱਲੋਂ ਪੱਥਰ ਲਗਾਏ ਜਾਂਦੇ ਹਨ ਜਿਨ੍ਹਾਂ ਦਾ ਲੋਕਾਂ ਵਿਚ ਕੋਈ ਆਧਾਰ ਨਹੀਂ ਹੈ । ਇਥੋਂ ਤੱਕ ਕਿ ਕਈ ਲੋਕ ਸਰਪੰਚ ਜਾਂ ਮੈਂਬਰ ਪੰਚਾਇਤ ਨਹੀਂ ਚੁਣੇ ਗਏ ......

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ** ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਹੀਂ ਕਰਨਾ । ਹੁਣ ਸੀ.ਐਮ. ਸਾਹਿਬ ਬੋਲਣਗੇ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, * * (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : Mr. Speaker, I have a right to raise the Point of Order as you have alloted me the time. ਮੇਰਾ ਪੁਆਇੰਟ ਆਫ ਆਰਡਰ ਹੈ । ਪਹਿਲਾਂ ਮੇਰਾ ਪੁਆਇੰਟ ਆਫ ਆਰਡਰ ਹੋਣਾ ਚਾਹੀਦਾ ਹੈ । ਰੂਲਜ਼ ਪਰਮਿਟ ਕਰਦੇ ਹਨ । ਮੈਂ ਸਪੀਕਰ ਸਾਹਿਬ ਦੀ ਇਜ਼ਾਜ਼ਤ ਤੋਂ ਬਗੈਰ ਕਦੇ ਨਹੀਂ ਬੋਲਦਾ । (ਵਿਘਨ) ਮੈਂ ਪੁਆਇੰਟ ਆਫ ਆਰਡਰ ਤੇ ਖੜ੍ਹਾ ਹਾਂ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ (ਵਿਘਨ)

**ਸ਼੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਬੋਲੋ । ਜੱਸੀ ਜੀ, ਤੁਸੀਂ ਬੈਠੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਅਸੀਂ ਗਵਰਨਰ ਐਡਰੈਸ ਦੀ ਪੂਰੀ ਕਿਤਾਬ ਹਰ ਮੈਂਬਰ ਨੂੰ ਮੁਹੱਈਆ ਕਰ ਦਿੱਤੀ ਹੈ ਔਰ ਗਵਰਨਰ ਸਾਹਿਬ ਨੇ ਆਪਣਾ ਐਡਰੈਸ ਇਥੇ ਹਾਊਸ ਵਿੱਚ ਪੜ੍ਹ ਵੀ ਦਿੱਤਾ ਹੈ । (ਵਿਘਨ)

---

**Not recorded as ordered by the Chair.

ਜੇ ਮੇਰੀ ਕੋਈ ਗੱਲ ਚੰਗੀ ਨਹੀਂ ਲਗਦੀ ਤਾਂ ਸਪੀਕਰ ਸਾਹਿਬ ਉਸ ਨੂੰ ਓਵਰ-ਰੂਲ ਕਰ ਦੇਣ। ਜੋ ਸਰਕਾਰ ਦੀ ਪਾਲਿਸੀ ਹੈ ਉਹ ਸਾਰੀ ਇਸ ਵਿੱਚ ਲਿਖ ਦਿੱਤੀ ਗਈ ਹੈ। ਚਾਹੇ ਗਲਤ ਹੈ ਚਾਹੇ ਠੀਕ ਹੈ। ਹਰ ਮੈਂਬਰ ਨੇ ਉਸ ਐਡਰਸ ਨੂੰ ਪੜ੍ਹ ਲਿਆ ਹੈ, ਸੁਣ ਲਿਆ ਹੈ। ਜੋ ਅਸੀਂ ਉਸ ਵਿੱਚ ਲਿਖਿਆ ਹੈ ਜੇ ਉਹ ਗਲਤ ਹੈ ਤਾਂ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਪੁਆਇੰਟ-ਆਊਟ ਕਰਨ, ਉਸਤੇ ਨੁਕਤਾਚੀਨੀ ਕਰਨ ਲੇਕਿਨ ਜ਼ੀਰੋ ਆਵਰ ਦੇ ਵਿੱਚ ਉਠ ਕੇ ਇਸ ਤਰ੍ਹਾਂ ਹਾਊਸ ਨੂੰ ਚੱਲਣ ਨਾ ਦੇਣਾ, ਇਹ ਬਿਲਕੁਲ ਵੀ ਠੀਕ ਨਹੀਂ ਔਰ ਨਾ ਹੀ ਇਸ ਨਾਲ ਜਨਤਾ ਦੀ ਸੇਵਾ ਠੀਕ ਤਰੀਕੇ ਦੇ ਨਾਲ ਹੋ ਸਕਦੀ ਹੈ। (ਵਿਘਨ) ਸਾਨੂੰ ਜੋ ਅਧਿਕਾਰ ਮਿਲੇ ਹਨ ਇਸ ਤਰ੍ਹਾਂ ਕਰਕੇ ਨਾ ਹੀ ਅਸੀਂ ਉਨ੍ਹਾਂ ਦੀ ਠੀਕ ਵਰਤੋਂ ਕਰ ਰਹੇ ਹਾਂ। ਮੈਨੂੰ ਸਭ ਤੋਂ ਵੱਧ ਅਫਸੋਸ ਦੀ ਗੱਲ ਇਹ ਲੱਗੀ ਹੈ ਕਿ ਜਿਸ ਵਕਤ ਜੱਸੀ ਸਾਹਿਬ ਨੇ ਆਪਣਾ ਮੁੱਦਾ ਉਠਾਇਆ; ਲੀਡਰ ਆਫ ਦੀ ਹਾਊਸ ਉਸ ਵਕਤ ਖੜ੍ਹੇ ਸਨ, ਇਹ ਉਨ੍ਹਾਂ ਨੂੰ ਸੁਣਨ ਵਾਸਤੇ ਵੀ ਤਿਆਰ ਨਹੀਂ ਹਨ। ਅੱਜ ਇਹ ਕਹਿੰਦੇ ਹਨ ਕਿ ਇੱਕ ਗਲਤ ਆਦਮੀ ਨੇ ਉਥੇ ਨੀਂਹ-ਪੱਥਰ ਰੱਖ ਦਿੱਤਾ। ਅੱਜ ਇਹ ਭੁੱਲ ਗਏ ਹਨ ਜਦੋਂ ਇਨ੍ਹਾਂ ਦੇ ਮੈਂਬਰ ਸੰਜੇ ਗਾਂਧੀ ਦੀਆਂ ਜੁੱਤੀਆਂ ਚੁੱਕਦੇ ਫਿਰਦੇ ਸਨ। ਅੱਜ ਇਹ ਸਾਨੂੰ ਸਬਕ ਸਿਖਾਉਂਦੇ ਹਨ। (ਵਿਘਨ)

**ਸ਼੍ਰੀ ਸਪੀਕਰ :** ਜੱਸੀ ਜੀ, ਤੁਸੀਂ ਹੁਣ ਖਤਮ ਕਰੋ। ਬੈਠ ਜਾਓ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਮੇਰੀ ਇਕ ਹੀ ਗੱਲ ਰਹਿ ਗਈ ਹੈ।**

**ਸ਼੍ਰੀ ਸਪੀਕਰ :** ਜੋ ਇਹ ਮੇਰੀ ਆਗਿਆ ਤੋਂ ਬਿਨਾਂ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ** **

**ਸ਼੍ਰੀ ਸਪੀਕਰ :** ਨਹੀਂ ਜੀ, ਜੱਸੀ ਜੀ, ਨਹੀਂ। ਇਹ ਤੁਸੀਂ ਗਵਰਨਰ ਐਡਰੈਸ ਤੇ ਕਹਿ ਲੈਣਾ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ** **

**ਸ਼੍ਰੀ ਸਪੀਕਰ :** ਨਹੀਂ ਜੀ, ਜੱਸੀ ਜੀ, ਨਹੀਂ। ਬਰਾੜ ਸਾਹਿਬ. ਤੁਸੀ ਦੱਸੋ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਤੁਹਾਡੀ ਬੜੀ ਮਿਹਰਬਾਨੀ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। (ਵਿਘਨ)

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ :** ਪੁਆਇੰਟ ਆਫ ਆਰਡਰ ਸਪੀਕਰ ਸਾਹਿਬ।...

**ਸ਼੍ਰੀ ਸਪੀਕਰ :** ਤੁਸੀਂ ਬੈਠੋ ਜੀ। ਤੁਹਾਡਾ ਪੁਆਇੰਟ ਆਫ ਆਰਡਰ ਵੀ ਸੁਣਦੇ ਹਾਂ। ਪਹਿਲਾਂ ਬਰਾੜ ਸਾਹਿਬ।

**Not recorded as ordered by the Chair

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ** **

**ਸ਼੍ਰੀ ਸਪੀਕਰ :** ਇਹ ਕੁਝ ਵੀ ਰਿਕਾਰਡ ਨਹੀਂ ਕਰਨਾ। ਸਾਹਨੀ ਸਾਹਿਬ, ਤੁਸੀਂ ਬੋਲੋ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਜਿਸ ਕੰਮ ਨੂੰ ਜੱਸੀ ਜੀ ਨੇ ਚੁੱਕਿਆ ਹੈ, ਉਸ ਤੇ ਬਰਾੜ ਸਾਹਿਬ ਵੀ ਉਠੇ। ਸਪੀਕਰ ਸਾਹਿਬ, ਜਿਸ ਵੇਲੇ ਚੌਧਰੀ ਸਾਹਿਬ ਮੰਤਰੀ ਸਨ ਬਟਾਲੇ ਜਾ ਕੇ ਜਿਹੜੇ ਬੰਦੇ ਹਾਰੇ ਸੀ, ਉਨ੍ਹਾਂ ਨੇ ਚੈਕ ਵੰਡੇ, ਉਦੋਂ ਅਸੀਂ ਇਨ੍ਹਾਂ ਨੂੰ ਇਸ ਬਾਰੇ ਕਿਹਾ ਤਾਂ ਉਸ ਵੇਲੇ ਇਹ ਕਹਿੰਦੇ ਸਨ ਕਿ ਅਸੀਂ ਵੰਡ ਸਕਦੇ ਹਾਂ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਹੁਣ ਇਨ੍ਹਾਂ ਨੂੰ ਸਾਡੀਆਂ ਗੱਲਾਂ ਚੁਭਦੀਆਂ ਹਨ।

**ਚੌਧਰੀ ਜਗਜੀਤ ਸਿੰਘ :** ** ** **

**ਸ਼੍ਰੀ ਸਪੀਕਰ :** ਜੋ ਚੌਧਰੀ ਜੀ ਬਿਨ੍ਹਾਂ ਆਗਿਆ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ। (ਸ਼ੋਰ) (ਵਿਘਨ) ਹਾਂ ਜੀ, ਖਿਆਲਾ ਜੀ ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੋ ਮੁੱਖ ਮੰਤਰੀ ਜੀ ਨੇ ਵਿਧਾਨ ਸਭਾ ਦੇ ਵਿਚ ਕਿਹਾ ਕਿ ਮੈਂ ਜੋਗਾ ਹਲਕੇ ਵਿਚ ਢਾਈ ਕਰੋੜ ਰੁਪਏ ਦੇ ਕੇ ਆਇਆ ਹਾਂ। ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਢਾਈ ਕਰੋੜ ਰੁਪਿਆ ਦਿੱਤਾ ਭਾਵੇਂ ਕਿ ਮੈਨੂੰ ਨਹੀਂ ਸੱਦਿਆ ਗਿਆ। ਪਰ ਨਾਲ ਦੀ ਨਾਲ ਹੀ ਮੈਂ ਇਕ ਹੋਰ ਬੇਨਤੀ ਕਰਦਾ ਹਾਂ ਕਿ ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਅਸੀਂ ਕਿਸੇ ਨਾਲ ਵਿਤਕਰਾ ਨਹੀਂ ਕਰਦੇ। ਅੱਜ ਤੋਂ ਤਿੰਨ ਸਾਲ ਪਹਿਲਾਂ ਸੰਤ ਬਾਬਾ ਫਤਹਿ ਸਿੰਘ ਦੀ ਸਰਕਾਰੀ ਬਰਸੀ ਮਨਾਈ ਗਈ ਸੀ। ਮੁੱਖ ਮੰਤਰੀ ਜੀ ਉਥੇ ਗਏ ਸਨ... (ਵਿਘਨ)

**ਸ਼੍ਰੀ ਸਪੀਕਰ :** ਖਿਆਲਾ ਜੀ, ਤੁਸੀਂ ਇਹ ਸਾਰੀਆਂ ਗੱਲਾਂ ਗਵਰਨਰ ਐਡਰਸ ਤੇ ਬੋਲਦੇ ਸਮੇਂ ਕਹਿ ਸਕਦੇ ਹੋ। ਬੈਠ ਜਾਉ।

**ਸਰਦਾਰ ਬਲਦੇਵ ਸਿੰਘ ਖਿਆਲਾ :** ** **

**ਸ਼੍ਰੀ ਸਪੀਕਰ :** ਖਿਆਲਾ ਜੀ, ਨਹੀਂ।

---

**Expunged/Not recorded as ordered by the Chair.

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ।

** **

**ਸ੍ਰੀ ਸਪੀਕਰ** : ਨਹੀਂ, ਖਿਆਲਾ ਜੀ, ਬੈਠ ਜਾਓ। Not to be recorded.

**ਸਰਦਾਰ ਬਲਦੇਵ ਸਿੰਘ ਖਿਆਲਾ** : ** **

**ਸ੍ਰੀ ਸਪੀਕਰ** : ਖਿਆਲਾ ਜੀ ਜੋ ਵੀ ਬੋਲ ਰਹੇ ਹਨ, ਉਹ ਰਿਕਾਰਡ ਨਹੀਂ ਕਰਨਾ। ਖਿਆਲਾ ਜੀ, ਕੋਈ ਵੀ ਗੱਲ ਰਿਕਾਰਡ ਨਹੀਂ ਹੋ ਰਹੀ। ਬੈਠ ਜਾਓ। ਹਾਂ ਜੀ, ਜਥੇਦਾਰ ਤੋਤਾ ਸਿੰਘ ਜੀ, ਤੁਸੀਂ ਬੋਲੋ। (ਵਿਘਨ.....)

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ** ਮੰਤਰੀ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਭਾਵੇਂ ਇਨਕੁਆਰੀ ਕਰਵਾ ਲੈਣ, ਬੜੀ ਖੁਸ਼ੀ ਨਾਲ ਕਰਵਾ ਲੈਣ, ਇਹ ਗੱਲ ਬਿਲਕੁਲ ਗਲਤ ਨਿਕਲੇਗੀ ਕਿ ਵਿਤਕਰਾ ਕੀਤਾ ਜਾ ਰਿਹਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੱਲੋਂ ਪਹਿਲਾਂ ਵੀ 20-20 ਕਿਲੋਮੀਟਰ ਸੜਕਾਂ ਹਰੇਕ ਹਲਕੇ ਵਿਚ ਬਣਵਾਈਆਂ ਗਈਆਂ ਸਨ ਅਤੇ ਹੁਣ ਵੀ ਬਣਵਾਈਆਂ ਜਾ ਰਹੀਆਂ ਹਨ। ਵਿਤਕਰਾ ਤਾਂ ਪਹਿਲਾਂ ਸਾਡੇ ਨਾਲ ਹੋਇਆ ਸਾਲ 1992 ਤੋਂ ਲੈ ਕੇ 1997 ਤੱਕ ਜਦੋਂ ਇਨ੍ਹਾਂ ਦੀ (ਕਾਂਗਰਸ ਵੱਲ ਇਸ਼ਾਰਾ) ਸਰਕਾਰ ਸੀ। ਉਸ ਵੇਲੇ ਮੋਗੇ ਜ਼ਿਲ੍ਹੇ ਵਿਚ ਇਕ ਕਿਲੋਮੀਟਰ ਵੀ ਸੜਕ ਨਹੀਂ ਸੀ ਬਣਾਈ ਗਈ। (ਸ਼ੋਰ)......(ਵਿਘਨ) ਸਾਹਮਣੇ ਮੇਰਾ ਵੀਰ ਅਜੈਬ ਸਿੰਘ ਰੌਂਤਾ ਬੈਠਾ ਹੈ, ਸਾਥੀ ਰੂਪ ਲਾਲ ਦਾ ਲੜਕਾ ਵਿਜੈ ਸਾਥੀ ਉਸ ਵੇਲੇ ਐਮ.ਐਲ.ਏ. ਸੀ, ਸ਼੍ਰੀਮਤੀ ਮਾਲਤੀ ਥਾਪਰ ਵੀ ਐਮ.ਐਲ.ਏ. ਸੀ। ਇਨ੍ਹਾਂ ਦੇ ਕਿਸੇ ਵੀ ਹਲਕੇ ਵਿਚ ਪੂਰੇ ਪੰਜ ਸਾਲਾਂ ਵਿਚ ਇਕ ਕਿਲੋਮੀਟਰ ਸੜਕ ਵੀ ਨਹੀਂ ਸੀ ਬਣਾਈ। (ਵਿਘਨ)

**ਸਰਦਾਰ ਬਲਦੇਵ ਸਿੰਘ ਖਿਆਲਾ** : ** **

**ਸ੍ਰੀ ਸਪੀਕਰ** : ਖਿਆਲਾ ਜੀ, ਕੁਝ ਵੀ ਰਿਕਾਰਡ ਨਹੀਂ ਹੋ ਰਿਹਾ। ਬੈਠ ਜਾਓ, ਹੁਣ ਬਾਦਲ ਸਾਹਿਬ ਬੋਲਣਗੇ। (ਵਿਘਨ) ਡੋਗਰਾ ਜੀ ਬੈਠ ਜਾਓ, ਹੁਣ ਬਾਦਲ ਸਾਹਿਬ ਦੀ ਗੱਲ ਸੁਣ ਲੈਣ ਦਿਓ। ਬਾਦਲ ਸਾਹਿਬ ਜਵਾਬ ਦੇਣ ਲੱਗੇ ਹਨ।

---

**Not recorded as ordered by the Chair.

## STATEMENT MADE IN REPLY TO MATTERS RAISED DURING ZERO HOUR

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਜੱਸੀ ਸਾਹਿਬ, ਬਰਾੜ ਸਾਹਿਬ ਅਤੇ ਖਿਆਲਾ ਸਾਹਿਬ ਦਾ ਅਤੇ ਹੋਰ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਕ ਇਸ਼ੂ ਹਾਊਸ ਦੇ ਸਾਹਮਣੇ ਰੱਖਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਮੌਕਾ ਦਿਤਾ ਕਿ ਮੈਂ ਜੋ ਇਨ੍ਹਾਂ ਨੂੰ ਥੋੜ੍ਹਾ ਬਹੁਤ ਗਿਲਾ ਹੈ, ਉਸ ਸਵਾਲ ਦਾ ਜਵਾਬ ਇਥੇ ਦੇ ਸਕਾਂ ਤਾਂ ਕਿ ਇਨ੍ਹਾਂ ਨੂੰ ਫੇਰ ਗੱਲ ਕਹਿਣ ਦਾ ਮੌਕਾ ਨਾ ਮਿਲੇ। (ਟਰੇਜਰੀ ਬੈਂਚਾਂ ਵਲੋਂ ਥੰਪਿੰਗ)। ਜੱਸੀ ਸਾਹਿਬ ਨੇ ਫ਼ਰਮਾਇਆ ਕਿ......... (ਵਿਘਨ)।

**ਸ਼੍ਰੀ ਸਪੀਕਰ** : ਜਦੋਂ ਲੀਡਰ ਆਫ ਦੀ ਹਾਊਸ ਬੋਲ ਰਿਹਾ ਹੋਵੇ ਤਾਂ ਚੁੱਪ ਕਰਕੇ ਗੱਲ ਸੁਣਨੀ ਚਾਹੀਦੀ ਹੈ।

ਮੁੱਖ ਮੰਤਰੀ : ਜੱਸੀ ਸਾਹਿਬ ਨੇ ਚਾਰ ਗੱਲਾਂ ਕਹੀਆਂ। ਇਕ ਗਰਾਂਟ ਇਨ੍ਹਾਂ ਦੇ ਹਲਕੇ ਵਿੱਚ ਜਾਂ ਖਿਆਲਾ ਸਾਹਿਬ ਦੇ ਹਲਕੇ ਵਿੱਚ ਦੇਣ ਬਾਰੇ, ਦੂਸਰੀ ਸੜਕਾਂ ਬਾਰੇ, ਤੀਸਰੀ ਨੀਂਹ ਪੱਥਰ ਰੱਖਣ ਬਾਰੇ ਅਤੇ ਚੌਥੀ ਕਰਾਹਿਆਂ ਦੀ ਗੱਲ ਕੀਤੀ ਹੈ। ਪਹਿਲੀ ਜੱਸੀ ਸਾਹਿਬ ਨੇ ਗਰਾਂਟ ਦੀ ਗੱਲ ਕੀਤੀ ਹੈ, ਸਾਰੇ ਹਾਊਸ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪੰਜਾਬ ਦੇ ਸਾਰੇ ਹਲਕਿਆਂ ਭਾਵੇਂ ਉਥੇ ਕੋਈ ਆਪੋਜ਼ੀਸ਼ਨ ਦਾ ਐਮ.ਐਲ.ਏ. ਹੈ ਜਾਂ ਰੂਲਿੰਗ ਪਾਰਟੀ ਦਾ ਮੈਂਬਰ ਉਥੇ ਨੁਮਾਇੰਦਗੀ ਕਰਦਾ ਹੈ, ਉਨ੍ਹਾਂ ਦੇ ਨਾਲ ਕੋਈ ਵੀ ਵਿਤਕਰਾ ਨਹੀਂ ਹੋਇਆ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ** ** *

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। Not to be recorded.

**ਮੁੱਖ ਮੰਤਰੀ** : ਪਤਾ ਜੱਸੀ ਸਾਹਿਬ ਨੂੰ ਵੀ ਹੈ ਪਰ ਉਹ ਸਮਝਦੇ ਸਨ ਕਿ ਇਸ ਤਰ੍ਹਾਂ ਮੈਂ ਚਿੱਠੀਆਂ ਪੜ੍ਹ ਕੇ ਜਾਂ ਗੱਲਾਂ ਕਰਕੇ ਗੁੰਮਰਾਹ ਕਰ ਦੇਵਾਂਗਾ। ਸਪੀਕਰ ਸਾਹਿਬ, ਹਰ ਹਲਕੇ ਨੂੰ ਫੰਡਜ਼ ਦੇਣ ਦੇ ਕਈ ਸੋਰਸਿਜ਼ ਹਨ। ਰੂਰਲ ਡਿਵੈਲਪਮੈਂਟ ਲਈ ਵੀ ਪੈਸਾ ਜਾਂਦਾ ਹੈ ਅਤੇ ਹੋਰ ਤਰੀਕਿਆਂ ਨਾਲ ਵੀ ਪੈਸੇ ਜਾਂਦੇ ਹਨ ਲੇਕਿਨ ਮੇਰਾ ਫੈਸਲਾ ਸੀ ਕਿ ਇੰਨਾ ਫੰਡ ਹਰ ਹਲਕੇ ਵਿੱਚ ਜਾਵੇ। ਇਨ੍ਹਾਂ ਨੂੰ ਜਾਣ ਕੇ ਖੁਸ਼ੀ ਹੋਵੇਗੀ, ਜਿਸ ਦਾ ਇਨ੍ਹਾਂ ਨੂੰ ਵੀ ਪਤਾ ਹੈ ਕਿ ਬਠਿੰਡਾ ਜ਼ਿਲ੍ਹੇ ਦੇ ਦੂਜੇ ਹਲਕਿਆਂ ਵਿੱਚ ਇੱਕ-ਇੱਕ ਕਰੋੜ ਰੁਪਏ ਭੇਜੇ ਗਏ। ਪਰ ਇਹ ਦੋਵੇਂ ਮੇਰੇ ਭਰਾ ਜੱਸੀ ਸਾਹਿਬ ਅਤੇ ਖਿਆਲਾ ਸਾਹਿਬ, ਜਿਨ੍ਹਾਂ ਦਾ ਮੈਂ ਬਹੁਤ ਸਤਿਕਾਰ ਕਰਦਾ ਹਾਂ, ਮੈਂ ਇਨ੍ਹਾਂ ਦੇ ਇਲਾਕੇ ਵਿੱਚ, ਇਨ੍ਹਾਂ ਦੇ ਘਰ ਜਾ ਕੇ ਦੋ-ਦੋ ਕਰੋੜ ਰੁਪਏ ਦੇ ਕੇ ਆਇਆ ਹਾਂ। ਮੈਂ ਦੂਜਿਆਂ ਨਾਲੋਂ ਦੁੱਗਣਾ ਪੈਸਾ ਦੇ ਕੇ ਆਇਆ ਹਾਂ। ਜੇ ਬਠਿੰਡਾ ਜ਼ਿਲ੍ਹੇ ਦੇ ਦੂਜੇ ਹਲਕਿਆਂ ਨਾਲੋਂ ਜੱਸੀ ਸਾਹਿਬ ਅਤੇ ਖਿਆਲਾ ਸਾਹਿਬ ਦੇ ਹਲਕੇ ਵਿੱਚ ਡੇਢ ਗੁਣਾ ਰੁਪਿਆ ਨਾ ਦਿਤਾ ਗਿਆ ਹੋਵੇ ਤਾਂ ਇਹ ਮੇਰੇ ਕੋਲ

**Not recorded as ordered by the Chair.

ਆ ਜਾਣ ਤਾਂ ਮੈਂ ਇਨ੍ਹਾਂ ਤੋਂ ਹੱਥ ਜੋੜ ਕੇ ਮੁਆਫੀ ਮੰਗ ਲਵਾਂਗਾ । ਜੇ ਜੱਸੀ ਸਾਹਿਬ ਅਤੇ ਖਿਆਲਾ ਸਾਹਿਬ ਮੇਰੇ ਕੋਲ ਆਉਣਾ ਚੰਗਾ ਨਹੀਂ ਸਮਝਦੇ ਤਾਂ ਮੈਂ ਖੁਦ ਇਨ੍ਹਾਂ ਦੇ ਕਮਰੇ ਵਿੱਚ ਚਲਾ ਜਾਂਦਾ ਹਾਂ । ਮੈਂ ਇਨ੍ਹਾਂ ਨੂੰ ਪੁੱਛ ਕੇ, ਕਿ ਜੇ ਰੱਤੀ ਭਰ ਕਮੀ ਹੈ, ਜੇ ਇਨ੍ਹਾਂ ਨੂੰ ਡੇਢ ਗੁਣਾਂ ਪੈਸਾ ਨਹੀਂ ਦਿਤਾ ਤਾਂ ਮੈਂ ਦੁੱਗਣਾ ਦੇਵਾਂਗਾ । ਜੇਕਰ ਇਹ ਕਹਿਣਗੇ ਕਿ ਡਿਉਢਾ ਪੈਸਾ ਨਹੀਂ ਦਿਤਾ ਤਾਂ ਇਹ ਮੈਨੂੰ ਉਲਾਂਭਾ ਦੇ ਸਕਦੇ ਹਨ, ਮੈਂ ਉਲਾਂਭੇ ਦੀ ਕਮੀ ਨੂੰ ਦੂਰ ਕਰ ਦੇਵਾਂਗਾ ।

ਦੂਸਰੀ ਗੱਲ ਸੜਕਾਂ ਬਾਰੇ ਹੈ । ਮੈਂ ਦੱਸਿਆ ਸੀ ਕਿ ਅਸੀਂ ਸਾਰੇ ਹਲਕਿਆਂ ਵਿੱਚ 20-20 ਕਿਲੋਮੀਟਰ ਸੜਕਾਂ ਬਣਾਉਣੀਆਂ ਹਨ । ਪਰ ਜੱਸੀ ਸਾਹਿਬ ਨੇ ਅਤੇ ਖਿਆਲਾ ਸਾਹਿਬ ਨੇ ਜੋ ਕਿਹਾ ਕਿ ਡਿਪਟੀ ਕਮਿਸ਼ਨਰ ਨੇ ਉਨ੍ਹਾਂ ਨੂੰ ਕਿਹਾ ਕਿ ਉਸ ਨੂੰ ਚਿੱਠੀ ਲਿਖੀ ਗਈ ਹੈ ਕਿ ਇਨ੍ਹਾਂ ਦੇ ਏਰੀਏ ਵਿੱਚ 7-7 ਕਿਲੋਮੀਟਰ ਤੋਂ ਵੱਧ ਸੜਕ ਨਾ ਦਿਤੀ ਜਾਵੇ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੇ ਹਲਕੇ ਵਿੱਚ 20-20 ਕਿਲੋਮੀਟਰ ਸੜਕਾਂ ਤੋਂ ਘੱਟ ਮਨਜ਼ੂਰ ਹੋਈਆਂ ਹੋਣ ਤਾਂ ਇਹ ਦੱਸਣ । ਮੈਂ ਇਨ੍ਹਾਂ ਦੇ ਹਲਕੇ ਵਿੱਚ ਦੂਜਿਆਂ ਨਾਲੋਂ ਡੇਢ ਗੁਣਾ ਪ੍ਰਵਾਨ ਕਰ ਦੇਵਾਂਗਾ । ਮੈਂ ਤਾਂ ਆਪੋਜ਼ੀਸ਼ਨ ਦਾ ਖਿਆਲ ਰੱਖਦਾ ਹਾਂ, ਇਨ੍ਹਾਂ ਤੋਂ ਮੈਂ ਮੁਆਫੀ ਮੰਗਦਾ ਹਾਂ, ਮੈਂ ਇਨ੍ਹਾਂ ਨੂੰ ਨਰਾਜ਼ ਨਹੀਂ ਕਰਨਾ । ਇਕ ਮੈਂ ਜ਼ਰੂਰ ਕਹਾਂਗਾ ਕਿ ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ । ਦੂਸਰਿਆਂ ਨੂੰ ਭਾਵੇਂ ਦਫ਼ਤਰਾਂ ਤੋਂ ਗਰਾਂਟਾਂ ਲਿਆਉਣੀਆਂ ਪੈਣ ਪਰ ਮੈਂ ਇਨ੍ਹਾਂ ਦੇ ਹਲਕੇ ਵਿੱਚ ਖੁਦ ਜਾ ਕੇ ਗਰਾਂਟ ਦੇ ਕੇ ਆਵਾਂਗਾ । ਤੀਸਰੀ, ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨੀ ਹੈ...... (ਵਿਘਨ) । ਅਰਸ਼ੀ ਸਾਹਿਬ, ਤੁਸੀਂ ਤਾਂ ਚੰਗੇ ਪਾਰਲੀਮੈਂਟੇਰੀਅਨ ਹੋ । (ਵਿਘਨ)

**ਸ਼੍ਰੀ ਸਪੀਕਰ** : ਪਾਂਡੇ ਜੀ, ਤੁਹਾਡਾ ਤਾਂ ਕੋਈ ਮਸਲਾ ਨਹੀਂ ਹੈ । ਤੁਸੀਂ ਬੈਠ ਜਾਓ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਸਾਰੇ ਗਿਲੇ......(ਵਿਘਨ)

**ਸ਼੍ਰੀ ਸਪੀਕਰ** : ਪਾਂਡੇ ਜੀ, ਬੈਠ ਜਾਓ ।

**ਮੁੱਖ ਮੰਤਰੀ** : ਮੇਰੀ ਅਰਜ਼ ਸੁਣ ਲਓ । ਚੌਧਰੀ ਸਾਹਿਬ, ਮੇਰੀ ਗੱਲ ਸੁਣ ਲਓ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਖਿਆਲਾ ਜੀ, ਤੁਸੀਂ ਵੀ ਬੈਠ ਜਾਓ ।

**ਮੁੱਖ ਮੰਤਰੀ** : ਤੀਸਰੀ ਗੱਲ ਜੋ ਪੱਥਰ ਲਗਾਉਣ ਬਾਰੇ ਕਹੀ ਗਈ ਹੈ । ਇਹ ਗੱਲ ਇਨ੍ਹਾਂ ਦੀ ਬਿਲਕੁਲ ਠੀਕ ਹੈ । ਮੈਂ ਸਪਸ਼ਟ ਕਰਦਾ ਹਾਂ ਔਰ ਸਾਰੇ ਅਫਸਰਾਂ ਨੂੰ ਹਦਾਇਤ ਕਰਦਾ ਹਾਂ ਕਿ ਜਿਹੜਾ ਪੱਥਰ ਹੈ, ਉਹ ਜਾਂ ਤਾਂ ਮਨਿਸਟਰ ਸਾਹਿਬਾਨ ਲਗਾਉਣਗੇ ਜਾਂ ਫਿਰ ਐਮ. ਐਲ. ਏ. ਸਾਹਿਬਾਨ । ਅਫਸਰ ਵੀ ਪੱਥਰ ਲਗਾ ਸਕਦੇ ਹਨ

[ਮੁੱਖ ਮੰਤਰੀ]
ਲੇਕਿਨ ਅਗਰ ਕੋਈ ਹੋਰ ਪੱਥਰ ਲਗਾਉਂਦਾ ਹੈ ਤਾਂ ਮੈਂ ਉਸ ਦੀ ਮਨਾਹੀ ਕਰਦਾ ਹਾਂ। ਜਿਹੜਾ ਵੀ ਸੁਝਾਓ ਜਾਂ ਗੱਲ ਸਹੀ ਹੈ, ਮੈਂ ਉਹ ਮੰਨਣ ਨੂੰ ਤਿਆਰ ਹਾਂ। ਸਾਡੇ ਕੋਲ ਹੁਣ 15-20 ਦਿਨ ਹਨ। ਜੋ ਵੀ ਸੁਝਾਓ ਤੁਸੀਂ ਦਿਓਗੇ ਜੇ ਮੈਂ ਨਾ ਮੰਨਾ ਤਾਂ ਫਿਰ ਤੁਸੀਂ ਉਲਾਂਭਾ ਦੇਣਾ। (ਵਿਘਨ)

**ਸ਼੍ਰੀ ਸਪੀਕਰ** : ਸਮਰਾ ਜੀ, ਬੈਠ ਜਾਓ। ਮੁੱਖ ਮੰਤਰੀ ਸਾਹਿਬ ਦੀ ਗੱਲ ਸੁਣ ਲੈਣ ਦਿਓ।

**ਮੁੱਖ ਮੰਤਰੀ** : ਬਰਾੜ ਸਾਹਿਬ ਬੈਠੇ ਹਨ। ਮੈਂ ਇਨ੍ਹਾਂ ਨਾਲ ਬਹੁਤ ਪਿਆਰ ਔਰ ਸਤਿਕਾਰ ਕਰਦਾ ਹਾਂ (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਹੁਣ ਤੁਸੀਂ ਬੈਠ ਜਾਓ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਕੀ ਮੇਰਾ ਪੁਆਇੰਟ ਆਫ ਆਰਡਰ ਕਰਨ ਦਾ ਰਾਈਟ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ** : ਰਾਈਟ ਜ਼ਰੂਰ ਹੈ। ਤੁਹਾਨੂੰ ਵੀ ਟਾਈਮ ਦਿਆਂਗੇ।

**ਮੁੱਖ ਮੰਤਰੀ** : ਕੋਈ ਵੀ ਸੱਜਣ ਨਾ ਇਧਰੋਂ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ਬੋਲੇ ਅਤੇ ਨਾ ਹੀ ਉਧਰੋਂ ਬੋਲੇ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ)। ਜਿਹੜਾ ਵੀ ਕੋਈ ਸਵਾਲ ਕਰੇਗਾ, ਮੈਂ ਆਪ ਉਸ ਦਾ ਜਵਾਬ ਦਿਆਂਗਾ। (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਆਨਰੇਬਲ ਮੁੱਖ ਮੰਤਰੀ ਸਾਹਿਬ ਨੇ ਬੋਲਦਿਆਂ ਕਿਹਾ ਹੈ ਕਿ ਜੱਸੀ ਸਾਹਿਬ ਅਤੇ ਖਿਆਲਾ ਸਾਹਿਬ ਨਾਲ ਬਹੁਤ ਪਿਆਰ ਕਰਦਾ ਹਾਂ।

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਬੈਠ ਜਾਓ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

(ਵਿਘਨ)

**Mr. Speaker : This is no Point of Order.** (ਵਿਘਨ) ਮੋਫਰ ਸਾਹਿਬ ਦੀ ਗੱਲ ਸੁਣ ਲਈਏ। ਖਿਆਲਾ ਸਾਹਿਬ ਬੈਠ ਜਾਓ। ਪਹਿਲਾਂ ਮੋਫਰ ਸਾਹਿਬ ਦੀ ਗਲ ਸੁਣ ਲਈਏ। (ਵਿਘਨ) ਗਾਬੜੀਆ ਜੀ, ਅਜੇ ਸ਼ਹਿਰ ਦਾ ਮਸਲਾ ਨਹੀਂ ਬਲਕਿ ਪਿੰਡਾਂ ਦਾ ਮਸਲਾ ਚੱਲ ਰਿਹਾ ਹੈ। ਤੁਸੀਂ ਬੈਠ ਜਾਓ। (ਵਿਘਨ) ਗਾਬੜੀਆ ਜੀ, ਮੈਂ ਦੋ ਵਾਰ ਤੁਹਾਨੂੰ ਕਹਿ ਚੁੱਕਾ ਹਾਂ ਕਿ ਬੈਠ ਜਾਓ। (ਵਿਘਨ)

**Expunged as ordered by the Chair.

**ਸਰਦਾਰ ਬਲਦੇਵ ਸਿੰਘ ਖਿਆਲਾ :** ** **

**ਸ਼੍ਰੀ ਸਪੀਕਰ :** ਖਿਆਲਾ ਜੀ, ਮੈਂ ਮੋਫਰ ਸਾਹਿਬ ਨੂੰ ਟਾਈਮ ਦਿੱਤਾ ਹੈ। ਖਿਆਲਾ ਜੀ, ਬੈਠ ਜਾਓ। ਖਿਆਲਾ ਸਾਹਿਬ ਵੱਲੋਂ ਜੋ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਵੈਸੇ ਇਹ ਬੜਾ ਸੀਰੀਅਸ ਮਸਲਾ ਹੈ ਪਰ ਇਸ ਨੂੰ ਲਾਈਟਲੀ ਲਿਆ ਜਾ ਰਿਹਾ ਹੈ। ਜੋ ਗੱਲ ਆਪੋਜ਼ੀਸ਼ਨ ਕਹਿ ਰਹੀ ਹੈ, ਉਸ ਨੂੰ ਕਾਊਂਟਰ ਕਰਨ ਵਾਸਤੇ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਆਪਣੀ ਗੱਲ ਕਹਿ ਦਿੰਦੇ ਹਨ। ਵੈਸੇ ਮੈਂ ਵੀ ਇਨ੍ਹਾਂ ਨਾਲ ਕਾਫੀ ਪਿਆਰ ਕਰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਾਰਲੀਮੈਂਟ ਮੈਂਬਰ ਨੂੰ 2-2 ਕਰੋੜ ਰੁਪਿਆ ਮਿਲਦਾ ਹੈ, ਭਾਵੇਂ ਉਹ ਕਿਸੇ ਵੀ ਪਾਰਟੀ ਦਾ ਮੈਂਬਰ ਹੋਵੇ। ਜਿਹੜਾ ਇਹ ਅਨ-ਟਾਈਡ ਫੰਡ ਵਿੱਚੋਂ ਸੜਕਾਂ ਵਾਸਤੇ ਪੈਸਾ ਦਿੰਦੇ ਹਨ, ਉਸ ਬਾਰੇ ਜੇ ਇਨ੍ਹਾਂ ਨੂੰ ਸਾਡੀਆਂ ਰਿਕੁਮੈਂਡੇਸ਼ਨਜ਼ ਮਾੜੀਆਂ ਲੱਗਦੀਆਂ ਹਨ ਤਾਂ ਇਹ ਸਾਰੀਆਂ ਨਾ ਮੰਨਣ ਭਾਵੇਂ ਕੁਝ ਘੱਟ ਕਰ ਲੈਣ ਪਰ ਵਿਤਕਰਾ ਨਾ ਕਰਨ। ਆਫਟਰਆਲ ਅਸੀਂ ਵੀ ਚੁਣੇ ਹੋਏ ਨੁਮਾਇੰਦੇ ਹਾਂ। ਲੱਖਾਂ ਲੋਕਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ। ਅਸੀਂ ਲੋਕਾਂ ਅੱਗੇ ਜਵਾਬਦੇਹ ਹਾਂ।

ਹੁਣ ਮੈਂ ਹਾਊਸ ਦੇ ਸਾਹਮਣੇ ਇਕ ਬਹੁਤ ਹੀ ਸੰਗੀਨ ਮਾਮਲਾ ਲਿਆਉਣਾ ਚਾਹੁੰਦਾ ਹਾਂ। ਜ਼ਿਲ੍ਹਾ ਮਾਨਸਾ ਬਾਰੇ ਅਖਬਾਰ ਵਿੱਚ ਵੀ ਖਬਰ ਆਈ ਹੈ ਕਿ ਉਥੇ ਇੱਕ ਡੈਂਟਲ ਕਾਲਜ ਹੈ। ਉਥੇ ਦੋ ਵਿਦਿਆਰਥਣਾਂ ਨਾਲ ਰਾਜ ਸਭਾ ਦੇ ਮੈਂਬਰ ਦੇ ਲੜਕੇ ਨੇ ਰੇਪ ਕੀਤਾ ਔਰ ਅੱਜ ਉਹ ਕਾਲਜ ਬੰਦ ਹੋ ਗਿਆ ਹੈ (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਉਸ ਦੇ ਬਾਵਜੂਦ ਉਹ ਜਿਹੜਾ ਲੜਕਾ ਹੈ, ਉਹ ਹਲਕੇ ਦੇ ਵਿੱਚ ਜਾ ਕੇ 5-5 ਹਜ਼ਾਰ ਰੁਪਏ ਦੇ ਚੈਕ ਅਤੇ ਬੁਢਾਪਾ ਪੈਨਸ਼ਨਾਂ ਵੰਡ ਰਿਹਾ ਹੈ। ਕੀ ਇਹ ਇਸ ਦੀ ਹਾਈ ਲੈਵਲ ਇਨਕੁਆਇਰੀ ਕਰਨਗੇ.........(ਵਿਘਨ) **

**ਸ਼੍ਰੀ ਸਪੀਕਰ :** ਨਹੀਂ ਜੀ। ਉਸ ਬਾਰੇ ਬਾਦਲ ਸਾਹਿਬ ਕਹਿ ਚੁੱਕੇ ਹਨ। ਤੁਸੀਂ ਹੁਣ ਬੈਠ ਜਾਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** **

**Mr. Speaker :** Not to be recorded. ਹਾਂ ਜੀ, ਬੀਬੀ ਭੱਠਲ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮਾਨਯੋਗ ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ, ਇਸ ਪਵਿੱਤਰ ਸਦਨ ਵਿੱਚ ਵਿਧਾਨ ਸਭਾ ਦੇ ਵਿਧਾਨਕਾਰਾਂ ਦੇ ਹੱਕਾਂ ਤੇ ਛਾਪਾ ਵੱਜਣ ਦੇ ਮਾਮਲੇ ਤੇ ਕਈ ਦਿਨਾਂ ਤੋਂ ਡਿਸਕਸ ਕਰ ਰਹੇ ਹਾਂ। ਤੁਸੀਂ ਹਾਊਸ ਦੇ ਕਸਟੋਡੀਅਨ

---

**Expunged/Not recorded as ordered by the Chair.

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਹੋ । ਤੁਹਾਡੇ ਹੁੰਦਿਆਂ ਇਹ ਮਾਮਲਾ ਚਾਰ-ਪੰਜ ਦਿਨਾਂ ਤੋਂ ਉਲਝਿਆ ਹੋਇਆ ਹੈ । ਮੈਨੂੰ ਸਮਝ ਨਹੀਂ ਲੱਗੀ ਇਹ ਕਿਉਂ ਹੈ । ਜਾਂ ਤਾਂ ਮੁੱਖ ਮੰਤਰੀ ਸਾਹਿਬ ਟਾਲ-ਮਟੋਲ ਕੇ ਜਵਾਬ ਦਿੰਦੇ ਹਨ । ਜੋ ਗੱਲਾਂ ਇਨਾਂ ਨੇ ਕਹੀਆਂ, ਠੀਕ ਹੈ ਮੈਂ ਮੰਨਦੀ ਹਾਂ ਕਿ ਸਾਰੇ ਪੰਜਾਬ ਦੇ ਹਲਕਿਆਂ ਵਿੱਚ ਇਨ੍ਹਾਂ ਨੇ ਫੰਡ ਦੇਣ ਦੀ ਕੋਸ਼ਿਸ਼ ਕੀਤੀ ਹੈ । ਰੌਲਾ ਇਹ ਨਹੀਂ ਹੈ (ਇੱਕ ਆਵਾਜ਼ : ਹਾਈਕੋਰਟ ਦੀਆਂ ਡਾਇਰੈਕਸ਼ਨ ਤੇ ।) ਚਾਹੇ ਇਹ ਕਿਸੇ ਦੀ ਡਾਇਰੈਕਸ਼ਨ ਤੇ ਦਿੱਤੇ ਗਏ । ਰੌਲਾ ਇਹ ਹੈ ਕਿ ਇਕ ਐਮ.ਐਲ.ਏ. ਨੂੰ ਲੋਕਾਂ ਨੇ ਚੁਣਿਆ ਹੈ ਔਰ ਉਹ ਦੂਜੇ ਨੂੰ ਹਰਾ ਕੇ ਆਇਆ ਹੈ ਪਰ ਲੋਕਾਂ ਦੇ ਉਸ ਫ਼ੈਸਲੇ ਦੇ ਉਲਟ ਜਾ ਕੇ ਜਿੱਤੇ ਨੂੰ ਪੁੱਛਿਆ ਨਹੀਂ ਜਾਂਦਾ, ਹਾਰੇ ਨੂੰ ਪੁੱਛਿਆ ਜਾਂਦਾ ਹੈ । ਤੁਸੀਂ ਆਪ ਐਮ.ਪੀ. ਰਹੇ ਹੋ । ਉਥੇ ਦੋ ਕਰੋੜ ਰੁਪਿਆ ਮੈਂਬਰ ਪਾਰਲੀਮੈਂਟ ਨੂੰ ਦਿੱਤਾ ਜਾਂਦਾ ਹੈ ਔਰ ਉਹ ਆਪਣੀ ਮਰਜ਼ੀ ਨਾਲ ਖਰਚ ਕਰ ਸਕਦਾ ਹੈ । ਅੱਜ ਮੁੱਖ ਮੰਤਰੀ ਸਾਹਿਬ ਇਥੇ ਪਿਆਰ ਦਿਖਾਉਣ, ਅੱਜ ਐਲਾਨ ਕਰਨ ਕਿ ਕੋਈ ਵੀ ਐਮ.ਐਲ.ਏ., ਭਾਵੇਂ ਉਹ ਆਪਜ਼ੀਸ਼ਨ ਦਾ ਹੈ ਜਾਂ ਦੂਸਰਾ ਹੈ, ਉਨ੍ਹਾਂ ਨਾਲ ਪਿਆਰ ਦਿਖਾਉਣ ਔਰ ਦੋ ਕਰੋੜ ਰੁਪਿਆ ਜਾਂ ਇੱਕ ਕਰੋੜ ਰੁਪਿਆ ਜਾਂ ਜਿੰਨਾ ਵੀ ਹੋਵੇ, ਉਸ ਐਮ.ਐਲ.ਏ. ਦੀ ਡਿਸਕ੍ਰੀਸ਼ਨ ਤੇ ਛੱਡ ਦੇਣ ਤਾਂ ਜੋ ਉਹ ਆਪਣੀ ਮਰਜ਼ੀ ਨਾਲ ਖਰਚ ਕਰੇ .....(ਵਿਘਨ)... ਮੈਂ ਕਿਸੇ ਦੇ ਵਿੱਚ ਬੋਲਦੀ ਨਹੀਂ, ਮੈਨੂੰ ਆਪਣੀ ਗੱਲ ਕਰ ਲੈਣ ਦਿਉ । ਇਹ ਕਹਿੰਦੇ ਹਨ ਕਿ ਅਸੀਂ ਲੋਕਤੰਤਰ ਦੇ ਹੱਕਾਂ ਵਿੱਚ ਲੜਦੇ ਆਏ ਹਾਂ । ਲੋਕਤੰਤਰ ਦੇ ਹੱਕਾਂ ਦੀਆਂ ਗੱਲਾਂ ਕਰਦੇ ਆਏ ਹਨ ਕਿ ਅਸੀਂ ਰਾਖੀ ਕਰਦੇ ਹਾਂ । ਸਾਰਾ ਪੰਜਾਬ ਕੀ, ਦੇਸ਼ ਜਾਣਦਾ ਹੈ ਕਿ ਜਦੋਂ ਵੋਟਰ ਘਰੋਂ ਵੋਟ ਪਾਉਣ ਨਹੀਂ ਜਾਂਦਾ ਸੀ, ਵੋਟ ਪਾਉਣ ਜਾਣ ਤੇ ਉਂਗਲੀ ਕੱਟਣ ਦੀ ਥਰੈਟ ਸੀ ਤਾਂ ਉਦੋਂ ਫਿਰ ਕਾਂਗਰਸ ਪਾਰਟੀ ਲੋਕਤੰਤਰਿਕ ਤਾਕਤ ਰੱਖਣ ਵਾਸਤੇ ਅੱਗੇ ਆਈ ਸੀ । ਅੱਜ ਫਿਰ ਗੱਲ ਕਰਦੇ ਹਾਂ ਕਿ ਇਲੈਕਟਿਡ ਮੈਂਬਰ ਦੇ ਹੱਕਾਂ ਉਪਰ ਛਾਪਾ ਮਾਰਿਆ ਜਾ ਰਿਹਾ ਹੈ । ਅਕਾਲੀ ਪਾਰਟੀ ਕਹਿ ਰਹੀ ਹੈ, ਖਾਸ ਤੌਰ ਤੇ ਬਾਦਲ ਸਾਹਿਬ ਕਹਿ ਰਹੇ ਹਨ ਕਿ ਅਸੀਂ ਲੋਕਤੰਤਰਿਕ ਤਾਕਤ ਲਈ ਕੁਰਬਾਨੀਆਂ ਦਿੱਤੀਆਂ ਹਨ, ਫਿਰ ਅੱਜ ਆਪਣੀ ਹੱਥ ਦੀ ਕਲਮ ਨਾਲ ਕਿਉਂ ਗਲਾ ਵੱਢਦੇ ਹੋ । ਕਿਉਂ ਨਾ ਵਿਧਾਨ ਸਭਾ ਵਿੱਚ, ਸਾਰੇ ਹਾਊਸ ਦੇ ਸਾਹਮਣੇ ਸੀ.ਐਮ. ਸਾਹਿਬ ਇਹ ਐਲਾਨ ਕਰ ਦੇਣ ਕਿ ਚਾਹੇ ਜੋ ਵੀ ਐਮ.ਐਲ.ਏ. ਹੈ, ਜਿਥੇ ਉਹ ਚਾਹੁੰਦਾ ਹੈ, ਉਸ ਲਈ ਬਰਾਬਰ ਦੀ ਗਰਾਂਟ ਦਿੱਤੀ ਜਾਵੇਗੀ । ਅਸੀਂ ਏਨੀ ਮੰਗ ਕਰਦੇ ਹਾਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਮੈਂ ਬੇਨਤੀ ਕਰਦਾ ਹਾਂ ਕਿ ਇੱਕ ਬੜੀ ਕਲੀਅਰ.........

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ......

**ਸ਼੍ਰੀ ਸਪੀਕਰ** : ਗਰੇਵਾਲ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ, ਉਨ੍ਹਾਂ ਨੂੰ ਸੁਣ ਲਈਏ...(ਵਿਘਨ)

**ਮੁੱਖ ਮੰਤਰੀ** : ਮੈਂ ਬੇਨਤੀ ਕਰਦਾ ਹਾਂ, ਮੈਂ ਫਿਰ ਬਿਲਕੁੱਲ ਕਲੀਅਰ ਕਰਨਾ ਚਾਹੁੰਦਾ ਹਾਂ ...

**ਸ਼੍ਰੀ ਸਪੀਕਰ** : ਗਰੇਵਾਲ ਸਾਹਿਬ, ਚਲੋ ਤੁਸੀਂ ਬੈਠ ਜਾਉ ।

**ਮੁੱਖ ਮੰਤਰੀ** : ਮੈਂ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਸੰਗਤ ਦਰਸ਼ਨ ਦਾ ਜਿਹੜਾ ਮੇਰਾ ਪ੍ਰੋਗਰਾਮ ਹੈ, ਇਨ੍ਹਾਂ ਇਹ ਗੱਲ ਕਹੀ ਕਿ ਮੈਂ ਆਪੋਜ਼ੀਸ਼ਨ ਦੇ ਜਿਹੜੇ ਹਲਕੇ ਹਨ, ਉਥੇ ਹੀ ਸੰਗਤ ਦਰਸ਼ਨ ਕਰਦਾ ਹਾਂ। ਉਥੇ ਜਾਣ ਕੇ ਪੁਲੀਟੀਕਲ ਗੱਲ ਵਾਸਤੇ ਜਾਂਦਾ ਹਾਂ ਜਦੋਂ ਕਿ ਮੈਂ ਸਾਰੇ ਐਮ.ਐਲ.ਏ. ਸਾਹਿਬਾਨ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਦੇ ਵੀ ਸੰਗਤ ਦਰਸ਼ਨ ਕਰਕੇ ਆਉਂਦਾ ਹਾਂ। ਇਨ੍ਹਾਂ ਨੇ ਕਦੇ ਨਹੀਂ ਕਿਹਾ। ਮੈਂ ਸਮਝਦਾ ਹਾਂ ਕਿ ਸਾਰਿਆਂ ਨੂੰ, ਆਪੋਜ਼ੀਸ਼ਨ ਦੇ ਐਮ.ਐਲ.ਏਜ਼. ਨੂੰ ਵੀ ਪਹਿਲਾਂ ਦੱਸਿਆ ਜਾਂਦਾ ਹੈ ਕਿ ਫਲਾਣੀ ਤਰੀਕ ਨੂੰ ਇਸ ਹਲਕੇ ਵਿੱਚ ਮੈਂ ਆ ਰਿਹਾ ਹਾਂ। ਜੇ ਕਿਸੇ ਕੋਲ ਇਸ ਦੀ ਇਨਫਰਮੇਸ਼ਨ ਨਹੀਂ ਤਾਂ ਦੱਸਣ, ਮੈਂ ਸੁਧਾਰ ਕਰ ਸਕਦਾ ਹਾਂ, ਮੈਂ ਹੋਰ ਤਰੀਕਾ ਵਰਤ ਲੈਂਦਾ ਹਾਂ। ਲੇਕਿਨ ਮੈਂ ਇਸ ਸਦਨ ਵਿੱਚ ਬਿਲਕੁਲ ਗਲਤ ਨਹੀਂ ਕਹਿੰਦਾ। ਕੋਈ ਵੀ ਪੰਚਾਇਤ, ਜਿਹੜੀ ਮੇਰੇ ਕੋਲ ਆਉਂਦੀ ਹੈ, ਮੈਂ ਇੱਕ ਤੋਂ ਵੀ ਨਹੀਂ ਪੁੱਛਦਾ ਕਿ ਤੁਸੀਂ ਕਾਂਗਰਸ ਨਾਲ ਤਾਅਲੁੱਕ ਰੱਖਦੇ ਹੋ, ਕਮਿਊਨਿਸਟ ਪਾਰਟੀ ਨਾਲ ਤਾਅਲੁੱਕ ਰੱਖਦੇ ਹੋ। ਮੈਂ ਕਹਿਣਾ ਨਹੀਂ ਚਾਹੁੰਦਾ ਕਿਉਂਕਿ ਇਹ ਅੱਛੀ ਗੱਲ ਨਹੀਂ ਹੈ। ਬੀਬੀ ਜੀ ਨੇ ਸਵਾਲ ਉਠਾਇਆ, ਮੈਂ ਬੀਬੀ ਜੀ ਦੇ ਪਿੰਡ ਇਨ੍ਹਾਂ ਦੇ ਭਾਈ ਸਾਹਿਬ ਦੀ ਮੌਤ ਦਾ ਅਫਸੋਸ ਕਰਨ ਵਾਸਤੇ ਗਿਆ। ਇਨ੍ਹਾਂ ਨੇ ਮੈਨੂੰ ਨਹੀਂ ਆਖਿਆ ਪਰ ਮੈਂ ਉਸ ਤੋਂ ਬਾਅਦ ਜਿਥੇ ਇਨ੍ਹਾਂ ਦੇ ਮਾਤਾ ਜੀ ਅਤੇ ਪਿਤਾ ਜੀ ਦੀ ਯਾਦਗਾਰ ਬਣਾਈ ਹੈ, ਉਥੇ ਮੱਥਾ ਟੇਕਣ ਗਿਆ। ਫਿਰ ਉਥੇ ਕਾਮਰੇਡ ਸੀ.ਪੀ.ਐਮ. ਦੇ ਸਨ, ਉਨ੍ਹਾਂ ਦਾ ਉਸ ਪਿੰਡ ਵਿੱਚ ਬਹੁਤ ਵੱਡਾ ਸਥਾਨ ਹੈ। ਮੈਨੂੰ ਉਥੇ ਕਿਸੇ ਨੇ ਦੱਸਿਆ ਤਾਂ ਮੈਂ ਉਸ ਸਥਾਨ ਤੇ ਵੀ ਗਿਆ ਔਰ ਉਨ੍ਹਾਂ ਦੇ ਘਰ ਵਿੱਚ ਵੀ ਗਿਆ। ਉਹ ਸੀ.ਪੀ.ਐਮ. ਦੇ ਬਹੁਤ ਮਹਾਨ ਲੀਡਰ ਸਨ, ਜਿਨ੍ਹਾਂ ਦੀ ਉਥੇ ਯਾਦਗਾਰ ਬਣੀ ਹੋਈ ਹੈ। ਮੈਨੂੰ ਉਥੇ ਯਾਦਗਾਰ ਦੇਖ ਦੇ ਬਹੁਤ ਦੁੱਖ ਹੋਇਆ। ਦੁੱਖ ਇਸ ਕਰਕੇ ਹੋਇਆ ਕਿ ਉਸ ਦੀ ਬਿਲਡਿੰਗ ਅਨ-ਕੰਪਲੀਟ ਪਈ ਹੈ। ਫਿਰ ਮੈਂ ਬੀਬੀ ਜੀ ਨੂੰ ਪੁੱਛਿਆ ਮੈਂ ਇਨ੍ਹਾਂ ਤੋਂ ਵਿਦਾਈ ਲੈ ਕੇ, ਮਾਫ਼ੀ ਮੰਗ ਕੇ ਗਿਆ ਸੀ। ਮੈਂ ਫਿਰ ਹੋਰ ਘਰ ਜਾ ਕੇ ਆਖਿਆ ਤਾਂ ਕਿ ਬੀਬੀ ਜੀ ਇਹ ਨਾ ਮਹਿਸੂਸ ਕਰਨ, ਤੁਸੀਂ ਇਸ ਨੂੰ ਉਲਟ ਨਾ ਸਮਝ ਲਿਉ, ਬੁਰਾ ਨਾ ਮਨਾਇਓ, ਮੇਰੀ ਆਤਮਾ ਆਖਦੀ ਹੈ ਕਿ ਤੁਹਾਡੇ ਮਾਤਾ ਪਿਤਾ ਨੇ ਬਹੁਤ ਵੱਡੀ ਕੁਰਬਾਨੀ ਕੀਤੀ ਹੈ। ਉਹ ਬੜੇ ਵੱਡੇ ਮਹਾਨ ਦੇਸ਼ ਭਗਤ ਸਨ। ਮੈਂ ਇਨ੍ਹਾਂ ਨੂੰ ਕਿਹਾ ਕਿ ਮੈਂ ਵੀ ਸਰਕਾਰ ਵਲੋਂ ਕੋਈ ਯੋਗਦਾਨ ਪਾਉਣਾ ਚਾਹੁੰਦਾ ਹਾਂ। ਬੀਬੀ ਜੀ ਨੂੰ ਪੁੱਛ ਲਵੋ ਮੈਂ ਪੰਜ ਲੱਖ ਰੁਪਿਆ ਦਿੱਤਾ ਹੈ। ਇਸ ਦੇ ਬਾਰੇ ਮੈਂ ਡੀ.ਸੀ. ਨੂੰ ਹੁਕਮ ਦਿੱਤਾ ਕਿ ਤੈਨੂੰ ਕੱਲ੍ਹ ਨੂੰ ਹੀ ਭੋਗ ਵਾਲੇ ਦਿਨ ਉਥੇ ਪੈਸਾ ਜ਼ਰੂਰ ਦੇ ਕੇ ਆਉਣਾ ਹੋਵੇਗਾ। ਆਪਣੇ ਇਨ੍ਹਾਂ ਵੀਰਾਂ ਦੇ ਨਾਲ ਤਾਂ ਮੈਂ ਭਾਵੇਂ ਵਾਇਦਾ ਕਰਕੇ ਮੁਕਰ ਜਾਵਾਂ। ਪਰ ਕਾਮਰੇਡ ਸਾਹਿਬ ਤੁਸੀਂ ਇਨ੍ਹਾਂ ਨੂੰ ਪੁਛ ਲਵੋ, ਸੀ.ਪੀ.ਐਮ. ਦਾ ਇਥੇ ਕੋਈ ਨੁਮਾਇੰਦਾ ਨਹੀਂ ਹੈ, ਕਿ ਮੈਂ ਉਸ ਦੇ ਲਈ 10 ਲੱਖ ਰੁਪਿਆ ਨਹੀਂ ਦਿੱਤਾ ? (ਥੰਪਿੰਗ)। ਜੇਕਰ ਦੋਵੇਂ ਗੱਲਾਂ ਗਲਤ ਹੋਣ ਤਾਂ ਇਹ ਮੈਨੂੰ ਆਖ ਦੇਣ। ਮੈਂ ਤਾਂ ਸਗੋਂ ਵਧ ਸਤਿਕਾਰ ਕਰਦਾ ਹਾਂ। ਤੁਸੀਂ ਕਹਿੰਦੇ ਹੋ ਕਿ ਸਤਿਕਾਰ ਨਹੀਂ ਕਰਦੇ ਜੇਕਰ ਮੈਂ ਸਾਰੀਆਂ ਗੱਲਾਂ ਦਸਾਂ ਤਾਂ ਇਹ ਮੇਰੇ ਨਾਲ ਗੁੱਸੇ ਹੋ ਜਾਣਗੇ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੀ ਪਰਸਨਲ ਕਲੈਰੀਫਿਕੇਸ਼ਨ ਹੈ। ਮੁੱਖ ਮੰਤਰੀ ਜੀ ਨੇ ਦੇਸ਼ ਭਗਤਾਂ ਦੇ ਪ੍ਰਤੀ ਹਮਦਰਦੀ ਦੇ ਬਾਰੇ ਆਪਣੀ ਗੱਲ ਸੁਣਾਈ

[ਸ਼੍ਰੀ ਮਤੀ ਰਾਜਿੰਦਰ ਕੌਰ ਭੱਠਲ]

ਹੈ, ਅਸੀਂ ਸਾਰੇ ਪਿੰਡ ਵੱਲੋਂ ਇਨ੍ਹਾਂ ਦਾ ਧੰਨਵਾਦ ਕੀਤਾ। ਇਹ ਮੇਰੇ ਮਾਤਾ ਜੀ ਦੇ ਭੋਗ ਵੇਲੇ ਵੀ ਗਏ, ਸਰਦਾਰ ਹੀਰਾ ਸਿੰਘ ਭੱਠਲ ਸਮਾਧੀ ਵਾਲੀ ਥਾਂ ਤੇ ਵੀ ਗਏ। ਦੇਸ਼ ਭਗਤ ਤਾਂ ਕੌਮ ਦੇ ਪਰਵਾਨੇ ਹੁੰਦੇ ਹਨ। ਇਨ੍ਹਾਂ ਨੇ ਮਾਣ ਕੀਤਾ ਹੈ ਅਤੇ ਅਸੀਂ ਵੀ ਮਾਣ ਕਰਦੇ ਹਾਂ। ਸਾਡੀ ਕਾਂਗਰਸ ਪਾਰਟੀ ਨੇ ਵੀ ਹਮੇਸ਼ਾ ਕੀਤਾ ਹੈ। ਰੌਲਾ ਇਸ ਗੱਲ ਦਾ ਨਹੀਂ ਹੈ। ਅਸੀਂ ਕਹਿੰਦੇ ਹਾਂ ਕਿ ਬਾਦਲ ਸਾਹਿਬ ਤੁਸੀਂ ਜਿੰਨਾ ਮਰਜ਼ੀ ਪੈਸਾ ਦਿਉ। ਸਾਨੂੰ ਉਸ ਦੇ ਉਤੇ ਕੋਈ ਇਤਰਾਜ਼ ਨਹੀਂ ਹੈ। ਲੇਕਿਨ ਐਮ.ਐਲ.ਏ. ਦਾ ਕੋਟਾ ਰੱਖ ਕੇ ਜੇਕਰ ਤੁਹਾਡੇ ਮਨ ਵਿੱਚ ਦੇਣ ਵਾਸਤੇ ਹੈ ਤਾਂ ਦਿਉ। ਅਸੀਂ ਉਸ ਨੂੰ ਵੈਲਕਮ ਕਰਾਂਗੇ। ਐਮ.ਐਲ.ਏ. ਆਪਣੇ ਹਲਕੇ ਵਿਚ ਖਰਚ ਆਪ ਕਰੇ। ਇਕ ਦੇਸ਼ ਭਗਤ ਦੀ ਯਾਦਗਾਰ ਤੇ ਜਾਣਾ ਵੱਖਰੀ ਗੱਲ ਹੈ। ਐਮ.ਐਲ.ਏ. ਦਾ ਹੱਕ ਖੋਹਣਾ ਵੱਖਰੀ ਹੈ। ਜੇਕਰ ਐਮ.ਐਲ.ਏ. ਕੋਲ ਇਕ ਕਰੋੜ ਰੁਪਿਆ ਹੋਵੇਗਾ ਤਾਂ ਉਹ ਜਿਥੇ ਮਰਜ਼ੀ ਦੇਈ ਜਾਵੇ। ਇਹ ਸੈਪਰੇਟ ਇਸ਼ੂ ਹੈ। ਇਹ ਗੱਲ ਨੂੰ ਟਾਲਣ ਵਾਲੀ ਗੱਲ ਹੈ। ਇਹ ਗੱਲ ਨੂੰ ਹੋਰ ਪਾਸੇ ਲੈ ਜਾਣ ਵਾਲੀ ਗੱਲ ਹੈ।

**ਸ਼੍ਰੀ ਸਪੀਕਰ :** ਕੋਈ ਨਹੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਕ ਐਮ.ਐਲ.ਏ. ਦਾ ਜੋ ਹੱਕ ਹੈ ਉਹ ਉਸ ਨੂੰ ਮਿਲਣਾ ਚਾਹੀਦਾ ਹੈ। ਉਸ ਦਾ ਹੱਕ ਉਸ ਦੇ ਕੋਲੋਂ ਨਹੀਂ ਖੋਹਿਆ ਜਾਣਾ ਚਾਹੀਦਾ। ਜੋ ਤੁਸੀਂ ਇੱਕ ਕਰੋੜ ਰੁਪਿਆ ਐਮ.ਐਲ.ਏ. ਨੂੰ ਦਿੰਦੇ ਹੋ ਉਹ ਉਨ੍ਹਾਂ ਦੇ ਰਾਹੀਂ ਹੀ ਵੰਡਿਆ ਜਾਣਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਓ। ਕੋਈ ਗੱਲ ਨਹੀਂ। ਮੈਂ ਤੁਹਾਡੀ ਗੱਲ ਸੁਣ ਲਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਇਸ ਵੇਲੇ ਇਹ ਕਹਿ ਰਹੀ ਹਾਂ ਕਿ ਜੋ ਐਮ.ਐਲ.ਏ. ਇਲੈਕਟਿਡ ਹਨ, ਪੈਸਾ ਉਨ੍ਹਾਂ ਦੇ ਰਾਹੀਂ ਹੀ ਵੰਡਿਆ ਜਾਣਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਬੀਬੀ ਜੀ, ਤੁਹਾਡੀ ਗੱਲ ਸੁਣ ਲਈ ਹੈ, ਤੁਸੀਂ ਬੈਠ ਜਾਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਚਾਹੇ ਸਕੂਲ ਹੋਣ, ਸੜਕਾਂ ਹੋਣ ਜਾਂ ਫਿਰ ਕੋਈ ਹੋਰ ਡਿਵੈਲਪਮੈਂਟ ਦੇ ਕੰਮ ਹੋਣ, ਉਹ ਮੁੱਖ ਮੰਤਰੀ ਜੀ ਦੇ ਕਹਿਣ ਤੇ ਹੋਈ ਜਾਣ, ਇਹ ਠੀਕ ਨਹੀਂ ਹੈ। ਸੀ.ਐਮ. ਸਾਹਿਬ ਤੁਹਾਨੂੰ ਇਸ ਤਰ੍ਹਾਂ ਦੇ ਕੰਮ ਕਰਨੇ ਚਾਹੀਦੇ ਹਨ ਕਿ ਜੋ ਇਸ ਵੇਲੇ ਇਲੈਕਟਿਡ ਐਮ.ਐਲ.ਏ. ਹਨ ਉਨ੍ਹਾਂ ਦੇ ਥਰੂ ਪੈਸਾ ਵੰਡਿਆ ਜਾਣਾ ਚਾਹੀਦਾ ਹੈ, ਨਾ ਕਿ ਉਥੇ ਪੈਸਾ ਹੋਰ ਕੋਈ ਵੰਡੀ ਜਾਵੇ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਅੱਜ ਮੈਨੂੰ ਮਿਲਣ ਲਈ ਬੁਲਾਇਆ ਸੀ ਪਰ ਮੈਂ ਲੁਧਿਆਣੇ ਵਿਚ ਲੇਟ ਹੋ ਗਿਆ, ਜਿਸ ਕਰਕੇ ਮੈਂ ਤੁਹਾਨੂੰ ਮਿਲ ਨਹੀਂ ਸਕਿਆ। ਮੈਂ ਆਪਣੇ ਵਲੋਂ ਤੁਹਾਡੇ

ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਉਨ੍ਹਾਂ ਨੇ ਬੜੇ ਖੁੱਲ੍ਹੇ ਜਿਗਰੇ ਦੇ ਨਾਲ ਵਿਸ਼ਵਾਸ ਦਿਵਾਇਆ ਹੈ ਕਿ ਹਰ ਇਕ ਐਮ.ਐਲ.ਏ. ਦਾ ਖਿਆਲ ਰੱਖਿਆ ਜਾਵੇਗਾ। ਮੈਂ ਪਰਸੋਂ ਵੀ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ ਲਿਆਂਦਾ ਸੀ, ਹੋ ਸਕਦਾ ਹੈ ਕਿ ਮੁੱਖ ਮੰਤਰੀ ਸਾਹਿਬ ਦੀਆਂ ਵੀ ਉਹੀ ਭਾਵਨਾਵਾਂ ਹੋਣ ਜੋ ਕਿ ਇਹ ਇਸ ਹਾਊਸ ਦੇ ਵਿੱਚ ਕਹਿੰਦੇ ਹਨ ਪਰੰਤੂ ਉਨ੍ਹਾਂ ਨੂੰ ਅਮਲੀ ਜਾਮਾ ਕੋਈ ਨਹੀਂ ਪਹਿਨਾਇਆ ਗਿਆ। ਇਸ ਸਬੰਧ ਵਿਚ ਮੈਂ ਦੱਸਦਾ ਹਾਂ ਕਿ 2 ਦਸੰਬਰ, 1998 ਨੂੰ ਦੀ ਟ੍ਰਿਬਿਊਨ ਦੇ ਵਿਚ ਆਨਰੇਬਲ ਚੀਫ ਮਨਿਸਟਰ ਸਾਹਿਬ ਦਾ ਬਿਆਨ ਆਇਆ ਸੀ ਕਿ ਪਡਿਆਲਾ ਕਾਲਜ ਸਬੰਧੀ ਜੋ ਮੈਂ (ਮੁੱਖ ਮੰਤਰੀ) 1 ਦਸੰਬਰ, 1997 ਨੂੰ ਅਨਾਊਂਸਮੈਂਟ ਕੀਤੀ ਹੈ ਉਹ ਬਿਊਰੋਕਰੇਸੀ ਦੀ ਹਰਡਲਜ਼ ਦੇ ਕਾਰਨ ਇਸ ਦੇ ਵਿਚ ਜੋ ਇਕ ਸਾਲ ਦੀ ਡਿਲੇਅ ਹੋਈ ਹੈ ਉਸ ਇਕ ਸਾਲ ਦੀ ਡਿਲੇਅ ਦੇ ਕਾਰਨ ਮੈਂ 5 ਲੱਖ ਰੁਪਏ ਦਾ ਹਰਜ਼ਾਨਾ ਦਿੰਦਾ ਹਾਂ ਪਰੰਤੂ ਉਹ ਅੱਜ ਤੱਕ ਨਹੀਂ ਦਿੱਤਾ ਗਿਆ। ਗਾਬੜੀਆ ਸਾਹਿਬ ਦੇ ਵੀ ਇਸ ਤਰ੍ਹਾਂ ਦੇ ਹੀ ਗਿਲੇ ਹਨ। ਮੈਂ ਹੁਣ ਵੀ ਕਹਿੰਦਾ ਹਾਂ ਕਿ ਸਾਡੇ ਗਿਲੇ ਦੂਸਰੇ ਲੋਕਾਂ ਦੇ ਨਾਲੋਂ ਡਿਫਰੈਂਟ ਹਨ। ਮੈਂ ਮੁੱਖ ਮੰਤਰੀ ਜੀ ਨੂੰ ਅੱਜ ਵੀ ਕਹਿੰਦਾ ਹਾਂ ਕਿ ਜੇਕਰ ਇਹ ਕਹਿ ਦੇਣ ਕਿ ਜੋ ਐਮ.ਐਲ.ਏਜ਼ ਦੇ ਹੱਕ ਹਨ ਉਨ੍ਹਾਂ ਨੂੰ ਇਗਨੋਰ ਕਰਕੇ ਅਸੀਂ ਕੰਮ ਕਰਾਂਗੇ ਤਾਂ ਮੈਂ ਇਹ ਅਕਸੈਪਟ ਕਰ ਲਵਾਂਗਾ। ਪਰੰਤੂ ਇਹ ਜੋ ਗੱਲ ਮੈਂ ਕਰ ਰਿਹਾ ਹਾਂ ਇਹ ਐਮ.ਐਲ.ਏ. ਦੀ ਨਹੀਂ ਹੈ ਸਗੋਂ ਇਕ ਇਂਸਟੀਚਿਊਸ਼ਨ ਦੀ ਹੈ, ਇੰਡਵਿਊਜਲ ਦੀ ਨਹੀਂ ਹੈ। ਇਸੇ ਤਰ੍ਹਾਂ ਗਾਬੜੀਆ ਸਾਹਿਬ ਦੇ ਵੀ ਗਿਲੇ ਹਨ ਕਿ ਇਨ੍ਹਾਂ ਦੇ ਇਲਾਕੇ ਵਿੱਚ ਜੋ ਚੈਕ ਵੰਡੇ ਜਾ ਰਹੇ ਹਨ... (ਵਿਘਨ)

**ਸਰਦਾਰ ਹੀਰਾ ਸਿੰਘ ਗਾਬੜੀਆ :** ਸਪੀਕਰ ਸਾਹਿਬ, ਮੇਰੇ ਹਲਕੇ/ਇਲਾਕੇ ਦੇ ਵਿੱਚ ** **

**ਸ਼੍ਰੀ ਸਪੀਕਰ :** ਨਹੀਂ, ਗਾਬੜੀਆ ਸਾਹਿਬ। ਮੇਰੀ ਆਗਿਆ ਤੋਂ ਬਿਨਾਂ ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ। ਤੁਸੀਂ ਬੈਠ ਜਾਓ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਉਥੇ ਨਾ ਕੋਈ ਪੰਚਾਇਤ ਦਾ ਮੈਂਬਰ ਬੁਲਾਇਆ ਜਾਂਦਾ ਹੈ, ਨਾ ਕੋਈ ਪ੍ਰੀਸ਼ਦ ਦਾ ਮੈਂਬਰ ਹੁੰਦਾ ਹੈ ਕਈ ਸਟੇਟਸ ਹੋਲਡ ਨਹੀਂ ਕੀਤਾ... (ਵਿਘਨ)

**ਸਰਦਾਰ ਹੀਰਾ ਸਿੰਘ ਗਾਬੜੀਆ :** ਸਪੀਕਰ ਸਾਹਿਬ, ** **

**ਸ਼੍ਰੀ ਸਪੀਕਰ :** ਗਾਬੜੀਆ ਸਾਹਿਬ, ਤੁਹਾਡਾ ਕੁਝ ਰਿਕਾਰਡ ਤਾਂ ਹੋ ਨਹੀਂ ਰਿਹਾ। ਤੁਸੀਂ ਬੈਠ ਜਾਉ। (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਠੀਕ ਹੈ, ਫਰਕ ਹੋ ਜਾਂਦੇ ਹਨ, ਪੁਲੀਟੀਕਲੀ ਕਈ ਵਾਰ ਤਕਰਾਰ ਹੋ ਜਾਂਦੇ ਹਨ।

---

**Not recorded as ordered by the Chair.

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਸਰਦਾਰ ਹਰਮੇਲ ਸਿੰਘ ਤੇ ਜਗਤਾਰ ਸਿੰਘ ਰਾਜਲਾ ਨੇ ਸੜਕਾਂ ਹਾਈਕੋਰਟ ਤੋਂ ਰਿਸਟੋਰ ਕਰਾਈਆਂ । ਸੀ.ਐਮ. ਸਾਹਿਬ ਨੇ ਐਸ਼ੋਰੈਂਸ ਦਿਤੀ ਹੈ ਉਹ ਸਾਨੂੰ ਬਾਅਦ ਵਿਚ ਬੁਲਾ ਕੇ ਦੇਣ, ਇਥੇ ਹਾਊਸ ਵਿਚ ਦੇਣ ਸਾਡੇ ਸਟੇਟੱਸ ਬਾਰੇ ਚੀਫ ਮਨਿਸਟਰ ਸਾਹਿਬ ਧੱਕਾ ਕਰਨਾ ਚਾਹੁੰਦੇ ਹਨ ਤਾਂ ਦੱਸ ਦੇਣ, ਅਸੀਂ ਹਾਊਸ ਚੱਲਣ ਦੇਵਾਂਗੇ । ਮੈਂ ਇਹ ਗੱਲ ਤਾਂ ਕਹਿਣ ਲੱਗਾ ਹਾਂ ਕਿ ਐਮ.ਐਲ.ਏ' ਦਾ ਸਤਿਕਾਰ ਨਹੀਂ ਕੀਤਾ ਜਾ ਰਿਹਾ । ਉਸ ਨੂੰ ਲੋੜ ਤੋਂ ਵੱਧ ਇਗਨੋਰ ਕੀਤਾ ਜਾ ਰਿਹਾ ਹੈ । ਚੀਫ ਮਨਿਸਟਰ ਸਾਹਿਬ ਸੰਗਤ ਦਰਸ਼ਨ ਕਰਨ ਜਾਂਦੇ ਹਨ ਕਿਉਂਕਿ ਉਹ ਚੀਫ ਮਨਿਸਟਰ ਹੈ, ਇਲੈਕਟਿਵ ਰੀਪ੍ਰਜ਼ੈਂਟਟਿਵ ਹੈ । ਜ਼ਿਲ੍ਹੇ ਦਾ ਏ.ਡੀ.ਸੀ. ਤੇ ਡੀ.ਸੀ. ਸੰਗਤ ਦਰਸ਼ਨ ਕਰਦੇ ਹਨ ਤੇ ਜਿਹੜਾ ਐਮ.ਐਲ.ਏ. ਸੰਗਤ ਦਰਸ਼ਨ ਵੇਲੇ ਮੌਕੇ ਤੇ ਹਾਜ਼ਰ ਹੁੰਦਾ ਹੈ ਉਹ ਉਂਜ ਹੀ ਕੋਲ ਬੈਠਾ ਰਹਿੰਦਾ ਹੈ । ਉਸ ਦੇ ਸਟੇਟੱਸ ਬਾਰੇ ਕਹਿੰਦੇ ਹਨ ਕਿ ਚੀਫ ਸੈਕਟਰੀ ਦੇ ਇਕਵਿਲੈਂਟ ਹੈ । ਉਥੇ ਸੰਗਤ ਦਰਸ਼ਨ ਵਿਚ ਡੀ.ਸੀ. ਬੈਠਾ ਹੁੰਦਾ ਹੈ ਤੇ ਅਸੀਂ ਅਹਿਲਕਾਰ ਵਾਂਗ ਕੋਲ ਬੈਠੇ ਹੁੰਦੇ ਹਾਂ । ਐਮ.ਐਲ.ਏ. ਦੀ ਅਣਖ ਨਹੀਂ ਜਾਗਦੀ । ਮੈਂ ਅਰਜ਼ ਕਰਾਂਗਾ ਕਿ ਐਮ.ਐਲ.ਏ. ਨੂੰ ਸਟੇਟੱਸ ਦੇਣਾ ਚਾਹੀਦਾ ਹੈ । ਹੁਣੇ ਬੀਬੀ ਜੀ (ਸ੍ਰੀਮਤੀ ਰਜਿੰਦਰ ਕੌਰ ਭੱਠਲ) ਨੇ ਗੱਲ ਕਹੀ ਹੈ, ਬਰਾੜ ਸਾਹਿਬ ਤੇ ਚੌਧਰੀ ਸਾਹਿਬ ਨੇ ਇਸ ਬਾਰੇ ਗੱਲ ਕੀਤੀ ਹੈ ਪਰੰਤੂ ਪਿਰਤਾਂ ਇਨ੍ਹਾਂ ਦੀਆਂ ਹੀ ਪਾਈਆਂ ਹੋਈਆਂ ਹਨ । ਸੋਚਿਆ ਸੀ ਇਹ ਸਰਕਾਰ ਆ ਕੇ ਮਿਟਾ ਦੇਵੇਗੀ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਹੋਰ ਡੂੰਘਾ ਕਰ ਦਿਤਾ........ (ਵਿਘਨ)

**ਸ੍ਰੀ ਸਪੀਕਰ** : ਹੁਣ ਗਾਬੜੀਆ ਸਾਹਿਬ ਨੂੰ ਗੱਲ ਕਰ ਲੈਣ ਦਿਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰਾ ਕਹਿਣਾ ਇਹ ਹੈ ਕਿ ਜੋ ਚੀਫ ਮਨਿਸਟਰ ਸਾਹਿਬ ਕਹਿ ਦੇਣ ਪਰ ਜਵਾਬ ਮੇਰੇ ਕਹਿਣ ਤੋਂ ਬਾਅਦ ਹੀ ਦੇਣ । ਪਲੈਨਿੰਗ ਬੋਰਡ ਲੁਧਿਆਣਾ ਦੇ ਚੇਅਰਮੈਨ ਬੈਠੇ ਹਨ, ਫਾਈਨਾਂਸ ਮਨਿਸਟਰ ਸਾਹਿਬ, ਮੈਂ ਐਕਸਪੈਕਟ ਕਰਦਾ ਸੀ ਕਿ ਇਹ ਇਕ ਸੀਨੀਅਰ ਪੋਲੀਟੀਸ਼ਨ ਹਨ, ਐਕਸ-ਆਰਮੀ ਅਫ਼ਸਰ ਹਨ । ਤਿੰਨ ਸਾਲ ਹੋ ਗਏ ਇਹ ਸਾਨੂੰ ਮੰਗਤੇ ਸਮਝਦੇ ਹਨ । ਅਨ-ਟਾਈਡ ਫੰਡ ਦੀ ਸਲਿਪ ਇਨ੍ਹਾਂ ਦੇ ਕਹਿਣ ਤੇ ਡੀ.ਸੀ. ਕੋਲ ਭੇਜ ਦਿੰਦੇ ਹਾਂ । ਉਹ ਇਗਨੋਰ ਕਰ ਦਿੰਦੇ ਹਨ । ਇਹ ਇਥੇ ਕਹਿ ਦੇਣ ਅਜਿਹਾ ਨਹੀਂ ਹੈ ਤਾਂ ਮੈਂ ਰਿਜ਼ਾਇਨ ਕਰ ਦੇਵਾਂਗਾ । ਅਸੀਂ ਇਹ ਜ਼ਲਾਲਤ ਐਕਸੈਪਟ ਨਹੀਂ ਕਰਾਂਗੇ । ਇਹ ਇਸ ਤੋਂ ਇਨਕਾਰ ਕਰ ਦੇਣ ਅਸੀਂ ਰੌਲਾ ਨਹੀਂ ਪਾਵਾਂਗੇ । ਤੁਸੀਂ ਮੈਨੂੰ ਕਹਿ ਦੇਣਾ ਮਹੇਸ਼ਇੰਦਰ ਸਿੰਘ ਇਹ ਤੈਨੂੰ ਨਹੀਂ ਦੇਣਾ । ਗਾਬੜੀਆ ਸਾਹਿਬ ਨੂੰ ਤਾਂ ਕੈਪਟਨ ਸਾਹਿਬ ਨੇ ਕਹਿ ਦਿਤਾ ਕਿ ਤੁਸੀਂ ਸਰਕਾਰ ਨਾਲ ਨਹੀਂ ਹੋ, ਇਸ ਕਰਕੇ ਤੁਹਾਡੀ ਸੁਣਵਾਈ ਨਹੀਂ ਹੋਣੀ । ਤੁਸੀਂ ਮਾਲਕ ਹੋ, ਅਫ਼ਸਰ ਵੀ ਹੋ, ਵਜ਼ੀਰ ਵੀ ਹੋ, ਸਾਨੂੰ ਜ਼ਲੀਲ ਕੀਤਾ ਜਾਂਦਾ ਹੈ । ਅੱਜ ਜਿਹੜੀ ਮੈਂ ਗੱਲ ਕੀਤੀ ਹੈ ਇਹ ਪਿਛਲੇ ਸੈਸ਼ਨ ਵਿਚ ਵੀ ਚੀਫ ਮਨਿਸਟਰ ਸਾਹਿਬ ਨੂੰ ਫਲੋਰ ਆਫ਼ ਦਿ ਹਾਊਸ ਵਿਚ ਰਿਕੁਐਸਟ ਵਜੋਂ ਕੀਤੀ ਸੀ । ਇਹ ਸੁਣ ਕੇ ਉਨ੍ਹਾਂ ਨੇ ਐਸ਼ੋਰੈਂਸ ਦਿਤੀ ਸੀ । ਇਹ ਪਾਰਟ ਆਫ਼ ਦਿ ਰਿਕਾਰਡ ਵੀ ਹੈ ਕਿ ਡੀ.ਸੀ. ਲੁਧਿਆਣਾ ਨੂੰ ਚੈਂਬਰ ਵਿਚ ਜਾ ਕੇ ਹਦਾਇਤ ਦੇਵਾਂਗੇ

ਕਿ 24 ਘੰਟੇ ਦੇ ਅੰਦਰ-ਅੰਦਰ ਐਮ.ਪੀ. ਕੋਟੇ ਵਾਲੀ ਮੇਰੀ ਗਰਾਂਟ ਰਿਲੀਜ਼ ਕੀਤੀ ਜਾਵੇ । ਪਰ ਮੈਨੂੰ ਅਫ਼ਸੋਸ ਹੈ ਕਿ ਚੀਫ਼ ਮਨਿਸਟਰ ਦੀਆਂ ਇੰਸਟਰਕਸ਼ਨਜ਼ ਕੰਪਲਾਈ ਵਿਚ ਨਹੀਂ ਹੋਈਆਂ । ਮੈਨੂੰ ਡਾਈਵਰਟ ਕਰਨੇ ਪਏ । ਸਪੀਕਰ ਸਾਹਿਬ, ਜਿਹੜੀਆਂ ਮੈਂ ਇਥੇ ਗੱਲਾਂ ਕਹਿ ਰਿਹਾ ਹਾਂ ਇਹ ਇੰਡੀਵਿਜ਼ੂਅਲੀ ਨਹੀਂ ਕਹਿ ਰਿਹਾ । Individuals have come. They will come. They will go. But, the Institutions will remain for ever. ਇੰਸਟੀਚਿਊਸ਼ਨ ਨੂੰ ਡੈਮੇਜ ਕੀਤਾ ਕਿਸੇ ਨੇ ਮੁਆਫ਼ ਨਹੀਂ ਕਰਨਾ । ਸਾਡੀ ਪ੍ਰੈਸ ਵਾਲਿਆਂ ਦੀ ਅਤੇ ਹਾਊਸ ਦੀ ਤੁਹਾਨੂੰ ਅਰਨੈਸਟ ਅਪੀਲ ਹੈ ਕਿ ਇਸ ਅਸੈਂਬਲੀ ਦਾ ਇਹ ਵੱਡਾ ਸੈਸ਼ਨ ਹੈ । ਹਰ ਕੋਈ ਆਪਣੀ ਗੱਲ ਕਹਿਣੀ ਚਾਹੁੰਦਾ ਹੈ ਕੋਈ ਡਿਸਟਰਬ ਪ੍ਰਸ਼ਨ ਕਰਨਾ ਨਹੀਂ ਚਾਹੁੰਦਾ । I want just that ਕਿ ਇਹ ਐਸ਼ੋਰੈਂਸ ਦਿਤੀ ਜਾਵੇ । ਆਨਰੇਬਲ ਚੀਫ਼ ਮਨਿਸਟਰ ਸਾਹਿਬ ਇਹ ਐਸ਼ੋਰੈਂਸ ਦੇਣ ਕਿ ਡਿਸਕ੍ਰੀਮੀਨੇਸ਼ਨ ਨਹੀਂ ਹੋਵੇਗੀ......

**ਸ਼੍ਰੀ ਸਪੀਕਰ** : ਹੁਣ ਤੁਸੀਂ ਬੈਠ ਜਾਓ । ਗਾਬੜੀਆ ਸਾਹਿਬ ਦੀ ਗੱਲ ਸੁਣ ਲੈਣ ਦਿਓ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ......

ਸ਼੍ਰੀ ਸਪੀਕਰ : ਤੁਸੀਂ ਆਪਣੀ ਗੱਲ ਕਰੋ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਤੁਸੀਂ ਮੈਨੂੰ ਇਹ ਗੱਲ ਕਹਿਣ ਦਾ ਮੌਕਾ ਦਿਤਾ ਹੈ । ਮੈਂ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਗਰੀਬ ਆਦਮੀਆਂ ਨੇ ਦਰਖਾਸਤਾਂ ਦਿਤੀਆਂ ਸਨ ਕਿ 5100/-ਰੁਪਏ ਸ਼ਗਨ ਦੇ ਮਿਲ ਜਾਣ । ਪਹਿਲਾਂ ਤਾਂ ਕਈ ਸਾਲ ਉਹ ਪੈਸਾ ਮਿਲਿਆ ਨਹੀਂ । ਜੇ ਚੈਕ ਬਣ ਗਏ ਤਾਂ ਮੇਰੇ ਹਲਕੇ ਤੋਂ ਬਾਹਰ ਦਾ ਬੰਦਾ ਜਿਹੜਾ ਲੁਧਿਆਣੇ ਕੋਈ ਮੈਂਬਰ ਪੰਚਾਇਤ ਵੀ ਨਹੀਂ ਹੈ, ਨਾ ਸਰਪੰਚ ਹੈ, ਨਾ ਕੋਈ ਹੋਰ ਪਦਵੀ ਹੈ, ਜਿਹੜੇ ਗਰੀਬ ਆਦਮੀਆਂ ਨੇ 5100/- ਰੁਪਏ ਲੈਣੇ ਸਨ ਉਨ੍ਹਾਂ ਕੋਲੋਂ ਅਜਿਹੇ ਆਦਮੀਆਂ ਵਲੋਂ ਪੈਸੇ ਇਕੱਠੇ ਕੀਤੇ ਜਾ ਰਹੇ ਹਨ, ਸਪੀਕਰ ਸਾਹਿਬ ਜਿਨ੍ਹਾਂ ਨੂੰ ਚੈਕ ਦੇਣੇ ਹਨ, ਉਨ੍ਹਾਂ ਤੋਂ ਪਹਿਲਾਂ ਪੈਸੇ ਲਏ ਜਾ ਰਹੇ ਹਨ । ਜਿਸ ਬੰਦੇ ਨੇ ਚੈਕ ਵੰਡਣ ਵਾਸਤੇ ਆਉਣਾ ਹੁੰਦਾ ਹੈ, ਉਸ ਦਾ ਸੁਆਗਤ ਕਰਨ ਵਾਸਤੇ ਇਨ੍ਹਾਂ ਗਰੀਬਾਂ ਤੋਂ ਪੰਜ-ਪੰਜ ਸੌ ਤੇ ਹਜ਼ਾਰ-ਹਜ਼ਾਰ ਰੁਪਿਆ ਲਿਆ ਜਾਂਦਾ ਹੈ । ਉਨ੍ਹਾਂ ਨੇ ਸਪੀਕਰ ਅੱਗੇ ਬੰਨ੍ਹਿਆਂ ਹੁੰਦਾ ਹੈ ਅਤੇ ਸਪੀਕਰਾਂ ਦਾ ਖਰਚਾ ਵੀ ਗਰੀਬ ਲੋਕਾਂ ਤੇ ਪਾਇਆ ਜਾ ਰਿਹਾ ਹੈ । ਉਨ੍ਹਾਂ ਵਿਚਾਰਿਆਂ ਨੂੰ ਪਤਾ ਨਹੀਂ ਦੋ-ਢਾਈ ਹਜ਼ਾਰ ਰੁਪਿਆ ਮਿਲਣਾ ਵੀ ਹੈ ਜਾਂ ਨਹੀਂ । ਉਹ ਬੰਦਾ ਨਾ ਪੰਚਾਇਤ ਦਾ ਮੈਂਬਰ ਹੈ ਅਤੇ... (ਵਿਘਨ) (ਸ਼ੋਰ) ।

**ਸ਼੍ਰੀ ਸਪੀਕਰ** : ਅਰਸ਼ੀ ਜੀ, ਬੈਠ ਜਾਓ । ਸੀ. ਐਮ. ਸਾਹਿਬ ਕੁਝ ਕਹਿਣਾ ਚਾਹੁੰਦੇ ਹਨ......(ਵਿਘਨ), (ਸ਼ੋਰ) ਅਰਸ਼ੀ ਸਾਹਿਬ, ਹੁਣ ਤਾਂ 15 ਮਿੰਟ ਤੋਂ ਜ਼ਿਆਦਾ ਸਮਾਂ ਹੋ ਗਿਆ ਹੈ । ਜ਼ੀਰੋ ਆਵਰ ਵਿੱਚ ਸਿਰਫ 15 ਮਿੰਟ ਮਿਲਦੇ ਹਨ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਜਦੋਂ ਸਾਨੂੰ 51 ਸੌ ਰੁਪਏ......(ਵਿਘਨ), (ਸ਼ੋਰ)

(ਇਸ ਸਮੇਂ ਚੌਧਰੀ ਜਗਜੀਤ ਸਿੰਘ, ਕਾਮਰੇਡ ਹਰਦੇਵ ਸਿੰਘ ਅਰਸ਼ੀ, ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸਰਦਾਰ ਜਗਤਾਰ ਸਿੰਘ ਰਾਜਲਾ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸ਼੍ਰੀ ਹਰਮਿੰਦਰ ਸਿੰਘ ਜੱਸੀ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ।)

**ਸ਼੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਦੱਸੋ । ਬੀਬੀ ਜੀ, ਆਪਾਂ ਤੇ ਫਿਰ ਵੀ ਗੱਲ ਕਰ ਲਵਾਂਗੇ । ਜੱਸੀ ਜੀ ਅਤੇ ਰਾਜਲਾ ਜੀ, ਤੁਸੀਂ ਬੈਠ ਜਾਓ । ਹੁਣ ਟਾਈਮ ਨਹੀਂ ਮਿਲਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਸਿਰਫ ਇੰਨੀ ਹੀ ਬੇਨਤੀ ਹੈ ਕਿ ਬੜੇ ਅਫਸੋਸ ਦੀ ਗੱਲ ਹੈ ਕਿ ਪਿਛਲੀਆਂ ਤਿੰਨ ਸਿਟਿੰਗਾਂ ਦੇ ਵਿੱਚ ਇਸ ਪਾਰਟੀ-ਕੁਲਰ ਇਸ਼ੂ ਤੇ ਸਾਡੀ ਆਪਸ ਵਿੱਚ ਮਿਊਚਲ ਅੰਡਰਸਟੈਂਡਿੰਗ ਨਹੀਂ ਬਣ ਰਹੀ, ਕੋਈ ਸਹਿਮਤੀ ਨਹੀਂ ਬਣ ਰਹੀ । ਸਾਡਾ ਇਤਰਾਜ਼ ਬੜਾ ਜ਼ੋਰਦਾਰ ਹੈ ਕਿ ਅੱਜ ਵਿਰੋਧੀ ਧਿਰਾਂ ਦੇ ਵਿਧਾਇਕਾਂ ਨੂੰ ਉਨ੍ਹਾਂ ਦਾ ਬਣਦਾ ਮਾਣ-ਸਤਿਕਾਰ, ਜੋ ਉਨ੍ਹਾਂ ਦੇ ਪਰੋਟੋਕੋਲ ਅਨੁਸਾਰ ਰਾਈਟਸ ਬਣਦੇ ਹਨ, ਅਤੇ ਜੋ ਉਨ੍ਹਾਂ ਦਾ ਅਧਿਕਾਰ ਹੈ, ਉਹ ਨਹੀਂ ਮਿਲ ਰਿਹਾ । ਇਹ ਦਿੱਤਾ ਜਾਣਾ ਚਾਹੀਦਾ ਹੈ । ਸੀ. ਐਮ. ਸਾਹਿਬ ਜਿਸ ਵੇਲੇ ਸਰਕਾਰ ਵਲੋਂ ਜਵਾਬ ਦਿੰਦੇ ਹਨ ਤਾਂ ਇਹ ਠੋਕ ਕੇ ਕਹਿ ਦਿੰਦੇ ਹਨ ਕਿ ਮੈਂ ਜਿੰਨਾ ਰੂਲਿੰਗ ਪਾਰਟੀ ਦੇ ਵਿਧਾਇਕਾਂ ਦੀਆਂ ਕੰਸਟੀਚੂਐਂਸੀਜ਼ ਦੇ ਵਿੱਚ ਫੰਡ ਕਰਦਾ ਹਾਂ ਉਨ੍ਹਾਂ ਨਾਲੋਂ ਡਬਲ ਆਪੋਜ਼ੀਸ਼ਨ ਪਾਰਟੀ ਦੇ ਵਿਧਾਇਕਾਂ ਦੀਆਂ ਕੰਸਟੀਚੂਐਂਸੀਜ਼ ਦੇ ਵਿੱਚ ਦਿੱਤਾ ਜਾ ਰਿਹਾ ਹੈ । ਤੁਸੀਂ ਸਾਡੇ ਕਸਟੋਡੀਅਨ ਹੋ । ਤੁਸੀਂ ਸਾਨੂੰ ਦੱਸ ਦਿਓ ਕਿ ਜੇ ਸਾਨੂੰ ਡਬਲ ਦਿੱਤਾ ਜਾ ਰਿਹਾ ਹੋਵੇ । ਸਾਨੂੰ ਅਨਨੈਸੇਸਰਲੀ ਇਸ ਪਵਿੱਤਰ ਸਦਨ ਦਾ ਸਮਾਂ ਖਰਾਬ ਕਰਨ ਦਾ ਕੋਈ ਸ਼ੌਕ ਨਹੀਂ ਹੈ । ਅਸੀਂ ਹੋਰ ਵੀ ਬਹੁਤ ਸਾਰੇ ਇਸ਼ੂ ਉਠਾਉਣੇ ਚਾਹੁੰਦੇ ਹਾਂ । ਝਗੜਾ ਇਸੇ ਗੱਲ ਦਾ ਹੈ ਕਿ ਮੁੱਖ ਮੰਤਰੀ ਜੀ ਇਸ ਨੁਕਤੇ ਤੇ ਸਾਡੀ ਤਸੱਲੀ ਨਹੀਂ ਕਰਵਾਉਂਦੇ । (ਵਿਘਨ)

**ਬਿਜਲੀ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ । ਅਰਸ਼ੀ ਜੀ ਨੇ ਬੜੇ ਕੰਮ ਦੀ ਗੱਲ ਕਹੀ ਹੈ ਕਿ ਉਨ੍ਹਾਂ ਨੂੰ ਡਬਲ ਦਿੱਤਾ ਜਾ ਰਿਹਾ ਹੈ । ਮੈਂ ਚਾਹੁੰਦਾ ਹਾਂ ਕਿ ਰਾਮਪੁਰਾ ਫੂਲ, ਤਲਵੰਡੀ ਸਾਬੋ ਤੇ ਜੋਗਾ ਦੇ ਬਾਰੇ ਪੜਤਾਲ ਕਰਵਾ ਲਈ ਜਾਵੇ । ਇਨ੍ਹਾਂ ਤਿੰਨਾਂ ਹਲਕਿਆਂ ਦੇ ਵਿੱਚ ਪੜਤਾਲ ਕਰਵਾ ਲਈ ਜਾਵੇ । ਮੈਂ ਬੜਾ ਖੁਸ਼ ਹਾਂ ਕਿ ਮੈਨੂੰ 64 ਲੱਖ ਰੁਪਿਆ ਮਿਲਿਆ ਹੈ ਤੇ ਇਨ੍ਹਾਂ ਨੂੰ ਦੋ-ਦੋ ਕਰੋੜ ਰੁਪਿਆ ਦੋਨਾਂ ਹਲਕਿਆਂ ਨੂੰ ਮਿਲਿਆ ਹੈ । ਮੈਨੂੰ ਬੜੀ ਖੁਸ਼ੀ ਹੋਵੇਗੀ ਜੇ ਜਿੰਨਾ ਇਨ੍ਹਾਂ ਨੂੰ ਦਿੱਤਾ ਹੈ ਉਨਾ ਮੈਨੂੰ ਦੇ ਦੇਣ । ਫਿਰ ਮੈਂ ਬੜਾ ਧੰਨਵਾਦੀ ਹੋਵਾਂਗਾ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਖਿਆਲਾ ਸਾਹਿਬ, ਬੈਠ ਜਾਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਤਾਂ ਡੇਢ ਮਿੰਟ ਵਿੱਚ ਆਪਣੀ ਗੱਲ ਖਤਮ ਕਰ ਲੈਣੀ ਸੀ। ਇਸ ਬਹਿਸ ਦਾ ਜੋ ਕੇਂਦਰੀ ਨੁਕਤਾ ਹੈ, ਜਿਸ ਕਰਕੇ ਸਦਨ ਦੀ ਕਾਰਵਾਈ ਚਲ ਨਹੀਂ ਰਹੀ ਔਰ ਅਸੀਂ ਪ੍ਰੋਟੈਸਟ ਕਰਨ ਵਾਸਤੇ ਮਜਬੂਰ ਹਾਂ, ਉਹ ਝਗੜਾ ਇਹ ਹੈ ਕਿ ਸੀ. ਐਮ. ਸਾਹਿਬ ਦੀ ਸਰਕਾਰ ਵਲੋਂ ਜਾਂ ਇਨ੍ਹਾਂ ਦੇ ਵਲੋਂ ਡਬਲ ਸਟੈਂਡਰਡ ਰੱਖਿਆ ਜਾ ਰਿਹਾ ਹੈ। ਪੈਸਾ ਜ਼ਰੂਰ ਦਿੱਤਾ ਜਾ ਰਿਹਾ ਹੈ। ਪਰ ਉਹ ਪੈਸਾ ਦੇਣ ਦੇ ਵਿੱਚ ਫਰਕ ਬੜਾ ਹੈ। ਜੋ ਗੱਲ ਅਸੀਂ ਵਾਰ-ਵਾਰ ਕਹਿ ਰਹੇ ਹਾਂ ਕਿ ਰੂਲਿੰਗ ਪਾਰਟੀ ਦੇ ਹਲਕਿਆਂ ਦੇ ਵਿੱਚ ਬੜਾ ਮਾਣ ਸਤਿਕਾਰ ਇਨ੍ਹਾਂ ਦੇ ਐਮ.ਐਲ.ਏਜ਼. ਜਾਂ ਐਮ.ਪੀਜ਼. ਨੂੰ ਦਿੱਤਾ ਜਾ ਰਿਹਾ ਹੈ। ਪਰ ਵਿਰੋਧੀ ਧਿਰ ਦੇ ਹਲ-ਕਿਆਂ ਨੂੰ ਬਿਲਕੁਲ ਨਜ਼ਰ-ਅੰਦਾਜ਼ ਕਰਕੇ ਲੋਕਾਂ ਵਿੱਚ ਇਹ ਪਿਕਚਰ ਪੇਸ਼ ਕੀਤੀ ਜਾ ਰਹੀ ਹੈ ਕਿ ਇਲੈਕਟਿਡ ਨੁਮਾਇੰਦਾ ਜੋ ਹੈ, ਉਸ ਦਾ ਕੋਈ ਮਾਣ ਸਤਿਕਾਰ ਨਹੀਂ ਹੈ। ਜਿਹੜੇ ਇਲੈਕਟਿਡ ਨੁਮਾਇੰਦੇ ਨਹੀਂ ਹਨ, ਹਾਰੇ ਹੋਏ ਹਨ ਜਾਂ ਦੂਸਰੇ ਹਨ ਉਨ੍ਹਾਂ ਨੂੰ ਵੱਧ ਸਤਿਕਾਰ ਦਿੱਤਾ ਜਾ ਰਿਹਾ ਹੈ। ਆਖਰ ਵਿੱਚ ਮੈਂ ਦੋ ਐਗਜ਼ਾਂਪਲਾਂ ਦੇਣੀਆਂ ਚਾਹੁੰਦਾ ਹਾਂ। ਇਹ ਠੀਕ ਹੈ ਕਿ 20 ਕਿਲੋਮੀਟਰ ਸੜਕਾਂ ਤਾਂ ਮੇਰੇ ਹਲਕੇ ਵਿੱਚ ਵੀ ਬਣੀਆਂ ਹਨ। ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਜਵਾਬ ਦੇਣਾ ਚਾਹੁੰਦਾ ਹਾਂ। ਨੀਂਹ ਪੱਥਰ ਬਾਰੇ ਜੋ ਕਹਿ ਦਿੱਤਾ ਹੈ ਮੈਂ ਉਸ ਲਈ ਧੰਨਵਾਦੀ ਹਾਂ। ਪਰ ਜੋ 20 ਕਿਲੋ-ਮੀਟਰ ਸੜਕਾਂ ਸਾਡੇ ਕਹਿਣ ਤੇ ਜਾਂ ਸਾਡੇ ਹਲਕਿਆਂ ਵਿੱਚ ਬਣੀਆਂ ਹਨ ਤਾਂ ਸੀ. ਐਮ. ਸਾਹਿਬ ਤੁਹਾਡੇ ਐਮ. ਐਲ. ਏ. ਉਥੇ ਨੀਂਹ ਪੱਥਰ ਰੱਖੀ ਜਾ ਰਹੇ ਹਨ। ਫਿਰ ਸਾਡੇ ਵਿਰੋਧੀ ਧਿਰ ਦੇ ਵਿਧਾਇਕਾਂ ਤੇ ਪਾਬੰਦੀ ਕਿਉਂ ਹੈ? ਮੇਰੇ ਹਲਕੇ ਵਿੱਚ ਪਹਿਲਾਂ ਵੀ ਔਰ ਇਸ ਐਤਵਾਰ ਨੂੰ ਵੀ ਭੂੰਦੜ ਸਾਹਿਬ ਨੀਂਹ ਪੱਥਰ ਰੱਖ ਕੇ ਗਏ ਹਨ। ਸਪੀਕਰ ਸਾਹਿਬ, ਸਾਡੇ ਔਲਖ ਸਾਹਿਬ ਇਥੇ ਬੈਠੇ ਹਨ, ਮੈਂ ਇਤਰਾਜ਼ ਨਹੀਂ ਕਰ ਰਿਹਾ। ਇਹ ਇਨ੍ਹਾਂ ਦਾ ਹੱਕ ਹੈ, ਇਹ ਚੁਣੇ ਹੋਏ ਨੁਮਾਇੰਦੇ ਹਨ। ਕੱਲ੍ਹ ਸਾਰਾ ਦਿਨ ਚੈੱਕ ਵੰਡੇ ਗਏ ਅਤੇ ਉਥੇ ਐਡਮਨਿਸਟਰੇਸ਼ਨ ਵੀ ਹਾਜ਼ਰ ਸੀ, ਭਿੱਖੀ ਦੇ ਵਿੱਚ। ਮੈਂ ਇਤਰਾਜ਼ ਨਹੀਂ ਕਰਦਾ ਕਿ ਕਿਉਂ ਵੰਡੇ ਗਏ। ਪਰ ਇਹੀ ਫਾਰਮੂਲਾ ਬੁਢਲਾਡਾ ਵਿੱਚ ਲਾਗੂ ਨਹੀਂ ਹੋਇਆ, ਜੋਗਾ ਵਿੱਚ ਲਾਗੂ ਨਹੀਂ ਹੋਇਆ ਤੇ ਸਰਦੂਲਗੜ੍ਹ ਵਿੱਚ ਲਾਗੂ ਨਹੀਂ ਹੋਇਆ। ਤੁਸੀਂ ਕੇਵਲ ਆਪਣੀ ਪਾਰਟੀ ਦੇ ਐਮ.ਐਲ.ਏ. ਦੀਆਂ ਮੀਟਿੰਗਾਂ ਬੁਲਾਓ ਅਤੇ ਸਾਨੂੰ ਤੁਸੀਂ ਸ਼ਾਮਲ ਨਾ ਕਰੋ, ਇਹ ਤਾਂ ਠੀਕ ਨਹੀਂ ਹੈ। ਸਾਡਾ ਝਗੜਾ ਸਿਰਫ ਇਹੀ ਹੈ ਕਿ ਜੋ ਸਾਡੇ ਐਮ.ਐਲ.ਏ. ਦਾ ਸਤਿਕਾਰ ਤੇ ਰਾਈਟ ਬਣਦਾ ਹੈ ਜੋ ਕਿ ਸਾਡਾ ਅਧਿਕਾਰ ਹੈ, ਇਸ ਦੀ ਗਾਰੰਟੀ ਕਰ ਦਿਓ ਕਿ ਇਸ ਵਿੱਚ ਕਿਸੇ ਤਰ੍ਹਾਂ ਦੀ ਉਲੰਘਣਾ ਨਹੀਂ ਹੋਵੇਗੀ। ਹੋਰ ਅਸੀਂ ਤੁਹਾਡੇ ਕੋਲੋਂ ਕੋਈ ਅਸ਼ਟਾਮ ਤੇ ਨਹੀਂ ਮੰਗਦੇ। ਸਿਰਫ ਇੰਨਾ ਹੀ ਵਿਸ਼ਵਾਸ ਚਾਹੀਦਾ ਹੈ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਪਿਛਲੇ 2 ਦਿਨਾਂ ਤੋਂ ਅਤੇ ਅੱਜ ਵੀ ਬੜੀ ਵਿਸਥਾਰ ਦੇ ਨਾਲ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਸਾਹਿਬਾਨ ਤੁਹਾਡੀ ਮਾਰਫਤ ਸਰਕਾਰ ਦੇ ਧਿਆਨ ਵਿਚ ਆਪਣੇ ਆਪਣੇ ਮੁੱਦੇ ਲਿਆ ਰਹੇ ਹਨ ਅਤੇ ਜਿਹੜਾ ਸਤਿਕਾਰ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਨੂੰ ਸਰਕਾਰ ਤੋਂ ਮਿਲਣਾ ਚਾਹੀਦਾ ਹੈ ਉਹ ਨਹੀਂ ਮਿਲ ਰਿਹਾ ਅਤੇ ਉਨ੍ਹਾਂ ਦੇ ਅਧਿਕਾਰਾਂ ਤੋਂ ਵੀ ਵਾਂਝੇ ਕੀਤਾ ਜਾ ਰਿਹਾ ਹੈ। ਆਪੋਜ਼ੀਸ਼ਨ ਦੇ

[ਚੌਧਰੀ ਜਗਜੀਤ ਸਿੰਘ]

ਐਮ. ਐਲ. ਏਜ਼. ਨੂੰ ਸਰਕਾਰੀ ਬੈਂਚਿਜ਼ ਦੇ ਐਮ. ਐਲ. ਏਜ਼. ਦੇ ਬਰਾਬਰ ਦਾ ਅਧਿਕਾਰ ਨਹੀਂ ਦਿੱਤਾ ਜਾ ਰਿਹਾ ਅਤੇ ਨਾ ਹੀ ਮਾਣ ਸਰਕਾਰ ਵਲੋਂ ਦਿੱਤਾ ਜਾ ਰਿਹਾ ਹੈ। ਇਥੇ ਚੀਫ ਮਨਿਸਟਰ ਸਾਹਿਬ ਜਦੋਂ ਜਵਾਬ ਦਿੰਦੇ ਹਨ ਇਹ ਹਮੇਸ਼ਾ ਹੀ ਕਹਿੰਦੇ ਹਨ ਕਿ ਮੈਂ ਜਿੰਨਾ ਪੰਜਾਬ ਦੇ ਦੂਜਿਆਂ ਹਲਕਿਆਂ ਦੇ ਵਿਚ ਜਾਂ ਕਾਂਸਟੀਚਿਊਐਂਸੀਆਂ ਦੇ ਵਿਚ, ਚਾਹੇ ਉਥੋਂ ਆਪੋਜ਼ੀਸ਼ਨ ਦਾ ਮੈਂਬਰ ਹੋਵੇ, ਚਾਹੇ ਟਰੈਜ਼ਰੀ ਬੈਂਚਾਂ ਦਾ ਐਮ.ਐਲ.ਏਜ਼. ਹੋਵੇ, ਬਰਾਬਰ ਦੀਆਂ ਗ੍ਰਾਂਟਾਂ ਦਿੱਤੀਆਂ ਜਾਂਦੀਆਂ ਹਨ ਅਤੇ ਦੇ ਰਹੇ ਹਾਂ। ਸਪੀਕਰ ਸਾਹਿਬ, ਸਵਾਲ ਇਹ ਨਹੀਂ ਹੈ ਬਲਕਿ ਗੱਲ ਇਹ ਹੈ ਕਿ ਇਥੇ ਚੀਫ ਮਨਿਸਟਰ ਸਾਹਿਬ ਗੱਲ ਗੋਲਮੋਲ ਕਰਦੇ ਹਨ। ਇਨ੍ਹਾਂ ਨੂੰ ਵੇਖਣਾ ਚਾਹੀਦਾ ਹੈ ਕਿ ਆਪੋਜ਼ੀਸ਼ਨ ਕੀ ਚਾਹੁੰਦੀ ਹੈ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਜਿੰਨੇ ਵੀ ਐਮ. ਐਲ. ਏਜ਼. ਹਨ ਚਾਹੇ ਇਧਰ ਦੇ ਹਨ ਚਾਹੇ ਉਧਰ ਦੇ ਹਨ, ਉਨ੍ਹਾਂ ਨੂੰ ਸਰਕਾਰ ਵਲੋਂ ਬਰਾਬਰ ਦਾ ਅਧਿਕਾਰ ਦਿੱਤਾ ਜਾਵੇ, ਮਾਣ ਦਿੱਤਾ ਜਾਵੇ, ਇਕੋ ਤਰੀਕੇ ਨਾਲ ਹਲਕਿਆਂ ਵਿਚ ਗ੍ਰਾਂਟਾਂ ਦਿੱਤੀਆਂ ਜਾਣ ਅਤੇ ਸਕੂਲਾਂ ਨੂੰ ਅਪਗਰੇਡ ਕੀਤਾ ਜਾਵੇ ਅਤੇ ਚਾਹੇ ਡਿਵੈਲਪਮੈਂਟ ਦੇ ਕੰਮ ਹੋਣ, ਕੋਈ ਵੀ ਪ੍ਰੋਗਰਾਮ ਹੋਵੇ ਜਾਂ ਨਵੀਆਂ ਸੜਕਾਂ ਦਾ ਮਸਲਾ ਹੋਵੇ। ਸਰਕਾਰ ਦਾ ਇਕੋ ਜਿਹਾ ਰਵੱਈਆ ਹੋਣਾ ਚਾਹੀਦਾ ਹੈ। ਸਾਰਿਆਂ ਨਾਲ ਇਕੋ ਗੱਲ ਹੋਣੀ ਚਾਹੀਦੀ ਹੈ। ਸਾਡੀ ਕਾਂਸਟੀਚਿਊਐਂਸੀ ਲਈ ਸਾਡੀ ਰਿਕੁਮੈਂਡੇਸ਼ਨ ਲੈਣੀ ਚਾਹੀਦੀ ਹੈ ਜਿਸ ਤਰ੍ਹਾਂ ਤੁਸੀਂ ਆਪਣੀ ਪਾਰਟੀ ਦੇ ਐਮ. ਐਲ. ਏਜ਼. ਤੋਂ ਰਿਕੁਮੈਂਡੇਸ਼ਨਾਂ ਲੈਂਦੇ ਹੋ ਅਤੇ ਗ੍ਰਾਂਟਾਂ ਰੀਲੀਜ਼ ਕਰਦੇ ਹੋ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ ਕਾਫ਼ੀ ਹੋ ਗਿਆ। ਤੁਸੀਂ ਹੁਣ ਬੈਠੋ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਪਿਛਲੀ ਸਾਡੀ ਸਰਕਾਰ ਦੇ ਵਕਤ ਇਨ੍ਹਾਂ ਦੀ ਪਾਰਟੀ ਦੇ ਦੋ ਅਕਾਲੀ ਮੈਂਬਰਜ਼ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਸਨ। ਸਾਡੀ ਪਾਰਟੀ ਦੀ ਸਰਕਾਰ ਇਨ੍ਹਾਂ ਵੇਲੇ ਦੇ ਹਲਕਿਆਂ ਦੇ ਵਿਚ ਬਰਾਬਰ ਦੀਆਂ ਗ੍ਰਾਂਟਾਂ ਦਿੱਤੀਆਂ ਗਈਆਂ ਸਨ ਅਤੇ ਪੈਸੇ ਮਿਲਦੇ ਰਹੇ ਹਨ।

**ਸ਼੍ਰੀ ਸਪੀਕਰ :** ਤੁਸੀਂ ਉਨ੍ਹਾਂ ਦੋਨਾਂ ਦਾ ਨਾਂ ਲੈ ਲਿਆ ਹੈ ਹੁਣ ਉਨ੍ਹਾਂ ਨੇ ਉੱਠ ਕੇ ਖੜ੍ਹੇ ਹੋ ਜਾਣਾ ਹੈ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ** ** ** **

**ਸ਼੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ :** ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਬੋਲਦੇ ਹਨ। ਮੈਂ ਪਿਛੇ ਆਪੋਜ਼ੀਸ਼ਨ ਵਿਚ ਸੀ ਜਦੋਂ ਇਨ੍ਹਾਂ ਦੀ ਸਰਕਾਰ ਸੀ। ਉਸ ਵਕਤ ਇਨ੍ਹਾਂ ਦੀ ਪਾਰਟੀ ਨੇ ਕੋਈ ਗ੍ਰਾਂਟ ਨਹੀਂ ਦਿੱਤੀ ਮੇਰੇ ਹਲਕੇ ਨੂੰ।

---

**Not recorded as ordered by the Chair.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਸ ਮਸਲੇ ਤੇ ਇਨ੍ਹਾਂ ਨੇ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਜਿਸ ਨੂੰ ਤੁਸੀਂ ਰਿਜੈਕਟ ਕਰ ਦਿੱਤਾ ਹੈ। ਇਸ ਮਸਲੇ ਤੇ ਡੀਬੇਟ ਅਲਾਓ ਨਹੀਂ ਕੀਤੀ ਹੈ ਅਤੇ ਇਨ੍ਹਾਂ ਦੇ ਪੁਆਇੰਟ ਆਫ਼ ਆਰਡਰ ਨੂੰ ਤੁਸੀਂ ਅਸੈਪਟ ਨਹੀਂ ਕੀਤਾ। ਇਸ ਨੂੰ ਰਿਕਾਰਡ ਤੇ ਨਹੀਂ ਆਉਣ ਦੇਣਾ ਚਾਹੀਦਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।
** ** ** **

**Mr. Speaker** : This is no Point of Order. please.

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਪੋਜ਼ੀਸ਼ਨ ਨੇ ਇਹ ਮਨ ਬਣਾਇਆ ਹੋਇਆ ਹੈ ਕਿ ਮੇਰੀ ਇਨ੍ਹਾਂ ਨੇ ਗੱਲ ਨਹੀਂ ਸੁਣਨੀ। ਜੇ ਮੈਂ ਇਥੇ ਸਹੀ ਗੱਲ ਕੀਤੀ ਅਤੇ ਸੱਚੀ ਗੱਲ ਕੀਤੀ ਤਾਂ ਸਾਹਮਣੇ ਬੈਠੇ ਭਰਾਵਾਂ ਨੂੰ ਕੌੜੀ ਲਗਣੀ ਹੈ। ਅਸੀਂ ਲੋਕਰਾਜ ਦੀਆਂ ਪਰੰਪਰਾਵਾਂ ਨੂੰ ਮਜ਼ਬੂਤ ਕਰਨਾ ਚਾਹੁੰਦੇ ਹਾਂ ਅਤੇ ਆਪੋਜ਼ੀਸ਼ਨ ਦਾ ਸਤਿਕਾਰ ਕਰਨਾ ਚਾਹੁੰਦੇ ਹਾਂ (ਵਿਘਨ) ਮੈਨੂੰ ਆਪਣੀ ਗੱਲ ਨੂੰ ਪੂਰਾ ਕਰ ਲੈਣ ਦਿਓ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਾਂਗਰਸ ਪਾਰਟੀ ਨੇ ਲੋਕਰਾਜ ਨੂੰ ਮਜ਼ਬੂਤ ਕਰਨ ਦੇ ਵਾਸਤੇ, ਅਸੀਂ ਜਦੋਂ ਆਪੋਜ਼ੀਸ਼ਨ ਦੇ ਵਿਚ ਸੀ, ਤਾਂ ਕੀ ਕੀਤਾ ਸੀ...

**ਸ੍ਰੀ ਸਪੀਕਰ** : ਜਿਹੜੇ ਸ੍ਰੀ ਸਵਰਨਾ ਰਾਮ ਮੰਤਰੀ ਨੇ * * ਸ਼ਬਦ ਇਸਤੇਮਾਲ ਕੀਤੇ ਸਨ ਉਨ੍ਹਾਂ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਮਰਜੈਂਸੀ ਵੇਲੇ ਜਦੋਂ ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਸੀ ਤਾਂ ਅਸੀਂ ਉਸ ਵੇਲੇ ਲੋਕ ਹਿੱਤ ਨੂੰ ਬਚਾਉਣ ਵਾਸਤੇ ਲੜਦੇ ਸੀ। ਕੋਈ ਹਿੰਦੁਸਤਾਨ ਦੀ ਜੇਲ੍ਹ ਨਹੀਂ, ਕੋਇੰਟਮਬੂਰ, ਤ੍ਰਿਵੇਂਦਰਮ ਆਦਿ ਜਿਹੜੀ ਸਾਨੂੰ ਨਾ ਵਿਖਾਈ ਹੋਵੇ। (ਵਿਘਨ) ਉਸ ਵੇਲੇ ਸਾਰੇ ਮੁਲਕ ਵਿਚ ਲੋਕ ਰਾਜ ਖਤਮ ਕਰ ਦਿੱਤਾ ਸੀ ਅਤੇ ਪ੍ਰੈਸ ਦੀ ਆਜ਼ਾਦੀ ਖਤਮ ਕਰ ਦਿੱਤੀ ਸੀ। ਉਨ੍ਹਾਂ ਨੇ ਕੀ ਗੁਨਾਹ ਕਰ ਦਿੱਤਾ ਸੀ ? ਲੋਕ ਰਾਜ ਨੂੰ ਮਜ਼ਬੂਤ ਕਰਨਾ ਸਿਰਫ ਗਰਾਂਟਾਂ ਮਨਜ਼ੂਰ ਕਰਨਾ ਨਹੀਂ ਹੁੰਦਾ। 10-20 ਲੱਖ ਗਰਾਂਟ ਦੇ ਦਿਓ ਇਹ ਤਾਂ ਸੌਖਾ ਤਰੀਕਾ ਹੈ। ਸਪੀਕਰ ਸਾਹਿਬ, ਅਸੀਂ ਆਪੋਜ਼ੀਸ਼ਨ ਦੇ ਮੈਂਬਰਾਂ ਦਾ ਸਤਿਕਾਰ ਕਰਦੇ ਹਾਂ ਅਤੇ ਅਸੀਂ ਆਪੋਜ਼ੀਸ਼ਨ ਦੇ ਮੈਂਬਰਾਂ ਨਾਲ ਬਿਲਕੁਲ ਫਰਕ ਨਹੀਂ ਰਖਦੇ।

**ਸਰਦਾਰ ਗੁਰਚਰਨ ਸਿੰਘ ਦਿੜ੍ਹਬਾ** : ** ** **

**Mr. Speaker** : Not to be recorded.

**ਸ੍ਰੀ ਰਮੇਸ਼ ਚੰਦਰ ਡੋਗਰਾ** : ** ** **

---

**Expunged/Not recorded as ordered by the Chair.

**Mr. Speaker** : Not to be recorded.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਦੱਸਦਾ ਹਾਂ । ਜੇ ਤੁਸੀਂ ਇਹੀ ਕੁਝ ਕਰਨਾ ਹੈ ਤਾਂ ਮੈਂ ਜਵਾਬ ਦੇਣ ਲਈ ਇਛੁਕ ਨਹੀਂ । ਪ੍ਰੈਸ ਵਿਚ ਜਾਂਦਾ ਰਹੇ ਕਿ ਆਪਾਂ ਲੋਕ ਰਾਜ ਨੂੰ ਮਜ਼ਬੂਤ ਰਲ ਮਿਲ ਕੇ ਕਰਨਾ ਹੈ । ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਪਿਛਲੇ 40 ਸਾਲਾਂ ਵਿਚ ਲੋਕ ਰਾਜ ਨੂੰ ਕਿਤਨਾ ਕੁ ਮਜਬੂਤ ਕੀਤਾ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ ਸਭ ਤੋਂ ਵੱਧ ਮਾੜੀਆਂ ਜੇਲ੍ਹਾਂ ਵਿਚ ਰੱਖਿਆ । ਪਠਾਨਕੋਟ ਦੀ ਜੇਲ੍ਹ ਜਿਸ ਦੇ ਦੋ ਕਮਰੇ ਸਨ ਉਸ ਵਿਚ ਤਾੜ ਦਿੰਦੇ ਸਨ । ਕੀ ਇਸ ਤਰ੍ਹਾਂ ਕਰਕੇ ਇਹ ਲੋਕ ਰਾਜ ਨੂੰ ਮਜ਼ਬੂਤ ਕਰਦੇ ਸਨ ? (ਵਿਘਨ) (ਸ਼ੋਰ) (ਇਸ ਵੇਲੇ ਚੌਧਰੀ ਜਗਜੀਤ ਸਿੰਘ ਬੋਲਣ ਲਈ ਖੜ੍ਹੇ ਹੋਏ ਸਨ ।)

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਮੈਂ ਤੁਹਾਨੂੰ ਬੋਲਣ ਦਾ ਪੂਰਾ ਮੌਕਾ ਦਿੱਤਾ ਹੈ ਅਤੇ ਹੁਣ ਤੁਸੀਂ ਬੈਠ ਜਾਓ ! ਇਕ ਮਿੰਟ ਤੁਸੀਂ ਬੈਠ ਜਾਓ । ਕਮ-ਸੇ-ਕਮ ਤੁਸੀਂ ਜਦੋਂ ਲੀਡਰ ਆਫ ਦੀ ਹਾਊਸ ਖੜ੍ਹੇ ਹਨ ਤਾਂ ਉਨ੍ਹਾਂ ਨੂੰ ਸੁਣ ਲਓ । (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, 2-3 ਦਿਨ ਹੋ ਗਏ ਹਨ ਅਤੇ ਪੰਜਾਬ ਦੇ ਲੋਕ ਸਾਨੂੰ ਵੇਖ ਰਹੇ ਹਨ ਕਿ ਕੀ ਨੁਕਤਾਚੀਨੀ ਹੁੰਦੀ ਹੈ ਅਤੇ ਕੀ ਸਰਕਾਰ ਵਲੋਂ ਜਵਾਬ ਦਿੰਦੇ ਹਨ ? ਮੈਂ ਵੀ ਇਸ ਉਡੀਕ ਵਿਚ ਬੈਠਾ ਹਾਂ ਜਿਨ੍ਹਾਂ ਨੇ ਇਤਨਾ ਚਿਰ ਰਾਜ ਕੀਤਾ ਹੈ, ਉਹ ਮੁਫੀਦ ਗੱਲਾਂ ਕਰਦੇ ਹਨ । ਆਪੋਜ਼ੀਸ਼ਨ ਵਿਚ ਜਿਤਨੇ ਵੀ ਮੈਂਬਰ ਬੈਠੇ ਹਨ, ਅਸੀਂ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਹਾਂ । ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਤੁਸੀਂ ਸਦਨ ਦਾ ਕੀਮਤੀ ਸਮਾਂ ਖਰਾਬ ਨਾ ਕਰੋ ਅਤੇ ਤੁਹਾਡੀਆਂ ਸਿਫਾਰਿਸ਼ਾਂ ਤੇ ਬੜੀ ਹਮਦਰਦੀ ਨਾਲ ਗੌਰ ਕੀਤਾ ਜਾਵੇਗਾ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਸਹੂੰਗੜਾ ਜੀ, ਤੁਸੀਂ ਦੱਸੋ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਸਮਝਦਾਂ ਹਾਂ ਕਿ ਤੁਸੀਂ ਬੜੀ ਫਸੀ ਹੋਈ ਸਥਿਤੀ ਵਿਚ ਹਾਊਸ ਨੂੰ ਚਲਾ ਰਹੇ ਹੋ, ਜਿਸ ਲਈ ਤੁਸੀਂ ਧੰਨਵਾਦ ਦੇ ਪਾਤਰ ਹੋ । ਲਗਭਗ 2-3 ਦਿਨਾਂ ਤੋਂ ਆਪੋਜ਼ੀਸ਼ਨ ਪਾਰਟੀਆਂ ਦਾ ਪ੍ਰੋਟੈਸਟ ਚਲ ਰਿਹਾ ਹੈ । ਮੈਂ ਵੀ ਹਾਊਸ ਵਿਚ ਆਪਣਾ ਪਰੋਟੈਸਟ ਰੱਖਿਆ ਸੀ ਅਤੇ ਸੀ.ਐਮ. ਸਾਹਿਬ ਕਹਿੰਦੇ ਹਨ ਕਿ ਫਲਾਣੇ ਹਲਕੇ ਨੂੰ 1 ਕਰੋੜ ਰੁਪਿਆ ਦਿਤਾ, ਫਲਾਣੇ ਨੂੰ 2 ਕਰੋੜ ਰੁਪਿਆ ਦੇ ਦਿੱਤਾ ਹੈ । ਪਰ ਆਪੋਜ਼ੀਸ਼ਨ ਵਲੋਂ ਬੜਾ ਗੰਭੀਰ ਜਨਰਲ ਸਵਾਲ ਉਠਿਆ ਸੀ ਪਰ ਇਨ੍ਹਾਂ ਨੇ ਕੋਹੜੀ ਦੇ ਠਠੇ ਵਿਚ ਖੀਰ ਵਾਲੀ ਗੱਲ ਕੀਤੀ ਹੈ ਪਰ ਇਹ ਕਿਸੇ ਨੂੰ ਕੀ ਦੇ ਸਕਦੇ ਹਨ ? ਸਪੀਕਰ ਸਾਹਿਬ, ਮੇਰੇ ਹਲਕੇ ਵਿਚ

ਸਿਰਫ 22 ਪਿੰਡ ਹਨ ਜਿਥੇ 20 ਕਿਲੋਮੀਟਰ ਸੜਕ ਬਣਾਉਣ ਲਈ ਅਨਾਊਂਸਮੈਂਟ ਕਰ ਦਿਤੀ ਜਿਨ੍ਹਾਂ ਸੜਕਾਂ ਤੇ ਪਰਿੰਦਾ ਵੀ ਨਹੀਂ ਸੀ ਗੁਜ਼ਰਦਾ ਉਹ ਸੜਕਾਂ ਅਨਾਊਂਸ ਕਰ ਦਿਤੀਆਂ। ਇਹ ਕਿਹਾ ਜਾਂਦਾ ਹੈ ਕਿ ਸਚਾਈ ਸੁਣਨੀ ਔਖੀ ਹੁੰਦੀ ਹੈ। ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਕਾਂਗਰਸ ਨੇ ਪਿਰਤਾਂ ਪਾਈਆਂ ਤੇ ਅਸੀਂ ਉਨ੍ਹਾਂ ਤੇ ਚਲ ਰਹੇ ਹਾਂ। ਸਪੀਕਰ ਸਾਹਿਬ, ਇਹ ਸਾਨੂੰ ਕਿਹੜੀ ਗਿਣਤੀ ਵਿਚ ਰੱਖ ਰਹੇ ਹਨ ? ਕਹਿੰਦੇ ਹਨ ਕਿ ਇਕ ਘਰ ਤਾਂ ਡੈਣ ਵੀ ਛੱਡ ਲੈਂਦੀ ਹੈ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਸਹੂੰਗੜਾ ਜੀ, ਤੁਸੀਂ ਬੈਠ ਜਾਉ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਗਿਲਾ ਦੂਰ ਕਰ ਦਿੰਦਾ ਹਾਂ। ਇਨ੍ਹਾਂ ਦੇ ਜਿਹੜੇ ਹਲਕੇ ਰਹਿ ਗਏ ਹਨ, ਉਨ੍ਹਾਂ ਵਿਚ 20 ਕਿਲੋਮੀਟਰ ਸੜਕ ਹੋਰ ਦੇ ਦਿੱਤੀ ਜਾਵੇਗੀ। (ਵਿਘਨ)

(ਇਸ ਸਮੇਂ ਸਮੂਹ ਆਪੋਜੀਸ਼ਨ ਪਾਰਟੀਆਂ ਦੇ ਮੈਂਬਰ ਤੇ ਕੁਝ ਸ੍ਰੋਮਣੀ ਅਕਾਲੀ ਦਲ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਉਚੀ ਉਚੀ ** ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ। )

**ਸ੍ਰੀ ਸਪੀਕਰ** : ਹਾਂ ਜੀ, ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਆਪਣਾ ਧਿਆਨ ਦਿਵਾਊ ਮਤਾ ਪੜ੍ਹੋ (ਵਿਘਨ) ਹੁਣ ਬਹੁਤ ਹੋ ਗਿਆ। ਹਾਂ ਜੀ, ਲਕਸ਼ਮੀ ਕਾਂਤਾ ਚਾਵਲਾ ਜੀ। ਬਿਨਾਂ ਆਗਿਆ ਕੁਝ ਵੀ ਰਿਕਾਰਡ ਨਹੀਂ ਕਰਨਾ। (ਵਿਘਨ)

**ਸ੍ਰੀ ਰਮੇਸ਼ ਚੰਦਰ ਡੋਗਰਾ** : ** ** (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਬੀਬੀ ਜੀ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ਜਾਂ ਨਹੀਂ ? (ਵਿਘਨ) ਕੁਝ ਵੀ ਰਿਕਾਰਡ ਨਹੀਂ ਕਰਨਾ। ਹੁਣ ਨਹੀਂ ਜੀ। ਮੈਂ ਕਿਹਾ ਜੀ ਹੁਣ ਬਹੁਤ ਹੋ ਗਿਆ। (ਵਿਘਨ)

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਸਪੀਕਰ ਸਾਹਿਬ, ਜੇ ਤੁਹਾਡੇ ਵਲੋਂ ਵੀ ਇਨਸਾਫ ਨਹੀਂ ਮਿਲਣਾ ਤਾਂ ਅਸੀਂ ਕਿਥੇ ਜਾਣਾ ਹੈ ... (ਵਿਘਨ)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਰੂਲਿੰਗ ਦੇ ਦਿਉ। ਤੁਸੀਂ ਆਰਡਰ ਕਰ ਦਿਉ। (ਸ਼ੋਰ)

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ ਕਿਸ ਗੱਲ ਦਾ ਆਰਡਰ ਕਰਨ ?

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ ਸਰਕਾਰ ਨੂੰ ਡਾਇਰੈਕਟਿਵ ਦੇ ਸਕਦੇ ਹਨ। (ਵਿਘਨ)

**Not recorded as ordered by the Chair.

**ਸ੍ਰੀ ਸਪੀਕਰ** : ਬੀਬੀ ਜੀ, ਤੁਸੀਂ ਬੋਲੋ । ਧਿਆਨ ਦਿਵਾਊ ਮਤਾ ਪੜ੍ਹੋ । (ਸ਼ੋਰ)

**श्रीमती लक्ष्मी कांता चावला** : स्पीकर साहिब, मैं बात करने लगी थी, आपने मुख्य मंत्री जी को समय दे दिया और सब अपने अपने साथ हुए वितकरे की बात कर रहे हैं, मैं यह जानना चाहती हूं कि एस. पी. ओज और होम गार्डज की तनख्वाह किसने बढ़ानी है ? (विघ्न)

**ਸ੍ਰੀ ਸਪੀਕਰ** : ਮੈਂ ਧਿਆਨ ਦਿਵਾਉ ਮਤਾ ਪੜ੍ਹਨ ਬਾਰੇ ਤੁਹਾਨੂੰ ਕਿਹਾ ਹੈ । (ਸ਼ੋਰ)

**श्रीमती लक्ष्मी कांता चावला** : मेरे प्रश्न स्टारड से अनस्टारड हो जाते हैं, वे किसने ठीक करने हैं ? जितना वितकरा मेरे साथ होता है, उतना किसी और के साथ नहीं होता...... (विघ्न)

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਲਾਲਪੁਰਾ ਜੀ ਦੀ ਵੀ ਗੱਲ ਸੁਣ ਲਓ । (ਵਿਘਨ)

**ਸ੍ਰੀ ਸਪੀਕਰ** : ਉਹ ਮੇਰੇ ਆਪਣੇ ਹਨ । ਮੈਂ ਉਨ੍ਹਾਂ ਦੀ ਗੱਲ ਵੀ ਸੁਣ ਲਵਾਂਗਾ । ਹਾਂ ਜੀ, ਬੀਬੀ ਜੀ, ਤੁਸੀਂ ਧਿਆਨ ਦਿਵਾਊ ਮਤਾ ਪੜ੍ਹੋ । (ਵਿਘਨ) (ਸ਼ੋਰ)

**श्रीमती लक्ष्मी कांता चावला** : मुझे उम्मीद है कि जो बातें मैंने प्वांयट आफ आर्डर में कहीं हैं...... (विघ्न)

(ਇਸ ਸਮੇਂ ਸਦਨ ਵਿਚ ਹਾਜ਼ਰ ਕਾਂਗਰਸ ਪਾਰਟੀ ਦੇ ਮੈਂਬਰ, ਸੀ. ਪੀ. ਆਈ. ਦੇ ਹਾਜ਼ਰ ਮੈਂਬਰ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਬਲਦੇਵ ਸਿੰਘ ਖਿਆਲਾ ** ** ਨਾਅਰੇ ਲਗਾ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ ।)

**ਸ੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ । ਬੀਬੀ ਜੀ, ਤੁਸੀਂ ਬੋਲਣਾ ਹੈ ਜਾਂ ਨਹੀਂ ? (ਸ਼ੋਰ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਸੀਂ ਸ਼ੋਰ ਤਾਂ ਬੰਦ ਕਰਵਾਓ । ਮੈਂ ਤਾਂ ਹੀ ਆਪਣੀ ਗੱਲ ਬੋਲਾਂਗੀ । ਤੁਸੀਂ ਸਪੀਕਰ ਹੋ । ਤੁਸੀਂ ਹੀ ਸ਼ੋਰ ਬੰਦ ਕਰਵਾਉਗੇ । (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਬੋਲੋ ।

**श्रीमती लक्ष्मी कांता चावला** : मेरा ध्यानाकर्षण प्रस्ताव है कि अमृतसर के 50 मोहल्लों में पीने का पानी गंदा आ रहा है...... (विघ्न) (शोर)

(ਇਸ ਸਮੇਂ ਸਦਨ ਵਿਚ ਹਾਜ਼ਰ ਕਾਂਗਰਸ ਪਾਰਟੀ ਦੇ ਮੈਂਬਰ, ਸੀ.ਪੀ.ਆਈ. ਦੇ ਹਾਜ਼ਰ ਮੈਂਬਰ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਰਣਜੀਤ ਸਿੰਘ ਛੱਲਜਵੱਡੀ, ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਬਲਦੇਵ ਸਿੰਘ ਖਿਆਲਾ * * * * ਨਾਅਰੇ ਲਗਾਉਂਦੇ ਹੋਏ ਸਦਨ ਦੇ ਵੈਲ ਵਿਚ ਆ ਗਏ ਤੇ ਸਦਨ ਵਿਚ ਕਾਫੀ ਸ਼ੋਰ ਸੀ ।)

---

## SHORT ADJOURNMENTS OF THE HOUSE

**ਸ਼੍ਰੀ ਸਪੀਕਰ** : ਸਦਨ 5.00 ਵਜੇ ਸ਼ਾਮ ਤੱਕ ਸਥਗਿਤ ਕੀਤਾ ਜਾਂਦਾ ਹੈ ।

| * 4.34 ਵਜੇ ਸ਼ਾਮ | (ਇਸ ਉਪ੍ਰੰਤ ਸਦਨ 5.00 ਵਜੇ ਸ਼ਾਮ ਤੱਕ *ਸਥਗਿਤ ਹੋ ਗਿਆ ।) |
|---|---|

---

(ਸਦਨ 5.00 ਵਜੇ ਸ਼ਾਮ ਮੁੜ ਇਕੱਤਰ ਹੋਇਆ ।)

(ਇਸ ਸਮੇਂ ਵਿਰੋਧੀ ਪਾਰਟੀਆਂ ਦੇ ਸਮੂਹ ਹਾਜ਼ਰ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਵੈੱਲ ਆਫ ਦੀ ਹਾਊਸ ਵਿਚ ਖੜ੍ਹੇ ਹੋ ਕੇ ਨਾਅਰ ਲਗਾ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ ।)

**ਸ਼੍ਰੀ ਸਪੀਕਰ** ; ਸਦਨ 5.30 ਵਜੇ ਸ਼ਾਮ ਤੱਕ ਸਥਗਿਤ ਕੀਤਾ ਜਾਂਦਾ ਹੈ ।

| * 5.01 ਵਜੇ ਸ਼ਾਮ | (ਇਸ ਉਪ੍ਰੰਤ ਸਦਨ 5.30 ਵਜੇ ਸ਼ਾਮ ਤੱਕ *ਸਥਗਿਤ ਹੋ ਗਿਆ) |
|---|---|

---

(ਸਦਨ 5.30 ਵਜੇ ਸ਼ਾਮ ਮੁੜ ਇਕੱਤਰ ਹੋਇਆ ।)

| * 5.31 ਵਜੇ ਸ਼ਾਮ | (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ) |
|---|---|

(ਇਸ ਸਮੇਂ ਵਿਰੋਧੀ ਪਾਰਟੀਆਂ ਦੇ ਸਮੂਹ ਹਾਜ਼ਰ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ)

**ਸ਼੍ਰੀ ਡਿਪਟੀ ਸਪੀਕਰ** : ਮੈਂ 15 ਮਿੰਟ ਲਈ ਹਾਊਸ ਐਡਜਰਨ ਕਰਦਾ ਹਾਂ ।

| * 5.33 ਵਜੇ ਸ਼ਾਮ | (ਇਸ ਉਪ੍ਰੰਤ ਸਦਨ 5.48 ਵਜੇ ਸ਼ਾਮ ਤੱਕ *ਸਥਗਿਤ ਹੋ ਗਿਆ) । |
|---|---|

———

| * 5.48 ਵਜੇ ਸ਼ਾਮ | (ਸਦਨ 5-48 ਵਜੇ ਸ਼ਾਮ ਮੁੜ ਇਕੱਤਰ ਹੋਇਆ ।) |
|---|---|

(ਇਸ ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ਼੍ਰੀ ਸਪੀਕਰ** : ਹੁਣ ਬਾਦਲ ਸਾਹਿਬ ਕੁੱਝ ਕਹਿਣਾ ਚਾਹੁੰਦੇ ਹਨ ।

## STATEMENT MADE IN REPLY TO MATTERS RAISED DURING ZERO HOUR (*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇਕਰ ਮੈਂ ਰੇਪੀਟੀਸ਼ਨ ਕਰਾਂ ਅਤੇ ਵਾਰ ਵਾਰ ਉਹੀ ਗੱਲਾਂ ਕਰਾਂ ਤਾਂ ਚੰਗਾ ਨਹੀਂ ਲਗਦਾ । ਮੈਂ ਜਿੰਨੇ ਵੀ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਹਨ, ਉਨ੍ਹਾਂ ਸਾਰਿਆਂ ਦਾ ਪੂਰਾ ਸਤਿਕਾਰ ਕਰਦਾ ਹਾਂ । ਜੋ ਵੀ ਕਿਸੇ ਵੱਲੋਂ ਕਿਸੇ ਦੀ ਰਿਕੁਮੈਂਡੇਸ਼ਨ ਆਉਂਦੀ ਹੈ, ਭਾਵੇ ਇਧਰੋਂ ਅਤੇ ਭਾਵੇ ਉਧਰੋਂ (ਟਰੇਜ਼ਰੀ ਬੈਂਚਾਂ ਅਤੇ ਵਿਰੋਧੀ ਧਿਰ ਵੱਲ ਇਸ਼ਾਰਾ), ਉਸ ਨੂੰ ਮੈਂ ਡਿਊ ਵੇਟੇਜ ਦਿੰਦਾ ਹਾਂ ਅਤੇ ਅੱਗੋਂ ਵੀ ਦਿੰਦਾ ਰਹਾਂਗਾ । ਜੇਕਰ ਕੋਈ ਮੈਨੂੰ ਲਿਖ ਕੇ ਭੇਜੇ ਹੀ ਨਾ ਤਾਂ ਮੈਨੂੰ ਫਿਰ ਪਤਾ ਨਹੀਂ ਲਗਦਾ ਕਿ ਕਿਸ ਨਾਲ ਕਿਥੇ ਬੇਇਨਸਾਫੀ ਹੋਈ ਹੈ । ਮੈਂ ਤਾਂ ਹਰ ਇਕ ਨਾਲ ਪਿਆਰ ਕਰਦਾ ਹਾਂ । (ਥੰਪਿੰਗ) ਜਿਹੜਾ ਇਹ ਕਹਿੰਦੇ ਹਨ ਕਿ ਸਾਡੇ ਨਾਲ ਵਿਤਕਰਾ ਹੁੰਦਾ ਹੈ, ਮੈਂ ਤਾਂ ਬਾਰ ਬਾਰ ਇਹੋ ਹੀ ਆਖਦਾ ਹਾਂ ਕਿ ਸਾਰੇ ਪੰਜਾਬ ਦਾ ਚੱਪਾ ਚੱਪਾ ਮੇਰਾ ਮੁਤਬਰਕ ਹੈ ਅਤੇ ਸਾਰੇ ਮੈਂਬਰ ਸਾਹਿਬਾਨ ਵੀ ਮੇਰੇ ਮੁਤਬਰਕ ਹਨ । ਕਿਸੇ ਹਲਕੇ ਵਿਚ ਵੀ ਵਿਤਕਰਾ ਨਹੀਂ ਕੀਤਾ ਕਿਉਂਕਿ ਕਿਸੇ ਵੀ ਹਲਕੇ ਵਿਚ ਨਾ ਤਾਂ ਸਾਰੇ ਕਾਂਗਰਸੀ ਹਨ ਨਾ ਹੀ ਸਾਰੇ ਅਕਾਲੀ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਇਸ ਸਦਨ ਦਾ ਕੀਮਤੀ ਸਮਾਂ ਖਰਾਬ ਨਹੀਂ ਕਰਨਾ ਚਾਹੀਦਾ । ਮੈਂ ਫਿਰ ਕਹਿੰਦਾ ਹਾਂ ਕਿ ਅੱਗੇ ਹੀ ਤਿੰਨ ਦਿਨ ਹੋ ਗਏ ਹਨ । ਸਾਨੂੰ ਹੋਰ ਇਸ ਸਦਨ ਦਾ ਟਾਈਮ ਜ਼ਾਇਆ ਨਹੀਂ ਕਰਨਾ ਚਾਹੀਦਾ ।

ਜੋ ਤੁਹਾਡੇ ਵੱਲੋਂ ਸੁਝਾਓ ਆਉਣਗੇ, ਸਾਨੂੰ ਵੀ ਉਸਦਾ ਲਾਭ ਹੋਵੇਗਾ । ਮੈਂ ਫਿਰ ਅਪੀਲ ਕਰਦਾ ਹਾਂ ਕਿ ਇਨ ਦੀ ਇੰਟਰੈਸਟ ਆਫ ਸਟੇਟ, ਇਨ ਦੀ ਇੰਟਰੈਸਟ ਆਫ ਡੈਮੋਕਰੇਸੀ, ਸਾਨੂੰ ਸਦਨ ਦਾ ਕੀਮਤੀ ਸਮਾਂ ਜਾਇਆ ਨਹੀਂ ਕਰਨਾ ਚਾਹੀਦਾ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਜੋ ਹੁਣ ਕਿਹਾ ਇਹ ਤਾਂ ਤਿੰਨ ਦਿਨ ਤੋਂ ਹੀ ਇਹ ਗੱਲ ਕਹਿਦੇ ਆਏ ਹਨ । ਸਾਡੀ ਤਾਂ ਇੱਕੋ ਗੱਲ ਸੀ ਕਿ ਜਿਹੜੇ ਆਪੋਜੀਸ਼ਨ ਦੇ ਐਮ.ਐਲ.ਏ. ਹਨ, ਉਨ੍ਹਾਂ ਦੀਆਂ ਕੰਸਟੀਚੂਐਂਸੀਜ਼ (ਹਲਕਿਆਂ) ਵਿੱਚ ਜੋ ਡਿਵੈਲਪਮੈਂਟ ਵਾਸਤੇ ਜਾਂ ਦੂਜੀਆਂ ਚੀਜ਼ਾਂ ਵਾਸਤੇ ਫੰਡਜ਼ ਖਰਚੇ ਜਾਣ ਉਹ ਉਨ੍ਹਾਂ ਦੇ ਮਾਰਫਤ ਖਰਚ ਹੋਣ । ਇਹੀ ਗੱਲ ਇਨ੍ਹਾਂ ਨੇ ਪਹਿਲਾਂ ਕਹੀ ਸੀ ਅਤੇ ਹੁਣ ਫੇਰ ਕਹੀ ਹੈ ਕਿ ਅਸੀਂ ਕਿਸੇ ਹਲਕੇ ਦੇ ਨਾਲ ਵਿਤਕਰਾ ਨਹੀਂ ਕਰ ਰਹੇ । ਇਹ ਐਮ.ਐਲ.ਏ. ਦੇ ਅਧਿਕਾਰਾਂ ਦੀ ਗੱਲ ਕਰਦੇ ਹਨ । ਇਹ ਆਪੋਜੀਸ਼ਨ ਦੇ 27-28 ਐਮ.ਐਲ.ਏ. ਜਿਹੜੇ ਹਨ ਇਹ 40 ਲੱਖ ਵੋਟਰਾਂ ਨੂੰ ਰਿਪਰੈਜ਼ੈਂਟ ਕਰਦੇ ਹਨ । ਜਿਹੜੇ ਵੋਟਰਾਂ ਨੇ ਸਾਨੂੰ ਵੋਟਾਂ ਪਾਈਆਂ, ਉਨ੍ਹਾਂ ਦੀਆਂ ਭਾਵਨਾਵਾਂ ਅਸੀਂ ਹਾਊਸ ਵਿੱਚ ਦੱਸੀਆਂ ਹਨ । ਲੇਕਿਨ ਬਾਦਲ ਸਾਹਿਬ ਵਾਰ ਵਾਰ ਉਹੀ ਗੱਲਾਂ ਦੁਹਰਾ ਰਹੇ ਹਨ ਕਿ ਮੈਂ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਦਾ । ਸਪੀਕਰ ਸਾਹਿਬ, ਸਵਾਲ ਇੰਨਾ ਹੈ ਕਿ ਆਪੋਜ਼ੀਸ਼ਨ ਦੇ ਐਮ.ਐਲ.ਏ. ਸਾਹਿਬਾਨ ਦੇ ਹਲਕਿਆਂ ਵਿੱਚ ਜਿਹੜੇ ਕੰਮ ਕਰਦੇ ਹਨ ਉਹ ਸਾਡੀ ਮਾਰਫਤ ਕੰਮ ਕਰਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਅਸੀਂ ਕਿਹਾ ਸੀ ਉਸਦਾ ਜਵਾਬ ਤਾਂ ਆਇਆ ਨਹੀਂ ਅਤੇ ਨਾ ਹੀ ਉਸਦਾ ਸਿੱਧੇ ਤੌਰ ਤੇ ਜਵਾਬ ਦਿਤਾ ਜਾ ਰਿਹਾ ਹੈ । ਅਸੀਂ ਜੋ ਕਿਹਾ ਹੈ ਉਸ ਬਾਰੇ ਜਾਂ ਤਾਂ ਇਹ 'ਹਾਂ' ਕਰਨ ਜਾਂ 'ਨਾਂਹ' ਕਰਨ । ਸਪੀਕਰ ਸਾਹਿਬ, ਤਿੰਨ ਦਿਨ ਤੋਂ ਰੌਲਾ ਪੈ ਰਿਹਾ ਹੈ । ਇਹ ਲੀਡਰ ਆਫ ਦੀ ਹਾਊਸ ਦੀ ਜ਼ਿੰਮੇਵਾਰੀ ਹੈ ਕਿ ਉਹ ਹਾਊਸ ਦਾ ਕੰਮ ਚੰਗੀ ਤਰ੍ਹਾਂ ਚਲਾਉਣ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਹ ਤਾਂ ਲੀਡਰ ਆਫ ਦੀ ਆਪੋਜ਼ੀਸ਼ਨ ਦੀ ਵੀ ਜ਼ਿੰਮੇਵਾਰੀ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਅਸੀਂ ਵੀ ਪੰਜਾਬ ਦੇ ਲੋਕਾਂ ਦੀਆਂ ਗੱਲਾਂ ਤੁਹਾਡੀ ਮਾਰਫਤ ਇਥੇ ਕਰਨੀਆਂ ਹਨ ਅਤੇ ਜੋ ਉਨ੍ਹਾਂ ਦੀਆਂ ਮੁਸ਼ਕਲਾਂ ਅਤੇ ਤੰਗੀਆਂ ਹਨ, ਉਹ ਤੁਹਾਡੇ ਰਾਹੀਂ ਇੱਥੇ ਪੇਸ਼ ਕਰਨੀਆਂ ਹਨ ।

**ਸ਼੍ਰੀ ਸਪੀਕਰ** : ਇਹ ਆਪੋਜੀਸ਼ਨ ਪਾਰਟੀਆਂ ਦੀ ਜ਼ਿੰਮੇਵਾਰੀ ਵੀ ਬਣਦੀ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਥੇ ਤਿੰਨ ਦਿਨਾਂ ਤੋਂ ਡਿਸਕਸ਼ਨ ਹੋ ਰਹੀ ਹੈ, ਲੇਕਿਨ ਇਹ ਸਾਡੀ ਗੱਲ ਨਹੀਂ ਮੰਨਦੇ, ਪਰਨਾਲਾ ਉਥੇ ਦਾ ਉਥੇ ਹੀ ਹੈ । ਇਹ ਤਿੰਨ ਚਾਰ ਦਿਨਾਂ ਤੋਂ ਇਕੋ ਗੱਲ ਕਹੀ ਜਾ ਰਹੇ ਹਨ ਅਤੇ ਹੁਣ ਫਿਰ ਉਹੀ ਗੱਲ ਕਹੀ ਹੈ । ਇਹ ਸਾਡੀ ਗੱਲ ਦਾ ਜਵਾਬ ਨਹੀਂ ਦੇ ਰਹੇ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਵੀ ਹਾਊਸ ਦੇ ਕਸਟੋਡੀਅਨ ਹੋ ਅਤੇ ਤੁਹਾਨੂੰ ਸਾਡੇ ਜੋ ਰਾਈਟ ਹਨ ਉਨ੍ਹਾਂ ਨੂੰ ਪ੍ਰੋਟੈਕਟ ਕਰਨਾ ਚਾਹੀਦਾ ਹੈ । ਅਸੀਂ ਕਹਿਣਾ ਚਾਹੁੰਦੇ ਹਾਂ ਕਿ ਇਨ੍ਹਾਂ ਤੋਂ ਹਾਊਸ ਦੇ ਵਿਚ ਇਹ ਆਸ਼ਵਾਸਨ ਦਿਵਾਇਆ ਜਾਵੇ ਕਿ ਅੱਗੇ ਤੋਂ ਅਸੀਂ ਇਸ ਤਰ੍ਹਾਂ ਕਰਾਂਗੇ । ਜੇ ਇਹ ਆਸ਼ਵਾਸਨ ਨਹੀਂ ਦਿੰਦੇ ਤਾਂ ਮੈਂ ਸਮਝਦਾ ਹਾਂ ਕਿ ਇਸਦੇ ਨਾਲ ਸਾਡੀ ਤਸੱਲੀ ਨਹੀਂ ਹੈ ।

**ਸ੍ਰੀਮਤੀ ਰਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸ਼ਾਇਦ ਤੁਹਾਡੀ ਕੋਸ਼ਿਸ਼ ਸਦਕਾ ਅਤੇ ਮੁੱਖ ਮੰਤਰੀ ਸਾਹਿਬ ਦੀ ਕੋਸ਼ਿਸ਼ ਸਦਕਾ, ਥੋੜ੍ਹੀ ਜਿਹੀ ਗੱਲ ਨੇੜੇ ਲੱਗੀ ਹੈ। ਸਾਰਿਆਂ ਨੂੰ ਚਿੰਤਾ ਹੈ, ਇੱਧਰ ਵੀ ਚਿੰਤਾ ਹੈ ਅਤੇ ਉਧਰ ਵੀ ਚਿੰਤਾ ਹੈ। ਪੰਜਾਬ ਦੇ ਲੋਕ ਦੇਖਦੇ ਹਨ, ਉਨ੍ਹਾਂ ਦੇ ਮੁੱਦੇ ਆਪਾਂ ਉਠਾਈਏ। ਹਾਊਸ ਬਣਿਆ ਹੀ ਇਸੇ ਵਾਸਤੇ ਹੁੰਦਾ ਹੈ। ਕੋਈ ਮਾਮਲੇ ਕਿਸੇ ਗਲਤ ਫਹਿਮੀ ਕਾਰਨ, ਗਲਤੀਆਂ ਕਾਰਨ ਰਹਿ ਗਏ ਹੋਣ, ਆਹਮੋ-ਸਾਹਮਣੇ ਬੈਠ ਕੇ ਉਨ੍ਹਾਂ ਨੂੰ ਤੁਹਾਡੀ ਰਹਿਨੁਮਈ ਥੱਲੇ ਦੂਰ ਕੀਤਾ ਜਾ ਸਕਦਾ ਹੈ। ਜੋ ਭਾਵਨਾਵਾਂ ਸੀ.ਐਮ. ਸਾਹਿਬ ਨੇ ਜ਼ਾਹਿਰ ਕੀਤੀਆਂ ਹਨ, ਸਾਰੀ ਆਪੋਜ਼ੀਸ਼ਨ ਉਸਦਾ ਧੰਨਵਾਦ ਕਰਦੀ ਹੈ ਲੇਕਿਨ ਇਕੋ ਰਿਕੁਵੈਸਟ ਹੈ ਕਿ ਜੇਕਰ ਮੁੱਖ ਮੰਤਰੀ ਸਾਹਿਬ ਦੇ ਮਨ ਵਿੱਚ ਪਿਆਰ ਹੈ ਤਾਂ ਫਰਕ ਤਾਂ ਫਿਰ ਬੜਾ ਹੀ ਮਾਮੂਲੀ ਜਿਹਾ ਹੈ। ਜੋ ਤੁਸੀਂ ਆਪਣੀ ਜਬਾਨ ਨਾਲ ਮੰਨਦੇ ਹੋ, ਸਾਰੇ ਐਮ.ਐਲ.ਏਜ਼ ਨੂੰ ਚਾਹੇ ਉਹ ਇਧਰ ਦੇ ਹੋਣ, ਚਾਹੇ ਉਧਰ ਦੇ ਹੋਣ, ਉਨ੍ਹਾਂ ਨੂੰ ਬਰਾਬਰ ਦੇ ਪੈਸੇ, ਰਿਕਮੈਂਡਿਡ.ਬਾਈ ਐਮ.ਐਲ.ਏ. ਕਰਕੇ, ਉਨ੍ਹਾਂ ਨੂੰ ਜਰੂਰ ਦਿਤੇ ਜਾਣਗੇ, ਗੱਲ ਤਾਂ ਇਤਨੀ ਹੀ ਹੈ, ਆਪਾਂ ਗੱਲ ਮੁਕਾਈਏ ! ਜਿਹੜਾ ਇਸ ਤੋਂ ਵੱਧ ਪੈਸਾ ਹੈ... (ਵਿਘਨ) ਮਿੱਤਲ ਸਾਹਿਬ, ਤੁਸੀਂ ਇੱਧਰ (ਆਪੋਜ਼ੀਸ਼ਨ ਬੈਚਾਂ ਵੱਲ ਇਸ਼ਾਰਾ) ਹੀ ਆਉਣਾ ਹੈ। ਥੋੜ੍ਹਾ ਹੀ ਸਮਾਂ ਹੈ। ਸਿਰਫ ਚਾਰ ਮਹੀਨੇ ਦਾ। ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦੀ ਹਾਂ ... (ਵਿਘਨ) ਰੌਲਾ ਸਾਨੂੰ ਵੀ ਪਾਉਣਾ ਆਉਂਦਾ ਹੈ। ਅਸੀਂ ਤੁਹਾਡੀ ਗੱਲ ਸੁਣੀ ਹੈ। ਹੁਣ ਤੁਸੀਂ ਸਾਡੀ ਗੱਲ ਸੁਣੋ। (ਵਿਘਨ) ਸੋ, ਇਸ ਕਰਕੇ ਮੇਰੀ ਬੇਨਤੀ ਹੈ ਕਿ ਸਾਨੂੰ ਕੋਈ ਇਤਰਾਜ਼ ਨਹੀਂ। ਜੀ ਸਦਕੇ ਮੁੱਖ ਮੰਤਰੀ ਜੀ ਸਾਡੇ ਹਲਕਿਆਂ ਵਿੱਚ ਆਉਣ। ਅਸੀਂ ਇਨ੍ਹਾਂ ਦਾ ਸਤਿਕਾਰ ਕਰਾਂਗੇ ਲੇਕਿਨ ਜਿਹੜਾ ਸਾਡਾ ਇਤਰਾਜ਼ ਹੈ ਕਿ ਐਮ.ਐਲ.ਏ. ਸਾਹਿਬਾਨ ਦੇ ਹੱਕਾਂ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਮੱਦੇ-ਨਜ਼ਰ ਰੱਖਿਆ ਜਾਵੇ। ਉਹ ਚੁਣੇ ਹੋਏ ਨੁਮਾਇੰਦੇ ਹਨ ਔਰ ਉਨ੍ਹਾਂ ਨੁਮਾਇੰਦਿਆਂ ਦਾ ਨਿਰਾਦਰ ਨਾ ਕੀਤਾ ਜਾਵੇ। ਉਹ ਜਿਹੜੀਆਂ ਵੀ ਸੜਕਾਂ ਜਾਂ ਸਕੂਲਾਂ ਦੀ ਰਿਕੁਮੈਂ-ਡੇਸ਼ਨ ਕਰਦੇ ਹਨ, ਉਹ ਮੰਨੀ ਜਾਵੇ। ਮੈਨੂੰ ਯਾਦ ਹੈ ਕਿ ਆਪਣੇ ਸਮੇਂ ਮੈਂ ਖੁਦ ਆਪੋ-ਜ਼ੀਸ਼ਨ ਦੇ ਮੈਂਬਰਾਂ ਦਾ ਪੂਰਾ ਖਿਆਲ ਰੱਖਦੀ ਸੀ। ਸਹੂੰਗੜਾ ਸਾਹਿਬ ਬੈਠੇ ਹਨ ਅਤੇ ਆਪੋਜੀਸ਼ਨ ਦੇ ਐਮ.ਐਲ.ਏ. ਸਾਹਿਬਾਨ ਦੀ ਰਿਕੁਮੈਂਡਿਡ ਲਿਸਟ ਨੂੰ ਪਹਿਲਾਂ ਦਸਤਖਤ ਕਰਦੀ ਸੀ। ਇਸ ਲਈ ਐਮ.ਐਲ.ਏ. ਸਾਹਿਬਾਨ ਚਾਹੇ ਉਹ ਇਧਰਲੇ ਪਾਸੇ ਦੇ ਹਨ ਜਾਂ ਉਧਰਲੇ ਪਾਸੇ ਦੇ ਹਨ, ਉਨ੍ਹਾਂ ਦਾ ਬਣਦਾ ਹੱਕ ਉਨ੍ਹਾਂ ਨੂੰ ਦਿੱਤਾ ਜਾਵੇ। ਜੇ ਮੁੱਖ ਮੰਤਰੀ ਜੀ ਹੋਰ ਵੱਧ 20-20 ਕਿਲੋਮੀਟਰ ਸੜਕਾਂ ਦੇਣੀਆਂ ਚਾਹੁੰਦੇ ਹਨ ਤਾਂ ਅਸੀਂ ਫਿਰ ਇਨ੍ਹਾਂ ਦਾ ਧੰਨਵਾਦ ਕਰਾਂਗੇ। ਇਸ ਸਮੇਂ ਪੰਜਾਬ ਵਿੱਚ ਮਾੜਾ ਅਸਰ ਜਾ ਰਿਹਾ ਹੈ। ਨਿੱਕੀ ਜਿਹੀ ਗੱਲ ਹੈ। ਸਪੀਕਰ ਸਾਹਿਬ, ਡੈਮੋਕਰੇਟਿਕ ਰਾਈਟ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਸਾਨੂੰ ਅਫਸੋਸ ਹੈ ਕਿ ਤੁਹਾਡਾ ਰਾਈਟ ਵੀ ਖੋਹ ਲਿਆ ਹੈ ਔਰ ਤੁਹਾਡੇ ਤੋਂ ਮੁਲਾਜ਼ਮਾਂ ਦੀ ਐਪੁਆਇੰਟਮੈਂਟ ਕਰਨ ਸਬੰਧੀ ਅਧਿਕਾਰ ਜਾਂ ਰਿਕੁਮੈਂਡ ਕਰਨ ਸਬੰਧੀ ਅਧਿਕਾਰ ਵਾਪਸ ਲੈ ਲਿਆ ਗਿਆ ਹੈ। ਇਸ ਕਰਕੇ ਅਸੀਂ ਹਰ ਐਮ.ਐਲ.ਏ. ਦਾ ਸਤਿਕਾਰ ਕਰੀਏ। ਅਸੀਂ ਪੁਰਜੋਰ ਬੇਨਤੀ ਕਰਦੇ ਹਾਂ ਕਿ ਸੀ.ਐਮ. ਸਾਹਿਬ ਬੜੇ ਵੱਡੇ ਦਿਲ ਦੇ ਹਨ। ਇਹ ਚੀਫ ਸੈਕਟਰੀ ਸਾਹਿਬ ਨੂੰ ਕਹਿਣ ਕਿ ਉਹ ਡੀ.ਸੀ. ਸਾਹਿਬਾਨ ਨੂੰ ਕਹਿਣ ਕਿ ਜਿਹੜਾ ਐਮ.ਐਲ.ਏ. ਸਾਹਿਬਾਨ ਦਾ ਰਾਈਟ ਹੈ, ਉਹ ਦਿੱਤਾ ਜਾਵੇ। ਅਗਰ ਸੀ.ਐਮ. ਸਾਹਿਬ ਇਸ ਤੋਂ ਵੱਧ ਪੈਸਾ ਦੇਣਾ ਚਾਹੁੰਦੇ ਹਨ ਤਾਂ ਉਹ ਦੇਣ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਇੱਕ ਮਿੰਟ ਵਿੱਚ ਖਤਮ ਕਰ ਲਵਾਂਗਾ। ਸਾਰਿਆਂ ਤੋਂ ਪਹਿਲਾਂ ਮੈਂ ਇਸ ਗੱਲ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ਕਿ ਸਦਨ ਦੀ ਕਾਰਵਾਈ ਚਲਾਉਣੀ ਜਿੱਥੇ ਟਰੈਜ਼ਰੀ ਬੈਂਚਾਂ ਦੀ ਜ਼ਿੰਮੇਵਾਰੀ ਹੈ, ਉਥੇ ਆਪੋਜ਼ੀਸ਼ਨ ਬੈਂਚਾਂ ਦੀ ਵੀ ਜ਼ਿੰਮੇਵਾਰੀ ਹੈ। ਇਹ ਠੀਕ ਹੈ ਕਿ ਟਰੈਜ਼ਰੀ ਬੈਂਚਾਂ ਦੀ ਜ਼ਿੰਮੇਵਾਰੀ ਵੱਧ ਬਣਦੀ ਹੈ ਕਿਉਂਕਿ ਪਾਵਰ ਉਨ੍ਹਾਂ ਕੋਲ ਹੈ। ਪਰ ਸਪੀਕਰ ਸਾਹਿਬ, ਇੱਕ ਗੱਲ ਸਮਝ ਨਹੀਂ ਆ ਰਹੀ। ਹੁਣ ਵੀ ਡੇਢ ਘੰਟਾ ਸਦਨ ਬਰਖਾਸਤ ਕੀਤਾ ਗਿਆ ਹੈ। ਬੜੀ ਛੋਟੀ ਜਿਹੀ ਗੱਲ ਹੈ। ਅਸੀਂ ਤਹਿ ਕੀ ਕਰਨਾ ਹੈ ਔਰ ਡਿਸਕਰਿਮੀਨੇਸ਼ਨ ਨੂੰ ਕਿਵੇਂ ਰਿਮੂਵ ਕਰਨਾ ਹੈ। ਤੁਸੀਂ ਐਫਰਟਸ ਕਰਕੇ ਚਾਰ ਵਿਅਕਤੀਆਂ ਨੂੰ ਬੁਲਾਇਆ, ਅਸੀਂ ਆਏ। ਡਿਸੀਡੈਂਟਸ ਨੂੰ ਵੀ ਬੁਲਾ ਲੈਂਦੇ ...

**ਸ਼੍ਰੀ ਸਪੀਕਰ** : ਮੈਂ ਉਨ੍ਹਾਂ ਨੂੰ ਟੈਲੀਫੂਨ ਤੇ ਸੱਦਿਆ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਪਿਛਲੇ ਸਮੇਂ ਦੀ ਗੱਲ ਕਰ ਰਿਹਾ ਹਾਂ। ਤੁਸੀਂ ਸਾਨੂੰ ਸਾਰਿਆਂ ਨੂੰ ਬੁਲਾ ਲੈਂਦੇ। ਸਾਨੂੰ ਬਾਈਪਾਸ ਕਰਕੇ ਕੁਝ ਹੋਰ ਸਾਥੀ ਬੁਲਾਏ ਗਏ। ਇਹ ਮਸਲੇ ਦਾ ਸਲੂਸ਼ਨ ਨਹੀਂ ਹੈ। ਇਸ ਤਰ੍ਹਾਂ ਮਸਲਾ ਹੋਰ ਪੇਚੀਦਾ ਹੁੰਦਾ ਹੈ। ਸਾਡੀ ਸਿੰਪਲ ਡਿਮਾਂਡ ਹੈ ਕਿ ਜਿਹੜੀਆਂ ਗਰੀਵੈਂਸਿਜ਼ ਅਸੀਂ ਫੀਲ ਕਰਦੇ ਹਾਂ, ਉਨ੍ਹਾਂ ਵੱਲ ਧਿਆਨ ਨਹੀਂ ਦਿੱਤਾ ਗਿਆ। ਇਸ ਲਈ ਸੀ.ਐਮ. ਸਾਹਿਬ ਤੁਹਾਡੀ ਹਾਜ਼ਰੀ ਵਿੱਚ ਮੀਟਿੰਗ ਕਰ ਲੈਣ ਤਾਂ ਕਿ ਕੋਈ ਵਾਇਆ-ਮੀਡੀਆ ਨਿਕਲ ਆਵੇ। ਅਸੀਂ ਵੀ ਚਾਹੁੰਦੇ ਹਾਂ ਕਿ ਸਦਨ ਦੀ ਕਾਰਵਾਈ ਚਲੇ। ਇਨ੍ਹਾਂ ਦੀ ਭਾਵਨਾ ਤਾਂ ਸਾਨੂੰ ਇਹ ਨਜ਼ਰ ਆਉਂਦੀ ਹੈ ਕਿ ਜਿਵੇਂ ਪੰਜਾਬੀ ਦੀ ਕਹਾਵਤ ਹੈ : ਘਰ ਬਾਰ ਤੇਰਾ ਹੈ ਪਰ ਕੋਠੀ ਨੂੰ ਹੱਥ ਨਾ ਲਾਵੀਂ। ਜਦ ਤੱਕ ਗਾਇਡ-ਲਾਈਨਜ਼ ਇਨ ਰਿਟਨ ਨਹੀਂ ਕੀਤੀਆਂ ਜਾਂਦੀਆਂ, ਉਦੋਂ ਤੱਕ ਕੋਈ ਫਾਇਦਾ ਨਹੀਂ ਹੋਣਾ। ਅਸੀਂ ਚਾਰ ਸਾਲ ਤੋਂ ਇਹ ਸਜ਼ਾ ਭੁਗਤ ਰਹੇ ਹਾਂ ਔਰ ਹੁਣ ਫਿਰ ਭੁਗਤਾਂਗੇ। ਸਾਡਾ ਮਨ ਨਹੀਂ ਕਰਦਾ, ਦਿਲ ਨਹੀਂ ਕਰਦਾ ਕਿ ਹਾਊਸ ਦੀ ਕਾਰਵਾਈ ਨਾ ਚਲੇ। ਸਾਨੂੰ ਕੋਈ ਸ਼ੌਕ ਨਹੀਂ। ਪ੍ਰੈਸ ਵੀ ਲਿਖ ਰਹੀ ਹੈ। ਦਿਲੋਂ ਤਾਂ ਅਸੀਂ ਚਾਹੁੰਦੇ ਹਾਂ ਕਿ ਹਾਊਸ ਦੀ ਕਾਰਵਾਈ ਚਲੇ। ਇਸ ਸਬੰਧੀ ਜ਼ਿੰਮੇਵਾਰੀ ਤਾਂ ਸੀ.ਐਮ. ਸਾਹਿਬ ਦੀ ਬਣਦੀ ਹੈ। ਤੁਹਾਨੂੰ ਕੀ ਦਿੱਕਤ ਹੈ ? ਤੁਸੀਂ ਇੱਥੇ ਸਾਰਿਆਂ ਨੂੰ ਸੰਬੋਧਨ ਕਰ ਸਕਦੇ ਹੋ। ਤੁਸੀਂ ਅੱਧਾ ਘੰਟਾ ਮੀਟਿੰਗ ਕਾਲ ਨਹੀਂ ਕਰ ਸਕਦੇ ? ਸਾਰੇ ਐਮ.ਐਲ.ਏ. ਸਾਹਿਬਾਨ ਨਾਲ ਤੁਸੀਂ ਮੀਟਿੰਗ ਕਰ ਲਓ। ਇਹ ਠੀਕ ਹੈ ਕਿ ਕੁਝ ਫਰਕ ਪਿਆ ਹੈ। ਤੁਸੀਂ ਕਾਫੀ ਚੇਂਜ਼ ਕੀਤੀ ਹੈ। ਇੱਕ ਨੁਕਤਾ ਅੜਿਆ ਹੋਇਆ ਹੈ। ਵਿਚਾਰ-ਵਟਾਂਦਰਾ ਕਰਕੇ ਹੱਲ ਨਿਕਲ ਸਕਦਾ ਹੈ। ਸਪੀਕਰ ਸਾਹਿਬ, ਜੇ ਹੱਲ ਕੱਢਣ ਦਾ ਇਰਾਦਾ ਨਹੀਂ ਤਾਂ ਫਿਰ ਸਾਨੂੰ ਇਸ ਗੱਲ ਦਾ ਪਤਾ ਹੈ ਕਿ ਇੱਕੋ ਤਰੀਕਾ ਹੀ ਅਖਤਿਆਰ ਕਰੋਗੇ। ਅਸੀਂ ਅੜੇ ਰਹਿਣਾ ਹੈ ਔਰ ਫਿਰ ਤੁਸੀਂ ਭਾਵੇਂ ਸਾਨੂੰ ਸਸਪੈਂਡ ਕਰੋ, ਚਾਹੇ ਮਾਰਸ਼ਲ ਨਾਲ ਬਾਹਰ ਕੱਢ ਦਿਓ। ਇਹ ਪਵਿੱਤਰ ਹਾਊਸ ਚਲਾਉਣ ਵਾਸਤੇ ਤੁਹਾਡੇ ਫੈਸਲੇ ਨੂੰ ਮਨਜ਼ੂਰ ਕਰਾਂਗੇ ਅਤੇ ਅਗਰ ਕੋਈ ਵਾਹ ਨਹੀਂ ਚੱਲੇਗੀ ਤਾਂ ਇਸ ਤੋਂ ਅੱਗੇ ਤੁਹਾਡੇ ਤਾਨਾਸ਼ਾਹੀ ਵਤੀਰੇ ਅੱਗੇ ਸਿਰ ਝੁਕਾਵਾਂਗੇ। ਹੋਰ ਇਸ ਤੋਂ ਵੱਧ ਤਾਂ ਕੁਝ ਕਰ ਨਹੀਂ ਸਕਦੇ।

**ਰਾਜ ਮੰਤਰੀ, ਸੂਚਨਾ ਅਤੇ ਤਕਨਾਲੋਜੀ (ਸ਼੍ਰੀ ਸੱਤਿਆ ਪਾਲ ਸੈਣੀ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ...

**ਸ਼੍ਰੀ ਸਪੀਕਰ** : ਸੈਣੀ ਸਾਹਿਬ, ਬੈਠ ਜਾਉ। ਆਪਾਂ ਖਿਆਲਾ ਸਾਹਿਬ ਦੀ ਗੱਲ ਸੁਣ ਲਈਏ।

**ਰਾਜ ਮੰਤਰੀ, ਸੂਚਨਾ ਅਤੇ ਤਕਨਾਲੋਜੀ** : ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ...

**ਸ਼੍ਰੀ ਸਪੀਕਰ** : ਨਹੀਂ ਡੋਗਰਾ ਸਾਹਿਬ, ਬੈਠ ਜਾਉ। ... (ਵਿਘਨ) ਮੈਂ ਕਿਹਾ ਜੀ ਰਿਕਾਰਡ ਹੋ ਹੀ ਨਹੀਂ ਰਿਹਾ... ** **(ਵਿਘਨ)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ... ** **(ਵਿਘਨ)

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਹਾਡੀ ਗੱਲ ਕੋਈ ਰਿਕਾਰਡ ਨਹੀਂ ਹੋ ਰਹੀ ਹੈ। ਬੈਠ ਜਾਉ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਹੁਣ ਮਾਹੌਲ ਗੱਲ ਕਰਨ ਦਾ ਬਣਿਆ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ, ਸਪੀਕਰ ਸਾਹਿਬ, ਜੋ ਗੱਲ ਬੀਬੀ ਭੱਠਲ ਜੀ ਨੇ ਕਹੀ ਹੈ, ਉਹ ਠੀਕ ਹੈ। ਮੈਂ ਇਹ ਗੱਲ ਕਹਿੰਦਾ ਹਾਂ ਕਿ ਜੋ ਅਨਾਊਸਮੇਂਟਾਂ ਹੁੰਦੀਆਂ ਹਨ ਕਿ ਐਨੀਆਂ ਸੜਕਾਂ ਬਣਾਵਾਂਗੇ, ਐਨੇ ਕਿਲੋਮੀਟਰ ਬਣਾਵਾਗੇ, ਸਕੂਲ ਇੰਨੇ ਅਪਗ੍ਰੇਡ ਕਰਾਂਗੇ ਇੱਕ ਹਲਕੇ ਵਿੱਚ ਜਾਂ ਇੱਕ ਹਲਕੇ ਵਿੱਚ ਇੰਨੇ ਪੈਸੇ ਦੇਵਾਂਗੇ, ਸਪੀਕਰ ਸਾਹਿਬ, ਮੌਜੂਦਾ ਐਮ.ਐਲ ਏਜ਼. ਦੀ ਮੰਗ ਜੋ ਹੋਏਗੀ, ਉਸ ਅਨੁਸਾਰ ਹੋਏਗੀ। ਆਪਣੇ ਐਮ ਐਲ.ਏਜ਼. ਨੂੰ ਜੇਕਰ ਉਸ ਤੋਂ ਵੱਧ ਦੇਣਾ ਚਾਹੁੰਦੇ ਹਨ ਤਾਂ ਦੇ ਦੇਣ, ਸਾਡੀ ਨਾ ਮੰਨਣ। ਇਸ ਵਾਸਤੇ ਐਸ਼ੋਰੈਂਸ ਦੇਣੀ ਚਾਹੀਦੀ ਹੈ। ਜੋ ਡਿਕਲੇਅਰ ਚੀਜ਼ਾਂ ਹਨ, ਜਿਵੇਂ ਸੜਕਾਂ 20 ਕਿਲੋਮੀਟਰ ਬਣਾਉਣੀਆਂ, ਸਕੂਲ ਅਪਗ੍ਰੇਡ ਕਰਨੇ ਜਾਂ ਹੋਰ ਫੰਡ ਦੇਣੇ ਜਾਂ ਪੱਥਰ ਲਾਉਣੇ ਜਾਂ ਚੈਕ ਵੰਡਣੇ ਹਨ, ਉਹ ਹਲਕੇ ਦਾ ਐਮ.ਐਲ.ਏ. ਵੰਡ ਸਕਦਾ ਹੈ। ਜੇਕਰ ਆਪਣਿਆਂ ਐਮ.ਐਲ.ਏ. ਨੂੰ ਹੋਰ ਵਾਧੂ ਪੈਸੇ ਦੇਣੇ ਹਨ, ਉਥੇ ਸਾਡੀ ਗੱਲ ਨਾ ਸੁਣਨ। ਸਾਨੂੰ ਕੋਈ ਇਤਰਾਜ਼ ਨਹੀਂ

**ਸ਼੍ਰੀ ਸਪੀਕਰ** : ਧਿਆਨ ਦਿਵਾਉ ਮਤੇ। ਹਾਂ ਜੀ ਬੀਬੀ ਚਾਵਲਾ ਜੀ।........ (ਵਿਘਨ)

श्रीमती लक्ष्मी कांता चावला : अध्यक्ष महोदया, मैं स्थानीय सरकार मंत्री जी का ध्यान अमृतसर शहर........(विघ्न)

---

**Expunged/Not recorded as ordered by the Chair.

(ਇਸ ਸਮੇਂ ਆਪੋਜ਼ੀਸ਼ਨ ਪਾਰਟੀਆਂ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਹੀਰਾ ਸਿੰਘ ਗਾਬੜੀਆ, ਸਰਦਾਰ ਜਗਤਾਰ ਸਿੰਘ ਰਾਜਲਾ ਅਤੇ ਸਰਦਾਰ ਬਲਦੇਵ ਸਿੰਘ ਖਿਆਲਾ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਹਾਊਸ ਵਿੱਚ ਕਾਫੀ ਸ਼ੋਰ ਸੀ ।)

श्रीमती लक्ष्मी कांता चावला : मैं स्थानीय सरकार मंत्री जी का ध्यान...... (विघ्न) ਮੇਰੇ ਨਾਲ ਤਾਂ ਆਪ ਵਿਤਕਰਾ ਹੁੰਦਾ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਮੇਰੇ ਇੰਨੀ ਵਾਰ ਕਹਿਣ ਦੇ ਬਾਵਜੂਦ ਵੀ ਮੈਂ ਸਮਝਦਾ ਹਾਂ ਕਿ ਸੈਸ਼ਨ ਨੂੰ ਚਲਾਉਣ ਲਈ ਮੇਰੇ ਵਿਰੋਧੀ ਧਿਰ ਦੇ ਸਾਥੀਆਂ ਨੇ ਕੋਈ ਬਹੁਤ ਸਾਥ ਨਹੀਂ ਦਿੱਤਾ । ਇਸ ਲਈ ਮੈਂ ਚੌਧਰੀ ਜਗਜੀਤ ਸਿੰਘ, ਸਰਦਾਰ ਅਵਤਾਰ ਸਿੰਘ ਬਰਾੜ, ਸ਼੍ਰੀਮਤੀ ਰਜਿੰਦਰ ਕੌਰ ਭੱਠਲ, ਡਾਕਟਰ ਹਰਬੰਸ ਲਾਲ, ਰਮੇਸ਼ ਚੰਦਰ ਡੋਗਰਾ, ਗੁਰਚਰਨ ਸਿੰਘ ਦਿੜ੍ਹਬਾ, ਹਰਮੋਹਿੰਦਰ ਸਿੰਘ ਪ੍ਰਧਾਨ, ਅਮਰੀਕ ਸਿੰਘ ਢਿੱਲੋਂ, ਰਾਕੇਸ਼ ਕੁਮਾਰ ਪਾਂਡੇ, ਸਰਦਾਰ ਤੇਜ਼ ਪ੍ਰਕਾਸ਼ ਸਿੰਘ, ਹਰਮਿੰਦਰ ਸਿੰਘ ਜੱਸੀ, ਅਮਰਜੀਤ ਸਿੰਘ ਸਮਰਾ, ਕੰਵਲਜੀਤ ਸਿੰਘ ਲਾਲੀ, ਹਰਦੇਵ ਸਿੰਘ ਅਰਸ਼ੀ, ਅਜੈਬ ਸਿੰਘ ਰੌਂਤਾ, ਸ਼ਿੰਗਾਰਾ ਰਾਮ ਸਹੂੰਗੜਾ, ਅਜੀਤ ਇੰਦਰ ਸਿੰਘ ਮੋਫਰ ਨੂੰ ਕਹਾਂਗਾ ਕਿ ਕਿਰਪਾ ਕਰਕੇ ਹਾਊਸ ਦੀ ਕਾਰਵਾਈ ਨੂੰ ਚੰਗੀ ਤਰ੍ਹਾਂ, ਠੀਕ ਤਰੀਕੇ ਨਾਲ, ਬਗੈਰ ਡਿਸਟਰਬ ਕੀਤਿਆਂ ਚੱਲਣ ਦੇਣ, ਚੰਗਾ ਤਾਂ ਇਹ ਹੈ । (ਵਿਘਨ) (ਸ਼ੋਰ)

---

## SUSPENSION OF MEMBERS FROM THE HOUSE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਵਿਰੋਧੀ ਧਿਰ ਵਾਲਿਆਂ ਨੂੰ ਬਹੁਤ ਸਮਾਂ ਦਿੱਤਾ ਹੈ ਅਤੇ ਇਸ ਗੱਲ ਦੇ ਵਾਸਤੇ ਮੁੱਖ ਮੰਤਰੀ ਜੀ ਨੇ ਬੜੇ ਖੁੱਲ੍ਹੇ ਦਿਲ ਨਾਲ ਆਸ਼ਵਾਸਨ ਦਿੱਤਾ ਹੈ ਪਰ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਨੇ ਕਾਰਵਾਈ ਨਹੀਂ ਚੱਲਣ ਦਿੱਤੀ । (ਵਿਘਨ) ਇਸ ਲਈ ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 97 ਨੂੰ ਮੁਅੱਤਲ ਕੀਤਾ ਜਾਵੇ ਅਤੇ

1. ਚੌਧਰੀ ਜਗਜੀਤ ਸਿੰਘ
2. ਸਰਦਾਰ ਅਵਤਾਰ ਸਿੰਘ ਬਰਾੜ
3. ਸ਼੍ਰੀਮਤੀ ਰਾਜਿੰਦਰ ਕੌਰ ਭੱਠਲ
4. ਡਾਕਟਰ ਹਰਬੰਸ ਲਾਲ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆ ਦੇ ਮੰਤਰੀ]

5. ਸ਼੍ਰੀ ਰਮੇਸ਼ ਚੰਦਰ ਡੋਗਰਾ
6. ਸਰਦਾਰ ਗੁਰਚਰਨ ਸਿੰਘ ਦਿੜ੍ਹਬਾ
7. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ
8. ਸਰਦਾਰ ਅਮਰੀਕ ਸਿੰਘ ਢਿੱਲੋਂ
9. ਸ਼੍ਰੀ ਰਾਕੇਸ਼ ਕੁਮਾਰ ਪਾਂਡੇ
10. ਸਰਦਾਰ ਤੇਜ਼ ਪ੍ਰਕਾਸ਼ ਸਿੰਘ
11. ਸ਼੍ਰੀ ਹਰਮਿੰਦਰ ਸਿੰਘ ਜੱਸੀ
12. ਸਰਦਾਰ ਅਮਰਜੀਤ ਸਿੰਘ ਸਮਰਾ
13. ਸਰਦਾਰ ਕੰਵਲਜੀਤ ਸਿੰਘ ਲਾਲੀ
14. ਕਾਮਰੇਡ ਹਰਦੇਵ ਸਿੰਘ ਅਰਸ਼ੀ
15. ਕਾਮਰੇਡ ਅਜੈਬ ਸਿੰਘ ਰੌਂਤਾ
16. ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ
17. ਸਰਦਾਰ ਅਜੀਤ ਇੰਦਰ ਸਿੰਘ ਮੋਫਰ
18. ਸਰਦਾਰ ਇੰਦਰਜੀਤ ਸਿੰਘ ਜ਼ੀਰਾ
19. ਸਰਦਾਰ ਬਲਦੇਵ ਸਿੰਘ ਖਿਆਲਾ
20. ਸਰਦਾਰ ਹੀਰਾ ਸਿੰਘ ਗਾਬੜੀਆ
21. ਸਰਦਾਰ ਜਗਤਾਰ ਸਿੰਘ ਰਾਜਲਾ

ਐਮ.ਐਲ.ਏਜ., ਜਿਨ੍ਹਾਂ ਨੇ ਚੇਅਰ ਦੇ ਵਾਰ ਵਾਰ ਰੋਕਣ ਤੇ ਜਾਣ-ਬੁੱਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ ਹੈ ਅਤੇ ਇਸ ਤਰ੍ਹਾਂ ਸਦਨ ਦੀ ਤੌਹੀਨ ਕੀਤੀ ਹੈ, ਨੂੰ ਸਮਾਗਮ ਦੇ ਬਾਕੀ ਰਹਿੰਦੇ ਸਮੇਂ ਲਈ ਸਦਨ ਦੀ ਸੇਵਾ ਤੋਂ ਮੁਅੱਤਲ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 97 ਨੂੰ ਮੁਅੱਤਲ ਕੀਤਾ ਜਾਵੇ ਅਤੇ

1. ਚੌਧਰੀ ਜਗਜੀਤ ਸਿੰਘ
2. ਸਰਦਾਰ ਅਵਤਾਰ ਸਿੰਘ ਬਰਾੜ
3. ਸ਼੍ਰੀਮਤੀ ਰਾਜਿੰਦਰ ਕੌਰ ਭੱਠਲ

4. ਡਾਕਟਰ ਹਰਬੰਸ ਲਾਲ
5. ਸ਼੍ਰੀ ਰਮੇਸ਼ ਚੰਦਰ ਡੋਗਰਾ
6. ਸਰਦਾਰ ਗੁਰਚਰਨ ਸਿੰਘ ਦਿੜ੍ਹਬਾ
7. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ
8. ਸਰਦਾਰ ਅਮਰੀਕ ਸਿੰਘ ਢਿੱਲੋ
9. ਸ਼੍ਰੀ ਰਾਕੇਸ਼ ਕੁਮਾਰ ਪਾਂਡੇ
10. ਸਰਦਾਰ ਤੇਜ਼ ਪ੍ਰਕਾਸ਼ ਸਿੰਘ
11. ਸ਼੍ਰੀ ਹਰਮਿੰਦਰ ਸਿੰਘ ਜੱਸੀ
12. ਸਰਦਾਰ ਅਮਰਜੀਤ ਸਿੰਘ ਸਮਰਾ
13. ਸਰਦਾਰ ਕੰਵਲਜੀਤ ਸਿੰਘ ਲਾਲੀ
14. ਕਾਮਰੇਡ ਹਰਦੇਵ ਸਿੰਘ ਅਰਸ਼ੀ
15. ਕਾਮਰੇਡ ਅਜੈਬ ਸਿੰਘ ਰੌਂਤਾ
16. ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ
17. ਸਰਦਾਰ ਅਜੀਤ ਇੰਦਰ ਸਿੰਘ ਮੋਫਰ
18. ਸਰਦਾਰ ਇੰਦਰਜੀਤ ਸਿੰਘ ਜ਼ੀਰਾ
19. ਸਰਦਾਰ ਬਲਦੇਵ ਸਿੰਘ ਖਿਆਲਾ
20. ਸਰਦਾਰ ਹੀਰਾ ਸਿੰਘ ਗਾਬੜੀਆ
21. ਸਰਦਾਰ ਜਗਤਾਰ ਸਿੰਘ ਰਾਜਲਾ

ਐਮ.ਐਲ.ਏਜ਼., ਜਿਨ੍ਹਾਂ ਨੇ ਚੇਅਰ ਦੇ ਵਾਰ ਵਾਰ ਰੋਕਣ ਤੇ ਜਾਣ-ਬੁੱਝ ਕੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ ਹੈ ਅਤੇ ਇਸ ਤਰ੍ਹਾਂ ਸਦਨ ਦੀ ਤੌਹੀਨ ਕੀਤੀ ਹੈ, ਨੂੰ ਸਮਾਗਮ ਦੇ ਬਾਕੀ ਰਹਿੰਦੇ ਸਮੇਂ ਲਈ ਸਦਨ ਦੀ ਸੇਵਾ ਤੋਂ ਮੁਅੱਤਲ ਕੀਤਾ ਜਾਵੇ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 97 ਨੂੰ ਮੁਅੱਤਲ ਕੀਤਾ ਜਾਵੇ ਅਤੇ

1. ਚੌਧਰੀ ਜਗਜੀਤ ਸਿੰਘ
2. ਸਰਦਾਰ ਅਵਤਾਰ ਸਿੰਘ ਬਰਾੜ
3. ਸ਼੍ਰੀਮਤੀ ਰਾਜਿੰਦਰ ਕੌਰ ਭੱਠਲ

[ਸ਼੍ਰੀ ਸਪੀਕਰ]

4. ਡਾਕਟਰ ਹਰਬੰਸ ਲਾਲ
5. ਸ਼੍ਰੀ ਰਮੇਸ਼ ਚੰਦਰ ਡੋਗਰਾ
6. ਸਰਦਾਰ ਗੁਰਚਰਨ ਸਿੰਘ ਦਿੜ੍ਹਬਾ
7. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ
8. ਸਰਦਾਰ ਅਮਰੀਕ ਸਿੰਘ ਢਿੱਲੋਂ
9. ਸ਼੍ਰੀ ਰਾਕੇਸ਼ ਕੁਮਾਰ ਪਾਂਡੇ
10. ਸਰਦਾਰ ਤੇਜ ਪ੍ਰਕਾਸ਼ ਸਿੰਘ
11. ਸ਼੍ਰੀ ਹਰਮਿੰਦਰ ਸਿੰਘ ਜੱਸੀ
12. ਸਰਦਾਰ ਅਮਰਜੀਤ ਸਿੰਘ ਸਮਰਾ
13. ਸਰਦਾਰ ਕੰਵਲਜੀਤ ਸਿੰਘ ਲਾਲੀ
14. ਕਾਮਰੇਡ ਹਰਦੇਵ ਸਿੰਘ ਅਰਸ਼ੀ
15. ਕਾਮਰੇਡ ਅਜੈਬ ਸਿੰਘ ਰੌਂਤਾ
16. ਸ਼੍ਰੀ ਸਿੰਗਾਰਾ ਰਾਮ ਸਹੂੰਗੜਾ
17. ਸਰਦਾਰ ਅਜੀਤ ਇੰਦਰ ਸਿੰਘ ਮੋਫਰ
18. ਸਰਦਾਰ ਇੰਦਰਜੀਤ ਸਿੰਘ ਜ਼ੀਰਾ
19. ਸਰਦਾਰ ਬਲਦੇਵ ਸਿੰਘ ਖਿਆਲਾ
20. ਸਰਦਾਰ ਹੀਰਾ ਸਿੰਘ ਗਾਬੜੀਆ
21. ਸਰਦਾਰ ਜਗਤਾਰ ਸਿੰਘ ਰਾਜਲਾ

ਐਮ. ਐਲ. ਏਜ਼., ਜਿਨ੍ਹਾਂ ਨੇ ਚੇਅਰ ਦੇ ਵਾਰ ਵਾਰ ਰੋਕਣ ਤੇ ਜਾਣ-ਬੁੱਝ ਦੇ ਸਦਨ ਦੀ ਕਾਰਵਾਈ ਵਿੱਚ ਵਿਘਨ ਪਾਇਆ ਹੈ ਅਤੇ ਇਸ ਤਰ੍ਹਾਂ ਸਦਨ ਦੀ ਤੌਹੀਨ ਕੀਤੀ ਹੈ, ਨੂੰ ਸਮਾਗਮ ਦੇ ਬਾਕੀ ਰਹਿੰਦੇ ਸਮੇਂ ਲਈ ਸਦਨ ਦੀ ਸੇਵਾ ਤੋਂ ਮੁਅੱਤਲ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਇਹ ਮੈਂਬਰ ਜਿਹੜੇ ਹਨ ਇਹ ਹਾਊਸ ਵਿਚੋਂ ਬਾਹਰ ਚਲੇ ਜਾਣ ।

(ਇਸ ਸਮੇਂ ਵੀ ਵਿਰੋਧੀ ਪਾਰਟੀਆਂ ਦੇ ਹਾਜ਼ਰ ਸਮੂਹ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਸ਼੍ਰੀ ਸਪੀਕਰ ਦੇ ਹੁਕਮਾਂ ਦੇ ਬਾਵਜੂਦ ਵੀ ਹਾਊਸ ਵਿਚੋਂ ਬਾਹਰ ਨਹੀਂ ਗਏ ਅਤੇ ਵੈਲ ਆਫ ਦੀ ਹਾਊਸ ਵਿਚ ਆ ਕੇ ਨਾਅਰੇ ਲਗਾਉਣ ਲਗ ਪਏ । ਇਸ ਸਮੇਂ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ ।)

**ਸ਼੍ਰੀ ਸਪੀਕਰ** : ਹੁਣ ਸਦਨ ਬੁੱਧਵਾਰ, ਮਿਤੀ 14 ਮਾਰਚ, 2001 ਨੂੰ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ ।

* 6.12 ਵਜੇ ਸ਼ਾਮ

(ਇਸ ਉਪ੍ਰੰਤ ਸਦਨ ਬੁੱਧਵਾਰ, 14 ਮਾਰਚ, 2001 ਦੇ 10.00 ਵਜੇ ਸਵੇਰ ਤੱਕ *ਸਥਗਿਤ ਹੋ ਗਿਆ ।)

# APPENDIX

# TO

# PUNJAB VIDHAN SABHA DEBATES

*Dated the 13th March, 2001*

*Vol. XI — No. 4*

## UNSTARRED QUESTION AND ANSWER

### ਪੁਲਿਸ ਹਿਰਾਸਤ ਵਿਚ ਮੌਤਾਂ

527. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲਾਂ 1997, 1998, 1999, 2000 ਅਤੇ 2001 (ਮਿਤੀ ਅੰਤ ਤਕ) ਦੇ ਸਮੇਂ ਦੌਰਾਨ ਪੁਲਿਸ ਹਿਰਾਸਤ ਵਿਚ ਮਰੇ ਵਿਅਕਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚ ਕੋਈ ਇਨਕੁਆਇਰੀਆਂ ਦੇ ਹੁਕਮ ਦਿੱਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਇਨਕੁਆਇਰੀਆਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ ਅਤੇ ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (ਅਨੁਲੱਗ 1 ਅਤੇ 2)

## ਅਨੁਲੱਗ–1

### ਜ਼ਿਲ੍ਹਾਵਾਰ ਪੁਲਿਸ ਹਿਰਾਸਤ ਵਿਚ ਸਾਲ 1997, 1998, 1999, 2000 ਅਤੇ 2001 (ਹੁਣ ਤਕ) ਮਾਰੇ ਗਏ ਵਿਅਕਤੀਆਂ ਦੀ ਗਿਣਤੀ ।

| | ਜ਼ਿਲ੍ਹੇ ਦਾ ਨਾਂ | ਸਾਲ | | | | |
|---|---|---|---|---|---|---|
| | | 1997 | 1998 | 1999 | 2000 | 2001 (ਹੁਣ ਤੱਕ) |
| 1 | 2 | 3 | 4 | 5 | 6 | 7 |
| 1. | ਅੰਮ੍ਰਿਤਸਰ | 3 | — | 1 | — | — |
| 2. | ਬਠਿੰਡਾ | — | — | — | — | — |
| 3. | ਨਵਾਂ ਸ਼ਹਿਰ | — | 1 | 1 | — | — |
| 4. | ਹੁਸ਼ਿਆਰਪੁਰ | — | — | — | 2 | 1 |
| 5. | ਫਤਹਿਗੜ੍ਹ ਸਾਹਿਬ | — | — | — | — | — |
| 6. | ਫਰੀਦਕੋਟ | — | — | — | — | — |
| 7. | ਜਲੰਧਰ | 1 | — | — | — | — |
| 8. | ਬਟਾਲਾ | — | — | — | — | — |
| 9. | ਖੰਨਾ | — | — | — | 1 | — |
| 10. | ਜਗਰਾਓਂ | — | — | 1 | — | — |
| 11. | ਮਜੀਠਾ | — | — | — | — | — |
| 12. | ਸੰਗਰੂਰ | 1 | 1 | — | 1 | — |
| 13. | ਗੁਰਦਾਸਪੁਰ | — | — | — | 1 | — |
| 14. | ਕਪੂਰਥਲਾ | — | — | — | — | — |
| 15. | ਤਰਨ ਤਾਰਨ | — | 1 | 1 | 1 | — |
| 16. | ਮਾਨਸਾ | — | 1 | — | — | — |
| 17. | ਮੁਕਤਸਰ | — | — | 1 | — | 1 |
| 18. | ਪਟਿਆਲਾ | — | — | — | 1 | — |
| 19. | ਬਰਨਾਲਾ | — | 2 | 1 | 1 | — |
| 20. | ਰੋਪੜ | — | — | 1 | — | 1 |
| 21. | ਮੋਗਾ | 1 | — | — | 1 | — |
| 22. | ਫਿਰੋਜ਼ਪੁਰ | 1 | 1 | — | — | — |
| | ਜੋੜ | 7 | 7 | 7 | 8 | 3 |

## ਅਨੁਲੱਗ-2

## ਪੁਲਿਸ ਹਿਰਾਸਤ ਵਿਚ ਸਾਲ 1997, 1998, 1999, 2000 ਅਤੇ 2001 (ਹੁਣ ਤੱਕ) ਮਾਰੇ ਗਏ ਵਿਅਕਤੀਆਂ ਬਾਰੇ ਕੀਤੀਆਂ ਗਈਆਂ ਪੜਤਾਲਾਂ ਦੇ ਪੁਲਿਸ ਜ਼ਿਲ੍ਹਾਵਾਰ ਵੇਰਵੇ

**ਸਾਲ 1997**

**ਜ਼ਿਲ੍ਹਾ ਅੰਮ੍ਰਿਤਸਰ**

ਮੁਕੱਦਮਾ ਨੰਬਰ 37 ਮਿਤੀ 11/4/97 ਅ/ਧ 457,380/ਆਈ.ਪੀ.ਸੀ. ਥਾਣਾ ਕੋਤਵਾਲੀ ਅੰਮ੍ਰਿਤਸਰ ਵਿਚ ਰਾਮ ਚੰਦ ਨੂੰ ਗ੍ਰਿਫਤਾਰ ਕੀਤਾ ਗਿਆ ਸੀ । ਉਸਨੇ ਮਿਤੀ 12/4/97 ਨੂੰ ਬ੍ਰਹਮਬੂਤਾ ਪੁਲਿਸ ਚੌਕੀ ਦੀ ਛੱਤ ਤੋਂ ਭੱਜ ਕੇ ਬਚਕੇ ਜਾਣ ਲਈ ਛਾਲ ਮਾਰੀ ਪਰੰਤੂ ਮਰ ਗਿਆ । ਇਸ ਸਬੰਧ ਵਿਚ ਐਸ.ਡੀ.ਐਮ./ਅੰਮ੍ਰਿਤਸਰ ਨੇ ਮੈਜਿਸਟਰੇਟੀ ਜਾਂਚ ਕੀਤੀ ਸੀ ਅਤੇ ਏ.ਐਸ.ਆਈ. ਦਰਸ਼ਨ ਲਾਲ ਨੰਬਰ 956/ਗੁਰਦਾਸਪੁਰ, ਇੰਚਾਰਜ ਪੁਲਿਸ ਪੋਸਟ ਨੂੰ ਜ਼ੁਮੇਂਵਾਰ ਠਹਿਰਾਇਆ ਸੀ । ਇਸ ਸਬੰਧ ਵਿਚ ਐਸ.ਪੀ./ਹੈਡਕੁਆਟਰ ਅੰਮ੍ਰਿਤਸਰ ਵਲੋਂ ਵਿਭਾਗੀ ਪੜਤਾਲ ਕੀਤੀ ਗਈ ਜਿਸ ਵਿਚ ਉਸ ਦੀ ਬਾਅਦ ਵਿਚ ਦੋ ਸਾਲ ਦੀ ਸਰਵਿਸ ਕੱਟ ਲਈ ਗਈ । ਮੁਕੱਦਮਾ ਨੰ: 63 ਮਿਤੀ 11/5/2000 ਅ/ਧ 306 ਆਈ ਪੀ.ਸੀ. ਥਾਣਾ ਕੋਤਵਾਲੀ ਏ.ਐਸ.ਆਈ. ਦਰਸ਼ਨ ਲਾਲ ਦੇ ਖਿਲਾਫ ਦਰਜ ਹੋਇਆ ਸੀ ਜਿਸਨੂੰ ਮਿਤੀ 19/11/2000 ਨੂੰ ਕੈਂਸਲ ਕਰ ਦਿੱਤਾ ਗਿਆ ਸੀ ।

2. ਨਰਿੰਦਰ ਸਿੰਘ ਪੁੱਤਰ ਦਲੀਪ ਸਿੰਘ ਨੂੰ ਮੁਕੱਦਮਾ ਨੰਬਰ 58 ਮਿਤੀ 16/7/97 ਅ/ਧ 457, 388, 311, ਆਈ ਪੀ.ਸੀ. ਥਾਣਾ ਡਵੀਜ਼ਨ ਵਿਚ ਗ੍ਰਿਫਤਾਰ ਕੀਤਾ ਗਿਆ ਸੀ । ਉਸਨੂੰ ਚੋਰੀ ਦੀ ਕੋਸ਼ਿਸ਼ ਕਰਦੇ ਹੋਏ ਲੋਕਾਂ ਵਲੋਂ ਬੁਰੀ ਤਰ੍ਹਾਂ ਕੁਟਿਆ ਅਤੇ ਪੁਲਿਸ ਦੇ ਹਵਾਲੇ ਕਰ ਦਿੱਤਾ । ਉਹ ਹਸਪਤਾਲ ਜਾਂਦੇ ਰਸਤੇ ਵਿਚ ਮਰ ਗਿਆ ਸੀ । ਐਸ ਡੀ. ਐਮ. ਅੰਮ੍ਰਿਤਸਰ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ ਜਿਸ ਵਿਚ ਕੋਈ ਵੀ ਪੁਲਿਸ ਕਰਮਚਾਰੀ ਦੋਸ਼ੀ ਨਹੀਂ ਪਾਇਆ ਗਿਆ ।

3. ਦੋਸ਼ੀ ਨਰਿੰਦਰ ਸਿੰਘ ਨੂੰ ਅ/ਧ 41 (2)/109 ਸੀ ਆਰ.ਪੀ.ਸੀ. ਥਾਣਾ ਸੀ ਡਵੀਜ਼ਨ ਦੇ ਤਹਿਤ ਗ੍ਰਿਫਤਾਰ ਕੀਤਾ ਗਿਆ ਸੀ, ਉਸਨੇ ਪੁਲਿਸ ਲਾਕ ਅਪ ਵਿਚ ਨਸ਼ੀਲੀ ਵਸਤੂ ਖਾ ਲਈ ਸੀ ਜਿਸ ਕਾਰਨ ਉਹ ਬੇਹੋਸ਼ ਹੋ ਗਿਆ ਸੀ ਅਤੇ ਹਸਪਤਾਲ ਲਿਜਾਂਦੇ ਸਮੇਂ ਰਸਤੇ ਵਿਚ ਦਮ ਤੋੜ ਗਿਆ ਸੀ । ਐਸ.ਡੀ.ਐਮ. ਅੰਮ੍ਰਿਤਸਰ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ ਅਤੇ ਇੰਸਪੈਕਟਰ/ਐਸ.ਐਚ.ਓ. ਹਰਿੰਦਰ ਸਿੰਘ ਨੰਬਰ 132/ਜੇ.ਏ ਐਸ.ਆਈ. ਕੰਵਲਜੀਤ ਸਿੰਘ ਨੰਬਰ: 2859/ਅੰਮ੍ਰਿਤਸਰ ਮੁੱਖ ਸਿਪਾਹੀ ਤਰਸੇਮ ਸਿੰਘ ਨੰਬਰ: 2179/ ਅੰਮ੍ਰਿਤਸਰ ਨੂੰ ਜ਼ੁਮੇਂਵਾਰ ਠਹਿਰਾਇਆ ਸੀ । ਸ੍ਰੀ ਪੀ.ਕੇ. ਸਿਨ੍ਹਾ ਆਈ.ਪੀ.ਐਸ. ਏ.ਐਸ.ਪੀ/ ਸਿਟੀ ਅੰਮ੍ਰਿਤਸਰ ਨੇ ਵਿਭਾਗੀ ਪੜਤਾਲ ਕੀਤੀ ਸੀ ਅਤੇ ਇਹਨਾਂ ਦੋਸ਼ੀਆਂ ਦੇ ਵਿਰੁੱਧ ਮੁਕੱਦਮਾ ਨੰਬਰ 90 ਮਿਤੀ 2/7/97 ਅ/ਧ 304-ਏ/342/218 ਆਈ ਪੀ.ਸੀ. ਥਾਣਾ ਸੀ ਡਵੀਜ਼ਨ ਦਰਜ ਰਜਿਸਟਰ ਹੋਇਆ ਸੀ । ਇਸ ਕੇਸ ਵਿਚ ਅਦਾਲਤ ਨੇ ਇਹਨਾਂ ਨੂੰ 23/4/99 ਨੂੰ ਬਰੀ ਕਰ ਦਿੱਤਾ ਸੀ ।

**ਜ਼ਿਲ੍ਹਾ ਸੰਗਰੂਰ**

ਮਿਤੀ 12/9/97 ਨੂੰ ਬਾਰੂ ਰਾਮ ਪੁੱਤਰ ਗਿਆਨ ਚੰਦ ਵਾਸੀ ਅਹਿਮਦਗੜ੍ਹ ਨੂੰ ਮੁਕੱਦਮਾ ਨੰਬਰ 73 ਮਿਤੀ 29/8/97 ਅ/ਧ 457, 380, ਆਈ.ਪੀ.ਸੀ. ਥਾਣਾ ਅਹਿਮਦਗੜ੍ਹ ਵਲੋਂ ਗ੍ਰਿਫਤਾਰ ਕੀਤਾ ਗਿਆ ਸੀ। ਉਹ ਮਿਤੀ 13/9/97 ਨੂੰ ਦਮ ਤੋੜ ਗਿਆ ਸੀ। ਐਸ.ਡੀ.ਐਮ. ਮਲੇਰਕੋਟਲਾ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ ਅਤੇ ਪਾਇਆ ਗਿਆ ਸੀ ਕਿ ਮਰਨ ਵਾਲੇ ਨੂੰ ਅਹਿਮਦਗੜ੍ਹ ਪੁਲਿਸ ਵਲੋਂ ਤਸੀਹੇ ਦੇ ਕੇ ਮਾਰਿਆ ਗਿਆ। ਇਸ ਤੇ ਮੁਕੱਦਮਾ ਨੰ: 85 ਮਿਤੀ 13/9/97 ਅ/ਧ 302, 148, 149 ਆਈ.ਪੀ.ਸੀ. ਥਾਣਾ ਅਹਿਮਦਗੜ੍ਹ ਵਿਰੁੱਧ ਐਸ.ਆਈ. ਹਰਿੰਦਰਪਾਲ ਸਿੰਘ ਨੰਬਰ 428 ਜੋ, ਮੁੱਖ ਸਿਪਾਹੀ ਗੁਰਮੀਤ ਸਿੰਘ ਨੰਬਰ 1595/ਸੰਗਰੂਰ ਮੁੱਖ ਸਿਪਾਹੀ ਹਰਭਜਨ ਸਿੰਘ ਨੰਬਰ: 1507/ਸੰਗਰੂਰ ਸਿਪਾਹੀ ਅਜੈਬ ਸਿੰਘ ਨੰਬਰ: 1098/ਸੰਗਰੂਰ, ਐਸ.ਪੀ.ਓ. ਮਨਜਿੰਦਰ ਸਿੰਘ ਨੰਬਰ: 225/ਪੀ.ਐਫ. ਅਤੇ ਐਸ.ਪੀ.ਓ. ਸਮਸ਼ੇਰ ਸਿੰਘ ਨੰਬਰ: 90/ ਪੀ.ਐਫ. ਦਰਜ ਹੋਇਆ ਸੀ। ਬਾਅਦ ਵਿਚ ਅਡੀਸ਼ਨਲ ਸੈਸ਼ਨ ਜੱਜ ਸੰਗਰੂਰ ਵਲੋਂ ਮਿਤੀ 4/4/98 ਨੂੰ ਇਹਨਾਂ ਪੁਲਿਸ ਕਰਮਚਾਰੀਆਂ ਨੂੰ ਬਰੀ ਕਰ ਦਿੱਤਾ ਗਿਆ ਸੀ।

**ਜ਼ਿਲ੍ਹਾ ਮੋਗਾ**

ਮੁਕੱਦਮਾ ਨੰਬਰ: 59 ਮਿਤੀ 18/5/97 ਅ/ਧ 363, 366, ਆਈ.ਪੀ.ਸੀ. ਥਾਣਾ ਸਦਰ ਮੋਗਾ, ਸ੍ਰੀਮਤੀ ਲੀਲਾ ਦੇਵੀ ਦੀ ਸ਼ਿਕਾਇਤ ਤੇ ਉਸਦੀ ਪੋਤੀ ਮਿਸ ਡਿੰਪਲ ਨੂੰ ਮਲਕੀਅਤ ਸਿੰਘ ਏਲੀਅਸ ਮੀਤਾ ਵਾਸੀ ਪਿੰਡ ਢੱਲੇਕੇ ਥਾਣਾ ਸਦਰ ਮੋਗਾ ਵਲੋਂ ਅਗਵਾ ਕਰਨ ਸਬੰਧੀ ਦਰਜ ਹੋਇਆ ਸੀ। ਇਸ ਵਿਚ ਦੋਸ਼ੀ ਗ੍ਰਿਫਤਾਰ ਕਰ ਲਿਆ ਗਿਆ ਸੀ ਅਤੇ ਡਿੰਪਲ ਨੂੰ ਬਰਾਮਦ ਕਰ ਲਿਆ ਸੀ। ਇਸ ਤੇ ਡਿੰਪਲ ਨੇ ਆਪਣੀ ਬੇਇਜ਼ਤੀ ਮਹਿਸੂਸ ਕੀਤੀ ਜਿਸ ਕਾਰਨ ਉਹ ਪੁਲਿਸ ਹਿਰਾਸਤ ਵਿਚ ਮਰ ਗਈ ਸੀ। ਧਾਰਾ 174 ਸੀ.ਆਰ.ਪੀ.ਸੀ. ਦੇ ਤਹਿਤ ਕਾਰਵਾਈ ਕੀਤੀ ਗਈ ਸੀ। ਸ੍ਰੀਮਤੀ ਲੀਲਾ ਦੇਵੀ ਨੇ ਇਸ ਸਬੰਧ ਵਿਚ ਰਿਟ ਪਟੀਸ਼ਨ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਕੀਤੀ ਸੀ। ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਨਿਰਦੇਸ਼ਾ ਮੁਤਾਬਿਕ ਸ੍ਰੀ ਐਮ.ਐਮ. ਸਿੰਘ ਅਡੀਸ਼ਨਲ ਸੈਸ਼ਨ ਜੱਜ ਮੋਗਾ ਨੇ ਇਸ ਦੀ ਇਨਕੁਆਰੀ ਕੀਤੀ ਸੀ ਅਤੇ ਬਾਅਦ ਵਿਚ ਮੁਕੱਦਮਾ ਨੰਬਰ 23 ਮਿਤੀ 10/2/2001 ਅ/ਧ 306, 343/34 ਆਈ.ਪੀ.ਸੀ., ਪੀ.ਐਸ. ਸਦਰ ਮੋਗਾ ਦਰਜ ਰਜਿਸਟਰ ਹੋਇਆ ਸੀ। ਇਸ ਕੇਸ ਦੀ ਪੜਤਾਲ ਕਰਾਈਮ ਵਿੰਗ, ਪੰਜਾਬ ਚੰਡੀਗੜ੍ਹ ਨੂੰ ਅੱਗੋਂ ਜਾਂਚ ਕਰਨ ਲਈ ਮਾਰਕ ਕੀਤੀ ਗਈ ਸੀ। ਇਸ ਕੇਸ ਦੀ ਤਫਤੀਸ਼ ਜਾਰੀ ਹੈ।

**ਜ਼ਿਲ੍ਹਾ ਫਿਰੋਜ਼ਪੁਰ**

ਮੁਕੱਦਮਾ ਨੰਬਰ 48 ਮਿਤੀ 3/5/97 ਅ/ਧ 379, ਆਈ.ਪੀ.ਸੀ. ਥਾਣਾ ਮਮਦੋਟ ਵਿਰੁੱਧ ਬਲਵਿੰਦਰ ਸਿੰਘ ਪੁੱਤਰ ਮੋਹਿੰਦਰ ਸਿੰਘ ਵਾਸੀ ਜਟਾਲਾ ਥਾਣਾ ਮਮਦੋਟ ਜ਼ਿਲ੍ਹਾ ਫਿਰੋਜ਼ਪੁਰ ਰਜਿਸਟਰ ਹੋਇਆ ਸੀ ਜੋ ਕਿ ਮਿਤੀ 3-4/5/1997 ਨੂੰ ਪੁਲਿਸ ਹਿਰਾਸਤ ਵਿਚ ਮਾਰਿਆ ਗਿਆ। ਇਸ ਕੇਸ ਦੀ ਮੈਜਿਸਟਰੇਟੀ ਜਾਂਚ ਐਗਜ਼ੈਕਟਿਵ ਮੈਜਿਸਟਰੇਟ ਫਿਰੋਜ਼ਪੁਰ ਵਲੋਂ ਕੀਤੀ ਗਈ। ਮੈਜਿਸਟਰੇਟੀ ਜਾਂਚ ਦੇ ਆਧਾਰ ਤੇ ਪਾਇਆ ਗਿਆ ਕਿ ਬਲਵਿੰਦਰ ਸਿੰਘ ਦੀ ਮੌਤ ਐਸਫਾਈਸੀਸੀਆ ਦੇ ਨਤੀਜੇ ਵਜੋਂ ਹੋਈ ਸੀ।

### ਜ਼ਿਲ੍ਹਾ ਜਲੰਧਰ

ਸ਼੍ਰੀ ਜਗਨ ਨਾਥ ਪੁੱਤਰ ਸ਼੍ਰੀ ਰਾਂਝਾ ਰਾਮ ਵਾਸੀ ਪਾਸਲਾ ਥਾਣਾ ਨੂਰਮਹਿਲ ਕਿਸੇ ਕੇਸ ਵਿਚ ਵੀ ਹਿਰਾਸਤ ਵਿਚ ਨਹੀਂ ਲਿਆ ਸੀ। ਉਸਨੂੰ ਗੋਰਾਇਆ ਪੁਲਿਸ ਨੇ ਸ਼ਿਕਾਇਤ ਦੇ ਸਬੰਧ ਵਿਚ ਬੁਲਾਇਆ ਸੀ ਤੇ ਬਾਅਦ ਵਿਚ ਦੋਵਾਂ ਪਾਰਟੀਆਂ ਵਿਚ ਸਮਝੌਤਾ ਹੋ ਗਿਆ ਸੀ। ਜਗਨ ਨਾਥ ਪੁਲਿਸ ਸਟੇਸ਼ਨ ਤੋਂ ਆਪਣੇ ਘਰ ਆ ਗਿਆ ਸੀ। ਪਰੰਤੂ ਜਦੋਂ ਉਹ ਬੱਸ ਅੱਡੇ ਤੇ ਪੁਜਿਆ ਤਾਂ ਉਹ ਐਪੀਲੇਪਟਿਕ ਸੀਜ਼ਰ ਕਾਰਨ ਜ਼ਮੀਨ ਤੇ ਡਿਗ ਪਿਆ ਸੀ। ਉਸਨੂੰ ਚੁੱਕ ਕੇ ਹਸਪਤਾਲ ਲਿਜਾਇਆ ਗਿਆ ਜਿਥੇ ਉਸਨੇ ਦਮ ਤੋੜ ਦਿੱਤਾ। ਮੈਡੀਕਲ ਰਿਪੋਰਟ ਇਹ ਦਰਸਾਉਂਦੀ ਹੈ ਕਿ ਉਸ ਦੀ ਮੌਤ ਚੁੱਕੀਪੂਟ (ਗਰਦਨ ਦੇ ਪਿਛ) ਵਿਚ ਜ਼ਖਮ ਹੋਣ ਕਾਰਨ ਹੋਈ ਸੀ। ਇਸ ਸਬੰਧ ਵਿਚ ਮੈਜਿਸਟਰੇਟੀ ਜਾਂਚ ਨਹੀਂ ਹੋਈ ਸੀ। ਮੁਕੱਦਮਾ ਨੰਬਰ 53 ਮਿਤੀ 3/9/97 ਅ/ਧ 302, 342, ਆਈ.ਪੀ.ਸੀ. ਥਾਣਾ ਗੋਰਾਇਆ ਵਿਰੁੱਧ ਐਸ.ਆਈ. ਕੁਲਵੰਤ ਸਿੰਘ ਅਤੇ ਐਮ.ਐਚ.ਸੀ. ਬਲਰਾਜ ਸਿੰਘ ਦਰਜ ਹੋਇਆ ਸੀ। ਤਫਤੀਸ਼ ਤੋਂ ਬਾਅਦ ਮਿਤੀ 18/8/98 ਨੂੰ ਇਹ ਮੁਕੱਦਮਾ ਕੈਂਸਲ ਕਰ ਦਿੱਤਾ ਗਿਆ ਕਿਉਂਕਿ ਇਸ ਕੇਸ ਵਿਚ ਕੋਈ ਵੀ ਪੁਲਿਸ ਕਰਮਚਾਰੀ ਜ਼ੁੰਮੇਵਾਰ ਨਹੀਂ ਸੀ।

### ਸਾਲ 1998

### ਜ਼ਿਲ੍ਹਾ ਨਵਾਂ ਸ਼ਹਿਰ

ਮਿਤੀ 8/9/98 ਨੂੰ ਮਹਿੰਦਰ ਕੌਰ ਪਤਨੀ ਨਰਿੰਦਰ ਪਾਲ ਸਿੰਘ ਵਾਸੀ ਮਾਰਗੜ੍ਹ ਨੂੰ ਮੁਕੱਦਮਾ ਨੰਬਰ 94 ਅ/ਧ 363/120ਬੀ ਆਈ.ਪੀ.ਸੀ. ਥਾਣਾ ਸਿਟੀ ਨਵਾਂ ਸ਼ਹਿਰ ਵਿਚ ਗ੍ਰਿਫਤਾਰ ਕੀਤਾ ਗਿਆ ਸੀ। ਮਿਤੀ 9/9/98 ਨੂੰ ਉਸਦੀ ਪੁਲਿਸ ਹਿਰਾਸਤ ਵਿਚ ਮੌਤ ਹੋ ਗਈ ਸੀ। ਐਸ.ਡੀ.ਐਮ. ਨਵਾਂ ਸ਼ਹਿਰ ਵਲੋਂ ਇਨਕੁਆਰੀ ਕੀਤੀ ਗਈ। ਹੇਠ ਲਿਖੇ ਪੁਲਿਸ ਕਰਮਚਾਰੀਆਂ ਨੂੰ ਇਸ ਮੌਤ ਸਬੰਧੀ ਜ਼ੁੰਮੇਵਾਰ ਠਹਿਰਾਇਆ ਗਿਆ ਸੀ ਅਤੇ ਇਹਨਾਂ ਦੇ ਵਿਰੁੱਧ ਵਿਭਾਗੀ ਕਾਰਵਾਈ ਕੀਤੀ ਜਾ ਰਹੀ ਹੈ :—

1. ਐਸ.ਆਈ. ਪ੍ਰਵੀਨ ਕੁਮਾਰ
2. ਏ.ਐਸ.ਆਈ. ਪਾਲ ਸਿੰਘ
3. ਲੇਡੀ ਸਿਪਾਹੀ ਰਾਜ ਰਾਨੀ
4. ਲੇਡੀ ਸਿਪਾਹੀ ਗੁਰਮੀਤ ਕੌਰ

### ਜ਼ਿਲ੍ਹਾ ਸੰਗਰੂਰ

ਮਲਕੀਅਤ ਸਿੰਘ ਪੁੱਤਰ ਦੀਦਾਰ ਸਿੰਘ ਵਾਸੀ ਬਸਰਾਲਮ ਨੂੰ ਅਹਿਮਦਗੜ੍ਹ ਪੁਲਿਸ ਵਲੋਂ ਮੁਕੱਦਮਾ ਨੰਬਰ: 11 ਮਿਤੀ 10/2/98 ਅ/ਧ 366, 380, ਆਈ.ਪੀ.ਸੀ. ਥਾਣਾ ਅਹਿਮਦਗੜ੍ਹ ਦੀ ਤਫਤੀਸ਼ ਸਬੰਧੀ ਬੁਲਾਇਆ ਗਿਆ ਸੀ। ਜਾਂਚ ਪੜਤਾਲ ਦੇ ਦੌਰਾਨ

ਉਸਨੇ ਆਪਣੀ ਛਾਤੀ ਵਿਚ ਦਰਦ ਦੱਸਿਆ ਸੀ ਜਿਸ ਤੇ ਉਸਨੂੰ ਰਾਜ ਹਸਪਤਾਲ ਅਹਿਮਦਗੜ੍ਹ ਲਿਜਾਇਆ ਗਿਆ ਜਿਥੇ ਉਸਦੀ ਮਿਤੀ 8/2/98 ਨੂੰ ਮੌਤ ਹੋ ਗਈ। ਐਸ.ਡੀ.ਐਮ. ਮਲੇਰਕੋਟਲਾ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਅਤੇ ਪਾਇਆ ਗਿਆ ਕਿ ਮਰਨ ਵਾਲੇ ਨੂੰ ਪੁਲਿਸ ਵਲੋਂ ਜਿਸਮਾਨੀ ਤਸੀਹੇ ਦਿੱਤੇ ਗਏ ਸਨ। ਮੁਕੱਦਮਾ ਨੰਬਰ: 12 ਮਿਤੀ 8/2/98 ਅ/ਧ 304-ਏ, ਆਈ.ਪੀ.ਸੀ. ਥਾਣਾ ਅਹਿਮਦਗੜ੍ਹ ਹੇਠ ਲਿਖੇ ਦੋਸ਼ੀ ਕਰਮਚਾਰੀਆਂ ਦੇ ਵਿਰੁੱਧ ਦਰਜ ਹੋਇਆ ਸੀ :—

1. ਇੰਸਪੈਕਟਰ ਜਾਪਾਨ ਸਿੰਘ
2. ਐਸ.ਆਈ. ਰਣਜੀਤ ਸਿੰਘ (ਮਰ ਚੁੱਕਿਆ)
3. ਏ.ਐਸ.ਆਈ. ਦਰਬਾਰਾ ਸਿੰਘ

ਇਹ ਕੇਸ ਅਦਾਲਤ ਵਿਚ ਹੈ।

**ਜ਼ਿਲ੍ਹਾ ਮਾਨਸਾ**

ਮਿਤੀ 26/10/98 ਨੂੰ ਭੋਲਾ ਸਿੰਘ ਪੁੱਤਰ ਗੁਰਦਿਆਲ ਸਿੰਘ ਜੱਟ ਵਾਸੀ ਮੱਟੀ ਦਾਨਾ ਭਿਖੀ ਐਫ.ਆਈ.ਆਰ. ਨੰ: 121 ਅ/ਧ 380 ਆਈ ਪੀ.ਸੀ. ਥਾਣਾ ਸਿਟੀ ਮਾਨਸਾ ਵਿਚ ਗ੍ਰਿਫਤਾਰ ਕੀਤਾ ਗਿਆ ਸੀ। 26/10/98 ਦੀ ਰਾਤ ਨੂੰ ਦੋਸ਼ੀ ਭੋਲਾ ਸਿੰਘ ਪੁੱਤਰ ਗੁਰਦਿਆਲ ਸਿੰਘ ਨੇ ਥਾਨਾ ਸਿਟੀ ਮਾਨਸਾ ਦੀ ਲੋਕ-ਅਪ ਵਿਚ ਲਟਕ ਕੇ ਆਤਮ ਹੱਤਿਆ ਕਰ ਲਈ ਸੀ, ਐਸ.ਡੀ.ਐਮ. ਸਰਦੂਲਗੜ੍ਹ ਵਲੋਂ ਇਸ ਸਬੰਧ ਵਿਚ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ ਜਿਸ ਤੇ ਕੋਈ ਵੀ ਪੁਲਿਸ ਕਰਮਚਾਰੀ ਦੋਸ਼ੀ ਨਹੀਂ ਪਾਇਆ ਗਿਆ। ਮੁੱਖ ਸਿਪਾਹੀ ਰਾਮ ਨੰਬਰ 412/ਮਾਨਸਾ ਨੂੰ ਸੰਤਰੀ ਨੂੰ ਹਦਾਇਤਾਂ ਨਾ ਦੇਣ ਕਾਰਨ ਉਸਦੇ ਵਿਰੁੱਧ ਵਿਭਾਗੀ ਪੜਤਾਲ ਕੀਤੀ ਗਈ ਸੀ। ਭੋਲਾ ਸਿੰਘ ਦੀ ਵਿਧਵਾ ਲਤਾ ਰਾਣੀ ਨੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿਚ ਰਿਟ ਪਟੀਸ਼ਨ ਨੰ: 6355/99 ਦਾਇਰ ਕੀਤੀ ਸੀ। ਇਸ ਲਈ ਰਾਮ ਨੰ: 412/ਮਾਨਸਾ ਦੇ ਖਿਲਾਫ ਚਲ ਰਹੀ ਵਿਭਾਗੀ ਕਾਰਵਾਈ ਨੂੰ ਰਿਟ ਦੇ ਫੈਸਲੇ ਆਉਣ ਤੱਕ ਰੋਕ ਦਿੱਤਾ ਗਿਆ ਹੈ।

**ਜ਼ਿਲ੍ਹਾ ਫਿਰੋਜ਼ਪੁਰ**

ਮਿਤੀ 24/10/98 ਭਗਵਾਨ ਸਿੰਘ ਪੁੱਤਰ ਅਮਰ ਸਿੰਘ ਵਾਸੀ ਜੁਗੇ ਲਾਲ ਸਿੰਘ ਜ਼ਿਲ੍ਹਾ ਫਿਰੋਜ਼ਪੁਰ ਕੇਸ ਐਫ.ਆਈ.ਆਰ. ਨੰਬਰ 259 ਮਿਤੀ 24/10/98 ਅ/ਧ 13 ਜੀ ਐਕਟ ਥਾਣਾ ਫਾਜ਼ਿਲਕਾ ਵਿਚ ਗ੍ਰਿਫਤਾਰ ਕੀਤਾ ਗਿਆ ਸੀ। ਉਸਦੀ ਮੌਤ ਉਸਦੇ ਟੈਸਟੀਕਲਸਜ਼ ਤੇ ਗਾਂ ਵਲੋਂ ਸੱਟ ਮਾਰਨ ਕਰਕੇ ਹੋਈ ਸੀ, ਐਸ.ਡੀ.ਐਮ. ਅਬੋਹਰ ਵਲੋਂ ਇਸ ਸਬੰਧ ਵਿਚ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ। ਮੁਕੱਦਮਾ ਨੰ: 83 ਮਿਤੀ 31/10/98 ਅ/ਧ 302 ਆਈ.ਪੀ.ਸੀ. ਵਿਰੁੱਧ ਐਸ.ਆਈ. ਗਮਦੂਰ ਸਿੰਘ, ਪੀ ਐਸ. ਸਦਰ ਫਿਰੋਜ਼ਪੁਰ ਰਜਿਸਟਰ ਹੋਇਆ ਸੀ ਪਰੰਤੂ ਬਾਅਦ ਵਿਚ ਇਹ ਕੇਸ ਝੂਠਾ ਹੋਣ ਕਾਰਨ ਇਸ ਨੂੰ ਕੈਂਸਲ ਕਰ ਦਿੱਤਾ ਸੀ।

**ਜ਼ਿਲ੍ਹਾ ਤਰਨਤਾਰਨ**

ਸ਼੍ਰੀਮਤੀ ਤਰਸੇਮ ਕੌਰ ਨੇ ਮਰਨ ਵਾਲੇ ਕਰਨੈਲ ਸਿੰਘ ਦੇ ਪੁੱਤਰ ਦੇ ਵਿਰੁੱਧ ਜ਼ਮੀਨ ਦੇ ਝਗੜੇ ਸਬੰਧੀ ਥਾਣਾ ਝਬਾਲ ਵਿਖੇ ਸ਼ਿਕਾਇਤ ਦਰਜ ਕਰਵਾਈ ਸੀ। ਇਸ ਸ਼ਿਕਾਇਤ ਦੇ ਮਿਲਣ ਤੇ ਏ.ਐਸ.ਆਈ. ਅਵਤਾਰ ਸਿੰਘ ਅਤੇ ਏ.ਐਸ.ਆਈ. ਸੰਤੋਖ ਸਿੰਘ ਕਰਨੈਲ ਸਿੰਘ ਨੂੰ ਲੈਣ ਵਾਸਤੇ ਪਿੰਡ ਜਗਤਪੁਰਾ ਗਏ ਸਨ ਜਿਸ ਦਾ ਕਰਨੈਲ ਸਿੰਘ ਨੇ ਵਿਰੋਧ ਕੀਤਾ ਸੀ। ਪੁਲਿਸ ਪਾਰਟੀ ਨੇ ਉਸਨੂੰ ਜ਼ਬਰਦਸਤੀ ਗੱਡੀ ਵਿਚ ਸੁੱਟ ਲਿਆ ਸੀ। ਇਸ ਕਰਕੇ ਉਹ ਦਮ ਤੋੜ ਗਿਆ। ਤਹਿਸੀਲਦਾਰ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ ਪਰੰਤੂ ਉਸਨੂੰ ਫਾਈਲ ਕਰ ਦਿੱਤਾ ਗਿਆ।

ਮੁਕੱਦਮਾ ਨੰਬਰ 125 ਮਿਤੀ 23/8/98 ਅ/ਧ 365, 304, 342, ਆਈ.ਪੀ.ਸੀ. ਥਾਣਾ ਝਬਾਲ ਉਕਤ ਪੁਲਿਸ ਕਰਮਚਾਰੀਆਂ ਦੇ ਵਿਰੁੱਧ ਦਰਜ ਹੋਇਆ ਸੀ। ਇਸ ਕੇਸ ਵਿਚ 12/10/99 ਨੂੰ ਇਹਨਾਂ ਨੂੰ ਬਰੀ ਕਰ ਦਿੱਤਾ ਗਿਆ।

**ਜ਼ਿਲ੍ਹਾ ਬਰਨਾਲਾ**

ਰਾਮ ਕੁਮਾਰ ਪੁੱਤਰ ਨਰਸੀ ਰਾਮ ਵਾਸੀ ਰਾਮਪੁਰਾ ਜ਼ਿਲ੍ਹਾ ਬਠਿੰਡਾ 23/11/98 ਨੂੰ ਪੁਲਿਸ ਹਿਰਾਸਤ ਵਿਚ ਮਰ ਗਿਆ ਸੀ। ਉਹ ਮੁਕੱਦਮਾ ਨੰਬਰ 86 ਮਿਤੀ 13/9/98 ਅ/ਧ 457, 380, ਆਈ.ਪੀ.ਸੀ. ਥਾਣਾ ਤਪਾ ਵਿਚ ਗ੍ਰਿਫਤਾਰ ਕੀਤਾ ਗਿਆ ਸੀ ਅਤੇ ਉਹ ਰਾਤ ਨੂੰ ਲਾਕ ਅਪ ਵਿਚ ਦਮ ਤੋੜ ਗਿਆ। ਇਸ ਤੇ ਐਸ.ਡੀ.ਐਮ. ਬਰਨਾਲਾ ਨੇ ਇਨਕੁਆਰੀ ਕੀਤੀ ਸੀ ਜਿਸ ਵਿਚ ਪਾਇਆ ਗਿਆ ਕਿ ਇਹ ਮੌਤ ਬਿਮਾਰੀ ਕਾਰਨ ਹੋਈ ਹੈ। ਇਸ ਲਈ ਕੋਈ ਵੀ ਪੁਲਿਸ ਕਰਮਚਾਰੀ ਜ਼ੁੰਮੇਵਾਰ ਨਹੀਂ ਹੈ।

2. ਜੱਗਰ ਸਿੰਘ ਪੁੱਤਰ ਕਿਸ਼ਨ ਸਿੰਘ ਵਾਸੀ ਕੋਟ ਦੂਨਾ 14/15-7-98 ਦੀ ਦਰਮਿਆਨੀ ਰਾਤ ਨੂੰ ਪੁਲਿਸ ਹਿਰਾਸਤ ਵਿਚ ਮਾਰਿਆ ਗਿਆ। ਇਸ ਤੇ ਮੁਕੱਦਮਾ ਨੰਬਰ 71 ਮਿਤੀ 15/7/98 ਅ/ਧ 342, 225-ਏ, 304-ਏ, ਆਈ.ਪੀ.ਸੀ. ਥਾਣਾ ਧਨੌਲਾ ਖਿਲਾਫ ਐਸ.ਆਈ. ਹਰਭਜਨ ਸਿੰਘ ਏ.ਐਸ.ਆਈ. ਬਿਰਸਾ ਸਿੰਘ, ਮੁੱਖ ਸਿਪਾਹੀ ਚਰਨ ਸਿੰਘ ਅਤੇ ਸਿਪਾਹੀ ਬਲਬੀਰ ਸਿੰਘ ਦੇ ਦਰਜ ਰਜਿਸਟਰ ਹੋਇਆ। ਇਸ ਕੇਸ ਦੀ ਕੈਂਸਲੇਸ਼ਨ ਰਿਪੋਰਟ ਮਿਤੀ 6/8/98 ਨੂੰ ਭਰੀ ਗਈ ਸੀ ਅਤੇ ਜਿਸ ਨੂੰ ਜੇ.ਐਮ.ਆਈ.ਸੀ. ਬਰਨਾਲਾ ਨੇ ਮਿਤੀ 12/11/98 ਨੂੰ ਮੰਨਜ਼ੂਰ ਕਰ ਲਿਆ ਸੀ।

**ਸਾਲ 1999**

**ਜ਼ਿਲ੍ਹਾ ਨਵਾਂ ਸ਼ਹਿਰ**

24/25-12-99 ਦੀ ਦਰਮਿਆਨੀ ਰਾਤ ਨੂੰ ਦੋਸ਼ੀ ਪਿਆਰਾ ਸਿੰਘ ਪੁੱਤਰ ਕਰਤਾਰ ਸਿੰਘ ਵਾਸੀ ਥਾਣਾ ਗੜ੍ਹਸ਼ੰਕਰ ਜ਼ਿਲ੍ਹਾ ਹੁਸ਼ਿਆਰਪੁਰ ਨੂੰ ਮੁਕੱਦਮਾ ਨੰਬਰ: 189 ਮਿਤੀ 25/12/99 ਅ/ਧ 15/61/85 ਐਨ.ਡੀ.ਪੀ.ਸੀ. ਐਕਟ ਥਾਣਾ ਨਵਾਂ ਸ਼ਹਿਰ ਗ੍ਰਿਫਤਾਰ ਕੀਤਾ ਗਿਆ ਸੀ। ਦੋਸ਼ੀ ਪਿਆਰਾ ਸਿੰਘ ਨੇ ਅਚਾਨਕ ਥਾਣਾ ਨਵਾਂ ਸ਼ਹਿਰ ਵਿਖੇ

ਉਲਟੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਉਸਨੂੰ ਮੈਡੀਕਲ ਸਹਾਇਤਾ ਵਾਸਤੇ ਤੁਰੰਤ ਨਵਾਂ ਸ਼ਹਿਰ ਹਸਪਤਾਲ ਲਿਜਾਇਆ ਗਿਆ ਜਿਥੇ ਉਸਨੂੰ ਡਾਕਟਰਾਂ ਨੇ ਮ੍ਰਿਤਕ ਘੋਸ਼ਿਤ ਕਰ ਦਿੱਤਾ। ਸ਼੍ਰੀ ਰਵਿੰਦਰ ਕੁਮਾਰ, ਪੀ.ਸੀ.ਐਸ, ਡੀ.ਟੀ.ਓ-ਕਮ-ਐਗਜ਼ੈਕਟਿਵ ਮੈਜਿਸਟਰੇਟ, ਨਵਾਂ ਸ਼ਹਿਰ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ, ਜਿਸ ਵਿਚ ਪਿਆਰਾ ਸਿੰਘ ਦੀ ਮੌਤ ਹੋਣ ਸਬੰਧੀ ਕੋਈ ਵੀ ਪੁਲਿਸ ਅਫਸਰ ਜ਼ੁੰਮੇਵਾਰ ਨਹੀਂ ਸੀ।

ਜ਼ਿਲ੍ਹਾ ਜਗਰਾਓਂ

ਮਿਤੀ 25/9/99 ਨੂੰ ਦੋਸ਼ੀ ਮਨਫੂਲ ਰਾਮ ਪੁੱਤਰ ਅਨੰਤਾ ਰਾਮ ਵਾਸੀ ਭਨੋਰ ਥਾਣਾ ਦਾਖਾ ਮੁਕੱਦਮਾ ਨੰਬਰ: 84 ਮਿਤੀ 25/9/99 ਅ/ਧ 306, 341, ਆਈ.ਪੀ.ਸੀ. ਥਾਣਾ ਦਾਖਾ ਵਿਚ ਗ੍ਰਿਫਤਾਰ ਕੀਤਾ ਗਿਆ ਸੀ। ਦੋਸ਼ੀ ਮਨਫੂਲ ਰਾਮ ਨੇ ਥਾਣਾ ਦਾਖਾ ਦੇ ਪੁਲਿਸ ਲਾਕ-ਅਪ ਵਿਚ ਆਤਮ ਹੱਤਿਆ ਕਰ ਲਈ। ਇਸ ਤੇ ਸ਼੍ਰੀ ਮਨਜੀਤ ਸਿੰਘ ਬਰਾੜ, ਐਸ.ਡੀ.ਐਮ. ਵੈਸਟ ਲੁਧਿਆਣਾ ਵਲੋਂ ਇਨਕੁਆਰੀ 176 ਸੀ.ਆਰ.ਪੀ. ਦੇ ਤਹਿਤ ਕੀਤੀ ਗਈ। ਪੜਤਾਲੀਆ ਰਿਪੋਰਟ ਦੌਰਾਨ ਮਨਫੂਲ ਰਾਮ ਦੀ ਮੌਤ ਸਬੰਧੀ ਕੋਈ ਵੀ ਪੁਲਿਸ ਕਰਮਚਾਰੀ ਜ਼ੁੰਮੇਵਾਰ ਨਹੀਂ ਪਾਇਆ ਗਿਆ।

ਜ਼ਿਲ੍ਹਾ ਅੰਮ੍ਰਿਤਸਰ

ਮਿਤੀ 10/12/99 ਗੁਰਤੇਜ ਸਿੰਘ ਉਰਫ ਰਾਜੂ ਮੁਕੱਦਮਾ ਨੰਬਰ: 193 ਅ/ਧ 382, 511 ਆਈ.ਪੀ.ਸੀ. ਥਾਣਾ ਏ ਡਵੀਜ਼ਨ ਨੂੰ ਗ੍ਰਿਫਤਾਰ ਕੀਤਾ ਗਿਆ। ਦੋਸ਼ੀ ਗੁਰਤੇਜ ਸਿੰਘ ਨੇ ਪੁਲਿਸ ਲਾਕ-ਅਪ ਵਿਚ ਆਪਣੀ ਕਮੀਜ਼ ਨਾਲ ਫਾਹਾ ਲੈ ਕੇ ਆਤਮ ਹੱਤਿਆ ਕਰ ਲਈ। ਐਸ ਡੀ.ਐਮ./ਅੰਮ੍ਰਿਤਸਰ ਵਲੋਂ ਮੈਜ਼ਿਸਟਰੇਟੀ ਜਾਂਚ ਕੀਤੀ ਗਈ ਅਤੇ ਐਸ.ਆਈ. ਕਸ਼ਮੀਰੀ ਲਾਲ, ਨੰਬਰ 373/ਗੁਰਦਾਸਪੁਰ, ਮੁੱਖ ਸਿਪਾਹੀ ਜਰਨੈਲ ਸਿੰਘ ਨੰਬਰ: 457/ਅੰਮ੍ਰਿਤਸਰ ਅਤੇ ਸਿਪਾਹੀ ਕ੍ਰਿਪਾਲ ਸਿੰਘ ਨੰਬਰ: 1356/ਅੰਮ੍ਰਿਤਸਰ ਨੂੰ ਜ਼ੁੰਮੇਵਾਰ ਠਹਿਰਾਇਆ ਗਿਆ ਸੀ। ਸ਼੍ਰੀ ਲੱਖਾ ਸਿੰਘ ਸੰਧੂ ਡੀ.ਐਸ.ਪੀ./ਡਿਟੈਕਟਿਵ ਅੰਮ੍ਰਿਤਸਰ ਵਲੋਂ ਵਿਭਾਗੀ ਪੜਤਾਲ ਕੀਤੀ ਗਈ ਅਤੇ ਮੁਕੱਦਮਾ ਨੰਬਰ: 193 ਮਿਤੀ 11/12/99 ਅ/ਧ 304-ਏ, ਆਈ.ਪੀ.ਸੀ. ਥਾਣਾ 'ਏ' ਡਵੀਜ਼ਨ ਉਕਤ ਦੋਸ਼ੀ ਪੁਲਿਸ ਕਰਮਚਾਰੀਆਂ ਦੇ ਵਿਰੁੱਧ ਦਰਜ ਹੋਇਆ ਸੀ। ਬਾਅਦ ਵਿਚ ਇਸ ਨੂੰ ਮਿਤੀ 5/6/2000 ਨੂੰ ਕੈਂਸਲ ਕਰ ਦਿੱਤਾ ਗਿਆ।

ਜ਼ਿਲ੍ਹਾ ਤਰਨਤਾਰਨ

ਮੁਕੱਦਮਾ ਨੰਬਰ: 118 ਮਿਤੀ 16/8/99 ਅ/ਧ 302, 342, 34 ਆਈ.ਪੀ.ਸੀ. ਥਾਣਾ ਸਰਹਾਲੀ ਵਿਰੁੱਧ ਐਸ.ਆਈ. ਫਕੀਰ ਫਤਿਹ ਸਿੰਘ, ਸਿਪਾਹੀ ਸੁਖਦੇਵ ਸਿੰਘ, ਸਿਪਾਹੀ ਬਾਲ ਕਿਸ਼ਨ ਅਤੇ ਸਿਪਾਹੀ ਰਾਜਵੀਰ ਸਿੰਘ, ਲਖਵੀਰ ਸਿੰਘ ਪੁੱਤਰ ਇੰਦਰ ਸਿੰਘ ਵਾਸੀ ਰੱਤੋਕੇ ਦੀ ਹਿਰਾਸਤੀ ਮੌਤ ਸਬੰਧੀ ਦਰਜ ਰਜਿਸਟਰ ਹੋਇਆ ਸੀ। ਇਸ ਕੇਸ ਵਿਚ ਮਿਤੀ 18/12/2000 ਨੂੰ ਬਰੀ ਕੀਤਾ ਗਿਆ। ਨਾਇਬ ਤਹਿਸੀਲਦਾਰ-ਕਮ-ਐਗਜ਼ੈਕਟਿਵ ਮੈਜਿਸਟਰੇਟ ਤਰਨਤਾਰਨ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਜਿਸ ਵਿਚ

ਸਾਰੇ ਪੁਲਿਸ ਕਰਮਚਾਰੀਆਂ ਨੂੰ ਸ਼ਾਮਲ ਕੀਤਾ ਗਿਆ। ਉਪਰੋਕਤ ਸਾਰੇ ਪੁਲਿਸ ਕਰਮ- ਚਾਰੀਆਂ ਨੂੰ ਸਸਪੈਂਡ ਕੀਤਾ ਗਿਆ ਅਤੇ ਉਹਨਾਂ ਦੇ ਵਿਰੁੱਧ ਵਿਭਾਗੀ ਕਾਰਵਾਈ ਕਰਨ ਦੇ ਹੁਕਮ ਦਿੱਤੇ ਗਏ ਜੋ ਕਿ ਵਿਭਾਗੀ ਕਾਰਵਾਈ ਚਲ ਰਹੀ ਹੈ।

ਜ਼ਿਲ੍ਹਾ ਮੁਕਤਸਰ

ਮੁਕੱਦਮਾ ਨੰਬਰ: 193 ਮਿਤੀ 2/10/99 ਅ/ਧ 427 ਆਈ.ਪੀ.ਸੀ. ਥਾਣਾ ਸੈਕਟਰ 26, ਚੰਡੀਗੜ੍ਹ ਵਿਚ ਦੋਸ਼ੀ ਅਵਤਾਰ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਜਦੋਂ ਐਸ.ਆਈ. ਰਾਜਿੰਦਰ ਸਿੰਘ ਅਤੇ ਮੁੱਖ ਸਿਪਾਹੀ ਸੁਸ਼ੀਲ ਕੁਮਾਰ ਸਮੇਤ ਦੋਸ਼ੀ ਅਤੇ ਸ੍ਰੀ ਹਰਦੇਵ ਸਿੰਘ ਅਤੇ ਮੰਜੂ ਮੈਨੇਜਰ ਆਂਧਰਾ ਟਰਾਂਸਪੋਰਟ ਕੰਪਨੀ ਟਰੱਕਾਂ ਦੀ ਬਰਾਮਦਗੀ ਵਾਸਤੇ ਬੀਕਾਨੇਰ ਨੂੰ ਜਾ ਰਹੇ ਸਨ। ਜਦੋਂ ਉਹ ਗਿਦੜਵਾਹਾ ਦੇ ਨੇੜੇ ਪਹੁੰਚੇ ਤਾਂ ਦੋਸ਼ੀ ਅਵਤਾਰ ਸਿੰਘ ਨੇ ਆਪਣੇ ਪੇਟ ਵਿਚ ਦਰਦ ਬਾਰੇ ਦੱਸਿਆ। ਉਸ ਨੂੰ ਸਿਵਲ ਹਸਪਤਾਲ ਗਿਦੜਬਾਹਾ ਵਿਖੇ ਦਾਖਲ ਕਰਵਾਇਆ ਗਿਆ ਜਿਥੇ ਉਸਦੀ ਮਿਤੀ 7/10/99 ਨੂੰ ਮੌਤ ਹੋ ਗਈ। ਮੁਕੱਦਮਾ ਨੰਬਰ: 105 ਮਿਤੀ 8/10/99 ਅ/ਧ 306/34 ਆਈ.ਪੀ.ਸੀ, ਪੀ.ਐਸ. ਗਿਦੜਬਾਹਾ ਉਕਤ ਵਿਅਕਤੀਆਂ ਦੇ ਵਿਰੁੱਧ ਦਰਜ ਕੀਤਾ ਗਿਆ, ਡੀ.ਐਸ.ਪੀ. ਗਿਦੜਬਾਹਾ ਨੇ ਇਨਕੁਆਰੀ ਵਿਚ ਪੁਲਿਸ ਕਰਮਚਾਰੀਆਂ ਨੂੰ ਬੇਕਸੂਰ ਪਾਇਆ। ਐਸ.ਡੀ.ਐਮ. ਗਿਦੜਬਾਹਾ ਵਲੋਂ ਵੀ ਇਨਕੁਆਰੀ ਕੀਤੀ ਗਈ ਜੋ ਕਿ ਅ/ਧ 210 ਸੀ.ਆਰ.ਪੀ.ਸੀ. ਦੇ ਤਹਿਤ ਬੰਦ ਕਰ ਦਿੱਤੀ ਗਈ ਕਿਉਂਕਿ ਇਸ ਸਬੰਧ ਵਿਚ ਮੁਕੱਦਮਾ ਨੰਬਰ: 105 ਮਿਤੀ 8/10/99 ਅ/ਧ 306/34 ਆਈ.ਪੀ.ਸੀ. ਥਾਨਾ ਗਿਦੜਬਾਹਾ ਪਹਿਲਾਂ ਹੀ ਰਜਿਸਟਰ ਕੀਤਾ ਗਿਆ ਸੀ ਜਿਸ ਦੀ ਜਾਂਚ ਜਾਰੀ ਹੈ।

ਜ਼ਿਲ੍ਹਾ ਬਰਨਾਲਾ

ਗੁਰਜੰਟ ਸਿੰਘ ਪੁੱਤਰ ਮੇਜਰ ਸਿੰਘ ਵਾਸੀ ਚੀਮਾ ਦੀ ਮਿਤੀ 6/6/99 ਨੂੰ ਪੁਲਿਸ ਹਿਰਾਸਤ ਵਿਚ ਮੌਤ ਹੋ ਗਈ ਸੀ। ਮੁਕੱਦਮਾ ਨੰਬਰ: 27 ਮਿਤੀ 7/6/99 ਅ/ਧ 304-ਏ, 166 ਆਈ.ਪੀ.ਸੀ. ਥਾਨਾ ਸ਼ੈਰਨਾ ਏ.ਐਸ.ਆਈ. ਰਵਿੰਦਰ ਕੁਮਾਰ ਮੁੱਖ ਸਿਪਾਹੀ ਦੀਵਾਨ ਸਿੰਘ ਅਤੇ ਸੀ-1 ਸੁਖਦੇਵ ਸਿੰਘ ਦੇ ਵਿਰੁੱਧ ਰਜਿਸਟਰ ਹੋਇਆ ਸੀ। ਐਸ.ਡੀ.ਐਮ. ਬਰਨਾਲਾ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ। ਗੁਰਜੰਟ ਸਿੰਘ ਨੂੰ ਤਸੀਹੇ ਦੇਣ ਅਤੇ ਜਬਰਦਸਤੀ ਜ਼ਹਿਰ ਦੇਣ ਸਬੰਧੀ ਕੋਈ ਵੀ ਪੁਲਿਸ ਕਰਮਚਾਰੀ ਜ਼ੁੰਮੇਵਾਰ ਨਹੀਂ ਪਾਇਆ ਗਿਆ। ਉਕਤ ਪੁਲਿਸ ਕਰਮਚਾਰੀ ਮੁਕੱਦਮਾ ਨੰਬਰ: 26 ਮਿਤੀ 3/6/99 ਅ/ਧ 452, 353, ਆਈ.ਪੀ.ਸੀ. ਥਾਨਾ ਸ਼ੈਰਨਾ ਦੀ ਤਫਤੀਸ਼ ਸਮੇਂ ਗੁਰਜੰਟ ਸਿੰਘ ਨੂੰ ਲਿਜਾਂਦੇ ਹੋਏ ਦੁਰਵਿਵਹਾਰ ਕਰਦੇ ਪਾਏ ਗਏ ਸਨ। ਉਕਤ ਪੁਲਿਸ ਕਰਮਚਾਰੀਆਂ ਦੇ ਵਿਰੁੱਧ ਦਰਜ ਹੋਇਆ ਕੇਸ ਅਦਾਲਤ ਵਿਚ ਚਲ ਰਿਹਾ ਹੈ; ਇਹਨਾਂ ਦੇ ਵਿਰੁੱਧ ਵਿਭਾਗੀ ਕਾਰਵਾਈ ਦੇ ਹੁਕਮ ਜਾਰੀ ਕੀਤੇ ਗਏ ਸਨ, ਜਿਸਨੂੰ ਕੇਸ ਦੇ ਫੈਸਲਾ ਹੋਣ ਤੱਕ ਲੰਬਿਤ ਰੱਖਿਆ ਗਿਆ ਹੈ।

**ਜ਼ਿਲ੍ਹਾ ਰੋਪੜ**

ਮੁਕੱਦਮਾ ਨੰਬਰ: 172 ਮਿਤੀ 18/9/99 ਅ/ਧ 302, ਆਈ.ਪੀ.ਸੀ. ਥਾਣਾ ਰੋਪੜ ਇੰਸਪੈਕਟਰ ਦੀਦਾਰ ਸਿੰਘ, ਐਸ.ਆਈ. ਮਲਵਿੰਦਰ ਸਿੰਘ, ਸਿਪਾਹੀ ਮਨਜੀਤ ਸਿੰਘ, ਸਿਪਾਹੀ ਗੁਰਚਰਨ ਸਿੰਘ ਅਤੇ ਐਸ.ਪੀ.ਓ. ਦਵਿੰਦਰ ਸਿੰਘ ਦੇ ਵਿਰੁੱਧ ਦਰਜ ਰਜਿਸਟਰ ਹੋਇਆ ਸੀ। ਇਸ ਸਬੰਧ ਵਿਚ ਦਵਿੰਦਰ ਸਿੰਘ ਪੁੱਤਰ ਗੁਰਮੁੱਖ ਸਿੰਘ ਵਾਸੀ ਹਸਨਪੁਰ ਦੀ ਹਿਰਾਸਤੀ ਮੌਤ ਸਬੰਧੀ ਦਰਜ ਕੀਤਾ ਸੀ ਜੋ ਕਿ ਮੁਕੱਦਮਾ ਨੰਬਰ: 146 ਮਿਤੀ 18/9/99 ਅ/ਧ 25/54/59 ਆਰਮ ਐਕਟ ਥਾਣਾ ਖਰੜ ਵਿਚ ਗ੍ਰਿਫਤਾਰ ਕੀਤਾ ਗਿਆ ਸੀ। ਐਸ.ਡੀ.ਐਮ. ਰੋਪੜ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ। ਇਨਕੁਆਰੀ ਅਫਸਰ ਨੇ ਉਪਰ ਦਿੱਤੇ ਪੁਲਿਸ ਕਰਮਚਾਰੀਆਂ ਨੂੰ ਜ਼ਿੰਮੇਵਾਰ ਠਹਿਰਾਇਆ ਸੀ। ਕਿਸੇ ਵੀ ਪੁਲਿਸ ਕਰਮਚਾਰੀ ਦੇ ਵਿਰੁੱਧ ਵਿਭਾਗੀ ਪੜਤਾਲ ਨਹੀਂ ਕਰਵਾਈ ਗਈ ਸੀ। ਐਸ.ਪੀ.ਓ. ਦਵਿੰਦਰ ਸਿੰਘ ਨੂੰ ਡਿਸਮਿਸ ਕੀਤਾ ਜਾ ਚੁੱਕਾ ਹੈ। ਇਹ ਕੇਸ ਅਦਾਲਤ ਵਿਚ ਚਲ ਰਿਹਾ ਹੈ।

**ਸਾਲ 2000**

**ਜ਼ਿਲ੍ਹਾ ਸੰਗਰੂਰ**

ਮਿਤੀ 2/9/2000 ਨੂੰ ਦੋਸ਼ੀ ਬਲਬੀਰ ਸਿੰਘ ਪੁੱਤਰ ਪਿਆਰਾ ਸਿਘ ਨੂੰ ਮੁਕੱਦਮਾ ਨੰਬਰ: 180 ਮਿਤੀ 2/9/2000 ਅ/ਧ 13/3/67 ਏ ਐਕਟ ਥਾਣਾ ਮਲੇਰਕੋਟਲਾ ਵਿਚ ਗ੍ਰਿਫਤਾਰ ਕੀਤਾ ਗਿਆ ਸੀ ਉਸ ਦੀ ਮੌਤ ਪੁਲਿਸ ਹਿਰਾਸਤ ਵਿਚ ਹੋਈ। ਐਸ.ਡੀ.ਐਮ. ਮਲੇਰਕੋਟਲਾ ਵਲੋਂ ਮੈਜਿਸਟਰੇਟੀ ਜਾਂਚ ਬਲਵੀਰ ਸਿੰਘ ਦੀ ਮੌਤ ਸਬੰਧੀ ਕੀਤੀ ਗਈ ਸੀ ਅਤੇ ਪਾਇਆ ਗਿਆ ਕਿ ਬਲਵੀਰ ਸਿੰਘ ਦੀ ਮੌਤ ਪੁਲਿਸ ਤਸੀਹੇ ਕਾਰਨ ਹੋਈ ਸੀ। ਮੁਕੱਦਮਾ ਨੰ: 181 ਮਿਤੀ 2/9/2000 ਅ/ਧ 302/34 ਆਈ.ਪੀ.ਸੀ. ਦੋਸ਼ੀ ਪੁਲਿਸ ਕਰਮਚਾਰੀਆਂ ਮੁੱਖ ਸਿਪਾਹੀ ਬਹਾਦਰ ਸਿੰਘ ਨੰਬਰ: 536/ਸੰਗਰੂਰ, ਮੁੱਖ ਸਿਪਾਹੀ ਹਰਭਜਨ ਸਿੰਘ, 1507/ਸੰਗਰੂਰ, ਸਿਪਾਹੀ ਦਿਲਵਰ ਖਾਨ ਨੰਬਰ: 1479/ਸੰਗਰੂਰ, ਸਿਪਾਹੀ ਹੰਸ ਰਾਜ 945/ਸੰਗਰੂਰ ਸਿਪਾਹੀ ਸੁ ਵੰਤ ਸਿੰਘ ਨੰਬਰ: 363/ਸੰਗਰੂਰ ਅਤੇ ਸਿਪਾਹੀ ਭੀਮ ਚੰਦ ਨੰਬਰ: 2352/ਸੰਗਰੂਰ ਵਿਰੁੱਧ ਦਰਜ ਕੀਤਾ ਸੀ।

**ਜ਼ਿਲ੍ਹਾ ਮੋਗਾ**

ਮਿਤੀ 3/3/2000 ਨੂੰ ਦੋਸ਼ੀ ਬਲਦੇਵ ਸਿੰਘ ਉਰਫ ਬਿਲੂ ਪੁੱਤਰ ਮਾਘੀ ਸਿੰਘ ਮਜ਼ਬੀ ਸਿੱਖ ਵਾਸੀ ਕੋਰੇਵਾਲਾ ਥਾਣਾ ਸਦਰ ਮੋਗਾ ਨੂੰ ਮੁਕੱਦਮਾ ਨੰਬਰ: 41 ਮਿਤੀ 3/3/2000 ਅ/ਧ 61/1/14 ਐਕਸਾਈਜ਼ ਐਕਟ ਥਾਣਾ ਮੋਗਾ ਮੁੱਖ ਸਿਪਾਹੀ ਗੁਰਜੰਟ ਸਿੰਘ, ਸੀ.ਆਈ.ਏ. ਸਟਾਫ ਮੋਗਾ ਵਲੋਂ ਗ੍ਰਿਫਤਾਰ ਕੀਤਾ ਗਿਆ ਸੀ। ਉਸਦੀ ਦਿਲ ਦਾ ਦੌਰਾ ਪੈਣ ਕਾਰਨ ਪੁਲਿਸ ਹਿਰਾਸਤ ਵਿਚ ਮੌਤ ਹੋ ਗਈ ਸੀ। ਐਸ.ਡੀ.ਐਮ./ਮੋਗਾ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ ਜਿਸ ਵਿਚ ਬਲਦੇਵ ਸਿੰਘ ਦੀ ਮੌਤ ਸਬੰਧੀ ਕੋਈ ਵੀ ਪੁਲਿਸ ਕਰਮਚਾਰੀ ਜ਼ੁੰਮੇਵਾਰ ਨਹੀਂ ਪਾਇਆ ਗਿਆ।

ਜ਼ਿਲ੍ਹਾ ਖੰਨਾ

ਮਿਤੀ 23/6/2000 ਨੂੰ ਦੋਸ਼ੀ ਸੁਰਜੀਤ ਸਿੰਘ ਪੁੱਤਰ ਅਰਜਨ ਸਿੰਘ ਵਾਸੀ ਮਕਾਨ ਨੰਬਰ: 2479 ਕ੍ਰਿਸ਼ਨਾ ਨਗਰ ਲੁਧਿਆਣਾ ਨੂੰ ਮੁਕੱਦਮਾ ਨੰਬਰ: 112 ਮਿਤੀ 23/6/2000 ਅ/ਧ 420/471/467/472 ਆਈ.ਪੀ.ਸੀ. ਥਾਣਾ ਪਾਇਲ ਗ੍ਰਿਫਤਾਰ ਕੀਤਾ ਗਿਆ ਸੀ। ਲੁਧਿਆਣਾ ਤੋਂ ਖੰਨਾ ਦੇ ਰਸਤੇ ਵਿਚ ਦੋਸ਼ੀ ਨੇ ਦਰਦ ਦੀ ਸ਼ਿਕਾਇਤ ਕੀਤੀ ਸੀ ਉਸਨੂੰ ਤੁਰੰਤ ਰਾਜਵੰਤ ਹਸਪਤਾਲ ਦੋਰਾਹਾ ਵਿਖੇ ਭਰਤੀ ਕਰਵਾਇਆ ਗਿਆ ਜਿਥੇ ਉਸਦੀ ਮੌਤ ਹੋ ਗਈ। ਐਸ.ਡੀ.ਐਮ./ਪਾਇਲ ਸ੍ਰੀ ਅਮਰਜੀਤ ਸਿੰਘ ਪੀ.ਸੀ.ਐਸ. ਵਲੋਂ ਮੈਜਿਸਟਰੇਟੀ ਜਾਂਚ ਕੀਤੀ ਜਾ ਰਹੀ ਹੈ।

ਜ਼ਿਲ੍ਹਾ ਹੁਸ਼ਿਆਰਪੁਰ

ਰੂੜ ਸਿੰਘ ਪੁੱਤਰ ਮਹਿੰਦਰ ਸਿੰਘ ਜੱਟਾ ਵਾਸੀ ਗੁਗਾਓਂ ਨੂੰ ਮੁਕੱਦਮਾ ਨੰਬਰ: 91 ਮਿਤੀ 6/9/2000 ਅ/ਧ 15/61/85 ਐਨ.ਡੀ.ਪੀ.ਸੀ. ਐਕਟ ਥਾਨਾ ਮਾਹਿਲਪੁਰ ਵਿਖੇ ਗ੍ਰਿਫਤਾਰ ਕੀਤਾ ਗਿਆ ਸੀ। ਦੋਸ਼ੀ ਅਲਸਰ ਦਾ ਮਰੀਜ਼ ਸੀ ਅਤੇ ਉਸਦਾ ਅਲਸਰ ਫਟ ਗਿਆ। ਉਸਨੂੰ ਸਿਵਲ ਹਸਪਤਾਲ ਹੁਸ਼ਿਆਰਪੁਰ ਲਿਜਾਂਦਾ ਗਿਆ ਜਿਥੇ ਉਸਦੀ ਮੌਤ ਹੋ ਗਈ। ਐਸ.ਡੀ.ਐਮ. ਗੜ੍ਹਸ਼ੰਕਰ ਵਲੋਂ 16.38 (1) ਆਰ.ਪੀ.ਪੀ.ਆਰ ਮੁਤਾਬਕ ਏ.ਐਸ. ਆਈ., ਕਪੂਰ ਸਿੰਘ ਨੰਬਰ: 1414/ਜੇ ਵਿਰੁੱਧ ਮੈਜਿਸਟਰੇਟੀ ਜਾਂਚ ਕੀਤੀ ਜਾ ਰਹੀ ਹੈ ਜੋ ਕਿ ਅਜੇ ਜਾਰੀ ਹੈ।

2. ਪਵਨ ਕੁਮਾਰ ਪੁੱਤਰ ਸਵਰਨ ਸਿੰਘ ਵਾਸੀ ਮਕਾਨ ਨੰਬਰ: 13/5 ਨੂੰ ਮਾਡਲ ਟਾਊਨ ਹੁਸ਼ਿਆਰਪੁਰ ਜੋ ਕਿ ਮੁਕੱਦਮਾ ਨੰਬਰ: 200 ਮਿਤੀ 18/12/2000 ਅ/ਧ 454, 380, ਆਈ.ਪੀ.ਸੀ. ਥਾਨਾ ਸਿਟੀ ਹੁਸ਼ਿਆਰਪੁਰ ਵਿਚ ਸ਼ਾਮਿਲ ਸੀ ਨੂੰ ਥਾਣਾ ਮਾਡਲ ਟਾਊਨ ਹੁਸ਼ਿਆਰਪੁਰ ਉਕਤ ਕੇਸ ਦੇ ਸਬੰਧ ਵਿਚ ਬੁਲਾਇਆ ਗਿਆ ਸੀ। ਉਹ ਥਾਣੇ ਵਿਖੇ ਕੁਝ ਪਤਵੰਤੇ ਆਦਮੀਆਂ ਨਾਲ ਆਇਆ ਸੀ। ਉਸਨੇ ਰਸਤੇ ਵਿਚ ਕੋਈ ਜ਼ਹਿਰੀਲੀ ਚੀਜ਼ ਖਾ ਲਈ ਸੀ। ਪੁਲਿਸ ਸਟੇਸ਼ਨ ਪਹੁੰਚਣ ਤੇ ਉਹ ਜ਼ਮੀਨ ਤੇ ਡਿੱਗ ਗਿਆ ਸੀ। ਉਸਨੂੰ ਤੁਰੰਤ ਸਿਵਲ ਹਸਪਤਾਲ ਹੁਸ਼ਿਆਰਪੁਰ ਲਿਜਾਂਦਾ ਗਿਆ ਜਿਥੇ ਉਸਦੀ ਉਸੇ ਦਿਨ ਮੌਤ ਹੋ ਗਈ। ਐਸ.ਡੀ.ਐਮ. ਹੁਸ਼ਿਆਰਪੁਰ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਜਾ ਰਹੀ ਹੈ ਜੋ ਅਜੇ ਜਾਰੀ ਹੈ। ਇਸ ਕੇਸ ਵਿਚ ਐਸ.ਆਈ. (ਓ.ਆਰ.ਪੀ.) ਸਵਰਨ ਸਿੰਘ ਨੰਬਰ: 848/ਹੁਸ਼ਿਆਰਪੁਰ ਐਸ.ਐਚ.ਓ. ਪੀ.ਐਸ. ਮਾਡਲ ਟਾਊਨ ਹੁਸ਼ਿਆਰਪੁਰ ਨੂੰ ਸਸਪੈਂਡ ਕੀਤਾ ਗਿਆ ਹੈ ਅਤੇ ਇਸ ਸਬੰਧ ਵਿਚ ਵਿਭਾਗੀ ਕਾਰਵਾਈ ਐਸ.ਪੀ./ਓਪਰੇਸ਼ਨ ਹੁਸ਼ਿਆਰਪੁਰ ਵਲੋਂ ਕੀਤੀ ਜਾ ਰਹੀ ਹੈ।

ਜ਼ਿਲ੍ਹਾ ਗੁਰਦਾਸਪੁਰ

ਮ੍ਰਿਤਕ ਮਹਾਸੂ ਮਸੀਹ ਨੂੰ ਨੰਗਲ ਭੂਰ ਪੁਲਿਸ ਚੌਂਕੀ ਵਲੋਂ ਮਿਤੀ 16/7/2000 ਨੂੰ ਪੜਤਾਲ ਸਬੰਧੀ ਬੁਲਾਇਆ ਸੀ ਜਿਥੇ ਉਹ ਡਿੱਗ ਗਿਆ ਸੀ ਅਤੇ ਉਸਦੀ ਮੌਤ ਹੋ ਗਈ ਸੀ। ਮੁਕੱਦਮਾ ਨੰ: 251 ਮਿਤੀ 20/10/2000 ਅ/ਧ 304 ਆਈ.ਪੀ.ਸੀ. ਥਾਨਾ ਸਦਰ ਪਠਾਨਕੋਟ, ਏ.ਐਸ.ਆਈ. ਹਰਚਰਨ ਸਿੰਘ, ਮੁੱਖ ਸਿਪਾਹੀ ਬਿਸੰਬਰ ਦਾਸ,

ਸਿਪਾਹੀ ਮਨੋਹਰ ਲਾਲ, ਸਿਪਾਹੀ ਕੁਲਭੂਸ਼ਨ ਅਤੇ ਹੋਮਗਾਰਡ ਮਨੋਹਰ ਲਾਲ ਦੇ ਵਿਰੁੱਧ ਮਹਾਸੂ ਮਸੀਹ ਦੀ ਹਿਰਾਸਤੀ ਮੌਤ ਸਬੰਧੀ ਦਰਜ ਰਜਿਸਟਰ ਹੋਇਆ ਸੀ। ਐਸ ਡੀ.ਐਮ. ਪਠਾਨਕੋਟ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਗਈ ਸੀ। ਇਸ ਕੇਸ ਦੀ ਤਫਤੀਸ਼ ਜਾਰੀ ਹੈ।

**ਜ਼ਿਲ੍ਹਾ ਤਰਨਤਾਰਨ**

ਮੁਕੱਦਮਾ ਨੰਬਰ: 113 ਮਿਤੀ 16/7/2000 ਅ/ਧ 304 ਆਈ.ਪੀ.ਸੀ. ਥਾਣਾ ਸਰਹਾਲੀ ਬੱਗਾ ਸਿੰਘ ਪੁੱਤਰ ਬੁੱਧ ਸਿੰਘ ਵਾਸੀ ਦੁਰਗਾਪੁਰ ਦੀ ਹਿਰਾਸਤੀ ਮੌਤ ਸਬੰਧੀ ਏ.ਐਸ.ਆਈ. ਜਤਿੰਦਰਜੀਤ ਸਿੰਘ ਅਤੇ ਮੁੱਖ ਸਿਪਾਹੀ ਪੂਰਨ ਸਿੰਘ ਦੇ ਵਿਰੁੱਧ ਦਰਜ ਹੋਇਆ ਸੀ। ਇਸ ਕੇਸ ਦੀ ਪੜਤਾਲ ਜਾਰੀ ਹੈ। ਤਹਿਸੀਲਦਾਰ ਤਰਨਤਾਰਨ ਵਲੋਂ ਮੈਜਿਸਟ੍ਰੇਟੀ ਜਾਂਚ ਕੀਤੀ ਜਾ ਰਹੀ ਹੈ ਅਤੇ ਸਬੰਧਤ ਪੁਲਿਸ ਕਰਮਚਾਰੀਆਂ ਨੂੰ ਸਸਪੈਂਡ ਕੀਤਾ ਗਿਆ ਹੈ।. ਉਹਨਾਂ ਦੇ ਵਿਰੁੱਧ ਵਿਭਾਗੀ ਕਾਰਵਾਈ ਵੀ ਕੀਤੀ ਜਾ ਰਹੀ ਹੈ ਜੋ ਕਿ ਅੱਗੇ ਜਾਰੀ ਹੈ।

**ਜ਼ਿਲ੍ਹਾ ਬਰਨਾਲਾ**

ਹਰਗੋਬਿੰਦ ਸਿੰਘ ਪੁੱਤਰ ਗੁਰਦੇਵ ਸਿੰਘ ਵਾਸੀ ਮਟਰ ਜ਼ਿਲ੍ਹਾ ਸਰਸਾ ਮਿਤੀ 11/1/2000 ਨੂੰ ਪੁਲਿਸ ਹਿਰਾਸਤ ਵਿਚ ਮਾਰਿਆ ਗਿਆ ਸੀ। ਮੁਕੱਦਮਾ ਨੰਬਰ: 16 ਮਿਤੀ 2/2/2000 ਅ/ਧ 365, 344, 120-ਬੀ, 304-ਏ, 201 ਆਈ.ਪੀ.ਸੀ. ਥਾਣਾ ਤਪਾ ਵਿਰੁੱਧ ਐਸ.ਆਈ. ਅਸ਼ੋਕ ਮੋਹਣ ਏ ਐਸ ਆਈ. ਰਣਧੀਰ ਸਿੰਘ ਮੁੱਖ ਸਿਪਾਹੀ ਜਸਬੀਰ ਸਿੰਘ ਸੀ-11 ਦਿਆ ਸਿੰਘ ਹੋਮਗਾਰਡ ਜਗਮੇਲ ਸਿੰਘ ਅਤੇ ਐਸ.ਪੀ ਓ. ਕੁਲਦੀਪ ਸਿੰਘ ਦਰਜ ਰਜਿਸਟਰ ਹੋਇਆ ਸੀ। ਇਸ ਕੇਸ ਦਾ ਚਲਾਨ ਮਿਤੀ 22/4/2000 ਨੂੰ ਅਡੀਸ਼ਨਲ ਸੈਸ਼ਨ ਜੱਜ ਬਰਨਾਲਾ ਦੀ ਕੋਰਟ ਵਿਚ ਪੇਸ਼ ਹੀਤਾ ਗਿਆ ਸੀ ਜੋ ਕਿ ਅਦਾਲਤ ਵਿਚ ਹੈ। ਇਸ ਕੇਸ ਵਿਚ ਉਕਤ ਕਰਮਚਾਰੀਆਂ ਦੇ ਖਿਲਾਫ ਵਿਭਾਗੀ ਪੜਤਾਲ ਦੇ ਹੁਕਮ ਹੋਏ ਸਨ ਪਰੰਤੂ ਉਹਨਾਂ ਨੂੰ ਅਦਾਲਤ ਦੇ ਫੈਸਲੇ ਤੱਕ ਲੰਬਿਤ ਰੱਖਿਆ ਗਿਆ ਹੈ।

**ਸਾਲ 2001**

**ਜ਼ਿਲ੍ਹਾ ਹੁਸ਼ਿਆਰਪੁਰ**

ਸੁਰਿੰਦਰ ਪਾਲ ਸਿੰਘ ਪੁੱਤਰ ਦੀਵਾਨ ਚੰਦ ਵਾਸੀ ਮੁਰਗੀ ਮੁਹੱਲਾ, ਬਟਾਲਾ ਦੀ ਮਿਤੀ 6/1/2001 ਨੂੰ ਪੁਲਿਸ ਹਿਰਾਸਤ ਵਿਚ ਮੌਤ ਹੋ ਗਈ ਸੀ। ਇਸ ਤੇ ਸਿਪਾਹੀ ਹਰੀ ਲਗਨ ਨੰਬਰ: 1874/ਹੁਸ਼ਿਆਰਪੁਰ ਸਸਪੈਂਡ ਕੀਤਾ ਜਾ ਚੁੱਕਾ ਹੈ ਅਤੇ ਉਸਦੇ ਵਿਰੁੱਧ ਵਿਭਾਗੀ ਪੜਤਾਲ ਕਰਨ ਦੇ ਹੁਕਮ ਜਾਰੀ ਕੀਤੇ ਹਨ ਜੋ ਕਿ ਐਸ.ਪੀ. ਓਪਰੇਸ਼ਨ ਹਸਿਆਰਪੁਰ ਵਲੋਂ ਕੀਤੀ ਜਾ ਰਹੀ ਹੈ ਜੋ ਅੱਗੇ ਜਾਰੀ ਹੈ। ਐਸ.ਡੀ.ਐਮ. ਦਸੂਹਾ ਵਲੋਂ ਮੈਜਿਸਟਰੇਟੀ ਜਾਂਚ ਕੀਤੀ ਜਾ ਰਹੀ ਹੈ, ਜੋ ਕਿ ਅਜੇ ਜਾਰੀ ਹੈ।

ਜ਼ਿਲ੍ਹਾ ਰੋਪੜ.

ਮੁਕੱਦਮਾ ਨੰਬਰ: 13 ਮਿਤੀ 7/2/2001 ਅ/ਧ 302, ਆਈ.ਪੀ.ਸੀ. 3/4 ਐਸ.ਸੀ.ਐਸ.ਟੀ. (ਪਰੀਵੈਂਸ਼ਨ ਆਫ ਐਟਰੋਸਿਟੀ) ਐਕਟ 1989 ਥਾਣਾ ਮੋਰਿੰਡਾ ਵਿਖੇ ਜਸਪਾਲ ਸਿੰਘ ਪੁੱਤਰ ਸੁਰਮੁਖ ਸਿੰਘ ਵਾਸੀ ਸਹੇੜੀ ਦੀ ਮਿਤੀ 6/2/2001 ਨੂੰ ਪੁਲਿਸ ਹਿਰਾਸਤ ਵਿਚ ਹੋਈ ਮੌਤ ਸਬੰਧੀ ਦੋਸ਼ੀ ਏ.ਐਸ.ਆਈ. ਤਰਲੋਚਨ ਸਿੰਘ ਸਿਪਾਹੀ ਮਨੋਜ ਕੁਮਾਰ ਸਿਪਾਹੀ ਨਿਰਮਲ ਸਿੰਘ ਅਤੇ ਗੁਰਮੀਤ ਸਿੰਘ ਵਾਸੀ ਸਹੇੜੀ ਦੇ ਵਿਰੁੱਧ ਦਰਜ ਕੀਤਾ ਗਿਆ ਸੀ। ਇਸ ਕੇਸ ਵਿਚ ਮੈਜਿਸਟਟੇਟੀ ਜਾਂਚ ਕੀਤੀ ਜਾ ਰਹੀ ਹੈ ਜੋ ਕਿ ਅਜੇ ਜਾਰੀ ਹੈ। ਇਸ ਕੇਸ ਦੀ ਤਫਤੀਸ਼ ਜਾਰੀ ਹੈ। ਡੀ.ਐਸ.ਪੀ./ਖਰੜ ਵਲੋਂ ਏ.ਐਸ. ਆਈ. ਤਰਲੋਚਨ ਸਿੰਘ ਦੇ ਵਿਰੁੱਧ ਵਿਭਾਗੀ ਪੜਤਾਲ ਕੀਤੀ ਜਾ ਰਹੀ ਹੈ, ਜੋ ਕਿ ਅਜੇ ਜਾਰੀ ਹੈ।

ਜ਼ਿਲ੍ਹਾ ਮੁਕਤਸਰ

ਦੋਸ਼ੀ ਇਕਬਾਲ ਸਿੰਘ ਪੁੱਤਰ ਰਾਜਾ ਸਿੰਘ ਵਾਸੀ ਭਟੀ ਵਾਲਾ ਨੂੰ ਮੁਕੱਦਮਾ ਨੰ: 2 ਮਿਤੀ 2/1/2001 ਅ/ਧ 363, 366, 120-ਬੀ, ਆਈ.ਪੀ.ਸੀ. ਥਾਣਾ ਸਦਰ ਮੁਕਤਸਰ ਵਿਖੇ ਗ੍ਰਿਫਤਾਰ ਕੀਤਾ ਗਿਆ ਸੀ ਅਤੇ ਉਸਨੂੰ ਲਾਕ-ਅਪ ਵਿਚ ਬੰਦ ਕੀਤਾ ਗਿਆ ਸੀ। ਰਾਤ ਨੂੰ ਉਸਨੇ ਰਜਾਈ ਦੇ ਕਵਰ ਨਾਲ ਆਪਣੇ ਆਪ ਫਾਹਾ ਲੈਣ ਦੀ ਕੋਸ਼ਿਸ਼ ਕੀਤੀ, ਅ/ਧ 174 ਸੀ.ਆਰ.ਪੀ.ਸੀ. ਦੇ ਤਹਿਤ ਕਾਰਵਾਈ ਕੀਤੀ ਗਈ ਸੀ ਅਤੇ ਲਾਸ਼ ਦਾ ਪੋਸਟ ਮਾਰਟਮ ਕਰਵਾਇਆ ਗਿਆ ਸੀ। ਇਸ ਕੇਸ ਵਿਚ ਐਸ.ਡੀ.ਐਮ. ਮੁਕਤਸਰ ਵਲੋਂ ਇਨਕੁਆਰੀ ਕੀਤੀ ਜਾ ਰਹੀ ਹੈ ਜੋ ਅਜੇ ਜਾਰੀ ਹੈ। ਇਸ ਵਿਚ ਕੋਈ ਪੁਲਿਸ ਕਰਮਚਾਰੀ ਜ਼ੁੰਮੇਵਾਰ ਨਹੀਂ ਪਾਇਆ ਗਿਆ।

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4299—6-2001/305 (ਆਫਸੈਟ ਪੇਪਰ)

5

# PUNJAB VIDHAN SABHA
# Debates

*14th March, 2001*

**Vol. II--No. 5**

OFFICIAL REPORT

CONTENTS

*Wednesday, the 14th March, 2001*




Punjab Vidhan Sabha Secretariat, Chandigarh.

Price : Rs.......


28408

# PUNJAB VIDHAN SABHA

*Wednesday, the 14th March, 2001*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh at 10.00 A.M. Mr. Speaker (Sardar Charnjit Singh Atwal) in the chair.*

--------

**(Business entered in the Lists of Business in the names of Hon'ble Members who were suspended on 13-3-2001 from the House for the remaining period of the Session has been excluded from the Debates as ordered by the Hon'ble Speaker.)**

-----------

## STARRED QUESTIONS AND ANSWERS

**Supplementaries to Starred Questions No.** 2230* & 2291*

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜਰ ਨਾ ਹੋਣ ਕਾਰਨ ਇਨ੍ਹਾਂ ਪ੍ਰਸ਼ਨਾਂ ਤੇ ਸਪਲੀਮੈਂਟਰੀਜ਼ ਨਹੀਂ ਪੁੱਛੀਆਂ ਗਈਆਂ ।)

---------

## Postponed Starred Question and Answer

**ਨਿਸ਼ਾਨ ਵਾਲਾ ਪ੍ਰਸ਼ਨ ਨੰ:** 2279

(ਇਸ ਸਮੇਂ ਕੋਈ ਵੀ ਮੈਂਬਰ ਪ੍ਰਸ਼ਨ ਪੁੱਛਣ ਵਾਸਤੇ ਖੜ੍ਹਾ ਨਹੀਂ ਹੋਇਆ ।)

**ਸ਼੍ਰੀ ਸਪੀਕਰ :** ਅਗਲਾ ਪ੍ਰਸ਼ਨ ਨੰ: 2336

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, 2279 ਕੁਐਸਚਨ ਨੰਬਰ ਮੇਰਾ ਰਹਿ ਗਿਆ ਹੈ ਜੀ ।

**ਸ਼੍ਰੀ ਸਪੀਕਰ :** ਇਹ ਤਾਂ ਲੰਘ ਗਿਆ ਹੈ । ਫਿਰ ਕਦੇ ਸਹੀ । ਚੌਧਰੀ ਮੋਹਨ ਲਾਲ ਬਹਿਰਾਮ ।

## STARRED QUESTIONS AND ANSWERS

**ਫਗਵਾੜਾ-ਮੁਕੰਦਪੁਰ ਸੜਕ ਨੂੰ ਚੌੜਾ ਕਰਨਾ**

*2336. **ਚੌਧਰੀ ਮੋਹਨ ਲਾਲ ਬਹਿਰਾਮ :** ਕੀ ਲੋਕ ਕਾਰਜ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਫਗਵਾੜਾ ਤੋਂ ਮੁਕੰਦਪੁਰ ਤੱਕ ਸੜਕ ਨੂੰ ਚੌੜਾ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਚੌੜਾ ਕੀਤੇ ਜਾਣ ਦੀ ਸੰਭਾਵਨਾ ਹੈ ?

---

*For Starred Questions No. 2230 & 2291 and replies thereto, please see P.V.S. Debates dated 13-3-2001.

ਸਰਦਾਰ ਸੁੱਚਾ ਸਿੰਘ ਲੰਗਾਹ : ਨਹੀਂ ਜੀ ।

ਚੌਧਰੀ ਮੋਹਨ ਲਾਲ ਬਹਿਰਾਮ : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਮੁਕੰਦਪੁਰ-ਫਗਵਾੜਾ ਸੜਕ ਨੂੰ ਚੌੜਾ ਕਰਨ ਵਾਸਤੇ 'ਨਹੀਂ ਜੀ' ਵਿੱਚ ਜਵਾਬ ਦਿੱਤਾ ਹੈ । ਇਹ ਬੜੀ ਮਹੱਤਵਪੂਰਨ ਸੜਕ ਹੈ । ਸਰਦਾਰ ਉਜੱਲ ਸਿੰਘ ਦੁਸਾਂਝ, ਜਿਹੜੇ ਕਿ ਬ੍ਰਿਟਿਸ਼ ਕੋਲੰਬੀਆ ਦੇ ਮੁੱਖ ਮੰਤਰੀ ਹਨ, ਉਨ੍ਹਾਂ ਦਾ ਪਿੰਡ ਵੀ ਇਸ ਸੜਕ ਉਪਰ ਆਉਂਦਾ ਹੈ । ਬੰਗਾ, ਫਗਵਾੜਾ, ਨਵਾਂ ਸ਼ਹਿਰ ਤੇ ਬਲਾਚੌਰ, ਇਹ ਚਾਰ ਹਲਕੇ ਇਸ ਦੇ ਨਾਲ-ਨਾਲ ਲਗਦੇ ਹਨ । ਇਹ ਸਿਰਫ 10 ਫੁੱਟ ਚੌੜੀ ਸੜਕ ਹੈ । ਇਹ ਬਹੁਤ ਮਹੱਤਵਪੂਰਨ ਸੜਕ ਹੈ । ਕੀ ਮੰਤਰੀ ਜੀ ਇਸ ਚਾਲੂ ਮਾਲੀ ਸਾਲ ਦੌਰਾਨ ਇਸ ਸੜਕ ਨੂੰ ਚੌੜਾ ਕਰਨ ਦਾ ਆਸ਼ਵਾਸਨ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸੜਕ ਤਿੰਨ ਜ਼ਿਲ੍ਹਿਆਂ ਨੂੰ ਟੱਚ ਕਰਦੀ ਹੈ ਅਤੇ ਇਹ ਸੜਕ ਬਹੁਤ ਮਹੱਤਵਪੂਰਨ ਹੈ । ਇਸ ਬਾਰੇ ਚੀਫ ਮਨਿਸਟਰ ਸਾਹਿਬ ਦਾ ਨੋਟਿਸ ਵੀ ਆਇਆ ਹੋਇਆ ਹੈ । (ਵਿਘਨ)

ਸ਼੍ਰੀ ਸਪੀਕਰ : ਮਾਈਕ ਅੱਗੇ ਕਰ ਲਵੋ । ਤੁਹਾਡੀ ਆਵਾਜ਼ ਨਹੀਂ ਸੁਣ ਰਹੀ ।

ਮੰਤਰੀ : ਅਗਲੇ ਸਾਲ 2002 ਵਿੱਚ ਇਸ ਸੜਕ ਨੂੰ ਚੌੜਾ ਬਣਾ ਦਿੱਤਾ ਜਾਵੇਗਾ ।

ਚੌਧਰੀ ਮੋਹਨ ਲਾਲ ਬਹਿਰਾਮ : ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਸਾਲ 2002 ਵਿੱਚ ਇਹ ਸੜਕ ਚੌੜੀ ਕਰਨ ਦਾ ਵਿਸਵਾਸ਼ ਦਿਵਾਇਆ ਹੈ । ਲੇਕਿਨ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕੀ ਇਹ ਕੋਈ ਟਾਈਮ ਬਾਊਂਡ ਕਰਨਗੇ ਕਿ ਕਿੰਨੇ ਚਿਰ ਵਿੱਚ ਇਸ ਨੂੰ ਬਣਾ ਦੇਣਗੇ ?

ਸ਼੍ਰੀ ਸਪੀਕਰ : ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਸਾਲ 2002 ਦੇ ਵਿੱਚ ਬਣਾ ਦੇਵਾਂਗੇ ।

---

## ਸਬ-ਤਹਿਸੀਲ, ਪਾਤੜਾਂ ਨੂੰ ਅਪਗਰੇਡ ਕਰਨਾ

*2361. ਸਰਦਾਰ ਗੁਰਦੇਵ ਸਿੰਘ ਸਿੱਧੂ : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਸਬ-ਤਹਿਸੀਲ ਪਾਤੜਾਂ ਨੂੰ ਉਪ-ਮੰਡਲ ਪੱਧਰ ਤੱਕ ਅਪਗਰੇਡ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਸਮੇ ਤੱਕ ਇਸਨੂੰ ਅਪਗਰੇਡ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਮੇਵਾ ਸਿੰਘ ਸੇਖਵਾਂ : ਨਹੀਂ ਜੀ, ਇਸ ਸਮੇਂ ਅਜਿਹੀ ਕੋਈ ਤਜ਼ਵੀਜ਼ ਨਹੀਂ ਹੈ ।

ਸਰਦਾਰ ਗੁਰਦੇਵ ਸਿੰਘ ਸਿੱਧੂ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਪ੍ਰਸ਼ਨ ਸਬੰਧੀ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਪਾਸੋਂ ਆਸ਼ਵਾਸਨ ਲੈਣਾ ਚਾਹੁੰਦਾ ਹਾਂ । ਪਿੱਛੇ ਜਿਹੇ ਇੱਕ ਸਮਾਗਮ ਵਿੱਚ ਜਿੱਥੇ ਕਿ ਬਹੁਤ ਵੱਡਾ ਇਕੱਠ ਵੀ ਸੀ ਉੱਥੇ ਇਨ੍ਹਾਂ ਨੇ ਇਸ ਸਬੰਧੀ ਭਰੋਸਾ ਦਿਵਾਇਆ ਸੀ ਕਿ ਜੇ ਕੋਈ ਸਬ-ਡਵੀਜਨ ਪੰਜਾਬ ਵਿੱਚ ਬਣੀ ਤਾਂ ਸਭ ਤੋਂ ਪਹਿਲਾਂ ਪਾਤੜਾਂ ਬਣੇਗੀ । ਬਾਕੀ ਕਿਧਰੇ ਬਾਅਦ ਵਿੱਚ ਬਣੇਗੀ । ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ

ਚਾਹੁੰਦਾ ਹਾਂ, ਜੋ ਇਹ ਭੁੱਲ ਗਏ ਹਨ । ਇਹ ਹਲਕਾ ਬਹੁਤ ਪਛੜਿਆ ਹੋਇਆ ਹੈ । ਬਹੁਤ ਸਾਰੇ ਲੋਕ ਦੂਰ-ਦੂਰ ਤੋਂ ਸਮਾਣੇ ਵਿੱਚ ਆਉਂਦੇ ਹਨ ।

**ਸ਼੍ਰੀ ਸਪੀਕਰ :** ਤੁਸੀਂ ਕੁਐਸਚਨ ਵੀ ਪੁੱਛ ਲਓ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਨੂੰ ਇਸ ਸਬੰਧੀ ਮੁੱਖ ਮੰਤਰੀ ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਅਤੇ ਉਨ੍ਹਾਂ ਦਾ ਵਾਅਦਾ ਸੀ ਕਿ ਪਾਤੜਾਂ ਨੂੰ ਸਬ-ਡਵੀਜ਼ਨ ਬਣਾਇਆ ਜਾਵੇਗਾ । ਕੀ ਮੁੱਖ ਮੰਤਰੀ ਸਾਹਿਬ ਇਸ ਸਵਾਲ ਦਾ ਜਵਾਬ ਆਪ ਦੇਣਗੇ ਕਿਉਂਕਿ ਜੇਕਰ ਉਨ੍ਹਾਂ ਨੇ ਜਵਾਬ ਨਹੀਂ ਦੇਣਾ ਤਾਂ ਫੇਰ ਇਸ ਇਲਾਕੇ ਦੇ ਲੋਕਾਂ ਨਾਲ ਬੜੀ ਵੱਡੀ ਬੇਇਨਸਾਫੀ ਹੋਵੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਮੰਗ ਬੜੀ ਜਾਇਜ਼ ਹੈ। ਇਸ ਸਬੰਧੀ 1992 ਵਿਚ ਇੱਕ ਕਮੇਟੀ ਬਣੀ ਸੀ ਜਿਸ ਰਾਹੀਂ ਪਾਤੜਾਂ ਸਬ ਡਵੀਜ਼ਨ ਬਣਨੀ ਸੀ ਮਗਰ ਇਹ ਮਸਲਾ ਉਸ ਵਕਤ ਦੇ ਮੰਤਰੀ ਮੰਡਲ ਕੋਲ ਸੀ ਜਿਸ ਨੇ ਉਸ ਵਕਤ ਦੇ ਮੁੱਖ ਮੰਤਰੀ ਦੇ ਹਵਾਲੇ ਕਰ ਦਿੱਤਾ ਸੀ ਅਤੇ ਉਨ੍ਹਾਂ ਦੀ ਡਿਊਟੀ ਲਗਾ ਦਿਤੀ ਸੀ । ਲੇਕਿਨ ਉਸ ਮੰਤਰੀ ਮੰਡਲ ਦੀ ਕਮੇਟੀ ਨੇ ਕੋਈ ਫੈਸਲਾ ਨਹੀਂ ਕੀਤਾ ਅਤੇ ਇਹ ਮਸਲਾ ਲਗਾਤਾਰ ਲਟਕਦਾ ਆ ਰਿਹਾ ਹੈ ਅਤੇ ਪੈਂਡਿੰਗ ਪਿਆ ਹੋਇਆ ਹੈ । ਇਸ ਬਾਰੇ ਸਾਡੇ ਮੁੱਖ ਮੰਤਰੀ ਬਾਦਲ ਸਾਹਿਬ ਨੇ ਭਰੋਸਾ ਦਿਵਾਇਆ ਸੀ ਕਿ ਇਹ ਸਬ ਡਵੀਜ਼ਨ ਬਣਾ ਦਿੱਤੀ ਜਾਵੇਗੀ । ਇਸ ਬਾਰੇ ਹੋਰ ਜਥੇਬੰਦੀਆਂ ਨੇ ਵੀ ਇਸ ਦੀ ਮੰਗ ਕੀਤੀ ਹੈ । ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਹ ਸਬ ਡਵੀਜ਼ਨਾਂ 1992 ਤੋ 1996 ਤੱਕ ਹੋਂਦ ਵਿਚ ਆਈਆਂ ਸਨ, ਉਸ ਵਕਤ 311 ਮੁਲਾਜ਼ਮ ਇਥੇ ਰੱਖੇ ਗਏ ਸਨ । ਇਨ੍ਹਾਂ ਮੁਲਾਜ਼ਮਾਂ ਸਬੰਧੀ ਕਈ ਵਾਰ ਫਾਈਨਾਂਸ ਡਿਪਾਰਟਮੈਂਟ ਨੂੰ ਲਿਖਿਆ ਗਿਆ ਅਤੇ ਮੰਗ ਕੀਤੀ ਗਈ ਸੀ ਕਿ ਇਨ੍ਹਾਂ ਪੋਸਟਾਂ ਦੀ ਮਨਜ਼ੂਰੀ ਦੇ ਦਿੱਤੀ ਜਾਵੇ । ਪਰ ਇਹ ਮਸਲਾ 1992 ਤੋਂ 1996 ਦਾ ਹਾਲੇ ਤੱਕ ਲਟਕਦਾ ਆ ਰਿਹਾ ਹੈ ਅਤੇ ਸਾਨੂੰ ਹਾਲੇ ਤੱਕ 311 ਪੋਸਟਾਂ ਦੀ ਸੈਂਕਸ਼ਨ ਨਹੀਂ ਮਿਲੀ ਹੈ । ਹਾਲੇ ਤੱਕ ਸਾਨੂੰ ਪੁਰਾਣੀ ਸਬ ਡਵੀਜ਼ਨ ਦੇ ਸਟਾਫ ਲਈ ਫਾਈਨਾਂਸ ਡਿਪਾਰਟਮੈਂਟ ਤੋਂ ਮਨਜ਼ੂਰੀ ਨਹੀ ਮਿਲੀ ਹੈ, ਫੇਰ ਅਸੀਂ ਨਵੀਂ ਸਬ ਡਵੀਜ਼ਨ ਬਣਾਉਣ ਬਾਰੇ ਕਿਸ ਤਰ੍ਹਾਂ ਸੋਚ ਸਕਦੇ ਹਾਂ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਇਹ ਗੱਲ ਇਥੇ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਬ ਡਵੀਜ਼ਨਾਂ ਡੇਰਾ ਬੱਸੀ ਜਾਂ ਬੰਗਾਂ ਬਣਾਈਆਂ ਸਨ, ਉਨ੍ਹਾਂ ਦੀ ਪ੍ਰਵਾਨਗੀ ਫਾਈਨਾਂਸ ਮਨਿਸਟਰ ਤੋਂ ਆ ਗਈ ਹੈ । ਮੇਰੇ ਇਲਾਕੇ ਵਿਚ ਇਹ ਸਬ ਡਵੀਜ਼ਨ ਬਣਾ ਦੇਣ ਨਾਲ ਲੋਕਾਂ ਨੂੰ ਬੜਾ ਫਾਇਦਾ ਹੋਵੇਗਾ ਕਿਉਂਕਿ ਲੋਕਾਂ ਨੂੰ 90-95 ਕਿਲੋਮੀਟਰ ਏਰੀਏ ਵਿਚ ਬੜੀ ਔਖ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਇਸ ਇਲਾਕੇ ਦੇ ਲੋਕਾਂ ਦੀ ਪਹਿਲੀ ਮੰਗ ਇਹ ਸੀ ਕਿ ਇਥੇ ਸਬ ਡਵੀਜ਼ਨ ਬਣਾ ਦਿੱਤੀ ਜਾਵੇ । ਮੁੱਖ ਮੰਤਰੀ ਸਾਹਿਬ ਨੇ ਸਾਡੇ ਲੋਕਾਂ ਨੂੰ ਭਰੋਸਾ ਦਿੱਤਾ ਸੀ ਅਤੇ ਉਹ ਇਸ ਲਈ ਇਸ ਗੱਲ ਦਾ ਜਵਾਬ ਦੇਣ ਕਿ ਕਦੋਂ ਤੱਕ ਇਹ ਸਬ ਡਵੀਜਨ ਬਣਾ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਸ ਵਕਤ ਨਵੀਆਂ ਸਬ ਡਵੀਜ਼ਨਾਂ ਬਣਾਉਣ ਬਾਰੇ ਵਿਚਾਰ ਕੀਤਾ ਜਾਵੇਗਾ, ਉਦੋਂ ਇਸ ਸਬ ਡਵੀਜ਼ਨ ਨੂੰ ਬਣਾਉਣ ਲਈ ਪ੍ਰਾਇਰਟੀ ਤੇ ਵਿਚਾਰ ਕੀਤਾ ਜਾਵੇਗਾ ਅਤੇ ਖਿਆਲ ਰੱਖਿਆ ਜਾਵੇਗਾ ।

**ਸ਼੍ਰੀ ਸਪੀਕਰ :** ਸਿੱਧੂ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਵਿਚਾਰ ਕਰਨ ਵਕਤ ਪਹਿਲ ਦਿੱਤੀ ਜਾਵੇਗੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2233**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

**ਅੰਮ੍ਰਿਤਸਰ ਵਿਚ ਸੜਕਾਂ ਨੂੰ ਮੁਰੰਮਤ ਕਰਨਾ/ਬਣਾਉਣਾ**

*2328. **ਸਰਦਾਰ ਸੋਹਨ ਸਿੰਘ ਠੰਡਲ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੋਕ ਨਿਰਮਾਣ ਵਿਭਾਗ (ਬੀ. ਐਂਡ ਆਰ.) ਦੁਆਰਾ 1 ਅਪ੍ਰੈਲ, 1999 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰੂਰਲ ਵਰਕਸ ਡਿਵੀਜ਼ਨ, ਅੰਮ੍ਰਿਤਸਰ ਵਿਚ ਨਵੀਆਂ ਸੜਕਾਂ ਬਣਾਉਣ ਅਤੇ ਪੁਰਾਣੀਆਂ ਸੜਕਾਂ ਦੀ ਮੁਰੰਮਤ ਕਰਨ ਸਬੰਧੀ ਕੋਈ ਟੈਂਡਰ ਮੰਗੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕਾਂ ਦੇ ਵੇਰਵੇ ਕੀ ਹਨ; ਅਤੇ ਉਨ੍ਹਾਂ ਅਖਬਾਰਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਉਕਤ ਟੈਂਡਰ ਪ੍ਰਕਾਸ਼ਤ ਕੀਤੇ ਗਏ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਹਾਂ ਜੀ ।

(ਅ) ਇਨ੍ਹਾਂ ਕੰਮਾਂ ਲਈ ਟੈਂਡਰ ਮੰਗੇ ਗਏ ਸਨ ਜੀ ।

(ੲ) ਵਿੱਤੀ ਕਮਿਸ਼ਨਰ ਵਿਕਾਸ ਦੀ ਪ੍ਰਧਾਨਗੀ ਹੇਠ ਗਠਿਤ ਅਪੈਕਸ ਕਮੇਟੀ ਦੇ ਫੈਸਲੇ ਅਨੁਸਾਰ ਇਹ ਟੈਂਡਰ ਤਰਜੀਹ ਦੇ ਆਧਾਰ ਤੇ ਪ੍ਰੀ-ਕੁਆਲੀਫਾਈਡ ਕੰਟਰੈਕਟਰਸ ਨੂੰ ਦਿੱਤੇ ਜਾਣੇ ਸਨ ਅਤੇ ਅਖਬਾਰਾਂ ਵਿੱਚ ਛਾਪਣ ਦੀ ਲੋੜ ਨਹੀਂ ਸੀ । ਤਿੰਨ ਟੈਂਡਰਾਂ ਨੂੰ ਜਿਨ੍ਹਾਂ ਲਈ ਪ੍ਰੀ-ਕੁਆਲੀਫਾਈਡ ਕੰਟਰੈਕਟਰਸ ਦੁਆਰਾ ਟੈਂਡਰ ਨਹੀਂ ਦਿੱਤੇ ਗਏ ਸਨ, ਨੂੰ ਛੱਡ ਕੇ ਬਾਕੀ ਦੇ ਸਾਰੇ ਟੈਂਡਰ ਪ੍ਰੀ-ਕੁਆਲੀਫਾਈਡ ਕੰਟਰੈਕਟਰਸ ਨੂੰ ਦਿੱਤੇ ਗਏ ਸਨ ।

(ਸ) ਸਬੰਧਿਤ ਸੜਕਾਂ ਦਾ ਵੇਰਵਾ ਵਿਧਾਨ ਸਭਾ ਦੇ * ਟੇਬਲ ਤੇ ਰੱਖਿਆ ਜਾਂਦਾ ਹੈ ।

**ਸਰਦਾਰ ਸੋਹਨ ਸਿੰਘ ਠੰਡਲ :** ਸਪੀਕਰ ਸਾਹਿਬ, ਸਪਲੀਮੈਂਟਰੀ ਕਰਨ ਤੋਂ ਪਹਿਲਾਂ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਇਸ ਸਵਾਲ ਦਾ ਇੰਨਾ ਲੰਬਾ ਚੌੜਾ ਜਵਾਬ ਰਾਤ ਨੂੰ 9.00 ਵਜੇ ਮਿਲਿਆ ਹੈ ਅਤੇ ਦੂਜੀ ਗੱਲ ਹੈ ਕਿ ਇਸ ਸਵਾਲ ਵਿਚ ਜੋ ਕੁਝ ਪੁੱਛਿਆ ਗਿਆ ਸੀ, ਉਸ ਦਾ ਕੰਪਲੀਟ ਵੇਰਵਾ ਮੈਨੂੰ ਨਹੀਂ ਦਿੱਤਾ ਗਿਆ । ਮੈਂ ਜਿਹੜਾ ਸੜਕਾਂ ਬਾਰੇ ਵੇਰਵਾ ਪੁੱਛਿਆ ਸੀ, ਉਸ ਦਾ ਜਵਾਬ ਸੜਕਾਂ ਦੇ ਨਾਂ ਦੱਸ ਕੇ ਮੰਤਰੀ ਸਾਹਿਬ ਨੇ ਗੱਲ ਟਾਲਣ ਦੀ ਕੋਸ਼ਿਸ਼ ਕੀਤੀ ਹੈ । ਸੜਕ ਦੇ ਵੇਰਵਿਆਂ ਵਿਚ ਸੜਕ ਦੀ ਲੰਬਾਈ ਉਸ ਤੇ ਆਈ ਲਾਗਤ ਵੀ ਆ ਜਾਂਦੀ ਹੈ ਜੋ ਕਿ ਨਹੀਂ ਦੱਸੀ ਗਈ । ਇਸ ਕਰਕੇ ਜੋ ਕੰਪਲੀਟ ਇਨਫਰਮੇਸ਼ਨ ਮੈਨੂੰ ਚਾਹੀਦੀ ਸੀ ਅਤੇ ਜੋ ਉਸ ਵਿਚੋਂ ਸਪਲੀਮੈਂਟਰੀਜ਼ ਬਣਨੀਆਂ ਸਨ, ਉਹ ਸਾਰੀ ਡਿਟੇਲਡ ਇਨਫਰਮੇਸ਼ਨ ਨਾ ਦੇਣ ਕਰਕੇ ਉਨ੍ਹਾਂ ਸਪਲੀਮੈਂਟਰੀਜ਼ ਤੋਂ ਮੈਨੂੰ ਵਾਂਝਿਆ ਰੱਖ ਦਿੱਤਾ ਗਿਆ ਹੈ । ਹੁਣ ਜਿਹੜਾ ਇਨ੍ਹਾਂ ਨੇ ਸਵਾਲ ਦਾ ਜਵਾਬ ਦਿੱਤਾ ਹੈ, ਉਸ ਤੇ ਮੈਂ ਇਕ ਡਿਟੇਲਡ ਸਪਲੀਮੈਂਟਰੀ ਕਰਨੀ ਚਾਹਵਾਂਗਾ ਕਿਉਂਕਿ ਅੱਜ ਆਪੋਜ਼ੀਸ਼ਨ ਤਾਂ ਹੈ ਨਹੀਂ, ਇਸ ਲਈ ਥੋੜ੍ਹਾ ਜਿਹਾ ਮੇਰੇ ਸਵਾਲ ਵੱਲ ਧਿਆਨ ਦਿਓ । ਮੈਂ ਇਸ ਸਵਾਲ ਦੇ ਮੁਤੱਲਕ ਦੋ ਗੱਲਾਂ ਪੁੱਛਣੀਆਂ ਚਾਹਵਾਂਗਾ ਕਿ ਕੀ ਮਹਿਕਮੇ ਦੇ ਰੂਲਾਂ ਮੁਤਾਬਿਕ ਇਹ ਟੈਂਡਰ ਨੋਟਿਸ ਪ੍ਰੈਸ ਅਤੇ ਵੱਖ ਵੱਖ ਦਫਤਰਾਂ ਨੂੰ ਪਬਲੀਸਿਟੀ ਵਾਸਤੇ ਭੇਜੇ ਜਾਣੇ ਚਾਹੀਦੇ ਹਨ ? ਕੀ ਅਪੈਕਸ ਕਮੇਟੀ ਦੀਆਂ ਹਦਾਇਤਾਂ ਕਾਨੂੰਨ ਤੋਂ ਉਪਰ ਹਨ ਅਤੇ ਕਿੰਨੇ ਠੇਕੇਦਾਰਾਂ ਨੂੰ ਪ੍ਰੀ-ਕੁਆਲੀਫਾਈਡ ਕੀਤਾ ਗਿਆ ? ਸਪੀਕਰ ਸਾਹਿਬ......

**ਸ਼੍ਰੀ ਸਪੀਕਰ :** ਤੁਸੀਂ ਇਕ ਸਮੇਂ ਤੇ ਇਕ ਸਪਲੀਮੈਂਟਰੀ ਕਰੋ ।

---

*Please in the Library.

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੇਰੇ ਇਨ੍ਹਾਂ ਸਵਾਲਾਂ ਤੋਂ ਬਿਨਾਂ ਇਨ੍ਹਾਂ ਨੇ ਇਨਫਰਮੇਸ਼ਨ ਦੇਣੀ ਨਹੀਂ । ਇਸ ਤਰ੍ਹਾਂ ਨਾ ਕਰੋ......

**ਸ਼੍ਰੀ ਸਪੀਕਰ :** ਤੁਸੀਂ ਇਕ ਸਪਲੀਮੈਂਟਰੀ ਤਾਂ ਕਰੋ ।

**ਸਰਦਾਰ ਸੋਹਨ ਸਿੰਘ ਬੋਦਲ :** ਸਰ, ਗੱਲ ਸੁਣੋ । ਜੇ ਡਿਪਾਰਟਮੈਂਟ ਤੋਂ ਜਵਾਬ ਕੰਪਲੀਟ ਲੈਣਾ ਹੈ ਤਾਂ ਇਹ ਸਵਾਲ ਪੁੱਛਣੇ ਪੈਣਗੇ । ਇਹ ਬੜਾ ਵੱਡਾ ਘਪਲਾ ਹੈ । ਨਹੀਂ ਤਾਂ ਮੈਂ ਬੈਠ ਜਾਂਦਾ ਹਾਂ । ਇਨ੍ਹਾਂ ਨੇ ਤਾਂ ਜਵਾਬ ਦੇ ਦਿੱਤਾ ਹੈ । ਠੀਕ ਹੈ, ਜੇ ਇਸ ਤਰ੍ਹਾਂ ਹੈ ਤਾਂ ਮੈਂ ਪੁੱਛਦਾ ਹਾਂ ਕਿ ਜਿਹੜੀਆਂ ਅਪੈਕਸ ਕਮੇਟੀ ਦੀਆਂ ਹਦਾਇਤਾਂ ਹਨ, ਕੀ ਉਹ ਰੂਲਾਂ ਤੋਂ ਉਪਰ ਹਨ ? ਕੀ ਪ੍ਰੀ-ਕੁਆਲੀਫਾਈਡ ਠੇਕੇਦਾਰਾਂ ਦੀ ਜਿਹੜੀ ਲਿਸਟ ਹੈ, ਉਸਦੇ ਬਾਰੇ ਇਹ ਦੱਸਣਗੇ ? ਕੀ ਇਹ ਸਾਰੀ ਇਨਫਰਮੇਸ਼ਨ.......

**ਸ਼੍ਰੀ ਸਪੀਕਰ :** ਨਹੀਂ ਜੀ, ਨਹੀਂ । ਤੁਸੀਂ ਇਕ ਕੁਐਸਚਨ ਕਰੋ । ਤੁਹਾਨੂੰ ਮੈਂ ਦੁਬਾਰਾ ਅਲਾਓ ਕਰ ਦੇਵਾਂਗਾ ? ਤੁਸੀਂ ਸਪਲੀਮੈਂਟਰੀ ਇਕ ਪੁੱਛੋ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਤੁਸੀਂ ਦੇਖੋ ਤਾਂ ਸਹੀ । ਇਸ ਸਵਾਲ ਦੇ ਜਵਾਬ ਵਿਚ ਇਹ ਕਿੰਨਾਂ ਕੁਝ ਕਵਰ ਕਰ ਗਏ ਹਨ । ਇਸ ਦੇ ਪਾਰਟ 'ਈ' ਵਿਚ ਦੇਖੋ, ਇਹ ਕਿੰਨਾਂ ਕੁਝ ਕਵਰ ਕਰ ਗਏ ਹਨ.....

**ਸ਼੍ਰੀ ਸਪੀਕਰ :** ਤੁਸੀਂ ਸਪਲੀਮੈਂਟਰੀ ਵੀ ਕਰੋ ਕੋਈ ।

**ਸਰਦਾਰ ਸੋਹਨ ਸਿੰਘ ਬੋਦਲ :** ਇਹ ਮੇਰੇ ਕੁਐਸਚਨ ਲਿਖ ਲੈਣ ਤੇ ਮੈਨੂੰ ਜਵਾਬ ਦੇ ਦੇਣ । ਸਾਰੀਆਂ ਗੱਲਾਂ ਬਾਰੇ ਦੱਸਣ.......

**ਸ਼੍ਰੀ ਸਪੀਕਰ :** ਤੁਸੀਂ ਪੁੱਛੋ ਤਾਂ ਸਹੀ ਕੁਝ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਬੜਾ ਵੱਡਾ ਘਪਲਾ ਹੋਇਆ ਹੈ । ਜਵਾਬ ਇਨ੍ਹਾਂ ਨੂੰ ਦੇਣਾ ਚਾਹੀਦਾ ਹੈ.......

**ਸ਼੍ਰੀ ਸਪੀਕਰ :** ਮੈਂ ਅਕਾਰਡਿੰਗ ਟੂ ਰੂਲਜ਼ ਹੀ ਜਵਾਬ ਲੈ ਕੇ ਦੇਣਾ ਹੈ !

**ਸਰਦਾਰ ਸੋਹਨ ਸਿੰਘ ਬੋਦਲ :** ਗੱਲ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਜਵਾਬ ਦਿੱਤਾ ਹੈ, ਉਸ ਦੇ ਨਾਲ ਸਵਾਲ ਪੁੱਛਣ ਦਾ ਜਿਹੜਾ ਮੋਟਿਵ ਹੈ, ਉਸ ਹੱਲ ਨਹੀਂ ਹੋਇਆ । ਜੇ ਕੋਈ ਗੱਲ ਨਿਕਲੇ ਹੀ ਨਾ ਤਾਂ ਸਵਾਲ ਪੁੱਛਣ ਦਾ ਫਾਇਦਾ ਵੀ ਕੋਈ ਨਹੀਂ । ਤੁਸੀਂ ਮੈਨੂੰ ਕੋਈ ਤਰੀਕਾ ਦੱਸ ਦਿਓ ਜਿਸ ਨਾਲ ਮੇਰੀ ਸਾਰੀ ਗੱਲ ਕਵਰ ਹੋ ਜਾਵੇ......

**ਮੰਤਰੀ :** ਜੇ ਜਵਾਬ ਨਾਲ ਇਨ੍ਹਾਂ ਦੀ ਤਸੱਲੀ ਨਹੀਂ ਤਾਂ ਇਹ ਮੇਰੇ ਕੋਲ ਆ ਜਾਣ । ਇਹ ਕੋਈ ਵੀ ਸਵਾਲ ਕਰਨਗੇ, ਮੈਂ ਜਵਾਬ ਦੇ ਦੇਵਾਂਗਾ... .

**ਸ਼੍ਰੀ ਸਪੀਕਰ :** ਲੰਗਾਹ ਸਾਹਿਬ, ਇਹ ਕੋਈ ਜਵਾਬ ਨਹੀਂ । The question is whether the Apex Committee is above the rules ?

**ਸਰਦਾਰ ਸੋਹਨ ਸਿੰਘ ਬੋਦਲ :** ਮੈਨੂੰ ਇਹ ਇਕ ਗੱਲ ਦਾ ਜਵਾਬ ਦੇਣ ਕਿ ਕੀ ਅਪੈਕਸ ਕਮੇਟੀ ਦੀਆਂ ਹਦਾਇਤਾਂ ਕਾਨੂੰਨ ਤੇ ਰੂਲਾਂ ਤੋਂ ਉਪਰ ਹਨ ? ਅਪੈਕਸ ਕਮੇਟੀ ਵਲੋਂ ਕਿੰਨੇ ਠੇਕੇਦਾਰਾਂ ਨੂੰ ਪ੍ਰੀ-ਕੁਆਲੀਫਾਈਡ ਕੀਤਾ ਗਿਆ ?

**ਮੰਤਰੀ :** ਅਪੈਕਸ ਕਮੇਟੀ ਦੀਆਂ ਹਦਾਇਤਾਂ ਮੁਤਾਬਿਕ ਜੋ ਕੀਤਾ ਹੈ, ਉਹ ਠੀਕ ਕੀਤਾ ਹੈ । ਜਿਹੜੀ ਇਨ੍ਹਾਂ ਨੇ ਠੇਕੇਦਾਰਾਂ ਦੀ ਗੱਲ ਕੀਤੀ ਹੈ, ਉਸ ਬਾਰੇ ਕਮੇਟੀ ਬਣੀ ਹੁੰਦੀ ਹੈ ਜਿਸ

(ਲੋਕ ਕਾਰਜ ਭਵਨ ਤੇ ਮਾਰਗ ਮੰਤਰੀ)

ਵਿਚ ਮੰਡੀ ਬੋਰਡ ਦਾ ਚੀਫ ਇੰਜੀਨੀਅਰ ਤੇ ਸਾਡੇ ਮਹਿਕਮੇ ਦੇ ਬੰਦੇ ਮਿਲ ਕੇ ਇਹ ਸਾਰਾ ਕੰਮ ਕਰਦੇ ਹਨ । ਹੁਣ ਮੈਨੂੰ ਢਬਾਲੀ ਤਾਂ ਅੰਮ੍ਰਿਤਸਰ ਦੇ ਠੇਕੇਦਾਰਾਂ ਦੀ ਗਿਣਤੀ ਪਤਾ ਨਹੀਂ ਕਿ ਕਿੰਨੇ ਠੇਕੇਦਾਰ ਉਥੇ ਪ੍ਰੀ-ਕੁਆਲੀਫਾਈਡ ਹਨ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੈਂ ਕੰਪੋਜ਼ੀਸ਼ਨ ਤਾਂ ਪੁੱਛੀ ਹੀ ਨਹੀਂ ।

ਮੰਤਰੀ : ਇਹ ਮੈਨੂੰ ਨਵਾਂ ਕੁਐਸਚਨ ਦੇ ਦੇਣ, ਮੈਂ ਇਨ੍ਹਾਂ ਨੂੰ ਜਵਾਬ ਦੇ ਦੇਵਾਂਗਾ ।

**Shri Jagdish Sawhney :** Supplementary, Sir,

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਹਾਲੇ ਨਹੀਂ । ਮੈਂ ਤੁਹਾਨੂੰ ਵੀ ਟਾਈਮ ਦੇਵਾਂਗਾ । ਪਹਿਲਾਂ ਇਨ੍ਹਾਂ ਦੀ ਤਾਂ ਤਸੱਲੀ ਹੋ ਲੈਣ ਦਿਓ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਬੜਾ ਵੱਡਾ ਘਪਲਾ ਹੋਇਆ ਹੈ ਜਵਾਬ ਇਨ੍ਹਾਂ ਨੂੰ ਦੇਣਾ ਚਾਹੀਦਾ ਹੈ ।

**Shri Jagdish Sawhney :** Mr. Speaker, the question is whether the Apex Committee is above the rules ? The Minister should reply for that.

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਹਾਲੇ ਉਹ ਸਵਾਲ ਪੁੱਛ ਰਹੇ ਹਨ । ਮੈਂ ਤੁਹਾਨੂੰ ਵੀ ਟਾਈਮ ਦੇਵਾਂਗਾ । ਲੰਗਾਹ ਸਾਹਿਬ, ਜੋ ਸਵਾਲ ਇਹ ਪੁੱਛ ਰਹੇ ਹਨ, ਉਸ ਦਾ ਜਵਾਬ ਦਿਓ ।

**ਮੰਤਰੀ :** ਸਪੀਕਰ ਸਾਹਿਬ, ਅਪੈਕਸ ਕਮੇਟੀ ਇਕੱਲੇ ਮੇਰੇ ਮਹਿਕਮੇ ਦੀ ਨਹੀਂ ਹੈ । ਉਸ ਵਿਚ ਬੋਰਡ ਦਾ ਚੀਫ ਇੰਜੀਨਅਰ ਇਸ ਨੂੰ ਫਾਈਨਲ ਕਰਦਾ ਹੈ ।

**ਸ਼੍ਰੀ ਸਪੀਕਰ :** ਲੰਗਾਹ ਸਾਹਿਬ, ਉਨ੍ਹਾਂ ਦਾ ਕੁਐਸਚਨ ਇਹ ਹੈ ਕਿ ਕੀ ਅਪੈਕਸ ਕਮੇਟੀ ਰੂਲਜ਼ ਤੋਂ ਅਬੱਵ ਹੈ ਜਾਂ ਕਿ ਰੂਲਜ਼ ਉਸ ਕਮੇਟੀ ਤੇ ਪਰੀਵੇਲ ਕਰਨਗੇ ?

**ਮੰਤਰੀ :** ਕੋਈ ਕਮੇਟੀ ਰੂਲਜ਼ ਤੋਂ ਉਪਰ ਥੋੜ੍ਹੇ ਹੀ ਹੁੰਦੀ ਹੈ । ਰੂਲਜ਼ ਨੂੰ ਮੱਦੇ-ਨਜ਼ਰ ਰੱਖ ਕੇ ਹੀ ਕੋਈ ਕਮੇਟੀ ਫੈਸਲਾ ਕਰਦੀ ਹੈ । ਇਹ ਰੂਲਜ਼ ਤੋਂ ਉਪਰ ਨਹੀਂ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਕੀ ਇਹ ਕਮੇਟੀ ਰੂਲਜ਼ ਤੋਂ ਉਪਰ ਹੈ ? ਮੰਤਰੀ ਜੀ ਇਸ ਦਾ ਸਪੈਸੇਫਿਕ ਜਵਾਬ ਦੇਣ ।

**ਮੰਤਰੀ :** ਇਹ ਰੂਲਜ਼ ਤੋਂ ਉਪਰ ਨਹੀਂ ਹੈ । ਜਿਹੜੀ ਵੀ ਕੋਈ ਕਮੇਟੀ ਬਣਦੀ ਹੈ, ਉਹ ਰੂਲਜ਼ ਦੇ ਮੁਤਾਬਿਕ ਹੀ ਕੰਮ ਕਰਦੀ ਹੈ । ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕਮੇਟੀ ਰੂਲਾਂ ਤੋਂ ਉਪਰ ਨਹੀਂ ਹੈ । ਰੂਲਾਂ ਨੂੰ ਮੱਦੇ-ਨਜ਼ਰ ਰੱਖ ਕੇ ਹੀ....

**ਸ਼੍ਰੀ ਸਪੀਕਰ :** ਮੱਦੇ-ਨਜ਼ਰ ਨਹੀਂ ਜੀ, ਤੁਸੀਂ ਇਹ ਦੱਸੋ ਕਿ ਜਿਹੜੀ ਉਹ ਕਮੇਟੀ ਬਣੀ ਹੈ, ਉਹ ਕਿਸੇ ਲਾਅ ਜਾਂ ਰੂਲਾਂ ਦੇ ਅੰਡਰ ਬਣੀ ਹੈ ?

**ਮੰਤਰੀ :** ਸਪੀਕਰ ਸਾਹਿਬ, ਕਮੇਟੀ ਉਸਾਰੂ ਢੰਗ ਨਾਲ ਕੰਮ ਕਰਨ ਲਈ ਬਣਦੀ ਹੈ ਅਤੇ ਰੂਲਾਂ ਨੂੰ ਮੱਦੇ-ਨਜ਼ਰ ਰੱਖ ਕੇ ਹੀ ਬਣਦੀ ਹੈ ।

**ਸ਼੍ਰੀ ਸਪੀਕਰ :** ਕਿਸ ਰੂਲ ਦੇ ਅੰਡਰ ਉਹ ਕਮੇਟੀ ਬਣਦੀ ਹੈ, ਉਹ ਰੂਲ ਦੱਸ ਦਿਓ ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਕਮੇਟੀ ਹੈ, ਇਹ ਰੂਲਜ਼ ਦੇ ਅੰਡਰ ਹੀ ਬਣਾਈ ਜਾਂਦੀ ਹੈ ।

**ਸ਼੍ਰੀ ਸਪੀਕਰ :** ਮੰਤਰੀ ਜੀ, ਤੁਸੀਂ ਇਹ ਸਾਰਾ ਕੁਝ ਪਤਾ ਕਰਕੇ ਕੱਲ੍ਹ ਨੂੰ ਦੱਸ ਦਿਓ ।

**ਮੰਤਰੀ :** ਠੀਕ ਹੈ ਜੀ ।

**ਸ਼੍ਰੀ ਰਾਮ ਲਾਲ :** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਪੰਜ ਵਾਰ ਟੈਂਡਰ ਹੋਏ ਹਨ, ਫਿਰ ਵੀ ਹਾਲੇ ਤੱਕ ਕੁਝ ਨਹੀਂ ਹੋਇਆ । ਅਜੇ ਤੱਕ ਮੈਂ ਉਸੇ ਤਰ੍ਹਾਂ ਹੀ ਬੈਠਾ ਹਾਂ । ਬਾਦਲ ਸਾਹਿਬ ਨੇ ਮੇਰੇ ਤੇ ਬੜੀ ਕ੍ਰਿਪਾ ਕੀਤੀ ਹੈ ਅਤੇ ਮੇਰੇ ਹਲਕੇ ਨੂੰ ਬਹੁਤ ਪੈਸਾ ਦਿੱਤਾ ਹੈ ਲੇਕਿਨ ਸੜਕਾਂ ਦੇ ਮਾਮਲੇ ਵਿਚ ਮੈਂ ਅਜੇ ਤੱਕ ਉਸੇ ਤਰ੍ਹਾਂ ਹੀ ਬੈਠਾ ਹੋਇਆ ਹਾਂ ।

**ਸ਼੍ਰੀ ਸਪੀਕਰ :** ਕੱਲ੍ਹ ਜੋ ਕੁਝ ਪੁੱਛਣਾ ਹੈ, ਪੁੱਛ ਲੈਣਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੰਤਰੀ ਜੀ ਇਹ ਵੀ ਦੱਸਣ ਕਿ ਇਹ ਕਿੰਨੀ ਲੈਂਗਥ ਦੀਆਂ ਸੜਕਾਂ ਹਨ ਅਤੇ ਇਨ੍ਹਾਂ ਤੇ ਕਿੰਨੀ ਅਮਾਊਂਟ ਖਰਚ ਕੀਤੀ ਗਈ ਹੈ ?

**ਸ਼੍ਰੀ ਸਪੀਕਰ :** ਮੰਤਰੀ ਜੀ, ਕੱਲ੍ਹ ਨੂੰ ਇਹ ਜਵਾਬ ਵੀ ਲੈ ਕੇ ਆਉਣਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਮੰਤਰੀ ਜੀ ਮਿਹਰਬਾਨੀ ਕਰਕੇ ਇਹ ਵੀ ਜਵਾਬ ਦੇਣ ਕਿ ਜਿਹੜੇ ਠੇਕੇਦਾਰ ਲਏ ਗਏ ਹਨ, ਉਹ ਪਿੱਕ ਐਂਡ ਚੂਜ਼ ਕਰਨ ਲੱਗਿਆਂ ਕੀ ਮਾਪ-ਦੰਡ ਰੱਖਿਆ ਗਿਆ ਹੈ ? ਵੈਸੇ ਤਾਂ ਹੋ ਇਹ ਰਿਹਾ ਹੈ ਕਿ ਰਿਉੜੀਆਂ ਆਪੋ ਆਪਣੇ ਘਰਾਂ ਵਿਚ ਵੰਡੀਆਂ ਜਾ ਰਹੀਆਂ ਹਨ ।

**ਸ਼੍ਰੀ ਸਪੀਕਰ :** ਅਗਲਾ ਸਵਾਲ, ਸਰਦਾਰ ਸੁਖਵਿੰਦਰ ਸਿੰਘ ਔਲਖ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 15 ਮਾਰਚ, 2001 ਲਈ ਪੋਸਟਪੋਨ ਕੀਤੀਆਂ ਗਈਆਂ ।)

---

**ਭੀਖੀ-ਬਰਨਾਲਾਂ ਸੜਕ ਦੀ ਮੁਰੰਮਤ**

*2329. **ਸਰਦਾਰ ਸੁਖਵਿੰਦਰ ਸਿੰਘ ਔਲਖ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਭੀਖੀ ਤੋਂ ਬਰਨਾਲਾ ਤੱਕ ਪਲੈਨ ਸੜਕ ਦੀ ਮੁਰੰਮਤ ਕਿਸ ਸਾਲ ਵਿਚ ਕੀਤੀ ਗਈ ਸੀ;

(ਅ) ਕੀ ਹੁਣ ਉਕਤ ਸੜਕ ਦੀ ਮੁਰੰਮਤ ਕਰਨੀ ਬਣਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਇਸ ਸੜਕ ਦਾ ਅਸਲ ਨਾਂ ਧਨੌਲਾ-ਭੀਖੀ ਰੋਡ ਹੈ, ਜਿਸ ਦੀ ਕੁੱਲ ਲੰਬਾਈ 25.68 ਕਿ.ਮੀ. ਹੈ ।

(ੳ) ਇਸ ਸੜਕ ਦੀ ਮੁਰੰਮਤ ਲੋੜ ਅਨੁਸਾਰ ਸਾਲ 1996, 1998, 1999 ਅਤੇ 2000 ਵਿੱਚ ਕੀਤੀ ਗਈ ਸੀ । ਹੁਣ 0.86 ਕਿ: ਮੀ: ਦਾ ਹਿੱਸਾ ਮੁਰੰਮਤ ਅਧੀਨ ਹੈ, ਜਿਹੜੀ ਚਾਲੂ ਵਿੱਤੀ ਸਾਲ ਵਿੱਚ ਮੁਕੰਮਲ ਕਰ ਲਿੱਤੀ ਜਾਵੇਗੀ ।

(ਅ) ਇਸ ਸੜਕ ਦਾ 9.50 ਕਿ.ਮੀ. ਹਿੱਸਾ ਮੁਰੰਮਤ ਕਰਨ ਲਈ ਸਾਲ 2001-2002 ਦੇ ਵਰਕ ਪਲਾਨ ਵਿੱਚ ਸ਼ਾਮਿਲ ਕਰ ਲਿੱਤਾ ਗਿਆ ਹੈ ।

(ੲ) ਇਸ ਸੜਕ ਦੇ ਬਾਕੀ ਰਹਿੰਦੇ 15.32 ਕਿ.ਮੀ. ਦੇ ਹਿੱਸੇ ਦੀ ਮੁਰੰਮਤ ਅਜੇ ਨਹੀਂ ਕਰਨੀ ਬਣਦੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ:** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਸੜਕ ਦੀ ਮੁਰੰਮਤ ਲੋੜ ਅਨੁਸਾਰ ਸਾਲ 1996, 1998, 1999 ਅਤੇ 2000 ਵਿਚ ਕੀਤੀ ਗਈ ਸੀ । ਇਸ ਦਾ ਮਤਲਬ ਹੈ ਕਿ ਇਸ ਸੜਕ ਦਾ ਕੁਝ ਹਿੱਸਾ 1996 ਵਿਚ, ਕੁਝ 1998 ਵਿਚ, ਕੁਝ 1999 ਵਿਚ ਅਤੇ ਕੁਝ ਹਿੱਸਾ 2000 ਵਿਚ ਮੁਰੰਮਤ ਕੀਤਾ ਗਿਆ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1996 ਵਿਚ ਕਿੰਨੇ ਹਿੱਸੇ ਦੀ, 1998 ਵਿਚ ਕਿੰਨੇ ਹਿੱਸੇ ਦੀ, 1999 ਵਿਚ ਕਿੰਨੇ ਹਿੱਸੇ ਦੀ ਅਤੇ 2000 ਵਿਚ ਕਿੰਨੇ ਹਿੱਸੇ ਦੀ ਮੁਰੰਮਤ ਕੀਤੀ ਗਈ ਹੈ ?

**ਸ਼੍ਰੀ ਸਪੀਕਰ :** ਮੈਂਬਰ ਸਾਹਿਬ ਪੁੱਛਦੇ ਹਨ ਕਿ 1996, 1998, 1999 ਅਤੇ 2000 ਵਿਚ ਸਾਲਵਾਰ ਕਿੰਨੇ-ਕਿੰਨੇ ਹਿੱਸੇ ਦੀ ਮੁਰੰਮਤ ਕੀਤੀ ਗਈ ਹੈ ।

**ਮੰਤਰੀ :** ਸਪੀਕਰ ਸਾਹਿਬ, ਕੁੱਝ ਹਿੱਸੇ ਮੁਰੰਮਤ ਲਈ ਡਿਊ ਨਹੀਂ ਸਨ ਜਿਵੇਂ ਕਿ.....

**ਸ਼੍ਰੀ ਸਪੀਕਰ :** ਲੰਗਾਹ ਸਾਹਿਬ, ਤੁਸੀਂ ਪਹਿਲਾਂ ਉਨ੍ਹਾਂ ਦੀ ਸਪਲੀਮੈਂਟਰੀ ਸੁਣ ਲਓ । ਉਨ੍ਹਾਂ ਨੇ ਕਿਹਾ ਹੈ ਕਿ 1996 ਵਿੱਚ ਕਿੰਨੀ ਸੜਕ ਰਿਪੇਅਰ ਹੋਈ, 1998 ਵਿੱਚ ਕਿੰਨੀ ਰਿਪੇਅਰ ਹੋਈ, 1999 ਵਿੱਚ ਕਿੰਨੀ ਰਿਪੇਅਰ ਹੋਈ ਅਤੇ 2000 ਵਿੱਚ ਕਿੰਨੀ ਰਿਪੇਅਰ ਹੋਈ । ਇਹ ਇਨ੍ਹਾਂ ਦਾ ਸਵਾਲ ਹੈ । ਤੁਸੀਂ ਉਸ ਦੇ ਮੁਤਾਬਿਕ ਸਵਾਲ ਦਾ ਜਵਾਬ ਦਿਓ ।

**ਮੰਤਰੀ :** ਸਪੀਕਰ ਸਾਹਿਬ, 1996 ਵਿੱਚ 0.6 ਕਿ: ਮੀ:; 1998 ਵਿੱਚ 10.80 ਕਿ: ਮੀ:; ਜੂਨ, 1999 ਵਿੱਚ 11.40 ਕਿ: ਮੀ: ; ਅਤੇ ਸਾਲ 2000-2001 ਵਿੱਚ 16.90 ਕਿ:ਮੀ: ਸੜਕਾਂ ਦੀ ਰਿਪੇਅਰ ਕੀਤੀ ਗਈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਦੱਸਿਆ ਹੈ, ਉਸ ਮੁਤਾਬਿਕ ਤਾਂ ਇਹ ਲੰਬਾਈ ਚਾਰ ਗੁਣੀ ਹੋ ਗਈ ਹੈ ।

**ਸ਼੍ਰੀ ਸਪੀਕਰ :** ਹਾਂ ਜੀ । ਇਹ ਤਾਂ ਬਹੁਤ ਵੱਧ ਗਈ ਹੈ ।

**ਮੰਤਰੀ :** ਸਪੀਕਰ ਸਾਹਿਬ, 6 ਤੋਂ 16.40 ਕਿ: ਮੀ: ਸੜਕ ਮੁਰਮੰਤ ਲਈ ਸਾਲ 2000 ਵਿੱਚ ਡਿਊ ਸਨ । ਇਹ ਸਾਲ 2001-2002 ਵਿੱਚ ਮੈਨਟੀਨੈਂਸ ਪ੍ਰੋਗਰਾਮ ਵਿੱਚ ਸ਼ਾਮਲ ਕਰ ਲਈਆਂ ਗਈਆਂ ਹਨ । ਇਨ੍ਹਾਂ ਸੜਕਾਂ ਦੀ ਮੁਰੰਮਤ ਸਮੇਂ ਦੇ ਮੁਤਾਬਿਕ ਕਰ ਦਿੱਤੀ ਜਾਵੇਗੀ । ਕਿਲੋਮੀਟਰ 24.82 ਤੋਂ 25.68 ਭੀਖੀ ਟਾਊਨ ਵਿੱਚ ਪੈਂਦੀ ਹੈ ਇਸ ਦੀ ਮੁਰੰਮਤ ਕੀਤੀ ਜਾ ਰਹੀ ਹੈ ਅਤੇ 30 ਮਾਰਚ, 2001 ਤੱਕ ਪੂਰੀ ਕਰ ਦਿੱਤੀ ਜਾਵੇਗੀ । ਬਾਕੀ ਡਿਊ ਨਹੀਂ ਹਨ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਇਹ ਜੋ ਮੰਤਰੀ ਜੀ ਨੇ ਦੱਸਿਆ ਹੈ ਇਹ 38-39 ਕਿਲੋਮੀਟਰ ਬਣ ਗਿਆ । ਮੈਂ ਸਪਲੀਮੈਂਟਰੀ ਇਹ ਕੀਤੀ ਸੀ ਕਿ 1996 ਵਿੱਚ ਕਿੰਨੀ ਸੜਕ ਰਿਪੇਅਰ ਹੋਈ, 1998 ਵਿੱਚ ਕਿੰਨੀ ਰਿਪੇਅਰ ਹੋਈ, 1999 ਵਿੱਚ ਕਿੰਨੀ ਅਤੇ ਸਾਲ 2000 ਵਿੱਚ ਕਿੰਨੀ ਰਿਪੇਅਰ ਹੋਈ । ਇਨ੍ਹਾਂ ਨੇ ਮਾਈਲੇਜ ਵਧਾ ਕੇ 40-45 ਕਿ: ਮੀ: ਕਰ ਦਿੱਤੀ ਹੈ ਜਦੋਂ ਕਿ ਟੋਟਲ ਸੜਕ ਸਾਰੀ 25.68 ਕਿ: ਮੀ: ਹੈ । ਸੜਕ ਦੀ ਟੋਟਲ ਲੰਬਾਈ 25.68 ਕਿ: ਮੀ: ਹੈ ।

**ਸ਼੍ਰੀ ਸਪੀਕਰ :** ਲੰਗਾਹ ਸਾਹਿਬ, ਦੱਸੋ ਜੀ । ਮੈਂਬਰ ਸਾਹਿਬ ਦੱਸਦੇ ਹਨ ਕਿ ਸੜਕ ਦੀ ਟੋਟਲ ਲੰਬਾਈ ਤਾਂ 25.68 ਕਿ: ਮੀ: ਹੈ । ਜਿਹੜੀ ਤੁਸੀਂ ਦੱਸਦੇ ਹੋ, ਇਹ ਇਸ ਨਾਲੋਂ ਕਿਤੇ ਵੱਧ ਜਾਂਦੀ ਹੈ ।

ਸਰਦਾਰ ਸੁਖਵਿੰਦਰ ਸਿੰਘ ਔਲਖ : ਸਪੀਕਰ ਸਾਹਿਬ, ਸੜਕ ਦੀ ਟੋਟਲ ਲੰਬਾਈ 25.68 ਕਿ: ਮੀ: ਹੈ ਔਰ ਇਨ੍ਹਾਂ ਨੇ ਅੱਗੇ ਦੱਸਿਆ ਹੈ ਕਿ 1996, 1998, ਅਤੇ 1999 ਵਿੱਚ ਵੱਖ ਵੱਖ ਕਿਲੋਮੀਟਰ ਰਿਪੇਅਰ ਕੀਤੇ ਗਏ, ਜਿਹੜੇ ਡਿਊ ਸਨ.....

ਸ਼੍ਰੀ ਸਪੀਕਰ : ਲੰਗਾਹ ਸਾਹਿਬ, ਤੁਸੀਂ ਪਹਿਲਾਂ ਇਨ੍ਹਾਂ ਦਾ ਸਵਾਲ ਸੁਣ ਲਓ । ਮੈਂ ਅੱਗੇ ਵੀ ਰਿਪੀਟ ਕੀਤਾ ਸੀ । ਹੁਣ ਫਿਰ ਦੱਸ ਦਿੰਦਾ ਹਾਂ । ਇਨ੍ਹਾਂ ਨੇ ਸਵਾਲ ਕੀਤਾ ਹੈ ਕਿ ਸਾਲ 1996, 1998, 1999 ਅਤੇ ਸਾਲ 2000 ਵਿੱਚ ਕੁੱਲ ਕਿੰਨੀ ਸੜਕ ਰਿਪੇਅਰ ਕੀਤੀ ਗਈ ।

ਮੰਤਰੀ : ਸਪੀਕਰ ਸਾਹਿਬ, ਤੁਸੀਂ ਇਸ ਪ੍ਰਸ਼ਨ ਨੂੰ ਕੱਲ੍ਹ ਤੇ ਪਾ ਦਿਓ ਜੀ । ਕੱਲ੍ਹ ਦੱਸ ਦਿਆਂਗਾ । ਜਿਹੜਾ ਇਨ੍ਹਾਂ ਨੇ ਸਵਾਲ ਕੀਤਾ ਸੀ, ਉਸ ਵਿੱਚ ਇਹ ਇਨ੍ਹਾਂ ਨੇ ਪੁੱਛਿਆ ਨਹੀਂ ਸੀ ।

ਸ਼੍ਰੀ ਸਪੀਕਰ : ਜਿਹੜਾ ਤੁਸੀਂ ਜਵਾਬ ਦੇ ਰਹੇ ਹੋ, ਉਸ ਵਿੱਚ ਇਸ ਦਾ ਰੈਫਰੈਂਸ ਹੈ ।

ਸਰਦਾਰ ਸੁਖਵਿੰਦਰ ਸਿੰਘ ਔਲਖ : ਠੀਕ ਹੈ ਜੀ । ਇਸ ਨੂੰ ਕੱਲ੍ਹ ਤੇ ਰੱਖ ਲਓ ਜੀ ।

ਸ਼੍ਰੀ ਸਪੀਕਰ : ਠੀਕ ਹੈ ਜੀ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 15 ਮਾਰਚ, 2001 ਲਈ ਪੋਸਟਪੋਨ ਕੀਤੀਆਂ ਗਈਆਂ ।)

---

## ਸੇਮ ਡ੍ਰੇਨ ਖੋਦਣਾ

*2337. ਚੌਧਰੀ ਮੋਹਨ ਲਾਲ ਬਹਿਰਾਮ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਫਿਲੌਰ ਵਿੱਚ ਪਿੰਡ ਅਪਰਾ ਤੱਕ ਸੇਮ ਡ੍ਰੇਨ ਖੋਦਣ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਅਤੇ ਇਸ ਤੇ ਕਿੰਨਾ ਖਰਚ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਜਨਮੇਜਾ ਸਿੰਘ ਸੇਖੋਂ : ਨਹੀਂ ਜੀ ।

ਚੌਧਰੀ ਮੋਹਨ ਲਾਲ ਬਹਿਰਾਮ : ਸਪੀਕਰ ਸਾਹਿਬ, ਜਿਹੜਾ ਮੈਂ ਸਵਾਲ ਕੀਤਾ ਸੀ, ਉਸ ਦੀ ਸੈਂਸ ਚੇਂਜ ਕਰ ਦਿੱਤੀ ਗਈ ਹੈ । ਉਸ ਇਲਾਕੇ ਵਿੱਚ ਸੇਮ ਆ ਗਈ ਹੈ ਅਤੇ 20-25 ਪਿੰਡਾਂ ਵਿੱਚ ਪਾਣੀ ਖੜ੍ਹ ਜਾਂਦਾ ਹੈ । ਉਥੇ ਡਰੇਨ ਪਹਿਲਾਂ ਹੀ ਨਿਕਲੀ ਹੋਈ ਹੈ ਪਰ ਡਰੇਨ ਦੇ ਨਾਲ ਨਾਲ ਜਿਹੜੀ ਜ਼ਮੀਨ ਛੱਡੀ ਗਈ ਹੈ, ਉਹ ਲੋਕਾਂ ਨੇ ਵਾਹ ਲਈ ਹੈ । ਮੈਂ ਮੰਤਰੀ ਜੀ ਨੂੰ ਇਸ ਬਾਰੇ ਮਿਲਿਆ ਵੀ ਸੀ ਅਤੇ ਇਨ੍ਹਾਂ ਨੇ ਕਿਹਾ ਸੀ ਕਿ ਉਹ ਪੁਟਵਾ ਦਿੱਤੀ ਜਾਵੇਗੀ । ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਬਾਰੇ ਸਦਨ ਵਿੱਚ ਵਿਸ਼ਵਾਸ਼ ਦੇ ਦੇਣ ।

ਮੰਤਰੀ : ਸਪੀਕਰ ਸਾਹਿਬ, ਇਹ ਪਿੰਡ ਦੇ ਵਕਫ ਦੀ ਜ਼ਮੀਨ ਛੱਡੀ ਹੋਈ ਹੈ ਔਰ ਨੀਵੀਂ ਜ਼ਮੀਨ ਹੈ । ਉਸ ਉਤੇ 5-7 ਲੱਖ ਰੁਪਿਆ ਲੱਗਣਾ ਹੈ ਅਤੇ ਇਸ ਵਿਚ 10-15 ਪਿੰਡਾਂ ਦਾ ਪਾਣੀ ਨਿਕਲਦਾ ਹੈ । ਉਸ ਦੀ ਪੁਟਾਈ ਕਰਵਾ ਦਿੱਤੀ ਜਾਵੇਗੀ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2232

ਸ਼੍ਰੀ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਲਈ ਅਲਾਓ ਕਰ ਦਿੱਤੀ ਹੈ ।

[ ਸ਼੍ਰੀ ਸਪੀਕਰ ]

ਨੁਸਰਤ ਅਲੀ ਖਾਨ

ਟੈਲੀਫੋਨ ਨੰ : 741984 (ਦਫਤਰ)
693332 (ਕੋਠੀ)
698849

ਅ.ਸ.ਪੱ.ਨੰ: ਨਿ.ਸ/ਖੇ.ਵ.ਮ.ਮੰ.2000/219
ਖੇਡਾਂ ਅਤੇ ਵਕਫ਼ ਮਾਮਲੇ ਮੰਤਰੀ,
ਪੰਜਾਬ।

ਮਿਤੀ : 13-3-2001

ਪਿਆਰੇ,

ਮਿਤੀ 14 ਮਾਰਚ, 2001 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ਼ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 2232 ਜੋ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਅਤੇ ਸਰਦਾਰ ਇੰਦਰਜੀਤ ਸਿੰਘ ਜੀਰਾ, ਐਮ.ਐਲ.ਏ. ਜੀ ਦੇ ਨਾਂ ਹੈ, ਦਾ ਉਤਰ ਅਜੇ ਮੁਕੰਮਲ ਨਹੀਂ ਹੋਇਆ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਪ੍ਰੋਫੈਸ਼ਨਲ ਕਾਲਜ਼ਾਂ ਵਿੱਚ ਸਪੋਰਟਸ ਕੋਟੇ ਦੀਆਂ ਸੀਟਾਂ ਸਬੰਧੀ ਨੀਤੀ ਖੇਡ ਵਿਭਾਗ ਵਲੋਂ ਨਾ ਹੀ ਜਾਰੀ ਕੀਤੀ ਗਈ ਅਤੇ ਨਾ ਹੀ ਇਸ ਤੇ ਇਸ ਵਿਭਾਗ ਵਲੋਂ ਮੁੜ ਵਿਚਾਰ ਕੀਤਾ ਜਾ ਰਿਹਾ ਹੈ, ਬਲਕਿ ਇਸ ਸਬੰਧੀ ਨੀਤੀ ਤਕਨੀਕੀ ਸਿੱਖਿਆ ਵਿਭਾਗ ਵਲੋਂ ਨਿਰਧਾਰਤ ਕੀਤੀ ਗਈ ਹੈ (ਕਾਪੀ ਨੱਥੀ) ਹੈ। ਫਿਰ ਵੀ ਇਸ ਵਿਭਾਗ ਵਲੋਂ ਉੱਤਰ ਤਿਆਰ ਕੀਤਾ ਜਾ ਰਿਹਾ ਹੈ। ਜਿਸ ਦੀ ਜਾਣਕਾਰੀ ਰਾਜ ਦੇ ਵੱਖ-ਵੱਖ ਵਿਭਾਗਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਮਿਤੀ 28 ਮਾਰਚ, 2001 ਤੋਂ ਬਾਅਦ ਕਿਸੇ ਹੋਰ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਿਲ ਕੀਤਾ ਜਾਵੇ ਜੀ।

ਦਿਲੋਂ ਆਪ ਦਾ

ਨੁਸਰਤ ਅਲੀ ਖਾਨ

ਸ਼੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ।

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2340

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਸਤਿਕਾਰ ਨਾਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਵਾਲ ਦਾ ਜਵਾਬ ਤਾਂ ਮੇਰੇ ਕੋਲ ਹੈ ਪ੍ਰੰਤੂ ਜਿਹੜੀ ਮੈਂ ਇਸ ਸਵਾਲ ਬਾਰੇ ਲੇਟੈਸਟ ਜਾਣਕਾਰੀ ਲਈ ਹੈ, ਉਸ ਦੇ ਨਾਲ ਮੈਂ ਹੋਰ ਵਾਧਾ ਕਰਨਾ ਚਾਹੁੰਦਾ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਮੈਨੂੰ ਇਸ ਸਵਾਲ ਦਾ ਜਵਾਬ ਦੇਣ ਲਈ ਕੱਲ੍ਹ ਦਾ ਟਾਈਮ ਦਿੱਤਾ ਜਾਵੇ ਤਾਂ ਕਿ ਮੈਂ ਜਿਹੜਾ ਸਵਾਲ ਹੈ, ਉਸ ਬਾਰੇ ਆਪਣੇ ਗਿਆਨ ਵਿਚ ਹੋਰ ਵਾਧਾ ਕਰ ਸਕਾਂ।

**ਸ਼੍ਰੀ ਸਪੀਕਰ :** ਚਲੋ ਠੀਕ ਹੈ। ਕੱਲ੍ਹ ਲਈ ਪੋਸਟਪੋਨ ਕਰ ਦਿੰਦੇ ਹਾਂ।

### ਸਿਵਲ ਡਿਸਪੈਂਸਰੀ, ਪਾਤੜਾਂ ਨੂੰ ਅਪਗਰੇਡ ਕਰਨਾ

*2362. **ਸਰਦਾਰ ਗੁਰਦੇਵ ਸਿੰਘ ਸਿੱਧੂ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਪਟਿਆਲਾ ਵਿਚ ਪਾਤੜਾਂ ਸਬ-ਤਹਿਸੀਲ ਵਿਖੇ ਸਥਾਪਿਤ ਸਿਵਲ ਡਿਸਪੈਂਸਰੀ ਦੁਆਰਾ ਕਿੰਨੇ ਪਿੰਡਾਂ ਨੂੰ ਡਾਕਟਰੀ ਸਹੂਲਤਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ;

---

*For Starred Question No. 2340, and reply thereto. Please see Debates dated 15th March, 2001.

(ਅ) ਉਪਰੋਕਤ ਡਿਸਪੈਂਸਰੀ ਲਈ ਸ਼੍ਰੇਣੀ-ਵਾਰ ਕਿੰਨਾ ਅਮਲਾ ਮਨਜ਼ੂਰ ਕੀਤਾ ਗਿਆ ਅਤੇ ਇਸ ਸਮੇਂ ਉਥੇ ਕਿੰਨਾ ਸਟਾਫ ਤਾਇਨਾਤ ਹੈ;

(ੲ) ਕੀ ਸਰਕਾਰ ਸਿਵਲ ਡਿਸਪੈਂਸਰੀ, ਪਾਤੜਾਂ ਨੂੰ ਅਪਗਰੇਡ ਕਰਕੇ 100 ਬਿਸਤਰਿਆਂ ਵਾਲਾ ਹਸਪਤਾਲ ਬਣਾਉਣ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ :** (ੳ) ਨੈ,ਪਾਤੜਾਂ ਸ਼ਹਿਰ ਤੋਂ ਇਲਾਵਾ।

(ਅ) ਵੇਰਵਾ ਹੇਠ ਲਿਖੇ ਅਨੁਸਾਰ ਹੈ :--

| ਕੈਟੇਗਰੀ ਦਾ ਨਾਂ | ਮਨਜ਼ੂਰ ਸ਼ੁਦਾ ਅਸਾਮੀਆਂ | ਤਾਇਨਾਤ ਕੀਤੇ ਅਮਲੇ ਦੀ ਗਿਣਤੀ |
|---|---|---|
| ਮੈਡੀਕਲ ਅਫਸਰ | 1 | 1 |
| ਫਾਰਮਾਸਿਸਟ | 1 | 1 |
| ਮਲਟੀਪਰਪਜ਼ ਹੈਲਥ ਵਰਕਰ (ਮੇਲ) | 1 | 1 |
| ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 1 | 1 |
| ਦਰਜਾ-4 | 2 | 2 |
| ਟਰੇਂਡ ਦਾਈ | 1 | ਕੋਈ ਨਹੀਂ |

(ੲ) ਕੋਈ ਨਹੀਂ ਜੀ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਇਨ੍ਹਾਂ ਨੇ ਇਕੱਲੇ ਪਾਤੜਾਂ ਦੇ ਬਾਰੇ ਦੱਸਿਆ ਹੈ ਕਿ ਉਥੇ ਕਿੰਨਾ ਸਟਾਫ ਹੈ ਜਦੋਂ ਕਿ ਪਾਤੜਾਂ ਵਿਚ ਡਿਸਪੈਂਸਰੀ ਨਹੀਂ ਹੈ। ਮੇਰੇ ਹਲਕੇ ਵਿਚ ਡਿਸਪੈਂਸਰੀਆਂ ਬਣੀਆਂ ਹੋਈਆਂ ਹਨ, ਬਿਲਡਿੰਗਾਂ ਵੀ ਹਨ ਪਰ ਉਥੇ ਕੋਈ ਵੀ ਸਟਾਫ ਨਹੀਂ ਹੈ। ਇਹ ਡਿਸਪੈਂਸਰੀਆਂ ਖਾਲੀ ਪਈਆਂ ਹਨ। ਮੇਰਾ ਹਲਕਾ ਬੜਾ ਹੀ ਅਣਗੌਲਿਆ ਹੈ। ਉਥੇ ਕੋਈ ਵੀ ਡਿਵੈਲਪਮੈਂਟ ਨਹੀਂ ਹੋ ਰਹੀ.... (ਵਿਘਨ)

**ਸ੍ਰੀ ਸਪੀਕਰ :** ਸਿੱਧੂ ਸਾਹਿਬ, ਤੁਸੀਂ ਸਵਾਲ ਪੁੱਛੋ, ਸਪਲੀਮੈਂਟਰੀ ਕਰੋ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਦਾ ਸਵਾਲ ਹੀ ਪੁੱਛਿਆ ਹੈ। ਮੰਤਰੀ ਜੀ ਨੇ ਜਵਾਬ ਕੰਪਲੀਟ ਨਹੀਂ ਦਿੱਤਾ। ਮੈਨੂੰ ਤਾਂ ਸਮਝ ਨਹੀਂ ਕਿ ਇਹ ਕਿਥੋਂ ਦੇ ਸਟਾਫ ਬਾਰੇ ਕਹਿ ਰਹੇ ਹਨ ਕਿ ਕੇਵਲ ਇਕੋ ਟਰੇਂਡ ਦਾਈ ਦੀ ਪੋਸਟ ਖਾਲੀ ਹੈ। ਪਾਤੜਾਂ ਮਿਉਂਸਪਲ ਕਮੇਟੀ ਹੈ, ਉਥੇ ਕੋਈ ਵੀ ਡਿਵੈਲਪਮੈਂਟ ਦੀ ਗੱਲ ਨਹੀਂ ਹੋਈ ਹੈ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਪਾਤੜਾਂ ਦੀ ਡਿਸਪੈਂਸਰੀ ਬਾਰੇ ਪੁਛਿਆ ਹੈ ਕਿ ਕਿੰਨੇ ਪਿੰਡ ਕਵਰ ਕਰਦੀ ਹੈ। ਉਹ 9 ਪਿੰਡ ਕਵਰ ਕਰਦੀ ਹੈ। ਜਿੰਨਾਂ ਸਟਾਫ ਉਥੇ ਮਨਜ਼ੂਰ ਹੈ, ਉਹ ਸਾਰਾ ਪੂਰਾ ਹੈ। ਬਸ ਇਕ ਟਰੇਂਡ ਦਾਈ ਦੀ ਪੋਸਟ ਖਾਲੀ ਹੈ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਕਿਹੜੀ ਪਾਤੜਾਂ ਦੀ ਡਿਸਪੈਂਸਰੀ ਦੀ ਗੱਲ ਕਰ ਰਹੇ ਹਨ। ਉਥੇ ਨਾਲ ਪਿੰਡ ਦਿਉਗੜ੍ਹ ਵਿਚ ਡਿਸਪੈਂਸਰੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਪਾਤੜਾਂ ਡਿਸਪੈਂਸਰੀ ਬਾਰੇ ਪੁਛਿਆ ਹੈ ਕਿ ਉਹ ਕਿੰਨੇ ਪਿੰਡਾਂ ਨੂੰ ਕਵਰ ਕਰਦੀ ਹੈ । ਉਸ ਬਾਰੇ ਦੱਸ ਦਿਤਾ ਗਿਆ ਹੈ । ਜੇਕਰ ਉਹ ਕਿਸੇ ਹੋਰ ਡਿਸਪੈਂਸਰੀ ਬਾਰੇ ਗੱਲ ਕਰਨਾ ਚਾਹੁੰਦੇ ਹਨ, ਉਹ ਦੱਸ ਦੇਣ । ਮੈਂ ਉਸ ਦਾ ਵੀ ਜਵਾਬ ਦੇ ਦਿਆਂਗਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਪੰਜ ਡਿਸਪੈਂਸਰੀਆਂ ਹਨ ਜਿੰਨ੍ਹਾਂ ਦੀਆਂ ਬਿਲਡਿੰਗਾਂ ਕੰਪਲੀਟ ਹਨ ਪਰ ਉਥੇ ਕੋਈ ਵੀ ਸਟਾਫ ਨਹੀਂ ਹੈ । ਪਿੰਡ ਬਰਾਸ ਅਤੇ ਘੱਗਾ ਵਿਖੇ ਡਿਸਪੈਂਸਰੀ ਹੈ ਪਰ ਕਿਤੇ ਕੋਈ ਸਟਾਫ ਨਹੀਂ ਹੈ । ਮੈਂ ਪਾਤੜਾਂ ਬਾਰੇ ਪੁੱਛਿਆ ਹੈ । ਸਪੀਕਰ ਸਾਹਿਬ, ਪਾਤੜਾਂ ਦੇ ਨਾਲ ਲਗਦਾ ਇਕ ਪਿੰਡ ਦਿਉਗੜ੍ਹ ਹੈ ਜਿੱਥੇ ਡਿਸਪੈਂਸਰੀ ਹੈ ਉਥੇ ਇਕ ਡਾਕਟਰ ਹੈ, ਇਕ ਨਰਸ ਹੈ ਅਤੇ ਇਕ ਸੇਵਾਦਾਰ ਹੈ ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਪਾਤੜਾਂ ਡਿਸਪੈਂਸਰੀ ਬਾਰੇ ਪੁੱਛਿਆ ਹੈ । ਉਥੇ ਸਿਰਫ ਇਕ ਟਰੇਂਡ ਦਾਈ ਦੀ ਆਸਾਮੀ ਖਾਲੀ ਹੈ ।

**ਸ਼੍ਰੀ ਸਪੀਕਰ :** ਚਾਵਲਾ ਸਾਹਿਬ, ਇਨ੍ਹਾਂ ਨੇ ਸਵਾਲ ਵਿੱਚ ਪਾਤੜਾਂ ਡਿਸਪੈਂਸਰੀ ਬਾਰੇ ਹੀ ਤਾਂ ਪੁੱਛਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਸਵਾਲ ਵਿਚ ਤਾਂ ਇਹ ਲਿਖਿਆ ਹੈ ਕਿ ਕਿਤਨੇ ਪਿੰਡ ਨਾਲ ਲਗਦੇ ਹਨ, ਪਾਤੜਾਂ ਡਿਸਪੈਂਸਰੀ ਦੇ ਨਾਲ 9 ਪਿੰਡ ਕਵਰ ਹੁੰਦੇ ਹਨ ਜਿਨ੍ਹਾਂ ਨੂੰ ਇਹ ਫੀਡ ਕਰਦੀ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੇ-ਕਿਹੜੇ ਪਿੰਡ ਹਨ ?

**ਮੰਤਰੀ :** ਉਹ ਪਿੰਡ ਹਨ ਜੀ, ਦਿਉਗੜ੍ਹ, ਰਮਝਾਰਾ, ਹਰੂਆ ਖੁਰਦ, ਹਰੂਆ ਕਲਾਂ, ਸੁਰਪੁਰ, ਸੇਲਵਾਲਾ ਅਤੇ ਖੜਕ ਆਦਿ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਿਰ ਪੁੱਛਣਾ ਚਾਹੁੰਦਾ ਹਾਂ ਕਿ ਪਾਤੜਾਂ ਵਿੱਚ ਕੋਈ ਡਿਸਪੈਂਸਰੀ ਨਹੀਂ ਹੈ ਅਤੇ ਕੇਵਲ ਇਕ ਪਿੰਡ ਦਿਉਗੜ੍ਹ ਵਿੱਚ ਸਥਿਤ ਹੈ । ਪਾਤੜਾਂ ਵਿੱਚ ਇਕ ਸੁਸਾਇਟੀ ਵਲੋਂ ਪ੍ਰਾਈਵੇਟ ਹਸਪਤਾਲ ਬਣਾਇਆ ਹੋਇਆ ਹੈ ।

**ਸ਼੍ਰੀ ਸਪੀਕਰ :** ਤੁਹਾਡਾ ਮਤਲਬ ਕਿ ਪਾਤੜਾਂ ਵਿੱਖੇ ਕੋਈ ਸਰਕਾਰੀ ਡਿਸਪੈਂਸਰੀ ਨਹੀਂ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਨਹੀਂ ਜੀ, ਉਥੇ ਕੋਈ ਸਰਕਾਰੀ ਡਿਸਪੈਂਸਰੀ ਨਹੀਂ ਹੈ । 100 ਬਿਸਤਰਿਆਂ ਦੇ ਹਸਪਤਾਲ ਵਿਚ, ਅੱਜ ਰਾਜਲਾ ਸਾਹਿਬ ਇੱਥੇ ਨਹੀਂ ਬੈਠੇ, ਉਥੇ ਕੋਈ ਸਟਾਫ ਨਹੀਂ ਅਤੇ ਨਾਂ ਹੀ ਸਟਾਫ ਦੀ ਰਿਹਾਇਸ਼ ਲਈ ਕੋਈ ਬਿਲਡਿੰਗ ਬਣਾਈ ਗਈ ਹੈ । ਸਟਾਫ ਕਿੱਥੇ ਰਹੇਗਾ ? ਪਾਤੜਾਂ ਵਿੱਖੇ ਇਕ ਪ੍ਰਾਈਵੇਟ ਹਸਪਤਾਲ ਹੈ, ਜਿਸ ਦੇ ਲਈ ਪਿਛੇ ਟੰਡਨ ਸਾਹਿਬ 2 ਲੱਖ ਰੁਪਏ ਦੀ ਰਾਸ਼ੀ ਅਨਾਊਂਸ ਕਰਕੇ ਆਏ ਸੀ ਪਰ ਉਹ ਵੀ ਅਜੇ ਤੱਕ ਨਹੀਂ ਪੁੱਜੀ । ਉਥੇ ਦੇ ਲੋਕ ਮੈਨੂੰ ਪੁੱਛਦੇ ਹਨ ਅਤੇ ਮੈਨੂੰ ਕਹਿੰਦੇ ਹਨ ਕਿ ਤੁਸੀਂ ਲਿਖ ਕੇ ਦਿਓ । ਮੈਂ ਉਨ੍ਹਾਂ ਨੂੰ ਕਿਹਾ ਕਿ ਜੇ ਮੇਰੇ ਲਿਖਣ ਨਾਲ ਤੁਹਾਨੂੰ ਪੈਸੇ ਮਿਲਦੇ ਹਨ ਤਾਂ ਮੈਂ 50 ਲੈਟਰ ਲਿਖ ਦਿੰਦਾ ਹਾਂ । ਜਦੋਂ ਤੁਹਾਡੇ ਤੋਂ ਲੈਟਰ ਮੰਗਣ ਤਾਂ ਦੇ ਦਿਆ ਕਰੋ । ਸਪੀਕਰ ਸਾਹਿਬ, ਇਹ ਇਲਾਕਾ ਇਸ ਪੱਖੋਂ ਬੜਾ ਪਛੜਿਆ ਹੋਇਆ ਹੈ । ਕਈ ਵੇਰ ਜਦੋਂ ਕੋਈ ਐਕਸੀਡੈਂਟ ਹੋ ਜਾਂਦਾ ਹੈ ਤਾਂ ਇਥੇ ਕੋਈ ਹਸਪਤਾਲ ਨਾ ਹੋਣ ਕਾਰਨ ਜਖਮੀਆਂ ਨੂੰ ਸ਼ਤਰਾਣੇ ਜਾਂ ਸਮਾਣੇ ਵਿਖੇ ਲੈ ਕੇ

ਜਾਣਾ ਪੈਂਦਾ ਹੈ ਅਤੇ ਕਈ ਕੇਸਿਜ਼ ਵਿੱਚ ਰਸਤੇ ਵਿੱਚ ਹੀ ਉਨ੍ਹਾਂ ਦੀ ਡੈਥ ਹੋ ਜਾਂਦੀ ਹੈ । ਪਟਿਆਲੇ ਵਿੱਚੋਂ ਸਿਰਫ ਇਸ ਇਲਾਕੇ ਵਿੱਚ ਹੀ ਸੁਰਜੀਤ ਸਿੰਘ ਰੱਖੜਾ 264 ਵੋਟਾਂ ਨਾਲ ਜਿੱਤਿਆ ਸੀ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਅਣਗੌਲਿਆ ਨਾ ਕੀਤਾ ਜਾਵੇ ।

**ਮੰਤਰੀ :** ਸਪੀਕਰ ਸਾਹਿਬ, ਮੈਂ ਕਲੀਅਰ ਕਰ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪ੍ਰਾਈਵੇਟ ਸਿਵਲ ਹਸਪਤਾਲ ਕਹਿ ਰਹੇ ਹਨ, ਅਸਲ ਵਿਚ ਇਹ ਗੌਰਮਿੰਟ ਦੀ ਡਿਸਪੈਂਸਰੀ ਹੈ । ਇਹ 1969 ਵਿੱਚ ਚਾਲੂ ਹੋਈ ਸੀ ਅਤੇ ਇਹ ਰੈਂਟਿਡ ਬਿਲਡਿੰਗ ਵਿੱਚ ਸੀ । ਉਥੇ ਇਕ ਲਖੇਵਾਲ ਬਸਤੀ ਵਿੱਚ ਇਹ ਡਿਸਪੈਂਸਰੀ ਚਲ ਰਹੀ ਹੈ । ਇਹ ਜਿਹੜਾ 100 ਬਿਸਤਰਿਆਂ ਦੇ ਹਸਪਤਾਲ ਦੀ ਗੱਲ ਕਰ ਰਹੇ ਹਨ ਸਾਡੇ ਕੋਲ ਪੈਸਾ ਨਹੀਂ । ਜਦੋ ਪੈਸਾ ਆਵੇਗਾ ਤਾਂ ਉਸ ਨੂੰ ਜ਼ਰੂਰ ਚਾਲੂ ਕਰਵਾ ਦੇਵਾਂਗੇ । ਪੈਸੇ ਤੋਂ ਬਿਨਾਂ ਕਿਸ ਤਰ੍ਹਾਂ ਚਾਲੂ ਕਰਵਾ ਸਕਦੇ ਹਾਂ ਜੀ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਹਲਕੇ ਦੇ ਕਰਮਾਂ ਵਿੱਚ ਕੋਈ ਪੈਸਾ ਆਉਣਾ ਲਿਖਿਆ ਹੈ ਜਾਂ ਨਹੀਂ । ਕਦੋਂ ਕੋਈ ਪੈਸਾ ਆਵੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਡਿਸਪੈਂਸਰੀ ਦੀ ਬਿਲਡਿੰਗ ਲਈ ਪੰਜ ਲੱਖ ਰੁਪਿਆ ਦੇ ਦਿਤਾ ਜਾਵੇਗਾ ਜੀ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਮੈਂ ਮੁੱਖ ਮੰਤਰੀ ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜੀ ।

----------

### ਬੁਢਲਾਡਾ-ਮਾਨਸਾ ਸੜਕ ਦੀ ਮੁਰੰਮਤ

*2330. **ਸਰਦਾਰ ਸੁਖਵਿੰਦਰ ਸਿੰਘ ਔਲਖ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੁਢਲਾਡਾ ਤੋਂ ਮਾਨਸਾ ਤੱਕ ਸੜਕ ਬਰਾਸਤਾ ਖਿਲਣ ਚੱਕਰੀਆਂ-ਕੋਟ, ਲੱਲੂ-ਬਪੀਆਣਾ ਦੀ ਮੁਰੰਮਤ ਕਰਨੀ ਬਣਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** (1) ਇਹ ਸੜਕ ਰਿਪੇਅਰ ਲਈ ਡਿਊ ਹੈ ।

(2) ਇਸ ਸੜਕ ਦੀ ਮੁਰੰਮਤ 31 ਦਸੰਬਰ, 2001 ਤੱਕ ਮੁਕੰਮਲ ਕਰਨ ਦੀ ਤਜਵੀਜ਼ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਕੁੱਲ ਕਿੰਨੀ ਲੰਬਾਈ ਹੈ ਅਤੇ ਇਹ ਕਿਹੜੇ ਸਾਲ ਵਿੱਚ ਰਿਪੇਅਰ ਕੀਤੀ ਗਈ ਸੀ ?

**ਮੰਤਰੀ :** ਸਪੀਕਰ ਸਾਹਿਬ, ਪਾਲਿਸੀ ਮੁਤਾਬਿਕ ਪਿਛਲੀਆਂ ਸੜਕਾਂ ਜਿਹੜੀਆਂ ਬਣੀਆਂ ਹੋਈਆਂ ਹਨ ਅਤੇ 1994 ਤੋਂ ਪਹਿਲਾਂ ਮੁਕੰਮਲ ਹੋਈਆਂ ਹਨ.....

**ਸ਼੍ਰੀ ਸਪੀਕਰ :** ਬਾਦਲ ਸਾਹਿਬ, ਪਹਿਲਾਂ ਉਨ੍ਹਾਂ ਦਾ ਸਵਾਲ ਸਮਝ ਲਵੋ । ਉਹ ਪੁੱਛਦੇ ਹਨ ਕਿ ਇਸ ਸੜਕ ਦੀ ਕੁੱਲ ਕਿੰਨੀ ਲੰਬਾਈ ਹੈ ਅਤੇ ਇਹ ਕਦੋਂ ਰਿਪੇਅਰ ਹੋਈ ਹੈ ?

**ਮੰਤਰੀ :** ਮੈਂ ਇਨ੍ਹਾਂ ਨੂੰ ਇਹ ਹੀ ਦੱਸ ਰਿਹਾ ਹਾਂ । ਇਹ ਸੜਕ 1994 ਵਿੱਚ ਮੁਕੰਮਲ ਹੋਈ ਸੀ । ਹੁਣ ਇਸ ਸੜਕ ਨੂੰ ਥੋੜ੍ਹੇ ਸਮੇਂ ਵਿੱਚ ਮੁਕੰਮਲ ਕਰ ਦਿਆਂਗੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਪਹਿਲਾਂ ਮੈਂ ਲੰਬਾਈ ਬਾਰੇ ਪੁੱਛਿਆ ਹੈ । ਰਿਪੇਅਰ ਦੀ ਤਾਂ ਮੈਂ ਵੱਖਰੀ ਸਪਲੀਮੈਂਟਰੀ ਕਰਨੀ ਹੈ ।

**ਸ੍ਰੀ ਸਪੀਕਰ :** ਬਾਦਲ ਸਾਹਿਬ, ਟੋਟਲ ਸੜਕ ਕਿੰਨੀ ਹੈ । ਕੀ ਤੁਹਾਡੇ ਰਿਕਾਰਡ ਵਿਚ ਇਹ ਚੀਜ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਦਾ ਸਵਾਲ ਸੀ, ਉਸ ਵਿੱਚ ਲੰਬਾਈ ਜਾਂ ਚੋੜਾਈ ਬਾਰੇ ਪੁੱਛਿਆ ਨਹੀ ਗਿਆ ।

**ਸ੍ਰੀ ਸਪੀਕਰ :** ਜਦੋਂ ਤੁਸੀ ਸੜਕਾਂ ਦੇ ਸਵਾਲ ਬਾਰੇ ਜਵਾਬ ਦੇਣਾ ਹੈ ਤਾਂ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਸੜਕ ਦੀ ਲੰਬਾਈ ਕਿੰਨੀ ਹੈ, ਇਹ ਕਦੋਂ ਬਣੀ ਅਤੇ ਇਸ ਦੀ ਕਦੋਂ ਰਿਪੇਅਰ ਹੋਈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਸਵਾਲ ਪੜ੍ਹ ਕੇ ਸੁਣਾ ਦਿੰਦਾ ਹਾਂ ।

**ਸ੍ਰੀ ਸਪੀਕਰ :** ਬਾਦਲ ਸਾਹਿਬ, ਜਿਹੜੀ ਮੈਂਬਰ ਸਾਹਿਬ ਨੇ ਸਪਲੀਮੈਂਟਰੀ ਕੀਤੀ ਹੈ, ਤੁਸੀਂ ਉਸ ਦਾ ਜਵਾਬ ਦਿਓ ।

**ਮੰਤਰੀ :** ਸਪੀਕਰ ਸਾਹਿਬ, ਸਵਾਲ ਵਿੱਚ ਲੰਬਾਈ ਚੋੜਾਈ ਬਾਰੇ ਕੁਝ ਵੀ ਨਹੀ ਪੁੱਛਿਆ ਗਿਆ । ਇਸ ਕਰਕੇ ਜੇ ਸਵਾਲ ਵਿੱਚ ਲੰਬਾਈ ਚੋੜਾਈ ਬਾਰੇ ਲਿਖਿਆ ਹੁੰਦਾ ਕਿ ਇਸ ਬਾਰੇ ਵੀ ਦੱਸਿਆ ਜਾਵੇ ਤਾਂ ਫਿਰ ਅਸੀਂ ਪੂਰੀ ਤਿਆਰੀ ਕਰਕੇ ਆਉਂਦੇ । ਲੰਬਾਈ ਚੋੜਾਈ ਬਾਰੇ ਸਵਾਲ ਵਿੱਚ ਪੁੱਛਿਆ ਨਹੀਂ ਗਿਆ ।

**ਸ੍ਰੀ ਸਪੀਕਰ :** ਬਾਦਲ ਜੀ, ਸਪਲੀਮੈਂਟਰੀ ਦਾ ਮਤਲਬ ਇਹ ਹੈ ਕਿ ਜੋ ਵੀ ਸਵਾਲ ਦਾ ਜਵਾਬ ਦਿੱਤਾ ਗਿਆ ਹੈ, ਉਸ ਵਿੱਚੋਂ ਹੀ ਹੋਰ ਸਵਾਲ ਪੁੱਛਦੇ ਹਨ । ਜੇ ਤੁਹਾਡੇ ਕੋਲ ਹੁਣ ਲੰਬਾਈ ਚੋੜਾਈ ਬਾਰੇ ਰਿਕਾਰਡ ਨਹੀਂ ਹੈ ਤਾਂ ਤੁਸੀਂ ਇਸ ਦਾ ਜਵਾਬ ਕੱਲ੍ਹ ਦੇ ਦੇਣਾ ।

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਵਿਚ ਲੰਬਾਈ ਚੋੜਾਈ ਬਾਰੇ ਪੁੱਛਿਆ ਨਹੀਂ ਗਿਆ । ਇਸ ਕਰਕੇ ਮੇਰੇ ਕੋਲ ਵੇਰਵਾ ਨਹੀਂ ਹੈ । ਮੈਂ ਇਸ ਦਾ ਜਵਾਬ ਕੱਲ੍ਹ ਦੇ ਦੇਵਾਂਗਾ ।

**ਸ੍ਰੀ ਸਪੀਕਰ :** ਠੀਕ ਹੈ । ਤੁਸੀਂ ਕੱਲ੍ਹ ਇਸ ਦਾ ਜਵਾਬ ਦੇ ਦੇਣਾ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਉਸ ਵਿੱਚੋਂ ਮੈਂ ਇੱਕ ਹੋਰ ਚੀਜ ਪੁੱਛਣੀ ਚਾਹੁੰਦਾ ਹਾਂ ਕਿ ਜਿੰਨੀਆਂ ਸੜਕਾਂ ਮੰਡੀ ਬੋਰਡ ਨੇ ਬਣਾਉਣੀਆਂ ਹਨ.......

**ਸ੍ਰੀ ਸਪੀਕਰ :** ਕੀ ਇਹ ਇਸੇ ਨਾਲ ਹੀ ਸਬੰਧਿਤ ਹੈ ?

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਇਸ ਵਿੱਚ ਮਿਆਦ ਦੀ ਗੱਲ ਪੁੱਛਣੀ ਚਾਹੁੰਦਾ ਹਾਂ ।

**ਸ੍ਰੀ ਸਪੀਕਰ :** ਜੇ ਤੁਹਾਡੀ ਸਪਲੀਮੈਂਟਰੀ ਇਸ ਸਵਾਲ ਨਾਲ ਹੀ ਸਬੰਧਿਤ ਹੈ ਤਾਂ ਤੁਸੀਂ ਦੱਸੋ । ਸਿਰਫ ਉਸ ਬਾਰੇ ਹੀ ਤੁਸੀਂ ਪੁੱਛ ਸਕਦੇ ਹੋ । ਸਾਰੇ ਪੰਜਾਬ ਬਾਰੇ ਨਹੀਂ ਪੁੱਛ ਸਕਦੇ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤਾਂ ਮੰਡੀ ਬੋਰਡ ਦੀ ਸੜਕਾਂ ਨਾਲ ਸਬੰਧਿਤ ਪਾਲਿਸੀ ਬਾਰੇ ਪੁੱਛਣਾ ਚਾਹੁੰਦਾ ਹਾਂ ।

Mr. Speaker : Question is--Will the Agriculture Minister be pleased to state whether the road from Budhlada to Mansa via Khillan Chakerian-Kot Lallu-Bapiana is due for repair, if so, the time by which the said road is likely to be repaired.
ਜੇ ਤੁਹਾਡੀ ਸਪਲੀਮੈਂਟਰੀ ਇਸ ਸਵਾਲ ਨਾਲ ਸਬੰਧਿਤ ਹੈ ਤਾਂ ਹੀ ਮੈਂ ਅਲਾਓ ਕਰਾਂਗਾ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਅਸੀਂ ਪਾਲਿਸੀ ਬਾਰੇ ਤਾਂ ਸਵਾਲ ਪੁੱਛ ਸਕਦੇ ਹਾਂ । ਸਪੀਕਰ ਸਾਹਿਬ, ਅਸੀਂ ਤਾਂ ਮੰਡੀ ਬੋਰਡ ਦੀ ਉਸ ਪਾਲਿਸੀ ਬਾਰੇ ਪੁੱਛਣਾ ਹੈ ਜਿੱਥੇ ਸੜਕਾਂ ਟੈਨਿਓਰ ਤੋਂ ਪਹਿਲਾਂ ਖਰਾਬ ਹੋ ਜਾਂਦੀਆਂ ਹਨ । ਇਸ ਬਾਰੇ ਤਾਂ ਮੰਤਰੀ ਜੀ ਜਵਾਬ ਦੇ ਸਕਦੇ ਹਨ ।

**ਸ਼੍ਰੀ ਸਪੀਕਰ :** ਤੁਸੀਂ ਇਹ ਵੱਖਰਾ ਸਵਾਲ ਕਰ ਲਓ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਕੱਲ੍ਹ ਫਿਰ ਇਹ ਸਵਾਲ ਅਗਲੇ ਦਿਨ ਤੇ ਚਲਾ ਜਾਣਾ ਹੈ । ਮੈਂ ਇਸ ਸਵਾਲ ਵਿੱਚ ਇਹ ਵੀ ਪੁੱਛਣਾ ਹੈ ਕਿ ਇਸ ਦੇ ਟੈਂਡਰ ਕਦੋਂ ਮੰਗਵਾਏ ਗਏ ਸਨ ਅਤੇ ਪਿਛਲੀ ਵਾਰ ਕਦੋਂ ਰਿਪੇਅਰ ਹੋਈ ਸੀ ?

**ਸ਼੍ਰੀ ਸਪੀਕਰ :** ਠੀਕ ਹੈ ਜੀ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 15 ਮਾਰਚ, 2001 ਲਈ ਪੋਸਟਪੋਨ ਕੀਤੀਆਂ ਗਈਆਂ ।)

---

**ਬਲਾਕ-ਮੁਕੇਰੀਆਂ ਵਿਚ ਪੁਲ ਦੀ ਉਸਾਰੀ**

*2326. **ਸ਼੍ਰੀ ਅਰੁਨੇਸ਼ ਸ਼ਾਕਰ :** ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ 28 ਮਾਰਚ, 2000 ਦੀ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ: 2076 ਦੇ ਉੱਤਰ ਦੇ ਹਵਾਲੇ ਨਾਲ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਜਹਾਨਪੁਰ, ਹਲੇਰ ਅਤੇ ਜਨਾਰਧਨ ਅਤੇ ਬਰੋਟਾ, ਬਲਾਕ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਪੁਲਾਂ ਦੀ ਉਸਾਰੀ ਦੇ ਕੰਮ ਨੂੰ ਪੂਰਾ ਕਰਨ ਲਈ ਲੋੜੀਂਦੇ ਫੰਡ ਪ੍ਰਾਪਤ ਹੋ ਚੁੱਕੇ ਹਨ, ਜੇਕਰ ਅਜਿਹਾ ਹੋਵੇ, ਤਾਂ ਉਕਤ ਪੁਲਾਂ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਨਹੀਂ ਜੀ ।

(ਅ) ਲੋੜੀਂਦੇ ਫੰਡਜ਼ ਪ੍ਰਾਪਤ ਹੋਣ ਤੇ ਉਪਰੋਕਤ ਉਸਾਰੀ ਅਧੀਨ 3 ਪੁਲਾਂ ਦਾ ਕੰਮ ਜਲਦੀ ਮੁਕੰਮਲ ਕਰਵਾ ਦਿੱਤਾ ਜਾਵੇਗਾ ।

**ਸ਼੍ਰੀ ਅਰੁਨੇਸ ਸ਼ਾਕਰ :** ਸਪੀਕਰ ਸਾਹਿਬ, ਪਿਛਲੇ ਸਾਲ ਵੀ ਮੇਰਾ ਕੁਐਸਚਨ ਲੱਗਾ ਸੀ ਜਿਸ ਦਾ ਨੰਬਰ 2076 ਸੀ । ਉਦੋਂ ਮੈਨੂੰ ਜਵਾਬ ਨਹੀਂ ਮਿਲਿਆ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫੰਡਜ ਕਿਸ ਨੇ ਅਰੇਂਜ਼ ਕਰਨੇ ਹਨ : ਐਮ.ਐਲ ਏ. ਨੇ ਜਾਂ ਫਿਰ ਮੰਤਰੀ ਨੇ । ਇਸ ਪੁਲ ਨੂੰ ਬਣਦੇ ਨੂੰ ਛੇ ਸਾਲ ਹੋ ਚੁੱਕੇ ਹਨ । ਚਾਰ ਸਾਲ ਸਰਕਾਰ ਬਣੀ ਨੂੰ ਵੀ ਹੋ ਚੁੱਕੇ ਹਨ ।

**ਸ਼੍ਰੀ ਸਪੀਕਰ :** ਤੁਸੀਂ ਕੁਐਸਚਨ ਕਰੋ । ਲੈਕਚਰ ਨਾ ਕਰੋ ।

**ਸ਼੍ਰੀ ਅਰੁਨੇਸ਼ ਸ਼ਾਕਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫੰਡਜ਼ ਕਿਸ ਨੇ ਅਰੇਂਜ਼ ਕਰਨੇ ਹਨ ? ਕੀ ਇਹ ਸਰਕਾਰ ਨੇ ਅਰੇਂਜ਼ ਕਰਨੇ ਹਨ ਜਾਂ ਫਿਰ ਡਿਪਾਰਟਮੈਂਟ ਨੇ ?

**ਮੰਤਰੀ :** ਸਪੀਕਰ ਸਾਹਿਬ, ਇਸ ਵਾਸਤੇ ਪੈਸਾ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਰਾਹੀਂ ਹੁਸ਼ਿਆਰਪੁਰ ਪਹੁੰਚ ਗਿਆ ਹੈ । ਅਸੀਂ ਖਜਾਨੇ ਵਿੱਚੋਂ ਛੇਤੀ ਹੀ ਡਰਾਅ ਕਰਵਾ ਰਹੇ ਹਾਂ ।

**ਸ਼੍ਰੀ ਅਰੁਨੇਸ਼ ਸ਼ਾਕਰ** : ਸਪੀਕਰ ਸਾਹਿਬ, ਮੰਤਰੀ ਜੀ ਏਨਾ ਹੀ ਦੱਸ ਦੇਣ ਕਿ ਕਦੋ ਤੱਕ ਫੰਡਜ਼ ਆਉਣਗੇ ? ਇਹ ਇਸ ਨੂੰ ਟਾਈਮ ਬਾਂਉਡ ਕਰ ਦੇਣ ।

**ਸ਼੍ਰੀ ਸਪੀਕਰ** : ਮੰਤਰੀ ਜੀ, ਕੀ ਆਪਾਂ ਇਸ ਨੂੰ ਟਾਈਮ-ਬਾਂਉਡ ਕਰ ਸਕਦੇ ਹਾਂ ?

**ਸ਼੍ਰੀ ਅਰੁਨੇਸ਼ ਸ਼ਾਕਰ** : ਸਲਾਹ ਕਰ ਲਓ ਜੀ ।

**ਮੰਤਰੀ** : ਸਪੀਕਰ ਸਾਹਿਬ, ਤਿੰਨ ਮਹੀਨੇ ਦੇ ਵਿੱਚ ਵਿੱਚ ਇਸ ਪੁਲ ਨੂੰ ਮੁਕੰਮਲ ਕਰ ਦੇਵਾਂਗੇ ।

**ਸ਼੍ਰੀ ਅਰੁਨੇਸ਼ ਸ਼ਾਕਰ** : ਕੀ 30 ਜੂਨ ਤੱਕ ਮੁਕੰਮਲ ਕਰ ਦੇਣਗੇ ?

**ਸ਼੍ਰੀ ਸਪੀਕਰ** : ਕੀ ਆਪਾਂ ਪੁਲਾਂ ਨੂੰ ਤਿੰਨ ਮਹੀਨੇ ਦੇ ਵਿੱਚ ਮੁਕੰਮਲ ਕਰ ਲਵਾਂਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਛੋਟੇ ਛੋਟੇ ਪੁਲ ਹਨ, ਇਨ੍ਹਾਂ ਨੂੰ ਪੂਰਾ ਕਰ ਦੇਵਾਂਗੇ । ਉਥੋਂ ਇਨ੍ਹਾਂ ਪੁਲਾਂ ਤੇ ਪਹਿਲਾਂ ਵੀ ਪੈਸੇ ਲੱਗੇ ਹੋਏ ਹਨ ।

**ਸ਼੍ਰੀ ਸਪੀਕਰ** : ਪ੍ਰਸ਼ਨ ਖਤਮ ਹੁੰਦੇ ਹਨ ।

---

## REVISED REPLY TO A STARRED QUESTION

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2196*

**ਸ਼੍ਰੀ ਸਪੀਕਰ** : ਹੁਣ ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਜੀ ਸਹਿਕਾਰਤਾ ਮੰਤਰੀ ਤਾਰਾ ਅੰਕਿਤ ਸਵਾਲ ਨੰ: 2196 ਦੇ ਸਬੰਧ ਵਿਚ ਸੋਧਿਆ ਹੋਇਆ ਉੱਤਰ ਦੇਣਗੇ ।

**ਸਹਿਕਾਰਤਾ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਜਿਵੇਂ ਕਿ ਮੈਂ ਆਪ ਜੀ ਨੂੰ ਬੇਨਤੀ ਕੀਤੀ ਹੈ ਕਿ ਮੈਂ ਸਤਿਕਾਰਯੋਗ ਸਰਦਾਰ ਧਨਵੰਤ ਸਿੰਘ, ਐਮ.ਐਲ.ਏ. ਵਲੋਂ ਦਿੱਤੀ ਗਈ ਸੂਚਨਾ ਦੀ ਪੜਤਾਲ ਵਿਭਾਗ ਦੇ ਇਕ ਉਚ ਅਧਿਕਾਰੀ ਤੋਂ ਕਰਵਾਈ ਹੈ । ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਨੂੰ ਕੁਝ ਅਜਿਹੀਆਂ ਗੱਲਾਂ ਬਾਰੇ ਚਾਨਣਾ ਪਾਇਆ ਹੈ ਜਿਨ੍ਹਾਂ ਦਾ ਰਿਕਾਰਡ ਇਸ ਮਹਿਕਮੇ ਪਾਸ ਮੌਜੂਦ ਨਹੀਂ ਸੀ । ਸਤਿਕਾਰਯੋਗ ਮੈਂਬਰ ਸਾਹਿਬ ਦੁਆਰਾ ਦਿੱਤੀ ਗਈ ਸੂਚਨਾਂ ਤੇ ਮੈਂ ਵਿਭਾਗ ਦੇ ਐਡੀਸ਼ਨਲ ਰਜਿਸਟਰਾਰ, ਸਹਿਕਾਰੀ ਸਭਾਵਾਂ ਨੂੰ ਪੜਤਾਲ ਦੇ ਹੁਕਮ ਦਿੱਤੇ ਹਨ । ਇਸ ਅਧਿਕਾਰੀ ਦੀ ਅੰਤਿਰਮ ਰਿਪੋਰਟ ਮੈਨੂੰ ਪ੍ਰਾਪਤ ਹੋਈ ਹੈ । ਇਸ ਅੰਤਿਰਮ ਰਿਪੋਰਟ ਦੇ ਮੁਤਾਬਿਕ ਸੋਧਿਆ ਗਿਆ ਜਵਾਬ ਮੈਂ ਸਦਨ ਦੀ ਮੇਜ਼ ਤੇ ਰੱਖਦਾ ਹਾਂ । ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਪੜਤਾਲ ਜਾਰੀ ਹੈ ਅਤੇ ਮੁਕੰਮਲ ਰਿਪੋਰਟ 60 ਦਿਨਾਂ ਦੇ ਅੰਦਰ ਅੰਦਰ ਪ੍ਰਾਪਤ ਹੋ ਜਾਵੇਗੀ । ਹੁਣ ਤੱਕ ਦੀ ਰਿਪੋਰਟ ਦੇ ਮੁਤਾਬਿਕ ਇਹ ਗੱਲ ਪਾਈ ਗਈ ਹੈ ਕਿ ਦਿਆਲਪੁਰਾ ਭਾਈਕਾ ਸਹਿਕਾਰੀ ਚਰਾਇਤੀ ਸਭਾ ਲਿਮਟਿਡ, ਦਿਆਲਪੁਰਾ ਭਾਈਕਾ ਵਲੋਂ 2702 ਕਨਾਲ 18 ਮਰਲੇ ਜ਼ਮੀਨ 1 ਜਨਵਰੀ, 1969 ਤੋਂ 31 ਦਸੰਬਰ, 1990 ਦੇ ਅਰਸੇ ਦੌਰਾਨ ਵੇਚੀ ਗਈ ਹੈ । ਇਸ ਤਰ੍ਹਾਂ ਵਿਕਰੀ ਕੀਤੀ ਗਈ ਜ਼ਮੀਨ ਦੀ ਤਸਦੀਕ ਹਲਕਾ ਪਟਵਾਰੀ ਮਾਲ ਨੇ ਕੀਤੀ ਹੈ । ਪਰੰਤੂ ਵਿਭਾਗ ਦੇ ਰਿਕਾਰਡ ਦੇ ਮੁਤਾਬਿਕ ਇਸ ਜ਼ਮੀਨ ਨੂੰ ਵੇਚਣ ਲਈ ਵਿਭਾਗ ਤੋਂ

---

*For Starred Question No. 2196 and unrevised reply thereto, please see P.V.S. Debates dated 5th March, 2001.

ਕੋਈ ਪ੍ਰਵਾਨਗੀ ਨਹੀਂ ਲਈ ਗਈ । ਸਪੀਕਰ ਸਾਹਿਬ, ਇਹ ਕਹਿਣਾ ਮੁਸ਼ਕਲ ਹੈ ਕਿ ਜ਼ਮੀਨ ਵੇਚਣ ਤੋਂ ਪਹਿਲਾਂ ਪ੍ਰਵਾਨਗੀ ਕਿਉਂ ਨਹੀਂ ਲਈ ਗਈ ? ਇਸ ਬਾਰੇ ਮੁਕੰਮਲ ਵੇਰਵੇ ਪੜਤਾਲ ਪੂਰੀ ਹੋਣ ਉਪਰੰਤ ਹੀ ਪ੍ਰਾਪਤ ਹੋ ਸਕਣਗੇ, ਕਿਉਂ ਜੋ ਸਭਾ ਦੀ ਜ਼ਮੀਨ ਬਾਰੇ ਦੀਵਾਨੀ ਅਤੇ ਫੌਜਦਾਰੀ ਕੇਸ ਚਲਦੇ ਹਨ । ਇਹ ਮੁਮਕਿਨ ਹੈ ਕਿ ਸਭਾ ਦੀ ਕਾਫੀ ਜ਼ਮੀਨ ਦੀਵਾਨੀ ਅਦਾਲਤਾਂ ਦੇ ਹੁਕਮਾਂ ਅਨੁਸਾਰ ਵੇਚੀ ਗਈ ਹੋਵੇ । ਮੈਂ ਇਹ ਵੀ ਦੱਸਣਾ ਵਾਜਬ ਸਮਝਦਾ ਹਾਂ ਕਿ ਇਸ ਸਭਾ ਨੇ ਸਰਕਾਰੀ ਜਾਂ ਕਿਸੇ ਸਹਿਕਾਰੀ ਅਦਾਰੇ ਨਾਲ ਕੋਈ ਕਾਰੋਬਾਰ ਨਹੀਂ ਕੀਤਾ, ਜਿਸ ਕਰਕੇ ਸਰਕਾਰ ਦਾ ਇਸ ਸਭਾ ਵਿਚ ਕੋਈ ਸਿੱਧਾ ਇੰਟਰਸਟ ਜਾਂ ਸਟੇਕ ਨਹੀ ਸੀ । ਇੰਜ ਜਾਪਦਾ ਹੈ ਕਿ ਇਹ ਸਭਾ ਕੁਝ ਵਿਅਕਤੀਆਂ ਵੱਲੋਂ ਆਪਣੀ ਜ਼ਮੀਨ ਨੂੰ ਲੈਂਡ ਸੀਲਿੰਗ ਲਾਅਜ਼ ਤੋਂ ਬਚਾਉਣ ਲਈ ਬਣਾਈ ਗਈ ਸੀ ਅਤੇ ਜੇਕਰ ਲੈਂਡ ਸੀਲਿੰਗ ਲਾਅਜ਼ ਦੀ ਉਲੰਘਣਾ ਕੀਤੀ ਗਈ ਹੋਵੇ ਜਾਂ ਉਸ ਪੱਖੋਂ ਸਰਕਾਰ ਦਾ ਕੋਈ ਨੁਕਸਾਨ ਹੋਇਆ ਹੋਵੇ ਤਾਂ ਇਸ ਸਬੰਧੀ ਕਾਰਵਾਈ ਮਾਲ ਵਿਭਾਗ ਕਰ ਸਕਦਾ ਹੈ । ਮੈਂ ਵਿਭਾਗ ਦੇ ਅਧਿਕਾਰੀਆਂ ਨੂੰ ਹਦਾਇਤ ਕੀਤੀ ਹੈ ਕਿ ਉਹ ਹੁਣ ਤੱਕ ਪ੍ਰਾਪਤ ਕੀਤੀ ਗਈ ਸੂਚਨਾ ਨੂੰ ਮਾਲ ਵਿਭਾਗ ਨੂੰ ਭੇਜ ਕੇ ਬੇਨਤੀ ਕਰਨ ਕਿ ਉਹ ਇਸ ਪੱਖ ਤੋਂ ਵੀ ਇਸ ਕੇਸ ਦੀ ਪੜਤਾਲ ਕਰਵਾ ਲੈਣ ।

**ਸਰਦਾਰ ਧਨਵੰਤ ਸਿੰਘ :** ਸਪੀਕਰ ਸਾਹਿਬ, ਮੈਂ ਮਾਨਯੋਗ ਵਜ਼ੀਰ ਸਾਹਿਬ ਦਾ ਬੜਾ ਸਤਿਕਾਰ ਕਰਦਾ ਹਾਂ ਕਿ ਉਨ੍ਹਾਂ ਨੇ ਰਿਕਾਰਡ ਤੇ ਫੈਕਟਸ ਹਾਊਸ ਦੇ ਸਾਹਮਣੇ ਲਿਆਂਦੇ ਹਨ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹੈ ਕਿ ਜਿਸ ਵਲੋਂ ਇਹ ਸੁਸਾਇਟੀ ਕਾਨੂੰਨ ਦੀ ਉਲੰਘਣਾ ਕੀਤੀ ਗਈ ਹੈ, ਉਸ ਖਿਲਾਫ ਕ੍ਰਿਮੀਨਲ ਕੇਸ ਬਣਦਾ ਹੈ । ਕੀ ਮੰਤਰੀ ਜੀ ਉਸ ਦੇ ਖਿਲਾਫ ਕ੍ਰਿਮੀਨਲ ਕੇਸ ਰਜਿਸਟਰ ਕਰਵਾਉਣਗੇ ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਆਪਣੀ ਗੱਲ ਜਿਹੜੀ ਕਹੀ ਹੈ, ਉਸ ਵਿਚ ਕਿਹਾ ਹੈ ਕਿ ਹੋ ਸਕਦਾ ਹੈ ਕਿ ਅਦਾਲਤੀ ਹੁਕਮਾਂ ਅਨੁਸਾਰ ਇਹ ਜ਼ਮੀਨ ਵੇਚੀ ਗਈ ਹੋਵੇ, ਪੜਤਾਲ ਜਾਰੀ ਹੈ । 60 ਦਿਨਾਂ ਵਿਚ ਰਿਪੋਰਟ ਆ ਜਾਵੇਗੀ । ਜੇ ਕੋਈ ਅਫਸਰ ਦੋਸ਼ੀ ਪਾਇਆ ਗਿਆ ਤਾਂ ਉਸ ਖਿਲਾਫ ਐਕਸ਼ਨ ਹੋਵੇਗਾ ।

**ਸਰਦਾਰ ਧਨਵੰਤ ਸਿੰਘ :** ਮੇਹਰਬਾਨੀ ਜੀ । (ਵਿਘਨ)

**ਸ੍ਰੀ ਸਪੀਕਰ :** ਹੁਣ ਏਜੰਡੇ ਦੀ ਅਗਲੀ ਆਈਟਮ ਲਵਾਂਗੇ । ਥੋੜ੍ਹੀ ਮੋਹਲਤ ਦਾ ਪ੍ਰਸ਼ਨ ਨੰ: 2415 ਹਾਂ ਜੀ, ਛੱਜਲਵੱਡੀ ਜੀ ।

---

## SHORT NOTICE STARRED QUESTION AND ANSWER

### ਯਾਮਾ ਰਾਓ-ਗੁੱਜਰਪੁਰਾ ਸੜਕ ਦੀ ਮੁਰੰਮਤ

*2415. **ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੈਂਦੇ ਪਿੰਡ ਯਾਮਾਰਾਓ ਤੋਂ ਗੁੱਜਰਪੁਰਾ ਤੱਕ ਦੀ ਲਿੰਕ ਸੜਕ ਬੜੀ ਖਸਤਾ ਹਾਲਤ ਵਿੱਚ ਹੈ; ਅਤੇ ਇਸ ਸੜਕ ਤੇ ਟ੍ਰੈਕਟਰ ਅਤੇ ਟ੍ਰਾਲੀਆਂ ਚਲਾਉਣਾ ਵੀ ਮੁਸ਼ਕਲ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਇਸ ਕਾਰਨ ਕਰਕੇ ਇਸ ਰੂਟ ਤੇ ਬੱਸ ਸੇਵਾ ਬੰਦ ਕਰ ਦਿੱਤੀ ਗਈ ਹੈ;

[ਸਰਦਾਰ ਰਣਜੀਤ ਸਿੰਘ ਛੱਜਲਵੱਡੀ ]

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਉਕਤ ਸੜ੍ਹਕ ਨੂੰ ਮੁਰੰਮਤ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ,** : (ੳ) ਹਾਂ ਜੀ;

(ਅ) ਨਹੀਂ ਜੀ, ਬੱਸ ਸੇਵਾ ਚਾਲੂ ਹੈ ।

(ੲ) ਇਸ ਸੜਕ ਦੀ ਪਹਿਲਾਂ ਮੁਰੰਮਤ ਸਾਲ ਨਵੰਬਰ, 1996 ਵਿੱਚ ਕੀਤੀ ਗਈ ਸੀ । ਇਹ ਸੜਕ ਦੋਬਾਰਾ ਮੁਰੰਮਤ ਵਾਸਤੇ ਸਾਲ 2003-2004 ਵਿੱਚ ਡਿਊ ਬਣਦੀ ਹੈ, ਉਸ ਸਮੇਂ ਇਸ ਦੀ ਮੁਰੰਮਤ ਕਰਵਾ ਦਿੱਤੀ ਜਾਵੇਗੀ ।

ਇਸ ਸੜਕ ਦਾ ਵਾਅਦਾ ਮਿਤੀ 22 ਜਨਵਰੀ, 2001 ਨੂੰ ਸਾਡੇ ਸਤਿਕਾਰਯੋਗ ਸੀ.ਐਮ. ਸਾਹਿਬ ਨੌਸ਼ਹਿਰਾ ਪੰਨੂਆਂ ਵਿਖੇ ਕਰ ਆਏ ਸੀ । ਇਹ ਸੜਕ ਜਿਹੜੀ ਹੈ, ਇਹ ਬਹੁਤ ਜ਼ਰੂਰੀ ਹੈ ਕਿਉਂਕਿ ਇਸ ਸੜਕ ਦੀ ਲੰਬਾਈ 8 ਕਿਲੋਮੀਟਰ ਤੋਂ ਉਪਰ ਹੈ ਇਸ ਦੇ ਉਪਰ ਲੋਕਾਂ ਦੀ ਆਵਾਜਾਈ ਬਹੁਤ ਜ਼ਿਆਦਾ ਹੈ । ਸੜਕ ਬਹੁਤ ਜ਼ਰੂਰੀ ਹੋਣ ਕਰਕੇ ਸਾਡੇ ਸੀ.ਐਮ. ਸਾਹਿਬ ਦੇ ਹੁਕਮ ਮੁਤਾਬਿਕ ਅਸੀਂ ਇਸ ਨੂੰ ਬਣਾ ਦੇਵਾਂਗੇ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਛੇਤੀ ਤਾਂ ਇਨ੍ਹਾਂ ਨੇ ਕਹਿ ਦਿੱਤਾ ਕਿ ਬਣਾ ਦੇਵਾਂਗੇ । ਇਹ ਸੜਕ ਨੂੰ ਜੂਨ, 2004 ਵਿੱਚ ਡਿਊ ਦੱਸਦੇ ਹਨ । ਇਸ ਸੜਕ ਤੇ ਲਗਭਗ ਤੀਹ ਹਜ਼ਾਰ ਪਬਲਿਕ ਦਾ ਲਾਂਘਾ ਹੈ । ਤਹਿਸੀਲ ਹੈਡਕੁਵਾਟਰ ਅਤੇ ਜ਼ਿਲ੍ਹਾ ਹੈਡਕਵਾਟਰ ਨੂੰ ਜਾਣ ਵਾਸਤੇ ਬੱਸਾਂ ਬਿਲਕੁੱਲ ਬੰਦ ਹੋ ਗਈਆਂ ਹਨ । ਇਥੋਂ ਗੰਨੇ ਦੀਆਂ ਟਰਾਲੀਆਂ ਜਾਦੀਆਂ ਹਨ ਔਰ 4-5 ਐਕਸੀਡੈਂਟ ਵੀ ਹੋ ਚੁੱਕੇ ਹਨ । ਗੱਡੀ ਇਥੋਂ ਦੀ ਜਾ ਨਹੀਂ ਸਕਦੀ । ਜੇਕਰ ਸੜਕ ਛੇਤੀ ਨਾ ਬਣਾਈ ਤਾਂ ਕਿਸਾਨਾਂ ਦਾ ਗੰਨਾ ਮਿੱਲਾਂ ਤੱਕ ਜਾ ਨਹੀਂ ਸਕਣਾ । ਮੈਂ ਸਮਝਦਾ ਹਾਂ ਕਿ ਮੰਤਰੀ ਜੀ ਲੋਕ ਹਿਤਾਂ ਨੂੰ ਮੁੱਖ ਰੱਖ ਕੇ ਇਹ ਵਾਅਦਾ ਕਰਨ ਕਿ ਕਦੋਂ ਤੱਕ ਸੜਕ ਬਣਾ ਦਿੱਤੀ ਜਾਵੇਗੀ ਅਤੇ ਕਿੰਨੇ ਸਮੇਂ ਵਿੱਚ ਬਣਾ ਦੇਣਗੇ ? ਇਸ ਸੜਕ ਨਾਲ ਇਹ ਵੀ ਗੱਲ ਹੈ ਕਿ ਇਹ ਲਿੰਕ ਰੋਡ ਹੈ ਪਰ ਇਸ ਤੇ ਬੱਸਾਂ ਦੀ ਆਵਾਜਾਈ ਪੰਜ ਮਿੰਟ ਦੀ ਹੈ, ਹੈਵੀ ਟਰੈਫਿਕ ਚਲਦੀ ਹੈ । ਇਸ ਸੜਕ ਦਾ ਮੈਟੀਰੀਅਲ ਲਿੰਕ ਰੋਡ ਵਾਲਾ ਹੈ । ਜੇਕਰ ਇਸ ਨੂੰ ਪਲੇਨ ਰੋਡ ਵਿੱਚ ਪਾ ਲਿਆ ਜਾਵੇ ਅਤੇ ਇਸ ਨੂੰ ਚੌੜਾ ਕਰ ਦਿੱਤਾ ਜਾਵੇ ਤਾਂ ਸੜਕ ਲੰਬਾ ਸਮਾਂ ਕੱਢ ਸਕਦੀ ਹੈ । ਨਹੀਂ ਤਾਂ ਇਹ ਸੜਕ ਬਣਨ ਤੋਂ ਬਾਅਦ 15 ਦਿਨਾਂ ਵਿੱਚ ਟੁੱਟ ਜਾਂਦੀ ਹੈ । ਉਥੇ ਪਬਲਿਕ ਨੂੰ ਪ੍ਰਾਬਲਮ ਹੁੰਦੀ ਹੈ, ਇਸ ਲਈ ਮਨਿਸਟਰ ਸਾਹਿਬ ਵਾਅਦਾ ਕਰਨ ਕਿ ਇਸ ਸੜਕ ਨੂੰ ਚੌੜਾ ਕੀਤਾ ਜਾਵੇਗਾ ਔਰ ਪਲੇਨ ਰੋਡ ਵਿੱਚ ਪਾਇਆ ਜਾਵੇਗਾ ਅਤੇ ਇਹ ਦੱਸਣ ਕਿ ਕਿੰਨੇ ਸਮੇਂ ਵਿੱਚ ਬਣਾ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਕਹਿ ਦਿੱਤਾ ਹੈ ਕਿ ਇਸ ਦੀ ਮਿਆਦ ਤਾਂ ਹਾਲੇ 2004 ਵਿੱਚ ਪੂਰੀ ਹੋਣੀ ਹੈ ਪਰ ਇਸ ਬਾਰੇ ਸੀ.ਐਮ. ਸਾਹਿਬ ਦਾ ਹੁਕਮ ਹੈ । ਇਹ ਗੰਨੇ ਦੀ ਗੱਲ ਕਰਦੇ ਹਨ ਪਰ ਗੰਨਾ ਤਾਂ ਮੁੱਕ ਚੁੱਕਾ ਹੈ । ਗੰਨੇ ਦੀ ਢੁਆਈ ਤਾਂ ਖਤਮ ਹੋ ਗਈ ਹੈ । ਇਹ ਸੜਕ ਗੰਨੇ ਕਰਕੇ ਨਹੀਂ ਬਣਾਉਣੀ ਹੈ ਬਲਕਿ ਸੀ.ਐਮ. ਸਾਹਿਬ ਦੇ ਹੁਕਮਾਂ ਕਰਕੇ ਬਣਾਉਣੀ ਹੈ । ਕਿਉਂਕਿ ਸੀ.ਐਮ. ਸਾਹਿਬ ਨੇ ਵਾਅਦਾ ਕੀਤਾ ਸੀ । ਇਸ ਕਰਕੇ ਇਹ ਸੜਕ ਬਹੁਤ ਜਲਦੀ ਬਣਾਈ ਜਾਵੇਗੀ । ਜਿੰਨੀ ਛੇਤੀ ਤੁਸੀਂ ਸੋਚਦੇ ਹੋ, ਸ਼ਾਇਦ ਉਸ ਤੋਂ ਵੀ ਪਹਿਲਾਂ ਬਣਾਈ ਜਾਵੇਗੀ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਦਾ ਹਾਂ ਕਿ ਇਹ ਸੜਕ ਚਾਹੇ ਸੀ.ਐਮ. ਸਾਹਿਬ ਦੇ ਕਹੇ ਤੇ ਬਣਾਉਣ, ਚਾਹੇ ਕਿਸੇ ਦੇ ਕਹਿਣ ਤੇ

ਬਣਾਉਣ । ਇਹ ਖੇਤੀਬਾੜੀ ਮੰਤਰੀ ਹਨ ਔਰ ਇਨ੍ਹਾਂ ਨੂੰ ਪਤਾ ਨਹੀਂ ਕਿ ਮਿੱਲਾਂ 15 ਅਪ੍ਰੈਲ ਤੱਕ ਚੱਲਣੀਆਂ ਹਨ । ਭਾਵੇਂ ਵਿਧਾਨ ਸਭਾ ਦੀ ਕੋਈ ਟੀਮ ਜਾਂ ਕੇ ਮੌਕਾ ਦੇਖ ਆਵੇ, ਉਥੇ 35% ਗੰਨੇ ਦੀ ਫਸਲ ਅਜੇ ਖੜ੍ਹੀ ਹੈ । ਮੰਤਰੀ ਜੀ ਭਾਵੇਂ ਮੁੱਖ ਮੰਤਰੀ ਜੀ ਦੇ ਕਹੇ ਤੇ ਸੜਕ ਬਣਾਉਣ ਜਾਂ ਕਿਸੇ ਦੇ ਕਹਿਣ ਕਹਾਉਣ ਤੇ ਬਣਾਉਣ, ਮੈਨੂੰ ਕੋਈ ਇਤਰਾਜ਼ ਨਹੀਂ.....

**ਸ੍ਰੀ ਸਪੀਕਰ :** ਤੁਸੀਂ ਕੁਐਸਚਨ ਤਾਂ ਪੁੱਟ ਕਰੋ, ਲੈਕਚਰ ਘੱਟ ਕਰੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਲੈਕਚਰ ਨਹੀਂ ਕਰਦਾ ਜੀ ! ਇਹ ਡੇਟ-ਬਾਊਂਡ ਕਰਨ ਕਿ ਕਦੋਂ ਤੱਕ ਇਸ ਸੜਕ ਨੂੰ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰ ਚੁੱਕਾ ਹਾਂ ** ** ** ਇਨ੍ਹਾਂ ਨੂੰ ਅਜਿਹੀ ਗੱਲ ਨਹੀਂ ਕਰਨੀ ਚਾਹੀਦੀ ਸਗੋਂ ਸੀ.ਐਮ. ਸਾਹਿਬ ਦਾ ਸਤਿਕਾਰ ਕਰਨਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੇ ਹੁਕਮਾਂ ਨਾਲ ਹੀ ਇਕ ਸੜਕ ਬਣਨ ਲੱਗੀ ਹੈ । ਇਸ ਕਰਕੇ ਜੋ ਨੌਸ਼ਹਿਰਾ ਪੰਨੂਆ ਵਿਖੇ ਇਨ੍ਹਾਂ ਨੇ ਕਿਹਾ ਹੈ, ਉਹ ਕਰਾਂਗੇ ।

**ਸ੍ਰੀ ਸਪੀਕਰ :** ਇਹ ਐਕਸਪੰਜ ਕਰ ਦੇਣਾ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਸਰਦਾਰ ਗੁਰਦੇਵ ਸਿੰਘ ਬਾਦਲ ਜੀ ਨੇ ਹੀ ਇਹ ਗੱਲ ਕਹੀ ਹੈ । ਅਸੀਂ ਤਾਂ ਲੀਡਰ ਆਫ ਦਿ ਹਾਊਸ ਦਾ ਪੂਰਾ ਸਤਿਕਾਰ ਕਰਦੇ ਹਾਂ । ** **

**ਸ੍ਰੀ ਸਪੀਕਰ :** ਇਹ ਐਕਸਪੰਜ ਕਰ ਦੇਣਾ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਕੀ ਇਹ ਇਸ ਸੜਕ ਨੂੰ ਪੂਰਾ ਕਰਨ ਲਈ ਉਸੇ ਤਰ੍ਹਾਂ ਟਾਈਮ-ਬਾਊਂਡ ਕਰ ਸਕਦੇ ਹਨ ਜਿਸ ਤਰ੍ਹਾਂ ਬੁਢਲਾਡੇ ਅਤੇ ਮਾਨਸਾ ਵਿੱਚ ਟਾਈਮ ਬਾਊਂਡ ਕੀਤਾ ਜਾ ਰਿਹਾ ਹੈ ? ਇਸ ਤਰ੍ਹਾਂ ਇਹ ਇਸ ਸੜਕ ਨੂੰ ਟਾਈਮ-ਬਾਊਂਡ ਕਿਉਂ ਨਹੀ ਕਰਦੇ ? ਕੀ ਇਹ ਇਸ ਸੜਕ ਨੂੰ ਬਣਾਉਣ ਬਾਰੇ ਟਾਈਮ-ਫਿਕਸ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਜੋ ਇਨ੍ਹਾਂ ਨੇ ਮੇਰੇ ਬਾਰੇ ਸ਼ਬਦ ਕਹੇ ਹਨ, (ਵਿਘਨ) ਉਸ ਲਈ ਇਨ੍ਹਾਂ ਤੋਂ ਮੁਆਫੀ ਮੰਗਵਾਓ ।

**ਸ੍ਰੀ ਸਪੀਕਰ :** ਉਹ ਸ਼ਬਦ ਆਲਰੇਡੀ ਐਕਸਪੰਜ ਕਰ ਦਿੱਤੇ ਹਨ । ਤੁਹਾਨੂੰ ਕੋਈ ਇਸ ਸੜਕ ਲਈ ਫੰਡਜ਼ ਦੀ ਪ੍ਰਾਬਲਮ ਨਹੀਂ ਹੈ ।

**ਮੰਤਰੀ :** ਮੈਂ ਕਹਿੰਦਾ ਹਾਂ ਕਿ ਇਹ ਸੜਕ ਬਹੁਤ ਜ਼ਰੂਰੀ ਹੈ । ਇਹ ਬਣਵਾ ਦਿਆਂਗੇ ਅਤੇ ਹੁਣ ਮਾਨਯੋਗ ਮੈਂਬਰ ਸਾਹਿਬ ਦਾ ਹੁਕਮ ਵੀ ਮੰਨ ਲੈਂਦੇ ਹਾਂ ।

---

## UNSTARRED QUESTIONS AND ANSWERS

### ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ।

533. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸੂਚਨਾ ਅਤੇ ਲੋਕ ਸੰਪਰਕ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਜਨਵਰੀ 2000 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਲੋਕ ਸੰਪਰਕ ਵਿਭਾਗ ਦੁਆਰਾ ਅਖਬਾਰਾਂ ਵਿੱਚ ਪ੍ਰਕਾਸ਼ਿਤ ਕਰਵਾਏ ਗਏ ਇਸ਼ਤਿਹਾਰਾਂ ਤੇ ਕੀਤੇ ਗਏ ਖਰਚੇ ਦੇ ਅਖਬਾਰ-ਵਾਰ ਵੇਰਵੇ ਕੀ ਹਨ;

---

**Expunged as ordered by the Chair.

[ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਇਸ਼ਤਿਹਾਰ ਕਿਨ੍ਹਾਂ ਮੌਕਿਆਂ ਤੇ ਪ੍ਰਕਾਸ਼ਿਤ ਕਰਵਾਏ ਗਏ ਸਨ ਅਤੇ ਉਨ੍ਹਾਂ ਸ਼ਖਸੀਅਤਾਂ ਦੇ ਨਾਂ ਕੀ ਹਨ ਜਿਨ੍ਹਾਂ ਦੀਆਂ ਫੋਟੋਆਂ ਅਖਬਾਰਾਂ ਵਿੱਚ ਦਿੱਤੇ ਇਸ਼ਤਿਹਾਰਾਂ ਵਿੱਚ ਵੀ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ ?

**ਸਰਦਾਰ ਨੱਥਾ ਸਿੰਘ ਦਾਲਮ :** (ੳ) ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਵਲੋਂ ਜਨਵਰੀ, 2000 ਤੋਂ ਫਰਵਰੀ, 2001 ਤੱਕ ਵੱਖ-ਵੱਖ ਅਖਬਾਰਾਂ ਵਿੱਚ ਪ੍ਰਕਾਸ਼ਿਤ ਕਰਾਏ ਗਏ ਇਸ਼ਤਿਹਾਰਾਂ ਦਾ ਪ੍ਰਤੀ ਅਖਬਾਰ ਕੀਤਾ ਗਿਆ ਖਰਚਾ ਵਿਭਾਗ ਕੋਲ ਰਿਕਾਰਡ ਅਨੁਸਾਰ ਅਨੁਲੱਗ-1 ਤੇ ਨੱਥੀ ਹੈ ।

(ਅ) ਜਿਨਾਂ ਸ਼ਖਸੀਅਤਾਂ ਦੀਆਂ ਫੋਟੋਆਂ ਇਸ਼ਤਿਹਾਰਾਂ ਵਿੱਚ ਪ੍ਰਕਾਸ਼ਿਤ ਕੀਤੀਆਂ ਗਈਆਂ ਅਤੇ ਜਿਸ ਮੌਕੇ ਤੇ ਇਸ਼ਤਿਹਾਰ ਪ੍ਰਕਾਸ਼ਿਤ ਕੀਤੇ ਗਏ ਸਨ, ਬਾਰੇ ਸੂਚਨਾ ਵਿਭਾਗ ਕੋਲ ਉਪਲਬਧ ਰਿਕਾਰਡ ਅਨੁਸਾਰ ਅਨੁਲੱਗ-2 ਤੇ ਨੱਥੀ ਹੈ ।

**ਅਨੁਲੱਗ-1**

**ਵੱਖ-ਵੱਖ ਅਖਬਾਰਾਂ ਵਿੱਚ ਜਨਵਰੀ 2000 ਤੋਂ ਫਰਵਰੀ 2001 ਤੱਕ ਪ੍ਰਕਾਸ਼ਿਤ ਕੀਤੇ ਗਏ ਇਸ਼ਤਿਹਾਰਾਂ ਤੇ ਖਰਚ ਦਾ ਅਖਬਾਰ-ਵਾਰ ਵੇਰਵਾ ।**

| ਲੜੀ ਨੰ: Sr. No. | ਅਖਬਾਰ ਦਾ ਨਾਂ | Name of the Newspaper | ਖਰਚਾ (ਰੁਪਏ) Expenditure (Rs.) |
|---|---|---|---|
| 1. | ਟਾਈਮਜ਼ ਆਫ ਇੰਡੀਆ, ਦਿੱਲੀ | Times of India, Delhi | 5,21,754.00 |
| 2. | ਹਿੰਦੁਸਤਾਨ ਟਾਈਮਜ਼, ਦਿੱਲੀ | Hindustan Times, Delhi | 5,47,776.00 |
| 3. | ਸਟੇਟਸਮੈਨ, ਦਿੱਲੀ | Statesman, Delhi | 15,000.00 |
| 4. | ਪਾਇਨੀਅਰ, ਦਿੱਲੀ | Pioneer, Delhi | 12,690.00 |
| 5. | ਟ੍ਰਿਬਿਊਨ, ਚੰਡੀਗੜ੍ਹ | Tribune, Chandigarh | 4,27,527.00 |
| 6. | ਇੰਡੀਅਨ ਐਕਸਪ੍ਰੈਸ, ਚੰਡੀਗੜ੍ਹ | Indian Express, Chandigarh | 1,52,237.00 |
| 7. | ਇੰਡੀਅਨ ਐਕਸਪ੍ਰੈਸ, ਦਿੱਲੀ | Indian Express, Delhi | 5,530.00 |
| 8. | ਯੁੱਗ ਮਾਰਗ, ਚੰਡੀਗੜ੍ਹ | Yug Marg, Chandigarh | 15,240.00 |
| **ਪੰਜਾਬੀ ਦੇ ਰੋਜ਼ਾਨਾ ਅਖਬਾਰ** | | **Daily Punjabi Language :** | |
| 1. | ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ | Punjabi Tribune, Chandigarh | 1,70,418.00 |
| 2. | ਅਜੀਤ, ਜਲੰਧਰ | Ajit, Jalandhar | 4,25,635.00 |
| 3. | ਜੱਗ ਬਾਣੀ, ਜਲੰਧਰ | Jag Bani, Jalandhar | 4,09,181.00 |
| 4. | ਅਕਾਲੀ ਪੱਤਰਕਾ, ਜਲੰਧਰ | Akali Patrika, Jalandhar | 68,914.00 |
| 5. | ਨਵਾਂ ਜ਼ਮਾਨਾ, ਜਲੰਧਰ | Nawan Zamana, Jalandhar | 69,458.00 |
| 6. | ਅੱਜ ਦੀ ਆਵਾਜ਼, ਜਲੰਧਰ | Aj Di Awaz, Jalandhar | 61,514.00 |
| 7. | ਸਮਰਾਟ, ਜਲੰਧਰ | Samrat, Jalandhar | 7,208.00 |
| 8. | ਸੂਰਜ, ਲੁਧਿਆਣਾ | Suraj, Ludhiana | 12,308.00 |
| 9. | ਰੋਵਰ, ਲੁਧਿਆਣਾ | Rover, Ludhiana | 14,101.00 |
| 10. | ਪੰਜਾਬ ਬੁਲੇਟਿਨ, ਲੁਧਿਆਣਾ | Punjab Bulletin, Ludhiana | 8,517.00 |
| 11. | ਤਰਜਮਾਨ, ਲੁਧਿਆਣਾ | Tarjman, Ludhiana | 11,934.00 |
| 12. | ਜੱਗ ਜੋਤ, ਲੁਧਿਆਣਾ | Jag Jot, Ludhiana | 13,056.00 |

| ਲੜੀ ਨੰ: Sr. No. | ਅਖਬਾਰ ਦਾ ਨਾਂ | Name of the Newspaper | ਖਰਚਾ (ਰੁਪਏ) Expenditure (Rs.) |
|---|---|---|---|
| 13. | ਕੌਮੀ ਦੇਣ, ਸੰਗਰੂਰ | Qumi Den, Sangrur | 6,842.00 |
| 14. | ਚੜ੍ਹਦੀ ਕਲਾ, ਪਟਿਆਲਾ | Chardi Kala, Patiala | 54,450.00 |
| 15. | ਸਮਸ਼ੇਰ ਹਿੰਦ, ਪਟਿਆਲਾ | Samshir Hind, Patiala | 3,238.00 |
| 16. | ਪੰਥ ਖਾਲਸਾ, ਪਟਿਆਲਾ | Panth Khalsa, Patiala | 6,842.00 |
| 17. | ਰਣਜੀਤ, ਪਟਿਆਲਾ | Ranjit, Patiala | 33,013.00 |
| 18. | ਨਵੀਂ ਸਵੇਰ, ਪਟਿਆਲਾ | Navin Sawer, Patiala | 3,978.00 |
| 19. | ਪਹੁ ਫੁੱਟੀ, ਪਟਿਆਲਾ | Pauh Phutti, Patiala | 13,056.00 |
| 20. | ਧੜੱਲੇਦਾਰ, ਪਟਿਆਲਾ | Dharledar, Patiala | 9,400.00 |
| 21. | ਗਿਆਨਵਾਨ, ਪਟਿਆਲਾ | Gianwan, Patiala | 15,171.00 |
| 22. | ਸੈਨਾਪਤੀ, ਪਟਿਆਲਾ | Senapati, Patiala | 7,956.00 |
| 23. | ਤੀਰ ਕੁਮਾਨ, ਪਟਿਆਲਾ | Tirquman, Patiala | 10,812.00 |
| 24. | ਹਜ਼ਾਰਾ ਪੱਤਰਕਾ, ਪਟਿਆਲਾ | Hazara Patrika, Patiala | 2,839.00 |
| 25. | ਪਿਆਸ, ਪਟਿਆਲਾ | Pyas, Patiala | 8,517.00 |
| 26. | ਆਸ਼ਿਆਨਾ, ਪਟਿਆਲਾ | Ashiana, Patiala | 10,812.00 |
| 27. | ਯੂ.ਪੀ. ਪੰਜਾਬ ਸਮਾਚਾਰ, ਸਹਾਰਨਪੁਰ | U.P. Punjab Samachar, Saharanpur | 3,238.00 |
| 28. | ਜਥੇਦਾਰ, ਦਿੱਲੀ | Jathedar, Delhi | 3,978.00 |
| 29. | ਪੰਥਕ ਸਮਾਚਾਰ, ਦਿੱਲੀ | Panthak Samachar, Delhi | 3,340.00 |
| 30. | ਚੜ੍ਹਦੀ ਕਲਾ, ਦਿੱਲੀ | Chardi Kala, Delhi | 3,978.00 |
| 31. | ਮਿਹਨਤ, ਜਲੰਧਰ | Mehnat, Jalandhar | 7,208.00 |
| 32. | ਅਜ਼ਾਦ ਆਵਾਜ਼, ਪਟਿਆਲਾ | Azad Awaz, Patiala | 2,354.00 |
| 33. | ਦੇਸ਼ ਸੇਵਕ, ਚੰਡੀਗੜ੍ਹ | Desh Sewak, Chandigarh | 50,575.00 |
| 34. | ਦੇਸ਼ ਪ੍ਰਦੇਸ਼, ਪਟਿਆਲਾ | Desh Pardesh, Patiala | 3,604.00 |
| 35. | ਸਰਪੰਚ, ਚੰਡੀਗੜ੍ਹ | Sarpanch, Chandigarh | 2,839.00 |
| 36. | ਅਜ਼ਾਦ ਸੋਚ, ਭਵਾਨੀਗੜ੍ਹ | Azad Soach, Bhwanigarh | 5,678.00 |
| 37. | ਗਰਜ਼ਦੀ ਸਵੇਰ, ਪਟਿਆਲਾ | Garjdi Saver, Patiala | 6,476.00 |
| 38. | ਲੋਕ ਰਣ, ਰਾਜਪੁਰਾ | Lok Ran, Rajpura | 3,238.00 |
| 39. | ਐਜੂਕੇਟਰ, ਦਿੱਲੀ | Educator, Delhi | 3,978.00 |
| 40. | ਵਰਲਡ ਐਕਸਪ੍ਰੈਸ, ਪਟਿਆਲਾ | World Express, Patiala | 3,238.00 |
| 41. | ਨੂਰੀ ਕਿਰਨ, ਪਟਿਆਲਾ | Noori Kiran, Patiala | 3,238.00 |
| 42. | ਮੇਲ ਮਿਲਾਪ, ਦਿੱਲੀ | Mel Milap, Delhi | 3,238.00 |

ਰੋਜ਼ਾਨਾ ਹਿੰਦੀ ਅਖਬਾਰ Daily Hindi Language :

| Sr. No. | ਅਖਬਾਰ ਦਾ ਨਾਂ | Name of the Newspaper | Expenditure (Rs.) |
|---|---|---|---|
| 1. | ਪੰਜਾਬ ਕੇਸਰੀ, ਜਲੰਧਰ | Punjab Kesari, Jalandhar | 10,98,480.00 |
| 2. | ਪੰਜਾਬ ਕੇਸਰੀ, ਦਿੱਲੀ | Punjab Kesari, Delhi | 27,378.00 |
| 3. | ਵੀਰ ਪ੍ਰਤਾਪ, ਜਲੰਧਰ | Vir Partap, Jalandhar | 52,832.00 |
| 4. | ਹਿੰਦੀ ਮਿਲਾਪ, ਜਲੰਧਰ | Hindi Milap, Jalandhar | 52,456.00 |
| 5. | ਸੰਧਿਆ ਚਿਰਾਗ, ਜਲੰਧਰ | Sandhya Chirag, Jalandhar | 2,099.00 |
| 6. | ਐਮ.ਆਰ. ਖਬਰੇ, ਜਲੰਧਰ | M.R. Khabren, Jalandhar | 3,238.00 |

[ਸੂਚਨਾ ਤੇ ਲੋਕ ਸੰਪਰਕ ਮੰਤਰੀ]

| ਲੜੀ ਨੰ: Sr. No. | ਅਖਬਾਰ ਦਾ ਨਾਂ | Name of the Newspaper | ਖਰਚਾ (ਰੁਪਏ) Expenditure (Rs.) |
|---|---|---|---|
| 7. | ਉਤਮ ਹਿੰਦੂ, ਜਲੰਧਰ | Uttam Hindhu, Jalandhar | 23,926.00 |
| 8. | ਦੈਨਿਕ ਟ੍ਰਿਬਿਊਨ, ਚੰਡੀਗੜ੍ਹ | Dainak Tribune, Chandigarh | 53,688.00 |
| 9. | ਅਰਥ ਪ੍ਰਕਾਸ਼, ਚੰਡੀਗੜ੍ਹ | Arth Parkash, Chandigarh | 6,476.00 |
| 10. | ਭਾਰਤ ਦੇਸ਼ ਹਮਾਰਾ, ਪਟਿਆਲਾ | Bharat Desh Hamara, Patiala | 3,604.00 |
| 11. | ਨਯਾ ਲੋਕ ਯੁੱਗ, ਚੰਡੀਗੜ੍ਹ | Naya Lok Yug, Chandigarh | 6,077.00 |
| 12. | ਕਮਲ ਨੇਤਰ, ਲੁਧਿਆਣਾ | Kamal Nettar, Ludhiana | 4,352.00 |
| 13. | ਹਿੰਦੁਸਤਾਨ ਹਿੰਦੀ, ਦਿੱਲੀ | Hindustan Hindi, Delhi | 7,981.00 |
| 14. | ਨਵ-ਭਾਰਤ ਟਾਈਮਜ਼, ਦਿੱਲੀ | Nav Bharat Times, Delhi | 25,857.00 |
| 15. | ਦੈਨਿਕ ਜਾਗਰਣ, ਦਿੱਲੀ | Dainak Jagran, Delhi | 1,09,347.00 |
| 16. | ਅਜੀਤ ਸਮਾਚਾਰ, ਜਲੰਧਰ | Ajit Samachar, Jalandhar | 1,63,678.00 |
| 17. | ਸ਼ੇਰ ਮਾਲਵਾ, ਰਾਜਪੁਰਾ | Sher Malwa, Rajpura | 3,604.00 |
| 18. | ਦਿਵਿਯਾ ਹਿਮਾਚਲ, ਪੰਚਕੂਲਾ | Divya Himachal, Panchkula | 53,974.00 |
| 19. | ਅਮਰ ਉਜਾਲਾ, ਚੰਡੀਗੜ੍ਹ | Amar Ujala, Chandigarh | 1,00,265.00 |
| 20. | ਦੈਨਿਕ ਭਾਸਕਰ, ਚੰਡੀਗੜ੍ਹ | Dainak Bhaskar, Chandigarh | 2,01,702.00 |
| **ਰੋਜ਼ਾਨਾ ਉਰਦੂ ਅਖਬਾਰ Daily Urdu Language :** | | | |
| 1. | ਹਿੰਦ ਸਮਾਚਾਰ, ਜਲੰਧਰ | Hind Samachar, Jalandhar | 37,254.00 |
| 2. | ਲੁਧਿਆਣਾ ਪੋਸਟ, ਲੁਧਿਆਣਾ | Ludhiana Post, Ludhiana | 2,185.00 |
| 3. | ਪ੍ਰਤਾਪ, ਦਿੱਲੀ | Partap, Delhi | 3,238.00 |
| 4. | ਪੰਛੀ, ਲੁਧਿਆਣਾ | Panchi, Ludhiana | 2,839.00 |
| 5. | ਤੇਜ, ਦਿੱਲੀ | Tej, Delhi | 1,397.00 |
| **ਪੰਜਾਬੀ ਹਫ਼ਤਾਵਾਰ :** | | | |
| 1. | ਨਿਰਭੈ ਸੇਵਕ, ਲੁਧਿਆਣਾ | Nirbhai Sweak, Ludhiana | 10,479.00 |
| 2. | ਸੁਰਖੀਆਂ, ਰਾਜਪੁਰਾ | Surkhian, Rajpura | 10,479.00 |
| 3. | ਸੁਖਰਾਜ, ਪਟਿਆਲਾ | Sukhraj, Patiala | 14,831.00 |
| 4. | ਦੇਸ਼ ਪ੍ਰਦੇਸ਼, ਪਟਿਆਲਾ | Desh Pardesh, Patiala | 7,718.00 |
| 5. | ਇੰਤਜ਼ਾਰ, ਪਟਿਆਲਾ | Intzar, Patiala | 13,821.00 |
| 6. | ਪੇਂਡੂ ਦਰਪਨ, ਪਟਿਆਲਾ | Pendu Darpan, Patiala | 2,720.00 |
| 7. | ਦਰਸ਼ਨਜੀਤ, ਪਟਿਆਲਾ | Darshanjit, Patiala | 3,450.00 |
| 8. | ਜਸਵਿੰਦਰ, ਪਟਿਆਲਾ | Jaswinder, Patiala | 4,097.00 |
| 9. | ਪੰਜਾਬੀ ਜਗਤ, ਪਟਿਆਲਾ | Punjabi Jagat, Patiala | 6,986.00 |
| 10. | ਸ਼ਹੀਦੇ ਆਜ਼ਮ, ਪਟਿਆਲਾ | Shaheed-E-Azam, Patiala | 3,493.00 |
| 11. | ਮੇਲ ਮਿਲਾਪ, ਚੰਡੀਗੜ੍ਹ | Mel Milap, Chandigarh | 3,493.00 |
| 12. | ਕੌਮੀ ਸੰਪਰਕ, ਪਟਿਆਲਾ | Qumi Samprak, Patiala | 2,049.00 |
| 13. | ਦਲੇਰ ਖਾਲਸਾ, ਅੰਮ੍ਰਿਤਸਰ | Daler Khalsa, Amritsar | 2,048.00 |
| 14. | ਪੰਥ ਪ੍ਰਕਾਸ਼, ਦਿੱਲੀ | Panth Parkash, Delhi | 6,247.00 |
| 15. | ਜਨਤਾ ਲਹਿਰ, ਚੰਡੀਗੜ੍ਹ | Janta Lehar, Chandigarh | 3,400.00 |

| ਲੜੀ ਨੰ: Sr. No. | ਅਖਬਾਰ ਦਾ ਨਾਂ Name of the Newspaper | | ਖਰਚਾ (ਰੁਪਏ) Expenditure (Rs.) |
|---|---|---|---|
| 16. | ਪੰਚਾਇਤ ਆਵਾਜ਼, ਪਟਿਆਲਾ | Panchyat Awaz, Patiala | 3,493.00 |
| 17. | ਵਿਸ਼ਵ ਏਕਤਾ, ਦਿੱਲੀ | Vishav Ekta, Delhi | 3,493.00 |
| 18. | ਮਾਨਸਰੋਵਰ ਟਾਈਮਜ਼, ਅੰਮ੍ਰਿਤਸਰ | Mansrover Times, Amritsar | 2,048.00 |
| 19. | ਪਵਿਤਰ ਬੋਧ, ਪਟਿਆਲਾ | Pavitar Bodh, Patiala | 3,128.00 |
| 20. | ਸੱਚ ਦੀ ਪਟਾਰੀ, ਬਟਾਲਾ | Sach Di Patari, Batala | 4,250.00 |
| 21. | ਲੋਕ ਯੁੱਗ, ਪਟਿਆਲਾ | Lok Yug, Patiala | 1,504.00 |
| 22. | ਦਲਿਤ ਸੁਨੇਹਾ, ਪਟਿਆਲਾ | Dalit Suneha, Patiala | 1,725.00 |
| 23. | ਦਲੇਰ ਪੰਜਾਬ, ਪਟਿਆਲਾ | Daler Punjab, Patiala | 2,048.00 |
| 24. | ਕਿਸਾਨ ਮਿਤਰ, ਦਿੱਲੀ | Kissan Mittar, Delhi | 3,859.00 |
| 25. | ਕੌਮੀ ਬੁਲਾਰਾ, | Qumi Bulara, | 2,048.00 |
| 26. | ਗਗਨ ਸਵੇਰਾ, ਨਾਭਾ | Gagan Savera, Nabha | 2,354.00 |
| 27. | ਗੈਰਤ, ਪਟਿਆਲਾ | Gairat, Patiala | 10,479.00 |
| 28. | ਜਮੂਹਰੀਅਤ, ਪਟਿਆਲਾ | Jamhuriat, Patiala | 7,956.00 |
| 29. | ਇੰਤਕਾਮ, ਪਟਿਆਲਾ | Intquam, Patiala | 4,233.00 |
| 30. | ਰੂਪ, ਪਟਿਆਲਾ | Roop, Patiala | 4,233.00 |
| 31. | ਪਟਿਆਲਾ ਐਕਸਪ੍ਰੈਸ, ਪਟਿਆਲਾ | Patiala Express, Patiala | 1,572.00 |
| 32. | ਪਾਹੁਲ ਖੰਡੇਧਾਰ, ਪਟਿਆਲਾ | Pahul Khandedar, Patiala | 3,094.00 |
| 33. | ਪਟਿਆਲਾ ਬਾਣੀ, ਪਟਿਆਲਾ | Patiala Bani, Patiala | 2,048.00 |
| 34. | ਪ੍ਰੀਤ ਸੁਨੇਹਾ, ਪਟਿਆਲਾ | Preet Suneha, Patiala | 1,504.00 |
| 35. | ਜੋਗਿੰਦਰ, ਪਟਿਆਲਾ | Joginder, Patiala | 4,233.00 |
| 36. | ਪੰਜਾਬੀ ਜਗਤ, ਪਟਿਆਲਾ | Punjabi Jagat, Patiala | 2,567.00 |
| 36-ਏ. | ਦਸਮੇਸ਼ ਪੱਤਰਕਾ, ਪਟਿਆਲਾ | Deshmesh Patrika, Patiala | 1,742.00 |
| 37. | ਆਨੰਦ ਸਮਾਚਾਰ, ਨਾਭਾ | Anand Samachar, Nabha | 2,355.00 |
| 38. | ਸੇਵਾਦਾਰ, ਦਿੱਲੀ | Sewadar, Delhi | 2,303.00 |
| 39. | ਕੌਮੀ ਮੁਸਾਫਿਰ, ਦਿੱਲੀ | Qumi Mussafir, Delhi | 918.00 |
| 40. | ਲੋਕ ਮੱਤ, ਅੰਮ੍ਰਿਤਸਰ | Lok Mat, Amritsar | 1,309.00 |

ਹਿੰਦੀ ਹਫ਼ਤਾਵਾਰ **Hindi Weeklies :**

| | | | |
|---|---|---|---|
| 1. | ਸੇਵਾਗਰਾਮ, ਦਿੱਲੀ | Sewagram, Delhi | 578.00 |
| 2. | ਚੰਡੀਗੜ੍ਹ ਦਰਸ਼ਨ, ਚੰਡੀਗੜ੍ਹ | Chandigarh Darshan, Chandigarh | 10,482.00 |
| 3. | ਸ਼ਾਕਸ਼ੀ, ਦਿੱਲੀ | Sakshi, Delhi | 6,213.00 |
| 4. | ਏਕਤਾ ਸੰਦੇਸ਼, ਦਿੱਲੀ | Ekta Sandhesh, Delhi | 578.00 |

ਉਰਦੂ ਹਫ਼ਤਾਵਾਰ **Urdu Weeklies :**

| | | | |
|---|---|---|---|
| 1. | ਨਜ਼ਰਾਨਾ, ਲੁਧਿਆਣਾ | Nazrana, Ludhiana | 9,282.00 |
| 2. | ਅਵਾਹਨ, ਬਟਾਲਾ | Awahan, Batala | 1,725.00 |

ਅੰਗਰੇਜ਼ੀ ਹਫ਼ਤਾਵਾਰ **English Weeklies :**

| | | | |
|---|---|---|---|
| 1. | ਨੋਰਦਨ ਨਿਊਜ਼, ਚੰਡੀਗੜ੍ਹ | Northern News, Chandigarh | 21,317.00 |

| ਲੜੀ ਨੰ: Sr. No. | ਅਖਬਾਰ ਦਾ ਨਾਂ | Name of the Newspaper | ਖਰਚਾ (ਰੁਪਏ) Expenditure (Rs.) |
|---|---|---|---|
| ਵਿਦੇਸ਼ੀ ਅਖਬਾਰ | | (Foreign Newspaper) : | |
| 1. | ਇੰਡੋ-ਕਨੇਡੀਅਨ ਟਾਈਮਜ਼, ਕਨੇਡਾ | Indo-Canadian Times, Canada | 30,000.00 |
| 2. | ਏਸ਼ੀਅਨ-ਅਫੇਅਰਜ਼, ਲੰਦਨ | Ashian Affairs, London | 30,000.00 |
| 3. | ਇੰਡੀਅਨ ਰਿਪੋਰਟਰ ਅਤੇ ਵਰਲਡ ਨਿਊਜ਼ (ਸ਼ਿਕਾਗੋ) ਯੂ.ਐਸ.ਏ. | Indian Reporter & World News (Chicago) U.S.A. | 87,040.00 |
| ਮਾਸਿਕ ਰਸਾਲੇ | | Monthly Magazines : | |
| 1. | ਪ੍ਰੀਤ ਲੜੀ, ਅੰਮ੍ਰਿਤਸਰ | Preet Lari, Amritsar | 8,500 00 |
| 2. | ਬੈਰੀਕੇਡ, ਲੁਧਿਆਣਾ | Baricade, Ludhiana | 16,575.00 |
| 3. | ਮਾਡਰਨ ਪ੍ਰੈਕਟੀਕਲ ਸਾਈਕੋਲੋਜੀ, ਅੰਮ੍ਰਿਤਸਰ | Modren Practical Psychology, Amritsar | 6,800.00 |
| 4. | ਸਿਰਨਾਵਾਂ, ਚੰਡੀਗੜ੍ਹ | Sirnawa, Chandigarh | 7,650.00 |
| 5. | ਪੰਜਾਬ ਟੂਡੇ, ਪਟਿਆਲਾ | Punjab Today, Patiala | 8,739.00 |
| 6. | ਮਹਿਰਮ, ਨਾਭਾ | Mehram, Nabha | 6,646.00 |
| 7. | ਇੰਟੈਗਰੇਸ਼ਨਿਸਟ, ਚੰਡੀਗੜ੍ਹ | Integrationist, Chandigarh | 6,545.00 |
| 8. | ਇਗੈਲੀਤਾਰਿਅਨ, ਅੰਮ੍ਰਿਤਸਰ | Egalitarian, Amritsar | 8,000.00 |
| 9. | ਇੰਡੋ-ਚਾਈਨਾ ਮਿਰਰ, ਮੋਹਾਲੀ | Indo-China Mirror, Mohali | 1,700.00 |
| 10. | ਘਰ ਸ਼ਿੰਗਾਰ, ਨਾਭਾ | Ghar Shingar, Nabha | 6,998.00 |
| 11. | ਕਰੰਬਲਾਂ, ਹੁਸ਼ਿਆਰਪੁਰ | Kurbulan, Hoshiarpur | 1,700.00 |
| 12. | ਮਾਡਰਨ ਖੇਤੀ, ਨਾਭਾ | Modren Kheti, Nabha | 5,618.00 |

ਅਨੁਲੱਗ-2

ਡਿਸਪਲੇ ਇਸ਼ਤਿਹਾਰ ਜੋ ਵੱਖ-ਵੱਖ ਅਖਬਾਰਾਂ ਵਿੱਚ ਸਮੇਂ-ਸਮੇਂ ਤੇ ਪ੍ਰਕਾਸ਼ਿਤ ਕਰਾਏ ਗਏ (ਜਨਵਰੀ 2000 ਤੋਂ ਫਰਵਰੀ 2001 ਤੱਕ)

| ਲੜੀ ਨੰ: | ਰਿਲੀਜ਼ ਆਰਡਰ ਨੰ: | ਅਖਬਾਰ ਵਿਚ ਇਸ਼ਤਿਹਾਰ ਪ੍ਰਕਾਸ਼ਿਤ ਕਰਨ ਦੀ ਮਿਤੀ | ਪ੍ਰਕਾਸ਼ਿਤ ਕਰਾਏ ਗਏ ਇਸ਼ਤਿਹਾਰ ਦਾ ਮੌਕਾ | ਇਸ਼ਤਿਹਾਰ ਦਾ ਸਿਰਲੇਖ | ਸ਼ਖਸੀਅਤਾਂ ਜਿਨ੍ਹਾਂ ਦੀਆਂ ਫੋਟੋਆਂ ਇਸ਼ਤਿਹਾਰ ਵਿੱਚ ਪ੍ਰਕਾਸ਼ਿਤ ਕੀਤੀਆਂ ਗਈਆਂ |
|---|---|---|---|---|---|
| 1 | 2 | 3 | 4 | 5 | 6 |
| 1. | 298 | 1-1-2000 | ਨਵੇਂ ਸਾਲ ਦੇ ਆਗਮਨ ਤੇ | ਸੁਨਹਿਰੀ ਯੁੱਗ ਵੱਲ ਵਧ ਰਿਹਾ ਪੰਜਾਬ | 1. ਫੋਟੋ-ਮੁੱਖ ਮੰਤਰੀ, ਪੰਜਾਬ<br>2. ਸਕੈਚ ਵਿਕਾਸ ਦੇ ਕੰਮਾਂ ਨੂੰ ਦਰਸਾਉਂਦੇ ਹੋਏ । |
| 2. | 299 | 29-2-2000 | ਸੰਗਤ ਦਰਸ਼ਨ ਨਵਾਂ ਸ਼ਹਿਰ | ਮੁੱਖ ਮੰਤਰੀ, ਪੰਜਾਬ ਵਲੋਂ ਨਵਾਂ ਸ਼ਹਿਰ ਵਿਖੇ ਸੰਗਤ ਦਰਸ਼ਨ | 1. ਫੋਟੋ-ਮੁੱਖ ਮੰਤਰੀ, ਪੰਜਾਬ<br>2. ਸਕੈਚ-ਵਿਕਾਸ/ਪ੍ਰਗਤੀ ਦੇ ਕੰਮਾਂ ਬਾਰੇ |
| 3. | 300 | 13-4-2000 | ਖਾਲਸਾ ਸਾਜਨਾ ਤ੍ਰੈਸ਼ਤਾਬਦੀ | ਵਿਸਾਖੀ ਦੀਆਂ ਹਾਰਦਿਕ ਸ਼ੁਭ ਕਾਮਨਾਵਾਂ | 1. ਫੋਟੋ-ਮੁੱਖ ਮੰਤਰੀ, ਪੰਜਾਬ<br>2. ਫੋਟੋ-ਪੰਜ ਪਿਆਰੇ ਅੰਮ੍ਰਿਤ ਛਕਦੇ ਹੋਏ |
| 4. | 301 | 24-5-2000 | ਕਿਸਾਨਾਂ ਨੂੰ ਸਰਕਾਰ ਵਲੋਂ ਸਹੂਲਤਾਂ | ਸ਼੍ਰੋਮਣੀ ਅਕਾਲੀ ਦਲ-ਭਾਜਪਾ ਸਰਕਾਰ ਪੰਜਾਬ ਦੀ ਕਿਰਸਾਨੀ ਦੇ ਪਸੀਨੇ ਤੇ ਆਪਣਾ ਖੂਨ ਵਹਾਉਂਦੀ ਹੈ | 1. ਫੋਟੋ-ਮੁੱਖ ਮੰਤਰੀ, ਪੰਜਾਬ |
| 5. | 302 | 13-6-2000 ਵੱਖ-<br>14-6-2000 ਵੱਖ<br>15-6-2000 ਅਖਬਾਰਾਂ<br>16-6-2000 ਵਿੱਚ | ਤਿੰਨ ਸਾਲ ਦੀਆਂ ਪ੍ਰਾਪਤੀਆਂ | ਪੰਜਾਬ ਦੀ ਚੜ੍ਹਦੀ ਕਲਾ ਦੇ ਤਿੰਨ ਵਰ੍ਹੇ | 1. ਫੋਟੋ-ਮੁੱਖ ਮੰਤਰੀ, ਪੰਜਾਬ<br>2. ਸਕੈਚ- ਪ੍ਰਗਤੀ ਦੇ ਕੰਮਾਂ ਨੂੰ ਦਰਸਾਉਂਦੇ ਹੋਏ । |

[ਸੂਚਨਾ ਤੇ ਲੋਕ ਸੰਪਰਕ ਮੰਤਰੀ]

| ਲੜੀ ਨੰ: | ਰਿਲੀਜ਼ ਆਰਡਰ ਨੰ: | ਅਖਬਾਰ ਵਿਚ ਇਸ਼ਤਿਹਾਰ ਪ੍ਰਕਾਸ਼ਿਤ ਕਰਨ ਦੀ ਮਿਤੀ | ਪ੍ਰਕਾਸ਼ਿਤ ਕਰਾਏ ਗਏ ਇਸ਼ਤਿਹਾਰ ਦਾ ਮੌਕਾ | ਇਸ਼ਤਿਹਾਰ ਦਾ ਸਿਰਲੇਖ | ਸ਼ਖਸੀਅਤਾਂ ਜਿਨ੍ਹਾਂ ਦੀਆਂ ਫੋਟੋਆਂ ਇਸ਼ਤਿਹਾਰ ਵਿੱਚ ਪ੍ਰਕਾਸ਼ਿਤ ਕੀਤੀਆਂ ਗਈਆਂ |
|---|---|---|---|---|---|
| 1 | 2 | 3 | 4 | 5 | 6 |
| 6. | 303 | 26-7-2000 | ਕਾਰਗਿਲ ਦੀ ਪਹਿਲੀ ਵਰ੍ਹੇਗੰਢ। | ਕਾਰਗਿਲ ਦੀ ਇਤਿਹਾਸਕ ਜਿੱਤ ਦੀ ਪਹਿਲੀ ਵਰ੍ਹੇਗੰਢ | 1. ਫੋਟੋ- ਮੁੱਖ ਮੰਤਰੀ, ਪੰਜਾਬ<br>2. ਸਕੈਚ-ਸੈਨਿਕਾਂ ਸਬੰਧੀ |
| 7. | 304 | 31-7-2000 | ਸ਼ਹੀਦੀ ਦਿਨ ਸ੍ਰ: ਊਧਮ ਸਿੰਘ ਸੁਨਾਮ | ਸ਼ਹੀਦ ਊਧਮ ਸਿੰਘ ਸੁਨਾਮ ਨੂੰ ਨਿੱਘੀ ਸ਼ਰਧਾਂਜਲੀ | 1. ਫੋਟੋ-ਮੁੱਖ ਮੰਤਰੀ ਪੰਜਾਬ ਤੇ ਆਮ ਜਨਤਾ<br>2. ਸਕੈਚ- ਸ਼ਹੀਦ ਊਧਮ ਸਿੰਘ ਸੁਨਾਮ |
| 8. | 305 | 15-8-2000 | ਅਜ਼ਾਦੀ ਦਿਵਸ | ਸੁਤੰਤਰਤਾ ਦੀ 53ਵੀਂ ਵਰ੍ਹੇਗੰਢ ਦੀ ਹਾਰਦਿਕ ਵਧਾਈ | 1. ਫੋਟੋ- ਮੁੱਖ ਮੰਤਰੀ ਪੰਜਾਬ ਅਤੇ ਜਨਤਾ<br>2. ਤਿਰੰਗਾ ਝੰਡਾ |
| 9. | 306 | 19-8-2000 | ਸ਼ਹੀਦੀ ਬਰਸੀ | ਮਹਾਨ ਸ਼ਹੀਦ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ 15ਵੀਂ ਸ਼ਹੀਦੀ ਬਰਸੀ | 1. ਫੋਟੋ- ਸੰਤ ਹਰਚੰਦ ਸਿੰਘ ਲੌਂਗੋਵਾਲ |
| 10. | 307 | 13-10-2000 | ਪ੍ਰਕਾਸ਼ ਉਤਸਵ | ਭਗਵਾਨ ਵਾਲਮੀਕਿ ਜੀ ਦੇ ਪ੍ਰਕਾਸ਼ ਉਤਸਵ ਦੀ ਲੱਖ-ਲੱਖ ਵਧਾਈ | 1. ਫੋਟੋ- ਮੁੱਖ ਮੰਤਰੀ, ਪੰਜਾਬ<br>2. ਫੋਟੋ- ਭਗਵਾਨ ਵਾਲਮੀਕਿ ਜੀ |
| 11. | 308 | 17-10-2000 ਤੇ 18-10-2000 | ਧੰਨਵਾਦ ਮਤਾ ਕਿਸਾਨਾਂ ਨੂੰ ਝੋਨੇ ਤੇ ਰਾਹਤ ਦਿੱਤੇ ਜਾਣ ਤੇ | ਪੰਜਾਬ, ਪ੍ਰਧਾਨ ਮੰਤਰੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਅਤੇ ਭਾਰਤ ਸਰਕਾਰ ਦਾ ਤਹਿ ਦਿਲੋਂ ਧੰਨਵਾਦ ਕਰਦਾ ਹੈ | 1. ਫੋਟੋ- ਪ੍ਰਧਾਨ ਮੰਤਰੀ ਅਤੇ ਮੁੱਖ ਮੰਤਰੀ, ਪੰਜਾਬ<br>2. ਸਕੈਚ- ਭੰਗੜਾ ਪਾਉਂਦੇ ਹੋਏ |

| | | | | | |
|---|---|---|---|---|---|
| 12. | 309 | 1-11-2000 | ਪੰਜਾਬ ਦਿਵਸ | ਨਵੇਂ ਪੰਜਾਬ ਦਿਵਸ ਦੇ ਮੌਕੇ ਤੇ ਪੰਜਾਬੀਆਂ ਨੂੰ ਲੱਖ-ਲੱਖ ਵਧਾਈ | 1. ਫੋਟੋ- ਮੁੱਖ ਮੰਤਰੀ, ਪੰਜਾਬ<br>2. ਸਕੈਚ- ਪੰਜਾਬ ਦਾ ਨਕਸ਼ਾ |
| 13. | 310 | 22-11-2000 | ਨੀਂਹ ਪੱਥਰ ਸਮਾਗਮ | 23 ਨਵੰਬਰ ਨੂੰ ਦਮਦਮਾ ਸਾਹਿਬ ਵਿਖੇ ਖਾਲਸਾ ਟਰਾਈਸੈਨਚਰੀ ਇੰਸਟੀਚਿਊਟ ਆਫ ਐਡਵਾਂਸ ਸਟੱਡੀਜ਼ ਅਤੇ ਬਠਿੰਡਾ ਵਿਖੇ ਕਾਲਜ ਆਫ ਐਜੂਕੇਸ਼ਨ ਦਾ ਨੀਂਹ ਪੱਥਰ | 1. ਫੋਟੋ- ਮੁੱਖ ਮੰਤਰੀ, ਪੰਜਾਬ<br>2. ਫੋਟੋ- ਟਰਾਈਸੈਂਚਰੀ ਇੰਸਟੀਚਿਊਟ ਤੇ ਕਾਲਜ ਆਫ ਐਜੂਕੇਸ਼ਨ ਦੇ ਮਾਡਲ |
| 14. | 311 | 27-28-12-2000 | ਨਵਾਂ ਸਾਲ ਆਗਮਨ | ਝਲਕੀਆਂ ਸਾਲ 2000 | 1. ਫੋਟੋ- ਵਿਕਾਸ ਕਾਰਜਾਂ ਸਬੰਧੀ ਵੱਖ-ਵੱਖ 25 ਫੋਟੋਗਰਾਫ |
| 15. | 313 | 29-1-2001 | ਗੁਜਰਾਤ ਦੇ ਭੁਚਾਲ ਸਮੇਂ | ਭੂਚਾਲ ਪੀੜਤਾਂ ਦੀ ਮਦਦ ਲਈ ਅਪੀਲ | ਫੋਟੋ - ਕੋਈ ਨਹੀਂ |
| 16. | 314 | 4-2-2001 | -ਉਹੀ- | ਭੂਚਾਲ ਪੀੜਤਾਂ ਲਈ ਮੁੱਖ ਮੰਤਰੀ ਰਿਲੀਫ ਫੰਡ ਲਈ ਅਪੀਲ | ਫੋਟੋ - ਕੋਈ ਨਹੀਂ |

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 534***

(ਇਸ ਪ੍ਰਸ਼ਨ ਬਾਰੇ *ਐਕਸਟੈਨਸ਼ਨ ਮੰਗੀ ਗਈ ।)

---

**ਸਕੂਲਾਂ ਵਿੱਚ ਕੰਪਿਊਟਰ ਸਿੱਖਿਆ**

569. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਰਾਜ ਵਿੱਚ ਉਨ੍ਹਾਂ ਸਕੂਲਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ, ਜਿਨ੍ਹਾਂ ਵਿੱਚ ਕੰਪਿਊਟਰ ਸਿੱਖਿਆ ਦੇਣ ਲਈ 1 ਜਨਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਕੰਪਿਊਟਰ ਲਗਾਏ ਗਏ ਹਨ ਅਤੇ ਹਰ ਇਕ ਕੇਸ ਵਿੱਚ ਕਿੰਨੇ ਕੰਪਿਊਟਰ ਲਗਾਏ ਗਏ ਅਤੇ ਉਨ੍ਹਾਂ ਤੇ ਕਿੰਨਾ-ਕਿੰਨਾ ਖਰਚਾ ਆਇਆ ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੰਪਿਊਟਰਾਂ ਵਿਚੋਂ ਕਿੰਨੇ ਕੰਪਿਊਟਰ ਖਰਾਬ ਹਨ ਅਤੇ ਮਿਤੀ ਅੰਤ ਤੱਕ ਠੀਕ ਨਹੀਂ ਕਰਵਾਏ ਗਏ ਹਨ;

(ੲ) ਕੀ ਕੋਈ ਅਜਿਹੇ ਸਕੂਲ ਹਨ, ਜਿੱਥੇ ਕੰਪਿਊਟਰ ਦੀ ਸਿੱਖਿਆ ਦੇਣ ਲਈ ਅਧਿਆਪਕ ਤਾਂ ਮੌਜੂਦ ਹਨ, ਪ੍ਰੰਤੂ ਉਥੇ ਕੰਪਿਊਟਰ ਉਪਲਬਧ ਨਹੀਂ ਹਨ ਅਤੇ ਕੁਝ ਅਜਿਹੇ ਸਕੂਲ ਵੀ ਹਨ ਜਿੱਥੇ ਕੰਪਿਊਟਰ ਉਪਲਬਧ ਹਨ ਪ੍ਰੰਤੂ ਉਥੇ ਕੰਪਿਊਟਰ ਸਿੱਖਿਆ ਦੇਣ ਲਈ ਅਧਿਆਪਕ ਨਹੀਂ ਹਨ ?

**ਸਰਦਾਰ ਤੋਤਾ ਸਿੰਘ** : (ੳ) ਜ਼ਿਲ੍ਹੇਵਾਰ ਸਕੂਲਾਂ ਸਬੰਧੀ ਸੂਚਨਾ ਜਿੱਥੇ ਮਿਤੀ 1 ਜਨਵਰੀ 1997 ਤੋਂ ਹੁਣ ਤੱਕ ਕੰਪਿਊਟਰ ਸੈਟ ਲਗਾਏ ਗਏ ਹਨ, ਦੋ ਵੱਖ-ਵੱਖ ਸਕੀਮਾਂ ਮੈਂਬਰ ਪਾਰਲੀਮੈਂਟ ਲੋਕਲ ਏਰੀਆ ਡਿਵੈਲਪਮੈਂਟ (ਐਮ.ਪੀ.ਐਲ.ਏ.ਡੀ.) ਅਤੇ ਐਨ.ਆਈ.ਆਈ.ਟੀ. (ਨਿਟ), ਨਵੀਂ ਦਿੱਲੀ ਨਾਲ ਕੀਤੇ ਸਮਝੌਤੇ ਅਧੀਨ ਨਾਲ ਨੱਥੀ ਅਨੁਲੱਗ 'ਏ' ਅਤੇ ਅਨੁਲੱਗ 'ਬੀ' ਵਿੱਚ ਦਿੱਤੀ ਗਈ ਹੈ । ਅਨੁਲੱਗ 'ਏ' ਅਨੁਸਾਰ ਰਾਜ ਦੇ ਪੰਜ ਜ਼ਿਲ੍ਹਿਆਂ ਨਾਲ ਸਬੰਧਿਤ 22 ਸਕੂਲਾਂ ਵਿੱਚ 100% ਕੇਂਦਰ ਸਰਕਾਰ ਦੀ ਵਿੱਤੀ ਸਹਾਇਤਾ ਨਾਲ ਐਮ.ਪੀ.ਐਲ.ਏ.ਡੀ. ਫੰਡਾਂ ਵਿਚੋਂ 63.14 ਲੱਖ ਰੁਪਏ ਦੀ ਰਕਮ ਖਰਚ ਕਰਕੇ ਕੁੱਲ 107 ਕੰਪਿਊਟਰ ਲਗਾਏ ਗਏ ਸਨ । ਨਾਲ ਨੱਥੀ ਅਨੁਲੱਗ 'ਬੀ' ਅਨੁਸਾਰ ਐਨ.ਆਈ.ਆਈ.ਟੀ. ਨਵੀਂ ਦਿੱਲੀ ਨਾਲ ਹਾਲ ਵਿਚ ਹੀ ਸਤੰਬਰ, 2000 ਵਿਚ ਕੀਤੇ ਸਮਝੌਤੇ ਅਧੀਨ ਰਾਜ ਦੇ ਅੱਠ ਜ਼ਿਲ੍ਹਿਆਂ ਨਾਲ ਸਬੰਧਤ 14 ਸਕੂਲਾਂ ਵਿੱਚ ਹੁਣ ਤੱਕ 86 ਕੰਪਿਊਟਰ ਲਗਾਏ ਜਾ ਚੁੱਕੇ ਹਨ । ਇਨ੍ਹਾਂ ਤੇ ਰਾਜ ਸਰਕਾਰ ਵਲੋਂ ਕੋਈ ਖਰਚਾ ਨਹੀਂ ਕੀਤਾ ਗਿਆ ਹੈ । ਸਾਰਾ ਖਰਚਾ ਨਿੱਟ ਕੰਪਨੀ ਵਲੋਂ ਹੀ ਕੀਤਾ ਗਿਆ ਹੈ ।

(ਅ) ਉਪਰ ਭਾਗ (ੳ) ਵਿੱਚ ਦਿੱਤੇ ਸਮੂਹ ਕੰਪਿਊਟਰ ਚਾਲੂ/ਸਹੀ ਹਾਲ ਵਿੱਚ ਹਨ ।

(ੲ) ਦੋਵੇਂ ਸਕੀਮਾਂ ਐਮ.ਪੀ.ਐਲ.ਏ.ਡੀ. ਅਤੇ ਐਨ.ਆਈ.ਆਈ.ਟੀ. (ਨਿੱਟ) ਨਾਲ ਸਬੰਧਿਤ ਅਨੁਲੱਗ 'ਏ' ਅਤੇ 'ਬੀ' ਵਿੱਚ ਦਿੱਤੀ ਸੂਚੀ ਅਨੁਸਾਰ ਸਮੂਹ ਸਕੂਲਾਂ ਵਿੱਚ ਕੰਪਿਊਟਰ ਉਪਲਬਧ ਹਨ । ਐਮ.ਪੀ.ਐਲ.ਏ.ਡੀ. ਸਕੀਮ ਅਧੀਨ ਜੋ ਫਰਮ ਕੰਪਿਊਟਰ ਸਪਲਾਈ ਕਰਦੀ ਹੈ, ਉਹ ਸਕੀਮ ਅਧੀਨ ਕਵਰ ਕੀਤੀ ਹਰ ਸੰਸਥਾ ਵਿਚ ਕੇਵਲ ਇਕ ਸਾਲ ਦੇ ਸਮੇਂ ਲਈ ਹੀ ਠੇਕੇ ਅਧੀਨ ਆਪਣਾ ਅਧਿਆਪਕ ਤਾਇਨਾਤ ਕਰਦੀ ਹੈ । ਇਸ

---

*For Unstarred Question No. 534 and reply thereto, please see Appendix to this debate.

ਉਪਰੰਤ ਸਕੂਲ ਮੁੱਖੀ ਜਾਂ ਤਾਂ ਸਕੂਲ ਪੀ.ਟੀ.ਏ. ਫੰਡ ਵਿਚੋਂ ਇਕ ਪ੍ਰਾਈਵੇਟ ਅਧਿਆਪਕ ਨਿਯੁਕਤ ਕਰਕੇ ਜਾਂ ਸਕੂਲ ਵਿੱਚ ਕਿਸੇ-ਕਿਸੇ ਸਿਖਲਾਈ ਪ੍ਰਾਪਤ ਅਧਿਆਪਕ, ਜੇਕਰ ਉਪਲਬਧ ਹੋਵੇ, ਨੂੰ ਕੰਪਿਊਟਰ ਸਿਖਲਾਈ ਦਾ ਕੰਮ ਦੇ ਕੇ ਆਪਣਾ ਪ੍ਰਬੰਧ ਕਰਦੇ ਹਨ। ਅਨੁਲੱਗ-'ਏ' ਵਿੱਚ ਦਿੱਤੇ ਅਨੁਸਾਰ 8 ਸਕੂਲਾਂ ਵਿੱਚ ਜਿਥੇ ਐਮ.ਪੀ.ਐਲ.ਏ.ਡੀ. ਸਕੀਮ ਅਧੀਨ ਕੰਪਿਊਟਰ ਲਾਏ ਹਨ, ਉਥੇ ਸਿਖਲਾਈ ਪ੍ਰਾਪਤ/ਯੋਗ ਅਧਿਆਪਕ ਉਪਲਬਧ ਨਹੀਂ ਹਨ। ਜਿਥੋਂ ਤੱਕ ਐਨ.ਆਈ.ਆਈ.ਟੀ. ਨਾਲ ਕੀਤੇ ਸਮਝੌਤੇ ਅਧੀਨ ਸਕੂਲਾਂ ਦਾ ਸਬੰਧ ਹੈ, ਸਮੂਹ ਸਕੂਲਾਂ ਵਿੱਚ ਐਨ.ਆਈ.ਆਈ.ਟੀ. ਵਲੋਂ ਅਧਿਆਪਕ ਤਾਇਨਾਤ ਕੀਤੇ ਗਏ ਹਨ।

**ਅਨੁਲੱਗ 'ਏ'**

**ਐਮ.ਪੀ.ਐਲ.ਏ.ਡੀ. ਸਕੀਮ ਰਾਹੀਂ ਕੰਪਿਊਟਰ ਸਿੱਖਿਆ**

| ਲੜੀ ਨੰ: | ਸਕੂਲ ਦਾ ਨਾਮ | ਲਾਏ ਗਏ ਕੰਪਿਊਟਰਾਂ ਦੀ ਗਿਣਤੀ | | | ਕੰਪਿਊਟਰ ਅਧਿਆਪਕਾਂ ਦੀ ਉਪਲਬਧਤਾ | ਕਥਨ |
|---|---|---|---|---|---|---|
| | | ਕੁੱਲ | ਚਾਲੂ ਹਾਲਤ ਵਿੱਚ | ਖਰਾਬ | | |
| 1 | 2 | 3 | 4 | 5 | 6 | 7 |
| **ਜ਼ਿਲ੍ਹਾ ਰੋਪੜ :** | | | | | | |
| 1. | ਸ.ਸ.ਸ.ਸ., ਮਨੌਲੀ | 5 | 5 | -- | -- | ਫਰਮ ਵਲੋਂ ਭੇਜਿਆ ਗਿਆ ਅਧਿਆਪਕ ਵਾਪਿਸ ਲੈ ਲਿਆ ਗਿਆ ਸੀ। ਲੜੀ ਨੰ: 1 ਤੋਂ 3 ਤੱਕ 1997-98 ਦੌਰਾਨ 10 ਲੱਖ ਰੁਪਏ ਦੇ ਖਰਚੇ ਨਾਲ ਸਕੀਮ ਲਾਗੂ ਕੀਤੀ ਗਈ ਸੀ |
| 2. | ਸ:ਹਾ:ਸ: ਦੇਸੂ ਮਾਜਰਾ | 5 | 5 | -- | -- | -ਉਹੀ- |
| 3. | ਸ:ਹਾ:ਸ: ਦਾਊ | 5 | 5 | -- | -- | -ਉਹੀ- |
| 4. | ਸ.ਸ.ਸ.ਸ. ਚਮੌਕਰ ਸਾਹਿਬ | 5 | 5 | -- | 1 | ਲੜੀ ਨੰ: 4 ਤੋਂ 9 ਤੱਕ 20 ਲੱਖ ਰੁਪਏ ਦੇ ਖਰਚੇ ਨਾਲ ਸਕੀਮ ਲਾਗੂ ਕੀਤੀ ਗਈ ਸੀ |
| 5. | ਸ.ਸ.ਸ.ਸ. (ਗ) ਸੋਹਾਣਾ | 5 | 5 | -- | 1 | -ਉਹੀ- |
| 6. | ਸ.ਸ.ਸ.ਸ. ਘੜੂੰਆਂ | 5 | 5 | -- | 1 | -ਉਹੀ- |
| 7. | ਸ:ਹਾ:ਸ: ਤੀੜਾ | 5 | 5 | -- | 1 | -ਉਹੀ- |
| 8. | ਖਾਲਸਾ ਸ:ਸ:ਸ: ਕੁਰਾਲੀ | 5 | 5 | -- | 1 | -ਉਹੀ- |
| 9. | ਖਾਲਸਾ ਸ:ਸ:ਸ: ਖਰੜ | 5 | 5 | -- | 1 | -ਉਹੀ- |
| **ਜ਼ਿਲ੍ਹਾ ਫਤਹਿਗੜ੍ਹ ਸਾਹਿਬ :** | | | | | | |
| 10. | ਸ:ਸ:ਸ:ਸ: (ਗ) ਸਰਹਿੰਦ | 4 | 4 | -- | -- | ਲੜੀ ਨੰ: 10 ਤੋ 12 ਤੱਕ 9.84 ਲੱਖ ਰੁਪਏ ਦੇ ਖਰਚੇ ਨਾਲ 1997-98 ਦੌਰਾਨ ਸਕੀਮ ਲਾਗੂ ਕੀਤੀ ਗਈ ਸੀ |

[ ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ ]

| 1 | 2 | 3 | 4 | 5 | 6 | 7 |
|---|---|---|---|---|---|---|
| 11. | ਸ:ਸ:ਸ:ਸ: (ਗ) ਮੰਡੀ ਗੋਬਿੰਦਗੜ੍ਹ | 4 | 4 | -- | -- | -ਉਹੀ- |
| 12. | ਸ:ਸ:ਸ:ਸ: (ਗ) ਅਮਲੋਹ | 4 | 4 | -- | -- | -ਉਹੀ- |
| | **ਜ਼ਿਲ੍ਹਾ ਲੁਧਿਆਣਾ :** | | | | | |
| 13. | ਸ:ਸ:ਸ:ਸ: ਗਿੱਲ | 5 | 5 | -- | 1 | 2.5 ਲੱਖ ਦਾ ਖ਼ਰਚਾ ਪੀ.ਟੀ.ਏ. ਫੰਡ ਵਿਚੋਂ ਕੀਤਾ ਗਿਆ |
| 14. | ਸ:ਸ:ਸ:ਸ; ਹਸਨਪੁਰ | 5 | 5 | -- | 1 | -ਉਹੀ- |
| 15. | ਸ:ਸ:ਸ:ਸ: ਸਰਾਭਾ | 5 | 5 | -- | 1 | -ਉਹੀ- |
| 16. | ਸ:ਸ:ਸ:ਸ: ਸਿੱਧਵਾਂਕਲਾਂ | 5 | 5 | -- | 1 | -ਉਹੀ- |
| 17. | ਸ:ਸ:ਸ:ਸ: ਹੰਭੜਾਂ | 5 | 5 | -- | 1 | -ਉਹੀ- |
| 18. | ਸ:ਸ:ਸ:ਸ: ਬੁਰਜ ਹਕੀਮਾਂ | 5 | 5 | -- | 1 | -ਉਹੀ- |
| 19. | ਸ:ਹਾ:ਸ: ਸਨੇਤ | 5 | 5 | -- | 1 | -ਉਹੀ- |
| 20. | ਸ:ਸ:ਸ:ਸ: ਹੈਬੋਵਾਲ ਖੁਰਦ | 5 | 5 | -- | -- | ਅਧਿਆਪਕ ਦਾ ਪ੍ਰਬੰਧ ਨਹੀਂ ਹੋਇਆ |
| | **ਜ਼ਿਲ੍ਹਾ ਹੁਸ਼ਿਆਰਪੁਰ :** | | | | | |
| 21. | ਸ:ਸ:ਸ:ਸ: (ਲੜਕੇ) ਐਚ.ਆਰ.ਪੀ. | 5 | 5 | -- | 1 | 2.50 ਲੱਖ ਦਾ ਖਰਚਾ ਪੀ.ਟੀ.ਏ. ਫੰਡ ਵਿਚੋਂ ਕੀਤਾ ਗਿਆ |
| | **ਜ਼ਿਲ੍ਹਾ ਬਠਿੰਡਾ :** | | | | | |
| 22. | ਦੇਸ ਰਾਜ ਮੈਮੋਰੀਅਲ ਸ:ਸ:ਸ: ਬਠਿੰਡਾ | 3 | 3 | -- | -- | 0.80 ਲੱਖ ਰੁਪਏ ਖਰਚ ਕੀਤੇ |
| | ਕੁੱਲ ਜੋੜ : | 107 | 107 | -- | 14 | |

ਅਨੁਲੱਗ 'ਬੀ'

ਨਿੱਟ ਰਾਹੀਂ ਕੰਪਿਊਟਰ ਸਿੱਖਿਆ

| ਲੜੀ ਨੰ: | ਜ਼ਿਲ੍ਹਾ | ਸਕੂਲ ਦਾ ਨਾਮ | ਚਾਲੂ ਕੰਪਿਊਟਰਾਂ ਦੀ ਗਿਣਤੀ | ਕਥਨ |
|---|---|---|---|---|
| 1 | 2 | 3 | 4 | 5 |
| 1 | ਅੰਮ੍ਰਿਤਸਰ | ਸ:ਸ:ਸ:ਸ: (ਗ), ਅੰਮ੍ਰਿਤਸਰ | 6 | ਦਸੰਬਰ, 2000 ਵਿੱਚ ਪ੍ਰਾਜੈਕਟ ਦੇ ਉਦਘਾਟਨ ਤੇ ਕੰਪਿਊਟਰ ਸੈਟ ਲਗਾਏ ਗਏ । |
| 2 | ਅੰਮ੍ਰਿਤਸਰ | ਸ:ਸ:ਸ:ਸ:, ਮਜੀਠਾ | 6 | ਉਹੀ |
| 3 | ਅੰਮ੍ਰਿਤਸਰ | ਸ:ਸ:ਸ:ਸ:, ਭਿਖੀਵਿੰਡ | 6 | ਉਹੀ |
| 4 | ਬਠਿੰਡਾ | ਸ:ਸ:ਸ:ਸ: (ਗ), ਬਠਿੰਡਾ | 6 | ਉਹੀ |
| 5 | ਫਰੀਦਕੋਟ | ਸ:ਸ:ਸ:ਸ: (ਗ), ਫਰੀਦਕੋਟ | 6 | ਉਹੀ |
| 6 | ਫਰੀਦਕੋਟ | ਸ:ਸ:ਸ:ਸ:, ਜੈਤੋਂ | 6 | ਉਹੀ |
| 7 | ਗੁਰਦਾਸਪੁਰ | ਸ:ਸ:ਸ:ਸ: (ਗ), ਬਟਾਲਾ | 6 | ਉਹੀ |
| 8 | ਲੁਧਿਆਣਾ | ਸ:ਸ:ਸ:ਸ: (ਗ), ਮਨਸੂਰਾਂ | 8 | ਉਹੀ |
| 9 | ਲੁਧਿਆਣਾ | ਸ:ਸ:ਸ:ਸ: (ਗ), ਫਿਲੌਰ | 6 | ਉਹੀ |
| 10 | ਪਟਿਆਲਾ | ਜੀ.ਐਮ.ਪੀ. ਸ:ਸ:ਸ:, ਪਟਿਆਲਾ | 6 | ਉਹੀ |
| 11 | ਪਟਿਆਲਾ | ਸ:ਸ:ਸ:ਸ:, ਬਹਾਦਰਗੜ੍ਹ | 6 | ਉਹੀ |
| 12 | ਰੋਪੜ | ਸ:ਸ:ਸ:ਸ:, ਮੋਹਾਲੀ | 6 | ਉਹੀ |
| 13 | ਰੋਪੜ | ਸ:ਸ:ਸ:ਸ: (ਗ), ਨੰਗਲ | 6 | ਉਹੀ |
| 14 | ਸੰਗਰੂਰ | ਸ:ਸ:ਸ:ਸ: (ਗ), ਧੂਰੀ | 6 | ਉਹੀ |
| | ਕੁੱਲ ਜੋੜ : | | 86 | |

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 570***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ।)

ਅ.ਸ.ਪ. ਨੰ: ਲ.ਸ. 2/01/615

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
ਮਿਤੀ 12-3-2001

**ਵਿਸ਼ਾ :** ਮਿਤੀ 14 ਮਾਰਚ, 2001 ਲਈ ਪੰਜਾਬ ਵਿਧਾਨ ਸਭਾ ਦੀ ਸਵੇਰ ਦੀ ਸੂਚੀ ਵਿੱਚ ਦਰਜ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 570 ਮੁਲਤਵੀ ਕਰਨ ਬਾਰੇ ।

-----

ਮਾਨਯੋਗ ਸਪੀਕਰ ਸਾਹਿਬ,

ਮਿਤੀ 14 ਮਾਰਚ, 2001 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 570, ਜੋ ਕਿ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਐਮ.ਐਲ.ਏ. ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਰਾਜ

*For Unstarred Question No. 570 and reply thereto, please see Appendix-II to this Debate.

[ਸ਼੍ਰੀ ਸਪੀਕਰ]

ਦੇ ਸਮੂਹ ਡਿਪਟੀ ਕਮਿਸ਼ਨਰਾਂ ਅਤੇ ਵਿਭਾਗਾਂ ਦੇ ਮੁੱਖੀਆਂ ਤੋ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਤਿੰਨ ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

(ਸਹੀ) . . .,

ਹਿਤੂ

ਪ੍ਰਕਾਸ਼ ਸਿੰਘ ਬਾਦਲ

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 577**

**(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ।)**

ਅ.ਸ.ਪ. ਨੰ: ਲ.ਸ. 2/01/614

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
ਮਿਤੀ 12 ਮਾਰਚ, 2001

**ਵਿਸ਼ਾ :** ਮਿਤੀ 14 ਮਾਰਚ, 2001 ਲਈ ਪੰਜਾਬ ਵਿਧਾਨ ਸਭਾ ਦੀ ਸਵੇਰ ਦੀ ਸੂਚੀ ਵਿੱਚ ਦਰਜ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 577 ਮੁਲਤਵੀ ਕਰਨ ਬਾਰੇ ।

-----

ਮਾਨਯੋਗ ਸਪੀਕਰ ਸਾਹਿਬ,

ਮਿਤੀ 14 ਮਾਰਚ, 2001 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 577, ਜੋ ਕਿ ਸ਼੍ਰੀ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਦੇਸ਼ ਦੇ ਸਮੂਹ ਰਾਜਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ, ਜਿਸਨੂੰ ਕੁਝ ਸਮਾਂ ਲੱਗਣ ਦੀ ਸੰਭਾਵਨਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਤਿੰਨ ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

(ਸਹੀ) . . .,

ਹਿਤੂ

ਪ੍ਰਕਾਸ਼ ਸਿੰਘ ਬਾਦਲ

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ

---

## MOTION RE. CONGRATULATING AND HONOURING SHRI GOPI CHAND AND SHRI HARBHAJAN SINGH FOR THEIR LAUDABLE ACHIEVEMENTS IN THE FIELD OF SPORTS.

**ਸ੍ਰੀ ਸਪੀਕਰ :** ਇਸ ਤੋਂ ਪਹਿਲਾਂ ਕਿ ਧਿਆਨ ਦਿਵਾਊ ਮਤਾ ਆਵੇ, ਸਰਦਾਰ ਗੁਰਦੀਪ ਸਿੰਘ ਭੁੱਲਰ ਜੀ, ਪੁਆਇੰਟ ਆਫ ਆਰਡਰ ਤੋਂ ਪਹਿਲਾਂ ਮੈਨੂੰ ਇੱਕ ਗੱਲ ਕਰ ਲੈਣ ਦਿਓ । Mr. Ravi Inder Singh, I will allow you to speak but at this time ਚੰਗੇ ਮਾਹੌਲ ਵਿੱਚ ਗੱਲ ਹੋ ਜਾਣੀ ਚਾਹੀਦੀ ਹੈ । ਮਾਸਟਰ ਮੋਹਨ ਲਾਲ ਜੀ ਹਾਊਸ ਨੂੰ ਕੋਈ ਚੰਗੀ ਗੱਲ ਦੱਸਣੀ ਚਾਹੁੰਦੇ ਹਨ ।

**ਉਚੇਰੀ ਸਿੱਖਿਆ ਮੰਤਰੀ (ਮਾਸਟਰ ਮੋਹਨ ਲਾਲ) :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਰਾ ਹਾਊਸ ਇਸ ਗੱਲ ਨਾਲ ਸਹਿਮਤ ਹੋਵੇਗਾ ਕਿ ਜਲੰਧਰ ਦੇ ਕ੍ਰਿਕਟਰ ਸ਼੍ਰੀ ਹਰਭਜਨ ਸਿੰਘ ਨੇ ਕ੍ਰਿਕਟ ਦੇ ਇਤਿਹਾਸ ਵਿੱਚ ਨਵਾਂ ਕ੍ਰਿਸ਼ਮਾ ਪੈਦਾ ਕੀਤਾ ਹੈ ਅਤੇ ਪੰਜਾਬ ਦਾ ਨਾਂ ਰੌਸ਼ਨ ਕੀਤਾ ਹੈ । (ਥੰਪਿੰਗ) ਹਾਊਸ ਇਸ ਗੱਲ ਦੀ ਮੁਬਾਰਕਬਾਦ ਉਸ ਦੇ ਪਰਿਵਾਰ ਨੂੰ, ਉਸ ਦੇ ਮਾਂ-ਬਾਪ ਨੂੰ ਭੇਜਦਾ ਹੈ ਜਿਸ ਨੇ ਅਜਿਹਾ, ਪੁੱਤ ਪੰਜਾਬ ਵਿੱਚ ਪੈਦਾ ਕੀਤਾ । ਏਸ਼ੀਆ ਵਿੱਚ ਕ੍ਰਿਕਟ ਦੇ ਇਤਿਹਾਸ ਵਿੱਚ ਤਿੰਨ ਉਪਲਬਧੀਆਂ ਇਸ ਤਰ੍ਹਾਂ ਦੀਆਂ ਪਹਿਲਾਂ ਹੋਈਆਂ ਸਨ ਜਿਸ ਤਰ੍ਹਾਂ ਦੀਆਂ ਹੁਣ ਸ੍ਰੀ ਹਰਭਜਨ ਸਿੰਘ ਨੇ ਪ੍ਰਾਪਤ ਕਰਕੇ ਪੰਜਾਬ ਦਾ ਨਾਂ ਰੌਸ਼ਨ ਕੀਤਾ ਹੈ । ਇਹ ਉਪਲਬਧੀ ਉਸ ਨੇ ਕਲੱਕਤਾ ਦੇ ਈਡਨ ਗਾਰਡਨ ਵਿੱਚ ਪ੍ਰਾਪਤ ਕੀਤੀ ਹੈ । ਸਪੀਕਰ ਸਾਹਿਬ, ਦੂਸਰੀ ਗੱਲ ਕਹਿਣ ਬਾਰੇ ਮੈਂ ਇਜਾਜ਼ਤ ਚਾਹਾਂਗਾ, ਉਹ ਇਹ ਹੈ ਕਿ ਇਸੇ ਤਰ੍ਹਾਂ ਦਾ ਇਕ ਹੋਰ ਨਵਾਂ ਇਤਿਹਾਸ ਬੈਡਮਿੰਟਨ ਵਿਚ ਸ੍ਰੀ ਗੋਪੀ ਚੰਦ ਨੇ ਰਚਿਆ ਹੈ । ਇਸ ਲਈ ਇਹ ਸਦਨ ਉਨ੍ਹਾਂ ਦੇ ਪਰਿਵਾਰਾਂ ਨੂੰ ਇਕ ਮਤਾ, ਇਕ ਕੌਂਗਰੈਚੁਲੇਸ਼ਨ ਲੈਟਰ ਭੇਜੇ । ਹਿੰਦੁਸਤਾਨ ਸਪੋਰਟਸ ਦੇ ਖੇਤਰ ਵਿੱਚ ਬਹੁਤ ਪਛੜਿਆ ਰਿਹਾ ਹੈ । ਸ਼ਾਇਦ ਹਿੰਦੁਸਤਾਨੀ ਸੋਚਦੇ ਹਨ ਕਿ ਉਨ੍ਹਾਂ ਨੂੰ ਸੋਨੇ ਨਾਲ ਮੋਹ ਨਹੀਂ, ਚਾਂਦੀ ਨਾਲ ਮੋਹ ਨਹੀਂ, ਤਗਮੇ ਲੈਣੇ ਨਹੀਂ । ਇਹ ਇਕ ਲਾਈਟ ਨਜ਼ਰ ਆਈ ਹੈ ਤੇ ਹਾਊਸ ਨੂੰ ਇਸ ਤੇ ਖੁਸ਼ੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ । ਦੋਹਾਂ ਪਰਿਵਾਰਾਂ ਨੂੰ ਇਕ ਸਾਂਝਾ ਵਧਾਈ ਦਾ ਮਤਾ ਭੇਜਣਾ ਚਾਹੀਦਾ ਹੈ । ਮੈਂ ਲੀਡਰ ਆਫ ਦੀ ਹਾਊਸ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹੋ ਜਿਹੇ ਸਪੋਰਟਸਮੈਨ ਜਿਹੜੇ ਇਤਿਹਾਸ ਰਚ ਰਹੇ ਹਨ, ਉਨ੍ਹਾਂ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ । ਅਖਬਾਰ ਵਿੱਚ ਪੜ੍ਹਿਆ ਕਿ ਉਨ੍ਹਾਂ ਨੂੰ ਸੀ.ਐਮ. ਸਾਹਿਬ ਵਲੋਂ ਦੋ-ਦੋ ਲੱਖ ਰੁਪਿਆ ਦਿੱਤਾ ਗਿਆ ਹੈ । ਤੁਹਾਡਾ ਬਹੁਤ-ਬਹੁਤ ਧੰਨਵਾਦ ।

**ਸ੍ਰੀ ਸਪੀਕਰ :** ਬੀਬੀ ਜੀ ਦੀ ਵੀ ਗੱਲ ਸੁਣ ਲਓ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਤੇ ਬਾਅਦ ਵਿੱਚ ਬੋਲਾਂਗੀ । ਮੇਰੀ ਇਕ ਬੇਨਤੀ ਹੈ ਕਿ मुख्य मंत्री जी उस नेक और ईमानदार हरभजन सिंह को पंजाब पुलिस में लें । पी.सी.एस. से ज्यादा तो वह लगा नहीं सकते । इससे स्टेट का ऑनर बढ़ेगा अगर वह ईमानदार लड़का हमारी पुलिस में आ जाएगा ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਾਰੇ ਪੰਜਾਬ ਨੂੰ, ਸਾਰੇ ਦੇਸ਼ ਨੂੰ ਬਹੁਤ ਖੁਸ਼ੀ ਹੈ ਕਿ ਸਾਡੇ ਦੇਸ਼ ਦੇ ਦੋ ਨੌਜਵਾਨਾਂ ਨੇ ਸਪੋਰਟਸ ਦੇ ਖੇਤਰ ਵਿੱਚ ਆਪਣਾ ਨਾਂ ਪੈਦਾ ਕੀਤਾ ਹੈ । ਸ੍ਰੀ ਗੋਪੀ

[ਮੁੱਖ ਮੰਤਰੀ]

ਚੰਦ ਜੀ ਅਤੇ ਸ੍ਰੀ ਹਰਭਜਨ ਸਿੰਘ ਜੀ ਦਾ ਜਿੰਨਾ ਮਾਣ ਕੀਤਾ ਜਾਵੇ, ਉਹ ਥੋੜ੍ਹਾ ਹੈ। (ਥੰਪਿੰਗ) ਜਦੋਂ ਮੈਂ ਇਹ ਖਬਰ ਪੜ੍ਹੀ ਤਾਂ ਮੈਂ ਉਦੋਂ ਹੀ ਉਨ੍ਹਾਂ ਦੇ ਪਰਿਵਾਰਾਂ ਨੂੰ ਚਿੱਠੀ ਲਿਖੀ ਤੇ ਮੁਬਾਰਕਬਾਦ ਦਿੱਤੀ (ਥੰਪਿੰਗ) ਅਤੇ ਨਾਲ ਹੀ ਇਹ ਐਲਾਨ ਵੀ ਕੀਤਾ ਕਿ ਉਨ੍ਹਾਂ ਨੂੰ ਦੋ-ਦੋ ਲੱਖ ਰੁਪਿਆ ਦਿੱਤਾ ਜਾਵੇ। ਰੁਪਿਆ ਕੋਈ ਅਜਿਹੀ ਚੀਜ਼ ਨਹੀਂ ਹੁੰਦੀ ਜਿਸ ਨਾਲ ਕਿਸੇ ਦਾ ਮਾਣ ਵਧਾਇਆ ਜਾਵੇ। ਉਨ੍ਹਾਂ ਦਾ ਸਟੇਟ ਵਿੱਚ ਆਨਰ ਕਰਨਾ ਚਾਹੀਦਾ ਹੈ (ਥੰਪਿੰਗ) ਜਿਸ ਵਿੱਚ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਸੱਦਿਆ ਜਾਵੇ ਤਾਂ ਕਿ ਉਨ੍ਹਾਂ ਨੂੰ ਸਾਡੇ ਵਲੋਂ, ਸਾਰੇ ਪੰਜਾਬ ਵਲੋਂ ਆਨਰ ਕੀਤਾ ਜਾ ਸਕੇ। ਬਾਕੀ ਜੋ ਬੀਬੀ ਜੀ ਨੇ ਸੁਝਾਅ ਦਿੱਤਾ ਹੈ ਮੈਨੂੰ ਇਸ ਬਾਰੇ ਪਤਾ ਨਹੀਂ ਕਿ ਉਹ ਨੌਕਰੀ ਕਰਨਾ ਚਾਹੁੰਦੇ ਹਨ ਕਿ ਨਹੀਂ। ਲੇਕਿਨ ਜੇ ਉਹ ਨੌਕਰੀ ਕਰਨਾ ਚਾਹੁੰਦੇ ਹਨ ਤਾਂ ਉਨ੍ਹਾਂ ਦੀ ਸ਼ਾਨ ਦੇ ਮੁਤਾਬਿਕ ਉਨ੍ਹਾਂ ਨੂੰ ਨੌਕਰੀ ਦੇਣੀ ਕੋਈ ਔਖੀ ਗੱਲ ਨਹੀਂ। ਜੇ ਸਾਰਾ ਹਾਊਸ ਉਸ ਬਾਰੇ ਰਜ਼ਾਮੰਦ ਹੈ ਤਾਂ ਕੋਈ ਅਜਿਹੀ ਗੱਲ ਨਹੀਂ। ਇਹ ਪਤਾ ਲੱਗ ਜਾਵੇ ਕਿ ਉਹ ਸਰਵਿਸ ਕਰਨੀ ਚਾਹੁੰਦੇ ਹਨ ਜਾਂ ਕਿਸੇ ਹੋਰ ਪਾਸੇ ਕੁਝ ਕਰਨਾ ਚਾਹੁੰਦੇ ਹਨ। ਇਹ ਉਨ੍ਹਾਂ ਨੂੰ ਪੁੱਛ ਕੇ ਹੀ ਪਤਾ ਲੱਗ ਸਕੇਗਾ। ਮੈਂ ਸਾਰੇ ਹਾਊਸ ਵਲੋਂ ਇਨ੍ਹਾਂ ਦੋ ਨੌਜਵਾਨਾਂ ਨੂੰ ਬਹੁਤ ਵਧਾਈ ਦਿੰਦਾ ਹਾਂ ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਵਧਾਈ ਦਿੰਦਾ ਹਾਂ।

## MATTER RAISED DURING ZERO HOUR

**ਸ੍ਰੀ ਸਪੀਕਰ :** ਸਰਦਾਰ ਰਵੀ ਇੰਦਰ ਸਿੰਘ ਜੀ।

**ਸਰਦਾਰ ਰਵੀ ਇੰਦਰ ਸਿੰਘ :** ਸਰ, ਮੇਰੇ ਲਿਬਾਸ ਤੋਂ ਤੁਹਾਨੂੰ ਪਤਾ ਹੀ ਲੱਗ ਗਿਆ ਹੋਣਾ ਹੈ ਕਿ ਮੈਂ ਪ੍ਰੋਟੈਸਟ ਕਰਨਾ ਚਾਹੁੰਦਾ ਹਾਂ। ਵੈਸੇ ਇਹ ਆਪਣੀ-ਆਪਣੀ ਸੁਸਾਇਟੀ ਦੀ ਡਿਵੈਲਪਮੈਂਟ ਦਾ ਤਕਾਜ਼ਾ ਹੈ ਕਿ ਜਾਪਾਨ ਵਿੱਚ ਜੇ ਕਿਸੇ ਨੇ ਪ੍ਰੋਟੈਸਟ ਕਰਨਾ ਹੁੰਦਾ ਹੈ ਤਾਂ ਉਹ ਕਾਲਾ ਬਿੱਲਾ ਪਾ ਕੇ ਆ ਜਾਂਦੇ ਹਨ। ਨਾ ਹਾਊਸ ਦੇ ਵੈੱਲ ਵਿੱਚ ਰੌਲਾ ਪਾਉਂਦੇ ਹਨ ਤੇ ਨਾ ਕੋਈ ਹੋਰ ਤਸ਼ੱਦਦ ਹੁੰਦੀ ਹੈ। ਬਦਕਿਸਮਤੀ ਇਹ ਹੈ ਕਿ ਸਾਡੇ ਮੁਲਕ ਵਿੱਚ ਅਸੀਂ ਉਸ ਥਾਂ ਤੱਕ ਅਜੇ ਤੱਕ ਨਹੀਂ ਪਹੁੰਚੇ ਹਾਂ। ਖੈਰ ਉਮੀਦ ਰੱਖਣੀ ਚਾਹੀਦੀ ਹੈ। ਮੈਂ ਇਹ ਲਿਬਾਸ ਪ੍ਰੋਟੈਸਟ ਵਜੋਂ ਪਾਇਆ ਹੈ, ਪਰ ਮੈਂ ਤੁਹਾਨੂੰ ਦਾਦ ਦੇਣੀ ਚਾਹੁੰਦਾ ਹਾਂ ਕਿ ਜੇ ਮੈਂ ਤੁਹਾਡੀ ਥਾਂ ਹੁੰਦਾ ਤਾਂ ਪਹਿਲੇ ਦਿਨ ਹੀ ਮੈਂ ਆਪਣੇ ਸਣੇ ਹੀ ਸਾਰਿਆਂ ਨੂੰ ਬਾਹਰ ਕੱਢ ਦੇਣਾ ਸੀ ਪਰ ਤੁਹਾਡੀ ਬੜੀ ਪੇਸ਼ੈਂਸ ਰਹੀ ਹੈ ਕਿ ਤੁਸੀਂ ਤਿੰਨ ਦਿਨ ਤੱਕ ਹਾਊਸ ਦੀ ਕਾਰਵਾਈ ਨੂੰ ਡਿਸਰੱਪਟ ਹੋਣ ਤੋਂ ਰੋਕਿਆ। ਵਾਕਿਆ ਹੀ ਤੁਸੀਂ ਬਹੁਤ ਪੇਸ਼ੈਂਸ ਵਿਖਾਈ ਹੈ। ਲੇਕਿਨ ਸਰ, ਮੈਂ ਸਾਰੀਆਂ ਗੱਲਾਂ ਕਰਨ ਤੋਂ ਬਾਅਦ ਜੇ ਤੁਹਾਡੀ ਥਾਂ ਹੁੰਦਾ ਤਾਂ ਅੱਧੇ ਘੰਟੇ ਦੇ ਅੰਦਰ-ਅੰਦਰ ਉਨ੍ਹਾਂ ਨੂੰ ਗੱਲਬਾਤ ਕਰਕੇ ਵਾਪਸ ਵੀ ਬੁਲਾ ਲੈਣਾ ਸੀ। ਕੈਰਟ ਐਂਡ ਸਟਿਕ ਦੇ ਨਾਲ ਬੱਚਾ ਵੀ ਠੀਕ ਰਹਿੰਦਾ ਹੈ, ਇੰਪਲਾਈਜ਼ ਵੀ ਠੀਕ ਰਹਿੰਦੇ ਹਨ ਔਰ ਅਸੀਂ ਸਾਰੀ ਸੁਸਾਇਟੀ ਦੇ ਜਿੰਨੇ ਵੀ ਮੈਂਬਰ ਹਾਂ, ਸਾਨੂੰ ਸਾਰਿਆਂ ਨਾਲ ਤਕਰੀਬਨ-ਤਕਰੀਬਨ ਇਹ ਸਿਸਟਮ ਵਰਤਣਾ ਚਾਹੀਦਾ ਹੈ। ਅੱਗੇ ਤੁਸੀਂ ਸਿਆਣੇ ਹੋ। ਮੈਂ ਕੇਵਲ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜੋ ਮਸਲਾ ਹਾਊਸ ਦੇ ਵਿੱਚ ਉਠਾਇਆ ਗਿਆ ਸੀ, ਉਹ ਮੈਂਬਰਾਂ ਦੇ ਹਕੂਕ ਦੇ ਨਾਲ ਤਾਅਲੁੱਕ ਰੱਖਦਾ ਹੈ। ਤੁਸੀਂ ਪ੍ਰੀਜ਼ਾਈਡਿੰਗ ਅਫਸਰ ਹੋ। ਤੁਸੀਂ ਮੈਂਬਰਾਂ ਦੇ ਰਾਈਟਸ ਦੇ ਸਰਬਰਾ ਹੋ। ਤੁਸੀਂ ਜੇ ਗਾਰਡ ਨਹੀਂ ਕਰੋਗੇ ਮੈਂਬਰਾਂ ਦੇ ਰਾਈਟਸ ਦਾ ਤਾਂ ਉਹ ਭਾਵੇਂ ਰੌਲਾ ਪਾ ਲੈਣ, ਉਨ੍ਹਾਂ ਦੇ ਰਾਈਟਸ ਮਹਿਫੂਜ਼ ਨਹੀਂ ਰਹਿ ਸਕਦੇ। ਕਈ ਵਾਰ ਡੈਮੋਕਰੇਸੀ ਵਿੱਚ ਜਦੋਂ ਮੈਜਾਰਟੀ ਬਹੁਤ ਇੱਕ ਪਾਸੇ ਆ ਜਾਂਦੀ ਹੈ ਤਾਂ ਇਹ ਹੋ ਜਾਂਦਾ ਹੈ ਕਿ ਡਿਕਟੇਟਰਸ਼ਿਪ ਵੱਲ ਨੂੰ ਬੰਦੇ ਦੀ ਟੈਂਡੰਸੀ ਚਲੀ ਜਾਂਦੀ ਹੈ। ਸਰ, ਮੈਂ ਤੁਹਾਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਸੇ ਹਾਊਸ ਵਿੱਚ ਇਹੀ ਲੀਡਰ ਆਫ ਦੀ ਹਾਊਸ ਨੇ ਇੱਕ ਵਾਰ ਸਪੀਕਰ ਦਾ ਸਾਫ਼ਾ ਲਾਹ ਦਿੱਤਾ ਸੀ। ਮੈਂ ਉਨ੍ਹਾਂ ਦੇ ਨਾਲ ਨਹੀਂ ਗਿਆ। ਮੈਂ ਇਥੇ ਹੀ ਬੈਠਾ ਰਿਹਾ।

ਇਹ ਗੱਲ ਅਨਫੋਰਚੁਨੇਟਲੀ ਇੱਥੇ ਹੋਈ ਸੀ । ਇਹ ਐਗਜ਼ਾਂਪਲ ਬੜੇ ਗਲਤ ਸੈਟ ਕੀਤੇ ਗਏ ਹਨ । ਸਾਨੂੰ ਚਾਹੀਦਾ ਹੈ ਕਿ ਰਲ ਕੇ ਇੱਥੇ ਕੋਈ ਚੰਗੀ ਐਗਜ਼ਾਂਪਲ ਸੈਟ ਕਰੀਏ । ਜਿੰਨਾਂ ਚਿਰ ਤੱਕ ਅਸੀਂ ਆਪ ਸਹੀ ਪ੍ਰੰਪਰਾਵਾਂ ਨਹੀਂ ਪਾਵਾਂਗੇ, ਉਨਾਂ ਚਿਰ ਤੱਕ ਕੁਝ ਨਹੀਂ ਹੋ ਸਕਦਾ । ਜੇ ਅਸੀ ਕਾਂਗਰਸ ਨਾਲੋਂ ਵੀ ਗਲਤ ਰਾਹ ਤੇ ਚਲ ਪਵਾਂਗੇ ਤਾਂ ਅਸੀਂ ਚੰਗੇ ਕਿਵੇਂ ਹੋਵਾਂਗੇ । ਮੇਰੀ ਤਾਂ ਇਹੀ ਗੁਜ਼ਾਰਿਸ਼ ਹੈ । ਸਪੀਕਰ ਸਾਹਿਬ, ਮੈਨੂੰ 30-31 ਸਾਲ ਬਤੌਰ ਐਮ.ਐਲ.ਏ. ਬਣਿਆਂ ਹੋ ਗਏ ਹਨ । ਮੈਂ ਪਾਰਟੀ ਦੇ ਅੰਦਰ ਹਮੇਸ਼ਾਂ ਹੀ ਇਹ ਗੱਲਾਂ ਕਰਦਾ ਰਿਹਾ ਹਾਂ । ਲੇਕਿਨ ਅੰਦਰ ਹੀ ਕਰਦਾ ਰਿਹਾ ਹਾਂ, ਬਾਹਰ ਨਹੀ ਕੀਤੀ । ਹੁਣ ਲੀਡਰ ਆਫ ਦੀ ਹਾਊਸ ਨੇ ਮਜ਼ਬੂਰ ਕਰ ਦਿੱਤਾ ਕਿ ਬਾਹਰ ਜਾ ਕੇ ਰੌਲਾ ਪਾਇਆ ਕਰ । ਅੱਜ ਮੈਂ ਤੁਹਾਡੇ ਸਾਹਮਣੇ ਇਹ ਗੱਲ ਪੇਸ਼ ਕਰ ਰਿਹਾ ਹਾਂ । ਨਹੀਂ ਤਾਂ ਮੈਂ ਘਰ ਦੇ ਅੰਦਰ ਹੀ ਸਲਾਹ ਦਿੰਦਾ ਸੀ. ਤਾਂ ਹੀ ਇਹ ਮੁਮਕਿਨ ਸੀ ਕਿ ਕਿਸੇ ਟੀਚੇ ਤੇ ਪਹੁੰਚਦੇ । ਸਰ, ਮੈਂ ਮਹਿਸੂਸ ਨਹੀਂ ਕਰਦਾ ਕਿ ਬਤੌਰ ਐਮ.ਐਲ.ਏ. ਮੇਰੇ ਨਾਲ ਕੋਈ ਵਿਤਕਰਾ ਹੋਇਆ ਹੈ ਪਰ ਮੇਰੇ ਕੋਲ ਇੱਕ ਤਸਵੀਰ ਹੈ । ਜੇ ਆਖੋ ਤਾਂ ਮੈ ਇਹ ਤੁਹਾਨੂੰ ਵਿਖਾ ਦੇਵਾਂ । ਜੇ ਆਖੋ ਤਾਂ ਟੇਬਲ ਤੇ ਲੇਅ ਕਰ ਦੇਵਾਂ ।

**ਸ੍ਰੀ ਸਪੀਕਰ :** ਤੁਸੀਂ ਟੇਬਲ ਤੇ ਲੇਅ ਨਹੀਂ ਕਰ ਸਕਦੇ ।

**ਸਰਦਾਰ ਰਵੀ ਇੰਦਰ ਸਿੰਘ :** ਇਹ ਤਾਂ ਹੀ ਕਰਾਂਗਾ ਜੇਂ ਤੁਸੀਂ ਇਜਾਜ਼ਤ ਦੇਵੋਗੇ ।

**ਸ੍ਰੀ ਸਪੀਕਰ :** ਨਹੀਂ ਜੀ, ਤੁਸੀਂ ਮੈਨੂੰ ਮਿਲ ਲੈਣਾ ।

**ਸਰਦਾਰ ਰਵੀ ਇੰਦਰ ਸਿੰਘ :** ਸਰ, ਇਹ ਤਾਂ ਹੀ ਹੋਵੇਗਾ ਜੇ ਤੁਸੀਂ ਮੈਨੂੰ ਇਜਾਜ਼ਤ ਦੇਵੋਗੇ । ਮੈਂ ਤੁਹਾਨੂੰ ਇਹ ਵਿਖਾ ਦੇਦਾਂ ਹਾਂ । ਸਰ, ਇਸ ਦੇ ਵਿੱਚ ਤੁਸੀਂ ਵੇਖ ਕੇ ਹੈਰਾਨ ਹੋਵੋਗੇ ਕਿ ਅਨਕਾਂਸਟੀਚਿਊਸ਼ਨਲ ਪਰਸਨਜ਼ ਵਜ਼ੀਰ ਸਾਹਿਬ ਦੇ ਸਾਥ ਪੱਥਰ ਲੇਅ ਕਰ ਰਹੇ ਹਨ । ਇਹ ਪੱਥਰ ਕਿਸੇ ਚੀਜ਼ ਨੂੰ ਬਣਾਉਣ ਲਈ ਨਹੀਂ ਬਲਕਿ ਸੜਕਾਂ ਦੀ ਮੁਰੰਮਤ ਕਰਨ ਵਾਸਤੇ ਲੇਅ ਕਰ ਰਹੇ ਹਨ । ਇਹ ਕਾਬਲੇ ਬਰਦਾਸ਼ਤ ਨਹੀਂ ਹੈ ਕਿ ਸਰਕਾਰੀ ਪੈਸਾ ਅਨਕਾਂਸਟੀਚਿਊਸ਼ਨਲ ਅਥਾਰਟੀ ਨੂੰ ਇਹ ਤਰਜੀਹ ਦੇਵੇ । ਕੀ ਕੀਤਾ ਜਾ ਰਿਹਾ ਹੈ ? ਮਸਲਾ ਇਹ ਹੈ ਕਿ ਇਹ ਤਾਂ ਇੱਕ ਪੀ.ਆਈ.ਐਲ. ਦਾ ਮੌਜੂ ਵੀ ਬਣ ਸਕਦਾ ਹੈ । ਇਹ ਵੱਖਰੀ ਗੱਲ ਹੈ ਕਿ ਮੈਂ ਇਹੋ ਜਿਹੜੀਆਂ ਗੱਲਾਂ ਨੂੰ ਕਾਰਪੇਟ ਦੇ ਹੇਠਾਂ ਹੀ ਛੱਡ ਦਿੰਦਾ ਹਾਂ । ਲੇਕਿਨ ਮੈਂ ਤਸੱਲੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੈਂ ਵੀ ਵੱਡੇ-ਵੱਡੇ ਡਿਵੈਲਪਮੈਂਟ ਦੇ ਕੰਮ ਆਪਣੇ ਹਲਕਿਆਂ ਵਿੱਚ ਕਰਕੇ ਵੇਖੇ ਹਨ । ਕਰੋੜਾਂ ਰੁਪਿਆ ਖਰਚਿਆ ਹੈ । ਇਨ੍ਹਾਂ ਕੰਮਾਂ ਨਾਲ ਵੋਟਾਂ ਦਾ ਕੋਈ ਬਹੁਤ ਫਰਕ ਨਹੀ ਪੈਂਦਾ । ਵੋਟਾਂ ਤਾਂ ਧੜੇ ਨਾਲ ਪੈਂਦੀਆਂ ਹਨ । ਇਨ੍ਹਾਂ ਗੱਲਾਂ ਨੂੰ ਲੋਕ ਭੁੱਲ ਜਾਂਦੇ ਹਨ । ਲੋਕ ਕਹਿ ਦਿੰਦੇ ਹਨ ਕਿ ਸਰਕਾਰੀ ਕੰਮ ਏ । ਇਨ੍ਹਾਂ ਕੰਮਾਂ ਨਾਲ ਪੰਜ-ਸੱਤ ਹਜ਼ਾਰ ਵੋਟ ਦਾ ਫਰਕ ਪੈ ਸਕਦਾ ਹੈ । ਸਰ, ਤੁਸੀਂ ਆਪ ਵੇਖੋ ਪਿਛਲੇ ਲੋਕ ਸਭਾ ਇਲੈਕਸ਼ਨ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਆਪਣਾ ਲੜਕਾ ਦਿੱਲੀ ਦੇ ਵਿੱਚ ਵਜ਼ੀਰ ਨਹੀਂ ਬਣ ਸਕਿਆ ਤੇ ਉਹ ਹਾਰ ਗਿਆ ਬਾਵਜੂਦ ਇਸ ਦੇ ਕਿ ਅਰਬਾਂ ਰੁਪਏ ਉਸ ਏਰੀਏ ਦੇ ਵਿੱਚ ਖਰਚੇ ਗਏ । ਸਰ, ਇਹ ਸਚਾਈ ਹੈ । ਲੋਕ ਇਸ ਤਰ੍ਹਾਂ ਹੀ ਰਿਐਕਟ ਕਰਦੇ ਹਨ । ਇਨ੍ਹਾਂ ਗੱਲਾਂ ਦਾ ਵੋਟਾਂ ਨਾਲ ਵਾਕਿਆ ਹੀ ਕੋਈ ਤਾਅਲੁਕ ਨਹੀਂ ਹੈ । ਅਸਲੀ ਜਿਹੜਾ ਤਾਅਲੁੱਕ ਹੈ, ਉਹ ਮੈਂਬਰਾਂ ਦੇ ਰਾਈਟਸ ਦਾ ਹੈ । ਇਹ ਕੋਈ ਚੰਗੀ ਗੱਲ ਨਹੀਂ ਕਿ ਉਹ ਬੰਦੇ ਬਾਹਰ ਹਨ । ਆਖਰ ਵਿੱਚ ਮੈਂ ਇਹੀ ਕਹਿਣਾ ਚਾਹਵਾਂਗਾ ਕਿ ਮੇਰੀ ਇਹ ਬਦਕਿਸਮਤੀ ਹੈ ਕਿ ਮੈਂ ਕੱਲ੍ਹ ਇਥੇ ਨਹੀਂ ਸੀ । ਜੇ ਮੈਂ ਇਥੇ ਹੁੰਦਾ ਤਾਂ ਅੱਜ ਮੈਂ ਵੀ ਬਾਹਰ ਹੀ ਹੁੰਦਾ । ਉਨ੍ਹਾਂ ਦੇ ਨਾਲ ਹੀ ਹੁੰਦਾ । ਭਾਵੇਂ ਮੈਂ ਇਸ ਗੱਲ ਦੇ ਨਾਲ ਸਹਿਮਤ ਨਹੀਂ ਹਾਂ ਕਿ ਹਾਊਸ ਦੇ ਡੈਕੋਰਮ ਨੂੰ ਭੰਗ ਕੀਤਾ ਜਾਵੇ । ਮੈਂ ਹਾਊਸ ਦੇ ਡੈਕੋਰਮ ਨੂੰ ਭੰਗ ਨਹੀਂ ਕਰ ਸਕਦਾ । ਮੈਂ ਪ੍ਰੋਟੈਸਟ ਕਰ ਸਕਦਾ ਹਾਂ । ਮੈਂ ਹਾਊਸ ਦੀ ਪ੍ਰੋਸੀਡਿੰਗਜ਼ ਵਿੱਚ

[ਸਰਦਾਰ ਰਵੀ ਇੰਦਰ ਸਿੰਘ]

ਰੁਕਾਵਟ ਪਾਉਣ ਦੀ ਸ਼ਕਤੀ ਨਹੀਂ ਰੱਖਦਾ । ਮੇਰੀ ਸਪੀਕਰ ਸਾਹਿਬ, ਤੁਹਾਨੂੰ ਗੁਜ਼ਾਰਿਸ਼ ਹੈ ਕਿ ਮੈਨੂੰ ਉਨ੍ਹਾਂ ਵਿੱਚ ਸ਼ਾਮਲ ਕਰ ਲਿਆ ਜਾਵੇ । ਤੁਸੀਂ ਮੈਨੂੰ ਹਾਊਸ ਵਿੱਚ ਬਿਠਾ ਕੇ ਜ਼ਲੀਲ ਨਾ ਕਰੋ । ਮੈਂ ਹਾਊਸ ਵਿਚੋਂ ਬਾਹਰ ਚਲਾ ਜਾਂਦਾ ਹਾਂ ।

**ਸ਼੍ਰੀ ਸਪੀਕਰ :** ਰਵੀ ਸਾਹਿਬ, ਮੈਂ ਵੀ ਕੋਸ਼ਿਸ਼ ਕੀਤੀ ਹੈ ਕਿ ਗੱਲਬਾਤ ਰਾਹੀਂ ਮਸਲਾ ਹੱਲ ਹੋ ਜਾਵੇ ਅਤੇ ਮਾਨਯੋਗ ਮੈਂਬਰ ਸਾਹਿਬਾਨ ਹਾਊਸ ਦੀ ਪ੍ਰੋਸੀਡਿੰਗਜ਼ ਵਿੱਚ ਪਾਰਟੀਸੀਪੇਟ ਕਰਨ, ਪਰ ਇੱਥੇ ਜੋ ਕੁਝ ਹੋਇਆ, ਉਹ ਹੱਦ ਤੋਂ ਬਾਹਰ ਗੱਲ ਹੋ ਗਈ ਸੀ । ਅਦਰਵਾਈਜ਼ ਮੈਂ ਸਮਝਦਾ ਹਾਂ ਕਿ ਇਹ ਮਾੜਾ ਹੋਇਆ ਹੈ । ਮੇਰੇ ਕੋਲ ਹੋਰ ਕੋਈ ਆਲਟਰਨੇਟਿਵ ਰਿਹਾ ਨਹੀਂ ਸੀ । ਗਵਰਨਰ ਸਾਹਿਬ ਦੇ ਐਡਰੈਸ ਤੇ ਬਹਿਸ ਹੋਣੀ ਸੀ ਅਤੇ ਮੋਸ਼ਨ ਆਫ ਥੈਂਕਸ ਪਾਸ ਕਰਨਾ ਸੀ । ਬਜਟ ਤੇ ਵੀ ਡਿਸਕਸ਼ਨ ਕਰਨੀ ਸੀ ਅਤੇ ਬਜਟ ਪਾਸ ਕਰਵਾਉਣਾ ਸੀ । ਮੈਂ ਹੈਲਪਲੈਸ ਹੋ ਗਿਆ ਸੀ । ਮੇਰੇ ਕੋਲ ਕੋਈ ਆਲਟਰਨੇਟਿਵ ਬਚਿਆ ਨਹੀਂ ਸੀ ਜਿਸ ਕਰਕੇ ਮੈਨੂੰ ਇਹ ਕਰਨਾ ਪਿਆ ਹੈ । ਤੁਸੀਂ ਮੇਰਾ ਸਾਥ ਦਿਓ, ਅਸੀਂ ਗੱਲਬਾਤ ਕਰਨ ਲਈ ਹਾਲੇ ਵੀ ਤਿਆਰ ਹਾਂ ।

**ਸਰਦਾਰ ਰਵੀ ਇੰਦਰ ਸਿੰਘ :** ਸਪੀਕਰ ਸਾਹਿਬ, ਇਸ ਸਬੰਧੀ ਰੂਲਜ਼ ਬੜੇ ਕਲੀਅਰ ਹਨ ਕਿ ਹਰ ਗੱਲ ਲਈ ਹਾਊਸ ਸੁਪਰੀਮ ਹੈ ਅਤੇ ਚੇਅਰ ਸੁਪਰੀਮ ਨਹੀਂ ਹੈ । Rules are very clear on this issue. Whenever the House decide they can remove anybody. However, one must use the policy of carrot and stick and one must try to come to . . . . . . .

**ਸ਼੍ਰੀ ਸਪੀਕਰ :** ਮੈਂ ਤੁਹਾਡੇ ਨਾਲ ਸਹਿਮਤ ਹਾਂ । ਮੈਂ ਉਨ੍ਹਾਂ ਨੂੰ ਤਿੰਨ ਵਾਰ ਆਪਣੇ ਚੈਂਬਰ ਵਿੱਚ ਗੱਲਬਾਤ ਕਰਨ ਲਈ ਬੁਲਾਇਆ ਅਤੇ ਉਹ ਇਕ ਵਾਰ ਵੀ ਮੇਰੇ ਚੈਂਬਰ ਵਿੱਚ ਨਹੀਂ ਆਏ । ਮੈਂ ਕੋਸ਼ਿਸ਼ ਕੀਤੀ ਕਿ ਮਾਮਲਾ ਪੈਚ-ਅੱਪ ਹੋ ਜਾਵੇ । ਮੈਂ ਹੁਣ ਵੀ ਉਨ੍ਹਾਂ ਨੂੰ ਆਪਣੇ ਚੈਂਬਰ ਵਿੱਚ ਗੱਲਬਾਤ ਕਰਨ ਲਈ ਬੁਲਾਵਾਂਗਾ । ਤੁਸੀਂ ਵੀ ਮੇਰੇ ਚੈਂਬਰ ਵਿਚ ਆ ਜਾਓ । ਅਸੀ ਇਸ ਦਾ ਹੱਲ ਜ਼ਰੂਰ ਕੱਢਾਂਗੇ ।

**ਸਰਦਾਰ ਰਵੀ ਇੰਦਰ ਸਿੰਘ :** ਸਪੀਕਰ ਸਾਹਿਬ, ਮੈਂ ਪ੍ਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦਾ ਹਾਂ ।

**ਸ਼੍ਰੀ ਸਪੀਕਰ :** ਰਵੀ ਸਾਹਿਬ, ਇਹ ਤੁਹਾਡਾ ਰਾਈਟ ਹੈ । ਤੁਸੀਂ ਕਰ ਸਕਦੇ ਹੋ । (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਰਵੀ ਸਾਹਿਬ ਨੂੰ ਕਹਾਂਗਾ ਕਿ ਉਹ ਵਾਕ ਆਊਟ ਨਾ ਕਰਨ ਬਲਕਿ ਮੇਰੀ ਪਹਿਲੇ ਗੱਲ ਸੁਣ ਲੈਣ । ਜਿਸ ਤਰ੍ਹਾਂ ਰਵੀ ਸਾਹਿਬ ਨੇ ਦੱਸਿਆ ਹੈ ਕਿ ਸਪੀਕਰ ਸਾਹਿਬ ਨੇ ਬੜੀ ਪੇਸ਼ੈਂਸ ਰੱਖੀ । ਅਗਰ ਮੈਂ ਹੁੰਦਾ ਤਾਂ ਇਤਨੀ ਪੇਸ਼ੈਂਸ ਨਾ ਰਖਦਾ । ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਇਹ ਇਸ ਹਾਊਸ ਦੇ ਬੜੇ ਅੱਛੇ ਸਪੀਕਰ ਰਹੇ ਹਨ ਅਤੇ ਪਾਰਟੀ ਦੇ ਲੀਡਰ ਰਹੇ ਹਨ । ਇਸ ਲਈ ਇਤਨੇ ਰੁਤਬੇ ਦੇ ਲੀਡਰ ਨੂੰ ਬਲੈਕ ਗਾਊਨ ਹਾਊਸ ਵਿੱਚ ਪਾ ਕੇ ਨਹੀਂ ਆਉਣਾ ਚਾਹੀਦਾ ।

(ਇਸ ਸਮੇਂ ਸਰਦਾਰ ਰਵੀ ਇੰਦਰ ਸਿੰਘ ਨੇ ਬਲੈਕ ਗਾਊਨ ਉਤਾਰਨਾ ਸ਼ੁਰੂ ਕਰ ਦਿੱਤਾ ।) ਮੈਂ ਇਨ੍ਹਾਂ ਦੀ ਬੜੀ ਇੱਜ਼ਤ ਕਰਦਾ ਹਾਂ । ਇਸ ਤਰ੍ਹਾਂ ਬਲੈਕ ਗਾਊਨ ਪਾ ਕੇ ਆਉਣਾ ਹਾਊਸ ਵਿੱਚ ਚੰਗਾ ਨਹੀਂ ਲਗਦਾ । ਰਵੀ ਸਾਹਿਬ ਇਸ ਹਾਊਸ ਦੇ ਸਪੀਕਰ ਰਹੇ ਹਨ ਅਤੇ ਪਾਰਟੀ ਲੀਡਰ ਵੀ ਰਹੇ ਹਨ । ਇਸ ਤਰ੍ਹਾਂ ਦੇ ਲੀਡਰ ਨੂੰ ਬਲੈਕ ਗਾਊਨ ਪਾ ਕੇ ਹਾਊਸ ਵਿੱਚ ਆਉਣਾ ਠੀਕ ਨਹੀਂ ਲੱਗਦਾ । ਹੁਣ ਰਵੀ ਸਾਹਿਬ ਨੇ ਵੀ ਕਹਿ ਦਿੱਤਾ ਹੈ ਅਤੇ ਮੈਂ ਵੀ ਆਪਣੇ ਤੌਰ ਤੇ

ਕਹਿ ਦਿੰਦਾ ਹਾਂ ਕਿ ਅਸੀਂ ਹਾਊਸ ਨੂੰ ਚਲਾਉਣਾ ਚਾਹੁੰਦੇ ਸੀ ਪਰ ਆਪੋਜ਼ੀਸ਼ਨ ਨੇ ਤਿੰਨ ਦਿਨ ਹਾਊਸ ਨੂੰ ਚਲਣ ਨਹੀਂ ਦਿੱਤਾ । ਤਿੰਨ ਦਿਨ ਜ਼ਾਇਆ ਕਰ ਦਿੱਤੇ । ਇਨ੍ਹਾਂ ਤਿੰਨ ਦਿਨਾਂ ਵਿਚ ਗਵਰਨਰ ਐਡਰੈਸ ਤੇ ਬਹਿਸ ਹੋਣੀ ਸੀ ਅਤੇ ਆਪੋਜ਼ੀਸ਼ਨ ਨੇ ਸਾਡੀ ਨੀਤੀਆਂ ਉਤੇ ਨੁਕਤਾਚੀਨੀ ਕਰਨੀ ਅਤੇ ਸਾਡੀ ਗਲਤੀਆਂ ਨੂੰ ਪੁਆਇੰਟ ਆਊਟ ਕਰਨਾ ਸੀ । ਬੜੇ ਅੱਛੇ ਸੁਝਾਅ ਆਉਣੇ ਸਨ ਅਤੇ ਉਨ੍ਹਾਂ ਤੇ ਅਸੀਂ ਅਮਲ ਕਰਕੇ ਸੁਧਾਰ ਕਰਨੇ ਸਨ ਜਿਸ ਤੋਂ ਅਸੀਂ ਵਾਂਝੇ ਰਹਿ ਗਏ ਹਾਂ । ਹੁਣ ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਵਲੋਂ ਹੀ ਸੁਝਾਅ ਆਉਣਗੇ । I think that would have made a livable argument, a livable debate. ਡਿਬੇਟ ਵਿੱਚ ਇਧਰ ਤੋਂ ਮੈਂਬਰਜ਼ ਯੋਗਦਾਨ ਪਾਉਂਦੇ । ਖੁਦ ਮੁੱਖ ਮੰਤਰੀ ਸਾਹਿਬ ਨੇ ਆਪੋਜ਼ੀਸ਼ਨ ਨੂੰ ਬੁਲਾ ਕੇ ਭਰੋਸਾ ਦਿੱਤਾ ਸੀ ਅਤੇ ਹਾਊਸ ਵਿਚ ਆਸ਼ਵਾਸਨ ਦਿੱਤਾ ਸੀ ਤਾਂ ਕਿ ਇਸ਼ੂ ਖਤਮ ਹੋ ਜਾਵੇ ਪਰ ਸ਼ਾਇਦ ਉਨ੍ਹਾਂ ਆਪੋਜ਼ੀਸ਼ਨ ਵਾਲਿਆਂ ਨੂੰ ਇਲੈਕਸ਼ਨਾਂ ਨੇੜੇ ਨਜ਼ਰ ਆ ਰਹੀਆਂ ਹਨ । ਇਸ ਲਈ ਉਹ ਕੋਈ ਨਾ ਕੋਈ ਬਹਾਨਾ ਬਣਾ ਰਹੇ ਸਨ । ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਬਰਾਬਰ ਦੀਆਂ ਗ੍ਰਾਂਟਾਂ ਹਰ ਇਲਾਕੇ ਨੂੰ ਦਿੱਤੀਆਂ ਜਾਣਗੀਆਂ ਅਤੇ ਗ੍ਰਾਂਟਾਂ ਜਾ ਰਹੀਆਂ ਹਨ । ਇਸ ਗੱਲ ਨੂੰ ਆਪੋਜ਼ੀਸ਼ਨ ਨੇ ਤਸਲੀਮ ਵੀ ਕੀਤਾ ਕਿ ਗ੍ਰਾਂਟਾਂ ਬਰਾਬਰ ਜਾ ਰਹੀਆਂ ਹਨ । ਫੇਰ ਸਾਨੂੰ ਦੁੱਖ ਨਾ ਆਵੇ । ਆਪੋਜ਼ੀਸ਼ਨ ਵਾਲੇ ਕਹਿੰਦੇ ਸਨ ਕਿ ਅਸੀਂ ਰਿਕੁਮੈਂਡੇਸ਼ਨਾਂ ਕਰੀਏ ਅਤੇ ਪੈਸੇ ਸਾਨੂੰ ਦਿੱਤੇ ਜਾਣ । ਅਸੀਂ ਵੀ ਕਈ ਵਾਰ ਸਰਕਾਰ ਨੂੰ ਰਿਕੁਮੈਂਡੇਸ਼ਨਾਂ ਕਰਕੇ ਭੇਜਦੇ ਹਾਂ । ਕਈ ਮੰਨੀਆਂ ਜਾਂਦੀਆਂ ਹਨ, ਕਈ ਰਹਿ ਜਾਂਦੀਆਂ ਹਨ । ਹਰ ਕੋਈ ਆਪਣੇ ਹਲਕੇ ਵਾਸਤੇ ਰਿਕੁਮੈਂਡਿਸ਼ਨਜ਼ ਕਰਦਾ ਹੈ ਪਰ ਕਈ ਵਾਰ ਨਹੀਂ ਮੰਨੀਆਂ ਜਾਂਦੀਆਂ । ਰੋਡਜ਼ ਬਣਾਉਣ ਵਾਸਤੇ ਕਮੇਟੀ ਬਣੀ ਹੋਈ ਹੈ । ਇਸੇ ਤਰ੍ਹਾਂ ਪਲੈਨਿੰਗ ਬੋਰਡ ਜ਼ਿਲ੍ਹਾਵਾਈਜ਼ ਬਣੇ ਹੋਏ ਹਨ ਅਤੇ ਉਥੋਂ ਪੈਸਾ ਪਾਸ ਹੁੰਦਾ ਹੈ । ਇਸ ਤਰੀਕੇ ਨਾਲ ਪੈਸਾ ਖਰਚ ਕੀਤਾ ਜਾਂਦਾ ਹੈ । ਆਪੋਜ਼ੀਸ਼ਨ ਨੇ ਖਾਹਮਖਾਹ ਹੀ ਮੁੱਦਾ ਬਣਾ ਲਿਆ । ਰਵੀ ਸਾਹਿਬ, ਤੁਸੀਂ ਮੀਡੀਏਟ ਕਰੋ, ਅਸੀਂ ਤੁਹਾਨੂੰ ਵੈਲਕਮ ਕਰਾਂਗੇ । ਸਪੀਕਰ ਸਾਹਿਬ, ਰਵੀ ਸਾਹਿਬ ਨੂੰ ਤੁਸੀਂ ਮੀਡੀਏਟਰ ਬਣਾ ਲਓ । ਸਾਨੂੰ ਬੁਲਾ ਲਓ, ਮੈਂ ਆਉਣ ਨੂੰ ਤਿਆਰ ਹਾਂ । ਮੁੱਖ ਮੰਤਰੀ ਸਾਹਿਬ ਮੀਟਿੰਗ ਵਿੱਚ ਬੈਠਣ ਨੂੰ ਤਿਆਰ ਹਨ । ਗਵਰਨਰ ਐਡਰੈਸ ਤੇ ਬਹਿਸ ਤਾਂ ਅੱਜ ਕਨਕਲੂਡ ਹੋਣੀ ਹੈ, ਹਾਲੇ ਬਜਟ ਪਿਆ ਹੈ । ਇਹ ਸਾਰੇ ਉਸ ਵਿੱਚ ਹਿੱਸਾ ਲੈਣ ਪਰ ਜੇ ਇਹ ਕਹਿਣ ਕਿ ਅੱਜ ਡੈਮੋਕਰੇਸੀ ਦਾ ਗਲਾ ਘੁੱਟ ਦਿੱਤਾ ਗਿਆ ਹੈ, ਸਪੀਕਰ ਸਾਹਿਬ ਡੈਮੋਕੇਰਸੀ ਦਾ ਗਲਾ ਤਾਂ ਉਸ ਦਿਨ ਘੁਟਿਆ ਗਿਆ ਸੀ ਜਿਸ ਦਿਨ ਕਾਂਗਰਸ ਪਾਰਟੀ ਤੇ ਸੀ.ਪੀ.ਆਈ. ਨੇ ਮਿਲ ਕੇ ਸਾਰੇ ਹਿੰਦੁਸਤਾਨ ਨੂੰ ਸ਼ਮਸ਼ਾਨ ਘਾਟ ਬਣਾ ਦਿੱਤਾ ਸੀ । ਸਾਰੇ ਆਪੋਜ਼ੀਸ਼ਨ ਦੇ ਲੀਡਰ ਜੇਲ੍ਹਾਂ ਵਿੱਚ ਸੁੱਟ ਦਿੱਤੇ ਸਨ । ਮੈਨੂੰ ਤਾਂ ਸਪੀਕਰ ਸਾਹਿਬ, ਅੱਜ ਇਸ ਗੱਲ ਦੀ ਸਮਝ ਨਹੀਂ ਆ ਰਹੀ ਕਿ ਅਕਾਲੀ ਦਲ (ਮਾਨ) ਦੇ ਮੈਂਬਰ ਕਿਸ ਤਰ੍ਹਾਂ ਕਾਂਗਰਸ ਪਾਰਟੀ ਦੇ ਨਾਲ ਬੈਠਣਗੇ ? ਤੇ ਇਸੇ ਤਰ੍ਹਾਂ ਕਾਂਗਰਸ ਪਾਰਟੀ ਵਾਲੇ ਕਿਸ ਤਰ੍ਹਾਂ ਅਕਾਲੀ ਦਲ (ਮਾਨ) ਨਾਲ ਬੈਠਣਗੇ ? ਮੈਨੂੰ ਲੱਗਦਾ ਹੈ ਕਿ ਇਹ 1989 ਦਾ ਇਤਿਹਾਸ ਮੁੜ ਰਿਪੀਟ ਕਰਨਾ ਚਾਹੁੰਦੇ ਹਨ । 1989 ਵਿੱਚ ਅਕਾਲੀ ਦਲ (ਮਾਨ) ਨੇ ਐਮ.ਪੀ. ਦੀ ਚੋਣ ਲਈ ਬੰਦੇ ਖੜ੍ਹੇ ਕੀਤੇ ਸੀ ਤੇ ਬਾਅਦ ਵਿੱਚ ਜਦੋਂ ਉਹ ਵਿਦਡਰਾਅ ਕਰਨ ਲਗੇ ਤਾਂ ਕਾਂਗਰਸ ਵਾਲਿਆਂ ਨੇ ਕਿਹਾ ਕਿ ਤੁਸੀਂ ਵਿਦਡਰਾਅ ਨਾ ਕਰੋ । ਇਨ੍ਹਾਂ ਨੂੰ ਲਗਦਾ ਸੀ ਕਿ ਇਸ ਨਾਲ ਅਕਾਲੀ ਪਾਰਟੀ ਦੀਆਂ ਵੋਟਾਂ ਡਿਵਾਈਡ ਹੋ ਜਾਣਗੀਆਂ ਤੇ ਇਹ ਜਿੱਤ ਜਾਣਗੇ । ਦੂਜੇ ਪਾਸੇ ਅਕਾਲੀ ਦਲ (ਮਾਨ) ਨੂੰ ਲੱਗਿਆ ਕਿ ਜੇ ਇਹ ਜਿੱਤ ਕੇ ਆ ਸਕਦੇ ਹਨ ਤਾਂ ਅਸੀਂ ਕਿਉਂ ਨਹੀਂ ਆ ਸਕਦੇ ? ਹੋਇਆ ਵੀ ਏਸੇ ਤਰ੍ਹਾਂ ਹੀ ਤੇ ਅਕਾਲੀ ਦਲ (ਮਾਨ) ਦੇ ਉਸ ਵਕਤ 10 ਮੈਂਬਰ ਜਿੱਤ ਕੇ ਆ ਗਏ । ਉਹੀ ਰਾਜਨੀਤੀ ਇਹ ਅੱਜ ਫੇਰ ਖੇਲਣਾ ਚਾਹੁੰਦੇ ਹਨ । ਇਹ ਅੱਜ ਫੇਰ ਸਿੱਖਾਂ ਨੂੰ ਸਿੱਖਾਂ ਨਾਲ ਤੇ ਹਿੰਦੂਆਂ ਨੂੰ ਸਿੱਖਾਂ ਨਾਲ ਲੜਾਉਣਾ ਚਾਹੁੰਦੇ ਹਨ ਤੇ ਪੰਜਾਬ ਦੇ ਅਮਨ ਨੂੰ ਮੁੜ ਭੰਗ ਕਰਨਾ ਚਾਹੁੰਦੇ ਹਨ । ਇਹ ਅਮਨ ਪੰਜਾਬ ਅੰਦਰ ਬੜੀ ਮੁਸ਼ਕਲ ਨਾਲ ਸਥਾਪਤ ਹੋਇਆ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਹੈ । ਅੱਜ ਕਿਸਾਨ ਸ਼ਾਂਤੀ ਨਾਲ ਅਨਾਜ ਦਾ ਉਤਪਾਦਨ ਕਰ ਰਿਹਾ ਹੈ ਤੇ ਉਸੇ ਪੰਜਾਬ ਅੰਦਰ ਕਰ ਰਿਹਾ ਹੈ ਜਿਥੇ ਕਿਹਾ ਜਾਂਦਾ ਸੀ ਕਿ ਸੂਰਜ ਚੜ੍ਹਨ ਤੋਂ ਪਹਿਲਾਂ ਤੇ ਸੂਰਜ ਛਿਪਣ ਤੋਂ ਬਾਅਦ ਘਰੋਂ ਨਹੀਂ ਨਿਕਲਣਾ । ਅੱਜ ਏਥੇ ਲੇਬਰਰਜ਼ ਸ਼ਾਂਤੀ ਨਾਲ ਆਪਣਾ ਕੰਮ ਕਰਦੇ ਹਨ, ਟੀਚਰ ਸਕੂਲਾਂ ਵਿਚ ਜਾਂਦੇ ਹਨ ਤੇ ਉਸੇ ਪੰਜਾਬ ਅੰਦਰ ਜਿਥੇ ਕਰਮਚਾਰੀ ਡਿਊਟੀ ਤੇ ਨਹੀਂ ਸੀ ਜਾ ਸਕਦੇ, ਅੱਜ ਅਮਨ ਅਮਾਨ ਨਾਲ ਆਪਣੀ ਡਿਊਟੀ ਕਰ ਰਹੇ ਹਨ । ਬਾਕੀ ਇਹ ਡੈਮੋਕਰੇਟਿਕ ਵੇਅ ਨਾਲ ਏਥੇ ਗੱਲ ਕਰਨ, ਜੋ ਸਾਡੀ ਕੋਈ ਕਾਰਿਆਸ਼ਾਲੀ ਡਿਫੈਕਟਿਵ ਹੈ, ਉਸ ਨੂੰ ਪੁਆਇੰਟ ਆਊਟ ਕਰਨ, ਅਸੀਂ ਉਸ ਗੱਲ ਨੂੰ ਵੈਲਕਮ ਕਰਾਂਗੇ । We are open to conviction, we are transparent. ਮੈਂ ਤਾਂ ਬੇਨਤੀ ਕਰਾਂਗਾ ਕਿ ਅੱਜ ਜਿਵੇਂ ਗਵਰਨਰ ਐਡਰੈਸ ਤੇ ਬਹਿਸ ਕਨਕਲੂਡ ਹੋਣੀ ਹੈ, ਤੁਹਾਡੀ ਡਾਇਰੈਕਸ਼ਨ ਨਾਲ ਉਹ ਏਥੇ ਪਾਰਟੀਸੀਪੇਟ ਕਰਨ, ਅਸੀਂ ਵੈਲਕਮ ਕਰਾਂਗੇ । ਇਨ੍ਹਾਂ ਵਲੋਂ ਜੋ ਡੈਮੋਕਰੇਸੀ ਦੀਆਂ ਰਵਾਇਤਾਂ ਦਾ ਪਾਲਣ ਹੋਇਆ, ਉਹ ਵੀ ਸਭ ਦੇ ਸਾਹਮਣੇ ਹੈ। ਕਿੰਨੀ ਵਾਰੀ ਏਥੇ ਗਵਰਨਰ ਰੂਲ ਲੱਗਾ ? ਹੁਣ ਵੀ ਕੇਂਦਰ ਵਿੱਚ ਇਨ੍ਹਾਂ ਦਾ ਰਾਜ ਨਹੀਂ । ਵਿਧਾਨ ਦੀਆਂ ਰਵਾਇਤਾਂ ਨੂੰ ਤਾਂ ਉਸ ਵੇਲੇ ਫਾਲੋ ਨਹੀਂ ਕੀਤਾ ਗਿਆ । ਅੱਜ ਸੈਂਟਰ ਸਟੇਟ ਰਿਲੇਸ਼ਨ ਚੰਗੇ ਹੋਏ ਹਨ, ਅਸੀਂ ਸਾਰੇ ਇਸ ਗੱਲ ਨੂੰ ਵੈਲਕਮ ਕਰਦੇ ਹਾਂ । ਅੰਤ ਵਿੱਚ ਮੈਂ ਕਹਾਂਗਾ ਕਿ ਅਸੀਂ ਸਾਰੇ ਤੁਹਾਡੇ ਤੇ ਰਵੀ ਸਾਹਿਬ ਦੇ ਮਤੇ ਨਾਲ ਸਹਿਮਤ ਹਾਂ । Thank you.

**ਸਰਦਾਰ ਰਵੀ ਇੰਦਰ ਸਿੰਘ :** ਸਪੀਕਰ ਸਾਹਿਬ, ਇਹ ਗੱਲ ਜਿਹੜੀ ਮਿੱਤਲ ਸਾਹਿਬ ਨੇ ਕੀਤੀ ਹੈ what he says is correct. ਲੇਕਿਨ ਇਸ ਗੱਲ ਦਾ ਤੁਸੀਂ ਆਪ ਅਹਿਸਾਸ ਕਰੋ । ਅੱਜ ਤੁਸੀਂ ਹੁਕਮ ਦਿੱਤਾ ਹੋਇਆ ਹੈ ਕਿ ਕੋਈ ਵੀ ਅਖਬਾਰਾਂ ਵਾਲਾ ਜਿਹੜਾ ਫੋਟੋਗ੍ਰਾਫਰ ਹੈ, ਉਹ ਹਾਊਸ ਦੇ ਅੰਦਰ ਤੇ ਲਾਬੀ ਵਿੱਚ ਵੀ ਨਹੀਂ ਆ ਸਕਦਾ ।

**ਸ੍ਰੀ ਸਪੀਕਰ :** ਨਹੀਂ ਜੀ । ਅਖਬਾਰਾਂ ਵਾਲੇ ਉਪਰ ਬੈਠੇ ਹਨ ।

**ਸਰਦਾਰ ਰਵੀ ਇੰਦਰ ਸਿੰਘ :** ਫੋਟੋਗ੍ਰਾਫਰ ਅੰਦਰ ਨਹੀਂ ਆ ਸਕਦੇ, ਤੁਸੀਂ ਪਤਾ ਕਰ ਲਉ, Photographers are not being allowed. Other than government press, all other photographers have been banned. There is much that does not meet the eye. ਗੱਲਾਂ ਦੇ ਨਾਲ ਅਸੀਂ ਹਰੇਕ ਚੀਜ਼ ਨੂੰ ਕਾਰਪੈਟ ਦੇ ਹੇਠਾਂ ਸਵੀਪ ਕਰ ਦਈਏ, ਵਾਜਬ ਨਹੀਂ ਲੱਗਦਾ ।

**ਸ੍ਰੀ ਸਪੀਕਰ :** ਰਵੀ ਜੀ, ਮੈਂ ਚਾਹਵਾਂਗਾ ਕਿ 12.00 ਵਜੇ ਤੁਸੀਂ ਉਨ੍ਹਾਂ ਲੀਡਰ ਸਾਹਿਬਾਨ ਨੂੰ ਲੈ ਕੇ ਆ ਜਾਣਾ । ਅਸੀਂ ਗੱਲ ਕਰ ਲਵਾਂਗੇ। ਸੀ.ਐਮ. ਸਾਹਿਬ ਤੇ ਮਿੱਤਲ ਸਾਹਿਬ ਵੀ ਆ ਜਾਣਗੇ । ਤੁਸੀਂ ਵੀ ਆ ਜਾਣਾ ।

**ਸਰਦਾਰ ਰਵੀ ਇੰਦਰ ਸਿੰਘ :** ਠੀਕ ਹੈ ਜੀ । ਹੁਣ ਅਸੀਂ ਵਾਕ ਆਊਟ ਕਰਦੇ ਹਾਂ । I am prepared to meet in your chamber.

**WALK-OUT**

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਰਵੀ ਇੰਦਰ ਸਿੰਘ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਬਿਕਰਮਜੀਤ ਸਿੰਘ ਖਾਲਸਾ ਅਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਮੁਅੱਤਲ ਕੀਤੇ ਗਏ ਮੈਂਬਰਾਂ ਨਾਲ ਆਪਣੇ ਆਪ ਨੂੰ ਸ਼ਾਮਲ ਕਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ ।)

## MATTERS RAISED DURING ZERO HOUR *(RESUMPTION)*

**ਸਰਦਾਰ ਧਨਵੰਤ ਸਿੰਘ :** ਸਪੀਕਰ ਸਾਹਿਬ, ਮੈਂ ਇੰਡੀਪੈਂਡੈਂਟ ਗਰੁੱਪ ਵਲੋਂ ਖੜ੍ਹਾ ਹੋਇਆ ਹਾਂ । ਮੇਰੀ ਵੀ ਜ਼ਿੰਮੇਵਾਰੀ ਬਣਦੀ ਹੈ ਕਿ ਜੋ ਸਹੀ ਗੱਲ ਹੈ, ਉਹ ਮੈਂ ਹਾਊਸ ਵਿੱਚ ਲੈ ਕੇ ਆਵਾਂ । ਨਾ ਤਾਂ ਮੇਰੀ ਹਮਦਰਦੀ ਲੀਡਰ ਆਫ ਦੀ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨਾਲ ਹੈ ਤੇ ਨਾ ਹੀ ਆਪੋਜ਼ੀਸ਼ਨ ਦੇ ਲੀਡਰ ਨਾਲ ਹੈ, ਪਰ ਜੋ ਫੈਕਟ ਹੈ, ਉਹ ਕਹਿਣਾ ਮੇਰਾ ਫਰਜ਼ ਬਣਦਾ ਹੈ । ਜੋ ਕੱਲ ਘਟਨਾ ਹੋਈ ਹੈ, ਉਹ ਬੜੀ ਮੰਦਭਾਗੀ ਹੋਈ ਹੈ । ਇਸ ਤਰ੍ਹਾਂ ਦੀ ਘਟਨਾ ਹੋਣੀ ਨਹੀ ਚਾਹੀਦੀ । ਮੈਂ ਆਪਣੇ ਵੱਲੋਂ ਤੇ ਆਪਣੇ ਗਰੁੱਪ ਵਲੋਂ ਇਸ ਹਾਊਸ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਜਿੰਨੀ ਵੀ ਡਿਵੈਲਪਮੈਂਟ ਸਾਡੇ ਪੰਜਾਂ ਦੇ ਹਲਕਿਆਂ ਵਿੱਚ ਹੋਈ ਹੈ, ਉਥੇ ਸਾਡੇ ਨਾਲ ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ ਕੀਤਾ ਗਿਆ । ਅਸੀਂ ਆਪ ਹੀ ਨੀਂਹ-ਪੱਥਰ ਲਾਉਂਦੇ ਰਹੇ ਹਾਂ, ਆਪ ਦੀ ਰਿਕੁਮੈਂਡ ਕਰਕੇ ਰਿਕੁਮੈਂਡੇਸ਼ਨਜ਼ ਦੇਂਦੇ ਰਹੇ ਹਾਂ । ਮੈਂ ਕੱਲ ਅਨਫਾਰਚੂਨੇਟਲੀ ਹਾਊਸ ਵਿਚੋਂ ਚਲਾ ਗਿਆ ਸੀ । ਮੈਂ "ਟ੍ਰਿਬਿਊਨ", "ਅਜੀਤ" ਅਤੇ "ਇੰਡੀਅਨ ਐਕਸਪ੍ਰੈਸ" ਪੇਪਰ ਪੜ੍ਹੇ ਹਨ । ਉਨ੍ਹਾਂ ਵਿਚ ਮੈਨੂੰ ਇਕ ਗੱਲ ਕਲੀਅਰ ਨਹੀਂ ਹੋ ਸਕੀ । ਮੈਂ ਲੀਡਰ ਆਫ ਦੀ ਹਾਊਸ ਨੂੰ ਬੇਨਤੀ ਕਰਾਂਗਾ ਕਿ ਉਹ ਉਸ ਨੂੰ ਕਲੀਅਰ ਕਰਨ । ਇਕ ਅਜੀਬ ਗੱਲ ਹੈ ਅਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਦੇ ਲੀਡਰ ਰੋਲ ਕਮੇਟੀ ਵਿੱਚ ਸ਼ਾਮਲ ਹੁੰਦੇ ਹਨ ਜਾਂ ਨਹੀਂ । ਜੇ ਉਹ ਉਥੇ ਸ਼ਾਮਲ ਹੀ ਨਹੀਂ ਹੁੰਦੇ ਤਾਂ ਉਨ੍ਹਾਂ ਦੀਆਂ ਰਿਕੁਮੈਂਡੇਸ਼ਨਜ਼ ਕਿਥੋਂ ਆਉਣਗੀਆਂ । ਅਸੀਂ ਵੀ ਉਥੇ ਜਾਂਦੇ ਹਾਂ ਅਤੇ ਅਸੀਂ ਆਪਣੀਆਂ ਰਿਕੁਮੈਂਡੇਸ਼ਨਜ਼ ਉਥੇ ਦਿੰਦੇ ਹਾਂ । ਸਾਥੋਂ ਇਹ ਲੈਣ ਵਾਸਤੇ ਕੋਈ ਨਹੀਂ ਆਉਂਦਾ । ਅਸੀ ਆਪ ਇਹ ਲਿਖ ਕੇ ਦਿੰਦੇ ਹਾਂ ਅਤੇ ਆਮ ਤੌਰ ਤੇ ਸਾਡੀਆਂ ਇਹ ਮੰਗਾਂ ਪੂਰੀਆਂ ਹੋ ਕੇ ਆਉਂਦੀਆਂ ਹਨ । ਮੈਂ ਮਾਨਯੋਗ ਲੀਡਰ ਆਫ ਦੀ ਹਾਊਸ ਨੂੰ ਕਹਾਂਗਾ ਕਿ ਉਹ ਇਸ ਚੀਜ਼ ਨੂੰ ਵੈਰੀਫਾਈ ਕਰ ਲੈਣ ਕਿ ਕੀ ਉਹ ਇਨ੍ਹਾਂ ਮੀਟਿੰਗਾਂ ਵਿੱਚ ਸ਼ਾਮਲ ਹੁੰਦੇ ਹਨ ਜਾਂ ਨਹੀਂ ? ਅਤੇ ਜੇ ਉਹ ਹੁੰਦੇ ਹਨ ਤਾਂ ਆਪਣੀ ਰਿਕੁਮੈਂਡੇਸ਼ਨਜ਼ ਦਿੰਦੇ ਹਨ ਜਾਂ ਨਹੀਂ ? ਜੇ ਉਹ ਸ਼ਾਮਲ ਹੁੰਦੇ ਹਨ ਅਤੇ ਆਪਣੀਆਂ ਰਿਕੁਮੈਂਡੇਸ਼ਨਜ਼ ਦਿੰਦੇ ਹਨ ਪਰ ਉਹ ਪੂਰੀਆਂ ਨਹੀਂ ਹੁੰਦੀਆਂ ਤਾਂ ਫਿਰ ਉਨ੍ਹਾਂ ਦੀ ਗੱਲ ਜ਼ਰੂਰ ਸੁਣਨੀ ਚਾਹੀਦੀ ਹੈ । ਦੂਜੇ ਪਾਸੇ ਜੇ ਉਹ ਸ਼ਾਮਲ ਹੀ ਨਹੀਂ ਹੁੰਦੇ ਅਤੇ ਆਪਣੀਆਂ ਰਿਕਮੈਂਡੇਸ਼ਨਜ਼ ਹੀ ਨਹੀਂ ਕਰਦੇ ਤਾਂ ਹਾਊਸ ਨੂੰ ਜੋ ਠੀਕ ਲੱਗੇ, ਉਹ ਕਰੇ । ਮੇਰੀ ਰਾਏ ਹੈ ਕਿ ਉਨ੍ਹਾਂ ਦੇ ਨਾਲ ਜ਼ਰੂਰ ਗੱਲ ਕਰਨੀ ਚਾਹੀਦੀ ਹੈ । ਜੇ ਹੋ ਸਕੇ ਤਾਂ ਉਹ ਸਾਡੇ ਭਰਾ ਸਾਡੇ ਵਿਚਕਾਰ ਬੈਠਣ । ਮੈਂ ਬੱਸ ਇੰਨਾ ਹੀ ਕਹਿਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ :** ਮੈਂ ਤੁਹਾਡੀ ਰਾਏ ਨਾਲ ਸਹਿਮਤ ਹਾਂ । ਅਸੀ 12.00 ਵਜੇ ਉਨ੍ਹਾਂ ਨਾਲ ਗੱਲ ਕਰ ਲੈਂਦੇ ਹਾਂ । ਮੈਂ ਚਾਹਾਂਗਾ ਕਿ ਉਹ ਵੀ ਹਾਊਸ ਦੇ ਵਿੱਚ ਆ ਜਾਣ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੈਂ ਅੱਜ ਹਾਊਸ ਵਿੱਚ ਬੋਲਣਾ ਹੈ । ਉਨ੍ਹਾਂ ਨੇ ਤਾਂ ਮੈਨੂੰ ਕੋਈ ਗੱਲ ਦੱਸੀ ਨਹੀਂ ਪਰ ਮੈਂ ਇਹ ਵੀ ਨਹੀਂ ਚਾਹੁੰਦਾ ਕਿ ਆਨਰੇਬਲ ਮੈਂਬਰ ਸਾਹਿਬਾਨ ਬੋਲਣ ਤਾਂ ਮੈਂ ਉਥੇ ਗੈਰ-ਹਾਜ਼ਰ ਹੋਵਾਂ ।

**ਸ਼੍ਰੀ ਸਪੀਕਰ :** ਤਾਂ ਫਿਰ ਹਾਊਸ ਤੋਂ ਬਾਅਦ ਉਨ੍ਹਾਂ ਨਾਲ ਗੱਲ ਕਰ ਲੈਂਦੇ ਹਾਂ । ਕਿੰਨੇ ਵਜੇ ਦਾ ਟਾਈਮ ਫਿਕਸ ਕਰ ਲਈਏ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਅੱਜ ਲੰਚ ਵੀ ਹੈ, ਇਸ ਕਰਕੇ ਲੰਚ ਤੋਂ ਬਾਅਦ ਕਰ ਲਓ ।

**ਸ਼੍ਰੀ ਸਪੀਕਰ :** ਕਿਤੇ ਉਹ ਲੰਚ ਦਾ ਵੀ ਬਾਈਕਾਟ ਨਾ ਕਰ ਦੇਣ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਉਨ੍ਹਾਂ ਦੀ ਲੜਾਈ ਤਾਂ ਹਾਊਸ ਦੇ ਅੰਦਰ ਹੈ, ਲੰਚ ਦੇ ਨਾਲ ਤਾਂ ਉਨ੍ਹਾਂ ਦੀ ਕੋਈ ਲੜਾਈ ਨਹੀਂ ਹੈ । ਅਸੀਂ ਉਨ੍ਹਾਂ ਨੂੰ ਲੰਚ ਵਾਸਤੇ ਮਨਾ ਲਵਾਂਗੇ ।

**ਸ੍ਰੀ ਸਪੀਕਰ :** ਫਿਰ ਠੀਕ ਹੈ ।

**श्रीमती लक्ष्मी कांता चावला :** स्पीकर सहिब, मैं एक ध्यान देने योग्य बात कहने के लिए उठी हूं । मुझे एक बात की खुशी है और मैं कहना चाहती हूं कि मुख्य मंत्री, सरदार बादल जी के पास जब भी कोई अपनी कठिनाई लेकर जाता है या कोई आवश्यकता लेकर जाता है तो वह लगभग पूरी हो जाती है । (थंपिंग) यह अलग बात है कि जब हम अमृतसर में कोई बात उन से कहते हैं-- किसी का बच्चा खो गया, कोई मारा गया, तो वे वहां प्रामिस करके तो आ जाते हैं लेकिन चंडीगढ़ में आकर भूल जाते हैं । लेकिन मैं यह नहीं कह सकती कि वे हमारी बात ध्यान से नहीं सुनते । मुख्य मंत्री जी ने हमेशा ही मुझे छोटी बहन जैसा व्यवहार दिया है और इस बात की मुझे खुशी है । (थंपिंग)

**ਸ੍ਰੀ ਸਪੀਕਰ :** ਮੈਂ ਵੀ ਤੁਹਾਨੂੰ ਆਪਣੀ ਭੈਣ ਤੋਂ ਵੱਧ ਸਮਝਦਾਂ ਹਾਂ ਅਤੇ ਹਮੇਸ਼ਾ ਤੁਹਾਡਾ ਸਤਿਕਾਰ ਕਰਦਾ ਹਾਂ ।

श्रीमती लक्ष्मी कांता चावला : ** **

**ਸ੍ਰੀ ਸਪੀਕਰ :** ਨਹੀ ਜੀ । Not allowed.

श्रीमती लक्ष्मी कांता चावला : ** **

**ਸ੍ਰੀ ਸਪੀਕਰ :** Not allowed.

श्रीमती लक्ष्मी कांता चावला : ** **

**ਸ੍ਰੀ ਸਪੀਕਰ :** ਬੀਬੀ ਜੀ, ਗਲਤ ਗੱਲ ਨਾ ਕਰੋ । ਮੈ ਅਕਾਰਡਿੰਗ ਟੂ ਰੂਲ ਕੰਮ ਕਰਦਾ ਹਾਂ ।

श्रीमती लक्ष्मी कांता चावला : ** **

**ਸ੍ਰੀ ਸਪੀਕਰ :** ਚਾਵਲਾ ਜੀ, ਤੁਹਾਡੇ ਜਿਹੜੇ ਪ੍ਰਸ਼ਨ ਸਹੀ ਫਾਰਮ ਵਿੱਚ ਆਉਂਦੇ ਹਨ, ਉਹ ਮੈਂ ਜ਼ਰੂਰ ਅਕਸੈਪਟ ਕਰਦਾ ਹਾਂ । ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਇਨ੍ਹਾਂ ਵਿਚ ਕੋਈ ਸੈਂਸੇਟਿਵ ਗੱਲ ਨਾ ਹੋਵੇ ਅਤੇ ਇਨ੍ਹਾਂ ਵਿਚ ਕਿਸੇ ਦੇ ਸੈਂਟੀਮੈਂਟਸ ਕਲੈਸ਼ ਨਾ ਕਰਦੇ ਹੋਣ । ਇਹ ਨਹੀ ਹੋ ਸਕਦਾ ਕਿ ਹਿੰਦੂ-ਸਿੱਖ ਸੈਂਟੀਮੈਂਟਸ ਨੂੰ ਸਵਾਲ ਟੱਚ ਕਰਦੇ ਹੋਣ ਤੇ ਮੈਂ ਉਹ ਅਲਾਓ ਕਰ ਦੇਵਾਂ । ਹਿੰਦੂ-ਸਿੱਖ ਸੈਂਟੀਮੈਂਟਸ ਨੂੰ ਟੱਚ ਕਰਦੇ ਸਵਾਲਾਂ ਨੂੰ ਮੈਂ ਅਲਾਓ ਨਹੀ ਕਰਦਾ ਅਤੇ ਨਾ ਹੀ ਭਵਿੱਖ ਵਿੱਚ ਕਰਾਂਗਾ । ਨੰਬਰ ਦੋ ਮੈਂ ਤੁਹਾਡੇ ਕੁਐਸਚਨ ਐਡਮਿਟ ਜਾਂ ਰਿਜੈਕਟ ਅਕਾਰਡਿੰਗ ਟੂ ਰੂਲਜ਼ ਹੀ ਕਰਦਾ ਹਾਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** **

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ - - - -

**Expunged/Not allowed as ordered by the Chair.

**ਸ੍ਰੀ ਸਪੀਕਰ :** ਹਾਂ ਜੀ । ਸਾਹਨੀ ਸਾਹਿਬ ਤੁਸੀਂ ਦਸੋ । Not allowed. ਬੀਬੀ ਜੀ, ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** **

**ਸ੍ਰੀ ਸਪੀਕਰ :** ਬੀਬੀ ਜੀ, ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ । ਹਾਂ ਜੀ, ਸਾਹਨੀ ਸਾਹਿਬ, ਤੁਸੀ ਬੋਲੋ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਪਰਟੀਕੂਲਰਲੀ ਮੁੱਖ ਮੰਤਰੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਅੱਜ ਦੀ ਡੇਟ ਵਿੱਚ ਪੰਜਾਬ ਰਾਜ ਬਿਜਲੀ ਬੋਰਡ ਤੋਂ ਲੋਕ ਬਹੁਤ ਦੁਖੀ ਹਨ । ਇਕ ਪਰਟੀਕੂਲਰ ਸਲੈਬ ਤੋਂ ਬਾਅਦ ਜੇਕਰ ਬਿਜਲੀ ਦੀ ਖਪਤ ਦਾ ਇਕ ਵੀ ਯੂਨਿਟ ਵੱਧ ਜਾਵੇ..... (ਵਿਘਨ)

**ਸ੍ਰੀ ਸਪੀਕਰ :** ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਵੱਲੋਂ ਚੇਅਰ ਦੇ ਬਾਰੇ ਜੋ ਵੀ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ । ਹਾਂ ਜੀ, ਸਾਹਨੀ ਸਾਹਿਬ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਪੰਜਾਬ ਦੇ ਹਰ ਬਾਸ਼ਿੰਦੇ ਦੇ ਦਿਲ ਵਿੱਚ ਇਹ ਗੱਲ ਹੁੰਦੀ ਹੈ ਕਿ ਉਸ ਦਾ ਬਿਜਲੀ ਦਾ ਬਿਲ ਘੱਟ ਆਏ..... (ਵਿਘਨ) ਸਪੀਕਰ ਸਾਹਿਬ, ਇਕ ਪਰਟੀਕੂਲਰ ਸਲੈਬ ਤੋਂ ਬਾਅਦ ਬਿਜਲੀ ਬੋਰਡ ਦਾ ਬਿਲ ਇਕਦਮ ਛਲਾਂਗ ਮਾਰਦਾ ਹੈ । ਜੇਕਰ ਇਕ ਪਰਟੀਕੂਲਰ ਯੂਨਿਟ ਤੱਕ ਬਿਜਲੀ ਦਾ ਬਿਲ 800 ਰੁਪਏ ਆਉਂਦਾ ਹੈ ਤਾਂ ਉਸ ਤੋ ਉਪਰ ਜੇਕਰ ਇਕ ਵੀ ਯੂਨਿਟ ਵੱਧ ਗਿਆ ਤਾਂ ਬਿਜਲੀ ਦਾ ਬਿਲ 1,200 ਰੁਪਏ ਹੋ ਜਾਂਦਾ ਹੈ । ਲੋਕਾਂ ਦੇ ਮਨਾਂ ਵਿੱਚ ਇਸ ਬਾਰੇ ਬੜਾ ਭਾਰੀ ਰੋਸ ਹੈ । ਮੁੱਖ ਮੰਤਰੀ ਜੀ ਅਤੇ ਸਬੰਧਿਤ ਮਨਿਸਟਰ ਸਾਹਿਬਾਨ ਇਸ ਵੱਲ ਧਿਆਨ ਦੇਣ, ਕਿਉਂਕਿ ਇਕ ਯੂਨਿਟ ਦੇ ਵਧਣ ਨਾਲ ਬਿਲ ਦੀ ਸਲੈਬ ਬਦਲ ਜਾਂਦੀ ਹੈ । ਜੇਕਰ ਪਹਿਲੀ ਸਲੈਬ ਦੇ ਵਿੱਚ ਬਿਲ 400 ਰੁਪਏ ਆਉਂਦਾ ਹੈ ਤਾਂ ਇਕ ਯੂਨਿਟ ਵੱਧ ਜਾਣ ਦੇ ਨਾਲ ਬਿਲ 500 ਰੁਪਏ ਤੱਕ ਵੱਧ ਜਾਂਦਾ ਹੈ । ਵੈਸੇ ਜਿਸ ਦੀ ਜ਼ਿਆਦਾ ਕੰਜ਼ੰਪਸ਼ਨ ਹੈ, ਉਸ ਨੂੰ ਛੋਟ ਮਿਲਣੀ ਚਾਹੀਦੀ ਹੈ । ਜੇਕਰ ਅਜਿਹਾ ਨਹੀਂ ਹੋ ਸਕਦਾ ਹੈ ਤਾਂ ਪਰਾਪਰ ਸਲੈਬ ਤੇ ਬਿਲ ਆਉਣਾ ਚਾਹੀਦਾ ਹੈ । ਇਸ ਤਰ੍ਹਾਂ ਬਿਜਲੀ ਦੇ ਬਿਲ ਆਉਣ ਕਾਰਨ ਲੋਕਾਂ ਦੀ ਹਾਲਤ ਬੜੀ ਖਤਰਨਾਕ ਹੋ ਗਈ ਹੈ । ਬਿਜਲੀ ਦੀ ਚੋਰੀ ਵੀ ਵੱਧ ਗਈ ਹੈ । ਅੱਜ ਬਿਜਲੀ ਬੋਰਡ ਵਾਲੇ ਛਾਪੇ ਵੀ ਮਾਰਦੇ ਹਨ ਪਰ ਮੈਨੂੰ ਵੀ ਡਰ ਹੈ ਕਿ ਜੇਕਰ ਮੇਰਾ ਇਕ ਯੂਨਿਟ ਵੀ ਬਿਜਲੀ ਦਾ ਵੱਧ ਗਿਆ ਤਾਂ ਮੇਰਾ ਬਿਲ 800 ਰੁਪਏ ਤੋਂ ਵੱਧ ਕੇ 1,200 ਰੁਪਏ ਹੋ ਜਾਣਾ ਹੈ । ਇਸ ਨਾਲ ਜਿੱਥੇ ਬਿਜਲੀ ਦੀ ਚੋਰੀ ਵੱਧ ਰਹੀ ਹੈ, ਉਥੇ ਰਿਸ਼ਵਤ ਵੀ ਵੱਧ ਗਈ ਹੈ । ਇਸ ਕਰਕੇ ਮੁੱਖ ਮੰਤਰੀ ਜੀ ਨੂੰ ਇਸ ਬਾਰੇ ਪਰਸਨਲੀ ਸਟੈਪ ਲੈ ਕੇ ਇਸ ਦਾ ਜ਼ਰੂਰ ਕੋਈ ਨਾ ਕੋਈ ਵਿਚਾਰ ਕਰਕੇ ਹੱਲ ਕੱਢਣਾ ਚਾਹੀਦਾ ਹੈ ਔਰ ਪੰਜਾਬ ਦੀ ਜਨਤਾ ਨੂੰ ਇਸ ਤਕਲੀਫ ਤੋਂ ਨਿਜ਼ਾਤ ਦਿਵਾਉਣੀ ਚਾਹੀਦੀ ਹੈ ।

## CALL ATTENTION NOTICE UNDER RULE 66

### (ਕ੍ਰਮ ਨੰ: 22)

(1) **ਸਰਦਾਰ ਗੁਰਦੀਪ ਸਿੰਘ ਭੁੱਲਰ**
(2) **ਸਰਦਾਰ ਸੁਖਵਿੰਦਰ ਸਿੰਘ ਔਲਖ** } : ਮੈਂ ਸਰਕਾਰ ਦਾ ਧਿਆਨ ਲੋਕ
(3) **ਸਰਦਾਰ ਮੱਖਣ ਸਿੰਘ**

ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਰਾਜ ਵਿੱਚ ਬਾਰਸ਼ ਨਾ ਹੋਣ ਕਰਕੇ ਕਣਕ ਅਤੇ ਹੋਰ ਫਸਲਾਂ ਸੁੱਕ ਰਹੀਆਂ ਹਨ । ਬਿਜਲੀ ਵੀ ਕਿਸਾਨ ਨੂੰ ਸਮਾਂ-ਬੱਧ

---

**Expunged/not recorded as ordered by the Chair.

[ਸਰਦਾਰ ਗੁਰਦੀਪ ਸਿੰਘ ਭੁੱਲਰ]

ਤਰੀਕੇ ਨਾਲ ਨਹੀਂ ਮਿਲ ਰਹੀ । ਬਿਜਲੀ ਦੀ ਸਪਲਾਈ ਰੈਗੂਲਰ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ? ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ ।

**ਬਿਜਲੀ ਮੰਤਰੀ (ਸਰਦਾਰ ਸ਼ਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਸਰਦ ਰੁੱਤ ਦੀਆਂ ਬਾਰਸ਼ਾਂ ਨਾ ਹੋਣ ਕਾਰਨ ਤੇ ਪਾਣੀ ਦੀ ਘੱਟ ਉਪਲਬਧਤਾ ਹੋਣ ਕਰਕੇ ਪੰਜਾਬ ਰਾਜ ਬਿਜਲੀ ਬੋਰਡ ਦੇ ਆਨੰਦਪੁਰ ਸਾਹਿਬ, ਰਣਜੀਤ ਸਾਗਰ ਅਤੇ ਯੂ.ਬੀ.ਡੀ.ਸੀ. ਪਣ-ਬਿਜਲੀ ਪ੍ਰੋਜੈਕਟ ਬੰਦ ਹੋ ਗਏ ਹਨ ਜਿਸ ਕਰਕੇ ਰਾਜ ਦੀ ਬਿਜਲੀ ਦੀ ਉਪਲੱਬਧਤਾ ਘੱਟ ਗਈ ਹੈ ।

ਖੇਤੀਬਾੜੀ ਸੈਕਟਰ ਨੂੰ ਨਿਯਮਤ ਬਿਜਲੀ ਦੀ ਸਪਲਾਈ ਦੇਣ ਸਬੰਧੀ ਹੇਠ ਲਿਖੇ ਅਨੁਸਾਰ ਕਦਮ ਉਠਾਏ ਜਾ ਰਹੇ ਹਨ :--

(ੳ) ਰਾਜ ਦੀ ਬਿਜਲੀ ਦੀ ਉਪਲੱਬਧਤਾ ਨੂੰ ਚਾਲੂ ਤਾਪ ਬਿਜਲੀ ਇਕਾਈਆਂ ਤੋਂ ਇਸ ਦੀ ਵੱਧ ਤੋਂ ਵੱਧ ਪ੍ਰਾਪਤੀ ਕਰਕੇ ਵਧਾਈ ਜਾ ਰਹੀ ਹੈ (ਇਹ ਜ਼ਰੂਰੀ ਮੁਰੰਮਤ ਲਈ ਬੰਦ ਕੀਤੀਆਂ ਇਕਾਈਆਂ ਤੋਂ ਇਲਾਵਾ ਹੈ) । ਲਹਿਰਾ ਤਾਪ ਬਿਜਲੀ ਘਰ ਦੀਆਂ ਇਕਾਈਆਂ 100% ਸਮਰੱਥਾ, ਰੋਪੜ 95% ਅਤੇ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ ਤਾਪ ਬਿਜਲੀ ਘਰ ਦੀਆਂ ਇਕਾਈਆਂ 85% ਸਮਰੱਥਾ ਤੇ ਚੱਲ ਰਹੀਆਂ ਹਨ । ਕਮੀ ਦੀ ਸੂਰਤ ਵਿੱਚ ਪੰਜਾਬ ਰਾਜ ਬਿਜਲੀ ਬੋਰਡ ਕੇਂਦਰੀ ਸਟੇਸ਼ਨਾਂ ਤੋਂ ਅਤਿਰਿਕਤ ਬਿਜਲੀ ਲੈ ਸਕਦਾ ਹੈ ।

(ਅ) ਕੇਂਦਰੀ ਸੈਕਟਰ/ਉਤਰੀ ਗਰਿੱਡ ਤੋਂ ਬਿਜਲੀ ਦੀ ਨਿਕਾਸੀ ਸ਼ਡਿਊਲ ਮੁਤਾਬਿਕ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਭਾਰਤੀ ਬਿਜਲੀ ਗਰਿੱਡ ਕੋਡ ਦੇ ਅਧੀਨ ਪਾਬੰਦ ਹੈ । ਇਸ ਮੰਤਵ ਲਈ ਰੂਰਲ ਫੀਡਰਾਂ ਨੂੰ ਬਿਜਲੀ ਦੀ ਸਪਲਾਈ 5 ਗਰੁੱਪਾਂ ਵਿੱਚ ਦਿੱਤੀ ਜਾਂਦੀ ਹੈ (ਜਿਵੇਂ ਕਿ ਰਾਤ ਦਾ ਗਰੁੱਪ ਏ ਅਤੇ ਬੀ ਅਤੇ ਦਿਨ ਦਾ ਗਰੁੱਪ ਏ ਅਤੇ ਬੀ ਅਤੇ ਬਾਰਡਰ ਖੇਤਰ) ਜਦੋ ਕਿ ਬਾਰਡਰ ਖੇਤਰ ਨੂੰ ਸਿਰਫ ਦਿਨ ਦੇ ਸਮੇਂ 3 ਫੇਜ਼ ਸਪਲਾਈ ਦਿੱਤੀ ਜਾਂਦੀ ਹੈ, ਦਿਨ ਅਤੇ ਰਾਤ ਦੇ ਗਰੁੱਪ ਹਰ 4 ਦਿਨ ਬਾਅਦ ਆਪਸ ਵਿੱਚ ਬਦਲੇ ਜਾਂਦੇ ਹਨ । ਰਾਤ ਦੇ ਗਰੁੱਪ ਨੂੰ 7-8 ਘੰਟੇ ਨਿਰਵਿਘਨ ਸਪਲਾਈ ਦਿੱਤੀ ਜਾਂਦੀ ਹੈ ਕਿਉਂਕਿ ਰਾਤ ਦੇ ਸਮੇਂ ਉਦਯੋਗਿਕ ਖੇਤਰ ਦਾ ਭਾਰ ਘੱਟ ਹੁੰਦਾ ਹੈ । ਗਰਿੱਡ ਦੇ ਹਾਲਾਤਾਂ ਅਨੁਸਾਰ ਦਿਨ ਦੇ ਗਰੁੱਪ ਨੂੰ 3 ਫੇਜ਼ ਸਪਲਾਈ ਮੁਹੱਈਆ ਕਰਵਾਉਣ ਲਈ ਸ਼ਹਿਰੀ ਅਤੇ ਉਦਯੋਗਿਕ ਫੀਡਰਾਂ ਅਤੇ ਸ਼ਹਿਰਾਂ ਤੇ ਪਾਵਰ ਕੱਟ ਲਗਾਉਣੀ ਪੈਂਦੀ ਹੈ ਅਤੇ ਇਸ ਤਰ੍ਹਾਂ ਜਿੱਥੋਂ ਤੱਕ ਸੰਭਵ ਹੋਵੇ ਖੇਤੀਬਾੜੀ ਸੈਕਟਰ ਦੇ ਦਿਨ ਦੇ ਗਰੁੱਪ ਨੂੰ ਸ਼ਡਿਊਲ ਮੁਤਾਬਿਕ ਵੱਧ ਤੋਂ ਵੱਧ ਬਿਜਲੀ ਮੁਹੱਈਆ ਕਰਵਾਈ ਜਾਂਦੀ ਹੈ । ਇਸ ਬਿਜਲੀ ਸਪਲਾਈ ਨਾਲ ਕਣਕ ਦੀ ਫਸਲ ਲਈ ਸਿੰਚਾਈ ਦੀ ਮੰਗ ਨੂੰ ਮੁਨਾਸਿਬ ਤੌਰ ਤੇ ਪੂਰਾ ਕੀਤਾ ਜਾ ਰਿਹਾ ਹੈ ਅਤੇ ਇਸ ਬਾਰੇ ਜਨਤਾ ਵੱਲੋਂ ਕੋਈ ਸ਼ਿਕਾਇਤ ਨਹੀਂ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜਿਹੜੀ ਬਿਜਲੀ ਹੈ, ਉਹ ਕਿਸਾਨਾਂ ਨੂੰ ਨਿਯਮਿਤ ਢੰਗ ਨਾਲ ਦਿੱਤੀ ਜਾਇਆ ਕਰੇ ਤਾਂ ਜੋ ਕਿਸਾਨ ਆਪਣੀ ਫਸਲ ਵਗੈਰਾ ਨੂੰ ਠੀਕ ਢੰਗ ਨਾਲ ਪਾਣੀ ਲਗਾ ਸਕਣ । ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਰਾਤ ਨੂੰ ਕਿੰਨਾ ਸਮਾਂ ਬਿਜਲੀ ਦਿੱਤੀ ਜਾਂਦੀ ਹੈ ਅਤੇ ਦਿਨ ਨੂੰ ਵੱਧ ਤੋਂ ਵੱਧ ਕਿੰਨੀ ਬਿਜਲੀ ਦਿੱਤੀ ਜਾਂਦੀ ਹੈ ? ਭਾਵ ਦੋ ਘੰਟੇ, ਚਾਰ ਘੰਟੇ ਜਾਂ ਪੰਜ ਘੰਟੇ ਅਤੇ ਰਾਤ ਨੂੰ ਕਿੰਨੇ ਘੰਟੇ ਦਿੱਤੀ ਜਾਂਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਵਿੱਚ ਦਿਨ ਵਾਲੇ ਗਰੁੱਪ ਨੂੰ 8 ਘੰਟੇ ਲਗਾਤਾਰ ਬਿਜਲੀ ਦਿੱਤੀ ਜਾਂਦੀ ਹੈ। ਬਾਕੀ ਸਾਰੇ ਪੰਜਾਬ ਵਿੱਚ ਆਲੂਆਂ ਦੇ ਖੇਤਰ ਨੂੰ ਛੱਡ ਕੇ ਰਾਤ ਵਾਲੇ ਗਰੁੱਪ ਵਿੱਚ 8 ਘੰਟੇ ਬਿਜਲੀ ਦਿੱਤੀ ਜਾਂਦੀ ਹੈ। ਇਸ ਗਰੁੱਪ ਵਿਚੋਂ ਦਿਨ ਵਿਚ ਚਾਰ ਘੰਟੇ ਅਤੇ ਚਾਰ ਘੰਟੇ ਰਾਤ ਨੂੰ ਬਿਜਲੀ ਦਿੱਤੀ ਜਾਂਦੀ ਹੈ।

*11-21 ਵਜੇ
ਪੂਰਵ ਦੁਪਹਿਰ

(ਇਸ *ਸਮੇ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਬਾਰਡਰ ਏਰੀਏ ਨੂੰ ਛੱਡ ਕੇ ਰਾਤ ਦੇ ਗਰੁੱਪ ਨੂੰ 10 ਵਜੇ ਤੋਂ ਲੈ ਕੇ ਪੰਜ ਵਜੇ ਤੱਕ ਅਤੇ ਦਿਨ ਦੇ ਗਰੁੱਪ ਨੂੰ ਸਾਢੇ ਬਾਰ੍ਹਾਂ ਵਜੇ ਤੋਂ ਲੈ ਕੇ ਛੇ ਜਾਂ ਸਾਢੇ ਛੇ ਵਜੇ ਤੱਕ ਬਿਜਲੀ ਦਿੱਤੀ ਜਾਂਦੀ ਹੈ। ਦਿਨ ਦੇ ਗਰੁੱਪ ਨੂੰ ਬਾਕੀ ਚਾਰ ਘੰਟੇ ਬਿਜਲੀ ਰਾਤ ਇਕ ਵਜੇ ਤੋਂ ਪੰਜ ਜਾਂ ਸਾਢੇ ਪੰਜ ਵਜੇ ਤੱਕ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਕਿਸਾਨ ਨੇ ਸੌਣਾ ਕਿਹੜੇ ਵੇਲੇ ਹੁੰਦਾ ਹੈ ਅਤੇ ਬੈਠਣਾ ਕਿਹੜੇ ਵੇਲੇ ਹੁੰਦਾ ਹੈ ? ਫਿਰ ਇਸ ਦੇ ਵਿੱਚ ਪੀ.ਸੀ. ਕੱਟ ਜਿਸ ਨੂੰ ਪਟਿਆਲਾ ਕੱਟ ਕਹਿੰਦੇ ਹਨ, ਲੱਗ ਜਾਂਦੀ ਹੈ। ਜਿਤਨੀ ਕੱਟ ਲਗਦੀ ਹੈ, ਉਸ ਦੇ ਬਣਦੇ ਸਮੇਂ ਦੀ ਬਿਜਲੀ ਉਨ੍ਹਾਂ ਨੂੰ ਦੂਸਰੇ ਦਿਨ ਜ਼ਿਆਦਾ ਦੇਣੀ ਚਾਹੀਦੀ ਹੈ। ਪਿਛਲੇ ਸਮੇਂ ਵਿੱਚ ਤਕਰੀਬਨ 99% ਬਿਜਲੀ ਕਿਸਾਨਾਂ ਨੂੰ ਰਾਤ ਨੂੰ ਹੀ ਮਿਲਦੀ ਰਹੀ ਹੈ। ਦਿਨ ਨੂੰ ਕਦੀ ਵੀ ਰੈਗੂਲਰ ਟਾਈਮ ਬਿਜਲੀ ਨਹੀਂ ਮਿਲੀ। ਮੇਰੀ ਬੇਨਤੀ ਹੈ ਕਿਸਾਨ ਨੂੰ, ਜਿਸ ਨੂੰ ਅਸੀਂ ਅੰਨਦਾਤਾ ਕਹਿੰਦੇ ਹਾਂ, ਜਿਸ ਨੇ ਸਾਡੀ ਸਾਰਿਆਂ ਦੀ ਭੁੱਖਮਰੀ ਦੂਰ ਕੀਤੀ ਹੈ ਅਤੇ ਉਸ ਉਤੇ ਬੜਾ ਮਾਣ ਕਰਦੇ ਹਾਂ, ਸਾਨੂੰ ਉਸ ਦੀਆਂ ਦੁੱਖ-ਤਕਲੀਫਾਂ ਨੂੰ ਵੀ ਸਮਝਣਾ ਚਾਹੀਦਾ ਹੈ। ਉਸ ਨੂੰ ਜਿਤਨੀ ਵੀ ਬਿਜਲੀ ਦੇਣੀ ਹੈ, ਚਾਰ ਘੰਟੇ, ਪੰਜ ਘੰਟੇ ਜਾਂ ਛੇ ਘੰਟੇ ਉਹ ਰੈਗੂਲਰ ਦਿਨ ਨੂੰ ਦਿੱਤੀ ਜਾਣੀ ਚਾਹੀਦੀ ਹੈ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਦਿਨ ਵਾਲੇ ਗਰੁੱਪ ਨੂੰ ਦਿਨ ਸਮੇਂ ਦੀ ਪੂਰੀ ਬਿਜਲੀ ਦਿੱਤੀ ਜਾਵੇ। ਜੇਕਰ ਪੀ.ਸੀ. ਕੱਟ ਲਗਦੀ ਹੈ ਤਾਂ ਉਹ ਜਿਤਨੇ ਘੰਟੇ ਦੀ ਲਗਦੀ ਹੈ ਉਸ ਤੋਂ ਅਗਲੇ ਦਿਨ ਉਸ ਨੂੰ ਬਿਜਲੀ ਵੱਧ ਦੇਣੀ ਚਾਹੀਦੀ ਹੈ।

**ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਵੀ ਦੱਸਿਆ ਹੈ, ਇਹ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਕਿਸਾਨਾਂ ਨੂੰ ਜਿਹੜੀ ਦੋ ਗਰੁੱਪਾਂ ਵਿੱਚ ਬਿਜਲੀ ਦਿੱਤੀ ਜਾਵੇ, ਉਹ ਬਰਾਬਰ ਸਮੇਂ ਅਨੁਸਾਰ ਮਿਲਣੀ ਚਾਹੀਦੀ ਹੈ। ਪਰ ਸਟੇਟ ਦੇ ਹਾਲਾਤ ਨੂੰ ਦੇਖਦੇ ਹੋਏ ਸਾਨੂੰ ਇਹ ਦੇਖਣਾ ਬੜਾ ਜ਼ਰੂਰੀ ਹੁੰਦਾ ਹੈ ਕਿ ਦਿਨ ਦੇ ਸਮੇਂ ਕਿਤਨੀ ਮੰਗ ਹੈ ਅਤੇ ਰਾਤ ਦੇ ਸਮੇਂ ਕਿਤਨੀ ਮੰਗ ਹੈ। ਇਹ ਇਕੱਲੇ ਸਟੇਟ ਦੀ ਹੀ ਗੱਲ ਨਹੀਂ ਹੈ ਸਾਨੂੰ ਸੈਂਟਰ ਦੇ ਗ੍ਰਿਡ ਨਾਲ ਵੀ ਇਨ ਟੱਚ ਰਹਿਣਾ ਪੈਂਦਾ ਹੈ ਅਤੇ ਬਿਜਲੀ ਇਸ ਸਿਸਟਮ ਤੇ ਹਿਸਾਬ ਨਾਲ ਛੱਡੀ ਜਾਵੇ ਤਾਂ ਜੋ ਉੱਤਰੀ ਗ੍ਰਿਡ ਵਿੱਚ ਕੋਈ ਸਿਸਟਮ ਖਰਾਬ ਹੋਣ ਦਾ ਖਤਰਾ ਨਾ ਹੋਵੇ। ਇਸ ਵਾਰੀ ਇਸ ਤਰ੍ਹਾਂ ਦੀ ਪ੍ਰਾਬਲਮ ਤਾਂ ਆਈ ਹੈ ਕਿਉਂਕਿ ਪਿਛਲੇ ਦੋ ਸਾਲਾਂ ਵਿੱਚ ਬਾਰਸ਼ਾਂ ਘੱਟ ਹੋਣ ਕਰਕੇ ਤਿੰਨਾਂ ਡੈਮਾਂ ਵਿੱਚ ਪਾਣੀ ਦੀ ਮਿਕਦਾਰ ਘੱਟ ਰਹੀ ਹੈ। ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਦਿਨ ਦੇ ਗਰੁੱਪ ਨੂੰ ਵੱਧ ਤੋਂ ਵੱਧ ਬਿਜਲੀ ਕਿਸਾਨਾਂ ਨੂੰ ਦੇ ਕੇ ਉਨ੍ਹਾਂ ਦੀ ਤਕਲੀਫ ਦੂਰ ਕੀਤੀ ਜਾਵੇ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਜਿਹੜੀ ਪੀ.ਸੀ. ਕੱਟ ਲਗਦੀ ਹੈ, ਜੇਕਰ ਉਹ ਦੋ ਘੰਟੇ ਦੀ ਲਗਦੀ ਹੈ ਤਾਂ ਉਸ ਤੋਂ ਅਗਲੇ ਦਿਨ ਉਨੀ ਬਿਜਲੀ ਵੱਧ ਦਿੱਤੀ ਜਾਵੇਗੀ ਜਾਂ ਨਹੀਂ ? ਜੇਕਰ ਦਿਨ ਦੇ ਗਰੁੱਪ ਨੂੰ ਅੱਠ ਘੰਟੇ ਬਿਜਲੀ ਦਿੱਤੀ ਜਾਣੀ ਹੈ ਤਾਂ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਵੱਧ ਤੋ ਵੱਧ ਸਮਾਂ ਉਨ੍ਹਾਂ ਨੂੰ ਬਿਜਲੀ ਇਕੋ ਸਮੇਂ ਲਗਾਤਾਰ ਦਿੱਤੀ ਜਾਣੀ ਚਾਹੀਦੀ ਹੈ। ਕਿਸਾਨਾਂ ਨੂੰ ਤਾਂ ਰਾਤਾਂ ਝੋਕਣੀਆਂ ਪੈਂਦੀਆਂ ਹਨ।

**ਮੰਤਰੀ :** ਕਿਸਾਨਾਂ ਨੂੰ ਬਿਜਲੀ ਦੀ ਘਾਟ ਨੂੰ ਹਰ ਹਾਲਤ ਵਿੱਚ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਪਰ ਜੇ ਕਿਧਰੇ ਕੋਈ ਪ੍ਰਾਬਲਮ ਆਉਂਦੀ ਹੈ ਤਾਂ ਮੈਂਬਰ ਸਾਹਿਬ ਮੇਰੇ ਧਿਆਨ ਵਿੱਚ ਲਿਆ ਦੇਣ। ਜੇਕਰ ਦਿਨ ਵੇਲੇ ਦੇ ਗਰੁੱਪ ਵਿੱਚ ਕੋਈ ਕੱਟ ਲਗਦੀ ਹੈ ਤਾਂ ਸਾਡੀ ਕੋਸ਼ਿਸ਼ ਇਹ ਹੁੰਦੀ ਹੈ ਕਿ ਰਾਤ ਨੂੰ ਉਸ ਨੂੰ ਹੋਰ ਵਾਧੂ ਘੰਟੇ ਦੇ ਕੇ ਉਸ ਦਾ ਸਮਾਂ ਪੂਰਾ ਕਰ ਦਿੱਤਾ ਜਾਵੇ। ਇੰਨੀ ਬੇਨਤੀ ਹੈ ਕਿ ਬਿਜਲੀ ਦੀ ਘਾਟ ਕਰਕੇ ਇਹ ਮੁਸ਼ਕਲ ਪੇਸ਼ ਆ ਰਹੀ ਹੈ। ਸਾਨੂੰ ਕਿਸਾਨਾਂ ਨਾਲ ਬੜੀ ਹਮਦਰਦੀ ਹੈ। ਬਿਜਲੀ ਦੇ ਮਾਮਲੇ ਵਿੱਚ ਅਸੀਂ ਸਾਰੇ ਚਾਹੁੰਦੇ ਹਾਂ ਕਿ ਕਿਸਾਨ ਨੂੰ ਵੱਧ ਤੋਂ ਵੱਧ ਬਿਜਲੀ ਦਿੱਤੀ ਜਾਵੇ। ਨਾਲ-ਨਾਲ ਸਟੇਟ ਦੀ ਜੋ ਹਾਲਤ ਹੈ, ਉਸ ਨੂੰ ਦੇਖਣਾ ਵੀ ਜ਼ਰੂਰੀ ਹੈ।

*11.26 ਵਜੇ ਪੂਰਵ ਦੁਪਹਿਰ (ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜੋ ਬਿਜਲੀ ਘੱਟ ਦਿੱਤੀ ਜਾਂਦੀ ਹੈ, ਅਗਲੇ ਦਿਨ ਉਹ ਬਿਲਕੁਲ ਪੂਰੀ ਨਹੀਂ ਕੀਤੀ ਜਾਂਦੀ। ਬੋਰਡ ਦੀ ਪਾਲਿਸੀ ਹੈ ਕਿ ਜੋ ਪੀ.ਸੀ. ਦਾ ਕੱਟ ਹੈ, ਉਹ ਅਗਲੇ ਦਿਨ ਬਿਲਕੁਲ ਨਹੀਂ ਪੂਰਾ ਕੀਤਾ ਜਾਵੇਗਾ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਉਹ ਅਗਲੇ ਦਿਨ ਪੂਰਾ ਕਰ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਕਿ ਰਾਤ ਨੂੰ ਉਦਯੋਗਿਕ ਖੇਤਰ ਦਾ ਭਾਰ ਘੱਟ ਹੁੰਦਾ ਹੈ, ਇਸ ਲਈ ਬਿਜਲੀ ਦਿੰਦੇ ਹਾਂ। ਮੇਰੀ ਬੇਨਤੀ ਹੈ ਕਿ ਸਵੇਰੇ 2 ਤੋਂ 6 ਵਜੇ ਤੱਕ ਕਰ ਦੇਣ, ਹੁਣ ਤਾਂ ਵਿਚਾਰਾ ਕਿਸਾਨ ਰਾਤ ਨੂੰ ਸੌ ਹੀ ਨਹੀਂ ਸਕਦਾ।

**ਮੰਤਰੀ :** ਮੈਂ ਤਾਂ ਬੜੀ ਕੋਸ਼ਿਸ਼ ਕੀਤੀ ਹੈ ਪਰ ਸਪੀਕਰ ਸਾਹਿਬ, ਸਵੇਰੇ ਅਤੇ ਸ਼ਾਮ ਦਾ ਜੋ ਸਮਾਂ ਹੁੰਦਾ ਹੈ, ਉਸ ਨੂੰ ਅਸੀਂ ਪੀਕ-ਲੋਡ ਦਾ ਸਮਾਂ ਕਹਿੰਦੇ ਹਾਂ। ਉਸ ਸਮੇਂ ਅਸੀਂ ਇੰਡਸਟਰੀ ਵੀ ਨਹੀਂ ਚੱਲਣ ਦਿੰਦੇ। ਇਨ੍ਹਾਂ ਨੇ ਕਿਹਾ ਕਿ 2 ਤੋਂ 6 ਵਜੇ ਤੱਕ ਦਾ ਸਮਾਂ ਕਰ ਦਿਓ। ਸਵੇਰ ਦੇ ਸਮੇਂ ਅਸੀਂ ਬਿਜਲੀ ਨਹੀਂ ਦੇ ਸਕਦੇ ਪਰ ਮੈਂ ਪੂਰੀ ਕੋਸ਼ਿਸ਼ ਕਰਾਂਗਾ ਕਿ ਸ਼ਾਮ ਦੇ ਵੇਲੇ ਅਸੀਂ ਕਿਸਾਨਾਂ ਨੂੰ ਵੱਧ ਤੋਂ ਵੱਧ ਬਿਜਲੀ ਦੇ ਸਕੀਏ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਬਾਅਦ ਦੁਪਹਿਰ ਇਹ 2 ਤੋਂ 6 ਵਜੇਂ ਤੱਕ ਬਿਜਲੀ ਸਪਲਾਈ ਕਰਦੇ ਹਨ, ਉਸ ਵੇਲੇ ਇਹ ਦੋ ਘੰਟੇ ਪਿੱਛੇ ਕਰਕੇ ਭਾਵ 12 ਤੋਂ 6 ਵਜੇ ਤੱਕ ਬਿਜਲੀ ਦੇ ਸਕਦੇ ਹਨ। ਹੁਣ ਇਹ ਦਿਨ ਵੇਲੇ 2 ਤੋਂ 6 ਵਜੇਂ ਤੱਕ ਬਿਜਲੀ ਦਿੰਦੇ ਹਨ ਅਤੇ ਰਾਤ ਨੂੰ 1 ਤੋਂ 4 ਦਿੰਦੇ ਹਨ। ਇਸ ਤਰ੍ਹਾਂ ਕਿਸਾਨ ਤਾਂ ਸੌ ਹੀ ਨਹੀਂ ਸਕਦਾ। ਇਸ ਲਈ ਮੇਰੀ ਬੇਨਤੀ ਹੈ ਕਿ ਦਿਨ ਵਿੱਚ 12 ਤੋਂ 6 ਵਜੇਂ ਤੱਕ ਬਿਜਲੀ ਦੇ ਦੇਣ ਤਾਂ ਕਿਸਾਨਾਂ ਨੂੰ ਕੁਝ ਰਾਹਤ ਮਿਲ ਸਕਦੀ ਹੈ।

**ਸ਼੍ਰੀ ਸਪੀਕਰ :** ਭੁੱਲਰ ਸਾਹਿਬ, ਚਲੋ ਇਨ੍ਹਾਂ ਦੇ ਨੋਟਿਸ ਵਿੱਚ ਇਹ ਗੱਲ ਆ ਗਈ ਹੈ।

## PAPERS LAID ON THE TABLE OF THE HOUSE.

**ਖੁਰਾਕ ਤੇ ਸਪਲਾਈ ਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈ ਨਿਮਨ ਲਿਖਤ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :-

1. ਪੰਜਾਬ ਮੋਟਰ-ਗੱਡੀਆਂ ਟੈਕਸ (ਦੂਜੀ ਸੋਧਨਾ) ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 9) ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦੀ ਹੈ ।

2. (i) ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੇ ਕਰਮਚਾਰੀਆਂ ਦੀ ਪੈਨਸ਼ਨ ਅਤੇ ਪ੍ਰਾਵੀਡੈਂਟ ਫੰਡ ਨਿਯਮਾਵਲੀ 2000;

ਅਤੇ

(ii) ਪੰਜਾਬ ਗ੍ਰਾਮ ਪੰਚਾਇਤ (ਪਹਿਲੀ ਸੋਧਨਾ) ਨਿਯਮਾਵਲੀ, 2000

ਜਿਵੇਂ ਕਿ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 227(3) ਅਧੀਨ ਲੋੜੀਦਾ ਹੈ ।

3. ਸਾਲ 1996-97 ਲਈ ਪੰਜਾਬ ਰਾਜ ਕਨਟੇਨਰ ਅਤੇ ਵੇਅਰ-ਹਾਊਸਿੰਗ ਕਾਰਪੋਰੇਸ਼ਨ ਲਿਮਟਿਡ (CONWARE)ਦੀ ਦੂਜੀ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

4. ਸਾਲ 1996-97 ਲਈ ਪੰਜਾਬ ਰਾਜ ਵੇਅਰ-ਹਾਊਸਿੰਗ ਕਾਰਪੋਰੇਸ਼ਨ ਦੀ 30ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਵੇਅਰ-ਹਾਊਸਿੰਗ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31(11) ਅਧੀਨ ਲੋੜੀਂਦਾ ਹੈ ।

5. ਸਾਲ 1998-99 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21(4) ਅਧੀਨ ਲੋੜੀਂਦਾ ਹੈ ।

## PRESENTATION OF REPORTS OF THE COMMITTEE.

**ਸ਼੍ਰੀ ਸਪੀਕਰ :** ਸਰਦਾਰ ਜਤਿੰਦਰ ਸਿੰਘ ਕਰੀਹਾ, ਲੋਕ ਲੇਖਾ ਕਮੇਟੀ ਦੀਆਂ ਰਿਪੋਰਟਾਂ ਪੇਸ਼ ਕਰਨਗੇ ।

**ਮੈਂਬਰ, ਲੋਕ ਲੇਖਾ ਕਮੇਟੀ (ਸਰਦਾਰ ਜਤਿੰਦਰ ਸਿੰਘ ਕਰੀਹਾ) :** ਸ਼੍ਰੀਮਾਨ ਜੀ, ਮੈਂ ਲੋਕ ਲੇਖਾ ਕਮੇਟੀ ਦੀਆਂ ਨਿਮਨਲਿਖਤ ਰਿਪੋਰਟਾਂ ਸਦਨ ਵਿੱਚ ਪੇਸ਼ ਕਰਦਾ ਹਾਂ :—

(i) ਸਾਲਾਂ 1988-89, 1991-92, 1992-93 ਅਤੇ 1995-96 ਲਈ ਮਾਲ ਵਿਭਾਗ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1988-89, 1991-92, 1992-93 ਅਤੇ 1995-96 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 130ਵੀਂ ਰਿਪੋਰਟ ।

(ii) ਸਾਲਾਂ 1990-91, 1991-92 ਅਤੇ 1995-96 ਲਈ ਟ੍ਰਾਂਸਪੋਰਟ ਵਿਭਾਗ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1990-91, 1991-92 ਅਤੇ 1995-96 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ

[ਸਰਦਾਰ ਜਤਿੰਦਰ ਸਿੰਘ ਕਰੀਹਾ]

ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 131ਵੀਂ ਰਿਪੋਰਟ ।

---

RESUMPTION OF DISCUSSION ON GOVERNOR'S ADDRESS

**ਸ਼੍ਰੀ ਸਪੀਕਰ :** ਹੁਣ ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਸ਼ੁਰੂ ਹੋਵੇਗੀ । ਸਰਦਾਰ ਮਨਪ੍ਰੀਤ ਸਿੰਘ ਜੀ । (ਥੰਪਿੰਗ)

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ) :** ਸਪੀਕਰ ਸਾਹਿਬ, ਅੱਜ ਪੰਜਵੀਂ ਮਰਤਬਾ ਗਵਰਨਰ ਐਡਰੈਸ ਤੇ ਤੁਸੀਂ ਮੈਨੂੰ ਆਪਣੀ ਪਾਰਟੀ ਵੱਲੋਂ ਨੁਕਤੇ ਨਜ਼ਰ ਪੇਸ਼ ਕਰਨ ਦੀ ਇਜ਼ਾਜਤ ਦਿੱਤੀ ਹੈ । ਮੇਰੇ ਲਈ ਇਹ ਫਖਰ ਦਾ ਬਾਇਸ ਹੈ । ਇਸ ਲਈ ਮੈਂ ਆਪ ਜੀ ਦਾ ਮਸ਼ਕੂਰ ਹਾਂ ।

ਕਲਾਮ ਹੈ :

ਯਕੀ ਮੋਹਕਮ ਅਮਲ ਪਹਿਮ ਮੁਹਬਤ ਫਤਿਹ ਏ ਆਲਮ ।
ਜਿਹਾਦ ਏ ਜ਼ਿੰਦਗੀ ਜਿਹੀ ਹੈ ਮਰਦੋਂ ਕੀ ਸ਼ਮਸ਼ੀਰੇ ।
ਗੁਲਾਮੀ ਮੇਂ ਕਾਮ ਆਤੀ ਹੈ ਨਾ ਤਦਬੀਰੇਂ ਨਾ ਤਕਦੀਰੇਂ ।
ਜੋ ਹੋ ਯੋਕੇ ਜ਼ਮੀਨ ਪੈਦਾ ਤੋ ਕਟ ਜਾਤੀ ਹੈ ਜੰਜ਼ੀਰੇਂ ।

ਸਪੀਕਰ ਸਾਹਿਬ, ਜਿਸ ਤਰ੍ਹਾਂ ਸ਼ਾਇਰ ਨੇ ਲਿਖਿਆ ਹੈ, ਦ੍ਰਿੜ੍ਹ ਇਰਾਦੇ ਨਾਲ ਅਤੇ ਇਰਾਦੇ ਤੇ ਅਮਲ ਕਰਦਿਆਂ ਹੋਇਆਂ, ਸਰਬੱਤ ਦਾ ਭਲਾ ਚਾਹੁੰਦਿਆਂ ਹੋਇਆਂ, ਅੱਜ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਾਂਝੀ ਸਰਕਾਰ ਪੰਜਾਬ ਦੀਆਂ ਅਨਪੜ੍ਹਤਾ ਅਤੇ ਗਰੀਬੀ ਦੀਆਂ ਜੰਜੀਰਾਂ ਤੋੜਨ ਤੇ ਪੰਜਾਬ ਨੂੰ ਨਵੀਂ ਦਿਸ਼ਾ ਵੱਲ ਲੈ ਜਾਣ ਵਿੱਚ ਮਸ਼ਰੂਫ ਹੈ । ਅੱਜ ਤੋਂ ਚਾਰ ਸਾਲ ਪਹਿਲਾਂ ਅਸੀਂ ਇੱਕ ਸੋਚ ਤੇ ਪਹਿਰਾ ਦਿੱਤਾ ਸੀ । ਉਹ ਸੱਚੀ ਸੁੱਚੀ ਸੋਚ ਇਹ ਸੀ ਕਿ ਪੰਜਾਬ ਦੇ ਹਰ ਵਰਗ ਦੇ ਲੋਕ ਅਤੇ ਹਰ ਕੌਮ ਦੇ ਲੋਕ ਵੱਧਣ-ਫੁੱਲਣ । ਪੰਜਾਬ ਵਿੱਚ ਪੰਜਾਬੀ, ਪੰਜਾਬੀਅਤ ਦੀ ਸਰਪ੍ਰਸਤੀ ਹੋਵੇ । ਪੰਜਾਬ ਦੇ ਲੋਕਾਂ ਨੇ ਚਾਰ ਸਾਲ ਪਹਿਲਾਂ ਸਾਡੇ ਹੱਕ ਵਿੱਚ ਫਤਵਾ ਦਿੱਤਾ ਸੀ । ਸਪੀਕਰ ਸਾਹਿਬ, ਅੱਜ ਵੀ ਅਸੀਂ ਉਸ ਸੋਚ ਤੇ ਪਹਿਰਾ ਦੇ ਰਹੇ ਹਾਂ । ਸੁਨਾਮ, ਨਵਾਂ ਸ਼ਹਿਰ ਅਤੇ ਮਜੀਠਾ ਦੇ ਇਲੈਕਸ਼ਨ ਦੱਸਦੇ ਹਨ ਕਿ ਪੰਜਾਬ ਦੇ ਲੋਕਾਂ ਦਾ ਉਹ ਹੀ ਫਤਵਾ ਹੈ । ਜਨਾਬ ਨੂੰ ਇਲਮ ਹੈ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਉਨ੍ਹਾਂ ਨੀਤੀਆਂ ਦਾ ਤਪਸਰਾ ਕੀਤਾ ਹੈ ਜਿਹੜੀਆਂ ਸਾਜਸਤ ਸਾਲ ਲਾਗੂ ਕੀਤੀਆਂ ਅਤੇ ਅਗਲੇ ਆਉਣ ਵਾਲੇ ਸਾਲ ਵਿੱਚ ਲਾਗੂ ਕਰਨ ਦਾ ਵਿਚਾਰ ਰੱਖਦੇ ਹਾਂ । ਗਵਰਨਰ ਸਾਹਿਬ ਦੀ ਗੱਲ ਨਾਲ ਮੈਂ ਮੁਤਫਿਕ ਹਾਂ । ਸਾਡੀ ਸਰਕਾਰ ਦੀਆਂ ਬੜੀਆਂ ਅਹਿਮ ਪ੍ਰਾਪਤੀਆਂ ਹਨ । ਅੱਜ ਇੱਕ ਵੀ ਪ੍ਰਾਪਤੀ ਤੇ ਅਸੀਂ ਉਂਗਲ ਨਹੀਂ ਰੱਖ ਸਕਦੇ । ਸਾਡੀ ਸਾਂਝੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਤੋਂ ਪੰਜਾਬ ਦੇ ਜਖਮਾਂ ਤੇ ਮਰਹੱਮ ਲਗਾਈ ਹੈ । ਪਿਛਲੀ ਮੁੱਦਤ ਤੋਂ ਪੰਜਾਬ ਦੇ ਜਿਹੜੇ ਜ਼ਖਮ ਸਨ, ਉਹ ਭਰੇ ਹਨ । ਸਾਡੇ ਵਿਰੋਧੀ ਕਿਹਾ ਕਰਦੇ ਸੀ ਕਿ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਹੱਥਾਂ ਵਿੱਚ ਪੰਜਾਬ ਦਾ ਕਾਨੂੰਨ ਅਤੇ ਅਮਨ ਮਹਿਫੂਜ ਨਹੀਂ । ਸਾਡੇ ਵਿਰੋਧੀਆਂ ਦੀ ਇਹ ਧਾਰਨਾ ਗਲਤ ਸਾਬਤ ਹੋਈ । ਪੰਜਾਬ ਹਿੰਦੁਸਤਾਨ ਵਿੱਚ ਇੱਕ ਅਮਨ ਦਾ ਜ਼ਜੀਰਾ ਹੈ । ਦੇਸ਼ ਔਰ ਵਿਦੇਸ਼ ਵਿੱਚ ਬੜੀਆਂ ਐਸੀਆਂ ਤਾਕਤਾਂ ਹਨ ਜਿਹੜੀਆਂ ਹਿੰਦੁਸਤਾਨ ਨੂੰ ਕਮਜ਼ੋਰ ਕਰਨਾ ਚਾਹੁੰਦੀਆਂ ਹਨ ।

ਪੰਜਾਬ ਨੂੰ ਵੀ ਉਹ ਉਸੇ ਕਮਜ਼ੋਰੀ ਦਾ ਨਿਸ਼ਾਨਾ ਬਣਾਉਣਾ ਚਾਹੁੰਦੀਆਂ ਹਨ । ਸਪੀਕਰ ਸਾਹਿਬ, ਸਾਡੀ ਸਾਂਝੀ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ ।

(*11—33 ਵਜੇ ਪੂਰਵ ਦੁਪਹਿਰ) (ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਡਿਪਟੀ ਸਪੀਕਰ ਸਾਹਿਬ, ਇਸੇ ਤੇ ਹੀ ਪੰਜਾਬੀਅਤ ਅਤੇ ਅਮਨ ਬਹਾਲ ਹੋਈ ਹੈ । ਮੈਂ ਸਮਝਦਾ ਹਾਂ ਕਿ ਇਹ ਬੜੀ ਅਹਿਮ ਪ੍ਰਾਪਤੀ ਹੈ । ਇਸ ਦੇ ਨਾਲ ਹੀ ਇਹ ਵੀ ਗੱਲ ਹੈ ਕਿ ਅਸੀਂ ਇੱਕ ਵਾਰ ਫਿਰ ਹਿੰਦੁਸਤਾਨ ਦੀ ਮੁੱਖ ਧਾਰਾ ਵਿੱਚ ਸ਼ਾਮਲ ਹੋ ਗਏ ਹਾਂ । ਅੱਜ ਪੰਜਾਬੀਆਂ ਨੇ ਦੇਸ਼ ਵਿਦੇਸ਼ ਦੇ ਲੋਕਾਂ ਦੇ ਦਿਲਾਂ ਵਿੱਚ ਆਪਣੀ ਰਵਾਇਤੀ ਜਗ੍ਹਾ ਅਖਤਿਆਰ ਕਰ ਲਈ ਹੈ । ਅੱਜ ਨੈਸ਼ਨਲ ਡਿਵੈਲਪਮੈਂਟ ਕੌਂਸਲ ਅਤੇ ਇੰਟਰ ਸਟੇਟ ਕੌਂਸਲ ਵਿੱਚ ਪੰਜਾਬ ਫਿਰ ਹਿੰਦੁਸਤਾਨ ਦਾ ਸਿਰਤਾਜ ਹੈ । ਕਾਰਗਿਲ ਦੀ ਲੜਾਈ, ਉੜੀਸਾ ਅਤੇ ਗੁਜਰਾਤ ਦੇ ਹਾਦਸਿਆਂ ਤੋਂ ਬਾਅਦ ਅੱਜ ਫਿਰ ਪੰਜਾਬ ਦੀ ਬਹਾਦਰੀ, ਪੰਜਾਬ ਦੀ ਫਰਾਖਦਿਲੀ ਅਤੇ ਪੰਜਾਬ ਦੀ ਜ਼ਿੰਦਾਦਿਲੀ ਦੇ ਚਰਚੇ ਸਾਰੇ ਦੇਸ਼ ਵਿੱਚ ਹਨ । ਪੰਜਾਬ ਵਿੱਚ ਜਿਹੜਾ ਅਸੀਂ ਫੈਡਰਲਿਜਮ ਦਾ ਨਾਅਰਾ ਬੁਲੰਦ ਕੀਤਾ ਸੀ, ਉਹ ਅੱਜ ਫਿਰ ਸਾਰੇ ਦੇਸ਼ ਭਰ ਵਿੱਚ ਗੂੰਜ ਰਿਹਾ ਹੈ । ਸੋ, ਮੈਂ ਸਮਝਦਾ ਹਾਂ ਕਿ ਪੰਜਾਬ ਦੇ ਬਹਾਦਰ ਲੋਕ ਇੱਕ ਵਾਰ ਫਿਰ ਹਿੰਦੁਸਤਾਨ ਦੀ ਮੁੱਖ ਧਾਰਾ ਵਿੱਚ ਸ਼ਾਮਲ ਹੋਏ ਹਨ । ਇਸ ਮੁਬਾਰਕਬਾਦ ਦਾ ਸਿਹਰਾ ਸਾਡੀ ਸਰਕਾਰ ਨੂੰ ਜਾਂਦਾ ਹੈ । ਅੱਜ ਪੰਜਾਬ ਇੱਕ ਵਾਰ ਫਿਰ ਹਿੰਦੁਸਤਾਨ ਦੀ ਸੱਜੀ ਬਾਂਹ ਬਣ ਗਈ ਹੈ । (ਥੰਪਿੰਗ) ਅਮਰੀਕਾ ਦੇ ਰਾਸ਼ਟਰਪਤੀ ਰੂਜ਼ਵੇਲਟ ਕਿਹਾ ਕਰਦੇ ਸਨ ਕਿ Fame is a vapour, popularity an accident. Riches take wings. Those who cheer today, may curse tomorrow. Only one thing endures-character. ਅੱਜ ਪ੍ਰਮਾਤਮਾ ਦੀ ਬਖਸ਼ਿਸ ਹੈ ਕਿ ਸਾਨੂੰ ਪੰਜਾਬ ਦੇ ਲੋਕਾਂ ਦਾ ਇਤਬਾਰ, ਪੰਜਾਬ ਦੇ ਲੋਕਾਂ ਦਾ ਪਿਆਰ ਹਾਸਲ ਹੈ ਅਤੇ ਜਿਨ੍ਹਾਂ ਲੋਕਾਂ ਨੂੰ ਪੰਜਾਬ ਦੇ ਲੋਕਾਂ ਦਾ ਪਿਆਰ ਅਤੇ ਇਤਬਾਰ ਹਾਸਿਲ ਹੋਵੇ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਨ੍ਹਾਂ ਤੇ ਜ਼ਿੰਮੇਵਾਰੀਆਂ ਵੀ ਬੜੀਆਂ ਵੱਡੀਆਂ ਹੁੰਦੀਆਂ ਹਨ । ਅਸੀਂ ਸਿਆਸੀ ਲੋਕਾਂ ਨੇ ਲੋਕਾਂ ਦੀ ਕਚਹਿਰੀ ਵਿੱਚ ਹਰ ਪੰਜ ਸਾਲ ਬਾਅਦ ਜਾਣਾ ਹੁੰਦਾ ਹੈ । ਸਾਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਜਨਤਾ ਦੇ ਬੜੇ ਵੱਡੇ ਦਿਲ ਹੁੰਦੇ ਹਨ । ਜਦੋਂ ਅਸੀਂ ਲੋਕਾਂ ਦੀ ਕਚਹਿਰੀ ਵਿੱਚ ਗਏ ਹਾਂ ਤਾਂ ਲੋਕਾਂ ਨੇ ਸਾਨੂੰ ਮੁਆਫ ਕੀਤਾ ਹੈ, ਸਾਡੀਆਂ ਕਮੀਆਂ-ਪੇਸ਼ੀਆਂ ਨਜ਼ਰਅੰਦਾਜ਼ ਹੋਈਆਂ ਹਨ ਅਤੇ ਡਿਪਟੀ ਸਪੀਕਰ ਸਾਹਿਬ, ਸਾਨੂੰ ਇਸ ਗੱਲ ਦਾ ਵੀ ਅਹਿਸਾਸ ਹੈ ਕਿ ਕਿਸੇ ਦਿਨ ਪ੍ਰਮਾਤਮਾ ਦੀ ਕਚਹਿਰੀ ਵਿੱਚ ਵੀ ਸਾਨੂੰ ਹਾਜ਼ਰ ਹੋਣਾ ਪੈਣਾ ਹੈ ਤਾਂ ਪ੍ਰਮਾਤਮਾ ਨੇ ਸਾਨੂੰ ਉਸ ਵੇਲੇ ਪੁੱਛਣਾ ਹੈ ਕਿ ਕਿਸੇ ਦਿਨ ਪਬਲਿਕ ਦਾ ਬੋਝ, ਇਸ ਕੌਮ ਦਾ ਬੋਝ ਸਾਡੇ ਮੋਢਿਆਂ ਤੇ ਪਿਆ ਸੀ ਤਾਂ ਇਮਾਨਦਾਰੀ ਨਾਲ, ਦਿਆਨਤਦਾਰੀ ਨਾਲ, ਨੇਕ-ਨੀਤੀ ਨਾਲ ਅਸੀਂ ਪੰਜਾਬ ਦੀ ਖਿਦਮਤ ਕੀਤੀ ਕਿ ਨਹੀਂ । ਪ੍ਰਮਾਤਮਾ ਦੀ ਉਸ ਕਚਹਿਰੀ ਦੇ ਡਰ, ਪ੍ਰਮਾਤਮਾ ਦੇ ਉਸ ਸਵਾਲ ਦੇ ਡਰ ਕਰਕੇ ਹੀ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਅੱਜ ਪੰਜਾਬ ਦੀ ਖਿਦਮਤ ਕਰ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਗਵਰਨਰ ਐਡਰੈਸ ਦੀ ਇਹ ਰਵਾਇਤ ਰਹੀ ਹੈ ਕਿ ਜਿੰਨੇ ਵੀ ਟਰੈਜ਼ਰੀ ਬੈਂਚਿਜ਼ ਤੋਂ ਸਪੀਕਰ ਉਠਦੇ ਹਨ, ਉਨ੍ਹਾਂ ਨੇ ਸਰਕਾਰ ਦੀ ਸਿਫਤ ਕਰਨੀ ਹੁੰਦੀ ਹੈ ਅਤੇ ਜਿੰਨੇ ਵੀ ਆਪੋਜੀਸ਼ਨ ਦੇ ਸਾਡੇ ਵੀਰ ਉਠਦੇ ਹਨ, ਉਨ੍ਹਾਂ ਨੇ ਸਰਕਾਰ ਦੀਆਂ ਨੀਤੀਆਂ ਵਿੱਚ ਕਮੀਆਂ ਦੀ ਨੁਕਤਾਚੀਨੀ ਕਰਨੀ ਹੁੰਦੀ ਹੈ । ਮੇਰੀ ਇਹ ਖੁਸ਼ਕਿਸਮਤੀ ਹੈ, ਡਿਪਟੀ ਸਪੀਕਰ ਸਾਹਿਬ, ਕਿ ਮੇਰੇ ਸਾਹਮਣੇ ਦੋ ਸਰਕਾਰਾਂ ਦੇ ਰਿਪੋਰਟ ਕਾਰਡ ਪਏ ਹਨ । ਇਸ ਵਿੱਚ 1992—97 ਦਾ ਰਿਪੋਰਟ ਕਾਰਡ ਵੀ ਹੈ ਅਤੇ 1997--2001 ਤੱਕ ਦਾ ਵੀ ਰਿਪੋਰਟ ਕਾਰਡ ਹੈ । ਕਿਸੇ ਵੀ ਖੇਤਰ ਦੀ ਅਸੀਂ ਗੱਲ ਕਰ ਲਈਏ, ਭਾਵੇਂ ਬਿਜਲੀ ਦੀ ਪੈਦਾਵਾਰ ਦੀ ਗੱਲ ਕਰੀਏ ਤਾਂ ਜਿਥੇ ਇੱਕ ਵੀ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਮੈਗਾਵਾਟ 1992—97 ਵਿੱਚ ਪੰਜਾਬ ਵਿੱਚ ਬਿਜਲੀ ਦਾ ਇਜ਼ਾਫਾ ਨਹੀਂ ਹੋਇਆ ਉਥੇ ਅਸੀਂ ਇਹ ਦਾਅਵਾ ਕਰਦੇ ਹਾਂ ਕਿ ਅਸੀਂ 11000 ਮੈਗਾਵਾਟ ਪੰਜਾਬ ਵਿੱਚ ਬਿਜਲੀ ਦਾ ਇਜ਼ਾਫ਼ਾ ਕੀਤਾ ਹੈ।

ਇਸੇ ਤਰ੍ਹਾਂ ਸੜਕਾਂ ਦੀ ਗੱਲ ਕਰ ਲਈਏ, ਡਿਪਟੀ ਸਪੀਕਰ ਸਾਹਿਬ, ਨਵੀਆਂ ਸੜਕਾਂ 1992—97 ਦੇ ਮੁਕਾਬਲੇ 400 ਫੀਸਦੀ ਜ਼ਿਆਦਾ ਇਨ੍ਹਾਂ ਹਾਰ ਸਾਲਾਂ ਵਿੱਚ ਅਸੀਂ ਬਣਾਈਆਂ ਹਨ। (ਥੰਪਿੰਗ)

ਅਸੀਂ ਇੰਡਸਟਰੀ, ਸਨਅਤਕਾਰੀ ਦੀ ਗੱਲ ਕਰੀਏ ਤਾਂ ਪਿਛਲੇ 50 ਸਾਲਾਂ ਵਿੱਚ 14000 ਕਰੋੜ ਰੁਪਏ ਦੀ ਪੰਜਾਬ ਦੇ ਵਿੱਚ ਇੰਡਸਟਰੀ ਲੱਗੀ ਸੀ। ਇਥੇ ਤਾਂ ਇੱਕੋ ਕਾਰਖਾਨਾ 17000 ਕਰੋੜ ਰੁਪਏ ਦਾ ਅਸੀਂ ਮਨਜ਼ੂਰ ਕਰਵਾਇਆ ਹੈ।

ਟੈਕਸ ਜਾਂ ਰੈਵੇਨਿਊ ਦੀ ਗੱਲ ਕਰੀਏ, ਬੜੇ ਕਾਬਿਲ ਹੱਥਾਂ ਵਿੱਚ ਇਹ ਮਹਿਕਮਾ ਹੈ। ਮੈਂ ਸਮਝਦਾ ਹਾਂ ਕਿ 26% ਦਾ ਇੱਕ ਸਾਲ ਦੇ ਵਿੱਚ ਟੈਕਸ ਰੈਵੇਨਿਊ ਦਾ ਇਜ਼ਾਫ਼ਾ ਹੋਇਆ ਹੈ, ਜਿਹੜਾ ਕਿ ਹਿੰਦੁਸਤਾਨ ਦਾ ਰਿਕਾਰਡ ਹੈ।

ਇਰੀਗੇਸ਼ਨ ਵਿੱਚ ਸਾਡੇ ਬੜੇ ਵੱਡੇ ਮਨਸੂਬੇ ਹਨ। ਸੋਸ਼ਲ ਸਿਕਿਓਰਟੀ ਸੈੱਸ ਲੱਗਣ ਨਾਲ ਸੋਸ਼ਲ ਸਿਕਿਓਰਟੀ ਦਾ ਕੰਮ ਸੁਥਰੇ ਢੰਗ ਨਾਲ ਚੱਲ ਰਿਹਾ ਹੈ। ਬੁਨਿਆਦੀ ਢਾਂਚੇ ਵਿੱਚ ਇਜ਼ਾਫ਼ਾ ਹੋਇਆ ਹੈ, ਕੰਪਿਊਟਰਾਈਜੇਸ਼ਨ ਵਧੀ ਹੈ। ਹਰ ਖਿੱਤੇ ਵਿੱਚ ਅਸੀਂ ਇਨ੍ਹਾਂ ਚਾਰ ਸਾਲਾਂ ਵਿੱਚ ਪਿਛਲੇ ਪੰਜ ਸਾਲ ਦੀ ਸਰਕਾਰ ਨੂੰ ਮਾਤ ਦਿੱਤੀ ਹੈ, ਮੈਂ ਸਮਝਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਜਿਹੜੀ ਸਾਡੀ ਗੱਲ ਹੈ ਸਾਡੇ ਆਪੋਜ਼ੀਸ਼ਨ ਦੇ ਵੀਰਾਂ ਦੇ ਨਾਲ, ਇੱਕ ਤਾਂ ਉਹ ਗੈਰ-ਹਾਜ਼ਰ ਹਨ ਔਰ ਇਹ ਸਾਡੀ ਗੱਲ ਬਹਿਸ ਦੇ ਦਾਇਰੇ ਵਿਚੋਂ ਨਿਕਲ ਚੁੱਕੀ ਹੈ। ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਇਹ ਜੋ ਪਵਿੱਤਰ ਸਦਨ ਹੈ, ਇਹ ਪੰਜਾਬ ਦਾ ਹਾਈ ਡਿਬੇਟਿੰਗ ਪਲੇਟਫਾਰਮ ਹੈ। ਇਸ ਲਈ ਮੈਂ ਕੋਈ ਅੰਕੜੇ ਦੇ ਕੇ ਆਪਣੀ ਗੱਲ ਪੁਗਾਉਣ ਵਾਸਤੇ ਹਾਊਸ ਦਾ ਟਾਈਮ ਜ਼ਾਇਆ ਨਾ ਕਰਾਂ। ਇਸ ਲਈ ਮੈਂ ਡਿਪਟੀ ਸਪੀਕਰ ਸਾਹਿਬ, ਆਪੋਜ਼ੀਸ਼ਨ ਨਾ ਹੋਣ ਤੇ ਮੈਂ ਸਿਰਫ ਦੋ-ਚਾਰ ਮਸਲੇ ਇਸ ਹਾਊਸ ਦੀ ਖਿਦਮਤ ਵਿੱਚ ਪੇਸ਼ ਕਰਨੇ ਚਾਹੁੰਦਾ ਹਾਂ ਜਿਨ੍ਹਾਂ ਤੇ ਆਉਣ ਵਾਲੇ ਸਮੇਂ ਵਿੱਚ ਪੰਜਾਬ ਨੂੰ ਗੌਰ ਕਰਨਾ ਪਵੇਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਹਮੇਸ਼ਾ ਹੀ ਪੁਰਾਣੇ ਸਿਕੰਦਰ-ਏ-ਆਜ਼ਮ ਦੇ ਸਮੇਂ ਤੋਂ ਹਿੰਦੁਸਤਾਨ ਲਈ ਚਾਨਣ ਮੁਨਾਰਾ ਰਿਹਾ ਹੈ। ਜਦੋ ਸਿਕੰਦਰ-ਏ-ਆਜ਼ਮ ਸਾਰੀ ਦੁਨੀਆਂ ਨੂੰ ਫਤਹਿ ਕਰਕੇ ਦਰਿਆਇ ਸਿੰਧ, ਪੰਜਾਬ ਦੀ ਸਰਹੱਦ ਤੇ ਆਇਆ ਤਾਂ ਉਦੋਂ ਰਾਜਾ ਪੋਰਸ, ਜਿਹੜੇ ਪੰਜਾਬ ਦੇ ਬਾਦਸ਼ਾਹ ਸਨ, ਉਸ ਵੇਲੇ ਉਨ੍ਹਾਂ ਨੇ ਸਿਕੰਦਰ-ਏ-ਆਜ਼ਮ ਨੂੰ ਮਜਬੂਰ ਕਰ ਦਿੱਤਾ ਕਿ ਉਹ ਹਿੰਦੁਸਤਾਨ ਵਿੱਚ ਦਾਖਲ ਨਾ ਹੋਵੇ। ਸਾਡੇ ਗੁਰੂਆਂ ਨੇ ਕੁਰਬਾਨੀਆਂ ਦੇ ਕੇ ਦੇਸ਼ ਨੂੰ ਨਵਾਂ ਰਸਤਾ ਦਿਖਾਇਆ। ਜੰਗੇ ਆਜ਼ਾਦੀ ਵਿੱਚ ਪੰਜ ਦਰਿਆਵਾਂ ਦੀ ਮਿੱਟੀ ਦੇ ਬਣੇ ਹੋਏ ਨੌਜਵਾਨਾਂ ਨੇ ਅੰਗਰੇਜ਼ ਨੂੰ ਮਜਬੂਰ ਕੀਤਾ ਸੀ ਕਿ ਉਹ ਆਪਣੇ ਵਤਨ ਵਾਪਸ ਪਰਤ ਜਾਵੇ। ਉਸ ਆਜ਼ਾਦੀ ਤੋਂ ਬਾਅਦ ਵੀ ਜੇਕਰ ਕਿਸੇ ਨੇ ਹਿੰਦੁਸਤਾਨ ਦੇ ਵੱਲ ਮੈਲੀ ਅੱਖ ਕਰਕੇ ਵੇਖਿਆ ਹੈ ਤਾਂ ਉਹ ਪੰਜਾਬ ਦੇ ਲੋਕ ਸਨ ਜਿਨ੍ਹਾਂ ਨੇ ਆਪਣਾ ਖੂਨ ਦੇ ਕੇ ਸਰਹੱਦਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਿਆ ਹੈ। ਹਿੰਦੁਸਤਾਨ ਦੇ ਲੋਕਾਂ ਕੋਲ ਹੱਥਾਂ ਵਿੱਚ ਮੰਗਣ ਲਈ ਠੂਠਾ ਹੁੰਦਾ ਸੀ ਕਿਉਂਕਿ ਹਿੰਦੁਸਤਾਨ ਵਿਚ ਅਨਾਜ ਪੂਰਾ ਨਹੀਂ ਸੀ ਹੁੰਦਾ। ਹੁਣ ਪੰਜਾਬ ਦੇ ਬਹਾਦਰ ਲੋਕਾਂ ਨੇ ਅਨਾਜ ਦੀ ਕਮੀ ਨੂੰ ਪੂਰਾ ਕਰਕੇ ਹਿੰਦੁਸਤਾਨ ਦਾ ਮਾਣ ਵਧਾਇਆ ਹੈ। ਸੋ, ਡਿਪਟੀ ਸਪੀਕਰ ਸਾਹਿਬ, ਸਾਡੀ ਵੀ ਇਹ ਹੀ ਕੋਸ਼ਿਸ਼ ਹੈ ਅਤੇ ਸਾਡੀ ਮੁਮਕਿਨ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਅਸੀਂ ਵੀ ਆਪਣੇ ਸੂਰਬੀਰ ਬਜ਼ੁਰਗਾਂ ਵਾਂਗ, ਜੋ ਸਾਡੇ ਹੱਥਾਂ ਵਿਚ ਆਇਆ ਹੈ, ਅਸੀਂ ਵੀ ਉਨ੍ਹਾਂ ਦੇ ਨਕਸ਼ੇ ਕਦਮਾਂ ਉਤੇ ਚਲੀਏ। ਅਸੀਂ ਜੇਕਰ ਸੂਬੇ ਨੂੰ

ਮਜਬੂਤ ਕਰਨਾ ਹੈ ਤਾਂ ਇਸ ਦੇ ਲਈ ਇਹ ਜਰੂਰੀ ਹੈ ਕਿ ਇਸ ਦੇ ਦੋ ਪੈਮਾਨੇ ਹੋਣ । ਇਸ ਦਾ ਇਕ ਪੈਮਾਨਾ ਇਹ ਹੈ ਕਿ ਲੋਕਾਂ ਵਿਚ ਏਕਤਾ ਹੋਵੇ ਜਿਹੜਾ ਸਾਡੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਵਿਚ ਕਰਕੇ ਦਿਖਾਇਆ ਹੈ । ਅੱਜ ਪੰਜਾਬ ਦੇ ਸਾਰੇ ਲੋਕ ਇਕ ਯੱਗਜੁਬਾ ਹਨ ਅਤੇ ਇਕ ਪਲੇਟਫਾਰਮ ਤੇ ਖੜ੍ਹੇ ਹਨ । ਦੂਸਰਾ ਇਹ ਵੀ ਹੈ ਕਿ ਜਿਹੜੀ ਸੂਬੇ ਦੀ ਆਰਥਿਕ ਹਾਲਤ ਹੈ ਉਹ ਮਜਬੂਤ ਹੋਣੀ ਚਾਹੀਦੀ ਹੈ । ਅਸੀਂ ਨਵੇਂ ਦੌਰ ਵਿਚੋਂ ਲੰਘ ਰਹੇ ਹਾਂ । ਮੈਂ ਹਰ ਵਾਰੀ ਗਵਰਨਰ ਐਡਰੈਸ ਵਿਚ ਇਹ ਮੁੱਦਾ ਉਠਾਇਆ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਸਾਨੂੰ ਬੜੇ ਇਨਕਲਾਬੀ ਫੈਸਲੇ ਲੈਣੇ ਪੈਣੇ ਹਨ । ਸਭ ਤੋਂ ਵੱਡਾ ਫੈਸਲਾ ਇਹੀ ਲੈਣਾ ਪੈਣਾ ਹੈ ਕਿ ਅੱਜ ਤਮਾਮ ਪੰਜਾਬ ਦੀਆਂ ਜਿੰਨੀਆਂ ਵੀ ਸਿਆਸੀ ਪਾਰਟੀਆਂ ਹਨ, ਉਹ ਸਾਰੀਆਂ ਇਕੱਠੀਆਂ ਬੈਠ ਕੇ ਇਹ ਕਾਮਨ ਮਿਨੀਮਮ ਇਕਨਾਮਿਕ ਏਜੰਡਾ ਬਣਾਉਣ । ਸਾਰੀਆਂ ਸਿਆਸੀ ਪਾਰਟੀਆਂ ਦਾ ਇਕ ਪਲੇਟਫਾਰਮ ਹੋਵੇ ਜਿਸ ਵਿਚ ਪੰਜਾਬ ਦੀ ਜਿਹੜੀ ਇਕਾਨਮੀ ਹੈ ਉਸ ਨੂੰ ਸਿਆਸੀ ਅਖਾੜ੍ਹੇ ਤੋਂ ਜੁਦਾ ਕੀਤਾ ਜਾਵੇ । ਸਾਨੂੰ ਇਸ ਬਾਰੇ ਸਿਆਸੀ ਅਖਾੜ੍ਹੇ ਤੋਂ ਦੂਰ ਹੋ ਕੇ ਗੱਲ ਕਰਨੀ ਚਾਹੀਦੀ ਹੈ । ਅਸੀਂ ਹਮੇਸ਼ਾ ਪੰਜਾਬੀ ਪਹਿਲਾਂ ਹਾਂ ਪਰ ਅਸੀਂ ਜੋ ਸਿਆਸੀ ਪਾਰਟੀਆਂ ਦੇ ਨੁਮਾਇੰਦੇ ਹਾਂ ਜਾਂ ਸਿਆਸੀ ਪਾਰਟੀ ਦੇ ਮੈਂਬਰ ਹਾਂ, ਉਹ ਨੰਬਰ ਦੋ ਉਤੇ ਹਨ । ਜੇਕਰ ਅੱਜ ਸਾਰੀਆਂ ਸਿਆਸੀ ਪਾਰਟੀਆਂ ਪੰਜਾਬ ਦੇ ਇਕਨਾਮਿਕ ਏਜੰਡੇ ਨੂੰ ਸਿਆਸਤ ਦੇ ਅਖਾੜ੍ਹੇ ਤੋਂ ਬਾਹਰ ਕੱਢ ਲੈਣ ਕਿਉਂਕਿ ਸਿਆਸੀ ਲੜਾਈ ਕਰਨ ਦੇ ਲਈ ਹੋਰ ਬਹੁਤ ਜਗ੍ਹਾ ਹੈ ਤਾਂ ਪੰਜਾਬ ਵਿੱਚ ਬਾਹਰੋਂ ਆਉਣ ਵਾਲੇ ਅਤੇ ਅਗਲੇ ਆਉਣ ਵਾਲੇ ਲੋਕ ਪੰਜਾਬ ਨੂੰ ਇਕ ਮਜ਼ਬੂਤ ਪੰਜਾਬ ਵਜੋਂ ਦੇਖਣਗੇ । ਸੋ, ਮੇਰੀ ਇਸ ਸਦਨ ਵਿਚ ਗਵਰਨਰ ਸਾਹਿਬ ਦੇ ਐਡਰੈਸ ਤੇ ਇਕ ਵਾਰੀ ਫਿਰ ਗੁਜਾਰਿਸ਼ ਹੈ, ਕਿ ਇਸ ਤੇ ਗੌਰ ਕਰਨੀ ਚਾਹੀਦੀ ਹੈ ਕਿਉਂਕਿ ਪੰਜਾਬ ਹਮੇਸ਼ਾ ਹੀ ਐਖੇ ਵਕਤਾਂ ਵਿਚੋਂ ਨਿਕਲਿਆ ਹੈ । ਜਿਸ ਤਰ੍ਹਾਂ ਹਾਸ਼ਮੀ ਸਾਹਿਬ ਦਾ ਕਲਾਮ ਹੈ :

> ਲੋਕ ਜਿਨ ਹਾਥੋਂ ਸੇ ਮਾਰਤੇ ਹੈ
> ਪੰਜਾਬ ਕੋ ਉਨ ਹਾਥੋਂ ਨੇ ਪਾਲਾ ਹੈ ।

ਸੋ, ਅਸੀਂ ਵੀ ਅੱਗੇ ਜਾ ਕੇ ਇਕੱਠੇ ਹੋ ਕੇ ਗੁਜ਼ਰਨਾ ਹੈ । ਪੰਜਾਬ ਦੇ ਸਿਰਫ 13 ਐਮ.ਪੀ. ਹਨ । ਇਹ ਹਿੰਦੁਸਤਾਨ ਦਾ ਛੋਟਾ ਸੂਬਾ ਹੈ । ਇਸ ਸੂਬੇ ਦਾ ਰਕਬਾ ਬਹੁਤ ਘੱਟ ਹੈ । ਜੇਕਰ ਪੰਜਾਬ ਅੱਜ ਸਲਿਪ ਕਰ ਗਿਆ ਤਾਂ ਫਿਰ ਪੰਜਾਬ ਦੇ ਨਾਲ ਕਿਸੇ ਨੂੰ ਹਮਦਰਦੀ ਨਹੀਂ ਹੋਵੇਗੀ ਕਿਉਂਕਿ ਪੰਜਾਬ ਹਿੰਦੁਸਤਾਨ ਵਿਚ ਘੱਟ ਗਿਣਤੀਆਂ ਵਿਚ ਆਉਂਦਾ ਹੈ । ਸੋ, ਇਹ ਲਾਜ਼ਮੀ ਹੈ ਕਿ ਅਸੀਂ ਹਿੰਦੁਸਤਾਨ ਵਿਚ ਆਰਥਿਕ ਤੌਰ ਤੇ ਹਮੇਸ਼ਾਂ ਹੀ ਪਹਿਲੇ ਨੰਬਰ ਤੇ ਹੋਈਏ । ਮੈਨੂੰ ਇਕ ਅਲਾਮਾ ਇਕਬਾਲ ਦੀ ਕਲਾਮ ਯਾਦ ਹੈ :—

> "ਵਤਨ ਕੀ ਫਿਕਰ ਕਰ ਐ ਨਾਦਾਨ, ਮੁਸੀਬਤ ਆਣੇ ਵਾਲੀ ਹੈ,
> ਤੇਰੇ ਬਾਰਬਾਦੀਔਂ ਕੇ ਮਸ਼ਵਰੇ ਹੈ ਆਸਮਾਨੋ ਮੇ,
> ਐਹ ਇਲਤਗਾਹ ਕਹਾਂ ਤੱਕ ਲਜਤੇ
> ਫਰਿਆਦ ਪੈਦਾ ਕਰ ਜ਼ਮੀਨ ਪੇ ਤੂੰ ਹੋ ਔਰ ਤੇਰੀ ਸਦਾ ਤੋ ਆਸਮਾਨੋਂ ਮੇ,
> ਨਾ ਸਮਝੋਗੇ ਤੋ ਮਿੱਟ ਜਾਓਗੇ ਹਿੰਦੁਸਤਾਨ ਵਾਲੋ
> ਤੁਮਾਰੀ ਦਾਸਤਾਂ ਤੱਕ ਵੀ ਹੋਗੀ ਦਾਸਤੋਂ ਮੇ ।"

ਡਿਪਟੀ ਸਪੀਕਰ ਸਾਹਿਬ, ਇਹ ਇਕ ਮਸਲਾ ਜਿਹੜਾ ਹੈ, ਉਹ ਹੈ ਇਕਨਾਮਿਕ ਏਕਤਾ ਦਾ । ਦੂਸਰਾ ਮੈਂ ਸਮਝਦਾ ਹਾਂ ਕਿ ਸਭ ਤੋਂ ਵੱਡਾ ਮਸਲਾ ਜਿਹੜਾ ਹੈ ਜੋ ਕਿ ਪੰਜਾਬ ਵਿੱਚ ਆਉਣ ਵਾਲੇ ਸਮੇਂ ਵਿਚ, ਆਉਣ ਵਾਲੀ ਮੁੱਦਤ ਦੇ ਲਈ ਹੈ, ਉਹ ਹੈ ਵਧਦੀ ਹੋਈ ਆਬਾਦੀ ਬਾਰੇ । ਮੈਨੂੰ ਮਾਣ ਹੈ ਕਿ ਮੈਂ ਪਿਛਲੇ ਬਜਟ ਸੈਸ਼ਨ ਵਿਚ ਵੀ ਇਕ ਪ੍ਰਾਈਵੇਟ ਮੈਂਬਰ ਦੀ ਹੈਸੀਅਤ ਦੇ ਤੌਰ ਤੇ ਇੱਕ ਸਟੇਟ ਦੀ ਪਾਪੂਲੇਸ਼ਨ ਪਾਲਿਸੀ ਪੇਸ਼ ਕੀਤੀ ਸੀ ਪਰ ਮੇਰੀ ਬਦਕਿਸਮਤੀ ਹੈ ਕਿ ਉਹ ਟਾਕ-ਆਉਟ ਹੋ ਗਈ । ਮੈਂ ਜਦੋਂ ਵੀ ਆਪਣੇ ਹੈਲਥ ਮਨਿਸਟਰ ਸਾਹਿਬ ਨੂੰ ਮਿਲਦਾ ਹਾਂ ਤਾਂ ਮੈਂ ਹਮੇਸ਼ਾ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਤੁਹਾਨੂੰ ਇਹ ਗੁਜ਼ਾਰਿਸ਼ ਕਰਦਾ ਹਾਂ ਕਿ ਜਿਸ ਤਰ੍ਹਾਂ ਆਂਧਰਾ ਪ੍ਰਦੇਸ਼ ਅਤੇ ਰਾਜਸਥਾਨ ਸਟੇਟਾਂ ਵਿਚ ਪਾਪੂਲੇਸ਼ਨ ਪਾਲਿਸੀ ਅਖ਼ਤਿਆਰ ਕੀਤੀ ਹੈ ਉਸੇ ਤਰ੍ਹਾਂ ਸਾਨੂੰ ਵੀ ਫੌਰਨ ਇਹ ਪਾਲਿਸੀ ਅਖ਼ਤਿਆਰ ਕਰ ਲੈਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਸਭ ਤੋਂ ਵੱਧ ਪ੍ਰਾਬਲਮ ਦੇਸ਼ ਵਿਚ ਖਾਸ ਤੌਰ ਉਤੇ ਸੂਬੇ ਦੇ ਲੋਕਾਂ ਦੇ ਲਈ ਇਹ ਹੋਵੇਗੀ ਕਿ ਇਥੇ ਲੋਕਾਂ ਦੇ ਖਾਣ ਲਈ ਅਨਾਜ ਪੂਰਾ ਨਹੀਂ ਹੋਣਾ ਕਿਉਂਕਿ ਅੱਜ ਜ਼ਮੀਨ ਉਤੇ ਏਨਾ ਪ੍ਰੈਸ਼ਰ ਵੱਧ ਗਿਆ ਹੈ। ਅੱਜ ਹਿੰਦੁਸਤਾਨ ਦੀ ਆਬਾਦੀ ਇੱਕ ਅਰਬ ਹੋ ਗਈ ਹੈ ਅਤੇ ਅੱਜ ਤੋਂ 35 ਸਾਲ ਬਾਅਦ, ਡਿਪਟੀ ਸਪੀਕਰ ਸਾਹਿਬ, ਇਹ ਦੋ ਅਰਬ ਹੋ ਜਾਣੀ ਹੈ ਤੇ ਫਿਰ ਅਗਲੇ 17 ਸਾਲਾਂ ਵਿਚ ਇਹ ਚਾਰ ਅਰਬ ਹੋ ਜਾਣੀ ਹੈ। ਭਾਵ ਇਹ ਹੈ ਕਿ 50 ਸਾਲਾਂ ਵਿੱਚ ਇੰਨੀ ਆਬਾਦੀ ਹੋ ਜਾਵੇਗੀ, ਇਹ ਸਾਡੀ ਉਮਰ ਵਿਚ ਵੀ ਹੋ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਕਾਰਨ ਇਹ ਦੇਸ਼ ਇੰਨੀ ਅਬਾਦੀ ਨਾਲ ਨਹੀਂ ਚੱਲ ਸਕਦਾ। ਪੀਣ ਵਾਲਾ ਸਾਫ਼ ਪਾਣੀ ਪੂਰਾ ਨਹੀਂ ਹੋਣਾ। ਪੜ੍ਹਾਈ ਕਰਨ ਵਾਸਤੇ ਸਕੂਲ ਅੱਜ ਪੂਰੇ ਨਹੀਂ ਪੈ ਰਹੇ ਤੇ ਜਦੋਂ ਅਬਾਦੀ ਵੱਧ ਜਾਵੇਗੀ ਤਾਂ ਇਹ ਕਿਵੇਂ ਪੂਰੇ ਪੈਣਗੇ। ਸਾਫ਼ ਆਬੋ-ਹਵਾ ਤੇ ਬੜਾ ਬੋਝ ਪੈਣਾ ਹੈ। ਇਕ ਮਾਹਿਰ ਇਕਾਨਾਮਿਸਟ ਸਵਾਮੀਨਾਥਨ ਹਨ। ਉਨ੍ਹਾਂ ਨੇ ਲਿਖਿਆ ਹੈ ਕਿ ਜੇ ਅਸੀਂ ਆਪਣੀ ਪਾਪੂਲੇਸ਼ਨ ਪਾਲਿਸੀ ਸਹੀ ਅਖਤਿਆਰ ਨਾ ਕੀਤੀ ਤਾਂ ਕੋਈ ਹੋਰ ਪਾਲਿਸੀ ਸਹੀ ਬੈਠ ਜਾਵੇ, ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸੋ, ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਬੜਾ ਵੱਡਾ ਮਸਲਾ ਹੈ। ਜਿਹੜਾ ਇਸ ਦੇ ਨਾਲ ਤਾਅਲੁੱਕ ਰੱਖਦਾ ਹੈ ਉਹ ਹੈ ਪੰਜਾਬ ਵਿਚ ਗੈਰ-ਪੰਜਾਬੀਆਂ ਦੀ ਵਧਦੀ ਹੋਈ ਅਬਾਦੀ। ਇਹ ਬੜਾ ਨਾਜ਼ੁਕ ਮਸਲਾ ਹੈ ਕਿਉਂਕਿ ਹਰ ਹਿੰਦੁਸਤਾਨੀ ਦਾ ਇਹ ਹੱਕ ਹੈ ਕਿ ਉਸ ਦੇਸ਼ ਦੇ ਕਿਸੇ ਵੀ ਹਿੱਸੇ ਵਿਚ ਜਾ ਕੇ ਅਬਾਦ ਹੋ ਸਕਦਾ ਹੈ ਪਰ ਪੰਜਾਬ ਵਿਚ ਗੈਰ-ਪੰਜਾਬੀਆਂ ਦੀ ਅਬਾਦੀ ਬੜੀ ਤੇਜ਼ੀ ਨਾਲ ਵੱਧ ਰਹੀ ਹੈ। ਸਿਆਸੀ ਸਵਾਰਥਾਂ ਹਿਤ ਤਿੰਨ ਮਹੀਨੇ ਬਾਅਦ ਭਾਵੇਂ ਉਹ ਕਿਸੀ ਵੀ ਸਟੇਟ ਤੋਂ ਆਵੇ, ਉਨ੍ਹਾਂ ਦੇ ਰਾਸ਼ਨ ਕਾਰਡ, ਵੋਟਰ ਲਿਸਟ ਵਿਚ ਨਾਂ ਦਰਜ ਕਰਾਏ ਜਾਂਦੇ ਹਨ। ਜੇ ਇਸ ਤੇ ਸੰਜੀਦਗੀ ਨਾਲ ਗੌਰ ਨਾ ਹੋਈ ਤਾਂ ਇਹ ਵੀ ਪੰਜਾਬ ਵਾਸਤੇ ਇਕ ਬੜਾ ਵੱਡਾ ਮਸਲਾ ਬਣ ਸਕਦਾ ਹੈ। ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਕੋਈ ਵੇਲਾ ਸੀ ਸਾਡੇ ਪਿੰਡਾਂ ਵਿਚ ਉਹ ਲੋਕ 'ਸਰਦਾਰ' ਅਖਵਾਇਆ ਕਰਦੇ ਸਨ, ਜਿਨ੍ਹਾਂ ਕੋਲ ਬੜੀਆਂ ਜ਼ਮੀਨਾਂ ਹੁੰਦੀਆਂ ਸਨ ਪਰ ਅੱਜ ਜਿਹੜੇ ਯੁੱਗ ਵਿਚ ਅਸੀਂ ਦਾਖਲ ਹੋਏ ਹਾਂ, ਉਸ ਯੁੱਗ ਵਿਚ ਉਹ ਲੋਕ ਸਰਦਾਰ ਅਖਵਾਇਆ ਕਰਨਗੇ, ਉਹ ਚੌਧਰੀ ਅਖਵਾਇਆ ਕਰਨਗੇ ਜਿਨ੍ਹਾਂ ਦੇ ਪਰਿਵਾਰ ਵਿਚ ਤਾਲੀਮ ਹੋਵੇਗੀ, ਇਲਮ ਹੋਵੇਗਾ, ਜਿਨ੍ਹਾਂ ਦੇ ਬੱਚੇ ਪੜ੍ਹੇ-ਲਿਖੇ ਹੋਣਗੇ। ਮੈਨੂੰ ਮੌਕਾ ਮਿਲਿਆ ਹੈ ਦੇਸ਼-ਵਿਦੇਸ਼ ਵਿਚ ਜਾਣ ਦਾ। ਅੱਜ ਜਪਾਨ, ਅਮਰੀਕਾ ਤੇ ਇੰਗਲੈਂਡ ਵਰਗੇ ਮੁਲਕਾਂ ਵਿਚ ਪ੍ਰਮਾਤਮਾ ਨੇ ਸੋਨੇ ਦੀਆਂ ਖਾਣਾ ਨਹੀਂ ਸਨ ਸੌਂਪੀਆਂ ਹੋਈਆਂ ਜੋ ਉਨ੍ਹਾਂ ਨੂੰ ਲੱਭ ਗਈਆਂ। ਅੱਜ ਤੋਂ 100 ਸਾਲ ਪਹਿਲਾਂ ਇਨ੍ਹਾਂ ਮੁਲਕਾਂ ਦੇ ਹਰ ਪਰਿਵਾਰ ਵਿਚ ਹਰ ਇਕ ਬੱਚੇ ਨੂੰ ਉਚੀ ਤਾਲੀਮ ਹਾਸਿਲ ਕਰਵਾਈ ਗਈ। ਅੱਜ ਉਹ ਦੁਨੀਆਂ ਦੇ ਤਾਲੀਮ-ਯਾਫਤਾ ਮੁਲਕ ਹਨ। ਬਾਬਾ ਨਾਨਕ ਨੇ ਫ਼ੁਰਮਾਇਆ ਹੈ ਕਿ ਜੇ ਇਲਮ ਹਾਸਲ ਕਰਨ ਵਾਸਤੇ ਚੀਨ ਵੀ ਜਾਣਾ ਪਵੇ ਤਾਂ ਜਾਓ। ਅੱਜ ਪੰਜਾਬ ਦੀ ਨਬਜ਼ ਤੇ ਹੱਥ ਰੱਖ ਕੇ ਇਹ ਪਤਾ ਕਰਨਾ ਹੋਵੇਗਾ ਕਿ ਪੰਜਾਬ ਨੂੰ ਕੀ ਬਿਮਾਰੀ ਹੈ ? ਮੈਂ ਸਮਝਦਾ ਹਾਂ ਕਿ ਪੰਜਾਬ ਦੇ ਜਿਹੜੇ ਸਕੂਲ ਹਨ, ਕਾਲਜ ਹਨ, ਮੈਡੀਕਲ-ਟੈਕਨੀਕਲ ਯੂਨੀਵਰਸਿਟੀਆਂ ਹਨ ਉਨ੍ਹਾਂ ਦੀਆਂ ਫੈਕਲਟੀਜ਼ ਵਿਚ, ਡਿਪਟੀ ਸਪੀਕਰ ਸਾਹਿਬ, ਬੜੀ ਗਿਰਾਵਟ ਆਈ ਹੈ। 30-40 ਸਾਲ ਪਹਿਲਾਂ ਦਰਖਤਾਂ ਦੇ ਥੱਲੇ, ਜਦੋਂ ਕਲਾਸ ਰੂਮ ਨਹੀਂ ਸੀ ਹੁੰਦੇ, ਦਰਖਤਾਂ ਦੀ ਛਾਂ ਵਿਚ ਬੱਚਿਆਂ ਨੂੰ ਪੜ੍ਹਾ ਕੇ ਇੰਜੀਨੀਅਰ ਬਣਾਇਆ ਜਾਂਦਾ ਸੀ, ਡਾਕਟਰ ਬਣਾਇਆ ਜਾਂਦਾ ਸੀ ਪਰ ਅੱਜ, ਡਿਪਟੀ ਸਪੀਕਰ ਸਾਹਿਬ ਜੇ ਪ੍ਰਾਇਮਰੀ ਐਜੂਕੇਸ਼ਨ, ਸੈਕੰਡਰੀ ਐਜੂਕੇਸ਼ਨ, ਮੈਡੀਕਲ ਜਾਂ ਟੈਕਨੀਕਲ ਯੂਨੀਵਰਸਿਟੀਆਂ ਦੀ ਐਜੂਕੇਸ਼ਨ ਵੱਲ ਧਿਆਨ ਨਾ

ਦਿੱਤਾ ਗਿਆ ਤਾਂ ਪੰਜਾਬ ਨੇ ਬੜਾ ਪਿੱਛੇ ਰਹਿ ਜਾਣਾ ਹੈ । ਟੈਕਨਾਲੋਜੀ ਦਾ ਯੁੱਗ ਹੈ । ਇਸ ਨੂੰ ਅਖਤਿਆਰ ਕਰਨਾ ਚਾਹੀਦਾ ਹੈ.। ਸਾਡੀਆਂ ਯੂਨੀਵਰਸਿਟੀਆਂ ਵਿੱਚ ਅੱਜ ਵੀ ਸੰਨ 1965—70 ਵਿਚ ਜੋ ਸਿਸਟਮਜ਼ ਸਨ, ਜੋ ਕੋਰਸ ਸਨ, ਉਹੀ ਚੱਲ ਰਹੇ ਹਨ । ਅੱਜ ਦੇ ਇਸ ਨਵੇਂ ਯੁੱਗ ਵਿਚ ਅਜਿਹੀਆਂ ਤਬਦੀਲੀਆਂ ਕਰਨੀਆਂ ਬਹੁਤ ਹੀ ਜ਼ਰੂਰੀ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਹ ਵੇਲਾ ਆ ਗਿਆ ਹੈ ਜਦੋਂ ਸਾਡੀਆਂ ਯੂਨੀਵਰਸਿਟੀਆਂ ਵਿਚ ਪ੍ਰਾਈਵੇਟ ਇਨਵੈਸਟਮੈਂਟ ਪਾਲਿਸੀ ਲਾਗੂ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਪੰਜਾਬ ਦੀ ਜ਼ੋਰਈ ਪੈਦਾਵਾਰ ਹੈ । ਡਬਲਿਊ.ਟੀ.ਓ. ਦੇ ਬੱਦਲ ਦੇਸ਼ ਤੇ ਮੰਡਰਾ ਰਹੇ ਹਨ । ਸਾਡੇ ਕਿਸਾਨਾਂ ਵਿਚ ਇਸ ਬਾਰੇ ਬਹੁਤ ਬੇਚੈਨੀ ਹੈ । ਇਹ ਠੀਕ ਹੈ ਇਹ ਤਬਦੀਲੀਆਂ ਹੁਣ ਆਉਣੀਆਂ ਹਨ । ਮੈਂ ਬੜੇ ਮਾਣ ਨਾਲ, ਡਿਪਟੀ ਸਪੀਕਰ ਸਾਹਿਬ, ਪਾਰਟੀ ਪਾਲੀਟਿਕਸ ਤੋਂ ਉਪਰ ਉਠ ਕੇ ਇਹ ਕਹਿ ਸਕਦਾ ਹਾਂ ਕਿ ਜੋ ਕਿਸਾਨਾਂ ਵਾਸਤੇ ਸਾਂਝੀ ਸਰਕਾਰ ਨੇ ਬਾਦਲ ਸਾਹਿਬ ਦੀ ਸਰਕਾਰ ਨੇ ਕੀਤਾ ਹੈ, ਉਸ ਦੇ ਹਿੰਦੁਸਤਾਨ ਵਿਚ ਅਫਸਾਨੇ ਹਨ । ਕੋਈ ਹੋਰ ਹਿੰਦੁਸਤਾਨ ਦੀ ਸਰਕਾਰ ਅਜਿਹਾ ਕਿਸਾਨਾਂ ਵਾਸਤੇ ਨਹੀਂ ਕਰ ਸਕਦੀ, ਜੋ ਸਾਡੀ ਸਾਂਝੀ ਸਰਕਾਰ ਨੇ ਕੀਤਾ ਹੈ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇੱਕ ਕਬੂਤਰ ਤੇ ਬਿੱਲੀ ਵਾਲੀ ਕਹਾਣੀ ਅਸੀਂ ਸੁਣਿਆ ਕਰਦੇ ਸੀ ਕਿ ਕਈ ਵਾਰ ਕਬੂਤਰ ਬਿੱਲੀ ਨੂੰ ਵੇਖ ਕੇ ਅੱਖਾਂ ਮੀਚ ਲੈਂਦਾ ਹੈ ਕਿ ਸ਼ਾਇਦ ਬਿੱਲੀ ਚਲੀ ਜਾਵੇਗੀ ਪਰ ਕਬੂਤਰ ਦੀ ਜਾਨ ਨਹੀਂ ਬਚਦੀ । ਉਸੇ ਤਰ੍ਹਾਂ ਹੀ ਪੰਜਾਬ ਵੀ ਅੱਜ ਕਬੂਤਰ ਦੀ ਤਰ੍ਹਾਂ ਹੀ ਅੱਖਾਂ ਮੀਚ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਕਿਸਾਨੀ ਦੀ ਖੁਸ਼ਹਾਲੀ ਦੇ ਦੋ ਪਹਿਲੂ ਹਨ । ਪਹਿਲਾ ਤਾਂ ਇਹ ਹੈ ਕਿ ਅੱਜ ਤੋਂ ਸੋ ਸਾਲ ਪਹਿਲਾਂ ਅਮਰੀਕਾ ਦਾ ਹਰ ਪਰਿਵਾਰ ਕਿਸਾਨੀ ਨਾਲ ਜੁੜਿਆ ਹੋਇਆ ਸੀ । ਸੋ ਸਾਲ ਬਾਅਦ ਅੱਜ ਸਿਰਫ ਦੋ ਫੀਸਦੀ ਅਮਰੀਕਾ ਦੀ ਆਬਾਦੀ ਹੀ ਕਿਸਾਨੀ ਦਾ ਕੰਮ ਕਰਦੀ ਹੈ । 1950 ਦੇ ਵਿੱਚ ਚੀਨ ਅਤੇ ਹਿੰਦੁਸਤਾਨ ਦੇ 80 ਫੀਸਦੀ ਲੋਕ ਖੇਤੀ ਦੇ ਨਾਲ ਜੁੜੇ ਹੋਏ ਸਨ । ਅੱਜ 50 ਸਾਲ ਬਾਅਦ ਚੀਨ ਦੇ ਸਿਰਫ 50 ਫੀਸਦੀ ਲੋਕ ਹੀ ਖੇਤੀ ਨਾਲ ਸਬੰਧ ਰੱਖਦੇ ਹਨ । ਉਨ੍ਹਾਂ ਨੇ ਅਪਣੀ ਇਕਾਨਮੀ ਨੂੰ ਡਾਈਵਰਸੀਫਾਈ ਕਰ ਲਿਆ ਹੈ ਪਰ ਪੰਜਾਬ ਵਿੱਚ ਅੱਜ ਵੀ 70 ਫੀਸਦੀ ਲੋਕ ਖੇਤੀਬਾੜੀ ਨਾਲ ਜੁੜੇ ਹੋਏ ਹਨ । ਜਦੋਂ ਤੱਕ ਅਸੀਂ ਕਿਸਾਨੀ ਨਾਲ ਜੁੜੇ ਹੋਏ ਲੋਕਾਂ ਨੂੰ ਕੋਈ ਹੋਰ ਸਾਧਨ, ਹੋਰ ਧੰਦੇ ਜਾਂ ਆਮਦਨ ਦੇ ਹੋਰ ਜਰੀਏ ਲੱਭ ਕੇ ਨਹੀਂ ਦਿੰਦੇ, ਡਿਪਟੀ ਸਪੀਕਰ ਸਾਹਿਬ, ਉਨੀਂ ਚਿਰ ਤੱਕ ਪੰਜਾਬ ਖੁਸ਼ਹਾਲੀ ਅਤੇ ਤਰੱਕੀ ਦੀ ਅਗਲੀ ਪੌੜੀ ਤੇ ਨਹੀਂ ਚੜ੍ਹ ਸਕਦਾ । ਦੂਸਰਾ, ਡਿਪਟੀ ਸਪੀਕਰ ਸਾਹਿਬ, ਕਿਸਾਨੀ ਦੀ ਤਰੱਕੀ ਤੇ ਖੁਸ਼ਹਾਲੀ ਦਾ ਜੋ ਪਹਿਲੂ ਹੈ, ਉਹ ਫਸਲ ਦੀ ਕੁਆਲਟੀ ਹੈ । ਕੋਈ ਵੇਲਾ ਸੀ ਜਦੋਂ ਹਿੰਦੁਸਤਾਨ ਦੇ ਵਿੱਚ ਅਨਾਜ ਦੀ ਬੜੀ ਸਾਰਟੇਜ ਸੀ । ਪੰਜਾਬ ਇੱਕ ਐਸਾ ਖਿੱਤਾ ਸੀ ਜਿਸ ਵਿੱਚ ਅਨਾਜ ਪੈਦਾ ਹੁੰਦਾ ਸੀ ਪਰ ਸਾਨੂੰ ਕਿਸੇ ਨੇ ਪੜ੍ਹਾਇਆ ਨਹੀਂ ਅਤੇ ਕਿਸੇ ਨੇ ਦੱਸਿਆ ਨਹੀਂ ਕਿ ਕੁਆਲਿਟੀ ਵੀ ਕੋਈ ਚੀਜ਼ ਹੁੰਦੀ ਹੈ । ਉਸ ਵੇਲੇ ਸਾਡੇ ਕੋਲ ਜੋ ਗਿੱਲਾ ਸੁਕਾ ਸੜਿਆ ਅਨਾਜ ਹੁੰਦਾ ਸੀ, ਉਹੀ ਹਿੰਦੁਸਤਾਨ ਦੇ ਲੋਕਾਂ ਨੂੰ ਮਨਜ਼ੂਰ ਹੁੰਦਾ ਸੀ ਕਿਉਂਕਿ ਉਨ੍ਹਾਂ ਦੇ ਕੋਲ ਹੋਰ ਕੋਈ ਸਾਧਨ ਨਹੀਂ ਸੀ । ਅੱਜ ਸਮਾਂ ਆ ਗਿਆ ਹੈ ਕਿ ਹਿੰਦੁਸਤਾਨ ਦੇ ਜੋ ਦੂਸਰੇ ਸੂਬੇ ਵੀ ਹਨ ਉਹ ਵੀ ਆਪਣੀਆਂ-ਆਪਣੀਆਂ ਲੋੜਾਂ ਪੂਰੀਆਂ ਕਰ ਰਹੇ ਹਨ । ਅੱਜ ਸਾਨੂੰ ਕੁਆਲਿਟੀ ਤੇ ਤਵੱਜੋਂ ਦੇਣੀ ਪਵੇਗੀ । ਅੱਜ ਜੇ ਸਾਡੇ ਖੇਤ ਵਿੱਚ ਕੰਬਾਈਨ ਮਸ਼ੀਨ ਚਲਦੀ ਹੈ ਅਤੇ ਜੇ ਅਸੀਂ ਸਮਝਦੇ ਹਾਂ ਕਿ ਗਿੱਲਾ ਝੋਨਾ ਜੋ ਹੈ, ਉਹ ਐਫ.ਸੀ.ਆਈ. ਜਾਂ ਕੋਈ ਹੋਰ ਸਟੇਟ ਦੀ ਏਜੰਸੀ ਖਰੀਦ ਲਵੇ, ਇਹ ਸਾਲ ਜਾਂ ਦੋ ਸਾਲ ਤਾਂ ਹੋ ਸਕਦਾ ਹੈ, ਪਰ ਡਿਪਟੀ ਸਪੀਕਰ ਸਾਹਿਬ, ਜੋ ਵੀ ਲੋਕ ਇਹ ਕਹਿੰਦੇ ਹਨ, ਉਹ ਅੱਜ ਕਿਸਾਨ ਦੇ ਦੋਸਤ ਨਹੀਂ ਹਨ । ਮੈਂ ਅਮਰੀਕਾ, ਬਰਾਜ਼ੀਲ, ਅਰਜਨਟਾਈਨਾ ਤੇ ਕੈਨੇਡਾ ਦੀ ਗੱਲ ਨਹੀਂ ਕਰਨਾ ਚਾਹੁੰਦਾ । ਮੈਂ ਤਾਂ ਗੱਲ ਕਰਦਾ ਹਾਂ ਜ਼ਿੰਬਾਬਵੇ, ਕੀਨੀਆ, ਥਾਈਲੈਂਡ, ਤੇ ਤਾਈਵਾਨ ਦੀ ਜਿਹੜੇ ਕਿ ਬੜੇ ਛੋਟੇ-ਛੋਟੇ ਮੁਲਕ ਹਨ । ਇਹ ਬੜੇ ਹੀ ਗਰੀਬ ਮੁਲਕ ਸਨ । ਇਹ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਬੜੇ ਪਿਛੇ ਸੰਨ । ਮੇਰੀ ਆਪਣੀ ਸੁਰਤ ਵਿੱਚ ਅਮਰੀਕਾ ਦੇ ਲੋਕ ਵੀਅਤਨਾਮ ਵਿੱਚ ਮਣਾਂਮੂੰਹੀ ਬੰਬ ਸੁਟਿਆ ਕਰਦੇ ਸਨ । ਅੱਜ ਵੀਅਤਨਾਮ ਦੁਨੀਆਂ ਵਿੱਚ ਦੂਸਰੇ ਨੰਬਰ ਦਾ ਧਾਨ ਦਾ ਐਕਸਪੋਰਟਰ ਹੈ । ਇਹ ਸਿਰਫ ਕੁਆਲਿਟੀ ਦੇ ਸਿਰ ਤੇ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਥਾਈਲੈਂਡ ਪੰਜ ਬਿਲੀਅਨ ਡਾਲਰ ਦੇ ਫੁੱਲ, ਨੌ ਬਿਲੀਅਨ ਡਾਲਰ ਦੀਆਂ ਸਬਜ਼ੀਆਂ ਅਤੇ ਪੰਜ ਬਿਲੀਅਨ ਡਾਲਰ ਦਾ ਝੋਨਾ ਐਕਸਪੋਰਟ ਕਰਦਾ ਹੈ । ਉਥੇ ਪੰਜਾਬ ਜਿੰਨੀ ਹੀ ਆਬਾਦੀ ਹੈ ਤੇ ਪੰਜਾਬ ਜਿੰਨਾਂ ਹੀ ਰਕਬਾ ਹੈ । ਇਸ ਲਈ ਇਹ ਲਾਜ਼ਮੀ ਹੈ ਕਿ ਜੇ ਪੰਜਾਬ ਦੇ ਕਿਸਾਨ ਨੂੰ ਅੱਜ ਖੁਸ਼ਹਾਲ ਬਣਾਉਣਾ ਹੈ ਤਾਂ ਇਹ ਜਰੂਰੀ ਹੈ ਕਿ ਜਿੱਥੇ ਅਸੀਂ ਡਾਈਵਰਸੀਫਿਕੇਸ਼ਨ ਦੀ ਗੱਲ ਕਰਦੇ ਹਾਂ, ਉਥੇ ਕੁਆਲਿਟੀ ਦੀ ਗੱਲ ਵੀ ਜ਼ਰੂਰ ਕਰੀਏ । ਡਿਪਟੀ ਸਪੀਕਰ ਸਾਹਿਬ, ਅਸਲ ਵਿੱਚ ਅਸੀਂ ਅਨਾਜ ਦੀ ਗੱਲ ਕਰਦੇ ਹਾਂ ਕਿ ਇਹ ਹਿੰਦੁਸਤਾਨ ਵਿੱਚ ਸਰਪੱਲਸ ਹੋ ਗਿਆ ਹੈ । ਹਿੰਦੁਸਤਾਨ ਵਿੱਚ ਅਨਾਜ ਸਰਪਲੱਸ ਨਹੀਂ ਹੈ । ਲੋਕਾਂ ਵਿੱਚ ਸਮਰੱਥਾ ਨਹੀਂ ਹੈ ਕਿ ਜਿਹੜੇ ਸਾਡੇ ਕੋਲ ਸਟਾਕ ਪਏ ਹਨ, ਉਹ ਸਟਾਕ ਚੁੱਕ ਸਕਣ । ਹਿੰਦੁਸਤਾਨ ਦੇ ਲੋਕ ਅੱਜ ਕੀ ਕਰਦੇ ਹਨ । ਹਿੰਦੁਸਤਾਨ ਦੇ ਲੋਕ ਅੱਜ ਕੀ ਖਾਂਦੇ ਹਨ । ਉਹ ਅੱਜ ਦੋ ਰੋਟੀਆਂ ਖਾਂਦੇ ਹਨ । ਪੰਜਾਬ ਤੇ ਹਰਿਆਣਾ ਨੂੰ ਛੱਡ ਦਿਓ । ਉਸ ਤੋਂ ਇਲਾਵਾ ਬਾਕੀਆਂ ਸੂਬਿਆਂ ਵਿੱਚ ਸਿਰਫ ਸੀਰੀਅਲ ਦੀ ਕੰਜਪਸ਼ਨ ਹੈ, ਕੋਈ ਸਬਜ਼ੀ ਜਾਂ ਕਿਸੇ ਹੋਰ ਚੀਜ਼ ਦੀ ਕੰਜਪਸ਼ਨ ਨਹੀਂ ਹੈ । ਸਿਰਫ ਦੋ ਰੋਟੀਆਂ ਹੀ ਹਨ ਪਰ ਹਿੰਦੁਸਤਾਨ ਨੇ ਕਰਵਟ ਜ਼ਰੂਰ ਬਦਲਣੀ ਹੈ । ਹਰ ਸਾਲ 7-8% ਦੀ ਗਰੋਥ ਹੈ । ਜਿਸ ਦਿਨ ਹਿੰਦੁਸਤਾਨ ਨੇ ਕਰਵਟ ਬਦਲ ਲਈ ਜਿਸ ਦਿਨ ਉਹ ਦੋ ਰੋਟੀਆਂ ਤੋਂ ਚਾਰ ਰੋਟੀਆਂ ਤੱਕ ਪਹੁੰਚ ਗਏ, ਅਗਲੇ ਪੰਜ ਸਾਲਾਂ ਵਿੱਚ, ਡਿਪਟੀ ਸਪੀਕਰ ਸਾਹਿਬ, ਇੱਥੇ ਹਿੰਦੁਸਤਾਨ ਵਿੱਚ ਅਨਾਜ ਪੂਰਾ ਨਹੀਂ ਹੋਵੇਗਾ । ਫਿਰ ਪੰਜਾਬ ਦੇ ਅਨਾਜ ਦੀ ਉਸੇ ਤਰ੍ਹਾਂ ਹੀ ਮੰਗ ਵਧੇਗੀ। ਦੂਸਰਾ, ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਸੈਂਟਰਲ ਏਜੰਸੀਆਂ ਹਨ, ਫੂਡ ਏਜੰਸੀਆਂ ਹਨ, ਇਨ੍ਹਾਂ ਦੇ ਕੋਲ ਨਾ ਤਾਂ ਕੋਈ ਸਾਇੰਟੀਫਿਕ ਪ੍ਰੋਕਿਓਰਮੈਂਟ ਦੇ ਤਰੀਕੇ ਹਨ, ਨਾ ਹੀ ਸਾਇੰਟੀਫਿਕ ਮਾਰਕੀਟਿੰਗ ਦੇ ਢੰਗ ਹਨ ਅਤੇ ਨਾ ਹੀ ਸਾਇੰਟੀਫਿਕ ਸਟੋਰੇਜ ਦੇ ਤਰੀਕੇ ਹਨ । 1920 ਵਿੱਚ ਜਦੋਂ ਪੰਜਾਬ ਵਿਚ ਅਨਾਜ ਪੈਦਾ ਹੋ ਕੇ ਮੰਡੀਆਂ ਵਿੱਚ ਆਉਂਦਾ ਸੀ, ਉਹ ਉਸੇ ਤਰ੍ਹਾਂ ਹੀ ਹੱਥ ਵਾਲੇ ਪੱਖੇ ਲਾ ਕੇ ਅਨਾਜ ਸਾਫ ਕਰਦੇ ਸਨ, ਉਸੇ ਤਰ੍ਹਾਂ ਹੀ ਬੋਰੀਆਂ ਵਿੱਚ ਭਰਿਆ ਜਾਂਦਾ ਸੀ ਤੇ ਫਿਰ ਕਿਸੇ ਮਜਦੂਰ ਦੇ ਸਿਰ ਤੇ ਰੱਖ ਕੇ ਉਹ ਗੁਦਾਮਾਂ ਵਿੱਚ ਰੱਖਿਆ ਜਾਂਦਾ ਸੀ । 70—80 ਸਾਲ ਬਾਅਦ ਵੀ ਉਸੇ ਹੀ ਟੈਕਨਾਲੋਜੀ ਨਾਲ ਗਰੇਨ ਦੀ ਪ੍ਰੋਸੈਸਿੰਗ ਹੋ ਰਹੀ ਹੈ, ਸਟੋਰੇਜ ਹੋ ਰਹੀ ਹੈ ਜਾਂ ਮਾਰਕੀਟਿੰਗ ਹੋ ਰਹੀ ਹੈ । ਅੱਜ ਅਸੀਂ ਦੁਨੀਆਂ ਨੂੰ ਕੋਸ ਰਹੇ ਹਾਂ ਕਿ ਸਾਡੇ ਤੇ ਇਹ ਚੀਜ਼ ਲਾਗੂ ਹੋ ਗਈ ਤੇ ਅਸੀਂ ਹੁਣ ਕੰਪੀਟ ਨਹੀਂ ਕਰ ਸਕਦੇ । ਡਿਪਟੀ ਸਪੀਕਰ ਸਾਹਿਬ ਸਾਨੂੰ ਡਬਲਿਊ.ਟੀ.ਓ. ਤੋਂ ਡਰਨਾ ਨਹੀਂ ਚਾਹੀਦਾ । ਸਾਨੂੰ ਇਸ ਦਾ ਮੁਕਾਬਲਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ । ਜਿਸ ਤਰ੍ਹਾਂ ਸਿਕੰਦਰ ਅਤੇ ਪੋਰਸ ਦੀ ਜੰਗ ਹੋਈ ਸੀ ਤਾਂ ਪੋਰਸ ਦਾ ਜਵਾਬ ਸੀ ਕਿ ਜੰਗ ਲਈ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ । ਸਵੇਰੇ ਜਦੋਂ ਜੰਗ ਸ਼ੁਰੂ ਹੁੰਦੀ ਸੀ ਤਾਂ ਸਿਕੰਦਰ ਆਪਣਾ ਮੂੰਹ ਤਲਵਾਰ ਵਿਚ ਵੇਖਦਾ ਸੀ । ਇਸੇ ਤਰ੍ਹਾਂ ਜਿਸ ਦੇਸ਼ ਕੋਲ ਦੋ ਅਰਬ ਹੱਥ ਹੋਣ ਉਹ ਦੇਸ਼ ਹਾਰ ਨਹੀਂ ਸਕਦਾ । ਉਸ ਦੇਸ਼ ਦੀ ਜਿੱਤ ਹੀ ਜਿੱਤ ਹੋਵੇਗੀ । ਜੇ ਅਸੀਂ ਆਪਣੀ ਪਾਲਿਸੀਆਂ ਨੂੰ ਮਾਡਰਨ ਟੈਕਨਾਲੋਜੀ ਮੁਤਾਬਿਕ ਅਖਤਿਆਰ ਕਰ ਲਈਏ ਤਾਂ ਫੇਰ ਹਿੰਦੁਸਤਾਨ ਕਦੇ ਵੀ ਗਰੀਬ ਮੁਲਕ ਨਹੀਂ ਰਹਿ ਸਕਦਾ । ਇਸੇ ਤਰੀਕੇ ਨਾਲ ਪਿਛਲੇ ਚਾਰ ਸਾਲਾਂ ਵਿਚ ਪੰਜਾਬ ਵਿਚ ਸਨਅੱਤਕਾਰਾਂ ਨੇ ਕਾਫੀ ਤਰੱਕੀ ਕੀਤੀ ਹੈ ਅਤੇ ਪੰਜਾਬ ਵਿਚ ਬੜੇ ਵੱਡੇ ਪ੍ਰਾਜੈਕਟ ਲੱਗੇ ਹਨ । ਤੇਲ ਸੋਧਕ ਕਾਰਖਾਨਾ, ਸੀਮੈਂਟ ਦਾ ਕਾਰਖਾਨਾ ਅਤੇ ਇਸੇ ਤਰ੍ਹਾਂ ਆਈ.ਟੀ. ਦੇ ਖੇਤਰ ਵਿਚ ਵੀ ਬਹੁਤ ਪ੍ਰਾਜੈਕਟ ਲੱਗੇ ਹਨ । ਜਿਸ ਵਕਤ ਅਰਬ ਦੇਸ਼ਾਂ ਦੇ ਟੋਏ ਟਿੱਬਿਆਂ ਵਿਚ ਤੇਲ ਮਿਲਿਆ ਸੀ, ਤਾਂ ਅਰਬ ਮੁਲਕਾਂ ਦੀ ਤਕਦੀਰ ਹੀ ਬਦਲ ਗਈ ਸੀ ।

ਇਸੇ ਤਰ੍ਹਾਂ ਇਨਫਰਮੇਸ਼ਨ ਟੈਕਨਾਲੋਜੀ ਵਿਚ ਨਵੀਂ ਟੈਕਨਾਲੋਜੀ ਲੱਭੀ ਹੈ । ਇਸ ਇਨਫਰਮੇਸ਼ਨ ਟੈਕਨਾਲੋਜੀ ਦੇ ਖੇਤਰ ਵਿਚ ਤੱਰਕੀ ਨਾਲ ਹਿੰਦੁਸਤਾਨ ਦੀ ਤਕਦੀਰ ਬਦਲ ਜਾਣੀ ਹੈ । ਹਿੰਦੁਸਤਾਨ ਵਿਚ 10 ਕਰੋੜ ਲੋਕ ਹਨ ਜਿਹੜੇ ਅੰਗਰੇਜ਼ੀ ਪੜ੍ਹ ਅਤੇ ਲਿਖ ਸਕਦੇ ਹਨ ਅਤੇ ਇਸ ਖੇਤਰ ਵਿਚ ਕੰਪੀਟ ਕਰ ਸਕਦੇ ਹਨ । ਅਸੀਂ ਚਾਈਨਾਂ ਅਤੇ ਕੋਰੀਆਂ ਨੂੰ ਵੀ ਕੰਪੀਟ ਕਰ ਸਕਦੇ ਹਾਂ ਕਿਉਂਕਿ ਉਨ੍ਹਾਂ ਦੇ ਬਹੁਤ ਸਾਰੇ ਲੋਕ ਅੰਗ੍ਰੇਜ਼ੀ ਨਹੀਂ ਜਾਣਦੇ ਹਨ । ਇਸ ਲਈ ਸਾਡੇ ਲਈ ਇਕ ਨਵਾਂ ਚੈਲੰਜ ਹੈ ਅਤੇ ਆਉਣ ਵਾਲੇ 8—10 ਸਾਲਾਂ ਵਿਚ ਸਾਡੇ ਹਿੰਦੁਸਤਾਨ ਦੀ ਕਾਫੀ ਤਰੱਕੀ ਹੋਵੇਗੀ । ਇਹ ਦੁਨੀਆਂ ਦਾ ਇਕ ਵੱਖਰਾ ਮੁਲਕ ਹੋਵੇਗਾ ਅਤੇ ਦੁਨੀਆਂ ਵਿਚ ਇਸਦੀ ਵੱਖਰੀ ਪਹਿਚਾਣ ਹੋਵੇਗੀ । ਪੰਜਾਬ ਦਾ ਨਾਂ ਹਿੰਦੁਸਤਾਨ ਦੇ ਇਸ ਮੁਕਾਮ ਵਿਚ ਇਕ ਨੰਬਰ ਤੇ ਹੋਵੇਗਾ । ਸਾਡੀ ਸਰਕਾਰ ਵਲੋਂ ਮੁਹਾਲੀ ਵਿਖੇ ਇਕ ਬੜਾ ਵੱਡਾ ਇਨਫਰਮੇਸ਼ਨ ਟੈਕਨਾਲੋਜੀ ਦਾ ਸੈਂਟਰ ਕਾਇਮ ਕੀਤਾ ਗਿਆ ਹੈ ਅਤੇ ਇਸ ਇਨਫਰਮੇਸ਼ਨ ਟੈਕਨਾਲੋਜੀ ਵਿਚ ਸਾਡੀ ਸਰਕਾਰ ਨੇ ਕਾਫੀ ਇਨਸੈਂਟਿਵ ਦਿੱਤੇ ਹਨ । ਪਰੀ ਰਾਈਟ ਆਫ ਵੇ ਓਪਟੀਕਲ ਫਾਈਬਰਜ਼ ਕੈਬਲਜ਼ ਮਹਿੰਦਰਾ ਐਂਡ ਮਹਿੰਦਰਾ ਟੈਕਨਾਲੋਜੀ ਪਾਰਕ ਟਰੀਪਲ ਆਈ.ਆਈ.ਟੀ. ਦਾ ਸੈਂਟਰ ਅਤੇ ਆਈ.ਟੀ. ਐਨਬਲ ਸਰਵਿਸ ਨੂੰ ਕਾਇਮ ਕੀਤਾ ਹੈ । ਇਸ ਕੰਮ ਵਿਚ ਵਿਦੇਸ਼ਾਂ ਦੀਆਂ ਦੋ ਦਰਜਨ ਕੰਪਨੀਆਂ ਹਿੱਸਾ ਲੈ ਰਹੀਆਂ ਹਨ । ਇਸ ਵਿਚ ਸਿਰਫ ਸਾਫਟਵੇਅਰ ਇੰਜੀਨੀਅਰਜ਼ ਹੀ ਨਹੀਂ ਹਨ ਬਲਕਿ ਆਈ.ਟੀ. ਦੇ ਮਾਹਿਰ ਵੀ ਹਨ । ਪਿਛਲੇ ਛੇ ਮਹੀਨਿਆਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੂੰ ਸਰਵਿਸ ਇਸ ਵਿਚ ਮਿਲੀ ਹੈ ਅਤੇ ਆਉਣ ਵਾਲੇ ਇਕ ਸਾਲ ਦੇ ਵਿਚ ਪੱਚੀ ਹਜ਼ਾਰ ਹੋਰ ਲੋਕਾਂ ਨੂੰ ਇਸ ਆਈ.ਟੀ. ਸੈਂਟਰ ਵਿਚ ਸਰਵਿਸ ਮਿਲੇਗੀ । ਉਮੀਦ ਹੈ ਕਿ ਇੱਕ ਦੋ ਸਾਲਾਂ ਦੇ ਵਿਚ ਪੱਚੀ ਹਜਾਰ ਲੋਕਾਂ ਨੂੰ ਸਰਵਿਸ ਮਿਲ ਜਾਵੇਗੀ । ਮੈਂ ਇਥੇ ਸਰਕਾਰ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਅਤੇ ਖਾਸ ਕਰਕੇ ਮੈਂ ਈ.ਸੀ.ਪੀ. ਦੇ ਐਮ.ਡੀ. ਸ੍ਰੀ ਪੀਰਜ਼ਾਦਾ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਇਸ ਖੇਤਰ ਵਿਚ ਕਾਫੀ ਯੋਗਦਾਨ ਪਾਇਆ ਹੈ ਅਤੇ ਪੰਜਾਬ ਦੀ ਤਰੱਕੀ ਕੀਤੀ ਹੈ । ਉਨ੍ਹਾਂ ਨੇ ਵਿਦੇਸ਼ਾਂ ਵਿਚ ਜਾ ਕੇ ਪੰਜਾਬ ਦੇ ਲੋਕਾਂ ਲਈ ਨਵੀਂ ਆਈ.ਟੀ. ਟੈਕਨਾਲੋਜੀ ਨੂੰ ਕਾਇਮ ਕੀਤਾ ਹੈ । ਇਸ ਲਈ ਇਹ ਸਰਕਾਰ ਇਸ ਲਈ ਮੁਬਾਰਕਬਾਦ ਦੀ ਹੱਕਦਾਰ ਹੈ । ਉਮੀਦ ਹੈ ਕਿ ਆਉਣ ਵਾਲੇ ਸਮੇਂ ਵਿਚ ਦੁਨੀਆਂ ਵਿਚ ਪੰਜਾਬ ਦਾ ਹਿਊਮਨ ਰਿਸੋਰਸਿਜ ਵਿੱਚ ਇਕ ਨੰਬਰ ਤੇ ਨਾਂ ਹੋਵੇਗਾ । ਇਸ ਦੇ ਨਾਲ ਦੁਨੀਆਂ ਨੂੰ ਇਹ ਵੀ ਪਤਾ ਹੈ ਕਿ ਪੰਜਾਬ ਬੜਾ ਮਿਹਨਤਕਸ਼ ਇਨਸਾਨ ਹੈ ਅਤੇ ਮਿਹਨਤ ਕਰਕੇ ਦੁਨੀਆਂ ਨੂੰ ਵਿਖਾ ਸਕਦਾ ਹੈ ਕਿ ਇਸ ਵੱਲ ਹੁਣ ਪੰਜਾਬੀ ਲੋਕਾਂ ਨੇ ਤਵੱਜੋਂ ਦਿੱਤੀ ਹੈ । ਜਿਸ ਤਰ੍ਹਾਂ ਪਹਿਲੇ ਪੰਜਾਬ ਦੇ ਲੋਕਾਂ ਨੇ, ਕਿਸਾਨਾਂ ਨੇ ਮਿਲ ਕੇ ਪੰਜਾਬ ਦਾ ਨਾਂ ਪੈਦਾਵਾਰ ਵਿਚ ਉਚਾ ਕੀਤਾ ਸੀ । ਇਸ ਸਰਕਾਰ ਨੇ ਸਨਅਤਕਾਰੀ ਵੱਲ ਵੀ ਤਵੱਜੋਂ ਦਿੱਤੀ ਹੈ । ਇਸ ਨਾਲ ਪੰਜਾਬ ਵਿਚ ਤਰੱਕੀ ਹੋਵੇਗੀ । ਜਿਸ ਤਰ੍ਹਾਂ ਆਂਧਰਾ ਪ੍ਰਦੇਸ਼ ਨੇ ਆਈ.ਟੀ. ਦੇ ਖੇਤਰ ਵਿਚ ਤਰੱਕੀ ਕੀਤੀ ਹੈ ਅਤੇ ਉਥੇ ਤਰੱਕੀ ਦਾ ਮਾਹੌਲ ਲੋਕਾਂ ਲਈ ਪੈਦਾ ਕੀਤਾ ਹੈ, ਉਸ ਮਾਹੌਲ ਨੂੰ ਅਸੀਂ ਵੀ ਪੰਜਾਬ ਵਿਚ ਪੈਦਾ ਕਰ ਰਹੇ ਹਾਂ ਇਸ ਨਾਲ ਪੰਜਾਬ ਦੀ ਤਰੱਕੀ ਹੋਵੇਗੀ । ਜੇ ਅੱਜ ਪੰਜਾਬ ਤੇ ਗੁਜਰਾਤ ਵਿਚ ਸਨਅਤਕਾਰੀ ਦਾ ਫਰਕ ਹੈ, ਉਹ ਵੀ ਮਾਹੌਲ ਕਰਕੇ ਹੀ ਹੈ । ਮੈਨੂੰ ਯਕੀਨ ਹੈ ਕਿ ਜਿਸ ਦਿਨ ਇਹ ਮਾਹੌਲ ਬਦਲ ਗਿਆ ਤਾਂ ਉਸ ਦਿਨ ਪੰਜਾਬ ਨੇ ਆਂਧਰਾ ਪ੍ਰਦੇਸ਼ ਤੇ ਗੁਜਰਾਤ ਨੂੰ ਉਸ ਤਰ੍ਹਾਂ ਚਿੱਤ ਮਾਰ ਦੇਣਾ ਹੈ ਜਿਸ ਤਰ੍ਹਾਂ ਪੰਜਾਬ ਦਾ ਇਕ ਭਲਵਾਨ ਗਾਮਾ ਦੂਸਰਿਆਂ ਭਲਵਾਨਾਂ ਨੂੰ ਚਿੱਤ ਮਾਰਿਆ ਕਰਦਾ ਸੀ । ਪੰਜਾਬ ਉਸੇ ਤਰ੍ਹਾਂ ਹਿੰਦੁਸਤਾਨ ਦਾ ਨੰਬਰ ਇਕ ਦਾ ਸੂਬਾ ਹੋਣਾ ਹੈ । ਡਿਪਟੀ ਸਪੀਕਰ ਸਾਹਿਬ, ਇਕ ਇਹ ਵੀ ਗੱਲ ਆ ਜਾਂਦੀ ਹੈ ਕਿ ਪੰਜਾਬ ਦਾ ਸੂਬਾ ਹਿੰਦੁਸਤਾਨ ਦੇ ਇਕ ਕੋਨੇ ਤੇ ਹੈ ਤੇ ਨਾਲ ਹੀ ਇਕ ਇਹੋ ਜਿਹੇ ਮੁਲਕ ਦੇ ਕੋਨੇ ਤੇ ਹੈ ਜਿਸ ਕੋਲ ਨਾ ਚੱਜ ਦੀਆਂ ਸੜਕਾਂ ਹਨ, ਨਾ ਚੱਜ ਦੀ ਬੰਦਰਗਾਹ ਹੈ ਤੇ ਨਾ ਚੱਜ ਦੇ ਸ਼ਹਿਰ ਹਨ । ਮੈਂ ਦੇਸ਼ ਦਾ ਨਿਰਾਦਰ ਨਹੀਂ ਕਰ ਰਿਹਾ ਮੇਰੇ ਕਹਿਣ ਦਾ ਮਤਲਬ ਹੈ ਕਿ ਜਿਸ ਦੇਸ਼ ਕੋਲ ਅੱਜ ਤੱਕ ਇਕ ਹਾਈ-ਵੇਅ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਨਹੀਂ, ਕੋਈ ਚੱਜ ਦਾ ਏਅਰਪੋਰਟ ਨਹੀਂ ਤੇ ਪੰਜਾਬ ਉਸ ਦੇਸ਼ ਦੇ ਕੋਨੇ ਤੇ ਹੈ ਤਾਂ ਸਾਨੂੰ ਇਹ ਚੀਜਾਂ ਆਪ ਹੀ ਪੈਦਾ ਕਰਨੀਆ ਪੈਣਗੀਆਂ । ਇਹ ਗੱਲ ਲਾਜ਼ਮੀ ਹੈ ਕਿ ਜੇ ਪੰਜਾਬ ਵਿਚ ਇੰਡਸਟਰੀ ਨੂੰ ਲਿਆਉਣਾ ਹੈ ਤਾਂ ਪ੍ਰਾਈਵੇਟ ਹੱਥਾਂ ਵਿਚ ਦੇਣਾ ਪੈਣਾ ਹੈ । ਇਕ ਮਸ਼ਹੂਰ ਗੱਲ ਹੈ ਕਿ ਜੇ ਸਰਕਾਰ ਸੋਨੇ ਨੂੰ ਵੀ ਹੱਥ ਪਾਵੇ ਤਾਂ ਉਹ ਲੋਹਾ ਬਣ ਜਾਂਦੀ ਹੈ ਤੇ ਜੇ ਲੋਕ ਮਿੱਟੀ ਨੂੰ ਵੀ ਹੱਥ ਪਾਉਣ ਤਾਂ ਉਹ ਸੋਨਾ ਬਣ ਜਾਂਦੀ ਹੈ । ਫੇਰ ਡਿਪਟੀ ਸਪੀਕਰ ਸਾਹਿਬ, ਅੱਗੇ ਸਾਨੂੰ ਆਪਣੇ ਬੁਨਿਆਦੀ ਢਾਂਚੇ ਦਾ ਸੁਧਾਰ ਕਰਨਾ ਪੈਣਾ ਹੈ । ਇਸ ਵਾਸਤੇ ਸਭ ਤੋਂ ਪਹਿਲਾਂ ਬਿਜਲੀ ਇਕ ਐਸੀ ਚੀਜ਼ ਹੈ ਜਿਸ ਤੋਂ ਬਿਨਾਂ ਨਾ ਕਾਰਖਾਨਿਆਂ ਦੇ ਦਿਲ ਧੜਕਦੇ ਹਨ ਤੇ ਨਾ ਪੰਜਾਬ ਹਰਾਭਰਾ ਦਿਖਾਈ ਦਿੰਦਾ ਹੈ । ਜੇ ਅਸੀਂ ਆਪਣੀ ਬਿਜਲੀ ਨੂੰ ਸਹੀ ਢੰਗ ਨਾਲ ਚਲਾ ਦੇਈਏ, ਜੇ ਪਾਵਰ-ਕੱਟ ਫਰੀ ਜ਼ੋਨਜ਼ ਪੰਜਾਬ ਵਿਚ ਹੋਣ ਤਾਂ ਦੇਸ਼ ਵਿਦੇਸ਼ ਤੋਂ ਇੰਡਸਟਰੀ ਇਥੇ ਆਵੇਗੀ । ਜਿਥੇ ਲੋਕਾਂ ਨੂੰ ਪਤਾ ਹੋਵੇ ਕਿ ਏਥੇ ਬਿਜਲੀ ਕਦੇ ਵੀ ਨਹੀਂ ਜਾਣੀ, ਉਥੇ ਹੀ ਇੰਡਸਟਰੀ ਆਵੇਗੀ ਤੇ ਅਸੀਂ ਵੀ ਸਭ ਤੋਂ ਵੱਡੀ ਜਿੱਤ ਪ੍ਰਾਪਤ ਕਰ ਸਕਦੇ ਹਾਂ । ਮੈਨੂੰ ਖਦਸ਼ਾ ਹੈ ਕਿ ਜੇ ਅੱਜ ਵੀ ਅਸੀਂ ਬਿਜਲੀ ਦੇ ਰਿਫਾਰਮਜ਼ ਨਾ ਲਿਆਂਦੇ ਤਾਂ ਨਾ ਬਿਜਲੀ ਬੋਰਡ ਰਹੇਗਾ ਤੇ ਨਾ ਪੰਜਾਬ ਰਹੇਗਾ । ਦੂਸਰੀ ਗੱਲ, ਇਕ ਇੰਟਰਨੈਸ਼ਨਲ ਏਅਰਪੋਰਟ ਅਸੀਂ ਕਾਇਮ ਕਰ ਲਿਆ ਹੈ ਤੇ ਦੂਜੇ ਵਾਸਤੇ ਵੀ ਅੱਜ ਤੋਂ ਹੀ ਕੋਸ਼ਿਸ ਸ਼ੁਰੂ ਕਰ ਦੇਈਏ, ਤਾਂ ਹੀ ਠੀਕ ਰਹੇਗਾ ।

ਡਿਪਟੀ ਸਪੀਕਰ ਸਾਹਿਬ, ਪੁਰਾਣੇ ਜ਼ਮਾਨੇ ਵਿਚ ਸਿਆਣੇ ਕਹਿੰਦੇ ਸੀ ਕਿ—

"ਖਾਈਏ ਕਣਕ ਭਾਵੇਂ ਭੁੱਗੀ ਹੋਵੇ
ਵਸੀਏ ਸ਼ਹਿਰ ਭਾਵੇਂ ਝੁੱਗੀ ਹੋਵੇ ।"

ਮੈਂ ਤਾਂ ਕਹਿੰਦਾ ਹਾਂ ਕਿ ਸਾਨੂੰ ਅੱਜ ਇਕ ਅਨੰਦਗੜ੍ਹ ਦੀ ਲੋੜ ਨਹੀਂ, ਪੰਜ ਅਨੰਦਗੜ੍ਹਾਂ ਦੀ ਲੋੜ ਹੈ । ਅੱਜ ਅਰਬੇਨਾਈਜ਼ੇਸ਼ਨ ਦੀ ਲੋੜ ਹੈ । ਸਾਨੂੰ ਪੰਜਾਬ ਅੰਦਰ ਸਾਫ ਸੁਥਰੇ ਤੇ ਸਹੂਲਤਾਂ ਵਾਲੇ ਸ਼ਹਿਰ ਚਾਹੀਦੇ ਹਨ । ਸਾਨੂੰ ਅੱਜ ਨਾਨ-ਪਲਾਨਡ ਕਾਲੋਨੀਜ਼ ਨਹੀਂ ਚਾਹੀਦੀਆਂ । ਅਨੰਦਗੜ੍ਹ ਨੂੰ ਇਕ ਨਾਲੇਜ ਸਿਟੀ ਵਜੋਂ ਡਿਵੈਲਪ ਕੀਤਾ ਜਾਵੇ ਜਿਥੇ ਤੁਹਾਡੇ ਸਕੂਲ, ਕਾਲਜ, ਟੈਕਨੀਕਲ ਯੂਨੀਵਰਸਿਟੀ ਤੇ ਮੈਡੀਕਲ ਯੂਨੀਵਰਸਿਟੀ ਸਭ ਸਹੂਲਤਾਂ ਹੋਣ । ਅਸੀਂ ਇਕ ਸਮੁੰਦਰ ਬਣਾ ਦੇਈਏ ਤੇ ਉਸ ਸਮੁੰਦਰ ਤੋਂ ਪਾਣੀ ਪੀਣ ਲਈ ਪਿਆਸੇ ਭਾਵੇਂ ਆਪਣੇ ਦੇਸ਼ ਤੋਂ ਤੇ ਭਾਵੇਂ ਬਾਹਰਲੇ ਦੇਸ਼ਾਂ ਤੋਂ ਇਥੇ ਆਉਣ । ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਦੋ-ਤਿੰਨ ਮਸਲੇ ਐਸੇ ਹਨ ਜਿਹੜੇ ਸਾਨੂੰ ਤੁਰੰਤ ਸੁਲਝਾਉਣੇ ਪੈਣੇ ਹਨ । ਪੰਜਾਬ ਵਿਚ ਸਭ ਤੋਂ ਵੱਡਾ ਮਸਲਾ ਕੋਆਪਰੇਟਿਵਜ਼ ਦਾ ਹੈ । ਇਕ ਕੋਆਪਰੇਟਿਵ ਦੇ ਮਾਹਿਰ ਦੀਆਂ ਸਿਫਾਰਸ਼ਾਂ ਸਨ ਕਿ ਕੋਆਪਰੇਟਿਵ ਇਕ ਪਰਿੰਦਾ ਹੈ, ਐਸੀ ਬੁਲਬਲ ਹੈ ਜਿਹੜੀ ਸਰਕਾਰ ਨੇ ਇਕ ਪਿੰਜਰੇ ਵਿਚ ਬੰਦ ਕਰਕੇ ਰੱਖੀ ਹੋਈ ਹੈ । ਪੰਜਾਬ ਨੂੰ ਇਸ ਨੇ ਬੜੇ ਮਿੱਠੇ ਗੀਤ ਸੁਣਾਉਣੇ ਹਨ । ਸਾਨੂੰ ਕੋਆਪਰੇਟਿਵ ਦੇ ਮੁਤੱਲਕ ਮਾਹਿਰਾਂ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨਾ ਚਾਹੀਦਾ ਹੈ । ਸਰਕਾਰ ਦੇ ਦਾਇਰੇ ਵਿਚੋਂ ਕੋਆਪਰੇਟਿਵ ਨੂੰ ਆਜ਼ਾਦ ਕਰ ਦੇਣਾ ਚਾਹੀਦਾ ਹੈ । ਇਹ ਵੀ ਆਉਣ ਵਾਲੇ ਦਿਨਾਂ ਵਿਚ ਪੰਜਾਬ ਦਾ ਇਕ ਬਹੁਤ ਵੱਡਾ ਮੁੱਦਾ ਹੋਵੇਗਾ ।

ਦੂਸਰਾ ਬਹੁਤ ਵੱਡਾ ਮੁੱਦਾ ਹੈ ਕਿ ਪੰਜਾਬ ਵਿਚ ਪੁਲਿਸ ਦੇ ਮੁਤੱਲਕ 1861 ਦਾ ਐਕਟ ਲਾਗੂ ਹੈ ਤੇ ਇਸ ਮੁਤੱਲਕ ਨੈਸ਼ਨਲ ਪੁਲਿਸ ਕਮਿਸ਼ਨ ਦੀਆਂ ਸਿਫਾਰਸ਼ਾਂ ਵੀ ਹਨ । ਮੈਨੂੰ ਪਿਛੇ ਦੁਬਈ ਜਾਣ ਦਾ ਮੌਕਾ ਮਿਲਿਆ ਸੀ । ਮੈਂ ਉਥੋਂ ਦੇ ਸ਼ਹਿਰੀਆਂ ਨਾਲ ਗੱਲ ਕੀਤੀ ਤਾਂ ਪਤਾ ਲੱਗਾ ਕਿ 1965 ਵਿਚ ਦੁਬਈ ਦਾ ਹਰ ਇਨਸਾਨ ਭੇਡਾਂ ਤੇ ਬੱਕਰੀਆਂ ਚਾਰਦਾ ਸੀ । ਦੁਬਈ ਕੋਲ ਕੋਈ

ਤੇਲ ਨਹੀਂ, ਇਹ ਗਲਤਫਹਿਮੀ ਹੈ । ਉਨ੍ਹਾਂ ਲੋਕਾਂ ਨੇ ਤਹੱਈਆ ਕੀਤਾ ਕਿ ਅਸੀਂ ਦੁਬਈ ਨੂੰ ਅੰਤਰਰਾਸ਼ਟਰੀ ਤਿਜਾਰਤ ਦਾ ਮਰਕਜ਼ ਬਣਾਉਣਾ ਹੈ ਤੇ ਜੇ ਅਸੀਂ ਵੀ ਪੰਜਾਬ ਨੂੰ ਅੰਤਰ-ਰਾਸ਼ਟਰੀ ਤਿਜਾਰਤ ਦਾ, ਸਨਅਤਕਾਰੀ ਦਾ ਮਰਕਜ਼ ਬਣਾਉਣਾ ਹੈ ਤਾਂ ਲਾਜ਼ਮੀ ਹੈ ਕਿ 1861 ਵਾਲੇ ਪੁਲਿਸ ਐਕਟ ਨੂੰ ਕੱਟ ਕੇ ਨੈਸ਼ਨਲ ਪੁਲਿਸ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਮੱਦੇ-ਨਜ਼ਰ, ਕੋਈ ਜ਼ਰੂਰੀ ਨਹੀਂ ਕਿ ਜੋ ਉਨ੍ਹਾਂ ਨੇ ਲਿਖਿਆ ਹੈ, ਉਹੀ ਲਾਗੂ ਕਰੀਏ, ਅਸੀਂ ਪੰਜਾਬ ਲਈ ਸਪੈਸੀਫਾਈ ਕਰ ਸਕਦੇ ਹਾਂ ਤੇ ਨਵਾਂ ਐਕਟ ਇਥੇ ਬਣਾ ਕੇ ਲਾਗੂ ਕਰ ਸਕਦੇ ਹਾਂ । ਜਦੋਂ ਤੱਕ ਬਾਹਰਲੇ ਬੰਦੇ ਨੂੰ ਇਹ ਪਤਾ ਨਹੀਂ ਲੱਗਦਾ ਕਿ ਪੰਜਾਬ ਵਿਚ ਪੁਲਿਸ ਇੰਟਰਨੈਸ਼ਨਲ ਕੁਆਲਟੀ ਦੀ ਹੈ, ਜਸਟਿਸ ਸਿਸਟਮ ਇੰਟਰਨੈਸ਼ਨਲ ਕੁਆਲਿਟੀ ਦਾ ਹੈ, ਪੰਜਾਬ ਦਾ ਜਿਹੜਾ ਬੁਨਿਆਦੀ ਢਾਂਚਾ ਹੈ ਭਾਵੇਂ ਉਹ ਸੜਕਾਂ ਹਨ ਅਤੇ ਭਾਵੇਂ ਉਹ ਬਿਜਲੀ ਹੈ, ਉਹ ਇੰਟਰਨੈਸ਼ਨਲ ਕੁਆਲਿਟੀ ਦੀ ਹੈ । ਪੰਜਾਬ ਦੇਸ਼ ਦੇ ਇਕ ਕੋਨੇ ਵਿਚ ਵਾਕਿਆ ਹੈ । ਇਥੇ ਕੋਈ ਇੰਟਰਨੈਸ਼ਨਲ ਕੁਆਲਿਟੀ ਦਾ ਏਅਰਪੋਰਟ ਨਹੀਂ ਹੈ । ਅਸੀਂ ਪੰਜਾਬ ਵਿਚ ਜਿਆਦਾ ਇਨਵੈਸਟਮੈਂਟ ਨਹੀਂ ਲਿਆ ਸਕਦੇ, ਪੰਜਾਬ ਦੀ ਤਰੱਕੀ ਦੀਆਂ, ਪੰਜਾਬ ਦੀ ਖੁਸ਼ਹਾਲੀ ਦੀਆਂ ਮੰਜ਼ਲਾਂ ਨਹੀਂ ਚੜ੍ਹ ਸਕਦੇ, ਜਦ ਤੱਕ ਕਿ ਅਸੀਂ ਕੋਈ ਵਧੀਆ ਬੁਨਿਆਦੀ ਢਾਂਚਾ ਨਹੀਂ ਉਸਾਰ ਲੈਂਦੇ । ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਟਾਈਮ ਨਹੀਂ ਲੈਂਦਾ । ਇਹ ਇਸ ਸਰਕਾਰ ਦਾ ਅਖੀਰਲਾ ਗਵਰਨਰ ਐਡਰੈਸ ਹੈ । ਇਸ ਮੌਕੇ ਤੇ ਮੈਂ ਕੁੱਝ ਲੋਕਾਂ ਦਾ ਖਾਸ ਤੌਰ ਤੇ ਧੰਨਵਾਦ ਕਰਨਾ ਚਾਹੁੰਦਾ ਹਾਂ । ਸਭ ਤੋਂ ਪਹਿਲਾਂ ਤਾਂ ਮੈਂ ਆਪਣੇ ਗਿਦੜਬਾਹਾ ਦੇ ਹਲਕੇ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਦੋ ਵਾਰ ਜਿਤਾ ਕੇ ਇਸ ਮੁਕੱਦਸ ਹਾਊਸ ਵਿਚ ਬੈਠਣ ਦਾ ਮੌਕਾ ਦਿੱਤਾ ਹੈ । ਇਸ ਤੋਂ ਬਾਦ ਮੈਂ ਇਸ ਹਾਊਸ ਦੇ ਲੀਡਰ ਅਤੇ ਆਪਣੀ ਪਾਰਟੀ ਦੇ ਲੀਡਰ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪਿਛਲੇ ਚਾਰ ਸਾਲਾਂ ਤੋਂ ਇਸ ਸਰਕਾਰ ਦੀ ਅਗਵਾਈ ਕੀਤੀ । ਇਨ੍ਹਾਂ ਦੇ ਚਿਹਰੇ ਤੇ ਜਿਹੜਾ ਪਸੀਨਾ ਹੈ ਅਤੇ ਇਨ੍ਹਾਂ ਦੇ ਹੱਥਾਂ ਪੈਰਾਂ ਤੇ ਜਿਹੜੀ ਮਿੱਟੀ ਹੈ, ਮੈਨੂੰ ਖੁਸ਼ੀ ਹੈ ਕਿ ਇਹ ਪਸੀਨਾ ਅਤੇ ਇਹ ਮਿੱਟੀ ਇਨ੍ਹਾਂ ਵੱਲੋਂ ਪੰਜਾਬ ਦੀ ਕੀਤੀ ਖਿਦਮਤ ਦਾ ਨਤੀਜਾ ਹੈ । ਮੈਂ ਉਨ੍ਹਾਂ ਨੂੰ ਇਸ ਗੱਲ ਦੀ ਵੀ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਆਪਣੀ ਮਿਹਨਤ ਨਾਲ ਇਕ ਲੰਮੇ ਅਰਸੇ ਤੱਕ ਪੰਜਾਬ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਤਾਕਤ ਦਿੱਤੀ ਹੈ ਅਤੇ ਦੇਣੀ ਹੈ । ਅੰਤ ਵਿਚ ਮੈਂ ਧੰਨਵਾਦ ਕਰਦਾ ਹੋਇਆ ਉਨ੍ਹਾਂ ਲਈ ਇਕ ਸ਼ੇਅਰ ਲੈ ਕੇ ਆਇਆ ਹਾਂ :—

ਸਿਤਾਰੋਂ ਸੇ ਆਗੇ ਜਹਾਂ ਔਰ ਭੀ ਹੈਂ;
ਅਭੀ ਇਸ਼ਕ ਕੇ ਇਮਤਿਹਾਂ ਔਰ ਭੀ ਹੈਂ ।

**ਸ਼੍ਰੀ ਅਰੁਨੇਸ਼ ਸ਼ਾਕਰ (ਮੁਕੇਰੀਆਂ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਉਸ ਮਤੇ ਦੀ ਪ੍ਰੋੜ੍ਹਤਾ ਕਰਨ ਦਾ ਸਮਾਂ ਦਿੱਤਾ ਹੈ ਜਿਹੜਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਥੇ ਪੇਸ਼ ਕੀਤਾ ਹੈ । ਇਸ ਮੌਕੇ ਤੇ ਮੈਂ ਸਾਰੇ ਹਾਊਸ ਅਤੇ ਸਾਰੇ ਪੰਜਾਬ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿਉਂਕਿ ਇਹ ਜਿਹੜਾ ਗਵਰਨਰ ਐਡਰੈਸ ਹੈ, ਇਹ ਇਸ ਸਦੀ ਦਾ ਪਹਿਲਾ ਐਡਰੈਸ ਹੈ । ਨਵੀਂ ਸਦੀ ਸ਼ੁਰੂ ਹੋ ਚੁੱਕੀ ਹੈ, ਇਸ ਦੇ ਲਈ ਮੈਂ ਸਾਰੇ ਪੰਜਾਬ ਵਾਸੀਆਂ ਨੂੰ ਵਧਾਈ ਦਿੰਦਾ ਹਾਂ । ਪਿਛਲੀ ਸਦੀ ਬੀਤ ਚੁੱਕੀ ਹੈ । ਉਸ ਸਦੀ ਵਿਚ ਪੰਜਾਬ ਨੇ 10--15 ਸਾਲ ਬੜਾ ਸੰਤਾਪ ਹੰਢਾਇਆ ਸੀ । ਪੰਜਾਬ ਲਹੂ-ਲੁਹਾਨ ਹੋਇਆ ਸੀ । ਉਸ ਵੇਲੇ ਦੀ ਕਿਸੇ ਵੀ ਸਰਕਾਰ ਨੇ ਕਦੀ ਕੋਸ਼ਿਸ਼ ਨਹੀਂ ਕੀਤੀ ਕਿ ਪੰਜਾਬ ਦੇ ਜ਼ਖਮਾਂ ਤੇ ਮਰਹਮ ਲਾਈ ਜਾਵੇ । ਲੋਕੀ ਚਾਹੁੰਦੇ ਸਨ ਕਿ ਪੰਜਾਬ ਵਿਚ ਕੋਈ ਐਸੀ ਸਰਕਾਰ ਆਵੇ ਜਿਹੜੀ ਪੰਜਾਬ ਦੇ ਸਿਰ ਤੋਂ ਮਿਰਚਾਂ ਵਾਰ ਕੇ ਇਸ ਦੀ ਨਜ਼ਰ ਉਤਾਰੇ ਅਤੇ ਜਿਹੜਾ ਲਹੂ-ਲੁਹਾਨ ਪੰਜਾਬ ਹੈ, ਇਸ ਦੇ ਮੁੱਖ ਤੇ ਮੁੜ ਕੇ ਹਾਸੇ ਆਉਣ ਅਤੇ ਇਹ ਮੁੜ ਕੇ ਹਿੰਦੁਸਤਾਨ ਦਾ ਸਿਰਤਾਜ ਬਣੇ । ਇਥੋਂ ਦੇ ਲੋਕਾਂ ਨੇ

[ਸ਼੍ਰੀ ਅਰੁਨੇਸ਼ ਸ਼ਾਕਰ]

ਵੋਟਾਂ ਪਾ ਕੇ ਮਿਰਚਾਂ ਵਾਰੀਆਂ ਅਤੇ ਪੰਜਾਬ ਦੇ ਸਿਰ ਤੋਂ ਨਜ਼ਰ ਲਾਹ ਕੇ ਅਕਾਲੀ-ਬੀ.ਜੇ.ਪੀ. ਸਰਕਾਰ ਬਣਾਈ। ਇਸ ਦੇ ਲਈ ਪੰਜਾਬ ਦੇ ਲੋਕ ਵਧਾਈ ਦੇ ਪਾਤਰ ਹਨ। ਅਕਾਲੀ-ਬੀ.ਜੇ.ਪੀ. ਸਰਕਾਰ ਬਣੀ ਨੂੰ ਹੁਣ 4 ਸਾਲ ਹੋ ਗਏ ਹਨ। ਜਦੋਂ ਅਸੀਂ ਵਾਇਦੇ ਕਰਦੇ ਸੀ ਤਾਂ ਲੋਕੀਂ ਉਨ੍ਹਾਂ ਤੇ ਵਿਸ਼ਵਾਸ ਨਹੀਂ ਸਨ ਕਰਦੇ ਕਿਉਂਕਿ ਪਿਛਲੇ 45 ਸਾਲਾਂ ਵਿਚ ਜਿਹੜੀਆਂ ਸਰਕਾਰਾਂ ਨੇ ਪੰਜਾਬ ਵਿਚ ਰਾਜ ਕੀਤਾ, ਉਨ੍ਹਾਂ ਨੇ ਲੋਕਾਂ ਨਾਲ ਬਹੁਤ ਝੂਠ ਬੋਲਿਆ ਅਤੇ ਲਾਰੇ ਲਾਏ। ਇਸ ਕਰਕੇ ਲੋਕੀਂ ਸਾਡੇ ਤੇ ਵੀ ਵਿਸ਼ਵਾਸ ਨਹੀਂ ਸਨ ਕਰਦੇ। ਹੁਣ ਪਿਛਲੇ 4 ਸਾਲਾਂ ਤੋਂ ਮੇਰੀ ਸਰਕਾਰ ਨੇ ਆਪਣੀ ਕਰੈਡੇਬਿਲਟੀ ਕਾਇਮ ਕੀਤੀ ਹੈ। ਲੋਕ ਹੁਣ ਵਿਸ਼ਵਾਸ ਕਰਦੇ ਹਨ ਕਿ ਜੋ ਪੰਜਾਬ ਸਰਕਾਰ ਕਹਿੰਦੀ ਹੈ, ਉਹ ਕੋਈ ਅਤਿਕਥਨੀ ਨਹੀਂ ਹੈ, ਬਲਿਕ ਜੋ ਕੁਝ ਉਹ ਕਹਿੰਦੀ ਹੈ, ਉਹ ਕਰਦੀ ਵੀ ਹੈ। ਬਾਦਲ ਸਾਹਿਬ ਨੇ ਹੱਥ ਤੇ ਸਰ੍ਹੋਂ ਜਮਾ ਕੇ ਵਿਖਾਈ ਹੈ। ਪੰਜਾਬ ਵਿਚ ਪਿਛਲੇ ਚਾਰ ਸਾਲਾਂ ਤੋਂ ਲਾਅ ਐਂਡ ਆਰਡਰ ਦੀ ਸਥਿਤੀ ਬਿਹਤਰ ਹੋਈ ਹੈ। ਪੰਜਾਬ ਸਰਕਾਰ ਨੇ ਜਿਥੇ ਪੇਂਡੂ ਖੇਤਰ ਲਈ ਆਰ.ਡੀ.ਐਫ. ਬਣਾਇਆ ਹੈ, ਉਥੇ ਸ਼ਹਿਰੀ ਖੇਤਰ ਲਈ ਯੂ.ਡੀ.ਐਫ. ਵੀ ਬਣਾਇਆ ਹੈ। ਜਿਹੜੇ ਲੋਕ ਇਹ ਸੋਚਦੇ ਸਨ ਕਿ ਪੰਜਾਬ ਵਿਚ ਸ਼ਹਿਰਾਂ ਨਾਲ ਵਿਤਕਰਾ ਹੋ ਰਿਹਾ ਹੈ, ਉਨ੍ਹਾਂ ਨੂੰ ਝੂਠਾ ਕੀਤਾ ਹੈ। ਸਾਡੀ ਸਰਕਾਰ ਨੇ ਸ਼ਹਿਰਾਂ ਦੀ ਹਾਲਤ ਸੁਧਾਰਣ ਵਾਸਤੇ ਕੋਸ਼ਿਸ਼ ਕੀਤੀ ਹੈ ਅਤੇ ਉਸ ਵਿਤਕਰੇ ਨੂੰ ਖਤਮ ਕੀਤਾ ਹੈ। ਕਰਮਚਾਰੀ ਵਰਗ ਹੈ ਜਾਂ ਹੋਰ ਵਰਗਾਂ ਦੇ ਲੋਕ ਹਨ, ਸਾਰਿਆਂ ਨੂੰ ਰਾਹਤ ਦਿੱਤੀ ਹੈ। ਸਾਰਿਆਂ ਤੋਂ ਵੱਡੀ ਗੱਲ ਇਹ ਕੀਤੀ ਹੈ ਕਿ ਸਥਾਨਕ ਸਰਕਾਰਾਂ ਵਿਚਲੀ ਜਾਂ ਲੋਕਲ ਬਾਡੀਜ਼ ਵਿਚਲੀ 70% ਆਬਾਦੀ ਨੂੰ ਪਾਣੀ ਦੀ ਸਪਲਾਈ ਦਿੱਤੀ ਹੈ। 50% ਆਬਾਦੀ ਨੂੰ ਸੀਵਰੇਜ ਸਿਸਟਮ ਨਾਲ ਜੋੜ ਦਿੱਤਾ ਹੈ। ਸਾਡੀ ਸਰਕਾਰ ਨੇ ਇਕ ਹੋਰ ਨਵੀਂ ਸਕੀਮ ਚਲਾਈ ਹੈ ਅਤੇ ਉਹ ਸਕੀਮ ਹੈ ਰਾਤਰੀ ਸੇਵਾ ਸਫਾਈ। ਇਹ ਸਕੀਮ ਸ਼ੁਰੂ ਹੋ ਚੁੱਕੀ ਹੈ ਅਤੇ ਹੁਣ ਜਦੋਂ ਵੀ ਕੋਈ ਸ਼ਹਿਰਾਂ ਵਿਚ ਜਾਂਦਾ ਹੈ ਤਾਂ ਉਸ ਨੂੰ ਸ਼ਹਿਰ ਸਾਫ ਸੁਥਰਾ ਮਿਲਦਾ ਹੈ। ਇਹ ਸਕੀਮ ਪਹਿਲੀ ਵਾਰੀ ਸ਼ੁਰੂ ਹੋਈ ਹੈ। ਇਥੇ ਹੀ ਬੱਸ ਨਹੀਂ ਪੰਜਾਬ ਸਰਕਾਰ ਇਕ ਹੋਰ ਸਕੀਮ ਚਲਾਉਣ ਜਾ ਰਹੀ ਹੈ—ਬਿਜਲੀ ਦਾ ਪ੍ਰਾਈਵੇਟਾਈਜੇਸ਼ਨ (ਪ੍ਰਾਈਵੇਟਾਈਜ਼ੇਸ਼ਨ ਆਫ ਲਾਈਟ ਸਿਸਟਮ)। ਇਹ ਸਕੀਮ ਪੰਜਾਬ ਦੇ ਵਿੱਚ ਬਿਜਲੀ ਦੀ ਸਥਿਤੀ ਨੂੰ ਠੀਕ ਕਰਨ ਵਾਸਤੇ ਚਲਾਈ ਜਾ ਰਹੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਬਹੁਤ ਹੀ ਇੰਪਾਰਟੈਂਟ ਚੀਜ਼ ਹੈ, ਸਿਹਤ। ਜੇਕਰ ਪੰਜਾਬ ਦੇ ਵਿੱਚ ਲੋਕਾਂ ਦੀ ਸਿਹਤ ਠੀਕ ਹੋਏਗੀ ਤਾਂ ਪੰਜਾਬ ਖੁਸ਼ਹਾਲ ਹੋਏਗਾ। ਇਸ ਵਾਸਤੇ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੇ 65 ਗੱਡੀਆਂ ਲਈਆਂ ਹਨ ਜਿਹੜੀਆਂ ਕਿ ਚਲਦੀਆਂ ਫਿਰਦੀਆਂ ਲੋਕਾਂ ਦਾ ਇਲਾਜ ਕਰਦੀਆਂ ਹਨ। ਇਥੇ ਹੀ ਬੱਸ ਨਹੀਂ, 421 ਕਰੋੜ ਰੁਪਿਆ ਵਰਲਡ ਬੈਂਕ ਤੋਂ ਲੈ ਕੇ ਹੈਲਥ ਸਿਸਟਮਜ਼ ਕਾਰਪੋਰੇਸ਼ਨ ਨੇ ਪੰਜਾਬ ਦੇ ਅੰਦਰ ਨਵੀਨਤਮ ਕਿਸਮ ਦੇ ਹਸਪਤਾਲ ਬਣਾਏ ਹਨ। ਮੇਰੇ ਆਪਣੇ ਹਲਕੇ ਵਿੱਚ ਤਿੰਨ ਨਵੇਂ ਹਸਪਤਾਲ ਬਣਾਏ ਹਨ, ਉਨ੍ਹਾਂ ਦੀਆਂ ਬਿਲਡਿੰਗਾਂ ਵੀ ਬਹੁਤ ਅੱਛੀਆਂ ਬਣੀਆਂ ਹਨ। ਜਦੋਂ ਮੈਂ ਐਮ.ਐਲ.ਏ. ਨਹੀਂ ਸੀ ਬਣਿਆ ਤਾਂ ਉਸ ਵੇਲੇ ਜਿਹੜੇ ਮੇਰੇ ਹਲਕੇ ਤੋਂ ਦੂਸਰੇ ਮਨਿਸਟਰ ਸਨ, ਉਨ੍ਹਾਂ ਨੇ 30 ਸਾਲਾਂ ਵਿੱਚ 30 ਲੱਖ ਰੁਪਏ ਸਿਹਤ ਸੇਵਾਵਾਂ ਵਾਸਤੇ ਖਰਚੇ ਪਰ ਇਸ ਸਾਡੀ ਪੰਜਾਬ ਸਰਕਾਰ ਨੇ ਦੋ ਸਾਲਾਂ ਦੇ ਵਿੱਚ ਚਾਰ ਕਰੋੜ ਰੁਪਿਆ ਲਾ ਕੇ ਬਹੁਤ ਹੀ ਵਧੀਆ ਸਿਹਤ ਸੇਵਾਵਾਂ ਪ੍ਰਦਾਨ ਕੀਤੀਆਂ ਹਨ ਅਤੇ ਪੋਰਟੇਬਲ ਐਕਸਰੇ ਮਸ਼ੀਨਾਂ ਅਤੇ ਹੋਰ ਮਾਡਰਨ ਮਸ਼ੀਨਾਂ ਵੀ ਲਗਾਈਆਂ ਹਨ। ਇਸ ਤੋਂ ਇਲਾਵਾ ਹੋਰ ਵੀ ਜਿਹੜੀਆਂ ਸਹੂਲਤਾਂ ਪੰਜਾਬ ਸਰਕਾਰ ਦੇ ਸਕਦੀ ਹੈ, ਉਹ ਦਿੱਤੀਆਂ ਜਾ ਰਹੀਆਂ ਹਨ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਪੰਜਾਬ ਵਿੱਚ ਭਲਾਈ ਸਕੀਮਾਂ ਚੱਲ ਰਹੀਆਂ ਹਨ। ਇਹ ਪਹਿਲੀ ਅਕਾਲੀ-ਬੀ.ਜੇ.ਪੀ. ਸਰਕਾਰ ਹੈ ਜਿਸ ਨੇ ਦਲਿਤਾਂ ਦੀ 28.21%

ਆਬਾਦੀ ਨੂੰ ਫਾਇਦਾ ਪਹੁੰਚਾਉਣ ਵਾਸਤੇ ਵੱਖ-ਵੱਖ ਕਿਸਮ ਦੀਆਂ ਭਲਾਈ ਸਕੀਮਾਂ ਲਾਗੂ ਕੀਤੀਆਂ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿੱਚ 45 ਸਾਲ ਇਕ ਹੀ ਪਾਰਟੀ ਦਾ ਰਾਜ ਰਿਹਾ ਅਤੇ ਉਹ ਕਹਿੰਦੇ ਰਹੇ ਕਿ ਅਸੀਂ ਦਲਿਤਾਂ ਦੇ ਮਸੀਹਾ ਹਾਂ, ਅਸੀਂ ਦਲਿਤਾਂ ਨੂੰ ਬਹੁਤ ਸਹੂਲਤਾਂ ਦਿੱਤੀਆਂ ਹਨ ਲੇਕਿਨ ਅਸਲ ਵਿੱਚ ਉਨ੍ਹਾਂ ਨੇ ਦਲਿਤਾਂ ਨੂੰ ਇਕ ਪੈਸੇ ਦੀ ਵੀ ਰਾਹਤ ਨਹੀਂ ਦਿੱਤੀ । ਇਹ ਕੇਵਲ ਅਕਾਲੀ-ਬੀ.ਜੇ.ਪੀ. ਸਰਕਾਰ ਹੈ ਜਿਹੜੀ ਕਿ 1997 ਵਿੱਚ ਬਣੀ ਸੀ ਔਰ ਉਸ ਨੇ ਵਾਕਿਆ ਹੀ ਇਨ੍ਹਾਂ ਦਲਿਤਾਂ ਨੂੰ ਬਹੁਤ ਸਹੂਲਤਾਂ ਦਿੱਤੀਆਂ ਹਨ । ਇਹ ਸਾਡੀ ਪਹਿਲੀ ਸਰਕਾਰ ਹੈ ਜਿਸ ਨੇ ਸ਼ਗਨ ਸਕੀਮ ਲਾਗੂ ਕੀਤੀ ਹੈ । ਯੂ.ਪੀ. ਵਿੱਚ ਦੋ ਵਾਰ ਬੀ.ਐਸ.ਪੀ. ਦੀ ਸਰਕਾਰ ਬਣੀ ਸੀ ਉਸ ਵੇਲੇ ਉਹ ਸਰਕਾਰ ਵੀ ਇਹ ਸਹੂਲਤਾਂ ਲੋਕਾਂ ਨੂੰ ਨਹੀਂ ਦੇ ਸਕੀ ਜਿਹੜੀਆਂ ਕਿ ਸਾਡੀ ਪੰਜਾਬ ਸਰਕਾਰ ਨੇ ਦਲਿਤ ਵਰਗ ਦੇ ਲੋਕਾਂ ਨੂੰ ਦਿੱਤੀਆਂ ਹਨ । ਸ਼ਗਨ ਲੈ ਕੇ ਜਦੋਂ ਕੋਈ ਐਮ.ਐਲ.ਏ., ਤਹਿਸੀਲਦਾਰ ਜਾਂ ਐਸ.ਡੀ.ਐਮ. ਕਿਸੇ ਗਰੀਬ ਦਲਿਤ ਭਰਾ ਦੇ ਘਰ ਜਾਂਦਾ ਹੈ ਤਾਂ ਉਹ ਲੋਕ ਰਾਹਤ ਮਹਿਸੂਸ ਕਰਦੇ ਹਨ ਔਰ ਕਹਿੰਦੇ ਹਨ ਕਿ ਇਹ ਪਹਿਲੀ ਸਰਕਾਰ ਹੈ ਜੋ ਸਾਡੇ ਨਾਂ ਤੇ ਸਾਡੇ ਘਰ ਸ਼ਗਨ ਲੈ ਕੇ ਆਈ ਹੈ, ਨਾਨਕੇ-ਛੱਕ ਲੈ ਕੇ ਆਈ ਹੈ । ਡਿਪਟੀ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਇਸ ਸਰਕਾਰ ਨੇ ਲੋਕਾਂ ਦੀ ਭਲਾਈ ਵਾਸਤੇ ਮਕਾਨ ਬਣਾਏ । ਪੱਕੇ ਮਕਾਨ ਬਣਾ ਕੇ ਦਿੱਤੇ । ਮੇਰੇ ਹਲਕੇ ਵਿੱਚ ਇਸ ਸਰਕਾਰ ਨੇ 100 ਮਕਾਨ ਗਰੀਬ ਲੋਕਾਂ ਨੂੰ ਦਿੱਤੇ ਹਨ ਜਿਨ੍ਹਾਂ ਦੀ ਕੀਮਤ ਪੰਜਾਹ ਹਜਾਰ ਰੁਪਏ ਪ੍ਰਤੀ ਮਕਾਨ ਹੈ । ਪਹਿਲਾਂ ਮਕਾਨ ਵਾਸਤੇ ਪਲਾਟ ਖਰੀਦੇ ਗਏ ਜਿਨ੍ਹਾਂ ਦੀ ਕੀਮਤ ਲੱਖਾਂ ਰੁਪਏ ਸੀ । ਫਿਰ ਗਰੀਬ ਵਰਗ ਦੇ ਦਲਿਤ ਲੋਕਾਂ ਨੂੰ ਮਕਾਨ ਬਣਾ ਕੇ ਦਿੱਤੇ ਗਏ, ਧਰਮਸ਼ਾਲਾਵਾਂ ਵੀ ਬਣਾ ਕੇ ਦਿੱਤੀਆਂ ਗਈਆਂ ਹਨ । ਨਵੀਂ ਧਰਮਸ਼ਾਲਾ ਬਣਾਉਣ ਲਈ ਇਕ ਲੱਖ ਰੁਪਿਆ ਅਤੇ ਪੁਰਾਣੀਆਂ ਧਰਮਸ਼ਲਾਵਾਂ ਦੀ ਰਿਪੇਅਰ ਵਾਸਤੇ ਪੰਜਾਹ ਹਜ਼ਾਰ ਰੁਪਿਆ ਦਿੱਤਾ ਗਿਆ । ਹੁਣ ਜੋ ਸਕੀਮ ਚਲਾਈ ਹੈ ਉਸ ਵਿੱਚ ਵੀਹ ਹਜ਼ਾਰ ਰੁਪਿਆ ਮਕਾਨ ਉਸਾਰੀ ਵਾਸਤੇ ਅਤੇ ਦਸ ਹਜ਼ਾਰ ਰੁਪਿਆ ਛੱਤ ਵਾਸਤੇ ਦਿੱਤਾ ਜਾ ਰਿਹਾ ਹੈ । ਇਸ ਤਰ੍ਹਾਂ ਅੱਜ ਲੋਕ ਰਾਹਤ ਮਹਿਸੂਸ ਕਰ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਹੋਰ ਮੈਂ ਕਹਿਣੀ ਚਾਹੁੰਦਾ ਹਾਂ ਕਿ 54 ਸਾਲ ਸਾਡੇ ਦੇਸ਼ ਨੂੰ ਆਜ਼ਾਦ ਹੋਇਆਂ ਹੋ ਗਏ ਹਨ । ਜਿਹੜੀ ਸਰਕਾਰ ਆਪਣੇ ਆਪ ਨੂੰ ਦਲਿਤਾਂ ਦਾ ਮਸੀਹਾ ਕਹਿੰਦੀ ਸੀ ਉਸ ਨੇ ਲੋਕਾਂ ਨੂੰ ਕੋਈ ਰਾਹਤ ਨਹੀਂ ਦਿੱਤੀ । ਗਰੀਬ ਲੋਕਾਂ ਦੇ ਘਰਾਂ ਦੇ ਅੰਦਰ ਬਿਜਲੀ ਜਗਾਉਣ ਦੀ ਖਾਤਰ ਸਾਡੀ ਸਰਕਾਰ ਨੇ ਇਕ ਵਿਸ਼ੇਸ਼ ਸਕੀਮ ਲਿਆਂਦੀ ਔਰ ਲੋਕਾਂ ਨੂੰ ਬਿਜਲੀ ਦੇ ਕੁਨੈਕਸ਼ਨ 200-200 ਘਰਾਂ ਨੂੰ ਦਿੱਤੇ ।

ਜਿਥੋਂ ਤੱਕ ਐਜੂਕੇਸ਼ਨ ਦਾ ਸਵਾਲ ਹੈ, ਮੇਰੇ ਵੀਰ ਨੇ ਮੇਰੇ ਤੋਂ ਪਹਿਲਾਂ ਬੋਲਦੇ ਹੋਏ ਕਿਹਾ ਹੈ ਕਿ ਜਿਹੜੀ ਮੁਢਲੀ ਐਜੂਕੇਸ਼ਨ ਹੈ, ਉਹ ਬਹੁਤ ਹੀ ਜ਼ਰੂਰੀ ਹੈ । ਅੱਜ ਕਲ੍ਹ ਦੇ ਯੁੱਗ ਵਿੱਚ ਵਿਕਾਸ ਤਾਂ ਹੀ ਹੋ ਸਕਦਾ ਹੈ ਜੇਕਰ ਬੱਚੇ ਕੋਲ ਬਰਾਬਰ ਐਜੂਕੇਸ਼ਨ ਹੋਵੇ । ਇਕ ਮਾਂ ਆਪਣੇ ਬੱਚੇ ਨੂੰ ਸਕੂਲ ਵਿੱਚ ਤਾਂ ਹੀ ਪੜ੍ਹਣ ਵਾਸਤੇ ਭੇਜਦੀ ਹੈ ਜੇ ਉਸ ਨੂੰ ਇਸ ਗੱਲ ਦੀ ਗਰੰਟੀ ਹੋਵੇ ਕਿ ਉਸ ਦਾ ਬੱਚਾ ਸਕੂਲ ਵਿੱਚ ਜਾ ਕੇ ਪੜ੍ਹਨ ਤੋਂ ਬਾਅਦ ਵਾਪਸ ਘਰ ਆ ਜਾਵੇਗਾ । ਉਥੇ ਸਕੂਲ ਦੇ ਵਿੱਚ ਕਮਰਿਆਂ ਦੀ ਛੱਤ ਹੋਏਗੀ ਅਤੇ ਛੱਤ ਚੋਂਦੀ ਨਹੀਂ ਹੋਵੇਗੀ । ਇਸ ਗੱਲ ਨੂੰ ਮੁੱਖ ਰੱਖਦੇ ਹੋਏ ਸਾਰੇ ਪ੍ਰਾਇਮਰੀ ਸਕੂਲਾਂ ਦੀ ਮੁੜ ਉਸਾਰੀ ਸ਼ੁਰੂ ਕਰ ਦਿੱਤੀ ਗਈ ਹੈ । ਅੱਜ ਪੰਜਾਬ ਵਿੱਚ ਸਮੂਹ ਪ੍ਰਾਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਰਿਪੇਅਰ ਹੋ ਚੁੱਕੀਆਂ ਹਨ ਔਰ ਜਿਹੜੀਆਂ ਰਹਿ ਗਈਆਂ ਹਨ, ਉਹ ਵੀ ਇਸ ਬਜਟ ਵਿੱਚ ਪੂਰੀਆਂ ਹੋ ਜਾਣਗੀਆਂ ।

[ਸ਼੍ਰੀ ਅਰੁਨੇਸ਼ ਸ਼ਾਕਰ ]

ਇਸੇ ਤਰ੍ਹਾਂ ਹੀ ਜਨ ਸਿਹਤ ਦੀ ਗੱਲ ਹੈ । ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੀ ਮੁਸ਼ਕਲ ਰਹੀ ਹੈ । ਮੇਰਾ ਹਲਕਾ ਕੰਡੀ ਦਾ ਇਲਾਕਾ ਹੈ । ਉਥੇ ਵੀ ਪੀਣ ਵਾਲੇ ਪਾਣੀ ਦੀ ਬਹੁਤ ਮੁਸ਼ਕਲ ਹੈ । ਕੰਡੀ ਦੇ ਇਲਾਕੇ ਵਾਸਤੇ ਸਾਡੀ ਸਰਕਾਰ ਨੇ ਪਾਣੀ ਮੁਹੱਈਆਂ ਕਰਵਾਉਣ ਲਈ ਇਕ ਬਹੁਤ ਅੱਛੀ ਸਕੀਮ ਚਲਾਈ ਸੀ । ਮੈਨੂੰ ਖੁਸ਼ੀ ਹੈ ਕਿ ਹੁਣ ਲੋਕਾਂ ਨੂੰ ਕਾਫੀ ਵੱਡੀ ਗਿਣਤੀ ਵਿੱਚ ਪਾਣੀ ਮਿਲ ਰਿਹਾ ਹੈ । ਹਿਮਾਚਲ ਪ੍ਰਦੇਸ਼ ਵਿੱਚ ਸ਼੍ਰੀ ਸ਼ਾਤਾਂ ਕੁਮਾਰ ਜੀ ਵੇਲੇ ਇੱਕ ਇੰਡੀਆ ਮਾਰਕ-2 ਨਲਕਾ ਸਕੀਮ ਸ਼ੁਰੂ ਕੀਤੀ ਗਈ ਸੀ । ਮੈਂ ਵੀ ਉਹ ਨਿੱਜੀ ਤੌਰ ਤੇ ਉਥੇ ਜਾ ਕੇ ਦੇਖ ਕੇ ਆਇਆ ਹਾਂ । ਮੈਂ ਵੀ ਉਸ ਨੂੰ ਆਪਣੇ ਹਲਕੇ ਵਿੱਚ ਐਕਸਪੈਰੀਮੈਂਟ ਦੇ ਤੌਰ ਤੇ ਕੀਤਾ ਹੈ ਔਰ ਇਹ ਕਾਮਯਾਬ ਹੋਈ ਹੈ । ਜਿੱਥੇ ਪਹਿਲਾਂ ਪਾਣੀ ਦੀ ਬਾਲਟੀ ਤਿੰਨ ਮਿੰਟ ਵਿੱਚ ਭਰਦੀ ਸੀ ਉਥੇ ਇਸ ਨਲਕੇ ਰਾਹੀਂ ਹੁਣ ਉਹ ਬਾਲਟੀ 45 ਸੈਕਿੰਡਾਂ ਦੇ ਵਿੱਚ ਭਰ ਜਾਂਦੀ ਹੈ । ਮੈਂ ਇਸ ਬਾਰੇ ਮਾਨਯੋਗ ਸੀ.ਐਮ. ਸਾਹਿਬ ਨੂੰ ਵੀ ਬੇਨਤੀ ਕੀਤੀ ਸੀ ਕਿ ਇਸ ਸਕੀਮ ਨੂੰ ਚਲਾਇਆ ਜਾਵੇ । ਮੇਰੇ ਹਲਕੇ ਵਿੱਚ ਉਹ ਸਕੀਮ ਚਲਾਈ ਗਈ ਜੋ ਕਿ ਬੜੀ ਕਾਮਯਾਬ ਹੈ । ਉਹ ਇਕ ਇੰਡੀਵਿਜੂਅਲ ਪਿੰਡ ਦੀ ਆਪਣੀ ਸਕੀਮ ਹੋਵੇਗੀ । ਇਸ ਉਤੇ ਤਕਰੀਬਨ ਢਾਈ ਲੱਖ ਰੁਪਿਆ ਖਰਚ ਆਉਂਦਾ ਹੈ । ਅੱਜ ਜੇਕਰ ਪੰਜਾਬ ਵਿਚ ਚਾਰ ਪਿੰਡਾਂ ਨੂੰ ਪੀਣ ਦੇ ਪਾਣੀ ਦੀ ਸਪਲਾਈ ਪਹੁੰਚਾਣੀ ਹੋਵੇ ਤਾਂ ਤਕਰੀਬਨ ਇਕ ਕਰੋੜ ਰੁਪਿਆ ਖਰਚ ਆ ਜਾਂਦਾ ਹੈ । ਪ੍ਰੰਤੂ ਇਸ ਇਕ ਪਿੰਡ ਦੀ ਸਕੀਮ ਉਤੇ ਕੇਵਲ ਢਾਈ ਲੱਖ ਰੁਪਿਆ ਹੀ ਖਰਚ ਆਉਂਦਾ ਹੈ । ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਜਦੋਂ ਪਤਾ ਲੱਗਾ ਤਾਂ ਉਨ੍ਹਾਂ ਕਿਹਾ ਜਾਓ ਅਤੇ ਵੇਖ ਕੇ ਆਓ ਕਿ ਕਿਹੜੀ ਸਕੀਮ ਹੈ । ਮੈਨੂੰ ਮਾਣ ਹੈ ਕਿ ਹੁਣ ਇਹ ਸਕੀਮ ਸਾਡੇ ਸਾਰੇ ਕੰਢੀ ਏਰੀਆ ਦੇ 15 ਐਮ.ਐਲ.ਏਜ਼. ਦੇ ਹਲਕਿਆਂ ਵਿਚ ਅਪਣਾਈ ਜਾ ਚੁੱਕੀ ਹੈ ।

ਡਿਪਟੀ ਸਪੀਕਰ ਸਾਹਿਬ, ਸੰਨ 1948 ਵਿਚ ਲੜਾਈ ਹੋਈ, 1962 ਵਿਚ ਹੋਈ, 1965 ਵਿਚ ਹੋਈ ਅਤੇ 1971 ਵਿਚ ਹੋਈ । ਉਸ ਵੇਲੇ ਜਦੋਂ ਵੀ ਕੋਈ ਫੌਜੀ ਲੜਾਈ ਵਿਚ ਸ਼ਹੀਦ ਹੋ ਜਾਂਦਾ ਸੀ ਤਾਂ ਉਸ ਦੀ ਲਾਸ਼ ਉਸ ਦੇ ਪਿੰਡ ਨਹੀਂ ਸੀ ਭੇਜੀ ਜਾਂਦੀ । ਬੱਸ, ਉਸ ਦੇ ਘਰ ਭੇਜਿਆ ਜਾਂਦਾ ਸੀ ਇਕ ਟਰੰਕ, ਇਕ ਬਿਸਤਰਾ ਅਤੇ ਥੋੜ੍ਹੀ ਜਿਹੀ ਰਾਖ ਅਤੇ ਕਹਿ ਦਿੱਤਾ ਜਾਂਦਾ ਸੀ ਕਿ ਤੇਰਾ ਪੁੱਤਰ ਸ਼ਹੀਦ ਹੋ ਗਿਆ ਹੈ, ਤੇਰਾ ਭਰਾ ਸ਼ਹੀਦ ਹੋ ਗਿਆ ਹੈ । ਤੁਸ਼ੀਂ ਉਸ ਦੀ ਰਾਖ ਨੂੰ ਜਲ-ਪ੍ਰਵਾਹ ਕਰ ਲਵੋ । ਡਿਪਟੀ ਸਪੀਕਰ ਸਾਹਿਬ, ਅਕਾਲੀ-ਬੀ.ਜੇ.ਪੀ. ਸਰਕਾਰ ਨੇ ਪਹਿਲੀ ਵਾਰ ਇਹ ਕੀਤਾ ਹੈ ਕਿ ਜਦੋਂ ਕਿਸੇ ਨੌਜਵਾਨ ਫੌਜੀ ਦੀ ਕਾਰਗਿਲ ਦੀ ਲੜਾਈ ਵਿਚ ਸ਼ਹੀਦੀ ਹੋਈ ਹੈ ਤਾਂ ਉਸ ਦੀ ਲਾਸ਼ ਉਸ ਦੇ ਵਾਰਸਾਂ ਨੂੰ ਘਰ ਭੇਜੀ ਗਈ ਹੈ । ਇਹ ਇਸ ਕਰਕੇ ਕੀਤਾ ਗਿਆ ਤਾਂ ਜੋ ਲੋਕਾਂ ਨੂੰ ਪਤਾ ਲੱਗ ਸਕੇ ਕਿ ਫਲਾਣਾ ਯੋਧਾ ਦੇਸ਼ ਵਾਸਤੇ ਸ਼ਹੀਦ ਹੋਇਆ ਹੈ ਅਤੇ ਉਨ੍ਹਾਂ ਵਿਚ ਹੋਰ ਵੀ ਪ੍ਰੇਰਨਾ ਆਵੇ । ਮਾਪੇ ਆਪਣੇ ਹੱਥੀਂ ਉਸ ਦਾ ਸਸਕਾਰ ਕਰ ਸਕਣ । ਸਾਰੇ ਹਿੰਦੁਸਤਾਨ ਵਿਚ ਉਨ੍ਹਾਂ ਸ਼ਹੀਦ ਫੌਜੀਆਂ ਦੀਆਂ ਲਾਸ਼ਾਂ ਘਰ-ਘਰ ਪਹੁੰਚਾਈਆਂ, ਭਾਵੇਂ ਉਹ ਪੰਜਾਬ ਦਾ ਸੀ, ਰਾਜਸਥਾਨ ਦਾ ਸੀ ਜਾਂ ਕਿਸੇ ਵੀ ਖੇਤਰ ਦਾ ਸੀ । ਮੈਂ ਇਕ ਸ਼ੇਅਰ ਅਰਜ਼ ਕਰਦਾ ਹਾਂ :—

ਕਾਰਗਿਲ ਕੀ ਧਰਤੀ ਮੰਦਰ ਹੈ ।
ਲਦਾਖ ਪੁਨੀਤ ਸ਼ਿਵਾਲਾ ਹੈ ।
ਮਸਜਿਦ, ਗੁਰਦੁਆਰਾ, ਗਿਰਜਾ ਘਰ
ਜੋ ਭੀ ਹੈ, ਆਜ ਹਿਮਾਲਾ ਹੈ ।

ਹਿੰਦੁਸਤਾਨ ਦੀ ਕਿਸੇ ਹੋਰ ਸਰਕਾਰ ਨੇ ਨਹੀਂ ਕੀਤਾ ਜੋ ਪੰਜਾਬ ਸਰਕਾਰ ਨੇ ਕੀਤਾ ਹੈ । ਪਹਿਲਾਂ ਸ਼ਹੀਦ ਫੌਜੀਆਂ ਦੇ ਘਰ ਵਾਲਿਆਂ ਨੂੰ ਦੋ-ਦੋ ਲੱਖ ਰੁਪਏ ਦਿੱਤੇ ਅਤੇ ਮਕਾਨ ਬਣਾਉਣ ਲਈ ਪੰਜ-ਪੰਜ ਲੱਖ ਰੁਪਏ ਦਿੱਤੇ ਗਏ । ਇਹ ਮਾਣ ਸਾਡੀ ਸਰਕਾਰ, ਅਕਾਲੀ-ਬੀ.ਜੇ.ਪੀ. ਦੀ ਸਾਂਝੀ ਸਰਕਾਰ ਨੂੰ ਹੈ । ਹੋਰਨਾਂ ਕਈ ਰਾਜਾਂ ਨੇ ਵੀ ਬਾਅਦ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਨੂੰ ਫਾਲੋ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਪਿੰਡਾਂ ਵਿਚ ਵੀ ਬਹੁਤ ਤਰੱਕੀ ਕੀਤੀ ਹੈ । ਨਵੇਂ ਫੋਕਲ ਪੁਆਇੰਟ ਬਣਾਏ ਗਏ ਹਨ ਅਤੇ ਪੁਰਾਣਿਆਂ ਨੂੰ ਰਿਵਾਈਵ ਕੀਤਾ ਗਿਆ ਹੈ । 233 ਨਵੇਂ ਫੋਕਲ ਪੁਆਇੰਟ ਬਣਾ ਕੇ ਚਾਲੂ ਕਰ ਦਿੱਤੇ ਗਏ ਹਨ ।

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਦੀਆਂ ਕੁਝ ਸਮੱਸਿਆਵਾਂ ਹਨ ਜਿਹੜੀਆਂ ਮੈਂ ਇਥੇ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਪਹਿਲੀ ਤਾਂ ਇਹ ਹੈ ਕਿ ਮੇਰੇ ਹਲਕੇ ਵਿਚ ਕਈ ਪੁਲ ਪਿਛਲੇ 6 ਸਾਲਾਂ ਤੋਂ ਬਣਦੇ ਆ ਰਹੇ ਹਨ ਅਤੇ ਅਜੇ ਵੀ ਕੰਪਲੀਟ ਨਹੀਂ ਹੋਏ । ਮਾਨਯੋਗ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਹੁਣ ਇਨ੍ਹਾਂ ਨੂੰ ਤਿੰਨ ਮਹੀਨਿਆਂ ਵਿਚ ਕੰਪਲੀਟ ਕਰਵਾ ਦਿਆਂਗੇ । ਮੈਨੂੰ ਉਮੀਦ ਹੈ ਕਿ ਉਹ ਜ਼ਰੂਰ ਆਪਣਾ ਵਾਇਦਾ ਨਿਭਾਉਣਗੇ । ਦੂਸਰਾ, ਡਿਪਟੀ ਸਪੀਕਰ ਸਾਹਿਬ, ਮੇਰਾ ਕੁਝ ਹਲਕਾ ਦਰਿਆ ਵਾਲਾ ਹੈ ਅਤੇ ਕੁਝ ਕੰਢੀ ਖੇਤਰ ਵਾਲਾ ਹੈ । ਵਿਚ-ਵਿਚਾਲੇ ਕੁਝ ਪਿੰਡ ਐਸੇ ਪੈਂਦੇ ਹਨ ਜਿਨ੍ਹਾਂ ਨੂੰ ਨਾ ਤਾਂ ਬੇਟ ਵਾਲਾ ਬੈਨੀਫਿਟ ਮਿਲਦਾ ਹੈ ਅਤੇ ਨਾ ਹੀ ਕੰਢੀ ਵਾਲਾ ਬੈਨੀਫਿਟ ਮਿਲਦਾ ਹੈ । ਮੈਂ ਇਕ ਸਵਾਲ ਵੀ ਕੀਤਾ ਸੀ । ਉਸ ਇਲਾਕੇ ਵਿਚ ਬਿਆਸ ਦਰਿਆ ਦਾ ਪਾਣੀ ਵੀ ਮਾਰ ਕਰਦਾ ਹੈ । ਉਥੇ ਮਾਰ ਵਾਲੀ ਜਗ੍ਹਾ ਤੇ ਇੱਕ ਧੁੱਸੀ ਬਣਾ ਦਿੱਤੀ ਜਾਣੀ ਚਾਹੀਦੀ ਹੈ ।

ਤੀਸਰਾ ਮੇਰੇ ਕੰਢੀ ਦੇ ਇਲਾਕੇ ਵਿਚ ਕੋਈ ਵੱਡੀ ਫੈਕਟਰੀ ਨਹੀਂ ਹੈ । ਬੀ.ਬੀ.ਐਮ.ਬੀ. ਵਾਲਿਆਂ ਨੇ ਸਾਰੀ ਜ਼ਮੀਨ ਐਕਵਾਇਰ ਕਰ ਲਈ ਹੋਈ ਹੈ । ਲੋਕਾਂ ਕੋਲ ਹੁਣ ਜ਼ਮੀਨਾਂ ਨਹੀਂ ਹਨ ਕਿ ਉਹ ਖੇਤੀ ਕਰ ਸਕਣ । ਨਾ ਹੀ ਜਿਹੜੇ ਆਉਸਟੀਜ਼ ਹਨ, ਉਨ੍ਹਾਂ ਨੂੰ ਕੋਈ ਮੁਰੱਬੇ ਮਿਲੇ ਹਨ, ਨਾ ਹੀ ਬਿਜਲੀ ਫਰੀ ਕੀਤੀ ਹੈ ਅਤੇ ਨਾ ਹੀ ਕੋਈ ਪਲਾਟ ਮਿਲੇ ਹਨ । ਬੀ.ਬੀ.ਐਮ.ਬੀ. ਨੇ ਸਾਲ 1960-61 ਵਿਚ ਵਾਇਦਾ ਕੀਤਾ ਸੀ ਪਰ ਉਹ ਵਾਇਦਾ ਉਨ੍ਹਾਂ ਨੇ ਨਹੀਂ ਨਿਭਾਇਆ । ਉਨ੍ਹਾਂ ਨੂੰ ਆਪਣਾ ਵਾਇਦਾ ਨਿਭਾਉਣਾ ਚਾਹੀਦਾ ਹੈ ਤਾਂ ਜੋ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲ ਸਕੇ ।

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਕੰਢੀ ਕੈਨਾਲ ਪੈਂਦੀ ਹੈ, ਮੁਕੇਰੀਆਂ ਹਾਈਡਲ ਚੈਨਲ ਹੈ, ਜਿਸ ਦੇ ਚਾਰ ਪਾਵਰ ਹਾਊਸ ਹਨ । ਜਿਥੇ ਉਹ ਬਿਜਲੀ ਦਿੰਦੇ ਹਨ ਉਥੇ ਨਾਲ ਹੀ ਸੇਮ ਵੀ ਦੇ ਰਹੇ ਹਨ । ਉਸ ਇਲਾਕੇ ਵਿਚ ਸੇਮ ਦੀ ਬੜੀ ਸਮੱਸਿਆ ਹੈ, ਉਸ ਨੂੰ ਜ਼ਰੂਰ ਠੀਕ ਕਰਵਾਇਆ ਜਾਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਾਲ 2001 ਵਿਕਾਸ ਦਾ ਵਰ੍ਹਾ ਹੋਵੇਗਾ । ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਜੋ ਵੀ ਕਹਿੰਦੇ ਹਨ, ਉਸ ਵਿੱਚ ਕੋਈ ਅਤਿਕਥਨੀ ਨਹੀਂ ਹੈ । ਮੇਰੀ ਸਰਕਾਰ ਦੀ ਕਰੈਡਿਬਿਲਟੀ ਬਣਦੀ ਹੈ ਜੋ ਸਰਕਾਰ ਨੇ ਕਹਿ ਦਿਤਾ ਉਹ ਅਵੱਸ਼ ਹੋਵੇਗਾ । ਮੈਂ ਇਕ ਸ਼ੇਅਰ ਨਾਲ ਆਪਣੀ ਸਪੀਚ ਖਤਮ ਕਰਾਂਗਾ:

"ਅਬ ਨਈ ਤਰੀਖ਼ ਹੋਗੀ, ਔਰ ਨਯਾ ਹੋਗਾ ਨਿਜ਼ਾਮ
ਗਮਜਦਾ ਕੋਂ, ਜੀਨੇ ਕੀ ਆਦਤ ਸਿਖਾ ਦੀ ਜਾਏਗੀ
ਇਸ ਜਹਾਂ ਸੇ ਬਸਤੀਏ—ਗੁਰਬਤ ਮਿਟਾ ਦੀ ਜਾਏਗੀ ।"

ਸਰਦਾਰ ਮੱਖਣ ਸਿੰਘ (ਪੱਕਾਕਲਾਂ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਜੋ ਧੰਨਵਾਦ ਦਾ ਮਤਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਪੇਸ਼ ਕੀਤਾ ਹੈ ਅਤੇ ਜਿਸ ਦੀ ਤਾਈਦ ਸ਼੍ਰੀ ਅਰੁਨੇਸ਼ ਕੁਮਾਰ ਜੀ ਨੇ ਕੀਤੀ ਹੈ, ਉਸ ਤੇ ਬੋਲਣ ਦਾ ਮੌਕਾ ਦਿਤਾ ਹੈ । ਡਿਪਟੀ ਸਪੀਕਰ ਸਾਹਿਬ ਬਜਾ ਤੌਰ ਤੇ ਇਸ ਤਕਰੀਰ ਵਿੱਚ ਮਾਣ ਕੀਤਾ ਗਿਆ ਹੈ ਕਿ ਪੰਜਾਬ ਦੀ ਧਰਤੀ ਅੱਜ ਸਥਾਈ ਤੌਰ ਤੇ ਅਮਨ ਦੀ ਧਰਤੀ ਬਣ ਚੁੱਕੀ ਹੈ । ਅੱਜ ਪੰਜਾਬ ਵਿੱਚ ਇੰਨੀ ਏਕਤਾ ਹੈ ਅਤੇ ਇਹ ਇੰਨੇ ਟਕਰਾਅ ਦੇ ਰਸਤੇ ਤੋਂ ਟਲਿਆ ਹੈ ਕਿ ਅੱਜ ਪੰਜਾਬ ਨੂੰ ਅਮਨ ਵਾਲਾ ਸੂਬਾ ਕਿਹਾ ਜਾਂਦਾ ਹੈ । ਅੱਜ ਤੋਂ ਕੁੱਝ ਸਾਲ ਪਹਿਲਾਂ ਦਾ ਸਮਾਂ ਸੀ ਜਦੋਂ ਪੰਜਾਬ ਦੀ ਧਰਤੀ ਤੇ ਲਹੂ-ਲੁਹਾਣ ਹੋਇਆ ਪਿਆ ਸੀ ਅਤੇ ਇੱਥੇ ਅੱਤਵਾਦ ਦਾ ਤਾਂਡਵ ਨੰਗਾ ਨਾਚ ਹੋ ਰਿਹਾ ਸੀ। ਤਾਂ ਸਵੇਰ ਵੇਲੇ ਜਦੋਂ ਕਿਸੇ ਦਾ ਸਕਾ-ਸਬੰਧੀ ਘਰੋਂ ਨਿਕਲਦਾ ਸੀ ਤਾਂ ਸ਼ਾਮ ਨੂੰ ਇਹ ਉਮੀਦ ਨਹੀਂ ਹੁੰਦੀ ਸੀ ਕਿ ਉਹ ਘਰ ਵਾਪਸ ਠੀਕ-ਠਾਕ ਪੁੱਜ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਦੇ ਸਮੇਂ ਦੌਰਾਨ ਇਸ ਵਿੱਚ ਬਹੁਤ ਬਦਲਾਅ ਆਇਆ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇੰਡੀਆ ਟੂਡੇ ਨੇ ਇਕ ਸਰਵੇਖਣ ਕਰਵਾਇਆ ਹੈ । ਮੈਨੂੰ ਦੱਸਦਿਆਂ ਹੋਇਆਂ ਮਾਣ ਹੁੰਦਾ ਹੈ ਕਿ ਪੰਜਾਬ ਉਨ੍ਹਾਂ ਤਿੰਨ ਮੂਹਰਲਿਆਂ ਸੂਬਿਆਂ ਵਿਚੋਂ ਗਿਣਿਆ ਜਾਂਦਾ ਹੈ ਜਿੱਥੇ ਸਭ ਤੋਂ ਜ਼ਿਆਦਾ ਅਮਨ ਹੈ ਅਤੇ ਲੋਕ ਅਮਨ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ । ਇਸ ਲਈ ਗਵਰਨਰ ਸਾਹਿਬ ਨੇ ਇਸ ਤੇ ਮਾਣ ਪ੍ਰਾਪਤ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਅਮਨ ਦੇ ਸਦਕਾ ਹੀ ਪੰਜਾਬ ਵਿੱਚ ਤਰੱਕੀ ਦੀ ਰਫਤਾਰ ਬੜੀ ਤੇਜ਼ ਹੋਈ ਹੈ ਅਤੇ ਇਨ੍ਹਾਂ ਚਾਰ ਸਾਲਾਂ ਵਿੱਚ ਪੰਜਾਬ ਨੇ ਇੰਨੀ ਤਰੱਕੀ ਕੀਤੀ ਹੈ ਕਿ ਪਿਛਲੇ 45 ਸਾਲਾਂ ਵਿੱਚ ਵੀ ਪਿਛਲੀਆਂ ਸਰਕਾਰਾਂ ਦੇ ਸਮੇਂ ਵਿੱਚ ਇੰਨੀ ਤਰੱਕੀ ਨਹੀਂ ਹੋ ਸਕੀ ਸੀ । ਸਨਅਤ ਦੇ ਮਾਮਲੇ ਵਿੱਚ ਦੱਸਿਆ ਗਿਆ ਹੈ ਕਿ ਸੈਂਟਰ ਗੌਰਮਿੰਟ ਅਤੇ ਸਟੇਟ ਗੌਰਮਿੰਟ ਵਲੋਂ ਪਬਲਿਕ ਸੈਕਟਰ ਅਤੇ ਜੁਆਇੰਟ ਸੈਕਟਰ ਵਿੱਚ ਜਿੰਨੀ ਪੂੰਜੀ ਲੱਗੀ ਸੀ, ਉਸ ਦੀ ਟੋਟਲ ਕੀਮਤ 14000 ਕਰੋੜ ਬਣਦੀ ਸੀ ਪਰ ਜਿਵੇਂ ਮਨਪ੍ਰੀਤ ਜੀ ਨੇ ਦੱਸਿਆ ਕਿ ਬਠਿੰਡਾ ਜ਼ਿਲ੍ਹੇ ਵਿੱਚ ਰਿਫਾਈਨਰੀ ਤੇ 17000 ਕਰੋੜ ਰੁਪਏ ਖਰਚ ਹੋਣਾ ਹੈ । ਇਕੱਲੀ ਰਿਫਾਈਨਰੀ ਹੀ ਨਹੀਂ, ਪੰਜਾਬ ਵਿੱਚ ਹੋਰ ਵੀ ਬਹੁਤ ਕੰਮ ਹੋਏ ਹਨ । ਬੜੇ ਲੰਮੇ ਸਮੇਂ ਤੋਂ ਲੋਕਾਂ ਦੀ ਮੰਗ ਸੀ ਕਿ ਪੰਜਾਬ ਦੀ ਧਰਤੀ ਤੇ ਕੌਮਾਂਤਰੀ ਹਵਾਈ ਅੱਡੇ ਦੀ ਸਥਾਪਨਾ ਹੋਵੇ । ਜਿਵੇਂ ਜ਼ਿਕਰ ਕੀਤਾ ਗਿਆ ਹੈ ਕਿ ਪੰਜਾਬ ਅੱਜ ਦੋ ਕਿਸਮ ਦੀਆਂ ਹਾੜ੍ਹੀ ਅਤੇ ਸਾਉਣੀ ਦੀਆਂ ਫਸਲਾਂ ਬੀਜਦਾ ਹੈ । ਉਹ ਜਾਂ ਕਣਕ ਬੀਜਦਾ ਜਾਂ ਚਾਵਲ ਬੀਜਦਾ ਹੈ । ਅੱਜ ਹਾਲਾਤ ਇਹ ਬਣ ਗਏ ਹਨ ਕਿ ਹਿੰਦੁਸਤਾਨ ਵਿੱਚ ਕਿਸੇ ਵੇਲੇ ਅਨਾਜ ਦੀ ਕਮੀ ਸੀ ਅਤੇ ਬਾਹਰਲੇ ਮੁਲਕਾਂ ਤੋਂ ਅਨਾਜ ਮੰਗਵਾਉਣਾ ਪੈਂਦਾ ਸੀ । ਸਾਡੇ ਵੀ ਕੁਝ ਸੂਬੇ ਅਜਿਹੇ ਸਨ ਜਿਨ੍ਹਾਂ ਨੂੰ ਅਨਾਜ ਦੀ ਜ਼ਰੂਰਤ ਹੁੰਦੀ ਸੀ । ਅੱਜ ਹਿੰਦੁਸਤਾਨ ਆਪ ਵੀ ਆਤਮ-ਨਿਰਭਰ ਹੋ ਗਿਆ ਹੈ ਅਤੇ ਉਸ ਦੇ ਸੂਬੇ ਵੀ ਆਤਮ-ਨਿਰਭਰ ਹੋ ਗਏ ਹਨ । ਬਾਹਰਲੇ ਦੇਸ਼ਾਂ ਤੋਂ ਵੀ ਕੋਈ ਅਨਾਜ ਚੁੱਕਣ ਵਾਲਾ ਨਹੀਂ ਹੈ । ਇਸ ਲਈ ਅੱਜ ਲੋੜ ਹੈ ਕਿ ਜੋ ਸਾਡੀ ਖੇਤੀ ਦਾ ਜਿਹੜਾ ਪੁਰਾਣਾ ਫਸਲੀ ਚੱਕਰ ਹੈ, ਉਸ ਵਿੱਚ ਤਬਦੀਲੀ ਕੀਤੀ ਜਾਵੇ, ਇਥੇ ਫਲਾਂ ਦੀ ਖੇਤੀ ਹੋਵੇ, ਫੁੱਲਾਂ ਦੀ ਖੇਤੀ ਹੋਵੇ । ਇਥੇ ਸਬਜ਼ੀਆਂ ਬੀਜੀਆਂ ਜਾਣ ਅਤੇ ਉਹ ਜਿਹੜਾ ਕੌਮਾਂਤਰੀ ਹਵਾਈ ਅੱਡਾ ਬਣਿਆ ਹੈ, ਉਹ ਬਾਹਰਲੇ ਮੁਲਕਾਂ ਵਿੱਚ ਇਹ ਸਾਰੀਆਂ ਚੀਜ਼ਾਂ ਨੂੰ ਭੇਜਣ ਵਾਸਤੇ ਜਰੀਆ ਬਣੇ । ਇਸ ਤਰ੍ਹਾਂ ਕਰਕੇ ਹੀ ਅਸੀਂ ਆਪਣੀ ਖੇਤੀ ਨੂੰ ਬਚਾ ਸਕਦੇ ਹਾਂ । ਇਸ ਧਰਤੀ ਤੇ ਜੋ ਕੌਮਾਂਤਰੀ ਹਵਾਈ ਅੱਡਾ ਜਿਹੜੀ ਬੜੀ ਲੰਮੇ ਸਮੇਂ ਤੋਂ ਲੋੜ ਸੀ, ਉਹ ਇੱਥੇ ਕਾਇਮ ਹੋਇਆ ਹੈ । ਇਕੱਲੀ ਇਹੀ ਤਰੱਕੀ ਨਹੀਂ ਹੋਈ, ਅਣਵੰਡੇ ਪੰਜਾਬ ਵਿੱਚ ਇਕ ਲਾਹੌਰ ਵਿਖੇ ਯੂਨੀਵਰਸਿਟੀ ਹੁੰਦੀ ਸੀ, ਜਿਸ ਨੂੰ ਪੰਜਾਬ ਯੂਨੀਵਰਸਿਟੀ ਕਿਹਾ ਜਾਂਦਾ ਸੀ । 1947 ਵਿੱਚ ਮੁਲਕ ਦੇ ਦੋ ਟੋਟੇ ਹੋ ਗਏ । ਪੰਜਾਬ ਯੂਨੀਵਰਸਿਟੀ ਲਾਹੌਰ ਰਹਿ ਗਈ ਅਤੇ ਸਾਨੂੰ ਨਵੀਂ ਯੂਨੀਵਰਸਿਟੀ ਦੀ ਲੋੜ ਸੀ । ਅਸੀਂ

ਸੋਲਨ ਵਿੱਚ ਪੰਜਾਬ ਯੂਨੀਵਰਸਿਟੀ ਦੀ ਸਥਾਪਨਾ ਕੀਤੀ । ਫਿਰ ਜਦੋਂ ਚੰਡੀਗੜ੍ਹ ਬਣਿਆ ਤਾਂ ਇਹ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਸਥਾਪਿਤ ਹੋ ਗਈ । ਇਸ ਤੋਂ ਮਗਰੋਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ 500 ਸਾਲਾ ਦਿਵਸ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ । ਇਸੇ ਤਰ੍ਹਾਂ ਮਾਲਵੇ ਦੇ ਲੋਕਾਂ ਵਾਸਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਸਥਾਪਿਤ ਕੀਤੀ ਗਈ । ਇਸੇ ਤਰ੍ਹਾਂ ਲੁਧਿਆਣਾ ਵਿਖੇ ਖੇਤੀਬਾੜੀ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ । ਇਹ ਚਾਰ ਯੂਨੀਵਰਸਿਟੀਆਂ ਪੰਜਾਬ ਵਿੱਚ ਪਿਛਲੇ ਚਾਲੀ ਸਾਲਾਂ ਦੌਰਾਨ ਬਣੀਆਂ ਪਰ ਮੈਨੂੰ ਦੱਸਦਿਆਂ ਇਹ ਮਾਣ ਮਹਿਸੂਸ ਹੁੰਦਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੇ ਆਪਣੇ ਸਮੇਂ ਵਿੱਚ ਤਿੰਨ ਯੂਨੀਵਰਸਿਟੀਆਂ ਪੰਜਾਬ ਲਈ ਮਨਜ਼ੂਰ ਕਰਵਾ ਕੇ ਦਿੱਤੀਆਂ ਹਨ । ਇਨ੍ਹਾਂ ਵਿੱਚੋਂ ਟੈਕਨੀਕਲ ਯੂਨੀਵਰਸਿਟੀ, ਜਲੰਧਰ, ਬਾਬਾ ਫਰੀਦ ਯੂਨੀਵਰਸਿਟੀ ਆਫ ਮੈਡੀਕਲ ਸਾਇੰਸਿਜ਼, ਫਰੀਦਕੋਟ ਅਤੇ ਵੈਟਰਨਰੀ ਯੂਨੀਵਰਸਿਟੀ, ਤਲਵੰਡੀ ਸਾਬੋ ਵਿਖੇ ਸਥਾਪਿਤ ਹੋ ਰਹੀਆਂ ਹਨ । ਇਹ ਇੱਕ ਬਹੁਤ ਵੱਡਾ ਕਦਮ ਹੈ । ਇਹ ਤਿੰਨ ਯੂਨੀਵਰਸਿਟੀਆਂ ਮਨਜ਼ੂਰ ਕਰਵਾ ਦੇਣਾ ਪੰਜਾਬ ਦੇ ਇਤਿਹਾਸ ਵਿੱਚ ਬਹੁਤ ਵੱਡਾ ਮੀਲ ਪੱਥਰ ਹੈ । ਇਸ ਤਰ੍ਹਾਂ ਹੋਰ ਵੀ ਬਹੁਤ ਸਾਰੇ ਵਿਕਾਸ ਦੇ ਕੰਮ ਹੋਏ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਅਜ਼ਾਦੀ ਤੋਂ ਪਹਿਲਾਂ ਅੰਗਰੇਜ਼ ਜਿੰਨੀ ਰੇਲਵੇ ਲਾਈਨ ਪੰਜਾਬ ਨੂੰ ਬਣਾ ਕੇ ਦੇ ਗਏ ਸਨ, ਉਸ ਤੋਂ ਬਾਅਦ ਇੱਕ ਇੰਚ ਵੀ ਰੇਲਵੇ ਲਾਈਨ ਪੰਜਾਬ ਵਿੱਚ ਨਹੀਂ ਬਣੀ ਪਰ ਮੈਨੂੰ ਇਹ ਦੱਸਦਿਆਂ ਮਾਣ ਹੁੰਦਾ ਹੈ ਕਿ ਭਾਰਤੀ ਜਨਤਾ ਪਾਰਟੀ-ਸ਼੍ਰੋਮਣੀ ਅਕਾਲੀ ਦਲ ਅਤੇ ਬਹੁਜਨ ਸਮਾਜ ਮੋਰਚੇ ਦੀ ਸਰਕਾਰ ਦੀ ਕਾਇਮੀ ਮਗਰੋਂ ਦੋ ਰੇਲਵੇ ਲਾਈਨਾਂ ਮਨਜ਼ੂਰ ਹੋਈਆਂ ਹਨ । ਇਨ੍ਹਾਂ ਵਿੱਚੋਂ ਇੱਕ ਅੰਮ੍ਰਿਤਸਰ ਤੋਂ ਗੋਇੰਦਵਾਲ ਅਤੇ ਦੂਸਰੀ ਚੰਡੀਗੜ੍ਹ ਤੋਂ ਲੁਧਿਆਣਾ ਰੇਲਵੇ ਲਾਈਨ ਸ਼ਾਮਲ ਹੈ । ਇਸੇ ਤਰ੍ਹਾਂ ਤਿੰਨ-ਚਾਰ ਪੰਜਾਬ ਵਿੱਚ ਇਹੋ ਜਿਹੇ ਫਾਟਕ ਹਨ ਜਿਹੜੇ ਘੰਟਿਆਂ-ਬੱਧੀ ਬੰਦ ਰਹਿੰਦੇ ਹਨ । ਉਨ੍ਹਾਂ ਤੇ ਵੀ ਓਵਰ-ਬ੍ਰਿਜ ਬਣਾਉਣ ਦੀ ਮਨਜ਼ੂਰੀ ਹੋਈ ਹੈ । ਇਸ ਤੋਂ ਇਲਾਵਾ ਵਿਕਾਸ ਅਤੇ ਸਨਅਤੀਕਰਨ ਦੇ ਕਈ ਅਜਿਹੇ ਕਾਰਜ ਮਨਜ਼ੂਰ ਹੋਏ ਹਨ ਜਿਹੜੇ ਮੀਲ ਪੱਥਰ ਕਹੇ ਜਾ ਸਕਦੇ ਹਨ । ਇਸ ਤਰ੍ਹਾਂ ਚਾਰ ਸਾਲਾਂ ਵਿੱਚ ਬਹੁਤ ਵੱਡੇ ਵਿਕਾਸ ਦੇ ਕਾਰਜ ਹੋਏ ਹਨ । ਉਤਪਾਦਨ ਦੇ ਖੇਤਰ ਵਿੱਚ ਪੰਜਾਬ ਵਿੱਚ ਸੌਤ ਪਰਸੈਂਟ ਲਗਾਤਾਰ ਵਾਧਾ ਹੋ ਰਿਹਾ ਹੈ । ਇਹ ਵੀ ਬਹੁਤ ਵੱਡੀ ਪ੍ਰਾਪਤੀ ਹੈ ।

ਅਗਲੀ ਗੱਲ ਗਵਰਨਰ ਐਡਰੈਸ ਵਿੱਚ ਬਜਾ ਤੌਰ ਤੇ ਜਿਹੜੀ ਕਹੀ ਗਈ ਹੈ, ਉਹ ਇਹ ਹੈ ਕਿ ਪੰਜਾਬ ਨੂੰ ਇਨਸਾਫ ਦਿੱਤਾ ਜਾਵੇ । ਮੁੱਖ ਮੰਤਰੀ ਸਾਹਿਬ ਵਾਰ ਵਾਰ ਹਾਊਸ ਵਿੱਚ ਕਹਿੰਦੇ ਰਹੇ ਹਨ ਅਤੇ ਜਦੋਂ ਕਦੇ ਵੀ ਕੇਂਦਰੀ ਨੇਤਾਵਾਂ ਕੋਲ ਗੱਲ ਕਰਨ ਦਾ ਮੌਕਾ ਮਿਲਦਾ ਹੈ ਤਾਂ ਇਹ ਕਹਿੰਦੇ ਹਨ ਕਿ ਪੰਜਾਬ ਵਾਸਤੇ ਵਾਧੂ ਤਾਂ ਨਹੀਂ ਪਰ ਲੋੜੀਂਦਾ ਇਨਸਾਫ ਜ਼ਰੂਰ ਦਿੱਤਾ ਜਾਵੇ । ਸਭ ਤੋਂ ਪਹਿਲੀ ਗੱਲ ਜਿਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ, ਉਹ ਬੜੀ ਅਫਸੋਸਨਾਕ ਗੱਲ ਹੈ ਕਿ ਪੰਜਾਬ ਦੀ ਆਪਣੀ ਕੋਈ ਰਾਜਧਾਨੀ ਨਹੀਂ ਹੈ । ਦੁਨੀਆਂ ਦੇ ਇਤਿਹਾਸ ਤੇ ਜੇ ਨਜ਼ਰ ਮਾਰੀਏ ਤਾਂ ਇਹ ਪਤਾ ਲੱਗੇਗਾ ਕਿ ਦੁਨੀਆਂ ਦਾ ਕੋਈ ਮੁਲਕ ਅਜਿਹਾ ਨਹੀਂ ਜਿਸ ਕੋਲ 33 ਵਰ੍ਹਿਆਂ ਤੱਕ ਆਪਣੀ ਰਾਜਧਾਨੀ ਨਾ ਹੋਵੇ ਪਰ ਪੰਜਾਬ ਇੱਕ ਐਸਾ ਸੂਬਾ ਹੈ ਜਿਸ ਨੂੰ ਬਣੇ ਨੂੰ 32 ਸਾਲ ਤੋਂ ਉਪਰ ਹੋ ਚੁੱਕੇ ਹਨ ਪਰ ਰਾਜਧਾਨੀ ਪੱਖੋਂ ਇਹ ਹਾਲੇ ਵੀ ਊਣਾ ਹੈ । ਜਦੋਂ ਵੀ ਪੁਰਾਣੇ ਸੂਬੇ ਵਿਚੋਂ ਨਵਾਂ ਸੂਬਾ ਬਣਦਾ ਹੈ ਤਾਂ ਪੁਰਾਣੇ ਸੂਬੇ ਨੂੰ ਪੁਰਾਣੀ ਰਾਜਧਾਨੀ ਮਿਲ ਜਾਂਦੀ ਹੈ ਅਤੇ ਨਵੇਂ ਸੂਬੇ ਦੀ ਨਵੀਂ ਰਾਜਧਾਨੀ ਬਣਦੀ ਹੈ । ਜਿਸ ਤਰ੍ਹਾਂ ਮਹਾਂਰਾਸ਼ਟਰ ਵਿੱਚੋਂ ਗੁਜਰਾਤ ਬਣਿਆ ਤਾਂ ਮਹਾਂਰਾਸ਼ਟਰ ਨੂੰ ਬੰਬਈ ਰਾਜਧਾਨੀ ਮਿਲ ਗਈ ਅਤੇ ਗੁਜਰਾਤ ਦੀ ਨਵੀਂ ਰਾਜਧਾਨੀ ਬਣ ਗਈ । ਇਸੇ ਤਰ੍ਹਾਂ ਆਂਧਰਾ ਪ੍ਰਦੇਸ਼ ਵਿੱਚੋਂ ਤਾਮਿਲਨਾਡੂ ਵੱਖਰਾ ਹੋਇਆ ਤਾਂ ਤਾਮਿਲਨਾਡੂ ਦੀ ਨਵੀਂ ਰਾਜਧਾਨੀ ਸਥਾਪਿਤ ਕੀਤੀ ਗਈ । ਹੁਣ ਵੀ ਹਿੰਦੁਸਤਾਨ ਵਿੱਚ ਤਿੰਨ ਨਵੇਂ ਸੂਬੇ ਬਣੇ ਹਨ । ਉਨ੍ਹਾਂ ਵਿੱਚ ਵੀ ਪੁਰਾਣੇ ਸੂਬਿਆਂ ਨੂੰ ਪੁਰਾਣੀਆਂ ਰਾਜਧਾਨੀਆਂ ਮਿਲ ਗਈਆਂ ਔਰ ਨਵੇਂ ਸੂਬਿਆਂ

[ਸਰਦਾਰ ਮੱਖਣ ਸਿੰਘ]

ਲਈ ਨਵੀਆਂ ਰਾਜਧਾਨੀਆਂ ਸਥਾਪਿਤ ਕੀਤੀਆਂ ਗਈਆਂ ਚਾਹੇ ਉਸ ਛੱਤੀਸਗੜ੍ਹ ਹੈ, ਚਾਹੇ ਉਤਰਾਂਚਲ ਪ੍ਰਦੇਸ਼ ਹੈ ਅਤੇ ਚਾਹੇ ਝਾਰਖੰਡ ਰਾਜ ਹੈ । ਇਨ੍ਹਾਂ ਤਿੰਨਾਂ ਰਾਜਾਂ ਵਾਸਤੇ ਤਿੰਨ ਨਵੀਆਂ ਰਾਜਧਾਨੀਆਂ ਸਥਾਪਿਤ ਕਰਨੀਆਂ ਪਈਆਂ । ਚੰਡੀਗੜ੍ਹ ਨੂੰ ਪੰਜਾਬ ਦੀ ਰਾਜਧਾਨੀ ਵਾਸਤੇ ਬਣਾਇਆ ਗਿਆ ਸੀ ਪਰ ਜਦੋਂ ਇਸ ਵਿਚੋਂ ਵੱਖਰੇ ਸੂਬਿਆਂ ਦੀ ਸਥਾਪਨਾ ਕੀਤੀ ਗਈ ਤਾਂ ਸਮੇਂ ਦੀ ਸਰਕਾਰ ਨੇ ਇਸ ਮਾਮਾਲੇ ਵਿੱਚ ਰੋੜਕਾ ਪਾ ਦਿੱਤਾ ਕਿ ਚੰਡੀਗੜ੍ਹ ਰਾਜਧਾਨੀ ਕਿਹੜੇ ਸੂਬੇ ਨੂੰ ਦੇਣੀ ਹੈ । ਅੱਜ ਵੀ ਇਹ ਮਾਮਲਾ ਉਸੇ ਤਰ੍ਹਾਂ ਲਟਕਿਆ ਆ ਰਿਹਾ ਹੈ । ਇਸ ਕਰਕੇ ਪੰਜਾਬ ਨੂੰ ਇਨਸਾਫ ਮਿਲਣਾ ਚਾਹੀਦਾ ਹੈ । ਪੰਜਾਬ ਦੀਆਂ ਹੋਰ ਵੀ ਕਈ ਲਟਕਦੀਆਂ ਮੰਗਾਂ ਹਨ । ਇਨ੍ਹਾਂ ਮੰਗਾਂ ਵਿੱਚੋਂ ਇੱਕ ਇਹ ਵੀ ਹੈ ਕਿ ਪੰਜਾਬੀ ਬੋਲਦੇ ਇਲਾਕੇ ਪੰਜਾਬ ਤੋਂ ਬਾਹਰ ਰਹਿ ਗਏ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਗਰਗ ਸਾਹਿਬ, ਤੁਸੀਂ ਬੈਠੇ-ਬੈਠੇ ਭਾਸ਼ਣ ਨਾ ਕਰੋ ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਫੈਸਲਾ ਹੋਇਆ ਸੀ ਕਿ ਅਜ਼ਾਦੀ ਤੋਂ ਬਾਅਦ ਜਦੋਂ ਵੀ ਨਵੇਂ ਸੂਬਿਆਂ ਦੀ ਸਥਾਪਨਾ ਕੀਤੀ ਜਾਵੇਗੀ ਤਾਂ ਉਹ ਸਥਾਪਨਾ ਬੋਲੀ ਦੇ ਆਧਾਰ ਤੇ ਹੋਵੇਗੀ ਪਰ ਪੰਜਾਬ ਨਾਲ ਫਿਰ ਉਸ ਸਮੇਂ ਦੀ ਸਰਕਾਰ ਨੇ ਧੋਕਾ ਕੀਤਾ । ਸਿਰਫ ਪੰਜਾਬ ਐਸਾ ਸੂਬਾ ਹੈ, ਜਿਸ ਨੂੰ ਲੜ ਕੇ ਆਪਣੇ ਰਾਜ ਦੀ ਬੋਲੀ ਦੇ ਆਧਾਰ ਤੇ ਸਥਾਪਨਾ ਕਰਵਾਉਣੀ ਪਈ । ਬੜਾ ਲੰਬਾ ਸਮਾਂ ਸੰਤ ਫਤਹਿ ਸਿੰਘ ਦੀ ਅਗਵਾਈ ਵਿੱਚ ਲੜਾਈ ਲੜੀ ਗਈ । ਸਥਾਪਨਾ ਹੋਈ ਹੈ ਪਰ ਸਥਾਪਨਾ ਉਸ ਤਰ੍ਹਾਂ ਨਾ ਹੋਈ ਜਿਸ ਤਰ੍ਹਾਂ ਅਸੀਂ ਕਹਿੰਦੇ ਸੀ ਕਿ ਬਣੇ । ਅਸੀਂ ਚਾਹੁੰਦੇ ਸੀ ਪਿੰਡ ਨੂੰ ਇਕਾਈ ਮੰਨਿਆ ਜਾਵੇ, ਪਿੰਡ ਨੂੰ ਇਕਾਈ ਦਾ ਆਧਾਰ ਬਣਾ ਕੇ ਇਸ ਸੂਬੇ ਦੀ ਸਥਾਪਨਾ ਕੀਤੀ ਜਾਵੇ । ਇਸ ਵੇਲੇ ਪੰਜਾਬੀ ਬੋਲਦੇ ਬਹੁਤ ਸਾਰੇ ਇਲਾਕੇ ਹਾਲੇ ਤੱਕ ਵੀ ਪੰਜਾਬ ਤੋਂ ਬਾਹਰ ਹਨ । ਇਹ ਬਜਾ ਤੌਰ ਤੇ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਮੰਗ ਕੀਤੀ ਗਈ ਹੈ ਕਿ ਉਹ ਪੰਜਾਬੀ ਬੋਲਦੇ ਇਲਾਕੇ ਜਿਹੜੇ ਪੰਜਾਬੋਂ ਬਾਹਰ ਰਹਿ ਗਏ ਹਨ, ਉਹ ਪੰਜਾਬ ਨੂੰ ਦਿੱਤੇ ਜਾਣੇ ਚਾਹੀਦੇ ਹਨ ਔਰ ਪੰਜਾਬ ਨਾਲ ਇਨਸਾਫ ਕਰਨਾ ਚਾਹੀਦਾ ਹੈ । ਇਸੇ ਤਰ੍ਹਾਂ ਪੰਜਾਬ ਦੇ ਪਾਣੀਆਂ ਦਾ ਸਵਾਲ ਉਠਾਇਆ ਗਿਆ ਹੈ । ਬਜਾ ਤੌਰ ਤੇ ਪੰਜਾਬ ਇਸ ਦੀ ਮੰਗ ਕਰਦਾ ਰਹੇਗਾ । ਬੜੇ ਲੰਬੇ ਸਮੇਂ ਤੋਂ ਪੰਜਾਬ ਦੇ ਪਾਣੀਆਂ ਦੀ ਇਸ ਐਡਰੈਸ ਦੇ ਵਿੱਚ ਵੀ ਮੰਗ ਕੀਤੀ ਗਈ ਹੈ । ਰਿਪੇਰੀਅਨ ਆਧਾਰ ਉਤੇ ਜਿਸ ਸੂਬੇ ਦੇ ਵਿੱਚ ਜਿਹੜਾ ਦਰਿਆ ਵਗਦਾ ਹੈ, ਉਸੇ ਆਧਾਰ ਤੇ ਪਾਣੀ ਦਾ ਇਨਸਾਫ ਕਰਕੇ ਪੰਜਾਬ ਨੂੰ ਇਨਸਾਫ ਦਿੱਤਾ ਜਾਵੇ । ਸਰ, ਮੈਂ ਸ਼ੇਅਰ ਦੀ ਸ਼ਕਲ ਵਿੱਚ ਕਹਿਣਾ ਚਾਹਾਂਗਾ :

ਇਹ ਰਾਜਧਾਨੀ ਦੇ ਦਿਓ, ਇਹ ਸਾਡਾ ਹਿੱਸਾ ਹੈ ।
ਦਰਿਆਈ ਪਾਣੀ ਦੇ ਦਿਓ, ਇਹ ਸਾਡਾ ਹਿੱਸਾ ਹੈ ।
ਇਲਾਕੇ ਬੋਲਦੇ ਮਾਖ਼ਿਉਂ ਮਿੱਠੀ ਪੰਜਾਬੀ ਨੂੰ,
ਸਾਡੀ ਨਿਸ਼ਾਨੀ ਦੇ ਦਿਓ, ਇਹ ਸਾਡਾ ਹਿੱਸਾ ਹੈ ।

ਇਸ ਲਈ ਬਜਾ ਤੌਰ ਤੇ ਸਾਡਾ ਜੋ ਹਿੱਸਾ ਹੈ, ਪੰਜਾਬ ਦੇ ਜੋ ਹੱਕ ਹਨ, ਉਹ ਪੰਜਾਬ ਨੂੰ ਮਿਲਣੇ ਚਾਹੀਦੇ ਹਨ । ਇਸ ਰਿਪੋਰਟ ਵਿੱਚ ਜੋ ਹੁਣ ਕਿਹਾ ਗਿਆ ਹੈ, ਉਹ ਠੀਕ ਕਿਹਾ ਗਿਆ ਹੈ ।

ਅਗਲੀ ਗੱਲ ਮੈਂ ਦਲਿਤਾਂ ਦੀ ਭਲਾਈ ਸਬੰਧੀ ਕਹਿਣਾ ਚਾਹਾਂਗਾਂ । ਭਾਵੇਂ ਸਾਡੇ ਸਾਹਮਣੇ ਬੈਠਣ ਵਾਲੇ ਸਾਥੀ ਇਸ ਵੇਲੇ ਬੈਠੇ ਨਹੀਂ, ਮੈਂ ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਦੱਸਣਾ ਚਾਹੁੰਦਾ ਸੀ ਕਿ

ਬੜੇ ਲੰਬੇ ਸਮੇਂ ਤੋਂ ਇਹ ਮੇਰੇ ਸਾਥੀ ਦਲਿਤ ਭਰਾਵਾਂ ਨੂੰ ਇਸ ਗੱਲ ਲਈ ਗੁੰਮਰਾਹ ਕਰਦੇ ਰਹੇ ਕਿ ਅਸੀਂ ਤੁਹਾਡੇ ਲਈ ਕੁਝ ਕੰਮ ਕੀਤੇ ਹਨ । ਸਭ ਤੋਂ ਵੱਡੀ ਗੁੰਮਰਾਹਕੁੰਨ ਗੱਲ ਕਹੀ ਗਈ ਦਲਿਤਾਂ ਨੂੰ ਕਿ ਸੰਵਿਧਾਨ ਵਿੱਚ ਜਿਹੜਾ ਰਾਖਵੀਆਂ ਸੀਟਾਂ ਦਾ ਪ੍ਰਬੰਧ ਕੀਤਾ ਹੈ, ਉਹ ਕਾਂਗਰਸ ਨੇ ਤੁਹਾਨੂੰ ਲਿਆ ਕੇ ਦਿੱਤੀਆਂ ਹਨ, ਜਿਹੜਾ ਕਿ ਸਰਾਸਰ ਝੂਠ ਹੈ, ਜਿਹ ਕਿ ਤੱਥਾਂ ਤੇ ਆਧਾਰਿਤ ਨਹੀਂ । ਮੈਂ ਦੱਸਣਾ ਚਾਹਾਂਗਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਵਿੱਚ ਸ਼੍ਰੋਮਣੀ ਗੁਰੂਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਸੰਨ 1925 ਵਿੱਚ ਆਜ਼ਾਦੀ ਆਉਣ ਤੋਂ 22 ਵਰ੍ਹੇ ਪਹਿਲਾਂ ਕੀਤੀ ਗਈ ਸੀ, ਜਿਸ ਵਿੱਚ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰੂਦੁਆਰਾ ਪ੍ਰਬੰਧਕ ਕਮੇਟੀ ਨੇ 25% ਸੀਟਾਂ ਰਾਖਵੀਆਂ ਰੱਖਣ ਦਾ ਫੈਸਲਾ ਕੀਤਾ ਸੀ । ਉਸ ਤੋਂ 22 ਵਰ੍ਹੇ ਬਾਅਦ ਮੁਲਕ ਆਜ਼ਾਦ ਹੋਇਆ ਅਤੇ ਵਿਧਾਨ ਘੜਨੀ ਅਸੈਂਬਲੀ ਬਣੀ, ਜਿਸ ਵਿੱਚ ਇਕੱਲੀ ਕਾਂਗਰਸ ਪ੍ਰਤੀਨਿਧਤਾ ਨਹੀਂ ਕਰਦੀ ਸੀ ਬਲਕਿ ਇਸ ਵਿਧਾਨ ਘੜਨੀ ਅਸੈਂਬਲੀ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਦੂਜੀਆਂ ਪਾਰਟੀਆਂ ਵੀ ਪ੍ਰਤੀਨਿਧਤਾ ਕਰਦੀਆਂ ਸਨ । ਉਨ੍ਹਾਂ ਸਾਰੀਆਂ ਪਾਰਟੀਆਂ, ਜਿਨ੍ਹਾਂ ਵਿਚੋਂ ਮੋਹਰੀ ਰੋਲ ਸ਼੍ਰੋਮਣੀ ਅਕਾਲੀ ਦਲ ਨੇ ਅਦਾ ਕੀਤਾ, ਜਿਸ ਨੇ 22 ਵਰ੍ਹੇ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ 25% ਦਲਿਤਾਂ ਨੂੰ ਰਾਖਵੀਆਂ ਸੀਟਾਂ ਦਿੱਤੀਆਂ ਔਰ ਉਸ ਨੂੰ ਦੇਖ ਕੇ ਹੀ ਸੰਵਿਧਾਨ ਵਿੱਚ ਇਹ ਗੱਲ ਪਾਈ । ਇਹ ਬਿਲਕੁੱਲ ਸਰਾਸਰ ਝੂਠ ਹੈ ਕਿ ਕਾਂਗਰਸ ਨੇ ਰਾਖਵਾਂਕਰਨ ਲੈ ਦਿੱਤਾ, ਇਹ ਕਾਂਗਾਰਸ ਵਾਲੇ ਦਲਿਤਾਂ ਨੂੰ ਗੁੰਮਰਾਹ ਕਰਦੇ ਰਹੇ ਹਨ ।

ਇਸੇ ਤਰ੍ਹਾਂ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਦਲਿਤਾਂ ਨੂੰ ਹਮੇਸ਼ਾ ਸ਼੍ਰੋਮਣੀ ਅਕਾਲੀ ਦਲ ਨੇ ਹੀ ਕੁਝ ਦਿੱਤਾ ਹੈ । 1947 ਵਿੱਚ ਮੁਲਕ ਆਜਾਦ ਹੋਇਆ ਤਾਂ 1967 ਤੱਕ ਵੀਹ ਵਰ੍ਹੇ ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਰਹੀ । ਕੇਂਦਰ ਵਿੱਚ ਵੀ ਕਾਂਗਰਸ ਦੀ ਸਰਕਾਰ ਰਹੀ ਅਤੇ ਉਨ੍ਹਾਂ ਵੀਹ ਸਾਲਾਂ ਦੇ ਵਿੱਚ ਵੀ ਕੋਈ ਕਦਮ ਦਲਿਤਾਂ ਦੇ ਹੱਕ ਵਿੱਚ ਇਨ੍ਹਾਂ ਨੇ ਨਹੀਂ ਪੁੱਟਿਆ । ਮੈਂ ਇਨ੍ਹਾਂ ਤੋਂ ਕਈ ਵਾਰ ਪੁੱਛ ਚੁੱਕਿਆ ਕਿ ਕੋਈ ਇੱਕ ਕੰਮ ਦੱਸੋ ਜਿਹੜਾ ਤੁਸੀਂ ਦਲਿਤਾਂ ਲਈ ਕੀਤਾ ਹੋਵੇ ਪਰ ਕਦੇ ਕਿਸੇ ਨੇ ਜਵਾਬ ਨਹੀਂ ਦਿੱਤਾ । ਉਸ ਤੋਂ ਬਾਅਦ ਪਹਿਲੀ ਵਾਰ, ਡਿਪਟੀ ਸਪੀਕਰ ਸਾਹਿਬ, ਜਸਟਿਸ ਗੁਰਨਾਮ ਸਿੰਘ ਦੀ ਅਗਵਾਈ ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਮਿਲੀ-ਜੁਲੀ ਸਰਕਾਰ ਬਣੀ ਜਿਸ ਵਿੱਚ ਭਾਰਤੀ ਜਨਤਾ ਪਾਰਟੀ, ਉਸ ਵੇਲੇ ਜਨ-ਸੰਘ ਦੇ ਤੌਰ ਤੇ ਸ਼ਾਮਿਲ ਸੀ । ਜਦੋਂ ਸਾਡੇ ਦਲਿਤ ਵੀਰ ਆਪਣੀ ਬੇਟੀ ਦੀ ਸ਼ਾਦੀ ਕਰਦੇ ਸਨ ਤਾਂ ਬਰਾਤ ਆਉਣ ਵਿੱਚ ਕੁਝ ਦੇਰ ਰਹਿ ਜਾਂਦੀ ਸੀ ਤਾਂ ਫਿਕਰ ਪੈ ਜਾਂਦਾ ਸੀ ਕਿ ਬਰਾਤ ਨੂੰ ਕਿੱਥੇ ਬਿਠਾਉਣਾ ਹੈ । ਉਸ ਸਮੇਂ ਦੀ ਸਰਕਾਰ ਨੇ ਦਲਿਤਾਂ ਲਈ ਧਰਮਸ਼ਾਲਾਵਾਂ ਬਣਾਈਆਂ । ਇਹ ਪਹਿਲੀ ਵਾਰ ਹੋਇਆ, ਜਦੋਂ ਉਸ ਸਰਕਾਰ ਨੇ ਧਰਮਸ਼ਾਲਾਵਾਂ ਦੀ ਸਥਾਪਨਾ ਕੀਤੀ । ਉਸ ਤੋਂ ਪਹਿਲਾਂ ਕਦੇ ਸਰਕਾਰੀ ਗਰਾਂਟ ਦਲਿਤਾਂ ਦੀਆਂ ਧਰਮਸ਼ਾਲਾਵਾਂ ਵਾਸਤੇ ਨਹੀਂ ਦਿੱਤੀ ਗਈ ਸੀ । ਇਹ ਉਹ ਸਰਕਾਰ ਸੀ ਜਿਹੜੀ ਲੋਕਾਂ ਵਿਚੋਂ ਆਉਂਦੀ ਹੈ, ਜਿਹੜੀ ਗਰੀਬਾਂ ਦੀ ਪ੍ਰਤੀਨਿਧਤਾ ਕਰਦੀ ਰਹੀ ਹੈ, ਜਿਹੜੀ ਕਿਸਾਨਾਂ ਦੀ ਪ੍ਰਤੀਨਿਧਤਾ ਕਰਦੀ ਰਹੀ ਹੈ, ਜਿਸ ਨੇ ਵਪਾਰੀਆਂ ਦੇ ਦੁੱਖ ਦਰਦ ਨੂੰ ਸਮਝਿਆ ਹੈ ਅਤੇ ਜਿਸ ਨੇ ਮੁਲਾਜ਼ਮਾਂ ਦੇ ਦੁੱਖ ਦਰਦ ਨੂੰ ਸਮਝਿਆ ਹੈ । ਇਸ ਲਈ ਪਹਿਲੀ ਵਾਰ ਦਲਿਤਾਂ ਵਾਸਤੇ ਸਰਕਾਰੀ ਗਰਾਂਟ ਨਾਲ ਧਰਮਸ਼ਾਲਾਵਾਂ ਦੀ ਸਥਾਪਨਾ ਹੋਈ । ਉਸ ਤੋਂ ਮਗਰੋਂ ਫਿਰ ਜਿਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ, ਇਹ ਰਿਕਾਰਡ ਉਤੇ ਗੱਲ ਹੈ, ਜਦੋਂ ਡਾਕਟਰ ਭਗਤ ਸਿੰਘ ਸਮਾਜ ਭਲਾਈ ਮੰਤਰੀ ਸਨ, ਉਸ ਵੇਲੇ ਦਲਿਤਾਂ ਵਾਸਤੇ ਬਹੁਤ ਸਾਰੀਆਂ ਸਕੀਮਾਂ ਆਈਆਂ । ਜਿਹੜੀ ਪੈਨਸ਼ਨ ਦੀ ਗੱਲ ਕਰਦੇ ਹਨ, ਇਹ ਪੈਨਸ਼ਨ ਉਸ ਤੋਂ ਪਹਿਲਾਂ ਕਿਸੇ ਸਰਕਾਰ ਨੇ.......

**ਸ੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਵਾਈਂਡ ਅੱਪ ਕਰੋ ।

**ਸਰਦਾਰ ਮੱਖਣ ਸਿੰਘ :** ਪਹਿਲੀ ਵਾਰ ਇਹ ਪੈਨਸ਼ਨ ਦੀ ਸਕੀਮ ਸ਼੍ਰੋਮਣੀ ਅਕਾਲੀ ਦਲ ਦੀ ਉਸ ਸਰਕਾਰ ਵੇਲੇ ਸ਼ੁਰੂ ਕੀਤੀ ਗਈ । ਸ਼ਡਿਊਲਡ ਕਾਸਟ ਕਾਰਪੋਰੇਸ਼ਨ.....

**ਸ਼੍ਰੀ ਡਿਪਟੀ ਸਪੀਕਰ :** ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਬੋਲਣ ਦਿਓ ਜੀ, ਅੱਜ ਕਿੰਨੇ ਕੁ ਬੁਲਾਰੇ ਹਨ । ਤੁਸੀਂ ਸਮਾਂ ਦੇ ਦਿਓ ।

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ , ਬੁਲਾਰੇ ਕਾਫੀ ਹਨ ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਆਪਣੇ 74 ਮੈਂਬਰ ਹਨ, ਬਹੁਤ ਸਾਰਾ ਸਮਾਂ ਹੈ । ਇਸ ਲਈ ਮੈਨੂੰ ਬੋਲਣ ਲਈ ਸਮਾਂ ਦਿੱਤਾ ਜਾਵੇ ਜੀ । ਮੈਂ ਗੱਲ ਕਰ ਰਿਹਾ ਸੀ ਕਿ ਜਿਹੜੀ ਸ਼ਡਿਊਲਡ ਕਾਸਟ ਵੈਲਫੇਅਰ ਕਾਰਪੋਰੇਸ਼ਨ ਹੈ, ਜਿਹੜੀ ਦਲਿਤ ਲੋਕਾਂ ਨੂੰ ਕਰਜ਼ਾ ਦਿੰਦੀ ਹੈ, ਸਬਸਿਡੀਆਂ ਦੇ ਉਤੇ ਕਰਜ਼ਾ ਦਿੰਦੀ ਹੈ, ਉਸ ਦੀ ਸਥਾਪਨਾ ਵੀ ਉਸ ਵੇਲੇ ਹੋਈ ਜਦੋਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸੀ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਮੁੱਖ ਮੰਤਰੀ ਸਨ । ਮੈਂ ਇਹ ਦੱਸਣਾ ਚਾਹਾਂਗਾ ਕਿ ਵੀਹ ਵਰ੍ਹਿਆਂ ਦੇ ਸੰਘਰਸ਼ ਤੋਂ ਬਾਅਦ ਜਦੋਂ ਦੁਬਾਰਾ ਸਰਕਾਰ 1997 ਵਿਚ ਬਣੀ ਤਾਂ ਜਿੰਨੇ ਪੈਸੇ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪਾ ਕੇ ਗਏ ਸਨ, ਉਨੇ ਹੀ ਪੈਸੇ ਉਸ ਵਿਚ ਪਏ ਰਹੇ । ਇਸ ਤੋਂ ਬਾਅਦ ਕਿਸੇ ਨੇ ਵੀ ਇਸ ਵਿਚ ਕੋਈ ਪੈਸਾ ਨਹੀਂ ਪਾਇਆ । 1997 ਦੇ ਪਹਿਲੇ ਬਜਟ ਵਿਚ ਹੀ ਇਸ ਵਿੱਚ ਪੈਸੇ ਵਧਾ ਕੇ ਵਾਧਾ ਕੀਤਾ ਗਿਆ ਕਿਉਂਕਿ ਜਿਸ ਤਰ੍ਹਾਂ ਆਬਾਦੀ ਵਧਦੀ ਜਾਂਦੀ ਹੈ, ਉਸ ਤਰ੍ਹਾਂ ਨਵੇਂ ਬੱਚੇ ਜਿਨ੍ਹਾਂ ਨੇ ਆਪਣਾ ਕਾਰੋਬਾਰ ਸ਼ੁਰੂ ਕਰਨਾ ਹੁੰਦਾ ਹੈ, ਉਨ੍ਹਾਂ ਨੂੰ ਪੈਸਿਆਂ ਦੀ ਜ਼ਰੂਰਤ ਹੁੰਦੀ ਹੈ ਤਾਂ ਕਿ ਉਨ੍ਹਾਂ ਨੂੰ ਪੈਸੇ ਦਿੱਤੇ ਜਾਣ । ਇਸ ਤਰ੍ਹਾਂ ਅਸੀਂ ਗੱਲ ਕਰਦੇ ਹਾਂ ਕਿ ਗਰੀਬਾਂ ਨੂੰ ਪੈਨਸ਼ਨਾਂ ਮਿਲਦੀਆਂ ਸਨ । ਉਹ ਪੈਨਸ਼ਨ ਸਕੀਮ ਵੀ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ, ਉਸ ਵੇਲੇ ਸ਼ੁਰੂ ਕੀਤੀ ਗਈ ਸੀ ਜਿਹੜੀ ਕਿ ਪਹਿਲਾਂ 15 ਰੁਪਏ ਮਿਲਦੀ ਸੀ, ਫਿਰ 25 ਰੁਪਏ ਅਤੇ ਫਿਰ 50 ਰੁਪਏ ਹੁੰਦੀ ਸੀ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਇਸ ਨੂੰ ਵਧਾ ਕੇ 200 ਰੁਪਏ ਕੀਤਾ ਹੈ । ਇਸੇ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਗਰੀਬਾਂ ਨੂੰ ਪੱਕੇ ਘਰ ਬਣਾ ਕੇ ਦੇਣ ਦੀ ਸਕੀਮ ਸ਼ੁਰੂ ਕੀਤੀ ਸੀ ਪਰੰਤੂ ਸੰਨ 1980 ਵਿੱਚ ਸ਼੍ਰੀ ਬਾਦਲ ਦੀ ਸਰਕਾਰ ਨੂੰ ਜਿਸ ਤਰ੍ਹਾਂ ਡਿਕਟੇਟਰਾਨਾ ਤੌਰ ਤੇ ਕਾਂਗਰਸ ਨੇ ਇੱਕਲੇ ਇਕ ਵਾਰੀ ਨਹੀਂ ਤੋੜਿਆ ਸਗੋਂ ਤਿੰਨ ਵਾਰੀ ਤੋੜਿਆ ਹੈ । ਅੱਜ ਇਹ ਜਮਹੂਰੀਅਤ ਦੇ ਬੜੇ ਅਲੰਬਰਦਾਰ ਅਖਵਾਉਂਦੇ ਹਨ ਪਰ ਇਨ੍ਹਾਂ ਨੇ ਹਰ ਵਾਰੀ ਜਮਹੂਰੀ ਤਰੀਕੇ ਨਾਲ ਚੁਣੀ ਹੋਈ ਬਾਦਲ ਦੀ ਸਰਕਾਰ ਨੂੰ ਤੋੜਿਆ ਹੈ । ਇਥੇ ਅੱਜ ਕਾਂਗਰਸ ਨੂੰ ਯਾਦ ਕਰਨਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਚਾਹੇ ਉਹ ਸਰਕਾਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਹੋਵੇ, ਜਸਟਿਸ ਗੁਰਨਾਮ ਸਿੰਘ ਦੀ ਹੋਵੇ ਜਾਂ ਫਿਰ ਸਰਕਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਹੋਵੇ ਉਸਨੂੰ ਹਰ ਵਾਰੀ ਕੇਂਦਰ ਦੀ ਸਰਕਾਰ ਨੇ ਧਾਰਾ 356 ਦੀ ਦੁਰਵਰਤੋਂ ਕਰਦੇ ਤੋੜਿਆ ਹੈ ਔਰ ਅੱਜ ਇਹ ਜਮਹੂਰੀਅਤ ਦੀ ਗੱਲ ਕਰਦੇ ਹਨ । ਜਮਹੂਰੀਅਤ ਦੀ ਗੱਲ ਕਰਨ ਵਾਲਿਓ, ਅੱਜ ਉਹ ਦਿਨ ਯਾਦ ਕਰੋ ਜਦੋਂ 26 ਸਤੰਬਰ, 1974 ਨੂੰ ਹਿੰਦੁਸਤਾਨ ਦੀ ਧਰਤੀ ਉਤੇ ਐਮਰਜੈਂਸੀ ਲਗਾਈ ਗਈ ਸੀ । ਸਾਰਿਆਂ ਨੂੰ ਕਿਸ ਤਰ੍ਹਾਂ ਜੇਲ੍ਹਾਂ ਵਿਚ ਡੱਕ ਦਿੱਤਾ ਗਿਆ । ਕੋਈ ਅਖਬਾਰ ਨਹੀਂ ਸੀ ਨਿਕਲਦੀ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੂੰ ਕੋਇੰਬਟੂਰ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਸੀ । ਉਹ ਜਗ੍ਹਾ ਪੰਜਾਬ ਤੋਂ ਇੰਨੀ ਦੂਰ ਸੀ ਕਿ ਉਥੇ ਜਾ ਕੇ ਕੋਈ ਉਨ੍ਹਾਂ ਨਾਲ ਮੁਲਾਕਾਤ ਵੀ ਨਹੀਂ ਸੀ ਕਰ ਸਕਦਾ । ਉਦੋਂ ਐਮਰਜੈਂਸੀ ਦੇ ਦੌਰਾਨ ਕਿਸੇ ਨੂੰ ਪੈਰੋਲ ਤੇ ਵੀ ਰਿਹਾਅ ਨਹੀਂ ਸੀ ਕੀਤਾ ਜਾਦਾ । ਸਰਦਾਰ ਬਾਦਲ ਸਾਹਿਬ ਜਿਨ੍ਹਾਂ

ਨੇ ਸਤਾਰਾਂ ਵਰ੍ਹੇ ਸੰਘਰਸ਼ ਕੀਤਾ, ਉਸ ਜੇਲ੍ਹ ਦੌਰਾਨ ਹੀ ਉਨ੍ਹਾਂ ਦੀ ਬੇਟੀ ਦਾ ਵਿਆਹ ਸੀ ਪਰੰਤੂ ਫਿਰ ਵੀ ਉਨ੍ਹਾਂ ਨੂੰ ਪੈਰੋਲ ਉਤੇ ਰਿਹਾਅ ਨਹੀਂ ਸੀ ਕੀਤਾ ਗਿਆ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੇ ਪਹਿਲਾਂ ਗਰੀਬਾਂ ਲਈ ਪੱਕੇ ਮਕਾਨ ਬਣਾ ਕੇ ਦੇਣ ਦੀ ਸਕੀਮ ਸ਼ੁਰੂ ਕੀਤੀ ਸੀ ਪਰੰਤੂ ਜਦੋਂ ਇਨ੍ਹਾਂ ਦੀ ਸਰਕਾਰ ਟੁੱਟ ਗਈ ਤਾਂ ਉਸ ਤੋਂ ਬਾਅਦ ਇਹ ਸਕੀਮ ਅਫਸਰਸ਼ਾਹੀ ਦੇ ਹੱਥਾਂ ਵਿਚ ਚਲੀ ਗਈ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਦੇ ਮਕਾਨ ਬਣਾ ਕੇ ਗਰੀਬ ਲੋਕਾਂ ਨੂੰ ਦਿੱਤੇ ਜਿਥੇ ਕਿ ਕੋਈ ਬੱਕਰੀ ਵੀ ਨਹੀਂ ਬੰਨ੍ਹੀ ਜਾ ਸਕਦੀ ਜਾਂ ਫਿਰ ਕਾਫੀ ਡੂੰਘੇ ਬਣਾ ਦਿੱਤੇ ਜਾਂ ਫਿਰ ਪਿੰਡ ਤੋਂ ਕਾਫੀ ਦੂਰ ਜਾ ਕੇ ਬਣਾ ਕੇ ਦੇ ਦਿੱਤੇ । ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਸੁਪਨਾ ਸਾਕਾਰ ਹੋਇਆ ਹੈ ਔਰ ਇਨ੍ਹਾਂ ਨੇ ਗਰੀਬ ਲੋਕਾਂ ਨੂੰ ਪੱਕੇ ਘਰ ਬਣਾ ਕੇ ਦੇਣ ਦੀ ਸਕੀਮ ਸ਼ੁਰੂ ਕੀਤੀ ਹੈ । ਇਸੇ ਤਰ੍ਹਾਂ ਗਰੀਬ ਲੋਕਾਂ ਲਈ, ਦਲਿਤ ਲੋਕਾਂ ਲਈ ਭਾਂਡੇ ਦੇਣ ਦੀ ਸਕੀਮ ਸੀ, ਉਸ ਨੂੰ ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਤਾਂ ਉਸ ਨੇ ਬੰਦ ਕਰ ਦਿੱਤਾ । ਹੁਣ ਜਦੋਂ ਦੁਬਾਰਾ ਸ਼੍ਰੀ ਬਾਦਲ ਦੀ ਸਰਕਾਰ ਆਈ ਹੈ ਤਾਂ ਇਨ੍ਹਾਂ ਨੇ ਗਰੀਬਾਂ ਲਈ ਕਿੰਨੀਆਂ ਸਕੀਮਾਂ ਸ਼ੁਰੂ ਕੀਤੀਆਂ ਹਨ । ਸਭ ਤੋਂ ਪਹਿਲਾਂ ਇਨ੍ਹਾਂ ਦਾ ਜੋ ਸੁਪਨਾ ਸੀ, ਉਹ ਸੀ ਗਰੀਬਾਂ ਲਈ ਪੱਕੇ ਘਰ ਬਣਾ ਕੇ ਦੇਣੇ । ਉਹ ਇਨ੍ਹਾਂ ਦਾ ਸੁਪਨਾ ਪੂਰਾ ਹੋਇਆ ਹੈ । ਅਸੀਂ ਪਹਿਲੇ ਸਾਲ ਵਿੱਚ ਹੀ ਹਰ ਕਾਂਟਸੀਚਿਊਐਂਸੀ ਵਿੱਚ 10-10 ਪਿੰਡ ਚੁਣ ਕੇ ਉਨ੍ਹਾਂ ਨੂੰ 10-10 ਪੱਕੇ ਘਰ ਬਣਾ ਕੇ ਦਿੱਤੇ ਹਨ। ਉਥੇ ਜ਼ਮੀਨ ਪੰਚਾਇਤ ਵਲੋਂ ਦਿੱਤੀ ਜਾਣੀ ਸੀ । ਉਸ ਉਤੇ 50,000 ਰੁਪਿਆ ਲਗਾ ਕੇ ਗਰੀਬਾਂ ਨੂੰ ਮਕਾਨ ਦਿੱਤੇ । ਡਿਪਟੀ ਸਪੀਕਰ ਸਾਹਿਬ, ਇਹੋ ਜਿਹੇ ਮਕਾਨ ਤਾਂ ਕਿਸੇ ਛੋਟੇ ਕਿਸਾਨ ਦੇ ਕੋਲ ਨਹੀਂ ਹੋਣਗੇ । ਫਿਰ ਸਮੱਸਿਆ ਇਹ ਆ ਗਈ ਕਿ ਕਈ ਪਿੰਡਾਂ ਵਿੱਚ ਪੰਚਾਇਤੀ ਜ਼ਮੀਨਾਂ ਨਹੀਂ ਸੀ । ਇਸ ਕਰਕੇ ਸਰਕਾਰ ਨੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ 50,000 ਰੁਪਿਆ ਦੇ ਦਿੱਤਾ ਜਾਵੇ ਔਰ ਉਹ ਆਪਣਾ ਮਕਾਨ ਜਿਸ ਤਰ੍ਹਾਂ ਦਾ ਮਰਜ਼ੀ ਜਿਥੇ ਮਰਜ਼ੀ ਬਣਾ ਲਵੇ । ਮੈਂ ਕਹਿਣਾ ਚਾਹਾਂਗਾ ਕਿ ਸ਼੍ਰੀ ਬਾਦਲ ਦੀ ਸਰਕਾਰ ਵਲੋਂ ਸ਼ਗਨ ਸਕੀਮ ਜਿਸ ਦੇ ਤਹਿਤ 5,100 ਰੁਪਿਆ ਲੜਕੀ ਦੇ ਵਿਆਹ ਦੇ ਮੌਕੇ ਤੇ ਦਿੱਤਾ ਜਾਂਦਾ ਸੀ, ਉਹ ਸ਼ੁਰੂ ਕੀਤੀ ਗਈ । ਇਸ ਸਕੀਮ ਵਿਚ ਪਹਿਲਾਂ ਥੋੜ੍ਹੀ ਘਾਟ ਪੈ ਗਈ ਸੀ ਕਿਉਂਕਿ ਪਿਛਲੀ ਸਰਕਾਰ ਪੰਜਾਬ ਦੀ ਆਰਥਿਕ ਹਾਲਤ ਬਹੁਤ ਕਮਜ਼ੋਰ ਕਰਕੇ ਗਈ ਸੀ । ਇਹ ਕੇਵਲ ਆਰਥਿਕ ਹਾਲਤ ਕਮਜ਼ੋਰ ਹੀ ਨਹੀ ਸੀ ਕਰਕੇ ਗਏ ਸਗੋਂ ਪੰਜਾਬ ਦੇ ਸਿਰ ਉਤੇ 8,500 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਸਨ । ਜਦੋਂ ਪੰਜਾਬ ਦੇ ਮਹਾਨ ਸਪੂਤ ਪਹਿਲੀ ਵਾਰ ਦੇਸ਼ ਦੇ ਪ੍ਰਧਾਨ ਮੰਤਰੀ ਬਣੇ ਤਾਂ ਉਨ੍ਹਾਂ ਨੇ 8,500 ਕਰੋੜ ਰੁਪਏ ਦੇ ਕਰਜੇ ਉਤੇ ਲਕੀਰ ਮਾਰ ਕੇ ਪੰਜਾਬ ਦਾ ਸਾਰਾ ਕਰਜ਼ਾ ਮੁਆਫ ਕੀਤਾ । ਡਿਪਟੀ ਸਪੀਕਰ ਸਾਹਿਬ, ਇਸ ਕਰਜ਼ੇ ਉਤੇ 700 ਕਰੋੜ ਰੁਪਿਆ ਹਰ ਸਾਲ ਵਿਆਜ ਦੇ ਤੌਰ ਤੇ ਪੰਜਾਬ ਵਿਚੋਂ ਜਾਣਾ ਸੀ । ਹੁਣ ਪੰਜਾਬ ਵਿੱਚ ਸਿਆਣੇ ਮੰਤਰੀ ਬਣੇ ਹਨ ਅਤੇ ਹੁਣ ਆਰਥਿਕ ਤੌਰ ਤੇ ਅਵਸਥਾ ਠੀਕ ਹੋ ਗਈ ਹੈ ਉਨ੍ਹਾਂ ਨੇ ਦੱਸਿਆ ਹੈ ਕਿ ਸੇਲਜ਼ ਟੈਕਸ ਦੀ ਆਮਦਨ 1,400 ਕਰੋੜ ਰੁਪਏ ਸੀ ਜਿਹੜੀ ਕਿ ਵੱਧ ਕੇ 3,000 ਕਰੋੜ ਰੁਪਏ ਹੋ ਗਈ ਹੈ । ਇਸੇ ਤਰ੍ਹਾਂ ਹੀ ਦਲਿਤ ਭਰਾਵਾਂ ਨੂੰ ਕਹੀਦੇ ਹਾਂ ਕਿ ਜਿੰਨੇ ਮਰਜ਼ੀ ਵਿਆਹ ਕਰੀ ਜਾਓ । 5,100 ਰੁਪਏ ਦੇ ਸ਼ਗਨ ਵਾਸਤੇ ਉਹ ਅਰਜੀਆਂ ਦਿੰਦੇ ਹਨ ਤੇ ਉਹ ਨਾਲ ਦੀ ਨਾਲ ਹੀ ਮਿਲ ਜਾਂਦਾ ਹੈ । ਮੇਰੇ ਕਾਂਗਰਸੀ ਭਰਾ ਬੈਠੇ ਨਹੀਂ ਹਨ ਉਨ੍ਹਾਂ ਦੀਆਂ ਸਰਕਾਰਾਂ ਵੇਲੇ ਕੋਈ 21 ਰੁਪਏ ਸ਼ਗਨ ਦੇ ਕੇ ਨਹੀਂ ਸੀ ਆਇਆ ਪਰ ਇਸ ਸਰਕਾਰ ਨੇ 51,00 ਰੁਪਏ ਦੇ ਸ਼ਗਨ ਦੀ ਸਕੀਮ ਲਿਆਂਦੀ ਹੈ ।

ਇਸੇ ਤਰ੍ਹਾਂ ਹੀ ਸਾਡੀ ਸਰਕਾਰ ਨੇ ਦਲਿਤ ਲੜਕੀਆਂ ਵਾਸਤੇ ਇਹ ਬਹੁਤ ਸ਼ਾਨਦਾਰ ਸਕੀਮ ਚਾਲੂ ਕੀਤੀ ਹੈ । ਇਹ ਇਸ ਤਰ੍ਹਾਂ ਹੈ ਕਿ ਜਦੋਂ ਕਿਸੇ ਦਲਿਤ ਪਰਿਵਾਰ ਵਿਚ ਪਹਿਲੀ ਬੱਚੀ ਜਨਮ ਲੈਂਦੀ ਹੈ ਤਾਂ ਉਸ ਬੱਚੀ ਨੂੰ 5,000 ਰੁਪਿਆ ਦਿੱਤਾ ਜਾਣਾ ਹੈ । ਇਸ ਵਿਚੋਂ 500 ਰੁਪਿਆ ਨਕਦ ਉਸ ਦੀ ਮਾਂ ਨੂੰ ਮਿਲ ਜਾਣਾ ਹੈ ਤਾਂ ਕਿ ਉਹ ਖੁਰਾਕ ਖਾ ਸਕੇ ਅਤੇ ਬਾਕੀ 4,500

[ ਸਰਦਾਰ ਮੱਖਣ ਸਿੰਘ ]

ਰੁਪਿਆ ਨਵੀ ਬੱਚੀ ਦੇ ਨਾਂ ਤੇ ਐਫ.ਡੀ. ਹੋ ਜਾਣੀ ਹੈ । ਇਸ ਨੇ 5 ਸਾਲ ਵਿਚ 9,000 ਰੁਪਿਆ ਹੋ ਜਾਣਾ ਹੈ, 10 ਸਾਲਾਂ ਵਿਚ 18,000 ਹੋ ਜਾਣਾ ਹੈ, 16 ਸਾਲਾਂ ਵਿਚ 36,000 ਹੋ ਜਾਣਾ ਹੈ ਤੇ 20 ਸਾਲਾਂ ਵਿਚ 72,000 ਰੁਪਿਆ ਉਸ ਦਲਿਤ ਬੱਚੀ ਦੇ ਨਾਂ ਤੇ ਹੋ ਜਾਣਾ ਹੈ ਤਾਂ ਕਿ ਜਦੋਂ ਉਸ ਦੀ ਸ਼ਾਦੀ ਕਰਨੀ ਹੈ ਤਾਂ ਉਸ ਵੇਲੇ ਉਸ ਨੂੰ ਵੱਡਾ ਸਹਾਰਾ ਮਿਲਦਾ ਹੈ । ਇਹ ਸਾਰੀਆਂ ਸਕੀਮਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀਆਂ ਹਨ । ਨਵੇਂ ਘਰਾਂ ਦੀ ਸਕੀਮ ਹੋਵੇ, ਦਲਿਤ ਲੜਕੀਆਂ ਨੂੰ ਸ਼ਗਨ ਦੀ ਸਕੀਮ ਹੋਵੇ ਪਰ ਮੇਰੇ ਇਹ ਭਰਾ ਆਪੋਜੀਸ਼ਨ ਵਾਲੇ ਸਾਹਮਣੇ ਬੈਠੇ ਨਹੀਂ ਹਨ, ਤਾਂ ਨਜ਼ਾਰਾ ਆ ਜਾਦਾ ਕਿ ਤੁਸੀਂ ਦਲਿਤਾਂ ਵਾਸਤੇ ਕੀ ਕੀਤਾ ਹੈ । ਇਹ ਦਲਿਤਾਂ ਨੂੰ ਗੁੰਮਰਾਹ ਕਰਕੇ 45 ਸਾਲ ਰਾਜ ਕਰਦੇ ਰਹੇ ।

ਅੱਗੇ ਮੈਂ ਮੁਲਾਜਮਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਇਹ ਬੜੀ ਰੋਚਕ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਹੁਣ ਤੱਕ ਪੰਜਾਬ ਵਿਚ ਚਾਰ ਪੇ ਕਮਿਸ਼ਨ ਬੈਠੇ ਹਨ ਤੇ ਹਰ ਵਾਰੀ ਪੇ ਕਮਿਸ਼ਨ ਕਾਂਗਰਸ ਵੇਲੇ ਜਿਹੜੇ ਬੈਠਦੇ ਸਨ ਉਹ ਹੌਲੀ-ਹੌਲੀ ਲੇਟ ਜਾਂਦੇ ਸਨ, ਫੇਰ ਊਂਘਣ ਲੱਗ ਜਾਂਦੇ ਸਨ ਤੇ ਫੇਰ ਸੌਂ ਜਾਦੇ ਸਨ । ਮੈਂ ਤੁਹਾਨੂੰ ਫਿਰ ਦੱਸਣਾ ਚਾਹਾਂਗਾ ਕਿ ਚਾਰੋਂ ਹੀ ਪੇ ਕਮਿਸ਼ਨ ਨੂੰ ਜਗਾਉਣ ਦੀ ਜਿੰਮੇਵਾਰੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਤੇ ਰਹੀ ਹੈ । ਉਹ ਚਾਰੇ ਪੇ ਕਮਿਸ਼ਨ ਅਸੀਂ ਜਗਾਏ ਹਨ । ਚਾਰਾਂ ਪੇ ਕਮਿਸ਼ਨਾਂ ਨੇ ਜਿਹੜੀਆਂ ਰਿਕੁਮੈਂਡੇਸ਼ਨਾਂ ਕੀਤੀਆਂ ਸੀ, ਉਨ੍ਹਾਂ ਤੋਂ 40% ਵੱਧ ਪੰਜਾਬ ਦੇ ਮੁਲਾਜ਼ਮਾਂ ਨੂੰ ਦਿੱਤਾ ਹੈ । ਅੱਜ ਮੈਂ ਇਹ ਮਾਣ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਅਜਿਹਾ ਸੂਬਾ ਹੈ ਜਿਸ ਦੇ ਮੁਲਾਜ਼ਮ ਦੇਸ਼ ਦੀ ਕਿਸੇ ਸੂਬਾਈ ਸਰਕਾਰ ਦੇ ਮੁਲਾਜਮਾਂ ਨਾਲੋਂ ਵੱਧ ਤਨਖਾਹ ਲੈ ਰਹੇ ਹਨ । ਇਹ ਮਾਣ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੂੰ ਜਾਂਦਾ ਹੈ, ਹਰ ਪੇ ਕਮਿਸ਼ਨ ਨੂੰ ਜਗਾਉਣ ਦੀ ਜਿੰਮੇਵਾਰੀ ਇਨ੍ਹਾਂ ਦੇ ਸਿਰ ਰਹੀ ਹੈ । ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਅਰੁਨੇਸ਼ ਕੁਮਾਰ ਜੀ ਨੇ ਗੱਲ ਕੀਤੀ ਸੀ ਕਿ ਜਿਹੜੇ ਸਾਡੇ ਗਵਾਂਢੀ ਦੇਸ਼ ਦੇ ਲੋਕ ਹਨ, ਉਹ ਸਾਡੇ ਦੇਸ਼ ਅੰਦਰ ਘੁਸਪੈਠ ਕਰ ਰਹੇ ਹਨ । ਉਨ੍ਹਾਂ ਨੂੰ ਕੱਢਣ ਦੀ ਜਿੰਮੇਵਾਰੀ ਵੀ ਪੰਜਾਬ ਦੇ ਫੌਜੀ ਜਵਾਨਾਂ ਨੇ ਨਿਭਾਈ । ਉਨ੍ਹਾਂ ਨੇ ਮੋਹਰੀ ਰੋਲ ਅਦਾ ਕੀਤਾ ਹੈ । ਕੇਵਲ ਇਸ ਵਾਰ ਹੀ ਨਹੀਂ ਬਲਿਕ ਸਦੀਆਂ ਤੋਂ, ਸੈਂਕੜੇ ਹਜ਼ਾਰਾਂ ਸਾਲਾਂ ਤੋਂ ਇਹ ਫਖਰ ਪੰਜਾਬ ਨੂੰ ਹਾਸਲ ਹੈ । ਪੰਜਾਬ ਹਮੇਸ਼ਾ ਹਿੰਦੁਸਤਾਨ ਦੀ ਖੜਗ ਭੁਜਾ ਰਿਹਾ ਹੈ । ਹਿੰਦੁਸਤਾਨ ਦੀ ਭੂਗੋਲਿਕ ਸਥਿਤੀ ਇਸ ਤਰ੍ਹਾਂ ਹੈ ਕਿ ਇਸ ਦੇ ਤਿੰਨ ਪਾਸੇ ਸਮੁੰਦਰ ਹੈ ਤੇ ਚੌਥੇ ਪਾਸੇ ਹਿਮਾਲਿਆ ਪਰਬਤ ਹੈ । ਇਥੇ ਹਮਲਾਵਾਰ ਅਫਗਾਨਿਸਤਾਨ ਤੋਂ ਆਉਂਦੇ ਸਨ । ਉਥੇ ਦੱਰਾ ਖੈਬਰ ਮਸ਼ਹੂਰ ਸੀ ਜਿਥੋਂ ਵਿਦੇਸ਼ੀ ਜਰਵਾਣੇ ਹਿੰਦੁਸਤਾਨ ਵੱਲ ਆਉਂਦੇ ਸਨ ਪਰ ਦਿੱਲੀ ਦੇ ਤਖਤ ਤੱਕ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਪੰਜਾਬ ਦੀ ਸਰਜ਼ਮੀਨ ਵਿਚੋਂ ਨਿਕਲਣਾ ਪੈਂਦਾ ਸੀ । ਪੰਜਾਬ ਦੇ ਸੂਰਮੇ ਹਮੇਸ਼ਾ ਉਨ੍ਹਾਂ ਨਾਲ ਲੋਹਾ ਲੈਣ ਨੂੰ ਤਿਆਰ ਹੁੰਦੇ ਸਨ । ਉਹ ਵਿਦੇਸ਼ੀ ਜਰਵਾਣਿਆ ਨੂੰ ਨੱਕੋਂ ਚਨੇ ਚਬਾਉਂਦੇ ਸਨ । ਦਿੱਲੀ ਦੇ ਤਖਤ ਤੱਕ ਪਹੁੰਚਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਵਾਪਸ ਮੁੜਨਾ ਪੈਂਦਾ ਸੀ । ਪੰਜਾਬੀ ਅਲਬੇਲੇ ਹਨ, ਖੁੱਲੇ ਦਿਲ ਵਾਲੇ ਹਨ । ਸ਼ੁਰੂ ਤੋਂ ਦੁਸ਼ਮਣ ਨਾਲ ਟਾਕਰੇ ਲੈਣ ਵਾਲੇ ਰਹੇ ਹਨ:

"ਖਾਧਾ ਪੀਤਾ ਲਾਹੇ ਦਾ ਰਹਿੰਦਾ ਅਹਿਮਦ ਸ਼ਾਹੇ ਦਾ"

"ਖਾਧਾ ਪੀਤਾ ਲਾਹ ਕਸਰ ਦਮ ਦਾ ਕੀ ਵਿਸਾਹ"

ਹਿੰਦੁਸਤਾਨ ਦੀ ਖੜਗ ਭੁਜਾ ਹਮੇਸ਼ਾ ਪੰਜਾਬੀ ਰਹੇ ਹਨ । ਹਿੰਦੁਸਤਾਨ ਦੀ ਅਜ਼ਾਦੀ ਵਿਚ ਸਭ ਤੋਂ ਅੱਗੇ ਪੰਜਾਬੀ ਰਹੇ ਹਨ । ਚਾਹੇ ਫਾਂਸੀਆਂ ਦੇ ਰੱਸੇ ਚੁੰਮਣੇ ਹੋਣ, ਕਾਲੇ ਪਾਣੀਆਂ ਦੀ ਸਜ਼ਾ

ਭੁਗਤਣੀ ਹੋਵੇ, ਚਾਹੇ 1962 ਦੀ ਲੜਾਈ ਹੋਵੇ ਤੇ ਚਾਹੇ 1971 ਦੀ ਲੜਾਈ ਹੋਵੇ ਪਰ ਪੰਜਾਬੀ ਆਪਣੇ ਦੇਸ਼ ਤੋਂ ਕੁਰਬਾਨ ਹੋਣ ਲਈ ਹਮੇਸ਼ਾ ਤਤਪਰ ਰਹੇ ਹਨ । ਅੱਜ ਦੁਸ਼ਮਣ ਜਦੋਂ ਸਾਡੇ ਘਰ ਆ ਗਿਆ ਤਾਂ ਪੰਜਾਬੀ ਬਟਾਲੀਅਨ ਦੇ ਜਿਹੜੇ ਨੌਜਵਾਨ ਸਨ, ਉਹ ਥੱਲੋਂ ਚੱਲ ਕੇ ਉਪਰ ਗਏ ਤੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਮਾਰਦੇ ਹੋਏ ਉਥੇ ਪਹੁੰਚ ਗਏ ਜਿਥੇ ਪਹਾੜੀਆਂ ਤੇ ਦੁਸ਼ਮਣ ਬੈਠੇ ਸੀ । ਉਨ੍ਹਾਂ ਦਾ ਮਾਣ ਹਿੰਦੁਸਤਾਨ ਦੀ ਸਰਕਾਰ ਨੇ,ਪੰਜਾਬ ਦੀ ਸਰਕਾਰ ਨੇ ਜਿਸ ਤਰ੍ਹਾਂ ਕੀਤਾ ਹੈ, ਇਹ ਅਰੁਨੇਸ਼ ਜੀ ਇਥੇ ਦੱਸ ਕੇ ਗਏ ਹਨ । ਜਿਸ ਤਰ੍ਹਾਂ ਮਨਪ੍ਰੀਤ ਸਿੰਘ ਬਾਦਲ ਨੇ ਦੱਸਿਆ ਹੈ, ਹਾਲੇ ਵੀ ਪੰਜਾਬ ਵਿਚ 70% ਪੰਜਾਬੀ ਖੇਤੀ ਦਾ ਕੰਮ ਕਰਦੇ ਹਨ ਅਤੇ ਖੇਤੀਬਾੜੀ ਵਿਚ ਵਿਕਾਸ ਕਰ ਰਹੇ ਹਨ ।

**ਸ਼੍ਰੀ ਜਗਦੀਸ਼ ਸਾਹਨੀ :** ਡਿਪਟੀ ਸਪੀਕਰ ਸਾਹਿਬ, ਅਸੀਂ ਵੀ ਆਪਣੀ ਹਾਜ਼ਰੀ ਲਗਵਾਉਣੀ ਹੈ । ਮੇਰੀ ਤੁਹਾਡੇ ਚਰਨਾਂ ਵਿਚ ਬੇਨਤੀ ਹੈ ਕਿ ਇਕ ਬੰਦਾ ਹੀ ਨਾ ਚੱਲਣ ਦਿਓ, ਬਾਕੀਆਂ ਨੂੰ ਵੀ ਬੋਲਣ ਲਈ ਟਾਈਮ ਦਿੱਤਾ ਜਾਵੇ । ਅੱਜ ਬਹਿਸ ਨੇ ਕਨਕਲੂਡ ਹੋਣਾ ਹੈ । ਇਸ ਲਈ ਸਾਨੂੰ ਵੀ ਟਾਈਮ ਦਿਓ, ਨਹੀਂ ਤਾਂ ਅਸੀਂ ਚਲੇ ਜਾਈਏ । (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਤੁਸੀਂ ਹੁਣ ਆਪਣੀ ਸਪੀਚ ਖਤਮ ਕਰੋ,5-6 ਹੋਰ ਮੈਂਬਰਜ਼ ਨੇ ਬੋਲਣਾ ਹੈ ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਨੇ ਖੇਤੀਬਾੜੀ ਵਿਚ ਕਾਫੀ ਤਰੱਕੀ ਕੀਤੀ ਹੈ । ਕਣਕ ਵਿਚ 90.76 ਲੱਖ ਟਨ ਅਤੇ ਚਾਵਲ ਵਿਚ 169.10 ਲੱਖ ਟਨ ਪੈਦਾਵਾਰ ਹੋਈ ਹੈ । ਇਹ ਚੀਜ਼ ਅਸੀਂ ਆਪੋਜੀਸ਼ਨ ਦੇ ਵੀਰਾਂ ਨੂੰ ਦੱਸਣਾ ਚਾਹੁੰਦੇ ਸੀ ਪਰ ਉਹ ਬੈਠੇ ਨਹੀਂ ਹਨ । 1969-70 ਵਿਚ ਜਦੋਂ ਬਾਦਲ ਸਾਹਿਬ ਪਹਿਲਾਂ ਮੁੱਖ ਮੰਤਰੀ ਬਣੇ ਸਨ, ਉਸ ਵਕਤ ਪਿੰਡਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਵਾਸਤੇ ਫੋਕਲ ਪੁਆਇੰਟਸ ਨੂੰ ਕਾਇਮ ਕੀਤਾ ਗਿਆ ਸੀ ਤਾਂ ਕਿ ਕਿਸਾਨ ਆਪਣੀਆਂ ਜਿਣਸਾਂ ਲਿਆ ਸਕਣ ਅਤੇ ਵੇਚ ਸਕਣ । ਫੇਰ 1977—80 ਤੱਕ ਬਾਦਲ ਸਾਹਿਬ ਦੀ ਸਰਕਾਰ ਬਣੀ ਅਤੇ 1997 ਵਿਚ ਬਾਦਲ ਸਾਹਿਬ ਦੀ ਸਰਕਾਰ ਫਿਰ ਆਈ । ਇਨ੍ਹਾਂ ਨੇ 17 ਸਾਲਾਂ ਬਾਅਦ ਆ ਕੇ ਫਿਰ ਫੋਕਲ ਪੁਆਇੰਟਸ ਨੂੰ ਕਾਇਮ ਕੀਤਾ ਅਤੇ ਬਣਾਇਆ ਜਦ ਕਿ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਨ੍ਹਾਂ ਫੋਕਲ ਪੁਆਇੰਟਸ ਨੂੰ ਬੰਦ ਕਰ ਦਿੱਤਾ ਅਤੇ ਇਕ ਚਮਚਾ ਸੀਮੇਂਟ ਤੱਕ ਨਹੀਂ ਦਿੱਤਾ । ਸਾਡੀ ਸਰਕਾਰ ਨੇ ਇਨ੍ਹਾਂ ਫੋਕਲ ਪੁਆਇੰਟਸ ਦੀ ਮੁਰੰਮਤ ਵੀ ਕੀਤੀ ਅਤੇ ਨਵੇਂ ਕਾਇਮ ਵੀ ਕੀਤੇ । ਪੰਜਾਬ ਦੀ ਇਹ ਪਹਿਲੀ ਸਰਕਾਰ ਸੀ ਜਿਸ ਨੇ ਕਿਸਾਨਾਂ ਦੇ ਭਲੇ ਲਈ ਇਹ ਸਾਰਾ ਕੁਝ ਕੀਤਾ । ਬਰਨਾਲਾ ਸਾਹਿਬ ਦੀ ਸਰਕਾਰ ਨੇ ਕਿਸਾਨਾਂ ਤੇ ਜਿਹੜਾ 600 ਕਰੋੜ ਰੁਪਏ ਦਾ ਕਰਜ਼ਾ ਸੀ, ਉਹ ਮੁਆਫ ਕੀਤਾ ਸੀ । ਹੁਣ 1997 ਵਿਚ ਫੇਰ ਅਕਾਲੀ ਦਲ ਦੀ ਸਰਕਾਰ ਆਈ ਅਤੇ ਸਾਡੀ ਸਰਕਾਰ ਨੇ ਕਿਸਾਨਾਂ ਦੀ ਨੁਹਾਰ ਬਦਲ ਦਿੱਤੀ । ਸਰਕਾਰ ਨੇ ਮਾਰਚ, 1997 ਵਿਚ ਮਨੁੱਖੀ ਅਧਿਕਾਰ ਕਮਿਸ਼ਨ ਨੂੰ ਪੰਜਾਬ ਵਿਚ ਕਾਇਮ ਕੀਤਾ ਕਿਉਂਕਿ ਇਸ ਤੋਂ ਪਹਿਲਾਂ ਪੰਜਾਬ ਵਿਚ ਮਨੁੱਖੀ ਅਧਿਕਾਰਾਂ ਦਾ ਹਨਨ ਹੋ ਰਿਹਾ ਸੀ । ਇਸ ਨੂੰ ਰੋਕਣ ਲਈ ਸਾਡੀ ਸਰਕਾਰ ਨੇ ਇਸ ਕਮਿਸ਼ਨ ਨੂੰ ਕਾਇਮ ਕੀਤਾ ਤਾਂ ਕਿ ਮਨੁੱਖੀ ਅਧਿਕਾਰਾਂ ਦੇ ਹਨਨ ਨੂੰ ਰੋਕਿਆ ਜਾ ਸਕੇ ।

**Mr. Deputy Speaker :** Please wind-up.

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਬਸ ਮੈਂ ਖਤਮ ਕਰਨ ਵਾਲਾ ਹਾਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੇ ਇਸ ਸਰਕਾਰ ਦੀ ਕਾਰਗੁਜ਼ਾਰੀ ਤੇ ਹੀ ਲੋਕਾਂ ਨੂੰ ਵੋਟਾਂ ਪਾਈਆਂ, ਪਿਛਲੇ ਸਾਲਾਂ ਵਿੱਚ ਤਿੰਨ ਮੱਧਕਾਲੀ ਚੋਣਾਂ ਪੰਜਾਬ ਵਿਚ ਹੋਈਆਂ । ਮੈਂ

[ਸਰਦਾਰ ਮੱਖਣ ਸਿੰਘ]

ਪਹਿਲੇ ਨਵਾਂ ਸ਼ਹਿਰ ਦੀ ਬਾਈ ਇਲੈਕਸ਼ਨ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਥੇ 1952 ਤੋਂ ਲੈ ਕੇ ਹੁਣ ਤੱਕ ਕਾਂਗਰਸ ਪਾਰਟੀ ਹੀ ਜਿੱਤ ਕੇ ਆਉਂਦੀ ਰਹੀ ਅਤੇ ਇਸ ਇਲਾਕੇ ਵਿਚ 48% ਲੋਕ ਦਲਿਤ ਪਰਿਵਾਰਾਂ ਦੇ ਨਾਲ ਸਬੰਧ ਰੱਖਦੇ ਹਨ। ਇਸ ਕਾਂਗਰਸੀ ਗੜ੍ਹ ਨੂੰ ਸਾਡੀ ਪਾਰਟੀ ਨੇ ਤੋੜਿਆ ਅਤੇ ਇਥੇ ਸਾਡੀ ਪਾਰਟੀ ਦੇ ਕੈਂਡੀਡੇਟ ਨੂੰ 26,000 ਵੋਟਾਂ ਦੀ ਲੀਡ ਮਿਲੀ ਸੀ। ਦੂਜੀ ਬਾਈ ਇਲੈਕਸ਼ਨ ਸਮਾਣਾ ਦੀ ਸੀ ਜਿਥੇ ਕਾਂਗਰਸ ਪਾਰਟੀ ਦਾ ਗੜ੍ਹ ਰਿਹਾ ਹੈ। ਇਸ ਬਾਈ ਇਲੈਕਸ਼ਨ ਵਿਚ ਸਾਡੀ ਪਾਰਟੀ ਦੇ ਕੈਂਡੀਡੇਟ ਨੂੰ 16,700 ਵੋਟਾਂ ਦੀ ਲੀਡ ਨਾਲ ਜਿੱਤ ਪ੍ਰਾਪਤ ਹੋਈ ਔਰ ਹੁਣ ਹੋਈ ਮੱਧਕਾਲੀ ਚੋਣ, ਜਿਹੜੀ ਕਿ ਮਾਝੇ ਵਿਚ ਹੋਈ ਹੈ, ਮਜੀਠਾ ਦੀ ਚੋਣ ਵਿਚ ਲੋਕਾਂ ਨੇ ਸਾਨੂੰ 17,000 ਵੋਟਾਂ ਦੇ ਫਰਕ ਨਾਲ ਜਿਤਾਇਆ ਹੈ। ਮੇਰੇ ਭਰਾ ਜਿਹੜੇ ਹੁਣ ਮਸ਼ੀਨਾਂ, ਮਸ਼ੀਨਾਂ ਕਹਿ ਰਹੇ ਹਨ, ਇਥੇ ਤਾਂ ਮਸ਼ੀਨਾਂ ਸਨ ਪਰ ਜਿਥੇ 26,000 ਵੋਟਾਂ ਦਾ ਫਰਕ ਹੈ, ਉਥੇ ਤਾਂ ਲੋਕਾਂ ਨੇ ਮੋਹਰਾਂ ਲਾ ਕੇ ਡੱਬਿਆਂ ਵਿਚ ਵੋਟਾਂ ਪਾਈਆਂ ਸਨ। ਉਦੋਂ 26,000 ਵੋਟਾਂ ਦਾ ਫਰਕ ਤਾਂ ਇਸ ਨਾਲੋਂ ਵੀ ਜ਼ਿਆਦਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਸ਼ੇਅਰ ਪੜ੍ਹ ਕੇ ਕਨਕਲੂਡ ਕਰਦਾ ਹਾਂ.....

**ਸ੍ਰੀ ਡਿਪਟੀ ਸਪੀਕਰ :** ਪਲੀਜ਼, ਜ਼ਰਾ ਜਲਦੀ ਖਤਮ ਕਰ ਦਿਓ। ਕਾਫੀ ਲੋਕ ਰਹਿੰਦੇ ਹਨ।

**ਸਰਦਾਰ ਮੱਖਣ ਸਿੰਘ :** ਹਾਂ ਜੀ, ਮੈਂ ਖਤਮ ਹੀ ਕਰਨ ਲੱਗਾ ਹਾਂ। ਇਕ ਸ਼ੇਅਰ ਹੈ:

"ਨਵੇ ਪੰਜਾਬ ਦੀ ਹੋਣੀ ਜ਼ਰਾ ਕੁਝ ਖਾਸ ਸਿਰਜਾਂਗੇ,
ਹਾਂ ਏਕਾ ਅਮਨ ਸਿਰਜਾਂਗੇ, ਨਵੀਂ ਕੋਈ ਆਸ ਸਿਰਜਾਂਗੇ।
ਹੈ ਮੀਰ-ਏ-ਕਾਰਵਾਂ ਬਾਦਲ ਜਦੋਂ ਇਸ ਕਾਫਲੇ ਦਾ ਫਿਰ,
ਨਵੀਂ ਮੰਜ਼ਲ, ਨਵਾਂ ਰਸਤਾ, ਨਵਾਂ ਇਤਿਹਾਸ ਸਿਰਜਾਂਗੇ। (ਥੰਪਿੰਗ)

**ਸ੍ਰੀ ਡਿਪਟੀ ਸਪੀਕਰ :** ਹਾਂ ਜੀ, ਬਾਠ ਸਾਹਿਬ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਡਿਪਟੀ ਸਪੀਕਰ ਸਾਹਿਬ, ਕੋਈ 33% ਦਾ ਵੀ ਖਿਆਲ ਕਰ ਲਓ। ਹਾਲੇ ਤੱਕ ਜਿੰਨੇ ਬੋਲੇ ਹਨ, ਭਰਾ ਹੀ ਬੋਲੇ ਹਨ। ਤੁਸੀਂ ਕਹਿੰਦੇ ਸੀ ਕਿ ਮੇਰੇ ਨਾਲ ਕੋਈ ਵਿਤਕਰਾ ਨਹੀਂ ਕਰੋਗੇ।

**ਸ੍ਰੀ ਡਿਪਟੀ ਸਪੀਕਰ :** ਨਹੀਂ, ਮੈਂ ਕਿਸੇ ਨਾਲ ਵੀ ਵਿਤਕਰਾ ਨਹੀਂ ਕਰਦਾ। ਹਾਂ ਜੀ, ਬਾਠ ਸਾਹਿਬ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਿਗੋਬਿੰਦਪੁਰ) :** ਡਿਪਟੀ ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਵਲੋਂ ਦਿੱਤੇ ਭਾਸ਼ਣ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਵਲੋਂ ਧੰਨਵਾਦ ਵਜੋਂ ਲਿਆਂਦੇ ਮਤੇ ਤੇ ਕੁਝ ਕਹਿਣ ਲਈ ਮੈਨੂੰ ਤੁਸੀਂ ਜੋ ਸਮਾਂ ਦਿੱਤਾ ਹੈ, ਉਸ ਲਈ ਮੈਂ ਆਪ ਦਾ ਧੰਨਵਾਦੀ ਹਾਂ। ਡਿਪਟੀ ਸਪੀਕਰ ਸਾਹਿਬ, ਲੋਕਾਂ ਵਲੋਂ ਅੱਜ ਤੋਂ 4 ਸਾਲ ਪਹਿਲਾਂ ਦਿੱਤੇ ਫਤਵੇ ਤੋਂ ਬਾਅਦ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਜੋ ਸਰਕਾਰ ਬਣੀ, ਉਸ ਦਾ ਇਹ ਪੰਜਵਾਂ ਤੇ ਆਖਰੀ ਗਵਰਨਰ ਭਾਸ਼ਣ ਹੈ ਤੇ ਸਹੀ ਮਾਮਲਿਆਂ ਵਿਚ ਇਨ੍ਹਾਂ 4 ਸਾਲਾਂ ਦੀ ਸਾਡੀ ਸਰਕਾਰ ਦੀ ਕਾਰਗੁਜ਼ਾਰੀ ਦਾ ਲੇਖਾ ਜੋਖਾ ਵੀ ਹੈ ਤੇ ਮੈਂ ਮਹਿਸੂਸ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ ਕਿ ਇਸ ਭਾਸ਼ਣ ਵਿਚ ਜਿਥੇ ਮੇਰੇ ਸਤਿਕਾਰਯੋਗ ਲੀਡਰ ਦੇ ਮਨ ਦੀ ਵੇਦਨਾ ਵੀ ਹੈ, ਪੰਜਾਬ ਤੇ ਪੰਜਾਬੀਆਂ ਦੇ ਪ੍ਰਤੀ, ਉਥੇ ਜੋ ਮੁਸ਼ਕਲਾਂ, ਜੋ ਪਰੇਸ਼ਾਨੀਆਂ ਕੰਮ ਕਰਦਿਆਂ ਸਾਹਮਣੇ ਆਈਆਂ ਹਨ, ਉਨ੍ਹਾਂ ਨੂੰ ਦੂਰ ਕਰਨ ਦੀ ਵੀ ਗੱਲ ਹੈ। ਇਹ ਭਾਸ਼ਣ ਆਪਣੇ ਆਲੇ-ਦੁਆਲੇ ਤੋਂ ਵੀ ਅਸਰ ਕਬੂਲ ਕਰਦਾ ਹੈ। ਜਿਵੇਂ ਗੁਜਰਾਤ ਵਿਚ ਜੋ ਭੂਚਾਲ ਆਇਆ ਤੇ ਉਸ ਦੇ

ਨੇ ਸਤਾਰਾਂ ਵਰ੍ਹੇ ਸੰਘਰਸ਼ ਕੀਤਾ, ਉਸ ਜੇਲ੍ਹ ਦੌਰਾਨ ਹੀ ਉਨ੍ਹਾਂ ਦੀ ਬੇਟੀ ਦਾ ਵਿਆਹ ਸੀ ਪਰੰਤੂ ਫਿਰ ਵੀ ਉਨ੍ਹਾਂ ਨੂੰ ਪੈਰੋਲ ਉਤੇ ਰਿਹਾਅ ਨਹੀਂ ਸੀ ਕੀਤਾ ਗਿਆ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੇ ਪਹਿਲਾਂ ਗਰੀਬਾਂ ਲਈ ਪੱਕੇ ਮਕਾਨ ਬਣਾ ਕੇ ਦੇਣ ਦੀ ਸਕੀਮ ਸ਼ੁਰੂ ਕੀਤੀ ਸੀ ਪਰੰਤੂ ਜਦੋਂ ਇਨ੍ਹਾਂ ਦੀ ਸਰਕਾਰ ਟੁੱਟ ਗਈ ਤਾਂ ਉਸ ਤੋਂ ਬਾਅਦ ਇਹ ਸਕੀਮ ਅਫਸਰਸ਼ਾਹੀ ਦੇ ਹੱਥਾਂ ਵਿਚ ਚਲੀ ਗਈ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਦੇ ਮਕਾਨ ਬਣਾ ਕੇ ਗਰੀਬ ਲੋਕਾਂ ਨੂੰ ਦਿੱਤੇ ਜਿਥੇ ਕਿ ਕੋਈ ਬੱਕਰੀ ਵੀ ਨਹੀਂ ਬੰਨ੍ਹੀ ਜਾ ਸਕਦੀ ਜਾਂ ਫਿਰ ਕਾਫੀ ਡੂੰਘੇ ਬਣਾ ਦਿੱਤੇ ਜਾਂ ਫਿਰ ਪਿੰਡ ਤੋਂ ਕਾਫੀ ਦੂਰ ਜਾ ਕੇ ਬਣਾ ਕੇ ਦੇ ਦਿੱਤੇ । ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਸੁਪਨਾ ਸਾਕਾਰ ਹੋਇਆ ਹੈ ਔਰ ਇਨ੍ਹਾਂ ਨੇ ਗਰੀਬ ਲੋਕਾਂ ਨੂੰ ਪੱਕੇ ਘਰ ਬਣਾ ਕੇ ਦੇਣ ਦੀ ਸਕੀਮ ਸ਼ੁਰੂ ਕੀਤੀ ਹੈ । ਇਸੇ ਤਰ੍ਹਾਂ ਗਰੀਬ ਲੋਕਾਂ ਲਈ, ਦਲਿਤ ਲੋਕਾਂ ਲਈ ਭਾਂਡੇ ਦੇਣ ਦੀ ਸਕੀਮ ਸੀ, ਉਸ ਨੂੰ ਜਦੋਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਆਈ ਤਾਂ ਉਸ ਨੇ ਬੰਦ ਕਰ ਦਿੱਤਾ । ਹੁਣ ਜਦੋਂ ਦੁਬਾਰਾ ਸ਼੍ਰੀ ਬਾਦਲ ਦੀ ਸਰਕਾਰ ਆਈ ਹੈ ਤਾਂ ਇਨ੍ਹਾਂ ਨੇ ਗਰੀਬਾਂ ਲਈ ਕਿੰਨੀਆਂ ਸਕੀਮਾਂ ਸ਼ੁਰੂ ਕੀਤੀਆਂ ਹਨ । ਸਭ ਤੋਂ ਪਹਿਲਾਂ ਇਨ੍ਹਾਂ ਦਾ ਜੋ ਸੁਪਨਾ ਸੀ, ਉਹ ਸੀ ਗਰੀਬਾਂ ਲਈ ਪੱਕੇ ਘਰ ਬਣਾ ਕੇ ਦੇਣੇ । ਉਹ ਇਨ੍ਹਾਂ ਦਾ ਸੁਪਨਾ ਪੂਰਾ ਹੋਇਆ ਹੈ । ਅਸੀਂ ਪਹਿਲੇ ਸਾਲ ਵਿੱਚ ਹੀ ਹਰ ਕਾਂਟਸੀਚਿਊਐਂਸੀ ਵਿੱਚ 10-10 ਪਿੰਡ ਚੁਣ ਕੇ ਉਨ੍ਹਾਂ ਨੂੰ 10-10 ਪੱਕੇ ਘਰ ਬਣਾ ਕੇ ਦਿੱਤੇ ਹਨ। ਉਥੇ ਜ਼ਮੀਨ ਪੰਚਾਇਤ ਵਲੋਂ ਦਿੱਤੀ ਜਾਣੀ ਸੀ । ਉਸ ਉਤੇ 50,000 ਰੁਪਿਆ ਲਗਾ ਕੇ ਗਰੀਬਾਂ ਨੂੰ ਮਕਾਨ ਦਿੱਤੇ । ਡਿਪਟੀ ਸਪੀਕਰ ਸਾਹਿਬ, ਇਹੋ ਜਿਹੇ ਮਕਾਨ ਤਾਂ ਕਿਸੇ ਛੋਟੇ ਕਿਸਾਨ ਦੇ ਕੋਲ ਨਹੀਂ ਹੋਣਗੇ । ਫਿਰ ਸਮੱਸਿਆ ਇਹ ਆ ਗਈ ਕਿ ਕਈ ਪਿੰਡਾਂ ਵਿੱਚ ਪੰਚਾਇਤੀ ਜ਼ਮੀਨਾਂ ਨਹੀਂ ਸੀ । ਇਸ ਕਰਕੇ ਸਰਕਾਰ ਨੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ 50,000 ਰੁਪਿਆ ਦੇ ਦਿੱਤਾ ਜਾਵੇ ਔਰ ਉਹ ਆਪਣਾ ਮਕਾਨ ਜਿਸ ਤਰ੍ਹਾਂ ਦਾ ਮਰਜ਼ੀ ਜਿਥੇ ਮਰਜ਼ੀ ਬਣਾ ਲਵੇ । ਮੈ ਕਹਿਣਾ ਚਾਹਾਂਗਾ ਕਿ ਸ਼੍ਰੀ ਬਾਦਲ ਦੀ ਸਰਕਾਰ ਵਲੋਂ ਸ਼ਗਨ ਸਕੀਮ ਜਿਸ ਦੇ ਤਹਿਤ 5,100 ਰੁਪਿਆ ਲੜਕੀ ਦੇ ਵਿਆਹ ਦੇ ਮੌਕੇ ਤੇ ਦਿੱਤਾ ਜਾਂਦਾ ਸੀ, ਉਹ ਸ਼ੁਰੂ ਕੀਤੀ ਗਈ । ਇਸ ਸਕੀਮ ਵਿਚ ਪਹਿਲਾਂ ਥੋੜ੍ਹੀ ਘਾਟ ਪੈ ਗਈ ਸੀ ਕਿਉਂਕਿ ਪਿਛਲੀ ਸਰਕਾਰ ਪੰਜਾਬ ਦੀ ਆਰਥਿਕ ਹਾਲਤ ਬਹੁਤ ਕਮਜ਼ੋਰ ਕਰਕੇ ਗਈ ਸੀ । ਇਹ ਕੇਵਲ ਆਰਥਿਕ ਹਾਲਤ ਕਮਜ਼ੋਰ ਹੀਂ ਨਹੀ ਸੀ ਕਰਕੇ ਗਏ ਸਗੋਂ ਪੰਜਾਬ ਦੇ ਸਿਰ ਉਤੇ 8,500 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਸਨ । ਜਦੋਂ ਪੰਜਾਬ ਦੇ ਮਹਾਨ ਸਪੂਤ ਪਹਿਲੀ ਵਾਰ ਦੇਸ਼ ਦੇ ਪ੍ਰਧਾਨ ਮੰਤਰੀ ਬਣੇ ਤਾਂ ਉਨ੍ਹਾਂ ਨੇ 8,500 ਕਰੋੜ ਰੁਪਏ ਦੇ ਕਰਜੇ ਉਤੇ ਲਕੀਰ ਮਾਰ ਕੇ ਪੰਜਾਬ ਦਾ ਸਾਰਾ ਕਰਜ਼ਾ ਮੁਆਫ ਕੀਤਾ । ਡਿਪਟੀ ਸਪੀਕਰ ਸਾਹਿਬ, ਇਸ ਕਰਜ਼ੇ ਉਤੇ 700 ਕਰੋੜ ਰੁਪਿਆ ਹਰ ਸਾਲ ਵਿਆਜ ਦੇ ਤੌਰ ਤੇ ਪੰਜਾਬ ਵਿਚੋਂ ਜਾਣਾ ਸੀ । ਹੁਣ ਪੰਜਾਬ ਵਿੱਚ ਸਿਆਣੇ ਮੰਤਰੀ ਬਣੇ ਹਨ ਅਤੇ ਹੁਣ ਆਰਥਿਕ ਤੌਰ ਤੇ ਅਵਸਥਾ ਠੀਕ ਹੋ ਗਈ ਹੈ ਉਨ੍ਹਾਂ ਨੇ ਦੱਸਿਆ ਹੈ ਕਿ ਸੇਲਜ਼ ਟੈਕਸ ਦੀ ਆਮਦਨ 1,400 ਕਰੋੜ ਰੁਪਏ ਸੀ ਜਿਹੜੀ ਕਿ ਵੱਧ ਕੇ 3,000 ਕਰੋੜ ਰੁਪਏ ਹੋ ਗਈ ਹੈ । ਇਸੇ ਤਰ੍ਹਾਂ ਹੀ ਦਲਿਤ ਭਰਾਵਾਂ ਨੂੰ ਕਹਿੰਦੇ ਹਾਂ ਕਿ ਜਿੰਨੇ ਮਰਜ਼ੀ ਵਿਆਹ ਕਰੀ ਜਾਓ । 5,100 ਰੁਪਏ ਦੇ ਸ਼ਗਨ ਵਾਸਤੇ ਉਹ ਅਰਜੀਆਂ ਦਿੰਦੇ ਹਨ ਤੇ ਉਹ ਨਾਲ ਦੀ ਨਾਲ ਹੀ ਮਿਲ ਜਾਂਦਾ ਹੈ । ਮੇਰੇ ਕਾਂਗਰਸੀ ਭਰਾ ਬੈਠੇ ਨਹੀਂ ਹਨ ਉਨ੍ਹਾਂ ਦੀਆਂ ਸਰਕਾਰਾਂ ਵੇਲੇ ਕੋਈ 21 ਰੁਪਏ ਸ਼ਗਨ ਦੇ ਕੇ ਨਹੀਂ ਸੀ ਆਇਆ ਪਰ ਇਸ ਸਰਕਾਰ ਨੇ 51,00 ਰੁਪਏ ਦੇ ਸ਼ਗਨ ਦੀ ਸਕੀਮ ਲਿਆਂਦੀ ਹੈ ।

ਇਸੇ ਤਰ੍ਹਾਂ ਹੀ ਸਾਡੀ ਸਰਕਾਰ ਨੇ ਦਲਿਤ ਲੜਕੀਆਂ ਵਾਸਤੇ ਇਹ ਬਹੁਤ ਸ਼ਾਨਦਾਰ ਸਕੀਮ ਚਾਲੂ ਕੀਤੀ ਹੈ । ਇਹ ਇਸ ਤਰ੍ਹਾਂ ਹੈ ਕਿ ਜਦੋਂ ਕਿਸੇ ਦਲਿਤ ਪਰਿਵਾਰ ਵਿਚ ਪਹਿਲੀ ਬੱਚੀ ਜਨਮ ਲੈਂਦੀ ਹੈ ਤਾਂ ਉਸ ਬੱਚੀ ਨੂੰ 5,000 ਰੁਪਿਆ ਦਿੱਤਾ ਜਾਣਾ ਹੈ । ਇਸ ਵਿਚੋਂ 500 ਰੁਪਿਆ ਨਕਦ ਉਸ ਦੀ ਮਾਂ ਨੂੰ ਮਿਲ ਜਾਣਾ ਹੈ ਤਾਂ ਕਿ ਉਹ ਖੁਰਾਕ ਖਾ ਸਕੇ ਅਤੇ ਬਾਕੀ 4,500

[ ਸਰਦਾਰ ਮੱਖਣ ਸਿੰਘ ]

ਰੁਪਿਆ ਨਵੀ ਬੱਚੀ ਦੇ ਨਾਂ ਤੇ ਐਫ.ਡੀ. ਹੋ ਜਾਣੀ ਹੈ । ਇਸ ਨੇ 5 ਸਾਲ ਵਿਚ 9,000 ਰੁਪਿਆ ਹੋ ਜਾਣਾ ਹੈ, 10 ਸਾਲਾਂ ਵਿਚ 18,000 ਹੋ ਜਾਣਾ ਹੈ, 16 ਸਾਲਾਂ ਵਿਚ 36,000 ਹੋ ਜਾਣਾ ਹੈ ਤੇ 20 ਸਾਲਾਂ ਵਿਚ 72,000 ਰੁਪਿਆ ਉਸ ਦਲਿਤ ਬੱਚੀ ਦੇ ਨਾਂ ਤੇ ਹੋ ਜਾਣਾ ਹੈ ਤਾਂ ਕਿ ਜਦੋਂ ਉਸ ਦੀ ਸ਼ਾਦੀ ਕਰਨੀ ਹੈ ਤਾਂ ਉਸ ਵੇਲੇ ਉਸ ਨੂੰ ਵੱਡਾ ਸਹਾਰਾ ਮਿਲਦਾ ਹੈ । ਇਹ ਸਾਰੀਆਂ ਸਕੀਮਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀਆਂ ਹਨ । ਨਵੇਂ ਘਰਾਂ ਦੀ ਸਕੀਮ ਹੋਵੇ, ਦਲਿਤ ਲੜਕੀਆਂ ਨੂੰ ਸ਼ਗਨ ਦੀ ਸਕੀਮ ਹੋਵੇ ਪਰ ਮੇਰੇ ਇਹ ਭਰਾ ਆਪੋਜੀਸ਼ਨ ਵਾਲੇ ਸਾਹਮਣੇ ਬੈਠੇ ਨਹੀਂ ਹਨ, ਤਾਂ ਨਜ਼ਾਰਾ ਆ ਜਾਦਾ ਕਿ ਤੁਸੀਂ ਦਲਿਤਾਂ ਵਾਸਤੇ ਕੀ ਕੀਤਾ ਹੈ । ਇਹ ਦਲਿਤਾਂ ਨੂੰ ਗੁੰਮਰਾਹ ਕਰਕੇ 45 ਸਾਲ ਰਾਜ ਕਰਦੇ ਰਹੇ ।

ਅੱਗੇ ਮੈਂ ਮੁਲਾਜਮਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਇਹ ਬੜੀ ਰੋਚਕ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਹੁਣ ਤੱਕ ਪੰਜਾਬ ਵਿਚ ਚਾਰ ਪੇ ਕਮਿਸ਼ਨ ਬੈਠੇ ਹਨ ਤੇ ਹਰ ਵਾਰੀ ਪੇ ਕਮਿਸ਼ਨ ਕਾਂਗਰਸ ਵੇਲੇ ਜਿਹੜੇ ਬੈਠਦੇ ਸਨ ਉਹ ਹੌਲੀ-ਹੌਲੀ ਲੇਟ ਜਾਂਦੇ ਸਨ, ਫੇਰ ਊਂਘਣ ਲੱਗ ਜਾਂਦੇ ਸਨ ਤੇ ਫੇਰ ਸੌਂ ਜਾਦੇ ਸਨ । ਮੈਂ ਤੁਹਾਨੂੰ ਫਿਰ ਦੱਸਣਾ ਚਾਹਾਂਗਾ ਕਿ ਚਾਰੋਂ ਹੀ ਪੇ ਕਮਿਸ਼ਨ ਨੂੰ ਜਗਾਉਣ ਦੀ ਜਿੰਮੇਵਾਰੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਤੇ ਰਹੀ ਹੈ । ਉਹ ਚਾਰੇ ਪੇ ਕਮਿਸ਼ਨ ਅਸੀਂ ਜਗਾਏ ਹਨ । ਚਾਰਾਂ ਪੇ ਕਮਿਸ਼ਨਾਂ ਨੇ ਜਿਹੜੀਆਂ ਰਿਕੁਮੈਂਡੇਸ਼ਨਾਂ ਕੀਤੀਆਂ ਸੀ, ਉਨ੍ਹਾਂ ਤੋਂ 40% ਵੱਧ ਪੰਜਾਬ ਦੇ ਮੁਲਾਜ਼ਮਾਂ ਨੂੰ ਦਿੱਤਾ ਹੈ । ਅੱਜ ਮੈਂ ਇਹ ਮਾਣ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਅਜਿਹਾ ਸੂਬਾ ਹੈ ਜਿਸ ਦੇ ਮੁਲਾਜ਼ਮ ਦੇਸ਼ ਦੀ ਕਿਸੇ ਸੂਬਾਈ ਸਰਕਾਰ ਦੇ ਮੁਲਾਜਮਾਂ ਨਾਲੋਂ ਵੱਧ ਤਨਖਾਹ ਲੈ ਰਹੇ ਹਨ । ਇਹ ਮਾਣ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੂੰ ਜਾਂਦਾ ਹੈ, ਹਰ ਪੇ ਕਮਿਸ਼ਨ ਨੂੰ ਜਗਾਉਣ ਦੀ ਜਿੰਮੇਵਾਰੀ ਇਨ੍ਹਾਂ ਦੇ ਸਿਰ ਰਹੀ ਹੈ । ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਅਰੁਨੇਸ਼ ਕੁਮਾਰ ਜੀ ਨੇ ਗੱਲ ਕੀਤੀ ਸੀ ਕਿ ਜਿਹੜੇ ਸਾਡੇ ਗਵਾਂਢੀ ਦੇਸ਼ ਦੇ ਲੋਕ ਹਨ, ਉਹ ਸਾਡੇ ਦੇਸ਼ ਅੰਦਰ ਘੁਸਪੈਠ ਕਰ ਰਹੇ ਹਨ । ਉਨ੍ਹਾਂ ਨੂੰ ਕੱਢਣ ਦੀ ਜਿੰਮੇਵਾਰੀ ਵੀ ਪੰਜਾਬ ਦੇ ਫੌਜੀ ਜਵਾਨਾਂ ਨੇ ਨਿਭਾਈ । ਉਨ੍ਹਾਂ ਨੇ ਮੋਹਰੀ ਰੋਲ ਅਦਾ ਕੀਤਾ ਹੈ । ਕੇਵਲ ਇਸ ਵਾਰ ਹੀ ਨਹੀਂ ਬਲਿਕ ਸਦੀਆਂ ਤੋਂ, ਸੈਂਕੜੇ ਹਜ਼ਾਰਾਂ ਸਾਲਾਂ ਤੋਂ ਇਹ ਫਖਰ ਪੰਜਾਬ ਨੂੰ ਹਾਸਲ ਹੈ । ਪੰਜਾਬ ਹਮੇਸ਼ਾ ਹਿੰਦੁਸਤਾਨ ਦੀ ਖੜਗ ਭੁਜਾ ਰਿਹਾ ਹੈ । ਹਿੰਦੁਸਤਾਨ ਦੀ ਭੂਗੋਲਿਕ ਸਥਿਤੀ ਇਸ ਤਰ੍ਹਾਂ ਹੈ ਕਿ ਇਸ ਦੇ ਤਿੰਨ ਪਾਸੇ ਸਮੁੰਦਰ ਹੈ ਤੇ ਚੌਥੇ ਪਾਸੇ ਹਿਮਾਲਿਆ ਪਰਬਤ ਹੈ । ਇਥੇ ਹਮਲਾਵਾਰ ਅਫਗਾਨਿਸਤਾਨ ਤੋਂ ਆਉਂਦੇ ਸਨ । ਉਥੇ ਦੱਰਾ ਖੈਬਰ ਮਸ਼ਹੂਰ ਸੀ ਜਿਥੋਂ ਵਿਦੇਸ਼ੀ ਜਰਵਾਣੇ ਹਿੰਦੁਸਤਾਨ ਵੱਲ ਆਉਂਦੇ ਸਨ ਪਰ ਦਿੱਲੀ ਦੇ ਤਖਤ ਤੱਕ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਪੰਜਾਬ ਦੀ ਸਰਜ਼ਮੀਨ ਵਿਚੋਂ ਨਿਕਲਣਾ ਪੈਂਦਾ ਸੀ । ਪੰਜਾਬ ਦੇ ਸੂਰਮੇ ਹਮੇਸ਼ਾ ਉਨ੍ਹਾਂ ਨਾਲ ਲੋਹਾ ਲੈਣ ਨੂੰ ਤਿਆਰ ਹੁੰਦੇ ਸਨ । ਉਹ ਵਿਦੇਸ਼ੀ ਜਰਵਾਣਿਆ ਨੂੰ ਨੱਕੋਂ ਚਨੇ ਚਬਾਉਂਦੇ ਸਨ । ਦਿੱਲੀ ਦੇ ਤਖਤ ਤੱਕ ਪਹੁੰਚਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਵਾਪਸ ਮੁੜਨਾ ਪੈਂਦਾ ਸੀ । ਪੰਜਾਬੀ ਅਲਬੇਲੇ ਹਨ, ਖੁੱਲੇ ਦਿਲ ਵਾਲੇ ਹਨ । ਸ਼ੁਰੂ ਤੋਂ ਦੁਸ਼ਮਣ ਨਾਲ ਟਾਕਰੇ ਲੈਣ ਵਾਲੇ ਰਹੇ ਹਨ:

"ਖਾਧਾ ਪੀਤਾ ਲਾਹੇ ਦਾ ਰਹਿੰਦਾ ਅਹਿਮਦ ਸ਼ਾਹੇ ਦਾ"

"ਖਾਧਾ ਪੀਤਾ ਲਾਹ ਕਸਰ ਦਮ ਦਾ ਕੀ ਵਿਸਾਹ"

ਹਿੰਦੁਸਤਾਨ ਦੀ ਖੜਗ ਭੁਜਾ ਹਮੇਸ਼ਾ ਪੰਜਾਬੀ ਰਹੇ ਹਨ । ਹਿੰਦੁਸਤਾਨ ਦੀ ਅਜ਼ਾਦੀ ਵਿਚ ਸਭ ਤੋਂ ਅੱਗੇ ਪੰਜਾਬੀ ਰਹੇ ਹਨ । ਚਾਹੇ ਫਾਂਸੀਆਂ ਦੇ ਰੱਸੇ ਚੁੰਮਣੇ ਹੋਣ, ਕਾਲੇ ਪਾਣੀਆਂ ਦੀ ਸਜ਼ਾ

ਭੁਗਤਣੀ ਹੋਵੇ, ਚਾਹੇ 1962 ਦੀ ਲੜਾਈ ਹੋਵੇ ਤੇ ਚਾਹੇ 1971 ਦੀ ਲੜਾਈ ਹੋਵੇ ਪਰ ਪੰਜਾਬੀ ਆਪਣੇ ਦੇਸ਼ ਤੋਂ ਕੁਰਬਾਨ ਹੋਣ ਲਈ ਹਮੇਸ਼ਾ ਤਤਪਰ ਰਹੇ ਹਨ । ਅੱਜ ਦੁਸ਼ਮਣ ਜਦੋਂ ਸਾਡੇ ਘਰ ਆ ਗਿਆ ਤਾਂ ਪੰਜਾਬੀ ਬਟਾਲੀਅਨ ਦੇ ਜਿਹੜੇ ਨੌਜਵਾਨ ਸਨ, ਉਹ ਥੱਲੋਂ ਚੱਲ ਕੇ ਉਪਰ ਗਏ ਤੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਮਾਰਦੇ ਹੋਏ ਉਥੇ ਪਹੁੰਚ ਗਏ ਜਿਥੇ ਪਹਾੜੀਆਂ ਤੇ ਦੁਸ਼ਮਣ ਬੈਠੇ ਸੀ । ਉਨ੍ਹਾਂ ਦਾ ਮਾਣ ਹਿੰਦੁਸਤਾਨ ਦੀ ਸਰਕਾਰ ਨੇ,ਪੰਜਾਬ ਦੀ ਸਰਕਾਰ ਨੇ ਜਿਸ ਤਰ੍ਹਾਂ ਕੀਤਾ ਹੈ, ਇਹ ਅਰੁਨੇਸ਼ ਜੀ ਇਥੇ ਦੱਸ ਕੇ ਗਏ ਹਨ । ਜਿਸ ਤਰ੍ਹਾਂ ਮਨਪ੍ਰੀਤ ਸਿੰਘ ਬਾਦਲ ਨੇ ਦੱਸਿਆ ਹੈ, ਹਾਲੇ ਵੀ ਪੰਜਾਬ ਵਿਚ 70% ਪੰਜਾਬੀ ਖੇਤੀ ਦਾ ਕੰਮ ਕਰਦੇ ਹਨ ਅਤੇ ਖੇਤੀਬਾੜੀ ਵਿਚ ਵਿਕਾਸ ਕਰ ਰਹੇ ਹਨ ।

**ਸ੍ਰੀ ਜਗਦੀਸ਼ ਸਾਹਨੀ :** ਡਿਪਟੀ ਸਪੀਕਰ ਸਾਹਿਬ, ਅਸੀਂ ਵੀ ਆਪਣੀ ਹਾਜ਼ਰੀ ਲਗਵਾਉਣੀ ਹੈ । ਮੇਰੀ ਤੁਹਾਡੇ ਚਰਨਾਂ ਵਿਚ ਬੇਨਤੀ ਹੈ ਕਿ ਇਕ ਬੰਦਾ ਹੀ ਨਾ ਚੱਲਣ ਦਿਓ, ਬਾਕੀਆਂ ਨੂੰ ਵੀ ਬੋਲਣ ਲਈ ਟਾਈਮ ਦਿੱਤਾ ਜਾਵੇ । ਅੱਜ ਬਹਿਸ ਨੇ ਕਨਕਲੂਡ ਹੋਣਾ ਹੈ । ਇਸ ਲਈ ਸਾਨੂੰ ਵੀ ਟਾਈਮ ਦਿਓ, ਨਹੀਂ ਤਾਂ ਅਸੀਂ ਚਲੇ ਜਾਈਏ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਤੁਸੀਂ ਹੁਣ ਆਪਣੀ ਸਪੀਚ ਖਤਮ ਕਰੋ,5-6 ਹੋਰ ਮੈਂਬਰਜ਼ ਨੇ ਬੋਲਣਾ ਹੈ ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਨੇ ਖੇਤੀਬਾੜੀ ਵਿਚ ਕਾਫੀ ਤਰੱਕੀ ਕੀਤੀ ਹੈ । ਕਣਕ ਵਿਚ 90.76 ਲੱਖ ਟਨ ਅਤੇ ਚਾਵਲ ਵਿਚ 169.10 ਲੱਖ ਟਨ ਪੈਦਾਵਾਰ ਹੋਈ ਹੈ । ਇਹ ਚੀਜ਼ ਅਸੀਂ ਆਪੋਜੀਸ਼ਨ ਦੇ ਵੀਰਾਂ ਨੂੰ ਦੱਸਣਾ ਚਾਹੁੰਦੇ ਸੀ ਪਰ ਉਹ ਬੈਠੇ ਨਹੀਂ ਹਨ । 1969-70 ਵਿਚ ਜਦੋਂ ਬਾਦਲ ਸਾਹਿਬ ਪਹਿਲਾਂ ਮੁੱਖ ਮੰਤਰੀ ਬਣੇ ਸਨ, ਉਸ ਵਕਤ ਪਿੰਡਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਵਾਸਤੇ ਫੋਕਲ ਪੁਆਇੰਟਸ ਨੂੰ ਕਾਇਮ ਕੀਤਾ ਗਿਆ ਸੀ ਤਾਂ ਕਿ ਕਿਸਾਨ ਆਪਣੀਆਂ ਜਿਣਸਾਂ ਲਿਆ ਸਕਣ ਅਤੇ ਵੇਚ ਸਕਣ । ਫੇਰ 1977—80 ਤੱਕ ਬਾਦਲ ਸਾਹਿਬ ਦੀ ਸਰਕਾਰ ਬਣੀ ਅਤੇ 1997 ਵਿਚ ਬਾਦਲ ਸਾਹਿਬ ਦੀ ਸਰਕਾਰ ਫਿਰ ਆਈ । ਇਨ੍ਹਾਂ ਨੇ 17 ਸਾਲਾਂ ਬਾਅਦ ਆ ਕੇ ਫਿਰ ਫੋਕਲ ਪੁਆਇੰਟਸ ਨੂੰ ਕਾਇਮ ਕੀਤਾ ਅਤੇ ਬਣਾਇਆ ਜਦ ਕਿ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਨ੍ਹਾਂ ਫੋਕਲ ਪੁਆਇੰਟਸ ਨੂੰ ਬੰਦ ਕਰ ਦਿੱਤਾ ਅਤੇ ਇਕ ਚਮਚਾ ਸੀਮੇਂਟ ਤੱਕ ਨਹੀਂ ਦਿੱਤਾ । ਸਾਡੀ ਸਰਕਾਰ ਨੇ ਇਨ੍ਹਾਂ ਫੋਕਲ ਪੁਅਇੰਟਸ ਦੀ ਮੁਰੰਮਤ ਵੀ ਕੀਤੀ ਅਤੇ ਨਵੇਂ ਕਾਇਮ ਵੀ ਕੀਤੇ । ਪੰਜਾਬ ਦੀ ਇਹ ਪਹਿਲੀ ਸਰਕਾਰ ਸੀ ਜਿਸ ਨੇ ਕਿਸਾਨਾਂ ਦੇ ਭਲੇ ਲਈ ਇਹ ਸਾਰਾ ਕੁਝ ਕੀਤਾ । ਬਰਨਾਲਾ ਸਾਹਿਬ ਦੀ ਸਰਕਾਰ ਨੇ ਕਿਸਾਨਾਂ ਤੇ ਜਿਹੜਾ 600 ਕਰੋੜ ਰੁਪਏ ਦਾ ਕਰਜ਼ਾ ਸੀ, ਉਹ ਮੁਆਫ ਕੀਤਾ ਸੀ । ਹੁਣ 1997 ਵਿਚ ਫੇਰ ਅਕਾਲੀ ਦਲ ਦੀ ਸਰਕਾਰ ਆਈ ਅਤੇ ਸਾਡੀ ਸਰਕਾਰ ਨੇ ਕਿਸਾਨਾਂ ਦੀ ਨੁਹਾਰ ਬਦਲ ਦਿੱਤੀ । ਸਰਕਾਰ ਨੇ ਮਾਰਚ, 1997 ਵਿਚ ਮਨੁੱਖੀ ਅਧਿਕਾਰ ਕਮਿਸ਼ਨ ਨੂੰ ਪੰਜਾਬ ਵਿਚ ਕਾਇਮ ਕੀਤਾ ਕਿਉਂਕਿ ਇਸ ਤੋਂ ਪਹਿਲਾਂ ਪੰਜਾਬ ਵਿਚ ਮਨੁੱਖੀ ਅਧਿਕਾਰਾਂ ਦਾ ਹਨਨ ਹੋ ਰਿਹਾ ਸੀ । ਇਸ ਨੂੰ ਰੋਕਣ ਲਈ ਸਾਡੀ ਸਰਕਾਰ ਨੇ ਇਸ ਕਮਿਸ਼ਨ ਨੂੰ ਕਾਇਮ ਕੀਤਾ ਤਾਂ ਕਿ ਮਨੁੱਖੀ ਅਧਿਕਾਰਾਂ ਦੇ ਹਨਨ ਨੂੰ ਰੋਕਿਆ ਜਾ ਸਕੇ ।

**Mr. Deputy Speaker :** Please wind-up.

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਬਸ ਮੈਂ ਖਤਮ ਕਰਨ ਵਾਲਾ ਹਾਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੇ ਇਸ ਸਰਕਾਰ ਦੀ ਕਾਰਗੁਜ਼ਾਰੀ ਤੇ ਹੀ ਲੋਕਾਂ ਨੂੰ ਵੋਟਾਂ ਪਾਈਆਂ, ਪਿਛਲੇ ਸਾਲਾਂ ਵਿੱਚ ਤਿੰਨ ਮੱਧਕਾਲੀ ਚੋਣਾਂ ਪੰਜਾਬ ਵਿਚ ਹੋਈਆਂ । ਮੈਂ

[ਸਰਦਾਰ ਮੱਖਣ ਸਿੰਘ]

ਪਹਿਲੇ ਨਵਾਂ ਸ਼ਹਿਰ ਦੀ ਬਾਈ ਇਲੈਕਸ਼ਨ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਥੇ 1952 ਤੋਂ ਲੈ ਕੇ ਹੁਣ ਤੱਕ ਕਾਂਗਰਸ ਪਾਰਟੀ ਹੀ ਜਿੱਤ ਕੇ ਆਉਂਦੀ ਰਹੀ ਅਤੇ ਇਸ ਇਲਾਕੇ ਵਿਚ 48% ਲੋਕ ਦਲਿਤ ਪਰਿਵਾਰਾਂ ਦੇ ਨਾਲ ਸਬੰਧ ਰੱਖਦੇ ਹਨ। ਇਸ ਕਾਂਗਰਸੀ ਗੜ੍ਹ ਨੂੰ ਸਾਡੀ ਪਾਰਟੀ ਨੇ ਤੋੜਿਆ ਅਤੇ ਇਥੇ ਸਾਡੀ ਪਾਰਟੀ ਦੇ ਕੈਂਡੀਡੇਟ ਨੂੰ 26,000 ਵੋਟਾਂ ਦੀ ਲੀਡ ਮਿਲੀ ਸੀ। ਦੂਜੀ ਬਾਈ ਇਲੈਕਸ਼ਨ ਸਮਾਣਾ ਦੀ ਸੀ ਜਿਥੇ ਕਾਂਗਰਸ ਪਾਰਟੀ ਦਾ ਗੜ੍ਹ ਰਿਹਾ ਹੈ। ਇਸ ਬਾਈ ਇਲੈਕਸ਼ਨ ਵਿਚ ਸਾਡੀ ਪਾਰਟੀ ਦੇ ਕੈਂਡੀਡੇਟ ਨੂੰ 16,700 ਵੋਟਾਂ ਦੀ ਲੀਡ ਨਾਲ ਜਿੱਤ ਪ੍ਰਾਪਤ ਹੋਈ ਔਰ ਹੁਣ ਹੋਈ ਮੱਧਕਾਲੀ ਚੋਣ, ਜਿਹੜੀ ਕਿ ਮਾਝੇ ਵਿਚ ਹੋਈ ਹੈ, ਮਜੀਠਾ ਦੀ ਚੋਣ ਵਿਚ ਲੋਕਾਂ ਨੇ ਸਾਨੂੰ 17,000 ਵੋਟਾਂ ਦੇ ਫਰਕ ਨਾਲ ਜਿਤਾਇਆ ਹੈ। ਮੇਰੇ ਭਰਾ ਜਿਹੜੇ ਹੁਣ ਮਸ਼ੀਨਾਂ, ਮਸ਼ੀਨਾਂ ਕਹਿ ਰਹੇ ਹਨ, ਇਥੇ ਤਾਂ ਮਸ਼ੀਨਾਂ ਸਨ ਪਰ ਜਿਥੇ 26,000 ਵੋਟਾਂ ਦਾ ਫਰਕ ਹੈ, ਉਥੇ ਤਾਂ ਲੋਕਾਂ ਨੇ ਮੋਹਰਾਂ ਲਾ ਕੇ ਡੱਬਿਆਂ ਵਿਚ ਵੋਟਾਂ ਪਾਈਆਂ ਸਨ। ਉਦੋਂ 26,000 ਵੋਟਾਂ ਦਾ ਫਰਕ ਤਾਂ ਇਸ ਨਾਲੋਂ ਵੀ ਜ਼ਿਆਦਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਸ਼ੇਅਰ ਪੜ੍ਹ ਕੇ ਕਨਕਲੂਡ ਕਰਦਾ ਹਾਂ.....

**ਸ੍ਰੀ ਡਿਪਟੀ ਸਪੀਕਰ :** ਪਲੀਜ਼, ਜ਼ਰਾ ਜਲਦੀ ਖਤਮ ਕਰ ਦਿਓ। ਕਾਫੀ ਲੋਕ ਰਹਿੰਦੇ ਹਨ।

**ਸਰਦਾਰ ਮੱਖਣ ਸਿੰਘ :** ਹਾਂ ਜੀ, ਮੈਂ ਖਤਮ ਹੀ ਕਰਨ ਲੱਗਾ ਹਾਂ। ਇਕ ਸ਼ੇਅਰ ਹੈ:

"ਨਵੇ ਪੰਜਾਬ ਦੀ ਹੋਣੀ ਜ਼ਰਾ ਕੁਝ ਖਾਸ ਸਿਰਜਾਂਗੇ,
ਹਾਂ ਏਕਾ ਅਮਨ ਸਿਰਜਾਂਗੇ, ਨਵੀਂ ਕੋਈ ਆਸ ਸਿਰਜਾਂਗੇ।
ਹੈ ਮੀਰ-ਏ-ਕਾਰਵਾਂ ਬਾਦਲ ਜਦੋਂ ਇਸ ਕਾਫਲੇ ਦਾ ਫਿਰ,
ਨਵੀਂ ਮੰਜ਼ਲ, ਨਵਾਂ ਰਸਤਾ, ਨਵਾਂ ਇਤਿਹਾਸ ਸਿਰਜਾਂਗੇ। (ਥੰਪਿੰਗ)

**ਸ੍ਰੀ ਡਿਪਟੀ ਸਪੀਕਰ :** ਹਾਂ ਜੀ, ਬਾਠ ਸਾਹਿਬ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਡਿਪਟੀ ਸਪੀਕਰ ਸਾਹਿਬ, ਕੋਈ 33% ਦਾ ਵੀ ਖਿਆਲ ਕਰ ਲਓ। ਹਾਲੇ ਤੱਕ ਜਿੰਨੇ ਬੋਲੇ ਹਨ, ਭਰਾ ਹੀ ਬੋਲੇ ਹਨ। ਤੁਸੀਂ ਕਹਿੰਦੇ ਸੀ ਕਿ ਮੇਰੇ ਨਾਲ ਕੋਈ ਵਿਤਕਰਾ ਨਹੀਂ ਕਰੋਗੇ।

**ਸ੍ਰੀ ਡਿਪਟੀ ਸਪੀਕਰ :** ਨਹੀਂ, ਮੈਂ ਕਿਸੇ ਨਾਲ ਵੀ ਵਿਤਕਰਾ ਨਹੀਂ ਕਰਦਾ। ਹਾਂ ਜੀ, ਬਾਠ ਸਾਹਿਬ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਿਗੋਬਿੰਦਪੁਰ) :** ਡਿਪਟੀ ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਵਲੋਂ ਦਿੱਤੇ ਭਾਸ਼ਣ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਵਲੋਂ ਧੰਨਵਾਦ ਵਜੋਂ ਲਿਆਂਦੇ ਮਤੇ ਤੇ ਕੁਝ ਕਹਿਣ ਲਈ ਮੈਨੂੰ ਤੁਸੀਂ ਜੋ ਸਮਾਂ ਦਿੱਤਾ ਹੈ, ਉਸ ਲਈ ਮੈਂ ਆਪ ਦਾ ਧੰਨਵਾਦੀ ਹਾਂ। ਡਿਪਟੀ ਸਪੀਕਰ ਸਾਹਿਬ, ਲੋਕਾਂ ਵਲੋਂ ਅੱਜ ਤੋਂ 4 ਸਾਲ ਪਹਿਲਾਂ ਦਿੱਤੇ ਫਤਵੇ ਤੋਂ ਬਾਅਦ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਜੋ ਸਰਕਾਰ ਬਣੀ, ਉਸ ਦਾ ਇਹ ਪੰਜਵਾਂ ਤੇ ਆਖਰੀ ਗਵਰਨਰ ਭਾਸ਼ਣ ਹੈ ਤੇ ਸਹੀ ਮਾਮਲਿਆਂ ਵਿਚ ਇਨ੍ਹਾਂ 4 ਸਾਲਾਂ ਦੀ ਸਾਡੀ ਸਰਕਾਰ ਦੀ ਕਾਰਗੁਜਾਰੀ ਦਾ ਲੇਖਾ ਜੋਖਾ ਵੀ ਹੈ ਤੇ ਮੈਂ ਮਹਿਸੂਸ ਕਰਦਾ ਹਾਂ, ਡਿਪਟੀ ਸਪੀਕਰ ਸਾਹਿਬ ਕਿ ਇਸ ਭਾਸ਼ਣ ਵਿਚ ਜਿਥੇ ਮੇਰੇ ਸਤਿਕਾਰਯੋਗ ਲੀਡਰ ਦੇ ਮਨ ਦੀ ਵੇਦਨਾ ਵੀ ਹੈ, ਪੰਜਾਬ ਤੇ ਪੰਜਾਬੀਆਂ ਦੇ ਪ੍ਰਤੀ, ਉਥੇ ਜੋ ਮੁਸ਼ਕਲਾਂ, ਜੋ ਪਰੇਸ਼ਾਨੀਆਂ ਕੰਮ ਕਰਦਿਆਂ ਸਾਹਮਣੇ ਆਈਆਂ ਹਨ, ਉਨ੍ਹਾਂ ਨੂੰ ਦੂਰ ਕਰਨ ਦੀ ਵੀ ਗੱਲ ਹੈ। ਇਹ ਭਾਸ਼ਣ ਆਪਣੇ ਆਲੇ-ਦੁਆਲੇ ਤੋਂ ਵੀ ਅਸਰ ਕਬੂਲ ਕਰਦਾ ਹੈ। ਜਿਵੇਂ ਗੁਜਰਾਤ ਵਿਚ ਜੋ ਭੂਚਾਲ ਆਇਆ ਤੇ ਉਸ ਦੇ

ਨਾਲ ਜੋ ਨੁਕਸਾਨ ਹੋਇਆ, ਹਜ਼ਾਰਾਂ ਲੋਕ ਤਬਾਹ ਹੋ ਗਏ ਤੇ ਬੇਘਰ ਹੋਏ ਹਨ, ਇਹ ਭਾਸ਼ਣ ਉਨ੍ਹਾਂ ਤੋਂ ਵੀ ਅਸਰ ਕਬੂਲ ਕਰਦਾ ਹੈ। ਇਹ ਭਾਸ਼ਣ ਉਨ੍ਹਾਂ ਗੱਲਾਂ ਤੋਂ ਵੀ ਅਸਰ ਕਬੂਲ ਕਰਦਾ ਹੈ ਜੋ ਅਫ਼ਗਾਨਿਸਤਾਨ ਵਿਚ ਬੜੀਆਂ ਘਿਨਾਉਣੀਆਂ ਵਾਰਦਾਤਾਂ ਹੋਈਆਂ। ਉਥੋਂ ਲੋਕਾਂ ਨੂੰ ਹਿੰਦੂਆਂ ਤੇ ਸਿੱਖਾਂ ਨੂੰ ਕੱਢਿਆ ਗਿਆ ਹੈ ਤੇ ਅੱਜ ਜਿਹੜੀ ਮਨੁੱਖਤਾ ਲਈ ਬਹੁਤ ਵੱਡੀ ਸ਼ਰਮਨਾਕ ਗੱਲ ਹੈ, ਉਥੇ ਮਹਾਤਮਾ ਬੁੱਧ ਦੇ ਬੁੱਤਾਂ ਨੂੰ ਢਾਹਿਆ ਜਾਣਾ ਤੇ ਇਹ ਭਾਸ਼ਣ ਉਸ ਗੱਲ ਦਾ ਵੀ ਅਸਰ ਕਬੂਲ ਕਰਦਾ ਹੈ। ਮਜੀਠੇ ਵਿਚ ਜੋ ਸਰਕਾਰ ਦੀਆਂ ਪ੍ਰਾਪਤੀਆਂ ਰਹੀਆਂ, ਸਰਕਾਰ ਨੇ ਜੋ ਮੱਧਕਾਲੀ ਚੋਣ ਜਿੱਤੀ, ਇਹ ਭਾਸ਼ਣ ਉਸ ਤੋਂ ਵੀ ਅਸਰ ਕਬੂਲ ਕਰਦਾ ਹੈ ਤੇ ਸਭ ਤੋਂ ਵੱਡੀ ਜਿਹੜੀ ਹੋਰ ਗੱਲ ਸਾਡੇ ਸਾਹਮਣੇ ਚਿੰਤਾ ਦਾ ਵਿਸ਼ਾ ਹੈ, ਉਹ ਜੰਮੂ ਅਤੇ ਕਸ਼ਮੀਰ ਦੀ ਗੱਲ ਹੈ। ਉਥੇ ਨਾ ਲੜਾਈ ਲੱਗੀ ਹੈ ਤੇ ਨਾ ਰੁਕੀ ਹੋਈ ਹੈ। ਉਸ ਦਾ ਵੀ ਬਹੁਤ ਵੱਡਾ ਅਸਰ ਸਾਡੇ ਸਾਰੇ ਸਮੁੱਚੇ ਢਾਂਚੇ ਤੇ ਹੈ ਤੇ ਇਹ ਭਾਸ਼ਣ ਉਸ ਤੋਂ ਵੀ ਅਸਰ ਕਬੂਲ ਕਰਦਾ ਹੈ। ਮੈਂ ਇਥੇ ਮਾਣ ਵੀ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਤੋਂ ਜਿਥੇ ਸਾਰਾ ਪੰਜਾਬ ਤੇ ਪੰਜਾਬੀ ਉਸ ਵੰਗਾਰ ਨੂੰ ਕਬੂਲਦੇ ਵੀ ਹਨ, ਉਥੋਂ ਨੌਵੀਂ ਪਾਤਸ਼ਾਹੀ ਦੇ ਸਲੋਕ ਤੋਂ ਸਬਕ ਵੀ ਲੈਂਦੇ ਹਨ ਤੇ ਉਸ ਦੇ ਨਕਸ਼ੇ-ਕਦਮ ਤੇ ਚਲਣ ਦਾ ਯਤਨ ਵੀ ਕਰਦੇ ਹਨ:

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥"

ਮੈਂ ਇਨ੍ਹਾਂ ਸਾਰੇ ਪਹਿਲੂਆਂ ਨੂੰ ਮੱਦੇ-ਨਜ਼ਰ ਰੱਖਦਿਆਂ ਹੋਇਆ, ਡਿਪਟੀ ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਵਲੋਂ ਉਭਾਰੇ ਮੁੱਦਿਆਂ ਤੇ ਜਿਥੇ ਵਿਚਾਰ ਵੀ ਕਰਾਂਗਾ ਉਥੇ ਜਿਹੜੀਆਂ ਕੁਝ ਗੱਲਾਂ ਮੇਰੇ ਮਾਨਯੋਗ ਸਾਥੀਆਂ ਨੇ ਕਹੀਆਂ ਹਨ, ਉਨ੍ਹਾਂ ਨੂੰ ਦਰੁਸਤ ਵੀ ਕਰਾਂਗਾ। ਇਨ੍ਹਾਂ ਸਾਰੀਆਂ ਗੱਲਾਂ ਨੂੰ ਕਹਿਣ ਦੀ ਮੈਂ ਇਜ਼ਾਜਤ ਲਵਾਂਗਾ।

ਗਵਰਨਰ ਸਾਹਿਬ ਨੇ ਜੋ ਪਹਿਲੀ ਗੱਲ ਕੀਤੀ ਹੈ, ਉਹ ਸੂਬੇ ਦੀ ਸ਼ਾਂਤੀ ਅਤੇ ਸਦਭਾਵਨਾ ਦੀ ਗੱਲ ਕੀਤੀ ਹੈ। ਮੈਂ ਉਨ੍ਹਾਂ ਦੀ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹਾਂ। ਪਿਛਲੇ 15-20 ਸਾਲਾਂ ਦਾ ਦੁਖਾਂਤ ਪੰਜਾਬ ਨੇ ਹੰਢਾਇਆ ਹੈ ਮੇਰੇ ਲੀਡਰ ਦੀ ਚੇਤਨਾ ਅਤੇ ਉਨ੍ਹਾਂ ਦੇ ਯਤਨਾ ਸਦਕਾ ਹੀ ਇਹ ਸਦਭਾਵਨਾ ਵਧੀ ਹੈ। ਇਸ ਦੇ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ।

ਪਲੈਨਿੰਗ ਦੇ ਪੱਖ ਤੋਂ ਵੀ ਇਸ ਅਰਸੇ ਦੌਰਾਨ ਮੇਰੀ ਸਰਕਾਰ ਨੇ ਬਹੁਤ ਪ੍ਰਾਪਤੀਆਂ ਕੀਤੀਆਂ ਹਨ। ਮੇਰੇ ਲਈ ਇਹ ਬੜੇ ਮਾਣ ਵਾਲੀ ਗੱਲ ਹੈ। ਮੈਂ ਥੋੜ੍ਹੇ ਸ਼ਬਦਾਂ ਵਿਚ ਆਪਣੀ ਗੱਲ ਦੱਸਣ ਦਾ ਯਤਨ ਕਰਾਂਗਾ ਭਾਵੇਂ ਕਿ ਮੇਰੇ ਸਾਥੀਆਂ ਨੇ ਮੇਰੇ ਤੋਂ ਪਹਿਲਾਂ ਵੀ ਇਹ ਗੱਲਾਂ ਕਹਿਣ ਦਾ ਯਤਨ ਕੀਤਾ ਹੈ। ਮੈਂ ਇਹ ਗੱਲ ਕਹਿਣ ਤੋਂ ਨਹੀਂ ਝਿਜਕਾਂਗਾ ਕਿ ਸਾਡੀਆਂ ਇਨ੍ਹਾਂ 4 ਸਾਲਾਂ ਦੀਆਂ ਪ੍ਰਾਪਤੀਆਂ ਕਾਂਗਰਸ ਦੇ ਪਿਛਲੇ 40 ਸਾਲਾਂ ਦੀਆਂ ਪ੍ਰਾਪਤੀਆਂ ਨੂੰ ਮਾਤ ਪਾ ਗਈਆਂ ਹਨ। ਇਸ ਸਬੰਧ ਵਿਚ ਮੇਰੇ ਸਾਥੀਆਂ ਨੇ ਜਿਹੜੇ ਅੰਕੜੇ ਇਥੇ ਦਿੱਤੇ ਹਨ, ਉਨ੍ਹਾਂ ਦੀ ਦੁਬਾਰਾ ਗੱਲ ਕਰਕੇ ਮੈਂ ਟਾਈਮ ਵੇਸਟ ਨਹੀਂ ਕਰਨਾ ਚਾਹੁੰਦਾ। ਮੈਂ ਕੋਆਪ੍ਰੇਟਿਵ ਮਹਿਕਮੇ ਦੀ ਗੱਲ ਜ਼ਰੂਰ ਕਰਨੀ ਚਾਹੁੰਦਾ ਹਾਂ। 4 ਸਾਲ ਪਹਿਲਾਂ ਕਿਸਾਨ ਦੀ ਹਾਲਤ ਬਹੁਤ ਮੰਦੀ ਸੀ। ਕਿਸਾਨ ਬੈਂਕਾਂ/ਕੋਆਪ੍ਰੇਟਿਵ ਮਹਿਕਮਿਆਂ ਦਾ ਕਰਜ਼ਾ ਨਹੀਂ ਸੀ ਮੋੜ ਸਕਦਾ। ਜੇ ਉਸ ਦਾ 10 ਰੁਪਏ ਦਾ ਕਰਜ਼ਾ ਹੁੰਦਾ ਸੀ ਤਾਂ ਉਸਨੂੰ 4-5 ਸਾਲਾਂ ਬਾਦ ਵਿਆਜ ਦਰ ਵਿਆਜ ਲੱਗ ਕੇ 100 ਰੁਪਿਆ ਵਾਪਸ ਕਰਨਾ ਪੈਂਦਾ ਸੀ। ਸਾਨੂੰ ਇਸ ਗੱਲ ਦਾ ਮਾਣ ਹੈ ਕਿ ਮੁੱਖ ਮੰਤਰੀ ਜੀ ਦੀ ਰਹਿਨੁਮਾਈ ਹੇਠ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜਿੰਨਾ ਪੈਸਾ ਕਿਸਾਨ ਨੇ ਕਰਜ਼ਾ ਲਿਆ ਹੈ, ਤਕਰੀਬਨ ਉਨਾਂ ਹੀ ਉਸ ਨੂੰ ਵਾਪਸ ਕਰਨਾ ਪੈਣਾ ਹੈ। ਉਸ ਨੂੰ ਹੁਣ ਵਿਆਜ ਦਰ ਵਿਆਜ ਨਹੀਂ ਦੇਣਾ ਪਵੇਗਾ। ਇਸ ਗੱਲ ਦੇ ਲਈ ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਮੁੱਖ ਮੰਤਰੀ ਜੀ ਨੇ ਮਲੋਟ ਹਲਕੇ ਵਿਚ ਇਕ ਨਵੀਂ ਸ਼ੂਗਰ ਮਿੱਲ ਲਾਈ ਹੈ। ਉਹ ਇਲਾਕਾ ਸੇਮ

[ਕੈਪਟਨ ਬਲਬੀਰ ਸਿੰਘ ਬਾਠ]

ਦੀ ਮਾਰ ਹੇਠ ਆਇਆ ਹੋਇਆ ਸੀ । ਮੁੱਖ ਮੰਤਰੀ ਜੀ ਨੇ ਉਸ ਇਲਾਕੇ ਵਿਚ ਸ਼ੂਗਰ ਮਿੱਲ ਲਾ ਕੇ ਉਥੇ ਦੇ ਕਿਸਾਨਾਂ ਨੂੰ ਰਾਹਤ ਦੇਣ ਦਾ ਯਤਨ ਕੀਤਾ ਹੈ । ਇਸ ਤੋਂ ਇਲਾਵਾ ਪੰਜਾਬ ਵਿਚ ਰਾਈਸ ਮਿੱਲਾਂ ਕੋਰੀਅਨ ਟੈਕਨਾਲੋਜੀ ਦੀ ਤਰਜ਼ ਤੇ ਲਗਾਈਆਂ ਜਾ ਰਹੀਆਂ ਹਨ । ਇਸ ਨਾਲ ਵੀ ਸਾਰੇ ਲੋਕਾਂ ਨੂੰ ਬਹੁਤ ਫਾਇਦਾ ਹੋਵੇਗਾ ।

ਇਸ ਤੋਂ ਬਾਦ ਮੈਂ ਜੰਗਲਾਤ ਦੀ ਗੱਲ ਕਰਨ ਦੀ ਇਜਾਜ਼ਤ ਲੈਣੀ ਚਾਹੁੰਦਾ ਹਾਂ । ਸਾਡੇ ਪੰਜਾਬ ਦੀ ਧਰਤੀ ਦਾ ਤਕਰੀਬਨ 6ਵਾਂ ਹਿਸਾ ਜੰਗਲਾਤ ਥੱਲੇ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਇਹ ਰਕਬਾ ਬਹੁਤ ਘੱਟ ਹੈ ਕਿਉਂਕਿ ਆਬਾਦੀ ਬਹੁਤ ਵਧ ਰਹੀ ਹੈ ਅਤੇ ਆਬਾਦੀ ਵਧਣ ਨਾਲ ਜੰਗਲਾਤ ਦੀ ਨਜਾਇਜ਼ ਕਟਾਈ ਵੀ ਵੱਡੇ ਪੱਧਰ ਤੇ ਹੋ ਰਹੀ ਹੈ । ਇਸ ਦੀ ਰੋਕਥਾਮ ਕਰਨ ਲਈ ਯਤਨ ਕਰਨੇ ਚਾਹੀਦੇ ਹਨ । ਲੋਕਾਂ ਨੇ ਆਪਣੇ ਨਿੱਜੀ ਜੰਗਲਾਤ ਪੈਦਾ ਕਰਕੇ ਪੰਜਾਬ ਦੇ ਵਾਤਾਵਰਨ ਨੂੰ ਚੰਗਾ ਬਣਾਉਣ ਦਾ ਯਤਨ ਕੀਤਾ ਹੈ । ਮੈਂ ਇਕ ਹੋਰ ਗੱਲ ਵੱਲ ਵੀ ਧਿਆਨ ਦਿਵਾਉਣਾ ਚਾਹੁੰਦਾ ਹਾਂ । ਜੰਗਲਾਤ ਸਬੰਧੀ ਜਿਹੜੀ ਸਦੀਆਂ ਪੁਰਾਣੀ ਪਾਲਿਸੀ ਹੈ, ਉਸ ਵਿਚ ਕੁਝ ਸੁਧਾਰ ਕਰਨਾ ਪਵੇਗਾ । ਇਸ ਦੀ ਸੰਭਾਲ ਦੀ ਜ਼ਿੰਮੇਵਾਰੀ ਸਬੰਧਿਤ ਮਹਿਕਮੇ ਦੀ ਹੋਣੀ ਚਾਹੀਦੀ ਹੈ । ਜੇ ਸੜਕਾਂ ਦੇ ਕੰਢਿਆਂ ਤੇ ਜੰਗਲਾਤ ਲੱਗੇ ਹਨ ਤਾਂ ਉਸ ਦੀ ਸੰਭਾਲ ਦੀ ਜ਼ਿੰਮੇਵਾਰੀ ਸੜਕ ਮਹਿਕਮੇ ਦੀ ਹੋਣੀ ਚਾਹੀਦੀ ਹੈ ਅਤੇ ਜੇ ਉਹ ਨਹਿਰਾਂ ਦੇ ਕੰਢਿਆਂ ਤੇ ਹਨ ਤਾਂ ਉਸ ਦੀ ਜ਼ਿੰਮੇਵਾਰੀ ਨਹਿਰ ਮਹਿਕਮੇ ਦੀ ਹੋਣੀ ਚਾਹੀਦੀ ਹੈ ।

ਇਸ ਤੋਂ ਅੱਗੇ ਮੈਂ ਆਬਾਦੀ ਦੀ ਗੱਲ ਕਰਨ ਦੀ ਇਜਾਜ਼ਤ ਲੈਂਦਾ ਹਾਂ । ਲਗਾਤਾਰ ਵੱਧ ਰਹੀ ਆਬਾਦੀ ਇਕ ਚਿੰਤਾ ਦਾ ਵਿਸ਼ਾ ਹੈ । ਸਾਡੀ ਨਾ ਤਾਂ ਕੋਈ ਨੈਸ਼ਨਲ ਪਾਲਿਸੀ ਹੈ ਅਤੇ ਨਾ ਹੀ ਕੋਈ ਸਟੇਟ ਲੈਵਲ ਤੇ ਪਾਲਿਸੀ ਅਖਤਿਆਰ ਕੀਤੀ ਗਈ ਹੈ । ਮੈਂ ਪੂਰੇ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਰੀਆਂ ਪਾਰਟੀਆਂ ਨੂੰ ਮਿਲ ਬੈਠ ਕੇ ਇਸ ਮਸਲੇ ਤੇ ਵਿਚਾਰ ਕਰਨਾ ਚਾਹੀਦਾ ਹੈ ਅਤੇ ਇਸ ਸਬੰਧੀ ਜ਼ਰੂਰ ਕੋਈ ਨਾ ਕੋਈ ਫੈਸਲਾ ਲੈਣਾ ਚਾਹੀਦਾ ਹੈ ।

ਮੇਰੇ ਸਾਥੀ ਸਰਦਾਰ ਮੱਖਣ ਸਿੰਘ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਪੰਜਾਬ ਵਿਚ ਬਾਹਰ ਤੋਂ ਲੇਬਰ ਕਲਾਸ ਦਾ ਹਮਲਾ ਹੋ ਰਿਹਾ ਹੈ । ਜਿਸ ਤਰੀਕੇ ਨਾਲ ਧੜਾ-ਧੜ ਬਾਹਰੋਂ ਲੇਬਰ ਇਥੇ ਆ ਰਹੀ ਹੈ, ਉਹ ਇਕ ਹਮਲੇ ਦੇ ਬਰਾਬਰ ਹੀ ਹੈ । ਇਸ ਬਾਰੇ ਮੇਰਾ ਇਕ ਸਵਾਲ ਵੀ ਸੀ ਪਰ ਮੈਨੂੰ ਉਸ ਦੇ ਵਾਸਤੇ ਸਮਾਂ ਨਹੀਂ ਮਿਲਿਆ । ਲੇਬਰ ਦੀ ਇਥੇ ਪੰਜਾਬ ਵਿੱਚ ਆਉਣ ਤੇ ਪਾਬੰਦੀ ਨਹੀਂ ਹੋਣੀ ਚਾਹੀਦੀ ਪਰ ਉਨ੍ਹਾਂ ਨੂੰ ਸਾਡੇ ਸੂਬੇ ਦੇ ਵਿੱਚ ਵੋਟ ਪਾਉਣ ਦਾ ਰਾਈਟ ਨਹੀਂ ਹੋਣਾ ਚਾਹੀਦਾ । ਇਸ ਨਾਲ ਸਾਡਾ ਜਿਹੜਾ ਸੋਸ਼ਲ ਵਾਤਾਵਰਨ ਹੈ, ਉਸ ਤੇ ਮਾੜਾ ਅਸਰ ਪੈਂਦਾ ਹੈ । ਇਨ੍ਹਾਂ ਗੱਲਾਂ ਤੇ ਵਿਚਾਰ ਹੋਣਾ ਬਹੁਤ ਲਾਜ਼ਮੀ ਹੈ ਜੋ ਕਿ ਅੱਜ ਸਾਡੇ ਸਾਰਿਆਂ ਵਾਸਤੇ ਚਿੰਤਾ ਦਾ ਵਿਸ਼ਾ ਹੈ ।

ਮੈਂ ਬੜੇ ਹੀ ਮਾਣ ਦੇ ਨਾਲ ਇਰੀਗੇਸ਼ਨ ਅਤੇ ਪਾਵਰ ਦੀ ਗੱਲ ਕਰਨ ਲੱਗਾ ਹਾਂ ਕਿਉਂਕਿ ਇਸ ਖੇਤਰ ਦੇ ਵਿੱਚ ਸਾਡੀ ਸਰਕਾਰ ਦੀਆਂ ਬਹੁਤ ਵੱਡੀਆਂ ਪ੍ਰਾਪਤੀਆਂ ਹਨ । ਹੁਣੇ ਹੀ ਥੋੜ੍ਹੇ ਦਿਨ ਪਹਿਲਾਂ ਸਾਡੇ ਦੇਸ਼ ਦੇ ਪ੍ਰਾਈਮ ਮਨਿਸਟਰ ਸਾਹਿਬ ਨੇ ਰਣਜੀਤ ਸਾਗਰ ਡੈਮ ਦਾ ਉਦਘਾਟਨ ਕੀਤਾ ਹੈ ਔਰ ਨਾਲ ਹੀ ਸ਼ਾਹਪੁਰ ਕੰਡੀ ਡੈਮ ਬਣਾਉਣ ਦਾ ਵੀ ਵਾਅਦਾ ਕੀਤਾ ਹੈ । ਇਸ ਦੇ ਨਾਲ ਹੀ ਉਥੇ ਯੂ.ਬੀ.ਡੀ.ਸੀ. ਸਿਸਟਮ ਜਿਹੜਾ ਕਿ ਬਿਲਕੁਲ ਨਾਕਸ ਹੋ ਚੁੱਕਾ ਸੀ, ਉਸ ਦੇ ਲਈ ਢਾਈ ਤਿੰਨ ਸੌ ਕਰੋੜ ਰੁਪਿਆ ਸਾਡੇ ਲੀਡਰ ਆਫ ਦੀ ਹਾਊਸ, ਲੀਡਰ ਆਫ ਦੀ ਪਾਰਟੀ ਨੇ ਦੇਣ ਦਾ ਬੰਦੋਬਸਤ ਕੀਤਾ ਹੈ । ਇਸ ਨਾਲ ਹੁਣ ਲੋਕ ਬੱਚ ਜਾਣਗੇ ਔਰ ਜਿਹੜਾ ਪਾਣੀ

ਫ਼ਜ਼ੂਲ ਪਾਕਿਸਤਾਨ ਨੂੰ ਜਾ ਰਿਹਾ ਹੈ, ਉਹ ਵੀ ਬੰਦ ਹੋਵੇਗਾ । ਸਾਡੇ ਵਾਸਤੇ ਇਹ ਬਹੁਤ ਵਧਾਈ ਦੀ ਗੱਲ ਹੈ ।

**ਸ੍ਰੀ ਡਿਪਟੀ ਸਪੀਕਰ :** ਕਿਰਪਾ ਕਰਕੇ ਵਾਈਂਡ-ਅੱਪ ਕਰੋ ਜੀ ।

**ਕੈਪਟਨ ਬਲਬੀਰ ਸਿੰਘ ਬਾਠ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿ ਕੇ ਸਮਾਪਤ ਕਰ ਦਿਆਂਗਾ ਜਦੋਂ ਮੈਂ ਐਕਸਾਈਜ਼ ਐਂਡ ਟੈਕਸੇਸ਼ਨ ਦੀ ਗੱਲ ਕਰ ਰਿਹਾ ਹਾਂ ਤਾਂ ਮੈਂ ਇਸ ਵਾਸਤੇ ਇਸ ਮਹਿਕਮੇ ਦੇ ਬਹੁਤ ਹੀ ਹੋਣਹਾਰ ਨੌਜਵਾਨ ਮਨਿਸਟਰ ਸਰਦਾਰ ਆਦੇਸ਼ ਪ੍ਰਤਾਪ ਸਿੰਘ ਜੀ ਨੂੰ ਵਧਾਈ ਦਿੱਤੇ ਬਗੈਰ ਨਹੀਂ ਰਹਿ ਸਕਦਾ ਜਿਨ੍ਹਾਂ ਨੇ ਇਸ ਮਹਿਕਮੇ ਦੀ ਆਮਦਨ ਨੂੰ ਤਕਰੀਬਨ 2818 ਕਰੋੜ ਰੁਪਏ ਤੋਂ 3560 ਕਰੋੜ ਰੁਪਏ ਤੱਕ ਵਧਾ ਲਿਆ ਹੈ । ਲਗਭਗ 750 ਕਰੋੜ ਰੁਪਏ ਦਾ ਵਾਧਾ ਕੀਤਾ ਹੈ ਜਿਸ ਨਾਲ ਪੰਜਾਬ ਦੇ ਖਜ਼ਾਨੇ ਵਿੱਚ ਕਾਫੀ ਵਾਧਾ ਹੋਇਆ ਹੈ । ਮੈਂ ਉਨ੍ਹਾਂ ਦੇ ਇਨ੍ਹਾਂ ਯਤਨਾਂ ਸਦਕਾ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੇ ਲੋਕ ਟੈਕਸ ਦੇਣ ਦੇ ਆਦੀ ਨਹੀਂ । ਸਾਨੂੰ ਇਸ ਦੇ ਬਾਰੇ ਵੀ ਲੋਕ ਚੇਤਨਾ ਪੈਦਾ ਕਰਨੀ ਜ਼ਰੂਰੀ ਹੈ ।

ਡਿਫੈਂਸ ਬਾਰੇ ਗੱਲ ਕਰਕੇ ਮੈਂ ਖਤਮ ਕਰ ਦਿਆਂਗਾ । ਡਿਪਟੀ ਸਪੀਕਰ ਸਾਹਿਬ, ਫੌਜੀ ਭਰਾਵਾਂ ਲਈ 13% ਕੋਟਾ ਲਾਜ਼ਮੀ ਨੌਕਰੀਆਂ ਵਿੱਚ ਰਾਖਵਾਂ ਹੈ ਪਰੰਤੂ ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਨੂੰ ਇਹ ਪੂਰਾ ਨਹੀਂ ਮਿਲ ਰਿਹਾ । ਇਹ ਕੋਟਾ ਸਖਤੀ ਨਾਲ ਲਾਗੂ ਨਹੀ ਕੀਤਾ ਜਾ ਰਿਹਾ ਹੈ । ਇਹ ਲਾਗੂ ਹੋਣਾ ਚਾਹੀਦਾ ਹੈ । ਪੰਜਾਬ ਦੀ ਰੁੜ੍ਹਦੀ ਜਵਾਨੀ ਨੂੰ ਬਚਾਉਣ ਦਾ ਸਾਡੀ ਸਰਕਾਰ ਨੇ ਯਤਨ ਕੀਤਾ ਹੈ । ਮੈਂ ਇਸ ਗੱਲ ਲਈ ਵੀ ਸਰਕਾਰ ਨੂੰ ਐਪਰੀਸ਼ੀਏਟ ਕਰਦਾ ਹਾਂ । ਆਖਿਰ ਦੇ ਵਿੱਚ ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਵੱਲੋਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਜੋ ਮਤਾ ਲਿਆਂਦਾ ਹੈ ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਨਾਲ ਹੀ ਅੰਤ ਵਿੱਚ ਮੈਂ ਆਪਣੇ ਇਲਾਕੇ ਦੀ ਇੱਕ ਅੱਧੀ ਗੱਲ ਕਰਾਂਗਾ ਕਿ ਮੇਰੇ ਹਲਕੇ ਵਿੱਚ ਦਰਿਆ ਬਿਆਸ ਨੂੰ ਜੋ ਕਿ ਬਹੁਤ ਜ਼ਰੂਰੀ ਸੀ ਉਸ ਤੇ ਪੁੱਲ ਬਣਾ ਕੇ ਸਰਕਾਰ ਨੇ ਠੱਲ ਪਾਈ ਹੈ । ਸਾਡੇ ਇਲਾਕੇ ਦੀ ਇਹ ਬਹੁਤ ਲੰਮੇ ਸਮੇਂ ਤੋਂ ਪੁਰਾਣੀ ਮੰਗ ਸੀ ਜੋ ਕਿ ਲਟਕਦੀ ਆ ਰਹੀ ਸੀ ਔਰ ਸਾਡੇ ਹਸਪਤਾਲ ਬਣਾਉਣ ਵਾਸਤੇ ਵੀ ਪੈਸੇ ਮਿਲ ਗਏ ਹਨ । ਮੈਂ ਇਨ੍ਹਾਂ ਗੱਲਾਂ ਵਾਸਤੇ ਮਾਨਯੋਗ ਬਾਦਲ ਸਾਹਿਬ ਦਾ ਰਿਣੀ ਹਾਂ ਅਤੇ ਅੰਤ ਵਿੱਚ ਜੋ ਮਤਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਇਸ ਹਾਊਸ ਵਿੱਚ ਰੱਖਿਆ ਹੈ, ਮੈਂ ਉਸ ਦੀ ਫਿਰ ਪ੍ਰੋੜਤਾ ਕਰਦਾ ਹਾਂ ।

**श्रीमती लक्ष्मी कांता चावला (अमृतसर केन्द्रीय)** : उपाध्यक्ष महोदय जी, धन्यवाद । मैं इस सदन में राज्यपाल जी के भाषण पर कुछ बातें करना चाहती हूं और सब से पहले ला एण्ड आर्डर पर बात करना चाहती हूं । अच्छा हुआ है कि मुख्य मंत्री जी ने मेरे बोलने से पहले ही अपनी कलम उठा ली है । इस में कोई शक नही कि पंजाब में सामाजिक सदभावना है । यह भी ठीक है कि पंजाब में उन्नति हुई है और पंजाब में खेती ब्यापार और उद्योग बढ़ा है, (थपिंग) लेकिन अगर कोई यह कहे कि पंजाब में कानून व्यवस्था अच्छी है, आंतकवाद नहीं आयेगा, ईश्वर करे कभी भी न आए, लेकिन आम आदमी की हालत अच्छी नहीं है । 22 अगस्त, 2000 को सी.एस. अमृतसर आये । 13 केस उनके सामने रखे । डी.जी.पी. पंजाब वहां आये । 9 केस उनके सामने रखे ।

[श्रीमती लक्ष्मी कांता चावला]

नवंबर-दिसंबर में गवर्नर साहिब आये, 22 केस उनके सामने रखे गये । जितनी मर्जी पुकार कर लो परन्तु हालात में कोई अंतर नहीं है । सी.एम. साहिब आप को जान कर दुख होगा कि जो व्यक्ति गवर्नर साहिब के सामने पेश हुआ था, बाद में उसके खिलाफ दो केस और बना दिये । एक अफसर घर आकर कह गया कि गवर्नर साहिब को शिकायत क्यों की थी । अमृतसर में 14 महीने में 129 कत्ल हुए । मेरे तारा अंकित प्रश्न को बिना तारा प्रश्न में बदल दिया गया कि हाऊस में इस बात का जिक्र न हो । पंजाब में 300 बच्चे लापता है । मैं बार बार कह रही हूं कि एक ऐसा सैल बनाया जाये जो ऐसे लोगों को ढूंढे ।

लुधियाना में बच्चों की लाशें उठाई गयीं । अमृतसर, मोगा, कोटकपूरा, जालंधर, आदमपुर में बच्चों की लाशें उठाई गयीं परन्तु बड़े दुख से कहना पड़ता है कि मुख्य मंत्री जी ने जिस अफसर को कानुन व्यवस्था का मालिक बनाया हुआ है, गृह सचिव, वह कह रहा है कि ਜੇਕਰ ਮਾਪੇ ਆਪਣੇ ਬੱਚਿਆ ਨੂੰ ਨਹੀਂ ਸੰਭਾਲ ਸਕਦੇ ਤਾਂ ਅਸੀਂ ਕਿਵੇਂ ਲੱਭ ਕੇ ਲਿਆਈਏ ।" 18 सितंबर को सी.ऐम. साहिब खडूर साहिब गये थे । वहां मैं पत्र देकर आई थी कि इस अफसर से मुझे खतरा है । कहीं वो उठवा न ले । आंतकवाद के बाद पंजाब में 854 लोग मारे गये हैं जो बड़ा आंकड़ा है । मैं दर्द भरी प्रार्थना करती हूं और आप की राजनीतिक मजबूरियां समझती हूं, जो अफसर अपनी बुद्धि से काम करे उसे ही हमारे शहर में लगाया जाए । ऐसा अफसर न दीजिये जो किसी के लिहाज से काम करता हो । वह मेरे ही लिहाज से क्यों न काम करता हो, उसको वापस चंडीगढ़ बुला लीजिए । शहर में पांच पांच सीनीयर अफसर हों, एस.एस.पी. हो, डी.जी.पी. हों और रोज कत्ल हों, लड़कियां अगवा हों, ऐसे हालात आज हैं । एक इन्सपैक्टर दिल्ली से एक नव-विवाहिता को उठा लाया और उस पर 109 का केस डाल दिया जो कि अवारा गर्दी का होता है । उसको आपके सामने पेश भी किया गया था पर दुख की बात है कि उसको ही तरक्की देकर कोतवाली में एस.एच.ओ. लगा दिया है जो कि सिटी का 25% भाग कंट्रोल करता है । एक बच्चा मर जाये तो उसका पता न चला हो, कोई बात नहीं है । अगर जिस अफसर के कार्यकाल में अनेक बच्चे मार दिये जायें तो वह अफसर हमें क्यों अच्छा लगता है । पुलिस केबल टी.वी. पर खबर देती है कि 4000 या 5000 मिली लीटर शराब पकड़ी गयी । यह कितनी बहादुरी का काम है, आप जान सकते हैं । अफीम पकड़ी जाती है, वो

कहां जाती है, कहां साड़ी फूंकी जाती है, कुछ पता नहीं चलता । मैं कहती हूं कि अफीम पकड़ी नही जाती, डाली जाती है । जब सुबह स्टाफ जाने लगता है तो थानेदार कहता है कि फलाने पर छुरी डालनी है, उस पर अफीम डालनी है, समैक डालनी है । यह पकड़े नहीं जाते, पाई जाती है । डिप्टी स्पीकर साहिब, आज भंग कौन नहीं पीता । अमृतसर की एक औरत को पकड़ा गया और उस पर एक बाल्टी भंग डाली गई जब भंग उस के पास ही नहीं मिली तो थाने से भेज दी । जो थानेदार उसको पकड़ने के लिए उसके घर गया, वह 4500 रुपए उसके घर से उठा लाया और उसने उस औरत के ऊपर ड्रग एक्ट के अधीन केस दर्ज कर लिया। हाई कोर्ट में भी उसकी जमानत नहीं हो सकी । मुख्य मंत्री जी यह वह छलनी है जिस में से मोटे मोटे निकलते हैं और छोटे छोटे पकड़े जाते हैं । भंग तो शिव रात्री पर मन्दिरों में पी जाती है और भी कई अवसरों पर पी जाती है । मैं नाम नहीं लेना चाहती । नहीं तो कईयों की भावना को ठेस पहुंच सकती है क्योंकि इन की भावना को ठेस भी जल्दी पहुंचती है । उस औरत पर एक बाल्टी भंग डाल दी गई ।

इस के आगे मैं सड़कों के बारे में कहना चाहती हूं । सड़क दुर्घटना में इतने आदमी मरते हैं जितने आंतकवाद के समय में मरते थे । यहां अगर कोई प्रश्न दिया जाता है तो उस को रद्द कर दिया जाता है या उस को पोस्टपोन कर दिया जाता है या एक्सटैंशन दे दी जाती है । यह जो कूड़ा छुपाया जाता है, यह ज्यादा बलास्ट करता है । मेरे कहने का मतलब है कि जो आतंकवादी पीड़ित परिवार है, उनसे ज्यादा सुविधाएं उनको दी गई हैं जो कभी आतंकवादी के साथी थे । जिस के चार बेटे मारे गए उसके परिवार को तो 2500 रुपए पेंशन दी गई, जिस के चार बेटे मारे गए उस के पोतरे को चपड़ासी या पीयन की नौकरी दे दी गई । लेकिन जो आतंकवाद के कारण खुद जेल में रहा जब वह छुट कर आया तो उसको पी.सी.एस. या डी.एस.पी. लगा दिया गया । पी.सी.एस. जो अफसर है वह आई.ए.एस. बनेगा और जो डी.एस.पी. है वह डी.आई.जी. तक जाएगा । जिनके चार चार बेटे मारे गए उनके बच्चों को चपड़ासी की नौकरी दी जाती है क्योंकि उनकी पोलिटीकल बैकगरांउड नहीं होती

शिक्षा के बारे में एक बात कहना चाहती हूं । यह ठीक है कि स्कूलों के लिए हमें पैसे मिल गए हैं और कमरे भी बना दिये गए है । कम से कम मेरी कंस्टीचूऐंसी में अब कोई बच्चा सड़क पर नहीं बैठेगा । मगर मेरी

[श्रीमती लक्ष्मी कांता चावला]

बेनती है कि जो उन स्कूलों के टीचर हैं, उनको कभी जन गणना के लिए, कभी 26 जनवरी की रौनक बढ़ाने के लिए और कभी अगर कोई जलियां वाले बाग में श्रद्धांजलि भेंट करने आ रहा है तो वहां रौनक बढ़ाने के लिए जाना पड़ता है । जब बच्चों के पास अध्यापक नहीं रहेंगे तो वह पढ़ नही सकेंगे । 28 फरवरी तक टीचर्ज बच्चों के पास स्कूलों में नहीं रहे । मेरी प्रार्थना है कि टीचर्ज और बच्चों को इक्कठे रहने दिया जाए ताकि बच्चों की पंढ़ाई हो सके अगर ऐसे कामों के लिए हमें आदमी चाहिए तो हमारे पास बेकारों की फौज है, रिटायरीज है, उनको इस काम पर लगाया जाना चाहिए । इस से उनको काम मिल जाएगा और स्कूलों में टीचर्ज और दफतरों में कर्मचारी हाजिर रहेंगे ।

यह ठीक है कि पंजाब में जात-पात नहीं है और लोगों में भेद-भाव नहीं है लेकिन शहरों और ग्रामों में अंतर जरूर है । शहरों में लोगों को चुंगी टैक्स, सेल्ज टैक्स देना पड़ता है । बार बार कहने के बावजूद भी चुंगी में ठेकेदारी सिसटम खत्म नहीं किया गया । ई.टी.ओ., डी.टी.ओ. अलग तंग करते हैं । जब कोई अफसर आ जाता है, या रैली होती है तो फोन आ जाता है कि इतनी बसों को रोक लो, इतने ट्रक रोक लिए जाएं और इतनी कारें रोक लो । जनता की आजादी कहां से आएगी । अगर कोई अपने बच्चों के साथ घूमने जा रहा है, उस की मर्जी नहीं । वह अपनी कार नहीं देनी चाहता । थानेदार की डियूटी लगा दी कि 10 कारें जा रही हैं, उनको रोक लिया जाए, ऊपर से आर्डर आए हैं । मुख्य मंत्री जी, जनता को आजादी से रहने दीजिए ।

आज शहर का व्यापारी बहुत दुखी है । आपने टैक्स में रिलीफ दी है, अच्छा किया । यह सुखद कदम है । व्यापारियों के साथ शहर में इस तरह व्यवहार किया जाता है जैसे वह चोर है । इन व्यापारियों के सिर पर पंजाब चल रहा है । जितने लंगर लगते हैं, जितने धार्मिक कार्य होते हैं, जितनी शोभा यात्राऐं निकलती है, यह सब टैक्सों के बल पर ही होते है । सरकार को जितने इलैक्शन के लिए चंदे मिलते हैं, विरोधी पार्टियों को चंदे के लिए पैसे मिलते हैं, और राजनीतिक लोगों को चंदे मिलते हैं या सेवा सोसाईटीयें जो है, वह व्यापारी ही चलाते हैं । उन्होंने हमें वोट दिया है इनकम टैक्स तो आप के अधिकार में नहीं है मगर जब डी.टी.ओ. या ई.टी.ओ. शहर में निकलते हैं तब कोई शिष्टाचार काम नहीं करता, कोई व्यवहार काम नहीं करता, कोई कानून

काम नहीं करता और दुकानें बंद हो जाती हैं । कृपया ई.टी.ओ. और डी.टी.ओ. के यहां पर भी रेड करवाएं कि उनकी आमदन से अधिक कितनी प्रापर्टी है । यह जरूर पता करो ।

समय का ख्याल रखती हुई अंत में मैं यह कहूंगी कि अमृतसर में बस स्टैंड बनाने का प्रामिस 27 मार्च, 1997 को किया गया था । अमृतसर में गंदा नाला ढ़कने के लिए भी साढ़े तीन करोड़ रुपए पहली सरकार के समय में लगवाया था मगर अब तक कोई पैसा नहीं मिला । गंदा नाला भी इस इलाके में है जिस को गुरु राम दास जी का पुराना अमृतसर कहते हैं । आप चाहे पाल्यूशन कंट्रोल बोर्ड बना लें मगर जब तक सीवरेज और गंदे नाले निकलते रहेंगे तब तक इस का कोई फायदा नहीं । इस लिए अमृतसर में इस तरफ ध्यान दिया जाए । मैंने इस प्रश्न को बार बार दिया मगर स्पीकर साहिब ने हर बार रद्द कर दिया कि मन्त्रीयों का बिजली का बिल कितना है । मेरी प्रार्थना है कि चाहे हर मन्त्री की तनखाह एक-एक लाख कर दें मगर वह अपना बिल खुद दें । अब तो वित्त विभाग ने भी कह दिया है कि 12 करोड़ बिजली का बिल आया है । अगर यह 12 करोड़ अमृतसर में गंदे नाले और बस स्टैंड पर लग जाए तो सारा काम हो सकता है ।

धन्यवाद ।

**ਸ੍ਰੀ ਜਗਦੀਸ਼ ਸਾਹਨੀ (ਬਟਾਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ । ਜਿਹੜਾ ਮਤਾ ਮਨਪ੍ਰੀਤ ਜੀ ਨੇ ਮਾਨਯੋਗ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਕਰਨ ਬਾਰੇ ਰੱਖਿਆ ਹੈ, ਮੈਂ ਉਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸਾਲ 1997 ਵਿੱਚ ਹੋਂਦ ਵਿੱਚ ਆਈ । ਇਸ ਸਰਕਾਰ ਨੇ ਹੋਂਦ ਵਿੱਚ ਆਉਂਦਿਆਂ ਹੀ ਸਭ ਤੋਂ ਵੱਡੀ ਚੀਜ਼ ਜਿਹੜੀ ਕੀਤੀ ਹੈ, ਉਹ ਹੈ ਸਥਾਈ ਸ਼ਾਂਤੀ ਅੌਰ ਆਤਮ ਸਨਮਾਨ ਦੀ ਬਹਾਲੀ । ਇਸ ਬਾਰੇ ਕਿਸੇ ਨੇ ਸੋਚਿਆ ਨਹੀਂ । ਡਿਪਟੀ ਸਪੀਕਰ ਸਾਹਿਬ, ਸਮੇਂ ਨੇ ਜੋ ਹਾਲਤ ਬਣਾ ਦਿੱਤੀ ਹੈ, ਉਸ ਨਾਲ ਪੰਜਾਬੀ ਸਪੀਕਿੰਗ ਇਨਸਾਨ ਹਿੰਦੁਸਤਾਨ ਦੇ ਕਿਸੇ ਵੀ ਕੋਨੇ ਵਿੱਚ ਖੜ੍ਹਦਾ ਸੀ ਤਾਂ ਉਸ ਨੂੰ ਨਫਰਤ ਦੀ ਨਿਗਾਹ ਨਾਲ ਦੇਖਿਆ ਜਾਂਦਾ ਸੀ । ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਆਪਣੀ ਮਿਹਨਤ ਅਤੇ ਸੂਝ ਬੂਝ ਨਾਲ ਇੱਕ ਐਸਾ ਮਾਹੌਲ ਪੈਦਾ ਕੀਤਾ ਕਿ ਪੰਜਾਬੀਆਂ ਦੀ ਖੋਈ ਹੋਈ ਪ੍ਰਤਿਸ਼ਠਾ ਬਹਾਲ ਹੋਈ ਹੈ । ਪਾਰਟੀਕੁਲਰਲੀ ਅਸੀਂ ਕਹਿ ਸਕਦੇ ਹਾਂ ਕਿ ਅੱਜ ਪੰਜਾਬੀ ਜਿੱਥੇ ਵੀ ਜਾਂਦਾ ਹੈ, ਉਸ ਨੂੰ ਉਹੀ ਇੱਜ਼ਤ ਤੇ ਮਾਣ ਮਿਲਦਾ ਹੈ ਜਿਹੜਾ ਪਹਿਲਾਂ ਸੀ । ਅੱਜ ਅਸੀਂ ਵਿਕਾਸ ਵੱਲ ਅੱਗੇ ਵੱਧ ਰਹੇ ਹਾਂ । ਜੇ ਅਸੀਂ ਵਿਕਾਸ ਬਾਰੇ ਸੋਚਾਂਗੇ ਪਰ ਮਨ ਵਿੱਚ ਸ਼ਾਂਤੀ ਨਹੀਂ ਹੋਵੇਗੀ ਤਾਂ ਵਿਕਾਸ ਵੱਲ ਵਧਿਆ ਨਹੀਂ ਜਾ ਸਕਦਾ । ਇਸ ਕਰਕੇ ਸ਼ਾਂਤੀ ਦੀ ਬਹਾਲੀ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਬੜੇ ਖੁੱਲ੍ਹੇ ਦਿਲ ਨਾਲ ਉਪਰਾਲਾ ਕੀਤਾ ਹੈ ਅਤੇ ਬਹੁਤ ਵੱਡੀਆਂ ਕਾਮਯਾਬੀਆਂ ਹਾਸਲ ਕੀਤੀਆਂ ਹਨ । ਮੇਰੇ ਤੋਂ ਪਹਿਲਾਂ ਬੋਲਦਿਆਂ ਹੋਇਆ ਮਨਪ੍ਰੀਤ ਜੀ ਨੇ ਜਿਸ ਤਰ੍ਹਾਂ ਕਿਹਾ ਕਿ ਅਸੀਂ ਹੁਣ ਆਪਣੇ ਆਪ ਨੂੰ

[ਸ਼੍ਰੀ ਜਗਦੀਸ਼ ਸਾਹਨੀ ]

ਡਾਈਵਰਟ ਕਰਨਾ ਹੈ । ਮੈਂ ਵੀ ਖੇਤੀ ਤੋਂ ਦੂਸਰੇ ਪਾਸਿਆਂ ਵੱਲ ਡਾਈਵਰਸ਼ਨ ਦਾ ਬੜਾ ਵੱਡਾ ਹਾਮੀ ਹਾਂ । ਇਹ ਅੱਜ ਸਮੇਂ ਦੀ ਮੰਗ ਹੈ । ਜੇ ਅਸੀਂ ਚਾਹੀਏ ਕਿ ਸਿਰਫ ਖੇਤੀਬਾੜੀ ਦੇ ਸਹਾਰੇ ਤੇ ਆਪਣੇ ਸੂਬੇ ਨੂੰ ਉਚਾ ਚੁੱਕ ਲਵਾਂਗੇ ਆਪਣੇ ਪਰਿਵਾਰ ਨੂੰ ਉਚਾ ਚੁੱਕ ਲਵਾਂਗੇ ਤਾਂ ਇਹ ਮੁਸ਼ਕਲ ਜਾਪਦਾ ਹੈ । ਇਸ ਦਾ ਕਾਰਨ ਇਹ ਹੈ ਕਿ ਜਿੰਨਾ ਪੈਸਾ ਖੇਤੀਬਾੜੀ ਤੇ ਖਰਚ ਆਉਂਦਾ ਹੈ, ਉਸ ਦੀ ਉਨੀ ਰਿਟਰਨ ਨਹੀਂ ਹੈ । ਅੱਜ ਪੰਜਾਬ ਵਿੱਚ ਇੰਡਸਟਰੀ ਇੰਨੀ ਜ਼ਿਆਦਾ ਨਹੀਂ ਹੈ ਪਰ ਬਾਦਲ ਸਾਹਿਬ ਨੇ ਆਪਣੇ ਉਪਰਾਲਿਆਂ ਨਾਲ ਬਹੁਤ ਵੱਡੀਆਂ ਵੱਡੀਆਂ ਮੱਲਾਂ ਮਾਰੀਆਂ ਹਨ । ਅੱਜ ਇੱਥੇ ਪੰਜਾਬ ਵਿੱਚ ਰਿਫਾਈਨਰੀ ਲੱਗ ਰਹੀ ਹੈ । ਰਿਫਾਈਨਰੀ ਨਾਲ ਸਿਰਫ ਕੰਮ ਹੀ ਨਹੀਂ ਚੱਲਣਾ ਬਲਕਿ ਰਿਫਾਈਨਰੀ ਨਾਲ ਹੋਰ ਅਲਾਈਡ ਇੰਡਸਟਰੀ ਲੱਗਣੀ ਹੈ ਤੇ ਉਸ ਨਾਲ ਸਾਡੇ ਲੋਕਾਂ ਨੂੰ ਕਿੰਨਾ ਕਾਰੋਬਾਰ ਮਿਲਣਾ ਹੈ, ਇਸ ਦੀ ਕੋਈ ਮਿਸਾਲ ਨਹੀਂ ਹੈ । ਜਿਸ ਪੱਖ ਵਿੱਚ ਵੀ ਚੱਲੀਏ, ਅੱਜ ਸਾਡੇ ਕਾਂਗਰਸੀ ਭਰਾ ਨਹੀਂ ਹਨ ਔਰ ਸਾਰੇ ਲੋਕ ਟਾਈਮ ਦੀ ਸ਼ਾਰਟੇਜ ਹੋਣ ਕਰਕੇ ਬੜੀ ਜਲਦੀ ਜਲਦੀ ਆਪਣੀ ਸਪੀਚ ਨੂੰ ਕਨਕਲੂਡ ਕਰੀ ਜਾ ਰਹੇ ਹਨ । ਬਹੁਤ ਕੁਝ ਕਹਿਣ ਵਾਲੀਆਂ ਚੀਜ਼ਾਂ ਹਨ । ਜੋ ਕੁਝ ਅਸੀ ਬੋਲਿਆ ਹੈ ਜਾਂ ਬੋਲਾਂਗੇ, ਕੱਲ੍ਹ ਨੂੰ ਸਾਡੇ ਆਪਣੇ ਮੂੰਹ ਵਿੱਚ ਪਾਉਣਾ ਪੈਣਾ ਹੈ । ਅੱਜ ਉਹ ਕਾਂਗਰਸੀ ਭੁੱਲ ਗਏ ਕਿ ਉਨ੍ਹਾਂ ਦੇ ਦੌਰ ਵਿੱਚ ਕੀ ਕੀ ਹੁੰਦਾ ਰਿਹਾ ਹੈ । ਉਨ੍ਹਾਂ ਦੇ ਦੌਰ ਵਿੱਚ ਐਕਸ ਬੰਦੇ ਜਿਹੜੇ ਸਨ, ਜਿਨ੍ਹਾਂ ਨੂੰ ਕਾਂਸਟੀਚਿਊਸ਼ਨਲ ਰਾਈਟ ਨਹੀਂ ਸੀ, ਉਹ ਵੀ ਪੱਥਰ ਲਾਉਂਦੇ ਰਹੇ । ਅੱਗੇ ਜਾ ਕੇ ਚੈਕ ਵੰਡਦੇ ਰਹੇ, ਗਰਾਂਟਾਂ ਦਿੰਦੇ ਰਹੇ । ਅੱਜ ਇਸ ਗੱਲ ਨੂੰ ਲੈ ਕੇ ਤਿੰਨ ਦਿਨ ਲਗਾਤਾਰ ਬਿਨਾਂ ਕਿਸੇ ਮੁੱਦੇ ਤੇ ਵਿਧਾਨ ਸਭਾ ਨੂੰ ਸਟੈਂਡ-ਸਟਿਲ ਕੀਤਾ । ਉਸ ਦੇ ਰਿਜ਼ਲਟ ਆਪ ਦੇ ਸਾਹਮਣੇ ਹਨ। ਭਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਜਿਸ ਤਰ੍ਹਾਂ ਅੱਗੇ ਅੱਗੇ ਪੁਲਾਘਾ ਪੁੱਟੀਆਂ ਹਨ, ਉਸ ਵਿਚੋਂ ਜੋ ਸਭ ਤੋ ਵੱਡੀ ਗੱਲ ਹੈ, ਉਹ ਪੈਨਸ਼ਨਾਂ ਦੀ ਹੈ । ਸੰਨ 1997 ਵਿੱਚ ਜਿਸ ਤਰ੍ਹਾਂ ਬਾਦਲ ਸਾਹਿਬ ਨੇ ਦੱਸਿਆ ਸੀ, ਉਸੇ ਰੁਝਾਨ ਤੇ ਪੈਨਸ਼ਨਾਂ ਲੋਕਾਂ ਦੇ ਘਰਾਂ ਵਿੱਚ ਪਹੁੰਚਦੀਆਂ ਹਨ । ਇੰਨੀਆਂ ਜ਼ਿਆਦਾ ਪੈਨਸ਼ਨਾਂ ਵਧੀਆਂ, ਡਿਪਟੀ ਸਪੀਕਰ ਸਾਹਿਬ, ਕਿ ਕੋਈ ਸਰਕਾਰ ਉਸ ਨੂੰ ਬਰਦਾਸ਼ਤ ਨਹੀਂ ਸੀ ਕਰ ਸਕਦੀ । ਸ਼ਗਨ ਸਕੀਮ ਦੇ ਤਹਿਤ ਪੈਸੇ ਆਉਂਦੇ ਹਨ । ਠੀਕ ਹੈ ਅਸੀਂ ਸਵਾਲ ਕਰਦੇ ਹਾਂ, ਹਰ ਕਮੀ ਨੂੰ ਸਵਾਲ ਕਰਦੇ ਹਾਂ ਪਰ ਜਦੋਂ ਵੀ ਕੰਮ ਆਪਣੀ ਸਪੀਡ ਤੋਂ ਵੱਧ ਤੇਜ਼ੀ ਨਾਲ ਕਰਨੇ ਸਨ ਤਾਂ ਨੁਕਸਾਨ ਵੀ ਰਹਿਣੇ ਹਨ । ਸਰਕਾਰ ਨੇ 20-20 ਕਿਲੋਮੀਟਰ ਸੜਕਾਂ ਦਿੱਤੀਆਂ ਹਨ । ਥੀਨ ਡੈਮ ਦਾ ਉਦਘਾਟਨ ਤੁਹਾਡੇ ਸਾਹਮਣੇ ਹੋਇਆ ਹੈ ਮਗਰ ਭਗਵਾਨ ਦੀ ਕਰੋਪੀ ਤੋ ਕੋਈ ਬਚ ਨਹੀਂ ਸਕਦਾ ਹੈ । ਗੁਜਰਾਤ ਵਿੱਚ ਮਿੰਟਾਂ ਵਿੱਚ ਜਿਥੇ ਉਚੀਆਂ-ਉਚੀਆਂ ਇਮਾਰਤਾਂ ਸਨ, ਉਕੇ ਮਿੱਟੀ ਦੇ ਢੇਰ ਰਹਿ ਗਏ । ਸਾਡੇ ਨਾਲ ਵੀ ਕੋਈ ਘੱਟ ਨਹੀਂ ਹੋ ਰਿਹਾ । ਬੱਤੀ-ਤੇਤੀ ਸੌ ਕਰੋੜ ਰੁਪਏ ਸ਼ੁਰੂ ਹੋਕੇ ਅਠੱਤੀ ਸੌ ਕਰੋੜ ਰੁਪਏ ਤੱਕ ਥੀਨ ਡੈਮ ਦਾ ਨਿਰਮਾਣ ਹੋਇਆ ਪਰ ਬਾਰਸ਼ ਨਾ ਹੋਣ ਕਰਕੇ, ਪਾਣੀ ਦੀ ਕਮੀ ਕਰਕੇ ਅਸੀਂ ਉਸ ਦੀ ਸ਼ਕਤੀ ਨਹੀਂ ਮਾਣ ਪਾਏ । ਇਹ ਸਾਡੀ ਨਹੀਂ, ਭਗਵਾਨ ਦੀ ਕਰੋਪੀ ਹੈ । ਉਨ੍ਹਾਂ ਕਰੋਪੀਆਂ ਦਾ ਮੁਕਾਬਲਾ ਕਰਨ ਲਈ ਸਰਕਾਰ ਉਪਰਾਲੇ ਕਰਦੀ ਹੈ, ਸਭ ਕੁਝ ਕਰਦੀ ਹੈ ਔਰ ਕਰਨਾ ਵੀ ਚਾਹੀਦਾ ਹੈ । ਅੱਗੇ ਇੰਡਸਟਰੀ ਦੇ ਵੀ ਅੱਛੇ ਅੱਛੇ ਯੂਨਿਟ ਲੱਗੇ ਸਨ । ਡਿਪਟੀ ਸਪੀਕਰ ਸਾਹਿਬ, ਸਾਡੇ ਨੇਤਾ ਦੇ ਮਨ ਵਿੱਚ ਜੋ ਕੋਈ ਸੁਝਾਅ ਸੀ, ਕੋਈ ਗੱਲ ਸੀ ਤਾਂ ਪ੍ਰਧਾਨ ਮੰਤਰੀ ਜੀ ਨੂੰ ਇਨ੍ਹਾਂ ਨੇ ਬੇਨਤੀ ਕੀਤੀ ਸੀ, ਉਸ ਦਿਨ ਚਾਰ ਤਰੀਕ ਨੂੰ ਕਿ ਸਾਡੇ ਵੀ ਇਥੇ ਤਿੰਨ ਬਾਰਡਰ ਦੇ ਡਿਸਟ੍ਰਿਕਟਸ ਨੂੰ ਟੈਕਸ ਰਿਲੀਫ ਦਿੱਤਾ ਜਾਵੇ । ਜਿਸ ਇਨਸਾਨ ਨੂੰ ਪਤਾ ਹੈ ਕਿ ਇਹ ਚੀਜ਼ ਮੇਰੇ ਲੋਕਾਂ ਦੇ ਲਈ ਚਾਹੀਦੀ ਹੈ ਔਰ ਉਸ ਦੇ ਲਈ ਉਪਰਾਲਾ ਕੀਤਾ ਹੈ । ਸਰਕਾਰ ਨੇ ਕੋਈ ਕਮੀ ਨਹੀਂ ਰੱਖੀ ਹੈ । ਠੀਕ ਹੈ ਜੋ ਭੈਣ ਜੀ ਨੇ ਕਿਹਾ ਕਿ ਜਿਥੇ ਸਾਰੇ ਹੀ ਅੱਗੇ ਵਧਾਂਗੇ, ਜਿਥੇ ਅੱਗੇ ਜ਼ਿਆਦਾ ਪੜ੍ਹਾਈ ਚੱਲੇਗੀ, ਉਥੇ ਬਦਮਾਸ਼ਾਂ ਨੇ ਬਦਮਾਸ਼ੀ ਵੀ ਕਰਨੀ ਹੈ । ਹਰ ਚੀਜ਼ ਸਾਈਮਲਟੈਨਅਸਲੀ ਚਲਦੀ ਹੈ.......

**ਸ਼੍ਰੀ ਡਿਪਟੀ ਸਪੀਕਰ :** ਸਾਹਨੀ ਸਾਹਿਬ, ਹੁਣ ਵਾਈਂਡ ਅੱਪ ਕਰੋ । ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ ਅੱਰ ਉਸ ਤੋਂ ਪਹਿਲਾਂ ਮੈਂ ਇੱਕ ਹੋਰ ਮੈਂਬਰ ਨੂੰ ਵੀ ਬੁਲਾਉਣਾ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਮੈਂ ਤਾਂ ਅਜੇ ਸ਼ੁਰੂ ਹੋਇਆ ਹਾਂ । ਹਾਲੇ ਤਾਂ ਮੈ ਉਤਲੀਆਂ ਹਵਾਵਾਂ ਵਿੱਚ ਹੀ ਹਾਂ, ਥੱਲੇ ਤਾਂ ਆਉਣਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਗੱਲ ਹੈ, ਇਹ ਤਾਂ ਮੈ ਇਹ ਦੱਸਿਆ ਹੈ ਕਿ ਸਰਕਾਰ ਨੇ ਕੀ ਕੀਤਾ ਹੈ । ਮੈ ਵੀ ਇੱਕ ਛੋਟੇ ਜਿਹੇ ਹਲਕੇ ਤੋ ਐਮ.ਐਲ.ਏ. ਚਲਦਾ ਆ ਰਿਹਾ ਹਾਂ, ਮੁਤਵਾਤਰ ਦੂਸਰੀ ਵਾਰ । ਉਨ੍ਹਾਂ ਲੋਕਾਂ ਨੇ ਮੈਨੂੰ ਆਪਣੀ ਇਮਦਾਦ ਦਿੱਤੀ ਹੈ ਪਰ ਮੈਂ ਉਨ੍ਹਾਂ ਲੋਕਾਂ ਲਈ ਕੁਝ ਖਾਸ ਨਹੀਂ ਕਰ ਪਾਇਆ । ਅੱਜ ਪੰਜਾਬ ਦੀਆਂ ਸੜਕਾਂ ਦੀਆਂ ਗੱਲਾਂ ਹੋਈਆਂ ਹਨ । ਸਵਾਲਾਂ ਦੇ ਜਵਾਬ ਵੀ ਆਏ ਹਨ ਮਗਰ ਮੈ ਕਹਾਂਗਾ ਕਿ ਅੱਜ ਵੀ ਬਟਾਲਾ ਜਿਹੜਾ ਹੈ, ਉਹ ਮੇਨ ਰੇਲਵੇ ਲਾਈਨ ਨਾਲ ਨਹੀਂ ਜੁੜਿਆ । ਬਟਾਲਾ ਉਹ ਸ਼ਹਿਰ ਰਿਹਾ ਹੈ, ਜਿਸ ਨੂੰ ਸਨਅਤਕਾਰੀ ਸ਼ਹਿਰ ਗਿਣਿਆ ਜਾਂਦਾ ਸੀ । ਮਗਰ, ਡਿਪਟੀ ਸਪੀਕਰ ਸਾਹਿਬ, ਬਟਾਲਾ ਸ਼ਹਿਰ ਨੂੰ ਕਿਸੇ ਪਾਸਿਓਂ ਰੇਲ ਲਿੰਕ ਨਾਲ ਨਹੀਂ ਜੋੜਿਆ ਗਿਆ । ਕਿਸੇ ਨੇ ਕੋਸ਼ਿਸ਼ ਹੀ ਨਹੀ ਕੀਤੀ । ਮੁਤਵਾਤਰ ਅਸੀਂ ਕਹਿੰਦੇ ਆ ਰਹੇ ਹਾਂ ਕਿ ਜਦ ਤੱਕ ਸ਼ਹਿਰ ਨੂੰ ਰੇਲਵੇ ਨਾਲ ਨਹੀ ਜੋੜਾਂਗੇ, ਉਦੋਂ ਤੱਕ ਉਥੇ ਇੰਡਸਟਰੀ ਵਿੱਚ ਤਰੱਕੀ ਨਹੀਂ ਹੋ ਸਕਦੀ । ਬਟਾਲਾ ਸ਼ਹਿਰ ਨੂੰ ਤਾਂ ਬੜਾ ਤਰੱਕੀ-ਯਾਫਤਾ ਸ਼ਹਿਰ ਕਿਹਾ ਜਾਂਦਾ ਸੀ, ਇੰਡਸਟਰੀ ਬਾਰੇ । ਮਗਰ ਅੱਜ ਪੁਜ਼ੀਸ਼ਨ ਇਹ ਹੋਈ ਹੈ ਕਿ ਮੁਤਵਾਤਰ 40—45 ਸਾਲ ਕਾਂਗਰਸ ਦੀਆਂ ਸਰਕਾਰਾਂ ਨੇ ਇਸ ਸ਼ਹਿਰ ਨੂੰ ਬਿਲਕੁੱਲ ਕੁਝ ਨਹੀਂ ਦਿੱਤਾ । ਅੱਜ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਨੂੰ ਸ਼ਹਿਰ ਦੀ ਤਰੱਕੀ ਲਈ, ਉਸ ਸ਼ਹਿਰ ਦੀ ਸੋਚ ਲਈ ਕੁਝ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਬਟਾਲਾ ਉਹ ਸ਼ਹਿਰ ਹੈ ਜਿਸ ਨੇ 1971 ਦੀ ਜੰਗ ਵੇਲੇ ਜਦੋਂ ਤੋਪਾਂ ਦੀਆਂ ਪਿੰਨਾਂ ਨਹੀ ਸਨ ਬਣਦੀਆਂ, ਉਸ ਵੇਲੇ ਉਹ ਪਿੰਨਾਂ ਬਟਾਲਾ ਸ਼ਹਿਰ ਵਿਚ ਬਣਾ ਕੇ ਸਾਡੀ ਡਿਫੈਂਸ ਨੂੰ ਸਪਲਾਈ ਕੀਤੀਆਂ ਅੱਰ ਇਹ ਇਮੀਜੀਏਟ ਰਿਪਲਾਈ ਸੀ ਪਰੰਤੂ ਹੁਣ ਉਹੀ ਸ਼ਹਿਰ ਅੱਜ ਸ਼ਹਿਰ ਤੋ ਪਰ੍ਹਾ ਹੁੰਦਾ ਜਾ ਰਿਹਾ ਹੈ ਕਿਉਂਕਿ ਉਥੇ ਕੋਈ ਰੇਲਵੇ ਲਿੰਕ ਲਾਈਨ ਨਹੀਂ ਜੋੜੀ ਗਈ । ਅੱਜ ਬਟਾਲਾ ਸ਼ਹਿਰ ਵਿਚ 80% ਇੰਡਸਟਰੀ ਬੰਦ ਹੋ ਚੁੱਕੀ ਹੈ । ਜੋ ਜ਼ਿਮੀਂਦਾਰ ਸੀ, ਮੈ ਇੰਡਸਟ੍ਰੀਲਿਸਟਾਂ ਦੀ ਗੱਲ ਨਹੀਂ ਕਰ ਰਿਹਾ ਪਰ ਸ਼ਹਿਰਾਂ ਵਿਚ ਥੋੜ੍ਹੀ ਥੋੜ੍ਹੀ ਜ਼ਮੀਨ ਹੋਣ ਕਰਕੇ ਬਟਾਲਾ ਸ਼ਹਿਰ ਦੇ ਇਲਾਕੇ ਵਿੱਚ ਕੋਈ ਇੰਨੀ ਜ਼ਿਆਦਾ ਜ਼ਮੀਨ ਨਹੀਂ ਹੈ । ਅੱਜ ਉਸ ਇਲਾਕੇ ਵਿਚ ਕੋਈ ਅਜਿਹਾ ਜ਼ਿਮੀਦਾਰ ਨਹੀਂ ਹੈ ਜਿਸ ਕੋਲ 200 ਜਾਂ 300 ਕਿੱਲੇ ਪੈਲੀ ਦੇ ਹੋਣ । ਜੇਕਰ ਅੱਜ ਕਿਸੇ ਜ਼ਿਮੀਦਾਰ ਕੋਲ ਵੱਧ ਤੋ ਵੱਧ ਜ਼ਮੀਨ ਹੈ ਤਾਂ ਉਹ ਹੈ 50 ਏਕੜ ਤੋ ਲੈ ਕੇ 55 ਏਕੜ ਤੱਕ ਜ਼ਿਆਦਾ ਲੋਕ ਦੋ ਤੋ ਪੰਜ ਕਿੱਲੇ ਦੇ ਮਾਲਕ ਹਨ ਅੱਰ ਉਨ੍ਹਾਂ ਦੇ ਅੱਗੇ ਦੋ-ਦੋ, ਤਿੰਨ-ਤਿੰਨ ਬੱਚੇ ਹਨ । ਉਹ ਬੱਚੇ ਫਿਰ ਕੰਮ ਕਰਨ ਲਈ ਸ਼ਹਿਰਾਂ ਵਿੱਚ ਆਉਂਦੇ ਹਨ ਪਰੰਤੂ ਸ਼ਹਿਰਾਂ ਵਿਚ ਇੰਡਸਟਰੀ ਨਾ ਹੋਣ ਕਰਕੇ ਕੰਮ ਨਹੀਂ ਮਿਲਦਾ ਤਾਂ ਫਿਰ ਉਹ ਕਿਥੇ ਜਾਣ । ਸੋ, ਮੇਰੀ ਬੇਨਤੀ ਹੈ ਸਾਡੀ ਸਰਕਾਰ ਨੂੰ, ਕਿਉਂਕਿ ਬਾਦਲ ਸਾਹਿਬ ਨੇ ਸਾਨੂੰ ਬਹੁਤ ਕੁਝ ਦਿੱਤਾ ਹੈ, ਬਾਦਲ ਸਾਹਿਬ ਲੋਕਾਂ ਦੇ ਨਾਲ ਜੁੜੇ ਹੋਏ ਹਨ, ਇਹ ਲੋਕਾਂ ਦੀ ਇੱਕ-ਇੱਕ ਮੁਸ਼ਕਲ ਨੂੰ ਸਮਝਦੇ ਹਨ । ਮੇਰੀ ਬੇਨਤੀ ਹੈ ਕਿ ਅੱਜ ਸਾਨੂੰ 52-53 ਸਾਲ ਆਜ਼ਾਦ ਹੋਇਆ ਨੂੰ ਹੋ ਗਏ ਹਨ ਪਰੰਤੂ ਸਾਡੇ ਬਟਾਲੇ ਸ਼ਹਿਰ ਨੂੰ ਹਾਲੇ ਤੱਕ ਰੇਲਵੇ ਲਾਈਨ ਨਾਲ ਨਹੀ ਜੋੜਿਆ ਗਿਆ । ਇਸ ਲਈ ਮੇਰੀ ਬੇਨਤੀ ਹੈ ਕਿ ਬਾਦਲ ਸਾਹਿਬ ਇਸ ਨੂੰ ਰੇਲਵੇ ਲਾਈਨ ਨਾਲ ਜੋੜਨ । ਬਟਾਲਾ ਸ਼ਹਿਰ ਬਾਰਡਰ ਦੇ ਸਿਰ 'ਤੇ ਬੈਠਾ ਹੈ, ਬਿਲਕੁਲ ਬਾਰਡਰ ਦੇ ਨਾਲ ਲਗਦਾ ਹੈ ਮਗਰ ਉਸ ਨੂੰ ਕੋਈ ਪੁੱਛਦਾ ਨਹੀ ਹੈ ਇਥੇ ਹੀ ਬਸ ਨਹੀਂ ਹੈ, ਸਾਡੇ ਕੋਲ ਪੁਲ ਨਹੀ ਹਨ, ਕੋਈ ਪੁਲ ਨਹੀ ਬਣਾਇਆ ਗਿਆ। ਪਿੱਛੇ 45 ਸਾਲਾਂ ਤੱਕ ਕੋਈ ਪੁਲ ਨਹੀ ਸੀ । ਇਕ ਪੁਲ ਦਿੱਤਾ ਹੈ । ਉਸ ਪੁਲ ਦੇ ਲਈ ਸਰਕਾਰ ਦਾ ਜਿੰਨਾ ਵੀ ਧੰਨਵਾਦ ਕਰੀਏ, ਉਹ ਥੋੜ੍ਹਾ ਹੈ । ਮਗਰ ਇਸ ਦੇ ਬਾਵਜੂਦ ਜੋ 45 ਸਾਲ ਦਾ ਡਿਫਰੈਂਸ ਹੈ, 45 ਸਾਲ

[ਸ਼੍ਰੀ ਜਗਦੀਸ਼ ਸਾਹਨੀ ]

ਦਾ ਜੋ ਬੈਕਲਾਗ ਹੈ, ਉਸ ਨੂੰ ਪੂਰਾ ਕਰਨ ਲਈ ਮੈਂ ਬਾਦਲ ਸਾਹਿਬ ਨੂੰ ਬੇਨਤੀ ਵੀ ਕਰਾਂਗਾ ਅਤੇ ਅਪੀਲ ਵੀ ਕਰਾਂਗਾ । ਇਸ ਤੋ ਇਲਾਵਾ ਮੈਂ ਗੱਲ ਕਰਨੀ ਚਾਹਾਂਗਾ ਕਿ ਅੱਜ ਉਥੇ ਇੰਡਸਟਰੀਲਿਸਟਾਂ ਨੂੰ ਡਰ ਪਿਆ ਹੋਇਆ ਹੈ, ਸ਼ਹਿਰਾਂ ਵਾਲਿਆਂ ਨੂੰ ਡਰ ਪਿਆ ਹੈ ਅਤੇ ਪਿੰਡਾਂ ਵਾਲਿਆਂ ਨੂੰ ਡਰ ਪਿਆ ਹੋਇਆ ਹੈ । ਜਦੋਂ ਤੋਂ ਕਾਂਗਰਸ ਦਾ ਰਾਜ ਰਹਿੰਦਾ ਰਿਹਾ ਹੈ ਤਾਂ ਇਨ੍ਹਾਂ ਵਲੋਂ ਪਾੜੋ ਤੇ ਰਾਜ ਕਰੋ ਦੀ ਨੀਤੀ ਦੀ ਗੱਲ ਕੀਤੀ ਗਈ ਹੈ । ਮਗਰ ਹੁਣ ਇਨ੍ਹਾਂ ਨੇ ਸਾਡੇ ਵਿਚ ਵੀ ਫੁੱਟ ਪਾ ਦਿੱਤੀ ਹੈ । ਪਹਿਲਾਂ ਇਨ੍ਹਾਂ ਨੇ ਪਾੜਾ ਪਾਇਆ ਸੀ ਹਿੰਦੂ-ਸਿੱਖ ਵਿੱਚ ਔਰ ਹੁਣ ਇਨ੍ਹਾਂ ਨੇ ਪਾੜਾ ਪਾ ਦਿੱਤਾ ਹੈ ਸ਼ਹਿਰਾਂ ਔਰ ਪਿੰਡਾਂ ਵਿੱਚ । ਇਹ ਪਾੜਾ ਸਾਨੂੰ ਦੂਰ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹਾਂਗਾ ਕਿ ਅੱਜ ਬਿਜਲੀ ਬੋਰਡ ਨੇ ਟੈਰਿਫ ਵਿਚ ਵਾਧਾ ਕੀਤਾ ਹੈ । ਮੈਂ ਇਸ ਦੇ ਬਾਰੇ ਸਵੇਰੇ ਵੀ ਅਰਜ਼ ਕੀਤੀ ਸੀ ਔਰ ਹੁਣ ਮੈਂ ਰੈਪੀਟੀਸ਼ਨ ਨਹੀਂ ਕਰਦਾ ਪਰ ਹੁਣ ਜਦੋਂ ਬਿਜਲੀ ਦੇ ਬਿਲ ਦੀ ਸਲੈਬ ਵਿਚ ਇਕ ਯੂਨਿਟ ਵੀ ਵਾਧਾ ਹੋ ਗਿਆ ਤਾਂ ਬਿਲ 800 ਰੁਪਏ ਤੋਂ ਵੱਧ ਕੇ 1300 ਰੁਪਏ ਵਾਲੀ ਸਲੈਬ ਵਿਚ ਆ ਜਾਵੇਗਾ । ਇਸ ਬਾਰੇ ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਉਹ ਇਸ ਬਾਰੇ ਜ਼ਰੂਰ ਸੋਚਣ ਔਰ ਇਸ ਚੀਜ਼ ਨੂੰ ਰੋਕਣ । ਇਸ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਪੰਜਾਬ ਵਿਚ ਬਾਦਲ ਸਾਹਿਬ ਨੇ ਬਹੁਤ ਸੰਗਤ ਦਰਸ਼ਨ ਕੀਤੇ ਹਨ । ਸ਼ਾਇਦ ਹੀ ਕੋਈ ਸ਼ਹਿਰ ਰਹਿ ਗਿਆ ਹੋਵੇਗਾ ਜਿਥੇ ਜਾ ਕੇ ਬਾਦਲ ਸਾਹਿਬ ਨੇ ਸੰਗਤ ਦਰਸ਼ਨ ਨਾ ਕੀਤਾ ਹੋਵੇ । ਮਗਰ ਮੈਂ ਇਸ ਵਿਧਾਨ ਸਭਾ ਦੀ ਫਲੋਰ ਤੇ ਖੜ੍ਹਾ ਹੋ ਕੇ ਕਹਿਣਾ ਚਾਹਾਂਗਾ ਕਿ ਮੈਂ ਇਨ੍ਹਾਂ ਤੇ ਵਾਂਝਾ ਰਿਹਾ ਹਾਂ । ਮੈਂ ਹੁਣ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਸਾਡੇ ਇਲਾਕੇ ਵਿਚ ਜਾ ਕੇ ਵੀ ਸੰਗਤ ਦਰਸ਼ਨ ਕਰਨ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਸੁਣਨ ਕਿਉਂਕਿ ਮੈਨੂੰ ਉਥੇ ਉਸ ਇਲਾਕੇ ਲਈ ਪਿਛਲੇ 10 ਸਾਲਾਂ ਵਿੱਚ ਮੁਤਵਾਤਰ ਕੋਈ ਜ਼ਿਆਦਾ ਫੰਡ ਨਹੀਂ ਮਿਲੇ ਹਨ । ਪੂਰੇ-ਪੂਰੇ ਫੰਡਜ਼ ਹੀ ਮਿਲਦੇ ਸਨ ਔਰ ਉਸ ਨਾਲ ਕੰਮ ਨਹੀਂ ਸੀ ਹੁੰਦਾ । ਇਸ ਲਈ ਮੇਰੇ ਇਲਾਕੇ ਲਈ ਜ਼ਿਆਦਾ ਫੰਡਜ਼ ਐਲੋਕੇਟ ਕਰਕੇ ਉਸ ਨੂੰ ਤਰੱਕੀ ਵਾਲਾ ਇਲਾਕਾ ਬਣਾਇਆ ਜਾਵੇ । ਧੰਨਵਾਦ ।

**ਚੌਧਰੀ ਮੋਹਨ ਲਾਲ ਬਹਿਰਾਮ (ਬੰਗਾ ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿਉਂਕਿ ਤੁਸੀਂ ਮੈਨੂੰ ਗਵਰਨਰ ਐਡਰੇਸ ਤੇ ਧੰਨਵਾਦ ਦਾ ਮਤਾ ਜੋ ਕਿ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਵਲੋਂ ਪੇਸ਼ ਕੀਤਾ ਗਿਆ ਹੈ, ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੈਂ ਉਸ ਮਤੇ ਦੀ ਪ੍ਰੋੜਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਹ ਬੜੀ ਖੁਸ਼ੀ ਦੀ ਗੱਲ ਹੈ, ਡਿਪਟੀ ਸਪੀਕਰ ਸਾਹਿਬ ਕਿ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਜਿਸ ਦੀ ਅਗਵਾਈ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਕਰ ਰਹੇ ਹਨ, ਨੇ ਚਾਰ ਸਾਲ ਪੂਰੇ ਕੀਤੇ ਹਨ ਤੇ ਪੰਜਵੇਂ ਸਾਲ ਵਿੱਚ ਇਸ ਸਰਕਾਰ ਨੇ ਪ੍ਰਵੇਸ਼ ਕੀਤਾ ਹੈ । ਇਸ ਸਰਕਾਰ ਨੇ ਪਿਛਲੇ ਚਾਰ ਸਾਲਾਂ ਦੌਰਾਨ ਹਰ ਪੱਖ ਤੋਂ ਤਰੱਕੀ ਦੀਆਂ ਮੰਜ਼ਿਲਾਂ ਨੂੰ ਛੋਹਿਆ ਹੈ ਔਰ ਪੰਜਾਬ ਨੂੰ ਸਭ ਤੋਂ ਵੱਧ ਤਰੱਕੀ ਤੇ ਲਿਆਂਦਾ ਹੈ । ਇਸ ਸਰਕਾਰ ਨੇ ਅਮਨ ਅਤੇ ਸ਼ਾਤੀ ਕਾਇਮ ਰੱਖੀ ਹੈ ਔਰ ਪੰਜਾਬ ਨੂੰ ਅਮਨ-ਸ਼ਾਂਤੀ ਔਰ ਭਾਈਚਾਰੇ ਵਾਲਾ ਸੂਬਾ ਬਣਾਇਆ ਹੈ । ਜਿਸ ਤਰ੍ਹਾਂ ਸਾਡੇ ਗੁਰੂਆਂ, ਪੀਰਾਂ ਤੇ ਪੈਗੰਬਰਾਂ ਨੇ ਸਾਨੂੰ ਰਹਿਣ ਦੀ ਜਾਂਚ ਸਿਖਾਈ ਹੈ, ਅਮਨ ਔਰ ਸ਼ਾਂਤੀ ਨਾਲ ਰਹਿਣ ਦੀ ਜਾਂਚ ਸਿਖਾਈ, ਇਸੇ ਤਰ੍ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਆਉਣ ਕਰਕੇ ਅੱਜ ਪੰਜਾਬ ਅੰਦਰ ਤਰੱਕੀ ਹੋ ਰਹੀ ਹੈ ਤੇ ਉਨ੍ਹਾਂ ਦੀ ਲੋਕਪ੍ਰਿਅਤਾ ਇਸ ਗੱਲ ਦਾ ਸਬੂਤ ਹੈ । ਪੰਜਾਬ ਅੰਦਰ ਤਿੰਨ ਇਲਾਕੇ ਪੈਂਦੇ ਹਨ- ਦੁਆਬਾ, ਮਾਝਾ ਤੇ ਮਾਲਵਾ । ਇਨ੍ਹਾਂ ਇਲਾਕਿਆਂ ਅੰਦਰ ਪਿਛਲੇ ਇਕ ਸਾਲ ਦੌਰਾਨ ਤਿੰਨ ਇਲੈਕਸ਼ਨਾਂ ਹੋਈਆਂ । ਸਭ ਤੋਂ ਪਹਿਲਾਂ ਨਵਾਂ ਸ਼ਹਿਰ ਵਿਚ ਚੋਣ ਹੋਈ । ਉਸ ਵਿਚ 27,000 ਤੋਂ ਵੱਧ ਵੋਟਾਂ ਨਾਲ

ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੇ ਉਮੀਦਵਾਰ ਸਰਦਾਰ ਜਤਿੰਦਰ ਸਿੰਘ ਕਰੀਹਾ ਜਿੱਤ ਕੇ ਆਏ ਹਨ । (ਥੱਪਿੰਗ) ਇਸ ਤੋਂ ਬਾਅਦ ਸੁਨਾਮ ਅੰਦਰ ਚੋਣ ਹੋਈ ਤੇ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੇ ਉਮੀਦਵਾਰ ਵਜੋਂ 17,000 ਤੋਂ ਵੱਧ ਵੋਟਾਂ ਨਾਲ ਜਿੱਤ ਕੇ ਆਏ ਹਨ । ਤੀਜੀ ਚੋਣ ਮਜੀਠਾ ਅੰਦਰ ਹੋਈ ਜਿਸ ਵਿਚ ਰਾਜਮਹਿੰਦਰ ਸਿੰਘ ਮਜੀਠਾ 17,000 ਦੇ ਲਗਭਗ ਵੋਟਾਂ ਨਾਲ ਜਿੱਤ ਕੇ ਆਏ ਹਨ । ਸੋ, ਇਹ ਤਿੰਨ ਚੋਣਾਂ ਇਹ ਸਾਬਤ ਕਰਦੀਆਂ ਹਨ ਕਿ ਪੰਜਾਬ ਅੰਦਰ ਪਿਛਲੇ ਚਾਰ ਸਾਲਾਂ ਦੌਰਾਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਦਲਿਤਾਂ ਵਾਸਤੇ, ਕਿਸਾਨਾਂ ਵਾਸਤੇ, ਵਪਾਰੀਆਂ ਵਾਸਤੇ ਅਤੇ ਮਜ਼ਦੂਰਾਂ ਵਾਸਤੇ ਭਾਵ ਸਾਰੇ ਫਿਰਕਿਆਂ ਵਾਸਤੇ ਤਰੱਕੀ ਦੇ ਜਿੰਨੇ ਕੰਮ ਹੋ ਸਕਦੇ ਸੀ, ਉਹ ਕੀਤੇ ਹਨ ਔਰ ਸਾਰੇ ਭਾਈਚਾਰਿਆਂ ਨੂੰ ਆਪਣੀ ਬੁੱਕਲ ਵਿਚ ਇਕੱਠਾ ਕਰਕੇ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਲੈ ਕੇ ਜਾ ਰਹੇ ਹਨ । ਅੱਜ ਪੰਜਾਬ ਅੰਦਰ ਕੋਈ ਐਸਾ ਲੀਡਰ ਨਹੀਂ ਜਿਹੜਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਕੱਦ ਬਰਾਬਰ ਹੋਵੇ । ਇਸ ਲਈ ਇਹ ਜਿਹੜੇ ਮੇਰੇ ਵੀਰ ਸਾਡੇ ਸਾਹਮਣੇ ਬੈਂਚਾਂ ਤੇ ਬੈਠਦੇ ਹਨ ਕਾਂਗਰਸ ਪਾਰਟੀ ਵਾਲੇ ਅਤੇ ਵਿਰੋਧੀ ਪਾਰਟੀਆਂ ਵਾਲੇ, ਇਹ 3-4 ਰੋਜ਼ ਤੋਂ ਜਿਹੜੇ ਮਸਲੇ ਉਠਾ ਰਹੇ ਹਨ ਕਿ ਸਾਨੂੰ ਸਾਡੇ ਬਣਦੇ ਹੱਕ ਦਿੱਤੇ ਜਾਣੇ ਚਾਹੀਦੇ ਹਨ, ਲੋਕਤੰਤਰ ਦੀ ਬਹਾਲੀ ਕੀਤੀ ਜਾਣੀ ਚਾਹੀਦੀ ਹੈ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਲੋਕਾਂ ਨੇ ਹੀ ਸਭ ਤੋਂ ਵੱਡਾ ਲੋਕਤੰਤਰ ਦਾ ਘਾਣ ਕੀਤਾ ਹੈ । ਅੱਜ ਲੋਕਤੰਤਰ ਦੀ ਬਹਾਲੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਕੀਤੀ ਹੈ ਕਿਉਂਕਿ ਪਹਿਲਾਂ ਜਿਸ ਮੰਤਰੀ ਦਾ ਜ਼ੋਰ ਹੁੰਦਾ ਸੀ, ਉਹ ਆਪਣੇ ਹਲਕੇ ਅੰਦਰ ਗਰਾਂਟਾਂ ਵੱਧ ਤੋਂ ਵੱਧ ਦੇ ਦਿੰਦਾ ਸੀ, ਸੜਕਾਂ ਬਣਵਾ ਲੈਂਦਾ ਸੀ ਤੇ ਹੋਰ ਡਿਵੈਲਪਮੈਂਟ ਦੇ ਕੰਮ ਕਰਵਾ ਲੈਂਦਾ ਸੀ ਪਰ ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਆਈ ਹੈ, ਇਨ੍ਹਾਂ ਨੇ ਸਾਰੀਆਂ ਤਾਕਤਾਂ ਐਮ.ਐਲ.ਏ. ਸਾਹਿਬਾਨ ਨੂੰ ਦੇ ਦਿੱਤੀਆਂ ਹਨ । ਹਰ ਹਲਕੇ ਅੰਦਰ ਚਾਹੇ ਉਹ ਕਿਸੇ ਵੀ ਐਮ.ਐਲ.ਏ. ਦਾ ਹੈ ਉਥੇ 20-20 ਕਿਲੋਮੀਟਰ ਸੜਕਾਂ ਦਿੱਤੀਆਂ ਹਨ ਅਤੇ ਵਿਕਾਸ ਦੇ ਪੈਸੇ ਸਾਰਿਆਂ ਨੂੰ ਬਰਾਬਰ ਦਿੱਤੇ ਜਾਂਦੇ ਰਹੇ ਹਨ । ਜਿੰਨੇ ਵੀ ਕੰਮ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਹੇਠ ਹੋਏ ਹਨ, ਉਨੇ ਕੰਮ ਪਿਛਲੇ 50 ਸਾਲਾਂ ਦੌਰਾਨ ਇਹ ਕਾਂਗਰਸ ਪਾਰਟੀ ਵਾਲੇ ਨਹੀਂ ਕਰ ਸਕੇ । ਸਭ ਤੋਂ ਵੱਡੀ ਪ੍ਰਾਪਤੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਇਹ ਹੈ ਕਿ ਰਣਜੀਤ ਸਾਗਰ ਡੈਮ ਜਿਸ ਦਾ ਨੀਂਹ ਪੱਥਰ 1977 ਵਿਚ ਰੱਖਿਆ ਗਿਆ ਸੀ ਤੇ 300 ਕਰੋੜ ਰੁਪਏ ਦੀ ਕੀਮਤ ਦੇ ਲਗਭਗ ਬਣਨਾ ਸੀ, ਉਸ ਨੂੰ ਅੱਜ 20 ਸਾਲਾਂ ਬਾਅਦ ਕੰਪਲੀਟ ਵੀ ਇਨ੍ਹਾਂ ਨੇ ਹੀ ਕੀਤਾ ਹੈ । ਇਹ ਪੰਜਾਬ ਦੀ ਖੁਸ਼ਕਿਸਮਤੀ ਹੈ ਕਿਉਂਕਿ ਬਾਦਲ ਸਾਹਿਬ ਨੂੰ ਇਹ ਮਾਣ ਦੁਬਾਰਾ ਪ੍ਰਾਪਤ ਹੋਇਆ ਹੈ ਕਿ ਇਹ ਮੁੱਖ ਮੰਤਰੀ ਬਣੇ ਹਨ। ਹੋ ਸਕਦਾ ਹੈ ਜੇ ਇਹ ਮੁੱਖ ਮੰਤਰੀ ਨਾ ਹੁੰਦੇ ਤਾਂ ਇਹ ਡੈਮ 20 ਸਾਲ ਹੋਰ ਨਾ ਬਣਦਾ ਪਰ ਪੰਜਾਬ ਦੇ ਲੋਕਾਂ ਦੀ ਇਹ ਖੁਸ਼ਕਿਸਮਤੀ ਹੈ । ਉਹ ਧੰਨਵਾਦੀ ਹੋਣ ਕਿ ਬਾਦਲ ਸਾਹਿਬ ਨੇ ਆਪਣੇ ਰਾਜ ਕਾਲ ਦੌਰਾਨ ਵਿਚ ਪ੍ਰਾਜੈਕਟ ਪੂਰਾਂ ਕੀਤਾ ਹੈ ਔਰ ਜਿਹੜਾ ਇਹ ਪ੍ਰਾਜੈਕਟ 300 ਕਰੋੜ ਰੁਪਏ ਵਿਚ ਉਸ ਵੇਲੇ ਪੂਰਾ ਹੋਣਾ ਸੀ, ਉਹ ਹੁਣ 3800 ਕਰੋੜ ਰੁਪਏ ਵਿਚ ਪੂਰਾ ਹੋਇਆ ਹੈ । ਇਸ ਦੇਰੀ ਦਾ ਕਾਰਨ ਵੀ ਕਾਂਗਰਸ ਪਾਰਟੀ ਹੀ ਹੈ ਜਿਨ੍ਹਾਂ ਕਾਰਨ ਇਹ 3500 ਕਰੋੜ ਰੁਪਿਆ ਵਾਧੂ ਖਰਚਣਾ ਪਿਆ । ਇਸ ਨਾਲ ਦੂਜੇ ਪ੍ਰਾਜੈਕਟ ਹੋਰ ਲੱਗ ਸਕਦੇ ਸਨ ਪਰ ਕਾਂਗਰਸ ਪਾਰਟੀ ਨੇ ਇਸ ਵੱਲ ਧਿਆਨ ਨਹੀਂ ਦਿੱਤਾ ਤੇ ਨਾ ਹੀ ਇਕ ਵੀ ਯੂਨਿਟ ਬਿਜਲੀ ਪੈਦਾ ਕਰਕੇ ਦਿੱਤੀ । ਪਿਛਲੀ ਚਾਰ ਮਾਰਚ ਨੂੰ ਹਿੰਦੁਸਤਾਨ ਦਾ ਮਾਣ ਪ੍ਰਧਾਨ ਮੰਤਰੀ ਮਾਨਯੋਗ ਅੱਟਲ ਬਿਹਾਰੀ ਵਾਜਪਾਈ ਜੀ ਨੇ ਇਸ ਦੇ ਉਦਘਾਟਨ ਦੀ ਰਸਮ ਅਦਾ ਕੀਤੀ ਹੈ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਵਾਈਂਡ ਅੱਪ ਕਰੋ ।

**ਚੌਧਰੀ ਮੋਹਨ ਲਾਲ ਬਹਿਰਾਮ :** ਇਹ ਬਾਦਲ ਸਾਹਿਬ ਦੇ ਯਤਨਾਂ ਸਦਕਾ ਹੀ ਹੋਇਆ ਹੈ ਜਿਨ੍ਹਾਂ ਨੂੰ ਪੰਜਾਬੀਆਂ ਦੇ ਦੁੱਖਾਂ ਨਾਲ ਹਮਦਰਦੀ ਹੈ । ਉਨ੍ਹਾਂ ਨੇ ਪੰਜਾਬ ਦੀ ਖੇਤੀਬਾੜੀ ਨੂੰ ਅੱਗੇ ਲਿਜਾਣ ਵਾਸਤੇ ਅਤੇ ਪੰਜਾਬ ਦੇ ਘਰ-ਘਰ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਵਾਸਤੇ ਇੰਨਾਂ ਵੱਡਾ ਪ੍ਰਜੈਕਟ ਚਾਲੂ ਕਰਵਾਇਆ ਹੈ। ਇਸ ਤੋਂ ਇਲਾਵਾ ਇੰਡਸਟਰੀ ਵਿੱਚ ਰਿਫਾਈਨਰੀ ਬਠਿੰਡੇ ਅੰਦਰ ਲੱਗ ਰਹੀ ਹੈ, ਅੰਬੁਜਾ ਸੀਮਿੰਟ ਦਾ ਕਾਰਖਾਨਾ ਲੱਗ ਰਿਹਾ ਹੈ ਤੇ ਅਮੋਨੀਆ ਖਾਦ ਦਾ ਕਾਰਖਾਨਾ ਲੱਗ ਰਿਹਾ ਹੈ । ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੀ ਇੰਡਸਟਰੀ ਪੰਜਾਬ ਵਿੱਚ ਇਸ ਸਰਕਾਰ ਨੇ ਲੈ ਕੇ ਆਉਣੀ ਹੈ । ਡਿਪਟੀ ਸਪੀਕਰ ਸਾਹਿਬ, ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਰਹਿਨੁਮਾਈ ਹੇਠ ਸਾਡੀ ਸਰਕਾਰ ਚਾਰ ਸਾਲ ਪਹਿਲਾਂ ਬਣੀ ਸੀ ਤਾਂ ਉਦੋਂ ਪੰਜਾਬ ਵਿੱਚ ਚੌਦਾਂ ਹਜ਼ਾਰ ਕਰੋੜ ਦੀ ਇੰਡਸਟਰੀ ਸੀ । ਚਾਹੇ ਇਹ ਇੰਡਸਟਰੀ ਪ੍ਰਾਈਵੇਟ ਸੀ, ਚਾਹੇ ਕਿਸੇ ਦੇ ਘਰ ਦਾ ਕਾਰਖਾਨਾ ਸੀ, ਚਾਹੇ ਆਪਣੀ ਸਰਕਾਰ ਦੇ ਕਾਰਖਾਨੇ ਸਨ ਅਤੇ ਚਾਹੇ ਇਹ ਕਾਰਖਾਨੇ ਅੰਗਰੇਜ਼ਾਂ ਦੇ ਵੇਲੇ ਦੇ ਲੱਗੇ ਹੋਏ ਸਨ ।

**ਸ਼੍ਰੀ ਡਿਪਟੀ ਸਪੀਕਰ :** ਚੌਧਰੀ ਸਾਹਿਬ, ਵਾਈਂਡ ਅੱਪ ਕਰੋ ।

**ਚੌਧਰੀ ਮੋਹਨ ਲਾਲ ਬਹਿਰਾਮ :** ਡਿਪਟੀ ਸਪੀਕਰ ਸਾਹਿਬ, ਪੰਜਾਬ ਨੂੰ ਅੱਗੇ ਲਿਜਾਣ ਵਾਸਤੇ ਬਾਦਲ ਸਾਹਿਬ ਨੇ ਬਹੁਤ ਵੱਡੇ ਯਤਨ ਕੀਤੇ ਹਨ । ਮੈਂ ਉਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਅਤੇ ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ, ਪਰ ਮੇਰੇ ਵਿਰੋਧੀ ਪਾਰਟੀਆਂ ਤੇ ਕਾਂਗਰਸ ਪਾਰਟੀ ਦੇ ਵੀਰ ਇਨ੍ਹਾਂ ਗੱਲਾਂ ਨੂੰ ਲੋਕਾਂ ਵਿੱਚ ਲਿਆਉਣ ਨਹੀਂ ਦੇਣਾ ਚਾਹੁੰਦੇ । ਉਹ ਲੋਕਾਂ ਦਾ ਧਿਆਨ ਆਪਣੇ ਰੌਲੇ-ਰੌਲ਼ੇ ਵਿੱਚ ਪਾ ਕੇ ਸਰਕਾਰ ਦੇ ਕੀਤੇ ਕੰਮਾਂ ਵੱਲ ਉਨ੍ਹਾਂ ਦਾ ਧਿਆਨ ਨਹੀਂ ਜਾਣ ਦੇਣਾ ਚਾਹੁੰਦੇ । ਇਸੇ ਕਰਕੇ ਇਨ੍ਹਾਂ ਨੇ ਰੌਲਾ ਪਾਇਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੀ ਪੰਜਾਬ ਦੀ ਜਨਤਾ ਨੂੰ ਅਪੀਲ ਕਰਾਂਗਾ ਕਿ ਇਹੋ ਜਿਹੇ ਵਿਅਕਤੀ ਜਿਹੜੇ ਸਾਡੇ ਦੇਸ਼ ਦੇ ਦੁਸ਼ਮਨ ਹਨ, ਪੰਜਾਬ ਦੀ ਤਰੱਕੀ ਦੇ ਦੁਸ਼ਮਣ ਹਨ, ਇਨ੍ਹਾਂ ਲੋਕਾਂ ਨੂੰ ਪਹਿਚਾਣਿਆ ਜਾਣਾ ਚਾਹੀਦਾ ਹੈ । ਜਿਨ੍ਹਾਂ ਲੋਕਾਂ ਨੇ ਪਿਛਲੇ ਲੰਬੇ ਸਮੇਂ ਵਿੱਚ ਪੰਜਾਬ ਦੀ ਜਨਤਾ ਵਾਸਤੇ ਤੇ ਉਨ੍ਹਾਂ ਦੇ ਭਲੇ ਵਾਸਤੇ ਲੜਾਈਆਂ ਲੜੀਆਂ ਔਰ ਲੋਕਤੰਤਰ ਦੀ ਬਹਾਲੀ ਲਈ ਲੜਾਈਆਂ ਲੜੀਆਂ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਆਪਣੀ ਜ਼ਿੰਦਗੀ ਦੇ 17 ਸਾਲ ਜੇਲ੍ਹਾਂ ਵਿੱਚ ਪੰਜਾਬ ਦੇ ਲੋਕਾਂ ਦੇ ਭਲੇ ਲਈ ਗੁਜ਼ਾਰੇ ਹਨ, ਇਹੋ ਜਿਹੇ ਲੀਡਰ ਨੂੰ ਆਉਣ ਵਾਲੇ ਸਮੇਂ ਵਿੱਚ ਅੱਗੇ ਲਿਆ ਕੇ ਆਪਣਾ ਆਸ਼ੀਰਵਾਦ ਦੇਣ ਤਾਂ ਕਿ ਜਿੱਥੇ ਇਹ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਲੈ ਕੇ ਗਏ ਹਨ ਉਥੇ ਹੋਰ ਵੀ ਤਰੱਕੀ ਵੱਲ ਲੈ ਕੇ ਜਾਣ । ਪੰਜਾਬ ਨੂੰ ਹੋਰ ਵਧੀਆ ਢੰਗ ਨਾਲ ਅਮਨ ਔਰ ਸ਼ਾਂਤੀ ਵਾਲਾ ਸੂਬਾ ਬਣਾਉਣ । ਮੈਂ ਇੱਕ ਹੋਰ ਬੇਨਤੀ ਕਰਾਂਗਾ ਕਿ ਜਿਹੜਾ ਇੰਟਰਨੈਸ਼ਨਲ ਏਅਰਪੋਰਟ ਅੰਮ੍ਰਿਤਸਰ ਅੰਦਰ ਬਾਦਲ ਸਾਹਿਬ ਨੇ ਬਣਾਇਆ ਹੈ, ਉਹ ਇਨ੍ਹਾਂ ਦੀ ਰਹਿਨੁਮਾਈ ਨਾਲ ਬਣਿਆ ਹੈ । ਉਸ ਨਾਲ ਮੇਰੇ ਇਲਾਕੇ ਦੁਆਬੇ ਦੇ ਲੋਕਾਂ ਨੂੰ ਬੜਾ ਫ਼ਾਇਦਾ ਹੋਇਆ ਹੈ ।

**ਸ਼੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ ।

**ਚੌਧਰੀ ਮੋਹਨ ਲਾਲ ਬਹਿਰਾਮ :** ਦੁਆਬੇ ਦੇ ਲੋਕ ਜਦੋਂ ਦਿੱਲੀ ਜਾਂਦੇ ਸਨ ਤਾਂ ਕਈ ਵਾਰ ਰਸਤੇ ਵਿੱਚ ਐਕਸੀਡੈਂਟ ਹੋ ਜਾਂਦੇ ਸਨ ਤੇ ਉਨ੍ਹਾਂ ਦੀ ਮੌਤ ਵੀ ਹੋ ਜਾਂਦੀ ਸੀ । ਰਸਤੇ ਵਿੱਚ ਪੁਲਿਸ ਵਾਲੇ ਵੀ ਤੰਗ ਕਰਦੇ ਸਨ ਤਾਂ ਬੜੀ ਮੁਸ਼ਕਲ ਹੁੰਦੀ ਸੀ । ਹੁਣ ਉਹ ਦੋ ਘੰਟੇ ਵਿੱਚ ਹੀ ਆਪਣੇ ਘਰ ਪਹੁੰਚ ਜਾਂਦੇ ਹਨ । ਇਸ ਨਾਲ ਜਿੱਥੇ ਵਪਾਰ ਵਧਣਾ ਹੈ ਉਥੇ ਲੋਕਾਂ ਨੂੰ ਆਉਣ ਜਾਣ ਵਿੱਚ ਵੀ ਸਹੂਲਤ ਮਿਲਣੀ ਹੈ । ਮੇਰੇ ਵੀਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਕਿਹਾ ਹੈ ਕਿ ਏਅਰਪੋਰਟ ਹੋਰ ਬਹੁਤ ਬਣਨੇ ਹਨ । ਇਸ ਬਾਰੇ ਸੈਂਟਰ ਦੀ ਸਰਕਾਰ ਜਾਂ ਪ੍ਰਾਈਵੇਟ

ਲੋਕਾਂ ਨੂੰ ਬੇਨਤੀ ਕਰੀਏ । ਮੇਰੇ ਇਲਾਕੇ ਵਿੱਚ ਤਿੰਨ-ਚਾਰ ਹਜ਼ਾਰ ਏਕੜ ਜ਼ਮੀਨ ਆਰਮੀ ਦੀ ਪਈ ਹੈ, ਉਹ ਉਸ ਨੂੰ ਵਾਹੁੰਦੇ ਸਨ ਤੇ ਖੇਤੀ ਕਰਦੇ ਸਨ । ਹੁਣ ਉਹ ਠੇਕੇ ਤੇ ਦੇ ਦਿੱਤੀ ਹੈ । ਜਿੱਥੇ ਇਹੋ ਜਿਹੀ ਵਾਧੂ ਜ਼ਮੀਨ ਹੈ, ਉਹ ਵੇਖਣੀ ਚਾਹੀਦੀ ਹੈ । ਉਥੇ ਇਹੋ ਜਿਹਾ ਇੰਟਰਨੈਸ਼ਨਲ ਏਅਰਪੋਰਟ ਬਣਾਉਣਾ ਚਾਹੀਦਾ ਹੈ । ਹੋਰ ਵੀ ਤਰੱਕੀ ਦੀਆਂ ਗੱਲਾਂ ਹੋ ਰਹੀਆਂ ਹਨ । ਹਾਈਵੇਅ ਪੁੱਲ ਬਣ ਰਹੇ ਹਨ । ਚਾਰ ਮਾਰਗੀ ਸੜਕਾਂ ਵੀ ਬਣ ਰਹੀਆਂ ਹਨ । ਮੇਰੇ ਫਗਵਾੜੇ ਤੋਂ ਲੈ ਕੇ ਰੋਪੜ ਤੱਕ ਅਤੇ ਚੰਡੀਗੜ੍ਹ ਤੋਂ ਪਟਿਆਲੇ ਤੱਕ ਚਾਰ ਮਾਰਗੀ ਸੜਕਾਂ ਬਣ ਰਹੀਆਂ ਹਨ । ਖਰੜ ਤੋਂ ਲੈ ਕੇ ਫਿਰੋਜ਼ਪੁਰ ਵਾਲੀ ਸੜਕ ਜੋ ਹੈ, ਉਸ ਨੂੰ ਨੈਸ਼ਨਲ ਹਾਈਵੇਅ ਬਣਾਇਆ ਜਾ ਰਿਹਾ ਹੈ । ਮੇਰੀ ਬੇਨਤੀ ਹੈ ਕਿ ਫਗਵਾੜਾ ਤੇ ਮੋਗਾ ਵਿੱਚ ਜੋ ਓਵਰ ਬ੍ਰਿਜ ਬਣਨੇ ਹਨ, ਉਨ੍ਹਾਂ ਨੂੰ ਇਸ ਸਾਲ ਦੇ ਅੰਦਰ ਹੀ ਸ਼ੁਰੂ ਕਰਵਾਇਆ ਜਾਵੇ । ਫਗਵਾੜਾ ਸ਼ਹਿਰ ਦੇ ਅੰਦਰ ਜੋ ਓਵਰ ਬ੍ਰਿਜ਼ ਬਣਨਾ ਹੈ ਉਹ ਵੀ ਸ਼ੁਰੂ ਕੀਤਾ ਜਾਵੇ ਕਿਉਂਕਿ ਜਿਨ੍ਹਾਂ ਲੋਕਾਂ ਨੇ ਮੋਗਾ ਨੂੰ ਜਾਣਾ ਹੁੰਦਾ ਹੈ, ਉਨ੍ਹਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਉਨ੍ਹਾਂ ਦੀ ਮੁਸ਼ਕਲ ਨੂੰ ਹੱਲ ਕਰਨ ਵਾਸਤੇ ਜ਼ਰੂਰ ਕੁਝ ਕਰਨਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ ।

**ਚੌਧਰੀ ਮੋਹਨ ਲਾਲ ਬਹਿਰਾਮ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇੰਨਾ ਕਹਿ ਕੇ ਮੈਂ ਖਤਮ ਕਰਦਾ ਹਾਂ । ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

**ਸਰਦਾਰ ਗੁਰਦੀਪ ਸਿੰਘ ਭੁੱਲਰ (ਨੂਰਮਹਿਲ) :** ਧੰਨਵਾਦ, ਡਿਪਟੀ ਸਪੀਕਰ ਸਾਹਿਬ, ਕਿਉਂਕਿ ਤੁਸੀਂ ਜਿਹੜਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਗਵਰਨਰ ਐਡਰੈਸ ਤੇ ਧੰਨਵਾਦ ਦਾ ਮਤਾ ਰੱਖਿਆ ਹੈ, ਉਸ ਦੇ ਹੱਕ ਵਿੱਚ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਅਸਲ ਵਿੱਚ ਤਾਂ ਬੋਲਣ ਦਾ ਸੁਆਦ ਤਾਂ ਹੀ ਆਉਣਾ ਸੀ ਜੇ ਮੂਹਰਲੇ ਬੈਂਚਾਂ ਤੇ ਵਿਰੋਧੀ ਪਾਰਟੀ ਦੇ ਮੈਂਬਰ ਸਾਹਮਣੇ ਬੈਠੇ ਹੁੰਦੇ । ਜਿਹੜੇ ਰੌਲਾ ਪਾਉਂਦੇ ਸਨ ਕਿ ਇਥੇ ਲੋਕਤੰਤਰ ਦਾ ਗਲਾ ਘੁੱਟਿਆ ਜਾ ਰਿਹਾ ਹੈ ਅਤੇ ਇੱਥੇ ਕਿਸੇ ਤਰ੍ਹਾਂ ਦੀ ਬੇਇਨਸਾਫੀ ਹੋ ਰਹੀ ਹੈ । ਅਸਲ ਵਿੱਚ ਗੱਲ ਇਹ ਸੀ ਕਿ ਇੱਥੇ ਇਹ ਗੱਲਾਂ ਹੋ ਰਹੀਆਂ ਹਨ ਕਿ ਪਿਛਲੇ ਚਾਰ ਸਾਲਾਂ ਵਿੱਚ ਪੰਜਾਬ ਨੇ ਤਰੱਕੀ ਕੀਤੀ ਹੈ । ਜਦੋਂ ਦੀ ਪੰਜਾਬ ਵਿਚ ਅਕਾਲੀ, ਬੀ.ਜੇ.ਪੀ. ਦੀ ਸਾਂਝੀ ਸਰਕਾਰ ਆਈ ਹੈ, ਇਹ ਤਰੱਕੀ ਦੇ ਰਾਹ ਦੀ ਮੰਜ਼ਲਾਂ ਨੂੰ ਛੂਹ ਰਹੀ ਹੈ । ਅਸਲ ਵਿਚ ਸਾਡੇ ਆਪੋਜ਼ੀਸ਼ਨ ਪਾਰਟੀ ਦੇ ਵੀਰ ਸਾਡੇ ਵਿਕਾਸ ਦੀਆਂ ਗੱਲਾਂ ਨੂੰ ਸੁਣਨਾ ਨਹੀਂ ਚਾਹੁੰਦੇ ਸਨ । ਇਸ ਲਈ ਉਨ੍ਹਾਂ ਨੇ ਹਾਊਸ ਵਿਚ ਰੌਲਾ ਰੱਪਾ ਪਾ ਕੇ ਬਾਹਰ ਭੱਜਣਾ ਬਿਹਤਰ ਸਮਝਿਆ । ਸਾਨੂੰ ਜਿਨ੍ਹਾਂ ਪੰਜਾਬੀਆਂ ਨੂੰ ਕਾਂਗਰਸ ਪਾਰਟੀ ਦੀ ਸਰਕਾਰ ਨੇ ਬਦਨਾਮ ਕੀਤਾ, ਜ਼ਲੀਲ ਕੀਤਾ, ਬੇਪੱਤ ਕੀਤਾ, ਉਸ ਦੀ ਮਿਸਾਲ ਦੁਨੀਆਂ ਵਿੱਚ ਕਿਧਰੇ ਨਹੀ ਮਿਲੇਗੀ । ਸਿੱਖਾਂ ਦੀ ਜ਼ਿੰਦਗੀ ਪੰਜਾਬ ਦੇ ਅੰਦਰ ਅਤੇ ਬਾਹਰ ਮਹਿਫੂਜ਼ ਨਹੀਂ ਸੀ । ਤੁਸੀਂ ਵੀ ਅਖਬਾਰਾਂ ਦੇ ਵਿਚ ਪੜ੍ਹਿਆ ਹੋਣਾ ਹੈ, ਕਾਂਗਰਸ ਨੇ ਸਾਡਾ ਕੀ ਹਾਲ ਕੀਤਾ ਸੀ । ਹੁਣ ਜਦੋਂ ਗੁਜਰਾਤ ਦੇ ਵਿਚ ਭੁਚਾਲ ਆਇਆ ਤਾਂ ਉਨ੍ਹਾਂ ਲੋਕਾਂ ਦੀ ਮਦਦ ਵਾਸਤੇ ਸਾਡੇ ਮੁੱਖ ਮੰਤਰੀ ਬਾਦਲ ਸਾਹਿਬ ਨੇ ਪਹਿਲ ਕੀਤੀ ਅਤੇ ਉਨ੍ਹਾਂ ਲੋਕਾਂ ਦੀ ਮਦਦ ਵਾਸਤੇ ਸਹਾਇਤਾ ਭੇਜੀ । ਉਥੋਂ ਦੀ ਅਖਬਾਰ ਨੇ ਇਸ ਮਦਦ ਬਾਰੇ ਇਕ ਲੇਖ ਵੀ ਲਿਖਿਆ ਹੈ । ਉਥੇ ਸਹਾਇਤਾ ਵਾਸਤੇ ਸਾਡੇ ਸੰਤ ਬਾਬਾ ਪਿਹੋਵਾ ਵਾਲੇ ਗਏ ਹੋਏ ਸਨ । ਇਸੇ ਤਰ੍ਹਾਂ ਉੜੀਸਾ ਵਿਚ ਜਦੋਂ ਤੂਫਾਨ ਆਇਆ ਸੀ ਤਾਂ ਵੀ ਸਾਡੀ ਪਾਰਟੀ ਦੀ ਸਰਕਾਰ ਨੇ ਉਨ੍ਹਾਂ ਲੋਕਾਂ ਦੀ ਸਹਾਇਤਾ ਵਾਸਤੇ ਮਦਦ ਭੇਜੀ ਸੀ । ਸੇਵਾ ਕਰਨ ਦੌਰਾਨ ਉਥੇ ਕਿਸੇ ਕਾਲਜ ਦੀਆਂ ਲੜਕੀਆਂ ਵੀ ਆ ਗਈਆਂ ਤਾਂ ਉਨ੍ਹਾਂ ਲੜਕੀਆਂ ਨੇ ਪੁੱਛਿਆ ਕਿ ਤੁਸੀਂ ਕਿਥੋਂ ਆਏ ਹੋ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਤਾਂ ਉਨ੍ਹਾਂ ਨੇ ਦਸਿਆ ਸੀ ਕਿ ਅਸੀਂ ਪੰਜਾਬ ਦੇ ਸਿੱਖ ਹਾਂ ਅਤੇ ਪੰਜਾਬੀ ਹਾਂ । ਪੰਜਾਬੀ ਬਹੁਤ ਮਹਾਨ ਹੁੰਦੇ ਹਨ, ਦਿਆਲੂ ਹੁੰਦੇ ਹਨ, ਇਹ ਹਰ ਇਕ ਦੇ ਦੁੱਖ-ਸੁੱਖ ਵਿਚ ਸ਼ਾਮਲ ਹੁੰਦੇ ਹਨ ਪਰ ਉਹ ਕਹਿਣ ਲਗੀਆਂ ਕਿ ਅਸੀਂ ਤਾਂ ਸੁਣਿਆ ਸੀ ਕਿ ਸਿੱਖ ਕੌਮ ਲੁਟੇਰਿਆਂ ਦੀ ਕੌਮ ਹੈ । ਇਹ ਵੱਖਵਾਦੀ ਹਨ, ਅੱਤਵਾਦੀ ਹਨ ਪਰ ਅੱਜ ਸਾਨੂੰ ਇਹ ਦੇਖ ਕੇ ਬੜੀ ਹੈਰਾਨਗੀ ਹੋ ਰਹੀ ਹੈ । ਇਸ ਤਰ੍ਹਾਂ ਦੇ ਭੁਲੇਖੇ ਕਾਂਗਰਸ ਪਾਰਟੀ ਦੀ ਸਰਕਾਰ ਨੇ ਸਿੱਖਾਂ ਸਬੰਧੀ ਪਾਏ ਹੋਏ ਸਨ ਅਤੇ ਬਾਹਰਲੇ ਲੋਕਾਂ ਦੇ ਦਿਲਾਂ ਵਿੱਚ ਸਿੱਖਾਂ ਲਈ ਨਫਰਤ ਪੈਦਾ ਕੀਤੀ ਹੋਈ ਸੀ । ਇਹ ਨਫਰਤ ਸਾਡੇ ਬਾਦਲ ਸਾਹਿਬ ਦੀ ਸੂਝ-ਬੂਝ ਨਾਲ ✓ ਬੀ.ਜੇ.ਪੀ.✓ ਨਾਲ ਸਾਂਝੀ ਸਰਕਾਰ ਬਣਾ ਕੇ ਦੂਰ ਕੀਤੀ ਹੈ ਅਤੇ ਸਿੱਖਾਂ ਦਾ ਵਿਦੇਸ਼ਾਂ ਅਤੇ ਬਾਹਰਲੀਆਂ ਸਟੇਟਸ ਵਿਚ ਰੁਤਬਾ ਕਾਇਮ ਕੀਤਾ ਹੈ । ਜਿਹੜਾ ਗੁੰਮਰਾਹਕੁੰਨ ਪ੍ਰਚਾਰ ਕਾਂਗਰਸ ਪਾਰਟੀ ਨੇ ਪੈਦਾ ਕੀਤਾ ਹੋਇਆ ਸੀ, ਉਸ ਨੂੰ ਲੋਕਾਂ ਦੇ ਮਨਾਂ ਵਿਚੋਂ ਦੂਰ ਕੀਤਾ ਹੈ । ਕਾਂਗਰਸ ਪਾਰਟੀ ਦੀ ਸਰਕਾਰ ਦੇ ਵਕਤ ਸਾਡੇ ਗੁਰੂਧਾਮਾਂ ਉਤੇ ਬੰਦੂਕਾਂ ਅਤੇ ਗੋਲੇ ਚਲਦੇ ਸਨ । ਪਿਛੇ ਜਿਹੇ ਸਾਡੀ ਸਰਕਾਰ ਨੇ 300 ਸਾਲਾ ਖਾਲਸੇ ਦਾ ਪ੍ਰਕਾਸ਼ ਦਿਵਸ ਮਨਾਇਆ । ਉਸ ਦੇ ਲਈ ਸਾਡੀ ਸੈਂਟਰ ਦੀ ਸਰਕਾਰ ਨੇ ਪੰਜਾਬ ਦੀ ਸਰਕਾਰ ਨੂੰ 100 ਕਰੋੜ ਰੁਪਿਆ ਦਿੱਤਾ । ਇਸ ਨੂੰ ਮੈਂ ਸਮਝਦਾ ਹਾਂ ਕਿ ਇਹ ਬੜਾ ਵੱਡਾ ਇਨਕਲਾਬੀ ਕਦਮ ਸੈਂਟਰ ਦੀ ਸਰਕਾਰ ਦਾ ਸੀ । ਇਸ ਤਰ੍ਹਾਂ ਸੈਂਟਰ ਦੀ ਸਰਕਾਰ ਦੀ ਸੋਚ ਵਿਚ ਚੇਂਜ ਲਿਆਂਦੀ ਹੈ ਅਤੇ ਸਾਡਾ ਮਾਣ ਬਹਾਲ ਹੋਇਆ ਹੈ । ਜਿਸ ਤਰ੍ਹਾਂ ਕਿਹਾ ਗਿਆ ਹੈ ਕਿ

"ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥"

*1.42 ਵਜੇ ਬਾਅਦ ਦੁਪਹਿਰ

(ਇਸ *ਸਮੇ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਇਸ ਤਰ੍ਹਾਂ ਪੰਜਾਬ ਦੇ ਵਿਕਾਸ ਲਈ ਸੈਂਟਰ ਦੀ ਸਰਕਾਰ ਨੇ ਸਹਿਯੋਗ ਦਿੱਤਾ ਹੈ । ਇਹ ਸਾਰਾ ਕੁਝ ਮੁੱਖ ਮੰਤਰੀ ਬਾਦਲ ਸਾਹਿਬ ਦੀ ਸੂਝ-ਬੂਝ ਕਰਕੇ ਹੀ ਹੋ ਸਕਿਆ ਹੈ । ਜਦ ਕਿ ਦੂਜੇ ਪਾਸੇ ਕਾਂਗਰਸ ਪਾਰਟੀ ਦੀ ਸਰਕਾਰ ਦੇ ਵਕਤ ਪੰਜਾਬ ਦੀ ਕੋਈ ਤਰੱਕੀ ਨਹੀਂ ਹੋਈ ਅਤੇ ਨਾ ਹੀ ਕੋਈ ਵੱਡਾ ਪ੍ਰਾਜੈਕਟ ਪੰਜਾਬ ਨੂੰ ਮਿਲਿਆ ਹੈ । ਵਿਕਾਸ ਤਾਂ ਇਨ੍ਹਾਂ ਕਾਂਗਰਸੀਆਂ ਨੇ ਕੀ ਕਰਨਾ ਸੀ ਬਲਕਿ ਸਾਡੇ ਨਾਲ ਹਮੇਸ਼ਾ ਧੱਕੇ ਕਰਦੇ ਰਹੇ ਸਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਥੀਨ ਡੈਮ ਦਾ ਨੀਂਹ ਪੱਥਰ ਬਾਦਲ ਸਾਹਿਬ ਨੇ ਰਖਿਆ ਸੀ, ਉਸ ਵਕਤ ਇਹ ਡੈਮ 300 ਕਰੋੜ ਰੁਪਏ ਦੀ ਲਾਗਤ ਨਾਲ ਬਣਨਾ ਸੀ ਜਦਕਿ ਕਾਂਗਰਸ ਸਰਕਾਰ ਵੇਲੇ ਪੈਸਾ ਨਾ ਮਿਲਣ ਕਰਕੇ ਇਹ ਡੈਮ ਮੁਕੰਮਲ ਹੋਣ ਤੱਕ ਹੋਰ 3500 ਕਰੋੜ ਰੁਪਏ ਤੱਕ ਪਹੁੰਚ ਗਿਆ । ਇਸ ਡੈਮ ਦੇ ਬਣਨ ਨਾਲ ਪੰਜਾਬ ਦੇ ਕਿਸਾਨਾਂ ਦੇ ਕਈ ਮਸਲੇ ਹੱਲ ਹੋਏ ਸਨ । ਕਾਂਗਰਸ ਸਰਕਾਰ ਨੇ ਨਾ ਕਿਸਾਨਾਂ ਵਾਸਤੇ ਕੁਝ ਕੀਤਾ, ਨਾ ਇਨ੍ਹਾਂ ਨੇ ਦਲਿਤ ਵੀਰਾਂ ਵਾਸਤੇ ਕੁਝ ਕੀਤਾ, ਨਾ ਮੁਲਾਜ਼ਮਾਂ ਵਾਸਤੇ ਕੁਝ ਕੀਤਾ ਅਤੇ ਨਾ ਹੀ ਵਿਕਾਸ ਦੀ ਤਰਫ ਕੋਈ ਧਿਆਨ ਕੀਤਾ ਬਲਕਿ ਇਹ ਸਾਡੇ ਨਾਲ ਹਮੇਸ਼ਾ ਹੀ ਧੱਕਾ ਕਰਦੇ ਰਹੇ ਹਨ । ਜਿਸ ਤਰ੍ਹਾਂ ਬਿਜਲੀ ਦੀ ਇਥੇ ਗੱਲ ਕੀਤੀ ਗਈ ਹੈ । ਵਿਕਾਸ ਦੇ ਲਈ ਬਿਜਲੀ ਦੀ ਕਾਫੀ ਲੋੜ ਹੁੰਦੀ ਹੈ । ਕਾਂਗਰਸ ਸਰਕਾਰ ਦੇ ਵੇਲੇ ਕੋਈ ਮਾਰਕੇ ਦਾ ਕੰਮ ਨਹੀਂ ਹੋਇਆ । ਸ਼ਾਹਪੁਰ ਕੰਡੀ ਨਹਿਰ ਪ੍ਰਾਜੈਕਟ ਦਾ ਨੀਂਹ ਪੱਥਰ ਜ਼ਰੂਰ ਰਖਿਆ ਹੈ ਪਰ ਉਸ ਵਾਸਤੇ ਕੀਤਾ ਕੁਝ ਨਹੀਂ । ਇਸ ਨੂੰ ਦੁਬਾਰਾ ਸ਼ੁਰੂ ਕੀਤਾ ਗਿਆ ਹੈ ਤਾਂ ਕਿ ਅਮਲੀ ਰੂਪ ਦਿੱਤਾ ਜਾ ਸਕੇ । ਇਹ ਨੀਂਹ ਪੱਥਰ ਰੱਖਣ ਦਾ ਬਹੁਤ ਕੰਮ ਕਰਦੇ ਸਨ ਪਰ ਅਮਲੀ ਰੂਪ ਵਿਚ ਵਿੱਚ ਕੁੱਝ ਨਹੀਂ ਕਰਦੇ ਸਨ । ਨੀਂਹ ਪੱਥਰ ਰੱਖ ਕੇ ਦੁਬਾਰਾ ਉਥੇ ਨਹੀਂ ਜਾਂਦੇ ਸਨ । ਸਾਡੇ ਮੁੱਖ ਮੰਤਰੀ ਸਾਹਿਬ ਨੇ ਇਸ ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਫਿਰ ਚਾਲੂ ਕਰਨ

ਲਈ ਕਿਹਾ ਹੈ ਤਾਂ ਕਿ ਇਸ ਤੋਂ 300 ਮੈਗਾਵਾਟ ਬਿਜਲੀ ਪੈਦਾ ਕੀਤੀ ਜਾ ਸਕੇ । ਇਹ ਸਾਰਾ ਕੁਝ ਸਾਡੇ ਮੁੱਖ ਮੰਤਰੀ ਦੇ ਸਦਕਾ ਹੀ ਹੋ ਰਿਹਾ ਹੈ ਅਤੇ ਇਨ੍ਹਾਂ ਦੀ ਸੂਝਬੂਝ ਨਾਲ ਹੋ ਰਿਹਾ ਹੈ । ਇਸ ਤਰ੍ਹਾਂ ਪੰਜਾਬ ਤਰੱਕੀ ਦੀਆਂ ਨਵੀਆਂ ਮੰਜ਼ਲਾਂ ਨੂੰ ਛੂਹ ਰਿਹਾ ਹੈ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਾਂਗਰਸ ਨੇ ਨਹਿਰ ਦੀ ਪੁਲੀ ਤੱਕ ਵੀ ਨਹੀਂ ਬਣਾਈ ਹੋਵੇਗੀ । ਸਾਡੀ ਸਰਕਾਰ ਨੇ ਦੋ ਪੁਲ ਸਤਲੁਜ ਦਰਿਆ ਤੇ ਬਣਾਏ ਹਨ । ਇਕ ਪੁਲ, ਸਪੀਕਰ ਸਾਹਿਬ, ਤੁਹਾਡੇ ਹਲਕੇ ਵਿਚ ਬਣ ਰਿਹਾ ਹੈ ਅਤੇ ਇਸ ਤੇ ਲਗਭਗ 45 ਤੋਂ 50 ਕਰੋੜ ਰੁਪਿਆ ਖਰਚ ਹੋਵੇਗਾ । ਇਕ ਪੁਲ ਮੇਰੇ ਹਲਕੇ ਵਿਚ ਬਣ ਰਿਹਾ ਹੈ ਅਤੇ ਇਸ ਤੇ ਤਕਰੀਬਨ ਇਤਨਾ ਪੈਸਾ ਹੀ ਖਰਚ ਆਵੇਗਾ । ਮੁਕੇਰੀਆਂ ਦਾ ਪੁਲ ਹੈ, ਸਰਕਾਰ ਉਸ ਨੂੰ ਅਗੇ ਲਿਜਾਣ ਦਾ ਯਤਨ ਕਰ ਰਹੀ ਹੈ । ਇਸ ਤਰ੍ਹਾਂ ਸਾਡਾ ਸੂਬਾ ਹਰ ਖੇਤਰ ਵਿਚ ਤਰੱਕੀ ਕਰ ਰਿਹਾ ਹੈ ।

ਸਪੀਕਰ ਸਾਹਿਬ, ਲਿੰਕ ਸੜਕਾਂ ਦੀ ਗੱਲ ਲੈ ਲਵੋ । ਕਾਂਗਰਸ ਦੀ ਸਰਕਾਰ ਨੇ ਪਿਛਲੇ 5 ਸਾਲਾਂ ਵਿਚ ਸਿਰਫ 750 ਕਿਲੋਮੀਟਰ ਸੜਕਾਂ ਬਣਾਈਆਂ ਹਨ ਅਤੇ ਇਥੇ ਹਾਊਸ ਵਿਚ ਬੜਾ ਰੌਲਾ ਪਾਉਂਦੇ ਹਨ ਪਰ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਅਗਵਾਈ ਵਿਚ ਸਾਡੀ ਸਰਕਾਰ ਨੇ 4000 ਕਿਲੋਮੀਟਰ ਲਿੰਕ ਸੜਕਾਂ ਬਣਾਈਆਂ ਹਨ ਅਤੇ ਕਿਤਨੀਆਂ ਸੜਕਾਂ ਰਿਪੇਅਰ ਕੀਤੀਆਂ ਹਨ, ਉਸ ਵੱਲ ਮੈਂ ਨਹੀਂ ਜਾਣਾ ਚਾਹੁੰਦਾ ।

**ਸ਼੍ਰੀ ਸਪੀਕਰ :** ਭੁੱਲਰ ਸਾਹਿਬ, ਸੀ.ਐਮ. ਸਾਹਿਬ ਨੇ ਬੋਲਣਾ ਹੈ । ਹੁਣ ਤੁਸੀਂ ਖਤਮ ਕਰੋ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਬੋਲਣ ਵਾਲੇ ਸਾਥੀਆਂ ਨੇ ਦੱਸਿਆ ਹੈ ਕਿ ਕਾਂਗਰਸ ਨੇ ਕੁਝ ਘਰ ਬਣਾ ਕੇ ਦਿੱਤੇ ਹਨ ਪਰ ਜੋ ਕਾਂਗਰਸ ਨੇ ਘਰ ਬਣਾ ਕੇ ਦਿੱਤੇ ਹਨ, ਉਸ ਬਾਰੇ ਤੁਸੀਂ ਸਾਰੇ ਹੀ ਜਾਣਦੇ ਹੋ ਕਿ ਕਾਂਗਰਸ ਨੇ ਕੀ ਕੀਤਾ ਸੀ ? ਦਲਿਤ ਭਰਾਵਾਂ ਵਾਸਤੇ ਕਾਂਗਰਸ ਨੇ ਕੋਈ ਵੀ ਸਕੀਮ ਨਹੀਂ ਬਣਾਈ ਜਿਸ ਨਾਲ ਦਲਿਤ ਭਰਾਵਾਂ ਨੂੰ ਫਾਇਦਾ ਹੁੰਦਾ ਹੋਵੇ । ਹਾਲਾਂਕਿ ਕਾਂਗਰਸ ਨੇ ਪੰਜਾਬ ਵਿਚ ਪਹਿਲਾਂ ਕਾਫੀ ਲੰਮਾਂ ਸਮਾਂ ਰਾਜ ਕੀਤਾ ਹੈ । ਕਾਂਗਰਸ ਨੇ ਬੜਾ ਰੌਲਾ ਪਾਇਆ ਹੈ ਕਿ ਤੁਸੀਂ ਪੀਲੇ ਕਾਰਡ ਵਾਲੀ ਸਕੀਮ ਚਲਾ ਦਿੱਤੀ ਅਤੇ ਅਸੀਂ ਗਰੀਬਾਂ ਨੂੰ ਨਕਦ ਪੈਸੇ ਦਿੰਦੇ ਸੀ । ਚੌਧਰੀ ਜਗਜੀਤ ਸਿੰਘ ਨੇ ਕਿਹਾ ਸੀ ਕਿ ਤੁਸੀਂ ਨਕਦ ਪੈਸੇ ਦੇਣੇ ਬੰਦ ਕਰ ਦਿੱਤੇ ਹਨ । ਸਪੀਕਰ ਸਾਹਿਬ, ਇਕ ਦਲਿਤ ਵਰਗ ਦੇ ਪਰਿਵਾਰ ਵਿਚ ਚਾਰ- ਪੰਜ ਜੀਅ ਹੁੰਦੇ ਸਨ ਅਤੇ ਕਾਂਗਰਸ ਸਰਕਾਰ ਸਿਰਫ 150 ਰੁਪਿਆ ਦਿੰਦੀ ਸੀ । ਉਨ੍ਹਾਂ ਨੂੰ 150 ਰੁਪਿਆ ਲੈਣ ਵਾਸਤੇ ਦੋ-ਚਾਰ ਚੱਕਰ ਬਲਾਕ ਵਿਚ ਲਾਉਣੇ ਪੈਂਦੇ ਸਨ, ਅਤੇ ਦੋ-ਦੋ ਚੱਕਰ ਬੈਂਕਾਂ ਵਿਚ ਲਾਉਣੇ ਪੈਂਦੇ ਸਨ ਤਾਂ ਜਾ ਕੇ ਪੈਸੇ ਮਿਲਦੇ ਸਨ ਪਰ ਇਕ ਮਜ਼ਦੂਰ ਦੀ 40-50 ਰੁਪਿਆ ਇਕ ਦਿਨ ਦੀ ਦਿਹਾੜੀ ਹੁੰਦੀ ਹੈ ਅਤੇ ਉਹ ਚਾਰ ਦਿਹਾੜੀਆਂ ਛੱਡ ਕੇ ਜਾਵੇ ਤਾਂ ਉਸ ਦਾ 200 ਰੁਪਿਆ ਦਾ ਨੁਕਸਾਨ ਹੁੰਦਾ ਹੈ । ** **

ਕਾਂਗਰਸ ਨੇ ਲੰਮਾਂ ਸਮਾਂ ਰਾਜ ਕੀਤਾ ਪਰ ਕਿਸੇ ਵੀ ਖੇਤਰ ਵਿਚ ਤਰੱਕੀ ਨਹੀ ਕੀਤੀ । ਖੇਤੀਬਾੜੀ ਵਿਚ ਕਾਂਗਰਸ ਸਮੇਂ ਕਿਸਾਨਾਂ ਦਾ ਨੁਕਸਾਨ ਹੋਇਆ ਹੈ ।

**ਸ਼੍ਰੀ ਸਪੀਕਰ :** ** ** ਇਹ ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਇਹ ਐਕਸਪੰਜ ਕਰ ਦਿੱਤਾ ਜਾਵੇ ।

---

**Expunged as ordered by the Chair.

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਖੇਤੀਬਾੜੀ ਦੇ ਖੇਤਰ ਵਿਚ ਕਾਂਗਰਸ ਦੇ ਸਮੇਂ ਕਿਸਾਨਾਂ ਨੂੰ ਫਸਲ ਦਾ ਬੜਾ ਘੱਟ ਮੁੱਲ ਮਿਲਿਆ ਅਤੇ ਬੜਾ ਘਾਟਾ ਪਿਆ ਪਰ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਪਿਛਲੇ ਪੰਜ ਸਾਲਾਂ ਵਿਚ ਸੈਂਟਰ ਤੋਂ ਪੈਕੇਜ਼ ਲਿਆਂਦਾ ਅਤੇ ਪਹਿਲੀ ਦਫਾ ਕਿਸਾਨਾਂ ਨੂੰ 60% ਦਾ ਮੁਆਵਜ਼ਾ ਮਿਲਿਆ ਪਰ ਕਾਂਗਰਸ ਸਰਕਾਰ ਨੇ ਪਹਿਲਾਂ ਕੀ ਕੀਤਾ ਕਿ ਡਬਲਿਊ.ਟੀ.ਓ. ਦਸਤਖਤ ਕਰਕੇ ਕਿਸਾਨਾਂ ਦਾ ਗਲਾ ਘੋਟਣ ਦੀ ਕੋਸ਼ਿਸ਼ ਕੀਤੀ । ਇਸ ਬਾਰੇ ਸਾਰੀਆਂ ਸਿਆਸੀ ਪਾਰਟੀਆਂ ਜਾਣਦੀਆਂ ਹਨ ਅਤੇ ਇਸ ਗੱਲ ਤੋਂ ਜਾਣੂੰ ਹਨ ਕਿ ਕਾਂਗਰਸ ਦੇ ਪ੍ਰਧਾਨ ਨੇ ਡਬਲਿਊ.ਟੀ.ਓ. ਦੇ ਹੱਕ ਵਿਚ ਬਹੁਤ ਵੱਡਾ ਬਿਆਨ ਦਿੱਤਾ । ਮੈਂ ਸਮਝਦਾ ਹਾਂ ਕਿ ਉਸ ਨੇ ਦਸਤਖਤ ਕਰਕੇ ਕਿਸਾਨਾਂ ਦੇ ਹੱਕਾਂ ਦਾ ਕਤਲ ਕੀਤਾ ਹੈ ।

ਸਪੀਕਰ ਸਾਹਿਬ, ਸਿੱਖਿਆ ਦੇ ਖੇਤਰ ਵਿਚ ਕਾਂਗਰਸ ਸਰਕਾਰ ਵੇਲੇ ਜਿਹੜੇ ਸਕੂਲ ਅਪਗ੍ਰੇਡ ਕੀਤੇ ਸਨ, ਉਨ੍ਹਾਂ ਵਿੱਚੋਂ ਕਿਸੇ ਵੀ ਸਕੂਲ ਵਿਚ ਟੀਚਰ ਲਾਉਣ ਦਾ ਪ੍ਰਬੰਧ ਨਹੀਂ ਕੀਤਾ ਗਿਆ ਸੀ ਅਤੇ ਹਰ ਖੇਤਰ ਵਿਚ ਕਾਣੀ ਵੰਡ ਕਰਨ ਦੀ ਕੋਸ਼ਿਸ਼ ਕੀਤੀ । ਮੈਂ ਵੀ ਇਕ ਬੇਨਤੀ ਸਪੀਕਰ ਸਾਹਿਬ, ਕਰਨੀ ਚਾਹਵਾਂਗਾ । ਖੇਤੀਬਾੜੀ ਦੇ ਸਬੰਧ ਵਿਚ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਦਸਿਆ ਹੈ ਕਿ ਇਸ ਨੂੰ ਬਦਲਣ ਦੀ ਲੋੜ ਹੈ, ਕੁਆਲਟੀ ਦੀ ਲੋੜ ਹੈ । ਇਹ ਕਿਸਾਨ ਦੀ ਜ਼ਿੰਮੇਵਾਰੀ ਬਣਦੀ ਹੈ । ਪਰ ਮੈਂ ਸਮਝਦਾ ਹਾਂ ਕਿ ਸਰਕਾਰੀ ਤੌਰ ਤੇ ਵੀ ਇਹੋ ਜਿਹੇ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਕਿ ਕਿਸਾਨਾਂ ਦੀ ਫਸਲ ਦੀ ਕੁਆਲਟੀ ਬਣ ਸਕੇ ਅਤੇ ਉਹ ਫਸਲ ਦੀ ਕੁਆਲਟੀ ਬਣਾਕੇ ਮੁਕਾਬਲੇ ਵਿਚ ਜਾ ਸਕੇ । ਸੋ, ਇਸ ਦੇ ਲਈ ਜਿਥੇ ਬਹੁਤ ਵੱਡੀਆਂ ਪ੍ਰਾਪਤੀਆਂ ਹੋਈਆਂ, ਜਿਵੇਂ ਸਾਡਾ ਹਵਾਈ ਅੱਡਾ ਬਣਨਾ, ਜਿੰਨੇ ਵੀ ਸਾਨੂੰ ਸੈਂਟਰ ਤੋਂ ਪ੍ਰਾਜੈਕਟ ਮਿਲੇ ਹਨ, ਰੇਲਾਂ ਦਾ ਪ੍ਰਾਜੈਕਟ, ਕਾਰਖਾਨਿਆਂ ਦਾ ਤੇ ਚਾਹੇ ਹਵਾਈ ਅੱਡਿਆਂ ਦਾ, ਕਾਂਗਰਸ ਨੇ ਕਦੇ ਸੋਚਿਆ ਵੀ ਨਹੀਂ ਸੀ । ਕਾਂਗਰਸ ਦਾ ਹਮੇਸ਼ਾ ਇਹੀ ਕੰਮ ਸੀ ਕਿ ਪੰਜਾਬ ਨੂੰ ਕਿਸ ਤਰ੍ਹਾਂ ਲੁਟਿਆ ਜਾਵੇ । ਪੰਜਾਬ ਦੇ ਪਾਣੀਆਂ ਦੀ ਗੱਲ ਸੀ ਜੋ ਕਿਤੇ ਮੁੱਖ ਮੰਤਰੀ ਉਸ ਵੇਲੇ ਦਾ ਜੋ ਸੀ । ਉਸ ਨੂੰ ਕਿਹਾ ਗਿਆ ਕਿ ਪੰਜਾਬ ਦਾ ਪਾਣੀ ਹਰਿਆਣੇ ਨੂੰ ਦਿੱਤਾ ਜਾਣਾ ਹੈ ਅਤੇ ਜਦੋਂ ਉਸ ਮੁੱਖ ਮੰਤਰੀ ਨੇ ਸਾਈਨ ਕਰਨਾ ਨਾ ਮੰਨਿਆ ਤਾਂ ਉਸ ਦਾ ਅਹੁਦਾ ਖੋਹ ਲਿਆ । ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ । ਕੇਸ ਸੁਪਰੀਮ ਕੋਰਟ ਤੋਂ ਵਾਪਸ ਲੈ ਕੇ ਸਾਡਾ ਕਿੰਨਾ ਵੱਡਾ ਨੁਕਸਾਨ ਕੀਤਾ ਹੈ । ਕਾਂਗਰਸ ਨੇ ਹਮੇਸ਼ਾ ਪੰਜਾਬ ਦੇ ਹਿੱਤਾਂ ਨਾਲ ਖਿਲਵਾੜ ਕੀਤਾ ਹੈ, ਪੰਜਾਬ ਦਾ ਬਹੁਤ ਵੱਡਾ ਨੁਕਸਾਨ ਕੀਤਾ ਹੈ । ਅੱਜ ਇਸ ਸਮੇਂ ਦੌਰਾਨ ਸਾਨੂੰ ਬਹੁਤ ਸਾਰੀਆਂ ਪ੍ਰਾਪਤੀਆਂ ਹੋਈਆਂ ਹਨ । ਜਿਵੇਂ ਹਵਾਈ ਅੱਡੇ ਬਾਰੇ ਅੱਜ ਥੋੜ੍ਹੇ ਸਮੇਂ ਵਿਚ ਸਾਨੂੰ ਬੇਸ਼ੱਕ ਇਹੀ ਮਹਿਸੂਸ ਹੁੰਦਾ ਹੋਵੇ ਕਿ ਇਹ ਸਵਾਰੀਆਂ ਢੋਹ ਰਿਹਾ ਹੈ ਪਰ ਆਉਣ ਵਾਲੇ ਸਮੇਂ ਵਿਚ ਇਹ ਪੰਜਾਬ ਦੀ ਖੁਸ਼ਕ ਬੰਦਰਗਾਹ ਬਣਨੀ ਹੈ । ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਪੰਜਾਬ ਨੂੰ ਦੇਣ ਹੈ ਜਿਸ ਦੇ ਜ਼ਰੀਏ ਅਸੀਂ ਇੰਟਰਨੈਸ਼ਨਲ ਮਾਰਕੀਟ ਵਿਚ ਜਾ ਕੇ ਫਲ ਤੇ ਸਬਜ਼ੀਆਂ ਦਾ ਵੀ ਵਪਾਰ ਕਰ ਸਕਾਂਗੇ । ਸਾਡੇ ਕਿਸਾਨ ਨੂੰ ਇਸ ਨਾਲ ਬਹੁਤ ਵੱਡਾ ਫਾਇਦਾ ਹੋਣਾ ਹੈ । ਸਪੀਕਰ ਸਾਹਿਬ, ਸਮਾਂ ਥੋੜ੍ਹਾ ਹੈ ਤੇ ਮੈਂ ਬਹੁਤਾ ਸਮਾਂ ਨਹੀਂ ਲੈਣਾ ਚਾਹੁੰਦਾ, ਮੈਂ ਇਕ ਦੋ ਗੱਲਾਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ।

ਮੇਰਾ ਏਰੀਆ ਤੇ ਤੁਹਾਡਾ ਏਰੀਆ ਬੇਟ ਦਾ ਏਰੀਆ ਹੈ ਤੇ ਬੇਟ ਦੇ ਏਰੀਏ ਦੀਆਂ ਜੋ ਸਮੱਸਿਆਵਾਂ ਹੁੰਦੀਆਂ ਹਨ, ਲੋਕਾਂ ਦੀਆਂ ਜੋ ਮੁਸ਼ਕਲਾਂ ਹੁੰਦੀਆਂ ਹਨ, ਉਹ ਸਾਨੂੰ ਪਤਾ ਹਨ । ਜਿਥੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਯਤਨਾਂ ਨਾਲ ਕੰਡੀ ਏਰੀਏ ਲਈ ਸਪੈਸ਼ਲ ਗਰਾਂਟ ਦਾ ਪ੍ਰਬੰਧ ਕੀਤਾ ਗਿਆ ਹੈ, ਬਾਰਡਰ ਏਰੀਆ ਲਈ ਸਪੈਸ਼ਲ ਗਰਾਂਟ ਦਾ ਪ੍ਰਬੰਧ ਕੀਤਾ ਗਿਆ ਹੈ, ਮੇਰੀ ਬੇਨਤੀ ਹੈ ਕਿ ਜਿਥੇ ਇਨ੍ਹਾਂ ਨੇ ਬਹੁਤ ਵੱਡਾ ਹੱਥ ਰਖਿਆ ਤੇ ਜਿਹੜੇ ਬੇਟ ਦੇ ਕਿਸਾਨ ਸੀ, ਉਨ੍ਹਾਂ ਨੂੰ ਜ਼ਮੀਨ ਸਸਤੇ ਭਾਅ ਤੇ ਦਿੱਤੀ ਹੈ, ਉਥੇ ਉਨ੍ਹਾਂ ਲਈ ਵੀ ਇਹੋ ਜਿਹੀ ਗਰਾਂਟ ਦਾ

ਪ੍ਰਬੰਧ ਕਰ ਦੇਣ, ਇਹੋ ਜਿਹਾ ਪੈਕੇਜ ਦੇ ਦੇਣ । ਉਥੇ ਸਪੈਸ਼ਲ ਸੜਕਾਂ ਬਣਾਈਆਂ ਜਾਣ, ਪੀਣ ਵਾਲੇ ਚੰਗੇ ਪਾਣੀ ਦੀ ਵਿਵਸਥਾ ਕੀਤੀ ਜਾਵੇ ਕਿਉਂਕਿ ਇਹ ਬੇਟ ਏਰੀਏ ਦੀ ਬਹੁਤ ਵੱਡੀ ਸਮੱਸਿਆ ਹੈ । ਉਥੇ ਪਾਣੀ ਨੇੜੇ ਹੈ ਤੇ ਪੈਸਟੀਸਾਈਡਜ਼ ਦੀ ਵਰਤੋਂ ਕਰਕੇ ਪਾਣੀ ਪੂਰੀ ਤਰ੍ਹਾਂ ਪ੍ਰਦੂਸ਼ਿਤ ਹੋ ਚੁੱਕਾ ਹੈ । ਇਸ ਵਾਸਤੇ ਇਕ ਸਪੈਸ਼ਲ ਪ੍ਰਾਜੈਕਟ ਬਣਾਇਆ ਜਾਵੇ ਤਾਂ ਕਿ ਉਨ੍ਹਾਂ ਲੋਕਾਂ ਨੂੰ ਵੀ ਜ਼ਿੰਦਗੀ ਦੀਆਂ ਸਾਰੀਆਂ ਸਹੂਲਤਾਂ ਮਿਲ ਸਕਣ । ਚੰਗਾ ਪੀਣ ਵਾਲਾ ਪਾਣੀ ਤੇ ਚੰਗੀਆਂ ਸੜਕਾਂ ਮਿਲ ਸਕਣ । ਮੇਰੀ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਹੈ...

**ਸ੍ਰੀ ਸਪੀਕਰ : ਵਾਈਂਡ ਅੱਪ ਕਰੋ ਜੀ ।**

**ਸਰਦਾਰ ਗੁਰਦੀਪ ਸਿੰਘ ਭੁੱਲਰ :** ਬੱਸ ਜੀ, ਮੈਂ ਖਤਮ ਹੀ ਕਰਨ ਲੱਗਾ ਹਾਂ । ਮੇਰੀ ਇਕ ਬੇਨਤੀ ਸਿੱਖਿਆ ਮੰਤਰੀ ਸਾਹਿਬ ਨੂੰ ਹੈ । ਇਸ ਵੇਲੇ ਸਾਇੰਸ ਦਾ ਯੁੱਗ ਹੈ ਤੇ ਸਾਡੀ ਸਾਇੰਸ ਤੇ ਟੈਕਨਾਲੋਜੀ ਦੀ ਹਰ ਥਾਂ ਮੰਗ ਹੈ । ਪੇਂਡੂ ਖੇਤਰ ਵਿਚ ਕੋਈ ਵਜ਼ਾ ਲਾ ਲਓ, ਉਸ ਵੇਲੇ ਦੀ ਕਾਂਗਰਸ ਸਰਕਾਰ ਦੀ ਦਿੱਤੀ ਸਲੋ ਪੁਆਇਜ਼ਨ ਸਦਕਾ, ਮਿੱਠੀ ਜ਼ਹਿਰ ਸਦਕਾ, ਸਾਇੰਸ ਪੜ੍ਹਨ ਵਾਲੇ ਨੌਜਵਾਨ ਅੱਜ ਬਹੁਤ ਘੱਟ ਗਏ ਹਨ । ਇਨ੍ਹਾਂ ਨੇ ਕੋਈ ਪਾਲਿਸੀ ਬਣਾ ਦਿੱਤੀ ਜਿਸ ਕਰਕੇ ਸਾਇੰਸ ਦੇ ਗਰੁੱਪ ਘੱਟ ਕੀਤੇ ਜਾ ਰਹੇ ਹਨ । ਸਰਕਾਰ ਹੁਣ ਕੋਈ ਪਾਲਿਸੀ ਬਣਾਏ ਕਿਉਂਕਿ ਜੇ ਸਾਡੇ ਬੱਚੇ ਸਿਰਫ ਆਰਟਸ ਪੜ੍ਹ ਕੇ ਰਹਿ ਗਏ ਤਾਂ ਕੇਵਲ ਪਤੰਗ ਉਡਾਉਣ ਜੋਗੇ ਰਹਿ ਜਾਣੇ ਹਨ । ਇਸ ਪਾਸੇ ਸਿੱਖਿਆ ਮੰਤਰੀ ਧਿਆਨ ਦੇਣ ਤਾਂ ਕਿ ਸਿੱਖਿਆ ਦੇ ਖੇਤਰ ਵਿਚ ਸਾਡੇ ਪੇਂਡੂ ਖੇਤਰ ਦੇ ਨੌਜਵਾਨ ਵੀ ਅੱਗੇ ਆ ਸਕਣ ਕਿਉਂਕਿ ਖੇਤੀ ਦੀ ਜ਼ਮੀਨ ਘਟਦੀ ਜਾ ਰਹੀ ਹੈ ਤੇ ਜ਼ਮੀਨ ਰੋਟੀ ਨਹੀਂ ਦੇ ਸਕਦੀ । ਇਸ ਪਾਸੇ ਚਾਈਨਾ ਤੇ ਅਮਰੀਕਾ ਵਰਗੇ ਵੱਡੇ ਵੱਡੇ ਮੁਲਕ ਵੀ ਫੇਲ੍ਹ ਹੋ ਗਏ ।

ਮੇਰੀ ਇਕ ਬੇਨਤੀ ਹੋਰ ਹੈ ਸੀ.ਐਮ. ਸਾਹਿਬ ਨੂੰ ਕਿ ਕੁਝ ਜ਼ਮੀਨ ਦੇ ਆਪਣੀ ਸਰਕਾਰ ਤੋਂ ਪਹਿਲਾਂ ਕਾਂਗਰਸ ਸਰਕਾਰ ਨੇ ਬਹੁਤ ਸਾਰੇ ਰੇਟ ਵਧਾ ਦਿੱਤੇ ਸੀ । ਜ਼ਮੀਨ ਦਾ ਰੇਟ ਤੀਹ-ਚਾਲੀ ਹਜ਼ਾਰ ਰੁਪਏ ਕਰ ਦਿੱਤਾ ਸੀ ਤੇ ਕਿਸਾਨਾਂ ਦੀ ਇਨੀ ਸਮਰੱਥਾ ਨਹੀਂ ਸੀ। ਕਿਸੇ ਨੇ ਉਸ ਦੀ ਇਕ ਕਿਸ਼ਤ ਦਿੱਤੀ ਤੇ ਕਿਸੇ ਨੇ ਦੋ ਕਿਸ਼ਤਾਂ ਦਿੱਤੀਆਂ ਤੇ ਇਸ ਤੋਂ ਬਾਅਦ ਉਹ ਕਿਸ਼ਤਾਂ ਦੇ ਨਹੀਂ ਸਕੇ । ਹੁਣ ਨਵੀਂ ਪਾਲਿਸੀ ਬਣਾ ਕੇ ਛੇ-ਸੱਤ ਹਜ਼ਾਰ ਰੁਪਏ ਨੂੰ ਜ਼ਮੀਨ ਬਾਦਲ ਸਾਹਿਬ ਨੇ ਕਿਸਾਨਾਂ ਨੂੰ ਦਿੱਤੀ ਹੈ ਤੇ ਮੈਂ ਇਸ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਸ ਦੇ ਨਾਲ ਹੀ ਮੈਂ ਇਕ ਬੇਨਤੀ ਕਰਦਾ ਹਾਂ ਕਿ ਜਿਹੜੇ ਲੋਕ ਡਿਫਾਲਟਰ ਹੋ ਗਏ, ਜਿਹੜੇ ਕਿਸ਼ਤਾਂ ਦੇ ਨਹੀਂ ਸਕੇ, ਉਨ੍ਹਾਂ ਤੇ ਵਿਆਜ ਤੇ ਪਨੈਲਟੀ ਪੈ ਰਹੀ ਹੈ । ਉਹ ਛੇ-ਸੱਤ ਹਜ਼ਾਰ ਰੁਪਏ ਨੂੰ ਜ਼ਮੀਨ ਮੁੜ ਨਹੀਂ ਮੰਗਦੇ, ਜਿਹੜੀ ਉਨ੍ਹਾਂ ਦੀ ਬਾਰਾਂ-ਵੀਹ ਹਜ਼ਾਰ ਰੁਪਏ ਦੀ ਪਹਿਲੀ ਅਲਾਟਮੈਂਟ ਸੀ, ਉਸ ਲਈ ਉਹ ਇਕੋ ਵਾਰੀ ਪੈਸੇ ਦੇਣ ਨੂੰ ਤਿਆਰ ਹਨ । ਉਨ੍ਹਾਂ ਤੇ ਪਿਆ ਵਿਆਜ ਤੇ ਪਨੈਲਟੀ ਮੁਆਫ ਕਰ ਦਿੱਤੀ ਜਾਵੇ । ਇਸ ਨਾਲ ਸਰਕਾਰ ਨੂੰ ਵੀ ਕਰੋੜਾਂ ਰੁਪਏ ਦਾ ਮੁਨਾਫਾ ਹੋਵੇਗਾ ਤੇ ਯਕਮੁਸ਼ਤ ਪੈਸੇ ਵੀ ਮਿਲ ਜਾਣਗੇ । ਮੇਰੀ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਇਸ ਪਾਸੇ ਧਿਆਨ ਦੇ ਕੇ ਉਨ੍ਹਾਂ ਦੀ ਪਨੈਲਟੀ ਤੇ ਵਿਆਜ ਮੁਆਫ ਕਰ ਦੇਣ । ਬਾਰ੍ਹਾਂ-ਵੀਹ ਹਜ਼ਾਰ ਰੁਪਏ ਵਾਲੀ ਕੀਮਤ ਉਹ ਦੇਣ ਨੂੰ ਤਿਆਰ ਹਨ । ਇਨ੍ਹਾਂ ਸ਼ਬਦਾਂ ਨਾਲ ਜੋ ਮਤਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਥੇ ਰੱਖਿਆ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ । ਧੰਨਵਾਦ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਹਿਲੀ ਮਾਰਚ ਨੂੰ ਗਵਰਨਰ ਸਾਹਿਬ ਨੇ ਇਸ ਪਵਿੱਤਰ ਸਦਨ ਦੇ ਸਾਹਮਣੇ ਆਪਣਾ ਭਾਸ਼ਣ ਰੱਖਿਆ ਸੀ । ਮੈਂ ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਅਤੇ ਸਮੂਹ ਮੈਂਬਰ ਸਾਹਿਬਾਨ ਵੱਲੋਂ ਇਕੱਠੇ ਹੋ ਕੇ ਇਸ

[ ਮੁੱਖ ਮੰਤਰੀ ]

ਮਤੇ ਨੂੰ ਪਾਸ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਬਹੁਤ ਹੀ ਅਹਿਮ ਮੁੱਦਿਆਂ ਵੱਲ ਸਾਡਾ ਧਿਆਨ ਦਿਵਾਇਆ ਹੈ । ਚਾਹੀਦਾ ਸੀ ਅਤੇ ਚਾਹੀਦਾ ਹੈ ਕਿ ਆਨਰੇਬਲ ਮੈਂਬਰ ਸਾਹਿਬਾਨ ਉਨ੍ਹਾਂ ਨੂੰ ਬੜੀ ਗੰਭੀਰਤਾ ਅਤੇ ਸੰਜੀਦਗੀ ਦੇ ਨਾਲ ਪੜ੍ਹ ਕੇ, ਸੁਣ ਕੇ, ਉਨ੍ਹਾਂ ਪ੍ਰਤੀ ਆਪਣੇ ਵਿਚਾਰ ਪ੍ਰਗਟ ਕਰਦੇ ਪ੍ਰੰਤੂ ਮੈਨੂੰ ਇਸ ਗੱਲ ਦਾ ਬਹੁਤ ਦੁੱਖ ਹੈ ਕਿ ਆਪੋਜ਼ੀਸ਼ਨ ਦੇ ਵੀਰਾਂ ਨੇ ਅਜੇ ਉਹ ਐਡਰੈਸ ਸੁਣਿਆ ਵੀ ਨਹੀਂ ਸੀ, ਪੜ੍ਹਨਾ ਤਾਂ ਇਕ ਪਾਸੇ ਰਿਹਾ, ਕਿ ਉਨ੍ਹਾਂ ਨੇ ਉਸ ਸਮੇਂ ਅਨਡੈਮੋਕਰੇਟਿਕ ਅਤੇ ਅਨਸਿਵਲਾਈਜ਼ਡ ਤਰੀਕਾ ਅਪਣਾਇਆ । ਗਵਰਨਰ ਦਾ ਅਹੁਦਾ ਇਕ ਮਹਾਨ ਅਤੇ ਸਾਂਝਾ ਅਹੁਦਾ ਹੁੰਦਾ ਹੈ । ਗਵਰਨਰ ਦਾ ਕਿਸੇ ਵੀ ਪਾਰਟੀ ਨਾਲ ਸਬੰਧ ਨਹੀਂ ਹੁੰਦਾ । ਉਹ ਹਰੇਕ ਸਟੇਟ ਦਾ ਕੰਸਟੀਚਿਊਸ਼ਨਲ ਹੈਡ ਹੁੰਦਾ ਹੈ । ਇਸ ਕਰਕੇ ਸਾਡਾ ਸਾਰਿਆਂ ਦਾ ਇਹ ਫਰਜ਼ ਬਣ ਜਾਂਦਾ ਹੈ ਕਿ ਇਸ ਅਹੁਦੇ ਦਾ ਸਤਿਕਾਰ ਕੀਤਾ ਜਾਵੇ ਪਰ ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਦਾ ਸਤਿਕਾਰ ਤਾਂ ਕੀ ਕਰਨਾ ਸੀ, ਆਪੋਜ਼ੀਸ਼ਨ ਨੇ ਉਨ੍ਹਾਂ ਦਾ ਅਪਮਾਨ ਕੀਤਾ ਹੈ । ਇਸ ਗੱਲ ਦਾ ਮੈਨੂੰ ਬਹੁਤ ਵੱਡਾ ਦੁੱਖ ਹੈ, ਅਫਸੋਸ ਹੈ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਦੂਸਰੀ ਘਟਨਾ ਜੋ ਤੁਹਾਡੇ ਸਾਹਮਣੇ ਵਾਪਰੀ, ਉਹ ਵੀ ਮੰਦਭਾਗੀ ਹੈ । ਇਕ ਮੁੱਦੇ ਨੂੰ ਲੈ ਕੇ ਜਿਹੜਾ ਕਿ ਮੇਰੇ ਨਾਲ ਮੀਟਿੰਗ ਕਰਕੇ ਵੀ ਹੱਲ ਹੋ ਸਕਦੀ ਸੀ, ਤਿੰਨ ਦਿਨ ਇਸ ਸਦਨ ਦਾ ਕੀਮਤੀ ਸਮਾਂ ਬਰਬਾਦ ਕੀਤਾ ਗਿਆ ਹੈ । ਇਹ ਸਮਾਂ ਇਕੱਲਾ ਸਾਡਾ ਹੀ ਨਹੀਂ, ਪਬਲਿਕ ਦਾ ਵੀ ਹੈ । ਇਹ ਸਮਾਂ ਤਕਰੀਬਨ ਇਕ ਸਾਲ ਬਾਅਦ ਸਾਨੂੰ ਮਿਲਦਾ ਹੈ ਜਦੋਂ ਅਸੀਂ ਆਪਣੀਆਂ ਗੱਲਾਂ ਪੰਜਾਬ ਦੇ ਲੋਕਾਂ ਤੱਕ ਪਹੁੰਚਾ ਸਕਦੇ ਹਾਂ ਅਤੇ ਸਾਹਮਣੇ ਬੈਠੇ ਆਪੋਜ਼ੀਸ਼ਨ ਦੇ ਜਿਹੜੇ ਸਾਡੇ ਭਰਾ ਹਨ, ਜੇ ਸਾਡੇ ਵਿਚ ਕੁਝ ਕਮੀਆਂ ਹੋਣ, ਕੁਝ ਨੁਕਸ ਹੋਣ ਤਾਂ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਆਪਣੇ ਕੁਝ ਕੰਸਟਰੱਕਟਿਵ ਸੁਝਾਅ ਸਾਨੂੰ ਦੇ ਸਕਦੇ ਹਨ । ਪਰ ਉਨ੍ਹਾਂ ਨੇ ਇਕ ਹੀ ਮੁੱਦਾ ਫੜ੍ਹ ਲਿਆ ਕਿ ਐਮ.ਐਲ.ਏ. ਸਾਹਿਬਾਨ ਦੇ ਜਿਹੜੇ ਅਧਿਕਾਰ ਹਨ, ਉਹ ਖੋਹੇ ਜਾ ਰਹੇ ਹਨ । ਇਥੇ ਇਸ ਤਰ੍ਹਾਂ ਦੇ ਨਾਹਰੇ ਵੀ ਲਾਏ ਗਏ, "ਸਾਡੇ ਹੱਕ, ਇਥੇ ਰੱਖ" । ਮੈਂਬਰ ਸਾਹਿਬਾਨ ਬਹੁਤ ਸਤਿਕਾਰਯੋਗ ਹਨ । ਉਨ੍ਹਾਂ ਦਾ ਬਹੁਤ ਮਾਣ ਹੈ । ਉਹ ਲੱਖਾਂ ਲੋਕਾਂ ਦੇ ਇਲੈਕਟਿਡ ਰਿਪਰੈਜ਼ੈਂਟੇਟਿਵਜ਼ ਹਨ । ਗੌਰਮਿੰਟ ਦਾ ਫਰਜ਼ ਹੈ ਕਿ ਉਨ੍ਹਾਂ ਦਾ ਸਤਿਕਾਰ ਕੀਤਾ ਜਾਵੇ ਔਰ ਜੇ ਆਪੋਜ਼ੀਸ਼ਨ ਵੱਲੋਂ ਕੋਈ ਰਿਕੁਮੈਂਡੇਸ਼ਨ ਆਵੇ, ਕੋਈ ਸੁਝਾਅ ਆਵੇ ਤਾਂ ਉਸ ਤੇ ਵਿਚਾਰ ਕਰਕੇ ਕੋਈ ਫੈਸਲਾ ਲਿਆ ਜਾਵੇ ਪਰ ਮੈਂ ਦੁਖ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਨਾ ਡੈਮੋਕਰੇਸੀ ਨਾਲ ਕੋਈ ਸਬੰਧ ਹੈ ਅਤੇ ਨਾ ਆਪਣੇ ਹਲਕੇ ਜਾਂ ਪੰਜਾਬ ਦੀ ਖੁਸ਼ਹਾਲੀ ਤੇ ਤਰੱਕੀ ਨਾਲ ਕੋਈ ਸਰੋਕਾਰ ਹੈ । ਮੈ ਕਹਿ ਸਕਦਾ ਹਾਂ ਕਿਉਂਕਿ ਮੈਨੂੰ ਚਾਰ ਸਾਲ ਦੇ ਕਰੀਬ ਲੋਕਾਂ ਦੀ ਇਹ ਸੇਵਾ ਕਰਨ ਦਾ ਮੌਕਾ ਮਿਲਿਆ ਹੈ, ਕਦੇ ਵੀ ਮੈਨੂੰ ਇਨ੍ਹਾਂ ਮੇਰੇ ਆਪੋਜ਼ੀਸ਼ਨ ਵਾਲੇ ਭਰਾਵਾਂ ਨੇ, ਕਾਂਗਰਸ ਵਾਲਿਆਂ ਨੇ ਜਾਂ ਕਾਮਰੇਡ ਭਰਾਵਾਂ ਨੇ ਕਦੇ ਇਕ ਦਫਾ ਵੀ ਆਪਣੇ ਹਲਕੇ ਦੀ ਡਿਵੈਲਪਮੈਂਟ ਵਾਸਤੇ ਚਿੱਠੀ ਲਿਖੀ ਹੋਵੇ । ਇਨ੍ਹਾਂ ਨੇ ਕਦੇ ਮੈਨੂੰ ਕੋਈ ਚਿੱਠੀ ਤੱਕ ਵੀ ਨਹੀਂ ਲਿਖੀ ਅਤੇ ਨਾ ਮੈਨੂੰ ਇਹ ਆ ਕੇ ਮਿਲੇ ਹਨ । ਇਹ ਕਦੇ ਚਿੱਠੀ ਵੀ ਨਹੀਂ ਲਿਖਦੇ, ਮੇਰੇ ਨੋਟਿਸ ਦੇ ਵਿੱਚ ਵੀ ਨਹੀਂ ਲਿਆਉਂਦੇ । ਫਿਰ ਮੈਨੂੰ ਕਹਿਣਾ ਕਿ ਤੁਸੀਂ ਸਾਡੇ ਹਲਕੇ ਦੇ ਕੰਮ ਨਹੀਂ ਕਰਦੇ । ਇਹ, ਸਪੀਕਰ ਸਾਹਿਬ, ਕਦੇਂ ਹੋ ਹੀ ਨਹੀਂ ਸਕਦਾ । ਮੇਰੇ ਵਾਸਤੇ ਪੰਜਾਬ ਦੇ ਸਾਰੇ ਹਲਕੇ ਬਰਾਬਰ ਹਨ । ਪੰਜਾਬ ਦੀ ਸਮੂਹ ਜਨਤਾ ਬਰਾਬਰ ਹੈ । ਪੰਜਾਬ ਦਾ ਕੋਈ ਵੀ ਅਜਿਹਾ ਹਲਕਾ ਨਹੀਂ ਜਿੱਥੇ ਅਕਾਲੀ ਨਾ ਹੋਣ, ਆਪੋਜ਼ੀਸ਼ਨ ਵਾਲੇ ਨਾ ਹੋਣ ਜਾਂ ਕਾਂਗਰਸ ਪਾਰਟੀ ਦੇ ਆਦਮੀ ਨਾ ਹੋਣ । ਮੈਂ ਤਾਂ ਕਦੇ ਕਿਸੇ ਪੰਚਾਇਤ ਦੇ ਨਾਲ ਵੀ ਵਿਤਕਰਾ ਨਹੀਂ ਕਰਦਾ । ਜਦੋਂ ਸੰਗਤ ਦਰਸ਼ਨ ਲਈ ਜਾਂਦਾ ਹਾਂ ਤਾਂ ਵੀ ਇਨ੍ਹਾਂ ਦਾ ਪੂਰਾ ਮਾਣ ਅਤੇ ਸਤਿਕਾਰ ਕੀਤਾ ਜਾਂਦਾ ਹੈ । ਜਦੋਂ ਮੈਂ ਕਿਸੇ ਵੀ ਹਲਕੇ ਵਿੱਚ ਜਾਂਦਾ ਹੈ ਤਾਂ ਖਾਸ ਕਰਕੇ ਆਪੋਜ਼ੀਸ਼ਨ ਵਾਲਿਆਂ ਨੂੰ ਅਤੇ ਹੋਰ

ਜਿੰਨੇ ਵੀ ਕਿਸੇ ਵੀ ਪਾਰਟੀ ਦੇ ਮੈਂਬਰ ਹਨ, ਉਥੇ ਦੇ ਅਸੈਂਬਲੀ ਦੇ ਮੈਂਬਰ ਹਨ ਚਾਹੇ ਉਹ ਕਿਸੇ ਵੀ ਪਾਰਟੀ ਨਾਲ ਤਾਅਲੁੱਕ ਰਖਦੇ ਹਨ, ਉਨ੍ਹਾਂ ਨੂੰ ਮੇਰੇ ਵੱਲੋਂ ਇਤਲਾਹ ਦਿੱਤੀ ਜਾਂਦੀ ਹੈ । ਜੇ, ਸਪੀਕਰ ਸਾਹਿਬ, ਉਹ ਫਿਰ ਵੀ ਤਸ਼ਰੀਫ ਨਾ ਲਿਆਉਣ ਤਾਂ ਫਿਰ ਮੇਰਾ ਇਸ ਵਿੱਚ ਕੋਈ ਕਸੂਰ ਨਹੀਂ । ਇਸ ਮੁੱਦੇ ਨੂੰ ਲੈ ਕੇ ਤਿੰਨ ਦਿਨ ਜੋ ਕਾਰਵਾਈ ਕੀਤੀ, ਉਸ ਸਬੰਧੀ ਤੁਹਾਨੂੰ ਵੀ ਅੰਤ ਵਿੱਚ ਇਹ ਫੈਸਲਾ ਲੈਣਾ ਪਿਆ ਕਿਉਂਕਿ ਤੁਹਾਡੇ ਤੇ ਵੀ ਬਹੁਤ ਵੱਡੀ ਡਿਊਟੀ ਹੈ ਅਤੇ ਸਾਡੇ ਤੇ ਵੀ ਹੈ ਕਿ ਸਮੇਂ ਸਿਰ ਗਵਰਨਰ ਐਡਰੈਸ ਤੇ ਬਹਿਸ ਪੂਰੀ ਹੋਵੇ ਅਤੇ ਸਮੇਂ ਸਿਰ ਬਜਟ ਪੇਸ਼ ਹੋਵੇ । ਇਸ ਤੋਂ ਬਗੈਰ ਤੁਹਾਡੇ ਕੋਲ ਵੀ ਹੋਰ ਕੋਈ ਤਰੀਕਾ ਨਹੀਂ ਸੀ ।

ਦੂਸਰੀ ਗੱਲ, ਸਪੀਕਰ ਸਾਹਿਬ, ਇਸ ਗੱਲ ਦਾ ਮੈਨੂੰ ਦੁੱਖ ਹੈ ਜਦੋਂ ਕਾਂਗਰਸ ਵਾਲੇ ਕਹਿੰਦੇ ਹਨ ਕਿ ਡੈਮੋਕਰੇਸੀ ਨੂੰ ਤਕੜਾ ਕੀਤਾ ਜਾਵੇ । ਜਿੰਨੀਆਂ ਧੱਜੀਆਂ ਡੈਮੋਕਰੇਸੀ ਦੀਆਂ ਕਾਂਗਰਸਵਾਦ ਵਿੱਚ ਉਡਾਈਆਂ ਗਈਆਂ ਹਨ, ਇਸ ਬਾਰੇ ਸਾਡੇ ਹਿੰਦੁਸਤਾਨ ਨੂੰ ਪਤਾ ਹੈ । ਉਸ ਨੂੰ ਸਾਰਾ ਸੰਸਾਰ ਜਾਣਦਾ ਹੈ ਕਿ ਕਿਵੇਂ ਐਮਰਜੈਂਸੀ ਲਾ ਕੇ, ਕਾਲੇ ਕਾਨੂੰਨ ਬਣਾ ਕੇ ਹਿੰਦੁਸਤਾਨ ਨੂੰ ਇਕ ਜੇਲ੍ਹ ਖਾਨਾ ਬਣਾ ਕੇ ਸਾਰੇ ਮਨੁੱਖੀ ਅਧਿਕਾਰ ਖੋਹ ਕੇ ਲੋਕਾਂ ਨੂੰ ਇਨ੍ਹਾਂ ਨੇ ਤੰਗ ਕੀਤਾ। ਅੱਜ ਇਹ ਕਹਿੰਦੇ ਹਨ ਕਿ ਆਪੋਜ਼ੀਸ਼ਨ ਦੇ ਐਮ.ਐਲ.ਏਜ਼. ਦੇ ਅਧਿਕਾਰ ਖੋਹੇ ਗਏ ਹਨ । ਇਨ੍ਹਾਂ ਨੇ ਸਾਰੀ ਮਨੁੱਖਤਾ ਦੇ ਅਧਿਕਾਰ ਖੋਹ ਲਏ ਸਨ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਛੱਜ ਤਾਂ ਬੋਲੇ, ਛਾਣਨੀ ਕਿਉਂ ਬੋਲੇ । ਕੋਈ ਹੋਰ ਜੇ ਕਹਿ ਦੇਵੇ ਤਾਂ ਕੋਈ ਗੱਲ ਨਹੀਂ ਪਰ ਕਾਂਗਰਸ ਵਾਲੇ ਇਹ ਗੱਲ ਆਖਣ ਕਿ ਡੈਮੋਕਰੇਸੀ ਨੂੰ ਤਕੜਾ ਕਰੋ, ਮਨੁੱਖੀ ਅਧਿਕਾਰਾਂ ਨੂੰ ਤਕੜਾ ਕਰੋ । ਇਨ੍ਹਾਂ ਤੋਂ ਜ਼ਿਆਦਾ ਡੈਮੋਕਰੇਸੀ ਦੀ ਕਾਤਲ ਤੇ ਮਨੁੱਖੀ ਅਧਿਕਾਰਾਂ ਦੀ ਕਾਤਲ ਦੁਨੀਆਂ ਦੇ ਵਿੱਚ ਕੋਈ ਪਾਰਟੀ ਹੋਰ ਹੋ ਨਹੀਂ ਸਕਦੀ । ਇਸ ਕਰਕੇ, ਸਪੀਕਰ ਸਾਹਿਬ, ਜੋ ਅਨ-ਡੈਮੋਕਰੇਟਿਕ ਅਤੇ ਅਨ-ਸਿਵਲਾਈਜ਼ਡ ਇਨ੍ਹਾਂ ਨੇ ਏਥੇ ਪ੍ਰਦਰਸ਼ਨੀ ਕੀਤੀ ਹੈ, ਉਸ ਦੇ ਅੱਗੇ ਸਾਡਾ ਸਾਰਿਆਂ ਦਾ ਸਿਰ ਸ਼ਰਮ ਨਾਲ ਝੁਕਦਾ ਹੈ । ਸਾਡੀਆਂ ਲੋਕਰਾਜੀ ਪਰੰਪਰਾਵਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਅਟੱਲ ਵਿਸ਼ਵਾਸ ਹੈ । ਅਸੀਂ ਵਿਰੋਧੀ ਪਾਰਟੀਆਂ ਵੱਲੋਂ ਸਰਕਾਰ ਦੀ ਨੁਕਤਾਚੀਨੀ ਕਰਨ ਦੇ ਅਧਿਕਾਰ ਨੂੰ ਸਿਰਫ ਤਸਲੀਮ ਹੀ ਨਹੀਂ ਕਰਦੇ ਬਲਕਿ ਇਸ ਦਾ ਪੂਰਾ ਸਨਮਾਨ ਵੀ ਕਰਦੇ ਹਾਂ । ਸਪੀਕਰ ਸਾਹਿਬ, ਸਾਨੂੰ ਕੋਈ ਇਤਰਾਜ਼ ਨਹੀਂ ਕਿਉਂਕਿ ਅੱਜ ਹੀ ਮੇਰੇ ਇਕ ਭਰਾ ਨੇ ਵੀ ਕਿਹਾ ਹੈ ਕਿ ਜਦੋਂ ਤੱਕ ਉਹ ਸਾਹਮਣੇ ਨਾ ਬੈਠੇ ਸਾਡਾ ਗੱਲਾਂ ਕਰਨ ਨੂੰ ਦਿਲ ਨਹੀ ਕਰਦਾ । ਦੱਸਣਾ ਤਾਂ ਸਾਨੂੰ ਉਨ੍ਹਾਂ ਨੇ ਹੁੰਦਾ ਹੈ ਔਰ ਅਸੀਂ ਉਨ੍ਹਾਂ ਨੂੰ ਸੁਣਨਾ ਹੈ ਲੇਕਿਨ ਜੇਕਰ ਇਕ ਦੂਸਰੇ ਦੇ ਆਹਮਣੇ ਸਾਹਮਣੇ ਨਾ ਬੈਠੇ ਹੋਣ ਤਾਂ ਫਿਰ ਬਹਿਸ ਉਸ ਸਟੈਂਡਰਡ ਦੀ ਨਹੀਂ ਹੋ ਸਕਦੀ । ਆਦਮੀ ਨੂੰ ਉਹ ਗੱਲ ਕਹਿਣ ਦਾ ਮੌਕਾ ਨਹੀਂ ਮਿਲਦਾ ਜੋ ਕੁਝ ਉਸ ਨੂੰ ਪਤਾ ਹੁੰਦਾ ਹੈ । ਸਪੀਕਰ ਸਾਹਿਬ, ਜੋ ਕੁਝ ਏਥੇ ਹੋਇਆ ਹੈ, ਉਹ ਤੁਹਾਨੂੰ ਪਤਾ ਹੈ । ਤੁਹਾਡੇ ਸਾਹਮਣੇ ਹੋਇਆ ਹੈ । ਇਕ ਵਾਰ ਫਿਰ ਯਤਨ ਕਰ ਲੈਂਦੇ ਹਾਂ ਤਾਂ ਕਿ ਜਦੋਂ ਬਜਟ ਪੇਸ਼ ਕਰਨਾ ਹੈ, ਉਸ ਵਿੱਚ ਉਹ ਆਪਣੀ ਗੱਲ ਕਰ ਲੈਣ । ਇਸ ਵਾਸਤੇ ਤੁਸੀਂ ਮੇਰਾ ਸਹਿਯੋਗ ਜੋ ਵੀ ਉਚਿਤ ਸਮਝੋ, ਇਸ ਪਾਰਟੀ ਦਾ ਸਹਿਯੋਗ ਜੋ ਵੀ ਠੀਕ ਸਮਝੋ, ਅਸੀਂ ਹਰ ਤਰ੍ਹਾਂ ਦਾ ਸਹਿਯੋਗ ਦੇਣ ਨੂੰ ਤਿਆਰ ਹਾਂ । ਵੈਸੇ, ਤੁਸੀਂ ਕੋਈ ਯਤਨ ਛੱਡਿਆ ਨਹੀਂ, ਮੈਂ ਵੀ ਆਪਣੀ ਪੱਧਰ ਤੇ ਕੋਈ ਯਤਨ ਨਹੀਂ ਛੱਡਿਆ । ਮੈਂ ਟੈਲੀਫੂਨ ਰਾਹੀਂ ਵੀ ਉਨ੍ਹਾਂ ਨੂੰ ਕਿਹਾ ਹੈ, ਜਾਤੀ ਤੌਰ ਤੇ ਮਿਲ ਕੇ ਵੀ ਕਿਹਾ ਹੈ ਕਿ ਤੁਸੀਂ ਸਦਨ ਦਾ ਸਮਾਂ ਨਾ ਗਵਾਓ । ਪਰ ਉਹ ਬਜ਼ਿੱਦ ਸਨ ਅਤੇ ਇਸ ਤੋਂ ਪੁਲੀਟੀਕਲ ਮਾਈਲੇਜ ਲੈਣਾ ਚਾਹੁੰਦੇ ਸਨ । ਅੱਜ ਪੰਜਾਬ ਦੇ ਲੋਕ, ਦੇਸ਼ ਦੇ ਲੋਕ ਬੜੇ ਸਿਆਣੇ ਹਨ ਅਤੇ ਸਾਰੀ ਗੱਲ ਸਮਝਦੇ ਹਨ ਕਿ ਇਨ੍ਹਾਂ ਦਾ ਅਸਲੀ ਮੁੱਦਾ ਕੀ ਹੈ । ਮੈਨੂੰ ਬੜੀ ਖੁਸ਼ੀ ਹੁੰਦੀ ਜੇਕਰ ਉਹ ਪੰਜਾਬ ਦੇ ਅਧਿਕਾਰਾਂ ਦੀ ਗੱਲ ਕਰਦੇ ਜਿਹੜੇ ਕਿ ਕਦੇ ਕਿਸੇ ਨੇ ਖੋਹੇ ਹੀ ਨਹੀਂ, ਭਲਾ ਐਮ.ਐਲ.ਏ. ਦੇ ਅਧਿਕਾਰ ਕੌਣ ਖੋਹ ਸਕਦਾ ਹੈ ।

[ ਮੁੱਖ ਮੰਤਰੀ ]

ਜੇਕਰ ਉਹ ਪੰਜਾਬ ਦੇ ਅਧਿਕਾਰਾਂ ਵਾਸਤੇ ਧਰਨਾ ਮਾਰਦੇ ਤਾਂ ਗੱਲ ਚੰਗੀ ਹੁੰਦੀ ਜਾਂ ਕੋਈ ਹੋਰ ਮੁੱਦਾ ਉਠਾਉਂਦੇ ਜਿਸ ਨਾਲ ਪੰਜਾਬ ਦੀ ਜਨਤਾ ਦਾ ਭਲਾ ਹੁੰਦਾ ਜਾਂ ਇਸ ਤਰ੍ਹਾਂ ਦੀਆਂ ਕੋਈ ਹੋਰ ਗੱਲਾਂ ਕਰਦੇ ਤਾਂ ਸ਼ਾਇਦ ਇਹ ਨਾ ਵਾਪਰਦਾ । ਕੀ ਪੰਜਾਹ-ਪੰਜਾਹ ਜਾਂ ਚਾਲੀ-ਚਾਲੀ ਲੱਖ ਰੁਪਏ ਪਿਛੇ ਇਕ ਐਡਾ ਵੱਡਾ ਮੁੱਦਾ ਬਣਾ ਲਿਆ ਗਿਆ ਅਤੇ ਸਾਡੀ ਗੱਲ ਸੁਣਨ ਨੂੰ ਤਿਆਰ ਨਹੀਂ ਮੇਰੇ ਕੋਲ ਆ ਕੇ ਗੱਲ ਕਰਦੇ ਮੈਂ ਉਨ੍ਹਾਂ ਦੀ ਗੱਲ ਮੰਨਣ ਨੂੰ ਤਿਆਰ ਹਾਂ । ਸਪੀਕਰ ਸਾਹਿਬ, ਇਸ ਤੋਂ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਦਾ ਅਸਲੀ ਮੰਤਵ ਕੀ ਸੀ ।

ਸਪੀਕਰ ਸਾਹਿਬ, ਪਤਾ ਨਹੀਂ ਅਸੀਂ ਕਰ ਸਕਦੇ ਹਾਂ ਜਾਂ ਨਹੀਂ ਕਰ ਸਕਦੇ । ਜੇਕਰ ਉਹ ਸਾਹਮਣੇ ਹੁੰਦੇ ਤਾਂ ਗੱਲ ਕਰਦੇ ਕਿ ਸਾਨੂੰ ਕੋਈ ਨਾ ਕੋਈ ਕੋਡ-ਆਫ-ਕੰਡਕਟ ਬਣਾਉਣਾ ਚਾਹੀਦਾ ਹੈ । ਭਾਵੇਂ ਕਿਸੇ ਪਾਰਟੀ ਦੀ ਸਰਕਾਰ ਹੋਵੇ । ਸਰਕਾਰਾਂ ਪੱਕੀਆਂ ਨਹੀਂ ਹੁੰਦੀਆਂ, ਕਦੇ ਕਿਸੇ ਦੀ ਹੋ ਸਕਦੀ ਹੈ ਅਤੇ ਕਦੇ ਕਿਸੇ ਪਾਰਟੀ ਦੀ । ਜੇਕਰ ਆਪਾਂ ਕੋਡ-ਆਫ-ਕੰਡਕਟ ਬਣਾ ਲਈਏ ਅਤੇ ਅਜਿਹੀ ਗੱਲ ਕਰ ਲਈਏ ਕਿ ਗਵਰਨਰ ਐਡਰੈਸ ਵਿਚ ਕੋਈ ਵੀ ਵਿਘਨ ਨਾ ਪਾਵੇ । ਖੜ੍ਹੇ ਹੋ ਕੇ ਬੋਲਣ ਦਾ ਇਕ ਰਿਵਾਜ਼ ਹੀ ਬਣ ਗਿਆ ਹੈ । ਨਾ ਤਾਂ ਸੁਣਿਆ ਜਾਂਦਾ ਹੈ ਨਾ ਹੀ ਕੁਝ ਸਮਝ ਆਉਂਦਾ ਹੈ । ਕਈ ਵਾਰੀ ਤਾਂ ਰੌਲੇ-ਰੱਪੇ ਵਿਚ ਗਵਰਨਰ ਸਾਹਿਬ ਵੱਲੋਂ ਪੜ੍ਹਿਆ ਗਿਆ ਭਾਸ਼ਣ ਵੀ ਸਮਝ ਨਹੀਂ ਆਉਂਦਾ । ਇਹ ਇਕ ਪਵਿੱਤਰ ਰਸਮ ਹੈ ਅਤੇ ਡਿਊਟੀ ਵੀ ਹੈ, ਗਵਰਨਰ ਸਾਹਿਬ ਜਿਹੜੇ ਸਟੇਟ ਦੇ ਕੰਸਟੀਚਿਊਸ਼ਨਲ ਮੁਖੀ ਹਨ, ਉਨ੍ਹਾਂ ਦੇ ਐਡਰੈਸ ਵਿਚ ਕਿਸੇ ਨੂੰ ਵੀ ਵਿਘਨ ਨਹੀਂ ਪਾਉਣਾ ਚਾਹੀਦਾ । ਜੇਕਰ ਆਪਾਂ ਇਕ ਰੈਜ਼ੋਲਿਊਸ਼ਨ ਪਾਸ ਕਰ ਸਕੀਏ ਤਾਂ ਸਾਨੂੰ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ ਕਿ ਗਵਰਨਰ ਐਡਰੈਸ ਦੌਰਾਨ ਚਾਹੇ ਰੂਲਿੰਗ ਪਾਰਟੀ ਹੋਵੇ ਜਾਂ ਕੋਈ ਦੂਸਰੀ ਪਾਰਟੀ, ਕੋਈ ਵੀ ਇਸ ਤਰ੍ਹਾਂ ਨਾ ਕਰੇ । ਫਿਰ ਇਕ ਹੋਰ ਨਵਾਂ ਰਿਵਾਜ਼ ਸ਼ੁਰੂ ਹੋ ਗਿਆ ਹੈ । ਸਾਡੇ ਤੋਂ ਵੀ ਗਲਤੀਆਂ ਜ਼ਰੂਰ ਹੋਈਆਂ ਹੋਣਗੀਆਂ ਪਰ ਜੇਕਰ ਇਨਸਾਨ ਗਲਤੀ ਕਰ ਕੇ, ਉਸ ਦਾ ਪਛਤਾਵਾ ਕਰ ਲਵੇ, ਉਸ ਨੂੰ ਮੰਨ ਲਵੇ ਤਾਂ ਇਹ ਕੋਈ ਮਾੜੀ ਗੱਲ ਨਹੀਂ ਹੈ । ਸਪੀਕਰ ਸਾਹਿਬ, ਵੈੱਲ ਦੇ ਵਿਚ ਆ ਕੇ ਬੈਠ ਜਾਣਾ ਕੋਈ ਚੰਗੀ ਗੱਲ ਨਹੀਂ । ਸਾਰਿਆਂ ਨੂੰ ਕੁਰਸੀ ਦਾ ਜ਼ਰੂਰ ਸਤਿਕਾਰ ਕਰਨਾ ਚਾਹੀਦਾ ਹੈ । ਜੇਕਰ ਆਪਾਂ ਇਹ ਗੱਲ ਕਰ ਲਈਏ ਕਿ ਵੈਲ ਵਿਚ ਆ ਕੇ ਕੋਈ ਵੀ ਨਾ ਬੈਠੇ ਤਾਂ ਇਹ ਇਕ ਬੜੀ ਚੰਗੀ ਗੱਲ ਹੋਵੇਗੀ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਦੇ ਅਰੰਭ ਵਿਚ ਹੀ ਬਹੁਤ ਵੱਡਾ ਇਸ਼ੂ ਰੱਖਿਆ ਹੈ ਕਿ ਸਾਲ 1997 ਵਿਚ ਜੋ ਇਲੈਕਸ਼ਨਾਂ ਹੋਈਆਂ ਅਤੇ ਜਿਸ ਇਲੈਕਸ਼ਨ ਰਾਹੀਂ ਪੰਜਾਬ ਦੇ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਬਹੁਤ ਵੱਡਾ ਫਤਵਾ ਦਿਤਾ, ਹੋਰ ਕਈ ਗੱਲਾਂ ਵਿਚ ਵੀ ਵੱਡਾ ਫਤਵਾ ਦਿੱਤਾ ਪਰ ਜਿਹੜਾ ਸਭ ਤੋਂ ਵੱਡਾ ਫਤਵਾ ਪੰਜਾਬ ਦੇ ਲੋਕਾਂ ਨੇ ਸ਼੍ਰੋਮਣੀ ਅਕਾਲੀ ਅਤੇ ਭਾਰਤੀ ਜਨਤਾ ਪਾਰਟੀ ਨੂੰ ਦਿੱਤਾ ਉਹ ਅਮਨ-ਸ਼ਾਂਤੀ ਅਤੇ ਪੰਜਾਬੀ ਭਾਈਚਾਰੇ ਨੂੰ ਇਕੱਠਾ ਕਰਕੇ ਰੱਖਣ ਲਈ ਦਿੱਤਾ । ਇਹੀ ਪਾਰਟੀ ਪੰਜਾਬ ਨਾਲ ਹੋਏ ਵਿਤਕਰੇ ਨੂੰ ਦੂਰ ਕਰਵਾ ਸਕਦੀ ਹੈ । ਇਹੋ ਪਾਰਟੀਆਂ ਪੰਜਾਬ ਦੀ ਡਿਵੈਲਪਮੈਂਟ ਕਰ ਸਕਦੀਆਂ ਹਨ । ਇਸ ਲਈ ਇਹ ਜਿਹੜਾ ਮੁੱਦਾ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਉਠਾਇਆ ਹੈ, ਇਹ ਇਕ ਬੜਾ ਅਹਿਮ ਮੁੱਦਾ ਹੈ । ਮੈਨੂੰ ਖੁਸ਼ੀ ਹੈ ਕਿ ਲੋਕਾਂ ਨੇ ਜਿਨ੍ਹਾਂ ਮੁੱਦਿਆਂ ਤੇ ਸਾਨੂੰ ਵਿਸ਼ਵਾਸ ਦਿਵਾਇਆ ਹੈ, ਅਸੀਂ ਉਨ੍ਹਾਂ ਮੁੱਦਿਆਂ ਉਤੇ ਪੂਰਾ ਉਤਰ ਰਹੇ ਹਾਂ ਔਰ ਅੱਜ ਪੰਜਾਬ ਵਿਚ ਅਮਨ-ਸ਼ਾਂਤੀ ਹੈ ਅਤੇ ਪੰਜਾਬ ਵਿਚ ਸਾਰੇ ਧਰਮਾਂ ਦਾ ਸਤਿਕਾਰ ਹੈ । (ਥੰਪਿੰਗ) ਪੰਜਾਬ ਦੀ ਡਿਵੈਲਪਮੈਂਟ ਬੜੀ ਤੇਜ਼ੀ ਨਾਲ ਅਗਾਂਹ ਵਧ ਰਹੀ ਹੈ ਅਤੇ ਪੰਜਾਬੀਆਂ ਨੂੰ ਇਸ ਗਠਜੋੜ ਦੇ ਪਿਆਰ ਉਤੇ ਪੂਰਾ ਵਿਸ਼ਵਾਸ ਹੈ ਪਰ ਜਿਸ ਤਰ੍ਹਾਂ ਦੇ ਹਾਲਾਤ

ਅੱਜ ਪੰਜਾਬ ਵਿਚ ਚਲ ਰਹੇ ਹਨ ਇਸ ਦੇ ਪਿਛੋਕੜ ਵਿਚ ਵੇਖਣ ਦੀ ਲੋੜ ਹੈ । ਜੇਕਰ ਪਿਛੋਕੜ ਨਾ ਵੇਖੀਏ ਤਾਂ ਪਤਾ ਨਹੀਂ ਲਗਦਾ ਕਿ ਇਸ ਦਾ ਜ਼ਿੰਮੇਵਾਰ ਕੌਣ ਸੀ । ਜੇਕਰ ਇਸ ਦਾ ਮਤਲਬ ਨਾ ਸਮਝ ਪਵੇ ਤਾਂ ਇਹ ਸਾਰਾ ਇਤਿਹਾਸ ਦਾ ਪੀਰੀਅਡ ਧਰਿਆ ਹੀ ਰਹਿ ਜਾਵੇਗਾ । ਸਪੀਕਰ ਸਾਹਿਬ, ਪੰਜਾਬ ਰਿਸ਼ੀਆਂ-ਮੁਨੀਆਂ, ਗੁਰੂਆਂ-ਪੀਰਾਂ ਅਤੇ ਪੈਗੰਬਰਾਂ ਦੀ ਧਰਤੀ ਹੈ ਅਤੇ ਇਥੇ ਆਪਸੀ ਅਮਨ-ਸ਼ਾਂਤੀ ਹੈ । ਕਿੰਨੇ ਦੁੱਖ ਦੀ ਗੱਲ ਹੈ ਕਿ ਇਹੋ ਜਿਹੀ ਧਰਤੀ ਤੇ ਜਿਸ ਦਾ ਬਹੁਤ ਵੱਡਾ ਇਤਿਹਾਸ ਹੈ, ਇਹ ਲਹੂ-ਲੁਹਾਨ ਹੋ ਕੇ ਖੂਨ ਨਾਲ ਭਿੱਜ ਗਈ ਅਤੇ ਇਥੇ ਨਫਰਤ ਦੇ ਬੀਜ ਬੀਜੇ ਗਏ । ਇਹ ਠੀਕ ਕਿਹਾ ਗਿਆ ਹੈ ਕਿ ਪੰਜਾਬ ਦੇ ਲੋਕਾਂ ਨੂੰ ਦੇਸ਼ ਵਿੱਚ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ ਜਿਵੇਂ ਕਿ ਇਹ ਸਾਰੇ ਦੇ ਸਾਰੇ ਹੀ ਅੱਤਵਾਦੀ ਬਣ ਗਏ ਹੋਣ । ਇਹ ਆਮ ਲੋਕਾਂ ਨਾਲ ਹੀ ਨਹੀਂ ਮੇਰੇ ਖੁਦ ਨਾਲ ਵੀ ਕਈ ਵੇਰ ਬੀਤੀ ਹੈ । ਮੈਨੂੰ ਵੀ ਦੂਜੇ ਸੂਬਿਆਂ ਵਿੱਚ ਜਾਣ ਲੱਗਿਆਂ ਬੜੀ ਮੁਸ਼ਕਲ ਪੇਸ਼ ਆਉਂਦੀ ਸੀ ਕਿਉਂਕਿ ਬਾਹਰ ਹਰ ਇਕ ਨੂੰ ਤਾਂ ਕੋਈ ਜਾਣਦਾ ਨਹੀਂ । ਮੇਰੇ ਨਾਲ ਕਈ ਵੇਰ ਇਸ ਤਰ੍ਹਾਂ ਹੋਇਆ । ਮੈਂ ਇਕ ਵੇਰ ਯੂ.ਪੀ. ਵਿਚੋਂ ਜਾ ਰਿਹਾ ਸੀ ਅਤੇ ਮੁਰਾਦਾਬਾਦ ਗਿਆ । ਜਦੋਂ ਮੈਂ ਜਾਂਦਾ ਸੀ ਤਾਂ ਇਕੱਲੇ ਤਾਂ ਜਾ ਨਹੀਂ ਸਕਦੇ ਸੀ ਇਸ ਲਈ ਉਸ ਗੱਡੀ ਵਿੱਚ ਆਪ ਬੈਠ ਜਾਣਾ ਅਤੇ ਨਾਲ ਦੋ ਚਾਰ ਬੰਦੇ ਹੋਰ ਬਿਠਾ ਲੈਣੇ । ਜਦੋਂ ਅਸੀਂ ਜਾ ਰਹੇ ਸੀ ਤਾਂ ਸਾਡੇ ਕੋਲੋ ਡੀ.ਸੀ. ਦੀ ਗੱਡੀ ਲੰਘੀ, ਉਸ ਨੇ ਜਦ ਦੇਖਿਆ ਕਿ ਸਾਡੀ ਗੱਡੀ ਵਿੱਚ ਦੋ-ਚਾਰ ਬੰਦੇ ਬੈਠੇ ਹਨ ਅਤੇ ਅਸਲੇ ਨਾਲ ਬੈਠੇ ਹਨ ਤਾਂ ਉਸ ਨੇ ਥਾਣੇ ਵਿੱਚ ਵਾਇਰਲੈਸ ਕਰ ਦਿਤੀ ਕਿ ਕੋਈ ਅੱਤਵਾਦੀ ਆ ਰਹੇ ਹਨ । ਹਜ਼ਾਰਾਂ ਪੁਲਿਸ ਫੋਰਸ ਦੇ ਬੰਦਿਆਂ ਨੇ ਮੇਰੀ ਕਾਰ ਨੂੰ ਘੇਰ ਲਿਆ । ਉਨ੍ਹਾਂ ਨੂੰ ਮੈਂ ਕਿਹਾ ਕਿ ਕੀ ਗੱਲ ਹੈ ? ਤਾਂ ਉਹ ਕਹਿਣ ਲੱਗੇ ਕਿ ਮੂੰਹ ਵਿੱਚੋ ਕੋਈ ਗੱਲ ਨਾ ਕੱਢੋ, ਨਹੀਂ ਤਾ ਗੋਲੀ ਮਾਰ ਦਿਆਂਗੇ, ਤੁਸੀਂ ਸਾਡੇ ਨਾਲ ਥਾਣੇ ਚੱਲੋ । ਸਾਰੇ ਸ਼ਹਿਰ ਵਿੱਚ ਅਫਵਾਹ ਫੈਲ ਗਈ ਕਿ ਬਹੁਤ ਵੱਡੇ ਵੱਡੇ ਅੱਤਵਾਦੀਆਂ ਦਾ ਗਰੋਹ ਫੜ੍ਹ ਲਿਆ ਗਿਆ ਹੈ । ਬਹੁਤ ਭਾਰੀ ਗਿਣਤੀ ਵਿੱਚ ਲੋਕ ਇਕੱਠੇ ਹੋ ਗਏ । ਸਾਨੂੰ ਥਾਣੇ ਲਿਜਾਇਆ ਗਿਆ, ਉਥੇ ਹੀ ਡਿਪਟੀ ਕਮਿਸ਼ਨਰ ਵੀ ਪੁੱਜ ਗਿਆ, ਅਤੇ ਉਥੇ ਦੀ ਅਸੈਂਬਲੀ ਦਾ ਇਕ ਐਮ.ਐਲ.ਏ. ਸੀ, ਉਹ ਵੀ ਉਥੇ ਆ ਗਿਆ । ਜਦੋਂ ਮੈਂ ਦੱਸਿਆ ਕਿ ਮੈਂ ਤਾਂ ਫਲਾਣਾ ਆਦਮੀ ਹਾਂ ਤਾਂ ਫੇਰ ਉਹ ਸ਼ਰਮਸ਼ਾਰ ਹੋਏ । ਮੇਰੇ ਕਹਿਣ ਦਾ ਭਾਵ ਹੈ ਕਿ ਜੇ ਸਾਡੇ ਵਰਗਿਆਂ ਦੇ ਨਾਲ ਇਸ ਤਰ੍ਹਾਂ ਦੇ ਵਾਕਿਆਤ ਹੁੰਦੇ ਹਨ ਤਾਂ ਆਮ ਆਦਮੀ ਦਾ ਕੀ ਹਾਲ ਹੁੰਦਾ ਹੋਵੇਗਾ । ਪਰ ਇਹ ਹਾਲਾਤ ਕਿਸ ਨੇ ਪੈਦਾ ਕੀਤੇ ? ਇਹ ਸਭ ਕਾਂਗਰਸ ਦੀਆਂ ਗਲਤ ਨੀਤੀਆਂ ਦੇ ਕਾਰਨ ਹੋਇਆ ਹੈ । ਤੁਸੀਂ ਕੈਪਟਨ ਅਮਰਿੰਦਰ ਸਿੰਘ ਨੂੰ ਪੁੱਛ ਲੈਣਾ । ਉਨ੍ਹਾਂ ਨੇ ਮੈਨੂੰ ਆਪ ਕਿਹਾ ਕਿ ਮੇਰੀ ਧਰਮ ਪਤਨੀ ਹਰਿਆਣੇ ਵਿਚੋਂ ਜਾ ਰਹੀ ਸੀ ਤਾਂ ਹਰਿਆਣੇ ਦੀ ਪੁਲਿਸ ਨੇ ਉਸ ਨੂੰ ਰੋਕ ਲਿਆ ਅਤੇ ਉਸ ਨੇ ਉਨ੍ਹਾਂ ਨੂੰ ਦੱਸਿਆ ਕਿ ਮੈਂ ਮਹਾਰਾਣੀ ਪਟਿਆਲਾ ਹਾਂ ਪਰ ਉਹ ਕਹਿਣ ਲੱਗੇ ਕਿ ਸਾਨੂੰ ਨਹੀਂ ਪਤਾ, ਅਸੀਂ ਤਾਂ ਤੁਹਾਡੀ ਕਾਰ ਦੀ ਤਲਾਸ਼ੀ ਲੈਣੀ ਹੈ । ਉਨ੍ਹਾਂ ਦੇ ਨਾਲ ਜੋ ਡਰਾਈਵਰ ਸੀ, ਉਹ ਸਰਦਾਰ ਸੀ । ਜੇਕਰ ਕੋਈ ਹੋਰ ਹੁੰਦਾ ਤਾਂ ਸ਼ਾਇਦ ਉਨ੍ਹਾਂ ਦੀ ਕਾਰ ਨਾ ਰੋਕੀ ਜਾਂਦੀ । ਉਨ੍ਹਾਂ ਦੇ ਸਾਰੇ ਸਮਾਨ ਦੀ ਤਲਾਸ਼ੀ ਲਈ ਗਈ ਅਤੇ ਇਕ ਇਕ ਕਪੜੇ ਨੂੰ ਖਿਲਾਰ ਕੇ ਵੇਖਿਆ ਗਿਆ ਕਿ ਪਤਾ ਨਹੀਂ ਇਨ੍ਹਾਂ ਦੇ ਵਿੱਚ ਕੀ ਰੱਖਿਆ ਹੋਇਆ ਹੈ । ਇਸ ਲਈ ਕਾਂਗਰਸ ਵਾਲਿਆਂ ਨੇ ਪੰਜਾਬ ਦੀ ਪੱਗ ਰੋਲ ਦਿਤੀ ਹੈ । ਅੱਜ ਇਹ ਕਹਿੰਦੇ ਹਨ ਕਿ ਅਸੀ ਡੈਮੋਕਰੇਸੀ ਦੇ ਹੱਕ ਵਿੱਚ ਹਾਂ । ਮੈਨੂੰ ਇਕ ਕਾਂਗਰਸੀ ਵੀ ਦੱਸ ਦੇਵੇ ਕਿ ਅਸੀਂ ਕਦੇ ਪੁਲੀਟੀਕਲ ਕੰਮ ਕਰਦਿਆਂ ਰੁਕਾਵਟ ਪਾਈ ਹੋਵੇ ਜਾਂ ਕਿਸੇ ਕਾਨਫਰੰਸ ਵਿੱਚ ਵਿਘਨ ਪਾਇਆ ਹੋਵੇ ਜਾਂ ਕਿਸੇ ਨੂੰ ਗ੍ਰਿਫਤਾਰ ਕੀਤਾ ਹੋਵੇ । ਲੇਕਿਨ ਜਦੋਂ ਅਸੀਂ ਪੁਲੀਟੀਕਲ ਐਕਟੀਵਿਟੀਜ਼ ਕਰਦੇ ਸੀ ਤਾਂ ਸਾਡਾ ਐਂਡ ਜੇਲ੍ਹ ਹੁੰਦੀ ਸੀ । ਜਿਥੋਂ ਤੱਕ ਮੈਨੂੰ ਯਾਦ ਹੈ ਕਿ ਇਕ ਵੇਰ ਜਲੰਧਰ ਵਿਖੇ ਕਾਨਫਰੰਸ ਹੋਣੀ ਸੀ ਅਤੇ ਉਥੇ ਦੋ ਐਕਸ ਪ੍ਰਾਈਮ-ਮਨਿਸਟਰਾਂ ਨੇ ਆਉਣਾ ਸੀ । ਅਕਾਲੀ ਦਲ ਇਕ ਅਮਨ ਅਤੇ ਸ਼ਾਂਤੀ ਪਸੰਦ ਪਾਰਟੀ ਹੈ । ਸਾਡੇ ਗੁਰੂ ਸਾਹਿਬਾਨ ਤੱਤੀਆਂ ਤਵੀਆਂ ਤੇ ਬੈਠੇ । ਉਹ ਸ਼ਾਂਤੀ ਦੀ ਇਕ ਮੂਰਤ ਸਨ । ਸਾਡਾ

[ ਮੁੱਖ ਮੰਤਰੀ ]

ਅਕਾਲੀ ਦਲ ਅਮਨ ਅਤੇ ਸ਼ਾਂਤੀ-ਪਸੰਦ ਹੈ । ਕੀ ਅਸੀਂ ਕਦੇ ਗਲਤ ਗੱਲਾਂ ਕਰ ਸਕਦੇ ਹਾਂ ? ਲੇਕਿਨ ਉਸ ਕਾਨਫਰੰਸ ਤੋਂ ਇਕ ਦਿਨ ਪਹਿਲਾਂ ਉਸ ਕਾਨਫਰੰਸ ਨੂੰ ਬੈਨ ਕਰ ਦਿਤਾ ਅਤੇ ਜਿੰਨੇ ਸਾਡੇ ਵਾਲੰਟੀਅਰ ਜ਼ਿਲ੍ਹਿਆਂ ਵਿੱਚ ਆਉਣੇ ਸਨ, ਉਨ੍ਹਾਂ ਨੂੰ ਰਸਤੇ ਵਿੱਚ ਹੀ ਰੋਕਿਆ ਗਿਆ, ਕੁੱਟਿਆ ਗਿਆ ਅਤੇ ਜੇਲ੍ਹਾਂ ਵਿਚ ਭੇਜ ਦਿਤਾ ਗਿਆ । ਦੇਸ਼ ਦੀ ਕਿਹੜੀ ਜੇਲ੍ਹ ਹੈ, ਜਿੱਥੇ ਸਾਨੂੰ ਨਹੀਂ ਭੇਜਿਆ ਗਿਆ । ਅੱਜ ਇਹ ਕਹਿੰਦੇ ਹਨ ਕਿ ਅਸੀਂ ਡੈਮੋਕਰੇਸੀ ਨੂੰ ਤਕੜਾ ਕਰਨਾ ਹੈ ਅਤੇ ਲੋਕਾਂ ਦੇ ਹੱਕਾਂ ਨੂੰ ਬਹਾਲ ਕਰਨਾ ਹੈ । ਇਹ ਇਕ ਡਰਾਮਾ ਹੈ ਜਿਹੜਾ ਉਨ੍ਹਾਂ ਨੇ ਕੀਤਾ ਹੈ । ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪੰਜਾਬ ਦੀ ਦਸ਼ਾ ਬਣਾਈ, ਉਹ ਮੈਂ ਆਪਣੀਆਂ ਅੱਖਾਂ ਨਾਲ ਦੇਖੀ ਹੈ । ਪੰਜਾਬ ਵਿੱਚ ਕਿਸ ਤਰ੍ਹਾਂ ਦਾ ਡਰ ਅਤੇ ਭੈਅ ਦਾ ਮਾਹੌਲ ਸੀ ਅਤੇ ਇਨ੍ਹਾਂ ਨੇ ਪਿੰਡਾਂ ਨੂੰ ਇਕ ਤਰ੍ਹਾਂ ਨਾਲ ਕਬਰਸਤਾਨ ਬਣਾ ਦਿਤਾ ਸੀ । ਇਸ ਤਰ੍ਹਾਂ ਲੋਕਾਂ ਦੇ ਮਨਾਂ ਵਿੱਚ ਇੱਕ ਡਰ ਸੀ । ਇਹ ਤਾਂ ਪਰਮਾਤਮਾ ਦੀ, ਅਕਾਲ ਪੁਰਖ ਦੀ ਮਿਹਰਬਾਨੀ ਹੋਈ ਹੈ । ਇਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਨੀਤੀ ਕਾਰਨ ਹੀ ਪੰਜਾਬ ਵਿੱਚ ਫਿਰ ਭਾਈਚਾਰੇ ਅਤੇ ਪਿਆਰ ਵਾਲਾ ਮਾਹੌਲ ਬਣਿਆ ਹੈ । (ਥੰਪਿੰਗ) ਅੱਜ ਇੱਥੇ ਕਿਸੇ ਮੈਂਬਰ ਨੇ ਬੋਲਦਿਆਂ ਹੋਇਆਂ ਠੀਕ ਕਿਹਾ ਸੀ ਕਿ ਅੱਜ ਹਿੰਦੁਸਤਾਨ ਵਿੱਚੋਂ ਪੰਜਾਬ ਪਹਿਲੇ ਨੰਬਰ ਤੇ ਹੈ । (ਥੰਪਿੰਗ) ਅੱਜ ਤੁਹਾਡਾ ਨੁਮਾਇੰਦਾ ਹੋਣ ਕਾਰਨ ਜਦੋਂ ਵੀ ਪੰਜਾਬ ਦੀ ਨੁਮਾਇੰਦਗੀ ਕਰਨ ਵਾਸਤੇ ਪ੍ਰਾਈਮ ਮਨਿਸਟਰ ਸਾਹਿਬ ਕੋਲ ਬੇਨਤੀ ਕਰਨ ਵਾਸਤੇ ਜਾਂਦਾ ਹਾਂ ਤਾਂ ਉਹ ਹਰ ਸਮੇਂ ਪ੍ਰਵਾਨ ਕਰ ਲੈਂਦੇ ਹਨ । ਵੈਸੇ ਤਾਂ ਲੋੜ ਨਹੀਂ ਪੈਂਦੀ ਪਰ ਜੇ ਲੋੜ ਪੈਂਦੀ ਵੀ ਹੈ ਤਾਂ ਜਿਵੇਂ ਕਾਂਗਰਸ ਪਾਰਟੀ ਵਾਲੇ 10-10 ਦਿਨ ਤੱਕ ਬੈਠੇ ਰਹਿੰਦੇ ਹਨ ਪਰ ਇਨ੍ਹਾਂ ਨੂੰ ਕੋਈ ਮਿਲਦਾ ਨਹੀਂ ਸੀ, ਅਜਿਹਾ ਕਦੀ ਵੀ ਨਹੀਂ ਹੋਇਆ । ਜਦੋਂ ਵੀ ਪ੍ਰਾਈਮ ਮਨਿਸਟਰ ਸਾਹਿਬ ਨੂੰ ਬੇਨਤੀ ਕਰਦੇ ਹਾਂ ਤਾਂ ਇਹ ਉਨ੍ਹਾਂ ਦਾ ਵੱਡਾਪਨ ਹੈ ਕਿ ਉਹ ਭਾਵੇਂ ਕਿਸੇ ਹੋਰ ਨੂੰ ਇੱਕ ਦਿਨ ਲੇਟ ਟਾਈਮ ਦੇ ਦੇਣ ਪਰ ਮੈਨੂੰ ਕਦੇ ਵੀ ਡਿਲੇਅ ਨਹੀਂ ਕੀਤੀ । (ਥੰਪਿੰਗ) ਇਹ ਕੋਈ ਮੇਰੇ ਵਾਸਤੇ ਜਾਂ ਮੇਰੇ ਵੱਡਪਨ ਵਾਸਤੇ ਨਹੀਂ ਹੈ ਬਲਕਿ ਉਨਾਂ ਦੇ ਦਿਲ ਵਿੱਚ ਪੰਜਾਬ ਵਾਸਤੇ ਬੜਾ ਸਤਿਕਾਰ ਹੈ, ਇਸ ਕਰਕੇ ਹੀ ਉਹ ਮੇਰਾ ਸਤਿਕਾਰ ਕਰਦੇ ਹਨ ।

ਸਪੀਕਰ ਸਾਹਿਬ, ਹੁਣ ਮੈਂ ਥੋੜ੍ਹੀ ਜਿਹੀ ਬਾਈ-ਇਲੈਕਸ਼ਨ ਦੀ ਵੀ ਗੱਲ ਕਰਨੀ ਚਾਹੁੰਦਾ ਹਾਂ । ਪਾਰਟੀ ਉਹ ਹੈ ਜਿਸ ਨੂੰ ਜੋ ਵੀ ਫਤਵਾ ਮਿਲੇ, ਉਸ ਅੱਗੇ ਉਹ ਸਿਰ ਝੁਕਾਵੇ । ਸਾਨੂੰ ਵੀ ਹਾਰਾਂ ਮਿਲਦੀਆਂ ਰਹੀਆਂ ਹਨ, ਫਤਵੇ ਮਿਲਦੇ ਰਹੇ ਹਨ ਪਰ ਅਸੀਂ ਕਦੀ ਵੀ ਇਹੋ ਜਿਹੀਆਂ ਗੱਲਾਂ ਨਹੀਂ ਕੀਤੀਆਂ ਜਿਸ ਤਰ੍ਹਾਂ ਦੀਆਂ ਗੱਲਾਂ ਕਾਂਗਰਸ ਵਾਲੇ ਕਰਦੇ ਹਨ । ਸਾਡੀ ਸਟੇਟਮੈਂਟ ਪੜ੍ਹ ਲਓ । ਸਾਨੂੰ ਪਾਰਲੀਮੈਂਟ ਵਿੱਚ ਹਾਰ ਹੋਈ । ਅਗਲੇ ਦਿਨ ਸਟੇਟਮੈਂਟ ਮੈਂ ਇਹ ਦਿੱਤੀ ਸੀ ਕਿ ਇਹ ਜਿਹੜਾ ਫਤਵਾ ਲੋਕਾਂ ਨੇ ਸਾਨੂੰ ਦਿੱਤਾ ਹੈ, ਉਸ ਅੱਗੇ ਅਸੀਂ ਸਿਰ ਝੁਕਾਉਂਦੇ ਹਾਂ ਔਰ ਅਸੀਂ ਆਪਣੇ ਅੰਦਰ ਝਾਤੀ ਮਾਰਾਂਗੇ । ਸਾਨੂੰ ਜਿਨ੍ਹਾਂ ਗੱਲਾਂ ਕਾਰਨ ਇਹੋ ਜਿਹਾ ਫਤਵਾ ਮਿਲਿਆ ਹੈ, ਉਨ੍ਹਾਂ ਨੂੰ ਦੂਰ ਕਰਕੇ ਫਿਰ ਲੋਕਾਂ ਦੀ ਕਚਹਿਰੀ ਵਿੱਚ ਫਤਵਾ ਲਵਾਂਗੇ । (ਥੰਪਿੰਗ) ਅਸੀਂ ਇਹ ਨਹੀਂ ਕਿਹਾ ਕਿ ਸਾਨੂੰ ਫਲਾਣੇ ਨੇ ਹਾਰ ਦਿੱਤੀ, ਪਰ ਹੁਣ ਕਾਂਗਰਸ ਵਾਲਿਆਂ ਨੂੰ ਲਗਾਤਾਰ ਹਾਰਾਂ ਹੋ ਰਹੀਆਂ ਹਨ । ਇਸ ਦਾ ਕੀ ਕਾਰਨ ਹੈ ? ਇਸ ਦਾ ਕਾਰਨ ਇਹ ਹੈ ਕਿ ਕਾਂਗਰਸ ਵਾਲਿਆਂ ਦਾ ਇਤਿਹਾਸ ਕਾਲਾ ਹੈ । ਇਨ੍ਹਾਂ ਦਾ ਪੰਜਾਬ ਨਾਲ ਬੇਵਫਾਈ ਵਾਲਾ ਇਤਿਹਾਸ ਹੈ । ਇਸ ਕਰਕੇ ਪੰਜਾਬ ਦੇ ਲੋਕ ਕਦੇ ਵੀ ਕਾਂਗਰਸ ਨੂੰ ਮਾਫ ਨਹੀਂ ਕਰ ਸਕਦੇ । ਸਾਨੂੰ ਵੀ ਥੋੜ੍ਹਾ ਜਿਹਾ ਲੋਕਾਂ ਨੇ ਝਿੜਕਿਆ ਪਰ ਜਿਸ ਤਰ੍ਹਾਂ ਬਾਪ ਬੱਚੇ ਨੂੰ ਝਿੜਕਦਾ ਹੈ ਪਰ ਅਸੀਂ ਸਮਝ ਕੇ ਆਪਣੀਆਂ ਕਮੀਆਂ ਦੂਰ ਕੀਤੀਆਂ ਅਤੇ ਫਿਰ ਦੇਖ ਲਓ ਕਿ ਕੋਈ ਵੀ ਅਜਿਹੀ ਇਲੈਕਸ਼ਨ ਨਹੀਂ ਜਿਸ ਵਿੱਚ ਅਸੀਂ ਜਿੱਤ ਨਾ ਪ੍ਰਾਪਤ ਕੀਤੀ ਹੋਵੇ । (ਥੰਪਿੰਗ) ਨਵਾਂ ਸ਼ਹਿਰ

ਵਿੱਚ ਇਲੈਕਸ਼ਨ ਹੋਈ । ਮੈਂ ਕਹਿੰਦਾ ਹਾਂ ਕਿ ਇਹ ਇਤਿਹਾਸ਼ਿਕ ਇਲੈਕਸ਼ਨ ਸੀ । ਕਿਸੇ ਨੂੰ ਵੀ ਇੰਨਾ ਵਿਸ਼ਵਾਸ ਨਹੀਂ ਸੀ ਕਿ ਇੰਨੀ ਵੱਡੀ ਜਿੱਤ ਪ੍ਰਾਪਤ ਹੋਵੇਗੀ । ਬੜੀ ਬੜੀ ਸਿਆਸੀ ਸੂਝ ਬੂਝ ਰੱਖਣ ਵਾਲੇ ਮੈਨੂੰ ਕਹਿੰਦੇ ਸਨ ਕਿ ਤੁਸੀਂ ਖੂਹ ਵਿੱਚ ਲੱਤਾਂ ਲਮਕਾ ਲਈਆਂ ਹਨ ਅਤੇ ਤੁਸੀਂ ਇਹ ਇਲੈਕਸ਼ਨ ਨਹੀਂ ਜਿੱਤ ਸਕਦੇ । ਮੈਂ ਕਿਹਾ ਕਿ ਕੋਈ ਗੱਲ ਨਹੀਂ । ਲੋਕਾਂ ਨੇ ਉਸ ਇਲੈਕਸ਼ਨ ਵਿੱਚ ਇੰਨਾ ਵਧੀਆ ਫਤਵਾ ਦਿੱਤਾ ਕਿ ਅਸੀਂ 26,000 ਤੋਂ ਵੀ ਵੱਧ ਵੋਟਾਂ ਨਾਲ ਜਿੱਤੇ । (ਥੰਪਿੰਗ) ਫਿਰ ਦੋ ਸੀਟਾਂ ਦਾ ਇਲੈਕਸ਼ਨ ਆ ਗਿਆ । ਸੁਨਾਮ ਅਤੇ ਮਜੀਠਾ ਵਿੱਚ ਵੀ ਲੋਕਾਂ ਨੇ ਸਾਡੇ ਹੱਕ ਵਿੱਚ ਫਤਵਾ ਦਿੱਤਾ । ਮੈਂ ਕਹਿੰਦਾ ਹਾਂ ਕਿ ਅਸੀਂ ਕਾਂਗਰਸ ਵਾਲਿਆਂ ਤੋਂ ਕੋਈ ਸਰਟੀਫਿਕੇਟ ਨਹੀਂ ਲੈਣਾ, ਅਸੀਂ ਤਾਂ ਜਨਤਾ ਤੋਂ ਸਰਟੀਫਿਕੇਟ ਲੈਣਾ ਹੈ । ਸਾਡੇ ਤੇ ਵੀ ਛੇ ਮਹੀਨੇ ਬਾਅਦ ਕੋਈ ਨਾ ਕੋਈ ਇਲੈਕਸ਼ਨ ਆ ਜਾਂਦੀ ਹੈ ਅਤੇ ਅਸੀਂ ਹਰ ਛੇ ਮਹੀਨੇ ਬਾਅਦ ਲੋਕਾਂ ਤੋਂ ਸਰਟੀਫਿਕੇਟ ਲੈ ਲੈਂਦੇ ਹਾਂ । ਜਿਸ ਤਰ੍ਹਾਂ ਬੱਚਿਆਂ ਦੇ ਤਿਮਾਹੀ, ਛਿਮਾਹੀ ਪੇਪਰ ਹੁੰਦੇ ਹਨ, ਇਸੀ ਤਰ੍ਹਾਂ ਸਾਡੇ ਵੀ ਇਸ ਤਰ੍ਹਾਂ ਪੇਪਰ ਹੋ ਜਾਂਦੇ ਹਨ ਔਰ ਇਨ੍ਹਾਂ ਵਿੱਚੋਂ ਪਾਸ ਹੀ ਨਹੀਂ ਹੁੰਦੇ ਬਲਕਿ ਫਸਟ ਡਵੀਜ਼ਨ ਵਿੱਚ ਗੋਲਡ ਮੈਡਲ ਨਾਲ ਪਾਸ ਹੁੰਦੇ ਹਾਂ । (ਥੰਪਿੰਗ) ਸਰਟੀਫਿਕੇਟ ਅਸੀਂ ਇਨ੍ਹਾਂ ਤੋਂ ਨਹੀਂ ਬਲਕਿ ਲੋਕਾਂ ਤੋਂ ਲੈਣਾ ਹੈ । ਇਨ੍ਹਾਂ ਦਾ ਭਾਵੇਂ ਕੁਝ ਵੀ ਕਰ ਲਓ । ਕਰੋੜ ਕਰੋੜ ਰੁਪਿਆ ਦੇ ਦਿਓ, 20-20 ਕਿਲੋਮੀਟਰ ਸੜਕਾਂ ਦੇ ਦਿਓ, 25-25 ਸਕੂਲ ਦੇ ਦਿਓ ਪਰ ਹਰ ਚੀਜ ਦੇਣ ਵਾਸਤੇ ਵਿਧਾਨ ਹੈ । ਮੈਂ ਕੁਝ ਨਹੀਂ ਕਰ ਸਕਦਾ । ਅਸੀਂ ਵਿਧਾਨ ਤੋਂ ਪਾਸੇ ਨਹੀਂ ਹੋ ਸਕਦੇ । ਇਸ ਲਈ ਅਸੀਂ ਇਨ੍ਹਾਂ ਇਮਤਿਹਾਨਾਂ ਵਿੱਚ ਪਾਸ ਹੋਏ ਹਾਂ । ਹੁਣ ਅਮਰਿੰਦਰ ਸਿੰਘ ਨੇ ਇੱਕ ਪੁਰਾਣੀ ਜਿਹੀ ਮਸ਼ੀਨ ਪਤਾ ਨਹੀਂ ਕਿਥੋਂ ਲੱਭ ਲਈ । ਮੈਂ ਅਖਬਾਰਾਂ ਵਿੱਚ ਦੇਖਿਆ ਅਤੇ ਉਨ੍ਹਾਂ ਦੀ ਫੋਟੋ ਦੇਖੀ । ਉਨ੍ਹਾਂ ਨੇ ਕਿਹਾ ਕਿ ਸਾਨੂੰ ਤਾਂ ਮਸ਼ੀਨਾਂ ਨੇ ਹਰਾ ਦਿੱਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮਸ਼ੀਨਾਂ ਨਹੀਂ ਹਰਾਉਂਦੀਆਂ ਬਲਕਿ ਆਪਣੇ ਕਰਤਬ ਹਰਾਉਂਦੇ ਹਨ । ਤੁਸੀਂ ਇਨ੍ਹਾਂ ਤੋਂ ਹੀ ਪੁੱਛ ਲਓ ਜਿਹੜੇ ਇੱਥੇ ਭਾਸ਼ਣ ਕਰਦੇ ਹਨ । ਇਨ੍ਹਾਂ ਵਿੱਚੋਂ ਅੱਧਿਆਂ ਨੇ ਆਪਣਿਆਂ ਦੀ ਮਦਦ ਨਹੀਂ ਕੀਤੀ । ਇਹਨਾਂ ਨੇ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਕਿਹਾ ਕਿ ਮਹਾਰਾਜਾ ਅਮਰਿੰਦਰ ਸਿੰਘ ਨੂੰ ਪ੍ਰਧਾਨਗੀ ਤੋਂ ਲਾਹ ਕੇ ਅਸੀਂ ਪ੍ਰਧਾਨ ਬਣੀਏ ਅਤੇ ਅਗਾਂਹ ਨੂੰ ਹੋਰ ਕੁਝ ਵੀ ਸਾਨੂੰ ਮਿਲ ਜਾਵੇਗਾ । ਇਸ ਸਮੇਂ ਤਾਂ ਇਨ੍ਹਾਂ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ । ਮਸ਼ੀਨਾਂ ਵੀ ਕਦੇ ਖਰਾਬ ਹੋਈਆਂ, ਇਸ ਬਾਰੇ ਇਲੈਕਸ਼ਨ ਕਮਿਸ਼ਨਰ ਨੇ ਵੀ ਦੱਸ ਦਿੱਤਾ ਹੈ । ਇਲੈਕਸ਼ਨ ਕਮਿਸ਼ਨਰ ਗਿੱਲ ਸਾਹਿਬ ਨੇ ਕਿਹਾ ਹੈ ਕਿ ਇਹ ਸਾਡੀ ਕੋਈ ਮਸ਼ੀਨ ਨਹੀਂ ਹੈ । ਇਨ੍ਹਾਂ ਨੂੰ ਅਸੀਂ ਆਪ ਮਸ਼ੀਨਾਂ ਦਿਖਾਈਆਂ ਸਨ । ਇਸ ਤੋਂ ਵੀ ਭੈੜੀ ਗੱਲ ਕਹੀ ਹੈ ਕਿ ਭੁੱਕੀ ਤੇ ਸ਼ਰਾਬ ਦੇ ਕੇ ਲੋਕਾਂ ਤੋਂ ਵੋਟ ਲਈ ਹੈ । ਇਹ ਵੀ ਜਨਤਾ ਦਾ ਅਪਮਾਨ ਹੈ । ਉਹ ਬਹਾਦਰ ਲੋਕ ਮਾਝੇ ਦੇ, ਉਹ ਬਹਾਦਰ ਲੋਕ ਦੁਆਬੇ ਦੇ, ਉਹ ਬਹਾਦਰ ਲੋਕ ਮਾਲਵੇ ਦੇ, ਜਿਨ੍ਹਾਂ ਨੇ ਅੱਜ ਹਿੰਦੁਸਤਾਨ ਵਾਸਤੇ ਵੋਟ ਦਿੱਤੀ, ਕੀ ਉਹ ਵੋਟਾਂ ਸ਼ਰਾਬ ਪੀ ਕੇ, ਭੁੱਕੀ ਖਾ ਕੇ ਦਿੱਤੀਆਂ ਹਨ ? ਕੀ ਇਹ ਉਨ੍ਹਾਂ ਦਾ ਸਿੱਧਾ ਅਪਮਾਨ ਨਹੀਂ ? ਕੀ ਇਸ ਤਰ੍ਹਾਂ ਇਲੈਕਸ਼ਨ ਹੁੰਦੇ ਹਨ ? ਅੱਜ ਤੱਕ ਸ਼ਰਾਬਾਂ ਨਾਲ, ਭੁੱਕੀਆਂ ਨਾਲ ਕਦੇ ਇਲੈਕਸ਼ਨ ਜਿੱਤੇ ਗਏ ਹਨ ? ਨਹੀਂ । ਸਪੀਕਰ ਸਾਹਿਬ, ਭਾਵੇਂ ਸਾਰੇ ਦੇਸ਼ ਦੀ ਪਾਲੀਟਿਕਸ ਦਾ ਬਹੁਤਾ ਤਾਅਲੁੱਕ ਨਹੀਂ ਹੁੰਦਾ ਲੇਕਿਨ ਫਿਰ ਵੀ ਮੈਂ ਕਹਾਂਗਾ ਕਿ ਇਹ ਸਾਡੇ ਹਿੰਦੁਸਤਾਨ ਦੀ ਬਦਕਿਸਮਤੀ ਸੀ ਕਿ ਆਜ਼ਾਦੀ ਤੋਂ ਬਾਅਦ ਇਥੇ ਕਾਂਗਰਸ ਦਾ ਰਾਜ ਰਿਹਾ ਹੈ । ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਕਾਂਗਰਸ ਨੂੰ, ਜਦੋਂ ਆਜ਼ਾਦੀ ਮਿਲੀ ਤਾਂ ਤੋੜ ਦਿਓ ਅਤੇ ਲੋਕਾਂ ਨੂੰ ਆਪਣੇ ਖਿਆਲਾਤ ਮੁਤਾਬਿਕ ਪਾਰਟੀਆਂ ਬਣਾ ਲੈਣ ਦਿਓ, ਜਿਵੇਂ ਬਾਕੀ ਦੇਸ਼ਾਂ ਵਿੱਚ ਹਨ । ਉਨ੍ਹਾਂ ਨੂੰ ਪਤਾ ਸੀ ਕਿ ਆਜ਼ਾਦੀ ਦੀ ਜਿਹੜੀ ਜਿੱਤ ਹੈ, ਉਸ ਨੂੰ ਇਹ ਐਕਸਪਲਾਇਟ ਕਰਨਗੇ ਲੇਕਿਨ ਇਨ੍ਹਾਂ ਨੇ ਫਾਇਦਾ ਉਠਾਉਣਾ ਚਾਹਿਆ ਅਤੇ ਇਨ੍ਹਾਂ ਦਾ ਰਾਜ ਆ ਗਿਆ । ਜਿੰਨਾਂ ਚਿਰ ਕਾਂਗਰਸ ਨੂੰ ਰਾਜ ਕਰਨ ਦਾ ਮੌਕਾ ਮਿਲਿਆ, ਇਹ ਨਾ ਇਤਿਹਾਸ ਵਿੱਚ ਕਦੇ ਹੋਇਆ ਅਤੇ ਨਾ ਹੋਣਾ ਲੇਕਿਨ ਇੰਨੇ ਚਿਰ ਦੇ ਰਾਜ ਵਿੱਚ ਇਨ੍ਹਾਂ ਦੇ ਦਿਸ਼ਾਹੀਣ ਅਤੇ ਕੁਰੱਪਸ਼ਨ ਦੇ ਨਤੀਜੇ ਨਾਲ ਅੱਜ ਹਿੰਦੁਸਤਾਨ ਦੁਨੀਆਂ ਵਿੱਚ ਸਭ

[ ਮੁੱਖ ਮੰਤਰੀ ]

ਤੋਂ ਗਰੀਬ ਮੁਲਕਾਂ ਵਿੱਚੋਂ ਗਰੀਬ ਮੁਲਕ ਬਣ ਗਿਆ ਹੈ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਹ ਮੈਂ ਆਪਣੇ ਕੋਲੋਂ ਨਹੀਂ ਆਖਦਾ । ਮੇਰੇ ਕੋਲ ਫਿਗਰਜ਼ ਹਨ ਕਿ ਅੱਜ ਹਿੰਦੁਸਤਾਨ ਦੇ 52.5 ਪ੍ਰਤੀਸ਼ਤ ਆਦਮੀ ਇਹੋ ਜਿਹੇ ਹਨ, ਜਿਨ੍ਹਾਂ ਦੀ ਇਕ ਦਿਨ ਦੀ ਆਮਦਨ 40 ਰੁਪਏ ਤੋਂ ਘੱਟ ਹੈ। ਅੱਧੀ ਆਬਾਦੀ ਗਰੀਬੀ ਦੀ ਰੇਖਾ ਤੋਂ ਥੱਲੇ ਹੈ । ਮਨਪ੍ਰੀਤ ਨੇ ਕਿਹਾ ਸੀ ਕਿ ਦੋ ਰੋਟੀਆਂ ਪਰ ਮੈਂ ਕਹਿੰਦਾ ਹਾਂ ਕਿ ਦੋ ਵੀ ਨਸੀਬ ਹੋ ਜਾਣ ਤਾਂ ਬੜੀ ਨਿਆਮਤ ਹੈ । ਹਿੰਦੁਸਤਾਨ ਵਿੱਚ ਕੋਈ ਕਮੀ ਹੈ। ਹਿੰਦੁਸਤਾਨ ਵੱਡਾ ਮੁਲਕ ਹੈ। ਜਿਸ ਨੂੰ ਸੋਨੇ ਦੀ ਚਿੜੀਆ ਕਿਹਾ ਜਾਂਦਾ ਸੀ । ਇਥੇ ਬੜੇ ਵਧੀਆ ਮਿਹਨਤੀ ਇਨਸਾਨ ਹਨ । ਇਥੇ ਬੜਾ ਵਧੀਆ ਪੋਣ-ਪਾਣੀ ਹੈ । ਇਥੇ ਇੰਡਸਟਰੀ ਚਲਦੀ ਹੈ । ਇਸੇ ਤਰ੍ਹਾਂ ਹਰ ਚੀਜ਼ ਵਾਸਤੇ ਸਾਡੇ ਕੋਲ ਕੱਚਾ ਮਾਲ ਹੈ ਲੇਕਿਨ ਸਭ ਕੁਝ ਹੁੰਦੇ ਹੋਏ ਅਸੀਂ ਗਰੀਬ ਹਾਂ ਕਿਉਂਕਿ ਜਿਸ ਪਾਰਟੀ ਨੇ 40 ਸਾਲ ਰਾਜ ਕੀਤਾ ਹੈ, ਉਸ ਦਾ ਇੱਕ ਨਿਸ਼ਾਨਾ ਰਿਹਾ ਹੈ, ਇੱਕ ਆਦਰਸ਼ ਰਿਹਾ ਹੈ-ਪਾੜੋ ਤੇ ਰਾਜ ਕਰੋ । ਉਸ ਨੇ ਸੋਚਿਆ ਨਹੀਂ ਕਿ ਡਿਵੈਲਪਮੈਂਟ ਨਾਲ ਜਾਂ ਖੁਸ਼ਹਾਲੀ ਦੇਣ ਨਾਲ ਜਾਂ ਬੇਰੁਜ਼ਗਾਰੀ ਦੂਰ ਕਰਨ ਨਾਲ ਅਸੀਂ ਰਾਜ ਵਿੱਚ, ਸੱਤਾ ਵਿੱਚ ਆ ਸਕਦੇ ਹਾਂ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਂਗੇ ਕਿ ਜਿਥੇ ਇੰਡੀਆ ਵਿੱਚ 52.5 ਪ੍ਰਤੀਸ਼ਤ ਲੋਕ ਗਰੀਬੀ ਰੇਖਾ ਤੋਂ ਥੱਲੇ ਹਨ ਅੌਰ 40 ਰੁਪਏ ਇੱਕ ਦਿਨ ਦੀ ਰੋਜ਼ੀ ਕਮਾਉਣ ਵਾਲੇ ਹਨ, ਉਥੇ ਚਾਈਨਾ ਵਿੱਚ ਇਹ 29 ਪ੍ਰਤੀਸ਼ਤ ਹਨ । ਪਾਕਿਸਤਾਨ, ਜਿਥੇ ਹਕੂਮਤ ਸਟੇਬਲ ਨਹੀਂ ਹੈ, ਉਥੇ 11 ਪ੍ਰਤੀਸ਼ਤ ਹਨ । ਮਲੇਸ਼ੀਆ ਇੱਕ ਛੋਟਾ ਜਿਹਾ ਕੰਟਰੀ ਹੈ, ਮੈਂ ਵੱਡੇ ਮੁਲਕਾਂ ਨਾਲ ਕੰਪੇਰੀਜ਼ਨ ਨਹੀਂ ਕਰਦਾ, ਉਥੇ 5.6 ਪ੍ਰਤੀਸ਼ਤ ਹਨ । ਥਾਈਲੈਂਡ ਵਿੱਚ ਇਹ 1 ਪ੍ਰਤੀਸ਼ਤ ਹਨ । ਇਹ ਕਮਜ਼ੋਰੀ ਉਨ੍ਹਾਂ ਦੀ ਹੈ, ਜਿਨ੍ਹਾਂ ਨੇ ਇੰਨਾ ਚਿਰ ਰਾਜ ਕੀਤਾ ਹੈ । ਅੱਜ ਸਾਡੀ ਪਰ-ਕੈਪਿਟਾ ਇੱਕ ਆਦਮੀ ਦੀ ਆਮਦਨ ਹਿੰਦੁਸਤਾਨ ਵਿੱਚ ਸਾਰੀ ਦੁਨੀਆਂ ਨਾਲੋਂ ਘੱਟ ਹੈ । ਇਹ ਸਿਰਫ 13,600 ਰੁਪਏ ਹੈ । ਦੂਜੇ ਇਹੋ ਜਿਹੇ ਮੁਲਕ ਹਨ, ਜਿਹੜੇ ਸਾਡੇ ਤੋਂ ਮਗਰੋਂ ਆਜ਼ਾਦ ਹੋਏ ਜਾਂ ਆਜ਼ਾਦੀ ਦੀ ਹਵਾ ਲਈ, ਉਥੇ ਸਾਡੇ ਨਾਲੋਂ 10-10 ਗੁਣਾਂ ਆਮਦਨ ਵੱਧ ਹੈ । ਕੋਈ ਕੌਮ ਆਪਣੇ ਬੱਚਿਆਂ ਦੁਆਰਾ ਅੱਗੇ ਵਧਦੀ ਹੈ ਅੌਰ ਅੱਜ ਹਿੰਦੁਸਤਾਨ ਦੇ 63 ਪ੍ਰਤੀਸ਼ਤ ਬੱਚੇ ਇਹੋ ਜਿਹੇ ਹਨ ਜਿਹੜੇ ਮਾਲਨਿਊਟ੍ਰੀਸ਼ਨ ਦੇ ਸ਼ਿਕਾਰ ਹਨ, ਜਿਨ੍ਹਾਂ ਨੂੰ ਅੱਛੀ ਖੁਰਾਕ ਚਾਹੀਦੀ ਹੈ । ਜਿਥੇ 63 ਪ੍ਰਤੀਸ਼ਤ ਬੱਚਿਆਂ ਦੀ ਹਾਲਤ ਇਹ ਹੋਵੇ ਤਾਂ ਦੇਸ਼ ਕਿਵੇਂ ਅਗਾਂਹ ਵਧ ਸਕਦਾ ਹੈ । ਇਸੇ ਤਰ੍ਹਾਂ ਪੜ੍ਹਾਈ ਦਾ ਹਾਲ ਹੈ । ਪੜ੍ਹਾਈ ਵਿੱਚ ਵੀ ਅਸੀਂ ਸਾਰੀ ਦੁਨੀਆਂ ਨਾਲੋ ਪਿੱਛੇ ਹਾਂ । ਸਾਰੇ ਹਿੰਦੁਸਤਾਨ ਵਿੱਚ ਅੌਰਤਾਂ ਦੀ ਇਲੀਟਰੇਸੀ 82 ਪ੍ਰਤੀਸ਼ਤ ਹੈ । ਸਪੀਕਰ ਸਾਹਿਬ, ਇਹ ਜਾਣ ਕੇ ਬੜਾ ਦੁੱਖ ਹੁੰਦਾ ਹੈ ਕਿ ਜਿਸ ਦੇਸ਼ ਵਿਚ 82% ਅੌਰਤਾਂ ਅਨਪੜ੍ਹ ਹੋਣ, ਉਹ ਦੇਸ਼ ਤਰੱਕੀ ਕਿਵੇਂ ਕਰ ਸਕਦਾ ਹੈ ? ਇਸੇ ਤਰ੍ਹਾਂ 35% ਬੰਦੇ ਅਨਪੜ੍ਹ ਹਨ । ਦੂਸਰੇ ਕੰਟਰੀਜ਼ ਵਿਚ ਤਾਂ ਜਿਵੇਂ ਸ਼੍ਰੀ ਲੰਕਾ ਵਰਗੇ ਦੇਸ਼ ਵਿਚ ਸਿਰਫ 13% ਅੌਰਤਾਂ ਅਤੇ 0.7% ਬੰਦੇ ਅਨਪੜ੍ਹ ਹਨ । ਸਪੀਕਰ ਸਾਹਿਬ, ਇਹ ਇਨ੍ਹਾਂ ਨੇ ਦੇਸ਼ ਦੀ ਦਸ਼ਾ ਵਿਗਾੜੀ ਹੈ, ਦੇਸ਼ ਦਾ ਚਿਹਰਾ ਮੋਹਰਾ ਵਿਗਾੜਿਆ ਹੈ ਪਰ ਮੈਂ ਅੱਜ ਇਹ ਕਹਿੰਦਾ ਹਾਂ ਕਿ ਹੁਣ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀ ਵਾਜਪਾਈ ਜੀ ਨੇ ਸਾਡੇ ਦੇਸ਼ ਦੀ ਆਨ-ਸ਼ਾਨ ਬਣਾਈ ਹੈ । ਅੱਜ ਉਹ ਇਸ ਮੁਲਕ ਨੂੰ ਜਿਸ ਸਟੇਟਸ ਉਤੇ ਲੈ ਕੇ ਗਏ ਹਨ ਉਥੇ ਕਾਂਗਰਸ ਵਾਲੇ ਇਸ ਸਟੇਟਸ ਨੂੰ ਬਹੁਤ ਹੇਠਾਂ ਲੈ ਗਏ ਸਨ । ਸਪੀਕਰ ਸਾਹਿਬ, ਸਾਡਾ ਸੂਬਾ ਖੇਤੀਬਾੜੀ ਪ੍ਰਧਾਨ ਸੂਬਾ ਹੈ ਅੌਰ ਸਾਨੂੰ ਫਖਰ ਵੀ ਹੈ ਭਾਵੇਂ ਅੱਜ ਇਹ ਚਾਰ ਚੁਫੇਰਿਓਂ ਕਿਹਾ ਜਾਂਦਾ ਹੈ ਕਿ ਸਾਡੀ ਜਿਹੜੀ ਆਬਾਦੀ ਹੈ, ਉਸ ਦਾ 70% ਹਿੱਸਾ ਖੇਤੀਬਾੜੀ ਉਤੇ ਨਿਰਭਰ ਕਰਦਾ ਹੈ ਅਤੇ ਦੂਸਰੇ ਦੇਸ਼ਾਂ ਵਿਚ ਸਿਰਫ ਦੋ-ਚਾਰ ਪ੍ਰਤੀਸ਼ਤ ਹੀ ਹੈ ਪਰ ਕੁਝ ਵੀ ਹੈ ਸਾਨੂੰ ਇਹ ਮਾਣ ਹੈ ਕਿ ਪੰਜਾਬ ਦੇ ਲੋਕਾਂ ਨੇ ਜਿਥੇ ਅਸੀਂ ਹਿੰਦੁਸਤਾਨ ਦੀ ਰੱਖਿਆ ਕੀਤੀ ਹੈ, ਕੋਈ ਵੀ ਸਾਡੇ ਦੇਸ਼ ਤੇ ਅੱਖ ਫਰਕ ਕੇ ਨਹੀਂ ਦੇਖ ਸਕਿਆ । ਸਾਡੀ ਆਜ਼ਾਦੀ ਤੋਂ ਬਾਅਦ ਸਭ ਤੋਂ ਵੱਡਾ ਮਸਲਾ ਕੀ ਹੈ

ਅੰਗਰੇਜ਼ ਵੀ ਕਿਹਾ ਕਰਦੇ ਸਨ ਕਿ ਇਹ ਭੁੱਖੇ ਨੰਗਿਆਂ ਦਾ ਦੇਸ਼ ਹੈ, ਇਨ੍ਹਾਂ ਨੂੰ ਰੋਟੀ ਨਹੀਂ ਮਿਲਣੀ, ਇਨ੍ਹਾਂ ਉਤੇ ਕਹਿਰ ਪੈ ਜਾਵੇਗਾ, ਇਹ ਲੋਕ ਭੁੱਖਮਰੀ ਦਾ ਸ਼ਿਕਾਰ ਹੋ ਜਾਣਗੇ। ਲੇਕਿਨ ਪੰਜਾਬ ਦੇ ਬਹਾਦਰ ਕਿਸਾਨਾਂ ਨੇ ਮੁਲਕ ਦੀ ਜੋ ਫੂਡ ਹੈ, ਉਸ ਨੂੰ ਸਰਪਲੱਸ ਕੀਤਾ ਹੈ। ਅੱਜ ਸਾਨੂੰ ਮਾਣ ਹੈ ਕਿ ਅਸੀਂ ਕਣਕ ਸੈਂਟਰਲ ਪੂਲ ਵਿਚ 60 ਤੋਂ 70 ਪ੍ਰਤੀਸ਼ਤ ਤੱਕ ਦੇ ਰਹੇ ਹਾਂ ਅਤੇ ਇਸੇ ਤਰ੍ਹਾਂ ਚਾਵਲ ਦੇ ਰਹੇ ਹਾਂ। ਲੇਕਿਨ ਮੈਨੂੰ ਇਕ ਦੁੱਖ ਹੈ ਕਿ ਇਹ ਕਿਹੜੀ ਕਾਂਗਰਸ ਦੀਆਂ ਨੀਤੀਆਂ ਦੇ ਕਾਰਨ ਹੋਈ ਹੈ। ਜੇਕਰ ਇਸ ਬਾਰੇ ਸਾਰੇ ਫੈਕਟਸ ਇਕੱਠੇ ਕਰ ਲਵੋ ਕਿ ਕੀ ਕਿਸਾਨ ਨੂੰ ਇਨ੍ਹਾਂ ਨੇ ਦਿੱਤਾ ਹੈ ਅਤੇ ਕੀ ਕਿਸਾਨ ਦਾ ਆਪਣੀ ਪੈਦਾਵਾਰ ਤੇ ਖਰਚ ਹੋਇਆ ਹੈ ? ਇਸ ਵਿਚ ਕਿੰਨਾ ਫਰਕ ਹੈ। ਅਖੀਰ ਵਿਚ ਜੇਕਰ ਇਸ ਉਤੇ ਖਰਚਾ ਵਧਾ ਲੈਣ ਤਾਂ ਕੁਦਰਤੀ ਤੌਰ ਤੇ ਆਮਦਨ ਘਟੇਗੀ ਅਤੇ ਫਿਰ ਆਪੇ ਕੰਗਾਲੀ ਅਤੇ ਗਰੀਬੀ ਆਵੇਗੀ। ਇਹ ਇਨਡੈਬਿਟਨੈਸ ਹੋਣੀ ਹੈ। ਇਹ ਰਿਕਾਰਡ ਦੱਸਦਾ ਹੈ ਕਿ ਜਿੰਨਾ ਚਿਰ ਕਾਂਗਰਸ ਦਾ ਰਾਜ ਰਿਹਾ ਹੈ, ਉਹ ਜੋ ਫਾਰਮਰ ਪੇਅ ਕਰਦੇ ਸਨ, ਉਹ ਤਿੰਨ ਟਾਈਮ ਜ਼ਿਆਦਾ ਕਰਦੇ ਸਨ ਅਤੇ ਜਿਹੜਾ ਉਨ੍ਹਾਂ ਨੂੰ ਮਿਲਦਾ ਸੀ ਉਹ ਉਨ੍ਹਾਂ ਨੂੰ ਡੇਢ ਗੁਣਾ ਮਿਲਦਾ ਸੀ। ਫਿਰ ਦੇਖ ਲਵੋ ਡੇਢ ਅਤੇ ਤਿੰਨ ਗੁਣਾਂ ਵਿਚ ਕੀ ਫਰਕ ਹੈ। ਇਸ ਦਾ ਨਤੀਜਾ ਇਹ ਨਿਕਲਿਆ ਕਿ ਅੱਜ ਪੰਜਾਬ ਦੇ ਕਿਸਾਨ ਦੇ ਸਿਰ ਉਤੇ 5700 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੈ ਅਤੇ ਪੰਜਾਬ ਦਾ ਜਿਹੜਾ ਕਿਸਾਨ ਹੈ, ਉਸ ਨੂੰ ਹਰ ਸਾਲ 11002 ਕਰੋੜ ਰੁਪਏ ਵਿਆਜ ਦੇ ਤੌਰ ਤੇ ਦੇਣੇ ਪੈਂਦੇ ਹਨ। ਜੇਕਰ ਇਕ ਕਿਸਾਨ ਦੀ ਔਸਤ ਕੱਢ ਲਈਏ ਤਾਂ ਇਕ ਕਿਸਾਨ ਦੇ ਸਿਰ 11000 ਰੁਪਏ ਕਰਜ਼ਾ ਆਉਂਦਾ ਹੈ। ਇਹ ਕਰਜ਼ਾ ਉਨ੍ਹਾਂ ਨੇ ਇਸ ਕਰਕੇ ਨਹੀਂ ਚਾੜ੍ਹਿਆ ਕਿ ਉਹ ਮਿਹਨਤੀ ਨਹੀਂ ਜਾਂ ਫਿਰ ਸ਼ਰਾਬ ਪੀ ਕੇ ਲੁਟਾ ਦਿੰਦੇ ਹਨ। ਅਜਿਹਾ ਨਹੀਂ ਬਲਕਿ ਦੇਸ਼ ਦੀ ਖਾਤਰ, ਦੇਸ਼ ਨੂੰ ਅਨਾਜ ਦੇਣ ਦੀ ਖਾਤਰ, ਦੇਸ਼ ਦੀ ਸੇਵਾ ਕਰਨ ਦੀ ਖਾਤਰ ਅੱਜ ਉਹ ਕਿਸਾਨ ਕਰਜ਼ਾਈ ਹੋਇਆ ਹੈ। ਸਾਡੇ ਬਾਰੇ ਇਹ ਵੀ ਕਈ ਵਾਰੀ ਕਿਹਾ ਜਾਂਦਾ ਹੈ ਕਿ ਇਹ ਪਿੰਡਾਂ ਵਾਲਿਆਂ ਜਾਂ ਖੇਤੀਬਾੜੀ ਵਾਲਿਆਂ ਦਾ ਜ਼ਿਆਦਾ ਖਿਆਲ ਰੱਖਦੇ ਹਨ। ਸਾਡੇ ਵਾਸਤੇ ਸ਼ਹਿਰ, ਪਿੰਡ ਜਾਂ ਕੋਈ ਵੀ ਖਿੱਤੇ ਜਾਂ ਫਿਰ ਆਬਾਦੀ ਦਾ ਬਿਲਕੁਲ ਕੋਈ ਫਰਕ ਨਹੀਂ ਹੈ। ਸਾਡੇ ਵਾਸਤੇ ਪੰਜਾਬ ਦਾ ਹਰ ਇਕ ਬੱਚਾ ਇਕੋ ਜਿਹਾ ਹੈ। ਹਾਂ ਇਹ ਗੱਲ ਜ਼ਰੂਰ ਹੈ ਕਿ ਜੇਕਰ ਕੋਈ ਹੇਠਾਂ ਦਬ ਗਿਆ ਹੋਵੇ ਜਾਂ ਫਿਰ ਕੁਚਲਿਆ ਗਿਆ ਹੋਵੇ ਤਾਂ ਉਸ ਦੀ ਕੁਝ ਮਦਦ ਕਰ ਦਿੱਤੀ। ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਸਟੇਟ ਗੌਰਮਿੰਟ ਦੇ ਕੀ ਅਖਤਿਆਰ ਹਨ।

## EXTENSION OF TIME OF THE SITTING

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਸੀ.ਐਮ. ਸਾਹਿਬ ਬੋਲ ਰਹੇ ਹਨ ਉਦੋਂ ਤੱਕ ਸੈਸ਼ਨ ਦਾ ਸਮਾਂ ਵਧਾ ਲਿਆ ਜਾਵੇ।

**ਸ੍ਰੀ ਸਪੀਕਰ :** ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਸੀ.ਐਮ. ਸਾਹਿਬ ਦੇ ਬੋਲਣ ਤੱਕ ਹਾਊਸ ਦਾ ਸਮਾਂ ਐਕਸਟੈਂਡ ਕਰ ਦਿੱਤਾ ਜਾਵੇ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ :** ਸੀ.ਐਮ. ਸਾਹਿਬ ਦੇ ਬੋਲਣ ਤਕ ਹਾਊਸ ਦਾ ਸਮਾਂ ਐਕਸਟੈਂਡ ਕੀਤਾ ਜਾਂਦਾ ਹੈ।

---

DISCUSSION ON GOVERNOR'S ADDRESS *(RESUMPTION)*

ਮੁੱਖ ਮੰਤਰੀ : ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਬਣੀ, ਸਾਡੀ ਕੈਬਨਿਟ ਬਣੀ, ਅਸੀਂ ਇਹ ਸੋਚਿਆ ਕਿ ਅਸੀਂ ਪੰਜਾਬ ਦੇ ਲੋਕਾਂ ਲਈ ਕੀ ਕਰ ਸਕਦੇ ਹਾਂ ? ਪਹਿਲਾਂ ਕਿਸਾਨਾਂ ਦੀ ਗੱਲ ਆਈ । ਅਸੀਂ ਨਹਿਰੀ ਆਬਿਆਨਾ ਮੁਆਫ ਕੀਤਾ, 50 ਕਰੋੜ ਰੁਪਿਆ ਇਸ ਦਾ ਕਿਸਾਨਾਂ ਦੀ ਜੇਬ ਵਿਚ ਪਿਆ ਹੈ । ਇਸੇ ਤਰ੍ਹਾਂ ਜੋ ਬਿਜਲੀ ਦੇ ਨਾਲ ਟਿਊਬਵੈੱਲ ਚਲਦੇ ਹਨ, ਉਨ੍ਹਾਂ ਦੇ ਬਿਲ ਜੋ ਸਨ, ਉਨ੍ਹਾਂ ਦਾ 350 ਕਰੋੜ ਰੁਪਿਆ ਕਨਸੈਸ਼ਨ ਸੀ, ਉਹ ਅਸੀਂ ਕਿਸਾਨਾਂ ਨੂੰ ਦਿੱਤਾ, ਆਬਿਆਨਾ ਮੁਆਫ ਕੀਤਾ ਇਹ ਤਕਰੀਬਨ ਸਾਢੇ ਤਿੰਨ-ਚਾਰ ਸੌ ਕਰੋੜ ਰੁਪਏ ਦੀ ਰਿਆਇਤ ਸੀ । ਇਹ ਕੋਈ ਬਹੁਤ ਵੱਡੀ ਰਿਆਇਤ ਨਹੀਂ ਸੀ । ਇਸ ਦੀ ਚਰਚਾ ਬਹੁਤ ਹੋਈ ਹੈ । ਸਾਰੇ ਦੇਸ਼ ਵਿਚ ਇਸ ਦੀ ਚਰਚਾ ਹੋਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੂੰ ਪੰਜਾਬ ਦੇ ਕਿਸਾਨਾਂ ਦੀ ਹੌਸਲਾ ਅਫਜਾਈ ਕਰਨ ਵਾਸਤੇ ਸੈਂਟਰਲ ਬਜਟ ਵਿਚੋਂ 400 ਕਰੋੜ ਰੁਪਿਆ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਹ ਜੋ ਗੱਲਾਂ ਮੈਂ ਕਿਸਾਨਾਂ ਦੀਆਂ ਕਰ ਰਿਹਾ ਹਾਂ ਉਥੇ ਮੈਂ ਇੰਡਸਟਰੀ ਦੀ ਵੀ ਗੱਲ ਕਰਾਂਗਾ, ਦਲਿਤ ਭਰਾਵਾਂ ਦੀਆਂ ਗੱਲਾਂ ਕਰਾਂਗਾ । ਮੈਂ ਇਕ ਨਕਸ਼ਾ ਤੁਹਾਡੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ ਕਿ ਅਸੀਂ ਕੀ ਕੀਤਾ । ਇਹ ਸਾਹਮਣੇ ਜਿਹੜੇ ਭਰਾ ਬੈਠਦੇ ਹਨ, ਇਹ ਉਠ ਕੇ ਚਲੇ ਗਏ ਹਨ । ਇਹ ਕਿਉ ਚਲੇ ਗਏ ਕਿਉਂਕਿ ਇਨ੍ਹਾਂ ਤੋਂ ਇਹ ਗੱਲਾਂ ਸੁਣੀਆਂ ਨਹੀਂ ਸਨ ਜਾਣੀਆਂ । ਇਨ੍ਹਾਂ ਨੇ ਐਥੇ ਹੋਣਾ ਸੀ, ਇਨ੍ਹਾਂ ਦੇ ਦਿਲਾਂ ਤੇ ਸੱਟਾਂ ਵੱਜਣੀਆਂ ਸਨ । ਅਸੀਂ ਜਿਹੜੀ ਪ੍ਰੋਡਕਸ਼ਨ ਹੈ, ਉਸ ਵਾਸਤੇ ਮਾਰਕੀਟਿੰਗ ਸਿਸਟਮ ਦਿੱਤਾ ਹੈ । ਇਹ ਡਿਵੈਲਪ ਕੀਤਾ ਗਿਆ ਹੈ ਤੇ ਕੋਈ ਕੱਚੀ ਥਾਂ ਜਾਂ ਪਲੇਟਫਾਰਮ ਨਹੀਂ ਰਿਹਾ ਜਿਥੇ ਮਾਰਕੀਟਿੰਗ ਹੁੰਦੀ ਹੋਵੇ, ਉਸ ਵਿਚ ਉਨ੍ਹਾਂ ਨੂੰ ਕੋਈ ਤਕਲੀਫ ਹੁੰਦੀ ਹੋਵੇ । ਇਹ ਅਸੀਂ ਬਾਰੀਕੀ ਨਾਲ ਦੇਖ ਰਹੇ ਹਾਂ । ਪਿਛੇ ਜਿਹੇ ਆਲੂ ਦੇ ਕਾਸ਼ਤਕਾਰਾਂ ਨੂੰ ਤਕਲੀਫ ਹੋਈ । ਉਨ੍ਹਾਂ ਨੇ ਫਸਲ ਨੂੰ ਬਜ਼ਾਰਾਂ ਵਿਚ, ਸ਼ਹਿਰਾਂ ਵਿਚ ਸੁੱਟਿਆ । ਉਨ੍ਹਾਂ ਨੂੰ ਮੈਂ ਬੁਲਾਇਆ ਤੇ ਕਿਹਾ ਭਰਾਵੋ ਮੇਰੇ ਕੋਲ ਆਓ ਤੇ ਬੈਠ ਕੇ ਸੋਚੀਏ ਕਿ ਅਸੀਂ ਕੀ ਕਰ ਸਕਦੇ ਹਾਂ । ਇਕੱਲੇ ਵਿਖਾਵੇ ਨਾਲ ਗੱਲ ਨਹੀਂ ਬਣਨੀ । ਇਹ ਬੈਠ ਕੇ ਵਿਚਾਰ ਕਰਨ ਨਾਲ ਬਣਨੀ ਹੈ । ਉਨ੍ਹਾਂ ਦੇ ਨੁਮਾਇੰਦੇ ਆਏ ਤੇ ਮੈਨੂੰ ਕਹਿਣ ਲੱਗੇ ਕਿ ਸਾਡੀ ਦੋ ਲੱਖ ਬੋਰੀ ਤੁਸੀਂ ਖਰੀਦ ਲਓ । ਫੇਰ 200 ਰੁਪਏ ਕੁਇੰਟਲ ਦੇ ਹਿਸਾਬ ਨਾਲ ਮਾਰਕੀਟ ਉਤੇ ਆ ਜਾਵੇਗੀ । ਮੈਂ ਕਿਹਾ ਕੋਈ ਗੱਲ ਨਹੀਂ ਜੇ ਇਕ ਕਰੋੜ ਰੁਪਿਆ ਘਾਟਾ ਪੈ ਜਾਵੇ ਤਾਂ ਕੀ ਫਰਕ ਪੈਂਦਾ ਹੈ । ਚਲੋ ਇਨ੍ਹਾਂ ਲੋਕਾਂ ਦੀ ਮੁਸੀਬਤ ਟਲ ਜਾਵੇਗੀ । ਮੈਂ ਅਗਲੇ ਦਿਨ ਮਾਰਕਫੈਡ ਦੇ ਐਮ.ਡੀ. ਨੂੰ ਕਿਹਾ ਕਿ ਦੋ ਲੱਖ ਬੋਰੀ 200 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦ ਲਓ ਭਾਵੇਂ ਉਹ 100 ਜਾਂ 150 ਰੁਪਏ ਕੁਇੰਟਲ ਆਉਂਦੀ ਹੈ । ਉਸ ਦਾ ਨਤੀਜਾ ਕੀ ਨਿਕਲਿਆ ? ਅਗਲੇ ਦਿਨ ਭਾਅ ਵੱਧ ਕੇ 200 ਰੁਪਏ ਬੋਰੀ ਹੋ ਗਿਆ । ਇਥੇ ਹੀ ਬੱਸ ਨਹੀਂ ਉਨ੍ਹਾਂ ਨੂੰ ਕਿਹਾ ਕਿ ਪੰਜ ਬੰਦੇ ਤੁਸੀਂ ਦਿਓ, ਨਾਲ ਮੈਂ ਐਮ.ਡੀ. ਦਿੰਦਾ ਹਾਂ । ਤੁਹਾਨੂੰ ਵਿਦੇਸ਼ਾਂ ਵਿਚ ਭੇਜਦੇ ਹਾਂ ਤੇ ਇਸ ਦਾ ਸਾਰਾ ਖਰਚ ਸਰਕਾਰ ਕਰੇਗੀ । ਇਕੱਲਾ ਸਰਕਾਰ ਤੇ ਹੀ ਨਾ ਰਹੋ ਉਥੇ ਜਾ ਕੇ ਦੇਖੋ । ਸ਼੍ਰੀਲੰਕਾ ਵਿਚ ਆਲੂ ਵਿਕ ਸਕਦੇ ਹਨ, ਦੁਬਈ ਭੇਜੋ । ਅੱਜ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਉਥੋਂ ਸਾਨੂੰ ਆਲੂ ਐਕਸਪੋਰਟ ਕਰਨ ਦਾ ਕਾਂਟ੍ਰੈਕਟ ਮਿਲ ਗਿਆ ਹੈ । ਅੱਜ ਪੰਜਾਬ ਦਾ ਪੈਦਾ ਕੀਤਾ ਆਲੂ ਸ਼੍ਰੀਲੰਕਾ ਦੇ ਬਜ਼ਾਰਾਂ ਵਿਚ ਵਿਕ ਰਿਹਾ ਹੈ । ਇਸੇ ਤਰ੍ਹਾਂ ਮੈਂ ਨਹੀਂ ਕਹਿੰਦਾ ਕਿ ਇਸ ਗੱਲ ਨਾਲ ਕੋਈ ਮਸਲਾ ਹੱਲ ਹੋ ਜਾਣਾ ਹੈ । ਸਾਨੂੰ ਆਪਣੀਆਂ ਫਸਲਾਂ ਜਿਹੜੀਆਂ ਅਸੀਂ ਪੈਦਾ ਕਰਨੀਆਂ ਹਨ, ਉਨ੍ਹਾਂ ਨੂੰ ਐਕਸਪੋਰਟ ਕਰਨ ਦਾ ਸਾਧਨ ਬਣਾਉਣਾ ਪਵੇਗਾ । ਮੈਨੂੰ ਇਹ ਮਾਰਕਫੈਡ ਦੇ ਐਮ.ਡੀ. ਨੇ ਦੱਸਿਆ ਕਿ ਹਿੰਦੁਸਤਾਨ ਦੀ ਸਰਕਾਰ ਕਣਕ ਬਾਹਰ ਐਕਸਪੋਰਟ ਕਰ ਰਹੀ ਹੈ ਤੇ ਸੈਂਟਰ ਦੀਆਂ ਏਜੰਸੀਆਂ ਜਿਹੜੀਆਂ ਹਨ, ਉਹੀ ਇਸ ਨੂੰ ਐਕਸਪੋਰਟ ਕਰਦੀਆਂ ਹਨ । ਇਸ ਲਈ ਤੁਸੀਂ ਥੋੜ੍ਹਾ ਜਿਹਾ ਕੋਸ਼ਿਸ਼ ਕਰੋ ਤਾਂ ਮਾਰਕਫੈਡ ਨੂੰ ਵੀ ਉਨ੍ਹਾਂ ਕੈਨਲਾਈਜ਼ ਏਜੰਸੀਆਂ ਵਾਂਗ

ਸੈਂਟਰ ਗੌਰਮਿੰਟ ਮੰਨ ਲਵੇ ਤਾਂ ਸਾਨੂੰ ਲਾਭ ਹੋ ਸਕਦਾ ਹੈ ਤੇ ਤਜ਼ਰਬਾ ਹੋ ਸਕਦਾ ਹੈ । ਜਦੋਂ ਪ੍ਰਧਾਨ ਮੰਤਰੀ ਜੀ ਰਣਜੀਤ ਸਾਗਰ ਡੈਮ ਦੇ ਫੰਕਸ਼ਨ ਤੇ ਆਏ ਤਾਂ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ । ਸਾਡੀ ਗੱਲ ਉਨ੍ਹਾਂ ਦੇ ਬਿਲਕੁਲ ਦਿਲ ਨੂੰ ਲੱਗੀ । ਮੈਂ ਕਿਹਾ ਕਿ ਵੀਟ੍ਹ ਐਕਸਪੋਰਟ ਕਰਨੀ ਚਾਹੀਦੀ ਹੈ । ਸਾਡੀ ਸਟੇਟ ਦੀ ਏਜੰਸੀ ਨੂੰ ਵੀ ਸੈਂਟਰ ਦੀਆਂ ਏਜੰਸੀਆਂ ਵਾਂਗ ਕੈਨਲਾਈਜ਼ ਕਰ ਦਿਓ । ਤੁਸੀਂ ਹੈਰਾਨ ਹੋਵੋਗੇ ਕਿ ਇੰਨਾ ਸਵਿਫਟ ਐਕਸ਼ਨ ਮੈਂ ਆਪਣੀ ਜ਼ਿੰਦਗੀ ਵਿਚ ਨਹੀਂ ਦੇਖਿਆ । ਅਗਲੇ ਦਿਨ ਚਾਰ ਵਜੇ ਸ਼ਾਮ ਨੂੰ ਮਾਰਕਫੈਡ ਦੇ ਐਮ.ਡੀ. ਦਾ ਮੇਰੇ ਕੋਲ ਟੈਲੀਫੋਨ ਆਇਆ ਤੇ ਮੁਬਾਰਕਬਾਦ ਦਿਤੀ । ਮੈਂ ਕਿਹਾ ਪਤਾ ਨਹੀਂ ਕਾਹਦੀ ਮੁਬਾਰਕਬਾਦ ਹੈ । ਉਸ ਨੇ ਕਿਹਾ ਕਿ ਜੋ ਪ੍ਰਧਾਨ ਮੰਤਰੀ ਨੂੰ ਆਪਾਂ ਬੇਨਤੀ ਕੀਤੀ ਸੀ, ਉਹ ਉਨ੍ਹਾਂ ਨੇ ਪ੍ਰਵਾਨ ਕਰ ਲਈ ਹੈ ਤੇ ਮਾਰਕਫੈਡ ਨੂੰ ਉਸ ਦੀ ਚਿੱਠੀ ਆ ਗਈ ਹੈ । ਤਿੰਨ ਲੱਖ ਟਨ ਕਣਕ ਦੁਬਈ ਭੇਜਣ ਦਾ ਜੋ ਆਰਡਰ ਹੈ, ਉਸ ਦਾ ਕੰਟਰੈਕਟ ਮਿਲਿਆ ਹੈ ਔਰ ਇੱਥੇ ਹੀ ਬੱਸ ਨਹੀਂ, ਇਹੋ ਜਿਹੇ ਜੋ ਸਿਸਟਮ ਹਨ, ਉਨ੍ਹਾਂ ਵਿੱਚ ਕੁਝ ਨਾ ਕੁਝ ਅੜਿਕਾ ਫਿਰ ਪੈ ਜਾਂਦਾ ਹੈ । ਸਪੀਕਰ ਸਾਹਿਬ, ਕਾਮਰਸ ਮਨਿਸਟਰੀ ਵਿੱਚ ਕੁੱਝ ਨੋਟੀਫਿਕੇਸ਼ਨਾਂ ਹੋਣੀਆਂ ਸਨ । ਹਰ ਡਿਪਾਰਟਮੈਂਟ ਵਿੱਚ ਕੁਝ ਲਿਮਿਟਸ ਹੁੰਦੀਆਂ ਹਨ ਅਤੇ ਕਈ ਤਰ੍ਹਾਂ ਦੇ ਪ੍ਰੋਸੀਜਰ ਹੁੰਦੇ ਹਨ । ਮੈਂ ਕਾਮਰਸ ਮਨਿਸਟਰ ਨੂੰ ਟੈਲੀਫੋਨ ਤੇ ਗੱਲ ਕੀਤੀ । ਪੰਜ-ਛੇ ਦਿਨਾਂ ਦੇ ਅੰਦਰ-ਅੰਦਰ ਇਹ ਸਾਰੀਆਂ ਫਾਰਮੈਲਟੀਜ਼ ਪੂਰੀਆਂ ਕਰਕੇ ਅੱਜ ਇਹ ਕੰਮ ਹੋ ਗਿਆ ਹੈ । ਅੱਜ ਤੱਕ ਇੰਨੀ ਛੇਤੀ ਕੋਈ ਕੰਮ ਨਹੀਂ ਹੋਇਆ । ਕੱਲ੍ਹ ਸ਼ਾਮ ਨੂੰ ਮੈਨੂੰ ਕਾਮਰਸ ਮਨਿਸਟਰ ਦਾ ਟੈਲੀਫੋਨ ਆਇਆ ਕਿ ਜੋ ਤੁਸੀਂ ਕੰਮ ਕਿਹਾ ਸੀ, ਉਹ ਮੈਂ ਕਰ ਦਿੱਤਾ ਹੈ । ਹੁਣ ਸਾਨੂੰ ਮੌਕਾ ਮਿਲ ਜਾਵੇਗਾ ਕਿ ਪੰਜਾਬ ਦੀ ਕਣਕ ਬਾਹਰ ਜਾਵੇਗੀ । ਸਪੀਕਰ ਸਾਹਿਬ, ਇੱਕ ਅਸੀਂ ਹਾਰਟੀਕਲਚਰ ਬੋਰਡ ਵੀ ਬਣਾ ਰਹੇ ਹਾਂ । ਸਬਜ਼ੀਆਂ, ਫਲ ਤੇ ਫੁੱਲ ਆਦਿ ਦੀ ਐਕਸਪੋਰਟ ਕੀਤੀ ਜਾਵੇਗੀ । ਫਿਰ ਹੀ ਕੁੱਝ ਬਣੇਗਾ, ਖੇਤੀਬਾੜੀ ਦੀ ਡਾਈਵਰਸੀਫਿਕੇਸ਼ਨ ਤੋਂ ਬਿਨਾਂ ਕੁੱਝ ਨਹੀਂ ਬਣਨਾ । ਇਸੇ ਲਈ ਹੁਣ ਇੱਕ ਡਿਵੈਲਪਮੈਂਟ ਬੋਰਡ ਬਣਾਇਆ ਹੈ। ਇਸ ਦੇ ਵਿੱਚ ਸਾਰੇ ਸਰਕਾਰੀ ਅਫ਼ਸਰ ਹੀ ਨਹੀਂ ਹੋਣਗੇ ਬਲਕਿ ਦੋ-ਚਾਰ ਪ੍ਰੈਕਟੀਕਲੀ ਐਕਸਪਰਟ ਫਾਰਮਰਜ਼ ਵੀ ਹੋਣਗੇ । ਜਿਨ੍ਹਾਂ ਨੂੰ ਐਕਸਪੋਰਟ ਸਬੰਧੀ ਗਿਆਨ ਹੋਵੇਗਾ, ਉਨ੍ਹਾਂ ਨੂੰ ਵੀ ਇਸ ਵਿੱਚ ਸ਼ਾਮਲ ਕੀਤਾ ਜਾਵੇਗਾ । ਇੱਕ ਪਟੈਟੋ ਬੋਰਡ ਵੀ ਬਣਾ ਦਿੱਤਾ ਹੈ । ਇਨ੍ਹਾਂ ਦੀ ਕਾਂਗਰਸ ਵਾਲਿਆਂ ਦੀ ਜੋ ਨੀਤੀ ਸੀ ਉਹ ਪੇਂਡੂ ਲੋਕਾਂ ਨੂੰ ਮਾਰਨ ਵਾਲੀ ਨੀਤੀ ਸੀ । ਇਹ ਜ਼ਮੀਨ ਖੋਹ ਲੈਂਦੇ ਸਨ । ਕਿਸਾਨਾਂ ਦੀ ਜ਼ਮੀਨ ਦੀ ਰਜਿਸਟਰੀ ਦਾ ਰੇਟ ਵੇਖ ਕੇ ਇਸਦੀ ਐਵਰੇਜ ਕੱਢ ਕੇ ਮੁੱਲ ਨਿਸ਼ਚਿਤ ਕਰਦੇ ਸਨ । ਜੇ ਜ਼ਮੀਨ ਦੋ-ਤਿੰਨ ਲੱਖ ਦੀ ਹੁੰਦੀ ਸੀ ਤਾਂ ਉਸ ਨੂੰ ਪੱਚੀ ਤੋਂ ਚਾਲੀ ਹਜ਼ਾਰ ਤੱਕ ਰੁਪਿਆ ਦਿੰਦੇ ਸਨ ।

ਹੁਣ ਕਰੰਟ ਮਾਰਕੀਟ ਰੇਟ ਵੇਖਿਆ ਜਾਂਦਾ ਹੈ । ਇਨ੍ਹਾਂ ਨੇ ਕਿਸਾਨਾਂ ਨੂੰ ਲੁੱਟ ਲਿਆ । ਅਸੀਂ, ਸਪੀਕਰ ਸਾਹਿਬ, ਇੱਕ ਨਵਾਂ ਨਿਰਣਾ ਲਿਆ ਤੇ ਨੀਤੀ ਤਿਆਰ ਕੀਤੀ ਹੈ ਕਿ ਜੇ ਕਿਸਾਨ ਦੀ ਜ਼ਮੀਨ ਸਰਕਾਰੀ ਕੰਮ ਵਾਸਤੇ ਖਰੀਦਣੀ ਪਵੇਗੀ ਤਾਂ ਉਸ ਦੀ ਕੀਮਤ ਸਰਕਾਰ ਨਹੀਂ ਪਾਵੇਗੀ । ਉਸ ਦੀ ਕੀਮਤ ਇੱਕ ਕਮੇਟੀ ਪਾਵੇਗੀ । ਸਪੀਕਰ ਸਾਹਿਬ, ਉਸ ਹਲਕੇ ਦਾ ਐਮ.ਐਲ.ਏ. ਤੇ ਉਸ ਪਿੰਡ ਦਾ ਸਰਪੰਚ ਮਿਲ ਕੇ ਬੈਠਣਗੇ ਤਾਂ ਹੀ ਮਾਰਕੀਟ ਪ੍ਰਾਈਸ ਦਿੱਤੀ ਜਾਵੇਗੀ । ਇਕੱਲੀ ਮਾਰਕੀਟ ਪ੍ਰਾਈਸ ਹੀ ਨਹੀਂ 30% ਹੋਰ ਅਲਾਉਂਸ ਵੀ ਦਿੱਤਾ ਜਾਵੇਗਾ । ਸਪੀਕਰ ਸਾਹਿਬ, ਇਹੋ ਜਿਹੀਆਂ ਰੁਕਾਵਟਾਂ ਕਾਂਗਰਸ ਨੇ ਪਾਈਆਂ ਸਨ ਕਿ ਜੇ ਕਿਸੇ ਦੀ ਜ਼ਮੀਨ ਦੀ ਕੀਮਤ ਘੱਟ-ਵੱਧ ਗਈ ਤਾਂ ਉਹ ਅਪੀਲ ਸੈਸ਼ਨ ਜੱਜ ਕੋਲ ਨਹੀਂ ਕਰ ਸਕਦਾ । ਸਪੀਕਰ ਸਾਹਿਬ, ਤੁਸੀਂ ਤਾਂ ਆਪ ਐਡਵੋਕੇਟ ਹੋ ਤੇ ਮੇਰੇ ਨਾਲੋਂ ਜ਼ਿਆਦਾ ਜਾਣਦੇ ਹੋ । ਜੇ ਉਸ ਨੇ ਅਪੀਲ ਕਰਨੀ ਹੁੰਦੀ ਸੀ ਤਾਂ ਉਸ ਨੂੰ ਲੱਖ ਰੁਪਏ ਜਮ੍ਹਾਂ ਕਰਵਾਉਣੇ ਪੈਂਦੇ ਸਨ । ਹੁਣ ਇਹ ਫੈਸਲਾ ਕਰ ਦਿੱਤਾ ਹੈ ਕਿ ਜੇ ਅੱਜ ਵੀ ਕਿਸਾਨ ਨੂੰ ਆਪਣੀ ਜ਼ਮੀਨ ਦੀ ਕੀਮਤ ਤਸੱਲੀਬਖਸ਼ ਨਹੀਂ ਲਗਦੀ ਤਾਂ ਸੌ ਰੁਪਏ ਪਰ ਏਕੜ ਫੀਸ ਦੇ ਕੇ ਉਹ ਅਪੀਲ ਕਰ ਸਕਦਾ ਹੈ । ਸਪੀਕਰ ਸਾਹਿਬ, ਮੈਂ

[ ਮੁੱਖ ਮੰਤਰੀ ]

ਬ੍ਰਹਮਪੁਰਾ ਸਾਹਿਬ ਜੋ ਕਿ ਕੋਆਪਰੇਟਿਵ ਮਨਿਸਟਰ ਹਨ, ਇਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਕੋਆਪਰੇਟਿਵ ਮਹਿਕਮੇ ਦਾ ਖੇਤੀਬਾੜੀ ਦੇ ਨਾਲ ਬਹੁਤ ਗਹਿਰਾ ਸਬੰਧ ਹੈ। ਇਨ੍ਹਾਂ ਨੇ ਜੋ ਵੀ ਕਦਮ ਚੁੱਕੇ, ਇਨਕਲਾਬੀ ਕਦਮ ਚੁੱਕੇ ਜਿਨ੍ਹਾਂ ਦੀ ਕਿ ਲੋੜ ਸੀ। ਅੱਗੇ ਚਾਲ੍ਹੀ ਹਜ਼ਾਰ ਰੁਪਿਆ ਸਿਰਫ ਕਰਾਪ ਲੋਨ ਵਾਸਤੇ ਦਿੱਤਾ ਜਾਂਦਾ ਸੀ। ਇਹ ਥੋੜ੍ਹਾ ਸੀ। ਕੀਮਤਾਂ ਵਧ ਗਈਆਂ। ਇਨ੍ਹਾਂ ਨੇ ਇਹ ਕਦਮ ਚੁੱਕਿਆ ਕਿ ਇਹ ਲੋਨ ਸੱਤਰ ਹਜ਼ਾਰ ਰੁਪਿਆ ਕਰ ਦਿੱਤਾ। ਅੱਗੇ ਇਹ ਵੀ ਸੀ ਕਿ ਉਸ ਦੀ ਜ਼ਮੀਨ ਵੀ ਵੇਖਦੇ ਸਨ ਕਿ ਕਿੰਨੀ ਕੀਮਤ ਦੀ ਹੈ। ਕਾਂਗਰਸ ਦੇ ਸਮੇਂ ਵਿੱਚ ਜੇ ਕਿਸੇ ਪਰਪਜ਼ ਵਾਸਤੇ ਕਿਸਾਨ ਨੇ ਲੋਨ ਲੈਣਾ ਹੁੰਦਾ ਸੀ, ਟਰੈਕਟਰ ਵਗੈਰਾ ਲੈਣਾ ਹੁੰਦਾ ਸੀ ਜਾਂ ਕੋਈ ਹੋਰ ਚੀਜ਼ ਲੈਣੀ ਹੁੰਦੀ ਸੀ ਤਾਂ ਕਿਸਾਨ ਦੀ ਜ਼ਮੀਨ ਦੀ ਕੀਮਤ ਅੱਸੀ ਹਜ਼ਾਰ ਰੁਪਿਆ ਕਿੱਲਾ ਮੰਨੀ ਜਾਂਦੀ ਸੀ। ਕੀ ਕਦੇ ਕਿਸੇ ਨੇ 80 ਹਜ਼ਾਰ ਰੁਪਿਆ ਇੱਕ ਕਿੱਲੇ ਦੀ ਕੀਮਤ ਸੁਣੀ ਹੈ ? ਹੁਣ ਬ੍ਰਹਮਪੁਰਾ ਜੀ ਨੇ ਇਹ ਕੀਤਾ ਹੈ ਕਿ ਇੱਕ ਏਕੜ ਦੇ ਹਿਸਾਬ ਨਾਲ ਢਾਈ ਲੱਖ ਰੁਪਏ ਕੀਮਤ ਮੰਨੀ ਜਾਵੇਗੀ। ਇਹੀ ਨਹੀਂ, ਇਨ੍ਹਾਂ ਨੇ ਕਿਸਾਨ ਦੀ ਬੇਹਤਰੀ ਵਾਸਤੇ ਰਿਵਾਲਵਿੰਗ ਕੈਸ਼ ਕਰੈਡਿਟ ਸਕੀਮ ਬਣਾਈ ਹੈ। ਇੱਕਲੀ ਖੇਤੀ ਵਾਸਤੇ ਹੀ ਨਹੀਂ ਬਲਕਿ ਜੇ ਉਨ੍ਹਾਂ ਨੇ ਟਰੈਕਟਰ ਜਾਂ ਕੋਈ ਹੋਰ ਵੀ ਜ਼ਰੂਰਤ ਦੀ ਚੀਜ਼ ਖਰੀਦਣ ਵਾਸਤੇ ਇਹ ਕਰ ਦਿੱਤਾ ਹੈ ਕਿ ਇੱਕ ਏਕੜ ਜ਼ਮੀਨ ਨਾਲ ਜੇ ਕੋਈ ਕਰਜ਼ਾ ਲੈਣਾ ਚਾਹੁੰਦਾ ਹੈ ਤਾਂ ਕੀਮਤ ਬੱਝੀ ਹੁੰਦੀ ਹੈ ਕਿ ਇੱਕ ਏਕੜ ਜ਼ਮੀਨ ਬੈਅ ਰੱਖ ਕੇ ਉਹ ਡੇਢ ਲੱਖ ਰੁਪਿਆ ਕਰਜ਼ਾ ਲੈ ਸਕਦਾ ਹੈ। ਜੇ ਕਿਸੇ ਕੋਲ ਪੰਜ ਏਕੜ ਤੋਂ ਵੱਧ ਜ਼ਮੀਨ ਹੈ ਤਾਂ ਉਹ ਉਸ ਦੇ ਵਿਚੋਂ ਦੋ ਏਕੜ ਜ਼ਮੀਨ ਬੈਅ ਕਰਕੇ ਤਿੰਨ ਲੱਖ ਰੁਪਿਆ ਕਰਜ਼ਾ ਲੈ ਸਕਦਾ ਹੈ। ਇਹ ਕਾਫੀ ਚੰਗੀ ਗੱਲ ਹੈ। ਇਨ੍ਹਾਂ ਨੇ ਇਹ ਵੀ ਸਹੂਲਤ ਦਿੱਤੀ ਹੈ ਕਿ ਜੇ ਕਿਸੇ ਕਿਸਾਨ ਨੇ ਕਰਜ਼ਾ ਲੈਣਾ ਹੈ ਤਾਂ ਉਸ ਨੂੰ ਸੱਤ ਦਿਨਾਂ ਦੇ ਅੰਦਰ-ਅੰਦਰ ਉਸ ਕਰਜ਼ੇ ਦੀ ਰਕਮ ਮਿਲ ਜਾਣੀ ਚਾਹੀਦੀ ਹੈ। ਉਸ ਦਾ ਇੰਟਰਸੱਟ ਵੀ ਘਟਾ ਦਿੱਤਾ ਹੈ। ਪਤਾ ਨਹੀਂ ਬ੍ਰਹਮਪੁਰਾ ਜੀ ਦੇ ਦਿਮਾਗ ਵਿੱਚ ਕਿਥੋਂ ਇਹੋ ਜਿਹੀਆਂ ਗੱਲਾਂ ਆਉਦੀਆਂ ਹਨ ਤੇ ਉਹ ਸਕੀਮਾਂ ਕੱਢਦੇ ਹਨ। ਸਪੀਕਰ ਸਾਹਿਬ, ਇਕ ਨਵੀਂ ਸਕੀਮ ਹੈ ਕਿ ਇਕ ਆਦਮੀ 1100 ਰੁਪਿਆ ਸੇਵਿੰਗ ਬੈਂਕ ਵਿਚ ਜਮ੍ਹਾਂ ਕਰਵਾਏ ਤਾਂ ਉਸ ਦੀ ਇਨਸ਼ੋਰੈਂਸ ਇਕ ਲੱਖ ਰੁਪਏ ਦੀ ਹੋ ਜਾਣੀ ਹੈ। ਇਨਸ਼ੋਰੈਂਸ ਵਾਸਤੇ ਕੋਈ ਹੋਰ ਪੈਸਾ ਜਮ੍ਹਾਂ ਨਹੀਂ ਕਰਵਾਉਣਾ ਹੈ। ਸਪੀਕਰ ਸਾਹਿਬ, ਲੋਨਿੰਗ ਪ੍ਰੋਸੀਜ਼ਰ ਅਸੀਂ ਬੜਾ ਸਿੰਪਲੀਫਾਈ ਕਰ ਦਿੱਤਾ ਹੈ। ਕਾਂਗਰਸ ਵੇਲੇ ਪਹਿਲਾਂ 7-8 ਗੱਲਾਂ ਹੁੰਦੀਆਂ ਸਨ ਕਿ ਲੀਗਲ ਓਪੀਨੀਅਨ ਦੇ ਦਿਓ। ਸਰਪਲੱਸ ਏਰੀਏ ਦਾ ਸਰਟੀਫਿਕੇਟ ਦਿਓ ਜਿੰਨਾ ਲੋਨ ਲੈਣਾ ਸੀ ਤਾਂ ਉਸਦਾ ਹਿੱਸਾ ਤਾਂ ਉਧਰ ਹੀ ਚਲਿਆ ਜਾਂਦਾ ਸੀ। ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਸਿਰਫ ਦੋ ਗੱਲਾਂ ਕੀਤੀਆਂ ਹਨ। ਇਕ ਤਾਂ ਜ਼ਮੀਨ ਦੀ ਫਰਦ ਅਤੇ ਦੂਜਾ ਐਫੀਡੇਵਿਟ ਚਾਹੀਦਾ ਹੈ। ਇਸ ਤੋਂ ਇਲਾਵਾ ਹੋਰ ਡਾਕੂਮੈਂਟਸ ਨਹੀਂ ਚਾਹੀਦੇ। ਕਾਂਗਰਸ ਵੇਲੇ ਹਰ ਸਾਲ ਨਵੇਂ ਡਾਕੂਮੈਂਟਸ ਤਿਆਰ ਕਰੋ ਪਰ ਅਸੀਂ ਤਿੰਨ ਸਾਲਾਂ ਵਾਸਤੇ ਪੁਰਾਣੇ ਕਾਗਜ਼ ਹੀ ਰਹਿਣਗੇ, ਕੀਤਾ ਹੈ। ਪਹਿਲਾਂ ਕੀ ਹੁੰਦਾ ਸੀ ਕਿ ਇਕ ਕਿਸਾਨ ਨੇ ਕਰਜ਼ਾ ਲੈਣਾ ਹੁੰਦਾ ਸੀ ਤਾਂ ਜੇ ਉਸ ਨੇ ਪੰਜ ਲੱਖ ਦਾ ਕਰਜ਼ਾ ਲੈਣਾ ਹੈ ਤਾਂ ਉਹ ਸਿੱਧਾ ਨਹੀਂ ਸੀ ਦਿੱਤਾ ਜਾਂਦਾ ਬਲਕਿ ਥਰਡ ਪਾਰਟੀ ਨੂੰ ਦਿੱਤਾ ਜਾਂਦਾ ਸੀ। ਕਰਜ਼ਾ ਕਿਸੇ ਨੇ ਲੈਣਾ ਹੈ ਤਾਂ ਉਹ ਲੋਨ ਆਪਣੀ ਮਰਜ਼ੀ ਦੇ ਨਾਲ ਨਹੀਂ ਲੈ ਸਕਦਾ ਸੀ ਪਰ ਸਪੀਕਰ ਸਾਹਿਬ, ਅਸੀਂ ਇਹ ਕੀਤਾ ਹੈ ਕਿ ਉਹ ਸਿੱਧਾ ਕਰਜ਼ਾ ਲੈ ਸਕਦਾ ਹੈ। ਹੁਣ ਜਿਸ ਨੇ ਕਰਜ਼ਾ ਲੈਣਾ ਹੈ, ਉਹ ਪੈਸਾ ਸਿੱਧਾ ਲੈ ਸਕੇਗਾ।

ਇਸੇ ਤਰ੍ਹਾਂ ਹੀ ਬਹੁਤ ਸਾਰੀਆਂ ਗੱਲਾਂ ਹੋਰ ਕੀਤੀਆਂ ਹਨ। ਗੰਨੇ ਦੀ ਕੀਮਤ ਪਹਿਲਾਂ 80 ਰੁਪਏ ਕੁਇੰਟਲ ਹੁੰਦੀ ਸੀ, ਉਹ ਅਸੀਂ 100 ਰੁਪਏ ਕੀਤੀ ਹੈ। (ਥੰਪਿੰਗ) ਮਾਡਰਨ ਰਾਈਸ ਮਿਲ, ਸ਼ੂਗਰ ਮਿਲ, ਅਤੇ ਫੂਡ ਪਾਰਕ ਪ੍ਰੋਸੈਸਿੰਗ ਸਰਹੰਦ ਵਿਖੇ ਲਗਾ ਰਹੇ ਹਾਂ ਜੋ ਖੇਤੀਬਾੜੀ ਨੂੰ

ਵਧੀਆ ਬਣਾਉਣ ਦਾ ਕੰਮ ਕਰੇਗੀ । ਮੈਂ ਜ਼ਿਆਦਾ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ । ਕਿੰਨੂ ਫਰੂਟ ਬੜਾ ਪਾਪੂਲਰ ਹੈ ਅਤੇ ਇਹ ਕੁਝ ਏਰੀਏ ਵਿਚ ਹੁੰਦਾਹੈ । ਇਸ ਦੀ ਬਹੁਤ ਵੱਡੀ ਡਿਮਾਂਡ ਹੈ । ਕੂਲਿੰਗ ਸੈਂਟਰ ਹੈ, ਵੈਕਸਿੰਗ ਸੈਂਟਰ ਹੈ, ਉਹ ਸਾਰੇ ਬਣਾਉਣੇ ਹਨ । ਕਾਂਗਰਸ ਵੇਲੇ ਕਪਾਹ ਖਤਮ ਕਰ ਦਿੱਤੀ ਸੀ, ਉਹ ਅਸੀਂ ਰਾਵਾਈਵ ਕੀਤੀ ਹੈ । ਕੱਲ੍ਹ ਹੀ ਵਿਚਾਰ ਕਰ ਰਹੇ ਸੀ ਕਿ ਕਿਸੇ ਤਰੀਕੇ ਦੇ ਨਾਲ ਹੋਰ ਜ਼ਿਆਦਾ ਰਿਆਇਤਾਂ ਦੇ ਸਕੀਏ ਅਤੇ ਕਿਸ ਤਰ੍ਹਾਂ ਹੋਰ ਦੇ ਸਕਦੇ ਹਾਂ ਤੇ ਕੁਝ ਫੈਸਲੇ ਵੀ ਲਏ ਹਨ । ਸਭ ਤੋਂ ਵੱਡਾ ਫੈਸਲਾ ਇਹ ਲਿਆ ਹੈ ਕਿ ਕਾਂਗਰਸ ਵੇਲੇ ਕਰਜ਼ੇ ਦਾ ਇੰਟਰੈਸਟ ਪਹਿਲਾਂ 16.5% ਜਾਂ 17% ਹੁੰਦਾ ਸੀ ਉਹ ਘਟਾ ਕਿ 1 ਅਪ੍ਰੈਲ ਤੋਂ 14.5% ਕਰ ਦਿੱਤਾ ਹੈ । (ਥੰਪਿੰਗ) ਪੀਨਲ ਇੰਟਰੈਸਟ 3% ਤੋਂ ਘਟਾ ਕੇ ਡੇਢ ਪਰਸੈਂਟ ਕਰ ਦਿੱਤਾ ਹੈ । ਹੁਣ ਕੋਈ ਕੰਪਾਊਂਡ ਇੰਟਰੈਸਟ ਨਹੀਂ ਲਗੇਗਾ, ਸਿੰਪਲ ਇੰਟਰੈਸਟ ਲਗੇਗਾ । ਪਹਿਲਾਂ ਸੈਂਟਰਲ ਕੋਆਪਰੇਟਿਵ ਬੈਂਕ 35 ਹੁੰਦੇ ਸਨ ਪਰ ਹੁਣ ਅਸੀਂ 110 ਕਰ ਰਹੇ ਹਾਂ । ਨਵੇਂ ਬੈਂਕ ਖੋਲ੍ਹੇ ਜਾ ਰਹੇ ਹਨ । ਇਕ ਤਾਂ ਮੈਂ ਧਰਮਕੋਟ ਦੇ ਐਮ.ਐਲ.ਏ. ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਥੇ ਨਵਾਂ ਬੈਂਕ ਖੋਲ੍ਹਿਆ ਜਾ ਰਿਹਾ ਹੈ । ਰਾਮਾਮੰਡੀ ਵਿਖੇ ਨਵਾਂ ਬੈਂਕ ਖੋਲ੍ਹਿਆ ਜਾ ਰਿਹਾ ਹੈ । ਸਪੀਕਰ ਸਾਹਿਬ, ਮੈਂ ਸਮਾਂ ਜ਼ਿਆਦਾ ਲਿਆ ਹੈ । ਮੈਂ ਦੱਸਣਾ ਚਾਹੁੰਦਾਂ ਹਾਂ ਕਿ ਸਾਡੀ ਇਕਾਨਾਮੀ ਇਕੱਲੀ ਖੇਤੀਬਾੜੀ ਤੇ ਹੀ ਨਿਰਭਰ ਨਹੀਂ ਹੈ, ਸ਼ੈਲਰ, ਸਪਿੰਨਿੰਗ ਮਿਲ, ਵਪਾਰ, ਇੰਡਸਟਰੀ ਆਦਿ ਠੀਕ ਰਹੇਗੀ ਤਾਂ ਇਹ ਸਟੇਟ ਦੀ ਇਕਾਨਾਮੀ ਲਈ ਬੈਕ ਬੋਨ ਹਨ । ਦੂਜਾ ਮੁੱਦਾ ਇਹ ਹੈ ਕਿ ਸਟੇਟ ਦੀ ਤਰੱਕੀ ਕਿਸ ਤਰ੍ਹਾਂ ਹੁੰਦੀ ਹੈ । ਜਦੋਂ ਮੈਨੂੰ ਮਿਲਣ ਲਈ ਬਾਹਰ ਤੋਂ ਡੈਲੀਗੇਸ਼ਨ ਆਉਂਦੇ ਹਨ ਤਾਂ ਮੈਂ ਉਨ੍ਹਾਂ ਕੋਲੋਂ ਪੁੱਛਦਾ ਹਾਂ ਕਿ ਤੁਹਾਡੇ ਦੇਸ਼ ਦੀ ਤਰੱਕੀ ਦਾ ਕੀ ਕਾਰਨ ਹੈ ? ਤੁਸੀਂ ਵੱਧ ਤੋਂ ਵੱਧ ਕਿਸ ਚੀਜ਼ ਤੇ ਜ਼ੋਰ ਦਿੰਦੇ ਹੋ । ਉਨ੍ਹਾਂ ਨੇ ਕਿਹਾ ਕਿ ਅਸੀਂ ਪਾਵਰ, ਬਿਜਲੀ ਪੈਦਾ ਕਰਨ ਤੇ ਜ਼ੋਰ ਦਿੰਦੇ ਹਾਂ । ਮੈਨੂੰ ਲਗਦਾ ਹੈ ਕਿ ਕਾਂਗਰਸ ਵਾਲਿਆਂ ਨੇ ਇਸ ਗੱਲ ਵੱਲ ਧਿਆਨ ਨਹੀਂ ਦਿੱਤਾ । ਸੂਬੇ ਨੂੰ ਅਗੇ ਲਿਜਾਣ ਵਾਸਤੇ ਬਿਜਲੀ ਪੈਦਾ ਕਰਨ ਵਾਸਤੇ ਕੋਈ ਧਿਆਨ ਨਹੀਂ ਦਿੱਤਾ । ਅਸੀਂ ਜਦੋਂ ਦਾ ਚਾਰਜ ਸੰਭਾਲਿਆ ਹੈ ਅਤੇ ਸੇਵਾ ਕਰਨ ਦਾ ਮੌਕਾ ਮਿਲਿਆ ਹੈ ਤਾਂ ਹਾਈਡਰੋ ਥਰਮਲ ਪਲਾਂਟ ਤੋਂ 2247 ਮੈਗਾਵਾਟ ਬਿਜਲੀ ਮਿਲੀ । ਹਾਊਸ ਨੂੰ ਇਸ ਦਾ ਧਿਆਨ ਹੋਣਾ ਚਾਹੀਦਾ ਹੈ । ਸਾਡੇ ਤੋਂ ਪਹਿਲਾਂ ਜਿਹੜੀ ਪੰਜ ਸਾਲ ਕਾਂਗਰਸ ਦੀ ਸਰਕਾਰ ਏਥੇ ਰਹੀ ਹੈ, ਉਸਨੇ ਪੰਜ ਸਾਲਾਂ ਵਿਚ 10 ਮੈਗਾਵਾਟ ਬਿਜਲੀ ਜਿਹੜੀ ਹੈ, ਉਹ ਐਡ ਕਰਨ ਦਾ ਯਤਨ ਕੀਤਾ ਹੈ । ਉਹ ਵੀ ਜਿਹੜਾ ਪ੍ਰਾਜੈਕਟ ਪਟਿਆਲੇ ਦੇ ਵਿਚ ਹੈ, ਨਿਦਾਮਪੁਰ ਪ੍ਰਾਜੈਕਟ, ਉਹ ਵੀ ਫੇਲ੍ਹ ਹੋ ਗਿਆ ਹੈ । 10 ਮੈਗਾਵਾਟ ਬਿਜਲੀ ਵੀ ਨਹੀਂ ਮਿਲੀ । ਪ੍ਰਾਜੈਕਟ ਹੀ 10 ਮੈਗਾਵਾਟ ਦਾ ਬਣਾਇਆ ਸੀ । ਸਪੀਕਰ ਸਾਹਿਬ, ਸਰਕਾਰ ਉਹ ਨਹੀਂ ਹੁੰਦੀ ਜਿਹੜੀ ਪੰਜ ਸਾਲ ਦੀ ਗੱਲ ਸੋਚੇ, 10 ਸਾਲ ਦੀ ਗੱਲ ਸੋਚੇ । ਸਰਕਾਰ ਉਹ ਹੁੰਦੀ ਹੈ ਜਿਹੜੀ 100 ਸਾਲਾਂ ਦਾ ਪ੍ਰਬੰਧ ਹੁਣ ਤੋਂ ਕਰੇ । ਅਸੀਂ, ਸ਼ਪੀਕਰ ਸਾਹਿਬ, ਇਨ੍ਹਾਂ ਸਾਲਾਂ ਦੇ ਵਿਚ, ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਦੋ ਤਾਂ ਥਰਮਲ ਪਲਾਂਟ ਦੇ ਯੂਨਿਟ ਲਹਿਰਾ ਮੁਹੱਬਤ ਮੁਕੰਮਲ ਕੀਤੇ ਹਨ ਜਿਨ੍ਹਾਂ ਰਾਹੀਂ 420 ਮੈਗਾਵਟ ਬਿਜਲੀ ਪੰਜਾਬ ਦੇ ਗਰਿਡਾਂ ਵਿਚ ਆ ਵੀ ਗਈ ਹੈ (ਥੰਪਿੰਗ) ਤੇ ਹੁਣੇ ਹੁਣੇ ਹੀ ਰਣਜੀਤ ਸਾਗਰ ਡੈਮ ਦਾ ਜਿਹੜਾ ਉਦਘਾਟਨ ਪ੍ਰਧਾਨ ਮੰਤਰੀ ਜੀ ਕਰਕੇ ਗਏ ਹਨ, ਉਥੋਂ 600 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ । ਕਿਸੇ ਪਾਰਟੀ ਦੀ ਸੂਬੇ ਦੇ ਹਿਤਾਂ ਲਈ ਕਿੰਨੀ ਦਿਲਚਸਪੀ ਹੈ, ਇਹ ਇਸ ਗੱਲ ਤੋਂ ਪਤਾ ਲਗਦਾ ਹੈ ਕਿ ਸੂਬੇ ਦੀ ਤਰੱਕੀ ਵੱਲ ਉਸ ਪਾਰਟੀ ਨੇ ਕਿੰਨਾ ਧਿਆਨ ਦਿੱਤਾ ਹੈ । ਸਪੀਕਰ ਸਾਹਿਬ, ਇਹ ਰਣਜੀਤ ਸਾਗਰ ਡੈਮ ਜਿਹੜਾ ਹੈ, ਇਹ 1977 ਵਿਚ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਸੀ, ਉਦੋਂ ਇਸ ਦੀ ਯੋਜਨਾ ਬਣਾਈ ਗਈ ਸੀ ਪਰ ਇਨ੍ਹਾਂ ਨੂੰ ਇਹ ਖਿਆਲ ਨਹੀਂ ਸੀ ਕਿ ਅਸੀਂ ਇਸ ਨੂੰ ਮੁਕੰਮਲ ਵੀ ਕਰਨਾ ਹੈ । ਇਨ੍ਹਾਂ ਨੇ 15 ਸਾਲਾਂ ਵਿਚ ਉਥੇ ਤਨਖਾਹਾਂ ਹੀ ਦੇ ਛੱਡੀਆਂ ਤੇ ਕੁਝ ਇਧਰ ਉਪਰ ਕੀਤਾ । ਹੁਣ ਅਸੀਂ ਜਦੋਂ ਦੁਬਾਰਾ ਆਏ ਤਾਂ ਸੈਂਟਰ ਦੇ

[ ਮੁੱਖ ਮੰਤਰੀ ]

ਐਫ.ਐਮ. ਸਾਹਿਬ ਨੇ ਦੋ ਸਾਲਾਂ ਵਿਚ 800 ਕਰੋੜ ਰੁਪਿਆ ਇਸ ਪ੍ਰਾਜੈਕਟ ਦੀ ਕੰਪਲੀਸ਼ਨ ਵਾਸਤੇ ਦਿੱਤਾ ਜਿਹੜਾ ਅਸੀਂ ਕੰਪਲੀਟ ਕਰ ਦਿੱਤਾ ਹੈ । ਇਹ ਠੀਕ ਹੈ ਕਿ ਇਸ ਵਾਰ ਬਾਰਸ਼ ਨਹੀਂ ਹੋਈ । ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਦਾ ਕੰਮ ਸੀ ਥੀਨ ਡੈਮ ਨੂੰ ਬਣਾਉਣਾ ਤੇ ਬਾਰਸ਼ ਪੈਣੀ ਜਾਂ ਨਾ ਪੈਣੀ ਤਾਂ ਕੁਦਰਤੀ ਗੱਲ ਹੈ । ਇਸ ਵਾਰ ਵੈਸੇ ਵੀ ਸਾਰੇ ਹਿੰਦੁਸਤਾਨ ਵਿਚ ਬੜਾ ਸੋਕਾ ਪਿਆ ਹੈ । ਮੈਨੂੰ ਰਾਜਸਥਾਨ ਦੇ ਮੁੱਖ ਮੰਤਰੀ ਮਿਲੇ । ਉਨ੍ਹਾਂ ਨੇ ਵੀ ਦੱਸਿਆ ਕਿ ਰਾਜਸਥਾਨ ਵਿਚ ਤਾਂ ਪਾਣੀ ਦਾ ਕਹਿਰ ਪੈ ਗਿਆ ਹੈ । ਉਥੇ ਤਾਂ ਪੀਣ ਦਾ ਪਾਣੀ ਵੀ ਨਹੀਂ ਲੱਭਦਾ, ਖੇਤੀ ਬਾਰੇ ਤਾਂ ਕੀ ਕਹੀਏ ।

ਸਪੀਕਰ ਸਾਹਿਬ, ਮੈਂ ਇਕ ਹੋਰ ਖੁਸ਼ਖਬਰੀ ਦੱਸਣ ਲੱਗਾ ਹਾਂ । ਜਦੋਂ ਤੱਕ ਲੋਕਾਂ ਨੂੰ ਪਤਾ ਨਹੀਂ ਹੁੰਦਾ, ਬੜੀ ਨੁਕਤਾਚੀਨੀ ਹੁੰਦੀ ਹੈ । ਸਾਡੇ ਪੰਜਾਬ ਦੀ ਬਿਜਲੀ ਦੀ ਕੰਜ਼ਮਪਸ਼ਨ ਸਾਰੇ ਹਿੰਦੁਸਤਾਨ ਨਾਲੋਂ ਸਭ ਤੋਂ ਵੱਧ ਹੈ । ਸਾਡੀ 887 ਯੂਨਿਟ ਪਰ ਕੈਪਿਟਾ ਬਿਜਲੀ ਦੀ ਕੰਜਮਪਸ਼ਨ ਹੈ ਤੇ ਸਾਰੇ ਹਿੰਦੁਸਤਾਨ ਦੀ 360 ਯੂਨਿਟ ਪਰ ਕੈਪਿਟਾ ਬਿਜਲੀ ਦੀ ਕੰਜ਼ਮਪਸ਼ਨ ਹੈ । ਕਿਥੇ 360 ਯੂਨਿਟ ਤੇ ਕਿਥੇ 887 ਯੂਨਿਟ, ਸਾਡੇ ਚੱਪੇ ਚੱਪੇ ਤੇ ਟਿਊਬਵੈਲ ਲਗੇ ਹਨ ਤੇ ਘਰ ਘਰ ਏਅਰਕੰਡੀਸ਼ਨ ਚਲ ਰਹੇ ਹਨ । ਸਾਡਾ ਬਿਜਲੀ ਨਾਲ ਹੀ ਸਾਰਾ ਸਬੰਧ ਹੋ ਗਿਆ ਹੈ ਔਰ ਅਸੀਂ ਪਿੰਡਾਂ ਨੂੰ ਵੀ 24 ਘੰਟੇ ਬਿਜਲੀ ਦੇਣ ਵਾਸਤੇ ਉਪਰਾਲੇ ਕਰ ਰਹੇ ਹਾਂ । ਇਹ ਜਿਹੜੇ ਸਾਹਮਣੇ ਬੈਠੇ ਵੀਰ ਹਨ, ਹੁਣ ਤਾਂ ਆਪਣੇ ਬੈਠੇ ਹਨ, ਜਿਹੜੇ ਬੈਠੇ ਸਨ ਤੇ ਹੁਣ ਬੈਠੇ ਨਹੀਂ, ਉਨ੍ਹਾਂ ਨੇ ਆਪਣੇ ਰਾਜ ਵਿਚ 668 ਪਿੰਡਾਂ ਨੂੰ 24 ਘੰਟੇ ਬਿਜਲੀ ਦਿੱਤੀ ਤੇ ਅਸੀਂ 2363 ਪਿੰਡ ਕਵਰ ਕਰ ਦਿੱਤੇ ਹਨ ਹੁਣ ਤੱਕ ਤੇ ਅਗਲੇ ਸਾਲ, ਜਿਸ ਦਿਨ ਤੁਸੀਂ ਬਜਟ ਪਾਸ ਕੀਤਾ, ਅਸੀਂ 3000 ਪਿੰਡ ਹੋਰ ਇਕ ਸਾਲ ਵਿਚ 24 ਘੰਟੇ ਬਿਜਲੀ ਦੇਣ ਦੇ ਪ੍ਰਬੰਧ ਹੇਠ ਲੈ ਆਉਣੇ ਹਨ । ਏਥੇ ਹੀ ਨਹੀਂ, ਅਸੀਂ ਅੱਗੇ ਦੀ ਵੀ ਸੋਚਣੀ ਹੈ । ਲਹਿਰਾ ਮੁਹੱਬਤ ਥਰਮਲ ਪਲਾਂਟ ਦੇ ਜਿਹੜੇ 3-4 ਯੂਨਿਟ ਹਨ, ਉਹ ਵੀ ਮੁਕੰਮਲ ਕਰਨੇ ਹਨ ਜਿਥੋਂ 500 ਮੈਗਾਵਟ ਬਿਜਲੀ ਮਿਲਣੀ ਹੈ । ਯੂ.ਬੀ.ਡੀ.ਸੀ. ਹਾਈਡਰੋ ਪ੍ਰਾਜੈਕਟ ਵੱਲ ਵੀ ਸਾਡਾ ਧਿਆਨ ਹੈ ਜਿਸ ਤੋਂ 75 ਮੈਗਾਵਾਟ ਬਿਜਲੀ ਮਿਲਣੀ ਹੈ । ਇਸ ਸਭ ਦੇ ਨਾਲ ਹੀ ਸ਼ਾਹਪੁਰ ਕੰਡੀ ਇਕ ਅਹਿਮ ਪ੍ਰਾਜੈਕਟ ਹੈ । ਉਦੋਂ ਤੱਕ ਰਣਜੀਤ ਸਾਗਰ ਡੈਮ ਵੀ ਅਧੂਰਾ ਹੈ ਜਦੋਂ ਤੱਕ ਸ਼ਾਹਪੁਰ ਕੰਡੀ ਪ੍ਰਾਜੈਕਟ ਮੁਕੰਮਲ ਨਹੀਂ ਹੁੰਦਾ । ਪ੍ਰਧਾਨ ਮੰਤਰੀ ਸ੍ਰੀ ਨਰਸਿਮ੍ਹਾ ਰਾਓ, ਜਿਹੜੇ ਕਾਂਗਰਸ ਦੇ ਸਨ, ਉਨ੍ਹਾਂ ਤੋਂ ਉਥੇ ਪੱਥਰ ਰਖਵਾ ਦਿੱਤਾ । ਪ੍ਰਧਾਨ ਮੰਤਰੀ ਤੋਂ ਪੱਥਰ ਰਖਾਉਣ ਦਾ ਕੋਈ ਫਾਇਦਾ ਨਹੀਂ ਜੇ ਚੀਜ਼ ਮੁਕੰਮਲ ਨਾ ਕਰਨੀ ਹੋਵੇ । ਹੁਣ ਕਹਿੰਦੇ ਹਨ ਕਿ ਸਾਨੂੰ ਪਤਾ ਨਹੀਂ ਲਗਦਾ, ਪੱਥਰ ਕਿਸ ਨੇ ਰਖ ਦਿੱਤਾ, ਕੋਈ ਵੀ ਪੱਥਰ ਰਖੀ ਜਾਂਦਾ ਹੈ । ਮੈਂ ਕੱਲ੍ਹ ਇੰਸਟ੍ਰਕਸ਼ਨਾ ਦੇ ਦਿੱਤੀਆਂ ਹਨ ਕਿ ਕੌਣ ਨੀਂਹ-ਪੱਥਰ ਰੱਖ ਸਕਦਾ ਹੈ ਲੇਕਿਨ ਆਪਣੇ ਪ੍ਰਧਾਨ ਮੰਤਰੀ ਤੋਂ ਪੱਥਰ ਲੁਆ ਕੇ ਵੀ ਸ਼ਾਹਪੁਰਕੰਡੀ ਪ੍ਰਾਜੈਕਟ ਵਿਚ ਚਾਰ ਸਾਲ ਤੱਕ ਇਨ੍ਹਾਂ ਨੇ ਕੁਝ ਨਹੀਂ ਕੀਤਾ । ਇਕ ਇੱਟ ਵੀ ਨਹੀਂ ਲਾਈ । ਇਹ ਤਾਂ ਹੁਣ ਅਸੀਂ ਆਏ ਹਾਂ, ਤੁਸੀਂ ਜਾਣ ਕੇ ਖੁਸ਼ ਹੋਵੋਗੇ, ਕਈ ਵਾਰ ਇਹੋ ਜਿਹੇ ਪ੍ਰਾਜੈਕਟ ਵਾਸਤੇ ਸਾਲਾਂ ਦੇ ਸਾਲ ਲੱਗ ਜਾਂਦੇ ਹਨ, ਇਨ੍ਹਾਂ ਨੂੰ ਸਿਰੇ ਚੜ੍ਹਦਿਆਂ ਬਹੁਤ ਸਮਾਂ ਲਗ ਜਾਂਦਾ ਹੈ । ਜਦੋਂ ਅਸੀਂ ਆਏ, ਮੈਂ ਪਾਵਰ ਮਨਿਸਟਰ ਸਾਹਿਬ ਨੂੰ ਆਖਿਆ ਕਿ ਇਨ੍ਹਾਂ ਤੋਂ ਹੀ ਐਲਾਨ ਕਰਵਾ ਦਿੰਦੇ ਹਾਂ ਕਿ ਸ਼ਾਹਪੁਰਕੰਡੀ ਪ੍ਰਾਜੈਕਟ ਮਨਜ਼ੂਰ ਹੈ, ਪ੍ਰਧਾਨ ਮੰਤਰੀ ਜੀ ਨੂੰ ਕੀ ਤਕਲੀਫ ਦੇਣੀ ਹੈ । ਭਾਵੇਂ ਸਾਡੀ ਮੀਟਿੰਗ ਹੋ ਗਈ ਸੀ ਪਰ ਮੈਂ ਉਨ੍ਹਾਂ ਨੂੰ ਕਿਹਾ ਕਿ ਜੇ ਤੁਸੀਂ ਆਪਣੇ ਮੂੰਹੋਂ ਆਖੋਗੇ ਤਾਂ ਉਸ ਦਾ ਸਾਨੂੰ ਜ਼ਿਆਦਾ ਫ਼ਾਇਦਾ ਹੋਵੇਗਾ । ਦੂਸਰੇ ਵਾਟਰ ਰਿਸੋਰਸਿਜ਼ ਵਾਲੇ ਮਨਿਸਟਰ ਸਾਹਿਬ ਵੀ ਆਏ ਸਨ । ਉਨ੍ਹਾਂ ਨੇ ਐਲਾਨ ਕਰ ਦਿੱਤਾ ਅਤੇ ਬਾਅਦ ਵਿਚ ਮੈਨੂੰ ਉਸ ਦੀ ਚਿੱਠੀ ਵੀ ਆਈ ਹੈ । ਮੈਂ ਸੈਸ਼ਨ ਕਰਕੇ ਬਿਜ਼ੀ ਹੋ ਗਿਆ ਸੀ । ਇਸ ਦੇ ਵਾਸਤੇ ਸਾਨੂੰ ਕਾਫੀ ਵੱਡੀ ਅਮਾਊਂਟ ਮਿਲੇਗੀ ਅਤੇ ਇਸ ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਵੀ

ਅਸੀਂ 4-5 ਸਾਲਾਂ ਵਿਚ ਮੁਕੰਮਲ ਕਰ ਦੇਵਾਂਗੇ । ਗੋਇੰਦਵਾਲ ਸਾਹਿਬ ਥਰਮਲ ਪਲਾਂਟ ਵੀ 500 ਮੈਗਾਵਾਟ ਦਾ ਪ੍ਰਾਜੈਕਟ ਹੈ । ਉਸ ਨੂੰ ਵੀ ਅਸੀਂ ਮੁਕੰਮਲ ਕਰਨਾ ਹੈ । ਇਸੇ ਤਰ੍ਹਾਂ ਕਈ ਹੋਰ ਪਲਾਂਟ ਵੀ ਲਾ ਰਹੇ ਹਾਂ ।

ਪਾਵਰ ਦੀ ਤਰ੍ਹਾਂ ਹੀ ਇਰੀਗੇਸ਼ਨ ਦੀ ਵੀ ਬੜੀ ਵੱਡੀ ਮਹਾਨਤਾ ਹੈ । ਕਾਂਗਰਸ ਦੀ ਨਲਾਇਕੀ ਕਰਕੇ ਇਸ ਖੇਤਰ ਵਿਚ ਵੀ ਸਾਡੀ ਸਟੇਟ ਨੂੰ ਬੜੀ ਸੱਟ ਵੱਜੀ ਹੈ । ਕੁਦਰਤ ਦੇ ਕੀਤੇ ਦਾ ਸਾਨੂੰ ਕੋਈ ਐਨਾ ਦੁੱਖ ਨਹੀਂ ਹੈ । ਗੁਜਰਾਤ ਵਿਚ ਕੁਦਰਤ ਦੀ ਸੱਟ ਵੱਜੀ ਹੈ, ਇਸ ਦਾ ਸਾਨੂੰ ਦੁੱਖ ਹੈ । ਇਸੇ ਤਰ੍ਹਾਂ ਉੜੀਸਾ ਵਿਚ ਵੀ ਕੁਦਰਤ ਦੀ ਸੱਟ ਵੱਜੀ ਸੀ ਲੇਕਿਨ ਇਹ ਸੱਟਾਂ ਇਨਸਾਨੀ ਗਲਤੀ ਕਰਕੇ ਨਹੀਂ ਸਨ ਬਲਕਿ ਕੁਦਰਤ ਕਰਕੇ ਸਨ । ਲੇਕਿਨ ਜੇ ਕਿਸੇ ਸਰਕਾਰ ਦੀ ਨਲਾਇਕੀ ਕਰਕੇ ਕਿਸੇ ਸੂਬੇ ਦਾ ਜਾਂ ਦੇਸ਼ ਦਾ ਨੁਕਸਾਨ ਹੋ ਜਾਵੇ ਤਾਂ ਫਿਰ ਕੇਵਲ ਗਿਲਾ ਹੀ ਨਹੀਂ ਹੁੰਦਾ, ਗੁੱਸਾ ਵੀ ਆਉਂਦਾ ਹੈ । ਕਾਂਗਰਸ ਨੇ ਪੰਜਾਬ ਵਿਚ ਸੇਮ ਦਾ ਕੋਈ ਇਲਾਜ ਨਹੀਂ ਕੀਤਾ । ਸੇਮ ਦਾ ਇਲਾਜ ਕੋਈ ਔਖਾ ਨਹੀਂ ਹੁੰਦਾ । ਇਸ ਦੇ ਵਾਸਤੇ ਮਸ਼ੀਨਾਂ ਚਾਹੀਦੀਆਂ ਹਨ, ਡਰੇਗਲਾਈਨਜ਼ ਚਾਹੀਦੀਆਂ ਹਨ । ਇਨ੍ਹਾਂ ਨਾਲ ਡਰੇਨਾਂ ਪੁੱਟੀਆਂ ਜਾਣ ਤਾਂ ਸੇਮ ਦਾ ਮਸਲਾ ਹੱਲ ਹੋ ਜਾਂਦਾ ਹੈ । ਇਨ੍ਹਾਂ ਕਾਂਗਰਸ ਵਾਲਿਆਂ ਦੀ ਨਲਾਇਕੀ ਨਾਲ ਤਿੰਨ ਲੱਖ ਏਕੜ ਜ਼ਮੀਨ ਸੇਮ ਦੀ ਮਾਰ ਹੇਠ ਆ ਗਈ ਸੀ । ਮੁਕਤਸਰ ਦਾ ਤਾਂ ਸਾਰਾ ਇਲਾਕਾ ਹੀ ਬਰਬਾਦ ਹੋ ਗਿਆ ਸੀ, ਇਸੇ ਤਰ੍ਹਾਂ ਕਾਹਨੂੰਵਾਲ, ਮਾਛੀਵਾੜਾ, ਲੁਧਿਆਣਾ, ਮੁਕੇਰੀਆਂ, ਬੰਗਾ ਅਤੇ ਗੋਪਾਲਪੁਰ ਵਗੈਰਾ ਇਲਾਕਿਆਂ ਦਾ ਵੀ ਸੇਮ ਨਾਲ ਬੁਰਾ ਹਾਲ ਸੀ । ਇਸੇ ਤਰ੍ਹਾਂ ਹੋਰ ਵੀ ਕਈ ਇਲਾਕੇ ਸਨ ਲੇਕਿਨ ਇਨ੍ਹਾਂ ਕਾਂਗਰਸੀ ਵੀਰਾਂ ਦਾ ਧਿਆਨ ਇਸ ਪਾਸੇ ਨਹੀਂ ਸੀ । ਇਨ੍ਹਾਂ ਨੇ ਕੋਈ ਡਰੈਗਲਾਈਨ ਨਹੀਂ ਖਰੀਦੀ ਅਤੇ ਨਾ ਹੀ ਕੋਈ ਡਰੇਨ ਪੁੱਟੀ । ਇਨ੍ਹਾਂ ਨੇ 5 ਡਰੇਗਲਾਈਨਾਂ ਖਰੀਦੀਆਂ ਸਨ ਲੇਕਿਨ ਉਨ੍ਹਾਂ ਦੇ ਪੈਸੇ ਵੀ ਅਸੀਂ ਆ ਕੇ ਦਿੱਤੇ ਹਨ । ਇਸ ਤੋਂ ਹੀ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਇਨ੍ਹਾਂ ਦੀ ਇਸ ਮਸਲੇ ਪ੍ਰਤੀ ਕਿੰਨੀ ਕੁ ਦਿਲਚਸਪੀ ਸੀ । ਅੱਜ ਮੈਂ ਫਖਰ ਨਾਲ ਕਹਿ ਸਕਦਾ ਹਾਂ ਕਿ 3 ਲੱਖ ਏਕੜ ਜ਼ਮੀਨ ਵਿਚੋਂ 2 ਲੱਖ 85 ਹਜ਼ਾਰ ਏਕੜ ਵਿਚੋਂ ਸੇਮ ਬਿਲਕੁੱਲ ਖਤਮ ਕਰ ਦਿੱਤੀ ਗਈ ਹੈ । ਜਿਹੜੀ 15 ਹਜ਼ਾਰ ਏਕੜ ਜ਼ਮੀਨ ਰਹਿ ਗਈ ਹੈ, ਉਹ ਸਾਡੀ ਸੁਸਤੀ ਕਰਕੇ ਨਹੀਂ ਰਹਿ ਗਈ ਬਲਕਿ ਇਸ ਕਰਕੇ ਕਿ ਉਸ ਦਾ ਪਾਣੀ ਹਰਿਆਣੇ ਵਿਚ ਜਾਣਾ ਸੀ । ਮੈਨੂੰ ਖੁਸ਼ੀ ਹੈ ਕਿ ਚੌਧਰੀ ਓਮ ਪ੍ਰਕਾਸ਼ ਚੌਟਾਲਾ ਜੀ ਨੇ ਵੀ ਉਥੇ ਡਰੇਨ ਪੁੱਟਣ ਦੀ ਕਲੀਅਰੈਂਸ ਦੇ ਦਿੱਤੀ ਹੈ । ਉਹ ਕਹਿੰਦੇ ਹਨ ਕਿ ਜੇ ਤੁਹਾਡਾ ਫਾਇਦਾ ਹੁੰਦਾ ਹੈ ਤਾਂ ਸਾਨੂੰ ਕੀ ਇਤਰਾਜ਼ ਹੈ, ਡਰੇਨ ਪੁੱਟ ਲਓ । ਜੂਨ ਤੋਂ ਪਹਿਲਾਂ ਜਾਂ ਬਾਰਸ਼ਾਂ ਤੋਂ ਪਹਿਲਾਂ ਪਹਿਲਾਂ ਇਹ ਕੰਮ ਵੀ ਹੋ ਜਾਵੇਗਾ । ਜੂਨ ਤੋਂ ਬਾਅਦ ਪੰਜਾਬ ਦੀ ਇਕ ਇੰਚ ਵੀ ਕੀਮਤੀ ਜ਼ਮੀਨ ਸੇਮ ਵਾਲੀ ਨਹੀਂ ਹੋਵੇਗੀ ।

ਇਸੇ ਤਰ੍ਹਾਂ ਫਲੱਡਜ਼ ਦਾ ਮਸਲਾ ਹੈ । ਪੰਜਾਬ ਵਿਚ ਫਲੱਡਜ਼ ਆ ਜਾਂਦੇ ਸੀ । ਇਸ ਨੂੰ ਰੋਕਣ ਵਾਸਤੇ ਵੀ ਇੰਤਜ਼ਾਮ ਕਰਨਾ ਪੈਂਦਾ ਹੈ । ਇਨ੍ਹਾਂ ਕਾਂਗਰਸੀਆਂ ਨੇ ਤਾਂ ਇਹੋ ਜਿਹਾ ਕੋਈ ਇੰਤਜ਼ਾਮ ਕਰਨਾ ਹੀ ਨਹੀਂ ਹੁੰਦਾ । ਘੱਗਰ ਦੇ ਨਾਲ ਲਗਦਾ ਇਲਾਕਾ ਹੈ ਜਿਥੇ ਨੁਕਸਾਨ ਹੁੰਦਾ ਹੈ । ਬਾਕੀ ਸਾਰਾ ਤਾਂ ਕੰਟਰੋਲ ਕਰ ਲਿਆ ਹੈ, ਘੱਗਰ ਦਾ ਪਾਣੀ ਵੀ ਕਾਫੀ ਪੈਸਾ ਖਰਚ ਕਰਕੇ, ਕੰਟਰੋਲ ਕਰਨ ਦਾ ਯਤਨ ਕਰਾਂਗੇ । (ਇਕ ਆਵਾਜ਼ ਬਹੁਤ ਬਹੁਤ ਧੰਨਵਾਦ) । ਇਸੇ ਤਰ੍ਹਾਂ, ਸਪੀਕਰ ਸਾਹਿਬ, ਇਰੀਗੇਸ਼ਨ ਦੀ ਗੱਲ ਹੈ । ਇਨ੍ਹਾਂ ਨੇ ਤਾਂ ਕਦੇ ਕੋਈ ਇਹੋ ਜਿਹਾ ਸੋਚਿਆ ਹੀ ਨਹੀਂ ਕਿ ਅਸੀਂ ਕੋਈ ਇਰੀਗੇਸ਼ਨ ਦੀ ਵੀ ਇੰਪਰੂਵਮੈਂਟ ਕਰਨੀ ਹੈ । ਇਥੇ ਮਾਝੇ-ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਮੈਂਬਰ ਸਾਹਿਬਾਨ ਬੈਠੇ ਹਨ । ਇਨ੍ਹਾਂ ਨੂੰ ਪਤਾ ਹੈ ਕਿ ਉਥੇ ਅਪਰਬਾਰੀ ਦੁਆਬ ਨਹਿਰ ਨਾਲ ਇਰੀਗੇਸ਼ਨ ਹੁੰਦੀ ਹੈ । ਤੁਸੀਂ ਵੇਖੋ ਕਿ ਹੁਣ ਉਸ ਦੀ ਕੀ ਹਾਲਤ ਹੈ । ਕਿਉਂ ਉਹ ਨਹਿਰ, ਉਸ ਦੀਆਂ ਡਿਸਟਰੀਬਿਊਟਰਜ਼ ਜਾਂ ਮਾਈਨਰਜ਼ ਬੰਦ ਹੋ ਗਈਆਂ ਹਨ । ਦੇਸ਼ ਦੀ ਵੰਡ ਹੋਣ ਤੋਂ ਪਹਿਲਾਂ ਉਹ ਪਾਣੀ ਪਾਕਿਸਤਾਨ ਵਿੱਚ ਵੀ ਜਾਂਦਾ ਸੀ ਅਤੇ ਇਥੇ ਵੀ ਲੱਗਾ ਸੀ ।

[ ਮੁੱਖ ਮੰਤਰੀ ]

ਜਦੋਂ ਪਾਕਿਸਤਾਨ ਬਣ ਗਿਆ ਤਾਂ ਉਹ ਪਾਣੀ ਆਪਣੇ ਕੋਲ ਹੀ ਰਹਿਣਾ ਸੀ, ਨਹਿਰਾਂ ਚੋੜੀਆਂ ਸਨ ਔਰ ਪਾਣੀ ਉਨ੍ਹਾਂ ਦੇ ਵਿੱਚ ਥੋੜ੍ਹਾ ਚਲਦਾ ਸੀ ਜਿਸ ਕਾਰਨ ਉਹ ਸਾਰੀਆਂ ਦੀਆਂ ਸਾਰੀਆਂ ਖਰਾਬ ਹੋ ਗਈਆਂ ਔਰ ਇਨ੍ਹਾਂ ਨੇ ਸੋਚਿਆ ਹੀ ਨਹੀਂ ਕਿ ਇਹ ਠੀਕ ਕਿਵੇਂ ਕਰਨੀਆਂ ਹਨ । ਇਥੇ ਵਾਟਰ ਰਿਸੋਰਸਿਜ਼ ਮਨਿਸਟਰ, ਗੌਰਮਿੰਟ ਆਫ ਇੰਡੀਆ ਆਏ । ਉਨ੍ਹਾਂ ਨੇ ਵੀ ਐਲਾਨ ਕੀਤਾ ਲੇਕਿਨ ਉਸ ਤੋਂ ਪਹਿਲਾਂ ਮੈਂ ਵੀ ਐਲਾਨ ਕਰ ਚੁੱਕਾ ਸੀ ਔਰ ਅਸੀਂ 180 ਕਰੋੜ ਰੁਪਿਆ ਇਸ ਕੰਮ ਵਾਸਤੇ ਖਰਚ ਕੀਤਾ । ਅਪਰ-ਬਾਰੀ ਦੁਆਬ ਕੈਨਾਲ ਨੂੰ ਇਕ ਨਵੀਂ ਦੁਲਹਨ ਵਰਗਾ ਬਣਾ ਕੇ ਦੇਣਾ, ਇਹ ਵੀ ਸਾਡੀ ਸਰਕਾਰ ਦਾ ਕੰਮ ਹੈ । ਜਿਨ੍ਹਾਂ ਲੋਕਾਂ ਨੇ ਇਹ ਕੰਮ ਨਾ ਹੋਣ ਕਰਕੇ ਕਾਂਗਰਸ ਦੇ ਰਾਜ ਵਿੱਚ ਸਫਰ ਕੀਤਾ ਉਨ੍ਹਾਂ ਲੋਕਾਂ ਨੂੰ ਅਸੀਂ ਰਾਹਤ ਦਿੱਤੀ । ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ ਕਿ ਦਸਮੇਸ਼ ਕੈਨਾਲ ਜਿਹੜੀ ਹੈ, ਸਾਡੇ ਐਫ.ਐਮ. ਸਾਹਿਬ ਵੀ ਇਸ ਵਿੱਚ ਬੜੀ ਦਿਲਚਸਪੀ ਲੈਂਦੇ ਹਨ, ਉਸ ਵਾਸਤੇ ਅਸੀਂ ਫਿਰ ਕੋਸ਼ਿਸ਼ ਕਰ ਰਹੇ ਹਾਂ ਕਿ ਉਥੇ ਇਹ ਨਹਿਰ ਨਿਕਲੇ । ਇਸੇ ਤਰ੍ਹਾਂ ਹੀ ਦਸੂਹਾ ਕੰਡੀ ਕੈਨਾਲ ਬਾਰੇ ਵੀ ਅਸੀਂ ਕਾਫੀ ਕੰਮ ਕੀਤਾ ਹੈ । ਜਦੋਂ ਮੈਂ ਪਹਿਲਾਂ ਮੁੱਖ ਮੰਤਰੀ ਸੀ, ਉਦੋਂ ਵੀ ਮੈਂ ਉਸ ਇਲਾਕੇ ਦੇ ਵਿੱਚ ਗਿਆ ਸੀ ਤਾਂ ਇਲਾਕੇ ਦੇ ਲੋਕਾਂ ਨੇ ਮੰਗ ਕੀਤੀ ਸੀ, ਕਿ ਇਥੇ ਨਹਿਰ ਕੱਢੀ ਜਾਵੇ ਔਰ ਮੈਂ ਵੀ ਇਸ ਗੱਲ ਨੂੰ ਮਹਿਸੂਸ ਕਰਦਾ ਸੀ ਜਿਵੇਂ ਫਰਿਆਦ ਨੇ ਸੀਰੀ ਦੇ ਕਹਿਣ ਤੇ ਕਿਸੇ ਵੇਲੇ ਪਹਾੜ ਚੋਂ ਨਹਿਰ ਕੱਢ ਕੇ ਲਿਆਂਦੀ ਸੀ, ਅਸੀਂ ਵੀ ਬਿਲਕੁੱਲ ਉਸੇ ਤਰ੍ਹਾਂ ਐਮ.ਐਲ.ਏ.'ਸਾਹਿਬ ਤੁਹਾਡੇ ਹਲਕੇ ਦੇ ਲੋਕਾਂ ਦਾ ਹੁਕਮ ਮੰਨ ਕੇ ਨਹਿਰ ਕੱਢੀ ਹੈ । ਉਹ ਅਸੀਂ ਹੁਣ ਵਧਾ ਕੇ ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਲਿਆਉਣੀ ਹੈ, ਇਹ ਵੀ ਮੈਨੂੰ ਯਾਦ ਹੈ । ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇਨਫ੍ਰਾਸਟ੍ਰੱਕਚਰ ਬਾਰੇ ਵੀ ਦੱਸਣਾ ਚਾਹੁੰਦਾ ਹਾਂ ਕਿ ਸੜਕਾਂ ਹਰ ਸੂਬੇ ਦਾ ਸਭ ਤੋਂ ਵੱਧ ਅਹਿਮ ਇਨਫ੍ਰਾਸਟ੍ਰੱਕਚਰ ਹੁੰਦਾ ਹੈ । ਜਿਥੇ ਸੜਕਾਂ ਨਹੀਂ, ਉਥੇ ਖੁਸ਼ਹਾਲੀ ਨਹੀਂ ਹੋ ਸਕਦੀ । ਕਾਂਗਰਸ ਦੇ ਰਾਜ ਵਿੱਚ, ਮੈਂ ਅੰਕੜਿਆਂ ਦੇ ਆਧਾਰ ਤੇ ਗੱਲ ਕਰਦਾ ਹਾਂ, ਜਿਹੜੀਆਂ ਨਵੀਆਂ ਸੜਕਾਂ ਕਨਸਟ੍ਰਕਟ. ਹੋਈਆਂ, ਉਹ ਪੰਜ ਸਾਲਾਂ ਦੇ ਵਿੱਚ 700 ਕਿਲੋਮੀਟਰ ਯਾਨੀ ਕਿ 140 ਕਿਲੋਮੀਟਰ ਪ੍ਰਤੀ ਸਾਲ ਦੇ ਹਿਸਾਬ ਨਾਲ ਬਣੀਆਂ । ਇਹ ਅੰਕੜੇ ਹਨ, ਇਹ ਭਾਵੇਂ ਦੇਖ ਕੇ ਤਸਦੀਕ ਕਰ ਲੈਣ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਨ੍ਹਾਂ ਨੇ ਪੰਜ ਸਾਲਾਂ ਵਿੱਚ 700 ਕਿਲੋਮੀਟਰ ਸੜਕਾਂ ਬਣਾਈਆਂ ਔਰ ਅਸੀਂ ਇਨ੍ਹਾਂ ਦੇ ਪੰਜਾਂ ਸਾਲਾਂ ਦੇ ਮੁਕਾਬਲੇ ਚਾਰ ਸਾਲਾਂ ਦੇ ਵਿੱਚ 4476 ਕਿਲੋਮੀਟਰ ਸੜਕਾਂ ਬਣਾਈਆਂ ਹਨ, ਲਗਭੱਗ 700 ਗੁਣਾ ਜ਼ਿਆਦਾ । ਦੁਗਣਾ, ਤਿਗਣਾ, ਚੌਗਣਾ ਨਹੀਂ, ਸਗੋਂ 700% ਸੜਕਾਂ ਅਸੀਂ ਨਵੀਆਂ ਬਣਾਈਆਂ ਹਨ । ਅਸੀਂ ਇਹ ਰਿਕਾਰਡ ਤੋੜ ਕੰਮ ਚਾਰ ਸਾਲਾਂ ਵਿੱਚ ਕੀਤਾ । ਜਿਹੜੀਆਂ ਸੜਕਾਂ ਇਨ੍ਹਾਂ ਨੇ ਆਪਣੇ ਸਮੇਂ ਵਿੱਚ ਸ਼ੁਰੂ ਵੀ ਕੀਤੀਆਂ ਸਨ ਉਹ ਵੀ ਅਧੂਰੀਆਂ ਹੀ ਛੱਡ ਗਏ, ਕਿਤੇ ਪੱਥਰ ਪਾ ਕੇ ਛੱਡ ਗਏ, ਕਿਤੇ ਇੱਟਾਂ ਲਾਕੇ ਕੇ ਛੱਡ ਕੇ ਚਲੇ ਗਏ ਅਤੇ ਕਿਤੇ ਕੁਝ ਹੋਰ ਪਿਆ ਹੈ । ਅਸੀਂ ਇਨ੍ਹਾਂ ਦਾ ਉਹ ਬੈਕਲਾਗ ਵੀ ਪੂਰਾ ਕਰਨਾ ਹੈ । ਜਿਹੜੀਆਂ ਇਨਕੰਪਲੀਟ ਰੋਡਜ਼ ਰਹਿ ਗਈਆਂ ਹਨ, ਅਸੀਂ ਉਹ ਵੀ ਪੂਰੀਆਂ ਕਰਨੀਆਂ ਹਨ । ਸਪੀਕਰ ਸਾਹਿਬ, ਹੋਰ ਵੀ ਪਲਾਨਡ਼ ਰੋਡਜ਼ ਹਨ ਜੋ ਕਿ ਬੜੀ ਮਹਾਨਤਾ ਰੱਖਦੀਆਂ ਹਨ । ਇਸ ਕੰਮ ਵਿੱਚ ਹੈਰਾਨੀਕੁੰਨ ਤਰੱਕੀ ਸਾਡੇ ਸਮੇਂ ਹੋਈ ਹੈ । ਇਨ੍ਹਾਂ ਦੇ ਰਾਜ ਵਿੱਚ 525 ਕਿਲੋਮੀਟਰ ਪਲਾਨਡ ਰੋਡਜ਼ ਤੇ ਕੰਮ ਹੋਇਆ ਲੇਕਿਨ ਅਸੀਂ 1694 ਕਿਲੋਮੀਟਰ ਤੇ ਕੰਮ ਕੀਤਾ ਹੈ । ਇਸ ਹਿਸਾਬ ਨਾਲ ਅਸੀਂ ਇਨ੍ਹਾਂ ਨਾਲੋਂ 300 ਗੁਣਾ ਵੱਧ ਕੰਮ ਕੀਤਾ ਹੈ । ਸਪੀਕਰ ਸਾਹਿਬ, ਤੁਸੀਂ ਇਹ ਵੀ ਜਾਣ ਕੇ ਖੁਸ਼ ਹੋਵੋਗੇ ਕਿ ਸਾਨੂੰ ਇਹ ਪਿਛਲੇ ਸਮੇਂ ਵਿੱਚ ਕਹਿੰਦੇ ਰਹੇ ਹਨ ਕਿ ਜੀ ਇਨ੍ਹਾਂ ਕੋਲ ਤਾਂ ਪੈਸੇ ਹੀ ਨਹੀਂ ਹਨ, ਇਨ੍ਹਾਂ ਨੇ ਕੀ ਕਰਨਾ ਹੈ, ਇਹ ਡਿਵੈਲਪਮੈਂਟ ਕਿਵੇਂ ਕਰ ਸਕਦੇ ਹਨ, ਲੇਕਿਨ ਹੁਣ ਇਹ ਕਹਿੰਦੇ ਹਨ ਕਿ ਪੈਸਾ ਤਾਂ ਬਹੁਤ ਹੈ ਪਰ ਇਹ ਸਾਨੂੰ

ਨਹੀਂ ਦਿੰਦੇ । ਡਿਵੈਲਪਮੈਂਟ ਵੀ ਬਹੁਤ ਹੋ ਰਹੀ ਹੈ ਪਰ ਸਾਡੇ ਥਰੂ ਨਹੀਂ ਹੁੰਦੀ । ਭਲਾ ਇਨ੍ਹਾਂ ਨੂੰ ਕੋਈ ਪੁੱਛੇ ਅਸੀਂ ਡਿਵੈਲਪਮੈਂਟ ਤੁਹਾਡੇ ਥਰੂ ਕਿਉਂ ਕਰਨੀ ਹੈ ? ਅਸੀਂ ਸਮੁੱਚੇ ਪੰਜਾਬ ਦੀ ਡਿਵੈਲਪਮੈਂਟ ਕਰਨੀ ਹੈ ਨਾ ਕਿ ਹਲਕਿਆਂ ਦੀ ਡਿਵੈਲਪਮੈਂਟ ਕਰਨੀ ਹੈ । ਸਪੀਕਰ ਸਾਹਿਬ, ਡਿਵੈਲਪਮੈਂਟ ਦੇ ਕੰਮਾਂ ਵਾਸਤੇ ਅਸੀਂ 500 ਕਰੋੜ ਰੁਪਿਆ ਲਗਾ ਦਿੱਤਾ ਹੈ । ਇਕ ਹਜ਼ਾਰ ਕਿਲੋਮੀਟਰ ਅਸੀਂ ਵਧੀਆ ਪਲਾਨਡ ਰੋਡਜ਼ ਬਣਾ ਰਹੇ ਹਾਂ। ਉਹ ਇਕ ਸਾਲ ਵਿਚ ਬਣ ਜਾਣਗੀਆਂ ਜਦੋਂ ਵੀ ਅਸੀਂ ਦਿੱਲੀ ਜਾਂਦੇ ਹਾਂ ਅਸੀਂ ਚਾਰ ਪੰਜ ਮਨਿਸਟਰੀਆਂ ਵਿੱਚ ਜਾਂਦੇ ਹਾਂ ਅਤੇ ਉਨ੍ਹਾਂ ਦੇ ਮਨਿਸਟਰਾਂ ਨੂੰ ਮਿਲਦੇ ਹਾਂ । ਉਥੇ ਜਾ ਕੇ ਜ਼ੋਰ ਲਗਾਉਂਦੇ ਹਾਂ । ਨੈਸ਼ਨਲ ਹਾਈ-ਵੇਅ ਹਨ ਉਹ ਸੈਂਟਰ ਦੀ ਸਰਕਾਰ ਬਣਾਉਂਦੀ ਹੈ । ਜੇ ਸਾਡੀਆਂ ਸੜਕਾਂ ਨੈਸ਼ਨਲ ਹਾਈ-ਵੇਅ ਦੇ ਵਿੱਚ ਇਨਕਲੂਡ ਨਹੀਂ ਹੋਣਗੀਆਂ ਤਾਂ ਫਿਰ ਅਸੀਂ ਕੇਂਦਰ ਸਰਕਾਰ ਨੂੰ ਕੀ ਕਹਿ ਸਕਦੇ ਹਾਂ । ਮੈਂ ਕੇਂਦਰ ਸਰਕਾਰ ਨੂੰ ਕਹਿ ਕੇ ਹੋਰ ਸੜਕਾਂ ਨੈਸ਼ਨਲ ਹਾਈ-ਵੇਅ ਵਿੱਚ ਇਨਕਲੂਡ ਕਰਾਈਆਂ ਹਨ । ਜ਼ੀਰਕਪੁਰ-ਬਠਿੰਡਾ, ਡੱਬਵਾਲੀ, ਫਗਵਾੜਾ-ਜਲੰਧਰ-ਹੁਸ਼ਿਆਰਪੁਰ-ਹਮੀਰਪੁਰ, ਜਲੰਧਰ-ਮੋਗਾ-ਬਰਨਾਲਾ-ਸੰਗਰੂਰ, ਨਰਵਾਣਾ, ਖਰੜ-ਲੁਧਿਆਣਾ-ਫਿਰੋਜ਼ਪੁਰ ਇਹ 685 ਕਿਲੋਮੀਟਰ ਸੜਕਾਂ ਹੋਰ ਨੈਸ਼ਨਲ-ਹਾਈਵੇਜ਼ ਮਨਜ਼ੂਰ ਹੋ ਗਈਆਂ ਹਨ ਜਿਨ੍ਹਾਂ ਦਾ ਸਾਰਾ ਖਰਚਾ ਹੁਣ ਕੇਂਦਰ ਨੇ ਦੇਣਾ ਹੈ । ਇਸ ਤਰ੍ਹਾਂ ਨੈਸ਼ਨਲ ਹਾਈਵੇਜ਼ ਦੀ ਅੱਪਗ੍ਰੇਡੇਸ਼ਨ ਦੀ ਗੱਲ ਹੋਈ ਹੈ । ਇਸੇ ਤਰ੍ਹਾਂ ਓਵਰ-ਬ੍ਰਿਜ ਬਣਾਉਣ ਦੀ ਗੱਲ ਹੈ । ਸਪੀਕਰ ਸਾਹਿਬ, ਕਾਂਗਰਸ ਨੇ ਆਪਣੇ ਸਮੇਂ ਦੌਰਾਨ ਕੇਵਲ ਦੋ ਪੁੱਲ ਬਣਾਏ ਸਨ, ਇਕ ਪਟਿਆਲੇ ਦਾ ਅਤੇ ਦੂਸਰਾ ਸ਼ਾਇਦ ਰਾਮਾਮੰਡੀ ਦਾ । ਅਸੀਂ ਦੋ ਤਾਂ ਪਹਿਲਾਂ ਹੀ ਬਣਾ ਦਿੱਤੇ ਹਨ, ਕੋਟਕਪੂਰਾ ਅਤੇ ਲੁਧਿਆਣਾ ਦੇ । ਇਸ ਤਰ੍ਹਾਂ ਚਾਰ ਤਾਂ ਮੁਕੰਮਲ ਹੋ ਚੁੱਕੇ ਹਨ ਅਤੇ 17 ਹੋਰ ਓਵਰ-ਬ੍ਰਿਜ ਮਨਜ਼ੂਰ ਹੋ ਚੁੱਕੇ ਹਨ ਜਿਹੜੇ ਬਣਨੇ ਹਨ ਜਿਨ੍ਹਾਂ ਦਾ ਪੈਸਾ ਆ ਗਿਆ ਹੈ । (ਥੰਪਿੰਗ) ਫਗਵਾੜੇ ਵਾਲੇ ਮਨਿਸਟਰ ਸਾਹਿਬ ਗੱਲ ਕਰਦੇ ਹੁੰਦੇ ਹਨ, ਤੁਹਾਡਾ ਇਹ ਪੁਲ ਵੀ ਲਿਸਟ ਵਿਚ ਹੈ ਅਤੇ ਇਸ ਦਾ ਚੌਥਾ ਨੰਬਰ ਹੈ । ਜੇ ਨਾਂ ਸੁਣਨੇ ਹਨ ਤਾਂ ਉਹ ਵੀ ਮੈਂ ਦੱਸ ਦਿੰਦਾ ਹਾਂ । ਫਗਵਾੜਾ, ਸਰਹਿੰਦ, ਕੁਰਾਲੀ, ਰੋਪੜ, ਮਲੋਟ, ਕਪੂਰਥਲਾ, ਬਟਾਲਾ-ਬਿਆਸ ਰੋਡ, ਤਰਨਤਾਰਨ, ਰਾਜਪੁਰਾ ਬਾਈਪਾਸ ਸੁਨਾਮ, ਧਾਰੀਵਾਲ, ਟਾਂਡਾ, ਮੋਗਾ, ਪਠਾਨਕੋਟ, ਪਟਿਆਲਾ, ਰਾਜਪੁਰਾ, ਬਠਿੰਡਾ । ਸਪੀਕਰ ਸਾਹਿਬ, ਇਨ੍ਹਾਂ ਨੇ ਵੱਡੇ ਦਰਿਆਵਾਂ ਤੇ ਤਾਂ ਪੁਲ ਕੀ ਬਣਾਉਣੇ ਸਨ, ਇਨ੍ਹਾਂ ਕੋਲੋਂ ਤਾਂ ਛੋਟੀਆਂ ਪੁਲੀਆਂ ਤੇ 7-8 ਫੁੱਟ ਦੇ ਪਾਈਪ ਵੀ ਨਹੀਂ ਲੱਗ ਸਕੇ । ਦਰਿਆਵਾਂ ਉੱਤੇ ਪੁਲ ਬਣਾਉਣ ਦਾ ਇਕ ਸਾਡਾ ਸੁਪਨਾ ਸੀ । ਅਸੀਂ ਤਿੰਨ ਦਰਿਆਵਾਂ ਉੱਤੇ ਵੱਡੇ ਪੁਲ ਬਣਾ ਰਹੇ ਹਾਂ । ਸਤਲੁਜ ਦਰਿਆ ਉੱਤੇ ਰਾਹੋਂ ਵਿਖੇ ਪੁਲ ਬਣਾਇਆ ਜਾ ਰਿਹਾ ਹੈ ਜੋ ਮਾਲਵੇ ਤੇ ਦੁਆਬੇ ਨੂੰ ਜੋੜੇਗਾ । ਇਸ ਦਾ ਬੁਨਿਆਦ ਪੱਥਰ ਰੱਖਣ ਵਾਸਤੇ 8 ਤਰੀਕ ਫਿਕਸ ਕਰ ਲਈ ਗਈ ਹੈ । ਮੈਂ ਤਾਂ ਬਹੁਤ ਬੁਨਿਆਦ ਪੱਥਰ ਰੱਖਣ ਵਿਚ ਵੀ ਵਿਸ਼ਵਾਸ ਨਹੀਂ ਰੱਖਦਾ ਪਰ ਸਪੀਕਰ ਸਾਹਿਬ ਕਹਿਣ ਲੱਗੇ ਕਿ ਇੰਨੇ ਵੱਡੇ ਪੁਲ ਦਾ ਕੰਮ ਕਰ ਰਹੇ ਹਾਂ, ਬੁਨਿਆਦ ਪੱਥਰ ਮੇਰੇ ਕੋਲੋਂ ਹੀ ਰਖਵਾਉਣਾ ਹੈ । ਇਸ ਤੋਂ ਇਲਾਵਾ ਸਿਧਵਾਂ ਤੇ ਮੁਕੇਰੀਆਂ ਅਤੇ ਇਥੇ ਫੂਡ ਅਤੇ ਸਪਲਾਈ ਮੰਤਰੀ ਬੈਠੇ ਹਨ, ਉਨ੍ਹਾਂ ਦੇ ਹਲਕੇ ਵਿਚ ਸਵਾਂ ਨਦੀ ਤੇ ਚਾਰ ਪੁਲ ਬਣ ਰਹੇ ਹਨ । ਮਿੱਤਲ ਸਾਹਿਬ, ਤੁਸੀਂ ਬੁੱਢੇ ਨੂੰ ਲੱਡੂ ਖਵਾਇਆ ਕਰੋ, ਤਕੜਿਆਂ ਰੱਖਿਆ ਕਰੋ । (ਹਾਸਾ) ਇਕ ਨਵੀਂ ਸਕੀਮ ਹੈ ਪ੍ਰਾਈਮ-ਮਨਿਸ਼ਟਰ ਗ੍ਰਾਮ ਉਦੈ ਯੋਜਨਾ । ਇਸ ਦੇ ਵਿਚ 25 ਕਰੋੜ ਰੁਪਏ ਪੰਜਾਬ ਨੂੰ ਆਇਆ ਹੈ ਜਿਹੜਾ ਅੱਜ ਤੱਕ ਕਦੀ ਵੀ ਨਹੀਂ ਆਇਆ । ਕਾਂਗਰਸ ਵਾਲੇ ਤਾਂ ਭਾਵੇਂ ਮਰ ਵੀ ਜਾਂਦੇ ਤਾਂ ਵੀ ਨਾ ਆਉਂਦਾ ਕਿਉਂਕਿ ਕਾਂਗਰਸ ਵਾਲਿਆਂ ਨੂੰ ਤਾਂ ਪੰਜਾਬ ਦਾ ਕੋਈ ਫਿਕਰ ਹੀ ਨਹੀਂ ।

ਫੋਰ ਲੇਨਿੰਗ ਪ੍ਰੋਜੈਕਟ ਵਿਚ ਚੰਡੀਗੜ੍ਹ-ਲੁਧਿਆਣਾ, ਅੰਬਾਲਾ-ਚੰਡੀਗੜ੍ਹ, ਜ਼ੀਰਕਪੁਰ-ਰਾਜਪੁਰਾ ਅਤੇ ਰੋਪੜ-ਨਵਾਂ ਸ਼ਹਿਰ ਸੜਕਾਂ ਹਨ, ਜਿਹੜੀਆਂ ਕਿ ਬਣਾਈਆਂ ਜਾ ਰਹੀਆਂ ਹਨ ।

[ ਮੁੱਖ ਮੰਤਰੀ ]

ਸਪੀਕਰ ਸਾਹਿਬ, ਇਕ ਹੋਰ ਸਭ ਤੋਂ ਅਹਿਮ ਕੰਮ ਹੈ ਗਰੀਬ ਵਰਗ ਦੇ ਲੋਕ ਜਿਨ੍ਹਾਂ ਨੂੰ ਕਿ ਪੈਨਸ਼ਨ ਨਹੀਂ ਮਿਲਦੀ । ਓਲਡ-ਏਜ ਜਾਂ ਡੈਸਟੀਚਿਊਟ ਪੈਨਸ਼ਨ ਉਹ ਨਹੀਂ ਮਿਲਦੀ । ਇਹ ਗੱਲ ਬਿਲਕੁੱਲ ਠੀਕ ਹੈ ਕਿ ਪਹਿਲੇ ਦੋ-ਢਾਈ ਸਾਲ ਅਸੀਂ ਇਸ ਵਾਸਤੇ ਚੰਗਾ ਪ੍ਰਬੰਧ ਨਹੀਂ ਕਰ ਸਕੇ । ਜਿਹੜੀ ਗੱਲ ਹੋਵੇ, ਉਸ ਨੂੰ ਮੰਨ ਲੈਣਾ ਚਾਹੀਦਾ ਹੈ । ਅਸੀਂ ਕਿਹਾ ਕਿ ਫਾਰਮ ਵਗੈਰਾ ਭਰਵਾਓ, ਪਰ ਲੋਕਾਂ ਨੇ ਵੀ ਹੱਦ ਕਰ ਦਿੱਤੀ ਜਿਸ ਦੀ ਉਮਰ 35 ਸਾਲ ਸੀ, ਉਸ ਨੇ 70 ਸਾਲ ਲਿਖਵਾ ਦਿਤੀ । ਇੰਜ ਲਗਦਾ ਸੀ ਕਿ ਜਿਵੇਂ ਸਾਰਾ ਪੰਜਾਬ ਹੀ ਬੁੱਢਾ ਹੋ ਗਿਆ ਹੋਵੇ ਅਤੇ ਕੋਈ ਜਵਾਨ ਰਿਹਾ ਹੀ ਨਾ ਹੋਵੇ । ਸਪੀਕਰ ਸਾਹਿਬ, ਹੁਣ ਅਸੀਂ ਇਸ ਵਾਸਤੇ ਵੱਖਰਾ ਫੰਡ ਕਾਇਮ ਕਰ ਦਿੱਤਾ ਹੈ । ਜਦੋਂ ਦੀਆਂ ਇਹ ਪੈਨਸ਼ਨਾਂ ਲਗਣੀਆਂ ਸ਼ੁਰੂ ਹੋਈਆਂ ਹਨ, ਉਦੋਂ ਤੋਂ ਲੈ ਕੇ ਕਾਂਗਰਸ ਦੇ ਰਾਜ ਵਿੱਚ ਸਾਲ 1996-97 ਤੱਕ ਕੁਲ 2,24,590 ਪੈਨਸ਼ਨਾਂ ਲੱਗੀਆਂ ਪਤਾ ਨਹੀਂ ਇਹ ਕਿੰਨੇ ਸਾਲਾਂ ਵਿਚ ਲੱਗੀਆਂ ਹਨ, ਅੱਠ ਸਾਲਾਂ ਵਿਚ ਜਾਂ ਗਿਆਰਾਂ ਸਾਲਾਂ ਵਿਚ । ਅਸੀਂ ਆਪਣੇ ਚਾਰ ਸਾਲਾਂ ਦੇ ਸਮੇਂ ਦੌਰਾਨ ਕੁੱਲ ਪੈਨਸ਼ਨਾਂ ਜਿਹੜੀਆਂ ਲਗਾਈਆਂ ਹਨ, ਉਹ ਹਨ 5,64,651 ਅਰਥਾਤ ਇਨ੍ਹਾਂ ਨਾਲੋਂ 151% ਇਨਕਰੀਜ਼ ਹੋਈ ਹੈ ਅਤੇ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਜਨਵਰੀ ਤੱਕ ਸਾਰੀਆਂ ਪੈਨਸ਼ਨਾਂ ਜਿਹੜੀਆਂ ਲੱਗੀਆਂ ਹਨ ਉਹ ਬੈਂਕਾਂ ਵਿੱਚ ਪੁੱਜ ਚੁੱਕੀਆਂ ਹਨ ਅਤੇ ਦੋ ਮਹੀਨੇ ਤੋਂ ਬਾਅਦ, ਉਹ ਹੁਣ ਪਹਿਲਾਂ ਵਾਲਾ ਸਿਸਟਮ ਨਹੀਂ ਕਿ ਇੱਥੇ ਕੈਪਟਨ ਸਾਹਿਬ ਭੇਜਣਗੇ ਤਾਂ ਹੀ ਮਿਲਣੀਆਂ, ਹੁਣ ਤਾਂ ਉਹ ਪਾਵਰ ਹਾਊਸ ਵਾਂਗ ਬਣਾ ਦਿਤਾ ਗਿਆ ਹੈ, ਉਹ ਪੈਨਸ਼ਨਾਂ ਇਸ ਫੰਡ ਵਿਚੋਂ ਆਪਣੇ ਆਪ ਚਲੀਆਂ ਜਾਣਗੀਆਂ ਅਤੇ ਉਹ ਬਜ਼ੁਰਗਾਂ ਨੂੰ ਆਪਣੇ ਆਪ ਮਿਲ ਜਾਣਗੀਆਂ । ਇਸੇ ਤਰ੍ਹਾਂ ਵਿਡੋਜ਼ ਅਤੇ ਡੈਸਟੀਚੂਟ ਨੂੰ ਜਿਹੜੀਆਂ 52437 ਪੈਨਸ਼ਨਾਂ ਮਨਜ਼ੂਰ ਕੀਤੀਆਂ ਹੋਈਆਂ ਸਨ, ਉਹ ਵੀ ਵਧਾ ਕੇ 85,000 ਕਰ ਦਿਤੀਆਂ ਹਨ ਅਤੇ ਇਸੇ ਤਰ੍ਹਾਂ ਡਿਸਏਬਲਡ ਬੱਚਿਆਂ ਲਈ ਵਿੱਤੀ ਸਹਾਇਤਾ ਵਿੱਚ ਵੀ 70% ਇਨਕਰੀਜ਼ ਹੋਈ ਹੈ । ਇਸੇ ਤਰ੍ਹਾਂ ਸਪੀਕਰ ਸਾਹਿਬ, ਅਸੀਂ ਸਾਰੀਆਂ ਜਿਹੜੀਆਂ ਵੈਲਫੇਅਰ ਦੀਆਂ ਸਕੀਮਾਂ ਸਨ ਜਿਨ੍ਹਾਂ ਲਈ ਕਾਂਗਰਸ ਨੇ 1992 ਤੋਂ 1997 ਤੱਕ 163 ਕਰੋੜ ਰੁਪਏ ਦਿੱਤੇ ਸਨ, ਅਸੀਂ ਚਾਰ ਸਾਲਾਂ ਵਿੱਚ ਹੀ 335 ਕਰੋੜ ਰੁਪਏ ਦਿਤੇ ਹਨ ਭਾਵ 116% ਵੈਲਫੇਅਰ ਦੀਆਂ ਸਕੀਮਾਂ ਵਿੱਚ ਵੀ ਇਨਕਰੀਜ਼ ਕੀਤੀ ਹੈ । ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਸਕੀਮਾਂ ਹਨ, ਉਹ ਸਪੀਕਰ ਸਾਹਿਬ ਤੁਹਾਨੂੰ ਵੀ ਪਤਾ ਹੈ । ਅਸੀਂ, ਸਪੀਕਰ ਸਾਹਿਬ, ਇਕੱਲੀਆਂ ਭਲਾਈ ਸਕੀਮਾਂ ਵਿੱਚ ਹੀ ਵਾਧਾ ਨਹੀਂ ਕੀਤਾ ਜਿਥੋਂ ਤੱਕ ਇੰਡਸਟਰੀਜ਼ ਦਾ ਸਵਾਲ ਹੈ, ਇਸ ਵਿੱਚ ਵੀ ਕਾਫੀ ਵਾਧਾ ਹੋਇਆ ਹੈ । ਜਦੋਂ ਦਾ ਸਪੀਕਰ ਸਾਹਿਬ, ਸਾਡਾ ਦੇਸ਼ ਆਜ਼ਾਦ ਹੋਇਆ ਹੈ, ਕਾਂਗਰਸ ਸਰਕਾਰ ਨੇ 1947 ਤੋਂ ਲੈ ਕੇ ਇੱਥੇ ਕੇਵਲ 14,000 ਕਰੋੜ ਰੁਪਏ ਦੀ ਇੰਡਸਟਰੀ ਲਗਾਈ ਸੀ ਲੇਕਿਨ ਅਸੀਂ ਇੱਕੋ ਹੀ ਸੱਟ ਮਾਰੀ ਹੈ ਕਿਉਂਕਿ ਤਕੜਾ ਕੇਵਲ ਇਕੋ ਹੀ ਵੱਡਾ ਕੰਮ ਕਰ ਲਓ, ਉਹ ਵਧੀਆ ਹੈ । ਅਸੀਂ, ਸਪੀਕਰ ਸਾਹਿਬ, 16,000 ਕਰੋੜ ਰੁਪਏ ਦੀ ਇੱਕ ਰਿਫਾਈਨਰੀ ਲੈ ਕੇ ਆਏ ਹਾਂ । ਇੱਥੇ ਆਪੋਜੀਸ਼ਨ ਵਾਲੇ ਕਹਿੰਦੇ ਰਹੇ ਕਿ ਇਹ ਨਹੀਂ ਹੋਇਆ, ਉਹ ਨਹੀਂ ਹੋਇਆ, ਮਾਲਕ ਨਹੀਂ ਮਿਲ ਰਿਹਾ ਪਾਰਟੀ ਜਿਹੜੀ ਸੀ, ਉਹ ਭੱਜ ਗਈ ਹੈ ਪਰ ਉਸ ਰਿਫਾਈਨਰੀ ਦਾ ਕੰਮ ਵਾਰ-ਲੈਵਲ ਤੇ ਚਲ ਰਿਹਾ ਹੈ । ਸਪੀਕਰ ਸਾਹਿਬ, ਇਥੇ ਇਕ ਇਸ ਤਰ੍ਹਾਂ ਦਾ ਬੰਦਾ ਹੈ, ਉਸ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾਂ ਤੁਸੀਂ ਵੀ ਸਮਝ ਗਏ ਹੋਵੋਗੇ ਕਿ ਉਹ ਕਹਿੰਦਾ ਹੈ ਕਿ ਇੰਟਰਨੈਸ਼ਨਲ ਏਅਰ-ਪੋਰਟ ਵੀ ਮੇਰੇ ਧਰਨੇ ਨਾਲ ਬਣ ਗਿਆ ਅਤੇ ਰਿਫਾਈਨਰੀ ਵੀ ਮੇਰੇ ਧਰਨੇ ਦੇਣ ਨਾਲ ਬਣ ਗਈ ਹੈ । ਸਪੀਕਰ ਸਾਹਿਬ, ਜਦੋਂ ਉਸ ਨੂੰ ਪਤਾ ਲੱਗ ਜਾਵੇ ਕਿ ਇਹ ਫੈਸਲਾ ਹੋ ਗਿਆ ਤਾਂ ਉਹ ਅਗਲੇ ਦਿਨ ਹੀ ਕਹਿ ਦਿੰਦਾ ਹੈ ਕਿ ਮੈਂ ਧਰਨਾ ਦੇਣਾ ਸੀ, ਇਸ ਲਈ ਇਹ ਕੰਮ ਹੋ ਗਿਆ । ਸਪੀਕਰ ਸਾਹਿਬ, ਅਗਲੇ ਚਾਰ ਸਾਲਾਂ ਵਿੱਚ ਜਦੋਂ ਇਹ ਰਿਫਾਈਨਰੀ ਦਾ ਕੰਮ ਮੁਕੰਮਲ ਹੋ ਜਾਵੇਗਾ ਤਾਂ ਉਸਦੇ ਨਾਲ ਹੋਰ ਵੀ ਬਹੁਤ ਫਾਇਦੇ ਹੋਣੇ ਹਨ ।

ਅਸੀਂ ਇੰਡਸਟਰੀ ਵਿੱਚ ਵੀ ਬਹੁਤ ਵਾਧਾ ਕੀਤਾ ਹੈ । ਇੱਥੇ ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਨੇ ਟੈਕਸਾਂ ਦੀ ਗੱਲ ਕੀਤੀ ਸੀ ਕਿ ਅਸੀਂ ਟੈਕਸਾਂ ਵਿੱਚ ਰਿਕਾਰਡ ਤੋੜ ਰਿਆਇਤਾਂ ਦਿੱਤੀਆਂ ਹਨ । ਅਸੀਂ ਪਿਛਲੀ ਕੈਬਨਿਟ ਮੀਟਿੰਗ ਵਿੱਚ ਹੀ ਵੈਜੀਟੇਬਲ ਆਇਲ ਤੇ 6% ਤੋਂ ਘਟਾ ਕੇ ਟੈਕਸ 4% ਕਰ ਦਿੱਤਾ ਹੈ । ਇਸੇ ਤਰ੍ਹਾਂ ਬਾਈ-ਸਾਈਕਲਜ਼ ਤੇ 6% ਤੋਂ ਘਟਾ ਕੇ 4%,ਸਾਈਕਲ ਰਿਕਸ਼ਾ ਤੇ 8% ਤੋਂ ਘਟਾ ਕੇ 4%,ਟਰਾਈ ਸਾਈਕਲਜ਼ ਤੇ ਵੀ 8% ਤੋਂ ਘਟਾ ਕੇ 4%, ਪਾਪੜ ਵੜੀਆਂ ਤੇ 12% ਤੋਂ ਘਟਾ ਕੇ 4%, ਕੰਪਿਊਟਰ ਹਾਰਡਵੇਅਰ ਤੇ 8% ਘਟਾ ਕੇ 4%, ਟਰੈਕਟਰ ਅਤੇ ਹਾਰਵੈਸਟਰ ਕੰਬਾਇਨਜ਼ ਦੇ ਪਾਰਟਸ ਤੇ ਵੀ 8% ਤੋਂ ਘਟਾ ਕੇ 4%, ਬਰਤਨਾਂ ਤੇ ਵੀ 8% ਤੋਂ ਘਟਾ ਕੇ 4% ਕਰ ਦਿੱਤਾ ਹੈ । ਬਾਲ-ਬੀਅਰਿੰਗ, ਪਲਾਸਟਿਕ ਚੱਪਲਾਂ, ਕੁਕਿੰਗ ਗੈਸ ਆਦਿ ਤੇ ਵੀ ਅਸੀਂ ਟੈਕਸ ਘਟਾਇਆ ਹੈ ਅਤੇ ਸ਼ੂਗਰ-ਕੇਨ ਤੇ 8% ਤੋਂ ਘਟਾ ਕੇ 1% ਕਰ ਦਿੱਤਾ ਹੈ । ਇਸੇ ਤਰ੍ਹਾਂ ਗੋਲਡ ਅਤੇ ਸਿਲਵਰ ਓਰਨਾਮੈਂਟਸ ਤੇ ਵੀ 8% ਤੋਂ ਘਟਾ ਕੇ 1% ਕਰ ਦਿੱਤਾ ਹੈ । ਦਾਲਾਂ ਤੇ ਵੀ 3% ਤੋਂ ਘਟਾ ਕੇ 1% ਕਰ ਦਿਤਾ ਹੈ । ਬਰੈਡ ਤੇ ਕੋਈ ਟੈਕਸ ਨਹੀਂ, ਹਲਵਾਈਆਂ ਤੇ ਕੋਈ ਟੈਕਸ ਨਹੀਂ, ਪੋਲਟਰੀ ਫੀਡ, ਕੈਟਲ ਫੀਡ ਅਤੇ ਆਰਗੈਨਿਕ ਫੀਡ ਤੇ ਕੋਈ ਟੈਕਸ ਨਹੀਂ । ਤੁਸੀਂ ਦੇਖੋਗੇ ਕਿ ਇਸ ਸਾਲ ਕੁਝ ਇਸ ਤਰ੍ਹਾਂ ਹੋਵੇਗਾ ਕਿ ਗੱਲਾਂ ਕਰਨ ਦਾ ਕੋਈ ਮੌਕਾ ਨਹੀਂ ਮਿਲੇਗਾ ।

ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ । ਪੇਂਡੂ ਏਰੀਏ ਵਾਸਤੇ ਤਾਂ ਰੂਰਲ ਡਿਵੈਲਪਮੈਂਟ ਬੋਰਡ ਹੈ ਜਿੱਥੇ ਕੀ ਮਾਰਕੀਟ ਫੀਸ ਚਲੀ ਜਾਂਦੀ ਹੈ ਅਤੇ ਕੁਝ ਸਿੱਧੇ ਫੰਡ ਚਲੇ ਜਾਂਦੇ ਹਨ ਅਤੇ ਵਿਕਾਸ ਹੋਈ ਜਾਂਦਾ ਹੈ ਪਰ ਮੇਰੇ ਮਨ ਤੇ ਬੜਾ ਬੋਝ ਸੀ ਕਿ ਸ਼ਹਿਰਾਂ ਵਾਸਤੇ ਵੀ ਕੁਝ ਕੀਤਾ ਜਾਵੇ । ਇਹ ਠੀਕ ਹੈ ਕਿ ਕੁਝ ਐਕਸਾਈਜ਼ ਡਿਊਟੀ ਜਾਂ ਹੋਰ ਫੰਡ ਸ਼ਹਿਰਾਂ ਨੂੰ ਜਾਂਦੇ ਸਨ ਪਰ ਮੇਰੇ ਦਿਲ ਤੇ ਬੜਾ ਵੱਡਾ ਬੋਝ ਸੀ ਕਿ ਡਾਇਰੈਕਟ ਫੰਡ ਸ਼ਹਿਰਾਂ ਲਈ ਜਾਣ । ਐਮ.ਐਲ.ਏ. ਸਾਹਿਬਾਨ ਦੀ ਵੀ ਖਾਹਿਸ਼ ਸੀ ਕਿ ਇੱਕ ਇੱਕ ਕਰੋੜ ਰੁਪਿਆ ਇੱਕ-ਇੱਕ ਸੀਟ ਜਾਂ ਪਾਪੂਲੇਸ਼ਨ ਦੇ ਹਿਸਾਬ ਨਾਲ ਦਿੱਤਾ ਜਾਵੇ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵਾਸਤੇ ਅਰਬਨ ਡਿਵੈਲਪਮੈਂਟ ਫੰਡ ਕ੍ਰਿਏਟ ਕਰ ਦਿੱਤਾ ਗਿਆ ਹੈ । (ਥੰਪਿੰਗ) 100 ਕਰੋੜ ਰੁਪਿਆ ਇਸ ਵਿੱਚ ਪਾਇਆ ਜਾਵੇਗਾ । ਭੈਣ ਲਕਸ਼ਮੀ ਕਾਂਤਾ ਚਾਵਲਾ ਜੀ ਚਲੇ ਗਏ ਹਨ । ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਪਰਸੋਂ ਹੀ ਤੁਸੀਂ ਮੇਰੇ ਕੋਲੋਂ ਇੱਕ ਕਰੋੜ ਰੁਪਿਆ ਲੈ ਜਾਓ ਕਿਉਂਕਿ ਤੁਸੀਂ ਮੇਰੀ ਤਾਰੀਫ ਕੀਤੀ ਹੈ । (ਥੰਪਿੰਗ) ਤੁਹਾਡੇ ਮੂੰਹੋਂ ਤਾਰੀਫ ਸੁਣ ਕੇ ਤਾਂ ਮੈਂ ਵੈਸੇ ਵੀ ਡਿਓਢਾ ਹੋ ਗਿਆ ਹਾਂ । ਉਹ ਕਹਿਣ ਲੱਗੇ ਕਿ ਮੈਂ ਇਹ ਇੱਕ ਕਰੋੜ ਰੁਪਿਆ ਕਿੱਥੇ ਖਰਚ ਕਰਾਂਗੀ । ਮੈਂ ਕਿਹਾ ਕਿ ਤੁਸੀਂ ਮੇਰੇ ਤੋਂ ਤਾਂ ਪੈਸੇ ਲੈ ਜਾਓ । ਬਾਕੀ ਤੁਸੀਂ ਦੇਖੋ । ਇਸ ਕਰਕੇ ਇਹ ਅਰਬਨ ਡਿਵੈਲਪਮੈਂਟ ਫੰਡ ਵੀ ਕ੍ਰਿਏਟ ਕਰ ਦਿੱਤਾ ਗਿਆ ਹੈ । ਇਸ ਦੀ ਅੱਜ ਮੀਟਿੰਗ ਵੀ ਹੈ ।

ਸਪੀਕਰ ਸਾਹਿਬ, ਨਵੀਨ ਟੈਕਨਾਲੋਜੀ ਦਾ ਯੁੱਗ ਹੈ । ਪੰਜਾਬ ਇਸ ਤੋਂ ਵਾਂਝਾ ਨਹੀਂ ਰਹਿ ਸਕਦਾ । ਤੁਹਾਨੂੰ ਪਤਾ ਹੈ ਕਿ ਅਰਥ ਸਟੇਸ਼ਨ ਮੁਹਾਲੀ ਵਿਖੇ ਲੱਗ ਚੁੱਕਿਆ ਹੈ । ਸਾਫਟਵੇਅਰ ਟੈਕਨਾਲੋਜੀ ਪਾਰਕ ਮੁਹਾਲੀ ਵਿਖੇ ਮਹਿੰਦਰਾ ਐਂਡ ਮਹਿੰਦਰਾ ਨੇ 500 ਕਰੋੜ ਰੁਪਏ ਦੀ ਲਾਗਤ ਨਾਲ ਕੰਮ ਸ਼ੁਰੂ ਕੀਤਾ ਹੈ । ਆਪਟਿਕ ਫਾਈਬਰ ਬੇਸਿਕ ਸਟ੍ਰੱਕਚਰ ਦਾ ਪ੍ਰੋਗਰਾਮ ਵੀ ਸ਼ੁਰੂ ਕਰ ਦਿੱਤਾ ਗਿਆ ਹੈ । ਦੁਨੀਆਂ ਦੀਆਂ ਸਭ ਤੋਂ ਵੱਡੀਆਂ ਕੰਪਨੀਆਂ ਨੇ ਵੀ ਪੰਜਾਬ ਵਿੱਚ ਦਫਤਰ ਬਣਾ ਲਏ ਹਨ, ਜਿਵੇਂ ਕੁਮਾਰ ਮੀਡੀਆ ਹੈ । ਇਸੇ ਤਰ੍ਹਾਂ ਟਾਟਾ ਵਰਗੀਆਂ ਵਰਲਡ ਨੋਨ ਕੰਪਨੀਆਂ ਨੇ ਵੀ ਇੱਥੇ ਦਫਤਰ ਖੋਲ੍ਹ ਲਏ ਹਨ । ਇਸ ਦੇ ਨਾਲ ਹੀ ਇਨਫਰਮੇਸ਼ਨ ਟੈਕਨਾਲੋਜੀ ਦਾ ਵੱਖਰਾ ਡਿਪਾਰਟਮੈਂਟ ਵੀ ਸ਼ੁਰੂ ਕਰ ਦਿੱਤਾ ਗਿਆ ਹੈ । ਟਰਿਪਲ ਆਈ.ਟੀ. ਅਧੀਨ ਸਕੂਲਾਂ ਵਿੱਚ ਕੰਪਿਊਟਰ ਐਜੂਕੇਸ਼ਨ ਸ਼ੁਰੂ ਕਰ ਦਿੱਤੀ ਗਈ ਹੈ । ਇਸੇ ਸਾਲ ਹੀ 20-30 ਕਰੋੜ

[ ਮੁੱਖ ਮੰਤਰੀ ]

ਰੁਪਿਆ ਲਗਾ ਕੇ ਇੰਸਟੀਚਿਊਟ ਆਫ ਟਰਿਪਲ ਆਈ.ਟੀ. ਵੀ ਸ਼ੁਰੂ ਕਰ ਦੇਣਾ ਹੈ । ਅੰਮ੍ਰਿਤਸਰ ਵਿਖੇ ਵੀ ਨਾਲੇਜ ਪਾਰਕ ਬਣਾਉਣਾ ਹੈ ।

ਸਪੀਕਰ ਸਾਹਿਬ, ਐਜੂਕੇਸ਼ਨ ਦਾ ਬੜਾ ਹੀ ਅਹਿਮ ਮੁੱਦਾ ਹੈ । ਇਸ ਵੱਲ ਵੀ ਧਿਆਨ ਦਿੱਤਾ ਜਾ ਰਿਹਾ ਹੈ । ਸਰਦਾਰ ਤੋਤਾ ਸਿੰਘ ਜੀ ਇੱਥੇ ਬੈਠੇ ਹਨ ਅਤੇ ਇਹ ਬਹੁਤ ਹੀ ਸਮਝਦਾਰੀ ਨਾਲ ਇਹ ਮਹਿਕਮਾ ਚਲਾ ਰਹੇ ਹਨ । ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ । ਸਭ ਤੋਂ ਔਖਾ ਮਹਿਕਮਾ ਐਜੂਕੇਸ਼ਨ ਦਾ ਹੈ । ਇਨ੍ਹਾਂ ਨੇ ਬੜੀ ਮਿਹਨਤ ਕਰਕੇ ਇਸ ਨੂੰ ਰਸਤੇ ਤੇ ਲਿਆਂਦਾ ਹੈ । ਮੈਨੂੰ ਤਾਂ ਇੱਕ ਚੀਜ਼ ਦਾ ਕੱਲ੍ਹ ਹੀ ਪਤਾ ਲੱਗਾ ਜਦੋਂ ਮੈ ਮਹਿਕਮੇ ਵਾਲਿਆਂ ਨੂੰ ਬੁਲਾਇਆ ਤੇ ਕਿਹਾ ਕਿ ਕੁਝ ਦੱਸੋ, ਮੈਂ ਬੋਲਣਾ ਹੈ, ਇਹ ਪਤਾ ਨਹੀਂ ਕਿੱਥੇ ਤੱਕ ਠੀਕ ਹੈ ਕਿ ਸਰਦਾਰ ਤੋਤਾ ਸਿੰਘ ਜੀ ਨੇ ਛੇਵੀਂ, ਸੱਤਵੀਂ, ਨੌਵੀਂ ਅਤੇ ਗਿਆਰਵੀਂ ਕਲਾਸ ਦੇ ਵੀ ਇਮਤਿਹਾਨ ਰੱਖ ਦਿੱਤੇ ਹਨ । ਹੁਣ ਇਨ੍ਹਾਂ ਇਮਤਿਹਾਨਾਂ ਦੇ ਪੇਪਰ ਐਸ.ਸੀ.ਈ.ਆਰ.ਟੀ. ਵੱਲੋਂ ਜਾਇਆ ਕਰਨਗੇ ਤਾਂ ਕਿ ਐਜੂਕੇਸ਼ਨ ਤੇ ਕੁਆਲਿਟੀ ਕੰਟਰੋਲ ਹੋ ਸਕੇ । ਇਨ੍ਹਾਂ ਦਾ ਇਹ ਕਦਮ ਵੀ ਸ਼ਲਾਘਾਯੋਗ ਹੈ ਕਿ ਕਿਸੇ ਵੀ ਟੀਚਰ ਨੇ ਜੋ ਰਿਟਾਇਰ ਹੋਣਾ ਹੈ ਤਾਂ ਉਸ ਨੇ ਪਹਿਲੀ ਜੁਲਾਈ ਤੋਂ 31 ਮਾਰਚ ਤੱਕ ਰਿਟਾਇਰ ਨਹੀਂ ਹੋਣਾ ਅਤੇ ਉਸ ਦੀਆਂ ਸਰਵਿਸਿਜ਼ ਕੰਟੀਨਿਊ ਰਹਿਣਗੀਆਂ । ਇਸ ਨਾਲ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਹੀਂ ਹੋਵੇਗਾ । ਬਹੁਤ ਸਾਰੇ ਸਕੂਲਾਂ ਵਿੱਚ ਕੰਪਿਊਟਰ ਐਜੂਕੇਸ਼ਨ ਵੀ ਸ਼ੁਰੂ ਕਰ ਦਿੱਤੀ ਗਈ ਹੈ । ਸਾਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਫਾਇਨਾਂਸ ਕਮਿਸ਼ਨ ਵੱਲੋਂ ਸਾਡੀ ਕੋਸ਼ਿਸ਼ ਕਾਰਨ ਇੱਕ ਵੱਡਾ ਫੈਸਲਾ ਲਿਆ ਗਿਆ ਹੈ ਕਿ ਹਰ ਹਲਕੇ ਵਿੱਚ 2-2 ਗਰਲ ਸਕੂਲ ਦਿੱਤੇ ਜਾਣ । ਇਸ ਵਾਸਤੇ 20-20 ਲੱਖ ਰੁਪਿਆ ਰੱਖਿਆ ਗਿਆ ਹੈ । ਇਹ ਪੈਸਾ ਹਰ ਹਲਕੇ ਵਿੱਚ ਦਿੱਤਾ ਜਾਵੇਗਾ । ਸਾਨੂੰ 30 ਕਰੋੜ ਰੁਪਿਆ ਇਸ ਵਾਸਤੇ ਮਿਲਿਆ ਹੈ । ਅਜਿਹੇ ਜ਼ਿਲ੍ਹੇ ਜਿੱਥੇ ਗਰਲ ਐਜੂਕੇਸ਼ਨ ਬਹੁਤ ਜਿਆਦਾ ਬੈਕਵਰਡ ਹੈ, ਉਥੇ 30-30 ਲੱਖ ਰੁਪਿਆ ਦਿੱਤਾ ਜਾਵੇਗਾ । ਭਾਵ ਇਹ ਕਿ ਘੱਟੋ-ਘੱਟ 20 ਲੱਖ ਰੁਪਿਆ ਅਤੇ ਵੱਧ ਤੋਂ ਵੱਧ 30 ਲੱਖ ਰੁਪਿਆ ਦਿੱਤਾ ਜਾਵੇਗਾ । ਇਸੇ ਤਰ੍ਹਾਂ ਹਰ ਜ਼ਿਲ੍ਹੇ ਵਿੱਚ ਇੱਕ ਕੰਪਿਊਟਰ ਸੈਂਟਰ ਵੀ ਬਣਨਾ ਹੈ । ਇਸੇ ਤਰ੍ਹਾਂ 1404 ਸਕੂਲ ਅਪਗ੍ਰੇਡ ਕਰਨੇ ਹਨ ਭਾਵ ਇਹ ਕਿ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ ਸੀਨੀਅਰ ਸੈਕੰਡਰੀ । ਸਪੀਕਰ ਸਾਹਿਬ, ਮੇਰੇ ਮਨ ਵਿੱਚ ਇੱਕ ਹੋਰ ਪ੍ਰਾਜੈਕਟ ਹੈ ਜਿਸ ਨੂੰ ਅਸੀਂ ਲਾਗੂ ਕਰਨਾ ਚਾਹੁੰਦੇ ਹਾਂ । ਪਿੰਡਾਂ ਵਿੱਚ ਮੈਂ ਡੀਪਲੀ ਹੇਠਾਂ ਤੱਕ ਜਾਂਦਾ ਹਾਂ ਅਤੇ ਦੁੱਖ ਲੱਗਦਾ ਹੈ ਕਿ ਗਰੀਬ ਘਰਾਂ ਦੇ ਬੱਚੇ 10+2 ਫਸਟ ਡਿਵੀਜ਼ਨ ਵਿੱਚ ਤਾਂ ਪਾਸ ਕਰ ਲੈਂਦੇ ਹਨ ਪਰ ਫਿਰ ਅੱਗੇ ਕੁੱਝ ਨਹੀਂ ਟੱਕਰ ਦਾ । ਉਹ ਜਿਹੜੇ 10+2 ਫਸਟ ਡਿਵੀਜ਼ਨ ਵਿੱਚ ਪਾਸ ਕਰ ਲੈਂਦੇ ਹਨ, ਮੈਂ ਕਹਿੰਦਾ ਹਾਂ ਉਨ੍ਹਾਂ ਦਾ ਆਈ.ਏ.ਐਸ. ਬਰੇਨ ਹੈ । ਉਹ ਆਈ.ਏ.ਐਸ. ਬਣ ਸਕਦੇ ਹਨ, ਆਈ.ਪੀ.ਐਸ. ਬਣ ਸਕਦੇ ਹਨ, ਆਈ.ਐਫ.ਐਸ. ਬਣ ਸਕਦੇ ਹਨ ਪਰ ਗਰੀਬੀ ਹੋਣ ਦੇ ਕਾਰਨ ਜਾਂ ਉਨ੍ਹਾਂ ਕੋਲ ਗਾਈਡੈਂਸ ਨਾ ਹੋਣ ਕਾਰਨ, ਉਹ ਤਰੱਕੀ ਨਹੀਂ ਕਰ ਸਕਦੇ । ਉਹ ਵੀ ਉਨ੍ਹਾਂ ਸਕੂਲਾਂ ਵਿਚੋਂ ਪੜ੍ਹੇ, ਜਿਥੇ ਪੂਰੇ ਟੀਚਰ ਨਹੀਂ ਜਾਂ ਜਿਥੇ ਲਾਇਬ੍ਰੇਰੀ ਨਹੀਂ, ਬਿਲਡਿੰਗ ਨਹੀਂ । ਮੈਂ ਸੋਚ ਰਿਹਾ ਹਾਂ ਕਿ ਉਨ੍ਹਾਂ ਦੇ ਲਈ ਵੀ ਕੁਝ ਕਰਾਂਗੇ । ਜਿਹੜੇ ਇਹੋ ਜਿਹੇ ਗਰੀਬ ਵਰਗ ਦੇ ਬੱਚੇ ਹਨ, ਉਨ੍ਹਾਂ ਨੂੰ ਛਾਂਟਿਆ ਜਾਵੇ । ਜਿਹੜੇ ਬੱਚੇ ਫਸਟ ਡਿਵੀਜ਼ਨ ਲੈਂਦੇ ਹਨ, ਉਹ ਚਾਹੇ ਦਲਿਤ ਦਾ ਬੱਚਾ ਹੈ, ਗਰੀਬ ਕਿਸਾਨ ਦਾ ਬੱਚਾ ਹੈ, ਉਸ ਨੂੰ ਸਾਰੀ ਵਿੱਦਿਆ, ਸਾਰੀ ਤਾਲੀਮ ਦਿੱਤੀ ਜਾਵੇ । 10ਵੀਂ ਅਤੇ 12ਵੀਂ ਦੇ ਬੱਚਿਆਂ ਬਾਰੇ ਮੈਂ ਯੂਨੀਵਰਸਿਟੀ ਵਾਲਿਆਂ ਨਾਲ ਵੀ ਗੱਲ ਕੀਤੀ ਹੈ । ਵਾਈਸ ਚਾਂਸਲਰਜ਼ ਦੀ ਮੀਟਿੰਗ ਕਰਕੇ ਉਨ੍ਹਾਂ ਨੂੰ ਕਹਿ ਦਿੱਤਾ ਹੈ ਕਿ ਕੋਈ ਗਰੀਬ ਦਾ ਬੱਚਾ ਜੇਕਰ ਫਸਟ ਡਿਵੀਜ਼ਨ ਜਾਂ ਹਾਈ ਸੈਕੰਡ ਡਿਵੀਜ਼ਨ ਲੈਂਦਾ ਹੈ, ਤਾਂ ਉਸ ਨੂੰ ਯੂਨੀਵਰਸਿਟੀਆਂ ਵਿੱਚ ਜਾਂ ਯੂਨੀਵਰਸਿਟੀ ਨਾਲ ਸਬੰਧਤ ਕਾਲਜਾਂ ਵਿੱਚ ਪੜ੍ਹਾਓ । ਇਸ ਤਰ੍ਹਾਂ ਦੀ ਇੱਕ ਸਕੀਮ ਬਣ ਗਈ

ਹੈ । ਸਕੱਤਰ, ਸਿੱਖਿਆ ਨੇ ਮੇਰੇ ਕੋਲ ਭੇਜ ਦਿੱਤੀ ਹੈ ਔਰ ਹੁਣ ਇਸ ਨੂੰ ਥੋੜ੍ਹੀ ਜਿਹੀ ਸਟੱਡੀ ਕਰਕੇ ਲਾਗੂ ਕਰ ਦੇਵਾਂਗੇ ਮਾਡਲ ਸਕੂਲ ਫਾਰ ਪੂਅਰ ਬ੍ਰਿਲੀਐਂਟ ਸਟੂਡੈਂਟਸ, ਇਹ ਵੀ ਸਕੀਮ ਲਾਗੂ ਕਰਨ ਵਾਸਤੇ ਤਿਆਰ ਹੈ ।

ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਗੱਲ ਕਰ ਚੁੱਕੇ ਹਾਂ ਕਿ ਮੁਕੰਮਲ ਅਮਨ ਸ਼ਾਂਤੀ ਹੈ । (ਥੰਪਿੰਗ) ਮੇਰੇ ਧਿਆਨ ਵਿੱਚ ਕੋਈ ਗੱਲ ਰਹਿ ਜਾਂਦੀ ਹੈ। ਬੀਬੀ ਜੀ ਨੇ ਲਿਆਂਦੀ ਸੀ ਔਰ ਹੋਰ ਵੀ ਐਮ. ਐਲ.ਏ. ਸਾਹਿਬਾਨ ਨੇ ਲਿਆਂਦੀ ਸੀ ਔਰ ਮੈਂ ਉਦੋਂ ਵੀ ਗੱਲ ਕਹੀ ਸੀ ਕਿ ਕ੍ਰਾਈਮ ਕਨਸਰਨਿੰਗ ਚਾਈਲਡ ਹੈ ਜਾਂ ਕ੍ਰਾਈਮ ਕਨਸਰਨਿੰਗ ਲੇਡੀ ਹੈ, ਇਹ ਸਾਡੇ ਵਾਸਤੇ ਚੰਗੀ ਗੱਲ ਨਹੀਂ ਹੈ । ਇਸ ਤੇ ਕੰਟਰੋਲ ਕਰਨਾ ਚਾਹੀਦਾ ਹੈ । ਮੈਂ ਹੁਣੇ ਬੈਠੇ ਹੋਏ ਨੇ ਸੋਚਿਆ ਹੈ ਕਿ ਦੋ ਸੈਲ ਸਟੇਟ ਵਿੱਚ ਸੈਪਰੇਟ ਬਣਾ ਦਿੱਤੇ ਜਾਣਗੇ। ਇਕ ਕਰਾਈਮ ਅਗੇਂਸਟ ਵੂਮੈਨ ਨੂੰ ਡੀਲ ਕਰੇਗਾ ਅਤੇ ਕੋਈ ਅੱਛਾ, ਤਕੜਾ ਐਸ.ਐਸ.ਪੀ. ਰੈਂਕ ਦਾ ਜਾਂ ਡੀ.ਆਈ.ਜੀ. ਰੈਂਕ ਦਾ ਅਫਸਰ ਲਾਇਆ ਜਾਵੇਗਾ, ਜਿਹੜਾ ਇਸ ਕਰਾਈਮ ਵੱਲ ਧਿਆਨ ਦੇਵੇਗਾ ।

ਸਪੀਕਰ ਸਾਹਿਬ, ਸਾਡੇ ਬਹੁਤ ਸਾਰੇ ਪੁਲਿਸ ਕਾਂਸਟੇਬਲ ਹਨ, ਜਿਹੜੇ 15-15 ਸਾਲ ਕਾਂਸਟੇਬਲ ਹੀ ਰਹਿੰਦੇ ਹਨ, ਸ਼ਾਇਦ ਸਾਰੀ ਜ਼ਿੰਦਗੀ ਕਾਂਸਟੇਬਲ ਰਹਿੰਦੇ ਹਨ । ਹੁਣ ਇਹ ਕਰ ਦਿੱਤਾ ਹੈ ਕਿ 16 ਸਾਲ ਤੱਕ ਕੋਈ ਵੀ ਕਾਂਸਟੇਬਲ, ਜਿਸ ਨੂੰ ਕਿਤੇ ਅਗਾਂਹ ਤਰੱਕੀ ਨਹੀਂ ਮਿਲੀ, ਉਸ ਨੇ ਆਟੋਮੈਟਿਕ ਹੈਡੱ ਕਾਂਸਟੇਬਲ ਬਣ ਜਾਣਾ ਹੈ । 7,000 ਕਾਂਸਟੇਬਲ ਇਹੋ ਜਿਹੇ ਹਨ, ਜਿਨ੍ਹਾਂ ਨੂੰ ਹੈਡੱ-ਕਾਂਸਟੇਬਲ ਬਣਾ ਦਿੱਤਾ ਜਾਵੇਗਾ ।

ਪੁਲਿਸ ਵੈਲਫੇਅਰ ਫੰਡ ਵਿੱਚ ਵੀ 10 ਲੱਖ ਰੁਪਿਆ ਅਸੀਂ ਕੰਟ੍ਰੀਬਿਊਟ ਕਰਨਾ ਹੈ । ਉਨ੍ਹਾਂ ਨੇ ਆਪਣੇ ਬਹੁਤ ਸਾਰੇ ਸਕੂਲ ਚਾਲੂ ਕੀਤੇ ਹਨ, ਜਿਨ੍ਹਾਂ ਨੂੰ ਮੈਂ ਇਹ ਵੀ ਕਿਹਾ ਹੈ ਕਿ ਨਵੀਂ ਚੀਜ਼ ਹੈ, 5-5 ਲੱਖ ਰੁਪਏ ਦੀ ਗ੍ਰਾਂਟ ਐਤਕੀਂ ਉਨ੍ਹਾਂ ਦੇ ਸਕੂਲਾਂ ਨੂੰ ਦਿੱਤੀ ਜਾਵੇਗੀ ।

ਲੋਕਲ ਸੈਲਫ਼ ਗੌਰਮਿੰਟ ਦੇ ਟੰਡਨ ਸਾਹਿਬ ਬੈਠੇ ਨਹੀਂ, ਉਨ੍ਹਾਂ ਨੂੰ ਦਿੱਲੀ ਜਾਣਾ ਪੈ ਗਿਆ ਹੈ । ਉਥੇ ਕਮੇਟੀਆਂ ਦੀ ਆਮਦਨ ਕਾਫੀ ਵਧੀ ਹੈ । 1996-97 ਵਿੱਚ 385 ਕਰੋੜ ਰੁਪਏ ਸਾਰੀਆਂ ਕਮੇਟੀਆਂ ਦੀ ਆਮਦਨ ਹੁੰਦੀ ਸੀ, ਹੁਣ ਵਧ ਕੇ ਉਹ 900 ਕਰੋੜ ਰੁਪਏ ਹੋ ਗਈ ਹੈ। ਇਹ 133 ਪ੍ਰਤੀਸ਼ਤ ਇਨਕਰੀਜ਼ ਹੋਇਆ ਹੈ ।

ਇਸ ਤੋਂ ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਸ਼ਲਾਘਾਯੋਗ ਕਦਮ ਹੈ ਔਰ ਮੈਂ ਅਰਬਨ ਡਿਵੈਲਪਮੈਂਟ ਫੰਡ ਦਾ ਪਹਿਲਾਂ ਹੀ ਐਲਾਨ ਕਰ ਦਿੱਤਾ ਹੈ । 100 ਕਰੋੜ ਰੁਪਿਆ ਅਰਬਨ ਡਿਵੈਲਪਮੈਂਟ ਵਾਸਤੇ ਵੱਖਰਾ ਰੱਖਿਆ ਜਾਵੇਗਾ । ਹੁਣ ਇਹ ਵੀ ਕਰ ਦਿੱਤਾ ਹੈ ਕਿ ਜਿਹੜੀ ਐਕਸਾਈਜ਼ ਡਿਊਟੀ, ਆਕਟਰਾਏ ਲਗਦੀ ਸੀ ਐਕਸਾਈਜ਼ ਦੀ, ਉਹ ਹੁਣ ਸੈਂਟਰਲ ਫੰਡ ਵਿੱਚ ਨਹੀਂ ਜਾਵੇਗਾ ਬਲਕਿ ਸਿੱਧੇ ਦਾ ਸਿੱਧਾ ਕਮੇਟੀਆਂ ਨੂੰ ਅਤੇ ਲੋਕਲ ਬਾਡੀਜ਼ ਰੂਰਲ ਦੀਆਂ ਨੂੰ ਪਹੁੰਚ ਜਾਵੇਗਾ । ਇਹ ਅਸੀਂ ਕੈਬਨਿਟ ਵਿੱਚ ਪਾਸ ਕਰ ਦਿੱਤਾ ਹੈ ।

ਸਪੀਕਰ ਸਾਹਿਬ, ਸਾਡੇ ਸ਼ਹਿਰਾਂ ਦੀ ਮੰਗ ਸੀ ਕਿ ਸਾਡੀਆਂ ਜਿਹੜੀਆਂ ਚੁੰਗੀਆਂ ਹਨ, ਉਹ ਠੇਕੇ ਤੇ ਨਾ ਦਿੱਤੀਆਂ ਜਾਣ । ਉਸ ਬਾਰੇ ਵੀ ਮੈਂ ਅੱਜ ਐਲਾਨ ਕਰਦਾ ਹਾਂ ਕਿ ਜਿਹੜੀ ਤਾਂ ਹੋ ਗਈ ਹੈ, ਜਦੋਂ ਉਨ੍ਹਾਂ ਦੀ ਮਿਆਦ ਖਤਮ ਹੋ ਜਾਵੇਗੀ ਉਦੋਂ ਅਤੇ ਨਵੀਂ ਕੋਈ ਆਕਟਰਾਏ ਠੇਕੇ ਤੇ ਨਹੀਂ ਦਿੱਤੀ ਜਾਵੇਗੀ । (ਥੰਪਿੰਗ)

ਇਸੇ ਤਰ੍ਹਾਂ ਸ਼ਹਿਰਾਂ ਵਿੱਚ ਬਹੁਤ ਸਾਰੇ ਨਵੇਂ ਬੱਸ ਸਟੈਂਡ ਬਣ ਰਹੇ ਹਨ । ਬੀਬੀ ਜੀ ਨੇ ਕਿਹਾ ਸੀ ਅੰਮ੍ਰਿਤਸਰ ਬਾਰੇ । ਉਹ ਵੀ ਸਾਰਾ ਪੈਸਾ ਉਨ੍ਹਾਂ ਨੂੰ ਚਲਿਆ ਗਿਆ ਹੈ ।

[ ਮੁੱਖ ਮੰਤਰੀ ]

ਅਨੰਦਗੜ੍ਹ ਪ੍ਰੋਜੈਕਟ ਜਿਹੜਾ ਹੈ, ਉਸ ਵਿੱਚ ਇਹ ਹੋ ਰਿਹਾ ਹੈ ਕਿ ਮੁਖਾਲਫਤ ਵਾਸਤੇ ਮੁਖਾਲਫਤ ਹੁੰਦੀ ਹੈ । ਇੱਕ ਆਨਰੇਬਲ ਮੈਂਬਰ ਨੇ ਕਿਹਾ ਸੀ ਕਿ ਸਾਨੂੰ ਤਾਂ ਪੰਜ ਛੇ ਅਨੰਦਗੜ੍ਹ ਚਾਹੀਦੇ ਹਨ । ਸਾਡੇ ਲੁਧਿਆਣੇ ਵਿੱਚ ਕਿੰਨੀ ਵੱਡੀ ਕੰਸਟ੍ਰਕਸ਼ਨ ਹੋ ਗਈ ਹੈ । ਜਲਦੀ ਇੰਤਜਾਮ ਕਰਨਾ ਬੜਾ ਮੁਸ਼ਕਲ ਹੁੰਦਾ ਪਰ ਅਸੀਂ ਅਨੰਦਗੜ੍ਹ ਪ੍ਰੋਜੈਕਟ ਬੜੀ ਤੇਜੀ ਨਾਲ ਕਰ ਰਹੇ ਹਾਂ ।

ਇਸੇ ਤਰ੍ਹਾਂ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਕੰਪਲੈਕਸ ਜਿਹੜੇ ਜ਼ਿਲ੍ਹਿਆਂ ਦੇ ਸ਼ਹਿਰਾਂ ਵਿਚ ਹਨ, ਡਿਸਟ੍ਰਿਕਟ ਹੈਡਕਵਾਟਰ ਤੇ ਅਫਸਰਾਂ ਦੇ ਜਿਹੜੇ ਕੰਪਲੈਕਸ ਹੁੰਦੇ ਸਨ, ਉਹ ਐਡਮਨਿਸਟ੍ਰੇਸ਼ਨ ਕਈ ਥਾਵਾਂ ਤੇ ਸਨ, ਇਕੱਠੇ ਨਹੀਂ ਹੁੰਦੇ ਸਨ ਬਲਕਿ ਕਿਸੇ ਗਲੀ ਵਿਚ ਹੁੰਦੇ ਸੀ ਲੇਕਿਨ ਹੁਣ ਅਸੀਂ ਨਵੇਂ ਡੀ.ਏ.ਸੀਜ਼ ਬਣਾ ਰਹੇ ਹਾਂ । ਜਲੰਧਰ ਅਤੇ ਸੰਗਰੂਰ ਵਿਚ ਤਾਂ ਕੰਪਲੀਟ ਹੋ ਗਏ ਹਨ । ਹੁਣ ਪਟਿਆਲਾ ਵਿਚ 20 ਕਰੋੜ ਰੁਪਿਆ ਲਗਾ ਕੇ ਉਥੇ ਡਿਸਟ੍ਰਿਕਟ ਕੰਪਲੈਕਸ ਬਣਾ ਰਹੇ ਹਾਂ । ਹੁਸ਼ਿਆਰਪੁਰ ਵਿਚ 20 ਕਰੋੜ ਰੁਪਿਆ ਲਗਾ ਕੇ ਬਣਾ ਰਹੇ ਹਾਂ । ਮੋਗੇ ਵਿਚ ਜਥੇਦਾਰ ਤੋਤਾ ਸਿੰਘ ਜੀ ਅਸੀਂ 16 ਕਰੋੜ ਰੁਪਿਆ ਲਗਾ ਕੇ ਇਹ ਕੰਪਲੈਕਸ ਬਣਾ ਰਹੇ ਹਾਂ । ਬਠਿੰਡਾ, ਕਪੂਰਥਲਾ ਅਤੇ ਗੁਰਦਾਸਪੁਰ ਵਿਖੇ ਵੀ ਇਹ ਬਣ ਰਹੇ ਹਨ । ਇਹ ਵੀ ਖੁਸ਼ੀ ਹੈ ਕਿ ਸ੍ਰੀ ਆਨੰਦਪੁਰ ਸਾਹਿਬ ਵਿੱਚ ਸੈਲੀਬ੍ਰੇਸ਼ਨ ਦੇ ਮੌਕੇ ਤੇ ਕਾਫੀ ਡਿਵੈਲਪਮੈਂਟ ਦੇ ਕੰਮ ਕਰਨ ਦੇ ਯਤਨ ਕੀਤੇ ਹਨ । ਇਸੇ ਤਰ੍ਹਾਂ ਸਪੀਕਰ ਸਾਹਿਬ, ਮੈਂ ਐਕਸਾਈਜ਼ ਡਿਪਾਰਟਮੈਂਟ ਵਾਲਿਆਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ, ਖਜ਼ਾਨਾ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ । ਸਾਨੂੰ ਤਾਂ ਸਪੀਕਰ ਸਾਹਿਬ, ਸਮਝ ਨਹੀਂ ਆਉਂਦਾ ਕਿ ਕਾਂਗਰਸ ਦਾ ਛਾਇਆ ਹੀ ਕਿਸ ਤਰ੍ਹਾਂ ਦਾ ਹੈ । ਜਿਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਕਿਸੇ ਦਰਖਤ ਦੇ ਛਾਏ ਹੇਠ ਹੋਰ ਕੋਈ ਦਰਖਤ ਨਹੀਂ ਉਗ ਸਕਦਾ । ਇਸੇ ਤਰ੍ਹਾਂ ਜਦੋਂ ਵੀ ਕਾਂਗਰਸ ਦੀ ਸਰਕਾਰ ਪੰਜਾਬ ਵਿਚ ਆਈ ਹੈ ਤਾਂ ਇਨ੍ਹਾਂ ਨੇ ਰੈਵੇਨਿਊ ਨੂੰ ਡੈਫੀਸਿਟ ਦੇ ਵਿਚ ਬਦਲ ਦਿੱਤਾ ਹੈ । ਸਪੀਕਰ ਸਾਹਿਬ, ਜਦੋਂ ਵੀ ਅਕਾਲੀ ਦਲ ਦੀ ਸਰਕਾਰ ਆਈ ਉਦੋਂ ਹੀ ਅਸੀਂ ਹਮੇਸ਼ਾ ਹੀ ਸਰਪਲਸ ਰੈਵੇਨਿਊ ਛੱਡ ਕੇ ਗਏ ਹਾਂ । 1977-78 ਦੇ ਵਿੱਚ 88.70 ਕਰੋੜ ਰੁਪਿਆ ਅਸੀਂ ਰੈਵੇਨਿਊ ਦਾ ਸਰਪਲੱਸ ਛੱਡਿਆ ਸੀ 1978-79 ਦੇ ਵਿਚ ਅਸੀਂ 95 ਕਰੋੜ ਰੁਪਿਆ ਸਰਪਲੱਸ ਛੱਡਿਆ ਸੀ ਅਤੇ ਸਾਲ 1979-80 ਦੇ ਵਿਚ ਅਸੀਂ 101 ਕਰੋੜ ਰੁਪਿਆ ਰੈਵੇਨਿਊ ਦਾ ਸਰਪੱਲਸ ਛੱਡਿਆ ਹੈ ਪ੍ਰੰਤੂ ਜਦੋਂ ਵੀ ਕਾਂਗਰਸ ਦੀਆਂ ਸਰਕਾਰਾਂ ਆਈਆਂ ਇਹ ਸੇਮ ਅਤੇ ਸਿਉਂਕ ਵਾਂਗ ਖਾ ਜਾਂਦੇ ਸਨ । ਇਹ ਰੈਵੇਨਿਊ ਨੂੰ ਡੈਫੀਸਿਟ ਵਿਚ ਬਦਲ ਜਾਂਦੇ ਸਨ । 1992-93 ਵਿੱਚ ਇਨ੍ਹਾਂ ਨੇ 636 ਕਰੋੜ ਰੁਪਏ ਦਾ ਡੈਫੀਸਿਟ ਅਤੇ ਸਾਲ 1997 ਵਿੱਚ 135 ਕਰੋੜ ਦਾ ਡੈਫੀਸਿਟ ਬਜਟ ਛੱਡਿਆਂ । ਕਾਂਗਰਸ ਵੇਲੇ 22% ਰੈਵੇਨਿਊ ਡੈਫੀਸਿਟ ਹਮੇਸ਼ਾ ਰਹਿੰਦਾ ਰਿਹਾ ਹੈ ਲੇਕਿਨ ਹੁਣ ਅਸੀਂ ਸਾਰੇ ਕੰਮ ਨੂੰ ਚੰਗੀ ਤਰ੍ਹਾਂ ਕਰ ਲਿਆ ਹੈ ਔਰ ਇਨ੍ਹਾਂ ਦੇ ਵੇਲੇ ਐਕਸਾਈਜ਼ ਰੈਵੇਨਿਊ 3.2% ਤੋਂ ਨਹੀਂ ਵਧਿਆ ਲੇਕਿਨ ਹੁਣ ਮੈਂ ਐਕਸਾਈਜ਼ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ 25.81% ਟੈਕਸ ਦੀ ਰਿਕਵਰੀ ਹੋਈ ਹੈ ਔਰ ਹੋਰ ਵੀ ਚੰਗੀਆ ਸਕੀਮਾਂ ਖਜ਼ਾਨਾ ਮੰਤਰੀ ਜੀ ਲੈ ਕੇ ਆ ਰਹੇ ਹਨ । ਵਾਲੰਟਅਰੀ ਰਿਟਾਇਰਮੈਂਟ ਸਕੀਮ, ਐਕਸਪੈਂਡੀਚਰ ਕਮਿਸ਼ਨ, ਡਿਸਇਨਵੈਸਟਮੈਂਟ ਕਮਿਸ਼ਨ ਇਹ ਸਾਰੇ ਕਮਿਸ਼ਨ ਵਗੈਰਾ ਵੀ ਅਸੀਂ ਮੁਕੱਰਰ ਕੀਤੇ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਪੰਜਾਬ ਵਿਚ ਹੁਣ ਪੈਸੇ ਦੀ ਕੋਈ ਘਾਟ ਨਹੀਂ ਹੈ । ਮੈਂ ਐਮ.ਐਲ.ਏ. ਸਾਹਿਬ ਨੂੰ ਵੀ ਕਿਹਾ ਹੈ ਕਿ ਖੁਲ੍ਹ ਕੇ ਖਰਚ ਕਰੋ ਅਤੇ ਲੋਕਾਂ ਦੀ ਸੇਵਾ ਕਰੋ । ਬਾਕੀ ਜੋ ਹੁਕਮ ਹੋਵੇਗਾ, ਉਸ ਅਨੁਸਾਰ ਕੀਤਾ ਜਾਵੇਗਾ । ਇਸੇ ਤਰ੍ਹਾਂ ਸਪੀਕਰ ਸਾਹਿਬ, ਰੂਰਲ ਡਿਵੈਲਪਮੈਂਟ ਵਿਚ ਅਸੀਂ ਬੜਾ ਵਾਧਾ ਕੀਤਾ ਹੈ, 101% ਅੱਗੇ ਨਾਲੋਂ ਵੱਧ ਕੀਤਾ ਹੈ, ਪੰਚਾਇਤ ਨੂੰ ਵੀ ਬਹੁਤ ਫੰਡਜ਼ ਰਿਲੀਜ਼ ਕੀਤੇ ਹਨ । ਇਕ ਬਹੁਤ ਵੱਡੀ ਸਮੱਸਿਆ ਹੈ । ਉਹ ਮੈਂ ਐਮ.ਐਲ.ਏ. ਸਾਹਿਬ ਦੇ ਵਿਚਾਰ ਹਿਤ, ਇਨ੍ਹਾਂ ਦੀ ਇਨਫਰਮੇਸ਼ਨ ਦੇ ਲਈ ਦੱਸਦਾ ਹਾਂ ਕਿ

ਇੱਕ ਵੱਡੀ ਨਵੀਂ ਤਕਲੀਫ ਪਿੰਡਾਂ ਵਿਚ ਆਉਣ ਲਗ ਗਈ ਹੈ । ਉਹ ਹੈ ਸਲਿਜ ਵਾਟਰ ਜੋ ਕਿ ਪਹਿਲਾਂ ਛੱਪੜ ਜਾਂ ਟੋਏ ਆਦਿ ਵਿਚ ਚਲਿਆ ਜਾਂਦਾ ਸੀ, ਉਹ ਹੁਣ ਤਕਲੀਫ ਦੇਣ ਲਗ ਗਏ ਹਨ ਕਿਉਂਕਿ ਪਹਿਲਾਂ ਆਬਾਦੀ ਵੀ ਘੱਟ ਹੁੰਦੀ ਸੀ ਅਤੇ ਡਰੇਨੇਜ ਦਾ ਸਿਸਟਮ ਵੀ ਠੀਕ ਸੀ । ਉਸ ਸਮੇਂ ਸਲਿਜ ਵਾਟਰ ਵੀ ਡਿਸਪੋਜ਼ ਹੋ ਕੇ ਛੱਪੜਾਂ ਵਿੱਚ ਚਲਾ ਜਾਂਦਾਂ ਹੈ ਅਤੇ ਪਾਣੀ ਵੀ ਗੰਦਾ ਨਹੀਂ ਸੀ ਕਿਉਂਕਿ ਪਹਿਲਾਂ ਕੋਈ ਸਾਬਣ ਆਦਿ ਨਾਲ ਤਾਂ ਨਹੀਂ ਸੀ ਨਹਾਉਂਦਾ, ਇਸ ਕਰਕੇ ਪਾਣੀ ਗੰਦਾ ਨਹੀਂ ਸੀ ਹੁੰਦਾ । ਲੋਕੀ ਉਸ ਪਾਣੀ ਦੇ ਵਿਚ ਹੀ ਨਹਾ ਵੀ ਲੈਂਦੇ ਸਨ, ਜਾਨਵਰ ਵੀ ਪਾਣੀ ਪੀ ਲੈਂਦੇ ਸਨ । ਮੈਂ ਵੀ ਮੁੰਡਿਆਂ ਨੂੰ ਅਜਿਹੇ ਪਾਣੀ ਵਿਚ ਨਹਾਉਂਦਿਆਂ ਦੇਖਿਆ ਹੈ । ਲੇਕਿਨ ਹੁਣ ਉਹ ਪਾਣੀ ਸਾਫ ਸੁਥਰਾ ਨਹੀਂ ਰਿਹਾ ਹੈ, ਉਹ ਪਾਣੀ ਖਰਾਬ ਹੋ ਗਿਆ ਹੈ ਅਤੇ ਇਹ ਸਿਰਦਰਦੀ ਬਣ ਗਿਆ ਹੈ । ਇਸ ਲਈ ਸਾਡੀ ਕੋਸ਼ਿਸ਼ ਹੈ ਕਿ ਇਸ ਨੂੰ ਸਾਫ ਸੁਥਰਾ ਕੀਤਾ ਜਾਵੇ ਜਾਂ ਪਾਣੀ ਕੱਢਿਆ ਜਾਵੇ । ਇਸ ਵਾਸਤੇ ਅਸੀਂ ਇਸ ਸਾਲ ਵਿੱਚ ਤਕਰੀਬਨ 100 ਕਰੋੜ ਰੁਪਏ ਦਾ ਪ੍ਰਬੰਧ ਕਰ ਰਹੇ ਹਾਂ । ਮੇਰਾ ਖਿਆਲ ਹੈ ਕਿ ਇਸ ਨਾਲ ਮਸਲਾ ਕਾਫੀ ਹੱਲ ਹੋ ਜਾਣ ਦੀ ਉਮੀਦ ਹੈ । ਇਸੇ ਤਰ੍ਹਾਂ ਦਲਿਤ ਭਰਾਵਾਂ ਲਈ ਜਿਨ੍ਹਾਂ ਨੂੰ ਲੈਟਰੀਨ ਵਾਸਤੇ ਜਾਂ ਘਰ ਵਿਚ ਜਗ੍ਹਾ ਘੱਟ ਹੋਣ ਕਰਕੇ ਬਾਹਰ ਜਾਣਾ ਪੈਂਦਾ ਹੈ, ਉਸ ਵਾਸਤੇ 20 ਕਰੋੜ ਰੁਪਿਆ ਹੋਰ ਰੱਖਿਆ ਹੈ, ਰੂਰਲ ਸੈਨੀਟੇਸ਼ਨ ਵਾਸਤੇ । ਕੰਡੀ ਏਰੀਏ ਲਈ 224 ਕਰੋੜ ਰੁਪਏ ਦੇ ਪ੍ਰਾਜੈਕਟ ਚਲ ਰਹੇ ਹਨ ਜਿਨ੍ਹਾਂ ਵਿਚ ਲਿੰਕ ਰੋਡਾਂ, ਇੰਪਰੂਵਮੈਂਟ ਆਫ ਫੋਕਲ ਪੁਆਇੰਟਸ, ਡਰਿੰਕਿੰਗ ਵਾਟਰ ਸਪਲਾਈ, ਮਾਈਨਰ ਇਰੀਗੇਸ਼ਨ, ਵੈਟਰਨਰੀ ਡਿਸਪੈਂਸਰੀਆਂ ਹਨ । ਕੰਡੀ ਏਰੀਏ ਲਈ 224 ਕਰੋੜ ਰੁਪਏ ਖਰਚ ਕੀਤੇ ਜਾ ਰਹੇ ਹਨ । ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ ਕਿ ਜਿਹੜੇ ਬਾਰਡਰ ਏਰੀਏ ਦੇ ਲੋਕ ਦੇਸ਼ ਦੀ ਆਜ਼ਾਦੀ ਵਾਸਤੇ ਤਕਲੀਫ ਭੋਗ ਰਹੇ ਹਨ, ਉਨ੍ਹਾਂ ਵਾਸਤੇ ਕਾਂਗਰਸ ਨੇ ਨਹੀਂ ਸੋਚਿਆ । ਹੁਣ ਅਸੀਂ 2-3 ਗੱਲਾਂ ਕੀਤੀਆਂ ਹਨ । ਇਕ ਤਾਂ ਮੈਂ ਹੋਮ ਮਨਿਸਟਰ ਸਾਹਿਬ ਨੂੰ ਮਿਲਿਆ । ਉਹ ਇਮਪਰੈਸ ਹੋਏ । ਉਨ੍ਹਾਂ ਨੂੰ ਕਿਹਾ ਕਿ ਇਨ੍ਹਾਂ ਦਾ ਕਸੂਰ ਸਿਰਫ ਇਹੀ ਹੈ ਕਿ ਇਹ ਲੋਕ ਅਜ਼ਾਦੀ ਖਾਤਰ ਤਕਲੀਫ ਉਠਾ ਰਹੇ ਹਨ । ਜੇ ਇਹ ਬਾਰਡਰ ਨਾ ਹੁੰਦਾ ਅਤੇ ਹਿੰਦੁਸਤਾਨ-ਪਾਕਿਸਤਾਨ ਦੀ ਵੰਡ ਨਾ ਹੁੰਦੀ ਤਾਂ ਅੰਮ੍ਰਿਤਸਰ ਦਾ ਏਰੀਆ ਸਭ ਤੋਂ ਖੁਸ਼ਹਾਲ ਹੋਣਾ ਸੀ । ਲਾਹੌਰ ਨੇੜੇ ਹੋਣਾ ਸੀ । ਇਨ੍ਹਾਂ ਲੋਕਾਂ ਨੇ ਸਭ ਤੋਂ ਖੁਸ਼ਹਾਲ ਹੋਣਾ ਸੀ । ਸਪੀਕਰ ਸਾਹਿਬ, ਇਕ ਹੋਰ ਖੁਸ਼ਖਬਰੀ ਹੈ ਕਿ ਜਿਨ੍ਹਾਂ ਪੰਚਾਇਤਾਂ ਕੋਲ ਜ਼ਮੀਨਾਂ ਹਨ, ਉਹ ਦਲਿਤ ਪਰਿਵਾਰਾਂ ਨੂੰ, ਗਰੀਬ ਕ੍ਰਿਸਚਨਾ ਨੂੰ ਜਿਨ੍ਹਾਂ ਕੋਲ ਮਕਾਨ ਬਣਾਉਣ ਲਈ ਜਗ੍ਹਾ ਨਹੀਂ ਹੈ, ਇਹ ਸਰਕਾਰ ਦੀ ਡਿਊਟੀ ਹੈ, ਇਸ ਵਾਸਤੇ ਅਸੀਂ ਦੋ ਗੱਲਾਂ ਕੀਤੀਆਂ ਹਨ ਕਿ ਜੇ ਪੰਚਾਇਤ ਕੋਲ ਜ਼ਮੀਨ ਹੈ ਤਾਂ ਉਨ੍ਹਾਂ ਨੂੰ ਜ਼ਮੀਨ ਦੇ ਦੇਣੀ ਹੈ ਤੇ ਜੇ ਪੰਚਾਇਤ ਕੋਲ ਜ਼ਮੀਨ ਨਾ ਹੋਵੇ ਤਾਂ ਉਹ ਮੁੱਲ ਲੈ ਕੇ ਸਰਕਾਰ ਉਨ੍ਹਾਂ ਨੂੰ ਦੇਵੇ ਤਾਂ ਕਿ ਗਰੀਬ ਦਲਿਤ ਭਰਾਵਾਂ ਤੇ ਬਾਜੀਗਰਾਂ ਨੂੰ ਘਰ ਮਿਲ ਸਕਣ.......

**ਸ਼੍ਰੀ ਸਪੀਕਰ :** ਘਰਾਂ ਲਈ ਜਾਂ ਗੜ੍ਹਿਆਂ ਲਈ ?

**ਮੁੱਖ ਮੰਤਰੀ :** ਇਹ ਘਰਾਂ ਲਈ ਹੈ । ਗੜ੍ਹਿਆਂ ਲਈ ਜ਼ਰੂਰਤ ਵੀ ਪੂਰੀ ਕਰਾਂਗੇ । ਸਾਡੇ ਸਬੰਧਿਤ ਮਨਿਸਟਰ ਸਾਹਿਬ ਬੈਠੇ ਹਨ । ਇਹ ਬਹੁਤ ਵੱਡੀ ਸਕੀਮ ਚਾਲੂ ਕਰ ਰਹੇ ਹਨ । ਫਾਈਨਾਂਸ ਮਨਿਸਟਰ ਸਾਹਿਬ ਇਸ ਵਾਸਤੇ ਖੁੱਲ੍ਹਾ ਗੱਫਾ ਇਸ ਵਾਰੀ ਬਜਟ ਵਿਚ ਰੱਖ ਲੈਣ । ਇਹ ਇਕ ਅਹਿਮ ਗੱਲ ਹੈ । ਜੇ ਘਰਾਂ ਵਾਸਤੇ ਪਲਾਟ ਨਹੀਂ ਹੈ ਤਾਂ ਅਜ਼ਾਦ ਸ਼ਹਿਰੀ ਕਿਵੇਂ ਕਿਹਾ ਜਾ ਸਕਦਾ ਹੈ । ਬਾਰਡਰ ਏਰੀਏ ਨੂੰ ਕੰਪਨਸੇਸ਼ਨ ਦਿੱਤਾ ਜਾਏ ਕਿਉਂਕਿ ਉਥੇ ਖੇਤੀ ਪੂਰੀ ਨਹੀਂ ਹੁੰਦੀ, ਅੱਧੀ ਹੁੰਦੀ ਹੈ । 8.62 ਕਰੋੜ ਰੁਪਿਆ ਜਿਹੜੇ ਤਾਰ ਤੋਂ ਅੱਗੇ ਹਨ, ਉਨ੍ਹਾਂ ਨੂੰ ਦੇ ਰਹੇ ਹਾਂ । ਇਨ੍ਹਾਂ ਸਕੀਮਾਂ ਵਾਸਤੇ ਪੈਸੇ ਪਹੁੰਚ ਗਏ ਹਨ, ਵੰਡਣ ਵੀ ਲੱਗ ਪਏ ਹੋਣਗੇ । ਤਕਰੀਬਨ ਤਿੰਨ ਪਿਛਲੇ

[ ਮੁੱਖ ਮੰਤਰੀ ]

ਹਨ । ਉਨ੍ਹਾ ਦਾ ਟੋਟਲ ਏਰੀਆ 17.213 ਏਕੜ ਹੈ ਜਿਸ ਨੂੰ ਕੰਪਨਸੇਸ਼ਨ ਦੇ ਰਹੇ ਹਾਂ । ਪਹਿਲੀ ਵਾਰ ਅਜਿਹਾ ਹੋਇਆ ਹੈ । ਸਪੀਕਰ ਸਾਹਿਬ, ਅਸੀਂ ਬਾਰਡਰ ਏਰੀਆ ਬਲਾਕ ਵਾਸਤੇ 50 ਕਰੋੜ ਰੁਪਿਆ ਲਾ ਰਹੇ ਹਾਂ । ਮੇਰਾ ਖਿਆਲ ਹੈ ਕਿ ਕਈ ਹਲਕਿਆਂ ਨੂੰ ਜਿਵੇਂ ਫਾਜ਼ਿਲਕਾ ਨੂੰ ਡੇਢ ਕਰੋੜ ਰੁਪਿਆ ਮਿਲਿਆ ਹੈ । 75% ਮਿਲ ਗਿਆ ਹੈ, 25% ਯੂਟੇਲਾਈਜੇਸ਼ਨ ਸਰਟੀਫਿਕੇਟ ਦੇਣ ਤੋਂ ਬਾਅਦ ਮਿਲੇਗਾ । 70 ਲੱਖ ਰੁਪਏ ਤੋਂ ਘੱਟ ਤਾਂ ਕਿਸੇ ਨੂੰ ਨਹੀਂ ਮਿਲਿਆ ਹੋਣਾ । ਅਜਨਾਲਾ ਸਾਹਿਬ ਖੁਸ਼ ਹੋ ਰਹੇ ਹਨ ਕਿਉਂਕਿ ਕਰੋੜ ਰੁਪਿਆ ਉਨ੍ਹਾਂ ਨੂੰ ਵੀ ਮਿਲ ਗਿਆ ਹੈ । ਇਹ ਇਨ੍ਹਾਂ ਦਾ ਹੱਕ ਹੈ, ਇਹ ਅਹਿਸਾਨ ਨਹੀਂ ਹੈ । ਫਲੱਡ ਪ੍ਰੋਟੈਕਸ਼ਨ ਵਾਸਤੇ ਵੀ ਕਾਫੀ ਕੁੱਝ ਕੀਤਾ ਹੈ । ਇਹ ਨਵੀਂ ਗੱਲ ਹੋਈ ਹੈ ਪਹਿਲਾਂ ਆਈਡੈਂਟਿਟੀ ਕਾਰਡ ਪਰਿਵਾਰ ਦੇ ਇਕ ਜੀਅ ਦਾ ਹੀ ਹੁੰਦਾ ਸੀ । ਅਸੀਂ ਉਥੇ ਜਾ ਕੇ ਮੀਟਿੰਗ ਕੀਤੀ, ਹੋਮ ਮਨਿਸਟਰ ਸਾਹਿਬ ਤੇ ਹੋਰਾਂ ਨੂੰ ਕਿਹਾ ਕਿ ਖੇਤੀ ਸਾਰੇ ਪਰਿਵਾਰ ਦਾ ਕੰਮ ਹੈ । ਇਸ ਲਈ ਸਾਰੇ ਪਰਿਵਾਰ ਦੇ ਆਇਡੈਂਟਿਟੀ ਕਾਰਡ ਬਣਨੇ ਚਾਹੀਦੇ ਹਨ । ਹੁਕਮ ਕਰ ਦਿੱਤਾ ਹੈ, ਤੇ ਇਹ ਕੰਮ ਹੋ ਰਿਹਾ ਹੈ । ਉਨ੍ਹਾਂ ਪਿੰਡਾਂ ਵਿਚ ਜਿਨ੍ਹਾਂ ਦੀ ਹੱਦ ਹਿੰਦੁਸਤਾਨ-ਪਾਕਿਸਤਾਨ ਵਿਚ ਪੈਂਦੀ ਹੈ ਉਥੇ ਲੇਡੀ ਪੁਲਿਸ ਦੀ ਭਰਤੀ ਹੋ ਗਈ ਹੈ, ਕਿਉਂਕਿ ਲੇਡੀਜ਼ ਨੇ ਹੱਦ ਪਾਰ ਕਰਕੇ ਜਾਣਾ ਹੁੰਦਾ ਹੈ । ਇਸੇ ਤਰ੍ਹਾਂ ਟਰਾਂਸਪੋਰਟਰ ਵੀ ਨਵੀਆਂ ਬੱਸਾਂ ਪਾ ਰਹੇ ਹਨ । ਡਾਕਟਰ ਸਾਹਿਬ ਬੈਠੇ ਹਨ ਇਹ ਸੋਚ ਰਹੇ ਹੋਣਗੇ ਕਿ ਹੈਲਥ ਮਹਿਕਮੇ ਬਾਰੇ ਕੁਝ ਨਹੀਂ ਕਿਹਾ । ਹੈਲਥ ਵਾਲੇ ਬਹੁਤ ਵੱਡਾ ਕੰਮ ਕਰਦੇ ਹਨ । ਐਂਬੂਲੈਂਸ ਦਿੱਤੀਆਂ ਹਨ, ਡਰਿੰਕਿੰਗ ਵਾਟਰ ਦਾ ਕੰਮ ਠੀਕ ਹੋਇਆ ਹੈ । ਇਸ ਤੋਂ ਅੱਗੇ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਖੀਰ ਵਿਚ ਸਪੀਕਰ ਸਾਹਿਬ ਮੈਂ ਇਹ ਬੇਨਤੀ ਕਰਦਾ ਹਾਂ ਤੇ ਵਿਰੋਧੀ ਧਿਰ ਸਮੇਤ ਸਭਨਾਂ ਨੂੰ ਅਪੀਲ ਕਰਦਾ ਹਾਂ ਕਿ ਆਓ ਸਾਰੇ ਮਿਲ ਕੇ ਇਕ ਨਵੀਂ ਫਿਜ਼ਾ ਸਿਰਜੀਏ, ਅਮਨ ਸ਼ਾਂਤੀ ਅਤੇ ਭਾਈਚਾਰਕ ਸਾਂਝ ਦਾ ਜੋ ਮਾਹੌਲ ਅਸੀਂ ਪਿਛਲੇ ਸਾਲਾਂ ਦੌਰਾਨ ਕਾਇਮ ਕੀਤਾ ਹੈ, ਉਸ ਨੂੰ ਹੋਰ ਅੱਗੇ ਵਧਾਈਏ । ਸਰਕਾਰ ਟਕਰਾਓ ਦੀ ਨੀਤੀ ਨੂੰ ਪਹਿਲੇ ਦਿਨ ਤੋਂ ਰੱਦ ਕਰਕੇ ਸੂਬਿਆਂ ਅੰਦਰ ਸਭਿਆਚਾਰਕ ਤੇ ਸਿਆਸੀ ਅਤੇ ਹਰ ਤਰ੍ਹਾਂ ਦੇ ਸਹਿਯੋਗ ਆਪਸੀ ਮਿਲਵਰਤਣ ਦੇ ਮਾਹੌਲ ਨੂੰ ਸਿਰਜਣ ਵਿਚ ਲੱਗੀ ਹੈ । ਅਸਲੀ ਮੁੱਦਾ ਪੰਜਾਬ ਦੇ ਗੌਰਵ ਅਤੇ ਪੰਜਾਬੀਆਂ ਦੀ ਖੁਸ਼ਹਾਲੀ ਦਾ ਹੈ । ਸਾਡੀ ਨੀਤੀ ਸਭਨਾਂ ਤੋਂ ਸਹਿਯੋਗ ਲੈਣ ਦੀ ਅਤੇ ਸਭਨਾਂ ਨੂੰ ਸਹਿਯੋਗ ਦੇਣ ਦੀ ਹੈ । ਸਾਡੀ ਸਭਨਾਂ ਤੋਂ ਸਹਿਯੋਗ ਲੈਣ ਦੀ ਅਤੇ ਸਭਨਾਂ ਨੂੰ ਸਹਿਯੋਗ ਦੇਣ ਦੀ ਭਾਵਨਾ ਹੈ । ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਨੂੰ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਨ੍ਹਾਂ ਸਭਨਾਂ ਲਈ ਮੇਰੇ ਮਨ ਵਿੱਚ ਬਹੁਤ ਸਤਿਕਾਰ ਹੈ । ਮੈਂ ਇਨ੍ਹਾਂ ਦੇ ਵਿਚਾਰਾਂ ਨੂੰ ਬਹੁਤ ਗੰਭੀਰਤਾ ਨਾਲ ਲੈਂਦਾ ਹਾਂ ਪਰ ਮੇਰੀ ਉਨ੍ਹਾਂ ਨੂੰ ਬੇਨਤੀ ਹੈ ਕਿ ਉਹ ਪੰਜਾਬ ਦੇ ਵਿਕਾਸ ਤੇ ਖੁਸ਼ਹਾਲੀ ਲਈ ਇਸ ਸਦਨ ਵਿੱਚ ਮਿਲਣ ਵਾਲੀ ਸੇਧ ਵਿੱਚ ਰੁਕਾਵਟ ਨਾ ਪਾਇਆ ਕਰਨ । ਅਜਿਹਾ ਕਰਨਾ ਜਨਤਾ ਵਲੋਂ ਸਾਡੇ ਵਿੱਚ ਪ੍ਰਗਟਾਏ ਵਿਸ਼ਵਾਸ ਨਾਲ ਧੋਖਾ ਹੈ । ਜੋ ਪਿਛਲੇ ਕੁੱਝ ਦਿਨਾਂ ਵਿੱਚ ਇਸ ਸਦਨ ਵਿੱਚ ਘਟਨਾਵਾਂ ਵਾਪਰੀਆਂ ਹਨ, ਉਹ ਬਹੁਤ ਦੁਖਦਾਈ ਹਨ । ਅਜਿਹਾ ਹੋਣ ਨਹੀਂ ਦੇਣਾ ਚਾਹੀਦਾ । ਪੰਜਾਬ ਅੰਦਰ ਬੇਲੋੜਾ ਟਕਰਾਓ ਖੜ੍ਹਾ ਕਰਨ ਦੇ ਹਰ ਹੀਲੇ ਤੋਂ ਬਚਣਾ ਚਾਹੀਦਾ ਹੈ । ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਰਲ ਕੇ ਪੰਜਾਬ ਦੀ ਤਰੱਕੀ ਲਈ ਜੁਟਣ ਦਾ ਸੱਦਾ ਦਿੰਦਾ ਹੈ । (ਥੰਪਿੰਗ) ਮੈਂ ਸਭਨਾਂ ਨੂੰ ਅਪੀਲ ਕਰਦਾ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਸਬੰਧੀ ਧੰਨਵਾਦ ਦਾ ਮਤਾ ਜੋ ਮਿਤੀ 1 ਮਾਰਚ, 2001 ਦੇ ਭਾਸ਼ਣ ਲਈ ਪੇਸ਼ ਕੀਤਾ ਗਿਆ ਸੀ, ਸਰਬ-ਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ । ਬਹੁਤ-ਬਹੁਤ ਧੰਨਵਾਦ ।

**ਸ਼੍ਰੀ ਰਾਮ ਲਾਲ :** ਮੈਂ ਸਪੀਕਰ ਸਾਹਿਬ ਨੂੰ ਗੁਰੂ ਨਾਭਾ ਦਾਸ ਜੀ ਦੇ ਜਨਮ ਦਿਨ ਹੋਣ ਕਾਰਨ ਗੁਰਦਾਸਪੁਰ ਜ਼ਿਲ੍ਹੇ ਵਿੱਚ ਛੁੱਟੀ ਕਰਨ ਦੀ ਬੇਨਤੀ ਕੀਤੀ ਸੀ । ਕਿਰਪਾ ਕਰਕੇ ਇਸ ਛੁੱਟੀ ਦਾ ਐਲਾਨ ਕਰ ਦਿਓ ਜੀ ।

**ਮੁੱਖ ਮੰਤਰੀ :** ਐਮ.ਐਲ.ਏ. ਸਾਹਿਬ ਮੈਨੂੰ ਹੁਣੇ ਹੀ ਮਿਲ ਕੇ ਆਏ ਹਨ । ਮੈਂ ਉਦੋਂ ਵੀ ਕਹਿ ਦਿੱਤਾ ਸੀ ਕਿ ਛੁੱਟੀ ਹੋ ਜਾਵੇਗੀ । ਇਨ੍ਹਾਂ ਦੀ ਗੱਲ ਸੁਣ ਲਈ ਜਾਵੇਗੀ । ਇਹ ਛੁੱਟੀ ਜ਼ਰੂਰ ਕਰ ਦਿੱਤੀ ਜਾਵੇਗੀ ।

**ਸ਼੍ਰੀਮਤੀ ਰੂਪ ਰਾਣੀ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਬੋਲ ਹੀ ਦੇਣ ਕਿਉਂਕਿ ਇਸ ਨਾਲ ਸਾਡਾ ਵਰਗ ਵੀ ਖੁਸ਼ ਹੋ ਜਾਵੇਗਾ ।

**ਮੁੱਖ ਮੰਤਰੀ :** ਗੁਰਦਾਸਪੁਰ ਜ਼ਿਲ੍ਹੇ ਵਿੱਚ 8 ਅਪ੍ਰੈਲ ਨੂੰ ਛੁੱਟੀ ਹੋ ਜਾਵੇਗੀ । ਵੈਸੇ ਵੀ ਸਾਡੇ ਮੁਲਕ ਵਿੱਚ ਛੁੱਟੀਆਂ ਹੀ ਛੁੱਟੀਆਂ ਹੁੰਦੀਆਂ ਰਹਿੰਦੀਆਂ ਹਨ । ਕੰਮ ਤਾਂ ਕੋਈ ਹੁੰਦਾ ਨਹੀਂ । ਮੈਂ ਤੁਹਾਡੇ ਸਤਿਕਾਰ ਕਰਕੇ 8 ਤਾਰੀਕ ਨੂੰ ਗੁਰਦਾਸਪੁਰ ਜ਼ਿਲ੍ਹੇ ਵਿੱਚ ਛੁੱਟੀ ਕਰਵਾ ਦਿੰਦਾ ਹਾਂ ।

**ਸ਼੍ਰੀਮਤੀ ਰੂਪ ਰਾਣੀ :** ਬਹੁਤ-ਬਹੁਤ ਧੰਨਵਾਦ, ਸਪੀਕਰ ਸਾਹਿਬ । ਚੀਫ ਮਨਿਸਟਰ ਸਾਹਿਬ ਦਾ ਵੀ ਬਹੁਤ-ਬਹੁਤ ਧੰਨਵਾਦ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਕੁੱਝ ਸੁਝਾਓ ਦੇਣੇ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਅਸੀਂ ਪੁਲਿਸ ਦੇ ਮੁਲਾਜ਼ਮਾਂ ਨੂੰ ਪਰਮੋਟ ਕਰਾਂਗੇ । ਇਹ ਜ਼ਰੂਰ ਕਰਨ, ਸਾਨੂੰ ਕੋਈ ਇਤਰਾਜ਼ ਨਹੀਂ ਹੈ । ਮਗਰ ਜੋ ਐਸ.ਪੀ.ਓਜ਼. ਹਨ ਉਹ ਵੀ ਉਨ੍ਹੀ ਹੀ ਡਿਊਟੀ ਦੇ ਰਹੇ ਹਨ । ਅੱਜ ਉਨ੍ਹਾਂ ਦੀ ਡਿਊਟੀ ਕਿਸੇ ਕਾਂਸਟੇਬਲ ਤੋਂ ਘੱਟ ਨਹੀਂ ਹੈ । ਉਨ੍ਹਾਂ ਨੂੰ ਤਨਖਾਹ ਸਭ ਤੋਂ ਘੱਟ ਦਿੱਤੀ ਜਾਂਦੀ ਹੈ । ਅੱਜ ਐਸ.ਪੀ.ਓ. ਦੀ ਤਨਖਾਹ ਪੰਦਰਾਂ ਸੌ, ਸੋਲਾਂ ਸੌ ਤੇ ਅਠਾਰਾਂ ਸੌ ਤੱਕ ਹੈ । ਇਹ ਉਨ੍ਹਾਂ ਨਾਲ ਬੇਇਨਸਾਫੀ ਹੈ । ਉਨ੍ਹਾਂ ਵੱਲੋਂ ਇੰਨੀ ਡਿਊਟੀ ਦੇਣ ਦੇ ਬਾਵਜੂਦ ਵੀ ਉਨ੍ਹਾਂ ਨਾਲ ਅਨਿਆਏ ਕੀਤਾ ਜਾਂਦਾ ਹੈ । ਇਸ ਵਿੱਚ ਇਸ ਨੂੰ ਵੀ ਇਨਕਲੂਡ ਕਰਨਾ ਚਾਹੀਦਾ ਹੈ । ਇਨ੍ਹਾਂ ਲੋਕਾਂ ਨੂੰ ਜ਼ਰੂਰ ਸਹੂਲਤ ਦੇਣੀ ਚਾਹੀਦੀ ਹੈ । ਇਨ੍ਹਾਂ ਨਾਲ ਇਨਸਾਫ ਹੋਵੇਗਾ ਤਾਂ ਇਹ ਕੋਈ ਚੰਗੀ ਦੁਆ ਦੇਣਗੇ । ਇਨ੍ਹਾਂ ਦੀ ਤਨਖਾਹ ਦੇ ਵਿੱਚ ਬੜਾ ਫਰਕ ਹੈ । ਪੰਦਰਾਂ ਸੌ ਰੁਪਏ ਤੇ ਪੈਂਤੀ ਸੌ ਰੁਪਏ ਵਿੱਚ ਬੜਾ ਫਰਕ ਹੈ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ —

ਕਿ ਰਾਜਪਾਲ ਜੀ ਨੂੰ ਨਿਮਨਲਿਖਤ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ :

> 'ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਉਸ ਭਾਸ਼ਣ ਲਈ ਰਾਜਪਾਲ ਜੀ ਦੇ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ ਮਿਤੀ 1 ਮਾਰਚ, 2001 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ ।"

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ :** ਹੁਣ ਸਦਨ ਵੀਰਵਾਰ, ਮਿਤੀ 15 ਮਾਰਚ, 2001 ਸਵੇਰੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ ।

*3.34 ਵਜੇ ਬਾਅਦ ਦੁਪਹਿਰ

(ਇਸ ਉਪ੍ਰੰਤ ਸਦਨ ਵੀਰਵਾਰ, ਮਿਤੀ 15 ਮਾਰਚ, 2001 ਦੇ ਸਵੇਰੇ 10.00 ਵਜੇ ਤੱਕ *ਸਥਗਿਤ ਹੋ ਗਿਆ ।)

## APPENDIX-I
## TO
## PUNJAB VIDHAN SABHA DEBATES
## Dated 14th March, 2001
## Vol. II—No. 5
## UNSTARRED QUESTION AND ANSWER

**ਮਰਦਮ ਸ਼ੁਮਾਰੀ ਲਈ ਕੰਮ ਕਰ ਰਹੇ ਅਧਿਆਪਕਾਂ ਨੂੰ ਮਾਨ ਭੇਟਾ**

534. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਰਾਜ ਵਿਚ ਮਰਦਮ-ਸ਼ੁਮਾਰੀ ਦੇ ਕੰਮ ਲਈ ਸਰਕਾਰੀ ਸਕੂਲਾਂ ਦੇ ਕੋਈ ਅਧਿਆਪਕ ਲਗਾਏ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਕਤ ਅਧਿਆਪਕ ਕਿੰਨੇ ਸਮੇਂ ਤੱਕ ਮਰਦਮ-ਸ਼ੁਮਾਰੀ ਡਿਊਟੀ ਤੇ ਲਗੇ ਰਹੇ ਅਤੇ ਉਨ੍ਹਾਂ ਅਧਿਆਪਕਾਂ ਨੂੰ ਕਿਨ੍ਹਾਂ ਵਾਧੂ ਭੱਤਾ/ਮਾਨ ਭੇਟਾ ਦਿੱਤੀ ਗਈ;

(ਅ) ਕੀ ਪਹਿਲੀ ਜਨਵਰੀ, 2000 ਤੋਂ ਮਿਤੀ ਅੰਤ ਤੱਕ ਸਮੇਂ ਦੇ ਦੌਰਾਨ ਅਧਿਆਪਕਾਂ ਨੂੰ ਮਰਦਮ-ਸ਼ੁਮਾਰੀ ਦੀ ਡਿਊਟੀ ਤੋਂ ਇਲਾਵਾ ਕੋਈ ਹੋਰ ਡਿਊਟੀਆਂ ਸੌਂਪੀਆਂ ਗਈਆਂ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾ ਨੂੰ ਸੌਂਪੀਆ ਗਈਆਂ ਡਿਊਟੀਆਂ ਦੇ ਵੇਰਵੇ ਕੀ ਹਨ ?

**ਸ਼੍ਰੀ ਬਲਰਾਮਜੀ ਦਾਸ ਟੰਡਨ (ਸਥਾਨਕ ਸਰਕਾਰ ਅਤੇ ਕਿਰਤ ਤੇ ਰੁਜ਼ਗਾਰ ਮੰਤਰੀ) :** 'ੳ' ਅਤੇ 'ਅ' ਹਾਂ, ਜੀ । ਲੋੜੀਂਦੀ ਸੂਚਨਾ ਅਨੁਲੱਗ 'ੳ' ਅਤੇ 'ਅ' ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਅਨੁਲੱਗ 'ੳ'**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸੈਂਸਿਜ਼ ਡਿਊਟੀ ਤੇ ਲਗਾਏ ਗਏ ਸਰਕਾਰੀ ਅਧਿਆਪਕਾਂ ਦੀ ਗਿਣਤੀ | ਡਿਊਟੀ ਦਾ ਸਮਾਂ | ਦਿੱਤਾ ਗਿਆ ਮਾਨ ਭੇਟਾ |
|---|---|---|---|---|
| 1 | 2 | 3 | 4 | 5 |
| 1. | ਗੁਰਦਾਸਪੁਰ | 2558 | 3-5-2000 ਤੋਂ 24-5-2000 ਅਤੇ 9-2-2001 ਤੋਂ 5-3-2001 | ਹਾਊਸ ਲਿਸਟਿੰਗ ਅਤੇ ਜਨਗਣਨਾ ਲਈ । ਰੁ: 700+1,500= ਕ੍ਰਮਵਾਰ (ਕੁੱਲ 2200ਰੁ:) ਪ੍ਰਤੀ ਅਧਿਆਪਕ । |
| 2. | ਜਲੰਧਰ | 3631 | --ਉਹੀ-- | --ਉਹੀ-- |
| 3. | ਹੁਸ਼ਿਆਰਪੁਰ | 2722 | --ਉਹੀ-- | --ਉਹੀ-- |
| 4. | ਨਵਾਂ ਸ਼ਹਿਰ | 1187 | --ਉਹੀ-- | --ਉਹੀ-- |

| 1 | 2 | 3 | 4 | 5 |
|---|---|---|---|---|
| 5. | ਫਤਹਿਗੜ੍ਹ ਸਾਹਿਬ | 1023 | --ਉਹੀ-- | --ਉਹੀ-- |
| 6. | ਫਰੀਦਕੋਟ | 1090 | --ਉਹੀ-- | --ਉਹੀ-- |
| 7. | ਬਠਿੰਡਾ | 1638 | --ਉਹੀ-- | --ਉਹੀ-- |
| 8. | ਮਾਨਸਾ | 1288 | --ਉਹੀ-- | --ਉਹੀ-- |
| 9. | ਅੰਮ੍ਰਿਤਸਰ | 4246 | --ਉਹੀ-- | --ਉਹੀ-- |
| 10. | ਪਟਿਆਲਾ | 3218 | --ਉਹੀ-- | --ਉਹੀ-- |
| 11. | ਕਪੂਰਥਲਾ | 1340 | --ਉਹੀ-- | --ਉਹੀ-- |
| 12. | ਰੂਪਨਗਰ | 1700 | --ਉਹੀ-- | --ਉਹੀ-- |
| 13. | ਲੁਧਿਆਣਾ | 3763 | --ਉਹੀ-- | --ਉਹੀ-- |
| 14. | ਮੋਗਾ | 1403 | --ਉਹੀ-- | --ਉਹੀ-- |
| 15. | ਫਿਰੋਜ਼ਪੁਰ | 2628 | --ਉਹੀ-- | --ਉਹੀ-- |
| 16. | ਸੰਗਰੂਰ | 3526 | --ਉਹੀ-- | --ਉਹੀ-- |
| 17. | ਮੁਕਤਸਰ | 944 | --ਉਹੀ-- | --ਉਹੀ-- |
| | ਕੁੱਲ ਜੋੜ : | 37905 | | |

## ਅਨੁਲੱਗ 'ਅ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਰਕਾਰੀ ਅਧਿਆਪਕਾਂ ਦੀ ਗਿਣਤੀ ਜਿਨ੍ਹਾਂ ਨੂੰ ਸੈਂਸਿਜ਼ ਤੋਂ ਇਲਾਵਾ ਡਿਊਟੀ ਸੌਂਪੀ ਗਈ | ਡਿਊਟੀ ਦੇ ਵੇਰਵੇ |
|---|---|---|---|
| 1 | 2 | 3 | 4 |
| 1. | ਰੂਪਨਗਰ | 752 | (ੳ) ਵੋਟਾਂ ਦੀ ਸੁਧਾਈ |
| | | 381 | (ਅ) ਪਲਸ ਪੋਲੀਓ |
| | | 53 | (ੲ) ਨਗਰ ਕੌਂਸਲ ਮੋਹਾਲੀ ਦੀ ਚੋਣ ਲਈ |
| | | 50 | (ਸ) ਸ਼ਨਾਖਤੀ ਕਾਰਡ ਲਈ |
| | | 4 | (ਹ) ਸਾਖਰਤਾ |
| | | 1240 | |
| 2. | ਪਟਿਆਲਾ | 527 | (ੳ) ਵੋਟਾਂ ਦੀ ਸਧਾਈ |
| | | 432 | (ਅ) ਪਲਸ ਪੋਲਿਓ |
| | | 223 | (ੲ) ਫੋਟੋ ਪਹਿਚਾਨ |
| | | 63 | (ਸ) ਬੁਢਾਪਾ/ਵਿਧਵਾ ਪੈਨਸ਼ਨ |
| | | 8 | (ਹ) ਸਾਖਰਤਾ ਲਈ |
| | | 1253 | |

| 1 | 2 | 3 | 4 |
|---|---|---|---|
| 3. | ਫਤਹਿਗੜ੍ਹ ਸਾਹਿਬ | 377 | (ੳ) ਵੋਟਾਂ ਦੀ ਸੁਧਾਈ |
| | | 413 | (ਅ) ਪਲਸ ਪੋਲੀਓ |
| | | 316 | (ੲ) ਨਵੀਆਂ ਵੋਟਾਂ ਬਣਾਉਣ ਲਈ |
| | | 504 | (ਸ) ਸਰਵ ਸਿੱਖਿਆ ਅਭਿਆਨ |
| | | 94 | (ਹ) ਸਾਖਰਤਾ ਲਈ |
| | | 473 | (ਕ) ਲਾਜ਼ਮੀ ਵਿਦਿਆ ਬਾਰੇ |
| | | 112 | (ਖ) ਪੰਚਾਇਤਾਂ ਚੋਣਾਂ ਲਈ |
| | | 2289 | |
| 4. | ਸੰਗਰੂਰ | 2 | ਲਿਟਰੇਸੀ |
| 5. | ਲੁਧਿਆਣਾ | 1267 | (ੳ) ਵੋਟਾਂ ਦੀ ਸੁਧਾਈ |
| | | 760 | (ਅ) ਪਲਸ ਪੋਲੀਓ |
| | | 2 | (ੲ) ਸਾਖਰਤਾ ਸਬੰਧੀ |
| | | 1048 | (ਸ) ਸਰਵ ਸਿੱਖਿਆ ਅਭਿਆਨ |
| | | 3077 | |
| 6. | ਜਲੰਧਰ | 3781 | (ੳ) ਵੋਟਾਂ ਦੀ ਸੁਧਾਈ |
| | | 70 | (ਅ) ਵੋਟਰ ਆਈ ਕਾਰਡ |
| | | 3851 | |
| 7. | ਕਪੂਰਥਲਾ | ਨਿਲ | -- |
| 8. | ਹੁਸ਼ਿਆਰਪੁਰ | 1313 | (ੳ) ਵੋਟਰ ਸੂਚੀਆਂ ਦੀ ਸੁਧਾਈ |
| | | 1233 | (ਅ) ਪਲਸ ਪੋਲੀਓ |
| | | 1455 | (ੲ) ਸਿੱਖਿਆ ਸਰਵੇਖਣ |
| | | 1936 | (ਸ) ਸਰਵ ਸਿੱਖਿਆ ਅਭਿਆਨ |
| | | 5937 | |
| 9. | ਗੁਰਦਾਸਪੁਰ | 1548 | (ੳ) ਪਲਸ ਪੋਲੀਓ |
| | | 14 | (ਅ) ਸਾਖਰਤਾ ਸਬੰਧੀ |
| | | 1562 | |
| 10. | ਨਵਾਂ ਸ਼ਹਿਰ | ਨਿਲ | -- |
| 11. | ਅੰਮ੍ਰਿਤਸਰ | 2240 | (ੳ) ਵੋਟਾਂ ਦੀ ਸੁਧਾਈ |
| | | 2240 | (ਅ) ਸ਼ਨਾਖਤੀ ਕਾਰਡਾਂ ਬਾਰੇ |
| | | 4480 | |
| 12. | ਫਰੀਦਕੋਟ | 188 | (ੳ) ਵੋਟਾਂ ਦੀ ਸੁਧਾਈ |
| | | 122 | (ਅ) ਪਲਸ ਪੋਲੀਓ |
| | | 310 | |

| 1 | 2 | 3 | 4 |
|---|---|---|---|
| 13, | ਫਿਰੋਜ਼ਪੁਰ | 838 | (ੳ) ਵੋਟਾਂ ਦੀ ਸੁਧਾਈ |
| | | 883 | (ਅ) ਪਲਸ ਪੋਲੀਓ |
| | | 10 | (ੲ) ਸਾਖਰਤਾ ਸਬੰਧੀ |
| | | 788 | (ਸ) ਸਰਵ ਸਿੱਖਿਆ ਅਭਿਆਨ |
| | | 2519 | |
| 14. | ਮੁਕਤਸਰ | 152 | (ੳ) ਵੋਟਾਂ ਦੀ ਸੁਧਾਈ |
| | | 35 | (ਅ) ਪੰਚਾਇਤ ਚੋਣਾਂ ਲਈ |
| | | 187 | |
| 15. | ਮੋਗਾ | 267 | ਵੋਟਾਂ ਦੀ ਸੁਧਾਈ |
| 16. | ਮਾਨਸਾ | 281 | (ੳ) ਵੋਟਾਂ ਦੀ ਸੁਧਾਈ |
| | | 354 | (ਅ) ਪਲਸ ਪੋਲੀਓ |
| | | 1 | (ੲ) ਸਾਖਰਤਾ ਸਬੰਧੀ |
| | | 636 | |
| 17 | ਬਠਿੰਡਾ | 345 | (ੳ) ਵੋਟਾਂ ਦੀ ਸੁਧਾਈ |
| | | 178 | (ਅ) ਪਲਸ ਪੋਲੀਓ |
| | | 366 | (ੲ) ਸਾਖਰਤਾ ਸਬੰਧੀ |
| | | 117 | (ਸ) ਸਰਵ ਸਿੱਖਿਆ ਅਭਿਆਨ. |
| | | 1006 | |

APPENDIX-II

TO

PUNJAB VIDHAN SABHA DEBATES

Dated 14th March, 2001

**Vol. II—No. 5**

UNSTARRED QUESTION AND ANSWER

**ਮੁੱਖ ਮੰਤਰੀ ਰਾਹਤ ਫੰਡ ਵਿਚ ਜਮ੍ਹਾਂ ਕਰਵਾਈ ਗਈ ਰਕਮ**

570. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਗੁਜਰਾਤ ਵਿਚ ਆਏ ਭੂਚਾਲ ਪੀੜਤਾਂ ਦੀ ਸਹਾਇਤਾ ਲਈ ਸਮਾਨ ਮੁਹੱਈਆ ਕਰਨ ਲਈ 27 ਜਨਵਰੀ, 2000 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਮੁੱਖ ਮੰਤਰੀ ਰਾਹਤ ਫੰਡ ਵਿਚ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ;

(ਅ) ਉਨ੍ਹਾਂ ਵਿਅਕਤੀਆਂ, ਸੰਸਥਾਵਾਂ, ਵਪਾਰਕ ਅਦਾਰਿਆਂ ਅਤੇ ਸਰਕਾਰੀ ਵਿਭਾਗਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਤੋਂ ਉਕਤ ਫੰਡ ਲਈ ਪੈਸਾ ਪ੍ਰਾਪਤ ਹੋਇਆ ਹੈ; ਅਤੇ ਹਰ ਇੱਕ ਵਿਚ ਇਸ ਤਰ੍ਹਾਂ ਕਿੰਨੀ-ਕਿੰਨੀ ਰਕਮ ਪ੍ਰਾਪਤ ਹੋਈ;

(ੲ) ਇਸ ਤਰ੍ਹਾਂ ਇਕੱਠੀ ਕੀਤੀ ਰਕਮ ਵਿਚੋਂ ਰਾਹਤ ਵਜੋਂ ਕਿੰਨੀ ਰਕਮ ਗੁਜਰਾਤ ਭੂਚਾਲ ਪੀੜਤਾਂ ਦੀ ਸਹਾਇਤਾ ਲਈ ਭੇਜ ਦਿੱਤੀ ਗਈ ਹੈ; ਅਤੇ ਇਹ ਰਕਮ ਕਿਹੜੀਆਂ-ਕਿਹੜੀਆਂ ਏਜੰਸੀਆਂ ਰਾਹੀਂ ਭੇਜੀ ਗਈ ਹੈ ?

(ਸ) ਕੀ ਉੜੀਸਾ ਤੂਫਾਨ ਦੇ ਪੀੜਤਾਂ ਲਈ ਇਕੱਠੀ ਕੀਤੀ ਗਈ ਸਮੁੱਚੀ ਰਕਮ-ਉੜੀਸਾ ਰਾਜ ਨੂੰ ਭੇਜ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਮੁੱਖ ਮੰਤਰੀ ਰਾਹਤ ਫੰਡ ਵਿਚ ਇਸ ਸਮੇਂ ਕਿੰਨੀ ਰਕਮ ਪਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ੳ) ਮਿਤੀ 27 ਜਨਵਰੀ, 2001 ਤੋਂ ਮਿਤੀ 14 ਮਾਰਚ 2001 ਤੱਕ ਮੁੱਖ ਮੰਤਰੀ ਰਲੀਫ ਫੰਡ ਵਿੱਚ ਕੁੱਲ 8,49,05,435 ਰੁਪਏ ਦੀ ਰਾਸ਼ੀ ਪ੍ਰਾਪਤ ਹੋਈ ।

(ਅ) ਇਸ ਸਬੰਧੀ ਲੋੜੀਂਦਾ ਵੇਰਵਾ ਨਾਲ ਨੱਥੀ ਸੂਚੀ ਵਿੱਚ ਅਨੁਲੱਗ 'ੳ' ਤੇ ਹੈ ।

(ੲ) ਗੁਜਰਾਤ ਭੂਚਾਲ ਪੀੜਤਾਂ ਦੀ ਸਹਾਇਤਾ ਲਈ ਮਿਤੀ 14 ਮਾਰਚ, 2001 ਤੱਕ 4,50,00,000/- ਰੁਪਏ ਦੀ ਰਾਸ਼ੀ ਪ੍ਰਧਾਨ ਮੰਤਰੀ ਰਲੀਫ ਫੰਡ ਲਈ ਅਤੇ 3,35,970/- ਰੁਪਏ ਦੀ ਰਾਸ਼ੀ ਗੁਜਰਾਤ ਵਿਖੇ ਲਗਾਏ ਲੰਗਰ ਲਈ ਭੇਜ ਦਿੱਤੀ ਗਈ ਸੀ । ਇਸ ਤੋਂ ਬਾਅਦ ਪ੍ਰਧਾਨ ਮੰਤਰੀ ਰਲੀਫ ਫੰਡ ਲਈ 3,90,69,000/- ਰੁਪਏ ਦੀ ਰਕਮ ਭੇਜੀ ਗਈ ਅਤੇ 3,92,00/- ਰੁਪਏ ਦੀ ਅਦਾਇਗੀ ਮਾਰਫੈਡ ਵਲੋਂ ਗੁਜਰਾਤ ਵਿੱਚ ਭੇਜੀ ਗਈ ਸਮੱਗਰੀ ਦੀ ਕੀਤੀ ਗਈ ਹੈ । ਬਾਕੀ ਬਚਦੀ ਰਕਮ ਵਿਚੋਂ ਗੁਜਾਰਾਤ ਭੂਚਾਲ ਪੀੜਤਾਂ ਵਾਸਤੇ ਭੇਜੇ ਸਮਾਨ ਦੀਆਂ ਅਦਾਇਗੀਆਂ ਕੀਤੀਆਂ ਜਾ ਰਹੀਆਂ ਹਨ ।

(ਸ) ਉੜੀਸਾ ਤੂਫਾਨ ਘਟਨਾ ਬਾਅਦ 16,03,834/- ਰੁਪਏ ਦੀ ਰਾਸ਼ੀ ਇਕੱਠੀ ਹੋਈ ਸੀ ਜੋ ਸਾਰੀ ਰਾਸ਼ੀ ਮੁੱਖ ਮੰਤਰੀ ਉੜੀਸਾ ਰਲੀਫ ਫੰਡ ਵਿੱਚ ਭੇਜ ਦਿੱਤੀ ਗਈ ਹੈ ਅਤੇ ਕੋਈ ਰਾਸ਼ੀ ਬਕਾਇਆ ਨਹੀ ਰਹਿੰਦੀ ।

*Placed in the Library.

1291/PVS--Govt. Press, U.T., Chd.

6

# PUNJAB VIDHAN SABHA
## Debates

15th March, 2001

**VOL. XI NO. 6**

OFFICIAL REPORT

**CONTENTS**

Thursday, the 15th March, 2001



Punjab Vidhan Sabha Secretariat, Chandigarh.

**Price : Rs.** Rs 260-0

## PUNJAB VIDHAN SABHA

*Thursday, the 15th March, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Charnjit Singh Atwal) in the Chair.*

---

(Business entered in the Lists of Business in the names of Hon. Members who were suspended on 13th March, 2001 from the House for the remaining period of the Session has been excluded from the Debates, as ordered by the Hon. Speaker.)

### STARRED QUESTIONS AND ANSWERS

### Supplementaries to Starred Question No. 2328*

**ਸ਼੍ਰੀ ਸਪੀਕਰ :** ਸਭ ਤੋਂ ਪਹਿਲਾਂ ਮਿਤੀ 14 ਮਾਰਚ, 2001 ਦੀ ਬੈਠਕ ਵਿੱਚ ਹੋਏ ਨਿਰਣੇ ਅਨੁਸਾਰ ਨਿਸ਼ਾਨ ਵਾਲਾ ਪ੍ਰਸ਼ਨ ਨੰ: 2328 ਤੇ ਸਪਲੀਮੈਂਟਰੀਜ਼ ਹੋਣਗੀਆਂ । ਹਾਂ ਜੀ, ਮੰਤਰੀ ਜੀ ।

**ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਲਿੰਕ ਸੜਕਾਂ ਦੀ ਮੁਰੰਮਤ ਕਰਨ ਲਈ ਅਤੇ ਨਵੀਆਂ ਸੜਕਾਂ ਬਣਾਉਣ ਲਈ ਬੈਂਕਾਂ ਤੋਂ ਕਰਜ਼ਾ ਲੈਣ ਹਿੱਤ ਇਕ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ । ਇਸ ਪ੍ਰਾਜੈਕਟ ਵਿੱਚ ਬੈਂਕਾਂ ਵਲੋਂ ਕਰਜ਼ਾ ਦੇਣ ਲਈ ਕੁਝ ਸ਼ਰਤਾਂ ਵੀ ਲਗਾਈਆਂ ਗਈਆਂ ਹਨ । ਇਨ੍ਹਾਂ ਸ਼ਰਤਾਂ ਵਿਚੋਂ ਇਕ ਸ਼ਰਤ ਇਹ ਵੀ ਸੀ ਕਿ ਲਿੰਕ ਸੜਕਾਂ ਦੀ ਮੁਰੰਮਤ ਅਤੇ ਨਵੀਆਂ ਸੜਕਾਂ ਬਣਾਉਣ ਲਈ ਪੰਜਾਬ ਸਰਕਾਰ ਅਤੇ ਮੰਡੀ ਬੋਰਡ ਠੇਕੇਦਾਰਾਂ ਨੂੰ ਪ੍ਰੀ-ਕੁਆਲੀਫਾਈਡ ਕਰੇ ਅਤੇ ਸਿਰਫ ਪ੍ਰੀ-ਕੁਆਲੀਫਾਈਡ ਠੇਕੇਦਾਰਾਂ ਨੂੰ ਹੀ ਕੰਮ ਅਲਾਟ ਕੀਤੇ ਜਾਣ । ਲਿੰਕ ਸੜਕਾਂ ਦੀ ਮੁਰੰਮਤ/ਮੋਨੀਟਰਿੰਗ ਲਈ ਉਸ ਵੇਲੇ ਦੇ ਮੁੱਖ ਮੰਤਰੀ ਵਲੋਂ ਮਿਤੀ 22 ਅਕਤੂਬਰ, 1992 ਨੂੰ ਵਿੱਤ ਕਮਿਸ਼ਨਰ ਵਿਕਾਸ ਦੀ ਪ੍ਰਧਾਨਗੀ ਹੇਠ ਇਕ ਅਪੈਕਸ ਕਮੇਟੀ ਦਾ ਗਠਨ ਕੀਤਾ ਗਿਆ ਸੀ । ਇਸ ਅਪੈਕਸ ਕਮੇਟੀ ਦੀ ਪ੍ਰਾਜੈਕਟ ਰਿਪੋਰਟ ਵਿੱਚ ਦਿਸ਼ਾ ਨਿਰਦੇਸ਼ਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਪੰਜਾਬ ਮੰਡੀ ਬੋਰਡ ਅਤੇ ਪੰਜਾਬ ਲੋਕ ਨਿਰਮਾਣ ਵਿਭਾਗ ਨੂੰ ਠੇਕੇਦਾਰਾਂ ਨੂੰ ਪ੍ਰੀ-ਕੁਆਲੀਫਾਈਡ ਕਰਨ ਦੇ ਨਿਰਦੇਸ਼ ਦਿੱਤੇ ਗਏ । ਨਵੀਆਂ ਸੜਕਾਂ ਦੀ ਉਸਾਰੀ ਦਾ ਵੇਰਵਾ-ਅਜਨਾਲਾ ਵਿੱਚ 20.87 ਕਿਲੋਮੀਟਰ ਕੁੱਲ ਲੰਬਾਈ ਅਤੇ ਬਣਾਈ ਗਈ 20.87 ਅਤੇ 120.07 ਅਤੇ ਇਸ ਤਰ੍ਹਾਂ ਕੁੱਲ 140.99 ਕਿਲੋਮੀਟਰ ਬਣਾਉਣੀਆਂ ਸਨ ਜਿਸ ਦੇ ਵਿਚੋਂ 140.37 ਕਿਲੋਮੀਟਰ ਬਣਾ ਦਿੱਤੀਆਂ ਗਈ ਹਨ, ਪਹਿਲੇ ਫੇਜ ਦੀਆਂ 20 ਕਿਲੋਮੀਟਰ ਸੜਕਾਂ ਹਨ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੀ ਕੋਈ ਗੱਲ ਦਾ ਜਵਾਬ ਨਹੀਂ ਦਿੱਤਾ । ਜਿਹੜੀ ਗੱਲ ਮੈਂ ਪੁੱਛੀ ਹੈ ਉਸ ਦਾ ਕੋਈ ਜਵਾਬ ਮੰਤਰੀ ਜੀ ਨੇ ਨਹੀਂ ਦਿੱਤਾ ।

---

*For Starred Question No. *2328 and replies thereto, please see P.V.S. Debates dated 14th March, 2001.

[ ਸਰਦਾਰ ਸੋਹਣ ਸਿੰਘ ਬੋਦਲ ]

ਇਨ੍ਹਾਂ ਨੂੰ ਕੱਲ੍ਹ ਭੁਲੇਖਾ ਲੱਗਾ ਸੀ ਕਿ ਗੌਰਮਿੰਟ ਦੇ ਰੂਲ ਅਤੇ ਅਪੈਕਸ ਕਮੇਟੀ ਕੀ ਹੈ ? ਇਹ ਉਸ ਦੀ ਕੰਪੋਜ਼ੀਸ਼ਨ ਪੜ੍ਹਨ ਲੱਗ ਪਏ । ਅੱਜ ਕੋਈ ਹੋਰ ਹੀ ਕਹਾਣੀ ਪਾ ਦਿੱਤੀ ਹੈ । ਜੋ ਮੈਂ ਕੱਲ੍ਹ ਮੰਗਿਆ ਸੀ ਉਨ੍ਹਾਂ ਵਿਚੋਂ ਇਕ ਤਾਂ ਪ੍ਰੀ-ਕੁਆਲੀਫਾਈਡ ਠੇਕੇਦਾਰਾਂ ਦੀ ਲਿਸਟ ਮੰਗੀ ਸੀ.......

**ਸ਼੍ਰੀ ਸਪੀਕਰ :** ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਸੋਹਨ ਸਿੰਘ ਬੋਦਲ :** ਦੂਜੀ ਮੈਂ ਸੜਕਾਂ ਦੀ ਲਿਸਟ ਮੰਗੀ ਸੀ ਜਿਸ ਵਿੱਚ ਉਨ੍ਹਾਂ ਦੀ ਲੈਂਥ ਅਤੇ ਕਾਸਟ ਬਾਰੇ ਪੁੱਛਿਆ ਸੀ । ਮੈਂ ਹੁਣ ਇਨ੍ਹਾਂ ਦੀ ਵਾਕਫੀਅਤ ਲਈ ਲੋਕ ਨਿਰਮਾਣ ਵਿਭਾਗ ਦੇ ਕੋਡ ਦਾ ਪੈਰ੍ਹਾ......

**ਸ਼੍ਰੀ ਸਪੀਕਰ :** ਇਸ ਦੇ ਵਿੱਚ ਸੜਕਾਂ ਦੀ ਲਿਸਟ ਬਾਰੇ ਦਿੱਤਾ ਤਾਂ ਹੋਇਆ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਸਰ, ਮੈਂ ਪੁੱਛਿਆ ਸੀ ਕਿ ਇਸ ਦੀ ਲੈਂਥ ਕਿੰਨੀ ਹੈ ਅਤੇ ਇਸ ਦੇ ਉਤੇ ਕਾਸਟ ਕਿੰਨੀ ਆਈ । ਉਸ ਦੇ ਵਿੱਚ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਇਹ ਜਾਣਕਾਰੀ ਦੇ ਦਿਆਂਗੇ । ਉਹ ਹੁਣ ਵੀ ਇਨ੍ਹਾਂ ਨੇ ਨਹੀਂ ਦਿੱਤੀ । ਦੂਜਾ ਠੇਕੇਦਾਰਾਂ ਦੀ ਲਿਸਟ ਮੰਗੀ ਸੀ ਉਹ ਵੀ ਨਹੀਂ ਦਿੱਤੀ । ਮੈਂ ਤੁਹਾਨੂੰ ਪੀ.ਡਬਲਯੂ.ਡੀ. ਕੋਡ ਜਿਸ ਦੇ ਵਿੱਚ ਟੈਂਡਰ ਦੀਆਂ ਸ਼ਰਤਾਂ ਹਨ, ਉਹ ਪੜ੍ਹ ਕੇ ਸੁਣਾਉਂਦਾ ਹਾਂ ਫਿਰ ਇਹ....

**ਸ਼੍ਰੀ ਸਪੀਕਰ :** ਮੈਂ ਕਹਿੰਦਾ ਹਾਂ ਕਿ ਤੁਸੀਂ ਕੁਐਸਚਨ ਪੁੱਛੋ, ਕੋਡ ਪੜ੍ਹਨ ਦੀ ਲੋੜ ਨਹੀਂ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਕੁਐਸਚਨ ਦਾ ਜਵਾਬ ਹੀ ਨਹੀਂ ਆ ਰਿਹਾ । ਮੈਂ ਕੁਐਸਚਨ ਦੇ ਬਾਰੇ ਹੀ ਕਹਿ ਰਿਹਾ ਹਾਂ । ਇਨ੍ਹਾਂ ਨੇ ਹੋਰ ਹੀ ਕੁਝ ਪੜ੍ਹ ਦਿੱਤਾ । ਮੈਂ ਤਾਂ ਇਨ੍ਹਾਂ ਤੋਂ ਕੱਲ੍ਹ ਦੀ ਸਪਲੀਮੈਂਟਰੀ ਪੁੱਛ ਰਿਹਾ ਹਾਂ ਅਤੇ ਦੂਜਾ ਮੈਂ ਪੀ.ਡਬਲਯੂ.ਡੀ. ਕੋਡ ਦੱਸ ਰਿਹਾ ਹਾਂ । ਮੈਂ ਇਹ ਵੀ ਪੁੱਛ ਰਿਹਾ ਹਾਂ ਕਿ ਕੀ ਇਹ ਅਪ੍ਰੈਕਸ ਕਮੇਟੀ ਦੀਆਂ ਹਦਾਇਤਾਂ ਕਾਨੂੰਨੀ ਤੌਰ ਤੇ ਰੂਲਾਂ ਤੋਂ ਉਪਰ ਹਨ ? ਫਿਰ ਮੈਂ ਪੁੱਛ ਰਿਹਾ ਹਾਂ ਕਿ ਅਪੈਕਸ ਕਮੇਟੀ ਨੇ ਕਿੰਨੇ ਠੇਕੇਦਾਰ ਪ੍ਰੀ-ਕੁਆਲੀਫਾਈਡ ਕੀਤੇ ? ਮੈਂ ਇਹ ਵੀ ਪੁੱਛ ਰਿਹਾ ਹਾਂ ਕਿ ਕੀ ਟੈਂਡਰ ਅਪੈਕਸ ਕਮੇਟੀ ਦੀਆਂ ਹਦਾਇਤਾਂ ਦੇ ਮੁਤਾਬਿਕ ਦਿੱਤੇ ਗਏ ?

**ਸ਼੍ਰੀ ਸਪੀਕਰ :** ਅਪੈਕਸ ਕਮੇਟੀ ਸਾਲ 1992 ਦੇ ਵਿੱਚ ਬਣੀ ਸੀ ਇਹ ਤਾਂ ਇਨ੍ਹਾਂ ਨੇ ਨਹੀਂ ਬਣਾਈ ।

**ਸਰਦਾਰ ਸੋਹਨ ਸਿੰਘ ਬੋਦਲ :** ਮੈਂ ਪੁੱਛ ਰਿਹਾ ਹਾਂ ਕਿ ਉਹ ਕਿਹੜੇ ਰੂਲਾਂ ਤਹਿਤ ਬਣਾਈ ਗਈ ਹੈ । ਉਸੇ ਸਬੰਧ ਵਿੱਚ ਤਾਂ ਮੈਂ ਪੀ.ਡਬਲਯੂ.ਡੀ. ਕੋਡ ਪੜ੍ਹ ਰਿਹਾ ਹਾਂ । ਉਸ ਦੇ ਵਿਚ ਕਿਤੇ ਵੀ ਇਹ ਪ੍ਰੋਵੀਜ਼ਨ ਨਹੀਂ ਹੈ ਕਿ ਕਿਸੇ ਨੂੰ ਵੀ ਇਹ ਪਾਵਰਾਂ ਦਿੱਤੀਆਂ ਜਾਣ । ਪ੍ਰੈਸ ਵਿੱਚ ਜਾਂ ਅਖਬਾਰਾਂ ਵਿੱਚ ਜਿਹੜਾ ਮੁੱਦਾ, ਜਿਹੜੀ ਗੱਲ ਮੈਂ ਪੁੱਛਣੀ ਚਾਹੁੰਦਾ ਹਾਂ ਉਸ ਵੱਲ ਮੰਤਰੀ ਸਾਹਿਬ ਇੱਕ ਪਰਸੈਂਟ ਵੀ ਨਹੀਂ ਗਏ । ਸਪੀਕਰ ਸਾਹਿਬ, ਤੁਸੀਂ ਦੇਖ ਲਵੋ ਕਿ ਇਸ ਦੇ ਵਿੱਚ ਉਹ ਕੋਈ ਗੱਲ ਹੈ ਜਿਹੜੀ ਮੈਂ ਪੁੱਛੀ ਹੈ ਕਿ ਜਿਸ ਗੱਲ ਤੇ ਡੈਡਲਾਕ ਪੈਦਾ ਹੋਇਆ ਅਤੇ ਇਹ ਸਪਲੀਮੈਂਟਰੀ ਕੱਲ੍ਹ ਦੇ ਲਈ ਪੋਸਟਪੋਨ ਹੋਈ ਸੀ ਉਥੋਂ ਇਨ੍ਹਾਂ ਨੇ ਸ਼ੁਰੂ ਕੀਤੀ ਹੈ ਮੈਂ ਦੋ ਗੱਲਾਂ ਪੁੱਛੀਆਂ ਸੀ । ਸੜਕਾਂ ਦਾ ਆਹ ਜੋ ਵੇਰਵਾ ਦਿੱਤਾ ਹੈ ਇਹ ਮੇਰੇ ਵੱਲੋਂ ਪੁੱਛਿਆ ਵੇਰਵਾ ਨਹੀਂ ਦਿੱਤਾ । ਸੜਕਾਂ ਦੇ ਨਾਮ ਹੀ ਦਿੱਤੇ ਹਨ । ਮੈਂ ਪੁੱਛਿਆ ਸੀ ਕਿ ਕਾਸਟ ਕਿਤਨੀ ਆਈ ਹੈ ਅਤੇ ਕਿਤਨੀ ਲੰਬਾਈ ਹੈ ? ਫੇਰ ਪੁੱਛਿਆ ਸੀ ਕਿ ਪ੍ਰੀਕੁਆਲੀਫਾਈਡ ਠੇਕੇਦਾਰ ਕਿੰਨੇ ਹਨ ? ਉਹ ਕੋਈ ਗੱਲ ਦੱਸੀ ਹੀ ਨਹੀਂ ਹੈ ।

**ਸ੍ਰੀ ਸਪੀਕਰ :** ਇਕ ਤਾਂ ਤੁਸੀਂ ਪੁੱਛਿਆ ਸੀ ਕਿ ਮਿਤੀ 1 ਅਪ੍ਰੈਲ, 1999 ਤੋਂ ਅੰਤ ਤੱਕ ਦੇ ਸਮੇਂ ਦੌਰਾਨ ਰੂਰਲ ਵਰਕਸ ਡਿਵੀਜ਼ਨ, ਅੰਮ੍ਰਿਤਸਰ ਵਿੱਚ ਨਵੀਆਂ ਸੜਕਾਂ ਬਣਾਉਣ ਅਤੇ ਪੁਰਾਣੀਆਂ ਸੜਕਾਂ ਦੀ ਮੁਰੰਮਤ ਕਰਨ ਸਬੰਧੀ ਕੋਈ ਟੈਂਡਰ ਮੰਗੇ ਸਨ, ਜੇਕਰ ਅਜਿਹਾ ਹੋਵੇ ਤਾਂ ਉਕਤ ਸੜਕਾਂ ਦੇ ਵੇਰਵੇ ਕੀ ਹਨ ? ਉਹ ਵੇਰਵੇ ਆ ਗਏ ਹਨ । ਜੇਕਰ ਅਜਿਹਾ ਹੋਵੇ ਤਾਂ ਉਹ ਸੜਕਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਅਖਬਾਰਾਂ ਦੇ ਨਾਂ ਕੀ ਹਨ, ਜਿਨ੍ਹਾਂ ਵਿੱਚ ਉਕਤ ਟੈਂਡਰ ਪ੍ਰਕਾਸ਼ਿਤ ਕੀਤੇ ਗਏ ਹਨ ? ਉਸ ਦਾ ਜਵਾਬ ਤੁਹਾਡੇ ਕੋਲ ਆ ਗਿਆ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਹਾਂ ਜੀ, ਜਵਾਬ ਆ ਗਿਆ ਹੈ । ਇਹ ਜਵਾਬ ਤੋਂ ਮੈਂ ਉਨ੍ਹਾਂ ਨੂੰ ਪੁੱਛਿਆ...

**ਸ੍ਰੀ ਸਪੀਕਰ :** ਪਹਿਲਾਂ ਇਹ ਜਵਾਬ ਤੁਸੀਂ ਪੜ੍ਹ ਲਓ, ਜੋ ਉਨ੍ਹਾਂ ਦਾ ਹੈ । ਉਹ ਦੇਖ ਲਓ ਕਿ ਕੀ ਜਵਾਬ ਹੈ । ਜਵਾਬ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ ।

**ਸਰਦਾਰ ਸੋਹਨ ਸਿੰਘ ਬੋਦਲ :** ਮੈਂ ਜਵਾਬ ਪੜ੍ਹ ਲਿਆ ਹੈ । ਇਸ ਜਵਾਬ ਵਿੱਚ ਕਿਹਾ ਹੈ ਕਿ ਸੜਕਾਂ ਦੇ ਵੇਰਵੇ ਦਿੱਤੇ ਗਏ ਹਨ । ਮੈਂ ਕਿਹਾ ਸੀ ਕਿ ਵੇਰਵੇ ਗਲਤ ਦਿੱਤੇ ਹਨ । ਇਨ੍ਹਾਂ ਨੇ ਸਿਰਫ ਨੇਮਜ਼ ਆਫ ਦੀ ਰੋਡਜ਼ ਦੱਸਿਆ ਹੈ। ਮੈ ਪੁੱਛਿਆ ਕਿ ਵੇਰਵੇ ਵਿੱਚ ਉਨ੍ਹਾਂ ਦੀ ਲੈਂਥ ਵੀ ਹੁੰਦੀ ਹੈ, ਉਸ ਦੀ ਕਾਸਟ ਵੀ ਹੁੰਦੀ ਹੈ ।

**ਸ੍ਰੀ ਸਪੀਕਰ :** ਜੋ ਤੁਸੀਂ ਪੁੱਛਿਆ, ਪਹਿਲੇ ਨੰਬਰ ਤੇ ਟੈਂਡਰ ਮੰਗੇ ਗਏ, ਉਨ੍ਹਾਂ ਨੇ ਦੱਸਿਆ 'ਹਾਂ ਜੀ', ਦੂਸਰਾ ਇਨ੍ਹਾਂ ਕੰਮਾਂ ਲਈ ਟੈਂਡਰ ਮੰਗੇ ਗਏ ਸਨ, 'ਹਾਂ ਜੀ' ਵਿੱਤ ਕਮਿਸ਼ਨਰ ਵਿਕਾਸ ਦੀ ਪ੍ਰਧਾਨਗੀ ਹੇਠ ਗਠਿਤ ਅਪੈਕਸ ਕਮੇਟੀ ਦੇ ਫੈਸਲੇ ਅਨੁਸਾਰ ਇਹ ਟੈਂਡਰ ਤਰਜੀਹ ਦੇ ਆਧਾਰ ਤੇ ਪ੍ਰੀ-ਕੁਆਲੀਫਾਈਡ ਕੰਟਰੈਕਟਰਜ਼ ਨੂੰ ਦਿੱਤੇ ਜਾਣੇ ਸਨ ਅਤੇ ਅਖਬਾਰਾਂ ਵਿੱਚ ਛਾਪਣ ਦੀ ਲੋੜ ਨਹੀਂ ਸੀ । ਤਿੰਨ ਟੈਡਰਾਂ ਨੂੰ ਜਿਨ੍ਹਾਂ ਲਈ ਪ੍ਰੀ-ਕੁਆਲੀਫਾਈਡ ਕੰਟਰੈਕਟਰਜ਼ ਦੁਆਰਾ ਟੈਂਡਰ ਨਹੀਂ ਦਿੱਤੇ ਗਏ ਸਨ, ਨੂੰ ਛੱਡਕੇ ਬਾਕੀ ਦੇ ਸਾਰੇ ਟੈਂਡਰ ਪ੍ਰੀ-ਕੁਆਲੀਫਾਈਡ ਕੰਟਰੈਕਟਰਜ਼ ਨੂੰ ਦਿੱਤੇ ਗਏ ਸਨ । ਜੋ ਤੁਸੀਂ ਪੁੱਛਿਆ ਸੀ ਉਹ ਜਵਾਬ ਆ ਗਿਆ ਹੈ । ਅੱਗੇ ਮੇਰੀ ਗੱਲ ਸੁਣ ਲਓ, ਸਬੰਧਤ ਸੜਕਾਂ ਦਾ ਵੇਰਵਾ ਵਿਧਾਨ ਸਭਾ ਦੇ ਟੇਬਲ ਤੇ ਰੱਖਿਆ ਜਾਂਦਾ ਹੈ । ਹੋਰ ਅਸੀਂ ਕੀ ਚਾਹੁੰਦੇ ਹਾਂ ?

**ਸਰਦਾਰ ਸੋਹਨ ਸਿੰਘ ਬੋਦਲ :** ਇੱਕ ਤਾਂ ਇਹ ਕਿ ਮੈਂ ਪਹਿਲਾਂ ਇਹ ਗੱਲ ਆਖੀ ਸੀ....

**ਸ੍ਰੀ ਸਪੀਕਰ :** ਅਖਬਾਰਾਂ ਵਾਲੀ ਤੁਹਾਡੀ ਗੱਲ ਆ ਗਈ ਹੈ । ਜਿਹੜਾ ਤੁਸੀਂ ਪੁੱਛਿਆ ਹੈ ਕਿ ਡਵੀਜ਼ਨ ਤੇ ਰੂਰਲ ਵਰਕਸ ਅੰਮ੍ਰਿਤਸਰ ਵਿੱਚ ਨਵੀਆਂ ਸੜਕਾਂ ਬਨਾਉਣ ਅਤੇ ਪੁਰਾਣੀਆਂ ਸੜਕਾਂ ਦੀ ਮੁਰੰਮਤ ਕਰਨ ਸਬੰਧੀ ਕੋਈ ਟੈਂਡਰ ਮੰਗੇ ਗਏ ਸਨ, ਉਸ ਦਾ ਜਵਾਬ ਵੀ ਉਨ੍ਹਾਂ ਨੇ ਦੇ ਦਿੱਤਾ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਮੈਂ ਇਹ ਗੱਲ ਆਖੀ ਸੀ ਕਿ ਅਪੈਕਸ ਕਮੇਟੀ ਨੇ ਜਿਹੜੀ ਉਹ ਕੰਡੀਸ਼ਨ ਵੇਵ ਕੀਤੀ ਹੈ, ਉਹ ਅਖਬਾਰਾਂ ਵਿੱਚ ਜਾਂ ਪ੍ਰੈਸ ਵਿੱਚ ਜਾਂ ਕਿਸੇ ਡਿਪਾਰਟਮੈਂਟ ਦੀ ਨੋਟੀਫਿਕੇਸ਼ਨ ਵਿੱਚ ਦਰਜ ਨਹੀਂ । ਅਪੈਕਸ ਕਮੇਟੀ ਦੀ ਮੈਂ ਗੱਲ ਕੀਤੀ ਹੈ । ਉਹ ਪੀ.ਡਬਲਿਊ.ਡੀ. ਦੇ ਜਿਹੜੇ ਰੂਲਜ਼ ਐਗਜ਼ਿਸਟ ਕਰਦੇ ਹਨ, ਉਹ ਉਸ ਤੋਂ ਉਤੇ ਹੈ ਜਾਂ ਰੂਲਜ਼ ਉਪਰ ਹਨ ? ਉਸ ਦੇ ਮੁਤਾਬਿਕ ਇਨ੍ਹਾਂ ਨੇ ਕਿਹਾ ਹੈ ਕਿ ਅਖਬਾਰਾਂ ਵਿੱਚ ਦੇਣ ਦੀ ਲੋੜ ਨਹੀਂ ਹੈ ।

**ਸ੍ਰੀ ਸਪੀਕਰ :** ਇਹ ਗੱਲ ਤੁਹਾਡੀ ਬਣਦੀ ਨਹੀਂ, ਮੈਂ ਇਸ ਨੂੰ ਪੂਰਾ ਸਟਡੀ ਕੀਤਾ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਗੱਲ ਬਣਦੀ ਕਿਉਂ ਨਹੀਂ, ਪ੍ਰੀਕੁਆਲੀਫਾਈਡ ਠੇਕੇਦਾਰਾਂ ਦੀ ਲਿਸਟ ਵਿੱਚ, ਗੱਲ ਤਾਂ ਇਹੀ ਹੈ.....

**ਸ਼੍ਰੀ ਸਪੀਕਰ :** 1992 ਵਿੱਚ ਇਹ ਬਣੀ ਸੀ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਕੱਲ੍ਹ ਝਗੜਾ ਇਸੇ ਗੱਲ ਦਾ ਚਲਿਆ ਸੀ ਕਿ whether Apex Committee is above the rules or not ? ਬੜਾ ਸਿੰਪਲ ਜਿਹਾ ਕੁਐਸਚਨ ਸੀ ।

**ਸ਼੍ਰੀ ਸਪੀਕਰ :** ਇਨ੍ਹਾਂ ਨੂੰ ਕੰਪੇਲ ਮੈਂ ਤਦ ਕਰਾਂ, ਜੇ ਇਨ੍ਹਾਂ ਨੇ, ਇਸ ਸਰਕਾਰ ਨੇ ਕਮੇਟੀ ਹੁਣ ਬਣਾਈ ਹੋਵੇ, ਇਹ 1992 ਦੀ ਬਣੀ ਹੋਈ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਜੇ ਕਿਸੇ ਸਰਕਾਰ ਨੇ ਪਹਿਲੇ ਬਣਾਈ ਸੀ ਤਾਂ ਕੀ ਗਲਤ ਹੀ ਚਲਦੀ ਜਾਏਗੀ ਜਾਂ ਅਸੀਂ ਗਲਤ ਨੂੰ ਗਲਤ ਮੰਨ ਲਵਾਂਗੇ ? ਗੱਲ ਬੜੀ ਕਲੀਅਰ-ਕਟ ਹੈ ਅਤੇ ਕਾਮਨਸੈਂਸ ਦੀ ਗੱਲ ਹੈ । ਜਿਹੜੇ ਰੂਲਜ਼ ਐਂਡ ਰੈਗੂਲੇਸ਼ਨਜ਼ ਹਨ, ਉਹ ਉਪਰ ਹਨ ਜਾਂ ਅਪੈਕਸ ਕਮੇਟੀ ਉਪਰ ਹੈ ? ਜਿਹੜੀ ਚੀਜ਼ ਬਣਕੇ ਆਈ ਹੈ ਅਤੇ ਪਿਛਲੀਆਂ ਸਰਕਾਰਾਂ ਨੇ ਗਲਤ ਬਣਾ ਦਿੱਤੀ ਹੈ ਤਾਂ ਕੀ ਅਸੀਂ ਇਥੇ ਮੱਥਾ ਟੇਕ ਦੇਈਏ ?

**ਸ਼੍ਰੀ ਸਪੀਕਰ :** ਜੱਥੇਦਾਰ ਜੀ, ਤੁਸੀਂ ਇਨ੍ਹਾਂ ਨੂੰ ਦੱਸੋ ਕਿ ਇਹ ਰੂਲਜ਼ ਦੇ ਮੁਤਾਬਿਕ ਅਪੈਕਸ ਬਣੀ ਹੈ ਜਾਂ ਵੈਸੇ ਬਣੀ ਹੈ ?

**ਸ਼੍ਰੀ ਜਗਦੀਸ਼ ਸਾਹਨੀ :** ਅਪੈਕਸ ਕਮੇਟੀ ਤਾਂ ਰੂਲਜ਼ ਦੇ ਮੁਤਾਬਿਕ ਹੀ ਬਣੀ ਹੋਵੇਗੀ ਅਸੀਂ ਉਸ ਤੋਂ ਕੋਈ ਡਿਨਾਈ ਨਹੀਂ ਕਰਦੇ ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਨਹੀਂ । ਇਹ ਤਾਂ ਤੁਸੀ ਪੁੱਛ ਸਕਦੇ ਹੋ ਕਿ ਇਹ ਰੂਲਜ਼ ਦੇ ਮੁਤਾਬਿਕ ਬਣੀ ਹੈ ਜਾਂ ਨਹੀਂ ?

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਨਾਂਹ ਕਰਨਾ ਤੁਹਾਡਾ ਰਾਈਟ ਹੈ, ਪੁੱਛਣਾ ਸਾਡਾ ਰਾਈਟ ਹੈ । ਅਸੀਂ ਇਹ ਪੁੱਛਿਆ ਹੈ ਕਿ whether Apex Committee is above the rules and regulations or not ? ਬਣੀ ਜਾਂ ਨਾ ਬਣੀ ਦਾ ਕੋਈ ਤੁਅੱਲਕ ਨਹੀਂ ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਤੁਸੀਂ ਇਹ ਪੁੱਛ ਸਕਦੇ ਹੋ ਕਿ ਰੂਲਜ਼ ਦੇ ਮੁਤਾਬਿਕ ਅਪੈਕਸ ਕਮੇਟੀ ਬਣੀ ਜਾਂ ਨਹੀਂ ਬਣੀ ? ਜੇਕਰ ਰੂਲਜ਼ ਦੇ ਮੁਤਾਬਿਕ ਨਹੀਂ ਬਣੀ ਤਾਂ ਗੱਲ ਕਰੀਏ ।

**ਸ਼੍ਰੀ ਜਗਦੀਸ਼ ਸਾਹਨੀ :** ਸੰਨ 1992 ਵਿੱਚ ਅਪੈਕਸ ਕਮੇਟੀ ਰੂਲਜ਼ ਦੇ ਮੁਤਾਬਿਕ ਬਣੀ ਹੋਵੇਗੀ, ਕੋਈ ਸ਼ੱਕ ਨਹੀਂ । ਅਸੀਂ ਇਸ ਤੋਂ ਕੋਈ ਇਨਕਾਰ ਨਹੀਂ ਕਰਦੇ । ਨਹੀ ਬਣੀ ਹੋਵੇਗੀ ਤਾਂ ਬਾਅਦ ਵਿੱਚ ਗੱਲ ਕਰ ਲਵਾਂਗੇ । ਮਗਰ ਅੱਜ ਜਿਹੜੀ ਗੱਲ ਹੈ....

**ਸ਼੍ਰੀ ਸਪੀਕਰ :** ਮੇਰਾ ਕਹਿਣ ਦਾ ਮਤਲਬ ਹੈ ਕਿ ਜੇਕਰ ਰੂਲਜ਼ ਦੇ ਮੁਤਾਬਿਕ ਅਪੈਕਸ ਕਮੇਟੀ ਬਣੀ ਹੈ ਤਾਂ ਝਗੜਾ ਕਾਹਦਾ ਹੈ ?

**ਸ਼੍ਰੀ ਜਗਦੀਸ਼ ਸਾਹਨੀ :** ਅਪੈਕਸ ਕਮੇਟੀ ਬਾਰੇ ਐਸਾ ਕੋਈ ਰੂਲ ਨਹੀਂ, ਜਿਹੜੀ ਰੂਲਜ਼ ਐਂਡ ਰੈਗੂਲੇਸ਼ਨਜ਼ ਤੋਂ, ਕਾਨੂੰਨ ਤੋਂ ਉਪਰ ਉਠ ਕੇ ਅਪੈਕਸ ਕਮੇਟੀ ਦਾ ਗਠਨ ਹੋ ਜਾਏ । ਕੋਈ ਕਮੇਟੀ ਰੂਲਜ਼ ਐਂਡ ਰੈਗੂਲੇਸ਼ਨਜ਼ ਤੋਂ ਉਪਰ ਨਹੀਂ । ਕੀ ਅਪੈਕਸ ਕਮੇਟੀ ਕਾਨੂੰਨ ਤੋਂ ਉਪਰ ਹੈ ?

Whether the Apex Committee is above the Rules or not ?

**ਸ਼੍ਰੀ ਸਪੀਕਰ :** ਨੈਕਸਟ । ਸਰਦਾਰ ਸੁਖਵਿੰਦਰ ਸਿੰਘ ਔਲਖ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਹ ** ਹੈ । ਤੁਸੀਂ ਇਨ੍ਹਾਂ ਨੂੰ **

**ਸ਼੍ਰੀ ਸਪੀਕਰ :** ਮੈਂ ** ਨਹੀਂ ਕਰਦਾ ਇਨ੍ਹਾਂ ਨੂੰ '** ਲਫ਼ਜ ਐਕਸਪੰਜ ਕਰ ਦਿੱਤਾ ਜਾਵੇ । ਨੈਕਸਟ ਸਪਲੀਮੈਂਟਰੀ, ਸਰਦਾਰ ਸੁਖਵਿੰਦਰ ਸਿੰਘ ਔਲਖ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਇਸ ਤਰ੍ਹਾਂ ਨਹੀਂ ਜੀ । ਜੇ ਇਹ ਜਵਾਬ ਨਹੀਂ ਦੇ ਸਕਦੇ ਤਾਂ ਤੁਸੀਂ ਹਾਊਸ ਦੀ ਕਮੇਟੀ ਬਿਠਾ ਦਿਉ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਸ ਤਰ੍ਹਾਂ ਨਹੀਂ ਹੋ ਸਕਦਾ ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਹੀ ਗਲਤ ਕੀਤਾ ਹੈ । ਜਿਹੜੀ ਅਪੈਕਸ ਕਮੇਟੀ ਹੈ, ਉਹ ਐਗਰੀਕਲਚਰ ਮਹਿਕਮੇ ਨੇ ਬਣਾਈ ਹੈ....

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਸ ਤਰ੍ਹਾਂ ਅਸੀਂ ਲੋਕਾਂ ਦੇ ਹਿੱਤਾਂ ਨੂੰ ਜ਼ਮੀਨ ਤੇ ਨਹੀਂ ਡਿੱਗਣ ਦੇਣਾ । ਇਹ ਲੋਕਾਂ ਦੇ ਹਿੱਤਾਂ ਦੀ ਗੱਲ ਹੈ । We will have to go in for protest.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਹ ਅਫਸਰਾਂ ਦਾ ਮਸਲਾ ਹੈ......

**ਸ਼੍ਰੀ ਸਪੀਕਰ :** ਹਾਂ ਜੀ, ਬੀਬੀ ਜੀ, ਤੁਸੀਂ ਪੁੱਛੋ ।

**श्रीमती लक्ष्मी कांता चावला** : स्पीकर साहिब, मेरा निवेदन है मेरा प्रश्न यह है कि मान लिया कि अपैक्स कमेटी विभागीय है, मान लिया कि कांग्रेस पार्टी द्वारा बनाई गई अपैक्स कमेटी को इन्होंने मान्यता भी दे दी है, लेकिन जो ठेकेदार चुने गए उनके चुनाव में पिक एंड चूज की गई, जो तरजीह दी गई, वह किस आधार पर दी गई ? क्या इन ठेकेदारों की डाक से रजिस्ट्री भेज कर काल किया गया था और इन सभी ठेकेदारों को कितने दिन का नोटिस दिया गया था ?

**ਸ਼੍ਰੀ ਸਪੀਕਰ :** ਹਾਂ ਜੀ, ਲੰਗਾਹ ਸਾਹਿਬ, ਦੱਸੋ ਕਿ ਕੀ ਨੋਟਿਸ ਦਿੱਤਾ ਗਿਆ ਸੀ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਪ੍ਰੀ-ਕੁਆਲੀਫਾਈਡ ਠੇਕੇਦਾਰ ਹਨ, ਇਹ ਤਿੰਨ ਐਸ.ਈਜ਼ ਦੁਆਰਾ ਚੁਣੇ ਗਏ ਹਨ । ਇਨ੍ਹਾਂ ਵਿਚੋਂ 2 ਬੀ.ਐਂਡ.ਆਰ. ਦੇ ਐਸ.ਈਜ਼ ਹੁੰਦੇ ਹਨ ਤੇ ਇਕ ਮੰਡੀ ਬੋਰਡ ਦਾ ਹੁੰਦਾ ਹੈ । ਉਨ੍ਹਾਂ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਫੇਰ ਮੰਡੀ ਬੋਰਡ ਦਾ ਚੀਫ ਇੰਜੀਨੀਅਰ ਤੇ ਪੀ.ਡਬਲਿਊ.ਡੀ. ਦਾ ਚੀਫ ਇੰਜੀਨੀਅਰ ਇਨ੍ਹਾਂ ਠੇਕੇਦਾਰਾਂ ਦੀ ਸਿਲੈਕਸ਼ਨ ਕਰਦਾ ਹੈ । ਜੇ ਕੋਈ ਠੇਕੇਦਾਰ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ, ਤਾਂ ਹੀ ਉਹ ਠੇਕੇਦਾਰ ਕੁਆਲੀਫਾਈ ਕਰਦਾ ਹੈ ।

---

** Expunged as ordered by the Chair.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਿਲੈਕਸ਼ਨ ਦਾ ਆਧਾਰ ਯੋਗਤਾ ਰੱਖੀ ਗਈ ਹੈ ਜਾਂ ਨੋਟ ਰੱਖੇ ਗਏ ਹਨ ? ਐਸ.ਈ. ਕੀ ਸਿਲੈਕਟ ਕਰੇਗਾ ਠੇਕੇਦਾਰਾਂ ਨੂੰ ? ਇਹ ਤਾਂ ** ** **

**ਸ੍ਰੀ ਸਪੀਕਰ :** ** ** ਸ਼ਬਦ ਕਾਰਵਾਈ ਵਿਚੋਂ ਐਕਸਪੰਜ ਕਰ ਦਿੱਤੇ ਜਾਣ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਅਸਲ ਗੱਲ ਅਸੀਂ ਦੱਸ ਦਿੰਦੇ ਹਾਂ । ਅਪੈਕਸ ਕਮੇਟੀ ਦੇ ਨਾਂ ਤੇ ਮਸਲਾ ਇਹ ਹੈ ਕਿ ਉਸਦੀ ਆੜ ਲੈ ਕੇ ਗਲਤ ਬੰਦਿਆਂ ਨੂੰ ਬੁਲਾ ਕੇ ਘਰ ਬੈਠੇ ਟੈਂਡਰ ਦਿੱਤੇ ਗਏ ਹਨ । ਹੁਣ ਅਸੀਂ ਖੁੱਲ ਕੇ ਗੱਲ ਕਰ ਦਿੰਦੇ ਹਾਂ । ਇਸ ਮਹਿਕਮੇ ਦੇ ਅਫਸਰਾਂ ਤੇ ਰੱਬ ਦੀ ਕਿਰਪਾ ਏਨੀ ਸੁੰਦਰ ਹੈ ਕਿ ਅੱਜ ਵੀ ਜਿੰਨੀਆਂ ਵੀ ਸਬ-ਡਿਵੀਜ਼ਨਾਂ ਪੰਜਾਬ ਵਿਚ ਹਨ, ਉਨ੍ਹਾਂ ਬਾਰੇ ਤਾਂ ਮੈਂ ਕਹਿ ਨਹੀਂ ਸਕਦਾ, ਮੈਂ ਆਪਣੇ ਡਿਸਟ੍ਰਿਕਟ ਦੀ ਗੱਲ ਕਰਦਾ ਹਾਂ ਕਿ ਉਥੇ ਸਾਰੇ ਓਵਰਸੀਅਰ ਇੰਚਾਰਜ ਲਗਦੇ ਹਨ । ਐਸ.ਡੀ.ਓ. ਦੀ ਥਾਂ ਤੇ ਕਰੰਟ ਡਿਊਟੀ ਚਾਰਜ ਤੇ ਓਵਰਸੀਅਰ ਲਗਾਏ ਗਏ ਹਨ । ਉਹੀ ਐਸ.ਡੀ.ਓ. ਦੀ ਡਿਊਟੀ ਕਰਦੇ ਹਨ । ਉਹ ਆਪਣੀ ਮਰਜ਼ੀ ਦੇ ਠੇਕੇਦਾਰ ਹੀ ਲਗਾਉਂਦੇ ਹਨ । ਜਿਨ੍ਹਾਂ ਨੇ ਟੈਂਡਰ ਕੋਟ ਕੀਤਾ ਹੁੰਦਾ ਹੈ, ਉਨ੍ਹਾਂ ਨੂੰ ਪਰ੍ਹੇ ਕਰਕੇ ਆਪਣੀ ਮਰਜ਼ੀ ਦੇ ਬੰਦਿਆਂ ਨੂੰ ਟੈਂਡਰ ਦਿੱਤੇ ਜਾਂਦੇ ਹਨ । ਐਸ.ਡੀ.ਓ. ਐਕਸੀਅਨ ਸਾਹਬ ਕਹਿੰਦੇ ਹਨ ਕਿ ਜੋ ਉੱਤੋਂ ਹੁਕਮ ਹੈ, ਉਨ੍ਹਾਂ ਨੂੰ ਹੀ ਅਸੀਂ ਟੈਂਡਰ ਦੇਣਾ ਹੈ । ਜਾਹ, ਤੇਰਾ ਨਹੀਂ ਕਰਦੇ ।

**ਸ੍ਰੀ ਸਪੀਕਰ :** ਹਾਂ ਜੀ, ਲੰਗਾਹ ਸਾਹਿਬ, ਦੱਸੋ ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਅਪੈਕਸ ਕਮੇਟੀ ਦੀ ਗੱਲ ਕਰਦੇ ਹਨ, ਇਹ ਅਸੀਂ ਨਹੀਂ ਬਣਾਈ । ਇਹ ਐਗਰੀਕਲਚਰ ਮਹਿਕਮੇ ਨੇ 1992 ਵਿੱਚ ਬਣਾਈ ਸੀ । ਇਸ ਵਿਚ ਵੱਖ-ਵੱਖ ਵਿਭਾਗਾਂ ਦੇ ਸੈਕਟਰੀ ਰੈਂਕ ਦੇ ਮੈਂਬਰ ਹਨ । ਸਾਡੇ ਨਾਲ ਇਸ ਸਵਾਲ ਦਾ ਕੋਈ ਲੈਣਾ ਦੇਣਾ ਨਹੀਂ ਸੀ । ਇਨ੍ਹਾਂ ਨੇ ਸਵਾਲ ਹੀ ਉਲਟਾ ਪੁਲਟਾ ਕੀਤਾ ਹੋਇਆ ਹੈ ।

**ਸ੍ਰੀ ਸਪੀਕਰ :** ਲੰਗਾਹ ਸਾਹਿਬ, ਇਹ ਗੱਲ ਨਹੀਂ । ਇਹ ਗਲਤ ਗੱਲ ਹੈ । This is wrong.

**ਸ੍ਰੀ ਜਗਦੀਸ਼ ਸਾਹਨੀ :** ਹੁਣ ਤਾਂ ਅਸੀਂ, ਸਪੀਕਰ ਸਾਹਿਬ, ਤੁਹਾਨੂੰ ਸਿੱਧਾ ਸਵਾਲ ਕਰ ਦਿੱਤਾ ਹੈ ਕਿ ਅਪੈਕਸ ਕਮੇਟੀ ਭਾਵੇਂ ਕਾਲੇ ਚੋਰ ਨੇ ਬਣਾਈ, ਇਸਦੀ ਆੜ ਵਿੱਚ ਮੰਤਰੀ ਜੀ ਨੇ ਗਲਤ ਬੰਦਿਆਂ ਨੂੰ ਟੈਂਡਰ ਦਿੱਤੇ ਹਨ, ਅਪੈਕਸ ਕਮੇਟੀ ਦੀ ਆੜ ਵਿਚ, ਮੰਤਰੀ ਜੀ, ਗਲਤ ਬੰਦਿਆਂ ਨੂੰ ਟੈਂਡਰ ਦਿੱਤੇ ਗਏ ਹਨ ਅਤੇ ਪਿੱਕ ਐਂਡ ਚੂਜ਼ ਕੀਤੀ ਗਈ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਸਬੰਧ ਵਿੱਚ ਇਨਕੁਆਇਰੀ ਕਰਵਾਉਣ ਲਈ ਤਿਆਰ ਹੈ ?

**ਮੰਤਰੀ :** ਇਨਕੁਆਇਰੀ ਕਰਵਾ ਕੇ ਅਗਰ ਕੋਈ ਦੋਸ਼ੀ ਹੋਇਆ ਤਾਂ ਉਸ ਨੂੰ ਸਖਤ ਤੋਂ ਸਖਤ ਸਜ਼ਾ ਦਿੱਤੀ ਜਾਵੇਗੀ ।

**ਸ੍ਰੀ ਜਗਦੀਸ਼ ਸਾਹਨੀ :** ਇਨਕੁਆਇਰੀ ਕਰੇਗਾ ਕੌਣ ? ਕੀ ਦੁੱਧ ** **

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਅਪੈਕਸ ਕਮੇਟੀ ਦੀ ਫਾਰਮੇਸ਼ਨ ਦੱਸ ਦਿੱਤੀ ਹੈ । ਇਸ ਤੋਂ ਇਲਾਵਾ ਉਨ੍ਹਾਂ ਨੇ ਇਨਕੁਆਇਰੀ ਦਾ ਵਿਸ਼ਵਾਸ ਵੀ ਦੇ ਦਿੱਤਾ ਹੈ...... (ਵਿਘਨ)

---

**Expunged as ordered by the Chair.

**ਸ੍ਰੀ ਸਪੀਕਰ :** ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ । ਹੁਣ ਹੋਰ ਕੋਈ ਐਸੀ ਗੱਲ ਨਹੀਂ ਹੈ । ਅਗਲਾ ਸਵਾਲ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ** **

**ਸ੍ਰੀ ਸਪੀਕਰ :** ਸਾਹਨੀ ਸਾਹਿਬ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ । ਮੈਂ ਕਿਸੇ ਨੂੰ *** ਨਹੀਂ ਕਰਦਾ । ** ਕਰਨ ਦਾ ਮੇਰਾ ਕੋਈ ਮਤਲਬ ਨਹੀਂ ਹੈ । ਚੇਅਰ ਦੇ ਸਬੰਧ ਵਿਚ ਜੋ ਕੁਝ ਕਿਹਾ ਗਿਆ ਹੈ, ਉਸ ਨੂੰ ਐਕਸਪੰਜ ਕੀਤਾ ਜਾਵੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** ** **

**ਸ੍ਰੀ ਸਪੀਕਰ :** ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਸਰਕਾਰ ਹੈ, ਇਸ ਦੀ ਕੋਈ ਮਨਸ਼ਾ ਨਹੀਂ ਹੈ ਕਿ ਇਹ ਕੋਈ ਗਲਤ ਗੱਲ ਕਰੇ । ਜੋ ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ ਹੈ, ਉਸ ਬਾਰੇ ਮੈਂ ਕਹਿੰਦਾ ਹਾਂ ਕਿ ਉਸ ਦੀ ਇਨਕੁਆਇਰੀ ਕੀਤੀ ਜਾਵੇਗੀ। (ਥੰਪਿੰਗ)

**Shrimati Luxmi Kanta Chawla :** Thank you, very much.

**ਸ੍ਰੀ ਜਗਦੀਸ਼ ਸਾਹਨੀ :** ਸ਼ੁਕਰੀਆ, ਮੁੱਖ ਮੰਤਰੀ ਜੀ ।

**SUPPLEMENTARIES TO STARRED QUESTION NO. *2329**

**ਸ੍ਰੀ ਸਪੀਕਰ :** ਹੁਣ ਨਿਸ਼ਾਨ ਵਾਲਾ ਪ੍ਰਸ਼ਨ ਨੰ: 2329 ਤੇ ਸਪਲੀਮੈਂਟਰੀਜ਼ ਹੋਣਗੀਆਂ ਹਾਂ ਜੀ, ਲੰਗਾਹ ਸਾਹਿਬ ।

**ਸਰਦਾਰ ਸੁੱਚਾ ਸਿੰਘ ਲੰਗਾਹ, ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ :** ਇਸ ਸੜਕ ਦਾ ਅਸਲ ਨਾਂ ਧਨੌਲਾ-ਭੀਖੀ ਸੜਕ ਹੈ ਜਿਸ ਦੀ ਕੁੱਲ ਲੰਬਾਈ 25.68 ਕਿਲੋਮੀਟਰ ਹੈ । 0.00 ਤੋਂ 16.90 ਕਿਲੋਮੀਟਰ ਦਾ ਹਿੱਸਾ ਸੰਗਰੂਰ ਜ਼ਿਲ੍ਹੇ ਵਿਚ ਅਤੇ 16.90 ਤੋਂ 25.68 ਕਿਲੋਮੀਟਰ ਦਾ ਹਿੱਸਾ ਮਾਨਸਾ ਜ਼ਿਲ੍ਹੇ ਵਿੱਚ ਪੈਂਦਾ ਹੈ । ਇਸ ਸੜਕ ਤੇ ਸਾਲਵਾਰ ਕੀਤੀ ਗਈ ਮੁਰੰਮਤ ਬਾਰੇ ਵੇਰਵੇ ਹੇਠ ਲਿਖੇ ਹਨ :--

| ਮੁਰੰਮਤ ਦਾ ਸਾਲ | ਕੁੱਲ ਕਿਲੋਮੀਟਰ | ਵਿਸ਼ੇਸ਼ ਕਥਨ |
|---|---|---|
| 1996 | 9.50 ਕਿ: ਮੀ: | 0.00 ਤੋਂ 6.00 ਕਿ: ਮੀ: ਤੱਕ<br>13.40 ਤੋਂ 16.90 ਕਿ: ਮੀ: ਤੱਕ |
| 1998 | 4.80 ਕਿ: ਮੀ: | 6.00 ਤੋਂ 10.80 ਕਿ: ਮੀ: ਤੱਕ |
| 1999 | 2.20 ਕਿ: ਮੀ: | 10.80 ਤੋਂ 11.40 ਕਿ: ਮੀ: ਤੱਕ<br>11.80 ਤੋਂ 12.40 ਕਿ: ਮੀ: ਤੱਕ<br>12.40 ਤੋਂ 13.40 ਕਿ: ਮੀ: ਤੱਕ |
| 2000 | 8.32 ਕਿ: ਮੀ: | 11.40 ਤੋਂ 11.80 ਕਿ: ਮੀ: ਤੱਕ<br>16.90 ਤੋਂ 24.00 ਕਿ: ਮੀ: ਤੱਕ<br>24.00 ਤੋਂ 24.82 ਕਿ: ਮੀ: ਤੱਕ |
| | 24.82 ਕਿ: ਮੀ: | |

**Expunged as ordered by the Chair.

*For Starred Question No. 2329 and reply thereto, please see P.V.S. Debates dated 14th March, 2001.

[ ਲੋਕ ਨਿਰਮਾਣ (ਭਵਨ ਤੇ ਮਾਰਗ) ਮੰਤਰੀ ]

| ਮੁਰੰਮਤ ਦਾ ਸਾਲ | ਕੁੱਲ ਕਿਲੋਮੀਟਰ | ਵਿਸ਼ੇਸ਼ ਕਥਨ |
|---|---|---|
| 2001 | 0.86 ਕਿ:ਮੀ: | ਇਸ ਹਿੱਸੇ ਦੀ ਮੁਰੰਮਤ ਮਿਤੀ 31 ਮਾਰਚ, 2001 ਤੱਕ ਪੂਰੀ ਕਰ ਦਿੱਤੀ ਜਾਵੇਗੀ । |
| ਕੁੱਲ ਜੋੜ : 25.68 ਕਿ: ਮੀ: | | |

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 0.86 ਕਿਲੋਮੀਟਰ ਦਾ ਹਿੱਸਾ ਪ੍ਰਗਤੀ ਅਧੀਨ ਹੈ ਅਤੇ ਮੁਰੰਮਤ ਅਧੀਨ ਹੈ ਜਿਸ ਦੀ ਕਿ ਇਸ ਵਿੱਤੀ ਸਾਲ ਵਿੱਚ ਮੁਰੰਮਤ ਕਰ ਦਿੱਤੀ ਜਾਵੇਗੀ । ਮੇਰੀ ਬੇਨਤੀ ਹੈ ਕਿ ਇਸ ਸਾਲ ਦੇ ਤਾਂ ਸਿਰਫ 15 ਦਿਨ ਹੀ ਰਹਿ ਗਏ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 0.86 ਕਿਲੋਮੀਟਰ ਵਾਲਾ ਹਿੱਸਾ ਹੈ, ਇਹ ਹੈ ਕਿਥੇ ? ਇਹ ਕਿੱਥੇ ਪੈਂਦਾ ਹੈ ? ਦੂਸਰੀ ਮੇਰੀ ਸਪਲੀਮੈਂਟਰੀ ਇਹ ਹੈ ਕਿ ਇਸ ਸੜਕ ਦੀ ਲੰਬਾਈ 0.86 ਕਿਲੋਮੀਟਰ ਹੈ । ਇਸ ਨੂੰ ਬਣਾਉਣ ਵਾਸਤੇ ਟੈਂਡਰ ਕਦੋਂ ਲਾਏ ਗਏ, ਕਦੋਂ ਕੰਮ ਅਲਾਟ ਕੀਤਾ ਗਿਆ ਅਤੇ ਕਦੋਂ ਕੰਮ ਮੁਕੰਮਲ ਹੋ ਜਾਵੇਗਾ ?

**ਸ਼੍ਰੀ ਸਪੀਕਰ :** ਲੰਗਾਹ ਸਾਹਿਬ, ਦੱਸੋ, ਇਹ ਕਹਿੰਦੇ ਹਨ ਕਿ 0.86 ਵਾਲੀ ਸੜਕ ਬਾਰੇ ਕਦੋਂ ਟੈਂਡਰ ਲਾਏ ਤੇ ਕੰਮ ਕਦੋਂ ਤੱਕ ਮੁਕੰਮਲ ਹੋ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਪ੍ਰਸ਼ਨ ਵਿੱਚ ਕੱਲ੍ਹ ਸੜਕ ਦੇ ਕਿਲੋਮੀਟਰਾਂ ਬਾਰੇ ਕਿਹਾ ਸੀ ਉਹ ਇਨ੍ਹਾਂ ਨੂੰ ਦੱਸ ਦਿੱਤਾ ਗਿਆ ਹੈ ।

**ਸ਼੍ਰੀ ਸਪੀਕਰ :** ਸਪਲੀਮੈਂਟਰੀ ਦਾ ਮਤਲਬ ਹੀ ਇਹ ਹੈ ਕਿ ਸਬੰਧਤ ਮੈਂਬਰ ਸਾਹਿਬ ਨੇ ਅੱਗੇ ਹੋਰ ਸਵਾਲ ਪੁੱਛਣਾ ਹੁੰਦਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੈਂ ਤਾਂ ਕੇਵਲ 0.86 ਵਾਲੀ ਸੜਕ ਬਾਰੇ ਹੀ ਗੱਲ ਕਰ ਰਿਹਾ ਹਾਂ । ਉਸ ਬਾਰੇ ਇਹ ਦੱਸ ਦੇਣ ਕਿ ਕਦੋਂ ਤੱਕ ਬਣਾ ਦੇਣਗੇ ?

**ਮੰਤਰੀ :** ਅਸੀਂ ਇਹ ਤਕਰੀਬਨ 25 ਦਿਨਾਂ ਦੇ ਵਿੱਚ ਬਣਾ ਦਿਆਂਗੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਠੀਕ ਹੈ ਜੀ ।

---

## SUPPLEMENTARIES TO STARRED QUESTION NO. *2330

**ਸ਼੍ਰੀ ਸਪੀਕਰ :** ਹੁਣ ਨਿਸ਼ਾਨ ਵਾਲਾ ਪ੍ਰਸ਼ਨ ਨੰ: 2330 ਤੇ ਸਪਲੀਮੈਂਟਰੀਜ਼ ਹੋਣਗੀਆਂ । ਹਾਂ ਜੀ, ਸਰਦਾਰ ਸੁਖਵਿੰਦਰ ਸਿੰਘ ਔਲਖ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਮੰਤਰੀ ਜੀ ਨੇ ਲਿਖਤੀ ਉਤਰ ਵਿੱਚ ਦੱਸਿਆ ਹੈ ਕਿ ਇਹ ਸੜਕ ਮਿਤੀ 31 ਦਸੰਬਰ, 2001 ਤੱਕ ਮੁਕੰਮਲ ਕਰ ਦਿਆਂਗੇ । ਸਪੀਕਰ ਸਾਹਿਬ, ਇਹ ਸੜਕ ਬਹੁਤ ਮਹੱਤਵਪੂਰਨ ਹੈ । 31 ਦਸੰਬਰ, 2001 ਬਹੁਤ ਦੂਰ ਹੈ । ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਸੜਕ ਨੂੰ ਇਸ ਸਮੇਂ ਤੋਂ ਪਹਿਲਾਂ ਬਣਾਉਣ ਦਾ ਵਿਸ਼ਵਾਸ਼ ਦਿਵਾ ਦੇਣ ।

---

*For Starred Question No. 2330 and reply thereto, please see P.V.S. Debates dated 14th March, 2001.

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ) :** ਸਤਿਕਾਰਯੋਗ ਸਪੀਕਰ ਸਾਹਿਬ, ਜੋ ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੇ ਕਿਹਾ ਹੈ ਕਿ ਇਹ ਸੜਕ ਬੜੀ ਮਹੱਤਵਪੂਰਨ ਹੈ, ਇਸ ਸੜਕ ਨੂੰ ਮੈਂ ਵੀ ਚੰਗੀ ਤਰ੍ਹਾਂ ਘੋਖਿਆ ਹੈ । ਕੱਲ੍ਹ ਤਾਂ ਇਨ੍ਹਾਂ ਨੇ ਸਿਰਫ ਇਹ ਪੁੱਛਿਆ ਸੀ ਕਿ ਇਸ ਦੀ ਲੰਬਾਈ ਕਿੰਨੀ ਬਣਦੀ ਹੈ । ਉਸਦਾ ਜਵਾਬ ਇਹ ਹੈ ਕਿ ਇਸ ਦੀ ਲੰਬਾਈ 26.05 ਕਿਲੋਮੀਟਰ ਬਣਦੀ ਹੈ । ਸਪੀਕਰ ਸਾਹਿਬ, ਇਹ ਸੜਕ ਬੜੀ ਅਹਿਮ ਹੈ ਕਿਉਂਕਿ ਇਸ ਸੜਕ ਦੇ ਨਾਲ ਬੜੇ ਪਿੰਡ ਵੀ ਲਗਦੇ ਹਨ । ਵੈਸੇ ਇਸ ਸੜਕ ਦੀ ਮਿਆਦ 12ਵੇਂ ਮਹੀਨੇ ਪੂਰੀ ਹੋਣੀ ਹੈ ਪਰ ਇਹ ਪਹਿਲਾਂ ਬਣਨੀ ਬਹੁਤ ਜ਼ਰੂਰੀ ਹੈ ਇਸ ਲਈ ਇਸ ਨੂੰ ਅਸੀਂ ਜਲਦੀ ਤੋਂ ਜਲਦੀ ਬਣਾਉਣ ਦੀ ਕੋਸ਼ਿਸ਼ ਕਰਾਂਗੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਵਜ਼ੀਰ ਸਾਹਿਬ, ਕ੍ਰਿਪਾ ਕਰਕੇ ਟਾਈਮ ਦੱਸ ਦੇਣ ਕਿ ਕਦੋਂ ਤੱਕ ਇਹ ਸੜਕ ਬਣਾ ਦੇਣਗੇ ?

**ਮੰਤਰੀ :** ਅਸੀਂ ਛੇਤੀ ਤੋਂ ਛੇਤੀ ਦੋ ਤਿੰਨ ਮਹੀਨਿਆਂ ਦੇ ਵਿੱਚ ਹੀ ਮੁਕੰਮਲ ਕਰ ਦਿਆਂਗੇ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਠੀਕ ਹੈ ਜੀ । ਧੰਨਵਾਦ ਜੀ ।

**POSTPONED STARRED QUESTION AND ANSWER**

**ਮਾਰਕਿਟ ਕਮੇਟੀ, ਅਬੋਹਰ ਵਿਚ ਫੰਡਾਂ ਦੀ ਕੁਵਰਤੋਂ**

***2340. ਡਾਕਟਰ ਰਾਮ ਕੁਮਾਰ ਗੋਇਲ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਸਰਕਾਰ ਨੇ ਮਾਰਕਿਟ ਕਮੇਟੀ, ਅਬੋਹਰ ਵਿਚ ਜਾਅਲੀ ਬਿਲ ਬਣਾ ਕੇ ਸਰਕਾਰੀ ਫੰਡਾਂ ਦੀ ਕੁਵਰਤੋਂ ਸਬੰਧੀ ਸਾਲਾਂ 1998-99 ਅਤੇ 1999-2000 ਦੌਰਾਨ ਕੋਈ ਸ਼ਿਕਾਇਤਾਂ ਪ੍ਰਾਪਤ ਕੀਤੀਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਅਫਸਰਾਂ/ਕਰਮਚਾਰੀਆਂ ਦੇ ਨਾਂ ਕੀ-ਕੀ ਹਨ ਜਿਹੜੇ ਦੋਸ਼ੀ ਪਾਏ ਗਏ ਹਨ ਅਤੇ ਉਨ੍ਹਾਂ ਹਰ ਇਕ ਦੇ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ :** (ੳ) ਜੀ ਹਾਂ ।

(ਅ) ਪੰਜਾਬ ਮੰਡੀ ਬੋਰਡ ਵਲੋਂ ਜ਼ਿਲ੍ਹਾ ਮੰਡੀ ਅਫਸਰ, ਫਿਰੋਜ਼ਪੁਰ ਪਾਸੋਂ ਮੁੱਢਲੀ ਪੜਤਾਲ ਕਰਵਾਈ ਗਈ । ਜਿਨ੍ਹਾਂ ਵਿਚ ਚਾਰ ਸਕੱਤਰ ਸਰਵਸ੍ਰੀ ਗੁਰਨੈਬ ਸਿੰਘ ਬਰਾੜ,ਸਕੱਤਰ, ਮਾਰਕੀਟ ਕਮੇਟੀ ਅਬੋਹਰ, ਹਰਦਿਆਲ ਸਿੰਘ, ਸਕੱਤਰ, ਮਾਰਕੀਟ ਕਮੇਟੀ (ਮੁਅੱਤਲੀ ਅਧੀਨ), ਸੁਖਦੇਵ ਸਿੰਘ ਸਿੱਧੂ, ਸਕੱਤਰ, ਮਾਰਕੀਟ ਕਮੇਟੀ ਬਠਿੰਡਾ (ਮੁਅਤਲੀ ਅਧੀਨ) ਅਤੇ ਗੁਰਸੇਵਕ ਸਿੰਘ, ਸਕੱਤਰ, ਮਾਰਕੀਟ ਕਮੇਟੀ ਜਲਾਲਾਬਾਦ ਨੂੰ ਪੰਜਾਬ ਮੰਡੀ ਬੋਰਡ (ਸਜ਼ਾ ਅਤੇ ਅਪੀਲ) ਰੂਲਜ਼, 1988 ਦੀ ਧਾਰਾ 8 ਤਹਿਤ ਵੱਡੀਆਂ ਸਜ਼ਾਵਾਂ ਦੇਣ ਵਾਸਤੇ ਚਾਰਜਸ਼ੀਟਾਂ ਜਾਰੀ ਕੀਤੀਆਂ ਗਈਆਂ ਹਨ ਅਤੇ ਵਿਭਾਗੀ ਪੜਤਾਲ, ਸਾਬਕਾ ਆਈ.ਏ.ਐਸ. ਅਫਸਰਾਂ ਵਲੋਂ ਕੀਤੀ ਜਾ ਰਹੀ ਹੈ । ਪ੍ਰਧਾਨ, ਮਾਰਕੀਟ ਕਮੇਟੀ, ਅਬੋਹਰ ਨੂੰ ਇਸ ਕੇਸ ਵਿੱਚ ਸ਼ਾਮਿਲ ਮਾਰਕੀਟ ਕਮੇਟੀ ਦੇ ਕਰਮਚਾਰੀਆਂ ਵਿਰੁੱਧ ਕਮੇਟੀ ਪੱਧਰ ਤੇ ਕਾਰਵਾਈ ਕਰਨ ਲਈ ਕਿਹਾ ਗਿਆ । ਮਾਰਕੀਟ ਕਮੇਟੀ ਵਲੋਂ ਸ੍ਰੀ ਸਤੀਸ਼ ਕੁਮਾਰ, ਮੰਡੀ ਸੁਪਰਵਾਈਜ਼ਰ ਅਤੇ ਸ੍ਰੀ ਰਾਜ ਕੁਮਾਰ, ਆਕਸ਼ਨ ਰਿਕਾਰਡਰ ਨੂੰ ਮੁਅੱਤਲ ਕਰ ਦਿੱਤਾ ਗਿਆ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਸ ਦੀ ਇਨਕੁਆਰੀ ਇਕ ਆਈ.ਏ.ਐਸ., ਅਫਸਰ ਨੂੰ ਦਿੱਤੀ ਹੋਈ ਹੈ । ਜਦੋਂ ਉਹ ਕਾਰਵਾਈ ਹੋ ਕੇ ਸਾਡੇ

[ਖੇਤੀਬਾੜੀ ਮੰਤਰੀ]

ਕੋਲ ਪਹੁੰਚੇਗੀ ਤਾਂ ਭਾਵੇਂ ਕੋਈ ਵੀ ਸੱਜਣ ਹੋਵੇ, ਉਸ ਨੇ ਜਿੰਨਾ ਵੀ ਨੁਕਸਾਨ ਕੀਤਾ ਹੋਵੇਗਾ ਉਹ ਉਸ ਕੋਲੋਂ ਪੂਰਾ ਕਰਵਾਇਆ ਜਾਵੇਗਾ ਅਤੇ ਸਖਤ ਤੋਂ ਸਖਤ ਸਜ਼ਾ ਦਿੱਤੀ ਜਾਵੇਗੀ । ਉਨ੍ਹਾਂ ਨੂੰ ਕਿਸੇ ਵੀ ਕੀਮਤ ਉਤੇ ਬਖਸ਼ਿਆ ਨਹੀਂ ਜਾਵੇਗਾ ।

**ਡਾਕਟਰ ਰਾਮ ਕੁਮਾਰ ਗੋਇਲ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਦੋ ਸਾਲ ਤੋਂ ਇਨਕੁਆਰੀ ਕਰਾਉਣ ਵਾਸਤੇ ਟਰਾਈ ਕਰ ਰਿਹਾ ਹਾਂ ਪ੍ਰੰਤੂ ਅਜੇ ਤੱਕ ਇਨਕੁਆਰੀ ਨਹੀਂ ਹੋਈ । ਜਿਹੜਾ ਸਕੱਤਰ, ਗੁਰਨੈਬ ਸਿੰਘ ਹੈ, ਉਹ ਅਜੇ ਵੀ ਫਾਜ਼ਲਕਾ ਵਿਖੇ ਕੰਮ ਕਰ ਰਿਹਾ ਹੈ । ਕਾਰਗਿਲ ਇੰਡੀਆ ਲਿਮਟਿਡ ਕੰਪਨੀ ਵੱਲੋ ਕਰੋੜਾਂ ਰੁਪਏ ਦਾ ਘਪਲਾ ਕੀਤਾ ਗਿਆ ਹੈ । ਇਸ ਬਾਰੇ ਅਸੀਂ ਥੱਲੇ ਤੋਂ ਲੈ ਕੇ ਉਪਰ ਤੱਕ ਸਾਰੇ ਅਫਸਰਾਂ ਨੂੰ ਮਿਲੇ ਹਾਂ । ਵਿਜੀਲੈਂਸ ਨੂੰ ਵੀ ਕੇਸ ਦਿੱਤਾ ਹੈ ਪਰ ਅਜੇ ਤੱਕ ਕੋਈ ਇਨਕੁਆਰੀ ਨਹੀਂ ਹੋਈ । ਮੈਂ ਕੀ ਉਮੀਦ ਰੱਖਾਂ ਕਿ ਇਹ ਇਨਕੁਆਰੀ ਕਦੋਂ ਤੱਕ ਕਰਵਾ ਦੇਣਗੇ ਅਤੇ ਇਸ ਦਾ ਰਿਜ਼ਲਟ ਕਦੋਂ ਤੱਕ ਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਜੀ ਨੇ ਕਿਹਾ ਹੈ ਕਿ ਇਨਕੁਆਰੀ ਨਹੀਂ ਹੋਈ । ਸ਼੍ਰੀ ਕੇ.ਸੀ. ਸੈਨੀ, ਸਾਬਕਾ ਆਈ.ਏ.ਐਸ. ਅਫਸਰ ਨੂੰ ਇਨਕੁਆਰੀ ਦਿੱਤੀ ਹੋਈ ਹੈ ਅਤੇ ਇਨਕੁਆਰੀ ਹੋ ਰਹੀ ਹੈ । ਇਸ ਦਾ ਰਿਜ਼ਲਟ ਜਲਦੀ ਤੋਂ ਜਲਦੀ ਆ ਜਾਵੇਗਾ । ਮੈਂ ਪਹਿਲਾਂ ਵੀ ਕਿਹਾ ਹੈ ਕਿ ਸਖਤ ਸਜ਼ਾਵਾਂ ਦਿੱਤੀਆਂ ਜਾਣਗੀਆਂ । ਸਪੀਕਰ ਸਾਹਿਬ, ਮੰਡੀ ਬੋਰਡ ਦਾ ਕਾਫੀ ਨੁਕਸਾਨ ਹੋਇਆ ਹੈ, ਜਿਹੜਾ ਨੁਕਸਾਨ ਹੋਇਆ ਹੈ, ਉਹ ਵੀ ਉਨ੍ਹਾਂ ਕੋਲੋਂ ਭਰਵਾਇਆ ਜਾਵੇਗਾ ਅਤੇ ਸਜਾ ਵੀ ਉਨ੍ਹਾਂ ਨੂੰ ਦਿੱਤੀ ਜਾਵੇਗੀ ।

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਝੋਨੇ ਦੇ ਸੀਜ਼ਨ ਵਿਚ ਕਪੂਰਥਲੇ ਅਤੇ ਸੁਲਤਾਨਪੁਰ ਲੋਧੀ... (ਵਿਘਨ)

**ਸ਼੍ਰੀ ਸਪੀਕਰ :** ਹੈਨਰੀ ਜੀ, ਇਸ ਸਪਲੀਮੈਂਟਰੀ ਦੀ ਇਸ ਸਵਾਲ ਨਾਲ ਕੋਈ ਰੈਲੇਵੈਂਸੀ ਨਹੀਂ ਹੈ ।

**ਸ਼੍ਰੀ ਅਵਤਾਰ ਹੈਨਰੀ :** ** ** **

**ਸ਼੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ ਕਿਉਂਕਿ ** ਹਾਊਸ ਵਿੱਚ ਪ੍ਰੈਜ਼ੈਂਟ ਨਹੀਂ ਹਨ । ਉਹ ਤਾਂ ਅਬੋਹਰ ਦੀ ਗੱਲ ਕਰ ਰਹੇ ਹਨ ਤੇ ਕਪੂਰਥਲਾ ਵਿੱਚ ਕਿਥੋਂ ਆ ਗਿਆ ?

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਮੈਂ ਮੰਡੀ ਬੋਰਡ ਦੀ ਫੀਸ ਦੇ ਨਾਲ ਰਿਲੇਟਿਡ ਗੱਲ ਕਰ ਰਿਹਾ ਹਾਂ ।

**ਸ਼੍ਰੀ ਸਪੀਕਰ :** ਨਹੀਂ ਜੀ, ਹੈਨਰੀ ਜੀ । ਤੁਸੀਂ ਸੈਪਰੇਟ ਸਵਾਲ ਕਰ ਦਿਓ ।

**ਡਾਕਟਰ ਰਾਮ ਕੁਮਾਰ ਗੋਇਲ :** ਸਪੀਕਰ ਸਾਹਿਬ, ਉਸ ਸਕੱਤਰ ਨੂੰ ਕਦੋਂ ਸਸਪੈਂਡ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ ਕਿ ਆਈ.ਏ.ਐਸ. ਅਫਸਰ ਵੱਲੋ ਜਦੋਂ ਇਨਕੁਆਰੀ ਹੋ ਕੇ ਆਵੇਗੀ, ਉਦੋਂ ਸਸਪੈਂਡ ਕੀਤਾ ਜਾਵੇਗਾ । ਅਜੇ ਰਿਪੋਰਟ ਨਹੀਂ ਆਈ ।

(ਇਸ ਸਮੇਂ ਸ਼੍ਰੀ ਅਵਤਾਰ ਹੈਨਰੀ ਬੈਠੇ ਬੈਠੇ ਕੁਝ ਬੋਲ ਰਹੇ ਸਨ ।)

---

**Not recorded as ordered by the Chair.

**ਸ੍ਰੀ ਸਪੀਕਰ :** ਹੈਨਰੀ ਜੀ, ਕਿਰਪਾ ਕਰਕੇ ਕੋਈ ਰਨਿੰਗ ਕਮੈਂਟਰੀ ਨਾ ਕੀਤੀ ਜਾਵੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੰਤਰੀ ਜੀ ਇਨਕੁਆਰੀ ਅਫਸਰ ਤੇ ਪ੍ਰੈਸ ਅਪਾਨ ਕਰ ਸਕਦੇ ਹਨ, ਜਲਦੀ ਰਿਪੋਰਟ ਦੇਣ ਵਾਸਤੇ.... (ਵਿਘਨ)

**ਸ੍ਰੀ ਸਪੀਕਰ :** ਇਨਕੁਆਰੀ ਹੋ ਜਾਵੇਗੀ । ਬੀਬੀ ਜੀ, ਤੁਸੀਂ ਬੈਠ ਜਾਉ ।

## STARRED QUESTIONS AND ANSWERS

### ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਸਲੋਤਰੀ ਲਬਾਰਟਰੀ

*2274. **ਕੈਪਟਨ ਬਲਬੀਰ ਸਿੰਘ ਬਾਠ :** ਕੀ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਕੋਈ ਪਸ਼ੂ ਚਿਕਿਤਸਾ ਸਬੰਧੀ ਲਬਾਰਟੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਥੇ ਨਿਯੁਕਤ ਅਮਲੇ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਲਬਾਰਟੀ ਇਸ ਸਮੇਂ ਕੰਮ ਕਰ ਰਹੀ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਡਾਕਟਰ ਰਤਨ ਸਿੰਘ ਅਜਨਾਲਾ :** (ੳ) ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਕਾਲਜ ਆਫ ਵੈਟਰਨਰੀ ਸਾਇੰਸ ਦੀਆਂ ਕੁੱਲ 18 ਅਲੱਗ-ਅਲੱਗ ਵਿਭਾਗਾਂ ਦੀਆਂ ਲੈਬਾਰਟਰੀਆਂ ਹਨ ਅਤੇ ਇਨ੍ਹਾਂ ਵਿੱਚ ਕੁੱਲ ਸਾਇੰਟਿਸਟਾਂ ਦੀਆਂ 235 ਆਸਾਮੀਆਂ ਮਨਜ਼ੂਰ ਹਨ ਅਤੇ ਇਨ੍ਹਾਂ ਆਸਾਮੀਆਂ ਵਿਰੁੱਧ 173 ਸਾਇੰਟਿਸਟ ਤੈਨਾਤ ਹਨ । (ਅਨੈਕਸਚਰ-I)

(ਅ) ਹਾਂ ਜੀ, ਇਹ ਸਾਰੀਆਂ ਲੈਬਾਰਟੀਆਂ ਕੰਮ ਕਰ ਰਹੀਆਂ ਹਨ ।

**ANNEXURE-I**

DEPARTMENTWISE FACULTY POSITION IN THE COLLEGE OF VETERINARY SCIENCE

| Department | Sanctioned position | | | | Filled up position | | | |
|---|---|---|---|---|---|---|---|---|
| | Prof. | Assoc. Prof. | Asstt. Prof. | Total | Prof. * | Assoc. Prof. * | Asstt. Prof. | Total |
| 1 | 2 | 3 | 4 | 5 | 6 | 7 | 8 | 9 |
| Animal Breeding & Genetics | 2 | 7 | 22 | 31 | 7 | 6 | 9 | 22 |
| Animal Nutrition | 3 | 5 | 14 | 22 | 2 | 2 | 11 | 15 |
| Anim. Reps. Gynae & Obstetrics | 1 | 5 | 09 | 15 | 1 | 5 | 6 | 12 |
| Livestock Prodn. & Management | 2 | 3 | 10 | 15 | 1 | 3 | 6 | 10 |
| Livestock Products Technology. | -- | -- | -- | -- | -- | -- | -- | -- |
| Vety. Anatomy & Histology. | 1 | 1 | 9 | 11 | 1 | 1 | 9 | 11 |
| Vety. & Animal Husb. Extention | 2 | 2 | 15 | 19 | 1 | 2 | 10 | 13 |
| Vety. Biochemistry | 1 | 1 | 1 | 3 | 1 | 1 | 1 | 3 |

[ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ ]

| 1 | 2 | 3 | 4 | 5* | 6 | 7 | 8 | 9 |
|---|---|---|---|---|---|---|---|---|
| Clinicial Vety. Medi. | 2 | 3 | 7 | 12 | 1 | 2 | 4 | 7 |
| Ethics & Jurisprudence Vety. Clinical Service Complex | 1 | 2 | 3 | 6 | 1 | 2 | 3 | 6 |
| Epidemiology & Preventive Vety. Medicine | 4 | 4 | 15 | 23 | 3 | 2 | 9 | 14 |
| Vety. Microbiology | 2 | 5 | 7 | 14 | 2 | 4 | 4 | 10 |
| Vety. Parasitology | 4 | 2 | 7 | 13 | 1 | 3 | 6 | 10 |
| Vety. Pathology | 3 | 4 | 8 | 15 | 2 | 3 | 5 | 10 |
| Vety. Pharmacology & Toxicology | 2 | 2 | 5 | 9 | 1 | 2 | 5 | 8 |
| Vety. Physiology | 2 | -- | 4 | 6 | 2 | -- | 4 | 6 |
| Vety. Public Health | 1 | 3 | 4 | 8 | -- | 2 | 4 | 6 |
| Vety. Surgery & Radiology | 1 | 4 | 8 | 13 | -- | 4 | 6 | 10 |
| Total : | 34 | 53 | 148 | 235 | 27 | 44 | 102 | 173 |

**Note :**

*Filled position includes the Professors and Assoc. Prof. promoted under personal promotion policy against their original sanctioned posts of Assoc. Prof. and/or Asstt. Prof. On vocation by such incumbents the original sanctioned lower post get vocated for filling.

(Sd.) . . . .,

Dean College of Vety. Science.

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਬੜਾ ਵਧੀਆ ਜਵਾਬ ਦਿੱਤਾ ਹੈ । ਜਿਸ ਲੈਬ ਦੇ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ ਉਸ ਲੈਬ ਨਾਲ ਸਬੰਧਤ ਸਾਰਾ ਮਹਿਕਮਾ ਹੀ ਇਨ੍ਹਾਂ ਨੇ ਬੰਦ ਕਰ ਦਿੱਤਾ ਹੈ । ਉਸਦਾ ਨਾਮ ਵੈਟਰਨਰੀ ਇਮਿਊਨੋਲੋਜੀ ਡਿਪਾਰਟਮੈਂਟ ਸੀ, ਇਨ੍ਹਾਂ ਨੇ ਉਹ ਸਾਰਾ ਹੀ ਮਹਿਕਮਾ ਬੰਦ ਕਰ ਦਿੱਤਾ ਹੈ । ਜਿਹੜਾ 1988 ਵਿੱਚ ਬਣਿਆ ਸੀ ।

**ਸ੍ਰੀ ਸਪੀਕਰ :** ਤੁਸੀਂ ਤਾਂ ਆਪਣੇ ਸਵਾਲ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ, ਵਿਖੇ ਲੈਬੋਰੇਟਰੀ ਹੋਣ ਬਾਰੇ ਪੁੱਛਿਆ ਹੈ । ਜਿਹੜੀ ਤੁਸੀਂ ਹੁਣ ਸਪਲੀਮੈਂਟਰੀ ਪੁੱਛ ਰਹੇ ਹੋ, ਉਸ ਦੇ ਬਾਰੇ ਤਾਂ ਤੁਹਾਡੇ ਸਵਾਲ ਵਿੱਚ ਜ਼ਿਕਰ ਹੀ ਨਹੀਂ ਹੈ ।

**ਕੈਪਟਨ ਬਲਬੀਰ ਸਿੰਘ ਬਾਠ :** ਸਰ, ਉਸ ਲੈਬ ਦਾ ਸਬੰਧ ਚਿੱਚੜਾਂ ਦੀ ਬੀਮਾਰੀ ਨਾਲ ਹੈ ਭਾਵ ਟਿੱਕ ਬਲੇਰੀਆ ਡਿਜ਼ੀਜ਼ ਨਾਲ ਸਬੰਧਤ ਹੈ, ਉਹ ਲੈਬ ਤਿੰਨ ਸਾਲ ਤੋਂ ਇਨ੍ਹਾਂ ਨੇ ਬੰਦ ਕਰ ਦਿੱਤੀ ਹੈ । ਉਸ ਲੈਬ ਦਾ ਯੋਗਦਾਨ ਬੜਾ ਵੱਡਾ ਹੈ । ਡੰਗਰਾਂ ਦੀਆਂ ਬੀਮਾਰੀਆਂ ਇਨ੍ਹਾਂ ਚਿੱਚੜਾਂ ਤੋਂ ਪੈਦਾ ਹੁੰਦੀਆਂ ਹਨ । ਉਹ ਲੈਬ ਨੂੰ ਬੰਦ ਕਰਨ ਦਾ ਕੀ ਕਾਰਨ ਹੈ ?

**ਮੰਤਰੀ :** ਸਪੀਕਰ ਸਾਹਿਬ, ਕੋਈ ਲੈਬ ਬੰਦ ਨਹੀਂ ਕੀਤੀ ਗਈ ਬਾਕਾਇਦਾ ਉਹ ਡਿਪਾਰਟਮੈਂਟ ਚਲ ਰਿਹਾ ਹੈ । ਅਸਲ ਵਿੱਚ ਜਿਹੜਾ ਸਾਇੰਟਿਸਟ ਇਮਿਊਨੋਲੋਜਿਸਟ ਹੈ ਉਹ ਉਸ ਲੈਬ ਵਿੱਚ ਕੰਮ ਕਰਦਾ ਸੀ, ਉਸ ਨੂੰ ਅਸੀਂ ਇਸ ਮਹਿਕਮੇ ਵਿੱਚ ਲਗਾਇਆ ਹੈ । ਮੈਂਬਰ

ਸਾਹਿਬ ਉਸ ਨੂੰ ਦੋਬਾਰਾ ਉਥੇ ਪੋਸਟ ਕਰਾਉਣਾ ਚਾਹੁੰਦੇ ਹਨ, ਉਹ ਅਸੀਂ ਦੋਬਾਰਾ ਉਥੇ ਭੇਜ ਦਿਆਂਗੇ ਜੀ । ਜਿਸ ਤਰ੍ਹਾਂ ਇਹ ਚਾਹੁੰਦੇ ਹਨ, ਉਸ ਤਰ੍ਹਾਂ ਕਰ ਲਵਾਂਗੇ ਜੀ ।

**ਕੈਪਟਨ ਬਲਬੀਰ ਸਿੰਘ ਬਾਠ :** ਸਰ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ । ਪਰ ਗੱਲ ਤਾਂ ਇਹ ਹੈ ਕਿ ਇਕ ਪਾਸੇ ਤਾਂ ਅਸੀਂ ਇਜ਼ਰਾਇਲ ਤੋਂ ਟੈਕਨਾਲੋਜੀ ਲਿਆਉਣ ਦੀਆਂ ਗੱਲਾਂ ਕਰਦੇ ਹਾਂ, ਦੂਜੇ ਪਾਸੇ ਇਨ੍ਹਾਂ ਨੇ ਇਸ ਲੈਬ ਨੂੰ ਬੰਦ ਹੀ ਕਰ ਦਿੱਤਾ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੀਆਂ ਲੈਬਜ਼ ਕੰਮ ਕਰ ਰਹੀਆਂ ਹਨ । ਟਿੱਕ-ਬੋਰਨਡਿਜੀਜ਼ ਰੋਕਣ ਲਈ ਡਾਕਟਰ ਰਿਸਰਚ ਕਰ ਰਹੇ ਹਨ । ਇਹ ਜਿਹੜੀ ਇਮਿਊਨੋਲੋਜੀਕਲ ਲੈਬ ਇਹ ਕਹਿੰਦੇ ਹਨ, ਇਸ ਦੀ ਜੇ ਵਾਕਿਆ ਹੀ ਜ਼ਰੂਰਤ ਹੈ ਤਾਂ ਅਸੀਂ ਖੋਲ੍ਹ ਦਿਆਂਗੇ ਜੀ । ਕੋਈ ਐਸੀਂ ਗੱਲ ਨਹੀਂ ਹੈ ।

**ਕੈਪਟਨ ਬਲਬੀਰ ਸਿੰਘ ਬਾਠ :** ਠੀਕ ਹੈ ਜੀ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਦੱਸਿਆ ਹੈ ਕਿ ਲੈਬ ਕੰਮ ਕਰ ਰਹੀ ਹੈ, ਕੀ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਪਿਛਲੇ ਤਿੰਨ ਸਾਲ ਦੇ ਲੈਬ ਦੇ ਕੀ ਰੀਜ਼ਲਟ ਹਨ, ਕਿੰਨੇ ਕੇਸਿਜ਼ ਉਸਨੇ ਠੀਕ ਕੀਤੇ ਹਨ ?

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਮੰਤਰੀ ਜੀ ਨੇ ਆਊਟ-ਆਫ-ਰਿਕਾਰਡ ਜਵਾਬ ਦੇ ਹੀ ਦਿੱਤਾ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਲੈਬ ਕੰਮ ਕਰ ਰਹੀ ਹੈ । ਜਿਹੜੀ ਚੀਜ਼ ਕੰਮ ਕਰ ਰਹੀ ਹੈ, ਉਸਦਾ ਕੋਈ ਰਿਜ਼ਲਟ ਤਾਂ ਹੋਵੇਗਾ ? ਉਸਦੀ ਕੋਈ ਆਊਟ-ਪੁੱਟ ਤਾਂ ਹੋਵੇਗੀ ? ਉਹ ਦੱਸ ਦੇਣ ਕਿ ਪਿਛਲੇ ਤਿੰਨ ਸਾਲਾਂ ਦੀ ਕੀ ਆਊਟ-ਪੁੱਟ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੀ ਲੈਬ ਹੈ, ਇਹ ਜਿਹੜਾ ਡਿਪਾਰਟਮੈਂਟ ਹੈ ਇਹ ਥਲੈਰੀਆ ਡਿਜ਼ੀਜ਼ ਦੀ ਵੈਕਸੀਨ ਤਿਆਰ ਕਰਦਾ ਹੈ, ਉਹ ਵੈਕਸੀਨ ਅਸੀਂ ਯੂਜ਼ ਕਰਦੇ ਹਾਂ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਗੋਲ-ਮੋਲ ਦਿੱਤਾ ਹੈ ਕਿ ਉਥੇ ਵੈਕਸੀਨ ਤਿਆਰ ਕੀਤੀ ਜਾਂਦੀ ਹੈ ਜੋ ਕਿ ਅਸੀਂ ਯੂਜ਼ ਕਰਦੇ ਹਾਂ ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਜੇ ਉਹ ਗਲਤੀ ਨਾਲ ਜਵਾਬ ਦੇ ਬੈਠੇ ਹਨ, ਤੁਸੀਂ ਤਾਂ ਬੈਠ ਜਾਓ। ਇਸ ਚੀਜ਼ ਦਾ ਸਬੰਧ ਇਸ ਪ੍ਰਸ਼ਨ ਨਾਲ ਹੈ ਹੀ ਨਹੀਂ । ਉਹ ਸਵਾਲ ਹੀ ਨਹੀਂ ਸੀ ਜਿਸ ਦਾ ਜਵਾਬ ਇਨ੍ਹਾਂ ਨੇ ਦੇ ਦਿੱਤਾ ਹੈ । ਅਗਲਾ ਸਵਾਲ ।

### ਨਵੀਆਂ ਬਣਾਈਆਂ ਗਈਆਂ ਸਿਵਲ ਡਿਸਪੈਂਸਰੀਆਂ ਵਿੱਚ ਅਮਲਾ ਲਗਾਉਣਾ

*2363. **ਸਰਦਾਰ ਗੁਰਦੇਵ ਸਿੰਘ ਸਿੱਧੂ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਪਟਿਆਲਾ ਵਿੱਚ ਅਜਿਹੀਆਂ ਨਵੀਆਂ ਸਿਵਲ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਦੀ ਉਸਾਰੀ ਦਾ ਕੰਮ ਮੁਕੰਮਲ ਹੋ ਗਿਆ ਹੈ ;

(ਅ) ਕੀ ਉਕਤ ਵਰਣਿਤ ਡਿਸਪੈਂਸਰੀਆਂ ਵਿੱਚ ਲੋੜੀਂਦਾ ਅਮਲਾ ਤਾਇਨਾਤ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਅਜਿਹਾ ਕਿੰਨੇ ਸਮੇਂ ਦੇ ਅੰਦਰ-ਅੰਦਰ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ :** (ੳ) ਅੱਠ (8).

(ਅ) ਨਵੀਆਂ ਆਸਾਮੀਆਂ ਦੀ ਰਚਨਾ ਤੇ ਪਾਬੰਦੀ ਹੋਣ ਕਾਰਨ ਲੋੜੀਂਦਾ ਸਟਾਫ ਰੈਗੂਲਰ ਅਧਾਰ- ਤੇ ਪੋਸਟ ਨਹੀਂ ਕੀਤਾ ਜਾ ਸਕਿਆ । ਫਿਰ ਵੀ ਇਕ ਡਾਕਟਰ, ਇਕ ਪੈਰਾਮੈਡਿਕ ਅਤੇ ਦਰਜਾ-4 ਕਰਮਚਾਰੀ ਨੂੰ ਹਫਤੇ ਵਿੱਚ ਤਿੰਨ ਦਿਨ ਇਨ੍ਹਾਂ ਡਿਸਪੈਂਸਰੀਆਂ ਵਿੱਚ ਕੰਮ ਕਰਨ ਲਈ ਡਿਊਟੀ ਲਗਾਈ ਗਈ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਤਿੰਨ ਦਿਨਾਂ ਦੀ ਡਿਊਟੀ ਹੈ, ਇਹ ਕਿਹੜੀ ਡਿਸਪੈਂਸਰੀ ਵਿੱਚ ਕਿਹੜੇ ਸਟਾਫ ਦੀ ਕਿਹੜੇ-ਕਿਹੜੇ ਦਿਨ ਹੈ ? ਇਹ 6-7 ਇਹੋ ਜਿਹੇ ਪਿੰਡ ਹਨ ਜਿੱਥੇ ਡਿਸਪੈਂਸਰੀਆਂ ਮੌਜੂਦ ਹਨ, ਉਨ੍ਹਾਂ ਦੀ ਬਿਲਡਿੰਗ ਕੰਪਲੀਟ ਹੈ ਪਰੰਤੂ ਉਥੇ ਸਟਾਫ ਕੋਈ ਨਹੀਂ ਹੈ । ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਉਥੇ ਸਟਾਫ ਜਾਂਦਾ ਹੈ ਤਾਂ ਉਹ ਕਿਹੜੇ-ਕਿਹੜੇ ਦਿਨ ਜਾਂਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਅਸੀ ਹਰ ਡਿਸਪੈਂਸਰੀ ਵਿੱਚ ਡਾਕਟਰ ਅਤੇ ਪੈਰਾ ਮੈਡੀਕਲ ਸਟਾਫ ਭੇਜਦੇ ਹਾਂ । ਅਗਰ ਇਨ੍ਹਾਂ ਨੂੰ ਇਸ ਤਰ੍ਹਾਂ ਲਗਦਾ ਹੈ ਕਿ ਕਿਸੇ ਡਿਸਪੈਂਸਰੀ ਵਿੱਚ ਸਟਾਫ ਨਹੀਂ ਜਾ ਰਿਹਾ ਤਾਂ ਇਹ ਉਸ ਪਿੰਡ ਦਾ ਨਾਂ ਦੱਸ ਦੇਣ, ਮੈਂ ਵੈਰੀਫਾਈ ਕਰਵਾਕੇ ਉਥੇ ਸਟਾਫ ਲਗਾ ਦੇਵਾਂਗਾ । ਮੇਰੇ ਮੁਤਾਬਿਕ ਇਨ੍ਹਾਂ 8 ਡਿਸਪੈਂਸਰੀਆਂ ਵਿੱਚ ਡਾਕਟਰ, ਪੈਰਾ ਮੈਡੀਕਲ ਸਟਾਫ, ਡਿਸਪੈਂਸਰ ਅਤੇ ਕਲਾਸ-4 ਕਰਮਚਾਰੀ ਕੰਮ ਤੇ ਜਾ ਰਹੇ ਹਨ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਕੋਈ ਮਹੀਨਾ-ਡੇਢ ਮਹੀਨਾ ਪਹਿਲਾਂ ਸ਼ਤਰਾਣਾ ਵਿਖੇ ਸੀ.ਐਮ. ਸਾਹਿਬ ਗਏ ਸਨ ਅਤੇ ਉਥੇ ਡਿਸਪੈਂਸਰੀਆਂ ਵਿੱਚ ਜਿਹੜੇ ਡਾਕਟਰ ਹਾਜ਼ਰ ਨਹੀਂ ਸਨ, ਉਨ੍ਹਾਂ ਨੂੰ ਬਦਲਕੇ ਆਏ ਸਨ।ਪਰ ਉਥੇ ਫਿਰ ਸਿਫਾਰਸ਼ੀ ਡਾਕਟਰ ਚਲੇ ਗਏ । ਇਨ੍ਹਾਂ 8 ਡਿਸਪੈਂਸਰੀਆਂ ਵਿੱਚੋਂ ਅਨਬਰਾਸ, ਘੱਗਾ ਆਦਿ ਵਿੱਚ ਕੋਈ ਸਟਾਫ ਨਹੀਂ ਹੈ । ਲੱਗਦਾ ਹੈ ਕਿ ਜਵਾਬ ਦੇਣ ਸਬੰਧੀ ਮਹਿਕਮੇ ਨੇ ਤੁਹਾਨੂੰ ਮਿਸ-ਗਾਈਡ ਕੀਤਾ ਹੈ । ਇਸ ਕਰਕੇ ਪਹਿਲਾਂ ਤੁਸੀਂ ਤਸੱਲੀ ਕਰ ਲਓ ਕਿ ਕਿਹੜੀ ਡਿਸਪੈਂਸਰੀ ਵਿੱਚ ਕਿਹੜੀ ਤਾਰੀਖ ਨੂੰ ਸਟਾਫ ਜਾਂਦਾ ਹੈ । ਇਹ ਮੈਨੂੰ ਸਪੈਸੇਫਿਕ ਦੱਸ ਦੇਣ ਅਤੇ ਇਸ ਬਾਰੇ ਸਪਸ਼ਟੀਕਰਨ ਦੇ ਦੇਣ ।

**ਸ਼੍ਰੀ ਸਪੀਕਰ :** ਦਰਅਸਲ ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਜਿੱਥੇ ਸਟਾਫ ਨਹੀਂ ਹੈ, ਉਸ ਬਾਰੇ ਤੁਸੀਂ ਉਨ੍ਹਾਂ ਨੂੰ ਦੱਸ ਦਿਓ । ਉਹ ਇਨਕੁਆਰੀ ਕਰਵਾ ਲੈਣਗੇ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਜੇ ਸਟਾਫ ਨਾ ਹੋਇਆ ਤਾਂ ਭੇਜ ਦੇਣਗੇ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇੱਕ ਡਿਸਪੈਂਸਰੀ ਵਿੱਚ ਡਾਕਟਰ, ਫਾਰਮਾਸਿਸਟ ਅਤੇ ਹੋਰ ਬੰਦੇ ਭੇਜਣ ਦਾ ਸਰਕਾਰ ਦਾ ਕਰਾਈਟੇਰੀਆ ਹੈ..... ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਇਹ ਸਵਾਲ ਪਟਿਆਲੇ ਨਾਲ ਸਬੰਧਿਤ ਹੈ, ਗੁਰਦਾਸਪੁਰ ਨਾਲ ਨਹੀਂ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਸਵਾਲ ਤਾਂ ਪੰਜਾਬ ਨਾਲ ਹੀ ਸਬੰਧਿਤ ਹੈ, ਇੰਗਲੈਂਡ ਨਾਲ ਤਾਂ ਨਹੀਂ ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਜੇ ਤੁਸੀਂ ਇਸ ਬਾਰੇ ਕੁਝ ਪੁੱਛਣਾ ਹੈ ਤਾਂ ਪੁੱਛ ਲਓ । ਗੁਰਦਾਸਪੁਰ ਡਿਸਟ੍ਰਿਕਟ ਬਾਰੇ ਨਹੀਂ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤਾਂ ਗੁਰਦਾਸਪੁਰ ਦਾ ਨਾਂ ਹੀ ਨਹੀਂ ਲੈ ਰਿਹਾ । ਮੇਰੀ ਤਾਂ ਇਹ ਬੇਨਤੀ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਡਿਸਪੈਂਸਰੀਆਂ ਵਿੱਚ ਫਲਾਣਾ ਫਲਾਣਾ ਸਟਾਫ ਜਾਂਦਾ ਹੈ ਪਰ ਉਹ ਤਾਂ ਸਰਕਾਰ ਵੱਲੋਂ ਪਰੈਸਕਰਾਈਬਡ ਹੈ । ਇਹ ਸਟਾਫ ਉਨ੍ਹਾਂ ਡਿਸਪੈਂਸਰੀਆਂ ਤੇ ਲਗਾਇਆ ਗਿਆ ਹੈ । ਇਹ ਜਿਹੜੀ ਅੱਠ ਡਿਸਪੈਂਸਰੀਆਂ ਦੀ ਗੱਲ ਹੈ, ਇਸ ਬਾਰੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਇਨ੍ਹਾਂ ਅੱਠ ਡਿਸਪੈਂਸਰੀਆਂ ਵਿੱਚ ਲੱਗੇ ਡਾਕਟਰਾਂ ਦੇ ਨਾਂ ਦੱਸ ਦੇਣ ਕਿ ਕਿਹੜੀ ਡਿਸਪੈਂਸਰੀ ਵਿੱਚ ਕਿਹੜਾ ਡਾਕਟਰ ਐਪੁਆਇੰਟ ਕੀਤਾ ਹੋਇਆ ਹੈ ?

**ਸ੍ਰੀ ਸਪੀਕਰ :** ਹਾਂ ਜੀ, ਡਾਕਟਰ ਸਾਹਿਬ, ਤੁਸੀਂ ਨਾਂ ਦੱਸ ਦਿਓ ।

**ਮੰਤਰੀ :** ਇਹ ਨਾਂ ਬਾਰੇ ਸਵਾਲ ਕਰ ਦੇਣ, ਮੈਂ ਨਾਂ ਬਾਰੇ ਦੱਸ ਦੇਵਾਂਗਾ । ਇਸ ਵੇਲੇ ਇਨ੍ਹਾਂ ਨੇ ਕਰਾਈਟੇਰੀਏ ਬਾਰੇ ਪੁੱਛਿਆ ਹੈ, ਉਹ ਮੈਂ ਦੱਸ ਦਿੱਤਾ ਹੈ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਫਿਰ ਮੰਤਰੀ ਜੀ ਨੇ ਜਵਾਬ ਕਿਵੇਂ ਦੇ ਦਿੱਤਾ ਕਿ ਡਿਸਪੈਂਸਰੀਆਂ ਵਿੱਚ ਸਟਾਫ ਜਾਂਦਾ ਹੈ । ਜੇ ਰੂਰਲ ਡਿਸਪੈਂਸਰੀਆਂ ਵਿੱਚ ਡਾਕਟਰ ਜਾਂਦੇ ਹੋਣ ਤਾਂ ਫਿਰ ਲੜਾਈ ਹੀ ਕਾਹਦੀ ਹੈ, ਫਿਰ ਕੁਐਸਚਨ ਦੀ ਲੋੜ ਹੀ ਕੀ ਹੈ ? ਡਾਕਟਰ ਤਾਂ ਆਪਣੀ ਆਪਣੀ ਪ੍ਰੈਕਟਿਸ ਕਰਦੇ ਹਨ ਅਤੇ ਉਥੇ ਸਿਰਫ ਹਾਜ਼ਰੀ ਲਗਾਉਂਦੇ ਹਨ । (ਵਿਘਨ)

**ਸ੍ਰੀ ਸਪੀਕਰ :** ਡਾਕਟਰ ਸਾਹਿਬ ਦਾ ਜਵਾਬ ਸੁਣ ਲਈਏ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਇਹ ਉਨ੍ਹਾਂ ਡਿਸਪੈਂਸਰੀਆਂ ਬਾਰੇ ਦੱਸ ਦੇਣ ਜਿੱਥੇ ਸਟਾਫ ਨਹੀਂ ਜਾਂਦਾ । ਮੈਂ ਵੈਰੀਫਾਈ ਕਰਵਾ ਲਵਾਂਗਾ ਜਾਂ ਫਿਰ ਇਹ ਮੇਰੇ ਕੋਲ ਆ ਜਾਣ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਸ੍ਰੀ ਸਪੀਕਰ :** ਸਿੱਧੂ ਸਾਹਿਬ, ਮੈਂ ਆਲਰੇਡੀ ਤੁਹਾਨੂੰ ਦੋ ਸਪਲੀਮੈਂਟਰੀਆਂ ਅਲਾਓ ਕਰ ਚੁੱਕਾ ਹਾਂ ਪਰ ਚਲੋ ਤੁਸੀਂ ਇਕ ਸਪਲੀਮੈਂਟਰੀ ਹੋਰ ਕਰ ਲਓ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੇ ਨਾਲ ਤਾਂ ਪਹਿਲਾਂ ਹੀ ** ਹੋ ਰਿਹਾ ਹੈ । ਤੁਸੀਂ ਹਾਊਸ ਵਿੱਚ ਮੇਰੇ ਨਾਲ ** ਕਰਦੇ ਹੋਂ ਪਰ ਚਲੋ ਤੁਹਾਡੀ ਮਰਜ਼ੀ ਹੈ । ਕਿਰਪਾ ਕਰਕੇ ਮੇਰੀ ਬੇਨਤੀ ਸੁਣ ਲਓ । ਮੇਰੇ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਫੋਕਲ ਪੁਆਇੰਟਾਂ ਬਾਰੇ ਫੈਸਲਾ ਕੀਤਾ ਸੀ ਕਿ .....

**ਸ੍ਰੀ ਸਪੀਕਰ :** ਸਿੱਧੂ ਸਾਹਿਬ, ਇਹ ਫੋਕਲ ਪੁਆਇੰਟਾਂ ਦਾ ਸਵਾਲ ਨਹੀਂ ਹੈ । ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਜਵਾਬ ਦੇ ਦੇਣ ਕਿ ਕਿਹੜੇ ਦਿਨ ਕਿਹੜੀ ਡਿਸਪੈਂਸਰੀ ਵਿੱਚ ਕਿਹੜਾ ਸਟਾਫ ਜਾਂਦਾ ਹੈ । ਚਾਹੇ ਇਹ ਸਵਾਲ ਦਾ ਜਵਾਬ ਅਗਲੇ ਦਿਨ ਦੇ ਦੇਣ ।

**ਸ੍ਰੀ ਸਪੀਕਰ :** ਸਿੱਧੂ ਸਾਹਿਬ, ਤੁਸੀਂ ਮੰਤਰੀ ਜੀ ਨੂੰ ਲਿਖ ਕੇ ਦੇ ਦੇਣਾ । ਅਗਲਾ ਸਵਾਲ ।

---

**Expunged as ordered by the Chair.

**ਅਬੋਹਰ ਅਤੇ ਫਾਜਿਲਕਾ ਵਿਚ ਡ੍ਰੇਨਾਂ ਦੀ ਖੁਦਾਈ ਲਈ ਜ਼ਮੀਨ ਦੀ ਪ੍ਰਾਪਤੀ**

*2385. **ਡਾਕਟਰ ਰਾਮ ਕੁਮਾਰ ਗੋਇਲ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਕਿਸਾਨਾਂ ਜਿਨ੍ਹਾਂ ਦੀਆਂ ਜ਼ਮੀਨਾਂ ਅਬੋਹਰ ਅਤੇ ਫਾਜਿਲਕਾ ਖੇਤਰਾਂ ਵਿਚ ਸੇਮ ਡ੍ਰੇਨਾਂ ਦੀ ਖੁਦਾਈ ਲਈ ਪ੍ਰਾਪਤ ਕੀਤੀਆਂ ਗਈਆਂ ਸਨ, ਨੂੰ ਉਨ੍ਹਾਂ ਦੀ ਜ਼ਮੀਨ ਲਈ ਮੁਆਵਜ਼ਾ ਅਦਾ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਅਤੇ ਹੁਣ ਤਕ ਅਦਾ ਕੀਤੀ ਗਈ ਮੁਆਵਜ਼ੇ ਦੀ ਰਕਮ ਦੇ ਵੇਰਵੇ ਕੀ ਹਨ; ਜੇਕਰ ਨਹੀਂ, ਤਾਂ ਕਿੰਨੀ ਰਕਮ ਦਾ ਮੁਆਵਜ਼ਾ ਹਾਲੇ ਅਦਾ ਕੀਤਾ ਜਾਣਾ ਹੈ ਅਤੇ ਇਹ ਕਦੋਂ ਤਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਜਿਨ੍ਹਾਂ ਕਿਸਾਨਾਂ/ਮਾਲਕਾਂ ਦੀਆਂ ਜ਼ਮੀਨਾਂ ਅਬੋਹਰ ਅਤੇ ਫਾਜ਼ਿਲਕਾ ਦੇ ਇਲਾਕੇ ਵਿੱਚ ਸੇਮ ਦੀ ਸਮੱਸਿਆ ਨੂੰ ਦੂਰ ਕਰਨ ਲਈ ਡਰੇਨਾਂ ਪੁੱਟਣ ਵਾਸਤੇ ਪ੍ਰਾਪਤ ਕੀਤੀਆਂ ਗਈਆਂ ਸਨ ਉਨ੍ਹਾਂ ਨੂੰ ਕੁਝ ਅਦਾਇਗੀਆਂ ਕੀਤੀਆਂ ਜਾ ਚੁੱਕੀਆਂ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :--

| ਲੜੀ ਨੰ: | ਇਲਾਕੇ ਦਾ ਨਾਂ | ਜਿੰਨੀ ਅਦਾਇਗੀ ਕਰਨੀ ਬਣਦੀ ਹੈ। (ਲੱਖਾਂ ਵਿੱਚ) | ਜਿੰਨੀ ਅਦਾਇਗੀ 7-3-2001 ਤੱਕ ਕੀਤੀ ਜਾ ਚੁੱਕੀ ਹੈ। (ਲੱਖਾਂ ਵਿੱਚ) | ਬਾਕੀ ਰਹਿੰਦੀ ਅਦਾਇਗੀ (ਲੱਖਾਂ ਵਿੱਚ) |
|---|---|---|---|---|
| 1 | 2 | 3 | 4 | 5 |
| 1 | ਅਬੋਹਰ | 1,307.73 | 685.03 | 622.70 |
| 2 | ਫਾਜਿਲਕਾ | 1,900.37 | 1,041.63 | 858.74 |

ਬਾਕੀ ਰਹਿੰਦੀ ਭੂਮੀ ਮੁਆਵਜ਼ੇ ਦੀ ਰਕਮ ਦਾ ਮਾਲੀ ਸਾਲ 2001-2002 ਦੇ ਦੌਰਾਨ ਬਜਟ ਉਪਬੰਧ ਕਰਵਾ ਦਿੱਤਾ ਗਿਆ ਹੈ- ਵਿੱਤ ਵਿਭਾਗ ਵੱਲੋਂ ਰਾਸ਼ੀ ਰਿਲੀਜ਼ ਹੋਣ ਉਪਰੰਤ ਭੂਮੀ ਮਾਲਕਾਂ ਨੂੰ ਅਦਾਇਗੀ ਕਰ ਦਿੱਤੀ ਜਾਵੇਗੀ । ਇਥੇ ਮੈਂ, ਸਪੀਕਰ ਸਾਹਿਬ, ਹਾਊਸ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿੱਚ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਇੱਕ ਹਾਈ ਪਾਵਰਡ ਕਮੇਟੀ ਦੀ ਮੀਟਿੰਗ ਕੀਤੀ ਸੀ, ਜਿਸ ਵਿੱਚ ਫਾਈਨਾਂਸ ਮਨਿਸਟਰ ਸਾਹਿਬ ਵੀ ਸੀ ਔਰ ਐਫ.ਐਸ. ਵੀ ਸੀ, ਉਨ੍ਹਾਂ ਨੇ ਭਰੋਸਾ ਦਿਵਾਇਆ ਸੀ ਕਿ ਦਸ ਕਰੋੜ ਰੁਪਏ ਪ੍ਰਤੀ ਮਹੀਨਾ ਅਸੀਂ ਅਦਾਇਗੀ ਕਰਾਂਗੇ । (ਥੰਪਿੰਗ)

**डाक्टर राम कुमार गोयल :** स्पीकर साहिब मैं आपके द्वारा मन्त्री जी से पूछना चाहता हूं कि इन्होंने क्या कराईटेरिया बनाया है पेमैंट करने का और मेरे हलके में मेरे से एक गांव पहले, और एक बाद में पेमैंट हो गई है लेकिन मेरे गांव में नहीं हुई । जिन लोगों ने लाठियां उठाईं, कोर्ट से स्टेअ ली, उन को पेमैंट कर दी । जिन को मैंने लाठियां नहीं उठाने दीं, कोर्ट केस नहीं करने दिया, उन को नहीं की । क्या ये बताएंगे कि किस कराईटेरिये के द्वारा यह पेमैंट दे रहे हैं ? मेरा गांव वजीदपुर है ।

**ਮੰਤਰੀ :** ਸਪੀਕਰ ਸਾਹਿਬ, ਜਿੰਨੀ ਰਕਮ ਮਿਲ ਜਾਂਦੀ ਹੈ, ਅਸੀਂ ਸਾਰਿਆਂ ਨੂੰ ਬਰਾਬਰ ਅਦਾਇਗੀ ਕਰਦੇ ਹਾਂ । ਜੇ ਮਾਨਯੋਗ ਮੈਂਬਰ ਸਾਹਿਬ ਨੂੰ ਕੋਈ ਕਿਸੇ ਤਰ੍ਹਾਂ ਦੀ ਸ਼ਿਕਾਇਤ ਹੈ ਤਾਂ ਮੈਨੂੰ ਦੱਸ ਦੇਣ, ਮੈਂ ਦੂਰ ਕਰ ਦੇਵਾਂਗਾਂ ।

**ਸ੍ਰੀ ਸਪੀਕਰ :** ਉਨ੍ਹਾਂ ਨੇ ਕਰਾਈਟੇਰੀਆ ਪੁੱਛਿਆ ਹੈ ਕਿ ਕਿਹੜਾ ਅਪਣਾਇਆ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿੰਨਾ ਪੈਸਾ ਆਉਂਦਾ ਹੈ, ਡਿਪਟੀ ਕਮਿਸ਼ਨਰ ਰਾਹੀਂ ਜਿਸ ਦੀ ਜਿੰਨੀ-ਜਿੰਨੀ ਡਿਮਾਂਡ ਬਣਦੀ ਹੈ, ਉਸ ਦੇ ਮੁਤਾਬਿਕ ਵੰਡ ਦਿੰਦੇ ਹਾਂ ।

**डाक्टर राम कुमार गोयल :** डिमांड तो हमारी भी है लेकिन कराईटेरिया क्या है ?

**ਮੰਤਰੀ :** ਜਲਦੀ ਦੇ ਦੇਵਾਂਗੇ ਜੀ । 10 ਕਰੋੜ ਰੁਪਿਆ ਸੀ.ਐਮ. ਸਾਹਿਬ ਨੇ ਸਾਨੂੰ ਦੇਣਾ ਹੈ, ਇਸ ਲਈ ਅਸੀਂ ਜਲਦੀ ਦੇ ਦੇਵਾਂਗੇ ।

**ਸ੍ਰੀ ਸਪੀਕਰ :** ਠੀਕ ਹੈ । ਅਗਲਾ ਸਵਾਲ ।

---

### ਸਿੰਜਾਈ ਲਈ ਪਾਣੀ ਦੀ ਸਪਲਾਈ

***2386. ਡਾਕਟਰ ਰਾਮ ਕੁਮਾਰ ਗੋਇਲ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਪਿਛਲੇ ਤਿੰਨ ਮਹੀਨਿਆਂ ਦੌਰਾਨ ਅਬੋਹਰ ਅਤੇ ਖੂਹੀਆਂ-ਇਰੀਗ੍ਰੇਸ਼ਨ ਖੇਤਰਾਂ ਵਿੱਚ ਸਿੰਜਾਈ ਲਈ ਪਾਣੀ ਦੀ ਸਪਲਾਈ ਲਈ ਕੀ ਕਸੌਟੀ ਅਪਣਾਈ ਗਈ ਹੈ;

(ਅ) ਸਬੰਧਤ ਵਿਭਾਗ ਦੁਆਰਾ ਉਕਤ ਖੇਤਰਾਂ ਵਿੱਚ ਪੈਂਦੇ ਮੋਘਿਆਂ ਦਾ ਪਿਛਲਾ ਮੁਆਇਨਾ ਕਿਸ ਮਿਤੀ (ਮਿਤੀਆਂ) ਨੂੰ ਕੀਤਾ ਗਿਆ ਸੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਪਿਛਲੇ ਤਿੰਨ ਮਹੀਨਿਆਂ ਦੌਰਾਨ ਅਬੋਹਰ ਅਤੇ ਖੂਹੀਆਂ ਦੇ ਇਲਾਕੇ ਵਿੱਚ ਪੈਂਦੀਆਂ ਨਹਿਰਾਂ ਨੂੰ ਸਮਰੱਥ ਅਧਿਕਾਰੀ ਰਾਹੀਂ ਮਨਜ਼ੂਰ ਹੋਈ ਵਾਰਾਬੰਦੀ/ਤਰਜੀਹ ਦੇ ਆਧਾਰ ਤੇ ਚਲਾਇਆ ਜਾਂਦਾ ਹੈ ।

(ਅ) ਇਸ ਇਲਾਕੇ ਵਿਚ ਪੈਂਦੇ ਰਜਬਾਹਾ ਲੰਬੀ ਦੇ 46 ਮੋਘੇ, ਮਲਕਪੁਰ ਰਜਬਾਹੇ ਦੇ 8 ਮੋਘੇ, ਦੌਲਤਪੁਰਾ ਮਾਈਨਰ ਦੇ 30 ਮੋਘੇ, ਪੰਜਾਵਾ ਰਜਬਾਹਾ ਦੇ 12 ਮੋਘੇ ਅਤੇ ਰਾਮਸਰਾ ਮਾਈਨਰ ਦੇ 13 ਮੋਘਿਆਂ ਦਾ ਵਿਭਾਗ ਵੱਲੋਂ ਮਹੀਨਾ ਜਨਵਰੀ, 2001 ਅਤੇ ਫਰਵਰੀ, 2001 ਵਿੱਚ ਨਿਰੀਖਣ ਕੀਤਾ ਗਿਆ ਸੀ ਅਤੇ ਇਨ੍ਹਾਂ ਮੋਘਿਆਂ ਦੀ ਕਾਰਗੁਜ਼ਾਰੀ ਸਹੀ ਪਾਈ ਗਈ ।

**ਡਾਕਟਰ ਰਾਮ ਕੁਮਾਰ ਗੋਇਲ :** ਸਰ, ਇਨ੍ਹਾਂ ਨੇ ਕਿਹਾ ਹੈ ਪਾਣੀ ਦੀ ਸ਼ਾਰਟੇਜ ਕਰਕੇ......

**ਸ੍ਰੀ ਸਪੀਕਰ :** ਤੁਸੀਂ ਥੋੜ੍ਹਾ ਮਾਈਕ ਨੇੜੇ ਕਰ ਲਉ, ਮੈਨੂੰ ਸੁਣਦਾ ਨਹੀਂ ।

**(ਆਵਾਜ਼ਾਂ :** ਇਨ੍ਹਾਂ ਨੂੰ ਕਹੋ ਪੰਜਾਬੀ ਵਿੱਚ ਬੋਲਣ) (ਵਿਘਨ)

**ਸ੍ਰੀ ਸਪੀਕਰ :** ਹੈਨਰੀ ਜੀ, ਪਲੀਜ਼ ।

**डाक्टर राम कुमार गोयल** : मैं पूछना चाहता हूं इन्होंने कहा है कि पानी की शारटेज है और एक हफता कैनाल चलाई और एक हफता बन्द की थी । लेकिन, सर, सोमवार को पानी लगा और शनिवार और रविवार को पानी नहीं लगा । छः हफते जिमीदारों को पानी नहीं मिला । उस का क्या कारण है ? शनिवार और रविवार नहर खाली क्यों रही ? जो आउट-लैटस चैक करवाए थे, वह कुछ दिन तो ठीक चले, बाद में नहीं । मेरा हलका बिलकुल लासट में है, टेल पे है, इस लिए पानी नहीं मिलता । आउट-लेटस जो चैक करवाए थे, कुछ टाईम उन में से पानी ठीक चला लेकिन उस के बाद पानी ठीक नही चला । स्पीकर साहिब, वहां पानी ठीक क्यों नहीं चलता, इसका जवाब क्या है ? शनिवार और रविवार को ही पानी बंद क्यों होता है ? जो आऊट-लैटस हैं उनको यह कब तक चैक करवायेंगे ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਵਾਰੀਬੰਦੀ ਹੈ ਇਹ ਡਿਸਟਰਬ ਦੋ ਕਾਰਨਾਂ ਕਰਕੇ ਹੁੰਦੀ ਹੈ । ਇਕ ਤਾਂ ਜੇਕਰ ਡੈਮ ਦੇ ਵਿੱਚ ਪਾਣੀ ਰਿਲੀਜ਼ ਘੱਟ ਹੋਵੇ ਤਾਂ ਘੱਟ ਜਾਂਦੀ ਹੈ । ਦੂਸਰਾ ਜੇਕਰ ਨਹਿਰ ਦੇ ਵਿੱਚ ਕਟ ਲਗ ਜਾਣ ਤਾਂ ਹੁੰਦੀ ਹੈ ਅਤੇ ਫਿਰ ਵੀ ਅਸੀਂ ਕੋਸ਼ਿਸ਼ ਕੀਤੀ ਹੈ ਕਿ ਮਹੀਨੇ ਦੇ ਵਿੱਚ ਹਰੇਕ ਨੂੰ ਇਕ ਦੋ ਵਾਰੀਆਂ ਜ਼ਰੂਰ ਮਿਲਣ ।

**डाक्टर राम कुमार गोयल** : मैं पूछना चाहता हूं कि शनिवार और रविवार को ही कट क्यों लगता है, हमारे पानी क्यों नहीं पहूंचता ? चार घण्टे पानी में फलक्चुएशन क्यों होती है, वहां पानी के ऊपर कट क्यों लगाते हैं, इसकी क्या वजह है ?

**ਮੰਤਰੀ** : ਸਪੀਕਰ ਸਾਹਿਬ, ਇਹ ਅਲਾਹਿਦਾ ਕੁਐਸਚਨ ਹੈ । ਇਸ ਦੇ ਬਾਰੇ ਮੈਂਬਰ ਸਾਹਿਬ ਅਲੱਗ ਲਿਖ ਕੇ ਦੇਣ । ਮੈਂ ਜਵਾਬ ਦੇ ਦੇਵਾਂਗਾ ।

**ਸ਼੍ਰੀ ਸਪੀਕਰ** : ਉਨ੍ਹਾਂ ਦਾ ਨਾਲ ਇਹ ਵੀ ਸਵਾਲ ਹੈ ਕਿ ਇਹ ਸ਼ਨਿਚਰਵਾਰ ਅਤੇ ਐਤਵਾਰ ਨੂੰ ਹੀ ਪਾਣੀ ਕਿਉਂ ਬੰਦ ਹੁੰਦਾ ਹੈ ?

**ਮੰਤਰੀ** : ਇਹੋ ਜਿਹੀ ਕੋਈ ਗੱਲ ਨਹੀਂ ਹੁੰਦੀ ਹੈ । ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਜੀ ਕਹਿੰਦੇ ਹਨ, ਉਸ ਦੀ ਇਨਕੁਆਰੀ ਕਰਵਾ ਲੈਂਦੇ ਹਾਂ ।

**डाक्टर राम कुमार गोयल** : छह हफते वहां पानी नहीं मिला और शनिवार और रविवार को पानी बंद क्यों होता है ?

**ਮੰਤਰੀ :** ਸਪੀਕਰ ਸਾਹਿਬ, ਇਸ ਦੀ ਪੜਤਾਲ ਕਰਵਾ ਲਵਾਂਗੇ ।

**ਸ਼੍ਰੀ ਸਪੀਕਰ :** ਇਸ ਤਰ੍ਹਾਂ ਤਾਂ ਜਿਨ੍ਹਾਂ ਜ਼ਿਮੀਂਦਾਰਾਂ ਦੀ ਵਾਰੀ ਹੀ ਸ਼ਨੀਵਾਰ ਅਤੇ ਐਤਵਾਰ ਨੂੰ ਆਉਂਦੀ ਹੋਵੇਗੀ ਫੇਰ ਤਾਂ ਉਨ੍ਹਾਂ ਦੀ ਵਾਰੀ ਹੀ ਨਹੀ ਆਉਣੀ । ਉਨ੍ਹਾਂ ਦੀ ਵਾਰੀ ਤਾਂ ਕੱਟੀ ਜਾਵੇਗੀ ।

**डाक्टर राम कुमार गोयल :** कैनाल बंद क्यों होती है ? चार-चार घंटे पानी में फलक्चुएशन क्यों होती है, बाकि पानी कहां जाता है ?

**ਮੰਤਰੀ :** ਮੈਂ ਮਾਨਯੋਗ ਮੈਂਬਰ ਸਾਹਿਬ ਦੀ ਤਸੱਲੀ ਕਰਵਾ ਦਿਆਂਗਾ ਔਰ ਇਸ ਦੀ ਪੜਤਾਲ ਕਰਵਾ ਲੈਂਦੇ ਹਾਂ ।

---

**ਜਲਾਲਾਬਾਦ ਸਬ-ਡਿਵੀਜ਼ਨ ਵਿਚ ਟਿਊਬਵੈਲ ਕੁਨੈਕਸ਼ਨ ਦੇਣੇ**

*2282. **ਸਰਦਾਰ ਸ਼ੇਰ ਸਿੰਘ :** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਹਰ ਇਕ ਜ਼ਿਲ੍ਹੇ ਵਿਚ ਕਿਸ-ਕਿਸ ਤਰੀਕ ਤੱਕ ਟਿਊਬਵੈਲ ਕੁਨੈਕਸ਼ਨ ਦਿੱਤੇ ਗਏ ਹਨ;

(ਅ) ਕੀ ਜਲਾਲਾਬਾਦ ਸਬ-ਡਿਵੀਜ਼ਨ ਵਿੱਚ ਟਿਊਬਵੈਲ ਕੁਨੈਕਸ਼ਨ ਦੇਣ ਲਈ ਕੋਈ ਅਰਜ਼ੀਆਂ ਪੈਂਡਿੰਗ ਪਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ ਅਤੇ ਇਸ ਦੇ ਕਾਰਣ ਕੀ ਹਨ ਅਤੇ ਇਨ੍ਹਾਂ ਦਾ ਨਿਪਟਾਰਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸੂਚਨਾ ਅਨੁਲੱਗ 'ਏ' ਅਤੇ 'ਬੀ' ਅਨੁਸਾਰ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ ।

**ਅਨੁਲੱਗ 'ਏ'**

ਰਾਜ ਵਿੱਚ ਜ਼ਿਲ੍ਹੇਵਾਰ ਟਿਊਬਵੈਲ ਕੁਨੈਕਸ਼ਨ ਜਾਰੀ ਕਰਨ ਦੀ ਮਿਤੀ ਹੇਠ ਅਨੁਸਾਰ ਹੈ :--

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਿਤੀ |
|---|---|---|
| 1. | ਅੰਮ੍ਰਿਤਸਰ | 1/86 |
| 2. | ਗੁਰਦਾਸਪੁਰ | 5/85 |
| 3. | ਕਪੂਰਥਲਾ | 12/86 ਤੋਂ 3/87 |
| 4. | ਜਲੰਧਰ | 6/85 ਤੋਂ 3/88 |
| 5. | ਹੁਸ਼ਿਆਰਪੁਰ | 3/87 |
| 6. | ਨਵਾਂ ਸ਼ਹਿਰ | 3/87 ਤੋਂ 5/88 |
| 7. | ਲੁਧਿਆਣਾ | 11/83 ਤੋਂ 6/86 |
| 8. | ਫਤਹਿਗੜ੍ਹ ਸਾਹਿਬ | 12/85 ਤੋਂ 2/86 |

[ ਬਿਜਲੀ ਮੰਤਰੀ ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਿਤੀ |
|---|---|---|
| 9. | ਸੰਗਰੂਰ | 2/84 ਤੋਂ 2/87 |
| 10. | ਪਟਿਆਲਾ | 12/83 ਤੋਂ 2/90 |
| 11. | ਰੋਪੜ | 12/89 ਤੋਂ 3/90 |
| 12. | ਫਿਰੋਜ਼ਪੁਰ | 11/83 |
| 13. | ਫਰੀਦਕੋਟ | 12/83 |
| 14. | ਮਾਨਸਾ | 1/84 |
| 15. | ਮੁਕਤਸਰ | 2/85 |
| 16. | ਮੋਗਾ | 11/83 |
| 17. | ਬਠਿੰਡਾ | 4/84 ਤੋਂ 12/84 |

**ਅਨੁਲੱਗ 'ਬੀ'**

ਜਲਾਲਾਬਾਦ ਉਪ ਮੰਡਲ ਅਧੀਨ 5729 ਟਿਊਬਵੈੱਲ ਕੁਨੈਕਸ਼ਨਾਂ ਦੀਆਂ ਅਰਜ਼ੀਆਂ ਬਕਾਇਆ ਪਈਆਂ ਹਨ । ਇਨ੍ਹਾਂ ਬਕਾਇਆ ਅਰਜ਼ੀਆਂ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :--

| ਸਾਲ | ਬਕਾਇਆ ਪਈਆਂ ਅਰਜ਼ੀਆਂ ਦੀ ਗਿਣਤੀ | ਸਾਲ | ਬਕਾਇਆ ਪਈਆਂ ਅਰਜ਼ੀਆਂ ਦੀ ਗਿਣਤੀ |
|---|---|---|---|
| 1 | 2 | 3 | 4 |
| 1984 ਤੋਂ ਪਹਿਲਾਂ | 59 | 1993 | 420 |
| 1984 | 65 | 1994 | 183 |
| 1985 | 230 | 1995 | 152 |
| 1986 | 285 | 1996 | 148 |
| 1987 | 476 | 1997 | 157 |
| 1988 | 567 | 1998 | 55 |
| 1989 | 1026 | 1999 | 107 |
| 1990 | 971 | 2000 | 113 |
| 1991 | 426 | 2001 | 18 |
| 1992 | 371 | | |
| | | ਕੁੱਲ ਜੋੜ : | 5729 |

66 ਕੇ.ਵੀ. ਸਬ-ਸਟੇਸ਼ਨ ਚੱਕ ਬੁੱਧਕੋ ਓਵਰ ਲੋਡ ਹੋਣ ਕਰਕੇ ਅਤੇ ਇਸ ਦੇ ਫੀਡਰਾਂ ਦੀ ਵੋਲਟੇਜ ਰੈਗੂਲੇਸ਼ਨ ਮਿਥੀ ਹੱਦ ਤੋਂ ਵੱਧ ਹੋਣ ਕਰਕੇ ਇਨ੍ਹਾਂ ਬਕਾਇਆ ਅਰਜ਼ੀਆਂ ਨੂੰ ਮੰਗ ਪੱਤਰ ਜਾਰੀ ਨਹੀਂ ਕੀਤੇ ਜਾ ਸਕੇ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਇਸ ਸਬ-ਸਟੇਸ਼ਨ ਨੂੰ ਫੀਡ ਕਰਦਾ 132 ਕੇ.ਵੀ. ਸ/ਸ ਜਲਾਲਬਾਦ ਵੀ ਓਵਰ ਲੋਡਿਡ ਹੈ। ਇਨ੍ਹਾਂ ਕਮੀਆਂ ਨੂੰ ਦੂਰ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੇ ਸਾਲ 2000-2001 ਵਿੱਚ 220 ਕੇ.ਵੀ. ਸਬ-ਸਟੇਸ਼ਨ, ਘੁਬਾਇਆ (ਜਲਾਲਾਬਾਦ) ਅਤੇ ਸਾਲ 2001-2002 ਵਿੱਚ 66 ਕੇ.ਵੀ. ਸਬ-ਸਟੇਸ਼ਨ ਤੱਕ ਵੈਰਕੋ ਪਲੈਨ ਕੀਤੇ ਗਏ ਹਨ। ਹੁਣ ਬੋਰਡ ਵਲੋਂ ਜਾਰੀ ਕੀਤੀ ਪਾਲਸੀ ਅਨੁਸਾਰ ਉਨ੍ਹਾਂ ਅਰਜ਼ੀਆਂ ਨੂੰ ਵੀ ਡੀਮਾਂਡ ਨੋਟਿਸ ਜਾਰੀ ਕੀਤੇ ਜਾ ਰਹੇ ਹਨ। ਜਿੱਥੇ ਤੱਕ ਸਬ-ਸਟੇਸ਼ਨ ਓਵਰ ਲੋਡਿਡ ਜਾਂ ਵੋਲਟੇਜ਼ ਡਰਾਪ ਵੱਧ ਹੈ ਉਥੇ ਮੰਗ ਪੱਤਰ ਦੀ ਮਿਆਦ ਵੀ 2 ਸਾਲ ਤੱਕ ਵਧਾ ਦਿੱਤੀ ਗਈ ਹੈ ਜਦੋਂ ਕਿ ਪਹਿਲੀ ਪਾਲਿਸੀ ਅਨੁਸਾਰ ਮੰਗ ਪੱਤਰ ਦੀ ਮਿਆਦ ਸਿਰਫ ਤਿੰਨ ਮਹੀਨੇ ਸੀ। ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਤੋਂ ਪਹਿਲਾਂ ਇਕ ਕਲੈਰੀਫਿਕੇਸ਼ਨ ਲੈਣੀ ਚਾਹਾਂਗਾ ਕਿ ਅਸੀਂ ਦੋ ਤਰ੍ਹਾਂ ਦੇ ਕੁਨੈਕਸ਼ਨ ਜਾਰੀ ਕਰਦੇ ਹਾਂ। ਇਕ ਤਾਂ ਅਸੀਂ ਉਹ ਕੁਨੈਕਸ਼ਨ ਜਾਰੀ ਕਰਦੇ ਹਾਂ ਜਿਨ੍ਹਾਂ ਦੀਆਂ ਐਪਲੀਕੇਸ਼ਨਾਂ ਆਉਂਦੀਆਂ ਹਨ ਅਤੇ ਦੂਸਰਾ ਜਿਨ੍ਹਾਂ ਨੂੰ ਅਸੀਂ ਡਿਮਾਂਡ ਨੋਟਿਸ ਜਾਰੀ ਕਰ ਦਿੰਦੇ ਹਾਂ ਉਨ੍ਹਾਂ ਨੂੰ ਕੁਨੈਕਸ਼ਨ ਦਿੰਦੇ ਹਾਂ। ਮੈਂਬਰ ਸਾਹਿਬ, ਇਨ੍ਹਾਂ ਵਿਚੋਂ ਕਿਸ ਦੇ ਬਾਰੇ ਪੁੱਛਣਾ ਚਾਹੁੰਦੇ ਹਨ ?

**ਸ੍ਰੀ ਸਪੀਕਰ :** ਸਰਦਾਰ ਸ਼ੇਰ ਸਿੰਘ ਜੀ, ਤੁਸੀਂ ਆਪਣਾ ਸਵਾਲ ਪੜ੍ਹ ਲਵੋ ਤੇ ਫਿਰ ਦਸੋ ਕਿ ਤੁਸੀਂ ਪੁੱਛਣਾ ਕੀ ਚਾਹੁੰਦੇ ਹੋ ?

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਰਾਜ ਵਿੱਚ ਹਰ ਇਕ ਜ਼ਿਲ੍ਹੇ ਵਿੱਚ ਕਿਸ-ਕਿਸ ਤਰੀਕ ਤੱਕ ਟਿਊਬਵੈਲ ਕੁਨੈਕਸ਼ਨ ਦਿੱਤੇ ਗਏ ਹਨ ? ਕੀ ਜਲਾਲਾਬਾਦ ਸਬ-ਡਵੀਜ਼ਨ ਵਿਚ ਟਿਊਬਵੈਲ ਦੇਣ ਲਈ ਕੋਈ ਅਰਜ਼ੀਆਂ ਪੈਂਡਿੰਗ ਪਈਆਂ ਹਨ ? ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ਅਤੇ ਇਨ੍ਹਾਂ ਦਾ ਨਿਪਟਾਰਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਸਪੀਕਰ :** ਤੁਹਾਡਾ ਮਸਲਾ ਟਿਊਬਵੈਲਾਂ ਦੇ ਕੁਨੈਕਸ਼ਨਾਂ ਬਾਰੇ ਹੈ ?

**ਸਰਦਾਰ ਸ਼ੇਰ ਸਿੰਘ :** ਹਾਂ ਜੀ।

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ 'ੳ' ਭਾਗ ਦੇ ਸਬੰਧ ਵਿੱਚ ਟਿਊਬਵੈਲ ਕੁਨੈਕਸ਼ਨ ਦੇਣ ਬਾਰੇ ਹੈ, ਇਹ ਮੈਂ ਰਾਤ ਸਵਾਲ ਪੜ੍ਹਕੇ ਦੇਖਿਆ ਹੈ। ਇਸਦੇ ਬਾਰੇ ਬਿਜਲੀ ਬੋਰਡ ਨੇ ਜਵਾਬ ਠੀਕ ਨਹੀਂ ਭੇਜਿਆ, ਉਨ੍ਹਾਂ ਨੇ ਅੱਧਾ ਜਵਾਬ ਭੇਜ ਦਿੱਤਾ ਹੈ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਮੈਨੂੰ ਇਸਦੇ ਲਈ ਕਲ੍ਹ ਤੱਕ ਦਾ ਸਮਾਂ ਦੇ ਦਿੱਤਾ ਜਾਵੇ।

**ਸ੍ਰੀ ਸਪੀਕਰ :** ਤੁਸੀਂ ਚੰਗੀ ਤਰ੍ਹਾਂ ਤਿਆਰੀ ਕਰਕੇ ਜਵਾਬ ਦੇ ਦੇਣਾ।

**ਮੰਤਰੀ :** ਸਪੀਕਰ ਸਾਹਿਬ, ਭਾਗ 'ਅ' ਬਾਰੇ ਤਾਂ ਮੈਂ ਜਵਾਬ ਦੇ ਦਿੰਦਾ ਹਾਂ।

**ਸ੍ਰੀ ਸਪੀਕਰ :** ਚਲੋ ਤੁਸੀਂ ਸਾਰੇ ਸਵਾਲ ਬਾਰੇ ਦੋ ਦਿਨਾਂ ਤੱਕ ਜਵਾਬ ਦੇ ਦੇਣਾ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਇਹ ਸਵਾਲ ਹੁਣ ਕਦੋਂ ਲੱਗੇਗਾ ?

**ਸ੍ਰੀ ਸਪੀਕਰ :** ਇਕ ਦਿਨ ਮੰਤਰੀ ਜੀ ਨੇ ਮੰਗਿਆ ਹੈ ਔਰ ਇਕ ਦਿਨ ਮੈਂ ਹੋਰ ਦੇ ਦਿੱਤਾ ਹੈ। ਇਸ ਲਈ ਹੁਣ ਇਹ ਸਵਾਲ ਦੋ ਦਿਨਾਂ ਬਾਅਦ ਲੱਗੇਗਾ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 19 ਮਾਰਚ, 2001 ਲਈ ਪੋਸਟਪੋਨ ਕੀਤੀਆਂ ਗਈਆਂ।)

---

## ਸੜਕਾਂ ਦੇ ਕਿਨਾਰਿਆਂ 'ਤੇ ਦਰਖਤ ਲਗਾਉਣਾ

***2364. ਸਰਦਾਰ ਗੁਰਦੇਵ ਸਿੰਘ ਸਿੱਧੂ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਜੰਗਲਾਤ ਵਿਭਾਗ ਦੁਆਰਾ ਪਲੈਨ ਸੜਕਾਂ ਤੇ ਰੁੱਖ ਲਗਾਉਣ ਲਈ ਸੜਕ ਤੋਂ ਕੋਈ ਦੂਰੀ ਨਿਸ਼ਚਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ;

(ਅ) ਸਾਲਾਂ 1999 ਅਤੇ 2000 ਦੇ ਦੌਰਾਨ ਸਮਾਣਾ ਤੋਂ ਪਟਿਆਲਾ, ਘੱਗਾ, ਪਾਤੜਾਂ ਤੋਂ ਮੂਣਕ, ਪਾਤੜਾਂ ਤੋਂ ਖਨੌਰੀ, ਸਤਰਾਣਾ ਤੋਂ ਬਾਦਸ਼ਾਹਪੁਰ, ਪਾਤੜਾਂ ਤੋਂ ਸੰਗਰੂਰ ਆਦਿ ਸੜਕਾਂ ਦੇ ਬਿਲਕੁਲ ਨੇੜੇ ਦਰੱਖਤ ਲਗਾਉਣ ਬਾਰੇ ਕੋਈ ਸ਼ਿਕਾਇਤਾਂ ਸਰਕਾਰ ਨੂੰ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਮਾਸਟਰ ਮੋਹਨ ਲਾਲ (ਉਚੇਰੀ ਸਿੱਖਿਆ ਮੰਤਰੀ)** : (ੳ) ਜੀ ਹਾਂ । ਵੱਖ-ਵੱਖ ਸ਼੍ਰੇਣੀਆਂ ਦੀਆਂ ਸੜਕਾਂ ਦੁਆਲੇ ਪਲਾਂਟੇਸ਼ਨ ਕਰਨ ਦੇ ਸਬੰਧ ਵਿੱਚ ਵਣ ਮੰਡਲਾਂ ਦੀਆਂ ਵਰਕਿੰਗ ਪਲੈਨਾਂ ਵਿੱਚ ਉਪਬੰਧ ਕੀਤਾ ਹੋਇਆ ਹੈ ਜਿਸ ਅਨੁਸਾਰ ਪਲਾਂਟਿੰਗ ਰਾਜ ਮਾਰਗਾਂ ਦੇ ਮੱਧ ਤੋਂ 9.5 ਮੀਟਰ ਦੀ ਦੂਰੀ ਤੇ ਅਤੇ ਹੋਰ ਸੜਕਾਂ ਦੇ ਮੱਧ ਤੋਂ 7.5 ਮੀਟਰ ਦੀ ਦੂਰੀ ਤੇ ਕੀਤੀ ਜਾਣੀ ਚਾਹੀਦੀ ਹੈ ।

(ਅ) ਨਹੀਂ ਜੀ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮਹਿਕਮਾ ਤਾਂ ਜਿਆਨੀ ਸਾਹਿਬ ਦਾ ਹੈ ਪਰ ਉਹ ਇਨ੍ਹਾਂ ਨੂੰ ਆਪਣਾ ਅਧਿਕਾਰ ਦੇ ਗਏ ਹਨ । ਇਹ ਬਹੁਤ ਅਹਿਮ ਸਵਾਲ ਹੈ । ਜਿਹੜੇ ਜੰਗਲਾਤ ਮਹਿਕਮੇ ਨੇ ਦਰੱਖਤ ਲਗਾਏ ਹਨ, ਹੋ ਸਕਦਾ ਹੈ ਕਿ ਪ੍ਰਦੂਸ਼ਣ ਦੇ ਕੰਟਰੋਲ ਵਾਸਤੇ ਇਹ ਠੀਕ ਹੋਵੇ ਲੇਕਿਨ ਇਹ ਜਿਹੜੇ ਦਰੱਖਤ ਲਗਾ ਰਹੇ ਹਨ ਇਹ ਸੜਕ ਦੇ ਇੰਨਾ ਨੇੜੇ ਲਗਾ ਰਹੇ ਹਨ ਤੇ ਉਨ੍ਹਾਂ ਨੂੰ ਲਗਾਕੇ ਫੇਰ ਖੰਭੇ ਗੱਡਕੇ ਤਾਰ ਲਾਉਂਦੇ ਹਨ । ਕੁੰਭ ਦਾ ਮੇਲਾ ਜਦੋਂ ਚੱਲ ਰਿਹਾ ਸੀ ਇਕ ਬੱਸ ਭਰੀ ਹੋਈ ਸੀ ਜਿਸ ਦਾ ਸੜਕ ਤੇ ਬਹੁਤ ਭਿਆਨਕ ਐਕਸੀਡੈਂਟ ਹੋਇਆ । ਉਸ ਬੱਸ ਵਿੱਚ ਕਰਤਾਰਪੁਰ ਸਾਹਿਬ ਫੁੱਲ ਪਾਉਣ ਵਾਸਤੇ ਲਿਜਾਏ ਜਾ ਰਹੇ ਸਨ ਕਿ ਉਨ੍ਹਾਂ ਦੀਆਂ ਗੱਡੀਆਂ ਦਾ ਐਕਸੀਡੈਂਟ ਹੋ ਗਿਆ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਔਰ ਮੈਂ ਉਨ੍ਹਾਂ ਸੜਕਾਂ ਦੀ ਫੋਟੋ ਵੀ ਖਿੱਚਕੇ ਲਿਆਇਆ ਹਾਂ, ਤੁਹਾਡੇ ਟੇਬਲ ਤੇ ਵੀ ਰੱਖ ਦਿੰਦਾ ਹਾਂ ਤੇ ਮੁੱਖ ਮੰਤਰੀ ਜੀ ਨੂੰ ਵੀ ਦੇ ਦਿੰਦਾ ਹਾਂ । ਕੀ ਇਸ ਵਾਸਤੇ ਕੋਈ ਕਰਾਈਟੇਰੀਆ ਨਹੀਂ ਬਣਾਇਆ ਹੋਇਆ ਕਿ ਸੜਕਾਂ ਤੇ ਦਰੱਖਤ ਕਿਵੇਂ ਲਗਾਉਣੇ ਹਨ ? ਵਹੀਕਲ ਵਧਦੇ ਜਾ ਰਹੇ ਹਨ, ਟਰੱਕ, ਸਕੂਟਰ ਜਾਂਦੇ ਹਨ ਪਰ ਸੜਕਾਂ ਉਹੀ ਹਨ ਤੇ ਦਰੱਖਤ ਲਗਾਕੇ ਉਨ੍ਹਾਂ ਨੂੰ ਹੋਰ ਤੰਗ ਕੀਤਾ ਜਾ ਰਿਹਾ ਹੈ । ਜੰਗਲਾਤ ਮੰਤਰੀ ਵੀ ਆਪਣਾ ਹੈ ਤੇ ਪੀ.ਡਬਲਿਊ.ਡੀ. ਮੰਤਰੀ ਵੀ ਆਪਣਾ ਹੈ। ਉਹ ਐਕਸੀਅਨ ਆਦਿ ਨੂੰ ਕਿਉਂ ਨਹੀਂ ਪੁੱਛਦੇ ਕਿ ਦਰੱਖਤ ਸੜਕਾਂ ਦੇ ਇੰਨੀ ਨੇੜੇ ਕਿਉਂ ਲਗਾਈ ਜਾ ਰਹੇ ਹਨ ? ਮੈਂ ਫੋਟੋ ਤੁਹਾਨੂੰ ਭੇਜ ਦਿੰਦਾ ਹਾਂ ।

**ਸ਼੍ਰੀ ਸਪੀਕਰ** : ਫੋਟੋ ਰਹਿਣ ਦਿਉ, ਤੁਹਾਡਾ ਪ੍ਰਸ਼ਨ ਕੀ ਹੈ ?

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਚਿੱਠੀਆਂ ਪਾ-ਪਾਕੇ ਥੱਕ ਗਿਆ ਹਾਂ । ਮੈਂ ਕੋਈ 50 ਦੇ ਕਰੀਬ ਪੀ.ਡਬਲਿਊ.ਡੀ. ਦੇ ਸੈਕੇਟਰੀ ਨੂੰ ਚਿੱਠੀਆਂ

ਲਿਖੀਆਂ ਹਨ ਕਿ ਤੁਸੀ ਚੈਕ ਕਰੋ ਸੜਕਾਂ ਦੇ ਨੇੜੇ ਦਰੱਖਤ ਕਿਉਂ ਲਗਦੇ ਹਨ । ਫੇਰ ਖੰਭੇ ਲਾ-ਕੇ ਤਾਰਾਂ ਲਗਾ ਦਿੰਦੇ ਹਨ । ਇਹ ਇਸ ਸਬੰਧੀ ਜਵਾਬ ਦੇਣ ।

**ਸ਼੍ਰੀ ਸਪੀਕਰ :** ਤੁਸੀਂ ਚਾਹੁੰਦੇ ਹੋ ਕਿ ਕੀ ਇਹ ਇਨਕੁਆਇਰੀ ਕਰਾਉਣ ? ਤੁਸੀਂ ਕੁਐਸਚਨ ਤਾਂ ਪੁੱਛੋ । ਉਹ ਤਾਂ ਹਾਲੇ ਤੱਕ ਪੁੱਛਿਆ ਨਹੀਂ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਇਨ੍ਹਾਂ ਨੇ ਜੋ ਜਵਾਬ ਦਿੱਤਾ ਹੈ..... .

**ਸ਼੍ਰੀ ਸਪੀਕਰ :** ਤੁਸੀ ਕੁਐਸਚਨ ਪੁੱਛੋ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਮੈਂ ਪੁੱਛ ਰਿਹਾ ਹਾਂ ਇਨ੍ਹਾਂ ਨੇ ਜੋ ਜਵਾਬ ਦਿੱਤਾ ਹੈ ਕਿ ਰਾਜ ਮਾਰਗਾਂ ਦੇ ਮੱਧ ਤੋਂ 9.5 ਮੀਟਰ ਦੀ ਦੂਰੀ ਰੱਖਣੀ ਹੈ, ਲੇਕਿਨ ਦਰੱਖਤ ਬਹੁਤ ਨੇੜੇ ਲਗਾਏ ਗਏ ਹਨ ।

**ਸ਼੍ਰੀ ਸਪੀਕਰ :** ਸਵਾਲ ਕਰੋ ਕਿ ਇਸ ਦੇ ਕੀ ਕਾਰਨ ਹਨ ? ਇਹ ਪੁੱਛੋ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਮੈਂ ਪੁੱਛਦਾ ਹਾਂ ਕਿ ਇਸ ਬਾਰੇ ਸਪਸ਼ਟੀਕਰਨ ਦੇਣ । ਕੀ ਇਹ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਸ਼੍ਰੀ ਸਪੀਕਰ :** ਮੰਤਰੀ ਜੀ, ਜਿਹੜਾ ਤੁਹਾਡਾ ਜਵਾਬ ਆਇਆ ਹੈ ਇਸ ਬਾਰੇ ਪੂਰੀ ਇਨਕੁਆਇਰੀ ਕਰੋ ਕਿ ਕਿਤੇ ਇਹ ਗਲਤ ਤਾਂ ਨਹੀਂ । ਦਰੱਖਤ ਸੜਕਾਂ ਦੇ ਨੇੜੇ ਕਿਉਂ ਲਗਾਏ ਜਾ ਰਹੇ ਹਨ ?

**ਮੰਤਰੀ :** ਮੈਂਬਰ ਸਾਹਿਬ ਨੇ ਕੁਐਸਚਨ ਤਾਂ ਕੋਈ ਨਹੀ ਕੀਤਾ । ਜੋ ਇਨ੍ਹਾਂ ਨੇ ਦੱਸਿਆ ਹੈ ਕਿ ਇਨ੍ਹਾਂ ਦੋਹਾਂ ਮਹਿਕਮਿਆਂ ਕਰਕੇ ਐਕਸੀਡੈਂਟ ਹੋਏ ਹਨ, ਇਸ ਦੀ ਇਨਕੁਆਇਰੀ ਕਰਾ ਲੈਂਦੇ ਹਾਂ । ਇਹ ਦੇਖ ਲਵਾਂਗੇ ਕਿ ਇਹ ਵਣ ਵਿਭਾਗ ਵਾਲਿਆਂ ਦੀ ਗਲਤੀ ਹੈ ਜਾਂ ਪੀ.ਡਬਲਿਊ.ਡੀ. ਵਾਲਿਆਂ ਦੀ ਗਲਤੀ ਨਾਲ ਹੋਏ ਹਨ । ਬਾਕੀ ਜੋ ਦਰੱਖਤਾਂ ਦੀ ਦੂਰੀ ਰੱਖੀ ਜਾਂਦੀ ਹੈ ਉਹ ਰਾਸ਼ਟਰੀ ਮਾਰਗ ਤੇ 3.54, ਰਾਜ ਮਾਰਗ ਤੇ 4.4 ਅਤੇ ਬਾਕੀ ਸੜਕਾਂ ਤੇ 2.54 ਮੀਟਰ ਰੱਖੀ ਜਾਂਦੀ ਹੈ । ਐਕਸੀਡੈਂਟ ਦਾ ਕੋਈ ਹੋਰ ਕਾਰਨ ਵੀ ਹੋ ਸਕਦਾ ਹੈ । ਐਕਸੀਡੈਂਟ ਫਾਰੈਸਟ ਡਿਪਾਰਟਮੈਂਟ ਦੇ ਕਾਰਨ ਜਾਂ ਪੀ.ਡਬਲਿਊ.ਡੀ. ਦੇ ਕਾਰਨ ਹੀ ਹੋਵੇ ਇਹ ਜ਼ਰੂਰੀ ਨਹੀਂ ਹੈ । ਐਮ.ਐਲ.ਏ. ਸਾਹਿਬ ਨੇ ਬੇਨਤੀ ਕੀਤੀ ਹੈ ਕਿ ਫਾਰੈਸਟ ਮਹਿਕਮੇਂ ਦੀ ਗਲਤੀ ਹੈ ਅਸੀਂ ਇਸ ਦੀ ਇਨਕੁਆਇਰੀ ਕਰਵਾਕੇ ਬਣਦੀ ਸਜ਼ਾ ਦੇਵਾਂਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਇਨ੍ਹਾਂ ਨੇ ਢਾਈ-ਤਿੰਨ ਮੀਟਰ ਦੀ ਦੂਰੀ ਦੱਸੀ ਹੈ । ਕੀ ਇਹ ਦੇਖਦੇ ਹਨ ਕਿ ਕਿਹੜੀ ਜਗ੍ਹਾ ਤੇ ਅਤੇ ਕਿੱਥੇ ਦਰੱਖਤ ਲੱਗਣੇ ਹਨ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਦੱਸ ਦਿੱਤਾ ਹੈ । ਉਨ੍ਹਾਂ ਦੇ ਨੋਟਿਸ ਵਿਚ ਲਿਆ ਦਿਓ ਉਹ ਇਨਕੁਆਇਰੀ ਕਰਾ ਦੇਣਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਜਿਹੜੇ ਦਰੱਖਤ ਹਨ ਉਨ੍ਹਾਂ ਦੇ ਟਾਹਣ ਸੜਕਾਂ ਤੇ ਆਏ ਹੋਏ ਹਨ । ਜਦੋਂ ਟਰੱਕ ਭਰੇ ਹੋਏ ਲੰਘਦੇ ਹਨ ਤਾਂ ਉਹ ਫਸਕੇ ਉਲਟ ਜਾਂਦੇ ਹਨ ਜਿਸ ਕਾਰਨ ਸੜਕ ਬਲਾਕ ਹੋ ਜਾਂਦੀ ਹੈ । ਇਸ ਤਰ੍ਹਾਂ ਕੋਈ ਪ੍ਰਬੰਧ ਕਰੋ ਕਿ ਸੜਕਾਂ ਦੀ ਆਵਾਜਾਈ ਠੀਕ ਰਹੇ ।

**ਸ਼੍ਰੀ ਸਪੀਕਰ :** ਜਿਹੜੇ ਟਾਹਣ ਰਾਹ ਵਿੱਚ ਆ ਜਾਂਦੇ ਹਨ, ਕੀ ਉਨ੍ਹਾਂ ਨੂੰ ਛਾਂਗਣ ਵਾਸਤੇ ਮੰਤਰੀ ਜੀ ਕੁਝ ਕਰਦੇ ਹੋ ?

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਈ ਵੀ ਸੜਕ ਐਸੀ ਨਹੀਂ ਹੈ ਜਿਥੇ ਦਰੱਖਤਾਂ ਕਾਰਨ ਟਰੈਫਿਕ ਨੂੰ ਕੋਈ ਰੁਕਾਵਟ ਹੋਵੇ । 3-3 ਮਹੀਨੇ ਬਾਅਦ ਫਾਰੈਸਟ ਡਿਪਾਰਟਮੈਂਟ ਸੜਕਾਂ ਉਤੇ ਦਰੱਖਤਾਂ ਦੀ ਛਾਂਗੀ ਕਰਦਾ ਹੈ । ਇਨ੍ਹਾਂ ਨੇ ਕਿਹਾ ਹੈ, ਛੰਗਾਈ ਨਹੀਂ ਹੋਈ, ਸਪੀਕਰ ਸਾਹਿਬ, ਇਹ ਕਰਾ ਦੇਵਾਂਗੇ ।

**ਸ੍ਰੀ ਸਪੀਕਰ :** ਇਨ੍ਹਾਂ ਨੇ ਕਿਹਾ ਹੈ ਕਰਾ ਦੇਣਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਕਿਹੜੀ ਰੋਡ ਤੇ ਸਰਕਾਰ ਨੇ ਕਿੰਨੀ ਛੰਗਾਈ ਕਰਾ ਦਿੱਤੀ ਹੈ, ਕੀ ਇਹ ਦੱਸ ਦੇਣਗੇ ?

**ਸ੍ਰੀ ਸਪੀਕਰ :** ਇਹ ਰਹਿਣ ਦਿਓ । ਹਾਂ ਜੀ, ਬੋਦਲ ਸਾਹਿਬ, ਤੁਸੀਂ ਦੱਸੋ ?

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਵੱਲੋਂ ਇਹ ਸਵਾਲ ਪੁੱਛਣਾ ਚਾਹੁੰਦਾ ਹਾਂ....

**ਸ੍ਰੀ ਸਪੀਕਰ :** ਤੁਸੀਂ ਆਪਣੀ ਸਪਲੀਮੈਂਟਰੀ ਪੁੱਛੋ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੇਰੀ ਬੜੀ ਜ਼ਰੂਰੀ ਗੱਲ ਹੈ ਕਿ ਪੀ.ਡਬਲਿਊ.ਡੀ. ਦੇ ਸੈਕਰੇਟਰੀਜ਼ ਨੂੰ ਇੰਨੀਆਂ ਚਿੱਠੀਆਂ ਲਿਖਣ ਦੇ ਬਾਵਜੂਦ, ਇਸਦਾ ਜਵਾਬ ਕੋਈ ਨਹੀਂ ਆਇਆ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਐਸ਼ੋਰ ਕਰਵਾਉਣਗੇ ਕਿ ਕਿਸੇ ਐਮ.ਐਲ.ਏ. ਦੀ ਚਿੱਠੀ ਜਦੋਂ ਆਵੇ ਤਾਂ ਉਸ ਦਾ ਪਰਾਪਰ ਜਵਾਬ ਦਿੱਤਾ ਜਾਵੇ ।

**ਸ੍ਰੀ ਸਪੀਕਰ :** ਨਹੀਂ, ਬੋਦਲ ਸਾਹਿਬ, ਨਹੀਂ ਜੀ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪਲੀਮੈਂਟਰੀ, ਸਪੀਕਰ ਸਾਹਿਬ......

**ਸ੍ਰੀ ਸਪੀਕਰ :** ਨਹੀਂ, ਸਿੱਧੂ ਸਾਹਿਬ । ਬੈਠ ਜਾਓ । ਮੰਤਰੀ ਜੀ ਦੱਸੋ ਕਿ ਕੋਈ ਜਵਾਬ ਦਿਓਗੇ ? ਵੈਸੇ ਤਾਂ ਕੁਐਸਚਨ ਇਹ ਹੈ ਕਿ ਕਿਸੇ ਐਮ.ਐਲ.ਏ. ਦੀ ਚਿੱਠੀ ਹੋਵੇ ਅਤੇ ਜਵਾਬ ਨਾ ਦਿੱਤਾ ਜਾਵੇ ਤਾਂ ਇਹ ਪ੍ਰਥਾ ਚੰਗੀ ਨਹੀਂ ਹੈ । ਇੱਕ ਐਮ.ਐਲ.ਏ. ਚਿੱਠੀ ਲਿਖੇ ਤੇ ਉਸ ਦਾ ਜਵਾਬ ਨਾ ਦੇਣਾ ਠੀਕ ਨਹੀਂ ਹੈ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਅੱਜ ਤੋਂ ਹੀ ਇਹ ਹਦਾਇਤ ਕਰ ਦਿੱਤੀ ਜਾਵੇਗੀ ਕਿ ਜੇ ਕਿਸੇ ਐਮ.ਐਲ.ਏ. ਸਾਹਿਬ ਦੀ ਚਿੱਠੀ ਕਿਸੇ ਮਨਿਸਟਰ ਜਾਂ ਅਫਸਰ ਕੋਲ ਆਵੇ ਤਾਂ ਉਸ ਦਾ ਜਵਾਬ 15 ਦਿਨਾਂ ਦੇ ਅੰਦਰ-ਅੰਦਰ ਐਮ.ਐਲ.ਏ. ਸਾਹਿਬ ਨੂੰ ਦੇ ਦਿੱਤਾ ਜਾਵੇ । (ਥੰਪਿੰਗ)

**ਸ੍ਰੀ ਅਵਤਾਰ ਹੈਨਰੀ :** ਸਪਲੀਮੈਂਟਰੀ ਸਪੀਕਰ ਸਾਹਿਬ, ਕੀ ਇਹ ਐਸ਼ੋਰੈਂਸ ਦਿਵਾਉਣਗੇ ਕਿ ਜੇ ਚਿੱਠੀ ਕਿਸੇ ਆਪੋਜੀਸ਼ਨ ਦੇ ਐਮ.ਐਲ.ਏ. ਦੀ ਹੋਵੇ ਤਾਂ ਉਨ੍ਹਾਂ ਨੂੰ ਵੀ ਜਵਾਬ ਦਿੱਤਾ ਜਾਵੇਗਾ । (ਹਾਸਾ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਕਰ ਦਿੰਦਾ ਹਾਂ ਕਿ ਜਿਹੜੀ ਚਿੱਠੀ ਰੂਲਿੰਗ ਪਾਰਟੀ ਦੇ ਐਮ.ਐਲ.ਏ. ਵਲੋਂ ਹੋਵੇ ਉਸ ਦਾ ਜਵਾਬ 15 ਦਿਨਾਂ ਦੇ ਅੰਦਰ-ਅੰਦਰ ਦਿੱਤਾ ਜਾਵੇ ਅਤੇ ਜਿਹੜੀ ਚਿੱਠੀ ਆਪੋਜੀਸ਼ਨ ਦੇ ਮੈਂਬਰ ਵਲੋਂ ਹੋਵੇ ਉਸ ਦਾ ਜਵਾਬ 14 ਦਿਨਾਂ ਦੇ ਅੰਦਰ-ਅੰਦਰ ਦਿੱਤਾ ਜਾਵੇ । (ਹਾਸਾ) (ਥੰਪਿੰਗ)

**ਸ੍ਰੀ ਸਪੀਕਰ :** ਸਵਾਲ ਨੰਬਰ 2275, ਕੈਪਟਨ ਬਲਬੀਰ ਸਿੰਘ ਬਾਠ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਇਸ ਤੋਂ ਪਹਿਲਾਂ ਜੰਗਲਾਤ ਮਹਿਕਮੇ ਬਾਰੇ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਹੁਣ ਸੀ.ਐਮ. ਸਾਹਿਬ ਦੀ ਐਸ਼ੋਰੈਂਸ ਆ ਗਈ ਹੈ। ਇਸ ਤੋਂ ਬਾਅਦ ਹੋਰ ਸਪਲੀਮੈਂਟਰੀ ਕਰਨੀ ਬਣਦੀ ਨਹੀਂ। ਅਗਲਾ ਸਵਾਲ।

**ਸਪੋਰਟਸ ਐਸੋਸੀਏਸ਼ਨ ਦੇ ਲੇਖਿਆਂ ਦੀ ਚੈਕਿੰਗ**

*2275. **ਕੈਪਟਨ ਬਲਬੀਰ ਸਿੰਘ ਬਾਠ :** ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਖੇਡ ਵਿਭਾਗ ਰਾਜ ਵਿੱਚ ਰਜਿਸਟਰਡ ਸਪੋਰਟਸ ਐਸੋਸ਼ੀਏਸ਼ਨ ਦੇ ਲੇਖਿਆਂ ਤੇ ਚੈਕ ਰੱਖਦਾ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਐਸੋਸ਼ੀਏਸ਼ਨਜ਼ ਨੂੰ ਦਿੱਤੀਆਂ ਗਈਆਂ ਗਰਾਂਟਾਂ ਦੀ ਉਚਿਤ ਵਰਤੋਂ ਨੂੰ ਚੈੱਕ ਕਰਨ ਲਈ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ;

(ਅ) ਪਿਛਲੇ ਤਿੰਨ ਸਾਲਾਂ ਦੌਰਾਨ ਖੇਡਾਂ ਦੇ ਵਿਕਾਸ ਲਈ ਰਾਜ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਨੁਸਰਤ ਅਲੀ ਖਾਨ :** (ੳ) ਰਾਜ ਸਰਕਾਰ ਵਲੋਂ ਜੋ ਗਰਾਂਟ ਰਜਿਸਟਰਡ ਸਪੋਰਟਸ ਐਸੋਸ਼ੀਏਸ਼ਨਾਂ ਨੂੰ ਦਿੱਤੀ ਜਾਂਦੀ ਹੈ, ਉਨ੍ਹਾਂ ਦਾ ਬਕਾਇਦਾ ਨਿਰੀਖਣ ਕੀਤਾ ਜਾਂਦਾ ਹੈ ਜੋ ਕਿ ਆਮਦਨ ਅਤੇ ਖਰਚੇ ਸਮੇਤ ਸਬੰਧਤ ਸੰਸਥਾ ਵਲੋਂ ਚਾਰਟਡ ਅਕਾਊਂਟੈਂਟ ਤੋਂ ਚੈਕ ਕਰਵਾ ਕੇ ਭੇਜੇ ਜਾਂਦੇ ਹਨ। ਇਸ ਉਪਰੰਤ ਇਨ੍ਹਾਂ ਦਾ ਮੁੜ ਨਿਰੀਖਣ ਮਹਾਂਲੇਖਾਕਾਰ, ਪੰਜਾਬ ਵਲੋਂ ਵੀ ਕੀਤਾ ਜਾਂਦਾ ਹੈ।

(ਅ) ਪਿਛਲੇ ਤਿੰਨ ਸਾਲਾਂ ਦੌਰਾਨ ਖੇਡਾਂ ਦੇ ਵਿਕਾਸ ਲਈ ਰਾਜ ਸਰਕਾਰ ਵਲੋਂ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

**ਵੇਰਵਾ**

ਵਿਭਾਗ ਵਲੋਂ ਪਿਛਲੇ ਤਿੰਨ ਸਾਲਾਂ ਦੌਰਾਨ ਹੇਠ ਲਿਖੇ ਅਨੁਸਾਰ ਖੇਡਾਂ ਦੇ ਵਿਕਾਸ ਲਈ ਕਾਰਵਾਈ ਕੀਤੀ ਗਈ ਹੈ–

(1) **ਕੰਪੀਟੀਸ਼ਨ ਸਕੀਮ :** ਇਸ ਸਕੀਮ ਅਧੀਨ ਬਲਾਕ/ਜ਼ਿਲ੍ਹਾ ਅਤੇ ਸਟੇਟ ਪੱਧਰ ਤੇ ਕੰਪੀਟੀਸ਼ਨ ਕਰਵਾਏ ਜਾਂਦੇ ਹਨ ਅਤੇ ਆਲ ਇੰਡੀਆ ਰੂਰਲ ਸਪੋਰਟਸ ਟੂਰਨਾਮੈਂਟ ਅਤੇ ਨੈਸ਼ਨਲ ਵੂਮੈਨ ਫੈਸਟੀਵਲਾਂ ਵਿੱਚ ਟੀਮਾਂ ਭੇਜੀਆਂ ਜਾਂਦੀਆਂ ਹਨ :-

ਸਾਲ 1998-99

(1) ਬਲਾਕ ਪੱਧਰ ਤੇ ਪੇਂਡੂ ਟੂਰਨਾਮੈਂਟ ਅੰਡਰ 16 ਲੜਕੇ ਅਤੇ ਲੜਕੀਆਂ।

(2) ਜ਼ਿਲ੍ਹਾ ਪੱਧਰ ਦੇ ਮੈਨ ਅਤੇ ਵੋਮੈਨ ਕੰਪੀਟੀਸ਼ਨ।

(3) ਪੰਜਾਬ ਸਟੇਟ ਸਪੋਰਟਸ ਫੈਸਟੀਵਲ ਲੜਕੇ-ਪਟਿਆਲਾ, ਮਿਤੀ 22 ਅਕਤੂਬਰ, 1998 ਤੋਂ 24 ਅਕਤੂਬਰ, 1998

(4) ਪੰਜਾਬ ਸਟੇਟ ਸਪੋਰਟਸ ਫੈਸਟੀਵਲ ਜੂਨੀਅਰ ਲੜਕੀਆਂ, ਲੁਧਿਆਣਾ, ਮਿਤੀ 28 ਅਕਤੂਬਰ, 1998 ਤੋਂ 30 ਅਕਤੂਬਰ, 1998

(5) ਓਪਨ ਪੰਜਾਬ ਸਟੇਟ ਗੇਮਜ਼ ਫਾਰ ਵੂਮੈਨ, ਅੰਮ੍ਰਿਤਸਰ, ਮਿਤੀ 4 ਨਵੰਬਰ, 1998 ਤੋਂ 7 ਨਵੰਬਰ, 1998

(6) ਪਾਰਟੀਸੀਪੇਸ਼ਨ ਸਰਵ ਭਾਰਤੀ ਪੇਂਡੂ ਟੂਰਨਾਮੈਂਟ ਗਰੁੱਪ-1, ਨਿਲੋਰ (ਆਂਧਰਾ ਪ੍ਰਦੇਸ਼), ਮਿਤੀ 16 ਦਸੰਬਰ, 1998 ਤੋਂ 19 ਦਸੰਬਰ, 1998

(7) ਸਰਵ ਭਾਰਤੀ ਪੇਂਡੂ ਟੂਰਨਾਮੈਂਟ ਗਰੁੱਪ-2, ਰੋਹਤਕ (ਹਰਿਆਣਾ), ਮਿਤੀ 28 ਦਸੰਬਰ, 1998 ਤੋਂ 31 ਦਸੰਬਰ, 1998

(8) ਨੈਸ਼ਨਲ ਵੂਮੈਨ ਸਪੋਰਟਸ ਫੈਸਟੀਵਲ ਗਰੁੱਪ-1, ਕਟੱਕ (ਉੜੀਸਾ), ਮਿਤੀ 14 ਅਕਤੂਬਰ, 1998 ਤੋਂ 17 ਅਕਤੂਬਰ, 1998

(9) ਨੈਸ਼ਨਲ ਵੂਮੈਨ ਸਪੋਰਟਸ ਫੈਸਟੀਵਲ ਗਰੁੱਪ-2, ਨਿਜ਼ਾਮਾਬਾਦ (ਆਂਧਰਾ ਪ੍ਰਦੇਸ਼) 19 ਨਵੰਬਰ, 1998 ਤੋਂ 21 ਨਵੰਬਰ, 1998

(10) ਨੈਸ਼ਨਲ ਵੂਮੈਨ ਸਪੋਰਟਸ ਫੈਸਟੀਵਲ ਗਰੁੱਪ-2, ਕੁਰਕਸ਼ੇਤਰ (ਹਰਿਆਣਾ), ਮਿਤੀ 7 ਜਨਵਰੀ, 1999 ਤੋਂ 10 ਜਨਵਰੀ, 1999

ਸਾਲ 1999-2000 ਪੰਜਾਬ ਸਟੇਟ ਵੂਮੈਨ ਗੇਮਜ਼, ਪਟਿਆਲਾ, ਮਿਤੀ 13 ਦਸੰਬਰ, 1999 ਤੋਂ 14 ਦਸੰਬਰ, 1999 ਤੱਕ।

ਸਾਲ 2000-2001

(1) ਬਲਾਕ ਪੱਧਰ ਦੇ ਪੇਂਡੂ ਟੂਰਨਾਮੈਂਟ ਕਰਵਾਏ ਗਏ।

(2) ਪੰਜਾਬ ਸਟੇਟ ਗੇਮਜ਼ ਫਾਰ ਵੂਮੈਨ, ਹੁਸ਼ਿਆਰਪੁਰ ਵਿਖੇ, ਮਿਤੀ 12 ਅਕਤੂਬਰ, 2000 ਤੋਂ 14 ਅਕਤੂਬਰ, 2000 ਤੱਕ ਕਰਵਾਈਆਂ ਗਈਆਂ।

(3) ਪੰਜਾਬ ਰਾਜ ਪੇਂਡੂ ਖੇਡਾਂ, ਸੰਗਰੂਰ ਵਿਖੇ, ਮਿਤੀ 8 ਨਵੰਬਰ, 2000 ਤੋਂ 10 ਨਵੰਬਰ, 2000 ਤੱਕ ਕਰਵਾਈਆਂ ਗਈਆਂ।

(4) ਪਾਰਟੀਸੀਪੇਸ਼ਨ ਇਨ ਸਰਵ ਭਾਰਤੀ ਪੇਂਡੂ ਟੂਰਨਾਮੈਂਟ ਗਰੁੱਪ-1, ਬੰਗਲੌਰ, ਮਿਤੀ 16 ਨਵੰਬਰ, 2000 ਤੋਂ 19 ਨਵੰਬਰ, 2000

(5) ਪਾਰਟੀਸੀਪੇਸ਼ਨ ਇਨ ਸਰਵ ਭਾਰਤੀ ਪੇਂਡੂ ਟੂਰਨਾਮੈਂਟ ਗਰੁੱਪ-2, ਭੂਪਾਲ, 6 ਦਸੰਬਰ, 2000 ਤੋਂ 9 ਦਸੰਬਰ, 2000

(6) ਪਾਰਟੀਸ਼ੀਪੇਸ਼ਨ ਇਨ ਨੈਸ਼ਨਲ ਵੂਮੈਨ ਸਪੋਰਟਸ ਫੈਸਟੀਵਲ ਗਰੁੱਪ-1, ਦਿੱਲੀ, ਮਿਤੀ 17 ਅਕਤੂਬਰ, 2000 ਤੋਂ 20 ਅਕਤੂਬਰ, 2000

(7) ਪਾਰਟੀਸ਼ੀਪੇਸ਼ਨ ਇਨ ਨੈਸ਼ਨਲ ਵੂਮੈਨ ਸਪੋਰਟਸ ਫੈਸਟੀਵਲ ਗਰੁੱਪ-2, ਜੈਪੁਰ (ਰਾਜਸਥਾਨ), ਮਿਤੀ 25 ਦਸੰਬਰ, 2000 ਤੋਂ 28 ਦਸੰਬਰ, 2000

(8) ਪਾਰਟੀਸੀਪੇਸ਼ਨ ਇਨ ਨੈਸ਼ਨਲ ਵੂਮੈਨ ਸਪੋਰਟਸ ਫੈਸਟੀਵਲ ਗਰੁੱਪ-3, ਹਲਦੀਆ (ਵੈਸਟ ਬੰਗਾਲ), ਮਿਤੀ 1 ਫਰਵਰੀ, 2001 ਤੋਂ 4 ਫਰਵਰੀ, 2001

(2) **ਕੋਚਿੰਗ ਸਕੀਮ :** ਇਸ ਸਕੀਮ ਅਧੀਨ ਨੈਸ਼ਨਲ ਚੈਂਪੀਅਨਸ਼ਿਪ/ਸਰਵ ਭਾਰਤੀ ਪੇਂਡੂ ਟੂਰਨਾਮੈਂਟ/ਨੈਸ਼ਨਲ ਵੂਮੈਨ ਫੈਸਟੀਵਲਾਂ ਵਿੱਚ ਭਾਗ ਲੈਣ ਤੋਂ ਪਹਿਲਾਂ ਖਿਡਾਰੀਆਂ ਦੀ ਟ੍ਰੇਨਿੰਗ ਲਈ ਕੋਚਿੰਗ ਕੈਂਪ ਲਗਾਏ ਜਾਂਦੇ ਹਨ :-

ਸਾਲ 1998-99 ਸਬ-ਜੂਨੀਅਰ/ਜੂਨੀਅਰ ਅਤੇ ਸੀਨੀਅਰ ਨੈਸ਼ਨਲ ਚੈਂਪੀਅਨਸ਼ਿਪ ਵਿੱਚ ਭਾਗ ਲੈਣ ਤੋਂ ਪਹਿਲਾਂ ਵੱਖ-ਵੱਖ ਕੋਚਿੰਗ ਕੈਂਪਾਂ ਵਿਚ 2770 ਖਿਡਾਰੀਆਂ ਨੂੰ ਟ੍ਰੇਨਿੰਗ ਦਿੱਤੀ ਗਈ। ਕੋਚਿੰਗ ਕੈਂਪ ਦੌਰਾਨ ਖਿਡਾਰੀਆਂ ਨੂੰ ਫਰੀ ਟ੍ਰੇਨਿੰਗ, ਫਰੀ ਰਿਹਾਇਸ਼, ਫਰੀ ਖੇਡ ਸਮਾਨ ਅਤੇ ਸਬ-ਜੂਨੀਅਰ, ਜੂਨੀਅਰ ਨੂੰ 40/- ਰੁਪਏ ਅਤੇ ਸੀਨੀਅਰ ਖਿਡਾਰੀਆਂ ਨੂੰ 50/- ਰੁਪਏ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ।

ਸਾਲ 1999-2000 ਸਬ-ਜੂਨੀਅਰ/ਜੂਨੀਅਰ ਅਤੇ ਸੀਨੀਅਰ ਨੈਸ਼ਨਲ ਚੈਂਪੀਅਨਸ਼ਿਪ ਵਿੱਚ ਭਾਗ ਲੈਣ ਤੋਂ ਪਹਿਲਾਂ ਵੱਖ-ਵੱਖ ਕੋਚਿੰਗ ਕੈਂਪਾਂ ਵਿੱਚ 453 ਖਿਡਾਰੀਆਂ ਨੂੰ ਟ੍ਰੇਨਿੰਗ, ਦਿੱਤੀ ਗਈ। ਕੋਚਿੰਗ ਕੈਂਪ ਦੌਰਾਨ ਖਿਡਾਰੀਆਂ ਨੂੰ ਫਰੀ ਟ੍ਰੇਨਿੰਗ, ਰਿਹਾਇਸ਼, ਖੇਡ ਸਮਾਨ ਅਤੇ ਖੁਰਾਕ, ਜੂਨੀਅਰ/ਸਬ-ਜੂਨੀਅਰ ਨੂੰ 40/- ਰੁਪਏ ਅਤੇ ਸੀਨੀਅਰ ਖਿਡਾਰੀਆਂ ਨੂੰ 50/- ਰੁਪਏ ਦੀ ਦਰ ਨਾਲ ਮੁਹੱਈਆ ਕਰਵਾਈ ਗਈ।

ਸਾਲ 2000-2001 ਸਬ-ਜੂਨੀਅਰ/ਜੂਨੀਅਰ ਅਤੇ ਸੀਨੀਅਰ ਨੈਸ਼ਨਲ ਚੈਂਪੀਅਨਸ਼ਿਪ ਵਿੱਚ ਭਾਗ ਲੈਣ ਤੋਂ ਪਹਿਲਾਂ 1,059 ਖਿਡਾਰੀਆਂ ਨੂੰ ਟ੍ਰੇਨਿੰਗ ਦਿੱਤੀ ਗਈ । ਕੋਚਿੰਗ ਕੈਂਪ ਵਿੱਚ ਖਿਡਾਰੀਆਂ ਨੂੰ ਫਰੀ ਟ੍ਰੇਨਿੰਗ ਰਿਹਾਇਸ਼, ਖੇਡ ਸਮਾਨ ਅਤੇ ਖੁਰਾਕ ਸਬ-ਜੂਨੀਅਰ/ਜੂਨੀਅਰ ਲਈ 40/- ਅਤੇ ਸੀਨੀਅਰ ਲਈ 50/- ਰੁਪਏ ਮੁਹੱਈਆ ਕਰਵਾਈ ਗਈ ।

ਸਾਲ 1998-99, 1999-2000 ਅਤੇ 2000-2001 ਦੌਰਾਨ ਖਿਡਾਰੀਆਂ ਨੂੰ ਟ੍ਰੇਨਿੰਗ ਦੇਣ ਲਈ 227 ਕੋਚਿੰਗ ਸੈਂਟਰ/ਸਬ-ਸੈਂਟਰ ਸਥਾਪਤ ਕੀਤੇ ਹੋਏ ਹਨ ਜਿਥੇ ਵਿਭਾਗ ਦੇ ਟਰੇਂਡ ਕੋਚਿਜ ਵਲੋਂ ਟ੍ਰੇਨਿੰਗ ਦਿੱਤੀ ਜਾ ਰਹੀ ਹੈ ।

**(3) ਹਾਕੀ ਅਕੈਡਮੀ :** ਇਸ ਸਕੀਮ ਅਧੀਨ 12 ਤੋਂ 16 ਸਾਲ ਦੇ ਉਮਰ ਵਰਗ ਦੇ ਖਿਡਾਰੀਆਂ ਨੂੰ ਦਾਖਲ ਕੀਤਾ ਜਾਂਦਾ ਹੈ :-

ਸਾਲ 1998-1999 ਹਾਕੀ ਅਕੈਡਮੀ ਜਲੰਧਰ ਵਿੱਚ ਇਸ ਸਾਲ 60 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਨ੍ਹਾਂ ਖਿਡਾਰੀਆਂ ਨੂੰ ਫਰੀ ਰਿਹਾਇਸ਼, ਸਿੱਖਿਆ, ਮੈਡੀਕਲ, ਖੇਡ ਸਮਾਨ, ਟਰਾਂਸਪੋਰਟ ਅਤੇ 50/- ਰੁਪਏ ਪ੍ਰਤੀਦਿਨ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

ਸਾਲ 1999-2000 ਓਲੰਪੀਅਨ ਸੁਰਜੀਤ ਹਾਕੀ ਅਕੈਡਮੀ, ਜਲੰਧਰ ਵਿੱਚ ਸਾਲ 1999-2000 ਦੌਰਾਨ 50 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਨ੍ਹਾਂ ਨੂੰ ਫਰੀ ਰਿਹਾਇਸ਼, ਸਿੱਖਿਆ, ਮੈਡੀਕਲ, ਖੇਡ ਸਮਾਨ, ਟਰਾਂਸਪੋਰਟ ਅਤੇ 50/- ਰੁਪਏ ਪ੍ਰਤੀ ਦਿਨ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

ਸਾਲ 2000-2001 ਓਲੰਪੀਅਨ ਸੁਰਜੀਤ ਸਿੰਘ ਹਾਕੀ ਅਕੈਡਮੀ, ਜਲੰਧਰ ਵਿੱਚ ਸਾਲ 2000-2001 ਦੌਰਾਨ 58 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਰਿਹਾਇਸ਼, ਸਿੱਖਿਆ, ਮੈਡੀਕਲ, ਖੇਡ ਸਮਾਨ, ਟਰਾਂਸਪੋਰਟ ਅਤੇ 50/- ਰੁਪਏ ਪ੍ਰਤੀ ਦਿਨ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

**(4) ਫੁੱਟਬਾਲ ਅਕੈਡਮੀ, ਮਾਹਿਲਪੁਰ (ਅੰਡਰ 17 ਅਤੇ 19) :** ਇਸ ਸਕੀਮ ਅਧੀਨ ਅੰਡਰ 17 ਅਤੇ ਅੰਡਰ 19 ਦੇ ਉਮਰ ਵਰਗ ਦੇ ਖਿਡਾਰੀਆਂ ਨੂੰ ਦਾਖਲ ਕੀਤਾ ਜਾਂਦਾ ਹੈ :-

ਸਾਲ 1998-1999 ਸਾਲ 1998-99 ਦੌਰਾਨ ਫੁੱਟਬਾਲ ਅਕੈਡਮੀ, ਮਾਹਿਲਪੁਰ ਵਿੱਚ 44 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਟਰੇਨਿੰਗ ਰਿਹਾਇਸ਼, ਖੇਡ ਸਮਾਨ, ਮੈਡੀਕਲ ਅਤੇ 50/- ਰੁਪਏ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

ਸਾਲ 1999-2000 ਸਾਲ 1999-2000 ਦੌਰਾਨ ਫੁੱਟਬਾਲ ਅਕੈਡਮੀ, ਮਾਹਿਲਪੁਰ ਵਿੱਚ 44 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਟਰੇਨਿੰਗ, ਰਿਹਾਇਸ਼, ਖੇਡਾਂ ਦਾ ਸਮਾਨ, ਮੈਡੀਕਲ ਅਤੇ 50/- ਰੁਪਏ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

ਸਾਲ 2000-2001 ਸਾਲ 2000-2001 ਦੌਰਾਨ ਫੁੱਟਬਾਲ ਅਕੈਡਮੀ, ਮਾਹਿਲਪੁਰ ਵਿੱਚ 54 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਟਰੇਨਿੰਗ ਰਿਹਾਇਸ਼, ਖੇਡ ਸਮਾਨ, ਮੈਡੀਕਲ ਅਤੇ 50/- ਰੁਪਏ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

**(5) ਸਪੋਰਟਸ ਵਿੰਗ :** ਸਕੂਲਾਂ ਅਤੇ ਕਾਲਜਾਂ ਵਿੱਚ ਖਿਡਾਰੀ ਵਿਦਿਆਰਥੀਆਂ ਨੂੰ ਉਤਸਾਹਿਤ ਕਰਨ ਲਈ ਸਪੋਰਟਸ ਵਿੰਗਜ਼ ਖੋਲ੍ਹੇ ਗਏ ਹਨ :-

ਸਾਲ 1998-1999 ਸਾਲ 1998-99 ਦੌਰਾਨ ਫੁੱਟਬਾਲ, ਬੈਡਮਿੰਟਨ, ਜਿਮਨਾਸਟਿਕ, ਐਥਲੈਟਿਕ, ਵਾਲੀਬਾਲ, ਹਾਕੀ, ਕੁਸ਼ਤੀ, ਕ੍ਰਿਕਟ ਅਤੇ ਹੈਂਡਬਾਲ ਦੀਆਂ ਖੇਡਾਂ ਵਿੱਚ ਸਕੂਲਜ਼ ਲਈ 181 ਅਤੇ ਕਾਲਜਾਂ ਲਈ 205 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਰਿਹਾਇਸ਼, ਟਰੇਨਿੰਗ, ਖੇਡ-ਸਮਾਨ ਅਤੇ 30/- ਰੁਪਏ ਪ੍ਰਤੀ ਦਿਨ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

[ ਖੇਡ ਮੰਤਰੀ ]

ਸਾਲ 1999-2000 — ਸਾਲ 1999-2000 ਦੌਰਾਨ ਐਥਲੈਟਿਕ, ਫੁੱਟਬਾਲ, ਹਾਕੀ, ਬਾਸਕਿਟਬਾਲ, ਵਾਲੀਬਾਲ, ਜਿਮਨਾਸਟਿਕ, ਕੁਸ਼ਤੀ, ਖੋਹ-ਖੋਹ, ਕ੍ਰਿਕਟ ਅਤੇ ਬੈਡਮਿੰਟਨ ਦੀਆਂ ਖੇਡਾਂ ਵਿੱਚ ਸਕੂਲ ਲਈ 162 ਅਤੇ ਕਾਲਜ਼ ਵਿੱਚ 128 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਰਿਹਾਇਸ਼, ਟਰੇਨਿੰਗ, ਖੇਡ ਸਮਾਨ ਅਤੇ 30/- ਰੁਪਏ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ ।

ਸਾਲ 2000-2001 — ਸਾਲ 2000-2001 ਦੌਰਾਨ ਐਥਲੈਟਿਕਸ, ਫੁੱਟਬਾਲ, ਹਾਕੀ, ਜਿਮਨਾਸਟਿਕ, ਹੈਂਡਬਾਲ ਅਤੇ ਬਾਸਕਿਟਬਾਲ ਦੀਆਂ ਖੇਡਾਂ ਵਿੱਚ ਸਕੂਲਾਂ ਲਈ 119 ਅਤੇ ਕਾਲਜਾਂ ਲਈ 30 ਖਿਡਾਰੀਆਂ ਨੂੰ ਦਾਖਲ ਕੀਤਾ ਗਿਆ ਅਤੇ ਇਹਨਾਂ ਨੂੰ ਫਰੀ ਟਰੇਨਿੰਗ, ਖੇਡ ਸਮਾਨ ਅਤੇ 30/- ਰੁਪਏ ਪ੍ਰਤੀ ਦਿਨ ਦੀ ਦਰ ਨਾਲ ਖੁਰਾਕ ਮੁਹੱਈਆ ਕਰਵਾਈ ਗਈ । ਗੌਰਮਿੰਟ ਗਰਲਜ਼ ਸੀਨੀਅਰ ਸੈਕੰਡਰੀ ਸਕੂਲ, ਕੈਰੋਂ ਵਿਖੇ ਬਾਸਕਟਬਾਲ ਅਤੇ ਹਾਕੀ ਦੀ ਗੇਮ ਵਿੱਚ 20 ਸੀਟਾਂ ਅਲਾਟ ਕੀਤੀਆਂ ਗਈਆਂ ।

(6) **ਸਪੋਰਟਸ ਸਕਾਲਰਸ਼ਿਪ :** ਸਟੇਟ ਨੈਸ਼ਨਲ ਅਤੇ ਇੰਟਰ-ਨੈਸ਼ਨਲ ਪੱਧਰ ਉਤੇ ਪੁਜੀਸ਼ਨਾਂ ਪ੍ਰਾਪਤ ਕਰਨ ਵਾਲੇ ਖਿਡਾਰੀਆਂ ਨੂੰ ਸਪੋਰਟਸ ਸਕਾਲਰਸ਼ਿਪ ਦਿੱਤੇ ਜਾਂਦੇ ਹਨ :-

ਸਾਲ 1998-1999 — 808 ਖਿਡਾਰੀਆਂ ਨੂੰ ਸਕਾਲਰਸ਼ਿਪ ਦਿੱਤੇ ਗਏ ।

ਸਾਲ 1999-2000 — ----

ਸਾਲ 2000-2001 — 1,139 ਖਿਡਾਰੀਆਂ ਨੂੰ ਸਕਾਲਰਸ਼ਿਪ ਦਿੱਤੇ ਗਏ ।

(7) **ਸਪੋਰਟਸ ਸਕੂਲ ਜਲੰਧਰ/ ਸਪੋਰਟਸ ਕਾਲਜ ਜਲੰਧਰ :** ਸਪੋਰਟਸ ਸਕੂਲ/ਕਾਲਜ ਜਲੰਧਰ ਵਿਖੇ ਖੇਡਾਂ ਦੇ ਮਿਆਰ ਨੂੰ ਉੱਚਾ ਕਰਨ ਲਈ ਸਪੋਰਟਸ ਸੈਂਟਰ ਸਥਾਪਤ ਕੀਤੇ ਹੋਏ ਹਨ । ਇਸ ਵਿੱਚ ਹੇਠ ਅਨੁਸਾਰ ਖਿਡਾਰੀਆਂ ਨੂੰ ਦਾਖਲਾ ਦਿੱਤਾ ਗਿਆ ਹੈ :-

ਸਾਲ 1998-1999 ਵਿੱਚ 177, ਸਾਲ 1999-2000 ਵਿੱਚ 135 ਅਤੇ ਸਾਲ 2000-2001 ਵਿੱਚ 125.

(8) **ਪ੍ਰੋਫੈਸ਼ਨਲ ਸੰਸਥਾਵਾਂ ਵਿੱਚ ਦਾਖਲੇ ਲਈ ਸਪੋਰਟਸ ਗਰੇਡੇਸ਼ਨ ਸਰਟੀਫਿਕੇਟ ਜਾਰੀ ਕਰਨ ਬਾਰੇ । :** ਸਾਲ 1998-1999 ਦੌਰਾਨ 1,133 ਸਰਟੀਫਿਕੇਟ, 1999-2000 ਵਿੱਚ 1,038 ਅਤੇ 2000-2001 ਵਿੱਚ 855 ਵੱਖ-ਵੱਖ ਖੇਡਾਂ ਦੇ ਖਿਡਾਰੀਆਂ ਨੂੰ ਵਿਭਾਗ ਵੱਲੋਂ ਜਾਰੀ ਕੀਤੇ ਗਏ ਤਾਂ ਜੋ ਉਹ ਪ੍ਰੋਫੈਸ਼ਨਲ ਕਾਲਜਾਂ ਵਿੱਚ ਖਿਡਾਰੀਆਂ ਲਈ ਰਾਖਵੀਂ ਸੀਟਾਂ ਤੇ ਦਾਖਲਾ ਲੈ ਸਕਣ ।

(9) **ਖੇਡ ਢਾਂਚਿਆਂ ਦੀ ਉਸਾਰੀ :** ਪਿਛਲੇ ਤਿੰਨ ਸਾਲਾਂ ਦੌਰਾਨ ਇਕ ਕਰੋੜ ਰੁਪਏ ਪ੍ਰਤੀ ਦੀ ਲਾਗਤ ਨਾਲ ਮਾਨਸਾ, ਮੁਕਤਸਰ, ਫਤਿਹਗੜ੍ਹ ਸਾਹਿਬ ਅਤੇ ਗੁਰਦਾਸਪੁਰ ਵਿਖੇ ਜਿਮਨੇਜ਼ੀਅਮ ਹਾਲ ਉਸਾਰੇ ਗਏ ਹਨ । ਇਹਨਾਂ ਤੋਂ ਇਲਾਵਾ 16 ਬਲਾਕ ਲੈਵਲ ਦੇ ਸਟੇਡੀਅਮ, 25.00 ਲੱਖ ਰੁਪਏ ਪ੍ਰਤੀ ਸਟੇਡੀਅਮ ਦੀ ਦਰ ਨਾਲ ਮੁਕੰਮਲ ਕੀਤੇ ਗਏ ਹਨ । ਵਿਭਾਗ ਵਲੋਂ ਸੈਂਥੈਟਿਕ ਟਰੈਕ ਜਲੰਧਰ ਅਤੇ ਐਸਟਰੋਟਰਫ ਲੁਧਿਆਣਾ ਵਿਖੇ ਲਗਾਈ ਗਈ ਹੈ ।

(10) **ਉੱਘੇ ਖਿਡਾਰੀਆਂ ਨੂੰ ਪੈਨਸ਼ਨ ਦੇਣ ਸਬੰਧੀ :** ਰਾਜ ਵਿੱਚ 40 ਸਾਲ ਤੋਂ ਵੱਧ ਉਮਰ ਵਾਲੇ ਖਿਡਾਰੀ ਜਿੰਨ੍ਹਾਂ ਨੇ ਅੰਤਰ-ਰਾਸ਼ਟਰੀ ਪੱਧਰ ਤੇ ਕੰਪੀਟੀਸ਼ਨਾਂ ਵਿੱਚ ਭਾਗ ਲਿਆ ਹੈ, ਨੂੰ ਹਰ ਮਹੀਨੇ ਪੈਨਸ਼ਨ ਦਿੱਤੀ ਜਾਂਦੀ ਹੈ । ਪਿਛਲੇ ਤਿੰਨ ਸਾਲਾਂ ਦੌਰਾਨ ਹੇਠ ਲਿਖੇ ਅਨੁਸਾਰ ਪੈਨਸ਼ਨ ਦਿੱਤੀ ਗਈ ਹੈ :-

| ਸਾਲ | ਖਿਡਾਰੀ | ਕੁੱਲ ਰਕਮ |
|---|---|---|
| 1998-1999 | 76 | 5,58,000 ਰੁਪਏ ਤਿੰਨ ਕੁਆਰਟਰ ਦੀ ਰਾਸ਼ੀ । |
| 1999-2000 | 75 | 10,87,000 ਰੁਪਏ ਪੰਜ ਕੁਆਰਟਰ ਦੀ ਰਾਸ਼ੀ । |
| 2000-2001 | 75 | 3,51,600 ਰੁਪਏ ਦੋ ਕੁਆਰਟਰ ਦੀ ਰਾਸ਼ੀ । |

ਇਸ ਸਕੀਮ ਅਧੀਨ ਉਲੰਪੀਅਨ/ਵਰਲਡ-ਕੱਪ (ਆਫੀਸ਼ਲ)/ਡੇਵਿਸ ਕੱਪ ਅਤੇ ਟੈਸਟ ਮੈਚ/ਇਕ ਦਿਨ ਅੰਤਰ-ਰਾਸ਼ਟਰੀ ਕ੍ਰਿਕਟ ਦੇ ਖਿਡਾਰੀ ਨੂੰ 1,000/- ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦਿੱਤੀ ਜਾਂਦੀ ਹੈ ।

ਏਸ਼ੀਅਨ ਗੇਮਜ਼/ਕਾਮਨ ਵੈਲਥ ਗੇਮਜ਼ ਵਿੱਚ ਹਿੱਸਾ ਲੈਣ ਵਾਲਿਆਂ ਖਿਡਾਰੀਆਂ ਨੂੰ 600/- ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦਿੱਤੀ ਜਾਂਦੀ ਹੈ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਹ ਆਪ ਵੀ ਬਹੁਤ ਵੱਡੇ ਸਪੋਰਟਸਮੈਨ ਹਨ ਔਰ ਇਨ੍ਹਾਂ ਨੇ ਇੰਨਾ ਕੁਝ ਕੀਤਾ ਹੈ; ਇੰਨੀ ਲੰਬੀ-ਚੌੜੀ ਲਿਸਟ ਵੀ ਹਾਊਸ ਦੇ ਸਾਹਮਣੇ ਦਿੱਤੀ ਹੈ । ਇੰਨ੍ਹਾ ਕੁਝ ਕਰਨ ਦੇ ਬਾਵਜੂਦ ਵੀ ਖੇਡਾਂ ਦਾ ਮਿਆਰ ਇੰਨਾ ਕਿਉਂ ਡਿਗਿਆ ਹੋਇਆ ਹੈ ? ਕੀ ਇਸ ਦੇ ਬਾਰੇ ਮੰਤਰੀ ਜੀ ਕੁੱਝ ਦੱਸ ਸਕਦੇ ਹਨ ?

**ਸ਼੍ਰੀ ਸਪੀਕਰ :** ਇਸ ਦੇ ਬਾਰੇ ਤਾਂ ਇਹ ਕੀ ਦੱਸ ਸਕਦੇ ਹਨ ?

**ਕੈਪਟਨ ਬਲਬੀਰ ਸਿੰਘ ਬਾਠ :** ਚਲੋ ਜੀ, ਮੈਂ ਦੂਸਰੀ ਸਪਲੀਮੈਂਟਰੀ ਪੁੱਛ ਲੈਂਦਾ ਹਾਂ । ਇਨ੍ਹਾਂ ਨੇ ਡਾਈਟ ਮਨੀ ਬਾਰੇ ਗੱਲ ਕੀਤੀ ਹੈ । ਇਹ ਪੈਰ੍ਹਾ ਨੰ: 2 ਵਿੱਚ ਦੱਸਿਆ ਗਿਆ ਹੈ । ਜਿਹੜਾ ਇਨ੍ਹਾਂ ਨੇ ਡਾਈਟ ਲਈ ਪੈਸਾ ਰੱਖਿਆ ਹੈ, ਇਹ ਘੱਟ ਰੱਖਿਆ ਹੈ । ਇਨ੍ਹਾਂ ਨੇ ਜੂਨੀਅਰ ਖਿਡਾਰੀ ਨੂੰ 30/- ਰੁਪਏ, ਸਬ-ਜੂਨੀਅਰ ਖਿਡਾਰੀ ਨੂੰ 40/- ਰੁਪਏ ਤੇ ਉਸ ਤੋਂ ਸੀਨੀਅਰ ਖਿਡਾਰੀ ਨੂੰ 50/- ਰੁਪਏ ਡਾਈਟ ਮਨੀ ਲਈ ਰੱਖੇ ਹਨ । ਕੀ ਇਹ ਡਾਈਟ ਮਨੀ ਬਹੁਤ ਘੱਟ ਨਹੀਂ ਹੈ ?

**ਸ਼੍ਰੀ ਸਪੀਕਰ :** ਇਹ ਗੱਲ ਤਾਂ ਠੀਕ ਹੈ । ਪਲੇਅਰਜ਼ ਨੂੰ ਬਹੁਤ ਘੱਟ ਪੈਸੇ ਡਾਈਟ ਮਨੀ ਲਈ ਦਿੱਤੇ ਜਾਂਦੇ ਹਨ । ਇਸ ਬਾਰੇ ਕੁਝ ਕਰਨਾ ਚਾਹੀਦਾ ਹੈ । ਇਹ ਗੱਲ ਵਾਕਿਆ ਹੀ ਠੀਕ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਫਾਇਨਾਂਸ ਡਿਪਾਰਟਮੈਂਟ ਨੂੰ ਪਰਪੋਜ਼ਲ ਭੇਜੀ ਹੈ । ਆਸ ਹੈ ਕਿ ਜਲਦੀ ਹੀ ਇਹ ਵਾਧਾ ਹੋ ਜਾਵੇਗਾ ।

**ਸ਼੍ਰੀ ਸਪੀਕਰ :** ਡਾਈਟ ਮਨੀ ਵਧਣੀ ਚਾਹੀਦੀ ਹੈ । ਤੁਸੀਂ ਦੱਸਿਆ ਹੈ ਕਿ ਪਰਪੋਜ਼ਲ ਭੇਜੀ ਹੋਈ ਹੈ । ਚਲੋ ਠੀਕ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਰਕਾਰ ਨੂੰ ਕਿੰਨੀ-ਕਿੰਨੀ ਸਟਾਈਪੰਡ ਮਨੀ ਵਧਾਉਣ ਬਾਰੇ ਲਿਖਿਆ ਹੈ ?

**ਸ਼੍ਰੀ ਸਪੀਕਰ :** ਕਿੰਨਾ-ਕਿੰਨਾ ਪੈਸਾ ਵਧਾਉਣ ਲਈ ਲਿਖਿਆ ਹੈ ? ਇਹ ਦੱਸ ਦਿਓ । ਪੂਰਾ ਪੜ੍ਹ ਕੇ ਜਵਾਬ ਦਿਓ ।

**ਮੰਤਰੀ :** ਤਿਆਰੀ ਪੂਰੀ ਕੀਤੀ ਹੋਈ ਹੈ ਜੀ । ਅਸੀਂ 100/- ਰੁਪਿਆ ਕਰਨ ਵਾਸਤੇ ਲਿਖਿਆ ਹੈ । 100/- ਰੁਪਿਆ ਕਰ ਦੇਵਾਂਗੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ-ਵਿਧੀ ਅਤੇ ਕਾਰਜ-ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਬਹਿਰਾਮ-ਚਕਦਾਨਾ ਸੜਕ ਨੂੰ ਚੌੜਾ ਕਰਨਾ

***2338. ਚੌਧਰੀ ਮੋਹਨ ਲਾਲ ਬਹਿਰਾਮ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਬੰਗਾ ਵਿੱਚ ਬਹਿਰਾਮ ਤੋਂ ਚਕਦਾਨਾ ਸੜਕ ਕਿਸ ਜਗ੍ਹਾ ਤੱਕ ਚੌੜੀ ਕਰ ਦਿੱਤੀ ਗਈ ਹੈ ਅਤੇ ਉਕਤ ਸੜਕ ਦਾ ਬਾਕੀ ਹਿੱਸਾ ਕਦੋਂ ਤੱਕ ਚੌੜਾ/ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ (ਖੇਤੀਬਾੜੀ ਮੰਤਰੀ) :** ਬਹਿਰਾਮ ਤੋਂ ਚੱਕਦਾਨਾ ਸੜਕ ਨੂੰ ਚੱਕਦਾਨਾ ਤੋਂ ਮੁਕੰਦਪੁਰ ਤੱਕ ਚੌੜਾ ਕੀਤਾ ਜਾ ਰਿਹਾ ਹੈ । ਸੜਕ ਦੇ ਬਾਕੀ ਹਿੱਸੇ ਨੂੰ ਅਜੇ ਚੌੜਾ/ਮੁਰੰਮਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

### ਬਿਸਲਾ-ਸੂੰਢ ਅਤੇ ਬੰਗਾ ਕੋਟ-ਫਤੂਹੀ ਸੜਕਾਂ ਦੀ ਮੁਰੰਮਤ

***2339. ਚੌਧਰੀ ਮੋਹਨ ਲਾਲ ਬਹਿਰਾਮ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਬੰਗਾ ਵਿੱਚ ਪੈਂਦੀਆਂ ਬਿਸਲਾ ਤੋਂ ਸੂੰਢ ਅਤੇ ਬੰਗਾ ਤੋਂ ਕੋਟ ਫਤੂਹੀ ਤੱਕ ਸੜਕਾਂ ਦੀ ਕਿਸ ਸਾਲ ਵਿੱਚ ਮੁਰੰਮਤ ਕੀਤੀ ਗਈ ਸੀ ਅਤੇ ਉਕਤ ਸੜਕਾਂ ਦੀ ਮੁਰੰਮਤ ਦੁਬਾਰਾ ਕਦੋਂ ਤੱਕ ਕੀਤੇ ਜਾਣ ਦੀ ਆਸ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ (ਖੇਤੀਬਾੜੀ ਮੰਤਰੀ) :** ਬਿਸਲਾ ਤੋਂ ਸੂੰਢ ਸੜਕ ਦੀ ਪਹਿਲਾਂ ਮੁਰੰਮਤ ਅਕਤੂਬਰ, 1995 ਵਿੱਚ ਕੀਤੀ ਗਈ ਸੀ ਅਤੇ ਹੁਣ ਇਸ ਸੜਕ ਦੀ ਮੁਰੰਮਤ ਸਾਲ 2002-2003 ਦੇ ਪ੍ਰੋਗਰਾਮ ਵਿੱਚ ਕਰਨ ਦੀ ਤਜਵੀਜ਼ ਹੈ ।

ਬੰਗਾ ਤੋਂ ਕੋਟ-ਫਤੂਹੀ ਸੜਕ ਦੀ ਪਹਿਲਾਂ ਮੁਰੰਮਤ ਸਤੰਬਰ, 1996 ਵਿੱਚ ਕੀਤੀ ਗਈ ਸੀ, ਹੁਣ ਇਸ ਸੜਕ ਦੀ ਮੁਰੰਮਤ 2003-2004 ਦੇ ਪ੍ਰੋਗਰਾਮ ਵਿੱਚ ਕਰਨ ਦੀ ਤਜਵੀਜ਼ ਹੈ ।

## MATTERS RAISED DURING ZERO HOUR

**ਚੌਧਰੀ ਮੋਹਨ ਲਾਲ ਬਹਿਰਾਮ :** ਸਪੀਕਰ ਸਾਹਿਬ, ਮੇਰਾ ਕੁਐਸਚਨ ਰਹਿ ਗਿਆ ਹੈ । ਅੱਧਾ ਘੰਟਾ ਤੇ ਕੱਲ੍ਹ ਦੇ ਪ੍ਰਸ਼ਨਾਂ ਤੇ ਹੀ ਲਗਾ ਦਿੱਤਾ ਹੈ । ਮੇਰਾ ਸਵਾਲ ਜ਼ਰੂਰੀ ਹੈ ।

**ਸ਼੍ਰੀ ਸਪੀਕਰ :** ਇਹ ਮੇਰੇ ਵੱਸ ਦਾ ਰੋਗ ਨਹੀਂ ਹੈ । ਸਾਹਮਣੇ ਘੜੀ ਲਗੀ ਹੋਈ ਹੈ । 11.00 ਵੱਜ ਗਏ ਹਨ । ਇਸ ਲਈ ਕੁਐਸਚਨ ਆਵਰ ਖਤਮ ਹੋ ਗਿਆ ਹੈ । ਹੁਣ ਮੈਨੂੰ ਸ਼੍ਰੀ ਅਵਤਾਰ ਹੈਨਰੀ ਦੀ ਗੱਲ ਸੁਣ ਲੈਣ ਦਿਓ ।

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਤੁਹਾਡੀ ਮੇਹਰਬਾਨੀ ਹੈ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਮੇਰੇ ਸਾਥੀ ਡਿਸਕ੍ਰਿਮੀਨੇਸ਼ਨ ਦੇ ਅਗੇਂਸਟ ਪ੍ਰੋਟੈਸਟ ਕਰਦੇ ਹੋਏ ਬਾਹਰ ਬੈਠੇ ਹਨ । ਤੁਸੀਂ ਕੱਲ੍ਹ ਵੀ ਬੁਲਾਇਆ ਸੀ ਅਤੇ ਸਵੇਰੇ ਵੀ ਬੁਲਾਇਆ ਪਰ ਹੋ ਸਕਦਾ ਹੈ ਕਿ ਚੀਫ ਮਨਿਸਟਰ ਸਾਹਿਬ ਪ੍ਰੀ-ਅਕੂੱਪਾਈਡ ਹੋਣ ਕਰਕੇ ਮੀਟਿੰਗ ਵਿੱਚ ਨਹੀਂ ਆਏ ਜਿਸ ਕਰਕੇ ਮਿੱਤਲ ਸਾਹਿਬ ਨੇ ਮੀਟਿੰਗ ਅਟੈਂਡ ਕੀਤੀ ਸੀ ਪਰ ਕੋਈ ਫੈਸਲਾ ਨਹੀਂ ਹੋ ਸਕਿਆ । ਇਥੇ ਹਾਊਸ ਵਿੱਚ ਸਾਹਨੀ ਸਾਹਿਬ ਬੈਠੇ ਹਨ । ਇਨ੍ਹਾਂ ਨੂੰ ਪਤਾ ਹੈ ਕਿ ਮੈਂ ਗੁਰਦਾਸਪੁਰ ਪਲੈਨਿੰਗ ਬੋਰਡ ਦਾ ਚੇਅਰਮੈਨ ਰਿਹਾ ਹਾਂ ਔਰ ਇਨ੍ਹਾਂ ਨੂੰ ਪਤਾ ਹੈ ਕਿ ਮੈਂ ਕਦੇ ਰੂਲਿੰਗ ਪਾਰਟੀ ਨਾਲੋਂ ਆਪੋਜ਼ੀਸ਼ਨ ਦੇ ਮੈਂਬਰ ਨੂੰ ਘੱਟ ਪੈਸਾ ਨਹੀਂ ਦਿੱਤਾ ਸੀ ।

**ਸ਼੍ਰੀ ਜਗਦੀਸ਼ ਸਾਹਨੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ .......

**ਸ਼੍ਰੀ ਸਪੀਕਰ :** ਹੈਨਰੀ ਸਾਹਿਬ, ਤੁਸੀਂ ਸਾਹਨੀ ਸਾਹਿਬ ਦਾ ਨਾਂ ਲਿਆ ਹੈ । ਪਹਿਲਾਂ ਅਸੀਂ ਉਨ੍ਹਾਂ ਦਾ ਪੁਆਇੰਟ ਆਫ ਆਰਡਰ ਸੁਣ ਲਈਏ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜੋ ਕੁਝ ਹੈਨਰੀ ਸਾਹਿਬ ਨੇ ਕਿਹਾ ਹੈ ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ । ਇਹ ਸਾਡੇ ਗੁਰਦਾਸਪੁਰ ਪਲੈਨਿੰਗ ਬੋਰਡ ਦੇ ਚੇਅਰਮੈਨ ਰਹੇ ਹਨ । ਇਨ੍ਹਾਂ ਦੇ ਨਾਲ ਮੇਰੇ ਆਪਸੀ ਤਾਅਲੁਕਾਤ ਸਨ । ਸਾਡੇ ਨਿੱਜੀ ਸਬੰਧਾਂ ਵਿਚ ਪਾਰਟੀ ਦਾ ਕੋਈ ਮਤਲਬ ਨਹੀਂ ਹੈ । ਮੈਂ ਇਨ੍ਹਾਂ ਨੂੰ ਹਾਊਸ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਨੇ ਮੇਰੇ ਕੋਲੋਂ ਹਾਰੇ ਹੋਏ ਕੈਂਡੀਡੇਟ ਦੇ ਰਾਹੀਂ ਚੈਕ ਵੰਡੇ ਸਨ ਜਿਸ ਕਰਕੇ ਮੇਰੇ ਨਾਲ ਉਥੇ ਤੂੰ ਤੂੰ, ਮੈਂ ਮੈਂ ਵੀ ਹੋਈ ਸੀ । ਅਸੀਂ ਪਾਰਟੀ ਦੇ ਤੌਰ ਤੇ ਸਰਦਾਰ ਬੇਅੰਤ ਸਿੰਘ ਨੂੰ ਵੀ ਐਪਲੀਕੇਸ਼ਨਾਂ ਦਿੰਦੇ ਰਹੇ ਹਾਂ ਪਰ ਕਈ ਵਾਰ ਮੰਨੀਆਂ ਜਾਂਦੀਆਂ ਸਨ, ਕਈ ਵਾਰ ਨਹੀਂ ਮੰਨੀਆਂ ਜਾਂਦੀਆਂ ਸਨ ।

**ਪਸ਼ੂ ਪਾਲਣ ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਹਾਊਸ ਦਾ ਪਿਛੇ 3 ਵਾਰ ਮੈਂਬਰ ਰਿਹਾ ਹਾਂ, ਕਾਂਗਰਸ ਪਾਰਟੀ ਦੀ ਸਰਕਾਰ ਨੇ ਮੇਰੇ ਇਲਾਕੇ ਵਿੱਚ ਕੋਈ ਪੈਸਾ ਨਹੀਂ ਦਿੱਤਾ ਸੀ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ।

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਮੈਂ ਗੁਰਦਾਸਪੁਰ ਪਲੈਨਿੰਗ ਬੋਰਡ ਤੋਂ ਇਲਾਵਾ ਮੋਗਾ ਪਲੈਨਿੰਗ ਬੋਰਡ ਦਾ ਚੇਅਰਮੈਨ ਵੀ ਰਿਹਾ ਹਾਂ । ਇਸ ਹਾਊਸ ਦੇ ਪਿਛਲੇ ਮੈਂਬਰ ਸ਼੍ਰੀ ਵਿਜੇ ਕੁਮਾਰ ਸਾਥੀ ਉਸ ਬੋਰਡ ਦੇ ਮੈਂਬਰ ਸਨ । ਮੈਂ ਕਦੇ ਉਨ੍ਹਾਂ ਨੂੰ ਵੀ ਇਕ ਪੈਸਾ ਰੂਲਿੰਗ ਪਾਰਟੀ ਤੋਂ ਘੱਟ ਨਹੀਂ ਦਿੱਤਾ ਸੀ । ਮੈਂ ਹਮੇਸ਼ਾ ਪਾਰਟੀਬਾਜ਼ੀ ਤੋਂ ਉਪਰ ਉਠ ਕੇ ਕੰਮ ਕਰਦਾ ਸੀ ਅਤੇ ਮੈਂਬਰ ਸਾਹਿਬਾਨ ਦੀ ਇੱਜ਼ਤ ਕਰਦਾ ਸੀ ਕਿਉਂਕਿ ਹਰ ਮੈਂਬਰ ਲੋਕਾਂ ਦਾ ਨੁਮਾਇੰਦਾ ਹੁੰਦਾ ਹੈ । ਮੈਂ ਮੈਂਬਰਜ਼ ਦੇ ਨਾਲ ਡਿਸ਼ਕ੍ਰਿਮੀਨੇਸ਼ਨ ਦੇ ਖਿਲਾਫ ਹਾਂ । ਇਸ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਇਸੇ ਕਰਕੇ ਸਾਡੇ ਕਈ ਮੈਂਬਰ ਹਾਊਸ ਤੋਂ ਬਾਹਰ ਬੈਠੇ ਹਨ । ਤੁਸੀਂ, ਸਪੀਕਰ ਸਾਹਿਬ, ਇਸ ਹਾਊਸ ਦੇ ਕਸਟੋਡੀਅਨ ਹੋ। ਤੁਸੀਂ ਇਸ ਵਿਚ ਇਨੀਸ਼ਿਏਟਿਵ ਲਓ । ਤੁਹਾਨੂੰ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਬੁਲਾ ਕੇ ਗੱਲ ਕਰਨੀ ਚਾਹੀਦੀ ਹੈ । ਇਥੇ ਰੂਲਿੰਗ ਪਾਰਟੀ ਨੇ ਮੈਜਾਰਿਟੀ ਦੇ ਨਾਲ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਨੂੰ ਸਸਪੈਂਡ ਕਰਨ ਦਾ ਮਤਾ ਲਿਆ ਕੇ ਪਾਸ ਕਰਵਾਇਆ ਅਤੇ ਆਪੋਜ਼ੀਸ਼ਨ ਨੂੰ ਹਾਊਸ ਤੋਂ ਬਾਹਰ ਕਰ ਦਿੱਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਹੈਲਦੀ ਪ੍ਰੈਕਟਿਸ ਨਹੀਂ ਹੈ । ਇਸ ਲਈ ਤੁਸੀਂ ਡੈਮੋਕਰੇਸੀ ਨੂੰ ਬਹਾਲ ਕਰੋ। ਇਸ ਤਰ੍ਹਾਂ ਕਰਕੇ ਡੈਮੋਕਰੇਸੀ ਦਾ ਗਲਾ ਨਾ ਘੋਟਿਆ ਜਾਵੇ । ਇਸ ਦਾ ਨੁਕਸਾਨ ਆਪੋਜ਼ੀਸ਼ਨ ਨੂੰ ਤਾਂ ਹੋਵੇਗਾ ਹੀ ਪਰ ਅਜਿਹਾ ਕਰਕੇ ਰੂਲਿੰਗ ਪਾਰਟੀ ਆਪਣੇ ਫਰਜ਼ ਤੋਂ ਕੁਤਾਹੀ ਕਰ ਰਹੇ ਹੈ । ਜਦ ਤੱਕ ਆਪੋਜੀਸ਼ਨ ਗੌਰਮਿੰਟ ਨੂੰ ਕਰੀਟਿਸਾਈਜ਼ ਹੀ ਨਹੀਂ ਕਰੇਗੀ ਉਂਨੀ ਦੇਰ ਤੱਕ ਕੋਈ ਗੱਲ ਬਣੇਗੀ ਨਹੀਂ । ਮੈਨੂੰ ਉਮੀਦ ਹੈ ਕਿ ਤੁਸੀਂ ਮੇਰੀ ਬੇਨਤੀ ਨੂੰ ਕੰਸਿਡਰ ਕਰੋਗੇ ਅਤੇ ਚੀਫ ਮਿਨਿਸਟਰ ਸਾਹਿਬ ਨਾਲ ਮਿਲ ਕੇ ਇਸ ਡੈਡਲਾਕ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰੋਗੇ । ਅੱਜ ਦੇਸ਼ ਦੇ ਵਿੱਚ ਕੁਰੱਪਸ਼ਨ ਦਾ ਬੜਾ ਹੋਟ ਟਾਪਿਕ ਹੈ ** ** **

**ਸ਼੍ਰੀ ਸਪੀਕਰ :** ਉਹ ਇਸ ਹਾਊਸ ਦੇ ਮੈਂਬਰ ਨਹੀਂ ਹਨ । ਇਸ ਕਰਕੇ ਇਹ ਮਸਲਾ ਇਥੇ ਡਿਸਕਸ ਨਹੀਂ ਹੋ ਸਕਦਾ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਪੁਆਇੰਟ ਆਫ਼ ਆਰਡਰ । ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਹਾਊਸ ਵਿਚ ਜਿਤਨੀ ਜ਼ਿੰਮੇਵਾਰੀ ਰੂਲਿੰਗ

**Expunged as ordered by the Chair.

[ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ]

ਪਾਰਟੀ ਦੇ ਮੈਂਬਰਾਂ ਦੀ ਹੈ ਉਤਨੀ ਹੀ ਜ਼ਿੰਮੇਵਾਰੀ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਦੀ ਵੀ ਹੈ । The House is constituted only for the Members to participate.

ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਮੈਂਬਰਾਂ ਨੇ ਹਾਊਸ ਨੂੰ 2-3 ਦਿਨ ਤੱਕ ਚੱਲਣ ਨਹੀਂ ਦਿੱਤਾ । ਇਥੇ ਸਰਦਾਰ ਰਵੀ ਇੰਦਰ ਸਿੰਘ ਨੇ ਵੀ ਕੰਪਲੀਮੈਂਟ ਕੀਤਾ ਕਿ ਜੇ ਮੈਂ ਇਸ ਚੇਅਰ ਤੇ ਹੁੰਦਾ ਤਾਂ ਮੈਂ ਵੀ ਇਹੀ ਕਰਦਾ । ਇਹ ਤਿੰਨ ਦਿਨ ਆਪੋਜ਼ੀਸ਼ਨ ਵਾਲੇ ਸ਼ੋਰ ਪਾਉਂਦੇ ਰਹੇ ਅਤੇ ਇਕੋ ਟਾਪਿਕ ਤੇ ਹੀ ਬੋਲਦੇ ਰਹੇ । ਤੁਸੀਂ ਵੀ, ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਬੇਨਤੀ ਕਰਦੇ ਰਹੇ ਅਤੇ ਅੱਧਾ-ਅੱਧਾ ਘੰਟਾ ਹਾਊਸ ਐਡਜਰਨ ਕਰਦੇ ਰਹੇ । ਤੁਸੀਂ ਹਰ ਤਰੀਕੇ ਦੇ ਨਾਲ ਇਨ੍ਹਾਂ ਸਾਥੀਆਂ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ ਪਰ ਕੋਈ ਨਤੀਜਾ ਨਹੀਂ ਨਿਕਲਿਆ, ਫਰੂਟਫੁਲ ਰਿਜ਼ਲਟ ਨਹੀਂ ਨਿਕਲਿਆ ਅਤੇ ਤੁਹਾਨੂੰ ਐਕਸ਼ਨ ਲੈਣਾ ਪਿਆ । ਸਰਦਾਰ ਰਵੀ ਇੰਦਰ ਸਿੰਘ ਜੀ ਨੇ ਵੀ ਆਪਣੇ ਤੌਰ ਤੇ ਇਨ੍ਹਾਂ ਨੂੰ ਪ੍ਰੈਸ ਕੀਤਾ ਅਤੇ ਇਨੀਸ਼ੀਏਟ ਕੀਤਾ ਪਰ ਕੋਈ ਰਿਜਲਟ ਨਹੀਂ ਨਿਕਲਿਆ । ਆਪੋਜ਼ੀਸ਼ਨ ਵਾਲੇ ਵਾਰ-ਵਾਰ ਇਹ ਗੱਲ ਕਹਿੰਦੇ ਰਹੇ ਕਿ ਸਾਡੇ ਨਾਲ ਵਿਤਕਰਾ ਹੋਇਆ ਹੈ । ਉਹ ਗਵਰਨਰ ਸਾਹਿਬ ਦੇ ਐਡਰੈਸ ਵੇਲੇ ਵੀ ਹਾਊਸ ਵਿੱਚ ਖੜ੍ਹੇ ਹੋ ਕੇ ਬੋਲਦੇ ਰਹੇ ਕਿ ਉਨ੍ਹਾਂ ਨਾਲ ਵਿਤਕਰਾ ਹੋਇਆ ਹੈ । ਕਿਸੇ ਵੀ ਲਾਈਨ ਤੇ ਵਿਤਕਰਾ ਹੋਇਆ ਹੈ, ਉਹ ਦੱਸਦੇ । ਸਿੰਪਲੀ ਡਿਸਕ੍ਰਿਮੀਨੇਸ਼ਨ ਕਹੀ ਜਾਣਾ ਗੱਲ ਨਹੀਂ। Simply saying "discrimination" does not mean discrimination. There should have been some details.

ਸਾਡੇ ਤੇ ਦੋਸ਼ ਲਾਓ ਇਨ੍ਹਾਂ ਦਾ ਹੱਕ ਹੈ ਪਰੰਤੂ ਇਨ੍ਹਾਂ ਨੂੰ ਸਪੱਸ਼ਟ ਦੱਸਣਾ ਚਾਹੀਦਾ ਹੈ ਕਿ ਕੀ ਵਿਤਕਰਾ ਕੀਤਾ ਗਿਆ ਹੈ । ਡੀਟੇਲ ਵਿਚ ਦੱਸਣਾ ਚਾਹੀਦਾ ਹੈ । ਸਪੀਕਰ ਸਾਹਿਬ, ਤੁਸੀਂ ਫਿਰ ਵੀ ਬੜੇ ਲਿਬਰਲ ਰਹੇ, ਹਾਲਾਂਕਿ ਰੂਲਜ਼ ਪ੍ਰੋਵਾਈਡ ਨਹੀਂ ਸੀ ਕਰਦੇ । ਕੋਈ ਵੀ ਮੈਂਬਰ ਜੇਕਰ ਬੋਲਣ ਵਾਸਤੇ ਖੜ੍ਹਾ ਹੁੰਦਾ ਤਾਂ ਇਹ ਆਪੋਜ਼ੀਸ਼ਨ ਵਾਲੇ ਬੋਲਣ ਨਹੀਂ ਸੀ ਦਿੰਦੇ । ਸੀ.ਐਮ. ਸਾਹਿਬ ਨੇ ਵੀ ਇਨ੍ਹਾਂ ਨੂੰ ਬੜਾ ਕਿਹਾ ਕਿ ਤੁਸੀਂ ਸਵਾਲ ਕਰੋ ਮੈਂ ਤੁਹਾਡੇ ਹਰ ਸਵਾਲ ਦਾ ਜਵਾਬ ਦੇਵਾਂਗਾ । ਸੀ.ਐਮ. ਸਾਹਿਬ ਨੇ ਇਨ੍ਹਾਂ ਦੇ ਸਵਾਲਾਂ ਦੇ ਜਵਾਬ ਵੀ ਦਿੱਤੇ । ਇਨ੍ਹਾਂ ਨਾਲ ਮੀਟਿੰਗਾਂ ਕੀਤੀਆਂ ਪਰ ਕੋਈ ਹੱਲ ਨਹੀਂ ਨਿਕਲਿਆ । ਅਸੀਂ ਵੀ ਠੀਕ ਕਿਹਾ ਹੈ ਅਤੇ ਤੁਹਾਡੇ ਹੁਕਮਾਂ ਪ੍ਰਤੀ ਅਸੀਂ ਸਾਰਿਆਂ ਨੂੰ ਪਾਬੰਦ ਵੀ ਰਹਿਣਾ ਹੈ । ਪਰ ਆਪੋਜ਼ੀਸ਼ਨ ਵਾਲਿਆਂ ਨੇ ਅੜੀਅਲ ਰਵੱਈਆ ਜਾਰੀ ਰੱਖਿਆ । ਤੀਜੀ ਬਾਈ ਇਲੈਕਸ਼ਨ ਦੇ ਵਿਚ ਵੀ ਪੰਜਾਬ ਦੀ ਜਨਤਾ ਨੇ ਇਨ੍ਹਾਂ ਦੇ ਖਿਲਾਫ ਫੈਸਲਾ ਦੇ ਦਿੱਤਾ । ਜਨਤਾ ਦੇ ਫੈਸਲੇ ਨਾਲ ਇਹ ਡਿਮਾਰੇਲਾਈਜ਼ ਹੋ ਗਏ । ਸਾਡੇ ਮੁੱਖ ਮੰਤਰੀ ਸਾਹਿਬ ਨੇ ਵੀ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਦੇ ਹੋਏ ਕਿਹਾ ਸੀ ਕਿ ਜੇਕਰ ਆਪੋਜੀਸ਼ਨ ਵਾਲੇ ਪਾਰਟੀਸੀਪੇਟ ਕਰਦੇ ਤਾਂ ਅਸੀਂ ਵੈਲਕਮ ਕਰਦੇ, ਅਸੀਂ ਐਪਰੀਸ਼ੀਏਟ ਕਰਦੇ । ਮੈਨੂੰ ਵੀ ਆਪੋਜੀਸ਼ਨ ਦੇ ਮੈਂਬਰਾਂ ਦੀਆਂ ਗੱਲਾਂ ਦਾ ਜਵਾਬ ਦੇਣ ਦਾ ਮੌਕਾ ਮਿਲਦਾ । ਇਸ ਵਿਚ ਤੁਹਾਡੇ ਵਲੋਂ ਜਾਂ ਸਰਕਾਰ ਵਲੋਂ ਕੋਈ ਕਮੀ ਨਹੀਂ ਰਹੀ । ਆਪੋਜ਼ੀਸ਼ਨ ਵਾਲੇ ਸਿਰਫ ਪ੍ਰੈਸ ਵਿਚ ਨਿਊਜ਼ ਦੇਣ ਲਈ ਰੌਲਾ ਪਾ ਰਹੇ ਸਨ ਕਿ ਡਿਸਕ੍ਰਿਮੀਨੇਸ਼ਨ ਹੋਈ ਹੈ, ਜਦੋਂ ਕਿ ਉਨ੍ਹਾਂ ਨਾਲ ਅਸਲ ਵਿੱਚ ਕੋਈ ਡਿਸਕ੍ਰਿਮੀਨੇਸ਼ਨ ਨਹੀਂ ਹੋਈ (ਵਿਘਨ)

**ਸ਼੍ਰੀ ਅਵਤਾਰ ਹੈਨਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਬੜਾ ਹੀ ਇੰਪਾਰਟੈਂਟ ਮੁੱਦਾ ਹੈ ਜਿਹੜਾ ਕਿ ਸਾਰੇ ਮੁਲਕ ਦੇ ਨਾਲ ਤਾਅਲੁੱਕ ਰੱਖਦਾ ਹੈ ।

**ਸ਼੍ਰੀ ਸਪੀਕਰ :** ਨਹੀਂ ਜੀ, ਇਹ ਮਸਲਾ ਇਥੇ ਡਿਸਕੱਸ ਨਹੀਂ ਹੋਣਾ ।

**ਸ਼੍ਰੀ ਅਵਤਾਰ ਹੈਨਰੀ :** ** ** ** (ਵਿਘਨ)

**Not recorded as ordered by the Chair.

**ਸ਼੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ ।

ਹੈਨਰੀ ਸਾਹਿਬ, ਪਲੀਜ਼ ਤੁਸੀਂ ਬੈਠ ਜਾਉ । ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ ।

**ਉਚੇਰੀ ਸਿੱਖਿਆ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਮਾਨਯੋਗ ਮੈਂਬਰ ਸਾਹਿਬ ਉਸੇ ਪਾਰਟੀ ਦੇ ਨਾਲ ਸਬੰਧ ਰੱਖਦੇ ਹਨ, ਜਿਸ ਪਾਰਟੀ ਦੇ ਪ੍ਰਾਈਮ-ਮਨਿਸਟਰ ਨੂੰ ਸਜ਼ਾ ਹੋਈ ਹੈ, ਜਿਸ ਪਾਰਟੀ ਦੇ ਹੋਮ-ਮਨਿਸਟਰ ਨੂੰ ਸਜ਼ਾ ਹੋਈ ਹੈ । ਉਸ ਪਾਰਟੀ ਨਾਲ ਸਬੰਧ ਹੋਣ ਦੇ ਬਾਵਜੂਦ ਇਹ ਏਥੇ ਬੋਲ ਕੇ ਅੱਜ ਹਾਊਸ ਨੂੰ ਗੁੰਮਰਾਹ ਕਰ ਰਹੇ ਹਨ । ਸਪੀਕਰ ਸਾਹਿਬ, ਇਸ ਕਿਸਮ ਦੀ ਬਹਿਸ ਨੂੰ ਆਗਿਆ ਨਹੀਂ ਦਿੱਤੀ ਜਾਣੀ ਚਾਹੀਦੀ ।

(ਇਸ ਸਮੇਂ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਹੈਨਰੀ ਬਿਨਾਂ ਆਗਿਆ*** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ :** ਨਹੀਂ ਜੀ, ਨਹੀਂ, ਹੈਨਰੀ ਸਾਹਿਬ, ਤੁਸੀਂ ਬੈਠ ਜਾਉ । ਤੁਸੀਂ ਜੋ ਬੋਲ ਰਹੇ ਹੋ, ਕੁਝ ਵੀ ਰਿਕਾਰਡ ਨਹੀਂ ਹੋ ਰਿਹਾ । ਉਧਰ ਲਾਲਪੁਰਾ ਸਾਹਿਬ ਵੀ ਖੜ੍ਹੇ ਹਨ, ਮੈਨੂੰ ਲਾਲਪੁਰਾ ਸਾਹਿਬ ਦੀ ਗੱਲ ਸੁਣ ਲੈਣ ਦਿਉ ।

WALK OUT

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਜੇ ਤੁਸੀਂ ਮੇਰੀ ਗੱਲ ਹੀ ਨਹੀਂ ਸੁਣਨੀ ਤਾਂ ਮੈਂ ਵਾਕ-ਆਊਟ ਕਰਦਾ ਹਾਂ ।

(ਇਸ ਸਮੇਂ ਬੋਲਣ ਦੀ ਆਗਿਆ ਨਾ ਮਿਲਣ ਕਰਕੇ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਹੈਨਰੀ ਸਦਨ ਵਿਚੋਂ ਵਾਕ ਆਊਟ ਕਰ ਗਏ ।)

MATTERS RAISED DURING ZERO HOUR (RESUMPTION)

**ਸਰਦਾਰ ਪ੍ਰੇਮ ਸਿੰਘ ਲਾਲਪੁਰਾ :** ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ । ਪਿਛਲੇ ਸਮੇਂ ਵਿਚ ਵੀ ਮੈਂ ਏਥੇ ਕਾਫੀ ਵਾਰ ਖੜ੍ਹਾ ਹੁੰਦਾ ਰਿਹਾ ਹਾਂ........

**ਸ਼੍ਰੀ ਸਪੀਕਰ :** ਮੇਰੇ ਮਨ ਵਿਚ ਤੁਹਾਡਾ ਸਤਿਕਾਰ ਹੈ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ :** ਪਰ ਮੈਨੂੰ ਸਮਾਂ ਨਹੀਂ ਸੀ ਮਿਲਿਆ ।

**ਸ਼੍ਰੀ ਸਪੀਕਰ :** ਲਾਲਪੁਰਾ ਸਾਹਿਬ, ਮੇਰੇ ਮਨ ਵਿਚ ਤੁਹਾਡਾ ਬੜਾ ਸਤਿਕਾਰ ਹੈ ਪਰ ਕਈ ਵਾਰ ਨਿਗਾਹ ਨਹੀਂ ਮਿਲਦੀ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ :** ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ ਕਾਫੀ ਦਿਨਾਂ ਤੋਂ ਜੋ ਸੰਕਟ ਬਣਿਆ ਹੋਇਆ ਹੈ, ਉਸਦੇ ਸਬੰਧ ਵਿਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ । ਮੈਂਬਰਾਂ ਦਾ ਜੋ ਤੌਖਲਾ ਸੀ, ਵਿਚਾਰ ਸੀ ਜਾਂ ਜੋ ਉਨ੍ਹਾਂ ਦੇ ਹੱਕ ਸੀ, ਉਹ ਉਨ੍ਹਾਂ ਨੂੰ ਦਿੱਤੇ ਨਹੀਂ ਜਾ ਰਹੇ । ਮੈਨੂੰ ਡੀ.ਸੀ., ਅੰਮ੍ਰਿਤਸਰ ਦਾ ਟੈਲੀਫੋਨ ਆਇਆ ਹੈ ਕਿ ਜਦੋਂ ਅੰਮ੍ਰਿਤਸਰ ਆਉਣਾ ਮੈਨੂੰ ਜ਼ਰੂਰ ਮਿਲਣਾ । ਮੈਂ ਕਿਹਾ ਕਿ ਮੈਂ ਕੱਲ੍ਹ ਆ ਰਿਹਾ ਹਾਂ, ਤੁਹਾਨੂੰ ਜ਼ਰੂਰ ਮਿਲਾਂਗਾ । ਮੈਨੂੰ ਉਹ ਕਹਿਣ ਲਗੇ ਕਿ ਬਾਦਲ ਸਾਹਿਬ ਨੂੰ ਟੈਲੀਫੋਨ ਕਰ ਦਿਉ ਕਿ ਮੇਰੇ ਜਿਹੜੇ ਫੰਡ ਹਨ, ਉਹ ਰਿਲੀਜ਼ ਕਰ ਦਿਉ । ਮੈਂ ਕਿਹਾ ਕਿ ਮੈਂ ਟੈਲੀਫੋਨ ਨਹੀਂ ਕਰਨਾ । ਤੁਸੀਂ ਆਪਣੇ ਆਪ ਪਿੰਡਾਂ ਵਿਚ ਵੰਡ ਦਿਉ ਮੈਂ ਕੋਈ ਕ੍ਰੈਡਿਟ ਨਹੀਂ ਲੈਣਾ ਚਾਹੁੰਦਾ । ਤੁਸੀਂ ਆਪਣੇ ਹੱਥੀਂ ਵੰਡੋ ਜਾਂ ਬਾਦਲ ਸਾਹਿਬ ਖੁਦ ਆ

**Not recorded as ordered by the Chair.

[ ਸਰਦਾਰ ਪ੍ਰੇਮ ਸਿੰਘ ਲਾਲਪੁਰਾ ]

ਕੇ ਦੇ ਦੇਣ, ਮੈਨੂੰ ਖੁਸ਼ੀ ਹੋਵੇਗੀ ਲੇਕਿਨ ਮੈਨੂੰ ਇਸ ਗੱਲ ਦਾ ਅਫਸੋਸ ਜ਼ਰੂਰ ਹੈ ਕਿ ਮੇਰੇ ਹਲਕੇ ਦੇ ਫੰਡਜ਼ ਸਾਡੀ ਬੇਟੀ ਉਥੇ ਵੰਡ ਕੇ ਆਈ । ਉਹ ਨਾ ਮੈਂਬਰ ਸੀ, ਨਾ ਕੋਈ ਉਨ੍ਹਾਂ ਦਾ ਅਹੁਦਾ ਸੀ। ਜੇ ਏਥੇ ਇਸ ਗੱਲ ਤੇ ਅੱਜ ਵਿਚਾਰ ਨਾ ਚਲਦੀ ਹੁੰਦੀ ਤਾਂ ਮੈਂ ਇਹ ਗੱਲ ਅੱਜ ਵੀ ਨਹੀਂ ਸੀ ਕਹਿਣੀ ਲੇਕਿਨ ਮੈਂ ਸਮਝਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਦੀ ਜੋ ਸਰਕਾਰ ਹੈ, ਇਹ ਮਹਾਨ ਕੁਰਬਾਨੀਆਂ ਦੇਣ ਤੋਂ ਬਾਅਦ ਵਜੂਦ ਵਿਚ ਆਈ ਔਰ ਸ਼੍ਰੋਮਣੀ ਅਕਾਲੀ ਦਲ ਨੇ ਆਜ਼ਾਦੀ ਤੋਂ ਪਹਿਲਾਂ ਵੀ ਤੇ ਆਜ਼ਾਦੀ ਤੋਂ ਬਾਅਦ ਵੀ ਬੜੀਆਂ ਘਾਲਣਾ ਘਾਲੀਆਂ ਹਨ । ਇਸ ਹਿੰਦੁਸਤਾਨ ਵਿਚ ਐਮਰਜੰਸੀ ਲਗ ਗਈ ਜਿਹੜੀ ਕਿ ਕਾਂਗਰਸ ਪਾਰਟੀ ਨੇ ਲਾਈ ਸੀ । ਉਸ ਐਮਰਜੰਸੀ ਦੇ ਵਿਚ ਬਾਦਲ ਸਾਹਿਬ, ਟੌਹੜਾ ਸਾਹਿਬ, ਤਲਵੰਡੀ ਸਾਹਿਬ ਤੇ ਹੋਰ ਮਿਲਾ ਕੇ ਪੰਜ ਜਣੇ ਅੰਮ੍ਰਿਤਸਰ ਵਿਖੇ ਗ੍ਰਿਫਤਾਰ ਹੋਏ ਔਰ ਮੈਂ ਤਰਨਤਾਰਨ ਗ੍ਰਿਫਤਾਰ ਹੋਇਆ । 19-19 ਮਹੀਨੇ ਅਸੀਂ ਜੇਲ੍ਹਾਂ ਕੱਟੀਆਂ । ਕਿਸ ਲਈ ਕੱਟੀਆਂ ? ਉਹ ਇਸ ਲਈ ਕਿ ਅੱਜ ਜੋ ਆਜ਼ਾਦੀਆਂ ਖਤਮ ਹੋ ਗਈਆਂ ਹਨ, ਉਹ ਬਹਾਲ ਹੋ ਜਾਣ । ਜੋ ਏਥੇ ਡਿਕਟੇਟਰਸ਼ਿਪ ਹੈ, ਉਹ ਖਤਮ ਹੋ ਜਾਵੇ । ਜੁਡੀਸ਼ੀਅਰੀ ਬਹਾਲ ਹੋ ਜਾਵੇ । ਇਸ ਤੋਂ ਬਾਅਦ ਅਕਾਲੀ ਦਲ ਦੀ ਜਿੱਤ ਹੋਈ । ਮੈਨੂੰ ਦਸੋ ਕਿ ਹਿੰਦੁਸਤਾਨ ਦੀਆਂ ਕਿਹੜੀਆਂ ਪਾਰਟੀਆਂ ਨੇ ਐਮਰਜੰਸੀ ਨਾਲ ਟੱਕਰ ਲਈ.........

**ਸ਼੍ਰੀ ਸਪੀਕਰ :** ਲਾਲਪੁਰਾ ਜੀ, ਜੇ ਕੋਈ ਧਿਆਨ ਵਿਚ ਲਿਆਉਣ ਵਾਲੀ ਗੱਲ ਹੈ ਤਾਂ ਤੁਸੀਂ ਉਹ ਲਿਆਉ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ :** ਸਪੀਕਰ ਸਾਹਿਬ, ਇਹ ਇਸ ਸਰਕਾਰ ਦਾ ਆਖਰੀ ਇਜਲਾਸ ਹੈ । ਜੇ ਮੈਂ ਅੱਜ ਵੀ ਆਪਣੀ ਗੱਲ ਨਾ ਕਹਾਂ ਤਾਂ ਕਦੋਂ ਕਹਾਂਗਾ । ਮੈਨੂੰ ਬਤੌਰ ਐਮ.ਐਲ.ਏ. ਹਾਊਸ ਵਿਚ ਬੈਠਦਿਆਂ ਪੰਜਵੀਂ ਵਾਰ ਹੋ ਗਈ ਹੈ, ਮੈਂ ਪੰਜ ਦਫਾ ਐਮ.ਐਲ.ਏ. ਬਣ ਕੇ ਆਇਆ ਹਾਂ ਲੇਕਿਨ ਹਾਊਸ ਅੰਦਰ ਮੈਨੂੰ ਜੋ ਸੀਟ ਅਲਾਟ ਹੋਈ, ਮੈਨੂੰ ਭਾਵੇਂ ਉਥੇ ਕਰ ਦਿੰਦੇ, ਮੈਂ ਬੈਠ ਜਾਣਾ ਸੀ, ਲੇਕਿਨ ਏਨਾ ਪੁਰਾਣਾ ਮੈਂਬਰ ਹੋਣ ਦੇ ਬਾਵਜੂਦ ਮੈਨੂੰ ਪਿਛਲੀਆਂ ਸੀਟਾਂ ਤੇ ਬਿਠਾਇਆ ਗਿਆ ਹੈ । ਮੈਂ ਤੁਹਾਡੇ ਕੋਲ ਵੀ ਇਸ ਦਾ ਗਿਲਾ ਨਹੀਂ ਕੀਤਾ । ਮੈਂ ਹਾਊਸ ਵਿਚ ਵੀ ਨਹੀਂ ਕਿਹਾ । ਸਪੀਕਰ ਸਾਹਿਬ, ਇਹ ਵਿਤਕਰਾ ਮੈਂ ਨਹੀਂ ਕਹਿੰਦਾ ਕਿ ਤੁਸੀਂ ਕੀਤਾ ਹੈ, ਹੋ ਸਕਦਾ ਹੈ ਕਿ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਨੇ ਕੀਤਾ ਹੋਵੇ । ਲੇਕਿਨ ਮੈਂ ਇੰਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਹੇਠੀ ਮੈਂਬਰਾਂ ਦੀ ਇਸ ਹਾਊਸ ਵਿਚ ਹੋ ਰਹੀ ਹੈ, ਉਹ ਨਹੀਂ ਹੋਣੀ ਚਾਹੀਦੀ । ਜਿਥੋਂ ਤੱਕ ਬਾਹਰ ਬੈਠੇ ਸਾਡੇ ਭਰਾਵਾਂ ਦਾ ਤਾਅਲੁੱਕ ਹੈ, ਉਨ੍ਹਾਂ ਬਾਰੇ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਇਸ ਗੱਲ ਦਾ ਯਕੀਨ ਦਿਵਾਇਆ ਸੀ ਕਿ ਸਾਰੇ ਮੈਂਬਰ ਸਾਹਿਬਾਨ ਨੂੰ ਸੱਦ ਕੇ ਸੀ.ਐਮ. ਸਾਹਿਬ ਕੋਈ ਫੈਸਲਾ ਕਰ ਲੈਣਗੇ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਫੈਸਲਾ ਹੋ ਸਕਦਾ ਹੈ ਔਰ ਇਸ ਹਾਊਸ ਦੀਆਂ ਜੋ ਪ੍ਰੰਪਰਾਵਾਂ ਹਨ, ਉਹ ਕਾਇਮ ਹੋਣੀਆਂ ਚਾਹੀਦੀਆਂ ਹਨ । ਆਪੋਜ਼ੀਸ਼ਨ ਤੋਂ ਬਗੈਰ ਹਾਊਸ ਸੁੰਨਾ-ਸੁੰਨਾ ਜਾਪਦਾ ਹੈ । ਜਿਹੜੇ ਮੈਂਬਰ ਸਾਹਿਬਾਨ ਅੱਜ ਬਾਹਰ ਬੈਠੇ ਹਨ, ਅਗਰ ਉਨ੍ਹਾਂ ਨਾਲ ਗੱਲਬਾਤ ਕੀਤੀ ਜਾਵੇ ਤਾਂ ਕੋਈ ਨਾ ਕੋਈ ਹੱਲ ਜ਼ਰੂਰ ਨਿਕਲ ਸਕਦਾ ਹੈ । ਇਹ ਮੇਰੀ ਤੁਹਾਨੂੰ ਦਰਖਾਸਤ ਹੈ ।

ਦੂਸਰੀ ਗੱਲ ਇਸ ਹਾਊਸ ਦੀ ਪ੍ਰੰਪਰਾ ਦੀ ਹੈ । ਹਾਊਸ ਦੀ ਪ੍ਰੰਪਰਾ ਇਹ ਮੰਗ ਕਰਦੀ ਹੈ ਕਿ ਉਨ੍ਹਾਂ ਨਾਲ ਅੱਜ ਜ਼ਰੂਰ ਗੱਲ ਕਰੋ । ਇਸ ਦੇ ਨਾਲ ਤੁਹਾਡੀ ਵੀ ਸ਼ਾਨ ਹੈ । ਇਹ ਨਹੀਂ ਸੋਚਣਾ ਚਾਹੀਦਾ ਕਿ ਸਾਡੀ ਭਾਰੀ ਬਹੁਗਿਣਤੀ ਹੈ । ਸਾਨੂੰ ਵੱਡੇ ਦਿਲ ਨਾਲ ਇਸ ਮਸਲੇ ਨੂੰ ਸੁਲਝਾਉਣਾ ਚਾਹੀਦਾ ਹੈ । ਜੋ ਨਾਹਰੇਬਾਜ਼ੀ ਜਾਂ ਚਰਚਾ ਹੋ ਰਹੀ ਹੈ, ਉਹ ਬੰਦ ਹੋਣੀ ਚਾਹੀਦੀ ਹੈ ।

ਸ਼੍ਰੀ ਸਪੀਕਰ : ਮੈਂ ਤਾਂ ਉਨ੍ਹਾਂ ਨੂੰ ਸਵੇਰੇ ਸੱਦਿਆ ਸੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਇਕ ਗੱਲ ਵੱਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਅਤੇ ਇਕ ਗੱਲ ਵੱਲ ਤੁਹਾਡਾ । ਤੁਹਾਡੇ ਕੋਲ ਬੇਨਤੀ ਮੈਂ ਬਾਅਦ ਵਿਚ ਕਰਦਾ ਹਾਂ, ਪਹਿਲਾਂ ਮੈਂ ਸਰਕਾਰ ਦੇ ਧਿਆਨ ਵਿਚ ਆਪਣੀ ਗੱਲ ਲਿਆ ਦੇਵਾਂ । 4 ਮਾਰਚ ਨੂੰ ਜਦ ਪ੍ਰਾਈਮ ਮਨਿਸਟਰ ਨੇ ਥੀਨ ਡੈਮ ਇਨਆਗੁਰੇਟ ਕੀਤਾ ਤਾਂ ਮੈਂ ਸੋਚਦਾ ਸੀ ਕਿ 5 ਮਾਰਚ ਨੂੰ ਇਹ ਮੇਰੇ ਸਾਥੀ * *

**Mr. Speaker :** Grewal Ji, Unparliamentary words are not allowed.

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਚਲੋ, ਤੁਸੀਂ ਇਹ ਲਫਜ਼ ਕੱਟ ਦਿਓ । ਮੈਂ ਇਹ ਲਫਜ਼ ਵਿਦਡਰਾਅ ਕਰਦਾ ਹਾਂ । ਮੈਂ ਕਹਿ ਰਿਹਾ ਸੀ ਕਿ ਇਹ ਮੇਰੇ ਸਾਥੀ ਮੁੱਖ ਮੰਤਰੀ ਜੀ ਨੂੰ ਵਧਾਈ ਦੇਣਗੇ ਕਿ ਐਡੀ ਵੱਡੀ ਅਚੀਵਮੈਂਟ ਕੀਤੀ ਹੈ । ਜੋ ਡੈਮ 1977 ਵਿਚ ਚੱਲਣਾ ਸੀ, ਉਹ 2001 ਵਿਚ ਕੰਪਲੀਟ ਹੋਇਆ ਹੈ । ਪਰ ਪਤਾ ਨਹੀਂ ਕਿ ਐਪਰੀਸੀਏਸ਼ਨ ਦਾ ਮੋਸ਼ਨ ਇਥੇ ਕਿਉਂ ਨਹੀਂ ਆਇਆ । ਮੈਂ ਆਪਣੀ ਅਗਲੀ ਗੱਲ ਕਹਿਣ ਤੋਂ ਪਹਿਲਾਂ ਇਸ ਅਚੀਵਮੈਂਟ ਲਈ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ) ਪਰ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਡੈਮ ਦੀ ਇਨਆਗੁਰੇਸ਼ਨ ਹੋਣ ਤੋਂ ਬਾਅਦ ਅਗਲੇ ਦਿਨ ਹੀ ਹਰਿਆਣਾ ਅਸੈਂਬਲੀ ਵਿਚ ਗਵਰਨਰ ਅਡਰੈਸ ਵਿਚ ਹਰਿਆਣਾ ਸਰਕਾਰ ਨੇ ਇਸ ਡੈਮ ਦੀ 50% ਪਾਵਰ ਤੇ ਕਲੇਮ ਕਰ ਦਿੱਤਾ । ਬਾਦਲ ਸਾਹਿਬ, ਤੁਸੀਂ ਉਸ ਤੋਂ ਬਾਅਦ ਦਿੱਲੀ ਵੀ ਗਏ ਅਤੇ ਉਥੇ ਪ੍ਰਾਈਮ ਮਨਿਸਟਰ ਨੇ ਮੀਟਿੰਗ ਵੀ ਬੁਲਾਈ । ਕੱਲ੍ਹ ਮੁੱਖ ਮੰਤਰੀ ਜੀ ਨੇ ਆਪਣੇ ਐਡਰੈਸ ਵਿਚ ਵੀ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਕਿਸਾਨਾਂ ਨੂੰ ਬਿਜਲੀ ਦਾ ਪੈਸਾ ਨਹੀਂ ਲੱਗਣ ਦਿੱਤਾ ਜਾਵੇਗਾ ਲੇਕਿਨ ਅੱਜ ਇਕ ਚਿੰਤਾ ਦਾ ਵਿਸ਼ਾ ਹੈ । ਹਰਿਆਣਾ ਵੱਲੋਂ ਸਪੈਸੇਫਿਕ ਤੌਰ ਤੇ ਡੈਮ ਦੀ ਪਾਵਰ ਦਾ ਕਲੇਮ ਕੀਤਾ ਗਿਆ ਹੋਵੇ, ਸੈਸ਼ਨ ਚੱਲ ਰਿਹਾ ਹੋਵੇ ਅਤੇ ਸੀ.ਐਮ. ਸਾਹਿਬ ਨੇ ਗਵਰਨਰ ਐਡਰੈਸ ਤੇ ਆਪਣੀ ਸਪੀਚ ਵੀ ਦਿੱਤੀ ਹੋਵੇ ਲੇਕਿਨ ਉਸ ਸਪੀਚ ਵਿਚ ਹਰਿਆਣਾ ਦੇ ਕਲੇਮ ਨੂੰ ਬੇਬੁਨਿਆਦ ਨਾ ਦੱਸਣਾ, ਇਕ ਚਿੰਤਾ ਦਾ ਵਿਸ਼ਾ ਬਣ ਗਿਆ ਹੈ ਕਿਉਂਕਿ ਲੀਗਲ ਟਰਮੀਨਾਲੋਜੀ ਵਿਚ, ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਕਿਸੇ ਨੇ ਕਿਸੇ ਚੀਜ਼ ਦਾ ਕਲੇਮ ਕੀਤਾ ਹੋਵੇ ਅਤੇ ਦੂਜੀ ਧਿਰ ਵੱਲੋਂ ਉਸ ਦੀ ਡਿਨਾਇਲ ਨਾ ਕੀਤੀ ਜਾਵੇ ਤਾਂ ਉਹ ਉਸ ਕਲੇਮ ਦਾ ਐਡਮਿਸ਼ਨ ਹੁੰਦਾ ਹੈ ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਸ ਗੱਲ ਵਿਚ ਹੁਣ ਕੋਈ ਦੁਬਿਧਾ ਨਹੀਂ ਹੈ ਕਿ ਪੰਜਾਬ ਤੇ ਇਕ ਨੈਸ਼ਨਲ ਪ੍ਰੈਸ਼ਰ ਬਣ ਰਿਹਾ ਹੈ ਕਿ ਪੰਜਾਬ ਦੇ ਕਿਸਾਨ ਨੂੰ ਜੋ ਇਸ ਅਕਾਲੀ ਗੌਰਮਿੰਟ ਨੇ ਮੁਫਤ ਬਿਜਲੀ, ਪਾਣੀ ਦੀ ਰਾਹਤ ਦਿੱਤੀ ਹੈ, ਉਹ ਵਿਦਡਰਾਅ ਕੀਤੀ ਜਾਵੇ । ਪ੍ਰਾਈਮ ਮਨਿਸਟਰ ਦੀ ਕਾਨਫਰੰਸ ਵਿਚ ਇਹ ਕਿਹਾ ਗਿਆ ਹੈ ਕਿ ਜਿਹੜੀ ਸਟੇਟ 50 ਪੈਸੇ ਯੂਨਿਟ ਤੋਂ ਘੱਟ ਪਾਵਰ ਦੇ ਰਹੀ ਹੈ, 6 ਮਹੀਨੇ ਦੇ ਅੰਦਰ-ਅੰਦਰ ਅਗਰ ਉਹ ਠੀਕ ਪੈਸੇ ਚਾਰਜ ਨਹੀਂ ਕਰੇਗੀ ਤਾਂ ਉਸ ਦੀ ਗ੍ਰਾਂਟ ਤੇ ਕੱਟ ਲਾਈ ਜਾਵੇਗੀ । ਪ੍ਰਾਈਮ ਮਨਿਸਟਰ ਨੇ ਕਿਹਾ ਹੈ ਕਿ ਜੇ ਕਿਸੇ ਸਟੇਟ ਨੇ ਕਿਸੇ ਸੈਕਟਰ ਨੂੰ ਰਾਹਤ ਦੇਣੀ ਹੈ ਤਾਂ ਉਸ ਨੂੰ ਇਹ ਆਪਣੇ ਰਿਸੋਰਸਿਜ਼ ਜੈਨਰੇਟ ਕਰਕੇ ਦੇਣੀ ਹੋਵੇਗੀ, ਅਦਰਵਾਈਜ਼ ਨਹੀਂ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੰਜਾਬ ਦੇ ਮੁੱਖ ਮੰਤਰੀ ਨੂੰ ਇਕ ਬੇਨਤੀ ਕਰਨਾ ਚਾਹਾਂਗਾ ਕਿ ਇਹ ਦੋਨੋਂ ਬਹੁਤ ਚਿੰਤਾ ਦੇ ਵਿਸ਼ੇ ਹਨ । ਉਹ ਆਪ ਹੀ ਇਸ ਦੇ ਬਾਰੇ ਹਮਦਰਦੀ ਦੇ ਨਾਲ ਸੋਚਦੇ ਹਨ । ਹਾਊਸ ਦਾ ਸੈਸ਼ਨ ਚੱਲ ਰਿਹਾ ਹੈ । ਲੋਕ ਉਮੀਦ ਕਰਦੇ ਹਨ ਕਿ ਮਾਨਯੋਗ ਮੁੱਖ ਮੰਤਰੀ ਆਨ ਦੀ ਫਲੋਰ ਆਫ ਦੀ ਹਾਊਸ ਵਿਚ ਗੱਲ ਕਹਿਣ ਕਿ ਥੀਨ ਡੈਮ ਤੇ ਹਰਿਆਣੇ ਦਾ ਕੋਈ ਹੱਕ ਨਹੀਂ ਬਣਦਾ । ਨਾ ਇਸ ਤੋਂ ਹਰਿਆਣਾ ਨੂੰ ਕੋਈ ਬਿਜਲੀ ਦਿੱਤੀ ਜਾਵੇਗੀ ਅਤੇ ਨਾ ਹੀ ਉਥੋਂ ਬਣੀ ਬਿਜਲੀ ਤੇ ਉਸਦਾ ਕੋਈ ਹੱਕ ਹੋਏਗਾ ।

**Expunged as ordered by the Chair.

[ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ]

ਦੂਸਰਾ come what may ਜਿਸ ਤਰ੍ਹਾਂ ਮਰਜ਼ੀ ਸੋਰਸਿਜ਼ ਜੁਟਾਏ ਜਾਣ, ਜੈਨਰੇਟ ਕੀਤੇ ਜਾਣ, ਜਿਸ ਤਰ੍ਹਾਂ ਮਰਜ਼ੀ ਸਾਧਨ ਜੁਟਾਏ ਜਾਣ, ਸੈਂਟਰ ਜਿੰਨਾ ਮਰਜ਼ੀ ਜ਼ੋਰ ਲਾਵੇ ਜਿੰਨਾ ਚਿਰ ਪੰਜਾਬ ਦੇ ਵਿੱਚ ਅਕਾਲੀ ਸਰਕਾਰ ਰਹੇਗੀ ਕਿਰਸਾਨ ਤੇ ਮੁੜ ਕੇ ਕਦੇ ਬਿਜਲੀ ਦਾ ਬਿਲ ਨਹੀਂ ਲੱਗੇਗਾ । ਮੇਰਾ ਖਿਆਲ ਹੈ ਕਿ ਇਹ ਮੇਰੀ ਬੇਨਤੀ ਨੂੰ ਕ੍ਰਿਟੀਸਿਜ਼ਮ ਨਾ ਸਮਝ ਕੇ ਸਗੋਂ ਸੁਝਾਅ ਸਮਝ ਕੇ ਸੀ.ਐਮ. ਸਾਹਿਬ ਇਥੇ ਹਾਊਸ ਦੇ ਵਿੱਚ ਬਿਆਨ ਦੇਣਗੇ ।

ਦੂਸਰਾ ਪੁਆਇੰਟ, ਸਪੀਕਰ ਸਾਹਿਬ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ, ਕਿਉਂਕਿ ਤੁਸੀਂ ਲੀਗਲ ਫਰੈਟਰਨਿਟੀ ਨੂੰ ਬਿਲੋਂਗ ਕਰਦੇ ਹੋ, ਜੁਡੀਸ਼ੀਅਲ ਮਾਈਂਡਿਡ ਹੋ ਅਤੇ ਸਾਡੇ ਮਾਨਯੋਗ ਲੀਡਰ ਆਫ ਦੀ ਹਾਊਸ ਵੀ ਬੜੇ ਵਿਸ਼ਾਲ ਹਿਰਦੇ ਵਾਲੇ ਹਨ ਕਿਉਂਕਿ ਜੇਕਰ ਇਹ ਮਨ ਦੇ ਵਿੱਚ ਕੁੜੱਤਣ ਰੱਖਣ ਵਾਲੇ ਇਨਸਾਨ ਹੁੰਦੇ ਤਾਂ ਪੰਜਾਬ ਦੀ ਰਾਜਨੀਤੀ ਦਾ ਨਕਸ਼ਾ ਅੱਜ ਕੁੱਝ ਹੋਰ ਹੁੰਦਾ ਔਰ ਕਾਂਗਰਸ ਵਾਲੇ ਕੁਰੱਪਸ਼ਨ ਦੇ ਕੇਸਾਂ ਵਿੱਚ ਸ਼ਾਇਦ ਅੰਦਰ ਹੁੰਦੇ । ਪਰ ਨਹੀਂ, ਇਨ੍ਹਾਂ ਨੇ ਖੁੱਲ੍ਹ-ਦਿਲੀ ਦਿਖਾਈ । ਜੋ ਪਹਿਲੇ ਸੈਸ਼ਨ ਵਿੱਚ, 1997 ਵਿੱਚ, ਮਾਰਚ ਦੇ ਗਵਰਨਰਜ਼ ਐਡਰੈਸ ਦੇ ਵਿੱਚ ਇਨ੍ਹਾਂ ਨੇ ਇਹ ਗੱਲ ਕਹੀ ਸੀ ਕਿ I seek co-operation from everybody ਉਸ ਨੂੰ ਇਨ੍ਹਾਂ ਨੇ ਪ੍ਰੈਕਟੀਕਲ ਸ਼ੇਪ ਦੇਣ ਦੀ ਵੀ ਕੋਸ਼ਿਸ਼ ਕੀਤੀ । ਮੈਂ ਆਪਣੇ ਦੁੱਖਾਂ ਦੀ ਗੱਲ ਨਹੀਂ ਕਰ ਰਿਹਾ ਪਰ ਇਕ ਗੱਲ ਜ਼ਰੂਰ ਹੈ ਕਿ ਬਾਦਲ ਸਾਹਿਬ ਨੇ ਕਾਂਗਰਸ ਨੂੰ ਵੀ ਲੀਡਰ ਆਫ ਦੀ ਹਾਊਸ ਦੇ ਤੌਰ ਤੇ ਬਹੁਤ ਹੀ ਦਰਦਭਰੀ ਆਵਾਜ਼ ਦੇ ਨਾਲ ਇਹ ਗੱਲ ਕਹੀ ਕਿ ਤੁਸੀਂ ਜਮਹੂਰੀਅਤ ਦੇ ਹੱਕਾਂ ਦੀ ਗੱਲ ਕਰ ਰਹੇ ਹੋ ? ਤੁਹਾਡੇ ਰਾਜ ਦੇ ਵਿੱਚ ਮੈਂ, ਟੌਹੜਾ ਸਾਹਿਬ ਅਤੇ ਤਲਵੰਡੀ ਸਾਹਿਬ ਨੂੰ ਅਕਸਰ ਜੇਲ੍ਹਾਂ ਦੀਆਂ ਕੰਧਾਂ ਦੇਖਣ ਦਾ ਮੌਕਾ ਮਿਲਿਆ । ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਵਿਸ਼ਾਲ ਹਿਰਦਾ ਹੈ । ਇਸ ਗੱਲ ਬਾਰੇ ਜਿਹੜੀ ਮੈਂ ਇਹ ਗੱਲ ਕਹਿਣ ਲੱਗਾ ਹਾਂ ਕੋਈ ਬੁਰਾ ਨਾ ਮੰਨੇ, ਬਾਦਲ ਸਾਹਿਬ ਨੇ, ਟੌਹੜਾ ਸਾਹਿਬ ਨੇ, ਤਲਵੰਡੀ ਸਾਹਿਬ ਨੇ 1985 ਵਿੱਚ ਬਣੀ ਅਕਾਲੀ ਸਰਕਾਰ ਵੇਲੇ ਤਿੰਨ-ਤਿੰਨ ਸਾਲ ਜੇਲ੍ਹਾਂ ਕੱਟੀਆਂ ਹਨ ਅਤੇ ਜਿਨ੍ਹਾਂ ਦੇ ਹੁਕਮਾਂ ਨਾਲ ਇਹ ਜੇਲ੍ਹਾਂ ਕੱਟੀਆਂ ਇਨ੍ਹਾਂ ਨੇ ਉਨ੍ਹਾਂ ਦਾ ਵੀ ਮਾਣ ਅਤੇ ਸਤਿਕਾਰ ਕੀਤਾ । ਉਨ੍ਹਾਂ ਦਾ ਮਾਣ ਅਤੇ ਸਤਿਕਾਰ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਬਰਾਬਰ ਬਿਠਾ ਕੇ ਵੱਡੇ-ਵੱਡੇ ਅਹੁਦਿਆਂ ਤੇ ਬਿਠਾਇਆ । ਜੇ ਮਨ ਵਿੱਚ ਕੁੜੱਤਣ ਰੱਖਦੇ, ਜੋ ਗੱਲ ਮੈਂ ਅੱਜ ਕਹਿਣ ਲੱਗਾ ਹਾਂ, ਬਾਦਲ ਸਾਹਿਬ ਅਤੇ ਟੌਹੜਾ ਸਾਹਿਬ ਨੇ ਇਕੱਠਿਆਂ ਸੱਭ ਤੋਂ ਵੱਧ ਅਰਸਾ ਜੋ ਕਿ ਕੁੱਲ 23 ਮਹੀਨੇ ਦਾ ਹੈ ਕੋਇੰਬਟੂਰ ਜੇਲ੍ਹ ਵਿੱਚ ਬਿਤਾਇਆ ਪਰ ਫਿਰ ਵੀ ਇਨ੍ਹਾਂ ਨੇ ਵਿਸ਼ਾਲ ਹਿਰਦਾ ਦਿਖਾਇਆ । ਆਪਣੇ ਮਨ ਨੂੰ ਛੋਟਾ ਨਹੀਂ ਕੀਤਾ ਕਿਉਂਕਿ ਇਸ ਤਰ੍ਹਾਂ ਕਰਕੇ ਵਿਰੋਧੀ ਨੂੰ ਕਹਿਣ ਦਾ ਮੌਕਾ ਮਿਲਦਾ ਹੈ ਲੇਕਿਨ ਇਨ੍ਹਾਂ ਨੇ ਵਿਰੋਧੀ ਦੀ ਗੱਲ ਸੁਣਨ ਦਾ ਜਿਗਰਾ ਰੱਖਿਆ ਹੈ । ਸਪੀਕਰ ਸਾਹਿਬ, ਅੱਜ ਜੋ ਸਥਿੱਤੀ ਹਾਊਸ ਵਿੱਚ ਬਣੀ ਹੋਈ ਹੈ ਉਹ ਬੜੀ ਮੰਦਭਾਗੀ ਹੈ । ਇਸ ਵਿੱਚ ਕੋਈ ਦੋ ਰਾਵਾਂ ਨਹੀਂ । ਹੁਣ ਇਹ ਰੈਗੂਲਰ ਸਿਸਟਮ ਬਣ ਚੁੱਕਾ ਹੈ । ਅੱਜ ਤਿੰਨ-ਚਾਰ ਦਿਨ ਹੋ ਗਏ ਹਨ ਦਿੱਲੀ ਦੇ ਵਿੱਚ ਵੀ ਪਾਰਲੀਮੈਂਟ ਦਾ ਸੈਸ਼ਨ ਜਾਮ ਪਿਆ ਹੈ । ਇਹ ਠੀਕ ਹੈ ਕਿ ਵਿਸ਼ੇ ਉਠਦੇ ਹਨ ਔਰ ਕਈ ਵਾਰ ਉਹ ਆਪਣੀਆਂ ਹੱਦਾਂ ਵੀ ਪਾਰ ਕਰ ਜਾਂਦੇ ਹਨ । ਲੇਕਿਨ ਤੁਹਾਡੀ ਵੀ ਮਜ਼ਬੂਰੀ ਹੈ । ਕਿਉਂਕਿ ਗਵਰਨਰਜ਼ ਐਡਰੈਸ ਨੂੰ ਪਾਸ ਕਰਨਾ ਮਜ਼ਬੂਰੀ ਹੈ ਔਰ ਉਹ ਟਾਈਮ ਸਿਰ ਪਾਸ ਹੋਣਾ ਚਾਹੀਦਾ ਹੈ ਜਿਸ ਕਰਕੇ ਤੁਸੀਂ ਉਹ ਸਸਪੈਂਡ ਕਰ ਦਿੱਤੇ, ਕਿਉਂਕਿ ਉਹ ਪਾਸ ਹੋਣਾ ਜ਼ਰੂਰੀ ਹੈ । ਪਰ ਜਿੰਨਾ ਚਿਰ ਆਟੇ ਵਿੱਚ ਲੂਣ ਨਾ ਹੋਵੇ, ਰੋਟੀ ਮਿੱਸੀ ਨਹੀਂ ਲਗਦੀ, ਜਿੰਨਾ ਚਿਰ ਚਾਹ ਵਿੱਚ ਖੰਡ ਨਾ ਹੋਵੇ, ਚਾਹ ਮਿੱਠੀ ਨਹੀਂ ਹੁੰਦੀ ਔਰ ਜਿੰਨਾ ਚਿਰ ਗੁਲਦਸਤੇ ਵਿੱਚ ਰੰਗ-ਬਰੰਗੇ ਫੁੱਲ ਨਾ ਹੋਣ ਉਸਦੀ ਖ਼ੂਬਸੂਰਤੀ ਨਹੀਂ ਹੁੰਦੀ । ਸੋ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਇਹ ਵਡਿਆਈ ਹੈ, ਕਾਂਗਰਸ ਵਾਲਿਆਂ ਤੋਂ ਇਹ ਐਕਸਪੈਕਟ ਕਦੇ ਹੋ ਨਹੀਂ ਸਕਦਾ ਪਰ ਸ਼੍ਰੋਮਣੀ ਅਕਾਲੀ ਦਲ ਨੂੰ ਆਪਣੇ ਸਿਧਾਂਤ ਤੇ ਜ਼ਰੂਰ ਪਹਿਰਾ ਦੇਣਾ ਚਾਹੀਦਾ ਹੈ । ਜੇ ਅਸੀਂ 19-19 ਮਹੀਨੇ ਜੇਲ੍ਹਾਂ..........

**ਸ਼੍ਰੀ ਸਪੀਕਰ :** ਗਰੇਵਾਲ ਜੀ, ਇਹ ਸਾਰੀ ਰੈਪੀਟੀਸ਼ਨ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਤੁਸੀਂ ਤਾਂ ਜੁਡੀਸ਼ੀਅਲ ਆਦਮੀ ਹੋ । ਜੁਡੀਸ਼ੀਅਲ ਆਦਮੀ ਨੂੰ ਤਾਂ ਇਹ ਸੁਣਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ :** ਠੀਕ ਹੈ, ਲੇਕਿਨ ਲੈਕਚਰ ਵੀ ਤਾਂ ਨਹੀਂ ਨਾ ਹੋਣਾ ਚਾਹੀਦਾ । ਜਿਹੜੀ ਗੱਲ ਤੁਸੀਂ ਕਹਿਣੀ ਹੈ, ਉਹ ਤੁਸੀਂ ਕਹਿ ਦਿੱਤੀ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਲਾਸਟ ਦੇ ਵਿੱਚ ਮੈਂ ਤੁਹਾਨੂੰ ਆਪਣੀ ਬੇਨਤੀ ਕਰਾਂਗਾ ਕਿ ਇਕ ਤਾਂ, ਸਪੀਕਰ ਸਾਹਿਬ, ਜਿਹੜੇ ਤੁਹਾਡੇ ਆਪਣੇ ਫੈਸਲੇ ਕੀਤੇ ਹੋਏ ਹਨ ਉਸ ਨੂੰ ਚੇਂਜ ਨਹੀਂ ਕਰਨਾ ਚਾਹੀਦਾ । ਤੁਸੀਂ 72 ਦਿਨ ਸਿਟਿੰਗ ਕਰਨ ਦਾ ਫੈਸਲਾ ਕੀਤਾ ਸੀ ਪਰ ਤੁਸੀਂ ਤਾਂ ਸਾਨੂੰ 72 ਮਿੰਟ ਵੀ ਨਹੀਂ ਬੋਲਣ ਦਿੰਦੇ । ਤੁਸੀਂ ਤੇ ਲੀਡਰ ਆਫ ਦਿ ਹਾਊਸ ਰਲ ਕੇ ਦੂਸਰੇ ਸਾਰੇ ਰੁੱਸੇ ਹੋਏ ਵੀਰਾਂ ਨੂੰ ਬੁਲਾਕੇ ਉਨ੍ਹਾਂ ਨੂੰ ਚਾਂਸ ਦਿਉ । ਜੇਕਰ ਉਹ ਹਾਊਸ ਨੂੰ ਫਿਰ ਵੀ ਨਾ ਚਲਣ ਦੇਣਗੇ ਤਾਂ ਤੁਹਾਡੇ ਕੋਲ ਪਾਵਰ ਹੈ, ਤੁਸੀਂ ਫਿਰ ਕੱਢ ਸਕਦੇ ਹੋ । ਨਹੀਂ ਤਾਂ ਅਕਾਲੀ ਦਲ ਉਤੇ ਇਹ ਗੱਲ ਆਵੇਗੀ ਕਿ ਇਨ੍ਹਾਂ ਨੇ ਬਹੁਮਤ ਦੇ ਸਿਰ ਤੇ ਘੱਟ ਗਿਣਤੀ ਦੇ ਮੈਂਬਰਾਂ ਨੂੰ ਹਾਊਸ ਵਿਚੋਂ ਕੱਢ ਦਿੱਤਾ ਔਰ ਇਹ ਇਕ ਇਤਿਹਾਸਕ ਭੁੱਲ ਹੋਵੇਗੀ । ਸਪੀਕਰ ਸਾਹਿਬ, ਮੈਂ ਤੁਹਾਨੂੰ ਅਤੇ ਤੁਹਾਡੇ ਰਾਹੀਂ ਸਰਕਾਰ ਨੂੰ ਲੀਡਰ ਆਫ ਦੀ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਹ ਆਪਣਾ ਫੈਸਲਾ ਬਦਲਣ । ਇਹ ਇਕ ਹੈਲਦੀ ਪ੍ਰਾਪਤੀ ਹੋਵੇਗੀ । ਉਨ੍ਹਾਂ ਨੂੰ ਇਕ ਅਵਸਰ ਹੋਰ ਦੇਣਾ ਚਾਹੀਦਾ ਹੈ । ਅਕਾਲੀ ਦਲ ਰਾਈਟ-ਆਫ-ਸਪੀਚ, ਫਰੀਡਮ ਆਫ ਪ੍ਰੈਸ ਅਤੇ ਪਰਸਨਲ ਲਿਬਰਟੀ ਦੇ ਖਿਲਾਫ ਨਹੀਂ ਹੈ । ਜੇਕਰ ਅਸੀਂ ਇਸ ਰਾਏ ਦੇ ਮੁਦੱਈ ਹਾਂ ਤਾਂ ਮੈਂ ਸਮਝਦਾ ਹਾਂ ਕਿ ਫੈਸਲਾ ਨਾ ਬਦਲਣਾ ਇਕ ਇਤਿਹਾਸਕ ਭੁੱਲ ਹੋਵੇਗੀ । ਲੋਕਾਂ ਵਿੱਚ ਇਹ ਗੱਲ ਜਾਵੇਗੀ ਕਿ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਮੈਂਬਰਾਂ ਨੂੰ ਰੂਥਲੈਸਲੀ ਬਾਕੀ ਰਹਿੰਦੇ ਸੈਸ਼ਨ ਦੇ ਸਮੇਂ ਲਈ ਕੱਢ ਕੇ ਇਕ ਬਲੰਡਰ ਕੀਤੀ ਹੈ । ਸਰਕਾਰ ਨੂੰ ਇਕ ਹੈਲਦੀ ਪ੍ਰੈਕਟਿਸ ਦਾ ਸਬੂਤ ਦਿੰਦੇ ਹੋਏ ਉਨ੍ਹਾਂ ਸਾਰਿਆਂ ਨੂੰ ਇਕ ਵਾਰੀ ਲਾਸਟ ਚਾਂਸ ਦੇਣਾ ਚਾਹੀਦਾ ਹੈ ਕਿ ਉਹ ਇਥੇ ਆ ਸਕਣ । ਤੁਹਾਡੇ ਕੋਲ ਬਹੁਤ ਪਾਵਰਾਂ ਹਨ, ਮਤਾ ਫਿਰ ਵੀ ਆ ਸਕਦਾ ਹੈ ਅਤੇ ਪਾਸ ਹੋ ਸਕਦਾ ਹੈ । ਜੇਕਰ ਤੁਸੀਂ ਮਹਿਸੂਸ ਕਰੋ, ਕਿਉਂਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ ਕਿ ਹਾਊਸ ਦੀ ਫੰਕਸ਼ਨਿੰਗ ਫਿਰ ਔਬਸਟਰੈਕਟ ਹੋ ਰਹੀ ਹੈ ਤਾਂ ਤੁਸੀਂ ਫਿਰ ਐਕਸ਼ਨ ਲੈ ਸਕਦੇ ਹੋ ।

**ਸ਼੍ਰੀ ਸਪੀਕਰ :** ਗਰੇਵਾਲ ਜੀ, ਤੁਸੀਂ ਰੈਪੀਟੀਸ਼ਨ ਨਾ ਕਰੋ । ਪਲੀਜ਼ ਖਤਮ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਗੱਲਾਂ ਦੁਬਾਰਾ ਨਾ ਦੁਹਰਾਉਂਦਾ ਹੋਇਆ ਅਤੇ ਇਹ ਉਮੀਦ ਰੱਖਦਾ ਹੋਇਆ ਕਿ ਅੱਜ ਹੀ ਤੁਸੀਂ ਇਸ ਫੈਸਲੇ ਨੂੰ ਵਿਦੜਰਾਅ ਕਰਕੇ ਆਉਣ ਵਾਲੇ ਘੰਟੇ ਵਿਚ ਉਨ੍ਹਾਂ ਸਾਰੇ ਵੀਰਾਂ ਨੂੰ ਬੁਲਾਓਗੇ, ਇਸ ਦੇ ਨਾਲ ਹੀ ਮੈਂ ਸਮਾਪਤ ਕਰਦਾ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ । 1997 ਵਿਚ ਬੜੀ ਜੱਦੋ ਜਹਿਦ ਨਾਲ, ਸਖਤ ਮਿਹਨਤ ਉਪਰੰਤ ਇਹ ਸਰਕਾਰ ਬਣੀ ਹੈ । ਲੋਕਾਂ ਨੂੰ ਇਸ ਤੋਂ ਬੜੀਆਂ ਵੱਡੀਆਂ ਆਸਾਂ ਸਨ, ਸਾਂਝੀ ਸਰਕਾਰ ਤੋਂ ਬੜੀਆਂ ਉਮੀਦਾਂ ਸਨ । ਦੁਕਾਨਦਾਰ ਕਹਿੰਦਾ ਸੀ ਕਿ ਮੇਰੀ ਸਰਕਾਰ ਬਣੀ ਹੈ, ਕਿਸਾਨ ਕਹਿੰਦਾ ਸੀ ਕਿ ਮੇਰੀ ਸਰਕਾਰ ਬਣੀ ਹੈ, ਪਛੜੀਆਂ ਜਾਤੀਆਂ ਦੇ ਲੋਕ ਕਹਿੰਦੇ ਸਨ ਕਿ ਸਾਡੀ ਸਰਕਾਰ ਬਣੀ ਹੈ । ਗੱਲ ਕੀ ਹਰ ਵਰਗ ਦੇ ਲੋਕ ਕਹਿੰਦੇ ਸਨ ਕਿ ਸਾਡੀ ਸਰਕਾਰ ਬਣੀ ਹੈ । ਪਰ ਇਸ ਸਰਕਾਰ ਬਣੀ ਨੂੰ ਅੱਜ ਚਾਰ ਸਾਲ ਹੋ ਗਏ ਹਨ, ਐਸ.ਸੀ. ਵਿਦਿਆਰਥੀਆਂ ਨੂੰ ਸਪੀਕਰ ਸਾਹਿਬ, ਤੁਸੀਂ ਜਿਸ ਵਰਗ ਨਾਲ ਸਬੰਧ ਰੱਖਦੇ ਹੋ, ਸਕੂਲਾਂ ਵਿਚ ਵਜ਼ੀਫੇ ਨਹੀਂ ਦਿਤੇ

[ ਸਰਦਾਰ ਰਣਜੀਤ ਸਿੰਘ ਛਜਲਵੱਡੀ ]

ਗਏ । ਉਨ੍ਹਾਂ ਦੇ ਘਰਾਂ ਵਿਚ ਇਕੋ ਹੀ ਬਲਬ ਜਗਦਾ ਹੈ । ਠੀਕ ਹੈ, ਕਿਸਾਨਾਂ ਦੀ ਬਿਜਲੀ ਦੇ ਬਿਲ ਮੁਆਫ ਕੀਤੇ ਹਨ ਉਹ ਇਨ੍ਹਾਂ ਦੇ ਚੋਣ ਮੈਨੀਫੈਸਟੋ ਵਿਚ ਸੀ । ਪਰ ਉਨ੍ਹਾਂ ਨੂੰ ਬਿਲ ਦੇਣੇ ਚਾਹੀਦੇ ਹਨ । ਪਰ ਜਿਹੜੇ ਖੇਤ ਮਜ਼ਦੂਰ ਅਤੇ ਦੂਸਰੇ ਲੈਂਡ-ਲੈਸ ਵਿਅਕਤੀ ਹਨ, ਉਨ੍ਹਾਂ ਉਤੇ ਬਿਜਲੀ ਦੇ ਬਿਲਾਂ ਦਾ ਵੱਡਾ ਬੋਝ ਪਾ ਦਿਤਾ ਗਿਆ ਹੈ । ਉਨ੍ਹਾਂ ਦੇ ਘਰਾਂ ਵਿਚ ਇਕ-ਇਕ ਬਲਬ ਜਗਦਾ ਹੈ ਪ੍ਰੰਤੂ ਬਿਲ ਪੰਜ-ਪੰਜ ਸੌ ਰੁਪਏ ਦਾ ਆ ਜਾਂਦਾ ਹੈ.....(ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਕੱਲ੍ਹ ਜਦੋਂ ਸਦਨ ਵਿਚ ਰੈਗੂਲਰ ਬਹਿਸ ਹੋਈ ਸੀ ਤਾਂ ਉਸ ਵੇਲੇ ਤਾਂ ਇਨ੍ਹਾਂ ਨੇ ਪਾਰਟੀਸੀਪੇਟ ਨਹੀਂ ਕੀਤਾ । ਇਹ ਆਪਣੀ ਸਪੀਚ ਸਪਲੀਮੈਂਟਰੀ ਡਿਮਾਂਡਜ਼ ਤੇ ਕਰ ਸਕਦੇ ਹਨ, ਬਜਟ ਤੇ ਬਹਿਸ ਵਿਚ ਕਰ ਸਕਦੇ ਹਨ..........

**ਸ਼੍ਰੀ ਸਪੀਕਰ :** ਛੱਜਲਵੱਡੀ ਜੀ, ਤੁਸੀਂ ਲੈਕਚਰ ਨਾ ਕਰੋ । ਜੇਕਰ ਕੋਈ ਕਰੰਟ ਮਹੱਤਵਪੂਰਨ ਮਸਲਾ ਹੈ ਤਾਂ ਦੱਸੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਜਿਹੜੇ ਆਰ.ਐਮ.ਪੀ. ਸਾਰੇ ਪੰਜਾਬ ਵਿਚ ਹਨ, ਜੋ ਬੀਮਾਰ ਲੋਕਾਂ ਵਾਸਤੇ ਫਸਟ-ਏਡ ਦਾ ਕੰਮ ਕਰਦੇ ਹਨ..... (ਵਿਘਨ)

**ਸ਼੍ਰੀ ਸਪੀਕਰ :** ਛੱਜਲਵੱਡੀ ਜੀ, ਇਹ ਸਾਰੀਆਂ ਗੱਲਾਂ ਬਜਟ ਤੇ ਬਹਿਸ ਸਮੇਂ ਕਹੀਆਂ ਜਾ ਸਕਦੀਆਂ ਹਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਕੱਲ੍ਹ ਨੂੰ ਸਪਲੀਮੈਂਟਰੀ ਡਿਮਾਂਡਜ਼ ਤੇ ਬਹਿਸ ਹੋਣੀ ਹੈ He can raise this question at that time. This is not permissible now. There should be some order. He is misusing the time. Misuse of the time cannot be allowed.

**ਸਰਦਾਰ ਰਣਜੀਤ ਸਿਘ ਛੱਜਲਵੱਡੀ :** ਸਪੀਕਰ ਸਾਹਿਬ, ਜੋ ਗਰੇਵਾਲ ਸਾਹਿਬ ਅਤੇ ਹੈਨਰੀ ਸਾਹਿਬ ਨੇ ਬੇਨਤੀ ਕੀਤੀ ਹੈ, ਮੈਂ ਦੋਬਾਰਾ ਬੇਨਤੀ ਕਰਦਾ ਹਾਂ ਕਿ ਜਿਹੜੇ ਸਾਡੇ ਸਾਥੀ ਬਾਹਰ ਹਨ, ਉਨ੍ਹਾਂ ਨੂੰ ਦੁਬਾਰਾ ਹਾਊਸ ਵਿੱਚ ਬੁਲਾ ਲਿਆ ਜਾਵੇ ਜੀ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਜਿਹੜੇ ਮੈਂਬਰ ਸਾਹਿਬ ਬੇਨਤੀ ਕਰਦੇ ਹਨ, ਕੀ ਇਨ੍ਹਾਂ ਕੋਲ੍ਹ ਉਨ੍ਹਾਂ ਦਾ ਮੁਖਤਿਆਰਨਾਮਾ ਹੈ ? Do they take guarantee for them ? ਤੁਸੀਂ ਮੇਰੀ ਗੱਲ ਸੁਣ ਲਓ । ਮੇਰੀ ਗੱਲ ਤਾਂ ਸੁਣ ਲਓ...(ਵਿਘਨ)

(ਇਸ ਸਮੇਂ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਅਤੇ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਬਿਨਾਂ ਆਗਿਆ ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ :** ਇਹ ਜੋ ਬਿਨਾਂ ਪਰਮਿਸ਼ਨ ਤੋਂ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**Food and Supplies and Parliamentary Affairs Minister :** We will own whatever we say on the Floor of the House.

---

**Not recorded as ordered by the Chair.

**ਸ਼੍ਰੀ ਸਪੀਕਰ :** ਨਹੀਂ, ਗਰੇਵਾਲ ਜੀ । ਜੋ ਬਿਨਾਂ ਆਗਿਆ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਤੇ ਬੋਲ ਰਿਹਾ ਹਾਂ । ਮੇਰਾ ਪੁਆਇੰਟ ਆਫ ਆਰਡਰ ਹੈ ਕਿ ਕੱਲ੍ਹ ਸਰਦਾਰ ਰਵੀ ਇੰਦਰ ਸਿੰਘ ਜੀ ਨੇ ਜ਼ਿੰਮੇਵਾਰੀ ਲਈ ਸੀ, ਉਨ੍ਹਾਂ ਨੇ ਔਫਰ ਦਿੱਤੀ ਸੀ । ਤੁਸੀਂ ਉਨ੍ਹਾਂ ਦੀ ਸਾਰੀ ਗੱਲ ਸੁਣੀ ਸੀ । ਇਹ ਵਾਰ-ਵਾਰ ਫਿਰ ਰਿਪੀਟ ਕਰੀ ਜਾਂਦੇ ਹਨ । Do they take the guarantee for them ? This is not the way. ਇਹ ਵਾਰ-ਵਾਰ ਇਕੋ ਗੱਲ ਕਰੀ ਜਾਂਦੇ ਹਨ ।

(ਇਸ ਸਮੇਂ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਅਤੇ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਬਿਨਾਂ ਆਗਿਆ ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ :** ਗਰੇਵਾਲ ਜੀ, ਤੁਸੀਂ ਹੱਦ ਤੋਂ ਵੱਧ ਬੋਲਣ ਲੱਗੇ ਹੋਏ ਹੋ, ਜਦ ਤੁਹਾਡੀ ਗੱਲ ਅਸੀਂ ਪੇਸ਼ੰਸ ਨਾਲ ਸੁਣ ਲਈ ਹੈ, ਹੁਣ ਤੁਸੀਂ ਬੈਠ ਜਾਓ ।

WALK OUT

(ਇਸ ਸਮੇਂ ਮੁਅੱਤਲ ਹੋਏ ਮੈਂਬਰਾਂ ਦੀ ਮੁਅੱਤਲੀ ਖਤਮ ਕਰਨ ਦੇ ਮਾਮਲੇ ਵਿਚ ਸਰਕਾਰ ਵਲੋਂ ਅਣਗਹਿਲੀ ਦਿਖਾਏ ਜਾਣ ਦੇ ਵਿਰੋਧ ਵਜੋਂ ਸ੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਪ੍ਰੇਮ ਸਿੰਘ ਲਾਲਪੁਰਾ ਅਤੇ ਸ਼੍ਰੀਮਤੀ ਦਲਜੀਤ ਕੌਰ, ਸਦਨ ਵਿਚੋਂ ਵਾਕ-ਆਊਟ ਕਰ ਗਏ ।)

MATTERS RAISED DURING ZERO HOUR *(RESUMPTION)*

**ਰਾਜ ਮੰਤਰੀ, ਸਾਇੰਸ ਅਤੇ ਤਕਨਾਲੋਜੀ :** ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਦਾ ਸਮਾਂ ਦੇ ਦਿਓ ਜੀ । ਮੈਂ ਬਹੁਤ ਛੋਟੀ ਜਿਹੀ ਗੱਲ ਕਹਿਣੀ ਹੈ । ਇਹ ਜਿਹੜਾ ਵਿਸ਼ਾ ਚਲ ਰਿਹਾ ਹੈ, ਉਸਦੇ ਬਾਰੇ ਮੈਂ ਇਕ ਛੋਟੀ ਜਿਹੀ ਦਲੀਲ ਦੇਣੀ ਹੈ । ਮੇਰੇ ਕਹਿਣ ਦਾ ਮਤਲਬ ਹੈ ਕਿ ਇਥੇ ਅਧਿਕਾਰਾਂ ਦੀ ਗੱਲ ਕੀਤੀ ਜਾ ਰਹੀ ਹੈ । ਜੇ ਆਪੋਜ਼ੀਸ਼ਨ ਦੇ ਲੋਕਾਂ ਨੂੰ ਆਪਣੇ ਅਧਿਕਾਰਾਂ ਦੀ ਗੱਲ ਕਰਨ ਦਾ ਅਧਿਕਾਰ ਹੈ ਤਾਂ ਜਿਹੜੇ ਟਰੇਜ਼ਰੀ ਬੈਂਚਾਂ ਤੇ ਬੈਠੇ ਹਨ, ਕੀ ਉਨ੍ਹਾਂ ਨੂੰ ਵੀ ਬੋਲਣ ਦਾ ਅਧਿਕਾਰ ਹੈ ਜਾਂ ਉਨ੍ਹਾਂ ਨੇ ਚੁੱਪ ਕਰਕੇ ਹੀ ਬੈਠਣਾ ਹੈ ? ਸਪੀਕਰ ਸਾਹਿਬ, ਇਸ ਸਬੰਧ ਵਿੱਚ ਕੋਈ ਨਿਯਮ ਬਣਾਇਆ ਗਿਆ ਹੈ ਜਾਂ ਨਹੀਂ । ਸਦਨ ਦਾ ਇਕ ਮੈਂਬਰ ਉਠ ਕੇ ਸਾਰੇ ਨਿਯਮਾਂ ਨੂੰ ਤੋੜਦਾ ਹੈ । ਮੇਰੀ ਬੇਨਤੀ ਹੈ ਕਿ ਆਉਣ ਵਾਲੇ ਸਮੇਂ ਵਿੱਚ ਇਸ ਸਬੰਧੀ ਕੋਈ ਨਿਯਮ ਬਣਾਉਣਾ ਚਾਹੀਦਾ ਹੈ । ਸਾਡੇ ਵੀ ਕੁਝ ਅਧਿਕਾਰ ਹਨ । ਤੁਸੀਂ ਇੱਕ ਪੱਖ ਦੀ ਗੱਲ ਨਾ ਸੁਣਿਆ ਕਰੋ, ਦੂਸਰੇ ਪੱਖ ਦੀ ਵੀ ਸੁਣਿਆ ਕਰੋ ।

**ਸ਼੍ਰੀ ਸਪੀਕਰ :** ਮੈਂ ਤਾਂ ਤੁਹਾਡੀ ਬਹੁਤ ਗੱਲ ਸੁਣਦਾ ਹਾਂ । ਹਾਂ ਜੀ, ਬੀਬੀ ਲਕਸ਼ਮੀ ਕਾਂਤਾ ਚਾਵਲਾ ।

**श्रीमती लक्ष्मी कांता चावला** : स्पीकर साहिब, मेरी मुख्य मंत्री जी और सेहत मंत्री जी से प्रार्थना है कि भटिंडा जिले में हैपीटाईटस से पांचवी मौत हो गई है । 50 लोग बीमार हैं । लोगों की शिकायत है कि वहां गवर्नमैंट की

---

**Not recorded as ordered by the Chair.

[श्रीमती लक्ष्मी कांता चावला]
तरफ से कोई कैंप नहीं लगाया गया । अमृतसर में भी लोगों ने 150-150 रुपए के टीके लगवाए हैं । बठिंडा में 50 लोग गंभीर हालत में हैं । लोगों का कहना है कि उन को न तो कोई दवाई मिल रही है और न ही पीने के लिए साफ पानी मिल रहा है । यह बिमारी 4 गांवों में फैल चुकी है तथा और भी फैल सकती है । इस लिए सरकार इस तरफ तुरंत ध्यान दे, मेरी यह प्रार्थना है ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਵਿੱਤੀ ਕੰਮਕਾਰ ਕਰਨ ਤੋਂ ਪਹਿਲਾਂ ਮੇਰੀ ਸਬਮਿਸ਼ਨ ਹੈ, ਮੇਰੀ ਬੇਨਤੀ ਹੈ ਕਿ ਜਦੋਂ ਮੈਂ ਕੱਲ੍ਹ ਕਿਹਾ ਸੀ ਕਿ ਤੁਹਾਡੇ ਕੋਲ ਮੁਖਤਿਆਰਨਾਮਾ ਹੈ, ਹੁਣ ਮੇਰੇ ਫਾਜ਼ਲ ਦੋਸਤ ਆਪੋਜ਼ੀਸ਼ਨ ਦੇ ਮੈਂਬਰ ਤਾਂ ਇਥੇ ਨਹੀਂ ਹਨ ਪਰ ਮੈਂਬਰ ਤਾਂ ਉਹ ਸਾਡੇ ਹੀ ਹਨ । ਉਹ ਖਾਹ-ਮਖਾਹ ਗੁੱਸੇ ਵਿੱਚ ਆ ਗਏ ਸੀ ਕਿ ਮੈਨੂੰ ਮੁਖਤਿਆਰਨਾਮਾ ਕਿਉਂ ਕਿਹਾ ਗਿਆ ਹੈ । ਮੈਂ ਇਸ ਲਈ ਕਿਹਾ ਸੀ ਕਿ ਕੀ ਤੁਸੀਂ ਉਨ੍ਹਾਂ ਨਾਲ ਗੱਲ ਕਰਕੇ ਆਏ ਹੋ ? I just want to know, have you taken them into confidence before you have initiated this issue ? ਕੱਲ੍ਹ ਸਰਦਾਰ ਰਵੀ ਇੰਦਰ ਸਿੰਘ ਨੇ ਇਹ ਗੱਲ ਇਨੀਸ਼ੀਏਟ ਕੀਤੀ । ਸਪੀਕਰ ਸਾਹਿਬ, ਤੁਸੀਂ ਬਹੁਤ ਹੀ ਢੁਕਵੇਂ ਕਦਮ ਉਠਾਏ । ਮੈਂ ਉਸ ਤੋਂ ਬਾਅਦ ਇਹੀ ਗੱਲ ਕਹਿਣ ਵਾਲਾ ਸੀ ਕਿ ਸਪੀਕਰ ਸਾਹਿਬ ਇਨੀਸ਼ੀਏਟ ਕਰਨ ਨੂੰ ਤਿਆਰ ਹਨ ਲੇਕਿਨ ਉਨ੍ਹਾਂ ਨੇ ਮੇਰੀ ਗੱਲ ਸੁਣੀ ਹੀ ਨਹੀਂ । ਅੱਜ ਮੈਂ ਹੁਣ ਵੀ ਤੁਹਾਡੇ ਦੁਆਰਾ ਸਰਕਾਰ ਦਾ ਜੋ ਵਿਚਾਰ ਹੈ, ਉਹ ਕਮਿਊਨੀਕੇਟ ਕਰਨਾ ਚਾਹੁੰਦਾ ਹਾਂ । ਆਪੋਜ਼ੀਸ਼ਨ ਦੇ ਮੈਂਬਰ ਇੱਥੇ ਆ ਕੇ ਬੈਠਣ ਅਤੇ ਪਾਰਟੀਸੀਪੇਟ ਕਰਨ । ਇਹ ਜ਼ਿਦ ਛੱਡ ਦੇਣ । ਬਜਟ ਤੇ ਬਹਿਸ ਹੋਣੀ ਹੈ, ਉਹ ਇਸ ਤੇ ਆਪਣੇ ਵਿਚਾਰ ਦੱਸ ਦੇਣ । ਸਰਕਾਰ ਬਿਲਕੁਲ ਨਹੀਂ ਚਾਹੁੰਦੀ ਕਿ ਉਹ ਮੈਂਬਰ ਬਾਹਰ ਬੈਠੇ ਰਹਿਣ । ਨਾ ਹੀ ਸਰਕਾਰ ਦੀ ਉਨ੍ਹਾਂ ਨੂੰ ਬਾਹਰ ਰੱਖਣ ਦੀ ਕੋਈ ਮਨਸ਼ਾ ਹੀ ਹੈ ।

**ਸਰਦਾਰ ਸ਼ੇਰ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦਾ ਧਿਆਨ ਇਕ ਬਹੁਤ ਵੱਡੇ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕਿਸਾਨ ਕਣਕ ਦੀ ਫਸਲ ਤੇ ਬਹੁਤ ਖਰਚਾ ਕਰਦਾ ਹੈ ਅਤੇ ਹੁਣ ਕਣਕ ਪੱਕਣ ਵਾਲੀ ਹੈ ।

**ਸ਼੍ਰੀ ਸਪੀਕਰ :** ਸਰਦਾਰ ਸ਼ੇਰ ਸਿੰਘ ਜੀ, ਤੁਸੀਂ ਆਪਣੀ ਇਹ ਗੱਲ ਬਜਟ ਤੇ ਬਹਿਸ ਸਮੇਂ ਕਹਿ ਲੈਣਾ । ਹੁਣ ਕਾਲ ਅਟੈਨਸ਼ਨ ਨੋਟਿਸ ਲਏ ਜਾਣਗੇ ।

## CALL ATTENTION NOTICES UNDER RULE 66
## (संख्या 18)

**श्रीमती लक्ष्मी कांता चावला :** श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करती हूं कि :—

अमृतसर महानगर में लगभग पचास मोहल्लों में पीने का पानी गन्दगी युक्त पिछले एक महीने से आ रहा है, पेट की बीमारियों एवं पीलिया का बड़े

स्तर पर फैलने का खतरा है; सरकार पीने के साफ पानी की व्यवस्था करे एवं ततसम्बन्धी सदन में वक्तव्य दें ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ) :** ਸਪੀਕਰ ਸਾਹਿਬ, ਪਿਛਲੇ ਤਿੰਨ ਮਹੀਨਿਆਂ ਵਿੱਚ ਗੰਦੇ ਪਾਣੀ ਸਬੰਧੀ ਸ਼ਹਿਰ ਦੇ ਵੱਖ-ਵੱਖ ਜ਼ੋਨਾਂ ਵਿੱਚ ਸਿਰਫ 10 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਜੋ ਪਹਿਲ ਦੇ ਆਧਾਰ ਤੇ ਨਜਿੱਠੀਆਂ ਗਈਆਂ । ਨਗਰ ਨਿਗਮ, ਅੰਮ੍ਰਿਤਸਰ ਕੋਲ ਮੌਜੂਦਾ ਸਮੇਂ ਵਿੱਚ ਸ਼ਹਿਰ ਦੇ ਕਿਸੇ ਵੀ ਮੁਹੱਲਾ ਆਬਾਦੀ ਜਿੱਥੇ ਕਿ ਨਗਰ ਨਿਗਮ ਵੱਲੋਂ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾਂਦਾ ਹੈ, ਕਿਸੇ ਕਿਸਮ ਦਾ ਗੰਦਾ ਪਾਣੀ ਸਪਲਾਈ ਹੋਣ ਦੀ ਸ਼ਿਕਾਇਤ ਨਹੀਂ ਮਿਲੀ । ਸ਼ਹਿਰ ਦੀ ਹਦੂਦ ਅੰਦਰ 171 ਜਲ ਘਰ ਹਨ ਅਤੇ ਪੀਣ ਵਾਲੇ ਪਾਣੀ ਦੀ ਰੋਜ਼ਾਨਾ ਕਲੋਰੀਨੇਸ਼ਨ ਕਰਕੇ ਉਪਭੋਗਤਾ ਨੂੰ ਮੁਹੱਈਆ ਕੀਤਾ ਜਾਂਦਾ ਹੈ । ਨਗਰ ਨਿਗਮ, ਅੰਮ੍ਰਿਤਸਰ ਨੂੰ ਅੱਠ ਜ਼ੋਨਾਂ ਵਿੱਚ ਪਾਣੀ ਸਬੰਧੀ ਸ਼ਿਕਾਇਤਾਂ ਸੁਣਨ ਲਈ ਵੰਡਿਆ ਹੋਇਆ ਹੈ । ਹਰ ਇੱਕ ਜ਼ੋਨ ਵਿੱਚ ਯੋਗ ਸਹਾਇਕ ਇੰਜੀਨੀਅਰ ਅਤੇ ਜੂਨੀਅਰ ਇੰਜੀਨੀਅਰ ਤਾਇਨਾਤ ਹਨ ਤਾਂ ਜੋ ਜਦੋਂ ਵੀ ਕੋਈ ਜੋਨਲ ਕੰਪਲੇਂਟ ਆਫਿਸ ਵਿੱਚ ਗੰਦੇ ਪਾਣੀ ਸਬੰਧੀ ਸ਼ਿਕਾਇਤ ਪ੍ਰਾਪਤ ਹੋਵੇ ਤਾਂ ਉਸ ਨੂੰ ਪਹਿਲ ਦੇ ਆਧਾਰ ਤੇ ਨਜਿੱਠਿਆ ਜਾਵੇ ।

**श्रीमती लक्ष्मी कांता चावला :** स्पीकर साहिब, मुझे अफसोस से कहना पड़ता है कि जब मन्त्री जी काल अटैन्शन नोटिस का जवाब देते हैं तो वह अपनी बात सिद्ध करने का प्रयास करते हैं । वह कभी दूर करने का प्रयास नहीं करते जैसे ******

**ਸ੍ਰੀ ਸਪੀਕਰ :** * * * ਐਕਸਪੰਜ ਕਰ ਦਿੱਤਾ ਜਾਵੇ ।

**श्रीमती लक्ष्मी कांता चावला :** यह ठीक है कि अमृतसर के सर्किट हाऊस में पानी साफ आता है । सीवरेज बोर्ड के विश्राम घर में पानी साफ आता है । मेरा निवेदन है कि मन्त्री जी चैक करें कि 10 मार्च को 12 मकानों में गन्दा पानी आने की कोई शिकायत आई थी । वह 15 दिन पुरानी शिकायत मैंने खुद जाकर लगवाई पर कल तक वहां पर पानी ठीक नहीं हुआ । यह चैक करें कि गुजरांवाला मुहल्ले में पानी कितने दिन गंदा आया । इसी तरह ही वरियाम सिंह कालोनी में गंदा पानी आ रहा है । यह चैक करें कि सराय संत राम में पानी गंदा आ रहा है या नहीं । यह चैक करें कि बाज़ार बांसांवाला और गली बांसांवाला में गंदा पानी आ रहा है या नहीं । क्या इन्होंने यहां पर पानी साफ करवाने के प्रयास किये ? इस के बाद गुरु नानक पुरा इलाके की क्या हालत है ? जो इन्होंने कहा है कि 10 शिकायतें प्राप्त हुई है, क्या इन के पास उन इलाकों के नाम हैं, जिन की यह शिकायतें हैं ? क्या मैं यह उम्मीद रख

**Expunged as orderd by the Chair.

[श्रीमती लक्ष्मी कांता चावला]

तरफ से कोई कैंप नहीं लगाया गया । अमृतसर में भी लोगों ने 150-150 रुपए के टीके लगवाए हैं । बठिंडा में 50 लोग गंभीर हालत में हैं । लोगों का कहना है कि उन को न तो कोई दवाई मिल रही है और न ही पीने के लिए साफ पानी मिल रहा है । यह बिमारी 4 गांवों में फैल चुकी है तथा और भी फैल सकती है । इस लिए सरकार इस तरफ तुरंत ध्यान दे, मेरी यह प्रार्थना है ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਵਿੱਤੀ ਕੰਮਕਾਰ ਕਰਨ ਤੋਂ ਪਹਿਲਾਂ ਮੇਰੀ ਸਬਮਿਸ਼ਨ ਹੈ, ਮੇਰੀ ਬੇਨਤੀ ਹੈ ਕਿ ਜਦੋਂ ਮੈਂ ਕੱਲ੍ਹ ਕਿਹਾ ਸੀ ਕਿ ਤੁਹਾਡੇ ਕੋਲ ਮੁਖਤਿਆਰਨਾਮਾ ਹੈ, ਹੁਣ ਮੇਰੇ ਫਾਜ਼ਲ ਦੋਸਤ ਆਪੋਜ਼ੀਸ਼ਨ ਦੇ ਮੈਂਬਰ ਤਾਂ ਇਥੇ ਨਹੀਂ ਹਨ ਪਰ ਮੈਂਬਰ ਤਾਂ ਉਹ ਸਾਡੇ ਹੀ ਹਨ । ਉਹ ਖਾਹ-ਮਖਾਹ ਗੁੱਸੇ ਵਿੱਚ ਆ ਗਏ ਸੀ ਕਿ ਮੈਨੂੰ ਮੁਖਤਿਆਰਨਾਮਾ ਕਿਉਂ ਕਿਹਾ ਗਿਆ ਹੈ । ਮੈਂ ਇਸ ਲਈ ਕਿਹਾ ਸੀ ਕਿ ਕੀ ਤੁਸੀਂ ਉਨ੍ਹਾਂ ਨਾਲ ਗੱਲ ਕਰਕੇ ਆਏ ਹੋ ? I just want to know, have you taken them into confidence before you have initiated this issue ? ਕੱਲ੍ਹ ਸਰਦਾਰ ਰਵੀ ਇੰਦਰ ਸਿੰਘ ਨੇ ਇਹ ਗੱਲ ਇਨੀਸ਼ੀਏਟ ਕੀਤੀ । ਸਪੀਕਰ ਸਾਹਿਬ, ਤੁਸੀਂ ਬਹੁਤ ਹੀ ਢੁਕਵੇਂ ਕਦਮ ਉਠਾਏ । ਮੈਂ ਉਸ ਤੋਂ ਬਾਅਦ ਇਹੀ ਗੱਲ ਕਹਿਣ ਵਾਲਾ ਸੀ ਕਿ ਸਪੀਕਰ ਸਾਹਿਬ ਇਨੀਸ਼ੀਏਟ ਕਰਨ ਨੂੰ ਤਿਆਰ ਹਨ ਲੇਕਿਨ ਉਨ੍ਹਾਂ ਨੇ ਮੇਰੀ ਗੱਲ ਸੁਣੀ ਹੀ ਨਹੀਂ । ਅੱਜ ਮੈਂ ਹੁਣ ਵੀ ਤੁਹਾਡੇ ਦੁਆਰਾ ਸਰਕਾਰ ਦਾ ਜੋ ਵਿਚਾਰ ਹੈ, ਉਹ ਕਮਿਊਨੀਕੇਟ ਕਰਨਾ ਚਾਹੁੰਦਾ ਹਾਂ । ਆਪੋਜ਼ੀਸ਼ਨ ਦੇ ਮੈਂਬਰ ਇੱਥੇ ਆ ਕੇ ਬੈਠਣ ਅਤੇ ਪਾਰਟੀਸੀਪੇਟ ਕਰਨ । ਇਹ ਜ਼ਿਦ ਛੱਡ ਦੇਣ । ਬਜਟ ਤੇ ਬਹਿਸ ਹੋਣੀ ਹੈ, ਉਹ ਇਸ ਤੇ ਆਪਣੇ ਵਿਚਾਰ ਦੱਸ ਦੇਣ । ਸਰਕਾਰ ਬਿਲਕੁਲ ਨਹੀਂ ਚਾਹੁੰਦੀ ਕਿ ਉਹ ਮੈਂਬਰ ਬਾਹਰ ਬੈਠੇ ਰਹਿਣ । ਨਾ ਹੀ ਸਰਕਾਰ ਦੀ ਉਨ੍ਹਾਂ ਨੂੰ ਬਾਹਰ ਰੱਖਣ ਦੀ ਕੋਈ ਮਨਸ਼ਾ ਹੀ ਹੈ ।

**ਸਰਦਾਰ ਸ਼ੇਰ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦਾ ਧਿਆਨ ਇਕ ਬਹੁਤ ਵੱਡੇ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਕਿਸਾਨ ਕਣਕ ਦੀ ਫਸਲ ਤੇ ਬਹੁਤ ਖਰਚਾ ਕਰਦਾ ਹੈ ਅਤੇ ਹੁਣ ਕਣਕ ਪੱਕਣ ਵਾਲੀ ਹੈ ।

**ਸ਼੍ਰੀ ਸਪੀਕਰ :** ਸਰਦਾਰ ਸ਼ੇਰ ਸਿੰਘ ਜੀ, ਤੁਸੀਂ ਆਪਣੀ ਇਹ ਗੱਲ ਬਜਟ ਤੇ ਬਹਿਸ ਸਮੇਂ ਕਹਿ ਲੈਣਾ । ਹੁਣ ਕਾਲ ਅਟੈਨਸ਼ਨ ਨੋਟਿਸ ਲਏ ਜਾਣਗੇ ।

## CALL ATTENTION NOTICES UNDER RULE 66

## (संख्या 18)

**श्रीमती लक्ष्मी कांता चावला :** श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करती हूं कि :—

अमृतसर महानगर में लगभग पचास मोहल्लों में पीने का पानी गन्दगी युक्त पिछले एक महीने से आ रहा है, पेट की बीमारियों एवं पीलिया का बड़े

स्तर पर फैलने का खतरा है; सरकार पीने के साफ पानी की व्यवस्था करे एवं ततसम्बन्धी सदन में वक्तव्य दें ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :** ਸਪੀਕਰ ਸਾਹਿਬ, ਪਿਛਲੇ ਤਿੰਨ ਮਹੀਨਿਆਂ ਵਿੱਚ ਗੰਦੇ ਪਾਣੀ ਸਬੰਧੀ ਸ਼ਹਿਰ ਦੇ ਵੱਖ-ਵੱਖ ਜ਼ੋਨਾਂ ਵਿਚ ਸਿਰਫ 10 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਜੋ ਪਹਿਲ ਦੇ ਆਧਾਰ ਤੇ ਨਜਿੱਠੀਆਂ ਗਈਆਂ । ਨਗਰ ਨਿਗਮ, ਅੰਮ੍ਰਿਤਸਰ ਕੋਲ ਮੌਜੂਦਾ ਸਮੇਂ ਵਿੱਚ ਸ਼ਹਿਰ ਦੇ ਕਿਸੇ ਵੀ ਮੁਹੱਲਾ ਆਬਾਦੀ ਜਿੱਥੇ ਕਿ ਨਗਰ ਨਿਗਮ ਵੱਲੋਂ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾਂਦਾ ਹੈ, ਕਿਸੇ ਕਿਸਮ ਦਾ ਗੰਦਾ ਪਾਣੀ ਸਪਲਾਈ ਹੋਣ ਦੀ ਸ਼ਿਕਾਇਤ ਨਹੀਂ ਮਿਲੀ । ਸ਼ਹਿਰ ਦੀ ਹਦੂਦ ਅੰਦਰ 171 ਜਲ ਘਰ ਹਨ ਅਤੇ ਪੀਣ ਵਾਲੇ ਪਾਣੀ ਦੀ ਰੋਜ਼ਾਨਾ ਕਲੋਰੀਨੇਸ਼ਨ ਕਰਕੇ ਉਪਭੋਗਤਾ ਨੂੰ ਮੁਹੱਈਆ ਕੀਤਾ ਜਾਂਦਾ ਹੈ । ਨਗਰ ਨਿਗਮ, ਅੰਮ੍ਰਿਤਸਰ ਨੂੰ ਅੱਠ ਜ਼ੋਨਾਂ ਵਿੱਚ ਪਾਣੀ ਸਬੰਧੀ ਸ਼ਿਕਾਇਤਾਂ ਸੁਣਨ ਲਈ ਵੰਡਿਆ ਹੋਇਆ ਹੈ । ਹਰ ਇੱਕ ਜ਼ੋਨ ਵਿੱਚ ਯੋਗ ਸਹਾਇਕ ਇੰਜੀਨੀਅਰ ਅਤੇ ਜੂਨੀਅਰ ਇੰਜੀਨੀਅਰ ਤਾਇਨਾਤ ਹਨ ਤਾਂ ਜੋ ਜਦੋਂ ਵੀ ਕੋਈ ਜੋਨਲ ਕੰਪਲੇਂਟ ਆਫਿਸ ਵਿਚ ਗੰਦੇ ਪਾਣੀ ਸਬੰਧੀ ਸ਼ਿਕਾਇਤ ਪ੍ਰਾਪਤ ਹੋਵੇ ਤਾਂ ਉਸ ਨੂੰ ਪਹਿਲ ਦੇ ਆਧਾਰ ਤੇ ਨਜਿੱਠਿਆ ਜਾਵੇ ।

**श्रीमती लक्ष्मी कांता चावला :** स्पीकर साहिब, मुझे अफसोस से कहना पड़ता है कि जब मन्त्री जी काल अटैन्शन नोटिस का जवाब देते हैं तो वह अपनी बात सिद्ध करने का प्रयास करते हैं । वह कभी दूर करने का प्रयास नहीं करते जैसे ******

**ਸ਼੍ਰੀ ਸਪੀਕਰ :** * * * ਐਕਸਪੰਜ ਕਰ ਦਿੱਤਾ ਜਾਵੇ ।

**श्रीमती लक्ष्मी कांता चावला :** यह ठीक है कि अमृतसर के सर्किट हाऊस में पानी साफ आता है । सीवरेज बोर्ड के विश्राम घर में पानी साफ आता है । मेरा निवेदन है कि मन्त्री जी चैक करें कि 10 मार्च को 12 मकानों में गन्दा पानी आने की कोई शिकायत आई थी । वह 15 दिन पुरानी शिकायत मैंने खुद जाकर लगवाई पर कल तक वहां पर पानी ठीक नहीं हुआ । यह चैक करें कि गुजरांवाला मुहल्ले में पानी कितने दिन गंदा आया । इसी तरह ही वरियाम सिंह कालोनी में गंदा पानी आ रहा है । यह चैक करें कि सराय संत राम में पानी गंदा आ रहा है या नहीं । यह चैक करें कि बाज़ार बांसांवाला और गली बांसांवाला में गंदा पानी आ रहा है या नहीं । क्या इन्होंने यहां पर पानी साफ करवाने के प्रयास किये ? इस के बाद गुरु नानक पुरा इलाके की क्या हालत है ? जो इन्होंने कहा है कि 10 शिकायतें प्राप्त हुई है, क्या इन के पास उन इलाकों के नाम हैं, जिन की यह शिकायतें हैं ? क्या मैं यह उम्मीद रख

**Expunged as orderd by the Chair.

[श्रीमती लक्ष्मी कांता चावला]

सकती हूं कि क्या मन्त्री जी यह बतायेंगे कि जो शिकायतें आई हैं, उन को दूर करेंगे या दूर करने के प्रयास करेंगे ? यहां पर तो मन्त्री जी डिफैंस पर खड़े हो जाते हैं ।

**ਸ੍ਰੀ ਸਪੀਕਰ :** ਤੁਸੀਂ ਲੈਕਚਰ ਨਾ ਕਰੋ ਕਿਉਂਕਿ ਇਸ ਤਰ੍ਹਾਂ ਮਸਲਾ ਉਲਝਦਾ ਹੈ ।

**श्रीमती लक्ष्मी कांता चावला :** मन्त्री जी तो लैक्चर कर देते हैं ।

**ਸ੍ਰੀ ਸਪੀਕਰ :** ਤੁਸੀਂ ਜੋ ਸਵਾਲ ਪੁੱਛਣਾ ਹੈ, ਉਹੀ ਪੁੱਛੋ ।

**श्रीमती लक्ष्मी कांता चावला :** सवाल ही पूछ रही हूं । मेरा बंब बलासट वाला सवाल रद्द कर दिया गया है । मैं तो आपको बोलती अच्छी नहीं लगती । मैं मन्त्री जी से यह आश्वासन चाहती हूं कि कल तक अमृतसर में पीने वाले गंदे पानी की शिकायत नहीं रहेगी । वैसे कुछ लोग यहां पर लैक्चर कर देते हैं ।

**ਸ੍ਰੀ ਸਪੀਕਰ :** ਮੈਨੂੰ ਤਾਂ ਤੁਸੀਂ ਸਭ ਤੋਂ ਵੱਧ ਚੰਗੇ ਲੱਗਦੇ ਹੋ ਅਤੇ ਮੈਂ ਤੁਹਾਨੂੰ ਟਾਈਮ ਵੀ ਦਿੰਦਾ ਹਾਂ ।

**श्रीमती लक्ष्मी कांता चावला :** मेरा टाईम तो वेसट हो जाता है । कल एक मन्त्री आधा घन्टा लैक्चर देते रहे ।

**ਸ੍ਰੀ ਸਪੀਕਰ :** ਬੀਬੀ ਜੀ ਮੈਂ ਤੁਹਾਡਾ ਸਭ ਤੋਂ ਜ਼ਿਆਦਾ ਸਤਿਕਾਰ ਕਰਦਾ ਹਾਂ ।

**ਮੰਤਰੀ :** ਸਪੀਕਰ ਸਾਹਿਬ, ਭੈਣ ਜੀ ਨੇ ਜੋ ਗੱਲ ਦੱਸੀ ਹੈ ਜੇਕਰ ਇਹ ਜਾਣਨਾ ਚਾਹੁੰਦੇ ਹਨ ਕਿ ਉਹ 10 ਸ਼ਿਕਾਇਤਾਂ ਕਿਥੋਂ ਆਈਆਂ ਤਾਂ ਮੈਂ ਦੱਸ ਦਿੰਦਾ ਹਾਂ ਤਾਂ ਕਿ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗ ਜਾਏ ਕਿ ਜਿਨ੍ਹਾਂ ਪੱਤੀਆਂ ਬਾਰੇ ਇਨ੍ਹਾਂ ਨੇ ਕਿਹਾ ਹੈ, ਉਨ੍ਹਾਂ ਪੱਤੀਆਂ ਵਿੱਚ ਉਹ ਮੁਸ਼ਕਲ ਹੱਲ ਹੋ ਗਈ ਹੈ, ਔਰ ਉਸ ਨੂੰ ਠੀਕ ਕਰ ਦਿੱਤਾ ਗਿਆ ਹੈ । ਜਿਹੜੀਆਂ ਇਨ੍ਹਾਂ ਨੇ ਕੋਈ ਨਵੀਆਂ ਜਗ੍ਹਾ ਦੱਸੀਆਂ ਹਨ, ਉਨ੍ਹਾਂ ਤੇ ਅੱਜ ਹੀ ਅਸੀਂ ਆਰਡਰ ਕਰਾਂਗੇ ਕਿ ਉਨ੍ਹਾਂ ਨੂੰ ਚੈਕ ਕਰਨ ਅਤੇ ਉਸ ਦੇ ਵਿੱਚ ਜੋ ਜੋ ਵੀ ਸੁਧਾਰ ਹੋਣ ਵਾਲਾ ਹੈ, ਉਸ ਬਾਰੇ ਇਮੀਜੇਟਲੀ ਪ੍ਰਬੰਧ ਕੀਤਾ ਜਾਵੇਗਾ । ਉਸ ਨੂੰ ਪਹਿਲ ਦੇ ਆਧਾਰ ਤੇ ਕੀਤਾ ਜਾਵੇਗਾ । ਮੈਂ ਇਹ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ।

(संख्या 19)

**श्रीमती लक्ष्मी कांता चावला :** श्रीमान जी, मैं सरकार का ध्यान सार्वजनिक महत्व के अतयावश्यक मामले की और आकर्षित करती हूं ।

गुरु नानक देव अस्पताल में स्कैनिंग तथा अल्ट्रा साउण्ड की मशीनें खराब होने से रोगी बहुत कठिनाई में है । सरकार यह मशीनें शीघ्र ठीक करवायें तथा ततसम्बन्धी वक्तव्य सदन में दें ।

**ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ ਲੱਗੀਆਂ ਸੀ.ਟੀ. ਸਕੈਨ ਅਤੇ ਅਲਟਰਾਸਾਊਂਡ ਮਸ਼ੀਨਾਂ ਕੰਮ ਨਹੀਂ ਕਰ ਰਹੀਆਂ ਹਨ ਕਿਉਂਕਿ ਸੀ.ਟੀ. ਸਕੈਨ ਦਾ ਕੀ-ਬੋਰਡ ਅਤੇ ਅਲਟਰਾਸਾਊਂਡ ਮਸ਼ੀਨ ਦਾ ਅਮੇਚਰ-ਟੂ-ਬੋਰਡ ਖਰਾਬ ਪਏ ਹਨ । ਇਹ ਪੁਰਜ਼ੇ ਬਦਲੇ ਜਾਣੇ ਹਨ । ਸੀ.ਟੀ. ਸਕੈਨ ਦੇ ਕੀ-ਬੋਰਡ ਸਬੰਧੀ ਮੈਸ: ਸਾਈਮਨ ਇੰਡੀਆ ਲਿਮਟਿਡ ਨੂੰ ਸਾਰੀ ਜ਼ਰੂਰੀ ਰਸਮਾਂ ਜਿਵੇਂ ਲੈਟਰ ਆਫ ਕਰੈਡਿਟ ਖੋਲ੍ਹਣ ਅਤੇ ਆਬਕਾਰੀ ਕਰ ਛੋਟ ਸਰਟੀਫਿਕੇਟ ਜਾਰੀ ਕਰਨ ਤੋਂ ਬਾਅਦ ਸਪਲਾਈ ਆਰਡਰ ਜਾਰੀ ਕਰ ਦਿੱਤੇ ਹਨ । ਕੀ-ਬੋਰਡ ਪ੍ਰਾਪਤ ਹੋ ਜਾਣ ਤੋਂ ਬਾਅਦ ਇਹ ਮਸ਼ੀਨ ਕੰਮ ਕਰਨ ਲੱਗ ਜਾਵੇਗੀ । ਅਮੇਚਰ-ਟੂ-ਬੋਰਡ ਜਿਹੜਾ ਕਿ ਅਲਟਰਾਸਾਊਂਡ ਮਸ਼ੀਨ ਲਈ ਲੋੜੀਂਦਾ ਹੈ, ਬਾਬਤ ਸਪਲਾਈ ਆਰਡਰ ਜਾਰੀ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ।

**श्रीमती लक्ष्मी कांता चावला** : स्पीकर साहिब, यह ऐसा सच्च है जिसे चाहते हुए भी झुठलाया नहीं जा सकता । जुलाई, 2000 से ये मशीनें खराब हैं यह जो सकैनिंग मशीन और अल्ट्रासाऊंड मशीन हैं यह जुलाई या अगस्त मांह से बन्द है । अमृतसर में एक ढिल्लों सकैनिंग सैंटर है । उनकी मशीन खराब हुई तो उन्होंने रात को इन्जीनियर दिल्ली से शताब्दी से बुलवाया और वह सुबह उसे ठीक कर के वापिस चला गया । क्योंकि वह प्राईवेट दुकान थी, ताकि उन को घाटा न पड़े । इस लिए उन्होंने यह ठीक करवा ली । सरकारी अस्पताल में मशीन पर केवल 6 लाख 63 हज़ार रुपये लगते थे । मैं दो महीने पहले वित्त सचिव के पास गई थी कि इस काम के लिये वह पैसा रिलीज करें क्योंकि 6 लाख 64 हज़ार रुपया ही लगता है । मैं स्वास्थ्य शिक्षा के सचिव के पास भी गई थी, मन्त्री जी के पास भी गई थी और सी.एम. साहिब के पास भी गई थी । उन को कहा था कि सकैनिंग मशीन खराब है, इसे जल्द ठीक करवा दो । इस के खराब होने से डाक्टरों को दो लाभ हैं । एक तो यह कि 40% कमिशन मिलता है और दूसरी बात यह है कि अस्पताल का काम ठप्प करके वे बैठे हैं । इस में उन का कसूर नहीं । सरकार ने अस्पताल की जमीन बेची, ई.एन.टी. के 13 करोड़ रुपये सरकार को मिले और उन को सरकार अपने खाते में जमा कर लेती है । जहां सैंकड़े, हज़ारों मरीज़ दुखी हैं, वह भी पंजाब राज्य में और जहां अस्पताल का नाम भी गुरु नानक देव अस्पताल हो और फिर मरीज़ों के लिए काम न करें । वहां एक दो महीने पहले फ्रिज खराब हो गई ।

[श्रीमती लक्ष्मी कांता चावला]

वह ब्लड बैंक की फ्रिज है । वहां लोग खून दान करते हैं । वह फ्रिज ठीक न होने से खून खराब हो रहा है । फिर तीन फ्रिज आने की बात कही गई लेकिन वह आज तक नहीं आए और जो खराब हैं वह ठीक नहीं हुई । सी.एम. साहिब से मैं प्रार्थना करती हूं कि वहां हज़ारों मरीज़ मजबूर हैं । वहां पर और सकैनिंग मशीन नहीं है जो है, वह आज तक क्यों ठीक नहीं हो सकी ? एक अन्दर की बात बताती हूं कि जिससे मशीन पहले ठीक करवाई थी, उसके पौने तीन लाख रुपये अभी भी देने हैं । वह कहता है कि पहले मेरे वह पैसे दो फिर मैं यह मशीन ठीक करुंगा । यह पौने तीन लाख रुपये नहीं दे रहे, झगड़ा इस बात का है ।

**ਮੰਤਰੀ :** ਸਪੀਕਰ ਸਾਹਿਬ, ਸੀ.ਟੀ. ਸਕੈਨ ਦੇ ਲਈ 7 ਲੱਖ ਰੁਪਿਆ ਮਨਜ਼ੂਰ ਹੋ ਗਿਆ ਹੈ, ਆਰਡਰ ਪਲੇਸ ਹੋ ਚੁੱਕਾ ਹੈ । ਇਹ ਇੰਪਰੋਟਿਡ ਪਾਰਟ ਹੈ ਜੋ ਲਗਣਾ ਹੈ ਇਸ ਲਈ ਇਹ ਦੋ ਮਹੀਨਿਆਂ ਦੇ ਅੰਦਰ-ਅੰਦਰ ਸੀ.ਟੀ. ਸਕੈਨ ਔਰ ਦੂਜੇ ਪੁਰਜ਼ੇ ਵੀ ਲਗਾ ਦਿੱਤੇ ਜਾਣਗੇ ।

**श्रीमती लक्ष्मी कांता चावला :** स्पीकर साहिब, प्रिंसीपल साहिब ने मुझे बताया है, मुझे 12 तारीख को पता लगा है कि यह सब कुछ दो-तीन दिन में ठीक हो जायेगा । यह दो महीने की बात कर रहे हैं । मैं मैडिकल कालेज के प्रिंसीपल से जानकारी लेकर आई हूं क्योंकि मुझे पता था कि मेरी काल अटैंशन 13 या 14 तारीख को लगनी है । इस में मुशकिल यही है कि यह पौने तीन लाख की पेमैंट नहीं कर रहे तभी वह ठीक नहीं हो रही । मेरी मंत्री जी से प्रार्थना है और यह विश्वास दिला दें कि जब तक यह मशीनें ठीक नहीं होती तब तक जो मरीज़ अपने सी.टी. सकैन बाहर से करवाते हैं, उनका खर्चा सरकार दे दे ।

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਅਰਜ ਕੀਤੀ ਹੈ ਕਿ ਇਹ ਇੰਪੋਰਟਿਡ ਇਕੁਇਪਮੈਂਟ ਹਨ, ਬਾਹਰੋਂ ਆਉਣੇ ਹਨ ਇਸ ਦੇ ਲਈ ਲੈਟਰ ਆਫ ਕਰੈਡਿਟ ਜਾਰੀ ਕਰਦੇ ਹਾਂ, ਫਿਰ ਆਰਡਰ ਪਲੇਸ ਹੁੰਦਾ ਹੈ ਅਤੇ ਫਿਰ ਇਕੁਇਪਮੈਂਟ ਇੰਪੋਰਟ ਹੁੰਦੀ ਹੈ ਔਰ ਇਹ ਸਾਰੀਆਂ ਫਾਰਮੈਲਿਟੀਜ਼ ਪੂਰੀਆਂ ਕਰਕੇ ਮੰਗਵਾਉਂਦੇ ਹਾਂ । ਇਹ ਪੁਰਜ਼ੇ ਬਾਹਰੋਂ ਆਉਣ ਕਰਕੇ ਟਾਈਮ ਤਾਂ ਲਗ ਹੀ ਜਾਣਾ ਹੈ ਲੇਕਿਨ ਫਿਰ ਵੀ ਮੈਂ ਕਹਿੰਦਾ ਹਾਂ ਕਿ 2 ਮਹੀਨੇ ਦੇ ਅੰਦਰ-ਅੰਦਰ ਜਾਂ ਇਸ ਤੋਂ ਪਹਿਲਾਂ-ਪਹਿਲਾਂ ਜਲਦੀ ਤੋਂ ਜਲਦੀ ਇਹ ਇਕੁਇਪਮੈਂਟ ਠੀਕ ਹੋਣ ਜਾਣਗੇ ।

**श्रीमती लक्ष्मी कांता चावला :** स्पीकर साहिब, ठीक करने वाले दिल्ली से आते हैं, बाहर से नहीं । यह मैं सदन में शपथ लेकर कह रही हूं ।

**ਸ਼੍ਰੀ ਸਪੀਕਰ :** ਬੀਬੀ ਜੀ । ਤੁਹਾਡਾ ਜਵਾਬ ਆ ਗਿਆ ਹੈ । ਅਗਲੀ ਕਾਲ ਅਟੈਨਸ਼ਨ ਨੋਟਿਸ ।

---

(ਕ੍ਰਮ ਨੰ: 24)

(1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਗੁਰਦੀਪ ਸਿੰਘ ਭੁੱਲਰ
(3) ਸਰਦਾਰ ਮੱਖਣ ਸਿੰਘ
} : ਸ਼੍ਰੀਮਾਨ ਜੀ, ਮੈਂ ਸਰਕਾਰ ਦਾ

ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਵਿਦਿਆਰਥੀਆਂ ਦੇ ਪੇਪਰ ਸਿਰ ਤੇ ਹੋਣ ਕਰਕੇ ਬਿਜਲੀ ਦੀ ਸਿੰਗਲ ਫੇਜ਼ ਸਪਲਾਈ ਬਾਹਰ ਡੇਰਿਆਂ ਤੇ ਨਾ ਜਾਣ ਕਰਕੇ ਵਿਦਿਆਰਥੀਆਂ ਵਿੱਚ ਬਹੁਤ ਬੇਚੈਨੀ ਪਾਈ ਜਾ ਰਹੀ ਹੈ । ਬਿਜਲੀ ਦੀ ਸਪਲਾਈ ਰੈਗੂਲਰ ਕਰਕੇ ਵਿਦਿਆਰਥੀਆਂ ਦੇ ਹੋ ਰਹੇ ਨੁਕਸਾਨ ਨੂੰ ਬਚਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ ।

**ਬਿਜਲੀ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਪਿੰਡਾਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਦੇਣ ਲਈ ਵੱਖਰੇ ਫੀਡਰ ਲਗਾਏ ਜਾ ਰਹੇ ਹਨ । ਇਹ ਵੱਖਰਾ ਇੰਤਜ਼ਾਮ ਇਸ ਲਈ ਕੀਤਾ ਗਿਆ ਹੈ ਤਾਂ ਜੋ ਘਰੇਲੂ ਕੰਮਾਂ ਲਈ ਦਿੱਤੀ ਜਾਣ ਵਾਲੀ ਸਿੰਗਲ ਫੇਜ਼ ਸਪਲਾਈ ਦੀ ਦੁਰ-ਵਰਤੋਂ ਨੂੰ ਰੋਕਿਆ ਜਾ ਸਕੇ ਕਿਉਂਕਿ ਕਿਸਾਨਾਂ ਵਲੋਂ ਸਿੰਗਲ ਫੇਜ਼ ਸਪਲਾਈ ਦੌਰਾਨ ਕਪੈਸਟਰ ਆਦਿ ਦੀ ਮਦਦ ਨਾਲ ਨਜਾਇਜ਼ ਮੋਟਰਾਂ ਚਲਾਈਆਂ ਜਾਂਦੀਆਂ ਹਨ ।

ਨਿਰੋਲ ਟਿਊਬਵੈਲ ਖੇਤੀਬਾੜੀ ਫੀਡਰਾਂ ਉਪਰ ਪੈਂਦੇ ਫਾਰਮ ਹਾਊਸ/ਡੇਰੇ/ਬਸਤੀਆਂ ਵਲੋਂ ਕੀਤੀ ਗਈ ਮੰਗ ਉਪਰ ਵਿਚਾਰ ਕਰਦੇ ਹੋਏ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਹੁਣ ਇਨ੍ਹਾਂ ਨੂੰ 3 ਫੇਜ਼ ਸਪਲਾਈ ਤੋਂ ਇਲਾਵਾ ਸ਼ਾਮ ਨੂੰ 3 ਘੰਟੇ ਘਰੇਲੂ ਲਾਈਟਿੰਗ ਲਈ ਸਿੰਗਲ ਫੇਜ਼ ਸਪਲਾਈ ਦਿੱਤੀ ਜਾਂਦੀ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਸਵੇਰ ਵੇਲੇ 3 ਘੰਟੇ ਬਿਜਲੀ ਦੇਣੀ ਤਾਂ ਸ਼ੁਰੂ ਕਰ ਦਿੱਤੀ ਹੈ ਮਗਰ ਸ਼ਾਮ ਨੂੰ ਨਹੀਂ ਮਿਲਦੀ । ਮੇਰੀ ਬੇਨਤੀ ਹੈ ਕਿ ਜਿਹੜੇ ਵੱਡੇ ਡੇਰਿਆਂ ਤੇ ਰਹਿੰਦੇ ਹਨ, ਉਨ੍ਹਾਂ ਨੂੰ ਚੋਰ ਨਾ ਸਮਝਿਆ ਜਾਵੇ ਉਹ ਬਿਜਲੀ ਦੀ ਚੋਰੀ ਨਹੀਂ ਕਰਦੇ । ਅੱਜਕਲ੍ਹ ਤਾਂ ਲੋੜ ਹੀ ਇੰਨੀ ਨਹੀਂ ਹੈ, ਜਿੰਨੀ ਬਿਜਲੀ 3 ਫੇਜ਼ ਦੀ ਸਪਲਾਈ ਹੁੰਦੀ ਹੈ ਉਸ ਦੀ ਵੀ ਉਨੀ ਕੰਜ਼ੰਪਸ਼ਨ ਨਹੀਂ । ਇਸ ਕਰਕੇ ਉਨ੍ਹਾਂ ਦੇ ਬੱਚਿਆਂ ਦੀ ਜ਼ਿੰਦਗੀ ਦਾ ਸਵਾਲ ਹੈ ਜਿਹੜੇ ਸਾਡੇ ਦੇਸ਼ ਦਾ ਭਵਿੱਖ ਹਨ । ਮੈਂ ਇੰਨੀ ਬੇਨਤੀ ਜ਼ਰੂਰ ਕਰਨੀ ਚਾਹਾਂਗਾ ਕਿ ਜੇਕਰ ਦਿਨ ਵੇਲੇ ਬਿਜਲੀ ਨਹੀਂ ਦੇ ਸਕਦੇ ਤਾਂ ਮੈਂ ਸੀ.ਐਮ. ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਕਮ-ਅਜ਼-ਕਮ ਰਾਤ ਨੂੰ ਤਾਂ ਬਿਜਲੀ ਪੂਰੀ ਦਿੱਤੀ ਜਾਣੀ ਚਾਹੀਦੀ ਹੈ

[ਸਰਦਾਰ ਗੁਰਦੀਪ ਸਿੰਘ ਭੁੱਲਰ ]

ਕਿਉਂਕਿ ਅੱਗੇ ਗਰਮੀਆਂ ਦਾ ਮੌਸਮ ਆ ਰਿਹਾ ਹੈ ਅਤੇ ਮੱਛਰ ਪੈਦਾ ਹੋਣਗੇ । ਉਨ੍ਹਾਂ ਲੋਕਾਂ ਦੇ ਛੋਟੇ ਛੋਟੇ ਬੱਚੇ ਹੁੰਦੇ ਹਨ, ਉਨ੍ਹਾਂ ਦੀ ਜ਼ਿੰਦਗੀ ਦਾ ਸਵਾਲ ਹੈ, ਉਨ੍ਹਾਂ ਨੇ ਆਪਣਾ ਟਾਈਮ ਪਾਸ ਕਰਨਾ ਹੈ । ਮੰਤਰੀ ਜੀ ਜੋ ਨਵੇਂ ਸਿਸਟਮ ਦੇ ਬਾਰੇ ਦੱਸ ਰਹੇ ਹਨ ਇਸ ਦੇ ਵਿਚ ਤਾਂ ਟਾਈਮ ਲੱਗ ਸਕਦਾ ਹੈ, 6 ਮਹੀਨੇ ਲੱਗ ਸਕਦੇ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਉਥੇ ਰਾਤ ਨੂੰ ਬਿਜਲੀ ਦੀ ਸਪਲਾਈ ਜ਼ਰੂਰ ਕੀਤੀ ਜਾਵੇ ਕਿਉਂਕਿ ਪਿਛੇ ਜਿਹੇ ਉਥੇ ਕਈ ਵਾਰਦਾਤਾਂ ਵੀ ਹੋਈਆਂ ਹਨ । ਪਿੰਡ ਗੋਗਾਇਆਂ ਵਿੱਚ ਡੇਰੇ ਦੇ ਉਤੇ ਬਾਹਰੋਂ ਬੰਦਿਆਂ ਨੇ ਆ ਕੇ ਉਨ੍ਹਾਂ ਨੂੰ ਲੁੱਟਿਆ ਅਤੇ ਇੱਕ ਦੋ ਬੰਦਿਆਂ ਦੀ ਮੌਤ ਵੀ ਹੋ ਗਈ ਸੀ । ਇਸ ਕਰਕੇ ਇਹ ਬਹੁਤ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਰਾਤ ਸਮੇਂ ਬਿਜਲੀ ਦੇਣ ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਾਮ ਅਤੇ ਸਵੇਰੇ ਦੇ ਸਮੇਂ ਤੇ ਰੈਗੂਲਰ ਬਿਜਲੀ ਦੀ ਸਪਲਾਈ ਹੈ । ਜੇਕਰ ਕੋਈ ਅਜਿਹਾ ਇਲਾਕਾ ਹੈ ਉਸ ਦੇ ਬਾਰੇ ਇਹ ਮੇਰੇ ਧਿਆਨ ਵਿਚ ਲਿਆ ਦੇਣ । ਬਕਾਇਦਾ ਅਸੀਂ ਚਿੱਠੀਆਂ ਜਾਰੀ ਕੀਤੀਆਂ ਹਨ, ਨੋਟੀਫਿਕੇਸ਼ਨ ਜਾਰੀ ਕੀਤੀ ਹੈ । ਜੇਕਰ ਕੋਈ ਪ੍ਰਾਬਲਮ ਹੈ ਤਾਂ ਇਹ ਸਾਡੇ ਧਿਆਨ ਵਿਚ ਲਿਆਉਣ ਜਿਹੜਾ ਅਫਸਰ ਕੁਤਾਹੀ ਕਰਦਾ ਹੈ ਉਸ ਦੇ ਖਿਲਾਫ ਕਾਰਵਾਈ ਵੀ ਕਰਾਂਗੇ । ਲਗਾਤਾਰ ਸਿੰਗਲ ਫੇਜ਼ ਸਪਲਾਈ ਅਸੀਂ ਦੇ ਨਹੀਂ ਸਕਦੇ। ਇਸ ਨਾਲ ਸਿਸਟਮ ਬੈਠ ਜਾਂਦਾ ਹੈ । ਦੋ ਫੇਜ਼ ਸਪਲਾਈ ਦੇ ਸਕਦੇ ਹਾਂ, ਡੇਰਿਆਂ ਵਾਲਿਆਂ ਨੂੰ 24 ਘੰਟੇ ਦੀ ਸਪਲਾਈ ਅਸੀਂ ਦੇ ਸਕਦੇ ਹਾਂ ਪਰ ਪ੍ਰਾਬਲਮ ਫੇਰ ਉਹੀ ਆ ਜਾਂਦੀ ਹੈ ਕਿ ਕਿਸਾਨ ਨਜਾਇਜ਼ ਵਰਤੋਂ ਕਰਦੇ ਹਨ । ਮੋਟਰਾਂ ਚਲਾਉਣ ਲੱਗ ਜਾਂਦੇ ਹਨ । ਇਸ ਕਰਕੇ ਪ੍ਰਾਬਲਮ ਆ ਜਾਂਦੀ ਹੈ, ਟਰਾਂਸਫਾਰਮਰ ਸੜ ਜਾਂਦੇ ਹਨ, ਗਰਿੱਡ ਬੈਠ ਜਾਂਦੇ ਹਨ । ਜੇ ਪੰਚਾਇਤਾਂ ਇਸ ਗੱਲ ਦੀ ਜ਼ਿੰਮੇਵਾਰੀ ਲੈਣਗੀਆਂ ਕਿ ਕੋਈ ਬੰਦਾ ਮੋਟਰ ਨਹੀਂ ਚਲਾਏਗਾ ਤਾਂ ਅਸੀਂ 24 ਘੰਟੇ ਦੀ ਸਿੰਗਲ ਫ਼ੇਜ ਸਪਲਾਈ ਦੇਵਾਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਡੇਰਿਆਂ ਵਾਲੇ ਹੀ ਚੋਰੀ ਕਰਦੇ ਹਨ ਕੀ ਸ਼ਹਿਰਾਂ ਜਾਂ ਪਿੰਡਾਂ ਵਿਚ ਚੋਰੀ ਨਹੀਂ ਹੁੰਦੀ ? ਕੀ ਇਹ ਸਰਟੀਫਿਕੇਟ ਦਿੰਦੇ ਹਨ ਕਿ ਸ਼ਹਿਰਾਂ ਤੇ ਪਿੰਡਾਂ ਵਿਚ ਬਿਜਲੀ ਦੀ ਚੋਰੀ ਨਹੀਂ ਹੁੰਦੀ । ਇਸ ਕਰਕੇ ਇਹ ਇਸ ਗੱਲ ਨੂੰ ਅਧਾਰ ਨਾ ਬਣਾਉਣ। ਬਾਕੀ ਜਿਨ੍ਹਾਂ ਫੀਡਰਾਂ ਵਿਚ 24 ਘੰਟੇ ਦੀ ਸਪਲਾਈ ਹੋ ਗਈ ਹੈ ਉਨ੍ਹਾਂ ਵਿਚ ਵੀ ਕੱਟ ਲਗਾਈ ਜਾਂਦੀ ਹੈ । ਕੋਈ 5 ਜਾਂ 7 ਫੀਡਰ ਹੀ ਪੰਜਾਬ ਵਿਚ ਅਜਿਹੇ ਹੋਣਗੇ ਜਿਨ੍ਹਾਂ ਨੂੰ 24 ਘੰਟੇ ਬਿਜਲੀ ਸਪਲਾਈ ਹੁੰਦੀ ਹੈ, ਬਾਕੀ ਸਾਰੇ ਫੀਡਰਾਂ ਵਿਚ ਅਜਿਹਾ ਨਹੀਂ ਹੈ । ਉਨ੍ਹਾਂ ਵਿਚ ਦੋ ਫੇਜ਼ ਬਿਜਲੀ ਦਿੱਤੀ ਜਾਂਦੀ ਹੈ । ਉਨ੍ਹਾਂ ਨਾਲ ਧੱਕਾ ਨਾ ਕਰੋ ਉਨ੍ਹਾਂ ਵਾਸਤੇ ਰਾਤ ਦੇ ਸਮੇਂ ਰੈਗੂਲਰ ਬਿਜਲੀ ਦੀ ਸਪਲਾਈ ਦਿਤੀ ਜਾਵੇ ।

**ਸ਼੍ਰੀ ਸਪੀਕਰ :** ਨੈਕਸਟ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਪਹਿਲਾਂ ਇਹ ਤਾਂ ਕਰਵਾ ਦਿਉ ਕਿ ਡੇਰਿਆਂ ਤੇ ਰਾਤ ਨੂੰ ਬਿਜਲੀ ਦੀ ਸਪਲਾਈ ਦੇਣਗੇ । ਇਹ ਮੇਰਾ ਜਾਤੀ ਕੰਮ ਨਹੀਂ ਹੈ । ਇਹ ਪਬਲਿਕ ਵਾਸਤੇ ਜ਼ਰੂਰੀ ਹੈ ।

ਮੰਤਰੀ : ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ, ਇਹ ਮਹੱਤਵਪੂਰਨ ਗੱਲ ਹੈ । ਵਖ਼ਰਾ ਫੀਡਰ ਨਹੀਂ ਹਨ । ਪੰਜਾਬ ਵਿਚ ਤਿੰਨ ਹਜ਼ਾਰ ਪਿੰਡਾਂ ਵਿਚ ਹਾਲੇ ਤੱਕ 24 ਘੰਟੇ ਬਿਜਲੀ ਦੀ ਸਪਲਾਈ ਦੇ ਸਕੇ ਹਾਂ । ਬਾਕੀ ਪੰਜਾਬ ਦੇ ਨੌ ਹਜ਼ਾਰ ਤੋਂ ਉਪਰ ਪਿੰਡ ਹਾਲੇ ਰਹਿੰਦੇ ਹਨ । ਤਿੰਨ ਹਜ਼ਾਰ ਤੋਂ ਉਪਰ ਪਿੰਡਾਂ ਨੂੰ ਬਿਜਲੀ ਦੀ 24 ਘੰਟੇ ਸਪਲਾਈ ਇਸ ਸਾਲ ਕਰ ਦੇਵਾਂਗੇ । ਚੋਰੀ ਹੋਰ ਚੀਜ਼ ਹੁੰਦੀ ਹੈ ਪਰ ਅਸਲ ਗੱਲ ਇਹ ਹੈ ਕਿ ਗਰਿੱਡ ਬੈਠ ਜਾਂਦਾ ਹੈ । ਚੋਰੀ ਤਾਂ ਹਰ ਥਾਂ ਹੁੰਦੀ ਹੈ, ਪਿੰਡਾਂ ਵਿਚ, ਸ਼ਹਿਰਾਂ ਵਿਚ, ਇੰਡਸਟਰੀ ਵਿਚ ਵੀ ਚੋਰੀ ਹੁੰਦੀ ਹੈ । ਗੱਲ ਇਹ ਨਹੀਂ ਹੈ, ਗੱਲ ਗਰਿੱਡਾਂ ਦੀ ਹੈ, ਸਿਸਟਮ ਬੈਠ ਜਾਂਦਾ ਹੈ । ਗਲਤ ਕੰਮ ਹੁੰਦਾ ਹੈ ਤਾਂ ਦੋ ਲਾਈਨਾਂ ਝੱਲ ਨਹੀਂ ਸਕਦੀਆਂ ਜਿਸ ਕਾਰਨ ਗਰਿੱਡ ਬੈਠ ਜਾਂਦਾ ਹੈ । ਟਰਾਂਸਫਾਰਮਰ ਸੜ ਜਾਂਦੇ ਹਨ । ਜੇ ਪੰਚਾਇਤਾਂ ਇਸ ਗੱਲ ਦੀ ਜ਼ਿੰਮੇਵਾਰੀ ਲੈਣ ਕਿ ਨਜਾਇਜ਼ ਮੋਟਰਾਂ ਨਹੀਂ ਚੱਲਣਗੀਆਂ, ਚੋਰੀ ਦੀ ਗੱਲ ਨਹੀਂ ਹੈ, ਮੋਟਰਾਂ ਤਾਂ ਫਰੀ ਹਨ, ਫੇਰ ਅਸੀਂ ਸਾਰੇ ਫੀਡਰਾਂ ਤੇ 24 ਘੰਟੇ ਦੀ ਬਿਜਲੀ ਛੱਡਣ ਨੂੰ ਤਿਆਰ ਹਾਂ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਉਹ ਜ਼ਿੰਮੇਵਾਰੀ ਲੈ ਲੈਣਗੀਆਂ, ਤੁਸੀਂ 24 ਘੰਟੇ ਲਈ ਬਿਜਲੀ ਛੱਡ ਦੇਣਾ । ਜੇ ਇਹ ਕਰ ਸਕੋ ਤਾਂ ਬਹੁਤ ਅੱਛੀ ਗੱਲ ਹੈ ।

---

## PAPERS LAID ON THE TABLE OF THE HOUSE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਨਿਮਨਲਿਖਤ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

1. ਸਾਲ 1997-98 ਲਈ ਗੋਇੰਦਵਾਲ ਇੰਡਸਟਰੀਅਲ ਐਂਡ ਇਨਵੈਸਟਮੈਂਟ ਕਾਰਪੋਰੇਸ਼ਨ ਆਫ ਪੰਜਾਬ ਲਿਮਟਿਡ ਦੀ 17ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ;

2. ਸਾਲ 1998-99 ਲਈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੇ ਸਲਾਨਾ ਲੇਖੇ ਅਤੇ ਆਡਿਟ ਰਿਪੋਰਟ ਅਤੇ ਸਮੀਖਿਆ, ਜਿਵੇਂ ਕਿ ਰੋਡ ਟ੍ਰਾਂਸਪੋਰਟ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ ।

---

## PRESENTATION OF REPORTS OF THE COMMITTEES

### 1. COMMITTEE ON PUBLIC UNDERTAKINGS

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਮੱਖਣ ਸਿੰਘ)** : ਸ਼੍ਰੀਮਾਨ ਜੀ, ਮੈਂ ਸਾਲ 2000-2001 ਲਈ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਦੇ ਆਮ ਕੰਮਕਾਰ ਸਬੰਧੀ ਸਰਕਾਰੀ ਕਾਰੋਬਾਰ ਕਮੇਟੀ ਦੀ 67ਵੀਂ ਰਿਪੋਰਟ ਪੇਸ਼ ਕਰਦਾ ਹਾਂ ।

## 2. COMMITTEE ON THE WELFARE OF SCHEDULED CASTES, SCHEDULED TRIBES AND BACKWARD CLASSES

ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ (ਸ਼੍ਰੀ ਚੂੰਨੀ ਲਾਲ ਭਗਤ) : ਸ਼੍ਰੀਮਾਨ ਜੀ, ਮੈਂ ਪਸ਼ੂ ਪਾਲਣ ਵਿਭਾਗ ਸਬੰਧੀ ਸੇਵਾਵਾਂ ਅਤੇ ਅਸਾਮੀਆਂ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਰਾਖਵੇਂਕਰਨ ਸਬੰਧੀ ਸਾਲ 2000-2001 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 27ਵੀਂ ਰਿਪੋਰਟ ਪੇਸ਼ ਕਰਦਾ ਹਾਂ ।

## 3. COMMITTEE ON PUBLIC ACCOUNTS

ਮੈਂਬਰ ਲੋਕ ਲੇਖਾ ਕਮੇਟੀ (ਸਰਦਾਰ ਜਤਿੰਦਰ ਸਿੰਘ ਕਰੀਹਾ) : ਸ਼੍ਰੀਮਾਨ ਜੀ, ਮੈਂ :—

(i) ਸਾਲਾਂ 1988-89 ਅਤੇ 1989-90 ਲਈ ਆਬਕਾਰੀ ਅਤੇ ਕਰ ਵਿਭਾਗ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1988-89 ਅਤੇ 1989-90 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 132ਵੀਂ ਰਿਪੋਰਟ; ਅਤੇ

(ii) ਸਾਲਾਂ 1991-92, 1992-93, 1993-94, 1994-95 ਅਤੇ 1995-96 ਲਈ ਸਿਹਤ ਅਤੇ ਪਰਿਵਾਰ ਭਲਾਈ ਅਤੇ ਖੁਰਾਕ ਅਤੇ ਸਪਲਾਈਜ਼ ਵਿਭਾਗਾਂ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1991-92, 1992-93, 1993-94, 1994-95 ਅਤੇ 1995-96 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 133ਵੀਂ ਰਿਪੋਰਟ ਪੇਸ਼ ਕਰਦਾ ਹਾਂ ।

## FINANCIAL BUSINESS

### (I) PRESENTATION OF SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2000-2001

ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) : ਸਪੀਕਰ ਸਾਹਿਬ, ਮੈਂ ਸਾਲ 2000-2001 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਦਾ ਹਾਂ ।

ਸ਼੍ਰੀ ਸਪੀਕਰ : ਸਰਦਾਰ ਗੁਰਦੀਪ ਸਿੰਘ ਭੁੱਲਰ, ਚੇਅਰਮੈਨ, ਅਨੁਮਾਨ ਕਮੇਟੀ ਰਿਪੋਰਟ ਪੇਸ਼ ਕਰਨ ।

### (II) PRESENTATION OF REPORT OF ESTIMATES COMMITTEE ON THE SUPPLEMENTARY DEMANDS FOR GRANTS FOR THE YEAR 2000-2001

ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਗੁਰਦੀਪ ਸਿੰਘ ਭੁੱਲਰ) : ਮਾਨਯੋਗ ਸਪੀਕਰ ਸਾਹਿਬ, ਮੈਂ ਸਾਲ 2000-2001 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

**ਸ਼੍ਰੀ ਸਪੀਕਰ :** ਨੈਕਸਟ ਆਈਟਮ ਗੈਰ ਸਰਕਾਰੀ ਮਤਾ ਜੋ ਕਿ ਸਰਦਾਰ ਸੁਖਵਿੰਦਰ ਸਿੰਘ ਔਲਖ ਅਤੇ ਸ਼੍ਰੀ ਜਗਦੀਸ਼ ਸ਼ਾਹਨੀ ਜੀ ਵਲੋਂ ਹੈ । ਹਾਂ ਜੀ ਔਲਖ ਸਾਹਿਬ, ਤੁਸੀਂ ਆਪਣਾ ਮਤਾ ਪੇਸ਼ ਕਰੋ ।

**RESOLUTION RE. CONDEMNATION AND PUNISHING THE CULPRITS RESPONSIBLE FOR 1984 MASSACRE AGAINST SIKHS**

**ਸਰਦਾਰ ਸੁਖਵਿੰਦਰ ਸਿੰਘ ਔਲਖ :** ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਸਦਨ ਦੇ ਵਿੱਚ ਆਪਣੇ ਵਲੋਂ ਇੱਕ ਅਹਿਮ ਮਤਾ ਜੋ ਕਿ ਬੜਾ ਜ਼ਰੂਰੀ ਹੈ, ਉਸ ਨੂੰ ਲੈ ਕੇ ਆ ਰਿਹਾ ਹਾਂ ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਹ ਸਦਨ ਰਾਜਨੀਤੀ ਤੋਂ ਪ੍ਰੇਰਿਤ ਲੋਕਾਂ ਦੁਆਰਾ ਰਾਜਨੀਤਕ ਲਾਭ ਲੈਣ ਦੇ ਇਰਾਦੇ ਨਾਲ ਕਰਵਾਏ ਗਏ 1984 ਦੇ ਦੰਗਿਆਂ ਵਿੱਚ ਦਿੱਲੀ ਅਤੇ ਦੇਸ਼ ਦੇ ਹੋਰਨਾਂ ਭਾਗਾਂ ਵਿੱਚ ਪੰਜਾਬੀਆਂ, ਵਿਸ਼ੇਸ਼ ਕਰਕੇ ਸਿੱਖਾਂ ਦੇ ਵਿਵੇਕਹੀਣ ਕਤਲੇਆਮ ਦੀ ਸਰਬਸੰਮਤੀ ਨਾਲ ਨਿਖੇਧੀ ਕਰਨ ਦਾ ਨਿਸ਼ਚਾ ਕਰਦਾ ਹੈ । ਇਹ ਸਦਨ ਸਰਕਾਰ ਨੂੰ ਉਨ੍ਹਾਂ ਦੰਗਾਕਾਰੀਆਂ ਜਿਹੜੇ ਹੁਣ ਤੱਕ ਕਾਨੂੰਨ ਦੇ ਸ਼ਿਕੰਜੇ ਤੋਂ ਬਚ ਨਿਕਲੇ ਹਨ, ਵਿਰੁੱਧ ਕੇਸ ਦਰਜ ਕਰਨ ਅਤੇ ਉਨ੍ਹਾਂ ਨੂੰ ਕੜੀ ਤੋਂ ਕੜੀ ਸਜ਼ਾ ਦਿਵਾਉਣ ਲਈ ਕੇਂਦਰ ਸਰਕਾਰ ਅਤੇ ਹੋਰ ਸਬੰਧਤ ਰਾਜ ਸਰਕਾਰਾਂ ਨੂੰ ਪਹੁੰਚ ਕਰਨ ਲਈ ਤੁਰੰਤ ਕਾਰਵਾਈ ਕਰਨ ਵਾਸਤੇ ਪੁਰਜ਼ੋਰ ਸਿਫਾਰਸ਼ ਕਰਦਾ ਹੈ ਤਾਂ ਕਿ ਦੇਸ਼ ਦੇ ਸੰਪਰਦਾਇਕ ਭਾਈਚਾਰੇ ਨੂੰ ਬਰਕਰਾਰ ਰੱਖਿਆ ਜਾ ਸਕੇ ।

ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਇਸ ਮਤੇ ਦੇ ਸਬੰਧ ਵਿੱਚ ਕੁਝ ਗੱਲਾਂ ਹਾਊਸ ਦੇ ਸਾਹਮਣੇ ਰੱਖਣੀਆਂ ਚਾਹੁੰਦਾ ਹਾਂ । ਮੈਂ ਪਿਛੋਕੜ ਦੇ ਵਿੱਚ ਜਾਣ ਦੀ ਗੱਲ ਕਰਨ ਲੱਗਿਆ ਹਾਂ । ਮਾਨਯੋਗ ਸਪੀਕਰ ਸਾਹਿਬ, ਅੱਜ ਸਾਡਾ ਦੇਸ਼ ਆਜ਼ਾਦ ਹੋਏ ਨੂੰ 1947 ਤੋਂ ਬਾਅਦ ਤਕਰੀਬਨ.........

**ਸ਼੍ਰੀ ਸਪੀਕਰ :** ਔਲਖ ਸਾਹਿਬ, ਤੁਸੀਂ ਇਕ ਮਿੰਟ ਰੁਕੋ, ਪਲੀਜ਼ । ਮੈਨੂੰ ਪਹਿਲਾਂ ਪ੍ਰਸਤਾਵ ਕਰ ਲੈਣ ਦਿਉ । ਪ੍ਰਸਤਾਵ ਕੀਤਾ—

'ਕਿ ਇਹ ਸਦਨ ਰਾਜਨੀਤੀ ਤੋਂ ਪ੍ਰੇਰਿਤ ਲੋਕਾਂ ਦੁਆਰਾ ਰਾਜਨੀਤਕ ਲਾਭ ਲੈਣ ਦੇ ਇਰਾਦੇ ਨਾਲ ਕਰਵਾਏ ਗਏ 1984 ਦੇ ਦੰਗਿਆਂ ਵਿੱਚ ਦਿੱਲੀ ਅਤੇ ਦੇਸ਼ ਦੇ ਹੋਰਨਾਂ ਭਾਗਾਂ ਵਿੱਚ ਪੰਜਾਬੀਆਂ, ਵਿਸ਼ੇਸ਼ ਕਰਕੇ ਸਿੱਖਾਂ ਦੇ ਵਿਵੇਕਹੀਣ ਕਤਲੇਆਮ ਦੀ ਸਰਬਸੰਮਤੀ ਨਾਲ ਨਿਖੇਧੀ ਕਰਨ ਦਾ ਨਿਸ਼ਚਾ ਕਰਦਾ ਹੈ । ਇਹ ਸਦਨ ਸਰਕਾਰ ਨੂੰ ਉਨ੍ਹਾਂ ਦੰਗਾਕਾਰੀਆਂ ਜਿਹੜੇ ਹੁਣ ਤੱਕ ਕਾਨੂੰਨ ਦੇ ਸ਼ਿਕੰਜੇ ਤੋਂ ਬਚ ਨਿਕਲੇ ਹਨ, ਵਿਰੁੱਧ ਕੇਸ ਦਰਜ ਕਰਨ ਅਤੇ ਉਨ੍ਹਾਂ ਨੂੰ ਕੜੀ ਤੋਂ ਕੜੀ ਸਜ਼ਾ ਦਿਵਾਉਣ ਲਈ ਕੇਂਦਰ ਸਰਕਾਰ ਅਤੇ ਹੋਰ ਸਬੰਧਤ ਰਾਜ ਸਰਕਾਰਾਂ ਨੂੰ ਪਹੁੰਚ ਕਰਨ ਲਈ ਤੁਰੰਤ ਕਾਰਵਾਈ ਕਰਨ ਵਾਸਤੇ ਪੁਰਜ਼ੋਰ ਸਿਫਾਰਸ਼ ਕਰਦਾ ਹੈ ਤਾਂ ਕਿ ਦੇਸ਼ ਦੇ ਸੰਪਰਦਾਇਕ ਭਾਈਚਾਰੇ ਨੂੰ ਬਰਕਰਾਰ ਰੱਖਿਆ ਜਾ ਸਕੇ ।'

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜੋ ਮਤਾ ਮੇਰੇ ਸਾਥੀ ਨੇ ਇਥੇ ਪੇਸ਼ ਕੀਤਾ ਹੈ, ਮੈਂ ਉਸ ਮਤੇ ਨੂੰ ਸੈਕਿੰਡ ਕਰਦਾ ਹਾਂ ।

**ਸਰਦਾਰ ਸੁਖਵਿੰਦਰ ਸਿੰਘ ਔਲਖ (ਮਾਨਸਾ) :** ਸਪੀਕਰ ਸਾਹਿਬ, ਮੈਂ ਇਸ ਮਤੇ ਦੇ ਸਬੰਧ ਵਿਚ ਕੁੱਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ ਅਤੇ ਇਸ ਦੇ ਪਿਛੋਕੜ ਵਿਚ ਜਾਣਾ ਚਾਹੁੰਦਾ ਹਾਂ । ਮੈਂ ਜੋ ਗੱਲ ਇਥੇ ਪਹਿਲੇ ਕਹੀ ਸੀ ਕਿ ਸਾਡੇ ਦੇਸ਼ ਨੂੰ ਆਜ਼ਾਦ ਹੋਏ ਤਕਰੀਬਨ 53 ਸਾਲ ਤੋਂ ਵੱਧ

[ ਸਰਦਾਰ ਸੁਖਵਿੰਦਰ ਸਿੰਘ ਔਲਖ ]

ਦਾ ਸਮਾਂ ਹੋ ਗਿਆ ਹੈ, ਤਕਰੀਬਨ ਇਕ ਵਿਅਕਤੀ ਦੀ ਉਮਰ ਲੰਘ ਜਾਂਦੀ ਹੈ, 1947 ਵਿਚ ਸਾਡਾ ਦੇਸ਼ ਆਜ਼ਾਦ ਹੋਇਆ ਅਤੇ ਉਸ ਤੋਂ ਬਾਅਦ ਵੱਖਰੇ-ਵੱਖਰੇ ਸੂਬਿਆਂ ਨੂੰ ਕਾਇਮ ਕੀਤਾ ਗਿਆ ।

*12.00 ਵਜੇ ਬਾਅਦ ਦੁਪਹਿਰ

(ਇਸ *ਸਮੇ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਪਰ ਮਾਨਯੋਗ ਡਿਪਟੀ ਸਪੀਕਰ ਸਾਹਿਬ, ਸੂਬੇ ਹੋਰ ਸਟੇਟਸ ਦੇ ਵਿਚੋਂ ਵੀ ਬਣੇ । ਪਰ ਮੈਨੂੰ ਇਹ ਗੱਲ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਪੰਜਾਬ ਦੇ ਵਿਚ ਪੰਜਾਬੀ ਸੂਬਾ ਨਹੀਂ ਦਿੱਤਾ ਗਿਆ ਸੀ ਬਲਕਿ ਕੇਂਦਰ ਸਰਕਾਰ ਵਲੋਂ ਸਾਡੇ ਨਾਲ ਵਿਤਕਰਾ ਕੀਤਾ ਗਿਆ ਅਤੇ ਪੰਜਾਬੀਆਂ ਦੇ ਨਾਲ ਵਿਤਕਰੇ ਵਾਲੀ ਨੀਤੀ ਨੂੰ ਅਡਾਪਟ ਕੀਤਾ ਗਿਆ । ਸਾਡੀ ਜਾਇਜ਼ ਮੰਗ ਨੂੰ ਕੇਂਦਰ ਸਰਕਾਰ ਵਲੋਂ ਜਾਣ ਕੇ ਲਮਕਾਇਆ ਗਿਆ ਜਿਸ ਕਰਕੇ ਸਾਡੀ ਪਾਰਟੀ ਨੂੰ ਪੰਜਾਬੀ ਸੂਬੇ ਦੇ ਵਾਸਤੇ ਕਾਫੀ ਜੱਦੋਜਹਿਦ ਕਰਨੀ ਪਈ ਅਤੇ ਜੇਲ੍ਹਾਂ ਦੇ ਵਿਚ ਜਾਣਾ ਪਿਆ ਅਤੇ ਮੋਰਚੇ ਲਗਾਉਣੇ ਪਏ । ਸਾਨੂੰ ਇਸ ਗੱਲ ਦਾ ਮਾਣ ਹੈ ਕਿ ਇਹ ਜੱਦੋਜਹਿਦ ਸ਼੍ਰੋਮਣੀ ਅਕਾਲੀ ਦਲ ਨੇ ਕੀਤੀ ਅਤੇ ਪੰਜਾਬ ਦੇ ਬਹਾਦਰ ਲੋਕਾਂ ਨੇ ਜੱਦੋਜਹਿਦ ਕੀਤੀ । ਫੇਰ 1966 ਵਿਚ ਸਾਨੂੰ ਪੰਜਾਬੀ ਸੂਬਾ ਦਿੱਤਾ ਗਿਆ ਪਰ ਉਹ ਵੀ ਲੰਗੜਾ ਲੂਲ੍ਹਾ ਦਿੱਤਾ । ਕਿਸੇ ਪਾਸੇ ਸਾਡੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਕੱਢ ਦਿੱਤਾ ਗਿਆ ਅਤੇ ਕਿਧਰੇ ਸਾਡਾ ਪਾਣੀ ਦਾ ਹੱਕ ਖਤਮ ਕਰ ਦਿੱਤਾ ਗਿਆ । ਸਾਡੇ ਨਾਲ ਲਗਦੀ ਸਟੇਟ ਨੂੰ ਸਾਡੇ ਪੰਜਾਬੀ ਬੋਲਦੇ ਇਲਾਕੇ ਦੇ ਦਿੱਤੇ । ਸਾਨੂੰ ਪੰਜਾਬੀ ਸੂਬਾ ਜਿਹੜਾ ਦਿੱਤਾ ਗਿਆ ਉਸ ਨੂੰ ਪੰਜਾਬੀ ਬੋਲਦੇ ਇਲਾਕਿਆਂ ਦੇ ਆਧਾਰ ਤੇ ਪੂਰਾ ਕਾਇਮ ਨਹੀਂ ਕੀਤਾ ਗਿਆ, ਸਾਨੂੰ ਇਸ ਗੱਲ ਦਾ ਅਫਸੋਸ ਹੈ । ਕੁਝ ਪੰਜਾਬੀ ਬੋਲਦੇ ਇਲਾਕੇ ਹਾਲੇ ਵੀ ਹਰਿਆਣੇ ਵਿਚ ਹਨ ਜਿਸ ਕਰਕੇ ਸਾਨੂੰ ਇਸ ਵਿਚ ਕਾਫੀ ਨਿਰਾਸ਼ਾ ਹੋਈ । ਨਾ ਹੀ ਸਾਨੂੰ ਪਾਣੀ ਦਾ ਪੂਰਾ ਹੱਕ ਮਿਲਿਆ । ਇਸ ਵਿਚ ਕੇਂਦਰ ਸਰਕਾਰ ਨੇ ਨਹਿਰੀ ਪਾਣੀ ਦੇ ਹੱਕ ਦੇ ਕਾਨੂੰਨਾਂ ਨੂੰ ਛਿੱਕੇ ਤੇ ਟੰਗ ਦਿੱਤਾ । ਇਹ ਮਾਣ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਜਾਂਦਾ ਹੈ ਕਿ ਜਦੋਂ ਉਹ ਮੁੱਖ ਮੰਤਰੀ ਪਹਿਲੇ ਬਣੇ ਸਨ । ਉਨ੍ਹਾਂ ਨੇ ਇਸ ਜ਼ਿਆਦਤੀ ਦੇ ਖਿਲਾਫ ਦੇਸ਼ ਦੀ ਸਰਵ ਉਚ ਅਦਾਲਤ ਸੁਪਰੀਮ ਕੋਰਟ ਦੇ ਵਿਚ ਕੇਸ ਕਰ ਦਿੱਤਾ ਤਾਕਿ ਸਹੀ ਫੈਸਲਾ ਹੋ ਸਕੇ ਅਤੇ ਸਾਡਾ ਪਾਣੀ ਸਾਨੂੰ ਮਿਲ ਸਕੇ । ਜਿਸ ਵਕਤ ਉਨ੍ਹਾਂ ਨੇ ਸੁਪਰੀਮ ਕੋਰਟ ਦਾ ਦਰਵਾਜ਼ਾ ਖਟਕਾਇਆ ਅਤੇ ਕੇਸ ਚਲ ਪਿਆ ਅਤੇ ਫੈਸਲਾ ਜਲਦੀ ਹੋਣ ਵਾਲਾ ਸੀ, ਉਸ ਵਕਤ ਦੇ ਚੀਫ ਮਨਿਸਟਰ ਸਰਦਾਰ ਦਰਬਾਰਾ ਸਿੰਘ ਨੇ ਇਹ ਕੇਸ ਸੁਪਰੀਮ ਕੋਰਟ ਦੇ ਵਿਚੋਂ ਵਿਦਡਰਾਅ ਕਰ ਲਿਆ, ਜੋ ਬਹੁਤ ਹੀ ਮਾੜੀ ਗੱਲ ਹੋਈ । ਜੇਕਰ ਇਹ ਕੇਸ ਸਰਦਾਰ ਦਰਬਾਰਾ ਸਿੰਘ ਵਾਪਸ ਨਾ ਲੈਂਦੇ ਤਾਂ ਇਹ ਮਸਲਾ ਹੁਣ ਸੁਪਰੀਮ ਕੋਰਟ ਦੇ ਰਾਹੀਂ ਹੱਲ ਹੋ ਜਾਣਾ ਸੀ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਦਾ ਮਸਲਾ ਹੈ ਇਹ ਚੰਡੀਗੜ੍ਹ ਪੰਜਾਬ ਦੀ ਕੈਪੀਟਲ ਵਾਸਤੇ ਬਣਾਇਆ ਗਿਆ ਸੀ ਜੋ ਕਿ ਹਾਲੇ ਤੱਕ ਸਾਨੂੰ ਨਹੀਂ ਮਿਲਿਆ ਹੈ । ਚੰਡੀਗੜ੍ਹ ਤੇ ਸਾਡਾ ਪੂਰਾ ਹੱਕ ਹੈ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਪਰ ਪੰਜਾਬੀ ਸੂਬਾ ਬਣਾਉਣ ਤੋਂ ਬਾਅਦ ਕੇਂਦਰ ਦੀ ਸਰਕਾਰ ਨੇ ਪੰਜਾਬੀਆਂ ਦੇ ਵਾਸਤੇ ਹੋਰ ਮਸਲੇ ਖੜ੍ਹੇ ਕਰ ਦਿੱਤੇ । ਕੁਝ ਗੱਲਾਂ ਹੁੰਦੀਆਂ ਹਨ, ਕੁਝ ਮੁੱਦੇ ਹੁੰਦੇ ਹਨ ਉਨ੍ਹਾਂ ਨੂੰ ਸਟੇਟਸ ਦੀਆਂ ਸਰਕਾਰਾਂ ਟੇਬਲ ਤੇ ਬੈਠ ਕੇ ਹੱਲ ਕਰ ਲੈਂਦੀਆਂ ਹਨ ਪਰ ਇਥੇ ਪੰਜਾਬੀ ਸੂਬਾ ਬਣਾਉਣ ਦੇ ਵਕਤ ਚੰਡੀਗੜ੍ਹ ਦਾ ਮਸਲਾ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਅਤੇ ਪਾਣੀ ਦਾ ਮਸਲਾ ਖੜ੍ਹਾ ਕਰ ਦਿੱਤਾ ਜਿਸ ਦੇ ਲਈ ਸਾਡੀ ਪਾਰਟੀ ਨੂੰ ਕਾਫੀ ਜੱਦੋਜਹਿਦ ਕਰਨੀ ਪੈ ਰਹੀ ਹੈ । ਪਰ ਸਾਡੀ ਕੋਈ ਗੱਲ ਹਾਲੇ ਤੱਕ ਨਹੀਂ ਸੁਣੀ ਗਈ ਅਤੇ ਨਾ ਹੀ ਸਾਡੀਆਂ ਮੰਗਾਂ ਨੂੰ ਹਾਲੇ ਤੱਕ ਪੂਰਾ ਕੀਤਾ ਗਿਆ ਹੈ । ਜੇਕਰ ਕੋਈ ਗੱਲ ਮੰਨੀ ਵੀ ਤਾਂ ਉਸ ਤੇ ਵੀ ਅਮਲ ਨਹੀਂ ਕੀਤਾ ਜੋ ਰਾਜੀਵ-ਲੌਂਗੋਵਾਲ ਅਕਾਰਡ ਕੀਤਾ ਗਿਆ ਸੀ ਉਸ ਨੂੰ ਵੀ ਹਾਲੇ ਤੱਕ ਇੰਪਲੀਮੈਂਟ ਨਹੀਂ ਕੀਤਾ ਗਿਆ । ਇਹ ਵੀ ਆਪਣੇ ਆਪ ਵਿਚ

ਇਕ ਉਦਾਹਰਣ ਹੈ । ਇਹ ਸਾਰੀਆਂ ਗੱਲਾਂ ਤੋਂ ਮੁਕਰ ਗਏ ਹਨ । ਇਸ ਦੇ ਲਈ ਸਾਨੂੰ ਜੱਦੋਜਹਿਦ ਕਰਨੀ ਪੈ ਰਹੀ ਹੈ । ਦੇਸ਼ ਦੀ ਆਜ਼ਾਦੀ ਦੇ ਵਿਚ ਪੰਜਾਬੀਆਂ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ ਅਤੇ ਪੰਜਾਬੀਆਂ ਦਾ ਸੰਘਰਸ਼ ਗਿਣਨਯੋਗ ਹੈ, ਸ਼ਲਾਘਾਯੋਗ ਹੈ । ਡਿਪਟੀ ਸਪੀਕਰ ਸਾਹਿਬ, ਅਸੀਂ ਪੰਜਾਬ ਦੀਆਂ ਮੰਗਾਂ ਵਾਸਤੇ ਸੰਘਰਸ਼ ਕੀਤੇ, ਮੋਰਚੇ ਲਾਏ । ਮੈਂ ਉਨ੍ਹਾਂ ਮੋਰਚਿਆਂ ਦੀ ਗੱਲ ਕਰਨ ਲੱਗਾ ਹਾਂ ਜੋ 1982 ਵਿਚ ਸ਼੍ਰੋਮਣੀ ਅਕਾਲੀ ਦਲ ਵਲੋਂ ਮੋਰਚੇ ਲਾਏ ਗਏ ਹਨ ਅਤੇ ਲੜਾਈਆਂ ਲੜੀਆਂ, ਉਹ ਇਤਿਹਾਸਕ ਹਨ । ਸ਼੍ਰੋਮਣੀ ਅਕਾਲੀ ਦਲ ਵਲੋਂ ਧਰਮ ਯੁੱਧ ਮੋਰਚਾ ਲਾਇਆ ਗਿਆ ਜਿਸ ਵਿਚ ਸਾਰੇ ਪੰਜਾਬੀਆਂ ਨੇ ਭਰਪੂਰ ਸਮਰਥਨ ਦਿੱਤਾ । ਸਾਰੀਆਂ ਜੇਲ੍ਹਾਂ ਭਰ ਗਈਆਂ । ਸਰਕਾਰ ਕੋਲ ਜੇਲ੍ਹਾਂ ਵਿਚ ਕੈਦੀਆਂ ਨੂੰ ਬਿਠਾਉਣ ਲਈ ਕੋਈ ਥਾਂ ਨਹੀਂ ਸੀ ਮਿਲ ਰਹੀ । ਧਰਮ ਯੁੱਧ ਮੋਰਚੇ ਵਿਚ ਅਨੇਕਾਂ ਸਿੱਖਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ । ਅਨੇਕਾਂ ਨੌਜਵਾਨ ਅਤੇ ਬਜ਼ੁਰਗਾਂ ਨੇ ਧਰਮ ਯੁੱਧ ਵਿਚ ਹਿੱਸਾ ਲਿਆ ਅਤੇ ਆਪਣੀ ਸਟੇਟ ਨੂੰ ਕੁਝ ਦਿਵਾਉਣ ਲਈ ਕੁਰਬਾਨੀਆਂ ਕੀਤੀਆਂ । 1982 ਵਿਚ ਏਸ਼ੀਅਨ ਗੇਮਜ਼ ਦਿੱਲੀ ਵਿਚ ਹੋ ਰਹੀਆਂ ਸਨ । ਉਨ੍ਹਾਂ ਗੇਮਾਂ ਦੇ ਨਾਲ ਸਾਡੇ ਦੇਸ਼ ਦਾ ਮਾਣ ਵਧਣਾ ਸੀ । ਸਾਨੂੰ ਉਨ੍ਹਾਂ ਗੇਮਾਂ ਵਿਚ ਜਾਣ ਨਹੀਂ ਸੀ ਦਿੱਤਾ ਤਾਂ ਕਿ ਕਿਤੇ ਪੰਜਾਬੀ ਰੌਲਾ ਨਾ ਪਾ ਦੇਣ ਅਤੇ ਕੋਈ ਨਾਹਰਾ ਨਾ ਲਗਾ ਦੇਵੇ । ਸਾਨੂੰ ਹਰਿਆਣੇ ਵਿਚੋਂ ਲੰਘਣਾ ਵੀ ਮੁਸ਼ਕਲ ਸੀ । ਇਹ ਸਭ ਕਾਂਗਰਸ ਕਰਕੇ ਹੋਇਆ ਹੈ । ਮੈਂ ਆਪ ਹਰਿਆਣੇ ਵਿਚੋਂ ਦੀ ਮਸਾਂ ਲੰਘਕੇ ਗਿਆ ਇਸ ਕਰਕੇ ਸਾਨੂੰ ਅੰਦੋਲਨ ਕਰਨਾ ਪਿਆ । ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਅਤੇ ਟੌਹੜਾ ਸਾਹਿਬ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਸੰਘਰਸ਼ ਕੀਤਾ ਅਤੇ ਅਸੀਂ ਦਿੱਲੀ ਜਾ ਕੇ ਲੜਾਈ ਲੜੀ । ਇਤਨੀ ਲੜਾਈ ਲੜਨ ਤੋਂ ਬਾਅਦ ਜਿਨ੍ਹਾਂ ਨੇ ਜ਼ਿਆਦਾ ਸਮਾਂ ਦਿੱਲੀ ਵਿਚ ਰਾਜ ਕੀਤਾ ਉਨ੍ਹਾਂ ਨੇ ਸਾਨੂੰ ਦਿੱਤਾ ਕੁਝ ਨਹੀਂ । ਇਹ ਸਾਹਮਣੇ ਬੈਠੇ ਭਰਾਵਾਂ ਦਾ ਦੋਸ਼ ਹੈ । ਅੱਜ ਭਾਵੇਂ ਉਹ ਸਾਹਮਣੇ ਬੈਠੇ ਨਹੀਂ ਹਨ । ਇਕ ਹੋਰ ਬਹੁਤ ਵੱਡੀ ਜ਼ਿਆਦਤੀ ਡਿਪਟੀ ਸਪੀਕਰ ਸਾਹਿਬ, ਦੁਨੀਆਂ ਦੇ ਇਤਿਹਾਸ ਵਿਚ ਸ਼ਾਇਦ ਕਦੇ ਵੀ ਕਿਤੇ ਕੋਈ ਏਨੀ ਵੱਡੀ ਗੱਲ ਨਾ ਹੋਈ ਹੋਵੇ, ਜੋ ਮੈਂ ਹੁਣ ਗੱਲ ਕਰਨ ਲਗਿਆ ਹਾਂ ਕਿ ਦੇਸ਼ ਦੀ ਫੌਜ ਲੜਾਈ ਲੜਣ ਵਾਸਤੇ ਹੁੰਦੀ ਹੈ ਕਿ ਜਦੋਂ ਕੋਈ ਵੀ ਬਾਹਰਲਾ ਮੁਲਕ ਸਾਡੇ ਦੇਸ਼ ਉਤੇ ਹਮਲਾ ਕਰ ਦੇਵੇ, ਉਸ ਹਮਲੇ ਨੂੰ ਰੋਕਣ ਲਈ ਦੇਸ਼ ਦੀ ਫੌਜ ਅੱਗੇ ਆਉਂਦੀ ਹੈ । ਲੇਕਿਨ ਲਾਹਨਤ ਹੈ, ਮੈਂ ਹਿੰਦੋਸਤਾਨ ਦੀ ਫੌਜ ਨੂੰ ਨਹੀਂ ਕਹਿੰਦਾ, ਪਰ ਜਿਸ ਨੇ ਫੌਜ ਨੂੰ ਹੁਕਮ ਕੀਤਾ ਹੈ ਉਸ ਨੂੰ ਕਹਿੰਦਾ ਹਾਂ ਜਿਨ੍ਹਾਂ ਨੇ 1984 ਵਿਚ ਹਰਿਮੰਦਰ ਸਾਹਿਬ ਦੇ ਅਕਾਲ ਤਖਤ ਤੇ ਹਮਲਾ ਕਰ ਦਿੱਤਾ । ਕਿਤਨੀ ਸ਼ਰਮ ਵਾਲੀ ਗੱਲ ਹੈ । ਉਸ ਤੋਂ ਬਾਅਦ ਦੇਸ਼ ਦੇ ਪ੍ਰਧਾਨ ਮੰਤਰੀ ਦਾ ਕਤਲ ਹੋਇਆ ਪਰ ਮੈਂ ਇਨ੍ਹਾਂ ਗੱਲਾਂ ਵੱਲ ਜਾਣਾ ਨਹੀਂ ਚਾਹੁੰਦਾ । ਦਿੱਲੀ ਵਿਚ ਜੋ ਕੁਝ ਹੋਇਆ, ਡਿਪਟੀ ਸਪੀਕਰ ਸਾਹਿਬ, ਉਹ ਵੀ ਸ਼ਾਇਦ ਦੁਨੀਆਂ ਦੇ ਕਿਸੇ ਮੁਲਕ ਵਿਚ ਕਿਧਰੇ ਵੀ ਨਾ ਹੋਇਆ ਹੋਵੇ । ਮੈਂ ਦੋ ਗੱਲਾਂ ਕਰਨ ਲੱਗਾ ਹਾਂ । ਪਹਿਲੀ ਗੱਲ ਕਿਸੇ ਦੇਸ਼ ਦੀ ਫੌਜ ਨੇ ਆਪਣੇ ਲੋਕਾਂ ਤੇ ਟੈਂਕਾਂ ਨਾਲ ਹਮਲਾ ਨਹੀਂ ਕੀਤਾ ਹੋਣਾ । ਮਾਸੂਮ ਲੋਕਾਂ ਉਤੇ ਕਿਸੇ ਦੇਸ਼ ਦੀ ਹਕੂਮਤ ਨੇ 4-5 ਦਿਨ ਲਗਾਤਾਰ ਹਮਲਾ ਨਹੀਂ ਕੀਤਾ ਹੋਣਾ । ਦਿੱਲੀ ਵਰਗੇ ਸ਼ਹਿਰ ਵਿਚ ਜਿਥੇ ਇਤਨੀ ਜ਼ਿਆਦਾ ਪੁਲਿਸ ਬੈਠੀ ਹੋਵੇ, ਹੁਕਮਰਾਨਾਂ ਦੇ ਸਾਹਮਣੇ 3-4 ਦਿਨ ਲਗਾਤਾਰ ਕਤਲ ਹੁੰਦੇ ਰਹੇ । ਕਿਸੇ ਵੀ ਮੁਲਕ ਵਿਚ ਇਹੋ ਜਿਹੀ ਮਿਸਾਲ ਨਹੀਂ ਮਿਲਦੀ ਜਿਸ ਤਰ੍ਹਾਂ ਦਿੱਲੀ ਵਿਚ ਹੋਇਆ ਹੈ । ਕਿਤਨੀ ਸ਼ਰਮ ਵਾਲੀ ਗੱਲ ਹੋਈ ਹੈ ਅਤੇ ਦੇਸ਼ ਦੇ ਪ੍ਰਧਾਨ ਮੰਤਰੀ ਜੋ ਇਸ ਦੁਨੀਆਂ ਵਿਚ ਨਹੀਂ ਰਹੇ ਔਰ ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ ਉਨ੍ਹਾਂ ਨੇ ਆਪ ਕਿਹਾ ਹੈ ਕਿ ਜਦੋਂ ਕੋਈ ਵੱਡਾ ਦਰੱਖਤ ਗਿਰਦਾ ਹੈ ਤਾਂ ਧਰਤੀ ਕਾਂਪਤੀ ਹੈ । ਇਹੋ ਜਿਹੇ ਕੁਝ ਲਫਜ਼ ਉਨ੍ਹਾਂ ਨੇ ਕਹੇ ਸਨ । ਦੇਸ਼ ਦਾ ਪ੍ਰਧਾਨ ਮੰਤਰੀ ਇਹੋ ਜਿਹੀ ਗੱਲ ਕਹੇ, ਇਸ ਤੋਂ ਹੋਰ ਜ਼ਿਆਦਾ ਘਿਨਾਉਣੀ ਗੱਲ ਕੀ ਹੋ ਸਕਦੀ ਹੈ ? ਇਕ ਕਿਤਾਬ ਜਿਹੜੀ ਕਿ "ਹਿਸਟਰੀ ਆਫ ਸਿੱਖ ਸਟਰਗਲ" ਹੈ, ਜੋ ਕਿ ਸਰਦਾਰ ਗੁਰਮੀਤ ਸਿੰਘ ਰਾਈਟਰ ਦੀ ਲਿਖੀ ਹੋਈ

[ ਸਰਦਾਰ ਸੁਖਵਿੰਦਰ ਸਿੰਘ ਔਲਖ ]

ਹੈ, ਇਸ ਕਿਤਾਬ ਵਿਚ ਅੰਕੜੇ ਦਿਤੇ ਹਨ ਜਿਹੜੇ ਕਿ ਘੱਟ ਲਗਦੇ ਹਨ । ਦਿੱਲੀ ਵਿਚ 1000 ਸਿੱਖ ਪੰਜਾਬੀਆਂ ਦਾ ਕਤਲ ਹੋਇਆ ਅਤੇ 2000 ਤੋਂ ਵੱਧ ਜਖਮੀ ਹੋਏ ਸਨ । ਮੈਨੂੰ ਲਗਦਾ ਹੈ ਕਿ ਇਹ ਗਿਣਤੀ ਜ਼ਿਆਦਾ ਹੈ । ਡਿਪਟੀ ਸਪੀਕਰ ਸਾਹਿਬ, ਜੋ ਉਥੇ 4-5 ਦਿਨ ਕਤਲ ਹੁੰਦੇ ਰਹੇ, ਇਸ ਵਿਚ ਇਕ ਗੱਲ ਮੈਨੂੰ ਸਮਝ ਨਹੀਂ ਆ ਰਹੀ ਕਿ ਉਨ੍ਹਾਂ ਕਤਲ ਕਰਨ ਵਾਲਿਆਂ ਦਾ ਮਨਸ਼ਾ ਵੀ ਇਕੋ ਸੀ, ਕਿਸਮ ਵੀ ਇਕੋ ਸੀ । ਸਾਰੀ ਜਗ੍ਹਾ ਬੰਦਿਆਂ ਨੂੰ ਤੇਲ ਪਾ ਕੇ ਸਾੜਿਆ ਗਿਆ, ਰਾਡਾਂ ਨਾਲ ਮਾਰਿਆ ਗਿਆ ਤੇ ਹੋਰ ਹੱਲਾਸ਼ੇਰੀ ਦਿੱਤੀ ਗਈ । ਇਹ ਗੱਲਾਂ ਕੋਟਿਡ ਹਨ, ਕਿਤਾਬਾਂ ਵਿਚ ਲਿਖੀਆਂ ਜਾ ਚੁੱਕੀਆਂ ਹਨ । ਇਹ ਹਿਸਟਰੀ ਬਣ ਚੁੱਕੀ ਹੈ ਕਿ ਉਥੋਂ ਦੀ ਪੁਲਿਸ ਕਹਿ ਰਹੀ ਸੀ ਕਿ ਕੰਮ ਜਲਦੀ ਕਰੋ, ਕੰਮ ਜਲਦੀ ਮੁਕਾਉ । ਕਿਉਂਕਿ ਦੁਨੀਆਂ ਵਿਚ ਸਾਡੀ ਬਦਨਾਮੀ ਹੋ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਕਿੰਨੀ ਸ਼ਰਮ ਵਾਲੀ ਗੱਲ ਹੈ, ਕਿ ਦੇਸ਼ ਦੀ ਹਕੂਮਤ ਦੇ ਬੈਠਿਆਂ ਪੁਲਿਸ ਇਹ ਕਹੇ ਕਿ ਕੰਮ ਜਲਦੀ ਕਰੋ । ਕੰਮ ਕੀ ਹੋ ਰਿਹਾ ਸੀ ? ਮਾਸੂਮ ਲੋਕਾਂ ਦਾ ਸ਼ਰੇਆਮ ਕਤਲ ਹੋ ਰਿਹਾ ਸੀ । ਜੋ ਪਿਕਚਰਾਂ ਬਾਹਰ ਦੇ ਟੈਲੀਵੀਜ਼ਨਾਂ ਤੋਂ ਆਈਆਂ ਹਨ, ਉਨ੍ਹਾਂ ਨੂੰ ਦੇਖ ਕੇ ਇਕੱਲੇ ਸਿੱਖਾਂ ਦਾ ਨਹੀਂ, ਪੰਜਾਬੀਆਂ ਦਾ ਨਹੀਂ, ਸਾਰੀ ਦੁਨੀਆਂ ਦੇ ਲੋਕਾਂ ਦਾ ਮਨ ਹਿੱਲਿਆ ਹੈ ਕਿ ਏਡਾ ਵੱਡਾ ਕਤਲੇਆਮ ਲਗਾਤਾਰ 4-5 ਦਿਨ ਹੁੰਦਾ ਰਿਹਾ ਹੈ । ਇਸ ਤੋਂ ਬਾਅਦ, ਇਕ ਗੱਲ ਹੋਰ, ਡਿਪਟੀ ਸਪੀਕਰ ਸਾਹਿਬ, ਸਰਕਾਰਾਂ ਹੋਰ ਸੂਬਿਆਂ ਵਿਚ ਵੀ ਸਨ, ਜਿਸ ਤਰ੍ਹਾਂ ਬੰਗਾਲ ਵਿਚ ਸੀ, ਮੈਂ ਹੋਰ ਇਸ ਦਾ ਜ਼ਿਕਰ ਨਹੀਂ ਕਰਦਾ ਪਰ ਇਕ ਗੱਲ ਤਾਂ ਮੰਨਣੀ ਪਵੇਗੀ ਕਿ ਜਿਥੇ ਕਾਂਗਰਸ ਦੀਆਂ ਸਰਕਾਰਾਂ ਸਨ, ਉਥੇ ਹੀ ਇਹ ਸਾਰਾ ਕੁਝ ਹੋਇਆ ਹੈ । ਕਾਨਪੁਰ, ਬੋਕਾਰੋ ਤੇ ਕਈ ਹੋਰ ਥਾਂ ਸਰਕਾਰ ਦੇ ਹੁੰਦਿਆਂ ਇਹ ਕੁਝ ਹੋਇਆ । ਇਸ ਤੋਂ ਇਹ ਗੱਲ ਸਾਫ ਜ਼ਾਹਿਰ ਹੈ ਕਿ ਕਾਂਗਰਸ ਵਾਲਿਆਂ ਵਲੋਂ ਇਹ ਸਾਰਾ ਕੁਝ ਜਾਣ ਕੇ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਮਤੇ ਦੇ ਰਾਹੀਂ ਸਾਰੇ ਹਾਊਸ ਦੇ ਧਿਆਨ ਵਿਚ ਲਿਆਂਦਾ ਹੈ ਅਤੇ ਮੈਂ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਇਹ ਕਤਲੇਆਮ ਕਰਵਾਇਆ ਹੈ, ਉਨ੍ਹਾਂ ਲੋਕਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਜਾਣ । ਮੈਂ ਧੰਨਵਾਦ ਕਰਦਾ ਹਾਂ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਮਾਨਯੋਗ ਸ਼੍ਰੀ ਅਟਲ ਬਿਹਾਰੀ ਵਾਜਪਾਈ, ਸ਼੍ਰੀ ਮਦਨ ਲਾਲ ਖੁਰਾਣਾ ਤੇ ਹੋਰ ਸੱਜਣਾਂ ਦਾ ਜਿਨ੍ਹਾਂ ਨੇ ਆਪਣੀ ਸਰਕਾਰ ਬਣਨ ਤੋਂ ਬਾਅਦ ਉਨ੍ਹਾਂ ਮਾੜੇ ਲੋਕਾਂ ਨੂੰ, ਜਿਨ੍ਹਾਂ ਨੇ ਸ਼ਰੇਆਮ ਇਹ ਕਤਲੇਆਮ ਕੀਤਾ, ਉਨ੍ਹਾਂ ਨੂੰ ਕਚਹਿਰੀਆਂ ਦੇ ਕਟਹਿਰਿਆਂ ਵਿਚ ਜ਼ਰੂਰ ਖੜ੍ਹਾ ਕਰ ਦਿੱਤਾ । ਲੇਕਿਨ ਅਜੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਜ਼ਾ ਨਹੀਂ ਮਿਲੀ । ਡਿਪਟੀ ਸਪੀਕਰ ਸਾਹਿਬ, ਸੱਜਣ ਕੁਮਾਰ ਤੇ ਟਾਈਟਲਰ ਵਰਗਿਆਂ ਨੂੰ ਸਜ਼ਾਵਾਂ ਦੇਣੀਆਂ ਹਾਲੇ ਬਾਕੀ ਹਨ । ਮੈਨੂੰ ਪੂਰੀ ਆਸ ਹੈ ਕਿ ਸਾਡੇ ਮਾਨਯੋਗ ਪ੍ਰਧਾਨ ਮੰਤਰੀ ਇਸ ਪਾਸੇ ਵੱਲ ਪੂਰੀ ਤਵੱਜੋ ਦੇਣਗੇ ਤਾਂਕਿ ਉਹ ਮਾੜੇ ਲੋਕ ਆਉਣ ਵਾਲੇ ਸਮੇਂ ਵਿਚ ਇਹੋ ਜਿਹੀਆਂ ਮਾੜੀਆਂ ਘਟਨਾਵਾਂ ਜਿਹੜੀਆਂ ਪਿਛੇ ਕੀਤੀਆਂ ਹਨ, ਦੋਬਾਰਾ ਕਰਨ ਦਾ ਹੌਂਸਲਾ ਨਾ ਕਰਨ । ਮੈਂ ਆਪਣੇ ਵਲੋਂ ਸਦਨ ਨੂੰ ਫੇਰ ਅਪੀਲ ਕਰਦਾ ਹਾਂ, ਬੇਨਤੀ ਕਰਦਾ ਹਾਂ ਤੇ ਪੁਰਜ਼ੋਰ ਸਿਫਾਰਸ਼ ਕਰਦਾ ਹਾਂ ਕਿ ਅੱਜ ਦਾ ਸਦਨ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕਰੇ ਕਿ ਉਨ੍ਹਾਂ ਲੋਕਾਂ ਨੂੰ ਸਜ਼ਾਵਾਂ ਮਿਲਣ ਜਿਨ੍ਹਾਂ ਨੇ ਇਸ ਕਤਲੇਆਮ ਵਿਚ ਹਿੱਸਾ ਲਿਆ ਤੇ ਜੋ ਇਸ ਵਿਚ ਭਾਗੀਦਾਰ ਹਨ । ਏਨਾ ਕੁਝ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਹ ਮਤਾ ਪੇਸ਼ ਕਰਨ ਦੀ ਆਗਿਆ ਦਿੱਤੀ ।

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਹੁਤ ਹੀ ਨਾਜ਼ੁਕ ਔਰ ਦਿਲ ਹਿਲਾਉਣ ਵਾਲੀਆਂ ਘਟਨਾਵਾਂ ਅੱਜ ਫੇਰ ਯਾਦ ਕੀਤੀਆਂ ਜਾਣਗੀਆਂ ਕਿਉਂਕਿ 1984 ਦੇ ਜੋ ਦੰਗੇ ਹੋਏ ਹਨ, ਉਹ ਸਾਡੇ ਹਿੰਦੁਸਤਾਨ ਦੇ ਇਤਿਹਾਸ ਵਿਚ ਕਾਲੇ ਅੱਖਰਾਂ ਦੇ ਪੰਨੇ ਭਰੇ ਗਏ ਹਨ । ਇਸ ਤਰੀਕੇ ਨਾਲ ਆਪਣੇ ਮੁਲਕ ਵਿਚ ਲੋਕਤੰਤਰ ਲਈ ਔਰ ਲੋਕਤੰਤਰ ਵਿਚ ਰਹਿ

ਕੇ ਜਿਸ ਤਰ੍ਹਾਂ ਕਤਲੇਆਮ 1984 ਵਿਚ ਹੋਇਆ, ਇਹੋ ਜਿਹੀ ਘਟਨਾ ਦੁਨੀਆਂ ਦੇ ਇਤਿਹਾਸ ਵਿਚ ਕਿਧਰੇ ਨਹੀਂ ਵਾਪਰੀ । ਇਕੋ ਕਮਿਊਨਿਟੀ ਨੂੰ ਜਿਸ ਨੂੰ ਅਸੀਂ ਪੰਜਾਬੀ ਸਪੀਕਿੰਗ ਕਹਿ ਸਕਦੇ ਹਾਂ, ਉਸਦੇ ਵਿਚ ਕੋਈ ਵਿਤਕਰਾ ਨਹੀਂ ਕੀਤਾ ਗਿਆ, ਚਾਹੇ ਕੋਈ ਸਿੱਖ ਸੀ ਤੇ ਚਾਹੇ ਕੋਈ ਮੋਨਾ ਸੀ ਜੋ ਵੀ ਪੰਜਾਬੀ ਬੋਲਦਾ ਸੀ, ਉਥੋਂ ਦੇ ਲੋਕਾਂ ਨੇ ਇਹੋ ਤਸੱਵਰ ਕੀਤਾ ਕਿ ਇਹੋ ਸਿੱਖ ਹੈ ਕਿਉਂਕਿ ਉਨ੍ਹਾਂ ਨੂੰ ਸਿੱਖ ਦੀ ਪਰੀਭਾਸ਼ਾ ਪਤਾ ਨਹੀਂ ਸੀ ਤੇ ਮਾਰਿਆ ਸਭ ਨੂੰ ਸਿੱਖ ਸਮਝ ਕੇ ਹੀ ਗਿਆ । ਡਿਪਟੀ ਸਪੀਕਰ ਸਾਹਿਬ, ਅੱਜ ਸਭ ਤੋਂ ਵੱਡੀ ਹਾਸੇ ਵਾਲੀ ਗੱਲ ਹੈ ਕਿ ਇਸ ਕਤਲੇਆਮ ਦੀ ਜ਼ਿੰਮੇਵਾਰ ਜੋ ਕਾਂਗਰਸ ਸੀ, ਅੱਜ ਉਹੀ ਕਾਂਗਰਸ ਵਾਲੇ ਤੁਹਾਡੇ ਸਾਹਮਣੇ ਦੁਹਾਈਆਂ ਦਿੰਦੇ ਗਏ ਹਨ ਲੋਕਤੰਤਰ ਵਾਸਤੇ ਜਿਨ੍ਹਾਂ ਨੇ ਕਿ ਲੋਕਤੰਤਰ ਦਾ ਗਲਾ ਇਸ ਤਰੀਕੇ ਨਾਲ ਘੁੱਟਿਆ ਜਿਸ ਦੀ ਕਿ ਦੁਨੀਆਂ ਵਿਚ ਮਿਸਾਲ ਨਹੀਂ ਮਿਲਦੀ । ਜਿਸ ਤਰ੍ਹਾਂ ਮੇਰੇ ਸਾਥੀ ਨੇ ਦੱਸਿਆ ਹੈ ਕਿ ਉਸ ਵਕਤ ਦੇ ਪ੍ਰਧਾਨ ਮੰਤਰੀ ਦੇ ਮਰਨ ਤੋਂ ਬਾਅਦ ਇਹ ਹਾਦਸਾ ਹੋਇਆ । ਮੈਂ ਅੱਜ ਫਿਰ ਪਿਛਲੇ ਇਤਿਹਾਸ ਵੱਲ ਜਾਣਾ ਚਾਹੁੰਦਾ ਹਾਂ । ਪ੍ਰਧਾਨ ਮੰਤਰੀ ਦਾ ਕਤਲ ਕਿਸੇ ਇਕ ਸਰਦਾਰ ਨੇ ਕੀਤਾ ਸੀ । ਉਸ ਇਕੱਲੇ ਦੇ ਕੀਤੇ ਦੀ ਸਜ਼ਾ ਸਾਰੀ ਕੌਮ ਨੂੰ ਨਹੀਂ ਸੀ ਮਿਲਣੀ ਚਾਹੀਦੀ । ਉਸ ਪ੍ਰਧਾਨ ਮੰਤਰੀ ਨੂੰ ਕੇਵਲ ਇਕ ਬੰਦੇ ਨੇ ਮਾਰਿਆ ਲੇਕਿਨ ਉਸ ਦੇ ਕਾਰੇ ਦਾ ਹਸ਼ਰ ਕੀ ਹੋਇਆ । ਇਹ ਕਾਂਗਰਸ ਵਾਲੇ ਜਿਹੜੇ ਆਪਣੇ ਆਪ ਨੂੰ ਲੋਕਤੰਤਰ ਦਾ ਰਕਸ਼ਕ ਕਹਿੰਦੇ ਸੀ, ਇਸ ਦੇ ਲੀਡਰ ਨੇ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਹਿਣ ਲੱਗਿਆਂ ਆਖਿਆ ਜਬ ਕੋਈ ਬੜਾ ਪੇੜ ਗਿਰਤਾ ਹੈ ਤੋਂ ਧਰਤੀ ਕਾਂਪਤੀ ਹੈ, ਔਰ ਧਰਤੀ ਕੰਬ ਗਈ । ਕਿਨ੍ਹਾਂ ਦੀ ? ਪੰਜਾਬੀਆਂ ਦੀ । ਪੰਜਾਬੀਆਂ ਦਾ ਕਤਲੇਆਮ ਹੋਇਆ । ਦਿੱਲੀ ਵਿਚ ਇਕ ਹਜ਼ਾਰ ਨਹੀਂ ਬਲਕਿ 2500 ਤੋਂ ਵੱਧ ਬੰਦੇ ਮਾਰੇ ਗਏ । ਕਿਉਂ ਮਾਰੇ ਗਏ, ਕਿਉਂਕਿ ਉਹ ਸਿੱਖ ਸਨ । ਕੀ ਸਿੱਖਾਂ ਨੂੰ, ਪੰਜਾਬੀਆਂ ਨੂੰ ਹਿੰਦੁਸਤਾਨ ਵਿਚ ਰਹਿਣ ਦਾ ਅਧਿਕਾਰ ਨਹੀਂ ਸੀ ? ਉਨ੍ਹਾਂ ਦੇ ਹਿੰਦੁਸਤਾਨੀ ਹੋਣ ਦੇ ਬਾਵਜੂਦ ਹਿੰਦੁਸਤਾਨ ਦੀ ਪੁਲਿਸ ਅਤੇ ਹਿੰਦੁਸਤਾਨ ਦੀ ਸਰਕਾਰ ਉਸ ਕਤਲੇਆਮ ਦਾ ਹੁਕਮ ਦਿੰਦੀ ਰਹੀ । ਐਚ.ਕੇ.ਐਲ. ਭਗਤ, ਜਗਦੀਸ਼ ਟਾਈਟਲਰ ਅਤੇ ਰਾਜੀਵ ਗਾਂਧੀ ਜੋ ਉਸ ਵੇਲੇ ਹਾਲੇ ਪ੍ਰਧਾਨ ਮੰਤਰੀ ਨਹੀਂ ਸਨ ਬਣੇ, ਇਹ ਹਿੰਦੁਸਤਾਨ ਦੇ ਹੁਕਮਰਾਨ ਇਸ ਕਤਲੇਆਮ ਦੇ ਜ਼ਿੰਮੇਵਾਰ ਸਨ ਲੇਕਿਨ ਕਾਨੂੰਨ ਤੋਂ ਬਚਣ ਦੀ ਖਾਤਰ ਰਾਜੀਵ ਗਾਂਧੀ ਦਾ ਨਾਂ ਇਨ੍ਹਾਂ ਵਿਚੋਂ ਕੱਟ ਦਿੱਤਾ ਗਿਆ । ਜਿਸ ਬੰਦੇ ਨੇ ਐਨਾ ਵੱਡਾ ਨਾਹਰਾ ਦਿੱਤਾ ਹੋਵੇ ਕਿ ਜਬ ਕੋਈ ਬੜਾ ਪੇੜ ਗਿਰਤਾ ਹੈ ਤੋ ਧਰਤੀ ਕਾਂਪਤੀ ਹੈ, ਕੀ ਉਸ ਬੰਦੇ ਦਾ ਕੋਈ ਕਸੂਰ ਨਹੀਂ ਸੀ ? ਉਸ ਨੇ ਇਸ ਕਤਲੇਆਮ ਲਈ ਲੋਕਾਂ ਨੂੰ ਉਕਸਾਇਆ । ਦੰਗਈਆਂ ਨੂੰ ਖੁੱਲ੍ਹਾ ਨੰਗਾ ਨਾਚ ਨੱਚਣ ਲਈ ਛੱਡ ਦਿੱਤਾ ਗਿਆ । ਉਨ੍ਹਾਂ ਨੂੰ ਕਿਸੇ ਪੁਲਿਸ ਨੇ, ਕਿਸੇ ਮਿਲਟਰੀ ਨੇ ਨਾ ਰੋਕਿਆ । ਮੈਂ ਇਸ ਚੀਜ਼ ਦਾ ਚਸ਼ਮਦੀਦ ਗਵਾਹ ਸੀ । ਹਿੰਦੂ ਨੂੰ ਵੀ ਕਿਹੜਾ ਛੱਡ ਦਿੱਤਾ । ਡਿਪਟੀ ਸਪੀਕਰ ਸਾਹਿਬ, ਮੇਰੇ ਆਪਣੇ 4 ਟਰੱਕ ਸਾੜ ਦਿੱਤੇ ਗਏ । ਜਿਸ ਵੀ ਟਰੱਕ ਤੇ "ਸਤਿਗੁਰੂ ਤੇਰੀ ਓਟ" ਲਿਖਿਆ ਸੀ, ਉਸ ਨੂੰ ਸਾੜ ਦਿੱਤਾ ਗਿਆ । ਜਿਸ ਵੀ ਟਰੱਕ ਤੇ ਪੰਜਾਬੀ ਦੇ ਲਫ਼ਜ਼ ਲਿਖੇ ਸੀ, ਉਹ ਸਾੜ ਦਿੱਤੇ ਗਏ । ਇਹ ਹਾਦਸੇ ਜ਼ਿਆਦਾਤਰ ਉਥੇ-ਉਥੇ ਹੋਏ, ਜਿਥੇ-ਜਿਥੇ ਲੋਕਤੰਤਰ ਦੀ ਰਕਸ਼ਕ ਅਖਵਾਉਣ ਵਾਲੀ ਕਾਂਗਰਸ ਪਾਰਟੀ ਦੀ ਸਰਕਾਰ ਸੀ । ਇਕ ਇਨਸਾਨ ਦੀ ਜ਼ਿੰਦਗੀ ਗਵਾਉਣ ਲਈ ਕੇਵਲ ਇਕ ਮਿੰਟ ਦੇ ਇਸ਼ਾਰੇ ਦੀ ਜ਼ਰੂਰਤ ਹੁੰਦੀ ਹੈ । ਹਜ਼ਾਰਾਂ ਲੋਕਾਂ ਨੇ ਆਪਣੀਆਂ ਜ਼ਿੰਦਗੀਆਂ ਗਵਾਈਆਂ ਇੰਨ੍ਹਾਂ ਦੀ ਰਕਸ਼ਾ ਲਈ, ਲੇਕਿਨ ਇਨ੍ਹਾਂ ਦਾ ਇਕੱਲਾ ਇਕੱਲਾ ਪ੍ਰਾਈਮ ਮਨਿਸਟਰ ਕਾਰਨ ਬਣਿਆ ਸੀ ਸਾਰੀ ਕੌਮ ਦੇ ਕਤਲੇਆਮ ਦਾ, ਸਾਰੇ ਪੰਜਾਬੀਆਂ ਦੇ ਕਤਲੇਆਮ ਦਾ । ਅੱਜ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਇਸ ਮਤੇ ਦਾ ਸਮਰਥਨ ਕਰਦੀ ਹੈ । ਇੰਨੀ ਬਰਾਬਰਤਾ ਨਾਲ ਕਦੇ ਕਿਸੇ ਨੇ ਆਪਣੇ ਬੰਦਿਆਂ ਨੂੰ ਨਹੀਂ ਸੀ ਮਾਰਿਆ । ਚੰਗੇਜ਼ ਖਾਂ ਅਤੇ ਅਹਿਮਦ ਸ਼ਾਹ ਅਬਦਾਲੀ ਜਿਨ੍ਹਾਂ ਨੇ ਦਿੱਲੀ ਲੁੱਟੀ ਸੀ, ਉਨ੍ਹਾਂ ਵਾਂਗ ਹੀ ਇਨ੍ਹਾਂ ਕਾਗਰਸੀਆਂ ਨੇ ਵੀ ਕੀਤਾ । ਇੰਨੇ ਮਾਡਰਨ ਜ਼ਮਾਨੇ ਵਿਚ

[ ਸ਼੍ਰੀ ਜਗਦੀਸ਼ ਸਾਹਨੀ ]

ਸ਼ਰੇਆਮ ਕਤਲੇਆਮ ਕਰਨਾ ਇਕ ਬਹੁਤ ਵੱਡਾ ਗੁਨਾਹ ਹੈ ਅਤੇ ਇਸ ਦੇ ਬਾਵਜੂਦ ਉਨ੍ਹਾਂ ਨੂੰ ਸਜ਼ਾ ਨਹੀਂ ਮਿਲੀ । ਕੇਸ ਵੀ ਚੱਲੇ ਲੇਕਿਨ ਸਾਡੀ ਜੋ ਨਿਆਂ ਪ੍ਰਣਾਲੀ ਹੈ, ਇਸ ਢਿੱਲੀ ਚਾਲ ਨਾਲ ਚੱਲੀ ਜਿਸ ਨਾਲ ਕਿ ਦੋਸ਼ੀਆਂ ਨੂੰ ਬਚਣ ਦਾ ਰਸਤਾ ਮਿਲ ਜਾਵੇ । ਅੱਜ ਇਹ ਹਾਊਸ ਮਤਾ ਪਾਸ ਕਰਕੇ ਭੇਜੇ ਕਿ ਜੋ ਦੰਗਾ ਕਰਨ ਵਾਲੇ ਲੋਕ ਸਨ, ਉਨ੍ਹਾਂ ਨੂੰ ਸਜ਼ਾ ਜ਼ਰੂਰ ਦਿੱਤੀ ਜਾਵੇ । ਸਾਡੇ ਬਟਾਲਾ ਵਾਸੀ ਲਗਾਤਾਰ 4 ਦਿਨ ਕਰਫਿਊ ਵਿਚ ਰਹੇ । ਸਾਡੇ ਤੇ ਐਡਾ ਵੱਡਾ ਕਰਫਿਊ ਲੱਗਾ ਲੇਕਿਨ ਸਾਡੇ ਬਚਾਅ ਵਾਸਤੇ ਕੋਈ ਸਰਕਾਰ ਨਹੀਂ ਆਈ । ਉਸ ਵੇਲੇ ਪਾਣੀ ਲਗਾਤਾਰ ਆਉਣਾ ਬੰਦ ਹੋ ਗਿਆ, ਸਬਜ਼ੀਆਂ ਆਉਣੀਆਂ ਬੰਦ ਹੋ ਗਈਆਂ ਅਤੇ ਦੁੱਧ ਆਉਣਾ ਬੰਦ ਹੋ ਗਿਆ । ਕਿਸੇ ਵੀ ਕਾਂਗਰਸੀ ਸਰਕਾਰ ਨੇ ਇਹ ਬੀੜਾ ਉਸ ਵੇਲੇ ਨਹੀਂ ਸੀ ਚੁੱਕਿਆ ਕਿ ਬਟਾਲਾ ਵਿਚ ਉਸ ਵੇਲੇ ਰਾਹਤ ਦਿੱਤੀ ਜਾਵੇ । ਉਸ ਵੇਲੇ ਅੱਜ ਦੇ ਪ੍ਰਧਾਨ ਮੰਤਰੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਆਪਣੀ ਟੀਮ ਨਾਲ ਉਥੇ ਆਏ ਸਨ ਔਰ ਧੱਕੇ ਨਾਲ ਆਏ ਸਨ । ਅੰਮ੍ਰਿਤਸਰ ਉਤਰਦਿਆਂ ਹੀ ਉਨ੍ਹਾਂ ਨੂੰ ਕਿਹਾ ਗਿਆ ਸੀ ਕਿ ਤੁਸੀਂ ਅੱਗੇ ਨਹੀਂ ਜਾ ਸਕਦੇ, ਮਾਰ ਦਿੱਤੇ ਜਾਉਗੇ । ਉਨ੍ਹਾਂ ਨੇ ਕਿਹਾ ਸੀ ਕਿ ਬੇਸ਼ੱਕ ਹਮ ਮਰ ਜਾਏਂ, ਕੁਝ ਹੋ ਜਾਏ ਲੇਕਿਨ ਹਮ ਵਹਾਂ ਅਵੱਸ਼ਯ ਜਾਏਂਗੇ । ਉਨ੍ਹਾਂ ਦੇ ਉਥੇ ਆਉਣ ਦੇ ਕਾਰਨ ਹੀ ਬਟਾਲੇ ਸ਼ਹਿਰ ਵਿੱਚੋਂ ਕਰਫਿਊ ਹਟਾਇਆ ਗਿਆ ਅਤੇ ਅਸੀਂ ਲੋਕਾਂ ਨੇ ਸੁੱਖ ਦਾ ਸਾਹ ਲਿਆ । 1984 ਦੇ ਵਿੱਚ ਦੰਗਿਆਂ ਦੇ ਸਮੇਂ ਬਟਾਲੇ ਵਿੱਚ ਘੱਟੋ-ਘੱਟ ਸਾਡੀ ਜਿੰਨੀ ਡਰਾਈਵਰਜ਼ ਕਮਿਊਨਿਟੀ ਜਾਂ ਟਰੱਕ ਮਾਲਿਕ ਕਮਿਊਨਿਟੀ ਸੀ ਜਿੰਨੀਆਂ ਜਾਨਾਂ ਉਨ੍ਹਾਂ ਨੇ ਗਵਾਈਆਂ ਹਨ ਉਨੀਆਂ ਜਾਨਾਂ ਡਿਪਟੀ ਸਪੀਕਰ ਸਾਹਿਬ, ਕਿਸੇ ਹੋਰ ਦੀਆਂ ਨਹੀਂ ਗਈਆਂ ਹੋਣੀਆਂ । ਕਰਨਾਟਕਾ ਦੇ ਵਿੱਚ ਸਾਡੇ ਡਰਾਈਵਰ ਲੋਕ ਮਾਰੇ ਗਏ, ਬੰਬੇ ਦੇ ਵਿੱਚ ਵੀ ਸਾਡੇ ਡਰਾਈਵਰ ਲੋਕ ਮਾਰੇ ਗਏ । ਸਾਨੂੰ ਅੱਜ ਤੱਕ ਆਪਣੇ ਉਨ੍ਹਾਂ ਭੈਣਾਂ ਭਰਾਵਾਂ ਦੀਆਂ ਲਾਸ਼ਾਂ ਤੱਕ ਨਹੀਂ ਮਿਲੀਆਂ । ਮੈਂ ਇੱਕ ਛੋਟੀ ਜਿਹੀ ਗੱਲ ਦਸਦਾ ਹਾਂ । ਮੇਰੇ ਸਹੁਰੇ ਦਿੱਲੀ ਵਿੱਚ ਰਹਿੰਦੇ ਹਨ । ਮੇਰੇ ਮਾਤਾ ਜੀ ਹਨ, ਮੇਰੀ ਸੱਸ ਦੇ ਨਾਂ ਤੇ ਉਹ ਜਾਣੇ ਜਾਂਦੇ ਹਨ । ਉਹ ਵਿਚਾਰੀ ਇਕੱਲੀ ਜਨਾਨੀ ਸੀ, ਦੋ ਉਸਦੇ ਛੋਟੇ-ਛੋਟੇ ਬੱਚੇ ਸਨ । ਉਸ ਨੇ ਹਿੰਮਤ ਕੀਤੀ ਕਿਉਂਕਿ ਉਹ ਪੰਜਾਬੀ ਸੀ, ਰੋਜ਼ ਗੁਰਦੁਆਰੇ ਜਾਂਦੀ ਸੀ । ਜਦੋਂ ਦਿੱਲੀ ਦੇ ਵਿੱਚ ਕਤਲੇਆਮ ਹੋਇਆ ਤਾਂ ਉਸ ਵੇਲੇ ਤਿੰਨ ਚਾਰ ਆਦਮੀ ਦੌੜ ਕੇ ਉਨ੍ਹਾਂ ਦੇ ਘਰ ਆਏ । ਉਸ ਵਿਚਾਰੀ ਨੇ ਉਨ੍ਹਾਂ ਤਿੰਨਾਂ ਚਾਰਾਂ ਨੂੰ ਆਪਣੇ ਘਰ ਦੇ ਵਿੱਚ ਪਨਾਹ ਦਿੱਤੀ ਪਰ ਬਦਕਿਸਮਤੀ ਇਹ ਸੀ ਕਿ ਨਾਲ ਦਾ ਘਰ,. ਨੈਕਸਟ ਕੋਠੀ 26 ਨੰਬਰ ਕੋਠੀ ਵਿੱਚ, ਉਨ੍ਹਾਂ ਦੇ ਘਰ ਦਾ ਨੰਬਰ 27 ਹੈ, ਅੱਜ ਦਿੱਲੀ ਦੇ ਇਕ ਮੰਤਰੀ ਰਹਿੰਦੇ ਹਨ, ਉਸ ਲੇਡੀ ਨੂੰ ਕਿਹਾ ਗਿਆ ਕਿ ਇਨ੍ਹਾਂ ਨੂੰ ਆਪਣੇ ਘਰ ਤੋਂ ਬਾਹਰ ਕੱਢ ਦਿਓ ਨਹੀਂ ਤਾਂ ਤੁਹਾਡਾ ਘਰ ਸਾੜ ਦਿੱਤਾ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਉਸ ਨੇ ਕਿਹਾ ਕਿ ਮੈਂ ਪ੍ਰਮਾਤਮਾ, ਵਾਹਿਗੁਰੂ ਦੇ ਚਰਨਾਂ ਵਿੱਚ ਹਰ ਰੋਜ਼ ਮੱਥਾ ਟੇਕਦੀ ਹਾਂ, ਇਹ ਮੇਰੇ ਘਰ ਪਨਾਹ ਲੈਣ ਆਏ ਹਨ, ਮੈਂ ਇਨ੍ਹਾਂ ਨੂੰ ਪਨਾਹ ਦਿਆਂਗੀ ਇਸ ਤਰ੍ਹਾਂ ਉਨ੍ਹਾਂ ਦੀ ਵਿਚਾਰਿਆਂ ਦੀ ਜਾਨ ਬਚ ਗਈ । ਇਸ ਤਰ੍ਹਾਂ ਸਾਡੇ ਬਹੁਤ ਹੀ ਵੱਡੀ ਗਿਣਤੀ ਵਿੱਚ ਪੰਜਾਬੀਆਂ ਨੇ ਆਪਣੇ ਪੰਜਾਬੀ ਭਰਾਵਾਂ ਦੀਆਂ ਜਾਨਾਂ ਵੀ ਬਚਾਈਆਂ । ਭਾਵੇਂ ਕਿ ਬਹੁਤ ਵੱਡੀ ਗਿਣਤੀ ਵਿੱਚ ਜਾਨਾਂ ਗਈਆਂ ਵੀ ਹਨ ਪਰ ਅੱਜ ਜੋ ਮਤਾ ਹੈ ਅਸੀਂ ਉਨ੍ਹਾਂ ਨੂੰ ਸਜ਼ਾ ਦੇਣੀ ਹੈ । ਜਿਸ ਨੂੰ ਉਸ ਵੇਲੇ ਦੇ ਹਾਲਾਤ ਬਾਰੇ ਪਤਾ ਹੈ ਉਸਦਾ ਆਪਣਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਦਿੱਲੀ ਤੋਂ ਬਾਹਰ (ਆਊਟ ਸਕਰਟਸ ਆਫ ਦਿੱਲੀ) ਚਿੱਟੇ ਕਪੜਿਆਂ ਵਿੱਚ ਮਰੇ ਹੋਏ ਲੋਕਾਂ ਦੀਆਂ ਲਾਈਨਾਂ ਦੇ ਵਿੱਚ ਲਾਸ਼ਾਂ ਪਈਆਂ ਸਨ । ਅੱਜ ਇਹ ਕਾਂਗਰਸੀ ਕਹਿੰਦੇ ਹਨ ਕਿ ਤਿੰਨ ਦਿਨਾਂ ਤੋਂ ਸਾਡਾ ਹਾਊਸ ਵਿੱਚ ਅੰਦਰ ਆਉਣਾ ਬੰਦ ਕੀਤਾ ਗਿਆ ਹੈ ਅਤੇ ਅਸੀਂ ਆਪਣੇ ਅਧਿਕਾਰਾਂ ਲਈ ਲੜਣ ਲਈ ਆਏ ਹਾਂ । ਜਦੋਂ ਕਿ, ਡਿਪਟੀ ਸਪੀਕਰ ਸਾਹਿਬ, ਇਹ ਅਧਿਕਾਰਾਂ ਲਈ ਨਹੀਂ ਆਪਣੇ ਪੈਸਿਆਂ ਵਾਸਤੇ ਲੜਨ ਲਈ ਆਏ ਹਨ । ਪਿਛਲੇ ਸੈਸ਼ਨ ਦੇ ਵਿੱਚ, ਤੁਹਾਨੂੰ ਯਾਦ ਹੋਏਗਾ ਇਸ ਸਦਨ ਵਿੱਚ ਇਨ੍ਹਾਂ ਕਾਂਗਰਸੀਆਂ ਤੇ ਇਲਜ਼ਾਮ ਲਗਦੇ ਰਹੇ ਹਨ ਪੈਸੇ ਲੈਣ ਦੇ । ਇਨ੍ਹਾਂ ਦੇ

ਮੰਤਰੀਆਂ ਨੇ 15 ਤੋਂ 20% ਤੱਕ ਕਮਿਸ਼ਨ ਲਏ। ਹਾਈ ਕੋਰਟ ਦੇ ਆਰਡਰਜ਼ ਦੇ ਨਾਲ ਉਹ ਅੰਦਰ ਹੋਇਆ । ਕੀ ਇਹ ਲੋਕਾਂ ਦੇ ਰਕੱਸ਼ਕ ਹਨ ? ਜਮਹੂਰੀਅਤ ਦਾ ਗਲਾ ਕਾਂਗਰਸ ਦੇ ਰਾਜ ਵਿੱਚ ਘੋਟਿਆ ਗਿਆ, ਜੋ ਲੋਕਤੰਤਰ ਦੀਆਂ ਧੱਜੀਆਂ ਕਾਂਗਰਸ ਦੇ ਰਾਜ ਵਿੱਚ ਉਡਾਈਆਂ ਗਈਆਂ ਉਸ ਦੀ ਮਿਸਾਲ ਇਸ ਧਰਤੀ ਤੇ ਨਹੀਂ ਮਿਲ ਸਕਦੀ । ਤੁਹਾਨੂੰ ਯਾਦ ਹੋਏਗਾ ਕਿ 1995 ਵਿੱਚ ਜਦੋਂ ਬਾਦਲ ਸਾਹਿਬ ਜਲੰਧਰ ਵਿੱਚ ਰੈਲੀ ਕਰਨ ਗਏ ਸਨ, ਕੱਲ੍ਹ ਬਾਦਲ ਸਾਹਿਬ ਨੇ ਆਪ ਵੀ ਏਥੇ ਹਾਊਸ ਵਿੱਚ ਦੱਸਿਆ ਸੀ ਕਿ ਰੈਲੀ ਕਰਨ ਤੋਂ ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ ਬਾਦਲ ਸਾਹਿਬ ਨੂੰ ਰੈਲੀ ਕਰਨ ਤੋਂ ਕੋਈ ਰੋਕ ਨਹੀਂ, ਜਿੱਥੇ ਮਰਜ਼ੀ ਕਰ ਲੈਣ, ਪਰ ਇਕ ਘੰਟੇ ਵਿੱਚ ਉਸੇ ਦਿਨ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ—ਕੀ ਇਹ ਲੋਕਤੰਤਰ ਸੀ ? ਇਸ ਲੋਕਤੰਤਰ ਦਾ ਗਲਾ ਇਨ੍ਹਾਂ ਕਾਂਗਰਸੀਆਂ ਨੇ ਘੁਟਿਆ । ਸੰਨ 1998 ਵਿੱਚ ਜਿਸ ਤਰੀਕੇ ਨਾਲ, ਜਿਸ ਸਪੀਡ ਨਾਲ ਘਟਨਾਵਾਂ ਕੀਤੀਆਂ ਅੱਜ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਸ ਸਦਨ ਵਿੱਚ ਅਸੀਂ ਬੇਨਤੀ ਕਰਨ ਲਈ ਆਏ ਹਾਂ ਕਿ ਉਨ੍ਹਾਂ ਲੋਕਤੰਤਰ ਦੇ ਹਤਿਆਰਿਆਂ ਨੂੰ ਜਿਨ੍ਹਾਂ ਨੇ ਸਾਡੇ ਭਰਾਵਾਂ ਨੂੰ ਕਤਲ ਕੀਤਾ ਉਨ੍ਹਾਂ ਨੂੰ ਬਣਦੀ ਸਜ਼ਾ ਦਿੱਤੀ ਜਾਵੇ । ਪੰਜਾਬ ਸਰਕਾਰ ਨੇ ਏਥੇ ਪੰਜਾਬ ਵਿੱਚ ਦੁਖੀ ਲੋਕਾਂ ਨੂੰ ਰਿਲੀਫ ਦਿਤਾ, ਦਿੱਲੀ ਵਾਲਿਆਂ ਨੂੰ ਵੀ ਰਿਲੀਫ ਦਿਤਾ, ਇਸ ਤੋਂ ਇਲਾਵਾ ਹੋਰ ਬਾਹਰੋਂ ਜਿਸ ਕਿਸੇ ਸੂਬੇ ਵਿਚ ਵੀ ਪੰਜਾਬੀ ਲੋਕ ਸਨ, ਹਿੰਦੂ ਸਿੱਖ ਭਰਾ ਆਪਣੀਆਂ ਜਾਨਾਂ ਬਚਾਉਣ ਲਈ ਪੰਜਾਬ ਵਿੱਚ ਆਏ, ਅਸੀਂ ਉਨ੍ਹਾਂ ਸਾਰਿਆਂ ਨੂੰ ਰੀਹੈਬਲੀਟੇਟ ਕਰਨ ਵਾਸਤੇ ਹਰ ਪੱਖੋਂ ਮਦਦ ਕੀਤੀ । ਅੱਜ ਹਾਊਸ ਚਾਹੁੰਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ ਜਿਨ੍ਹਾਂ ਨੇ ਦੰਗੇ ਕਰਵਾਏ ਹਨ । ਇਸ ਵਿੱਚ ਕੋਈ ਸ਼ੱਕ ਨਹੀਂ ਤੁਸੀਂ ਇਤਿਹਾਸ ਤੇ ਨਜ਼ਰ ਮਾਰ ਕੇ ਦੇਖ ਲਓ। ਤੁਹਾਨੂੰ ਵੱਡੇ ਵੱਡੇ ਕਾਂਗਰਸੀ ਨਜ਼ਰ ਆਉਣਗੇ ਜਿਵੇਂ ਐਚ.ਕੇ.ਐਲ. ਭਗਤ, ਜਗਦੀਸ਼ ਟਾਈਟਲਰ, ਇਹ ਸਭ ਦਿੱਲੀ ਦੇ ਸਭ ਤੋਂ ਵੱਡੇ ਕਾਂਗਰਸੀ ਹਨ ਜਿਨ੍ਹਾਂ ਨੇ ਦਿੱਲੀ ਦੇ ਵਿੱਚ ਦੰਗੇ ਕਰਵਾਏ ਇਨ੍ਹਾਂ ਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ । ਹਾਲੇ ਤੱਕ ਵੀ ਇਨ੍ਹਾਂ ਨੂੰ ਕੋਈ ਸਜਾ ਨਹੀਂ ਹੋਈ । ਉਹ ਇਸ ਕਰਕੇ ਨਹੀਂ ਹੋਈ ਕਿਉਂਕਿ ਕਾਂਗਰਸੀਆਂ ਨੇ ਉਨ੍ਹਾਂ ਦਾ ਪੱਖ ਲਿਆ । ਉਨ੍ਹਾਂ ਕਾਂਗਰਸੀਆਂ ਨੂੰ ਵੀ ਸਜ਼ਾ ਮਿਲਣੀ ਚਾਹੀਦੀ ਹੈ ਜਿਨ੍ਹਾਂ ਨੇ ਇਨ੍ਹਾਂ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਹੈ । ਮੈਂ ਅੰਤ ਵਿੱਚ ਇਸ ਸਦਨ ਵਿੱਚ ਇਹੀ ਬੇਨਤੀ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਪਾਸ ਕਰਕੇ ਭੇਜਿਆ ਜਾਵੇ ਔਰ ਉਨ੍ਹਾਂ ਦੰਗਾਕਾਰੀਆਂ ਨੂੰ ਜਿਨ੍ਹਾਂ ਨੇ ਮਾਸੂਮ ਅਤੇ ਬੇਕਸੂਰ ਲੋਕਾਂ ਦੀਆਂ ਜਾਨਾਂ ਲਈਆਂ ਹਨ ਉਨ੍ਹਾਂ ਨੂੰ ਜ਼ਰੂਰ ਸਜ਼ਾ ਦਿੱਤੀ ਜਾਵੇ । ਇਨ੍ਹਾਂ ਲਫਜ਼ਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ (ਨੂਰ ਮਹਿਲ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਤਾਂ ਦਿੱਲੀ ਦੇ ਦੰਗਿਆਂ ਨੂੰ ਦੰਗੇ ਨਹੀਂ ਬਲਕਿ ਕਤਲੇਆਮ ਕਹਿੰਦਾ ਹਾਂ । ਦੰਗੇ ਉਹ ਹੁੰਦੇ ਹਨ ਜਦੋਂ ਦੋ ਫਿਰਕੇ ਆਪਸ ਵਿਚ ਲੜਾਈ ਲੜਦੇ ਹਨ ਅਤੇ ਉਸ ਲੜਾਈ ਵਿਚ ਉਨ੍ਹਾਂ ਦਾ ਜਾਨੀ ਨੁਕਸਾਨ ਹੁੰਦਾਂ ਹੈ । ਇਹ ਤਾਂ ਇਕ ਪਾਸਿਉਂ ਕਤਲੇਆਮ ਹੋਇਆ ਹੈ ਅਤੇ ਉਹ ਵੀ ਗਿਣੀ-ਮਿਥੀ ਸਾਜਸ਼ ਅਧੀਨ । ਇਸ ਦੇ ਸਬੰਧ ਵਿਚ ਜੋ ਪ੍ਰਸਤਾਵ ਸਰਦਾਰ ਸੁਖਵਿੰਦਰ ਸਿੰਘ ਔਲਖ ਜੀ ਵੱਲੋਂ ਰੱਖਿਆ ਗਿਆ ਹੈ, ਉਹ ਬਹੁਤ ਜ਼ਰੂਰੀ ਸੀ । ਉਸ ਵੇਲੇ ਮਨੁੱਖਤਾ ਦਾ ਬੜਾ ਘਾਣ ਹੋਇਆ ਸੀ । ਇਸ ਦਾ ਪਿਛੋਕੜ ਬੜਾ ਲੰਮਾ ਹੈ । ਜੇ ਇਸ ਗੱਲ ਦਾ ਬਹਾਨਾ ਲਿਆ ਜਾਵੇ ਕਿ ਇੰਦਰਾ ਗਾਂਧੀ ਦਾ ਕਤਲ ਹੋਇਆ ਤਦ ਦਿੱਲੀ ਵਿਚ ਕਤਲੇਆਮ ਕੀਤਾ ਗਿਆ ਤਾਂ ਇਹ ਗਲਤ ਹੈ । ਇਹ ਠੀਕ ਹੈ, ਅਸੀਂ ਸਾਰੇ ਪੰਜਾਬੀ, ਖਾਸ ਕਰਕੇ ਸਿੱਖ ਇਹ ਮਹਿਸੂਸ ਕਰਦੇ ਹਾਂ ਕਿ ਕਤਲ ਹਮੇਸ਼ਾ ਹੀ ਮਾੜੇ ਹੁੰਦੇ ਹਨ । ਖੂਨ ਭਾਵੇਂ ਉਹ ਆਪਣਿਆਂ ਦਾ ਡੁੱਲ੍ਹੇ, ਅਤੇ ਭਾਵੇਂ ਕਿਸੇ ਦੂਸਰੇ ਦਾ ਉਸ ਦਾ ਰੰਗ ਹਮੇਸ਼ਾ ਲਾਲ ਹੀ ਹੁੰਦਾ ਹੈ । ਇਸ ਤੋਂ ਪਹਿਲਾਂ ਦੇਸ਼ ਦੀ ਇਕ ਮਹਾਨ ਸ਼ਖਸੀਅਤ, ਜਿਨ੍ਹਾਂ ਦੀ ਤਸਵੀਰ ਸਦਨ ਵਿਚ ਮੇਰੇ ਸਾਹਮਣੇ ਲੱਗੀ ਹੋਈ ਹੈ, ਮਹਾਤਮਾ ਗਾਂਧੀ ਜੀ ਨੂੰ ਨੱਥੂ ਰਾਮ ਗੋਡਸੇ ਨੇ ਆਪਣੀ ਗੋਲੀ ਮਾਰ ਕੇ ਸ਼ਹੀਦ ਕਰ ਦਿੱਤਾ ਸੀ । ਉਸ ਵੇਲੇ ਕਿਧਰੇ ਵੀ, ਜਿਸ ਜਾਤੀ ਜਾਂ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਧਰਮ ਨਾਲ ਗੋਡਸੇ ਸਬੰਧ ਰੱਖਦਾ ਸੀ, ਕੋਈ ਕਤਲੇਆਮ ਨਹੀਂ ਸੀ ਹੋਇਆ, ਕੋਈ ਬਦਲਾ ਨਹੀਂ ਸੀ ਲਿਆ ਗਿਆ । ਪਰ ਇਹ ਸਾਰਾ ਕੁਝ ਇਕ ਗਿਣੀ-ਮਿਥੀ ਸਾਜਿਸ਼ ਅਧੀਨ ਹੀ ਹੋਇਆ ਜਿਸ ਬਾਰੇ ਮੈਂ ਬਾਅਦ ਵਿਚ ਦੱਸਾਂਗਾ । ਉਸ ਵੇਲੇ ਦੇ ਰਿਟਾਇਰਡ ਜੱਜਾਂ ਨੇ ਜੋ-ਜੋ ਇਨਕੁਆਰੀਆਂ ਕੀਤੀਆਂ, ਜੋ ਕਮਿਸ਼ਨ ਬੈਠੇ, ਜੋ ਹਿਊਮਨ ਰਾਈਟਸ ਨਾਲ ਸਬੰਧ ਰੱਖਣ ਵਾਲੇ ਲੋਕਾਂ ਨੇ ਤੱਥ ਇਕੱਠੇ ਕਰਕੇ ਜਾਣਕਾਰੀ ਦਿੱਤੀ ਕਿ ਇਹ ਪੰਜਾਬੀਆਂ ਦੇ ਨਾਲ, ਖਾਸ ਤੌਰ ਤੇ ਸਿੱਖਾਂ ਦੇ ਨਾਲ ਦਿੱਲੀ ਦੀ ਸਰਕਾਰ ਨੇ, ਖਾਸ ਕਰਕੇ ਕਾਂਗਰਸ ਦੀ ਸਰਕਾਰ ਨੇ ਜ਼ੁਲਮ ਕੀਤਾ, ਧੱਕਾ ਕੀਤਾ ਅਤੇ ਹਮੇਸ਼ਾ ਹੀ ਧੱਕਾ ਕਰਦੀ ਰਹੀ ਹੈ । ਜਦੋਂ ਦੇਸ਼ ਦੀ ਵੰਡ ਹੋਈ, ਦੇਸ਼ ਆਜ਼ਾਦ ਹੋਇਆ, ਆਜ਼ਾਦ ਹੋਣ ਤੋਂ ਪਹਿਲਾਂ ਬਹੁਤ ਸਾਰੇ ਨੇਤਾਵਾਂ ਨੇ, ਜਿਨ੍ਹਾਂ ਵਿਚ ਮਹਾਤਮਾ ਗਾਂਧੀ ਜੀ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਸਨ, ਵਾਇਦੇ ਕੀਤੇ ਸਨ ਕਿ ਅਜ਼ਾਦੀ ਤੋਂ ਬਾਅਦ ਸਿੱਖਾਂ ਨੂੰ ਇਕ ਅਜਿਹਾ ਖਿੱਤਾ ਦਿੱਤਾ ਜਾਵੇਗਾ, ਇਲਾਕਾ ਦਿੱਤਾ ਜਾਵੇਗਾ ਜਿਥੇ ਉਹ ਆਪਣੀ ਅਜ਼ਾਦੀ ਦਾ ਨਿੱਘ ਮਾਣ ਸਕਣਗੇ । ਪਰ ਦੇਸ਼ ਅਜ਼ਾਦ ਹੋਣ ਤੋਂ ਬਾਅਦ ਬੜੀ ਛੇਤੀ ਹੀ ਉਹ ਸਾਰੇ ਵਾਅਦੇ ਭੁੱਲ ਹੀ ਨਹੀਂ ਗਏ ਬਲਕਿ ਸਾਰੀ ਦੀ ਸਾਰੀ ਕਾਰਵਾਈ ਉਨ੍ਹਾਂ ਤੋਂ ਉਲਟ ਕਰਨੀ ਸ਼ੁਰੂ ਕਰ ਦਿਤੀ । ਮੈਂ ਸਮਝਦਾ ਹਾਂ ਕਿ ਜੇਕਰ ਮਹਾਤਮਾ ਗਾਂਧੀ ਜੀ ਜਿਉਂਦੇ ਹੁੰਦੇ ਤਾਂ ਸ਼ਾਇਦ ਉਹ ਵਾਅਦੇ ਵੀ ਪੂਰੇ ਹੋ ਜਾਂਦੇ ਅਤੇ ਦੇਸ਼ ਦਾ ਨਕਸ਼ਾ ਵੀ ਹੋਰ ਹੀ ਹੋਣਾ ਸੀ ਅੌਰ ਕਾਂਗਰਸ ਦਾ ਨਾਂ-ਨਿਸ਼ਾਨ ਵੀ ਨਹੀਂ ਸੀ ਰਹਿਣਾ । ਜਦੋਂ ਦੇਸ਼ ਆਜ਼ਾਦ ਹੋਣ ਵਾਲਾ ਹੀ ਸੀ ਤਾਂ ਉਸ ਵੇਲੇ ਮਹਾਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਹੁਣ ਕਾਂਗਰਸ ਪਾਰਟੀ ਤੋੜ ਦੇਣੀ ਚਾਹੀਦੀ ਹੈ । ਉਹ ਜਾਣਦੇ ਸਨ ਕਿ ਆਉਣ ਵਾਲੇ ਸਮੇਂ ਵਿਚ ਕਾਂਗਰਸ ਪਾਰਟੀ ਇਥੇ ਦੰਗੇ-ਫਸਾਦ ਕਰਵਾਏਗੀ, ਭਰਾ ਨੂੰ ਭਰਾ ਨਾਲ ਲੜਾਏਗੀ । ਜਿਹੜੇ ਸਾਡੇ ਨੌਜਵਾਨਾਂ ਨੇ ਆਪਣੇ ਸਾਹ ਅਤੇ ਰਗਾਂ ਦਾ ਖ਼ੂਨ ਦੇ ਕੇ ਦੇਸ਼ ਨੂੰ ਅਜ਼ਾਦ ਕਰਵਾਇਆ, ਦੇਸ਼ ਦੀ ਰੱਖਿਆ ਕੀਤੀ, ਜਿਹੜੇ ਹਥਿਆਰ ਉਨ੍ਹਾਂ ਨੂੰ ਦੇਣੇ ਹੁੰਦੇ ਹਨ, ਉਨ੍ਹਾਂ ਦੀ ਖਰੀਦ ਵਿਚ ਵੀ ਹੁਣ ਦਲਾਲੀ ਚਲਣ ਲਗ ਪਈ ਹੈ । ਸਾਡੇ ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ ਸ਼੍ਰੀ ਨਰਸਿਮਹਾ ਰਾਓ ਅੱਜ ਸੀਖਾਂ ਪਿਛੇ ਬੈਠੇ ਹਨ । ਮੇਰਾ ਮਤਲਬ ਹੈ ਕਿ ਮਹਾਂਤਮਾ ਗਾਂਧੀ ਜੀ ਨੇ ਉਸ ਵੇਲੇ ਠੀਕ ਹੀ ਕਿਹਾ ਸੀ ਕਿ ਕਾਂਗਰਸ ਨੂੰ ਤੋੜ ਦੇਣਾ ਚਾਹੀਦਾ ਹੈ । ਕਾਂਗਰਸ ਨੇ ਹਮੇਸ਼ਾ ਹੀ ਦੇਸ਼ ਦੇ ਲੋਕਾਂ ਉਤੇ ਵਧੀਕੀਆਂ ਕੀਤੀਆਂ । ਇਕ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਭਾਸ਼ਾ ਦੇ ਆਧਾਰ ਤੇ ਸੂਬੇ ਬਣਾਏ ਜਾਣਗੇ । ਮਹਾਂਰਾਸ਼ਟਰ ਤੇ ਗੁਜਰਾਤ ਵੀ ਵੱਖ-ਵੱਖ ਰਾਜ ਬਣ ਗਏ । ਪਹਿਲਾਂ ਜਿਹੜੀ ਬੰਬਈ ਰਾਜਧਾਨੀ ਸੀ ਉਹ ਮਹਾਂਰਾਸ਼ਟਰ ਕੋਲ ਹੀ ਰਹਿ ਗਈ ਅਤੇ ਗੁਜਰਾਤ ਨੇ ਆਪਣੀ ਨਵੀਂ ਰਾਜਧਾਨੀ ਬਣਾ ਲਈ । ਪੰਜਾਬੀਆਂ ਨੇ ਜਦੋਂ ਪੰਜਾਬੀ ਸੂਬੇ ਦੀ ਮੰਗ ਕੀਤੀ ਤਾਂ ਹਮੇਸ਼ਾ ਹੀ ਸੈਂਟਰ ਦੀ ਸਰਕਾਰ ਨੇ ਉਸਦਾ ਵਿਰੋਧ ਹੀ ਨਹੀਂ ਕੀਤਾ ਬਲਕਿ ਜਿਨ੍ਹਾਂ ਲੋਕਾਂ ਨੇ ਇਸ ਪੰਜਾਬ ਤੇ ਰਾਜ ਕੀਤਾ ਅੱਜ ਉਹ ਇਸ ਦੁਨੀਆਂ ਤੇ ਨਹੀਂ ਮੈਂ ਉਸਦਾ ਨਾਮ ਨਹੀਂ ਲੈਣਾ ਚਾਹੁੰਦਾ, ਉਸਨੇ ਕਿਹਾ ਸੀ ਕਿ ਪੰਜਾਬੀ ਸੂਬਾ ਮੇਰੀ ਲਾਸ਼ ਤੇ ਬਣੇਗਾ । ਅਸੀਂ ਸਾਰੇ ਜਾਣਦੇ ਹਾਂ ਕਿ ਹਰ ਬੱਚਾ ਜਿੰਨੀ ਆਪਣੀ ਮਾਂ-ਬੋਲੀ ਵਿਚ ਤਰੱਕੀ ਕਰ ਸਕਦਾ ਹੈ, ਉਨੀਂ ਉਹ ਦੂਜੀਆਂ ਬੋਲੀਆਂ ਵਿੱਚ ਨਹੀਂ ਕਰ ਸਕਦਾ ਅਤੇ ਦੂਜਾ ਉਸ ਸਮੇਂ ਸਰਕਾਰ ਦਾ ਇਹ ਰੈਜ਼ੋਲਿਊਸ਼ਨ ਸੀ ਕਿ ਬੋਲੀ ਦੇ ਆਧਾਰ ਤੇ ਸੂਬੇ ਬਣਾਏ ਜਾਣਗੇ । ਪੰਜਾਬੀਆਂ ਨੇ ਬੜਾ ਸੰਘਰਸ਼ ਕੀਤਾ ਅਤੇ ਕੈਦਾਂ ਕੱਟੀਆਂ । ਕਈਆਂ ਨੂੰ ਆਪਣੀ ਸ਼ਹਾਦਤ ਵੀ ਦੇਣੀ ਪਈ, ਉਸ ਤੋਂ ਬਾਅਦ ਜੋ ਪੰਜਾਬੀਆਂ ਨੂੰ ਸੂਬਾ ਮਿਲਿਆ ਤਾਂ ਉਹ ਵੀ ਲੰਗੜਾ ਮਿਲਿਆ । ਸ਼੍ਰੀ ਗੁਲਜ਼ਾਰੀ ਲਾਲ ਨੰਦਾ ਨੇ ਕਿਹਾ ਸੀ ਕਿ ਪੰਜਾਬੀਆਂ ਦੀ ਮੰਗ ਤੇ ਪੰਜਾਬੀ ਸੂਬਾ ਦੇ ਰਿਹਾ ਹਾਂ ਪਰ ਇਹ ਸਾਰੀ ਉਮਰ ਪਛਤਾਉਣਗੇ । ਪੰਜਾਬੀ ਬੋਲਦੇ ਇਲਾਕੇ ਪੰਜਾਬ ਤੋਂ ਬਾਹਰ ਰੱਖੇ ਗਏ ਅਤੇ ਸਾਡੇ ਜੋ ਪਾਣੀ ਸੀ, ਉਹ ਸਰੋਤ ਵੀ ਪੰਜਾਬ ਤੋਂ ਬਾਹਰ ਰੱਖੇ ਗਏ । ਜਦੋਂ ਨੁਕਸਾਨ ਹੁੰਦਾ ਹੈ ਤਾਂ ਪੰਜਾਬੀ ਦਾ ਹੁੰਦਾ ਹੈ । ਸਾਡੀ ਜੋ ਰਾਜਧਾਨੀ ਹੈ, ਉਹ ਵੀ ਪੰਜਾਬੀਆਂ ਤੋਂ ਖੋਹੀ ਗਈ । ਇਸ ਤਰ੍ਹਾਂ ਦਾ ਵਿਤਕਰਾ ਸਾਡੇ ਨਾਲ ਹੋਇਆ ਹੈ । ਇਨ੍ਹਾਂ ਧੱਕਿਆਂ ਦੇ ਖਿਲਾਫ, ਇਨ੍ਹਾਂ ਵਿਤਕਰਿਆਂ ਦੇ ਖਿਲਾਫ ਸ਼੍ਰੋਮਣੀ ਅਕਾਲੀ ਦਲ ਲੜਦਾ ਰਿਹਾ ਹੈ ਅਤੇ ਇਨ੍ਹਾਂ ਦੇ

ਖਿਲਾਫ ਪਹਿਰਾ ਦਿੰਦਾ ਰਿਹਾ ਹੈ । ਇੰਨਾਂ ਹੀ ਨਹੀਂ, ਡਿਪਟੀ ਸਪੀਕਰ ਸਾਹਿਬ, ਜਦੋਂ ਦੇਸ਼ ਆਜ਼ਾਦ ਹੋਇਆ ਉਸ ਤੋਂ ਬਾਅਦ ਜਦੋਂ ਵੀ ਦੁਸ਼ਮਣ ਨੇ ਅੱਖ ਭਰ ਕੇ ਸਾਡੇ ਦੇਸ਼ ਵੱਲ ਦੇਖਿਆ ਚਾਹੇ ਉਹ ਚੀਨ ਸੀ, ਚਾਹੇ ਪਾਕਿਸਤਾਨ ਸੀ, ਤਾਂ ਸਾਡੇ ਪੰਜਾਬ ਦੇ ਜਵਾਨਾਂ ਨੇ ਉਸਦਾ ਡੱਟ ਕੇ ਮੁਕਾਬਲਾ ਕੀਤਾ । ਇੱਥੇ ਹੀ ਬੱਸ ਨਹੀਂ, ਸਾਡੇ ਜਵਾਨ ਕੇਵਲ ਬਾਰਡਰ ਤੇ ਨਹੀਂ ਲੜੇ ਬਲਕਿ ਬਾਰਡਰ ਦੇ ਨੇੜੇ ਰਹਿੰਦੀਆਂ ਸਾਡੀਆਂ ਮਾਵਾਂ, ਭੈਣਾਂ ਆਪਦੇ ਸਿਰਾਂ ਤੇ ਲੱਸੀ ਰੱਖ ਕੇ, ਰੋਟੀਆਂ ਰੱਖ ਕੇ ਫੌਜੀ ਨੌਜਵਾਨਾਂ ਕੋਲ ਜਾਂਦੀਆਂ ਰਹੀਆਂ ਅਤੇ ਉਨ੍ਹਾਂ ਦੇ ਹੌਂਸਲੇ ਬੁਲੰਦ ਰੱਖੇ । ਜਦੋਂ ਦੇਸ਼ ਨੂੰ ਅਨਾਜ ਦੀ ਘਾਟ ਰਹੀ ਅਤੇ ਸਾਡਾ ਦੇਸ਼ ਠੂਠਾ ਚੁੱਕ ਕੇ ਦੂਜੇ ਦੇਸ਼ਾਂ ਤੋਂ ਅਨਾਜ ਮੰਗਦਾ ਸੀ, ਉਸ ਵਕਤ ਵੀ ਪੰਜਾਬ ਦੇ ਕਿਸਾਨ ਨੇ ਵੱਧ ਤੋਂ ਵੱਧ ਅਨਾਜ ਪੈਦਾ ਕਰਕੇ ਦੇਸ਼ ਨੂੰ ਆਤਮ-ਨਿਰਭਰ ਹੀ ਨਹੀਂ ਬਣਾਇਆ ਸਗੋਂ ਹੁਣ ਇਹ ਸਮੱਸਿਆ ਬਣੀ ਹੋਈ ਹੈ ਕਿ ਅਨਾਜ ਨੂੰ ਕਿੱਥੇ ਸਟੋਰ ਕੀਤਾ ਜਾਵੇ । ਬੇਸ਼ਕ ਹੁਣ ਦੂਜੇ ਸੂਬਿਆਂ ਵਿੱਚ ਵੀ ਅਨਾਜ ਪੈਦਾ ਹੋਣ ਲੱਗ ਪਿਆ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੂਜੇ ਸੂਬਿਆਂ ਵਿੱਚ ਵੀ ਸਾਡੇ ਪੰਜਾਬੀ ਕਿਸਾਨ ਵੀਰਾਂ ਨੇ ਜਾ ਕੇ ਉਥੋਂ ਦੀ ਜ਼ਮੀਨ ਨੂੰ ਵਾਹੀਯੋਗ ਬਣਾ ਕੇ ਅਨਾਜ ਪੈਦਾ ਕੀਤਾ ਹੈ । ਜਿੱਥੇ ਪਹਿਲਾਂ ਜੰਗਲ ਹੁੰਦੇ ਸਨ ਅਤੇ ਕੋਈ ਦਿਨੇ ਵੀ ਲੰਘ ਨਹੀਂ ਸੀ ਸਕਦਾ, ਉਥੇ ਵੀ ਜੰਗਲਾਂ ਨੂੰ ਸਾਫ ਕਰਕੇ ਜ਼ਮੀਨ ਨੂੰ ਉਪਜਾਊ ਬਣਾਇਆ ਹੈ। ਅੱਜ ਅਸੀਂ ਦੇਸ਼ ਨੂੰ ਅਜਿਹੀ ਸਟੇਜ ਤੇ ਲੈ ਆਏ ਹਾਂ ਕਿ ਇਥੇ ਅਨਾਜ ਦਾ ਵਾਫਰ ਸਟਾਕ ਹੋ ਗਿਆ ਹੈ । ਇੰਨਾਂ ਹੋਣ ਦੇ ਬਾਵਜੂਦ ਵੀ ਸਾਡੇ ਨਾਲ ਕਈ ਬੇਇਨਸਾਫੀਆਂ ਹੋਈਆਂ ਹਨ । ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਤੋਂ ਬਾਹਰ ਰੱਖਿਆ ਗਿਆ, ਇਥੋਂ ਤੱਕ ਕਿ ਫੌਜ ਵਿੱਚ ਵੀ ਸਾਡੀ ਜੋ ਭਰਤੀ ਸੀ, ਜਿਥੇ ਕਿ ਚੰਗੇ ਸਰੀਰ ਅਤੇ ਵੱਡੇ ਦਿਲ ਵਾਲੇ ਜਵਾਨਾਂ ਦੀ ਲੋੜ ਹੁੰਦੀ ਹੈ ਕਿਉਂਕਿ ਚੰਗੇ ਸਰੀਰ ਵਿੱਚ ਹੀ ਵੱਡਾ ਦਿਲ ਹੁੰਦਾ ਹੈ ਤਾਂਕਿ ਉਹ ਸਰਹੱਦ ਤੇ ਲੜ ਸਕੇ ਉਥੇ ਵੀ ਫੌਜ ਵਿੱਚ ਭਰਤੀ ਲਈ ਸਾਡਾ ਕੋਟਾ ਘੱਟ ਕੀਤਾ ਗਿਆ ਹੈ । ਮਰਨ ਲਈ ਵੀ ਸਰਕਾਰ ਨੇ ਖੁੱਲ੍ਹ ਨਹੀਂ ਦਿਤੀ ਕਿ ਪੰਜਾਬੀ ਦੇਸ਼ ਲਈ ਕੁਰਬਾਨੀ ਹੀ ਦੇ ਸਕਣ । ਇਸ ਲਈ ਸਾਡੇ ਨਾਲ ਹਮੇਸ਼ਾ ਧੱਕਾ ਹੋਇਆ ਹੈ । ਜਿਸ ਵੇਲੇ ਸ੍ਰੀਮਤੀ ਇੰਦਰਾ ਗਾਂਧੀ ਨੇ ਆਪਣੇ ਰਾਜ ਨੂੰ ਛੁਪਾਉਣ ਲਈ ਅਤੇ ਆਪਣੀਆਂ ਗਲਤੀਆਂ ਤੇ ਪਰਦਾ ਪਾਉਣ ਲਈ, ਕੋਰਟ ਵਲੋਂ ਉਸਦੇ ਖਿਲਾਫ ਜੋ ਫੈਸਲਾ ਦਿਤਾ ਗਿਆ ਸੀ, ਉਸ ਤੇ ਪਰਦਾ ਪਾਉਣ ਲਈ ਦੇਸ਼ ਵਿੱਚ ਐਮਰਜੰਸੀ ਲਗਾਈ ਸੀ, ਉਸ ਐਮਰਜੰਸੀ ਦੇ ਖਿਲਾਫ ਜੇ ਸਭ ਤੋਂ ਵੱਧ ਲੜਾਈ ਲੜੀ ਤਾਂ ਉਹ ਵੀ ਸ਼੍ਰੋਮਣੀ ਅਕਾਲੀ ਦਲ ਨੇ ਲੜੀ । ਉਸ ਦੇ ਖਿਲਾਫ 19 ਮਹੀਨੇ ਮੋਰਚਾ ਲਗਾਇਆ ਗਿਆ । ਚਾਹੇ ਹੋਰ ਵੀ ਪਾਰਟੀਆਂ ਨੇ ਲੜਾਈ ਲੜੀ, ਪਰ ਸਭ ਤੋਂ ਲੰਬੀ ਲੜਾਈ ਸ਼੍ਰੋਮਣੀ ਅਕਾਲੀ ਦਲ ਨੇ ਲੜੀ । ਇੰਦਰਾ ਗਾਂਧੀ ਨੇ ਪ੍ਰੈਸ ਦੇ ਜੋ ਹੱਕ ਸੀ, ਲੋਕਤੰਤਰ ਦੇ ਜੋ ਹੱਕ ਸੀ, ਉਹ ਖੋਹ ਲਏ ਸਨ, ਜੇ ਉਹ ਹੱਕ ਦਿਵਾਏ ਤਾਂ ਉਹ ਵੀ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬੀਆਂ ਨੂੰ ਦਿਲਵਾਏ, ਜਿਸ ਨੂੰ ਬਹੁਤ ਜ਼ਿਆਦਾ ਸਮਾਂ ਜੱਦੋ-ਜਹਿਦ ਕਰਨੀ ਪਈ । ਪੰਜਾਬ ਦੇ ਹੱਕਾਂ ਨੂੰ ਜੇ ਕਿਸੇ ਪਾਰਟੀ ਨੇ ਬੁਲੰਦ ਕੀਤਾ ਤਾਂ ਉਹ ਕੇਵਲ ਤੇ ਕੇਵਲ ਸ਼੍ਰੋਮਣੀ ਅਕਾਲੀ ਦਲ ਹੈ । ਇਹ ਪੰਜਾਬੀਆਂ ਔਰ ਸਿੱਖਾਂ ਦੀ ਅਵਾਜ਼ ਬੁਲੰਦ ਕਰਦੀ ਰਹੀ ਹੈ । ਅੱਜ ਕਾਂਗਰਸੀ ਕਹਿੰਦੇ ਹਨ ਕਿ ਸਾਨੂੰ ਲੋਕਾਂ ਨਾਲ ਹਮਦਰਦੀ ਹੈ, ਇਹ ਇੱਥੇ ਰੌਲਾ ਪਾਉਂਦੇ ਹਨ ਕਿ ਅਸੀਂ ਪੰਜਾਬ ਦੀਆਂ ਮੰਗਾਂ ਤੇ ਪਹਿਰਾ ਦੇਣਾ ਹੈ । ਜਿਸ ਵੇਲੇ ਪੰਜਾਬ ਵਿੱਚ ਸਵਰਗਵਾਸੀ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਸਨ ਅਤੇ ਪ੍ਰਦੇਸ਼ ਕਾਂਗਰਸ ਪਾਰਟੀ ਦੇ ਪ੍ਰਧਾਨ ਵੀ ਸਨ ਤਾਂ ਉਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸੁਪਰੀਮ ਕੋਰਟ ਵਿੱਚ ਕੇਸ ਕੀਤਾ ਸੀ ਕਿ ਪੰਜਾਬ ਅਤੇ ਹਰਿਆਣੇ ਦੇ ਪਾਣੀਆਂ ਦਾ ਫੈਸਲਾ ਰਿਪੇਅਰੀਅਨ ਐਕਟ ਮੁਤਾਬਕ ਕੀਤਾ ਜਾਵੇ । ਪੰਜਾਬ ਅਤੇ ਹਰਿਆਣੇ ਨੂੰ ਇਸ ਐਕਟ ਮੁਤਾਬਕ ਹਿੱਸਾ ਮਿਲਣਾ ਚਾਹੀਦਾ ਹੈ । ਉਸ ਵੇਲੇ ਬੀਬੀ ਇੰਦਰਾ ਗਾਂਧੀ ਨੇ ਸਰਦਾਰ ਦਰਬਾਰਾ ਸਿੰਘ ਨੂੰ ਕਿਹਾ ਸੀ ਕਿ ਤੁਸੀਂ ਇਹ ਕੇਸ ਵਾਪਸ ਲਓ । ਜੇ ਉਸ ਨੇ ਨਾਂਹ-ਨੁੱਕਰ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਦੂਜੇ ਦਿਨ ਹੀ ਪ੍ਰਧਾਨਗੀ ਤੋਂ ਵੱਖ ਕਰ ਦਿੱਤਾ ਜਾਵੇਗਾ । ਉਸ ਨੇ ਸੋਚਿਆ ਕਿ ਮੁੱਖ ਮੰਤਰੀ ਦੀ ਕੁਰਸੀ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਵੀ ਚਲੀ ਜਾਣੀ ਹੈ, ਇਸ ਲਈ ਉਸ ਨੇ ਸਾਈਨ ਕਰਕੇ ਕੇਸ ਵਾਪਸ ਲੈ ਲਿਆ । ਇਹ ਪਾਰਟੀ ਪੰਜਾਬ ਦੇ ਹਿੱਤਾਂ ਨਾਲ ਖਿਲਵਾੜ ਕਰਦੀ ਰਹੀ ਹੈ ਅਤੇ ਦਿੱਲੀ ਮਗਰ ਲੱਗ ਕੇ ਪੰਜਾਬ ਦਾ ਨੁਕਸਾਨ ਕਰਦੀ ਰਹੀ ਹੈ । ਇਸ ਤੋਂ ਬਾਅਦ ਦਰਬਾਰ ਸਾਹਿਬ ਅੰਦਰ ਜੋ ਕੁਝ ਕੀਤਾ ਗਿਆ ਉਸ ਦੇ ਪਿੱਛੇ ਵੀ ਲੰਮੀ ਕਹਾਣੀ ਹੈ । ਕਾਂਗਰਸ ਨੇ ਪੰਜਾਬ ਦੇ ਹਾਲਾਤ ਖਰਾਬ ਕੀਤੇ । ਕਾਂਗਰਸ ਨੇ ਪੰਜਾਬ ਨੂੰ ਗਲਤ ਰਸਤੇ ਵੱਲ ਧਕੇਲਿਆ । ਜਿਸ ਵੇਲੇ ਸੈਂਟਰ ਵਿੱਚ ਦੇਸਾਈ ਜੀ ਦੀ ਸਰਕਾਰ ਸੀ ਉਸ ਵੇਲੇ ਪੰਜਾਬ ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਬਣੀ । ਉਸ ਵੇਲੇ ਦਲ ਖਾਲਸਾ ਜਥੇਬੰਦੀ ਗਿਆਨੀ ਜ਼ੈਲ ਸਿੰਘ ਨੇ ਸ਼ੁਰੂ ਕੀਤੀ ਅਤੇ ਉਸ ਦੇ ਘਰ ਮੀਟਿੰਗਾਂ ਹੁੰਦੀਆਂ ਸਨ, ਉਸ ਦੇ ਘਰ ਪਲਾਨਿੰਗ ਬਣਦੀ ਸੀ ਤਾਂ ਕਿ ਪੰਜਾਬ ਨੂੰ ਅੱਗ ਦੇ ਬੂਹੇ ਵਿੱਚ ਧਕੇਲਿਆ ਜਾ ਸਕੇ ਅਤੇ ਪੰਜਾਬ ਦੀ ਨੌਜਵਾਨੀ ਦੇ ਜਜ਼ਬਾਤਾਂ ਨੂੰ ਕਿਸੇ ਤਰ੍ਹਾਂ ਦਬਾਇਆ ਜਾ ਸਕੇ । ਸੋ ਇਸ ਤਰ੍ਹਾਂ ਬਹੁਤ ਸਾਰੀਆਂ ਘਿਨਾਉਣੀਆਂ ਗੱਲਾਂ ਕੀਤੀਆਂ ਗਈਆਂ । ਦਰਬਾਰ ਸਾਹਿਬ ਤੇ ਅਟੈਕ ਹੋਣ ਨਾਲ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ । ਦੁਨੀਆਂ ਵਿੱਚ ਜਿੱਥੇ ਵੀ ਸਿੱਖ ਬੈਠਾ ਸੀ ਜਾਂ ਨਾਨ-ਸਿੱਖ ਵੀ ਸੀ, ਉਹ ਵੀ ਇਸ ਐਕਟ ਨੂੰ ਸੁਣ ਕੇ ਤੜਪ ਉਠਿਆ । ਇਹ ਹਾਲਾਤ ਕਿਸ ਨੇ ਪੈਦਾ ਕੀਤੇ ? ਇਹ ਹਾਲਾਤ ਕਾਂਗਰਸ ਪਾਰਟੀ ਨੇ ਪੈਦਾ ਕੀਤੇ । ਇਸ ਐਕਟ ਨੂੰ ਰੋਕਣ ਲਈ ਕੋਈ ਹੱਲ ਕੱਢਿਆ ਜਾ ਸਕਦਾ ਸੀ । ਅੱਜ ਜੰਮੂ ਕਸ਼ਮੀਰ ਵਿੱਚ ਵੀ ਉਨ੍ਹਾਂ ਨੌਜਵਾਨਾਂ ਨੂੰ ਮੌਕਾ ਦਿੱਤਾ ਗਿਆ ਹੈ । ਇਸ ਵਾਸਤੇ ਮੈਂ ਵਾਜਪਾਈ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇੱਕਪਾਸੜ ਗੋਲੀਬੰਦੀ ਦਾ ਐਲਾਨ ਕੀਤਾ ਹੈ ਤਾਂ ਕਿ ਨੌਜਵਾਨਾਂ ਨੂੰ ਸਮਝਾਇਆ ਜਾ ਸਕੇ । ਅੱਜ ਉਥੇ ਗੱਲਬਾਤ ਦੀਆਂ ਗੱਲਾਂ ਚੱਲ ਰਹੀਆਂ ਹਨ । ਇਸੇ ਤਰ੍ਹਾਂ ਨਰਸਿਮ੍ਹਾਂ ਰਾਓ ਨੇ ਜੰਮੂ-ਕਸ਼ਮੀਰ ਵਿੱਚ ਹੀ ਇੱਕ ਮਸਜਿਦ ਦੀ ਘੇਰਾਬੰਦੀ ਕਰਕੇ ਉਥੇ ਬਿਜਲੀ-ਪਾਣੀ ਬੰਦ ਕਰ ਦਿੱਤਾ ਸੀ ਅਤੇ ਉਸ ਮਸਜਿਦ ਵਿੱਚ ਬੈਠੇ ਨੌਜਵਾਨਾਂ ਨੂੰ ਸੁਰੱਖਿਅਤ ਰਸਤੇ ਨਾਲ ਬਾਹਰ ਕੱਢਿਆ ਸੀ । ਇਸੇ ਤਰੀਕੇ ਨਾਲ ਦਰਬਾਰ ਸਾਹਿਬ ਵਿਖੇ ਵੀ ਅਜਿਹਾ ਕੀਤਾ ਜਾ ਸਕਦਾ ਸੀ । ਉਥੇ ਬਿਜਲੀ-ਪਾਣੀ ਬੰਦ ਕੀਤੀ ਜਾ ਸਕਦੀ ਸੀ । ਉਨ੍ਹਾਂ ਨੂੰ ਹੋਰ ਤਰੀਕੇ ਨਾਲ ਸਮਝਾਇਆ ਜਾ ਸਕਦਾ ਸੀ ਅਤੇ ਜੋ ਉਥੇ ਕੋਈ ਗਲਤ ਅਨਸਰ ਸੀ ਤਾਂ ਉਸ ਨੂੰ ਬਾਹਰ ਕੱਢਿਆ ਜਾ ਸਕਦਾ ਸੀ ਪਰ ਕਾਂਗਰਸ ਦੀ ਮਨਸ਼ਾ ਇਹ ਸੀ ਕਿ ਸਿੱਖਾਂ ਦੇ ਜਾਨ ਤੋਂ ਵੀ ਵੱਧ ਪਿਆਰੇ ਦਰਬਾਰ ਸਾਹਿਬ ਦਾ ਕਿਵੇਂ ਮਲੀਆਮੇਟ ਕੀਤਾ ਜਾਵੇ । ਇਥੋਂ ਹੀ ਸਿੱਖ ਸ਼ਕਤੀ ਲੈਂਦੇ ਹਨ । ਚਾਹੇ ਉਹ ਅਜ਼ਾਦੀ ਦੀ ਲੜਾਈ ਸੀ ਜਾਂ ਕੋਈ ਹੋਰ ਜੰਗ ਸੀ । ਇਥੋਂ ਸਿੱਖਾਂ ਨੂੰ ਸ਼ਕਤੀ ਮਿਲਦੀ ਹੈ । ਕਾਂਗਰਸੀ ਇਸ ਜਜ਼ਬਾਤ ਨੂੰ ਮਲੀਆਮੇਟ ਕਰਨਾ ਚਾਹੁੰਦੇ ਸਨ । ਇਸ ਪਵਿੱਤਰ ਧਾਰਮਿਕ ਅਸਥਾਨ ਨੂੰ ਇੰਦਰਾ ਗਾਂਧੀ ਮਲੀਆਮੇਟ ਕਰਨਾ ਚਾਹੁੰਦੀ ਸੀ । ਉਸ ਨੇ ਕਿਹਾ ਸੀ ਕਿ ਐਮਰਜੰਸੀ ਦੇ ਖਿਲਾਫ ਜੇ ਕਿਸੇ ਨੇ ਲੰਮੀ ਲੜਾਈ ਲੜੀ ਹੈ ਤਾਂ ਉਹ ਸ਼੍ਰੋਮਣੀ ਅਕਾਲੀ ਦਲ ਨੇ ਲੜੀ ਹੈ । ਮੈਂ ਸਮਝਦਾ ਹਾਂ ਕਿ ਆਪਣੇ ਸਵਾਰਥ ਲਈ ਅਤੇ ਆਪਣੀ ਲਾਲਸਾ ਵਾਸਤੇ ਉਸ ਨੇ ਇਹੋ ਜਿਹੀਆਂ ਚਾਲਾਂ ਚਲੀਆਂ । ਮੈਂ ਸਮਝਦਾ ਹਾਂ ਕਿ ਜਿਹੜਾ ਇੰਦਰਾ ਗਾਂਧੀ ਦਾ ਕਤਲ ਹੋਇਆ, ਉਹ ਬਹੁਤ ਮਾੜਾ ਹੋਇਆ ਕਿਉਂਕਿ ਕਤਲ ਕਤਲ ਹੀ ਹੁੰਦਾ ਹੈ । ਉਸ ਦੇ ਦੋ ਬਾਡੀਗਾਰਡ ਬੇਅੰਤ ਸਿੰਘ ਅਤੇ ਸਤਵੰਤ ਸਿੰਘ ਸਨ । ਇਸ ਵਿਚ ਇਕ ਕਾਤਲ ਦਾ ਵੀ ਨਾਂ ਆਇਆ ਪਰ ਉਹ ਪਤਾ ਨਹੀਂ ਕਿਉਂ ਲੁਕੋ ਲਿਆ ਗਿਆ । ਇਹ ਪਤਾ ਨਹੀਂ ਕੀ ਚਾਲ ਸੀ । ਇਸ ਦੀ ਇਨਕੁਆਰੀ ਕਰਵਾਈ ਜਾ ਸਕਦੀ ਸੀ ਕਿ ਉਨ੍ਹਾਂ ਨੇ ਇਹ ਕਤਲ ਕਿਉਂ ਕੀਤਾ ? ਇਸ ਵਿਚ ਕੀ ਸਾਜਸ਼ ਸੀ ਜਾਂ ਉਨ੍ਹਾਂ ਨੌਜਵਾਨਾਂ ਦੇ ਜਜ਼ਬਾਤ ਕਿਉਂ ਭੜਕੇ ? ਹਰ ਕੋਈ ਆਪਣਾ ਭਰੋਸੇ ਵਾਲਾ ਹੀ ਬਾਡੀਗਾਰਡ ਰੱਖਦਾ ਹੈ । ਜੇ ਕੋਈ ਬਾਡੀਗਾਰਡ ਕਿਸੇ ਦਾ ਕਤਲ ਕਰ ਦਿੰਦਾ ਹੈ ਤਾਂ ਇਸ ਵਿਚ ਬਾਕੀ ਸਾਰੀ ਕੌਮ ਦਾ ਕੀ ਕਸੂਰ ਹੈ ? ਸੋ, ਇਸ ਕਤਲ ਤੋਂ ਬਾਅਦ ਦਿੱਲੀ ਵਿਚ ਹੀ ਨਹੀਂ ਬਲਕਿ ਹੋਰ ਵੀ ਜਿੱਥੇ ਜਿੱਥੇ ਕਾਂਗਰਸ ਦੀ ਸਰਕਾਰ ਸੀ, ਉਥੇ ਸਿੱਖਾਂ ਨਾਲ ਕੀ ਕੁਝ ਹੋਇਆ ? ਮੈਂ ਸਮਝਦਾ ਹਾਂ ਕਿ ਮੇਰੇ ਤੋਂ ਪਹਿਲਾਂ

ਸਾਹਨੀ ਸਾਹਿਬ ਨੇ ਬੋਲਦਿਆਂ ਕਿਹਾ ਸੀ ਕਿ ਜਿਥੇ-ਜਿਥੇ ਵੀ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਸਨ ਉਥੇ ਕਤਲੇਆਮ ਹੋਇਆ । ਦਿੱਲੀ ਵਿੱਚ ਜਿਥੇ ਮੈਂ ਕਹਿ ਸਕਦਾ ਹਾਂ ਕਿ ਪੰਜ ਮਿੰਟ ਤੋਂ ਪਹਿਲਾਂ-ਪਹਿਲਾਂ ਫੌਜ ਦਾ ਇੰਤਜ਼ਾਮ ਕੀਤਾ ਜਾ ਸਕਦਾ ਹੈ ਔਰ ਫੌਜ ਵੀ ਚਾਹੁੰਦੀ ਸੀ ਕਿਉਂਕਿ ਫੌਜੀ ਵੀਰਾਂ ਨੂੰ ਬਹੁਤਾ ਸਿਆਸਤ ਨਾਲ ਲਗ-ਲਗਾਵ ਨਹੀਂ ਹੁੰਦਾ, ਫੌਜ ਕਹਿੰਦੀ ਸੀ ਕਿ ਸਾਨੂੰ ਹੁਕਮ ਦਿਓ, ਅਸੀਂ ਦੋ ਘੰਟਿਆਂ ਦੇ ਵਿੱਚ ਵਿੱਚ ਕੰਟਰੋਲ ਕਰ ਸਕਦੇ ਹਾਂ । ਦੋ ਘੰਟਿਆਂ ਦੇ ਵਿੱਚ ਸਾਰੇ ਮਸਲੇ ਹੱਲ ਕਰ ਸਕਦੇ ਹਾਂ ਪਰ ਉਥੇ ਤਿੰਨ ਦਿਨ ਦਿੱਲੀ ਦੀ ਪਾਰਲੀਮੈਂਟ ਦੇ ਅੱਗੇ, ਦਿੱਲੀ ਵਿਚ ਪ੍ਰਧਾਨ ਮੰਤਰੀ ਦੀ ਕੁਰਸੀ ਦੇ ਅੱਗੇ ਜੋ ਜ਼ੁਲਮ ਹੋਇਆ, ਕਤਲੇਆਮ ਹੋਇਆ, ਉਸ ਦੀ ਮਿਸਾਲ ਮੈਂ ਸਮਝਦਾ ਹਾਂ ਕਿ ਦੁਨੀਆਂ ਵਿਚ ਕਿਤੇ ਨਹੀਂ ਮਿਲਦੀ । ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਸੂਬਾ ਸਰਹੰਦ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਨ ਲੱਗਾ ਤਾਂ ਉਸ ਸਮੇਂ ਨਵਾਬ ਮਲੇਰਕੋਟਲਾ ਨੇ ਹਾਅ ਦਾ ਨਾਅਰਾ ਮਾਰਿਆ । ਸ਼ੇਰ ਖਾਂ ਉਸ ਵੇਲੇ ਸੂਬਾ ਸਰਹੰਦ ਸੀ, ਉਹ ਸੋਚਣ ਲੱਗਾ ਔਰ ਬੱਚਿਆਂ ਨੂੰ ਛੱਡਣ ਦੀ ਕੋਸ਼ਿਸ਼ ਕਰਨ ਲੱਗਾ । ਇਹ ਠੀਕ ਹੈ ਕਿ ਸੁੱਚਾ ਨੰਦ ਵਰਗਿਆਂ ਨੇ ਦੁਬਾਰਾ ਉਸ ਨੂੰ ਤਿਆਰ ਕੀਤਾ । ਮੈਂ ਸਮਝਦਾ ਹਾਂ ਕਿ ਜਿਥੇ ਜਮਹੂਰੀਅਤ ਦਾ ਰਾਜ ਹੈ, ਉਥੇ ਇਹ ਨਹੀਂ ਹੋਇਆ ਲੇਕਿਨ ਜਿਥੇ ਡਿਕਟੇਟਰਸ਼ਿਪ ਸੀ, ਉਹ ਸੋਚਦੇ ਸੀ ਕਿ ਬੱਚਿਆਂ ਦਾ ਕਤਲਿਆਮ ਨਾ ਕੀਤਾ ਜਾਵੇ । ਉਥੇ ਬਹੁਤ ਕੁਝ ਹੋਇਆ, ਬੱਚਿਆਂ ਨੂੰ ਮਾਵਾਂ ਦੀ ਗੋਦ ਵਿਚੋਂ ਚੁੱਕਿਆ ਗਿਆ । ਬੱਚਿਆਂ ਦੇ ਗਲਾਂ ਵਿੱਚ ਟਾਇਰ ਪਾ ਕੇ ਉਨ੍ਹਾਂ ਨੂੰ ਅੱਗ ਲਾਈ ਗਈ । ਜਦੋਂ ਬੱਚੇ ਤੜਫਦੇ ਸੀ ਤਾਂ ਗੁੰਡੇ ਕਹਿੰਦੇ ਸੀ ਦੇਖੋ ਕਿਸ ਤਰ੍ਹਾਂ ਸਿਖੜਾ ਤੜਫ ਰਿਹਾ ਹੈ, ਕਿਸ ਤਰ੍ਹਾਂ ਨਾਚ ਕਰ ਰਿਹਾ ਹੈ । ਇਹੋ ਜਿਹੇ ਲਫ਼ਜ਼ ਕਹੇ ਗਏ । ਉਥੇ ਪਿਉ ਦੇ ਸਾਹਮਣੇ ਧੀ ਦੀ ਪੱਤ ਲੁੱਟੀ ਗਈ । ਭਰਾ ਦੇ ਸਾਹਮਣੇ ਭੈਣ ਦੀ ਪੱਤ ਲੁੱਟੀ ਗਈ । ਮੂੰਹ ਵਿੱਚ ਜਬਰੀ ਪੈਟਰੋਲ ਪਾਇਆ ਗਿਆ ਅਤੇ ਅੱਗ ਲਾਈ ਗਈ । ਮੈਂ ਸਮਝਦਾ ਹਾਂ ਕਿ ਆਪਾਂ ਕਹਿੰਦੇ ਹਾਂ ਕਿ ਹਿਟਲਰ ਨੇ ਬਹੁਤ ਵੱਡਾ ਜ਼ੁਲਮ ਕੀਤਾ ਹੈ ਪਰ ਹਿਟਲਰ ਨੇ ਵੀ ਇਸ ਤਰੀਕੇ ਨਾਲ ਨਹੀਂ ਮਾਰਿਆ ਹੋਣਾ । ਉਸ ਨੇ ਬੱਚਿਆਂ ਦਾ ਕਤਲੇਆਮ ਨਹੀਂ ਕੀਤਾ ਹੋਣਾ, ਕਿਸੇ ਇਸਤਰੀ ਤੇ ਹੱਥ ਨਹੀਂ ਉਠਾਇਆ ਹੋਣਾ ਪਰ ਉਥੇ ਜੋ ਜ਼ੁਲਮ ਹੋਇਆ, ਜੋ ਕਤਲੇਆਮ ਹੋਇਆ, ਮੈਂ ਸਮਝਦਾ ਹਾਂ ਕਿ ਉਨ੍ਹਾਂ ਲੋਕਾਂ ਦੀ ਕਾਨੂੰਨੀ ਰਸਤੇ ਰਾਹੀਂ ਜਾਂਚ-ਪੜਤਾਲ ਕਰਕੇ, ਉਨ੍ਹਾਂ ਨੂੰ ਸਿੱਧੀ ਗੋਲੀ ਮਾਰਨ ਦਾ ਹੁਕਮ ਹੋਵੇ ਤਾਂ ਵੀ ਉਨ੍ਹਾਂ ਨੂੰ ਉਹ ਸਜ਼ਾ ਘੱਟ ਹੋਵੇਗੀ । ਸੋ, ਉਥੇ ਬਹੁਤ ਕਤਲੇਆਮ ਹੋਇਆ । ਉਸ ਕਤਲੇਆਮ ਬਾਰੇ ਮੇਰੇ ਕੋਲ ਕਿਸੇ ਸਿੱਖ ਰਾਈਟਰ ਦੀ ਰਿਪੋਰਟ ਨਹੀਂ ਜਾਂ ਮੈਂ ਨਹੀਂ ਕਹਿੰਦਾ ਸਗੋਂ, ਡਿਪਟੀ ਸਪੀਕਰ ਸਾਹਿਬ, ਪੀ.ਐਮ. ਤਾਰਕੁੰਡੇ, ਜਿਹੜੇ ਹਾਈ ਕੋਰਟ ਦੇ ਰਿਟਾਇਰਡ ਜੱਜ ਹਨ, ਰਜਨੀ ਕੋਠਾਰੀ ਅਤੇ ਅਸ਼ਵਨੀ ਕੁਮਾਰ ਜਿਹੜੇ ਦਿੱਲੀ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਪ੍ਰੋਫੈਸਰ ਹਨ, ਇਨ੍ਹਾਂ ਲੋਕਾਂ ਨੇ ਜਾਂਚ ਪੜਤਾਲ ਕੀਤੀ । ਇਹ ਸਾਰੇ ਨਾਨ-ਸਿੱਖ ਸਨ । ਜੇ ਕਿਸੇ ਸਿੱਖ ਨੇ ਕੀਤੀ ਹੁੰਦੀ ਤਾਂ ਹੋ ਸਕਦਾ ਹੈ ਇਹ ਕਹਿੰਦੇ ਕਿ ਪੱਖ-ਪਾਤ ਕੀਤਾ ਗਿਆ ਹੈ, ਜਾਣ-ਬੁੱਝ ਕੇ ਕਿਸੇ ਨੂੰ ਦੋਸ਼ੀ ਠਹਿਰਾਇਆ ਗਿਆ । ਉਨ੍ਹਾਂ ਦੀ ਰਿਪੋਰਟ ਅਨੁਸਾਰ, ਜਿਹੜੇ ਉਨ੍ਹਾਂ ਨੇ ਉਸ ਵੇਲੇ ਦੇ ਆਈ ਵਿਟਨੈਸ ਲਏ ਕਤਲੇਆਮ ਕਰਾਉਣ ਵਾਲਿਆਂ ਵਿੱਚ ਐਚ.ਕੇ.ਐਲ. ਭਗਤ, ਜਿਹੜੇ ਕਾਂਗਰਸ ਦੇ ਬਹੁਤ ਵੱਡੇ ਮੰਤਰੀ ਸਨ, ਜਗਦੀਸ਼ ਟਾਈਟਲਰ ਔਰ ਸੱਜਣ ਕੁਮਾਰ ਵਰਗੇ ਅਤੇ ਰਾਜਨ ਦਾਸ ਵਰਗੇ ਅਨੇਕਾਂ ਕਾਂਗਰਸੀ ਲੀਡਰ ਸ਼ਾਮਿਲ ਸੀ, ਜਿਨ੍ਹਾਂ ਨੇ ਗਿਣੀ-ਮਿਥੀ ਸਾਜ਼ਿਸ਼ ਨਾਲ ਸਾਰਾ ਕੁਝ ਕਰਵਾਇਆ, ਕਿਸੇ ਲਕਸ਼ ਨਾਲ ਕਰਵਾਇਆ । ਕਿਥੋਂ ਪੈਟਰੋਲ ਦੀਆਂ ਬੋਤਲਾਂ ਦਾ ਪ੍ਰਬੰਧ ਹੋ ਗਿਆ, ਕਿਥੋਂ ਮਸ਼ਾਲੇ ਬਣ ਗਏ ਜਿਨ੍ਹਾਂ ਨਾਲ ਬੰਦਿਆਂ ਨੂੰ ਸਾੜਿਆ । ਭਜਨ ਲਾਲ ਉਥੇ ਸਾਰਾ ਕਤਲੇਆਮ ਕਰਵਾਉਣ ਵਾਸਤੇ ਹਰਿਆਣੇ ਵਿਚੋਂ ਗੁੰਡਿਆਂ ਨੂੰ ਨਾਲ ਲੈ ਕੇ ਗਿਆ ਖਾਸ ਤੌਰ ਤੇ ਜਿਥੇ ਗਰੀਬ ਸਿੱਖ ਵਸਦੇ ਸਨ, ਉਥੇ ਸਭ ਤੋਂ ਵੱਡਾ ਕਤਲੇਆਮ ਕੀਤਾ ਗਿਆ । ਸੋ, ਉਨ੍ਹਾਂ ਲੋਕਾਂ ਨੇ ਜਿਨ੍ਹਾਂ ਨੇ ਕਤਲੇਆਮ ਕੀਤਾ, ਉਸ ਦੀ ਇਹ ਰਿਪੋਰਟ ਹੈ । ਗ੍ਰਹਿ ਮੰਤਰੀ ਨੇ ਉਸ ਸਮੇਂ ਰਾਜ ਸਭਾ ਵਿਚ ਬਿਆਨ ਦਿੱਤਾ ਸੀ ਕਿ ਕੇਵਲ ਦਿੱਲੀ ਦੇ ਵਿਚ ਹੀ 2416 ਸਿੱਖ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਮਾਰੇ ਗਏ, ਬਿਹਾਰ ਦੇ ਵਿਚ 120, ਹਰਿਆਣੇ ਵਿਚ 106, ਹਿਮਾਚਲ ਪ੍ਰਦੇਸ਼ ਵਿਚ 21, ਜੰਮੂ-ਕਸ਼ਮੀਰ ਵਿਚ 17, ਮੱਧ ਪ੍ਰਦੇਸ਼ ਵਿਚ 74, ਉੱਤਰ ਪ੍ਰਦੇਸ਼ ਵਿਚ 203 ਅਤੇ ਪੱਛਮੀ ਬੰਗਾਲ ਵਿਚ 14, ਇਹ ਉਸ ਦੀ ਰਿਪੋਰਟ ਸੀ । ਉਸ ਨੇ ਇਸ ਗੱਲ ਨੂੰ ਮੰਨਿਆ ਕਿ ਇੰਨੇ ਸਿੱਖਾਂ ਦਾ ਕਤਲੇਆਮ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਕਤਲੇਆਮ ਕਰਨ ਵਾਲਿਆਂ ਨੂੰ ਕੋਈ ਸਜ਼ਾ ਨਹੀਂ ਦਿੱਤੀ ਗਈ । ਅੱਜ ਉਹ ਤੜਫ਼ਦੀਆਂ ਰੂਹਾਂ ਪੁੱਛ ਰਹੀਆਂ ਹਨ ਕਿ ਜਿਨ੍ਹਾਂ ਲੋਕਾਂ ਨੇ ਸਾਡਾ ਕਤਲੇਆਮ ਕੀਤਾ ਸੀ, ਜਿਹੜੇ ਹਿੰਦੁਸਤਾਨ ਦੇ ਸੱਭ ਤੋਂ ਵੱਡੇ ਮੰਤਰੀ ਸਨ, ਜਿਹੜੇ ਕਹਿੰਦੇ-ਕਹਾਉਂਦੇ ਸਨ, ਜਿਹੜੀ ਕਾਂਗਰਸ ਪਾਰਟੀ ਅੱਜ ਤੋਂ 2-3 ਦਿਨ ਪਹਿਲਾਂ ਰੌਲਾ ਪਾਉਂਦੇ ਰਹੇ ਕਿ ਅਸੀਂ ਲੋਕਤੰਤਰ ਨੂੰ ਬਹਾਲ ਕਰਨਾ ਚਾਹੁੰਦੇ ਹਾਂ, ਅਸੀਂ ਜਮਹੂਰੀਅਤ ਦੀ ਰਾਖੀ ਕਰਨਾ ਚਾਹੁੰਦੇ ਹਾਂ, ਇਨ੍ਹਾਂ ਦਾ ਪ੍ਰਧਾਨ ਮੰਤਰੀ ਆਪ ਕਹਿੰਦਾ ਹੈ ਇੱਕ ਕਹਾਵਤ ਹੈ ਕਿ ਜੇ ਕਿਸੇ ਦੀ ਮੌਤ ਤੇ ਤੁਹਾਨੂੰ ਰੋਣਾ ਨਹੀਂ ਆਉਂਦਾ ਤਾਂ ਸਿਆਣੇ ਕਹਿੰਦੇ ਹਨ ਕਿ ਰੋਣ ਵਰਗਾ ਮੂੰਹ ਜ਼ਰੂਰ ਬਣਾ ਲਵੋ, ਇਹੋ ਜਿਹੀ ਸ਼ਕਲ ਜ਼ਰੂਰ ਅਖਤਿਆਰ ਕਰ ਲੈਣੀ ਚਾਹੀਦੀ ਹੈ ਤਾਂ ਕਿ ਲੋਕ ਮਹਿਸੂਸ ਨਾ ਕਰਨ ਕਿ ਪਤਾ ਨਹੀਂ ਖੁਸ਼ੀ ਮਨਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਕਿਹਾ ਸੀ ਕਿ ਚਾਹੇ ਵੀ.ਆਈ.ਪੀ. ਦੀ ਮੌਤ ਹੋਵੇ ਚਾਹੇ ਛੋਟੇ ਇਨਸਾਨ ਦੀ, ਗਰੀਬ ਇਨਸਾਨ ਦੀ ਮੌਤ ਹੋਵੇ, ਵੀ.ਆਈ.ਪੀ. ਦੇ ਮਾਪਿਆਂ ਨੂੰ, ਉਸ ਦੇ ਰਿਸ਼ਤੇਦਾਰਾਂ ਨੂੰ, ਉਸ ਦੇ ਭੈਣ-ਭਰਾਵਾਂ ਨੂੰ ਜਿੰਨਾ ਵੱਡਾ ਦੁੱਖ ਹੁੰਦਾ ਹੈ ਗਰੀਬ ਦੇ ਮਾਪਿਆਂ ਨੂੰ ਵੀ, ਗਰੀਬ ਦਾ ਜਦੋਂ ਬੱਚਾ ਮਰਦਾ ਹੈ ਅਤੇ ਜਿਸ ਮਾਂ ਦਾ ਲਾਲ ਇਸ ਸੰਸਾਰ ਤੋਂ ਜਾਂਦਾ ਹੈ ਉਸ ਨੂੰ ਵੀ ਉਨਾਂ ਹੀ ਦੁੱਖ ਹੁੰਦਾ ਹੈ । ਉਸ ਵੇਲੇ ਮੈਂ ਸਮਝਦਾ ਹਾਂ ਕਿ ਉਨ੍ਹਾਂ ਕਾਂਗਰਸੀ ਲੀਡਰਾਂ ਨੂੰ ਸ਼ਰਮ ਆਉਣੀ ਚਾਹੀਦੀ ਸੀ, ਆਪਣੇ ਆਪ ਵਿੱਚ ਕਾਂਗਰਸੀ ਕਹਾਉਣ ਵਾਲਿਆਂ ਨੂੰ ਵੀ ਸ਼ਰਮ ਆਉਣੀ ਚਾਹੀਦੀ ਸੀ । ਉਦੋਂ ਰਾਜੀਵ ਗਾਂਧੀ ਨੇ ਬਿਆਨ ਦਿੱਤਾ ਸੀ ਜਦੋਂ ਉਨ੍ਹਾਂ ਤੋਂ ਪੁੱਛਿਆ ਗਿਆ ਕਿ ਇਹ ਇਕ ਵੱਡਾ ਕਤਲੇਆਮ ਹੋਇਆ ਹੈ, ਇਥੇ ਤਿੰਨ ਦਿਨ ਲਗਾਤਾਰ ਮਾੜੇ ਹਾਲਾਤ ਰਹੇ ਹਨ ਇਸਦੇ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ, ਲਾਹਨਤ ਹੈ ਅਜਿਹੇ ਪ੍ਰਧਾਨ ਮੰਤਰੀ ਨੂੰ, ਪ੍ਰਧਾਨ ਮੰਤਰੀ ਬਣਨ ਦੀ, ਉਸ ਨੇ ਕਿਹਾ ਕਿ ਜਦੋਂ ਕੋਈ ਵੱਡਾ ਦਰਖਤ ਗਿਰਦਾ ਹੈ ਤਾਂ ਛੋਟੀਆਂ ਮੋਟੀਆਂ ਝਾੜੀਆਂ ਬੂਟੀਆਂ ਪੁੱਟੀਆਂ ਜਾਂਦੀਆਂ ਹਨ । ਇਸ ਤਰ੍ਹਾਂ ਦਾ ਵੱਡਾ ਕਤਲੇਆਮ ਹੋਇਆ ਹੋਵੇ ਔਰ ਉਥੇ ਧੀਆਂ ਭੈਣਾਂ ਦੀ ਪੱਤ ਲੁਟੀ ਜਾਂਦੀ ਹੋਵੇ, ਉਥੇ ਉਨ੍ਹਾਂ ਨੂੰ ਹਾਅ ਦਾ ਨਾਅਰਾ ਮਾਰਨਾ ਚਾਹੀਦਾ ਸੀ । ਡਿਪਟੀ ਸਪੀਕਰ ਸਾਹਿਬ, ਉਥੇ ਹਾਅ ਦਾ ਨਾਅਰਾ ਤਾਂ ਕੀ ਮਾਰਨਾ ਸੀ ਸਗੋਂ ਜ਼ਖਮਾਂ ਦੇ ਉਤੇ ਲੂਣ ਛਿੜਕਿਆ ਗਿਆ, ਲੋਕਾਂ ਨੂੰ ਜ਼ਲੀਲ ਕੀਤਾ ਗਿਆ । ਵੱਡੇ ਤੋਂ ਵੱਡਾ ਕਾਂਗਰਸੀ, ਜਿਹੜਾ ਆਪਣੇ ਆਪ ਨੂੰ ਖੱਬੀ-ਖਾਂ ਅਖਵਾਉਂਦਾ ਸੀ ਗਿਆਨੀ ਜ਼ੈਲ ਸਿੰਘ ਵਰਗਾ ਉਹ ਵੀ ਉਸ ਸਮੇਂ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਨਹੀਂ ਸੀ ਕਰ ਰਿਹਾ । ਮੈਂ ਉਨ੍ਹਾਂ ਦੇ ਸੰਸਕਾਰ ਤੇ ਵੀ ਗਿਆ ਉਨ੍ਹਾਂ ਦੀ ਵੀ ਉਦੋਂ ਬੇਇੱਜ਼ਤੀ ਕੀਤੀ ਗਈ । ਇਹ ਅੱਜ ਸਾਰੇ ਜਾਣਦੇ ਹਨ । ਅੱਜ ਪੰਜਾਬ ਦੇ ਵਿਚ ਜਿਹੜਾ ਕਾਂਗਰਸ ਦਾ ਪ੍ਰਧਾਨ ਬਣੀ ਫਿਰਦਾ ਹੈ ਉਸ ਦੇ ਨਾਲ ਅਤੇ ਉਸਦੀ ਪਤਨੀ ਨਾਲ ਕੀ ਕੁਝ ਕੀਤਾ ਗਿਆ ਹੈ । ਕਾਂਗਰਸ ਪਾਰਟੀ ਮੈਂ ਸਮਝਦਾ ਹਾਂ ਕਿ ਇਨਸਾਨੀਅਤ ਦੀ ਕਾਤਲ ਹੈ, ਕਾਂਗਰਸ ਪਾਰਟੀ ਜਿਥੇ ਦੇਸ਼ ਨੂੰ ਆਰਥਿਕ ਤੌਰ ਤੇ ਤਬਾਹ ਕਰਨਾ ਚਾਹੁੰਦੀ ਹੈ ਉਥੇ ਉਹ ਇਨਸਾਨੀਅਤ ਦੀ ਕਾਤਲ ਵੀ ਹੈ । ਜਿਸ ਤਰ੍ਹਾਂ ਹੁਣ ਜੰਮੂ-ਕਸ਼ਮੀਰ ਵਿਚ ਹਾਲਾਤ ਪੈਦਾ ਹੋਏ ਹਨ ਉਹ ਵੀ ਕਾਂਗਰਸ ਦੀ ਹੀ ਪੈਦਾਵਾਰ ਹੈ, ਉਹ ਆਪਣੀ ਪੁਲੀਟੀਕਲ ਭੁੱਖ ਨੂੰ ਪੂਰਾ ਕਰਨ ਵਾਸਤੇ ਹਮੇਸ਼ਾ ਇਸੇ ਤਰ੍ਹਾਂ ਕਰਦੀ ਰਹੀ ਹੈ । ਕਾਂਗਰਸ ਨੇ ਹਮੇਸ਼ਾ ਦੇਸ਼ ਦੇ ਹਾਲਾਤ ਵਿਗਾੜੇ ਹਨ । ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਤੁਹਾਨੂੰ ਅੱਜ ਇਥੇ ਵਧਾਈ ਦੇਣੀ ਚਾਹੁੰਦਾ ਹਾਂ ਕਿ ਵਾਜਪਾਈ ਸਰਕਾਰ ਨੇ ਦੁਬਾਰਾ ਫੈਸਲਾ ਕੀਤਾ ਹੈ ਕਿ ਇਸ ਦੀ ਦੁਬਾਰਾ ਪੜਤਾਲ ਕਰਵਾਈ ਜਾਵੇਗੀ । ਜੋ ਪਹਿਲਾਂ ਕਮਿਸ਼ਨ ਬਿਠਾਇਆ ਗਿਆ ਸੀ ਉਹ ਸਰਕਾਰ ਦਾ ਆਪਣਾ ਬਿਠਾਇਆ ਹੋਇਆ

ਕਮਿਸ਼ਨ ਸੀ, ਤ੍ਰੈਸ, ਵਲੋਂ ਅਸਲ ਗੱਲ ਲੁਕਾਉਣ ਦੀ ਕੋਸ਼ਿਸ਼ ਕੀਤੀ ਗਈ ਸੀ । ਜਿਸ ਤਰ੍ਹਾਂ ਆਮ ਕਹਾਵਤ ਹੈ ਕਿ ਕਾਤਲ ਨਾਲੋਂ ਹੱਲਾਸ਼ੇਰੀ ਦੇਣ ਵਾਲਾ ਜ਼ਿਆਦਾ ਗੁਨਾਹਗਾਰ ਹੁੰਦਾ ਹੈ । ਇਹ ਗੱਲ ਅਦਾਲਤ ਵੀ ਮੰਨਦੀ ਹੈ ਕਿ ਜਿਹੜਾ ਮਗਰ ਸਾਜਿਸ਼ੀ ਹੁੰਦਾ ਹੈ ਉਹ ਨਹੀਂ ਬਚ ਸਕਦਾ, ਅਦਾਲਤ ਉਸ ਨੂੰ ਨਹੀਂ ਛੱਡਦੀ । ਜਿਸ ਬੰਦੇ ਨੇ ਚਾਕੂ, ਕਿਰਪਾਨ ਜਾਂ ਬੰਦੂਕ ਦਾ ਬਟਨ ਦੱਬਿਆ ਹੋਵੇ ਉਸ ਨੂੰ ਛੱਡ ਸਕਦੀ ਹੈ ਪਰ ਸਾਜਿਸ਼ੀ ਨੂੰ ਕਟਹਿਰੇ ਵਿੱਚ ਖੜ੍ਹਾ ਕਰਕੇ ਸਜ਼ਾ ਦਿੰਦੀ ਹੈ । ਇਸ ਕਰਕੇ ਮੈਂ ਇਹ ਨਹੀਂ ਕਹਿੰਦਾ, ਇਹ ਰਾਜੀਵ ਗਾਂਧੀ ਦਾ ਆਪਣਾ ਦਿੱਤਾ ਹੋਇਆ ਬਿਆਨ ਹੈ ਕਿ ਜਦੋਂ ਕੋਈ ਵੱਡਾ ਦਰੱਖਤ ਡਿਗਦਾ ਹੈ ਤਾਂ ਛੋਟੀਆਂ ਮੋਟੀਆਂ ਝਾੜੀਆਂ ਬੂਟੀਆਂ ਡਿੱਗਦੀਆਂ ਹਨ । ਇਹ ਬਿਆਨ ਸਾਬਤ ਕਰਦਾ ਹੈ ਕਿ ਉਸ ਦੇ ਪਿੱਛੇ ਸਾਰਾ ਰਾਜੀਵ ਗਾਂਧੀ ਦਾ ਹੱਥ ਸੀ, ਉਸ ਦੇ ਪਿੱਛੇ ਕਾਂਗਰਸੀ ਲੀਡਰਾਂ ਦੀ ਪਲੈਨਿੰਗ ਸੀ, ਜਿਸ ਕਰਕੇ ਇਹ ਸਾਰਾ ਕੁਝ ਹੋਇਆ । ਸਾਰਾ ਸਾਜੋ ਸਮਾਨ ਪਹਿਲਾਂ ਹੀ ਪਹੁੰਚਾਇਆ ਗਿਆ, ਇਸੇ ਕਰਕੇ ਕਮਿਸ਼ਨ ਨੇ ਵੀ ਪੱਖਪਾਤ ਕੀਤਾ ਅਤੇ ਰਾਜੀਵ ਗਾਂਧੀ ਦਾ ਨਾਂ ਇਸ ਕਾਰਵਾਈ ਵਿਚੋਂ ਕਢਵਾਇਆ ਗਿਆ । ਦੂਸਰਿਆਂ ਦੇ ਖਿਲਾਫ ਵੀ ਬਹੁਤ ਘੱਟ ਸਬੂਤ ਰੱਖੇ ਗਏ ਤਾਂ ਕਿ ਉਹ ਅਦਾਲਤਾਂ ਵਿਚ ਜਾ ਕੇ ਬਚ ਸਕਣ ਔਰ ਇਸ ਤਰ੍ਹਾਂ ਅਦਾਲਤਾਂ ਨੂੰ ਵੀ ਪ੍ਰਭਾਵਿਤ ਕੀਤਾ ਗਿਆ । ਇਸ ਕਰਕੇ ਇਹ ਜੋ ਫੈਸਲਾ ਹੋਇਆ ਹੈ ਕਿ ਦੁਬਾਰਾ ਪੜਤਾਲ ਕਰਵਾ ਕੇ ਦੁਬਾਰਾ ਕਮਿਸ਼ਨ ਬਿਠਾਇਆ ਜਾਵੇਗਾ ਤਾਂ ਕਿ ਜਿਹੜੇ ਦੋਸ਼ੀ ਹਨ ਉਨ੍ਹਾਂ ਨੂੰ ਸਜ਼ਾ ਮਿਲ ਸਕੇ । ਇਥੇ ਸਿਰਫ ਸਿੱਖਾਂ ਦੇ ਕਤਲ ਦੀ ਗੱਲ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਇਨਸਾਨੀਅਤ ਬਚ ਨਹੀਂ ਸਕਦੀ । ਕਿਉਂਕਿ ਜੇਕਰ ਗੁੰਡਿਆਂ ਦਾ ਕੱਲ੍ਹ ਨੂੰ ਕਿਤੇ ਹੋਰ ਹੱਥ ਪਿਆ ਤਾਂ ਉਹ ਉਥੇ ਵੀ ਵਧੀਕੀਆਂ ਕਰ ਸਕਦੇ ਹਨ । ਇਸ ਕਰਕੇ ਜੋ ਦੁਬਾਰਾ ਕਮਿਸ਼ਨ ਬਿਠਾ ਕੇ ਇਨਕੁਆਰੀ ਕਰਾਉਣ ਦੀ ਗੱਲ ਕੀਤੀ ਜਾ ਰਹੀ ਹੈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਔਰ ਅੱਜ ਜੋ ਸਰਦਾਰ ਸੁਖਵਿੰਦਰ ਸਿੰਘ ਔਲਖ ਜੀ ਨੇ ਇਹ ਪ੍ਰਸਤਾਵ ਲਿਆਂਦਾ ਹੈ, ਇਸ ਨੂੰ ਸਮੁੱਚੀ ਅਸੈਂਬਲੀ ਵਲੋਂ ਪਾਸ ਕਰਕੇ, ਮੈਂ ਸਮਝਦਾ ਹਾਂ ਕਿ ਸੈਂਟਰ ਦੀ ਸਰਕਾਰ ਨੂੰ ਭੇਜਣਾ ਚਾਹੀਦਾ ਹੈ ਤਾਂ ਕਿ ਜਿਹੜੇ ਅਸਲ ਦੋਸ਼ੀ ਹਨ ਜਿਨ੍ਹਾਂ ਨੇ ਕਤਲੇਆਮ ਕੀਤਾ ਹੈ ਉਨ੍ਹਾਂ ਨੂੰ ਸਜ਼ਾਵਾਂ ਮਿਲ ਸਕਣ ਅਤੇ ਲੋਕਾਂ ਨੂੰ ਇਹ ਅਰਾਮ ਮਹਿਸੂਸ ਹੋ ਸਕੇ । ਅੱਜ ਦੁਨੀਆਂ ਦੀਆਂ ਨਿਗਾਹਾਂ ਸਾਡੇ ਤੇ ਲੱਗੀਆਂ ਹਨ ਕਿਉਂਕਿ ਹਿੰਦੁਸਤਾਨ ਦੁਨੀਆਂ ਦਾ ਸਭ ਤੋ ਵੱਡਾ ਲੋਕਤੰਤਰਿਕ ਦੇਸ਼ ਹੈ ਅਤੇ ਇਥੇ ਲੋਕਤੰਤਰ ਦੀਆਂ ਕਦਰਾਂ ਕੀਮਤਾਂ ਬਹਾਲ ਹੋ ਸਕਣ ਔਰ ਜਿਹੜੇ ਕਾਂਗਰਸੀ ਲੋਕਤੰਤਰ ਦੀਆਂ ਕਦਰਾਂ ਕੀਮਤਾਂ ਦੇ ਕਾਤਲ ਹਨ ਉਨ੍ਹਾਂ ਨੂੰ ਸਜ਼ਾਵਾਂ ਮਿਲਣ । ਇਸ ਕਰਕੇ ਮੈਂ ਇਨ੍ਹਾਂ ਦੇ ਮਤੇ ਦੀ ਹਮਾਇਤ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ । ਧੰਨਵਾਦ ।

**श्रीमती लक्ष्मी कांता चावला (अमृतसर केन्द्रीय)** : अध्यक्ष महोदय, धन्यवाद । मेरा इस प्रस्ताव के विषय में कुछ निवेदन है । जब से पंजाब अस्तित्व में आया, पहले इस का जो भी कोई नाम था, पंजाबी बहादुर रहे हैं । किसी समय पीठ नहीं दिखाई । सिकंदर के टाईम में भी अगर कोई फौलादी तलवार बन कर खड़ा था तो वो पंजाब था । इस पंजाब का जिस में हम बैठे है इसका सिकंदर ने पानी नहीं पिया । हमने उसे दूर से ही भगा दिया था । चाहे ये हमारा दुर्भाग्य है कि सिंकदर को कितना मान दिया जाता है उसे 'अलैग्जैंडर द ग्रेट' कहते हैं । जो पोरस है उसे कोई याद नहीं करता ।

**[श्रीमती लक्ष्मी कांता चावला]**

'अलैग्जैंडर द ग्रेट' हमे अंग्रेजी की हिस्टरी ने पढ़ाया है । दूसरा 'अकबर द ग्रेट' कहते है जिसे महाराणा प्रताप ने लोहे के चने चबवाए थे । रानी दुर्गावती ने उसे दिन में तारे दिखाए थे । हमें अंग्रेजों की हिस्टरी पढ़ने की आदत पढ़ गई है । पंजाब हमेशा तगड़ा रहा है, शान में तगड़ा है, जान में तगड़ा है, कमाने में तगड़ा है, खाने में तगड़ा है, पीने में तगड़ा है, पीने में इस लिये क्योंकि आप पिलाते हो और आप ठेकों की कमाई जो ज्यादा ले रहे हो । कल एक अकाली मैंबर बधाई दे रहे थे कि बधाई हो आप ने कर बढ़ा दिया । लेकिन यह नहीं कहते कि अमृतसर में एक लड़की मार दी गई । शराब के नशे में उस के पति ने पेट में पेचकस घोंप दिया । कितनी ही लड़कियां शराब के कारण मरती हैं । मेरा निवेदन है कि पंजाब में खुशहाली हो । खुशहाली यहां है, लोग पेट भर कर रोटी खाते हैं । भारत के दूसरे प्रांतों से लोग यहां आ कर रोजी कमा कर अपने घरों में भेजते हैं । इस बात का गर्व है कि भारत में अगर कहीं कोई हादसा हुआ है चाहे उड़ीसा है, गुजरात है, इस पंजाब के लंगर वहां भी चलते हैं ।

"ਦੱਬ ਕੇ ਵਾਹ ਤੇ ਰੱਜ ਕੇ ਖਾਹ"
"ਨਾਮ ਜਪੋ ਤੇ ਵੰਡ ਕੇ ਛਕੋ"

यह हमारी संस्कृति है । जिस दिन पंजाब ने अपनी संस्कृति छोड़ दी, एक बात मैं और कहूंगी कि उस दिन यहां भी सारा सिस्टम फेल हो जायेगा । इस देश की धरती पर कह देना चाहती हूं । वेदों की रचना यहां हुई, गीता का ज्ञान पंजाब में दिया गया, महाभारत का युद्ध यहां हुआ, दुर्योधन-दुशासन जिन्होंने महिला का चीरहरण किया उन्हें इस धरती से विदा कर दिया गया । पुराण और उपनिष्द यहां लिखे गये । यह अलग बात है कि आज हम अपनी भाषा को धक्के मार कर बाहर निकाल रहे हैं । मैं यह जो प्रस्ताव है इस बारे में कहना चाहती हूं कि दिल्ली में जो कुछ हुआ वह शर्मनाक था, मानवता से गिरा हुआ था । कुत्ता कुत्ते को नहीं मारता, शेर शेर को नहीं मारता, हाथी हाथी को नहीं मारता, सांप सांप को नहीं मारता पर यहां आदमी आदमी को मारता है । दुनिया के इतिहास में जितने आदमियों को आदमियों ने मारा है उतना सांपों ने आदमियों को नहीं काटा, भेड़िया आदमी को मार नहीं पाया पर आदमी ने आदमी को मारा । कभी किसी मूर्ति के नाम, कभी शहर के नाम, वेश-भूषा के नाम पर आदमी ने आदमी को मारा । हम बातें करते हैं :

'आत्मवत् सर्व भूतेषु यः पश्यति स पण्डित"

हम लोगों ने आत्मवत् देखना तो दूर सर्व भूतेषु नहीं देखा, मनुष्य को बराबर नहीं माना (विघ्न) अगर यह आपकी समझ में नहीं आया तो आपकी शिक्षा पद्धति में कमी है । जो पढ़ना चाहिए था वह नहीं पढ़ाया गया.......

**ਸ੍ਰੀ ਡਿਪਟੀ ਸਪੀਕਰ :** ਤੁਸੀਂ ਆਪਣਾ ਬੋਲੋ ।

**श्रीमती लक्ष्मी कांता चावला :** दिल्ली में जो हुआ वह बहुत बुरा हुआ । आदमी आदमी को मारे यह बुरी बात है । आदमी चाहे मंदिर जाए, गुरूद्वारे जाए, मस्जिद या चर्च जाए उसकी आदमियत खत्म नहीं होती । लेकिन एक बात जो कहते है : Nip the evil in the bud. बुराई को जड़ से खत्म कर देना दीजिए । यह जो कत्ल हुए अगर उसी दिन रोक दिए जाते तो अच्छा रहता । पंजाब में 24-25 हजार लोग मारे गये । वह एक संप्रदाय के नहीं थे । वह पंजाब के थे । पंजाबी मारे गये थे । दिल्ली में बदकिस्मती से एक संप्रदाय के लोग मारे गये । यह बहुत बुरा हुआ । कुछ लोग कभी-कभी रस्म पूरी करने के लिए किसी खास मौके पर उनको मिलने जाते हैं, दंगा पीड़तों को मिलने जाते हैं । मेरे अमृतसर में भी जो दंगा पीड़ित लोग है, परिवार हैं, वो कभी कभी मुझे मिलने आ जाते हैं । उनका दुख है, उनके आंसू हैं । उनका दुख और उनके आंसू साल में एक बार पोंछने से खत्म नहीं होने वाले । उस समय 22-22 लोग एक परिवार के मारे गये थे । 2-2 दर्जन विधवा महिलायें एक परिवार की, एक कबीले की, एक कुनबे की, एक ही खानदान की अमृतसर में खून के आंसू रो रही हैं । अपराधी को दंड मिलना चाहिये । जो मानवता का कातल है उसको नहीं छोड़ना चाहिये । उन लोगों को 18 साल से इन्साफ क्यों नहीं मिला ? यह मता पहले क्यों नहीं लाया गया ? इस प्रस्ताव को आज क्यों लाया जा रहा है ? यह 1997 में क्यों नहीं लाया गया जब इनकी सरकार बनी थी ? 1998 में क्यों नहीं लाया गया ? यह प्रस्ताव उस समय आना चाहिये था, उस समय लाना चाहिये था । डिप्टी स्पीकर साहब, मैं कहूंगी कि हत्या तो हत्या होती है । वह चाहे अटारी में होती है तो भी दर्दनाक होती है, चाहे कलकत्ता में होती है तो भी दर्दनाक होती है । याद रखिये इस पंजाब में एक आवाज उठाई गई थी । मैं उसका नाम बता कर सनमान नहीं देना चाहती । मैं नहीं चाहती कि उसका नाम लूं और उसका नाम विधान सभा के रिकार्ड में

[श्रीमती लक्ष्मी कांता चावला]

आये । एक व्यक्ति ने पंजाब में यह भी कहा था डाक्टर चावला तब राष्ट्रीय सुरक्षा समिती के मंच से इसके खिलाफ लड़े थे । वह हमारे साथ लड़े थे । यह कहा था कि अगर एक व्यक्ति 35 व्यक्तियों को मार देगा तो बाकी बचेंगे नहीं । मारने वाले ज्यादा हो जायेंगे । मरने वाले कम रह जायेंगे । अगर उसी समय इसको नकेल डाल दी जाती तो कितना अच्छा होता । याद रखिये महाभारत में एक टाईम पर पांडवों की मां कुन्ती ने एक बात कही थी । उस समय करण का जीवन भी खतरे में था और अर्जुन का जीवन भी खतरे में था । उसने कहा था कि शीश किसी का भी कटे, कटूंगी तो मैं ही । वक्ष किसी का भी फटे, फटूंगी तो मैं ही । मरती तो मां हैं । दर्द तो मां को ही होता है । चाहे वह भारत मां है चाहे वह बच्चों को जन्म देने वाली मां है । जिस समय अमृतसर के पवित्र श्री दरबार साहब के सामने डी.आई.जी. श्री अटवाल का मृतक शरीर पड़ा था, उस समय कुछ लोग भंगड़े डाल रहे थे । उस समय पुलिस ने कायरता दिखाई कि वो डी.आई.जी. का मृतक शरीर उठाने नहीं गई । उस समय सारे पंजाब को एक जैसा बोलना चाहिये था । 1983 में जब ढिलवां में एक फिरके के लोग बस में से निकाल-निकाल कर मारे गये थे अगर उसी समय सारा पंजाब बोलता तो न तो बदकिस्मत ब्लू स्टार आपरेशन होता और न ही दिल्ली में दंगे होते । जब नौशहरा पन्नुयां में लोग बस में से निकाल कर मारे गये थे तभी बोल पड़ते । जब जगदेव कलां में एक ही परिवार के 12 लोग मारे गये तभी बोल पड़ते तो यह सारा कुछ न होता ।

**ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਬੀਬੀ ਜੀ ਮਤੇ ਤੋਂ ਬਹੁਤ ਬਾਹਰ ਜਾ ਰਹੇ ਹਨ । ਇਸ ਗੱਲ ਦਾ ਬੜਾ ਦੁੱਖ ਹੈ ਕਿ ਜੋ ਲੋਕ ਉਸ ਸਮੇਂ ਬੱਸਾਂ ਵਿਚੋਂ ਕੱਢ ਕੇ ਮਾਰੇ ਗਏ ਤਾਂ ਉਸ ਵੇਲੇ ਰਾਜ ਕਿਸ ਦਾ ਸੀ ? ਜੇ ਡੀ.ਆਈ.ਜੀ. ਅਟਵਾਲ ਦਾ ਕਤਲ ਹੋਇਆ ਤਾਂ ਉਸ ਵੇਲੇ ਇਥੇ ਕਿਸ ਦਾ ਰਾਜ ਸੀ ? ਉਨ੍ਹਾਂ ਨੇ ਉਸ ਨੂੰ ਕਿਉਂ ਕੰਟਰੋਲ ਨਹੀਂ ਕੀਤਾ ?

**श्रीमती लक्ष्मी कांता चावला :** अभी इसी पर मुझे कहना है कि राज तो उस समय कांग्रेस का था पर पंजाब में तो आप भी रहते थे । क्या कोई ढिलवां वालों के मरने पर रोने आया ? क्या जगदेवकलां के कतलों पर कोई रोने आया ? लालडू बस कांड में जब लोग निकाल-निकाल कर मारे गये क्या तब लोग आगे आये ? मैं बिल्कुल सद्भावना से कहती हूं..........

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ).....

**श्रीमती लक्ष्मी कांता चावला :** अगर सारा पंजाब कांग्रेसीयों को छूट न देता तो............

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਜੋ ਮਤਾ ਲਿਆਂਦਾ ਗਿਆ ਹੈ... (ਵਿਘਨ)

**ਸ੍ਰੀ ਡਿਪਟੀ ਸਪੀਕਰ :** ਜਥੇਦਾਰ ਤੋਤਾ ਸਿੰਘ ਜੀ, ਇੱਕ ਮਿੰਟ। ਮੇਰੇ ਵੱਲ ਮੁੱਖ ਕਰੋ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਭੈਣ ਜੀ ਤੁਸੀਂ ਵੀ ਮਤੇ ਨਾਲ ਹੀ ਸਬੰਧਤ ਗੱਲ ਕਰੋ।

**श्रीमती लक्ष्मी कांता चावला :** डिप्टी स्पीकर साहिब, मेरा एक निवेदन है कि जो अपराधी है, वह अपराधी है। दिल्ली के दंगों में जो कत्ल हुये, वह बहुत ही शर्मनाक कत्ल हुये। उनके अपराधियों को दंड मिलना चाहिये, कोई भी इन्सान नहीं कहेगा कि उनको दंड नहीं मिलना चाहिये। जिन्होंने पंजाब में कत्ल किये, उनको भी दंड मिलना चाहिये। अपराधी तो अपराधी है। (विघन) प्लीज मुझे बात करने दीजिये। (विघन) (शोर) जो 8-8 साल जेलों में बन्द रहे, अगर उनको हम ने संवैधानिक पोस्ट दे दी है........(विघन)

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ.....

**श्रीमती लक्ष्मी कांता चावला :** डिप्टी स्पीकर साहैब, मुझे खुला टाईम दीजिये...............

**ਸ੍ਰੀ ਡਿਪਟੀ ਸਪੀਕਰ :** ਭੈਣ ਜੀ, ਉਹ ਪੁਆਇੰਟ ਆਫ ਆਰਡਰ ਤੇ ਖੜ੍ਹੇ ਹਨ। ਪਹਿਲਾਂ ਉਨ੍ਹਾਂ ਦਾ ਸੁਣ ਲਈਏ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਬੀਬੀ ਜੀ ਇਸ ਤਰ੍ਹਾਂ ਸਾਬਤ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਕਿ ਜਿਵੇਂ ਉਹ ਦਿੱਲੀ ਦੇ ਦੰਗਿਆਂ ਦੇ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਅਤੇ ਪੰਜਾਬ ਵਿਚ ਜਿਨ੍ਹਾਂ ਨੇ ਕੁਕਰਮ ਕੀਤੇ ਹਨ ਉਨ੍ਹਾਂ ਦੇ ਹਾਮੀ ਹਨ। ਉਦੋਂ ਵੀ ਜਦੋਂ ਪੰਜਾਬ ਦੀ ਧਰਤੀ ਉਤੇ ਬੇਗੁਨਾਹਾਂ ਦਾ ਕਤਲ ਹੁੰਦਾ ਸੀ ਤਾਂ ਸ੍ਰੋਮਣੀ ਅਕਾਲੀ ਦਲ, ਇਸ ਦੇ ਕਾਰਕੁੰਨ ਉਸ ਦੇ ਖਿਆਫ ਬੋਲਦੇ ਸੀ ਅਤੇ ਬਿਆਨ ਦਿੰਦੇ ਸੀ। ਜਿਨ੍ਹਾਂ ਦਾ ਨੁਕਸਾਨ ਹੁੰਦਾ ਸੀ ਉਨ੍ਹਾਂ ਨਾਲ ਹਮਦਰਦੀ ਵੀ ਪ੍ਰਗਟ ਕਰਨ ਜਾਂਦੇ ਸੀ। ਇਸ ਲਈ ਇਹ ਕਹਿਣਾ ਕਿ ਜੇ ਉਦੋਂ ਰੋਕ ਲਿਆ

---

**Expunged as ordered by the Chair.

[ ਸਰਦਾਰ ਮੱਖਣ ਸਿੰਘ ]
ਜਾਂਦਾ ਤਾਂ ਦਿੱਲੀ ਦੇ ਦੰਗਿਆਂ ਤੱਕ ਨੌਬਤ ਨਹੀਂ ਸੀ ਪਹੁੰਚਣੀ, ਇਹ ਜਸਟੀਫਾਈ ਕਰਨਾ ਹੈ ਕਿ ਦਿੱਲੀ ਵਿਖੇ ਮਾਰਨ ਵਾਲੇ ਠੀਕ ਸੀ ਕਿਉਂਕਿ ਤੁਸੀਂ ਪੰਜਾਬ ਦੇ ਵਿਚ ਇਸ ਦੇ ਖਿਲਾਫ ਬੋਲੇ ਨਹੀਂ । ਇਸ ਲਈ ਇਨ੍ਹਾਂ ਵਲੋਂ ਦਿੱਲੀ ਵਿਖੇ ਹੋਏ ਦੰਗਿਆਂ ਨੂੰ ਜਸਟੀਫਾਈ ਕਰਨਾ ਬਿਲਕੁਲ ਗਲਤ ਹੈ ।

**ਸ੍ਰੀ ਡਿਪਟੀ ਸਪੀਕਰ :** ਹਾਂ ਜੀ, ਭੈਣ ਜੀ ਤੁਸੀਂ ਬੋਲੋ ।

**श्रीमती लक्ष्मी कांता चावला :** डिप्टी स्पीकर साहिब, मेरा निवेदन है कि मैं वह नहीं कह रही जो यह समझ रहे हैं । यह अपनी व्याख्या अपने ढंग से देते जायें तो मुझे कोई फर्क नहीं पड़ता । मेरा बिल्कुल यह कहना नहीं है कि कातलों को सजा न दी जाये । मेरा कहना है कि कातल को सजा मिले । कातल सिर्फ इस लिये कत्ल करता है कि इसकी शक्ल मेरे से नहीं मिलती । मेरा तो यह कहना है कि उन कातलों को चौंक में खड़े करके गोली मार दो । उनको अदालत में लिजाने की भी कोई जरूरत नहीं है । क्योंकि कातलों के विरुद्ध सबूत देना भी बड़ी जुर्रत की बात है । (विघन) ਤੁਹਾਨੂੰ ਨਹੀਂ ਪਤਾ ।

**ਸ੍ਰੀ ਡਿਪਟੀ ਸਪੀਕਰ :** ਭੈਣ ਜੀ, ਤੁਸੀਂ ਸਤੇ ਤੇ ਗੱਲ ਕਰੋ ।

**श्रीमती लक्ष्मी कांता चावला :** इनको समझाईये कि यह बीच में न बोलें । मेरा बिल्कुल यह कहना है कि यहां मैं दिल्ली में निर्दोषों का कत्ल करने वालों को भरे बाजार में गोली मारने की बात कहती हूं । मैं यह भी कहती हूं कि पंजाब में जो आंतकवाद से जुड़े हुये लोग हैं, उनको संवैधानिक पोस्ट देकर अगर सरकार भेजती है, किसी अमरजीत को अगर सरकार लोक सेवा आयोग में भेजती है और मिस्टर वलटोहा को सर्विस सिलैकशन बोर्ड में भेजती है तो मैं उसकी भी निंदा करती हूं (विघन)

**ਸਰਦਾਰ ਬਲਵੰਤ ਸਿੰਘ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**श्रीमती लक्ष्मी कांता चावला :** डिप्टी स्पीकर साहिब, मेरा फिर यह निवेदन है कि देश की आजादी के लिये जो जेलों में गए वह स्वतंत्रता सेनानी हैं । या तो यह कह दिया जाए कि यह लोग देश की आजादी के लिये यां पंजाब के

---

**Expunged as ordered by the Chair.

हितों के लिये गए थे तो सिर माथे पर, मेरा अंत में यह कहना है, कि कातल, कातल है, वह अमृतसर का है या दिल्ली का दोनों को एक जैसा दन्ड मिलना चाहिए । किसी को पुरस्कार नहीं देना चाहिए अपराधी, अपराधी है । उसकी शक्ल न देखिये, उसका वेष न देखिये । दिल्ली वाले अपराधी ज्यादा बड़े हैं, उन्होंने चुन चुन कर लोगों को मारा लेकिन यह भी कम नहीं जिन्होंने अमृतसर में बम्म धमाके किये । बटाले में रामनवमी के जुलूस में बम्म मारे गए और पटियाला में निरजला इकादसी के दिन बच्चों को शबील पर पानी पिलाते लोगों को गोली से भून दिया गया । सभी कातल ढूंढिए और सभी को सजा दी जाये । धन्यवाद ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਡਿਪਟੀ ਸਪੀਕਰ ਸਾਹਿਬ, ਇਹ ਜੋ ਮਤਾ ਸ਼੍ਰੀ ਸੁਖਵਿੰਦਰ ਸਿੰਘ ਔਲਖ ਅਤੇ ਸ਼੍ਰੀ ਜਗਦੀਸ਼ ਸਾਹਨੀ ਨੇ ਲਿਆਂਦਾ ਹੈ ਇਹ ਬੜਾ ਹੀ ਮਹੱਤਵਪੂਰਨ ਮਤਾ ਹੈ । ਜਦੋਂ 1984 ਦੇ ਹਾਲਾਤ ਵੱਲ ਨਿਗਾਹ ਜਾਂਦੀ ਹੈ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਹਿੰਦੁਸਤਾਨ ਦੇ ਇਤਿਹਾਸ ਵਿਚ ਮਜ਼ਹਬ ਦੇ ਨਾਂ ਤੇ 11ਵੀਂ ਸਦੀ, 12ਵੀਂ ਸਦੀ, 13ਵੀਂ ਸਦੀ, 14ਵੀਂ ਸਦੀ, 15ਵੀਂ ਸਦੀ, 16ਵੀਂ ਸਦੀ ਅਤੇ 17ਵੀਂ ਸਦੀ ਵਿਚ ਇਕ ਤਬਕੇ ਦੇ ਲੋਕਾਂ ਨੂੰ ਤਲਵਾਰ ਦੇ ਜ਼ੋਰ ਨਾਲ ਮਜ਼ਹਬ ਤਬਦੀਲ ਕਰਨ ਵਾਸਤੇ ਇਸ ਹਿੰਦੁਸਤਾਨ ਦੀ ਧਰਤੀ ਨੂੰ ਖੂਨ ਨਾਲ ਲੱਥ ਪੱਥ ਕੀਤਾ ਗਿਆ ਹੈ । ਹਮਲਾਵਰ ਇਥੇ ਦਾ ਰਾਜ ਖੋਹਣ ਵਾਸਤੇ ਨਹੀਂ ਸੀ ਆਏ, ਉਹ ਇਥੋਂ ਦੇ ਲੋਕਾਂ ਨੂੰ ਲੁੱਟਦੇ ਸਨ ਅਤੇ ਲੁਟ ਖਸੁਟ ਕਰਕੇ ਇਥੇ ਦੀਆਂ ਔਰਤਾਂ, ਲੜਕੀਆਂ ਨੂੰ ਚੁੱਕ ਕੇ ਲਿਜਾ ਕੇ ਬਾਹਰ ਬੇਇਜ਼ਤੀ ਕਰਦੇ ਸਨ । ਠੀਕ ਉਸੇ ਤਰ੍ਹਾਂ ਦਾ ਇਤਿਹਾਸ 1984 ਦੇ ਵਿਚ ਬਹੁਤ ਹੀ ਨਿੰਦਾ ਜਨਕ ਜਿਸ ਨੂੰ ਕਿਹਾ ਜਾ ਸਕਦਾ ਹੈ ਉਹ ਪੰਜਾਬ ਅਤੇ ਹਿੰਦੁਸਤਾਨ ਦੇ ਵਿਚ ਦੁਹਰਾਇਆ ਗਿਆ । ਕੋਈ ਵੀ ਦਲੀਲ ਦੇ ਕੇ ਪੰਜਾਬ ਵਿਚ ਅਤੇ ਕਿਸੇ ਹੋਰ ਸੂਬੇ ਵਿਚ ਜੋ ਕੁਝ ਹੋਇਆ ਇਸ ਗੱਲ ਨੂੰ ਜਸਟੀਫਾਈ ਨਹੀਂ ਕੀਤਾ ਜਾ ਸਕਦਾ ।

1984 ਵਿਚ ਇਕ ਵਰਗ ਦੇ ਲੋਕਾਂ ਨੂੰ, ਇਕ ਪਾਰਟੀ ਦੇ ਲੋਕਾਂ ਨੇ ਔਰ ਪਾਰਟੀ ਦੇ ਲੀਡਰ ਦੇ ਆਖੇ ਲੱਗ ਕੇ ਸਭ ਤੋਂ ਵੱਧ ਅਫਸੋਸਨਾਕ ਗੱਲ ਕੀਤੀ ਗਈ । ਇਕ ਲੀਡਰ ਦੇ ਕਹਿਣ ਤੇ ਵਿਅਕਤੀ ਲੜ ਪੈਂਦੇ ਹਨ, ਕਮਿਊਨਲ ਰਾਇਟਸ ਹੋ ਜਾਂਦੇ ਹਨ, ਮਜ਼ਹਬ ਦੇ ਨਾਂ ਤੇ ਲੋਕੀਂ ਲੜ ਪੈਂਦੇ ਹਨ ਅਤੇ ਇਕ ਤਬਕੇ ਨੂੰ ਸਰਕਾਰ ਦੀ ਸ਼ਹਿ ਦੇ ਨਾਲ ਦੂਸਰੇ ਤਬਕੇ ਦੇ ਲੋਕਾਂ ਨੂੰ ਚੁਣ ਚੁਣ ਕੇ ਉਨ੍ਹਾਂ ਦੇ ਘਰਾਂ ਵਿਚੋਂ ਕੱਢ ਕੇ ਮਾਰਨ ਦੀ ਆਗਿਆ ਦੇ ਦਿੱਤੀ ਜਾਵੇ ਅਤੇ ਉਹ ਜੋ ਐਕਸ਼ਨ ਹੈ ਪਰਟੀਕੁਲਰ ਉਨ੍ਹਾਂ ਲੋਕਾਂ ਦੇ ਕਹਿਣ ਤੇ ਜਿਨ੍ਹਾਂ ਦੇ ਕੋਲ ਕਾਨੂੰਨ ਦਾ ਅਧਿਕਾਰ ਹੈ, ਜਿਨ੍ਹਾਂ ਨੇ ਕਾਨੂੰਨ ਦੀ ਰਕਸ਼ਾ ਕਰਨੀ ਹੈ, ਜਿਨ੍ਹਾਂ ਨੇ ਵਿਧਾਨ ਦੀ ਸਹੁੰ ਚੁੱਕੀ ਹੈ, ਜਿਨ੍ਹਾਂ ਦੇ ਹੁਕਮ ਨਾਲ ਪੁਲਿਸ ਔਰ ਦੂਸਰੀਆਂ ਫੋਰਸਿਜ਼ ਨੇ ਐਕਸ਼ਨ ਵਿਚ ਆਉਣਾ ਹੈ, ਉਨ੍ਹਾਂ ਨੂੰ ਜਸਟੀਫਾਈ ਨਹੀਂ ਕੀਤਾ ਜਾ ਸਕਦਾ । ਮੈਂ ਇਹ ਗੱਲ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਜਿਨ੍ਹਾਂ ਲੋਕਾਂ ਨੇ ਤਾਰਕੁੰਡੇ ਦੀ ਰਿਪੋਰਟ ਪੜ੍ਹੀ ਹੈ ਮੈਂ ਵੀ ਉਹ ਰਿਪੋਰਟ ਪੜ੍ਹੀ ਹੈ ਔਰ ਹੁਣ ਇਹ ਬੈਨ ਹੋ ਚੁੱਕੀ ਹੈ । ਅਗਰ ਇਹ ਰਿਪੋਰਟ ਪੜ੍ਹ ਲਈ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਘਿਨਾਉਣੀ ਹਰਕਤ ਉਸ ਕਮਿਊਨਿਟੀ ਦੇ ਖਿਲਾਫ ਸੀ ਜਿਸ ਦੀ ਗਿਣਤੀ 2 ਕਰੋੜ ਤੋਂ ਵੱਧ ਹੈ । ਉਨ੍ਹਾਂ ਨੂੰ ਹਿੰਦੁਸਤਾਨ ਵਿਚ ਬੇਇਜ਼ਤ ਕਰਨ ਦੀ ਸਾਜ਼ਿਸ਼ ਸੀ, ਬੜੀ ਜ਼ਬਰਦਸਤ ਸਾਜ਼ਿਸ ਚਲ

[ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ]

ਰਹੀ ਸੀ । ਸਾਡੇ ਪੜੌਸੀ ਦੇਸ਼ ਨੇ ਬੰਗਲਾਦੇਸ਼ ਦੀ ਲੜਾਈ ਹਾਰ ਕੇ ਉਸ ਤੋਂ ਬਾਅਦ ਸਾਡੇ ਹੀ ਨੌਜਵਾਨਾਂ ਨੂੰ ਉਕਸਾ ਕੇ, ਹਥਿਆਰ ਦੇ ਕੇ ਪੰਜਾਬ ਦੇ ਵਿਚ ਕੁਝ ਘਿਨਾਉਣੀਆਂ ਹਰਕਤਾਂ ਕਰਵਾਈਆਂ । ਮੈਂ ਉਸ ਦਾ ਸਮਰਥਕ ਨਹੀਂ ਹਾਂ, ਮੈਂ ਉਸ ਦੀ ਨਿੰਦਾ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸਾਡੀ ਪਾਰਟੀ ਲਗਾਤਾਰ ਉਸ ਦੇ ਖਿਲਾਫ ਜੱਦੋ ਜਹਿਦ ਕਰਦੀ ਰਹੀ ਹੈ । ਅਸੀ ਆਪਣੀ ਪਾਰਟੀ ਦਾ ਪੰਜਾਬ ਦੀ ਯੂਨਿਟ ਦਾ ਪ੍ਰਧਾਨ ਗਵਾਇਆ ਹੈ ਔਰ ਕਿਤਨੇ ਹੀ ਜ਼ਿਲ੍ਹੇ ਦੇ ਪ੍ਰਧਾਨ ਵੀ ਗਵਾਏ ਹਨ । ਸਾਡੀ ਪਾਰਟੀ ਦੇ ਕਿਤਨੇ ਹੀ ਪਦਅਧਿਕਾਰੀ ਗਏ, ਉਨ੍ਹਾਂ ਤੇ ਕਿਤਨੇ ਹੀ ਹਮਲੇ ਹੋਏ ਔਰ ਕਿਸ ਤਰੀਕੇ ਦੇ ਨਾਲ ਸਾਡੀਆਂ ਜਾਨਾਂ ਖਤਰੇ ਵਿਚ ਰਹੀਆਂ ਪਰ ਅਸੀਂ ਪੰਜਾਬ ਦੇ ਵਿਚ ਪੰਜਾਬੀਆਂ ਦੀ ਏਕਤਾ ਨੂੰ ਟੁੱਟਣ ਨਹੀਂ ਦਿੱਤਾ । ਪੰਜਾਬ ਦੇ ਵਿਚ ਇਹ ਨਹੀਂ ਹੋਇਆ ਕਿ ਹਿੰਦੂਆਂ ਦੇ ਬਹੁ-ਗਿਣਤੀ ਇਲਾਕੇ ਵਿਚੋਂ ਲੋਕਾਂ ਇਕਠੇ ਹੋ ਕੇ ਕਿਸੇ ਸਿੱਖ ਭਰਾ ਦੇ ਘਰ ਦੇ ਉਤੇ ਹਮਲਾ ਕੀਤਾ ਹੋਵੇ ਅਗਰ ਕਿਸੇ ਪਿੰਡ ਵਿਚ ਹਿੰਦੂ ਭਰਾਵਾਂ ਨੂੰ ਅਤਵਾਦੀਆਂ ਨੇ ਮਾਰ ਦਿਤਾ ਤਾਂ ਐਸਾ ਨਹੀਂ ਹੋਇਆ ਕਿ ਕਿਸੇ ਸ਼ਹਿਰ ਵਿਚ ਹਿੰਦੂ ਭਰਾ ਇਕੱਠੇ ਹੋਏ ਜਿਸ ਮਹੱਲੇ ਵਿਚ ਸਿੱਖ ਭਰਾਵਾਂ ਦੀ ਘੱਟ ਗਿਣਤੀ ਸੀ ਉਨ੍ਹਾਂ ਨੂੰ ਜਾ ਕੇ ਕਿਸੇ ਨੇ ਮਾਰਿਆ, ਨਹੀਂ । ਔਰ ਪਿੰਡਾਂ ਦੇ ਵਿਚ ਵੀ ਅਗਰ ਕਿਸੇ ਤੇ ਹਮਲਾ ਕਰਕੇ ਅੱਤਵਾਦੀਆਂ ਨੇ ਮਾਰਿਆ ਤਾਂ ਪੰਜਾਬ ਦੀ ਧਰਤੀ ਇਸ ਗੱਲ ਦੀ ਗਵਾਹ ਹੈ, ਪੰਜਾਬ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਪੰਜਾਬੀ ਭਾਵੇਂ ਹਿੰਦੂ ਸੀ, ਭਾਵੇਂ ਸਿੱਖ ਸੀ, ਭਾਵੇਂ ਦਲਿਤ ਵਰਗ ਨਾਲ ਸਬੰਧ ਰੱਖਦਾ ਸੀ, ਭਾਵੇਂ ਕਿਸਾਨ ਸੀ ਜਾਂ ਵਪਾਰੀ ਵਰਗ ਨਾਲ ਸਬੰਧ ਰੱਖਦਾ ਸੀ, ਜਦੋਂ ਵੀ ਇਸ ਤਰ੍ਹਾਂ ਦੀ ਕਿਧਰੇ ਘਟਨਾ ਵਾਪਰੀ ਤਾਂ ਮ੍ਰਿਤਕ ਸ਼ਰੀਰ ਨੂੰ ਸ਼ਮਸ਼ਾਨ ਲਿਜਾਣ ਵਾਸਤੇ ਕੰਧਾ ਹਰ ਵਰਗ ਦਾ ਲੱਗਿਆ ਹੈ । ਡਿਪਟੀ ਸਪੀਕਰ ਸਾਹਿਬ, ਅਗਰ ਪੰਜਾਬ ਅੰਦਰ ਮਰਨ ਵਾਲਿਆਂ ਦੀ ਗਿਣਤੀ ਦੇਖੀ ਜਾਵੇ, ਕਿਉਂਕਿ ਹਿੰਦੂ ਸਿੱਖਾਂ ਦੇ ਨਾਂ ਤੇ ਆਤੰਕਵਾਦ ਨਹੀਂ ਸੀ, ਅਗਰ ਸਾਰੇ ਅੰਕੜੇ ਲਏ ਜਾਣ ਤਾਂ ਪੰਜਾਬ ਦੇ ਵਿਚ ਮਰਨ ਵਾਲਿਆਂ ਦੀ ਵੱਧ ਗਿਣਤੀ ਸਿੱਖਾਂ ਦੀ ਹੈ । ਡਿਪਟੀ ਸਪੀਕਰ ਸਾਹਿਬ, ਆਤੰਕਵਾਦੀ ਕਿਉਂ ਮਾਰਦੇ ਸੀ ? ਉਹ ਇਹ ਨਹੀਂ ਸਨ ਦੇਖਦੇ ਕਿ ਇਹ ਹਿੰਦੂ ਹੈ, ਇਹ ਸਿੱਖ ਹੈ । ਇਹ ਗੁਰਦੁਆਰੇ ਜਾਂਦਾ ਹੈ, ਇਹ ਮੰਦਰ ਜਾਂਦਾ ਹੈ ਜਾਂ ਮਸਜਿਦ ਜਾਂਦਾ ਹੈ । ਜਿਹੜਾ ਵੀ ਉਨ੍ਹਾਂ ਆਤੰਕਵਾਦੀਆਂ ਦੀ ਵਿਚਾਰਧਾਰਾ ਦਾ ਵਿਰੋਧ ਕਰਦਾ ਸੀ, ਉਹ ਉਸਨੂੰ ਮਾਰ ਦਿੰਦੇ ਸੀ । ਜਿਥੇ ਉਨ੍ਹਾਂ ਨੇ ਸਾਡੇ ਬੀ.ਜੇ.ਪੀ. ਦੇ ਲੀਡਰ ਸ੍ਰੀ ਹਿਤ ਅਭਿਲਾਸ਼ੀ ਜੀ ਨੂੰ ਮਾਰਿਆ, ਉਥੇ ਸਿੱਖਾਂ ਦੇ ਲੀਡਰ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਨੂੰ ਵੀ ਮਾਰਿਆ ਗਿਆ । ਉਨ੍ਹਾਂ ਨੂੰ ਇਸ ਕਰਕੇ ਮਾਰਿਆ ਗਿਆ ਕਿਉਂਕਿ ਆਤੰਕਵਾਦੀ ਇਹ ਨਹੀਂ ਸੀ ਚਾਹੁੰਦੇ ਕਿ ਉਹ ਹਿੰਦੁਸਤਾਨ ਦੀ ਸਰਕਾਰ ਨਾਲ ਕੋਈ ਸਮਝੌਤਾ ਕਰਕੇ ਪੰਜਾਬ ਵਿਚ ਸ਼ਾਂਤੀ ਲੈ ਆਉਣ । ਉਨ੍ਹਾਂ ਨੂੰ ਪਤਾ ਸੀ ਕਿ ਜੇ ਉਨ੍ਹਾਂ ਨੇ ਕੋਈ ਮਤਾ ਪਾਸ ਕਰ ਲਿਆ ਤਾਂ ਉਨ੍ਹਾਂ ਦੇ ਆਪਣੇ ਮਨਸੂਬੇ ਫੇਲ੍ਹ ਹੋ ਜਾਣਗੇ । ਇਸ ਕਰਕੇ ਉਨ੍ਹਾਂ ਨੇ ਸੰਤ ਲੌਂਗੋਵਾਲ ਨੂੰ ਸ਼ਹੀਦ ਕਰ ਦਿੱਤਾ । ਡਿਪਟੀ ਸਪੀਕਰ ਸਾਹਿਬ, ਅੱਜ ਬਹਿਸ ਦਾ ਮੁੱਦਾ ਇਹ ਨਹੀਂ ਕਿ ਮੁਲਜ਼ਮ ਕੌਣ ਹੈ ਤੇ ਕੌਣ ਨਹੀਂ ਹੈ । ਜਿਨ੍ਹਾਂ ਵੀ ਲੋਕਾਂ ਨੇ ਪੰਜਾਬ ਤੋਂ ਬਾਹਰ ਜਾਂ ਪੰਜਾਬ ਦੇ ਅੰਦਰ ਇਸ ਤਰ੍ਹਾਂ ਦੀਆਂ ਘਿਨਾਉਣੀਆਂ ਹਰਕਤਾਂ ਕੀਤੀਆਂ, ਅੱਜ ਜ਼ਰੂਰਤ ਹੈ ਕਿ ਅਸੀਂ ਉਨ੍ਹਾਂ ਦੋਸ਼ੀਆਂ ਨੂੰ ਢੂੰਡੀਏ । ਕਿਹੜੀਆਂ ਸ਼ਕਤੀਆਂ ਇਸ ਗੱਲ ਦੇ ਪਿਛੇ ਕੰਮ ਕਰ ਰਹੀਆਂ ਹਨ, ਅਸੀਂ ਉਨ੍ਹਾਂ ਨੂੰ ਢੂੰਡੀਏ । ਸ਼ਕਤੀ ਤਾਂ ਬੜੀ ਸਿੱਧੀ ਸੀ । ਪੰਜਾਬ ਵਿਚ ਅਕਾਲੀ ਦਲ ਤੇ ਜਨਤਾ ਪਾਰਟੀ ਦੀ ਸਰਕਾਰ ਬਣ ਗਈ ਜਿਸਦੇ ਮੁਖੀਆ ਸਰਦਾਰ ਪ੍ਰਕਾਸ਼ ਸਿੰਘ ਬਾਦਲ ਬਣ ਗਏ । ਜਿਹੜੇ ਉਸ ਵਕਤ ਹਾਰ ਗਏ ਉਨ੍ਹਾਂ ਨੂੰ ਲੱਗਾ ਕਿ ਇਹ ਤਾਂ ਹੁਣ ਪਰਮਾਨੈਂਟ ਹੀ ਸਥਾਪਤ ਹੋ ਗਏ ਹਨ । ਜੇ ਪੰਜਾਬ ਵਿਚ ਇਹ ਦੋਨੋਂ ਭਾਈਚਾਰੇ ਇਕੱਠੇ ਹੋ ਕੇ ਚਲਦੇ ਰਹੇ ਤਾਂ ਉਨ੍ਹਾਂ ਦੀ ਰਾਜਨੀਤੀ ਨਹੀਂ ਸੀ ਚਲਣੀ । ਉਨ੍ਹਾਂ ਨੂੰ ਲੱਗਾ ਕਿ ਹੁਣ ਪੰਜਾਬ ਵਿਚ ਅਸੀਂ ਰਾਜ

ਨਹੀਂ ਕਰ ਸਕਦੇ ਤੇ ਸਾਡੀਆਂ ਕੁਰਸੀਆਂ ਖਤਮ ਹੋ ਜਾਣੀਆਂ ਹਨ । ਫੇਰ ਪੰਜਾਬ ਵਿਚ ਆਪਣੀ ਰਾਜਨੀਤੀ ਚਲਾਉਣ ਵਾਸਤੇ ਜਿਸ ਤਰੀਕੇ ਨਾਲ ਪੰਜਾਬ ਵਿਚ ਬੜੀ ਡੂੰਘੀ ਸਾਜ਼ਿਸ਼ ਨਾਲ ਅਮਨ ਨੂੰ ਭੰਗ ਕਰਕੇ ਪੰਜਾਬ ਦੇ ਅਮਨ ਅਮਾਨ ਨਾਲ ਖੇਡਿਆ ਗਿਆ, ਇਹ ਵੀ ਸਭ ਨੂੰ ਪਤਾ ਹੈ । ਇਥੇ ਕਈ ਕਿਸਮ ਦੀਆਂ ਸਾਜ਼ਿਸ਼ਾਂ ਕੀਤੀਆਂ ਗਈਆਂ । ਉਸ ਪਾਰਟੀ ਦੇ ਨੇਤਾ ਨੇ ਕਿਹਾ ਤੇ ਪੰਜਾਬ ਯੂਨੀਵਰਸਿਟੀ ਦੇ ਕੁਝ ਨੌਜਵਾਨਾਂ ਨੂੰ ਨਾਲ ਲੈ ਕੇ ਖਾਲਿਸਤਾਨ ਪ੍ਰੀਜ਼ੀਡੀਅਮ ਬਣਾਈ ਗਈ । ਉਸ ਤੋਂ ਬਾਅਦ ਚੰਡੀਗੜ੍ਹ ਦੇ ਅਰੋਮਾ ਹੋਟਲ ਵਿਚ ਪ੍ਰੈਸ ਕਾਨਫਰੰਸ ਹੋਈ ਔਰ ਮੈਨੂੰ ਪਤਾ ਹੈ ਕਿ ਉਸ ਵਕਤ ਹੋਟਲ ਦਾ ਬਿਲ ਸੈਕਟਰ-15 ਦੇ ਪੰਜਾਬ ਕਾਂਗਰਸ ਭਵਨ ਵਿਚੋਂ ਅਦਾ ਕੀਤਾ ਗਿਆ । ਨੌਜਵਾਨਾਂ ਨੂੰ ਖਾਲਿਸਤਾਨ ਦੀ ਮੰਗ ਕਰਨ ਵਾਸਤੇ ਉਨ੍ਹਾਂ ਲੋਕਾਂ ਵਲੋਂ ਉਕਸਾਇਆ ਗਿਆ । ਸਾਨੂੰ ਸਭ ਨੂੰ ਯਾਦ ਹੈ ਕਿ 1978 ਵਿਚ ਜਦੋਂ ਅਨੰਦਪੁਰ ਸਾਹਿਬ ਵਿਚ ਵਿਸਾਖੀ ਦਾ ਉਤਸਵ ਸੀ, ਕੁਝ ਨੌਜਵਾਨਾਂ ਨੇ ਜਿਨ੍ਹਾਂ ਨੂੰ ਉਨ੍ਹਾਂ ਲੋਕਾਂ ਨੇ ਉਕਸਾਇਆ ਹੋਇਆ ਸੀ, ਉਸ ਵਕਤ ਉਨ੍ਹਾਂ ਤੋਂ ਉਥੇ ਜਲੂਸ ਨਿਕਲਵਾਇਆ ਗਿਆ, ਖਾਲਿਸਤਾਨ ਦੇ ਝੰਡੇ ਫੜਾਏ ਗਏ ਤੇ ਖਾਲਿਸਤਾਨ ਜ਼ਿੰਦਾਬਾਦ ਦੇ ਨਾਅਰੇ ਲੁਆਏ ਗਏ । ਅੱਜ ਉਹ ਲੋਕ ਕਹਿ ਰਹੇ ਹਨ ਕਿ ਅਸੀਂ ਪੰਜਾਬ ਵਿਚ ਸ਼ਾਂਤੀ ਲਿਆਂਦੀ ਹੈ । ਇਹ ਤਾਂ ਉਹੀ ਗੱਲ ਹੋਈ ਕਿ "ਚੋਰ ਨੂੰ ਕਿਹਾ ਸੰਨ੍ਹ ਲਾ ਲਈਂ ਤੇ ਘਰ ਦਿਆਂ ਨੂੰ ਕਿਹਾ ਜਾਗਦਾ ਰਹੀਂ ।" ਗੱਲ 1978 ਤੋਂ ਸ਼ੁਰੂ ਹੋਈ, ਫੇਰ ਖਾਲਿਸਤਾਨ ਪ੍ਰੀਜ਼ੀਡੀਅਮ ਦੀ ਗੱਲ ਆਈ ਤੇ ਇਹ ਨੌਜਵਾਨਾਂ ਨੂੰ ਵਾਰ ਵਾਰ ਉਕਸਾਉਂਦੇ ਰਹੇ ਕਿਉਂਕਿ ਉਨ੍ਹਾਂ ਨੂੰ ਇਨ੍ਹਾਂ ਚਾਲਾਂ ਬਾਰੇ ਕੁਝ ਪਤਾ ਨਹੀਂ ਸੀ । ਜਦੋਂ ਫੇਰ 1980 ਵਿਚ ਅਸੀਂ ਮੁੜ ਕੇ ਆ ਗਏ ਤਾਂ ਇਨ੍ਹਾਂ ਨੇ ਗੁਰਦਵਾਰਿਆਂ ਵਿਚ ਸਿਗਰਟਾਂ ਦੀਆਂ ਡੱਬੀਆਂ ਤੇ ਮੰਦਰਾਂ ਵਿਚ ਗਊਆਂ ਦੀਆਂ ਪੂਛਾਂ ਸੁਟਵਾ ਦਿੱਤੀਆਂ ਤੇ ਇਸ ਤਰ੍ਹਾਂ ਪੰਜਾਬ ਦੇ ਲੋਕਾਂ ਨੂੰ ਆਪਸ ਵਿਚ ਹੀ ਲੜਾਉਣ ਦਾ ਉਪਰਾਲਾ ਕੀਤਾ ਗਿਆ । ਮੈਨੂੰ ਇਸ ਗੱਲ ਦਾ ਵੀ ਇਲਮ ਹੈ ਕਿ 1979-80 ਦੀ ਐਸ.ਜੀ.ਪੀ.ਸੀ. ਦੀ ਇਲੈਕਸ਼ਨ ਲਈ ਕਿਥੋਂ ਪੈਸਾ ਆਇਆ ਤੇ ਕਿਨ੍ਹਾਂ ਲੋਕਾਂ ਨੂੰ ਉਕਸਾ ਕੇ ਇਨ੍ਹਾਂ ਨੇ ਖੜ੍ਹਾ ਕੀਤਾ । ਪੰਜਾਬ ਦਾ ਇਤਿਹਾਸ ਅੱਜ ਕੋਈ ਨਹੀਂ ਭੁੱਲਿਆ ਕਿ ਕਿਸ ਤਰ੍ਹਾਂ ਗੋਲਡਨ ਟੈਂਪਲ ਵਿਚ ਭਿੰਡਰਾਂਵਾਲੇ ਨੂੰ ਇਨਸਟਾਲ ਕੀਤਾ ਗਿਆ । ਉਸ ਵਕਤ ਭਾਰਤ ਸਰਕਾਰ ਦਾ ਇਕ ਮੰਤਰੀ ਨਾਲ ਦਾਖਲ ਹੋਇਆ ਸੀ, ਹਰਿਆਣਾ ਸਰਕਾਰ ਦਾ ਮੰਤਰੀ ਨਾਲ ਦਾਖਲ ਹੋਇਆ ਸੀ । ਅੱਜ ਵੀ ਉਦੋਂ ਦੇ ਅਫਸਰ ਭੁੱਲੇ ਨਹੀਂ ਹਨ ਜਿਨ੍ਹਾਂ ਦੀ ਡਿਊਟੀ ਲੱਗੀ ਸੀ ਕਿ ਸਰਕਾਰੀ ਜੀਪ ਵਿਚ ਮੂਣਕ, ਜ਼ਿਲ੍ਹਾ ਸੰਗਰੂਰ ਤੋਂ ਪੰਜਾਬ ਦੀ ਗੱਡੀ ਦੇ ਸੰਰਕਸ਼ਣ ਵਿਚ ਲਿਆ ਕੇ ਭਿੰਡਰਾਂਵਾਲੇ ਨੂੰ ਗੋਲਡਨ ਟੈਂਪਲ ਵਿਚ ਇਨਸਟਾਲ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਬਹੁਤ ਵੱਡੀ ਹਿੰਮਤ ਹੈ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ, ਸਾਡੇ ਪ੍ਰਧਾਨ ਮੰਤਰੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਦੀ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਬਹੁਤ ਵੱਡੀ ਸੋਚ ਹੈ ਜਿਨ੍ਹਾਂ ਨੇ 1996 ਵਿਚ ਇਤਿਹਾਸ ਬਦਲ ਦਿੱਤਾ । ਡਿਪਟੀ ਸਪੀਕਰ ਸਾਹਿਬ, ਇਤਿਹਾਸ ਵੀ ਗਵਾਹ ਹੈ ਕਿ 1996 ਵਿਚ ਜਦੋਂ ਸ਼੍ਰੀ ਵਾਜਪਾਈ ਦੀ ਸਰਕਾਰ ਬਣਨ ਲੱਗੀ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਜ਼ ਪਾਰਲੀਮੈਂਟ ਨੇ ਅਨ-ਕੰਡੀਸ਼ਨਲ ਰੈਜ਼ੋਲਿਊਸ਼ਨ ਪਾਸ ਕਰ ਦਿੱਤਾ ਕਿ ਸਾਡੀ ਕੋਈ ਸ਼ਰਤ ਨਹੀਂ । ਅਗਰ ਕੋਈ ਸਹੀ ਸੋਚ ਵਾਲਾ, ਹਿੰਦੁਸਤਾਨ ਨੂੰ ਏਕਤਾ ਦੇ ਰਾਹ ਤੇ ਲਿਜਾ ਸਕਦਾ ਹੈ, ਹਿੰਦੁਸਤਾਨ ਨੂੰ ਹਰ ਤਰੀਕੇ ਨਾਲ ਸਮਰਿਧ ਬਣਾ ਸਕਦਾ ਹੈ ਤਾਂ ਉਹ ਅਟਲ ਬਿਹਾਰੀ ਵਾਜਪਾਈ ਹੈ । ਸ਼੍ਰੋਮਣੀ ਅਕਾਲੀ ਦਲ ਨੇ ਜਦੋਂ ਰੈਜ਼ੋਲਿਊਸ਼ਨ ਪਾਸ ਕਰਕੇ ਉਨ੍ਹਾਂ ਨੂੰ ਸਮਰਥਨ ਦਿੱਤਾ ਤਾਂ ਉਸ ਵਕਤ ਹਿੰਦੁਸਤਾਨ ਦੇ ਵਿਚ ਇਕ ਨਵਾਂ ਇਤਿਹਾਸ ਸਿਰਜਿਆ ਗਿਆ । 1984 ਦੇ ਦੰਗਿਆਂ ਕਾਰਣ ਸਿੱਖ ਹਿੰਦੁਸਤਾਨ ਦੇ ਵਿਚੋਂ ਇਲੀਮੀਨੇਟ ਹੋ ਰਹੇ ਸੀ । ਸਿੱਖ ਮਹਿਸੂਸ ਕਰਨ ਲੱਗ ਪਏ ਸਨ ਕਿ ਅਸੀਂ ਸੈਕਿੰਡ ਦਰਜੇ ਦੇ ਸ਼ਹਿਰੀ ਹਾਂ । ਉਦੋਂ ਉਨ੍ਹਾਂ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ । ਸਾਡੀ ਪਾਰਟੀ ਅਤੇ ਸਰਕਾਰ ਨੇ ਸਾਰੇ ਸਿੱਖ ਜਗਤ ਨੂੰ ਨੈਸ਼ਨਲ ਮੇਨ ਸਟਰੀਮ ਵਿਚ ਲਿਆਂਦਾ, ਰਾਸ਼ਟਰੀ ਮੁੱਖ ਧਾਰਾ ਵਿਚ ਲਿਆਂਦਾ ।

[ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ]

ਉਨ੍ਹਾਂ ਵਿਚ ਇਹ ਅਹਿਸਾਸ ਪੈਦਾ ਕਰ ਦਿੱਤਾ ਕਿ ਅਸੀਂ ਵੀ ਹਿੰਦੁਸਤਾਨ ਦੇ ਅਸਲੀ ਨਾਗਰਿਕ ਹਾਂ । ਇਸ ਨਾਲ ਦੇਸ਼ ਵਿਚ ਇਕ ਨਵਾਂ ਮਾਹੌਲ ਪੈਦਾ ਹੋਇਆ । ਅੱਜ ਕੋਈ ਸਿੱਖ ਕਿਤੇ ਵੀ ਚਲਾ ਜਾਵੇ, ਉਸ ਨੂੰ ਇੱਜ਼ਤ, ਮਾਣ ਨਾਲ ਵੇਖਿਆ ਜਾਂਦਾ ਹੈ । 1984 ਦੇ ਵੇਲੇ ਜਦੋਂ ਉਹ ਦੇਸ਼ ਦੇ ਕਿਸੇ ਕੋਨੇ ਵਿਚ ਚਲਾ ਜਾਂਦਾ ਸੀ ਤਾਂ ਉਸ ਨੂੰ ਆਤੰਕਵਾਦੀ ਸਮਝਿਆ ਜਾਂਦਾ ਸੀ । ਉਸ ਵੇਲੇ ਕੇਵਲ ਕੇਸ ਦਾਹੜੀ ਦਾ ਸਵਾਲ ਨਹੀਂ ਸੀ, ਵੇਸ਼ ਭੂਸ਼ਾ ਦਾ ਸਵਾਲ ਨਹੀਂ ਸੀ । ਮੇਰਾ ਲੜਕਾ ਉਦੋਂ ਸ਼ਿਮਲੇ ਪੜ੍ਹਦਾ ਸੀ । ਉਸ ਦੇ ਮੋਟਰ ਸਾਈਕਲ ਦਾ ਨੰਬਰ ਰੋਪੜ ਦਾ ਸੀ । ਜਦੋਂ ਸੰਨ 1984 ਵਿਚ ਹਾਲਾਤ ਖਰਾਬ ਹੋਏ ਤਾਂ ਉਹ ਆਪਣਾ ਮੋਟਰ ਸਾਈਕਲ ਲੈ ਕੇ ਸ਼ਿਮਲੇ ਵਿਚ ਨਹੀਂ ਜਾ ਸਕਦਾ ਸੀ । ਸਾਡੇ ਹੁਣ ਦੇ ਮੁੱਖ ਮੰਤਰੀ ਉਦੋਂ ਹਾਲੇ ਮੁੱਖ ਮੰਤਰੀ ਨਹੀਂ ਸਨ, ਉਨ੍ਹਾਂ ਦੀ ਹਾਲਤ ਇਹ ਸੀ ਕਿ ਜਦੋਂ ਉਹ ਮੁਰਾਦਾਬਾਦ ਗਏ ਤਾਂ ਉਨ੍ਹਾਂ ਨੂੰ ਰੋਕ ਲਿਆ ਗਿਆ । ਜਦੋਂ ਉਹ ਕਾਂਸ਼ੀਪੁਰ ਗਏ ਤਾਂ ਉਥੇ ਸਕੂਲ ਦੇ ਬੱਚੇ ਕਹਿਣ ਲੱਗੇ ਕਿ ਆਤੰਕਵਾਦੀ ਆ ਗਿਆ ਹੈ । ਇਸ ਸਾਰੇ ਘਟਨਾਕ੍ਰਮ ਲਈ ਜ਼ਿੰਮੇਵਾਰ ਜਿਹੜਾ ਦੋਸ਼ੀ ਹੈ, ਉਸ ਦੋਸ਼ੀ ਨੂੰ ਅੱਜ ਪਹਿਚਾਨਣ ਦੀ ਲੋੜ ਹੈ । ਇਸ ਦੇ ਲਈ ਕੌਣ ਜ਼ਿੰਮੇਵਾਰ ਹੈ, ਇਹ ਸਭ ਨੂੰ ਪਤਾ ਹੈ ਅਤੇ ਇਸ ਦੇ ਲਈ ਕਾਂਗਰਸ ਪਾਰਟੀ ਨੂੰ ਕਦੇ ਮੁਆਫ ਨਹੀਂ ਕੀਤਾ ਜਾ ਸਕਦਾ । ਇਹ ਪਾਰਟੀ ਹਮੇਸ਼ਾ ਗਰਮਦਲੀਆਂ ਨੂੰ ਉਕਸਾਉਂਦੀ ਰਹੀ ਹੈ । ਸਰਦਾਰ ਤ੍ਰਿਲੋਚਨ ਸਿੰਘ ਰਿਆਸਤੀ ਦਾ ਕੇਵਲ ਇੰਨਾ ਕਸੂਰ ਸੀ ਕਿ ਉਸ ਨੇ ਕਾਂਗਰਸ ਦੇ ਇਕ ਬਹੁਤ ਵੱਡੇ ਲੀਡਰ, ਜੋ ਕਿ ਉਸ ਵੇਲੇ ਹਿੰਦੁਸਤਾਨ ਦੀ ਸਰਕਾਰ ਦਾ ਵਜ਼ੀਰ ਸੀ, ਦੇ ਘਰ ਵਿਚ ਆਤੰਕਵਾਦੀ ਮਾਨੋਚਾਹਲ ਨੂੰ ਇਕ ਦਰਵਾਜ਼ੇ ਵਿਚੋਂ ਦਾਖਲ ਹੁੰਦਿਆਂ ਅਤੇ ਨਿਕਲਦਿਆਂ ਵੇਖ ਲਿਆ ਸੀ । ਉਸ ਨੇ ਕਿਹਾ ਕਿ ਮੈਂ ਇਸ ਦੀ ਸ਼ਿਕਾਇਤ ਕਰਾਂਗਾ ਕਿ ਤੁਹਾਡੇ ਘਰ ਇਕ ਐਡਾ ਵੱਡਾ ਆਤੰਕਵਾਦੀ ਆਉਂਦਾ ਹੈ ਔਰ ਉਸ ਤੋਂ ਬਾਅਦ ਉਹ ਤ੍ਰਿਲੋਚਨ ਸਿੰਘ ਰਿਆਸਤੀ ਆਪਣੇ ਘਰ ਨਹੀਂ ਪਹੁੰਚ ਸਕਿਆ । ਉਸ ਦੀ ਕਾਰ ਨੂੰ ਰਸਤੇ ਵਿਚ ਜਲਾ ਕੇ ਉਸ ਨੂੰ ਖਤਮ ਕਰ ਦਿੱਤਾ ਗਿਆ । ਇਹ ਮੁੱਦਾ 1984 ਤੱਕ ਕਿਵੇਂ ਪਹੁੰਚਿਆ ? ਕੌਣ ਇਸ ਦੀ ਤਹਿ ਵਿਚ ਹੈ ? ਉਹੀ ਹੁਕਮਰਾਨ ਲੋਕ ਇਸ ਦੇ ਪਿੱਛੇ ਸਨ ਜੋ ਇਹ ਕਹਿੰਦੇ ਸਨ ਕਿ ਜਬ ਕੋਈ ਬੜਾ ਪੇੜ ਗਿਰਤਾ ਹੈ ਤੋ ਧਰਤੀ ਹਿਲਤੀ ਹੈ । ਇਹ ਕਿੰਨੀ ਸ਼ਰਮਨਾਕ ਗੱਲ ਹੈ । ਜਿਹੜੇ ਲੋਕ ਮਾਰੇ ਗਏ, ਉਨ੍ਹਾਂ ਦਾ ਕਸੂਰ ਸਿਰਫ ਇਤਨਾ ਸੀ ਕਿ ਉਹ ਸਿੱਖ ਸਨ ਜਾਂ ਉਹ ਪੰਜਾਬੀ ਬੋਲਦੇ ਸਨ । ਜੇ ਕਿਸੇ ਹੋਟਲ ਜਾਂ ਦੁਕਾਨ ਤੇ ਪੰਜਾਬੀ ਨਾਲ, ਗੁਰੂਆਂ ਨਾਲ ਜਾਂ ਗੁਰਬਾਣੀ ਨਾਲ ਜੁੜਿਆ ਕੋਈ ਬੋਰਡ ਲਗਾ ਹੋਇਆ ਸੀ ਤਾਂ ਉਸ ਨੂੰ ਸਿੱਖ ਸਮਝ ਕੇ ਉਸ ਦੇ ਗਲ ਵਿਚ ਟਾਇਰ ਪਾ ਕੇ ਸਾੜ ਦਿੱਤਾ ਗਿਆ । ਇਹ ਹਿੰਦੁਸਤਾਨ ਦੀ ਤਹਿਜ਼ੀਬ ਨਹੀਂ ਹੈ । ਇਹ ਗੁਰਬਾਣੀ ਦੀ ਤਹਿਜ਼ੀਬ ਨਹੀਂ ਹੈ । ਇਹ ਤਾਂ ਚੰਗੇਜ਼ ਖਾਂ ਅਤੇ ਹੈਵਾਨੀਅਤ ਦੀ ਤਹਿਜ਼ੀਬ ਹੈ । ਲੋਕਾਂ ਦੇ ਘਰ ਬਾਰ ਲੁੱਟੇ ਗਏ । ਦੰਗਾ ਕਰਨ ਵਾਲੇ ਉਨ੍ਹਾਂ ਦਾ ਸਮਾਨ ਲੈ ਗਏ ਤਾਰਕੁੰਡੇ ਰਿਪੋਰਟ ਵਿਚ ਮੈਂ ਇਹ ਵੀ ਪੜ੍ਹਿਆ ਹੈ ਕਿ ਉਨ੍ਹਾਂ ਨਾਲ ਐਨੀ ਬਦਸਲੂਕੀ ਕੀਤੀ ਗਈ ਜਿਸ ਨੂੰ ਮੈਂ ਆਪਣੇ ਸ਼ਬਦਾਂ ਨਾਲ ਬਿਆਨ ਨਹੀਂ ਕਰ ਸਕਦਾ । ਜਿਸ ਤਰੀਕੇ ਨਾਲ ਉਨ੍ਹਾਂ ਦੀ ਬੇਇੱਜ਼ਤੀ ਕੀਤੀ ਗਈ, ਘਰ ਵਾਲਿਆਂ ਦੇ ਸਾਹਮਣੇ, ਪਰਿਵਾਰ ਦੇ ਸਾਹਮਣੇ ਜੋ ਉਨ੍ਹਾਂ ਨਾਲ ਅਪਮਾਨਜਨਕ ਵਿਹਾਰ ਕੀਤਾ ਗਿਆ, ਉਸ ਦਾ ਮੈਂ ਵਰਨਣ ਨਹੀਂ ਕਰ ਸਕਦਾ । ਸਰਕਾਰ ਨੇ ਸੋਚਿਆ ਕਿ ਅਗਰ ਇਹ ਰਿਪੋਰਟ ਪਬਲਿਸ਼ ਕਰ ਦਿੱਤੀ ਜਾਂਦੀ ਹੈ ਤਾਂ ਇਸ ਨਾਲ ਲੋਕਾਂ ਵਿਚ ਨਫਰਤ ਫੈਲ ਜਾਣੀ ਹੈ । ਇਸ ਕਰਕੇ ਉਸ ਰਿਪੋਰਟ ਨੂੰ ਬੈਨ ਕਰ ਦਿੱਤਾ ਗਿਆ । ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕ ਬਹਾਦੁਰ ਲੋਕ ਹਨ ਅਤੇ ਉਹ ਇਸ ਗੱਲ ਦੇ ਲਈ ਵਧਾਈ ਦੇ ਪਾਤਰ ਹਨ ਕਿ 1984 ਦੇ ਇਸ ਸਾਰੇ ਵਰਤਾਰੇ ਦੇ ਬਾਵਜੂਦ ਉਹ ਉਕਸਾਹਟ ਵਿਚ ਨਹੀਂ ਆਏ ਅਤੇ ਪੰਜਾਬ ਵਿਚ ਇਸ ਦਾ ਕੋਈ ਰਿਐਕਸ਼ਨ ਨਹੀਂ ਹੋਇਆ । ਜੇ ਉਹ ਉਕਸਾਹਟ ਵਿਚ ਆ ਜਾਂਦੇ ਅਤੇ ਪੰਜਾਬ ਵਿਚ ਇਸ ਦਾ ਰਿਐਕਸ਼ਨ ਹੋ ਜਾਂਦਾ ਤਾਂ ਕਾਂਗਰਸ ਪਾਰਟੀ ਦਾ ਮਨਸੂਬਾ ਪੂਰਾ ਹੋ

ਸਕਦਾ ਸੀ । ਜਿਨ੍ਹਾਂ ਪਿੰਡਾਂ ਵਿਚ ਘੱਟ ਗਿਣਤੀ ਵਾਲੇ ਲੋਕ ਪੰਜਾਬ ਵਿਚ ਰਹਿ ਰਹੇ ਸਨ, ਉਨ੍ਹਾਂ ਤੇ ਹਮਲਾ ਹੋ ਸਕਦਾ ਸੀ ਅਤੇ ਇਸ ਨਾਲ ਪੰਜਾਬ ਦਾ ਮਾਹੌਲ ਗਰਮ ਹੋ ਸਕਦਾ ਸੀ ਲੇਕਿਨ ਇਸ ਤਰ੍ਹਾਂ ਨਹੀਂ ਹੋਇਆ ਕਿਉਂਕਿ ਸਾਡਾ ਇਤਿਹਾਸ ਬੜਾ ਡੂੰਘਾ ਹੈ । ਸਾਡੀ ਸੰਸਕ੍ਰਿਤੀ ਬੜੀ ਡੂੰਘੀ ਹੈ । ਸਾਡੇ ਵਿਚ ਗੁਰੂਆਂ ਦੇ ਵਾਕ ਬਹੁਤ ਡੂੰਘੇ ਵਸੇ ਹੋਏ ਹਨ । ਅਸੀਂ ਇਨਸਾਨੀਅਤ ਦੇ ਨਾਲ ਪਿਆਰ ਕਰਦੇ ਹਾਂ । ਦੂਸਰਿਆਂ ਦੇ ਦੁੱਖ ਨੂੰ ਵੀ ਅਸੀਂ ਵੰਡਾਉਂਦੇ ਹਾਂ । ਮੈਨੂੰ ਇਹ ਵੀ ਕਹਿਣ ਵਿੱਚ ਸੰਕੋਚ ਨਹੀਂ ਕਿ ਮੇਰੀ ਪਾਰਟੀ ਨੂੰ ਇਸ ਗੱਲ ਦਾ ਦੰਡ ਮਿਲਿਆ । ਸ੍ਰੀ ਅਟਲ ਬਿਹਾਰੀ ਵਾਜਪਾਈ ਜੋ ਕਿ ਹਾਊਸ ਦੇ ਵਿੱਚ ਲੀਡਰ ਆਫ ਦੀ ਆਪੋਜੀਸ਼ਨ ਸਨ ਉਨ੍ਹਾਂ ਨੇ ਜਦੋਂ ਹਾਊਸ ਦੇ ਵਿੱਚ ਕਿਹਾ ਹੈ ਕਿ ਇਨ੍ਹਾਂ ਦੰਗਿਆਂ ਦੇ ਕਾਰਨ ਜੋ ਮੌਤਾਂ ਹੋਈਆਂ ਹਨ ਉਨ੍ਹਾਂ ਦੀ ਗਿਣਤੀ 232 ਨਹੀਂ ਬਲਕਿ 2332 ਹੈ ਤਾਂ ਅਜਿਹਾ ਕਹਿਣ ਤੇ ਵੀ ਉਨ੍ਹਾਂ ਨੂੰ ਦੰਡ ਮਿਲਿਆ । ਦੰਡ ਇਹ ਮਿਲਿਆ ਕਿ ਬੀ.ਜੇ.ਪੀ. ਵਾਲੇ ਇਸ ਲਈ ਸਪੋਰਟ ਕਰਦੇ ਸਨ ਕਿਉਂਕਿ 1984 ਦੇ ਵਿੱਚ ਚੋਣਾਂ ਆ ਰਹੀਆਂ ਹਨ । ਸ੍ਰੀਮਤੀ ਮੇਨਕਾ ਗਾਂਧੀ ਜੋ ਕਿ ਸ੍ਰੀਮਤੀ ਇੰਦਰਾ ਗਾਂਧੀ ਜੀ ਦੀ ਨੂੰਹ ਸੀ, ਜਦੋਂ ਉਹ ਇਲੈਕਸ਼ਨ ਦੇ ਵਿੱਚ ਖੜ੍ਹੀ ਸੀ ਤਾਂ ਉਸ ਨੂੰ ਸਿੱਖ ਦੀ ਧੀ, ਗੱਦਾਰ ਦੀ ਧੀ ਕਹਿ ਕੇ ਉਸਦਾ ਨਾਂ ਉਛਾਲਿਆ ਜਾਂਦਾ ਰਿਹਾ । ਇਸੇ ਤਰ੍ਹਾਂ ਹੀ ਮੇਰੀ ਪਾਰਟੀ ਦਾ ਇਕ ਉਮੀਦਵਾਰ ਮੱਧਿਆ ਪ੍ਰਦੇਸ਼ ਵਿੱਚ, ਸਿਰਫ ਇਕੋ ਹੀ ਉਮੀਦਵਾਰ ਸਿੱਖ ਸੀ ਉਸ ਦੇ ਬਾਰੇ ਪ੍ਰਚਾਰ ਵਿੱਚ ਕਿਹਾ ਗਿਆ ਸੀ ਕਿ ਸਿੱਖ ਮਰਡਰਰ ਹੈ, ਬੇਅੰਤ ਸਿੰਘ ਆ ਗਿਆ ਇਥੋਂ ਚੁਣਾਓ ਲੜਣ ਵਾਸਤੇ ਜਿਸ ਨੇ ਕਿ ਇੰਦਰਾ ਗਾਂਧੀ ਦੀ ਹੱਤਿਆ ਕੀਤੀ ਹੈ । ਮੇਰਾ ਕਹਿਣ ਦਾ ਮਤਲਬ ਹੈ ਕਿ ਅਸੀਂ ਇਨ੍ਹਾਂ ਗੱਲਾਂ ਦਾ ਸਮਰਥਨ ਨਹੀਂ ਕਰਦੇ । ਅੱਜ ਵੀ ਅਸੀਂ ਇਸ ਦੀ ਨਿੰਦਿਆ ਕਰਦੇ ਹਾਂ ਕਿ ਕਿਸੇ ਵੀ ਰਾਜਨੀਤੀਵਾਨ ਦੀ ਹੱਤਿਆ ਕਰਨੀ ਕਿਸੇ ਸਮੱਸਿਆ ਦਾ ਕਦੇ ਕੋਈ ਹੱਲ ਨਹੀਂ ਹੁੰਦਾ । ਸਮੱਸਿਆ ਦਾ ਹੱਲ ਤਾਂ ਹਮੇਸ਼ਾ ਹੀ ਡੀਬੇਟ ਰਾਹੀਂ ਹੋਵੇਗਾ ਮੇਜ਼ ਤੇ ਬੈਠ ਕੇ ਹੋਏਗਾ ਪਰ ਇਹ ਗੱਲਾਂ ਕਹਿਣ ਨਾਲ 1984 ਦੇ ਐਕਸ਼ਨ ਨੂੰ ਕੋਈ ਜਸਟੀਫਾਈ ਕਰ ਦੇਵੇ ਕਿ ਕੇਸ ਦੇ ਅੰਦਰ ਬਾਕੀ ਸਭ ਥਾਵਾਂ ਤੇ ਆਤੰਕਵਾਦ ਸੀ, ਮੈਂ ਇਸ ਨਾਲ ਬਿਲਕੁਲ ਸਹਿਮਤ ਨਹੀਂ । ਮੇਰੀ ਪਾਰਟੀ ਇਸ ਨਾਲ ਇਕਦਮ ਕਦੇ ਸਹਿਮਤ ਨਹੀਂ ਹੋ ਸਕਦੀ । ਅੱਜ ਅਸੀਂ ਆਤੰਕਵਾਦ ਦੇ ਖਿਲਾਫ ਲੜਾਈ ਲੜੀ ਹੈ ਔਰ ਪੰਜਾਬ ਵਿੱਚ ਭਾਈਚਾਰੇ ਨੂੰ ਮਜ਼ਬੂਤ ਕਰਨ ਲਈ ਤਾਂ ਕਿ ਲੋਕ ਇਥੋਂ ਮਾਈਗਰੇਟ ਨਾ ਕਰਨ ਔਰ ਮਨਸੂਬੇ ਪੂਰੇ ਨਾ ਹੋ ਸਕਣ ਉਨ੍ਹਾਂ ਦੇ ਖਿਲਾਫ ਅਸੀਂ ਲੜਾਈ ਲੜੀ ਹੈ ਔਰ ਭਾਈਚਾਰੇ ਨੂੰ ਮਜ਼ਬੂਤ ਕੀਤਾ ਹੈ । ਜੇਕਰ, ਡਿਪਟੀ ਸਪੀਕਰ ਸਾਹਿਬ, ਅੱਜ ਏਥੇ ਸ਼ਾਂਤੀ ਆਈ ਹੈ ਤਾਂ ਇਨ੍ਹਾਂ ਕਦਰਾਂ ਕੀਮਤਾਂ ਕਰਕੇ ਹੀ ਹੈ । ਸੋ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਅੱਜ ਰੈਜੋਲਿਊਸ਼ਨ ਆਇਆ ਹੈ ਇਸ ਦਾ ਭਾਵ 1984 ਵਿੱਚ ਜੋ ਵਹਿਸੀਆਨਾ ਤਰੀਕੇ ਦੇ ਨਾਲ ਸਾਰੀਆਂ ਮਨੁੱਖੀ ਕਦਰਾਂ ਕੀਮਤਾਂ ਦਾ ਖਾਤਮਾ ਕੀਤਾ ਗਿਆ, ਜੋ ਮਨੁੱਖਤਾ ਦਾ ਘਾਣ ਕੀਤਾ ਗਿਆ, ਮਾਸੂਮ ਅਤੇ ਬੇਕਸੂਰ ਲੋਕਾਂ ਦੀਆਂ ਜਾਨਾਂ ਲਈਆਂ ਗਈਆਂ, ਜੋ ਇਨ੍ਹਾਂ ਹੱਤਿਆਵਾਂ ਦੇ ਦੋਸ਼ੀ ਹਨ ਉਨ੍ਹਾਂ ਨੂੰ ਸਖਤ ਤੋਂ ਸਖਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ । ਇਥੇ ਇਹ ਗੱਲ ਵੀ ਵਰਣਨਯੋਗ ਹੈ ਕਿ ਜਦੋਂ ਦਿੱਲੀ ਦੇ ਵਿੱਚ ਸ੍ਰੀ ਮਦਨ ਲਾਲ ਜੀ ਖੁਰਾਨਾ ਮੁੱਖ ਮੰਤਰੀ ਬਣੇ ਤਾਂ ਉਨ੍ਹਾਂ ਨੇ ਉਸ ਸਮੇਂ ਦੀਆਂ ਪੁਰਾਣੀਆਂ ਫਾਈਲਾਂ ਠੰਡੇ ਬਸਤੇ ਵਿੱਚੋਂ ਕਢਵਾਈਆਂ ਔਰ ਪੜਤਾਲ ਕਰਕੇ ਇਨ੍ਹਾਂ ਲੋਕਾਂ ਦੇ ਖਿਲਾਫ ਸਬੂਤ ਵੀ ਇਕੱਠੇ ਕੀਤੇ ਲੇਕਿਨ ਜੋ ਕਮਿਸ਼ਨ ਬਣਿਆ ਸੀ ਉਸ ਦੇ ਨਾਲ ਲੋਕਾਂ ਦੀ ਤਸੱਲੀ ਨਹੀਂ ਹੋਈ । ਜਸਟਿਸ ਰੰਗਾਨਾਥਨ ਕਮਿਸ਼ਨ ਸਰਕਾਰ ਨੇ ਮੁਕਰਰ ਕੀਤਾ ਪਰੰਤੂ ਸਾਡੇ ਸਿੱਖ ਸਮੁਦਾਇ ਦੇ ਭਰਾਵਾਂ ਦੀ ਤਸੱਲੀ ਨਹੀਂ ਹੋਈ । ਫਿਰ ਉਨ੍ਹਾਂ ਨੇ ਜੋ ਦਿੱਲੀ ਦਾ ਸਿੱਖ ਭਾਈਚਾਰਾ ਸੀ ਜਿਨ੍ਹਾਂ ਦੀਆਂ ਵੋਟਾਂ ਦੇ ਨਾਲ ਉਹ ਜਿੱਤ ਕੇ ਆਏ ਸਨ, ਅੱਜ ਦੀ ਵਾਜਪਾਈ ਸਰਕਾਰ ਵਧਾਈ ਦੀ ਪਾਤਰ ਹੈ ਕਿ ਉਨ੍ਹਾਂ ਨੇ ਸੈਕਿੰਡ ਕਮਿਸ਼ਨ ਮਿਸਟਰ ਜਸਟਿਸ ਨਾਨਾਵਤੀ ਦੇ ਅੰਡਰ ਕਾਇਮ ਕੀਤਾ ਅਤੇ ਲੋਕਾਂ ਦੇ ਜ਼ਖਮਾਂ ਤੇ ਮੱਲ੍ਹਮ ਲਾਉਣ ਦੀ ਕੋਸ਼ਿਸ਼ ਕੀਤੀ । ਅੱਜ ਰੈਜ਼ੋਲਿਊਸ਼ਨ ਆਇਆ ਹੈ ਮੈਂ ਉਸ ਦਾ ਸਮਰਥਨ ਵੀ ਕਰਦਾ ਹਾਂ

[ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ]

ਅਤੇ ਜੋ ਸੈਕਿੰਡ ਕਮਿਸ਼ਨ ਮੁਕਰਰ ਕੀਤਾ ਗਿਆ, ਮੈ ਚਾਹਾਂਗਾ ਕਿ ਉਸ ਦਾ ਮੈਨਸ਼ਨ ਵੀ ਏਥੇ ਜ਼ਰੂਰ ਕੀਤਾ ਜਾਵੇ ਅਤੇ ਕੇਂਦਰ ਸਰਕਾਰ ਨੂੰ ਸਾਡਾ ਇਹ ਮਤਾ ਭੇਜਿਆ ਜਾਵੇ । ਅਜਿਹਾ ਕਰਦੇ ਹੋਏ ਜਿੱਥੇ ਸਿੱਖ ਭਾਈਚਾਰੇ ਦੀਆਂ ਭਾਵਨਾਵਾਂ ਨੂੰ ਮੱਲ੍ਹਮ ਲਾਉਣ ਦੀ ਕੋਸ਼ਿਸ਼ ਕੀਤੀ ਹੈ ਉਥੇ ਕਮਿਸ਼ਨ ਨੂੰ ਇਹ ਵੀ ਬੇਨਤੀ ਕੀਤੀ ਜਾਵੇ ਕਿ ਉਹ ਆਪਣੀ ਰਿਪੋਰਟ ਜਲਦੀ ਤੋਂ ਜਲਦੀ ਦੇਵੇ ਤਾਂ ਕਿ ਅਸਲੀ ਦੋਸ਼ੀ ਸਾਹਮਣੇ ਆ ਜਾਣ । ਅੰਤ ਵਿੱਚ, ਮੈ ਇਸ ਰੈਜ਼ੋਲਿਉਸ਼ਨ ਦਾ ਫਿਰ ਸਮਰਥਨ ਕਰਦਾ ਹਾਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ, ਡਿਪਟੀ ਸਪੀਕਰ ਸਾਹਿਬ, ਇਸ ਰੈਜ਼ੋਲਿਉਸ਼ਨ ਤੇ ਕੇਵਲ 10 ਮਿੰਟ ਬੋਲਣ ਉਪਰੰਤ ਆਪਣੀ ਗੱਲ ਖਤਮ ਕਰਨੀ ਚਾਹੁੰਦਾ ਹਾਂ । ਇਸ ਲਈ ਮੈਨੂੰ ਹੁਣ ਬੋਲਣ ਲਈ ਸਮਾਂ ਦਿੱਤਾ ਜਾਵੇ ।

**ਸ਼੍ਰੀ ਡਿਪਟੀ ਸਪੀਕਰ :** ਨਹੀਂ ਜੀ, ਤੁਹਾਡਾ ਬੋਲਣ ਲਈ ਪਹਿਲਾਂ ਮੈਨੂੰ ਨਾਂ ਨਹੀਂ ਆਇਆ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਤੁਹਾਨੂੰ ਹੁਣ ਰਿਕੁਐਸਟ ਕਰ ਦਿੱਤੀ ਹੈ । ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਓ ।

(ਇਸ ਸਮੇਂ ਸਰਦਾਰ ਮੱਖਣ ਸਿੰਘ ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ ।)

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਚਲੋ ਤੁਸੀਂ ਬਾਅਦ ਵਿੱਚ ਬੋਲ ਲੈਣਾ ।

**ਸਰਦਾਰ ਮੱਖਣ ਸਿੰਘ :** ਮੈਨੂੰ ਤਾਂ ਇਜਾਜ਼ਤ ਮਿਲੀ ਹੋਈ ਹੈ । ਠੀਕ ਹੈ ਜੀ । ਧੰਨਵਾਦ । ਡਿਪਟੀ ਸਪੀਕਰ ਸਾਹਿਬ ।

**ਸ਼੍ਰੀ ਡਿਪਟੀ ਸਪੀਕਰ :** ਗਰੇਵਾਲ ਸਾਹਿਬ, ਤੁਸੀਂ ਬੋਲੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) :** ਤੁਹਾਡਾ ਧੰਨਵਾਦ, ਡਿਪਟੀ ਸਪੀਕਰ ਸਾਹਿਬ, ਕਿ ਤੁਸੀਂ ਮੈਨੂੰ ਇਸ ਰੈਜ਼ੋਲਿਉਸ਼ਨ ਤੇ ਬੋਲਣ ਲਈ ਇਜਾਜ਼ਤ ਦਿੱਤੀ ਹੈ । ਸਭ ਤੋਂ ਪਹਿਲਾਂ ਮੈਂ ਇਕ ਰਿਕੁਐਸਟ ਕਰਾਂਗਾ ਕਿ ਇਸ ਰੈਜ਼ੋਲਿਉਸ਼ਨ ਦੀ ਵਰਡਿੰਗ ਦੇ ਵਿੱਚੋਂ ਰਾਇਟਸ ਕੱਢ ਕੇ ਮਸੈਕਰ ਲਿਖਣਾ ਚਾਹੀਦਾ ਹੈ । ਕਿਉਂਕਿ 1984 ਦੇ ਕਤਲੇਆਮ ਨੂੰ ਦੰਗੇ ਕਹਿਣਾ ਇਕ ਜ਼ਿਆਦਤੀ ਹੋਵੇਗੀ । ਦੰਗੇ ਦੋ ਧਿਰਾਂ ਵਿਚ ਹੁੰਦੇ ਹਨ ਅਤੇ ਇਕਤਰਫਾ ਕਤਲੇਆਮ ਹੁੰਦਾ ਹੈ । ਦੂਸਰੀ ਬੇਨਤੀ ਹੈ ਕਿ ਅਕਸਰ ਵੇਖਣ ਵਿਚ ਆਉਂਦਾ ਹੈ ਕਿ ਨਾਨ-ਆਫੀਸ਼ੀਅਲ ਦਿਨ ਨੂੰ ਰੈਜ਼ੋਲਿਉਸ਼ਨ ਟਾਕ-ਆਉਟ ਹੁੰਦੇ ਹਨ । ਮੈਂ ਪੁਰਜ਼ੋਰ ਬੇਨਤੀ ਕਰਦਾ ਹਾਂ ਕਿ ਇਹ ਰੈਜ਼ੋਲਿਉਸ਼ਨ ਜਿਹੜਾ ਕਿ ਚਾਰ ਸਾਲ ਪਹਿਲਾਂ ਆਉਣਾ ਚਾਹੀਦਾ ਸੀ, ਚਲੋ Batter late than never ਲੇਕਿਨ ਇਹ ਪਾਸ ਹੋਣਾ ਚਾਹੀਦਾ ਹੈ ।

ਅਗਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਿੱਤਲ ਸਾਹਿਬ ਨੇ ਬੜੀ ਹਮਦਰਦੀ ਵਾਲਾ ਪ੍ਰਗਟਾਵਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਪਹਿਲੀ ਬੇਨਤੀ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਕਰਨੀ ਚਾਹੁੰਦਾ ਹਾਂ ਕਿ ਜਸਟਿਸ ਤਾਰਕੁੰਡੇ ਦੀ ਰਿਪੋਰਟ ਜਿਹੜੀ ਕਾਂਗਰਸ ਸਰਕਾਰ ਨੇ ਬੈਨ ਕੀਤੀ ਸੀ, ਉਹ ਕਤਲੇਆਮ ਦੀ ਸਹੀ ਤਸਵੀਰ ਪੇਸ਼ ਕਰਦੀ ਸੀ । ਰਿਪੋਰਟ ਬੈਨ ਹੈ, ਨਹੀਂ ਤਾਂ ਮੈਂ ਇਥੇ ਡਿਸਪਲੇਅ ਵੀ ਕਰ ਦੇਣੀ ਸੀ । ਉਸ ਵਿਚ ਲੋਕੈਲਟੀ-ਵਾਈਜ਼, ਏਰੀਆ-ਵਾਈਜ਼ ਕ੍ਰਿਮੀਨਲਾਂ ਦੀ ਲਿਸਟ ਸੀ ਕਿ ਉਹ ਕਿਹੜੀ ਕਿਹੜੀ ਪਾਰਟੀ ਨਾਲ ਬੈਕਗਰਾਉਂਡ ਰੱਖਦੇ ਹਨ, ਕਿਹੜੀ ਪੁਲੀਟੀਕਲ ਪਾਰਟੀ ਨਾਲ ਜੁੜੇ ਹੋਏ ਹਨ । ਉਹ ਸਾਰੇ ਵੇਰਵੇ ਦੇ ਕੇ ਜਸਟਿਸ ਤਾਰਕੁੰਡੇ ਨੇ ਕਈ ਵਿਅਕਤੀਆਂ ਨੂੰ ਨਾਮਜ਼ਦ ਕੀਤਾ ਸੀ । ਅੱਜ 17 ਸਾਲ

ਬਾਅਦ ਵੀ 2700 ਵਿਅਕਤੀਆਂ, ਔਰਤਾਂ ਅਤੇ ਬੱਚਿਆਂ ਦਾ ਕਤਲੇਆਮ ਹੋਇਆ ਹੋਵੇ, ਔਰਤਾਂ ਨਾਲ ਜ਼ਬਰ ਜਿਨਾਹ ਹੋਇਆ ਹੋਵੇ, ਬੱਚਿਆਂ ਤੇ ਮੂੰਹ ਵਿਚ ਤੇ ਉਤੇ ਪੈਟਰੋਲ ਛਿੜਕ ਕੇ, ਅੱਗਾਂ ਲਾ ਕੇ ਉਨ੍ਹਾਂ ਨੂੰ ਤੜਫਦਿਆਂ ਵੇਖ ਕੇ ਕਹਿਣਾ ਕਿ ਵੇਖੋ ਡਿਸਕੋ ਡਾਂਸ ਕਰ ਰਿਹਾ ਹੈ । ਇਹ ਇਕ ਬੜਾ ਵੱਡਾ ਕਲੰਕ ਹਿੰਦੁਸਤਾਨ ਦੇ ਮੱਥੇ ਉਤੇ ਲੱਗਾ ਹੋਇਆ ਹੈ । ਇਹ 1984 ਦਾ ਲੱਗਿਆ ਹੋਇਆ ਕਲੰਕ ਉਤਨੀ ਦੇਰ ਤੱਕ ਨਹੀਂ ਮਿਟ ਸਕਦਾ ਜਿੰਨੀ ਦੇਰ ਤੱਕ ਦੋਸ਼ੀਆਂ ਨੂੰ ਸਜ਼ਾਵਾਂ ਨਹੀਂ ਮਿਲਦੀਆਂ । ਸਾਰੇ ਹਿੰਦੁਸਤਾਨ ਵਿਚ 1984 ਦੇ ਨਵੰਬਰ ਮਹੀਨੇ ਵਿਚ 3700 ਸਿੱਖਾਂ ਦਾ ਕਤਲੇਆਮ ਹੋਇਆ । ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਤੱਕ 3700 ਕਤਲਾਂ ਦੀਆਂ ਕੇਵਲ ਚਾਰ ਐਫ.ਆਈ.ਆਰ. ਦਰਜ ਹੋਈਆਂ ਹਨ । ਅਸੀਂ ਬਤੌਰ ਸਿੱਖ, ਬਤੌਰ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦੇ ਹਮੇਸ਼ਾ ਇਸ ਦੇਸ਼ ਨੂੰ ਤਕੜਾ ਕਰਨ ਲਈ ਮਰੇ, ਦੇਸ਼ ਦੇ ਭੁੱਖੇ ਮੂੰਹ ਵਿਚ ਅੰਨ ਪਾਉਣ ਦੀ ਪੂਰੀ ਕੋਸ਼ਿਸ਼ ਕੀਤੀ ਅਤੇ ਇਸ ਅੰਨ ਨੂੰ ਸਰਪਲੱਸ ਕਰ ਵਿਖਾਇਆ । ਪਰ ਸਾਨੂੰ ਇਸ ਚੀਜ਼ ਦਾ ਮੁਆਵਜ਼ਾ ਕੀ ਮਿਲਿਆ ? ਇਹ ਵੀ ਫਿਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅੱਜ 17 ਸਾਲਾਂ ਦੇ ਬਾਅਦ ਸਰਕਾਰ ਨੇ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਭਾਵੇਂ ਇਕ ਨਾ-ਮਾਤਰ ਤੌਰ ਤੇ ਹੀ ਕਰਦੀ, ਪਰ ਕੋਈ ਹਮਦਰਦੀ ਵਿਖਾਉਣ ਦੀ ਕੋਸ਼ਿਸ਼ ਨਹੀਂ ਕੀਤੀ । ਹਿੰਦੁਸਤਾਨ ਦੀ ਪਾਰਲੀਮੈਂਟ ਪਹਿਲੀ ਨਵੰਬਰ ਨੂੰ 3700 ਲੋਕਾਂ ਦੇ ਕਤਲੇਆਮ ਲਈ ਹਮਦਰਦੀ ਵਜੋਂ ਅੱਥਰੂ ਵਹਾਉਣ ਲਈ ਸ਼ਰਧਾਂਜਲੀ ਦਿੰਦੀ ਪਰ ਉਹ ਵੀ ਨਹੀਂ ਕੀਤਾ ਗਿਆ । ਮੈਂ ਕਿਸੇ ਧਰਮ ਦਾ ਵਿਰੋਧ ਨਹੀਂ ਕਰਦਾ । ਪਰ ਹਰ ਸਾਲ 6 ਦਸੰਬਰ ਨੂੰ ਬਾਬਰੀ ਮਸਜਿਦ ਗਿਰਾਉਣ ਦੇ ਮਸਲੇ ਤੇ ਪਾਰਲੀਮੈਂਟ ਵਿਚ ਬੜਾ ਰੌਲਾ ਪੈਂਦਾ ਹੈ, ਤੂਫਾਨ ਜਿਹਾ ਮੱਚ ਜਾਂਦਾ ਹੈ । ਇਸ ਤੋਂ ਇਲਾਵਾ ਭੂਪਾਲ ਗੈਸ ਕਾਂਡ ਵਿਚ 2700 ਲੋਕਾਂ ਦੀਆਂ ਜਾਨਾਂ ਜਾਣ ਤੇ ਹਰ ਸਾਲ ਪਾਰਲੀਮੈਂਟ ਵਿਚ ਸ਼ਰਧਾਂਜਲੀ ਦਿੱਤੀ ਜਾਂਦੀ ਹੈ । ਮੈਂ ਤੁਹਾਡੇ ਮਾਧਿਅਮ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦਿੱਲੀ ਦੀ ਸਰਕਾਰ ਵਿਚ ਵੀ ਭਾਈਵਾਲ ਹੈ । ਜੇਕਰ ਦਿੱਲੀ ਦਾ ਜੱਜ ਇਕ ਦਫਾ ਇਹ ਕਹਿ ਦੇਵੇ ਸਿੱਖਾਂ ਲਈ ਇਸ ਮੁਲਕ ਵਿਚ ਕੋਈ ਥਾਂ ਨਹੀਂ ਤਾਂ ਕੋਈ ਗਿਲਾ ਨਹੀਂ ਹੋਵੇਗਾ । ਪਰ ਜੇ ਅਸੀਂ ਬਰਾਬਰ ਦੇ ਹੱਕਦਾਰ ਹਾਂ ਫਿਰ ਪਾਰਲੀਮੈਂਟ ਵਿਚ ਇਸ ਜਮਹੂਰੀਅਤ ਦੇ ਦੌਰ ਵਿਚ ਸ਼ਰਧਾਂਜਲੀ ਭੇਂਟ ਨਾ ਕਰਨਾ, ਮਾਈਨਾਰਟੀ ਨਾਲ ਵੱਡੀ ਜ਼ਿਆਦਤੀ ਹੋਵੇਗੀ । ਮੈਂ ਸ੍ਰੀ ਮਦਨ ਲਾਲ ਜੀ ਖੁਰਾਣਾ ਦੀ ਸਰਾਹਨਾ ਕਰਦਾ ਹਾਂ । ਉਨ੍ਹਾਂ ਨੇ ਦਿੱਲੀ ਦਾ ਬਤੌਰ ਮੁੱਖ ਮੰਤਰੀ ਹੁੰਦੇ ਹੋਏ ਪੂਰੀ ਕੋਸ਼ਿਸ਼ ਕੀਤੀ ਇਨਸਾਫ ਦਿਵਾਉਣ ਦੀ । ਪ੍ਰੰਤੂ ਉਨ੍ਹਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਅਧੂਰੀਆਂ ਹੀ ਰਹਿ ਗਈਆਂ । ਕਿਉਂਕਿ ਉਹ ਮੁੱਖ ਮੰਤਰੀ ਨਾ ਰਹੇ । ਉਨ੍ਹਾਂ ਨੇ ਸੁਪਰੀਮ ਕੋਰਟ ਦੇ ਫੈਸਲੇ ਦੇ ਮੁਤਾਬਿਕ ਹਰ ਇਕ ਵਿਕਟੇਮਾਈਜ਼ਡ ਨੂੰ ਤਿੰਨ-ਤਿੰਨ ਲੱਖ ਰੁਪਏ ਕੰਪਨਸੇਸ਼ਨ ਵਜੋਂ ਦਿਵਾਉਣੇ ਸ਼ੁਰੂ ਕੀਤੇ । ਪਰ ਅੱਜ 17 ਸਾਲ ਬੀਤ ਜਾਣ ਦੇ ਬਾਵਜੂਦ ਵੀ ਉਹ ਕੰਪਨਸੇਸ਼ਨ ਕੇਵਲ 89 ਪਰਿਵਾਰਾਂ ਨੂੰ ਹੀ ਮਿਲਿਆ ਹੈ । ਉਸ ਤੋਂ ਮਗਰੋਂ ਉਹ ਪ੍ਰਾਸੈਸ ਵੀ ਰੁਕ ਗਿਆ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕਹਿਣਾ ਚਾਹਾਂਗਾ ਕਿ ਇਹ ਮੱਲ੍ਹਮ ਜਖਮਾਂ ਤੇ ਜਿੰਨਾਂ ਚਿਰ ਨਹੀਂ ਲਗਾਣੀ, ਇਹ ਕਾਲਾ ਕਲੰਕ ਉਨ੍ਹਾ ਚਿਰ ਮੱਥੇ ਤੋਂ ਨਹੀਂ ਲਹਿਣਾ । ਜਿੰਨਾਂ ਚਿਰ ਇਸ ਕਮਿਊਨਿਟੀ ਨੂੰ ਜਿਸ ਨੇ ਹਮੇਸ਼ਾ ਆਪਣਾ ਖੂਨ ਵਹਾ ਕੇ ਇਸ ਮੁਲਕ ਦੀ ਰੱਖਿਆ ਕੀਤੀ, ਮੈਂ ਮਾਣ ਦੇ ਨਾਲ ਕਹਿੰਦਾ ਹਾਂ ਕਿ ਇਹ ਕਾਰਗਿਲ ਅਪਰੇਸ਼ਨ ਪਿਛਲੇ ਸਾਲ ਜਿਹੜਾ ਅਪਰੇਸ਼ਨ ਹੋਇਆ ਹੈ, ਮੁਲਕ ਦੀ 101 ਕਰੋੜ ਦੀ ਆਬਾਦੀ ਵਿਚੋਂ 223 ਜਵਾਨ ਜਿਹੜੇ ਮਰੇ, ਉਨ੍ਹਾਂ ਵਿਚੋ 73 ਪੰਜਾਬੀ ਸੂਰਮੇ ਸਨ । ਇਸ ਚੀਜ਼ ਦਾ ਮੁਆਵਜ਼ਾ ਸਾਨੂੰ ਇਹ ਮਿਲ ਰਿਹਾ ਹੈ ਕਿ ਸਾਡੇ ਲਈ ਕੋਈ ਅਥਰੂ ਡੇਗਣ ਲਈ ਵੀ ਤਿਆਰ ਨਹੀਂ । ਮੇਰੇ ਸਤਿਕਾਰਯੋਗ ਮੈਂਬਰ ਇਨ੍ਹਾਂ ਜ਼ਿਆਦਤੀਆਂ ਪ੍ਰਤੀ ਹਮਦਰਦੀ ਪ੍ਰਗਟ ਕਰਨ ਲਈ ਗੱਲ ਨੂੰ ਤੋੜ ਮੋੜ

[ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ]

ਕੇ ਪੇਸ਼ ਕਰਦੇ ਰਹੇ ਹਨ । ਬੀਬੀ ਜੀ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਗੱਲ ਜੋ ਤੁਸੀਂ ਕਰਦੇ ਹੋ, ਇਹ ਕਾਂਗਰਸੀ ਕਰਦੇ ਸਨ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਾਂ ਤਾਂ ਮੇਰੀ ਭੈਣ ਨੂੰ ਕਾਨੂੰਨ ਦਾ ਪਤਾ ਨਹੀ ਜਾਂ ਕਾਨੂੰਨ ਤੋਂ ਇਹ ਜਾਣ-ਬੁੱਝ ਕੇ ਅੱਖਾਂ ਮੀਚਦੇ ਹਨ ।

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਮਹੇਸ਼ਇੰਦਰ ਸਿੰਘ ਜੀ, ਤੁਸੀਂ ਆਪਣੀ ਗੱਲ ਕਰੋ ।

**ਸਿਹਤ ਅਤੇ ਪਰਵਾਰ ਭਲਾਈ ਮੰਤਰੀ :** ਮੈਂ, ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਭੈਣ ਚਾਵਲਾ ਜੀ ਦਾ ਨਾਮ ਵਾਰ ਵਾਰ ਨਾ ਲੈਣ । ਇਹ ਕੇਵਲ 1984 ਦੀ ਗੱਲ ਕਰਨ । ਮੈਂ ਤਾਂ ਇਹੀ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ ਕਿ ਇਹ ਇਨ੍ਹਾਂ ਨੂੰ ਕੋਟ ਨਾ ਕਰਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਚਾਵਲਾ ਸਾਹਿਬ ਦੇ ਨਾਲ ਬਿਲਕੁਲ ਸਹਿਮਤ ਹਾਂ । ਤਕੜੇ ਦਾ ਸਤੀ-ਵੀਹੀ-ਸੌ ਹੁੰਦਾ ਹੈ । ਇਨ੍ਹਾਂ ਨੂੰ ਅੰਮ੍ਰਿਤਸਰ ਦੇ ਹੋਣ ਕਰਕੇ ਭੈਣ ਜੀ ਦਾ ਡਰ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਡਿਪਟੀ ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੈ ਕਿ ਗਰੇਵਾਲ ਸਾਹਿਬ ਵਕੀਲ ਹੁੰਦੇ ਹੋਏ ਵੀ ਭੁੱਲ ਗਏ ਹਨ ਕਿ ਕਿਹੜੀ ਗੱਲ ਅਨ-ਪਾਰਲੀਮੈਂਟਰੀ ਹੈ । ਮੈਂ ਤਕੜੀ ਹਾਂ, ਮੈਂ ਪੰਜਾਬ ਦੀ ਧੀ ਹਾਂ ਅਤੇ ਹਿੰਦੁਸਤਾਨ ਦੀ ਧੀ ਹਾਂ । ਯਾਦ ਕਰੋ ਕਿ ਹਿੰਦੁਸਤਾਨ ਦੀ ਧੀ ਸ਼ੇਰ ਤੇ ਚੜ੍ਹ ਕੇ ਰਾਜ ਕਰਦੀ ਹੈ, ਪੁੱਤਰ ਨਹੀਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਰ ਰਿਹਾ ਸੀ ਕਿ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇੱਥੇ ਬੋਲਣ ਵਾਲੇ ਸਪੀਕਰ ਸੰਤ ਜਰਨੈਲ ਸਿੰਘ ਜੀ ਦਾ ਨਾਂ ਵਾਰ ਵਾਰ ਲੈ ਰਹੇ ਹਨ । ਅੱਜ ਤੱਕ ਦਿੱਲੀ ਵਿੱਚ ਸੰਤ ਜਰਨੈਲ ਸਿੰਘ ਦੇ ਨਾਂ ਤੇ ਇੱਕ ਹੀ ਐਫ.ਆਈ.ਆਰ. ਦਰਜ ਹੋਈ । ਇਸ ਦੀ ਤਫਤੀਸ਼ ਕਰਨ ਤੋਂ ਬਾਅਦ ਇਨਵੈਸਟੀਗੇਟਿੰਗ ਏਜੰਸੀ ਨੇ ਉਨ੍ਹਾਂ ਨੂੰ ਬੇਗੁਨਾਹ ਸਾਬਤ ਕਰਕੇ ਉਨ੍ਹਾਂ ਖਿਲਾਫ ਪ੍ਰੋਸੀਡਿੰਗਜ਼ ਡਰਾਪ ਕਰ ਦਿੱਤੀਆਂ । ਦੂਸਰੀ ਐਫ.ਆਈ.ਆਰ. 9 ਸਤੰਬਰ, 1981 ਨੂੰ ਲੁਧਿਆਣੇ ਸਦਰ ਵਿੱਚ ਰਜਿਸਟਰ ਹੋਈ ਜਿਸ ਵਿੱਚ ਵੀ ਸੰਤ ਜਰਨੈਲ ਸਿੰਘ ਦਾ ਨਾਂ ਸ਼ਾਮਲ ਸੀ । 16 ਦਿਨ ਉਨ੍ਹਾਂ ਨੂੰ ਪੁਲਿਸ ਕਸਟੱਡੀ ਵਿੱਚ ਰੱਖਿਆ ਗਿਆ ਅਤੇ 13 ਦਿਨ ਜੁਡੀਸ਼ੀਅਲ ਕਸਟੱਡੀ ਵਿੱਚ ਰੱਖਿਆ ਗਿਆ । 29 ਦਿਨ ਰੱਖਣ ਤੋਂ ਬਾਅਦ ਉਨ੍ਹਾਂ ਨੂੰ ਕਿਸੇ ਵੀ ਆਫੈਂਸ ਵਿੱਚ ਸ਼ਾਮਲ ਨਾ ਹੋਣ ਕਰਕੇ ਬਾਇੱਜ਼ਤ ਬਰੀ ਕਰ ਦਿੱਤਾ ਗਿਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਹਾਊਸ ਦਾ ਮੈਂਬਰ ਨਹੀ ਅਤੇ ਜਿਹੜਾ ਇਸ ਸੰਸਾਰ ਵਿਚ ਨਹੀ ਉਸ ਦਾ ਨਾਂ ਨਹੀ ਲੈਣਾ ਚਾਹੀਦਾ । ਉਸ ਦੇ ਇਸ ਸੰਸਾਰ ਵਿੱਚੋਂ ਜਾਣ ਤੋਂ ਪਹਿਲਾਂ ਕੋਈ ਵੀ ਐਫ.ਆਈ.ਆਰ. ਪੈਂਡਿੰਗ ਨਹੀਂ ਸੀ, ਨਾ ਹੀ ਉਸ ਨੂੰ ਕਿਸੇ ਨੇ ਦੋਸ਼ੀ ਕਰਾਰ ਦਿੱਤਾ ਸੀ । ਇਸ ਕਰਕੇ ਉਨ੍ਹਾਂ ਦਾ ਨਾਂ ਇੱਥੇ ਵਾਰ ਵਾਰ ਲੈਣਾ ਪੰਜਾਬ ਦੇ ਹਿਤ ਦੀ ਗੱਲ ਨਹੀਂ ਹੈ । ਜੇ ਉਨ੍ਹਾਂ ਦਾ ਨਾਂ ਇਸ ਤਰ੍ਹਾਂ ਲੈ ਕੇ ਕਿਸੇ ਦੀ ਆਤਮਾ ਨੂੰ ਸ਼ਾਂਤੀ ਮਿਲਦੀ ਹੈ ਤਾਂ ਇਸ ਵਿੱਚ ਮੈਨੂੰ ਕੋਈ ਇਤਰਾਜ਼ ਨਹੀਂ ।

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਗਰੇਵਾਲ ਸਾਹਿਬ, ਤੁਹਾਡੇ 10 ਮਿੰਟ ਸਨ ਪਰ ਤੁਸੀਂ 11 ਮਿੰਟ ਲੈ ਲਏ ਹਨ । ਹੋਰ ਦੋਸਤਾਂ ਨੇ ਵੀ ਬੋਲਣਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਡਿਪਟੀ ਸਪੀਕਰ ਸਾਹਿਬ, ਹਾਲੇ ਤਾਂ 7 ਮਿੰਟ ਹੀ ਹੋਏ ਹਨ । ਤੁਸੀਂ ਮੇਰੇ ਪਰਮ ਮਿੱਤਰ ਹੋ । ਮੈਂ ਸਾਰਿਆਂ ਦਾ ਇਹਤਰਾਮ ਕਰਦਾ ਹਾਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਰੰਗਾਨਾਥ ਕਮਿਸ਼ਨ ਬਣਿਆ । ਉਸ ਕਮਿਸ਼ਨ ਨੇ ਵੀ ਉਹੀ ਫੈਸਲਾ ਦਿੱਤਾ ਜੋ ਪੰਜਾਬ ਨੂੰ ਪਹਿਲਾਂ ਮਿਲਦਾ ਸੀ । ਲੇਕਿਨ ਪਰਨਾਲਾ ਉਥੇ ਦਾ ਉਥੇ ਹੀ ਰਿਹਾ । ਇਹ ਵਡਿਆਈ ਦੀ ਗੱਲ ਹੈ ਕਿ ਇਸ ਕਮਿਊਨਿਟੀ ਦੀ ਮੰਗ ਤੇ ਨਾਨਾਵਤੀ ਕਮਿਸ਼ਨ ਬਣਿਆ । ਮੈਂ ਇਸ ਗੱਲ ਦੀ ਪ੍ਰਸ਼ੰਸਾ ਕੀਤੇ ਬਿਨਾਂ ਨਹੀਂ ਰਹਿ ਸਕਦਾ ਪਰ ਫਿਰ ਮੈਂ ਇੱਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਨਾਨਾਵਤੀ ਕਮਿਸ਼ਨ ਦੀਆਂ ਟਰਮਜ਼ ਤੇ ਰੈਫਰੈਂਸਿਜ ਪੜ੍ਹੀਆਂ । ਇਨ੍ਹਾਂ ਟਰਮਜ਼ ਐਂਡ ਰੈਫਰੈਂਸਿਜ ਮੁਤਾਬਕ ਜਿਹੜੇ ਵੀ ਦੋਸ਼ੀ ਪਾਏ ਗਏ, ਉਨ੍ਹਾਂ ਖਿਲਾਫ ਕੋਈ ਕਾਰਵਾਈ ਨਹੀਂ ਹੋਈ ਕੇਵਲ ਇਹ ਟਰਮਜ਼ ਐਂਡ ਰੈਫਰੈਂਸਿਜ ਸੰਕੇਤ ਕਰਦੇ ਹਨ ਕਿ ਇਨ੍ਹਾਂ ਨੂੰ ਕਰਵਾਉਣ ਵਾਲਾ ਕੌਣ ਸੀ ? ਉਨ੍ਹਾਂ ਦਾ ਸਭ ਨੂੰ ਪਤਾ ਹੈ ਪਰ ਉਨ੍ਹਾਂ ਦਾ ਮੈਂ ਨਾਂ ਨਹੀ ਲੈਣਾ ਚਾਹੁੰਦਾ ਕਿਉਂਕਿ ਉਹ ਬੈਠੇ ਨਹੀਂ ਹਨ ਜਿਸ ਕਰਕੇ ਉਹ ਜਵਾਬ ਨਹੀਂ ਦੇ ਸਕਦੇ । ਮੈਂ ਅੱਜ ਇਸ ਹਾਊਸ ਵਿੱਚ ਇਸ ਰੈਜੋਲਿਊਸ਼ਨ ਰਾਹੀਂ ਇਹੀ ਕਹਾਂਗਾ ਕਿ ਸਾਡੇ ਪੰਜਾਬੀਆਂ ਨੂੰ ਆਮ ਤੌਰ ਤੇ ਅਤੇ ਸਿੱਖਾਂ ਨੂੰ ਖਾਸ ਤੌਰ ਤੇ ਇਨਸਾਫ ਨਾ ਮਿਲਣ ਵਿਚ ਕਸੂਰ ਕਿਸਦਾ ਹੈ ? ਕੀ ਸਾਡੀ ਦੇਸ਼-ਭਗਤੀ, ਸਾਡੀ ਦੇਸ਼ ਪਿੱਛੇ ਕੁਰਬਾਨੀ, ਸਾਡੀ ਦੇਸ਼ ਸੇਵਾ ਵਿੱਚ ਕੋਈ ਕਮੀ ਸੀ ਜਿਸ ਕਰਕੇ ਸਾਨੂੰ ਸਜ਼ਾ ਮਿਲ ਰਹੀ ਹੈ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਕਤਲ ਕਿਸੇ ਵੀ ਬੇਗੁਨਾਹ ਦਾ ਹੋਵੇ, ਕਰਨ ਵਾਲਾ ਕੋਈ ਵੀ ਹੋਵੇ ਪਰ ਕਾਤਲ ਨੂੰ ਛੱਡਣਾ ਨਹੀਂ ਚਾਹੀਦਾ ਕਿਉਂਕਿ ਜਿਊਣ ਦਾ ਹੱਕ ਉਸ ਪਰਮਾਤਮਾ ਨੇ ਦਿੱਤਾ ਹੈ । ਮੈਂ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਸੈਂਕੜੇ ਨੌਜਵਾਨ ਜੇਲ੍ਹਾਂ ਵਿੱਚ ਬੰਦ ਹਨ । 56 ਨੌਜਵਾਨ ਪਿਛਲੇ 17 ਸਾਲ ਤੋਂ ਜੇਲ੍ਹਾਂ ਵਿੱਚ ਬੈਠੇ ਹਨ ਜਿਨ੍ਹਾਂ ਖਿਲਾਫ ਕੋਈ ਕਾਰਵਾਈ ਨਹੀਂ ਚੱਲ ਰਹੀ । ਅਸੀਂ ਇਨਸਾਫ ਮੰਗਦੇ ਹਾਂ । ਸਾਡੀ ਹਿਸਟਰੀ ਦੇ ਪੈਰਲੈਲ ਕੋਈ ਵੀ ਨਹੀਂ । ਤੁਹਾਨੂੰ ਯਾਦ ਹੋਵੇਗਾ ਕਿ ਪਾਕਿਸਤਾਨ ਦੇ ਪ੍ਰਾਈਮ ਮਨਿਸਟਰ ਭੁਟੋ ਸਾਹਿਬ ਨੂੰ ਜਦੋਂ ਫਾਂਸੀ ਤੇ ਲਗਾਇਆ ਤਾਂ ਉਸ ਸਮੇਂ ਸਾਰੀ ਦੁਨੀਆਂ ਦੀ ਪ੍ਰੈਸ ਤ੍ਰਬਕ ਉਠੀ ਸੀ । ਅੱਜ ਤੱਕ ਕਰਿਮੀਨਲ ਲਾਅ ਵਿੱਚ ਅਬੇਟਮੈਂਟ ਵਾਲੇ ਨੂੰ ਕੈਪੀਟਲ ਪਨਿਸ਼ਮੈਂਟ ਨਹੀਂ ਦਿੱਤੀ ਗਈ । ਇਹ ਪਨਿਸ਼ਮੈਂਟ ਇੱਕੋ ਵਿਅਕਤੀ ਨੂੰ ਮਿਲੀ ਜਿਸ ਦਾ ਨਾਂ ਸ੍ਰੀ ਭੁਟੋ ਸੀ । ਪਰ ਇਥੇ ਹਾਊਸ ਵਿੱਚ ਸਾਡੇ ਨਾਲ ਉਹ ਇਤਿਹਾਸ ਰਿਪੀਟ ਹੋਇਆ ਹੈ । ਇਥੇ ਜਦ ਕਿਹਰ ਸਿੰਘ ਫਾਂਸੀ ਚੜ੍ਹਿਆ, ਉਹ ਅਬੇਟਮੈਂਟ, ਕਾਂਸਪੀਰੈਸੀ ਕਰਕੇ ਚੜ੍ਹਿਆ । ਮੈਂ ਉਸ ਦੀ ਗੱਲ ਨਹੀਂ ਕਰਦਾ ਕਿਉਂਕਿ ਜੁਡੀਸ਼ੀਅਲ ਫਾਈਡਿੰਗਜ਼ ਹਨ ਪਰ ਇਹ ਗੱਲ ਜ਼ਰੂਰ ਕਰਨੀ ਚਾਹਾਂਗਾ ਕਿ ਰੈਜ਼ੋਲਿਊਸ਼ਨ ਪਾਸ ਕਰਕੇ, ਪਹਿਲੀ ਗੱਲ ਇਹ ਰੈਜ਼ੋਲਿਊਸ਼ਨ ਅੱਜ ਪਾਸ ਕਰਨਾ ਚਾਹੀਦਾ ਹੈ । ਦੂਜੀ ਗੱਲ ਸਾਨੂੰ ਸੈਂਟਰ ਦੀ ਸਰਕਾਰ ਤੋ ਮੰਗ ਕਰਨੀ ਚਾਹੀਦੀ ਹੈ ਕਿ ਮੌਜੂਦਾ ਬਜਟ ਸੈਸ਼ਨ ਵਿੱਚ ਮਲ੍ਹਮ ਲਾਉਣ ਦਾ ਕੰਮ ਸੈਂਟਰ ਦੀ ਸਰਕਾਰ ਕਰੇ । ਉਥੇ ਵੀ ਭਾਰਤੀ ਜਨਤਾ ਪਾਰਟੀ ਤੇ ਇਸ ਦੀਆਂ ਸਹਿਯੋਗੀ ਪਾਰਟੀਆਂ ਦਾ ਭਾਰੀ ਬਹੁਮਤ ਹੈ । ਉਸ ਹਾਊਸ ਵਿੱਚ ਵੀ ਰੈਜ਼ੋਲਿਊਸ਼ਨ ਪਾਸ ਕਰਕੇ ਦਿੱਲੀ ਤੇ ਹੋਰ ਥਾਵਾਂ ਤੇ ਹੋਏ ਕਤਲੇਆਮ ਦੀ ਨਿੰਦਾ ਕੀਤੀ ਜਾਵੇ । ਤੀਜੀ ਗੱਲ ਕਮਿਸ਼ਨ ਦੀ ਰਿਪੋਰਟ ਦੀ ਇੰਤਜ਼ਾਰ ਕਰਨ ਦੀ ਲੋੜ ਨਹੀਂ, ਜੋ ਮਿੱਤਲ ਸਾਹਿਬ ਨੇ ਕਿਹਾ, ਮੈਂ ਉਸ ਦੀ ਪ੍ਰੋੜਤਾ ਕਰਦਾ ਹੋਇਆ ਕਹਾਂਗਾ ਕਿ ਤਾਰਕੁੰਡੇ ਕਮਿਸ਼ਨ ਦੀ ਰਿਪੋਰਟ ਤੋਂ ਇਕਦਮ ਪਾਬੰਦੀ ਹਟਾ ਕੇ ਉਸ ਕਮਿਸ਼ਨ ਦੀ ਰਿਪੋਰਟ ਨੂੰ ਐਫ.ਆਈ.ਆਰ. ਦੇ ਤੌਰ ਤੇ ਕਨਵਰਟ ਕਰਕੇ ਫਸਟ ਇਨਫਰਮੇਸ਼ਨ ਰਿਪੋਰਟ ਵਿੱਚ ਜਿਹੜੇ ਜਿਹੜੇ ਬੰਦੇ ਸਨ, ਜਿਹੜੇ ਨਾਮਜ਼ਦ ਕੀਤੇ ਗਏ ਸਨ ਬਤੌਰ ਮੁਲਜ਼ਮ, ਉਨ੍ਹਾਂ ਤੇ ਬਣਦੇ ਕੇਸ ਚਲਾਏ ਜਾਣ । ਇਹੀ ਨਹੀਂ, ਸੁਪਰੀਮ ਕੋਰਟ ਦੇ ਫੈਸਲੇ ਮੁਤਾਬਿਕ ਉਨ੍ਹਾਂ ਕਤਲੇਆਮਾਂ ਦੇ ਜਿਹੜੇ ਵਿਕਟਮ ਹਨ, ਉਨ੍ਹਾਂ ਵਿਕਟਮਜ਼ ਨੂੰ ਤਿੰਨ-ਤਿੰਨ ਲੱਖ

[ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ]

ਰੁਪਏ ਕੰਪਨੈਸੇਸ਼ਨ ਬਿਨਾਂ ਹੋਰ ਡਿਲੇਅ ਤੋਂ ਦਿੱਤਾ ਜਾਵੇ । ਇਥੇ ਸਭ ਤੋਂ ਇੰਪਾਰਟੈਂਟ ਗੱਲ ਮੈਂ ਦਿੱਲੀ ਵਿੱਚ ਹੋਏ ਸ਼ਹੀਦਾਂ ਦੀ ਕਰਨੀ ਚਾਹੁੰਦਾ ਹਾਂ ਕਿ ਦਿੱਲੀ ਦੇ ਵਿੱਚ ਸਭ ਤੋਂ ਮੁਨਾਸਬ ਥਾਂ ਤੇ ਉਨ੍ਹਾਂ ਦੀ ਯਾਦ ਵਿੱਚ ਸ਼ਹੀਦੀ ਯਾਦਗਾਰ ਸਥਾਪਿਤ ਕੀਤੀ ਜਾਵੇ ਤਾਂ ਕਿ ਦੁਨੀਆਂ ਨੂੰ ਇਹ ਸੁਨੇਹਾ ਦਿਤਾ ਜਾ ਸਕੇ ਕਿ ਜਿਨ੍ਹਾਂ ਪਿੱਛੇ ਇਹ ਪੱਗਾਂ ਵਾਲਿਆਂ ਨੇ ਖੂਨ ਵਹਾਇਆ ਹੈ, ਉਨ੍ਹਾਂ ਪੱਗਾਂ ਵਾਲਿਆਂ ਦਾ ਅੱਜ ਦਿੱਲੀ ਸਤਿਕਾਰ ਵੀ ਕਰਦੀ ਹੈ । ਮੈਂ ਆਖਿਰ ਵਿੱਚ ਇੱਕ ਗੱਲ ਕਹਾਂਗਾ ਕਿ ਮੇਰਾ ਖਿਆਲ ਸੀ ਅੱਜ ਮਹੱਤਵਪੂਰਣ ਰੈਜ਼ੋਲਿਊਸ਼ਨ ਹੈ ਤੇ ਮਾਨਯੋਗ ਲੀਡਰ ਆਫ ਦਿ ਹਾਊਸ ਵੀ ਹਾਜ਼ਰ ਹੋਣਗੇ ਤੇ ਸਪੀਕਰ ਅਤੇ ਡਿਪਟੀ ਸਪੀਕਰ ਵਿੱਚ ਤਾਂ ਕੋਈ ਬਹੁਤਾ ਫਰਕ ਨਹੀ ਕਿਉਂਕਿ ਦੋਵੇ ਹੀ ਲੁਧਿਆਣੇ ਦੇ ਹਨ । ਇਨ੍ਹਾਂ ਵਿਚੋਂ ਕੋਈ ਬੈਠੇ ਕੋਈ ਇਤਰਾਜ਼ ਨਹੀਂ । ਲੇਕਿਨ ਡਿਪਟੀ ਸਪੀਕਰ ਸਾਹਿਬ, ਇਸ ਗੱਲ ਦਾ ਜ਼ਰੂਰ ਅਫਸੋਸ ਹੈ ਕਿ ਇਹ ਰੈਜ਼ੋਲਿਊਸ਼ਨ ਨੂੰ ਪਾਸ ਕਰਕੇ ਸਿਰਫ ਗੁਨਾਹਗਾਰ ਲੋਕਾਂ ਨੂੰ ਪਛਾਣਨਾ ਹੈ । ਜਾਤੀ ਤੌਰ ਤੇ ਵੀ ਮੈਂ ਸਮਝਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਵੀ ਬਤੌਰ ਪਾਰਟੀ ਗੁਨਾਹਗਾਰਾਂ ਦੀ ਪਛਾਣ ਹੈ । ਇਸ ਕਤਲੇਆਮ ਦੀ ਗੁਨਾਹਗਾਰ ਬਿਨਾਂ ਝਿਜਕ ਕਾਂਗਰਸ ਸੀ ਤੇ ਕਾਂਗਰਸ ਹੈ ਅਤੇ ਕਾਂਗਰਸ ਨੂੰ ਇਸ ਚੀਜ਼ ਦਾ ਮੁੱਲ ਉਤਾਰਨਾ ਵੀ ਪਵੇਗਾ ਕਿਉਕਿ ਜਦੋਂ ਤੱਕ ਇਤਿਹਾਸ ਰਹੇਗਾ ਇਹ ਕਲੰਕ ਕਾਂਗਰਸ ਆਪਣੇ ਮੱਥੇ ਤੋਂ ਧੋ ਨਹੀਂ ਸਕਦੀ । ਮੈਨੂੰ ਹੁਣ ਇਸ ਗੱਲ ਤੇ ਅਫਸੋਸ ਵੀ ਹੁੰਦਾ ਹੈ ਕਿ ਜਦ ਵੀ ਕਦੇ ਕਿਸੇ ਇਲੈਕਸ਼ਨ ਵਿੱਚ ਅਕਾਲੀ ਦਲ ਦਿੱਲੀ ਦੇ ਕਤਲੇਆਮ ਨੂੰ ਮੁੱਦਾ ਬਣਾਉਂਦਾ ਹੈ ਤਾਂ ਇਹ ਕਹਿੰਦੇ ਹਨ ਕਿ ਤੁਸੀਂ ਕਬਰਾਂ ਪੁੱਟਦੇ ਹੋ । ਇਹ ਸੰਨ 1984 ਦੀ ਗੱਲ ਹੈ, ਹੁਣ ਕਿਉਂ ਕਰਦੇ ਹੋ । ਮੈਂ ਤੁਹਾਡੇ ਰਾਹੀਂ, ਭਾਵੇਂ ਇਹ ਬੈਠੇ ਨਹੀਂ, ਇਨ੍ਹਾਂ ਲੋਕਾਂ ਨੂੰ ਸੁਨੇਹਾ ਦੇਣਾ ਚਾਹੁੰਦਾ ਹਾਂ ਕਿ ਅੱਜ 100 ਸਾਲ ਤਾਂ ਕੀ, ਕਈ ਸਾਲ ਪੁਰਾਣੀ ਹਿਸਟਰੀ ਹੈ, ਹਰ ਸਾਲ ਰਾਵਣ ਦਾ ਪੁਤਲਾ ਸਾੜਿਆ ਜਾਂਦਾ ਹੈ, ਹਰ ਸਾਲ ਰਮਾਇਣ ਦੀ ਗਾਥਾ ਰਚਾਈ ਜਾਂਦੀ ਹੈ, ਇਹ ਕਿਉਂ ਕੀਤਾ ਜਾਂਦਾ ਹੈ ? ਜਿਥੇ ਜਦ ਵੀ ਕਦੇ ਨੇਕੀ ਤੇ ਬਦੀ ਦਾ ਟਕਰਾ ਹੋਇਆ ਹੈ, ਉਹ ਇਤਿਹਾਸ ਦੇ ਪੰਨੇ ਬਣ ਗਏ ਹਨ ਅਤੇ ਜਿਹੜੀਆਂ ਕੌਮਾਂ ਇਤਿਹਾਸ ਦੇ ਪੰਨਿਆਂ ਨੂੰ ਭੁੱਲ ਜਾਂਦੀਆਂ ਹਨ, ਉਹ ਕੌਮਾਂ ਕਦੇ ਜਿੰਦਾ ਨਹੀਂ ਰਹਿ ਸਕਦੀਆਂ । ਜੇ ਸੋਚਿਆ ਜਾਵੇ ਕਿ ਅੱਜ ਇਸ ਰੈਜ਼ੋਲਿਊਸ਼ਨ ਦੇ ਪਾਸ ਹੋਣ ਤੋਂ ਬਾਅਦ ਇਹ ਲੋਕ ਇਹ ਕਹਿਣ ਕਿ ਪੰਜਾਬ ਦੀ ਵਿਧਾਨ ਸਭਾ ਨੇ 1984 ਦੇ ਕਤਲੇਆਮ ਦੀ ਨਿੰਦਿਆ ਕਰਕੇ ਮਤਾ ਪਾਸ ਕਰ ਦਿੱਤਾ ਹੈ ਅਤੇ ਮੁੜ ਕੇ ਇਹ ਉਠਾਇਆ ਨਹੀਂ ਜਾ ਸਕਦਾ, ਇਥੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਮੁੱਦਾ ਨਹੀ, ਇਹ ਇਸ਼ੂ ਨਹੀਂ, ਇਹ ਇਤਿਹਾਸ ਹੈ । ਇਹ ਕਲੰਕ ਹੈ । ਜਿਥੇ ਨਾਮ ਸ਼ਹੀਦਾਂ ਦਾ ਰਹੇਗਾ, ਉਥੇ ਨਾਲ ਨਾਮ ਗਦਾਰਾਂ ਦਾ ਵੀ ਯਾਦ ਕੀਤਾ ਜਾਵੇਗਾ । ਇਹ 1984 ਦੇ ਦੰਗੇ ਕਰਨ ਵਾਲੇ ਆਪਣੇ ਆਪ ਨੂੰ ਦੇਸ਼ ਭਗਤ ਨਹੀਂ ਕਹਿ ਸਕਦੇ ।

**ਸ੍ਰੀ ਡਿਪਟੀ ਸਪੀਕਰ :** ਗਰੇਵਾਲ ਜੀ, ਹੁਣ ਤੁਸੀ ਵਾਈਂਡ ਅੱਪ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਬੱਸ ਦੋ ਮਿੰਟ ਜੀ । ਮੈਂ ਲੰਬੀ ਗੱਲ ਨਹੀਂ ਕਰਦਾ । ਅੰਤ ਵਿੱਚ ਮੈਂ ਗੱਲ ਕਹਾਂਗਾ ਜੋ ਮੈਂ ਸ਼ੁਰੂ ਵਿੱਚ ਕਹੀ ਸੀ ਕਿ ਪਹਿਲਾਂ ਤਾਂ ਜੋ ਇਸ ਮਤੇ ਦੀ ਵਰਡਿੰਗ ਹੈ, ਉਸ ਵਿੱਚ ਲਫ਼ਜ਼ 'ਰਾਇਟ' ਕੱਟ ਕੇ 'ਮਸੈਕਰ' ਪਾਇਆ ਜਾਵੇ । ਹਾਊਸ ਨੂੰ ਇਸ ਗੱਲ ਨੂੰ ਪ੍ਰਵਾਨ ਕਰਨਾ ਪਏਗਾ ਕਿ ਇਹ ਰਾਇਟਸ ਨਹੀਂ ਸਨ । ਦੂਸਰਾ, ਇਸ ਮਤੇ ਵਿੱਚ ਇਹ ਐਡ ਕੀਤਾ ਜਾਵੇ ਕਿ ਇਹ ਹਾਊਸ ਪਾਰਲੀਮੈਂਟ ਨੂੰ ਵੀ ਤੇ ਆਪਣੀਆਂ ਭਾਈਵਾਲ ਪਾਰਟੀਆਂ ਨੂੰ ਵੀ ਤੇ ਦਿੱਲੀ ਦੀ ਸਰਕਾਰ ਨੂੰ ਵੀ ਜਿਸ ਤੋਂ ਉਮੀਦ ਕੀਤੀ ਜਾਂਦੀ ਹੈ ਕਿ ਸਾਡੀ ਹਮਦਰਦ ਹੈ, ਇਹ ਸਿਫਾਰਸ਼ ਕਰਦੀ ਹੈ ਕਿ ਮੌਜੂਦਾ ਸੈਸ਼ਨ ਵਿਚ ਉਹ ਨਿੰਦਾ ਦਾ ਮਤਾ ਪਾਸ ਕਰਨ । ਤੀਜੀ ਗੱਲ ਕਿ ਤਾਰਕੁੰਡੇ ਕਮਿਸ਼ਨ ਦੀ ਰਿਪੋਰਟ ਨੂੰ, ਸੀਕਰੀ ਕਮਿਸ਼ਨ ਕੌਂਸਲਜ਼ ਆਫ਼ ਸਿਟੀਜ਼ਨ ਰਿਪੋਰਟ ਨੂੰ ਜਿਸ ਦੇ ਉਤੇ ਉਸ ਵੇਲੇ ਦੀ ਕਾਂਗਰਸ ਸਰਕਾਰ ਨੇ ਪਾਬੰਦੀ ਲਗਾ ਦਿੱਤੀ

ਸੀ ਉਹ ਇਮੀਜੀਏਟਲੀ ਲੋਕਾਂ ਦੇ ਵਿੱਚ ਡਿਸਟ੍ਰੀਬਿਊਟ ਕਰਕੇ, ਨਾਨਾਵਤੀ ਕਮਿਸ਼ਨ ਦੀ ਰਿਪੋਰਟ ਦਾ ਇੰਤਜ਼ਾਰ ਕੀਤੇ ਬਿਨਾਂ ਤਾਰਕੁੰਡੇ ਅਤੇ ਸੀਕਰੀ ਕਮਿਸ਼ਨ ਦੀ ਰਿਪੋਰਟ ਨੂੰ ਬੇਸ ਬਣਾ ਕੇ ਜਿਹੜੇ ਦੋਸ਼ੀ ਇਸ ਰਿਪੋਰਟ ਦੇ ਵਿਚ ਨਾਮਜ਼ਦ ਕੀਤੇ ਗਏ ਹਨ, ਉਨ੍ਹਾਂ ਦੇ ਖਿਲਾਫ ਇਮੀਜੀਏਟਲੀ ਐਕਸ਼ਨ ਲਿਆ ਜਾਵੇ । ਅੰਤ ਵਿਚ ਮੈਂ ਨਾਲ ਇਹ ਵੀ ਕਹਾਂਗਾ ਕਿ ਹਾਊਸ ਇਸ ਮਤੇ ਦੇ ਨਾਲ ਇਹ ਗੱਲ ਪਾਸ ਕਰੇ ਕਿ ਜਿਹੜੇ ਪਿਛਲੇ 17 ਸਾਲਾਂ ਤੋਂ ਬੇਗੁਨਾਹ ਸਿੱਖ ਨੌਜਵਾਨ ਜੇਲ੍ਹਾਂ ਵਿੱਚ ਸੜ ਰਹੇ ਹਨ, ਉਨ੍ਹਾਂ ਦੀ ਰਿਹਾਈ ਦਾ ਵੀ ਤੁਰੰਤ ਇੰਤਜ਼ਾਮ ਕੀਤਾ ਜਾਵੇ । ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ ।

**ਸਰਦਾਰ ਮੱਖਣ ਸਿੰਘ (ਪੱਕਾਕਲਾਂ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਸੁਖਵਿੰਦਰ ਸਿੰਘ ਜੀ ਔਲਖ ਵਲੋਂ ਪੇਸ਼ ਕੀਤੇ ਗਏ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਤੁਸੀ ਮੈਨੂੰ ਪਹਿਲਾਂ ਵੀ ਬੋਲਣ ਦਾ ਮੌਕਾ ਦਿੱਤਾ ਸੀ ਪਰ ਪਹਿਲਾਂ ਗਰੇਵਾਲ ਸਾਹਿਬ ਬਾਹਰ ਬੈਠੇ ਸਨ ਅਤੇ ਹੁਣ ਇਹ ਇਥੇ ਆ ਕੇ ਧੱਕੇ ਨਾਲ ਆਪਣਾ ਟਾਈਮ ਲੈ ਗਏ ਹਨ । ਬੜੇ ਹੀ ਅਫਸੋਸ ਦੀ ਗੱਲ ਹੈ ਕਿ ਅੱਜ ਤੋਂ 17 ਵਰ੍ਹੇ ਪਹਿਲਾਂ ਇੰਨਾ ਵੱਡਾ ਘੱਲੂਘਾਰਾ ਹੋਇਆ ਸੀ, ਉਸ ਦੇ ਉਤੇ ਅੱਜ ਹੀ ਮਤਾ ਪਾਸ ਕਰਨ ਲੱਗੇ ਹਾਂ । ਇਹ ਘੱਲੂਘਾਰਾ ਅੱਜ ਤੋਂ 17 ਵਰ੍ਹੇ ਪਹਿਲਾਂ 31 ਅਕਤੂਬਰ ਨੂੰ ਦਿੱਲੀ ਦੇ ਵਿਚ ਵਾਪਰਿਆ ਸੀ । ਉਸ ਵੇਲੇ ਦੇ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਉਨ੍ਹਾਂ ਦੇ ਦੋ ਅੰਗ ਰੱਖਿਅਕਾਂ ਨੇ ਕਤਲ ਕਰ ਦਿੱਤਾ ਸੀ । ਅਸੀਂ ਇਸ ਗੱਲ ਦੀ ਵੀ ਤਾਰੀਫ ਨਹੀਂ ਕਰਦੇ । ਇਹ ਇੱਕ ਬਹੁਤ ਮਾੜੀ ਗੱਲ ਹੈ ਕਿਉਂਕਿ ਜਿਨ੍ਹਾਂ ਬੰਦਿਆਂ ਤੋਂ ਤਵੱਕੋ ਇਹ ਕੀਤੀ ਜਾਂਦੀ ਹੈ ਕਿ ਉਸ ਦੀ ਰੱਖਿਆ ਕਰਨਗੇ, ਉਹੀ ਉਸ ਦਾ ਕਤਲ ਕਰ ਦੇਣ, ਇਹ ਬਹੁਤ ਵੀ ਨਿੰਦਣਯੋਗ ਕਾਰਾ ਸੀ ਔਰ ਇਸ ਤੋ ਬਾਅਦ ਜੋ ਕੁਝ ਬੜੀ ਗਿਣੀ ਮਿਥੀ ਸਾਜ਼ਿਸ ਤਹਿਤ ਦਿੱਲੀ ਵਿੱਚ ਵਾਪਰਿਆ ਹੈ ਉਹ ਇੰਨਾ ਘਿਨਾਉਣਾ ਕਾਰਨਾਮਾ ਸੀ ਜਿਸ ਦੀ ਜਿੰਨੀ ਵੀ ਨਿੰਦਾ ਕੀਤੀ ਜਾਵੇ, ਜਿੰਨੇ ਵੀ ਕਰੜੇ ਸ਼ਬਦਾਂ ਦੇ ਨਾਲ ਨਿੰਦਾ ਕੀਤੀ ਜਾਵੇ, ਉਹ ਥੋੜ੍ਹੀ ਹੈ । ਇਹ ਐਸਾ ਕਾਰਨਾਮਾ ਸੀ ਕਿ ਕਿਸੇ ਵੀ ਜਮਹੂਰੀ ਦੇਸ਼ ਵਿੱਚ ਇਸ ਤਰ੍ਹਾਂ ਦੀ ਕਾਰਵਾਈ ਦੀ ਤਵੱਕੋ ਨਹੀਂ ਸੀ ਕੀਤੀ ਜਾ ਸਕਦੀ । ਜਿਵੇਂ ਪਹਿਲਾਂ ਵੀ ਗੱਲ ਕਹੀ ਹੈ ਕਿ ਜੇਕਰ ਕੋਈ ਕਿਸੇ ਖਾਸ ਫਿਰਕੇ ਨਾਲ ਸਬੰਧਤ ਕਿਸੇ ਆਦਮੀ ਨੇ ਕੋਈ ਗੁਨਾਹ ਕਰ ਦਿੱਤਾ ਹੈ, ਉਹ ਸਮੁੱਚਾ ਫਿਰਕਾ ਜਿਹੜਾ ਹੈ, ਉਹ ਗੁਨਾਹਗਾਰ ਨਹੀਂ ਬਣ ਜਾਂਦਾ । ਜੇਕਰ ਦੋ ਸਿੱਖ ਅੰਗ-ਰੱਖਿਅਕਾਂ ਨੇ ਸ਼੍ਰੀਮਤੀ ਇੰਦਰਾ ਗਾਂਧੀ ਦਾ ਕਤਲ ਕੀਤਾ ਸੀ ਤਾਂ ਉਸ ਦੇ ਨਾਲ ਸਾਰਾ ਸਿੱਖ ਭਾਈਚਾਰਾ ਗੁਨਾਹਗਾਰ ਨਹੀਂ ਸੀ ਬਣਨਾ ਚਾਹੀਦਾ । ਜਿਸ ਤਰ੍ਹਾਂ ਪਹਿਲਾਂ ਭੁੱਲਰ ਸਾਹਿਬ ਨੇ ਵੀ ਕਿਹਾ ਹੈ ਕਿ ਜਿਸ ਤਰ੍ਹਾਂ ਮਹਾਂਤਮਾ ਗਾਂਧੀ ਦਾ ਕਤਲ ਇੱਕ ਹਿੰਦੂ ਨੌਜਵਾਨ ਨੇ ਕੀਤਾ ਸੀ ਤਾਂ ਉਸ ਨਾਲ ਸਾਰਾ ਹਿੰਦੂ ਫਿਰਕਾ ਗੁਨਾਹਕਾਰ ਨਹੀਂ ਸੀ ਬਣ ਗਿਆ । ਸਮੁੱਚਾ ਹਿੰਦੂ ਭਾਈਚਾਰਾ ਕਾਤਲ ਨਹੀਂ ਸੀ ਬਣਿਆ । ਜੋ ਉਸ ਵੇਲੇ ਦਿੱਲੀ ਦੀਆਂ ਸੜਕਾਂ ਦੇ ਉਤੇ ਯੋਜਨਾਬੱਧ ਢੰਗ ਨਾਲ ਹੋਇਆ । ਉਹ ਇਕੱਲੇ ਦਿੱਲੀ ਦੀਆਂ ਸੜਕਾਂ ਦੇ ਉਤੇ ਨਹੀਂ ਹੋਇਆ ਬਲਕਿ ਜਿਥੇ ਜਿਥੇ ਵੀ ਕਾਂਗਰਸ ਦੀਆਂ ਸਰਕਾਰਾਂ ਸਨ, ਉਨ੍ਹਾਂ ਸਾਰਿਆਂ ਰਾਜਾਂ ਵਿੱਚ ਵਿਉਂਤਬੱਧ ਤਰੀਕੇ ਦੇ ਨਾਲ ਹੋਇਆ, ਸਾਰੇ ਰਾਜਾਂ ਦੇ ਵਿਚ ਵਾਪਰਿਆ । ਇਕੋ ਜਿਹੇ ਤਰੀਕੇ ਦੇ ਨਾਲ ਸਾਰੀਆਂ ਜਗ੍ਹਾ ਦੇ ਉਤੇ ਇਕੋ ਤਰ੍ਹਾਂ ਦੀਆਂ ਕਾਰਵਾਈਆਂ ਕੀਤੀਆਂ ਗਈਆਂ । ਰਾਡਾਂ ਅਤੇ ਲਾਠੀਆਂ ਦੇ ਨਾਲ ਪਹਿਲਾਂ ਸਿੱਖਾਂ ਨੂੰ ਅਧਮੋਇਆ ਕੀਤਾ ਜਾਂਦਾ ਸੀ, ਪੰਜਾਬੀਆਂ ਨੂੰ ਅਧਮੋਇਆ ਕੀਤਾ ਜਾਂਦਾ ਸੀ । ਫਿਰ ਉਨ੍ਹਾਂ ਦੇ ਉਤੇ ਮਿੱਟੀ ਦਾ ਤੇਲ ਪਾ ਕੇ ਉਨ੍ਹਾਂ ਨੂੰ ਇਕੋ ਜਿਹੇ ਤਰੀਕੇ ਅਪਣਾਕੇ ਜਿੰਦੇ ਹੀ ਸਾੜਿਆ ਜਾਂਦਾ ਸੀ । ਇੰਦਰਾ ਗਾਂਧੀ ਦੇ ਮਗਰੋਂ ਉਨ੍ਹਾਂ ਦੇ ਸਪੁੱਤਰ ਸ਼੍ਰੀ ਰਾਜੀਵ ਗਾਂਧੀ ਇਸ ਦੇਸ਼ ਦੇ ਪ੍ਰਧਾਨ ਮੰਤਰੀ ਬਣੇ ਤਾਂ ਉਨ੍ਹਾਂ ਨੇ ਇਕ ਕਾਨਫਰੰਸ ਕੀਤੀ ਜਿਸ ਦੇ ਵਿੱਚ ਉਨ੍ਹਾਂ ਨੇ ਇਹ ਇਕ ਤਰ੍ਹਾਂ ਨਾਲ ਮੰਨ ਹੀ ਲਿਆ ਕਿ ਜਦੋਂ ਕੋਈ ਬੜਾ ਦਰੱਖਤ ਡਿੱਗਦਾ ਹੈ ਤਾਂ ਧਰਤੀ ਕਾਂਪਤੀ ਹੈ । ਉਸ ਵੇਲੇ ਦੇ ਗ੍ਰਹਿ ਮੰਤਰੀ ਸ਼੍ਰੀ ਨਰਸਿਮਾ ਰਾਓ ਨੇ ਵੀ

[ ਸਰਦਾਰ ਮੱਖਣ ਸਿੰਘ ]

ਤਿੰਨ ਦਿਨ ਬਾਅਦ ਜੋ ਟੈਲੀਵਿਜ਼ਨ ਤੇ ਕਿਹਾ, ਉਹ ਮੈਂ ਆਪਣੇ ਕੰਨਾਂ ਨਾਲ ਸੁਣਿਆ । ਇਹ ਮੈਂ ਆਪਣੀਆਂ ਅੱਖਾਂ ਨਾਲ ਦੇਖਿਆ, ਉਹ ਕਹਿੰਦੇ ਸਨ ਬਸ ਕਰੋ, ਬਹੁਤ ਹੋ ਚੁੱਕਾ । ਜਿਵੇਂ ਉਨ੍ਹਾਂ ਦੀਆਂ ਆਪਣੀਆਂ ਹਦਾਇਤਾਂ ਤੇ ਇਹ ਹੋ ਰਿਹਾ ਸੀ । ਸੋ, ਇਹ ਬਹੁਤ ਭਿਆਨਕ ਕਾਰਾ ਉਸ ਸਮੇਂ ਹੋਇਆ ਜਿਸ ਵਿਚ ਬਹੁਤ ਵੱਡੀ ਗਿਣਤੀ ਵਿਚ ਲੋਕਾਂ ਨੂੰ ਮਾਰਿਆ ਗਿਆ । ਇਸ ਵਾਸਤੇ ਨਾਨਾਵਤੀ ਕਮਿਸ਼ਨ ਨੇ ਜੋ ਰਿਪੋਰਟ ਪੇਸ਼ ਕੀਤੀ ਸੀ, ਉਹ ਦਸਦੀ ਹੈ ਕਿ ਜਿਹੜੇ ਦਿੱਲੀ ਵਿਚ ਮਾਰੇ ਗਏ, 3800 ਦੇ ਨੇੜੇ ਉਨ੍ਹਾਂ ਦੀ ਗਿਣਤੀ ਸੀ । ਡਿਪਟੀ ਸਪੀਕਰ ਸਾਹਿਬ, ਇਹ ਕਾਰਵਾਈ 31 ਅਕਤੂਬਰ ਵਾਲੇ ਦਿਨ ਸ਼ਾਮ ਨੂੰ 6.00 ਵਜੇ ਸ਼ੁਰੂ ਹੋਈ ਹੈ । ਆਲ ਇੰਡੀਆ ਮੈਡੀਕਲ ਇੰਸਟੀਚਿਊਟ ਦੇ ਬਾਹਰਵਾਰ ਇਕ ਸਿੱਖ ਨੌਜਵਾਨ ਸਕੂਟਰ ਤੇ ਆਉਂਦਾ ਹੈ ਉਸ ਦੇ ਸਕੂਟਰ ਨੂੰ ਰੋਕਿਆ ਜਾਂਦਾ ਹੈ, ਬੇਤਹਾਸ਼ਾ ਕੁੱਟਿਆ ਜਾਂਦਾ ਹੈ, ਮਾਰਨ ਤੱਕ ਦੀ ਨੌਬਤ ਆਉਦੀ ਹੈ, ਸਕੂਟਰ ਜਲਾ ਦਿੱਤਾ ਜਾਂਦਾ ਹੈ । ਇਕ ਹੋਰ ਸਿੱਖ ਸਾਈਕਲ ਤੇ ਆਉਂਦਾ ਹੈ, ਉਸ ਨੂੰ ਖੜ੍ਹਾਇਆ ਜਾਂਦਾ ਹੈ, ਕੁੱਟ ਕੁੱਟ ਕੇ ਉਸ ਨੂੰ ਮਾਰ ਦਿੱਤਾ ਜਾਂਦਾ ਹੈ । ਇਕ ਬੱਸ ਰੋਕ ਲਈ ਜਾਦੀ ਹੈ ਉਸ ਵਿਚੋਂ ਦੋ ਸਿੱਖ ਨੌਜਵਾਨਾਂ ਨੂੰ ਕੱਢ ਕੇ ਉਸੇ ਤਰ੍ਹਾਂ ਕੁੱਟ-ਮਾਰ ਕੀਤੀ ਜਾਂਦੀ ਹੈ । ਫੇਰ ਮਿੱਟੀ ਦਾ ਤੇਲ ਪਾ ਕੇ ਉਨ੍ਹਾਂ ਨੂੰ ਫੂਕ ਦਿੱਤਾ ਜਾਂਦਾ ਹੈ । ਇਹ ਕਾਰਾ ਚਲਦਾ ਰਹਿੰਦਾ ਹੈ । ਜੋ ਦਿੱਲੀ ਦੀਆਂ ਸੜਕਾਂ ਤੇ ਹੋਇਆ । ਇਹ ਦਹਿਸ਼ਤ ਸਾਰੀ ਦਿੱਲੀ ਵਿਚ ਫੈਲ ਜਾਂਦੀ ਹੈ, ਦਿੱਲੀ ਦੀ ਪੁਲਿਸ ਕੀ ਕਹਿੰਦੀ ਹੈ । ਤੁਹਾਨੂੰ 72 ਘੰਟੇ ਦੀ ਖੁੱਲ੍ਹ ਦਿੱਤੀ ਜਾਂਦੀ ਹੈ, ਜੋ ਕੀਤਾ ਜਾਂਦਾ ਹੈ, ਕਰ ਲਓ, ਫੇਰ ਕਿਹਾ ਜਾਂਦਾ ਹੈ ਕਿ ਜੇ ਸਿੱਖਾਂ ਨੂੰ ਚਾਰ ਘੰਟੇ ਦੀ ਖੁੱਲ੍ਹ ਦੇ ਦਿੰਦੇ ਤਾਂ ਚਾਰ ਘੰਟੇ ਵਿਚ ਹੀ ਖ਼ਤਮ ਕਰ ਦਿੰਦੇ । ਇਸ ਤਰ੍ਹਾਂ ਉਦੋਂ ਦਹਿਸ਼ਤ ਦਾ ਬਜ਼ਾਰ ਗਰਮ ਕੀਤਾ ਗਿਆ । ਡੀ.ਆਈ.ਜੀ. ਭਿੰਡਰ ਦਾ ਨਾਂ ਲਿਆ ਜਾਂਦਾ ਹੈ ਕਿ ਸਾਜਿਸ਼ ਉਸ ਨੇ ਤਿਆਰ ਕੀਤੀ ਹੈ । ਸਿੱਖਾਂ ਨੂੰ ਕਿਹਾ ਜਾਂਦਾ ਹੈ ਕਿ ਦਿੱਲੀ ਦੇ ਪਾਣੀ ਵਿਚ ਜ਼ਹਿਰ ਘੋਲ ਦਿੱਤੀ ਹੈ । ਫਲਾਣੀ ਗੱਡੀ ਵਿਚ ਹਿੰਦੂਆਂ ਦੀਆਂ 500 ਲਾਸ਼ਾਂ ਮਿਲੀਆਂ ਹਨ । ਇਹ ਕਿਹਾ ਜਾਂਦਾ ਹੈ ਤਾਂ ਕਿ ਹਾਲਾਤ ਨੂੰ ਜਹਿਰੀਲਾ ਬਣਾਇਆ ਜਾਵੇ ਤੇ ਸਿੱਖਾਂ ਦੇ ਖਿਲਾਫ ਇਸ ਨੂੰ ਵਰਤਿਆ ਜਾਵੇ । ਇਸੇ ਤਰ੍ਹਾਂ 31 ਅਕਤੂਬਰ ਦੀ ਰਾਤ ਨੂੰ ਕੋਈ ਚਾਰ ਹਜ਼ਾਰ ਦੇ ਕਰੀਬ ਹਜੂਮ ਦਿੱਲੀ ਗੁਰਦੁਆਰੇ ਦੇ ਸਾਹਮਣੇ ਆ ਜਾਂਦਾ ਹੈ ਜਦੋਂ ਉਨ੍ਹਾਂ ਨਾਲ ਜੱਦੋ-ਜਹਿਦ ਕੀਤੀ ਜਾਂਦੀ ਹੈ ਤਾਂ ਇਹ ਹਜੂਮ ਰਕਾਬਗੰਜ ਦੇ ਗੁਰਦੁਆਰੇ ਚਲਾ ਜਾਂਦਾ ਹੈ ਉਥੇ ਆਪਸੀ ਟਕਰਾਅ ਹੁੰਦਾ ਹੈ । ਦੋ ਸਿੱਖ ਭੱਜਣ ਦੀ ਕੋਸ਼ਿਸ਼ ਕਰਦੇ ਹਨ, ਇਕ ਦੀ ਮੌਤ ਉਥੇ ਹੀ ਹੋ ਜਾਂਦੀ ਹੈ ਅਤੇ ਦੂਸਰਾ ਗੁਰਦੁਆਰੇ ਜਾਣ ਦੀ ਕੋਸ਼ਿਸ਼ ਕਰਦਾ ਹੈ ਪਰ ਉਸ ਦੀ ਰਸਤੇ ਵਿੱਚ ਮੌਤ ਹੋ ਜਾਂਦੀ ਹੈ । ਪੁਲਿਸ ਕੀ ਕਰਦੀ ਹੈ ? ਮੂਕ ਦਰਸ਼ਕ ਬਣੀ ਹੋਈ ਹੈ, ਕਈ ਜਗ੍ਹਾ ਪੁਲਿਸ ਵੀ ਅਲੋਪ ਹੋ ਜਾਂਦੀ ਹੈ । ਆਰ.ਕੇ. ਅਹੂਜਾ ਉਸ ਸਮੇਂ ਦੇ ਸੈਕਟਰੀ ਨੇ ਇਕ ਕਤਲੇਆਮ ਵਿਚ 2703 ਮੌਤਾਂ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਦਿੱਲੀ ਸਰਕਾਰ ਨੂੰ ਰਿਪੋਰਟ ਦਿੱਤੀ ਹੈ । ਸਿਟੀਜ਼ਨਜ਼ ਜਸਟਿਸ ਕਮੇਟੀ ਨੇ 3800 ਲੋਕਾਂ ਦਾ ਨਾਂ ਦਿੱਤਾ ਹੈ, ਐਡਰੈਸ ਦਿੱਤੇ ਹਨ ਜਿਨ੍ਹਾਂ ਨੂੰ ਦਿੱਲੀ ਵਿਚ ਸੜਕਾਂ ਤੇ ਮੌਤ ਦੇ ਘਾਟ ਉਤਾਰਿਆ ਗਿਆ । ਮਿਸ਼ਰਾ ਕਮੇਟੀ ਨੇ 23 ਫਰਵਰੀ, 1987 ਨੂੰ ਆਪਣੀ ਰਿਪੋਰਟ ਪੇਸ਼ ਕੀਤੀ ਹੈ, ਉਨ੍ਹਾਂ ਨੇ ਦੱਸਿਆ ਹੈ ਕਿ 2307 ਲੋਕਾਂ ਦੀ ਹੱਤਿਆ ਹੋਈ ਹੈ । ਸਿਟੀਜ਼ਨਜ਼ ਜਸਟਿਸ ਕਮੇਟੀ ਜਿਸ ਦੇ ਮੁਖੀ ਸ਼੍ਰੀ ਐਸ.ਐਮ.ਸੀਕਰੀ ਸਨ, ਉਨ੍ਹਾਂ ਨੇ 3800 ਲੋਕਾਂ ਦੇ ਨਾਮ ਮਿਸ਼ਰਾ ਕਮਿਸ਼ਨ ਨੂੰ ਦਿੱਤੇ ਹਨ, ਜਿਨ੍ਹਾਂ ਨੂੰ ਦਿੱਲੀ ਵਿਚ ਮੌਤ ਦੇ ਘਾਟ ਉਤਾਰਿਆ ਗਿਆ । 65 ਮੌਤਾਂ ਕਾਨ੍ਹਪੁਰ ਵਿਚ ਹੋਈਆਂ । ਸਰਕਾਰ ਦੱਸਦੀ ਹੈ ਕਿ ਉਸ ਨੂੰ ਪੀ.ਯੂ.ਸੀ.ਸੀ. ਨੇ ਕਾਨ੍ਹਪੁਰ ਦੀਆਂ ਮੌਤਾਂ ਦੀ ਗਿਣਤੀ ਦੱਸੀ ਹੈ । ਲੋਕਲ ਅਖਬਾਰ "ਜਾਗਰਣ" ਛਪਦਾ ਹੈ, ਉਸ ਨੇ ਛਾਪਿਆ ਕਿ ਟਰੱਕ ਭਰ ਕੇ ਲੋਥਾਂ ਗੰਗਾ ਵਿਚ ਸੁੱਟੀਆਂ ਗਈਆਂ । ਦਿੱਲੀ ਦੀਆਂ ਗਲੀਆਂ ਵਿਚ ਦਹਿਸ਼ਤ ਦਾ ਨਾਚ ਹੋ ਰਿਹਾ ਸੀ ਪਰ ਪੁਲਿਸ ਨੇ ਕੁਝ ਨਹੀਂ ਕੀਤਾ । ਉਸ ਨੇ ਲਾਠੀ ਚਾਰਜ ਵੀ ਨਹੀਂ ਕੀਤਾ, ਅੱਥਰੂ ਗੈਸ ਤੱਕ ਵੀ ਨਹੀਂ ਛੱਡੀ । ਜਾਣਬੁੱਝ ਕੇ ਉਨ੍ਹਾਂ ਲੋਕਾਂ ਨੂੰ ਰੋਕਣ ਦਾ ਯਤਨ ਨਾ ਕਰਨਾ, ਉਸ ਸਮੇਂ ਦੀ ਸਰਕਾਰ ਦੀ ਮਿਲੀਜੁਲੀ ਸਾਜਿਸ਼ ਸੀ । ਇਸੇ ਤਰ੍ਹਾਂ ਦਿੱਲੀ ਵਿਚ 150 ਵਿਚੋਂ.....

**ਸ੍ਰੀ ਡਿਪਟੀ ਸਪੀਕਰ :** ਤੁਸੀ ਵਾਈਂਡ ਅੱਪ ਕਰੋ । ਬਹੁਤ ਲੰਮਾ ਸਮਾਂ ਲੈ ਲਿਆ ਹੈ ।

**ਸਰਦਾਰ ਮੱਖਣ ਸਿੰਘ :** 100 ਦੇ ਕਰੀਬ ਗੁਰਦੁਆਰਿਆਂ ਨੂੰ ਨੁਕਸਾਨ ਪਹੁੰਚਾਇਆ ਗਿਆ । ਉਨ੍ਹਾਂ ਨੇ ਇਸ ਤਰ੍ਹਾਂ 150 ਕਰੋੜ ਰੁਪਏ ਦੀ ਸੰਪਤੀ ਦਾ ਨੁਕਸਾਨ ਦਿੱਲੀ ਦੇ ਵਿੱਚ ਪਹੁੰਚਾਇਆ । ਦੇਸ਼ ਦੇ ਸੈ ਸ਼ਹਿਰਾਂ ਦੇ ਵਿੱਚ ਉਸ ਸਮੇਂ ਕਰਫਿਊ ਲਗਾ ਦਿੱਤਾ ਗਿਆ ਔਰ ਘੱਟੋ-ਘੱਟ 10 ਹਜ਼ਾਰ ਸਿੱਖ ਉਸ ਸਮੇਂ ਦੌਰਾਨ ਮਾਰੇ ਗਏ । ਇਕ ਮੋਟੇ ਅੰਦਾਜ਼ੇ ਦੇ ਮੁਤਾਬਿਕ ਜੇ ਹਿੰਦੁਸਤਾਨ ਵਿੱਚ ਵੇਖੀਏ ਤਾਂ ਇੱਕ ਲੱਖ ਦੇ ਕਰੀਬ ਲੋਕਾਂ ਦਾ ਕਤਲੇਆਮ ਹੋਇਆ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਵਾਈਂਡ ਅੱਪ ਕਰੋ ਜੀ ।

**ਸਰਦਾਰ ਮੱਖਣ ਸਿੰਘ :** ਦੋ ਵੱਜਣ ਵਾਲੇ ਹਨ । ਮੈਂ ਹੁਣੇ ਹੀ ਕਨਕਲੂਡ ਕਰ ਦਿੰਦਾ ਹਾਂ । ਉਨ੍ਹਾਂ ਦੰਗਿਆਂ ਤੋਂ ਮਗਰੋਂ ਸਭ ਤੋਂ ਵੱਡਾ ਜੋ ਸਿਖਰ ਸੀ ਉਹ ਬਲਾਕ 32 ਦੇ ਵਿੱਚ ਹੋਇਆ । ਜਿਥੇ ਸਿੱਖਾਂ ਦੀ ਬਹੁਤ ਗਿਣਤੀ ਸੀ । ਉਥੇ ਖਰੂਦੀਆਂ ਨੇ ਕਤਲੇਆਮ ਕੀਤਾ । ਜਿਥੇ ਇੱਕੋ ਹੀ ਜਗ੍ਹਾ 400 ਦੇ ਕਰੀਬ ਲੋਕ ਮਾਰੇ ਗਏ । ਉਥੇ ਲੋਕਾਂ ਦੀਆਂ ਲਾਸ਼ਾਂ ਕਿਸ ਤਰ੍ਹਾਂ ਖਿਲਰੀਆਂ ਪਈਆਂ ਸਨ ਔਰ ਮਾਸ ਦੇ ਚੀਥੜੇ ਰਾਹਾਂ ਦੇ ਵਿੱਚ ਕਿਸ ਤਰ੍ਹਾਂ ਰੁਲ ਰਹੇ ਸਨ ਇਸ ਦਾ ਅੰਦਾਜ਼ਾ ਤੁਸੀਂ ਆਪ ਲਾ ਲਓ । ਜ਼ਿੰਦਗੀ ਨੂੰ ਬਚਾਉਣ ਦੀਆਂ ਪੁਕਾਰਾਂ ਆ ਰਹੀਆਂ ਸਨ । ਛੇ ਹਜ਼ਾਰ ਪਰਿਵਾਰ ਜਿਨ੍ਹਾਂ ਦੇ ਮੈਂਬਰਾਂ ਦੀ ਗਿਣਤੀ 28 ਹਜ਼ਾਰ ਬਣਦੀ ਸੀ, ਉਹ ਪੰਜਾਬ ਦੇ ਵਿੱਚ ਹਿਜਰਤ ਕਰਕੇ ਆ ਗਏ ਜਿਨ੍ਹਾਂ ਨੂੰ ਦੋ ਕੈਂਪਾਂ ਦੇ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰੱਖਿਆ ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਤੁਸੀਂ ਵਾਈਂਡ ਅੱਪ ਕਰੋ । ਹੋਰ ਮੈਂਬਰਾਂ ਨੇ ਵੀ ਬੋਲਣਾ ਹੈ ।

**ਸਰਦਾਰ ਮੱਖਣ ਸਿੰਘ :** ਤੁਸੀਂ ਹਾਉਸ ਦਾ ਸਮਾਂ ਵਧਾ ਦਿਓ ਜੀ ।

**ਸ੍ਰੀ ਡਿਪਟੀ ਸਪੀਕਰ :** ਜੇ ਹਾਉਸ ਕਹਿੰਦਾ ਹੈ ਤਾਂ ਸਮਾਂ ਵਧਾ ਦਿੱਤਾ ਜਾਵੇਗਾ । ਕੋਈ ਗੱਲ ਨਹੀ ।

**ਸਰਦਾਰ ਮੱਖਣ ਸਿੰਘ :** ਐਸ.ਜੀ.ਪੀ.ਸੀ. ਨੇ ਦੋ ਰਾਹਤ ਕੈਂਪ ਲਗਾਏ ਜਿਨ੍ਹਾਂ ਵਿੱਚ ਅੰਮ੍ਰਿਤਸਰ ਵਿਚ 1800 ਪਰਿਵਾਰ ਰਹੇ । ਲੁਧਿਆਣਾ ਦੇ ਵਿੱਚ 5460 ਪਰਿਵਾਰ ਹਿਜਰਤ ਕਰਕੇ ਆਏ । 900 ਦੇ ਕਰੀਬ ਔਰਤਾਂ ਵਿਧਵਾ ਹੋ ਗਈਆਂ ਅਤੇ ਇੱਕ ਹਜ਼ਾਰ ਤੋ ਵੱਧ ਬੱਚੇ ਅਨਾਥ ਹੋ ਗਏ । ਡਿਪਟੀ ਸਪੀਕਰ ਸਾਹਿਬ, ਇੱਕ ਵੱਡਾ ਪਰਿਵਾਰ ਸੀ, ਬੜੀ ਦੁਖਦਾਈ ਗੱਲ ਹੈ ਕਿ ਉਸ ਪਰਿਵਾਰ ਦੀਆਂ 21 ਔਰਤਾਂ ਵਿਧਵਾ ਹੋ ਗਈਆਂ । ਉਨ੍ਹਾਂ ਦੇ 34 ਜੀਅ ਮਾਰੇ ਗਏ ਅਤੇ 20 ਬੱਚੇ ਅਨਾਥ ਹੋ ਗਏ । 21 ਔਰਤਾਂ ਨੇ ਨੰਗੇ ਪੈਰੀਂ ਰਾਤ ਨੂੰ ਜਾ ਕੇ ਪਾਲਮ ਸਾਈਡ ਵਿੱਚ ਪਨਾਹ ਲਈ । ਉਹ ਆਪਣੇ ਰਿਸ਼ਤੇਦਾਰਾਂ ਦੇ ਘਰ ਰਹੀਆਂ । ਇਸੇ ਤਰ੍ਹਾਂ ਦੋ ਨਵੰਬਰ ਨੂੰ ਸਵੇਰੇ 9.00 ਵਜੇ ਗੁਰਜੀਤ ਸਿੰਘ ਨਾਂ ਦਾ ਇੱਕ 70 ਸਾਲ ਦਾ ਬਜ਼ੁਰਗ ਸੀ, ਉਸ ਦੇ ਗਲ ਵਿੱਚ ਟਾਇਰ ਪਾ ਕੇ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ । 117 ਦੇ ਕਰੀਬ ਬੰਦੇ ਯੂ.ਪੀ. ਦੇ ਗਾਜ਼ੀਆਬਾਦ, ਲਖਨਊ ਤੇ ਕਾਨਪੁਰ ਵਿੱਚ, 60 ਬੰਦੇ ਹਰਿਆਣਾ ਦੇ ਫਰੀਦਾਬਾਦ, ਰੇਵਾੜੀ, ਸੋਨੀਪਤ ਤੇ ਗੁੜਗਾਂਓ ਵਿੱਚ ਮਾਰ ਦਿੱਤੇ ਗਏ । 280 ਦੇ ਕਰੀਬ ਸਿੱਖ ਲੋਕ ਬਿਹਾਰ ਦੇ ਵਿੱਚ ਮਾਰ ਦਿੱਤੇ ਗਏ । 87 ਬੰਦੇ ਮੱਧ ਪ੍ਰਦੇਸ਼ ਦੇ ਵਿੱਚ ਮਾਰ ਦਿੱਤੇ ਗਏ । ਇਸ ਕਤਲੇਆਮ ਦੇ ਖਿਲਾਫ ਇਤਨਾ ਲੰਬਾ ਸਮਾਂ ਬੀਤਣ ਤੋ ਬਾਅਦ ਵੀ ਕਾਰਵਾਈ ਨਹੀਂ ਕੀਤੀ ਗਈ । 26 ਅਪ੍ਰੈਲ, 1985 ਨੂੰ ਇੱਕ ਰੰਗਾਨਾਥਨ ਕਮਿਸ਼ਨ ਕਾਇਮ ਕੀਤਾ ਗਿਆ । ਉਸ ਨੇ ਫਰਵਰੀ 1987 ਦੇ ਵਿੱਚ ਆਪਣੀ ਰਿਪੋਰਟ ਦਿੱਤੀ । ਰੰਗਾਨਾਥਨ ਕਮਿਸ਼ਨ ਨੇ ਦੱਸਿਆ ਕਿ 19

[ ਸਰਦਾਰ ਮੱਖਣ ਸਿੰਘ ]

ਕਾਰਕੁੰਨ ਕਾਂਗਰਸ ਦੇ ਹਨ, ਜਿਨ੍ਹਾਂ ਦਾ ਨਾਂ ਉਨ੍ਹਾਂ ਵਿੱਚ ਸ਼ਾਮਲ ਸੀ । ਉਸ ਨੇ ਅਰਜੁਨ, ਲਲਿਤ ਤੇ ਐਚ.ਐਲ. ਭਗਤ ਨੂੰ ਤਾਂ ਬਰੀ ਕਰ ਦਿੱਤਾ, ਨਾਲ ਹੀ ਹੋਰ ਦੋਸ਼ੀਆਂ ਨੂੰ ਵੀ ਬਰੀ ਕਰ ਦਿੱਤਾ । ਉਨ੍ਹਾਂ ਨੂੰ ਸਜ਼ਾਵਾਂ ਨਹੀਂ ਦਿੱਤੀਆਂ । ਇੰਨਾ ਲੰਬਾ ਸਮਾਂ ਬੀਤਣ ਬਾਅਦ ਵੀ ਕੁਝ ਨਹੀਂ ਹੋਇਆ । ਦਿੱਲੀ ਪ੍ਰਸ਼ਾਸਨ ਨੇ ਵੀ ਲੰਬਾ ਸਮਾਂ ਬੀਤਣ ਬਾਅਦ ਇੱਕ ਕਮਿਸ਼ਨ ਕਾਇਮ ਕੀਤਾ ਸੀ ਜਿਹੜਾ ਕਿ ਦਲੀਪ ਕੁਮਾਰ ਅਤੇ ਕੁਸਮ ਲਤਾ ਕਮਿਸ਼ਨ ਸੀ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਉਨ੍ਹਾਂ ਨੇ ਇਸ ਸਿਲਸਿਲੇ ਨੂੰ ਕਿੰਨੀ ਕੁ ਗੰਭੀਰਤਾ ਨਾਲ ਲਿਆ । ਜਿਹੜਾ ਕਪੂਰ ਕਮਿਸ਼ਨ ਸੀ ਉਸ ਨੇ ਇਹ ਕਹਿ ਕੇ ਕੋਈ ਕਾਰਵਾਈ ਨਹੀਂ ਕੀਤੀ ਕਿ ਉਸ ਨੂੰ ਕੋਈ ਸਟਾਫ ਨਹੀਂ ਦਿੱਤਾ ਗਿਆ । ਕੁਸਮ ਲਤਾ ਕਮਿਸ਼ਨ ਨੇ ਆਪਣੀ ਰਿਪੋਰਟ ਪੇਸ਼ ਕਰ ਦਿੱਤੀ ਤਾਂ ਉਸ ਨੂੰ ਇਹ ਕਹਿ ਕੇ ਸਵੀਕਾਰ ਨਹੀਂ ਕੀਤਾ ਗਿਆ ਕਿ ਦੋਨਾਂ ਦੀ ਸਾਂਝੀ ਰਿਪੋਰਟ ਆਉਣੀ ਚਾਹੀਦੀ ਸੀ । ਉਸ ਸਮੇਂ ਦਿੱਲੀ ਔਰ ਕੇਂਦਰ ਦੇ ਵਿੱਚ ਕਾਂਗਰਸ ਦੀ ਹਕੂਮਤ ਸੀ । ਕਾਂਗਰਸੀ ਕਿੰਨੇ ਜ਼ਾਲਮ ਸਨ । 17 ਸਾਲਾਂ ਬਾਅਦ ਵੀ ਉਨ੍ਹਾਂ ਬਦਕਿਸਮਤ, ਬੇਗੁਨਾਹ ਤੇ ਨਿਹੱਥੇ ਲੋਕਾਂ, ਜਿਨ੍ਹਾਂ ਨੂੰ 1984 ਦੇ ਦੰਗਿਆਂ ਵਿੱਚ ਮਾਰ ਦਿੱਤਾ ਗਿਆ, ਉਨ੍ਹਾਂ ਲਈ ਅਸੀਂ ਇਨਸਾਫ ਦੀ ਮੰਗ 17 ਵਰ੍ਹਿਆਂ ਬਾਅਦ ਕਰਦੇ ਹਾਂ । ਇਹ ਬੜੇ ਅਫਸੋਸ ਦੀ ਗੱਲ ਹੈ ਕਿ ਇਕ ਜਮਹੂਰੀ ਦੇਸ਼ ਵਿੱਚ ਉਨ੍ਹਾਂ ਬੇਗੁਨਾਹਾਂ, ਨਿਹੱਥੇ ਲੋਕਾਂ ਦਾ ਕਤਲੇਆਮ ਵਿਉਂਤਬੰਦ ਢੰਗ ਨਾਲ ਇੱਕ ਪਾਰਟੀ ਦੀ ਸ਼ਹਿ ਤੇ ਹੋਇਆ ਹੋਵੇ ਅਤੇ 17 ਸਾਲ ਬਾਅਦ ਵੀ ਇਨਸਾਫ ਨਾ ਮਿਲੇ । ਇਸ ਲਈ ਇਹ ਰੈਜ਼ੋਲਿਊਸ਼ਨ ਸਰਬ-ਸੰਮਤੀ ਨਾਲ ਪਾਸ ਕਰਕੇ ਇਹ ਮੰਗ ਕਰਨੀ ਚਾਹੀਦੀ ਹੈ ਕਿ ਜੋ ਅੱਜ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਦੀ ਮਿਲੀ ਜੁਲੀ ਸਰਕਾਰ ਨੇ ਨਾਨਾਵਤੀ ਕਮਿਸ਼ਨ ਬਣਾਇਆ ਹੈ ਤਾਂ ਜੋ ਅੱਜ ਹੀ ਉਨ੍ਹਾਂ ਵਿਧਵਾਵਾਂ ਨੂੰ ਅਤੇ ਅਨਾਥ ਬੱਚਿਆਂ ਨੂੰ ਇਨਸਾਫ ਮਿਲ ਸਕੇ ਜਿਹੜੀਆਂ ਕਿ ਇਸ ਤਰ੍ਹਾਂ ਦੀ ਤਰਸ ਭਰੀ ਜ਼ਿੰਦਗੀ ਅਤੇ ਆਪਣੇ ਵਾਰਸਾਂ ਤੋਂ ਬਿਨਾਂ ਰੁਲ ਰਹੀਆਂ ਹਨ ਤਾਂ ਵੀ ਇਹ ਬਹੁਤ ਵੱਡੀ ਗੱਲ ਹੋਵੇਗੀ । ਮੈਂ ਸਰਦਾਰ ਸੁਖਵਿੰਦਰ ਸਿੰਘ ਔਲਖ ਔਰ ਸ਼੍ਰੀ ਜਗਦੀਸ਼ ਸਾਹਨੀ ਵਲੋਂ ਪੇਸ਼ ਕੀਤੇ ਮਤੇ ਦੇ ਹੱਕ ਵਿੱਚ ਕਹਿੰਦਾ ਹਾਂ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਹੁਤ ਹੀ ਮਹੱਤਵਪੂਰਨ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਇਹ ਜਿਹੜਾ ਮਤਾ ਸਰਦਾਰ ਸੁਖਵਿੰਦਰ ਸਿੰਘ ਔਲਖ ਅਤੇ ਸਾਹਨੀ ਸਾਹਿਬ ਨੇ ਪੇਸ਼ ਕੀਤਾ ਹੈ , ਇਸ ਦੀ ਬਹੁਤ ਵੱਡੀ ਮਹੱਤਤਾ ਹੈ । ਇਸ ਮਤੇ ਤੇ ਵਿਚਾਰ ਕਰਦਿਆਂ ਸਾਨੂੰ ਸੱਚਾਈ ਨੂੰ ਜ਼ਰੂਰ ਲੱਭਣ ਦੀ ਲੋੜ ਹੈ ਕਿ ਇਸ ਪਿੱਛੇ ਮੌਕੇ ਦੀ ਹਕੂਮਤ ਦੀ ਬਦਨੀਤੀ ਕੀ ਸੀ ? ਜੇ ਅਸੀਂ ਉਨ੍ਹਾਂ ਕਾਰਨਾਂ ਤੇ ਵਿਚਾਰ ਨਹੀ ਕਰਾਂਗੇ ਤਾਂ ਅਸੀਂ ਸਮਝਦੇ ਹਾਂ ਕਿ ਅਸੀਂ ਆਪਣੇ ਦੇਸ਼-ਵਾਸੀਆਂ ਨਾਲ ਇਨਸਾਫ ਨਹੀਂ ਕਰਦੇ । ਸਾਡੇ ਬਜ਼ੁਰਗ ਜੋ ਫੌਜ ਵਿੱਚ ਭਰਤੀ ਹੁੰਦੇ ਸਨ ਜਦੋ ਅਸੀਂ ਉਨ੍ਹਾਂ ਨਾਲ ਸੱਥਾਂ ਵਿਚ ਗੱਲਾਂ ਕਰਦੇ ਸੀ ਤਾਂ ਉਹ ਦੱਸਦੇ ਸਨ ਕਿ ਜਦੋਂ ਅਸੀਂ ਛੁੱਟੀ ਕੱਟ ਕੇ ਵਾਪਸ ਜਾਂਦੇ ਹਾਂ ਤਾਂ ਸਾਨੂੰ ਪੁੱਛਿਆ ਜਾਂਦਾ ਹੈ ਕਿ ਤੁਹਾਡੀਆਂ ਸੱਥਾਂ ਵਿੱਚ ਸਾਡੀ ਸਰਕਾਰ ਬਾਰੇ ਕੀ ਗੱਲਾਂ ਕੀਤੀਆਂ ਜਾਂਦੀਆਂ ਹਨ । ਖੁੰਢਾਂ ਤੇ ਬੈਠ ਕੇ ਕੀਤੀਆਂ ਗੱਲਾਂ ਬਾਰੇ ਵੀ ਪੁੱਛਦੇ ਸਨ । ਉਨ੍ਹਾਂ ਨੂੰ ਰੌਗ੍ਹਾ ਕਿਹਾ ਜਾਂਦਾ ਹੈ । ਉਹ ਪੁੱਛਦੇ ਸਨ ਕਿ ਸਾਡੇ ਬਾਰੇ ਤੁਹਾਡੇ ਲੋਕ ਕੀ ਰੌਗ੍ਹਾ ਕਰਦੇ ਹਨ । ਉਹ ਪਤਾ ਕਰਦੇ ਸਨ ਕਿ ਆਮ ਲੋਕਾਂ ਵਿੱਚ ਸਰਕਾਰ ਬਾਰੇ ਕੀ ਰੌਗ੍ਹਾ ਹੈ । ਉਹ ਇਸ ਦੀ ਰਿਪੋਰਟ ਤਿਆਰ ਕਰਦੇ ਸਨ ਤਾਂ ਕਿ ਇਹ ਪਤਾ ਲੱਗ ਸਕੇ ਕਿ ਸਰਕਾਰ ਦੀ ਕਾਰਗੁਜ਼ਾਰੀ ਕੀ ਹੈ । ਉਹ ਜਿਵੇਂ ਪਤਾ ਕਰਦੇ ਸਨ ਉਸੇ ਤਰ੍ਹਾਂ ਹੀ ਸਾਨੂੰ ਪਤਾ ਕਰਨ ਦੀ ਲੋੜ ਹੈ ਕਿ ਪਿੰਡਾਂ ਦੀਆਂ ਸੱਥਾਂ ਵਿੱਚ, ਬੱਸਾਂ ਵਿੱਚ ਲੋਕ ਇਸ ਇੰਨੀ ਵੱਡੀ ਦੁਖਦਾਈ ਘਟਨਾ ਪਿੱਛੇ ਕੀ ਰੌਗ੍ਹਾ ਕਹਿ ਰਹੇ ਹਨ । ਉਹ ਰੌਗ੍ਹਾ ਇਹ ਹੈ ਕਿ ਜਦੋਂ

ਅਲਾਹਾਬਾਦ ਦੀ ਹਾਈ ਕੋਰਟ ਨੇ ਮੌਕੇ ਦੀ ਪ੍ਰਧਾਨ ਮੰਤਰੀ ਜਿਸ ਨੇ ਕਿ ਗਲਤ ਢੰਗ ਨਾਲ ਪਾਰਲੀਮੈਂਟ ਦੀ ਸੀਟ ਲੈਣੀ ਸੀ, ਉਸ ਦੇ ਖਿਲਾਫ ਫੈਸਲਾ ਕੀਤਾ ਤਾਂ ਉਸ ਵੇਲੇ ਇਖਲਾਕੀ ਫਰਜ਼ ਇਹ ਚਾਹੀਦਾ ਸੀ ਕਿ ਜਿਸ ਪਾਰਟੀ ਨੇ ਇੰਨਾ ਲੰਬਾ ਸਮਾਂ ਰਾਜ ਕੀਤਾ ਹੋਵੇ, ਉਹ ਅਸਤੀਫਾ ਦੇ ਦਿੰਦੇ ਪਰ ਅਸਤੀਫਾ ਦੇਣ ਦੀ ਬਜਾਏ ਐਮਰਜੰਸੀ ਲਗਾ ਦਿੱਤੀ ਗਈ ਔਰ ਉਨ੍ਹਾਂ ਲੋਕਾਂ ਨੂੰ, ਜੈ ਪ੍ਰਕਾਸ਼ ਨਰਾਇਣ ਵਰਗਿਆਂ ਨੂੰ ਅੰਦਰ ਕੀਤਾ ਗਿਆ ਜਿਨ੍ਹਾਂ ਨੇ ਕਿ ਦੇਸ਼ ਦੀ ਆਜ਼ਾਦੀ ਵਾਸਤੇ ਬਹੁਤ ਕੁਝ ਕੀਤਾ ਅਤੇ ਸਾਰਾ ਕੁਝ ਦੇਸ਼ ਦੀ ਆਜ਼ਾਦੀ ਖਾਤਰ ਵਾਰਿਆ ਪਰ ਆਪਣੇ ਲਈ ਕੁਝ ਨਹੀਂ ਕੀਤਾ । ਇਥੇ ਸ਼੍ਰੋਮਣੀ ਅਕਾਲੀ ਦਲ ਨੂੰ ਕੋਈ ਕਿਸੇ ਨੇ ਜੇਲ੍ਹਖਾਨੇ ਵਿੱਚ ਨਹੀਂ ਭੇਜਿਆ ਸੀ । ਸ਼੍ਰੋਮਣੀ ਅਕਾਲੀ ਦਲ ਵਿੱਚ ਮੈਂ ਵੀ ਉਸ ਵੇਲੇ ਵਰਕਿੰਗ ਕਮੇਟੀ ਦਾ ਮੈਂਬਰ ਸੀ । ਅਖੀਰਲੇ ਸਮੇਂ ਜਦੋਂ ਅਸੀਂ ਰਹੇ ਸੀ ਤਾਂ ਕਿਹਾ ਗਿਆ ਕਿ ਅਸੀਂ ਤੁਹਾਨੂੰ ਇਹ ਦਿੰਦੇ ਹਾਂ, ਉਹ ਦਿੰਦੇ ਹਾਂ ਪਰ ਸ਼੍ਰੋਮਣੀ ਅਕਾਲੀ ਦਲ ਦੀ ਦੋ ਦਿਨ ਅੰਮ੍ਰਿਤਸਰ ਵਿਚ ਮੀਟਿੰਗ ਚੱਲੀ । ਉਸ ਮੀਟਿੰਗ ਵਿੱਚ ਫੈਸਲਾ ਲਿਆ ਗਿਆ ਕਿ ਹਿੰਦੁਸਤਾਨ ਦੀਆਂ ਸ਼ਹਿਰੀ ਆਬਾਦੀਆਂ ਖਤਮ ਹੋ ਚੁੱਕੀਆਂ ਹਨ, ਪ੍ਰੈਸ ਦੀ ਆਜ਼ਾਦੀ ਖਤਮ ਹੋ ਚੁੱਕੀ ਹੈ । ਚਾਹੀਦਾ ਇਹ ਹੈ ਸਾਡਾ ਇਹ ਫਰਜ਼ ਬਣਦਾ ਹੈ ਕਿ ਅਸੀ ਕਿਸੇ ਲਾਲਚ ਵਿੱਚ ਨਹੀਂ ਆਉਣਾ । ਕਿਸੇ ਹੋਰ ਗੱਲ ਵਿਚ ਨਹੀਂ ਆਉਣਾ । ਸਾਨੂੰ ਤਕੜੇ ਹੋ ਕੇ ਐਮਰਜੰਸੀ ਦਾ ਵਿਰੋਧ ਕਰਨਾ ਚਾਹੀਦਾ ਹੈ । ਇਹ ਫੈਸਲਾ ਕੀਤਾ ਗਿਆ ਅਤੇ ਸਾਡੇ ਪੰਜ ਮੁਖੀ ਆਗੂਆਂ ਨੇ ਗ੍ਰਿਫਤਾਰੀ ਦਿੱਤੀ । ਜਿਨ੍ਹਾਂ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸਰਦਾਰ ਗੁਰਚਰਨ ਸਿੰਘ ਟੌਹੜਾ, ਸਰਦਾਰ ਬਸੰਤ ਸਿੰਘ ਖਾਲਸਾ, ਸਰਦਾਰ ਆਤਮਾ ਸਿੰਘ ਅਤੇ ਸਰਦਾਰ ਮੋਹਨ ਸਿੰਘ ਤੁੜ ਸਨ । ਇਸੇ ਤਰ੍ਹਾਂ ਇਨ੍ਹਾਂ ਪੰਜ ਲੀਡਰਾਂ ਨੇ ਉਸ ਸਮੇਂ ਗ੍ਰਿਫਤਾਰੀ ਦਿੱਤੀ । ਉਸ ਤੋਂ ਬਾਅਦ ਲਗਾਤਾਰ ਜਥੇ ਚੱਲੇ ਜਿਨ੍ਹਾਂ ਵਿੱਚ ਅਸੀਂ ਵੀ ਜਥਿਆਂ ਦੀ ਅਗਵਾਈ ਕਰਕੇ ਬਹੁਤ ਲੰਬਾ ਸਮਾਂ ਫਿਰੋਜ਼ਪੁਰ ਵਿੱਚ ਜੇਲ੍ਹਾਂ ਕੱਟੀਆਂ । ਮੇਰਾ ਕਹਿਣ ਤੋਂ ਭਾਵ ਹੈ ਕਿ 19 ਮਹੀਨੇ ਮੋਰਚਾ ਚੱਲਿਆ । ਲੱਖਾਂ ਬੰਦਿਆਂ ਨੇ ਗ੍ਰਿਫਤਾਰੀ ਦਿੱਤੀ । ਕੋਈ ਪ੍ਰੈਸ ਵਿੱਚ ਇਕ ਸ਼ਬਦ ਲਿਖ ਕੇ ਨਹੀਂ ਦੇ ਸਕਦਾ ਸੀ । ਕੋਈ ਲੈਕਚਰ ਨਹੀਂ ਕਰ ਸਕਦਾ ਸੀ । ਜੇ ਕੋਈ ਲੈਕਚਰ ਕਰਦਾ ਸੀ ਤਾਂ ਉਸ ਨੂੰ ਗ੍ਰਿਫਤਾਰ ਕਰ ਲਿਆ ਜਾਂਦਾ ਸੀ ਅਤੇ ਉਸ ਤੇ ਸਖਤ ਕਾਨੂੰਨ ਲਾਗੂ ਕੀਤੇ ਜਾਂਦੇ ਸਨ । ਉਸ ਨੂੰ ਜੇਲ੍ਹ ਵਿੱਚ ਡੱਕ ਦਿਤਾ ਜਾਂਦਾ ਸੀ । 19 ਮਹੀਨੇ ਬਾਅਦ ਐਮਰਜੰਸੀ ਟੁੱਟੀ ਜਦੋਂ ਕਿ ਜੋ ਲੋਕ ਸਾਡੇ ਕੋਲ ਮੁਲਾਕਾਤਾਂ ਕਰਨ ਆਉਂਦੇ ਸਨ ਉਹ ਸਾਨੂੰ ਡਰਾਉਂਦੇ ਸਨ । ਉਹ ਕਹਿੰਦੇ ਸਨ ਕਿ ਇਹ ਐਮਰਜੈਂਸੀ ਰਸ਼ੀਆ ਦੀ ਰਾਏ ਨਾਲ ਲੱਗੀ ਹੈ । ਜਿਸ ਤਰ੍ਹਾਂ ਰਸ਼ੀਆ ਵਿੱਚ ਐਮਰਜੰਸੀ ਲੱਗੀ ਸੀ, ਉਸੇ ਤਰ੍ਹਾਂ ਇੱਥੇ ਲੱਗੀ ਹੈ । ਤੁਸੀ ਕਿਥੋਂ ਐਮਰਜੰਸੀ ਦੇ ਖਿਲਾਫ ਸਰਕਾਰ ਨਾਲ ਪੰਗਾ ਲੈ ਲਿਆ ਹੈ ਪਰ ਪਰਮਾਤਮਾ ਦੀ ਕ੍ਰਿਪਾ ਨਾਲ ਸਰਬਤ ਦਾ ਭਲਾ ਮੰਗਣ ਲਈ ਗੁਰੂ ਦੀ ਕ੍ਰਿਪਾ ਨਾਲ ਅਤੇ ਗੁਰੂ ਗ੍ਰੰਥ ਸਾਹਿਬ ਦੀ ਕ੍ਰਿਪਾ ਨਾਲ ਅਸੀਂ ਦ੍ਰਿੜ ਨਿਸ਼ਚੇ ਵਿਚ ਸੀ ਕਿ ਸਾਡੀ ਜਿੱਤ ਹੋਵੇਗੀ । ਇਸ ਲਈ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਦੀ ਅਗਵਾਈ ਵਿੱਚ ਮੋਰਚਾ ਚਲਦਾ ਰਿਹਾ ਅਤੇ ਸਫਲਤਾ ਮਿਲੀ । 19 ਮਹੀਨੇ ਬਾਅਦ ਜਦੋਂ ਐਮਰਜੈਂਸੀ ਟੁੱਟੀ ਤਾਂ ਸਾਡੇ ਸ਼੍ਰੋਮਣੀ ਅਕਾਲੀ ਦਲ ਦੇ ਲੀਡਰਾਂ ਨੇ ਸਾਰੇ ਲੀਡਰਾਂ ਨੂੰ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ । ਸਾਨੂੰ ਸਫਲਤਾ ਮਿਲੀ ਜਦੋਂ 1977 ਤੱਕ ਜਿਹੜੀ ਪਾਰਟੀ ਇੱਥੇ ਰਾਜ ਕਰ ਰਹੀ ਸੀ, ਉਸ ਨੂੰ ਹਾਰ ਹੋਈ । ਉਸ ਵੇਲੇ ਦੀ ਮੁਖੀ ਨੇ ਜੋ ਮਾੜਾ ਕੰਮ ਕੀਤਾ ਸੀ ਉਹ ਅਲਾਹਾਬਾਦ ਦੀ ਚੋਣ ਹਾਰ ਗਈ । ਇਸ ਕਰਕੇ ਲੋਕਾਂ ਨੇ ਉਸ ਦਾ ਤਿਆਗ ਕਰ ਦਿਤਾ । 1977 ਤੋਂ ਬਾਅਦ ਜਦੋਂ ਜਨਤਾ ਪਾਰਟੀ ਦੀ ਸਰਕਾਰ ਬਣੀ ਤਾਂ ਉਹ ਤਿੰਨ ਸਾਲ ਚੱਲੀ । ਪਰ ਬਦਕਿਸਮਤੀ ਨਾਲ ਹਾਲਾਤ ਅਜਿਹੇ ਬਣ ਗਏ ਕਿ ਸਰਕਾਰ ਟੁੱਟ ਗਈ । ਦੁਬਾਰਾ ਫਿਰ ਚੋਣਾਂ 1980 ਤੋਂ ਬਾਅਦ ਹੋਈਆਂ । ਜਿਸ ਪਾਰਟੀ ਨੇ ਪਹਿਲਾਂ ਇੰਨਾ ਲੰਬਾ ਸਮਾਂ ਰਾਜ ਕੀਤਾ ਸੀ, ਉਸ ਨੂੰ ਫਿਰ ਮੌਕਾ ਮਿਲਿਆ ।

[ ਸਰਦਾਰ ਮੱਖਣ ਸਿੰਘ ]

*2.04 ਵਜੇ ਬਾਅਦ ਦੁਪਹਿਰ (ਇਸ ਸਮੇ *ਕੈਪਟਨ ਬਲਬੀਰ ਸਿੰਘ ਬਾਠ, ਮੈਂਬਰ ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਉਸ ਦੇ ਦਿਮਾਗ ਵਿੱਚ ਇੱਕ ਸੋਚ ਸੀ ਕਿ ਜਿਸ ਪਾਰਟੀ ਨੇ ਸਾਡੇ ਖਿਲਾਫ ਇੰਨੀ ਵੱਡੀ ਐਜੀਟੇਸ਼ਨ ਲੜੀ ਹੈ ਅਤੇ ਇਨ੍ਹਾਂ ਨੇ ਸਾਨੂੰ ਕਿਸ ਤਰੀਕੇ ਨਾਲ ਨੀਵਾ ਦਿਖਾਉਣ ਦੀ ਕੋਸ਼ਿਸ਼ ਕੀਤੀ ਹੈ ਕਿਉਂਕਿ ਪਹਿਲਾਂ ਹੀ ਸਾਡੇ ਖਿਲਾਫ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਸਨ । ਮੈਨੂੰ ਉਹ ਦਿਨ ਯਾਦ ਹੈ ਜਦੋਂ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਇਜਲਾਸ ਬੈਠਣਾ ਸੀ, ਥੱਲੇ ਇੱਕ ਜਥੇਬੰਦੀ ਸੀ । ਜਿਸ ਜਥੇਬੰਦੀ ਨੂੰ ਕਾਂਗਰਸ ਨੇ ਇੱਕ ਹੋਟਲ ਵਿਚ ਬਿਲ ਦੇ ਕੇ ਕਾਇਮ ਕੀਤਾ ਸੀ । ਚੇਅਰਮੈਨ ਸਾਹਿਬ, ਉਸ ਜਥੇਬੰਦੀ ਨੇ ਸਾਡੇ ਖਿਲਾਫ ਗਰਮ ਗੱਲਾਂ ਕੀਤੀਆਂ, ਮੁਜ਼ਾਹਰੇ ਕੀਤੇ । ਇਕ ਪਾਸੇ ਐਸ.ਜੀ.ਪੀ.ਸੀ. ਦੇ ਮੈਂਬਰ ਜਦੋਂ ਇਜਲਾਸ ਵਿਚੋਂ ਉਠ ਕੇ ਬਾਹਰ ਪੌੜੀਆਂ ਦੇ ਰਾਹੀਂ ਆਏ ਉਹ ਦ੍ਰਿਸ਼ ਅਸੀਂ ਆਪਣੇ ਅੱਖੀਂ ਦੇਖਿਆ । ਉਸ ਵੇਲੇ ਹੀ ਇਹ ਤਾਣਾ ਬਾਣਾ ਬੁਣਿਆ ਗਿਆ ਸੀ । 1980 ਵਿਚ ਦਿੱਲੀ ਦੇ ਵਿਚ ਉਸ ਪਾਰਟੀ ਦੀ ਸਰਕਾਰ ਦੇ ਹੱਥ ਵਿਚ ਤਾਕਤ ਆ ਗਈ ਸੀ । ਉਸ ਨੇ ਉਸ ਤਾਣੇ-ਬਾਣੇ ਦੇ ਚਲਦਿਆਂ ਅਤੇ ਸਾਨੂੰ ਸਬਕ ਸਿਖਾਉਣ ਲਈ ਇਹੋ ਜਿਹੀਆਂ ਸਾਰੀਆਂ ਗੱਲਾਂ ਕੀਤੀਆਂ । ਉਸ ਦਾ ਸਿੱਟਾ ਕੀ ਨਿਕਲਿਆ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਜੋ ਬੜੀ ਕੋਸ਼ਿਸ਼ ਕਰਕੇ ਸੁਪਰੀਮ ਕੋਰਟ ਵਿਚ ਕੇਸ ਕੀਤਾ ਸੀ ਕਿ ਜਿਹੜਾ ਪਾਣੀਆਂ ਦਾ ਧੱਕਾ ਪੰਜਾਬ ਦੇ ਨਾਲ ਹੋਇਆ ਹੈ, ਉਸ ਵੇਲੇ ਦੀ ਪ੍ਰਧਾਨ ਮੰਤਰੀ ਨੇ ਇਕ ਤਰਫਾ ਫੈਸਲਾ ਕਰਕੇ ਸਾਡੇ ਨਾਲ ਧੱਕਾ ਕੀਤਾ ਹੈ, ਜਿਸ ਦਾ ਕਿ ਅਸੀਂ ਜੇਲ੍ਹਾਂ ਵਿਚ ਬੈਠਿਆਂ ਵੀ ਵਿਰੋਧ ਕੀਤਾ ਸੀ । ਅਸੀਂ ਇਹ ਫੈਸਲਾ ਨਹੀਂ ਮੰਨਾਂਗੇ ਕਿਉਂਕਿ ਇਹ ਰਿਪੇਰੀਅਨ ਰਾਈਟ ਤੋਂ ਬਾਹਰ ਜਾ ਕੇ ਕੀਤਾ ਗਿਆ ਫੈਸਲਾ ਸੀ, 1979 ਵਿਚ ਫੈਸਲਾ ਕੀਤਾ ਜਦੋਂ ਕਿ ਕੋਰਟ ਵਿੱਚ ਇਹ ਕੇਸ ਚਲ ਰਿਹਾ ਸੀ । ਲੋਕਾਂ ਦੀ ਉਸ ਸਮੇਂ ਆਵਾਜ਼ ਸੀ ਕਿ ਇਹ ਕੇਸ ਪੰਜਾਬ ਦੇ ਹੱਕ ਵਿਚ ਹੋਵੇਗਾ । ਪੰਜਾਬ ਦਾ ਹੱਕ ਇਸ ਗੱਲ ਦੇ ਵਿਚ ਭਾਰੂ ਹੈ । ਉਸ ਵੇਲੇ ਜਦੋਂ 1980 ਵਿਚ ਉਨ੍ਹਾਂ ਕੋਲ ਤਾਕਤ ਆਈ ਔਰ ਪੰਜਾਬ ਦੀ ਚਲਦੀ ਸਰਕਾਰ, ਬਹੁ ਸੰਮਤੀ ਵਾਲੀ ਬਾਦਲ ਸਾਹਿਬ ਦੀ ਸਰਕਾਰ ਤੋੜ ਦਿੱਤੀ ਤਾਂ ਮੁੜ ਕੇ ਇਥੇ ਚੋਣਾਂ ਕਰਵਾਈਆਂ ਗਈਆਂ ਫਿਰ ਇਥੇ ਕਾਂਗਰਸ ਪਾਰਟੀ ਦੀ ਸਰਕਾਰ ਆਈ ਤਾਂ ਉਸ ਦੇ ਮੁਖੀ ਜਿਸ ਦੀ ਆਤਮਾ ਵੀ ਨਹੀਂ ਸੀ ਮੰਨਦੀ ਕਿ ਮੈਂ ਕੇਸ ਵਾਪਸ ਲਵਾਂ ਉਸ ਨੂੰ ਭੈਅ ਦੇ ਕੇ ਸੁਪਰੀਮ ਕੋਰਟ ਤੋਂ ਕੇਸ ਵਾਪਿਸ ਕਰਵਾਇਆ ਗਿਆ । ਉਸ ਦੇ ਕੇਸ ਵਾਪਸ ਲੈਣ ਤੋਂ ਬਾਅਦ ਫਿਰ ਇਥੇ ਇਕ ਨਿਰਦਈ ਫੈਸਲਾ ਕੀਤਾ ਗਿਆ ਜੋ ਪੰਜਾਬ ਦੇ ਹਿਤਾਂ ਦੇ ਖਿਲਾਫ ਸੀ । ਐਸ.ਵਾਈ.ਐਲ. ਦਾ ਨੀਂਹ ਪੱਥਰ ਰੱਖਿਆ ਗਿਆ । ਸ਼੍ਰੋਮਣੀ ਅਕਾਲੀ ਦਲ ਨੇ ਇਸ ਦਾ ਵਿਰੋਧ ਕੀਤਾ ਅਤੇ ਉਸ ਦੇ ਖਿਲਾਫ ਐਜੀਟੇਸ਼ਨ ਕੀਤੀ ਜੋ ਕਿ ਸਾਡਾ ਡੈਮੋਕਰੇਟਿਕ ਹੱਕ ਸੀ । ਉਸ ਅਨੁਸਾਰ ਅਸੀਂ ਕਪੂਰੀ ਦੇ ਮੋਰਚੇ ਤੇ ਗਿਰਫਤਾਰੀਆਂ ਦਿੱਤੀਆਂ ਪੁਰ ਅਮਨ ਰਹਿ ਕੇ ਗ੍ਰਿਫਤਾਰੀਆਂ ਦਿੱਤੀਆਂ ਕਿ ਮੋਰਚਾ ਵਧਦਾ ਵਧਦਾ ਧਰਮਯੁੱਧ ਤਕ ਚਲਾ ਗਿਆ । ਰੂਲਿੰਗ ਪਾਰਟੀ ਨੇ ਐਸੇ ਹਾਲਤ ਪੈਦਾ ਕੀਤੇ । ਡੈਮੋਕਰੇਟਿਕ ਤਰੀਕੇ ਨਾਲ ਚਲਿਆ ਮੋਰਚਾ ਉਨ੍ਹਾਂ ਕੋਲੋਂ ਜ਼ਰਿਆ ਨਾ ਗਿਆ ਕਿਉਕਿ ਪੰਜਾਬ ਦੇ ਹੱਕ ਦੇਣੇ ਪੈਣੇ ਸੀ । ਉਨ੍ਹਾਂ ਨੇ ਸਮਝ ਲਿਆ ਸੀ ਕਿ ਜਿਵੇ ਸ਼੍ਰੋਮਣੀ ਅਕਾਲੀ ਦਲ ਦੀ ਐਮਰਜੈਂਸੀ ਦੇ ਵੇਲੇ ਜਿੱਤ ਹੋਈ ਸੀ, ਧੱਰਮ ਯੁੱਧ ਮੋਰਚੇ ਦੇ ਵਿਚ ਵੀ ਇਨ੍ਹਾਂ ਦੀ ਜਿੱਤ ਹੋਵੇਗੀ । ਇਸ ਲਈ ਕਿਸੇ ਢੰਗ ਨਾਲ ਇਨ੍ਹਾਂ ਦੀ ਜਿੱਤ ਨਾ ਹੋਣ ਦਿੱਤੀ ਜਾਵੇ । ਪੰਜਾਬ ਦੇ ਹਿਤਾਂ ਦੀ ਪੂਰਤੀ ਨਾ ਕੀਤੀ ਜਾਵੇ । ਇਸ ਲਈ ਉਨ੍ਹਾਂ ਨੇ ਬੜੇ ਹੱਥਕੰਡੇ ਵਰਤੇ ।

*2.08 ਵਜੇ ਬਾਅਦ ਦੁਪਹਿਰ (ਇਸ ਸਮੇ *ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਜੋ ਹੱਥਕੰਡੇ ਵਰਤੇ ਉਹ ਸਾਰੇ ਲੋਕਾਂ ਦੇ ਸਾਹਮਣੇ ਹਨ । ਐਸੇ ਹਾਲਾਤ ਪੈਦਾ ਕੀਤੇ ਗਏ, ਤੁਹਾਡੇ ਸਾਹਮਣੇ ਬੜਾ ਦੁਖਦਾਈ ਬਲਿਊ ਸਟਾਰ ਅਪਰੇਸ਼ਨ ਕੀਤਾ ਗਿਆ ਜਿਸ ਦੀ ਕਿ ਅੱਜ ਸਾਰੇ ਨਿੰਦਾ ਕਰਦੇ ਹਨ । ਕਦੇ ਕਿਸੇ ਵੀ ਧਾਰਮਿਕ ਸਥਾਨ ਦੇ ਉਤੇ ਫੌਜਾਂ ਨਹੀਂ ਚੜ੍ਹਾਈਆਂ ਗਈਆਂ । ਪ੍ਰੀ-ਪਲੈਨ ਅਨੁਸਾਰ ਸਾਰਾ ਕੰਮ ਕੀਤਾ ਗਿਆ । ਸ੍ਰੀ ਹਰਿਮੰਦਰ ਸਾਹਿਬ ਦੇ ਉਤੇ ਬਹੁਤ ਵੱਡਾ ਫੌਜੀ ਅਟੈਕ ਕਰਵਾਇਆ ਗਿਆ । ਤੋਪਾਂ ਦੇ ਨਾਲ ਅਕਾਲ ਤਖਤ ਸਾਹਿਬ ਢਾਹਿਆ ਗਿਆ । ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਇਸ ਕਾਂਗਰਸ ਪਾਰਟੀ ਨੇ ਜਿਹੜਾ ਕੁਝ ਨਹੀਂ ਸੀ ਕਰਨਾ ਚਾਹੀਦਾ ਉਹ ਵੀ ਸਾਡੇ ਨਾਲ ਕੀਤਾ । ਇਸ ਲਈ ਉਸ ਦੇ ਵਿਚੋਂ ਹੀ ਹਾਲਾਤ ਐਸੇ ਬਣ ਗਏ ਜੋ ਲੋਕਾਂ ਦੀ ਅੱਜ ਜ਼ਬਾਨ ਤੇ ਹਨ, ਅੱਜ ਲੋਕਾਂ ਦੀ ਆਵਾਜ਼ ਹੈ ਕਿਉਂਕਿ ਲੋਕਾਂ ਦੇ ਕੋਲੋਂ ਇਹ ਜ਼ੁਲਮ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਬਰਦਾਸ਼ਤ ਨਾ ਹੋ ਸਕੀ । ਜਦੋ ਦੇਸ਼ ਦੇ ਮੁਖੀ ਦਾ ਕਤਲ ਹੋ ਗਿਆ ਉਸ ਤੋਂ ਬਾਅਦ ਹਾਲਾਤ ਹੋਏ ਕਿ ਇਕੱਲਾ ਮੈ ਪੰਜਾਬੀ ਨਹੀਂ ਕਹਿੰਦਾ ਜਿਹੜੇ ਕਾਨਪੁਰ ਵਿਚ ਲੋਕ ਬੈਠੇ ਸਨ ਜਿਥੇ ਕਿਤੇ ਵੀ ਕਾਂਗਰਸ ਦੀ ਹਕੂਮਤ ਸੀ ਉਥੇ ਇਹ ਹਦਾਇਤਾਂ ਦਿਤੀਆਂ ਗਈਆਂ ਕਿ ਸਿੱਖਾਂ ਦਾ ਵਿਸ਼ੇਸ਼ ਕਰਕੇ ਕਤਲ ਕੀਤਾ ਜਾਵੇ । ਜੋ ਬੜਾ ਹੀ ਦੁਖਦਾਈ ਹੈ । ਜੋ ਕਿ ਹਿੰਦੁਸਤਾਨ ਦੇ ਮੱਥੇ ਤੇ ਕਲੰਕ ਹੈ । ਜਿੰਨਾ ਚਿਰ ਇਤਿਹਾਸ ਰਹੇਗਾ ਜੋ ਇਸ ਕਾਂਗਰਸ ਪਾਰਟੀ ਨੇ ਪਾਪ ਕੀਤਾ ਉਨਾਂ ਚਿਰ ਕਾਂਗਰਸ ਪਾਰਟੀ ਨੂੰ ਕੋਈ ਮਾਫ ਨਹੀਂ ਕਰੇਗਾ । ਜਿਹੜਾ ਉਸ ਵੇਲੇ ਪ੍ਰਧਾਨ ਮੰਤਰੀ ਬਣਿਆ ਸੀ ਉਸ ਨੂੰ ਪ੍ਰੈਸ ਵਲੋਂ ਪੁੱਛਿਆ ਗਿਆ ਕਿ ਇਹ ਕੀ ਹੋਇਆ ? ਇਨ੍ਹਾਂ ਲੋਕਾਂ ਦਾ ਕੀ ਕਸੂਰ ਸੀ ? ਜਿਨ੍ਹਾਂ ਬੱਚਿਆਂ ਨੂੰ ਟਾਇਰ ਪਾ ਪਾ ਕੇ ਸਾੜਿਆ, ਐਨੀਆਂ ਵਿਧਵਾਵਾਂ ਕੀਤੀਆਂ ਤਾਂ ਉਨ੍ਹਾਂ ਨੇ ਕਿਹਾ ਜਦੋਂ ਕੋਈ ਵੱਡਾ ਦਰੱਖਤ ਗਿਰਤਾ ਹੈ ਤੋਂ ਧਰਤੀ ਕਾਂਪਤੀ ਹੈ । ਉਸ ਦਾ ਜਵਾਬ ਵੀ ਪ੍ਰੈਸ ਵਲੋਂ ਦਿੱਤਾ ਗਿਆ ਕਿ ਜਦੋਂ ਮਹਾਤਮਾ ਗਾਂਧੀ ਜੀ ਦਾ ਕਤਲ ਹੋਇਆ ਸੀ ਉਨ੍ਹਾਂ ਦੇ ਕਤਲ ਤੋਂ ਬਾਅਦ ਤਾਂ ਕੋਈ ਧਰਤੀ ਨਹੀਂ ਹਿੱਲੀ । ਇਹ ਸਾਰੀਆਂ ਗੱਲਾਂ ਉਦੋਂ ਹੁੰਦੀਆਂ ਹਨ ਜਦੋਂ ਮਨ ਵਿਚ ਬੇਈਮਾਨੀ ਹੋਵੇ । ਇਸ ਲਈ ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਇਹ ਬੜੀ ਦੁਖਦਾਈ ਘਟਨਾ ਵਾਪਰੀ ਹੈ । ਫਿਰ ਵੀ ਜੇਕਰ ਇਨ੍ਹਾਂ ਦੇ ਮਨ ਵਿਚ ਕੋਈ ਹਮਦਰਦੀ ਹੁੰਦੀ, ਜੇਕਰ ਉਨ੍ਹਾਂ ਦੇ ਜ਼ਖਮਾਂ ਉਤੇ ਮਲ੍ਹਮ ਲਾਉਣਾ ਹੁੰਦਾ ਤਾਂ ਜਿਹੜੀਆਂ ਇਤਨੀਆਂ ਵਿਧਵਾਵਾਂ ਹੋਈਆਂ ਹਨ ਅਤੇ ਹੋਰ ਸੀ, ਤਾਂ ਇਹ ਉਨ੍ਹਾਂ ਨੂੰ ਸਹੂਲਤਾਂ ਦਿੰਦੇ ਪਰ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਦਿਤੀ । ਜਦੋਂ 1985 ਵਿਚ ਬਰਨਾਲਾ ਸਾਹਿਬ ਦੀ ਸਰਕਾਰ ਬਣੀ, ਉਸ ਵੇਲੇ ਸਾਨੂੰ ਪਤਾ ਸੀ ਤੇ ਜੋ ਵਿਧਵਾਵਾਂ ਮੁਹਾਲੀ ਵਿਖੇ ਬੈਠੀਆਂ ਹਨ, ਲੁਧਿਆਣੇ ਵਿਖੇ ਬੈਠੀਆਂ ਹਨ ਤਾਂ ਉਨ੍ਹਾਂ ਲੋਕਾਂ ਨੂੰ ਅਸੀਂ ਸਹੂਲਤਾਂ ਦੇਣ ਦੀ ਕੋਸ਼ਿਸ਼ ਕੀਤੀ ਫਿਰ ਵੀ ਕਾਂਗਰਸ ਪਾਰਟੀ ਵਲੋਂ ਇਸ ਦਾ ਵਿਰੋਧ ਕੀਤਾ ਜਾਂਦਾ ਸੀ ਕਿ ਇਨ੍ਹਾਂ ਵਿਧਵਾਵਾਂ ਨੂੰ ਸਹੂਲਤਾਂ ਕਿਉਂ ਦਿੱਤੀਆਂ ਜਾ ਰਹੀਆਂ ਹਨ । ਮੈਂ ਉਸ ਵੇਲੇ ਮੰਡੀ ਬੋਰਡ ਦਾ ਚੇਅਰਮੈਨ ਸੀ, ਜੋ ਸਾਡਾ ਅਖਤਿਆਰੀ ਫੰਡ ਸੀ ਉਸ ਬਾਰੇ ਮੈ ਕਿਹਾ ਕਿ ਉਨ੍ਹਾਂ ਦੇ ਬੱਚਿਆ ਲਈ ਕਿਤਾਬਾਂ ਅਤੇ ਫੀਸਾਂ ਦੇਣ ਲਈ ਰਿਲੀਫ ਦੇਣਾ ਹੈ । ਮੁਹਾਲੀ ਅੰਬ ਸਾਹਿਬ ਗੁਰਦੁਆਰਾ ਸਾਹਿਬ ਵਿਖੇ ਉਨ੍ਹਾਂ ਸਾਰੀਆਂ ਵਿਧਵਾਵਾਂ ਦੀ ਲਿਸਟ ਬਣਾ ਕੇ ਵੱਡੀ ਲਿਸਟ ਬਣਾ ਕੇ ਜਦੋਂ ਮੈਂ ਆਪਣਾ ਅਖਤਿਆਰੀ ਫੰਡ ਵੰਡ ਰਿਹਾ ਸੀ ਉਸ ਵੇਲੇ ਇਕ ਵਿਧਵਾ ਜੋ ਰੋ ਰਹੀ ਸੀ, ਮੈਂ ਉਸ ਨੂੰ ਕਿਹਾ ਕਿ ਤੂੰ ਹੌਂਸਲਾ ਰੱਖ ਅਤੇ ਗੁਰਬਾਣੀ ਤੇ ਭਰੋਸਾ ਰੱਖ ਅਤੇ ਬੱਚਿਆਂ ਦੀ ਸੇਵਾ ਕਰ ਤਾਂ ਉਹ ਰੋ ਕੇ ਕਹਿ ਰਹੀ ਸੀ ਕਿ ਮੇਰਾ ਪਤੀ ਇੰਜੀਨੀਅਰ ਸੀ ਅਤੇ ਜੇ ਉਹ ਨਹੀਂ ਬਚਿਆ ਤਾਂ ਮੈਨੂੰ ਇਨ੍ਹਾਂ ਬੱਚਿਆਂ ਤੋ ਕੀ ਆਸ ਹੈ । ਇਹ ਕਾਂਗਰਸੀ ਅੱਜ ਗੱਲਾਂ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਚੰਗਾ ਹੁੰਦਾ ਜੇ ਅੱਜ ਇਹ ਸਾਹਮਣੇ ਬੈਠਦੇ । ਮੈਨੂੰ ਇਸ ਗੱਲ ਦੀ ਪੀੜ ਸੀ । ਮੈਂ ਤਾਂ ਚਾਹੁੰਦਾ ਸੀ ਕਿ ਇਨ੍ਹਾਂ ਨੂੰ ਇਥੇ ਵਾਪਸ ਬੁਲਾ ਲਿਆ ਜਾਂਦਾ ਤੇ ਏਥੇ ਸਾਹਮਣੇ ਬਿਠਾ ਕੇ ਬਹਿਸ ਕਰਵਾਈ ਜਾਂਦੀ ਤੇ ਇਹ ਉਸ ਦਾ ਜਵਾਬ ਦੇ ਦੇਂਦੇ ਤਾਂ ਉਹ ਚੰਗੀ ਗੱਲ ਹੁੰਦੀ । ਇੰਨੀਆਂ ਘਟੀਆ ਗੱਲਾਂ ਕੀਤੀਆਂ ਗਈਆਂ ਹੋਣ ਪਰ ਇਨ੍ਹਾਂ ਲੋਕਾਂ ਵਲੋਂ (ਆਪੋਜ਼ੀਸ਼ਨ ਪਾਰਟੀਆਂ ਦੇ ਬੈਂਚਾਂ ਵੱਲ ਇਸ਼ਾਰਾ) ਕਾਂਗਰਸ

[ਸਰਦਾਰ ਮੱਖਣ ਸਿੰਘ]

ਦੀ ਕੋਈ ਨਿੰਦਾ ਨਹੀਂ ਕਰਦਾ । ਡਿਪਟੀ ਸਪੀਕਰ ਸਾਹਿਬ, ਇਹ ਲੋਕ ਪੁੱਠੀਆਂ ਗੱਲਾਂ ਕਰਦੇ ਹਨ। ਏਡੀ ਮਾੜੀ ਗੱਲ ਵਾਪਰੀ ਹੋਵੇ, ਏਡਾ ਵੱਡਾ ਕਤਲੇਆਮ ਹੋਇਆ ਹੋਵੇ, ਡਿਪਟੀ ਸਪੀਕਰ ਸਾਹਿਬ, ਅਜੇ ਤੱਕ ਵੀ ਕਿਸੇ ਨੂੰ ਸਜ਼ਾ ਨਹੀਂ ਦਿੱਤੀ ਗਈ । ਭਾਵੇਂ ਇਸ ਪਾਸੇ ਖੁਰਾਨਾ ਜੀ ਨੇ ਕਾਫੀ ਚੰਗਾ ਕੰਮ ਕੀਤਾ । ਉਨ੍ਹਾਂ ਨੇ ਉਦਮ ਕਰਕੇ ਦੋਸ਼ੀਆਂ ਨੂੰ ਨੰਗਾ ਕੀਤਾ ਪਰ ਇਨ੍ਹਾਂ ਲੋਕਾਂ ਵਲੋਂ ਪ੍ਰੀ-ਪਲੈਨਡ ਤਰੀਕੇ ਨਾਲ ਐਸੇ ਹਾਲਾਤ ਬਣਾਏ ਗਏ ਕਿਉਂਕਿ ਪਾਪ ਕਰਨ ਵਾਲੇ ਦੇ ਹੱਥ ਲੰਬੇ ਹੁੰਦੇ ਹਨ, ਉਨ੍ਹਾਂ ਨੂੰ ਮੌਕਾ ਹੀ ਨਹੀਂ ਦਿੱਤਾ ਕਿ ਉਹ ਆਪਣੇ ਹੁੰਦਿਆਂ ਹੁੰਦਿਆਂ ਦੋਸ਼ੀਆਂ ਨੂੰ ਸਜ਼ਾ ਦੁਆ ਸਕਦੇ । ਮੈਂ ਸ੍ਰੀ ਵਾਜਪਾਈ ਜੀ ਦਾ ਧੰਨਵਾਦੀ ਹਾਂ ਕਿ ਭਾਵੇ ਉਨ੍ਹਾਂ ਨੇ ਕਮਿਸ਼ਨ ਵੀ ਬਣਾਇਆ ਹੈ, ਉਨ੍ਹਾਂ ਨੇ ਤਾਂ ਉਦੋਂ ਵੀ ਹਾਅ ਦਾਂ ਨਾਅਰਾ ਮਾਰਿਆ ਸੀ ਤੇ ਜਿਹੜੀ ਉਸ ਵੇਲੇ ਹਿੰਦੁਸਤਾਨ ਵਿਚ ਰੂਲਿੰਗ ਪਾਰਟੀ ਸੀ, ਉਸਨੇ ਪ੍ਰਚਾਰ ਸਾਧਨਾਂ ਰਾਹੀਂ, ਟੈਲੀਵੀਜ਼ਨ ਰਾਹੀਂ, ਪ੍ਰੈਸ ਦੇ ਰਾਹੀਂ ਜਿਹੜੀ ਉਸ ਵਕਤ ਸ੍ਰੀ ਵਾਜਪਾਈ ਨੇ ਗੱਲ ਕਹੀ, ਉਸ ਕਾਰਨ ਉਲਟ ਪ੍ਰਚਾਰ ਕਰਵਾਇਆ ਜਿਸ ਕਾਰਨ 1985 ਦੀਆਂ ਚੋਣਾਂ ਵਿਚ ਉਨ੍ਹਾਂ ਦੀ ਪਾਰਟੀ ਦਾ ਬਹੁਤ ਵੱਡਾ ਨੁਕਸਾਨ ਹੋਇਆ ਪਰ ਸੱਚ ਸੱਚ ਹੀ ਹੁੰਦਾ ਹੈ । ਅੱਜ ਵਾਜਪਾਈ ਜੀ ਦੀ ਕਹੀ ਉਸ ਗੱਲ ਦੀ ਸਭ ਕਦਰ ਕਰਦੇ ਹਨ, ਜੋ ਉਨ੍ਹਾਂ ਨੇ ਉਸ ਵਕਤ ਹਾਅ ਦਾ ਨਾਅਰਾ ਮਾਰਿਆ, ਉਸ ਦੀ ਸਭ ਕਦਰ ਕਰਦੇ ਹਨ ਤੇ ਉਸ ਯਤਨ ਨਾਲ ਸਿਰਜੇ ਚੰਗੇ ਮਾਹੌਲ ਨੂੰ ਹੋਰ ਚੰਗੇ ਪਾਸੇ ਸ਼੍ਰੋਮਣੀ ਅਕਾਲੀ ਦਲ ਦੇ ਸਾਡੇ ਪ੍ਰਧਾਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਲੈ ਕੇ ਆਂਦਾ । ਮੈਨੂੰ ਯਾਦ ਹੈ, ਸਾਡੀ ਪੀ.ਏ.ਸੀ. ਦੀ ਮੀਟਿੰਗ ਪੰਜਾਬ ਭਵਨ, ਦਿੱਲੀ ਵਿਚ ਹੋ ਰਹੀ ਸੀ ਤੇ ਉਥੇ ਸਾਡੇ ਪੰਜਾਬ ਦੇ ਚੁਣੇ ਹੋਏ ਮੈਂਬਰਜ਼ ਪਾਰਲੀਮੈਂਟ ਨੇ ਸਰਦਾਰ ਬਾਦਲ ਦੀ ਅਗਵਾਈ ਵਿਚ ਫੈਸਲਾ ਕਰਨਾ ਸੀ। ਉਸ ਵਕਤ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਫੈਸਲਾ ਕੀਤਾ ਗਿਆ ਕਿ ਬਿਨਾਂ ਸ਼ਰਤ ਅਸੀਂ ਭਾਰਤੀ ਜਨਤਾ ਪਾਰਟੀ ਦੇ ਸ੍ਰੀ ਵਾਜਪਾਈ ਦੀ ਸਰਕਾਰ ਦੀ ਮਦਦ ਕਰਦੇ ਹਾਂ ਤੇ ਉਸੇ ਵਕਤ ਚਿੱਠੀ ਲਿਖ ਕੇ ਰਾਸ਼ਟਰਪਤੀ ਨੂੰ ਭੇਜ ਦਿੱਤੀ ਗਈ । ਉਸ ਦੇ ਬੜੇ ਚੰਗੇ ਸਿੱਟੇ ਨਿਕਲੇ । ਸਾਰੇ ਹਿੰਦੁਸਤਾਨ ਵਿਚ ਲੋਕ ਹੈਰਾਨ ਹੋ ਗਏ ਕਿ ਇਨ੍ਹਾਂ ਨੇ ਤਾਂ ਕੋਈ ਸ਼ਰਤ ਵੀ ਨਹੀਂ ਲਗਾਈ ਤੇ ਸ੍ਰੀ ਵਾਜਪਾਈ ਦੀ ਮਦਦ ਕਰ ਦਿੱਤੀ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਵੱਡੀ ਹੋਰ ਕੀ ਗੱਲ ਹੋ ਸਕਦੀ ਹੈ । ਇਸ ਨਾਲ ਹਿੰਦੂ ਸਿੱਖਾਂ ਦਾ ਪਿਆਰ ਵਧਿਆ ਜਿਸਦੇ ਸਿੱਟੇ ਬਹੁਤ ਅੱਛੇ ਨਿਕਲ ਰਹੇ ਹਨ । ਜਦੋਂ ਕਿ ਕਾਂਗਰਸ ਪਾਰਟੀ ਨੇ ਤਾਂ ਟੀ.ਵੀ. ਪ੍ਰਚਾਰ ਰਾਹੀਂ, ਪ੍ਰੈਸ ਰਾਹੀਂ, ਆਪਣੇ ਪਾਰਟੀ ਪ੍ਰਚਾਰ ਰਾਹੀਂ ਸਾਡੇ ਸਿੱਖੀ ਸਰੂਪ ਵਾਲੇ, ਚਾਹੇ ਉਹ ਕਿਸੇ ਵੀ ਧਰਮ ਦਾ ਬੰਦਾ ਹੋਵੇ, ਉਸਦੇ ਖਿਲਾਫ ਨਫਰਤ ਫੈਲਾ ਦਿੱਤੀ ਸੀ । ਅਸੀਂ ਜਦੋਂ ਬੱਸਾਂ ਵਿਚ ਬੈਠ ਕੇ ਜਾਂਦੇ ਸੀ, ਟ੍ਰੇਨਾਂ ਵਿਚ ਬੈਠ ਕੇ ਜਾਂਦੇ ਸੀ ਜਾਂ ਹਵਾਈ ਜਹਾਜ਼ਾਂ ਵਿਚ ਬੈਠ ਕੇ ਬਾਹਰ ਵੀ ਜਾਂਦੇ ਸੀ ਤਾਂ ਜਿਹੜੀ ਏਡੀ ਵੱਡੀ ਨਫਰਤ ਸਾਡੇ ਖਿਲਾਫ ਇਨ੍ਹਾਂ ਵਲੋਂ ਪੈਦਾ ਕੀਤੀ ਗਈ ਸੀ, ਉਸ ਦੇ ਕਾਰਨ ਲੋਕ ਸਾਨੂੰ ਪੂਰੀ ਨਫਰਤ ਨਾਲ ਦੇਖਦੇ ਸਨ । ਡਿਪਟੀ ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ 1992 ਵਿਚ ਮੈਂ 3-4 ਦੇਸ਼ਾਂ ਵਿਚ ਗਿਆ ਸੀ । ਉਦੋਂ ਮੈਨੂੰ ਪਤਾ ਹੈ ਕਿ ਕਿੰਨੀ ਨਫਰਤ ਨਾਲ ਸਾਨੂੰ ਬਾਹਰਲੇ ਲੋਕ ਦੇਖਦੇ ਸੀ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਉਦਮ ਸਦਕਾ ਅੱਜ ਸਾਡਾ ਸਾਰੀ ਥਾਈਂ ਸਤਿਕਾਰ ਹੈ । ਕਿਸੇ ਸੂਬੇ ਵਿਚ ਅਸੀਂ ਜਾਈਏ, ਸਾਡਾ ਸਤਿਕਾਰ ਹੈ । ਇਸ ਲਈ ਜਿਸ ਕੰਮ ਲਈ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਏਡੀ ਵੱਡੀ ਦੇਣ ਦਿੱਤੀ ਤੇ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਜਿਨ੍ਹਾਂ ਦੀ ਸ਼ਹਾਦਤ ਬਾਰੇ ਏਡੇ ਵੱਡੇ ਇਤਿਹਾਸਕਾਰ ਮੈਕਾਲੇ ਨੇ ਲਿਖਿਆ ਹੈ ਕਿ ਇਹੋ ਜਿਹਾ ਸ਼ਹੀਦ ਮੈਨੂੰ ਹੋਰ ਕੋਈ ਨਹੀਂ ਮਿਲਿਆ ਜਿਹੜਾ ਆਪ ਚਲ ਕੇ ਕਾਤਲ ਕੋਲ ਗਿਆ ਹੋਵੇ ਤੇ ਜਿਨ੍ਹਾਂ ਨੇ ਸਾਨੂੰ ਇਹ ਸਿੱਖਿਆ ਦਿੱਤੀ ਹੋਵੇ ਕਿ :

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ।"

ਜਿਥੇ ਗੁਰੂ ਤੇਗ ਬਹਾਦਰ ਜੀ ਦੀ ਏਡੀ ਵੱਡੀ ਦੇਣ ਹੋਵੇ ਸਮਾਜ ਨੂੰ, ਉਨ੍ਹਾਂ ਦੇ ਪੈਰੋਕਾਰਾਂ ਨਾਲ ਇਸ ਦੇਸ਼ ਵਿਚ ਏਡੀ ਵੱਡੀ ਨਫਰਤ ਇਸ ਪਾਰਟੀ ਨੇ ਫੈਲਾਈ ਹੋਵੇ ਉਸਨੂੰ ਬਰਦਾਸ਼ਤ ਕਰਨਾ ਸੌਖਾ ਨਹੀਂ ਹੁੰਦਾ । ਇਸ ਗੱਲ ਨੂੰ ਇਤਿਹਾਸ ਕਦੇ ਵੀ ਮੁਆਫ਼ ਨਹੀਂ ਕਰ ਸਕਦਾ । ਡਿਪਟੀ ਸਪੀਕਰ ਸਾਹਿਬ, ਇਸ ਮਤੇ ਤੇ ਇਕੱਲੀ ਬਹਿਸ ਹੀ ਨਹੀਂ ਕਰਵਾਉਣੀ, ਇਹ ਮਤਾ ਜੋ ਸਰਦਾਰ ਸੁਖਵਿੰਦਰ ਸਿੰਘ ਔਲਖ ਤੇ ਸ਼੍ਰੀ ਜਗਦੀਸ਼ ਸਾਹਨੀ ਨੇ ਰੱਖਿਆ ਹੈ, ਮੈਂ ਇਸ ਦੀ ਪੂਰੀ ਤਰ੍ਹਾਂ ਤਾਈਦ ਕਰਦਾ ਹਾਂ, ਇਸ ਨੂੰ ਤੁਰੰਤ ਪਾਸ ਵੀ ਕਰਨਾ ਚਾਹੀਦਾ ਹੈ । ਤੁਸੀਂ ਜੋ ਮੈਨੂੰ ਬੋਲਣ ਲਈ ਸਮਾਂ ਦਿੱਤਾ, ਉਸ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ (ਤਰਨ ਤਾਰਨ) :** ਡਿਪਟੀ ਸਪੀਕਰ ਸਾਹਿਬ, ਸ਼੍ਰੀ ਔਲਖ ਤੇ ਸ਼੍ਰੀ ਸਾਹਨੀ ਨੇ 1984 ਦੇ ਦੰਗਿਆਂ ਦੇ ਸਬੰਧ ਵਿਚ ਸਦਨ ਵਿਚ ਜਿਹੜਾ ਮਤਾ ਲਿਆਂਦਾ ਹੈ, ਮੈਂ ਉਸ ਲਈ ਉਨ੍ਹਾਂ ਦਾ ਬਹੁਤ ਧੰਨਵਾਦੀ ਹਾਂ । 1984 ਦੇ ਦੰਗਿਆਂ ਦੇ ਸਬੰਧ ਵਿਚ ਮੈਂ ਬਹੁਤ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ । ਸ਼੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਜਿਥੋਂ ਹਮੇਸ਼ਾਂ ਹੀ ਮੁਗਲ ਸਾਮਰਾਜ ਦੇ ਵੇਲੇ ਵੀ ਆਵਾਜ਼ ਉਠਦੀ ਰਹੀ ਹੈ ਅਤੇ ਮੁਗਲਾਂ ਦਾ ਮੁਕਾਬਲਾ ਹੁੰਦਾ ਰਿਹਾ ਹੈ, ਮੁਗਲਾਂ ਨੇ ਵੀ ਅਤੇ ਅਬਦਾਲੀਆਂ ਨੇ ਵੀ ਦਰਬਾਰ ਸਾਹਿਬ ਨੂੰ ਢਹਿ-ਢੇਰੀ ਕੀਤਾ । ਉਨ੍ਹਾਂ ਨੇ ਦਰਬਾਰ ਸਾਹਿਬ ਦੇ ਸਰੋਵਰ ਪੂਰ ਦਿੱਤੇ । ਉਥੇ ਗਊਆਂ ਵੱਢ ਕੇ ਸੁੱਟੀਆਂ ਗਈਆਂ । ਜੋ ਕੁਝ ਵੀ ਉਹ ਕਰ ਸਕਦੇ ਸੀ ਕੀਤਾ ਅਤੇ ਦਰਬਾਰ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ ਲੇਕਿਨ ਸੰਗਤਾਂ ਨੇ, ਲੋਕਾਂ ਨੇ ਅਤੇ ਗੁਰੂ ਸਾਹਿਬਾਨ ਦੇ ਪੈਰੋਕਾਰਾਂ ਨੇ ਦਰਬਾਰ ਸਾਹਿਬ ਫਿਰ ਉਸਾਰ ਲਿਆ । ਦਰਬਾਰ ਸਾਹਿਬ ਨੂੰ ਕਈ ਵਾਰੀ ਢਾਹਿਆ ਗਿਆ ਅਤੇ ਕਈ ਵਾਰੀ ਉਸਾਰਿਆ ਗਿਆ । ਕਾਂਗਰਸ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਹੁੰਦਿਆਂ ਵੀ ਇਸੇ ਤਰ੍ਹਾਂ ਦਾ ਵਾਕਿਆ ਉਥੇ ਹੋਇਆ ਅਤੇ ਦਰਬਾਰ ਸਾਹਿਬ ਤੇ ਅਟੈਕ ਕੀਤਾ ਗਿਆ । ਮੈਂ ਇਸ ਦੀ ਜ਼ਿਆਦਾ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ । 1984-85 ਦੇ ਸਮੇਂ ਅੰਦਰ ਸਰਦਾਰ ਤੋਤਾ ਸਿੰਘ ਔਰ ਕਈ ਹੋਰ ਸਾਥੀਆਂ ਨੇ ਮੈਨੂੰ ਐਕਟਿੰਗ ਪ੍ਰਧਾਨ ਬਣਾਇਆ ਸੀ । ਉਸ ਘੱਲੂਘਾਰੇ ਦੇ ਦੌਰਾਨ ਜੋ ਕੁਝ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਸੀਂ ਕਰ ਸਕਦੇ ਸੀ, ਕਰਦੇ ਰਹੇ । ਇੰਦਰਾ ਗਾਂਧੀ ਨੇ ਦਰਬਾਰ ਸਾਹਿਬ ਢਹਿ-ਢੇਰੀ ਕੀਤਾ ਸੀ ਅਤੇ ਸਿੱਖਾਂ ਦੀ ਅਣਖ ਨੂੰ ਵੰਗਾਰਿਆ ਸੀ । ਇਤਿਹਾਸ ਗਵਾਹ ਹੈ ਕਿ ਜਿਸ ਨੇ ਵੀ ਦਰਬਾਰ ਸਾਹਿਬ ਤੇ ਅਟੈਕ ਕੀਤਾ, ਚਾਹੇ ਉਹ ਮੁਗਲਾਂ ਨੇ ਕੀਤਾ ਜਾਂ ਅਬਦਾਲੀ ਨੇ ਕੀਤਾ, ਉਸਦਾ ਖੁਰਾ ਖੋਜ ਮਿਟਾ ਦਿੱਤਾ ਗਿਆ । ਮਿਸਿਜ ਇੰਦਰਾ ਗਾਂਧੀ ਨੇ ਵੀ ਅਟੈਕ ਕੀਤਾ, ਉਹ ਅਟੈਕ ਬਚਾਇਆ ਜਾ ਸਕਦਾ ਸੀ । ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਅਪੀਲ ਕੀਤੀ ਜਾ ਸਕਦੀ ਸੀ । ਉਨ੍ਹਾਂ ਨੂੰ ਹੋਰ ਸੰਤਾਂ ਤੋਂ ਅਪੀਲ ਕਰਵਾਈ ਜਾ ਸਕਦੀ ਸੀ । ਦਰਬਾਰ ਸਾਹਿਬ ਨੂੰ ਘੇਰਾ ਪਾਇਆ ਜਾ ਸਕਦਾ ਸੀ ਲੇਕਿਨ ਉਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ ਇਸ ਦੇ ਉਲਟ ਮੈਨੂੰ ਹੁਣ ਉਹ ਜਗ੍ਹਾ ਭੁੱਲ ਗਈ ਹੈ, ਉਸ ਜਗ੍ਹਾ ਤੇ ਫੌਜ ਦਾ ਬਕਾਇਦਾ ਕੈਂਪ ਲਗਾ ਕੇ ਅਤੇ ਨਕਸ਼ੇ ਬਣਾ ਕੇ ਅਟੈਕ ਕਰਨ ਦੀ ਸਾਰੀ ਸਕੀਮ ਬਣਾਈ ਗਈ । ਇੰਦਰਾ ਗਾਂਧੀ ਸਮਝਦੀ ਸੀ ਕਿ ਐਮਰਜੰਸੀ ਲਾਉਣ ਤੋਂ ਬਾਅਦ ਅਗਰ ਕਿਸੇ ਨੇ ਦਿੱਲੀ ਦੀ ਸਰਕਾਰ ਨਾਲ ਲੋਹਾ ਲਿਆ ਹੈ ਤਾਂ ਉਹ ਸ਼੍ਰੋਮਣੀ ਅਕਾਲੀ ਦਲ ਹੈ । ਸਾਰੀਆਂ ਪੁਲੀਟੀਕਲ ਪਾਰਟੀਆਂ ਉਸ ਵੇਲੇ ਸੌਂ ਗਈਆਂ ਸਨ ਲੇਕਿਨ ਸ਼੍ਰੋਮਣੀ ਅਕਾਲੀ ਦਲ ਨੇ ਪਹਿਲੇ ਦਿਨ ਤੋ ਹੀ ਮੋਰਚਾ ਲਾ ਦਿੱਤਾ ਔਰ ਸਾਡੇ 19 ਮਹੀਨੇ ਜਦ ਤੱਕ ਐਮਰਜੰਸੀ ਹਟਾਈ ਨਹੀਂ ਗਈ, ਮੋਰਚਾ ਜਾਰੀ ਰਿਹਾ । ਇਸ ਕਰਕੇ ਉਹ ਦਰਬਾਰ ਸਾਹਿਬ ਤੇ ਅਟੈਕ ਕਰਕੇ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ । ਉਸ ਨੇ ਅਟੈਕ ਕੀਤਾ ਅਤੇ ਉਸ ਤੋਂ ਬਾਅਦ ਉਸ ਦਾ ਕਤਲ ਹੋ ਗਿਆ । ਉਸ ਦਾ ਕਤਲ ਤਾਂ ਹੋਣਾ ਹੀ ਸੀ । ਅੱਗੇ ਨੂੰ ਵੀ ਇਸੇ ਤਰ੍ਹਾਂ ਹੀ ਹੋਏਗਾ ਜੇ ਕਿਸੇ ਨੇ ਸ਼੍ਰੀ ਦਰਬਾਰ ਸਾਹਿਬ ਤੇ ਇਸ

[ ਸਰਦਾਰ ਪ੍ਰੇਮ ਸਿੰਘ ਲਾਲਪੁਰਾ ]

ਤਰ੍ਹਾਂ ਅਟੈਕ ਕਰਨ ਦੀ ਕੋਸ਼ਿਸ਼ ਕੀਤੀ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ 1948 ਵਿੱਚ ਮਹਾਤਮਾ ਗਾਂਧੀ ਨੂੰ ਗੋਲੀ ਮਾਰ ਕੇ ਮਾਰ ਦਿੱਤਾ ਗਿਆ ਲੇਕਿਨ ਉਦੋਂ ਹਿੰਦੁਸਤਾਨ ਦੇ ਕਿਸੇ ਆਦਮੀ ਦੀ ਉਂਗਲੀ ਵਿਚੋਂ ਕਤਰੇ ਜਿੰਨਾ ਵੀ ਲਹੂ ਨਹੀ ਨਿਕਲਿਆ ਪ੍ਰੰਤੂ ਜਦੋਂ ਇੰਦਰਾ ਗਾਂਧੀ ਕਤਲ ਹੋ ਗਈ ਅਤੇ ਰਾਜੀਵ ਗਾਂਧੀ ਉਸ ਕੁਰਸੀ ਤੇ ਬੈਠ ਗਿਆ, ਉਹ ਪ੍ਰਧਾਨ ਮੰਤਰੀ ਬਣ ਗਿਆ ।

| *2.20 ਵਜੇ ਬਾਅਦ ਦੁਪਹਿਰ | *(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

ਉਸ ਤੋਂ ਬਾਅਦ ਲਗਾਤਾਰ 3 ਦਿਨ ਦਿੱਲੀ ਅੰਦਰ ਕਤਲੇਆਮ ਹੁੰਦਾ ਰਿਹਾ । ਸਰਦਾਰ ਮੱਖਣ ਸਿੰਘ ਅਤੇ ਸਰਦਾਰ ਤੋਤਾ ਸਿੰਘ ਨੇ ਇਸ ਦੀ ਕਾਫੀ ਡਿਟੇਲ ਦਿੱਤੀ ਹੈ । ਜਿਨ੍ਹਾਂ ਦਾ ਕਤਲੇਆਮ ਹੋਇਆ, ਉਨ੍ਹਾਂ ਲੋਕਾਂ ਦਾ ਕਸੂਰ ਕੀ ਸੀ ? ਕਸੂਰ ਸਿਰਫ ਇੰਨਾ ਸੀ ਕਿ ਉਹ ਸਿੱਖ ਸਨ । ਉਨ੍ਹਾਂ ਦਾ ਕਸੂਰ ਸਿਰਫ ਇੰਨਾ ਸੀ ਕਿ ਉਹ ਉਨ੍ਹਾਂ ਲੋਕਾਂ ਦੇ ਭਾਈਚਾਰੇ ਨਾਲ ਸਬੰਧਤ ਸਨ ਜਿਨ੍ਹਾਂ ਨੇ ਇੰਦਰਾ ਗਾਂਧੀ ਨੂੰ ਮਾਰਿਆ ਸੀ । ਜਿਨ੍ਹਾਂ ਨੇ ਇੰਦਰਾ ਗਾਂਧੀ ਨੂੰ ਮਾਰਿਆ ਸੀ, ਉਨ੍ਹਾਂ ਵਿਚੋਂ ਇਕ ਨੂੰ ਉਸੇ ਵੇਲੇ ਮਾਰ ਦਿੱਤਾ ਗਿਆ ਅਤੇ ਦੂਸਰੇ ਨੂੰ ਫਾਂਸੀ ਦੇ ਦਿੱਤੀ ਗਈ । 3-4 ਦਿਨ ਲਗਾਤਾਰ ਖੂਨ-ਖਰਾਬਾ ਹੁੰਦਾ ਰਿਹਾ । ਸਿੱਖਾਂ ਦਾ ਕਤਲੇਆਮ ਹੁੰਦਾ ਰਿਹਾ ਲੇਕਿਨ ਰਾਜੀਵ ਗਾਂਧੀ ਪ੍ਰੈਸ ਨੂੰ ਇਹ ਬਿਆਨ ਦੇ ਰਿਹਾ ਹੈ ਕਿ ਜਬ ਕੋਈ ਬੜਾ ਪੇੜ ਗਿਰਤਾ ਹੈ ਤੋ ਧਰਤੀ ਹਿਲਤੀ ਹੈ । ਮੈਂ ਸਮਝਦਾ ਹਾਂ ਕਿ ਦਰਬਾਰ ਸਾਹਿਬ ਤੇ ਅਟੈਕ ਕਰਵਾਉਣ ਵਾਲੀ ਅਤੇ ਇੰਦਰਾ ਗਾਂਧੀ ਨੂੰ ਮਰਵਾਉਣ ਵਾਲੀ ਇਹ ਕਾਂਗਰਸ ਪਾਰਟੀ ਹੀ ਹੈ । ਜੇ ਇੰਦਰਾ ਗਾਂਧੀ ਇਹ ਅਟੈਕ ਨਾ ਕਰਵਾਉਂਦੀ ਤਾਂ ਹਿੰਦੁਸਤਾਨ ਵਿਚ ਐਨਾ ਵੱਡਾ ਘੱਲੂਘਾਰਾ ਵੀ ਕਦੀ ਨਹੀਂ ਸੀ ਹੋਣਾ । ਸਪੀਕਰ ਸਾਹਿਬ, ਬੋਕਾਰੋ ਦੇ ਅੰਦਰ ਜਿੱਥੇ ਕਿ ਲੋਹਾ ਢਲਦਾ ਹੈ ਉਥੇ ਸਿੱਖਾਂ ਨੂੰ ਫੜ-ਫੜ ਕੇ ਸੁੱਟਿਆ ਗਿਆ । ਕੀ ਕੁਝ ਨਹੀਂ ਹੋਇਆ ? ਹੁਣ ਇਹ ਇਤਿਹਾਸ ਬਣ ਗਿਆ, ਇਸ ਨੂੰ ਅੱਜ ਕੋਈ ਬਦਲ ਨਹੀ ਸਕਦਾ । ਨਾ ਕਿਤੇ ਇਤਿਹਾਸ ਨੂੰ ਕੋਈ ਬਦਲ ਸਕਿਆ ਹੈ ਅਤੇ ਨਾ ਹੀ ਕੋਈ ਬਦਲ ਸਕੇਗਾ । ਜਿਸ ਕਿਸੇ ਨੇ ਵੀ ਸ੍ਰੀ ਹਰਿਮੰਦਰ ਸਾਹਿਬ ਤੇ ਅਟੈਕ ਕੀਤਾ ਹੈ, ਉਸ ਦਾ ਇਹੀ ਹਸ਼ਰ ਹੋਇਆ ਹੈ । ਅੱਗੇ ਨੂੰ ਵੀ ਜੇਕਰ ਕੋਈ ਹਰਿਮੰਦਰ ਸਾਹਿਬ ਤੇ ਅਟੈਕ ਕਰੇਗਾ ਤਾਂ ਉਸ ਦਾ ਵੀ ਇਹੀ ਹਸ਼ਰ ਹੋਣਾ ਹੈ । ਇੰਨਾ ਕਹਿੰਦਾ ਹੋਇਆ ਜਿਹੜਾ ਅੱਜ ਇਹ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਮੈਂ ਇਸ ਮਤੇ ਦੀ ਪੁਰਜ਼ੋਰ ਤਾਈਦ ਕਰਦਾ ਹਾਂ ਔਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਸਰਬ-ਸੰਮਤੀ ਦੇ ਨਾਲ ਪਾਸ ਕਰ ਦੇਣਾ ਚਾਹੀਦਾ ਹੈ । ਇੰਨੀਂਆਂ ਗੱਲਾਂ ਕਰਕੇ ਮੈਂ ਖਿਮਾ ਦਾ ਜਾਚਕ ਹਾਂ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਡਾਕਟਰ ਬਲਦੇਵ ਰਾਜ ਚਾਵਲਾ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇਹ ਮਤਾ ਸਰਦਾਰ ਸੁਖਵਿੰਦਰ ਸਿੰਘ ਔਲਖ ਸਾਹਿਬ ਅਤੇ ਸ੍ਰੀ ਜਗਦੀਸ਼ ਸਾਹਨੀ ਜੀ ਨੇ ਰੱਖਿਆ ਹੈ ਮੈਂ ਇਸ ਦੀ ਪੁਰਜ਼ੋਰ ਸ਼ਬਦਾਂ ਦੇ ਨਾਲ ਤਾਈਦ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਬੋਲਣ ਤੋਂ ਪਹਿਲਾਂ ਥੋੜਾ ਜਿਹਾ ਤੁਹਾਡਾ ਧਿਆਨ ਆਤੰਕਵਾਦ ਵੱਲ ਲਿਜਾਣਾ ਚਾਹੁੰਦਾ ਹਾਂ । ਇਸ ਆਤੰਕਵਾਦ ਦੀ ਸ਼ੁਰੂਆਤ ਕਾਂਗਰਸ ਦੀ ਦੇਣ ਸੀ, ਕਾਂਗਰਸ ਨੇ ਹੀ ਦਲ ਖਾਲਸਾ ਦਾ ਨਿਰਮਾਣ ਕੀਤਾ । ਜੇਕਰ ਅਸੀਂ ਦਲ ਖਾਲਸਾ ਦਾ ਇਤਿਹਾਸ ਉਠਾ ਕੇ ਦੇਖੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਜਿਹੜਾ ਪਹਿਲਾਂ ਹੋਟਲ ਦਾ ਬਿਲ ਦਿੱਤਾ ਗਿਆ ਉਹ ਕਾਂਗਰਸ ਦੇ ਪ੍ਰਧਾਨ ਨੇ ਹੀ ਦਿੱਤਾ ਸੀ, ਇਹ ਲੜਾਈ ਕੋਈ ਹਿੰਦੂ ਸਿੱਖ ਦੀ ਲੜਾਈ ਨਹੀਂ ਸੀ । ਅਗਰ ਅਸੀਂ ਸਾਰੇ ਇਤਿਹਾਸ ਨੂੰ ਦੇਖੀਏ ਤਾਂ ਸਾਨੂੰ ਇਹ ਪਤਾ ਲੱਗੇਗਾ ਕਿ ਕਾਂਗਰਸ ਨੇ ਹੀ ਇਸ

ਪ੍ਰਕਾਰ ਦਾ ਸੰਕਲਪ ਕੀਤਾ ਕਿ ਹਿੰਦੂ-ਸਿੱਖ ਏਕਤਾ ਨੂੰ ਕਿਸੇ ਨਾ ਕਿਸੇ ਤਰ੍ਹਾਂ ਤੋੜ ਦਿੱਤਾ ਜਾਵੇ । ਮੰਦਰਾਂ ਦੇ ਅੰਦਰ ਗਊਆਂ ਦੀਆਂ ਪੂਛਾਂ ਸੁੱਟੀਆਂ ਗਈਆਂ ਜਾਂ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਸਿਗਰਟਾਂ ਦੀਆਂ ਡੱਬੀਆਂ ਸੁੱਟੀਆਂ ਗਈਆਂ । ਉਹ ਇਸ ਕਰਕੇ ਸੁੱਟੀਆਂ ਗਈਆਂ ਤਾਂਕਿ ਹਿੰਦੂ-ਸਿੱਖ ਆਪਸ ਦੇ ਵਿਚ ਲੜ ਸਕਣ । ਸਪੀਕਰ ਸਾਹਿਬ, ਮੈਂ ਇਸ ਪ੍ਰਕਾਰ ਇਹ ਦੱਸਣਾ ਚਾਹੁੰਦਾ ਹਾਂ ਕਿ ਉਸ ਸਮੇਂ ਇਕ ਸਮਾਂ ਅਜਿਹਾ ਵੀ ਆਇਆ ਜਿਸ ਵੇਲੇ ਨਿਰਦੋਸ਼ ਅਤੇ ਨਿਹੱਥੇ ਲੋਕਾਂ ਦੀ ਹੱਤਿਆ ਕੀਤੀ ਜਾਂਦੀ ਸੀ । ਇਕ ਸਮਾਂ ਅਜਿਹਾ ਵੀ ਆਇਆ ਜਦੋਂ ਸਾਡੀਆਂ ਬਹੂ ਬੇਟੀਆਂ ਦੀ ਇੱਜ਼ਤ ਲੁੱਟੀ ਜਾ ਰਹੀ ਸੀ ਔਰ ਆਪਣੇ ਹੀ ਲੋਕਾਂ ਤੇ ਰਾਕਟਾਂ ਦੇ ਨਾਲ ਹਮਲੇ ਹੋ ਰਹੇ ਸਨ ਤੇ ਬੰਬਾਂ ਨਾਲ ਵੀ ਹਮਲੇ ਹੋ ਰਹੇ ਸਨ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਕੋਈ ਵੀ ਸੱਚਾ ਗੁਰੂ ਦਾ ਸਿੱਖ ਆਤੰਕਵਾਦੀ ਨਹੀਂ ਹੋ ਸਕਦਾ ਕਿਉਂਕਿ ਸੱਚੇ ਗੁਰੂ ਦੇ ਸਿੱਖ ਨੇ ਹਮੇਸ਼ਾ ਹੀ ਨਿਰਦੋਸ਼ ਅਤੇ ਨਿਹੱਥੇ ਲੋਕਾਂ ਦੀ ਰੱਖਿਆ ਕੀਤੀ ਹੈ । ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਵਿੱਚ ਸਾਰਿਆਂ ਵਾਸਤੇ ਉਪਦੇਸ਼ ਹੈ ਕਿ

"ਮਾਨਸ ਕੀ ਜਾਤੁ ਸਭੈ ਏਕੈ ਪਹਿਚਾਨਬੋ"
ਸਾਡੇ ਗੁਰੂਆਂ ਨੇ ਕਿਹਾ ਹੈ ਕਿ
"ਏਕ ਪਿਤਾ ਏਕਸ ਕੇ ਹਮ ਬਾਰਿਕ"
ਇਸੇ ਤਰ੍ਹਾਂ ਹੀ ਗੁਰਬਾਣੀ ਦੇ ਵਿੱਚ ਅੱਗੇ ਆਉਂਦਾ ਹੈ ਕਿ
"ਅੱਵਲ ਅਲਾਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ
ਏਕ ਨੂਰ ਤੇ ਸਭ ਜਗੁ ਉਪਜਿਆ ਕੌਣ ਭਲੇ ਕੋ ਮੰਦੇ"

ਸਪੀਕਰ ਸਾਹਿਬ, ਪਹਿਲੀ ਪਾਤਸ਼ਾਹੀ ਨੇ ਸਰਬਤ ਦੇ ਭਲੇ ਦੀ ਗੱਲ ਕੀਤੀ ਹੈ । ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ ਹੈ ਕਿ--

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ।

ਸੋ, ਸਪੀਕਰ ਸਾਹਿਬ, ਗੁਰੂ ਦਾ ਸੱਚਾ ਸਿੱਖ ਕਦੇ ਆਤੰਕਵਾਦੀ ਹੋ ਹੀ ਨਹੀਂ ਸਕਦਾ । ਕਿਸੇ ਕੀਮਤ ਤੇ ਵੀ ਨਹੀਂ ਹੋ ਸਕਦਾ । ਕਾਂਗਰਸੀ ਹਿੰਦੂ ਸਿੱਖ ਨੂੰ ਲੜਾ ਕੇ ਪੰਜਾਬ ਤੇ ਰਾਜ ਕਰਨਾ ਚਾਹੁੰਦੇ ਸੀ । ਮੈਂ ਅੱਜ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਆਤੰਕਵਾਦ ਦਾ ਜ਼ੋਰ ਸੀ ਮੈਂ ਤੇ ਮੇਰੀ ਭੈਣ ਲਕਸ਼ਮੀ ਕਾਂਤਾ ਚਾਵਲਾ ਪਿੰਡ-ਪਿੰਡ ਜਾ ਕੇ ਹਿੰਦੂ ਸਿੱਖ ਯੂਨਿਟੀ ਦਾ ਪਰਚਾਰ ਕਰਦੇ ਸੀ । ਅਸੀਂ ਮੰਨ ਕੇ ਚਲਦੇ ਹਾਂ ਅਤੇ ਸਾਰੇ ਹਿੰਦੁਸਤਾਨ ਦੇ ਲੋਕ ਇਸ ਗੱਲ ਨੂੰ ਮੰਨ ਕੇ ਚਲਦੇ ਹਨ ਅਤੇ ਹਿੰਦੁਸਤਾਨ ਤੋ ਬਾਹਰ ਰਹਿਣ ਵਾਲੇ ਲੋਕ ਵੀ ਇਸ ਗੱਲ ਨੂੰ ਮੰਨ ਕੇ ਚਲਦੇ ਹਨ ਕਿ ਹਿੰਦੂ ਸਿੱਖ ਇੱਕ ਹਨ, ਇੱਕੋ ਸਨ ਅਤੇ ਇੱਕੋ ਹੀ ਰਹਿਣਗੇ । ਦੁਨੀਆਂ ਦੇ ਵਿੱਚ ਕੋਈ ਤਾਕਤ ਹਿੰਦੂ ਤੇ ਸਿੱਖ ਨੂੰ ਅਲੱਗ ਨਹੀਂ ਕਰ ਸਕਦੀ । ਜਿਨ੍ਹਾਂ ਦਾ ਇਤਿਹਾਸ ਸਾਂਝਾ, ਖਾਣ-ਪੀਣ ਸਾਂਝਾ, ਰਹਿਣ-ਸਹਿਣ ਸਾਂਝਾ, ਜਿਨ੍ਹਾਂ ਦੇ ਮੰਦਰ ਸਾਂਝੇ, ਗੁਰਦੁਆਰੇ ਸਾਂਝੇ, ਗੁਰੂ ਗ੍ਰੰਥ ਸਾਹਿਬ ਸਾਂਝਾ, ਰਾਮ ਅਤੇ ਕ੍ਰਿਸ਼ਨ ਸਾਂਝੇ ਹਨ ਜਿਨ੍ਹਾਂ ਦੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਸਾਂਝੇ ਹਨ ਉਨ੍ਹਾਂ ਨੂੰ ਕੌਣ ਅਲੱਗ ਕਰ ਸਕਦਾ ਹੈ । ਦੁਨੀਆਂ ਦੀ ਕੋਈ ਤਾਕਤ ਇਸ ਯੂਨਿਟੀ ਨੂੰ ਅਲੱਗ ਨਹੀਂ ਕਰ ਸਕਦੀ । ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਪੜ੍ਹਿਆ ਹੈ, ਉਹ ਸਾਰੇ ਲੋਕ ਜਾਣਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਰੀ ਦਾ ਨਾਮ 10,000 ਵਾਰੀ ਆਇਆ ਹੈ । ਰਾਮ ਦਾ ਨਾਮ 2400 ਵਾਰੀ ਆਉਂਦਾ ਹੈ । ਪਾਰਬ੍ਰਹਮ ਦਾ ਨਾਮ 550 ਵਾਰ ਆਇਆ ਹੈ । ਵੇਦ ਸਿਮ੍ਰਤੀਆਂ ਦਾ ਨਾਮ 350 ਵਾਰ ਆਉਂਦਾ ਹੈ । ਇਸ ਪ੍ਰਕਾਰ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਾ, ਪੜ੍ਹਨ ਵਾਲਾ ਅਤੇ ਸੁਣਨ ਵਾਲਾ ਕਦੀ ਵੀ ਕਿਸੇ ਦੂਸਰੇ ਦਾ ਕਿਸੇ ਵੀ ਕੀਮਤ ਉਤੇ ਕਤਲ ਨਹੀਂ ਕਰ ਸਕਦਾ । ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ: ਰਾਜਾ ਰਾਮ ਨਾਮੋ ਮੇਰਾ ਬ੍ਰਹਮ ਗਿਆਨ । ਮੇਰੇ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਕਹਿਣ ਦਾ ਮਤਲਬ ਹੈ ਕਿ ਇਹ ਜਿਹੜਾ ਨਿਰਦੋਸ਼ਾਂ ਅਤੇ ਨਿਹੱਥੇ ਲੋਕਾਂ ਦਾ ਕਤਲ ਕਰਵਾਇਆ ਗਿਆ ਹੈ ਇਹ ਕਾਂਗਰਸ ਦੀ ਇਕ ਚਾਲ ਸੀ । ਜਿਹੜੇ ਹਿੰਦੁਸਤਾਨ ਵਿਚ ਸਿੱਖਾਂ ਨੂੰ ਦੂਸਰਿਆਂ ਨਾਲ ਲੜਾਉਣਾ ਚਾਹੁੰਦੇ ਸਨ। ਉਹ ਸਾਰੇ ਹਿੰਦੁਸਤਾਨ ਵਿਚ ਆਪਸੀ ਵਿਤਕਰਾ ਪਾਉਣਾ ਚਾਹੁੰਦੇ ਸਨ ਤਾਂਕਿ ਉਹ ਰਾਜ ਕਰ ਸਕਣ । ਮੈਂ ਅੱਜ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਤਾਕਤਾਂ ਹਿੰਦੁਸਤਾਨ ਵਿਚ ਹਿੰਦੂ ਸਿੱਖਾਂ ਨੂੰ ਲੜਾਉਣਾ ਚਾਹੁੰਦੀਆਂ ਹਨ, ਭਾਰਤ ਨੂੰ ਤੋੜਨਾ ਚਾਹੁੰਦੀਆਂ ਹਨ, ਭਾਰਤ ਨੂੰ ਖੰਡਤ ਕਰਨਾ ਚਾਹੁੰਦੀਆਂ ਹਨ ਅਤੇ ਅਜਿਹੇ ਹੱਥਕੰਡੇ ਵਰਤ ਕੇ ਭਾਰਤ ਉੱਤੇ ਰਾਜ ਕਰਨਾ ਚਾਹੁੰਦੀਆਂ ਹਨ, ਮੈਂ ਸਮਝਦਾ ਹਾਂ ਕਿ ਅਜਿਹੀਆਂ ਤਾਕਤਾਂ ਨਾਲ ਉਹ ਸਲੂਕ ਕੀਤਾ ਜਾਣਾ ਚਾਹੀਦਾ ਹੈ ਜਿਹੜਾ ਕਿ ਇਕ ਦੇਸ਼ ਦੇ ਦੁਸ਼ਮਣ ਨਾਲ ਕੀਤਾ ਜਾਂਦਾ ਹੈ । ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿਚ ਸ਼ਾਂਤੀ ਸਥਾਪਤ ਹੋਈ ਹੈ ।

## EXTENSION OF THE TIME OF THE SITTING

**ਸ੍ਰੀ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਕੀ ਸਦਨ ਦਾ ਸਮਾਂ 15 ਮਿੰਟ ਹੋਰ ਵਧਾ ਲਿਆ ਜਾਵੇ ?

(ਅਵਾਜ਼ਾਂ : ਹਾਂ ਜੀ, ਹਾਂ ਜੀ ।)

**ਸ੍ਰੀ ਸਪੀਕਰ :** ਸਦਨ ਦਾ ਸਮਾਂ 15 ਮਿੰਟ ਲਈ ਹੋਰ ਵਧਾਇਆ ਜਾਂਦਾ ਹੈ ।

## RESOLUTION RE. CONDEMNATION AND PUNISHING THE CULPRITS RESPONSIBLE FOR 1984 MASSACRE AGAINST SIKHS *(Resumption)*

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਇਸ ਦਾ ਸ਼ਰੇਅ ਬਾਦਲ ਸਾਹਿਬ ਅਤੇ ਬਾਦਲ ਸਰਕਾਰ ਨੂੰ ਜਾਂਦਾ ਹੈ ਜਿਨ੍ਹਾਂ ਨੇ ਆਪਣੇ ਯਤਨਾ ਸਦਕਾ ਹਿੰਦੂ-ਸਿੱਖ ਏਕਤਾ ਕਾਇਮ ਕੀਤੀ, ਜਿਨ੍ਹਾਂ ਦੇ ਯਤਨਾਂ ਸਦਕਾ ਪੰਜਾਬ ਅੰਦਰ ਕੋਈ ਵੀ ਐਸਾ ਕੰਮ ਨਹੀਂ ਹੋਇਆ ਜਿਹੜਾ ਕਿ ਅੱਤਵਾਦ ਦੀ ਗੱਲ ਕਰਦਾ ਹੋਵੇ । ਇਸ ਦੇ ਨਾਲ ਹੀ ਇਸ ਦਾ ਸ਼ਰੇਅ ਮੇਰੀਆਂ ਉਨ੍ਹਾਂ ਭੈਣਾਂ ਨੂੰ ਵੀ ਜਾਂਦਾ ਹੈ ਜਿਨ੍ਹਾਂ ਨੇ ਆਪਣੀ ਮਾਂਗ ਦਾ ਸੰਧੂਰ ਗਵਾਇਆ ਹੈ । ਇਸ ਦੇ ਨਾਲ ਹੀ ਹਿੰਦ ਸਮਾਚਾਰ ਗਰੁੱਪ, ਰਾਸ਼ਟਰੀ ਸੁਰੱਖਸ਼ਾ ਸੰਮਤੀ ਜਿਸ ਦੇ ਕਾਰਜਕਰਤਾ ਹਿੰਦੂ-ਸਿੱਖ ਏਕਤਾ ਲਈ ਪੰਜਾਬ ਵਿਚ ਪਿੰਡ ਪਿੰਡ ਜਾਂਦੇ ਰਹੇ । ਇਸ ਦੇ ਨਾਲ ਹੀ ਰਾਸ਼ਟਰੀ ਸਵੈਮ ਸੇਵਕ ਸੰਘ ਦੇ ਕਾਰਜਕਰਤਾਵਾਂ ਨੂੰ ਵੀ ਜਾਂਦਾ ਹੈ ਜਿਨ੍ਹਾਂ ਨੇ ਆਪਣੀ ਜਾਨ ਹਥੇਲੀ ਉੱਤੇ ਰੱਖ ਕੇ, ਪਿੰਡਾਂ ਵਿਚ ਜਾ ਕੇ ਹਿੰਦੂ-ਸਿੱਖ ਯੂਨਿਟੀ ਲਈ ਪ੍ਰਚਾਰ ਕੀਤਾ । ਇਸ ਦਾ ਸ਼ਰੇਅ ਉਨ੍ਹਾਂ ਸਾਰੀਆਂ ਸੰਸਥਾਵਾਂ ਨੂੰ ਵੀ ਜਾਂਦਾ ਹੈ ਜਿਹੜੀਆਂ ਆਤੰਕਵਾਦ ਦੇ ਖਿਲਾਫ ਲੜਦੀਆਂ ਰਹੀਆਂ ਸਨ ਤੇ ਹਿੰਦੂ-ਸਿੱਖ ਯੂਨਿਟੀ ਦਾ ਪ੍ਰਚਾਰ ਕਰਦੀਆਂ ਸਨ । ਇਨ੍ਹਾਂ ਸ਼ਬਦਾਂ ਤੋਂ ਬਾਅਦ ਮੈਂ 1984 ਦੇ ਦੰਗਿਆਂ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ । (ਅਵਾਜ਼ਾਂ : ਦੰਗੇ ਨਾ ਕਹੋ, ਕਤਲੇਆਮ ਕਹੋ) ਠੀਕ ਹੈ, ਕਤਲੇਆਮ..... .

**ਸ੍ਰੀ ਸਪੀਕਰ :** ਵਾਈਂਡ-ਅੱਪ ਕਰੋ ਜੀ ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਬੱਸ ਜੀ ਮੈਂ ਖਤਮ ਕਰ ਰਿਹਾ ਹਾਂ ਜੀ । ਸਪੀਕਰ ਸਾਹਿਬ, ਸਾਲ 1984 ਵਿਚ ਜਿਹੜਾ ਕਤਲੇਆਮ ਹੋਇਆ । ਜੇਕਰ ਇੰਦਰਾ ਗਾਂਧੀ ਨੂੰ ਕਿਸੇ ਇਕ ਸਿੱਖ ਨੇ ਮਾਰਿਆ ਤਾਂ ਸਾਰੀ ਸਿੱਖ ਕੌਮ ਦੋਸ਼ੀ ਨਹੀਂ ਹੋ ਜਾਂਦੀ । ਮੈਨੂੰ ਇਹ ਕਹਿੰਦਿਆਂ ਦੁੱਖ ਹੋ ਰਿਹਾ ਹੈ ਕਿ ਜਿਸ ਵੇਲੇ ਸਿੱਖ ਭਰਾਵਾਂ ਜਿਹੜੇ ਗੱਡੀਆਂ ਵਿਚ ਜਾ ਰਹੇ

ਸਨ, ਜਿਹੜੇ ਭਰਾ ਪੈਦਲ ਜਾ ਰਹੇ ਸਨ, ਜਿਹੜੇ ਮੋਟਰ-ਸਾਈਕਲਾਂ ਉਤੇ ਸਿੱਖ ਭਰਾ ਬੈਠੇ ਕਿਧਰੇ ਜਾ ਰਹੇ ਸਨ, ਉਨ੍ਹਾਂ ਸਾਰਿਆਂ ਨੂੰ ਇਕੱਠਿਆਂ ਕਰਕੇ ਚੌਕ ਵਿਚ ਖੜ੍ਹਾ ਕਰ ਲਿਆ ਜਾਂਦਾ ਸੀ । ਫਿਰ ਉਨ੍ਹਾਂ ਦੇ ਗਲਾਂ ਵਿਚ ਟਾਇਰ ਪਾ ਕੇ ਪੈਟਰੋਲ ਛਿੜਕ ਕੇ ਅੱਗ ਲਗਾ ਦਿੰਦੇ ਸਨ । ਫਿਰ ਉਹ ਲੋਕ ਇਸ ਤਰ੍ਹਾਂ ਖੁਸ਼ੀ ਮੁਨਾਉਂਦੇ ਸਨ ਜਿਵੇਂ ਕਿ ਉਨ੍ਹਾਂ ਨੇ ਕੋਈ ਬੜਾ ਵੱਡਾ ਕੰਮ ਕਰ ਦਿੱਤਾ ਹੋਵੇ, ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਦੋਸ਼ੀਆਂ ਦੇ ਖਿਲਾਫ਼ ਸਖਤ ਕਾਰਵਾਈ ਹੋਵੇ । ਅੰਤ ਵਿਚ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਮਤਾ ਅੱਜ ਹਾਊਸ ਵਿੱਚ ਲਿਆਂਦਾ ਗਿਆ ਹੈ, ਮੈਂ ਇਸ ਦੀ ਤਾਈਦ ਕਰਦਾ ਹਾਂ । ਬਹੁਤ ਬਹੁਤ ਧੰਨਵਾਦ ।

**ਸਰਦਾਰ ਬਲਵੰਤ ਸਿੰਘ (ਅਮਲੋਹ, ਐਸ.ਸੀ.)**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਸੁਖਵਿੰਦਰ ਸਿੰਘ ਔਲਖ ਅਤੇ ਸ੍ਰੀ ਜਗਦੀਸ਼ ਸਾਹਨੀ ਜੀ ਦੇ 1984 ਦੇ ਸਿੱਖਾਂ ਦੇ ਕਤਲੇਆਮ ਸਬੰਧੀ ਪੇਸ਼ ਕੀਤੇ ਗਏ ਰੈਜ਼ੋਲਿਊਸ਼ਨ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮਾਨਯੋਗ ਸਪੀਕਰ ਸਾਹਿਬ, ਸਾਰੀ ਦੁਨੀਆਂ ਦੇ ਲੋਕ ਇਹ ਜਾਣਦੇ ਹਨ, ਸਾਰੀ ਦੁਨੀਆਂ ਦੀਆਂ ਕੌਮਾਂ ਜਾਣਦੀਆਂ ਹਨ ਕਿ ਸਰਬਤ ਦਾ ਭਲਾ ਮੰਗਣ ਵਾਲੇ ਇਸ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਰਾਖੀ ਕਰਨ ਵਾਲੇ, ਇਸ ਦੇਸ਼ ਨੂੰ ਭੁੱਖਮਰੀ ਤੋਂ ਬਚਾਉਣ ਵਾਲੇ ਸਿੱਖ ਅਤੇ ਸਾਡੇ ਪੰਜਾਬੀ ਵੀਰ ਔਰ ਜਿਨ੍ਹਾਂ ਨੇ ਇਸ ਦੇਸ਼ ਦੀ ਆਜ਼ਾਦੀ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਔਰ ਇਸ ਦੇਸ਼ ਦੇ ਗਲੋਂ ਗੁਲਾਮੀ ਦੀਆਂ ਜੰਜੀਰਾਂ ਤੋੜਣ ਲਈ ਆਪਣੇ ਬਲੀਦਾਨ ਦਿਤੇ, ਫਾਂਸੀ ਦੇ ਰੱਸੇ ਚੁੰਮੇ ਔਰ ਇਸ ਦੇਸ਼ ਦੇ ਹਾਕਮਾਂ ਵਲੋਂ ਉਨ੍ਹਾਂ ਦੇਸ਼ ਭਗਤਾਂ ਨਾਲ ਜੋ ਸਲੂਕ 1984 ਵਿੱਚ ਇੰਦਰਾ ਗਾਂਧੀ ਦਾ ਜੋ ਕਤਲ ਹੋਇਆ, ਉਸ ਨੂੰ ਸਿੱਖ ਕੌਮ ਦੇ ਸਿਰ ਮੜ੍ਹ ਕੇ, ਸਾਰੇ ਭਾਰਤ ਅੰਦਰ ਭਾਰਤ ਦੀ ਧਰਤੀ ਨੂੰ ਸ਼ਿਕਾਰਗਾਹ ਬਣਾਇਆ ਗਿਆ । ਉਸ 1984 ਦੇ ਕਤਲੇਆਮ ਦਾ ਅੱਜ ਸਾਡੀ ਵਿਧਾਨ ਸਭਾ ਵਿੱਚ ਜੋ ਮਤਾ ਪੇਸ਼ ਹੋਣ ਜਾ ਰਿਹਾ ਹੈ, ਮੈਂ ਉਸਦੇ ਨਾਲ ਪੂਰੀ ਤਰ੍ਹਾਂ ਸਹਿਮਤ ਹੁੰਦਾ ਹੋਇਆ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਮਤਾ ਅੱਜ ਹੀ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ ਕਿਉਂਕਿ ਇਸ ਮਤੇ ਦੇ ਪਾਸ ਹੋਣ ਦਾ ਜੋ ਸੰਕਲਪ ਹੈ, ਉਹ ਸਾਰੇ ਮੁਲਕਾਂ ਦੇ ਲੋਕਾਂ ਵਿੱਚ ਜਾਵੇਗਾ ਔਰ ਸਾਡੀ ਸਿੱਖ ਕੌਮ ਦਾ ਜੋ ਮਾਣ ਸਨਮਾਨ ਹੈ, ਜੋ ਬਹੁਤ ਹੀ ਦਲੇਰੀ ਨਾਲ ਔਰ ਬਹੁਤ ਈਮਾਨਦਾਰੀ ਨਾਲ ਸ਼੍ਰੋਮਣੀ ਅਕਾਲੀ ਦਲ ਨੇ ਅੱਜ ਤੋਂ ਹੀ ਨਹੀਂ 1920 ਤੋਂ ਜਦੋਂ ਦੀ ਇਹ ਪਾਰਟੀ ਸਥਾਪਤ ਹੋਈ ਹੈ ਔਰ ਆਪਣੀ ਵਿਚਾਰਧਾਰਾ ਅਨੰਦਪੁਰ ਸਾਹਿਬ ਦੀ ਵਿਚਾਰਧਾਰਾ ਨਾਲ ਜੋੜੀ ਔਰ ਅਨੰਦਪੁਰ ਦੀ ਵਿਚਾਰਧਾਰਾ ਜੋ ਸਥਾਪਤ ਹੈ ਉਹ ਬੇ-ਮਿਸਾਲ ਹੈ । ਸ਼ਾਇਰ ਐਸ.ਐਸ. ਮੀਸ਼ਾ ਨੇ ਇਕ ਸ਼ੇਅਰ ਕਲਮਬੰਦ ਕੀਤਾ ਹੈ ਅਤੇ ਲਿਖਿਆ ਹੈ ਕਿ :

"ਕਿਸੇ ਕਸ਼ਮੀਰ ਦੇ ਸੀਨੇ ਵਿੱਚ ਜਦ ਨਸ਼ਤਰ ਚੁਭੋਈ ਹੈ
ਤਾਂ ਦਿਲ ਵਿੱਚ ਅਨੰਦਪੁਰ ਦੇ ਬਹੁਤ ਮਹਿਸੂਸ ਹੋਈ ਹੈ ।"

ਸੋ, ਸਪੀਕਰ ਸਾਹਿਬ, ਸਮੇਂ ਦੀ ਸਰਕਾਰ, ਕਾਂਗਰਸ ਦੀ ਜਮਾਤ ਨੇ ਜੋ ਹਿੰਦੁਸਤਾਨ ਵਿੱਚ ਵਸਦੀਆਂ ਘੱਟ ਗਿਣਤੀਆਂ ਨਾਲ, ਈਸਾਈਆਂ ਨਾਲ, ਬੋਧੀਆਂ ਨਾਲ, ਦਲਿਤਾਂ ਨਾਲ, ਸਿੱਖਾਂ ਨਾਲ ਸਮੇਂ ਸਮੇਂ ਤੇ ਜਦੋਂ ਜਦੋਂ ਉਨ੍ਹਾਂ ਨੂੰ ਰਾਜ ਕਰਨ ਦਾ ਸਮਾਂ ਮਿਲਿਆ ਜਿੰਨਾ ਜ਼ੁਲਮ, ਜਿੰਨਾ ਤਸ਼ੱਦਦ, ਇਨ੍ਹਾਂ ਕੌਮਾਂ ਤੇ ਕੀਤਾ, ਉਹ ਸਾਰਾ ਕੁਝ ਹਿਸਟਰੀ ਵਿੱਚ ਹੈ । ਲੇਕਿਨ ਜੋ 1984 ਵਿੱਚ ਦਿੱਲੀ ਵਿੱਚ ਹੋਇਆ ਹੈ, ਕਾਨਪੁਰ ਵਿੱਚ ਹੋਇਆ ਹੈ, ਬੋਕਾਰੋ ਵਿੱਚ ਹੋਇਆ ਹੈ, ਉਸਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਔਰ ਜੋ ਚੰਗੇਜ਼ ਖਾਂ ਕਰਦਾ ਸੀ, ਨਾਦਰ ਸ਼ਾਹ ਕਰਦਾ ਸੀ, ਉਸ ਤੋਂ ਵੱਧ ਉਸ ਸਮੇਂ ਦੀ ਸਰਕਾਰ ਨੇ ਕੀਤਾ, ਕਾਂਗਰਸ ਦੀ ਸਰਕਾਰ ਨੇ ਕੀਤਾ ਔਰ ਰਾਜ ਕਰਨ ਵਾਲਿਆਂ ਨੇ ਦੇਸ਼ ਦੀਆਂ ਸਰਹੱਦਾਂ ਦੇ ਰਾਖਿਆਂ ਨਾਲ, ਸਰਬੱਤ ਦਾ ਭਲਾ ਮੰਗਣ ਵਾਲਿਆਂ ਤੇ ਬਹੁਤ ਜ਼ੁਲਮ ਕੀਤਾ । ਇਤਨੀਆਂ ਬੇਨਤੀਆਂ ਕਰਦਾ ਹੋਇਆ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸ਼੍ਰੀ ਸਪੀਕਰ :** ਹੁਣ ਸਰਦਾਰ ਸੁਖਵਿੰਦਰ ਸਿੰਘ ਔਲਖ, ਐਮ.ਐਲ.ਏ. ਮਤੇ ਤੇ ਸੋਧਨਾ ਦਾ ਨੋਟਿਸ ਪੇਸ਼ ਕਰਨ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ--

ਕਿ ਮਤੇ ਵਿੱਚ ਸ਼ਬਦਾਂ "ਨਿਸ਼ਚਾ ਕਰਦਾ ਹੈ" ਤੋਂ ਬਾਅਦ ਨਿਮਨਲਿਖਤ ਸ਼ਬਦ ਜੋੜ ਦਿੱਤੇ ਜਾਣ--

'1984 ਦੇ ਕਤਲੇਆਮ ਲਈ ਸਰਕਾਰ ਵਲੋਂ ਨਾਨਾਵਤੀ ਕਮਿਸ਼ਨ ਦੀ ਨਿਯੁਕਤੀ ਦੀ ਸ਼ਲਾਘਾ ਕਰਦਿਆਂ'

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ--

ਕਿ ਮਤੇ ਵਿੱਚ ਸ਼ਬਦਾਂ "ਨਿਸ਼ਚਾ ਕਰਦਾ ਹੈ" ਤੋਂ ਬਾਅਦ ਨਿਮਨਲਿਖਤ ਸ਼ਬਦ ਜੋੜ ਦਿੱਤੇ ਜਾਣ--

'1984 ਦੇ ਕਤਲੇਆਮ ਲਈ ਸਰਕਾਰ ਵੱਲੋਂ ਨਾਨਾਵਤੀ ਕਮਿਸ਼ਨ ਦੀ ਨਿਯੁਕਤੀ ਦੀ ਸ਼ਲਾਘਾ ਕਰਦਿਆਂ'

**ਸ਼੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਮਤੇ ਵਿੱਚ ਸ਼ਬਦਾਂ "ਨਿਸ਼ਚਾ ਕਰਦਾ ਹੈ" ਤੋਂ ਬਾਅਦ ਨਿਮਨਲਿਖਤ ਸ਼ਬਦ ਜੋੜ ਦਿੱਤੇ ਜਾਣ--

'1984 ਦੇ ਕਤਲੇਆਮ ਲਈ ਸਰਕਾਰ ਵੱਲੋਂ ਨਾਨਾਵਤੀ ਕਮਿਸ਼ਨ ਦੀ ਨਿਯੁਕਤੀ ਦੀ ਸ਼ਲਾਘਾ ਕਰਦਿਆਂ'

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ--

ਇਹ ਸਦਨ ਰਾਜਨੀਤੀ ਤੋਂ ਪ੍ਰੇਰਿਤ ਲੋਕਾਂ ਦੁਆਰਾ ਰਾਜਨੀਤਿਕ ਲਾਭ ਲੈਣ ਦੇ ਇਰਾਦੇ ਨਾਲ ਕਰਵਾਏ ਗਏ 1984 ਦੇ ਕਤਲੇਆਮ ਵਿੱਚ ਦਿੱਲੀ ਅਤੇ ਦੇਸ਼ ਦੇ ਹੋਰਨਾਂ ਭਾਗਾਂ ਵਿੱਚ ਪੰਜਾਬੀਆਂ, ਵਿਸ਼ੇਸ਼ ਕਰਕੇ ਸਿੱਖਾਂ ਦੇ ਵਿਵੇਕਹੀਣ ਕਤਲੇਆਮ ਦੀ ਸਰਬਸੰਮਤੀ ਨਾਲ ਨਿਖੇਧੀ ਕਰਨ ਦਾ ਨਿਸ਼ਚਾ ਕਰਦਾ ਹੈ । 1984 ਦੇ ਕਤਲੇਆਮ ਲਈ ਸਰਕਾਰ ਵੱਲੋਂ ਨਾਨਾਵਤੀ ਕਮਿਸ਼ਨ ਦੀ ਨਿਯੁਕਤੀ ਦੀ ਸ਼ਲਾਘਾ ਕਰਦਿਆਂ ਇਹ ਸਦਨ ਸਰਕਾਰ ਨੂੰ ਉਨ੍ਹਾਂ ਕਾਤਲਾਂ ਜਿਹੜੇ ਹੁਣ ਤੱਕ ਕਾਨੂੰਨ ਦੇ ਸ਼ਿਕੰਜੇ ਤੋਂ ਬਚ ਨਿਕਲੇ ਹਨ, ਵਿਰੁੱਧ ਕੇਸ ਦਰਜ ਕਰਨ ਅਤੇ ਉਨ੍ਹਾਂ ਨੂੰ ਕੜੀ ਤੋਂ ਕੜੀ ਸਜ਼ਾ ਦਿਵਾਉਣ ਲਈ ਕੇਂਦਰ ਸਰਕਾਰ ਅਤੇ ਹੋਰ ਸਬੰਧਤ ਰਾਜ ਸਰਕਾਰਾਂ ਨੂੰ ਪਹੁੰਚ ਕਰਨ ਲਈ ਤੁਰੰਤ ਕਾਰਵਾਈ ਕਰਨ ਵਾਸਤੇ ਪੁਰਜ਼ੋਰ ਸਿਫਾਰਸ਼ ਕਰਦਾ ਹੈ ਤਾਂ ਕਿ ਦੇਸ਼ ਦੇ ਸੰਪਰਦਾਇਕ ਭਾਈਚਾਰੇ ਨੂੰ ਬਰਕਰਾਰ ਰੱਖਿਆ ਜਾ ਸਕੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ--

ਇਹ ਸਦਨ ਰਾਜਨੀਤੀ ਤੋਂ ਪ੍ਰੇਰਿਤ ਲੋਕਾਂ ਦੁਆਰਾ ਰਾਜਨੀਤਿਕ ਲਾਭ ਲੈਣ ਦੇ ਇਰਾਦੇ ਨਾਲ ਕਰਵਾਏ ਗਏ 1984 ਦੇ ਕਤਲੇਆਮ ਵਿੱਚ ਦਿੱਲੀ ਅਤੇ ਦੇਸ਼ ਦੇ ਹੋਰਨਾਂ ਭਾਗਾਂ ਵਿੱਚ ਪੰਜਾਬੀਆਂ, ਵਿਸ਼ੇਸ਼ ਕਰਕੇ ਸਿੱਖਾਂ ਦੇ ਵਿਵੇਕਹੀਣ ਕਤਲੇਆਮ ਦੀ ਸਰਬਸੰਮਤੀ ਨਾਲ ਨਿਖੇਧੀ ਕਰਨ ਦਾ ਨਿਸ਼ਚਾ ਕਰਦਾ ਹੈ । 1984 ਦੇ ਕਤਲੇਆਮ

ਲਈ ਸਰਕਾਰ ਵੱਲੋਂ ਨਾਨਾਵਤੀ ਕਮਿਸ਼ਨ ਦੀ ਨਿਯੁਕਤੀ ਦੀ ਸ਼ਲਾਘਾ ਕਰਦਿਆਂ ਇਹ ਸਦਨ ਸਰਕਾਰ ਨੂੰ ਉਨ੍ਹਾਂ ਕਾਤਲਾਂ ਜਿਹੜੇ ਹੁਣ ਤੱਕ ਕਾਨੂੰਨ ਦੇ ਸ਼ਿਕੰਜੇ ਤੋਂ ਬਚ ਨਿਕਲੇ ਹਨ, ਵਿਰੁੱਧ ਕੇਸ ਦਰਜ ਕਰਨ ਅਤੇ ਉਨ੍ਹਾਂ ਨੂੰ ਕੜੀ ਤੋਂ ਕੜੀ ਸਜ਼ਾ ਦਿਵਾਉਣ ਲਈ ਕੇਂਦਰ ਸਰਕਾਰ ਅਤੇ ਹੋਰ ਸਬੰਧਤ ਰਾਜ ਸਰਕਾਰਾਂ ਨੂੰ ਪਹੁੰਚ ਕਰਨ ਲਈ ਤੁਰੰਤ ਕਾਰਵਾਈ ਕਰਨ ਵਾਸਤੇ ਪੁਰਜ਼ੋਰ ਸਿਫਾਰਸ਼ ਕਰਦਾ ਹੈ ਤਾਂ ਕਿ ਦੇਸ਼ ਦੇ ਸੰਪਰਦਾਇਕ ਭਾਈਚਾਰੇ ਨੂੰ ਬਰਕਰਾਰ ਰੱਖਿਆ ਜਾ ਸਕੇ ।

**ਸੋਧਿਆ ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਸਦਨ ਸ਼ੁਕਰਵਾਰ, ਮਿਤੀ 16 ਮਾਰਚ, 2001 ਸਵੇਰੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ ।

*2.39 ਵਜੇ ਬਾਅਦ ਦੁਪਹਿਰ

(ਇਸ ਉਪ੍ਰੰਤ ਸਦਨ ਸ਼ੁਕਰਵਾਰ, 16 ਮਾਰਚ, 2001 ਦੇ 10.00 ਵਜੇ ਸਵੇਰ ਤੱਕ ਸਥਗਿਤ* ਹੋ ਗਿਆ ।)

---------

1292/PVS Govt. Press U.T., Chd.

# PUNJAB VIDHAN SABHA

## DEBATES

*16th March, 2001*

**VOL. XI-NO. 7**

OFFICIAL REPORT

CONTENTS

*Friday, the 16th March, 2001*



Punjab Vidhan Sabha Secretariat, Chandigarh.

Price Rs.———

## PUNJAB VIDHAN SABHA

*Friday, the 16th March, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Charnjit Singh Atwal) in the Chair.*

(Business entered in the Lists of Business in the names of Hon. Members who were suspended on 13.3.2001 from the House for the remaining period of the session has been excluded from the Debates, as ordered by the Hon. Speaker.)

### STARRED QUESTIONS AND ANSWERS

**ਰਾਜ ਵਿੱਚ ਸਰਕਾਰੀ ਕਾਲਜਾਂ ਦੀ ਗਿਣਤੀ**

***2194. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ, ਇਸ ਸਮੇਂ ਚਲਾਏ ਜਾ ਰਹੇ ਸਰਕਾਰੀ ਕਾਲਜਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਾਲਜਾਂ ਵਿਚ ਲੈਕਚਰਾਰਾਂ ਦੀਆਂ ਖ਼ਾਲੀ ਪਈਆਂ ਆਸਾਮੀਆਂ ਦੇ ਕਾਲਜ-ਵਾਰ ਅਤੇ ਵਿਸ਼ਾ-ਵਾਰ ਵੇਰਵੇ ਕੀ ਕੀ ਹਨ ਅਤੇ ਉਕਤ ਆਸਾਮੀਆਂ ਕਦੋਂ ਤੋਂ ਖਾਲੀ ਪਈਆਂ ਹਨ;

(ੲ) ਉਨ੍ਹਾਂ ਸਰਕਾਰੀ ਕਾਲਜਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਵੱਖ-ਵੱਖ ਸਰਕਾਰੀ ਇਮਾਰਤਾਂ ਅਤੇ ਕਿਰਾਏ ਦੀਆਂ ਇਮਾਰਤਾਂ ਵਿਚ ਚਲਾਏ ਜਾ ਰਹੇ ਹਨ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਇਮਾਰਤਾਂ ਤੋਂ ਬਿਨਾਂ ਹਨ;

(ਸ) ਜਿਹੜੇ ਕਾਲਜਾਂ ਦੀਆਂ ਇਮਾਰਤਾਂ ਹੁਣ ਤਕ ਮੁਕੰਮਲ ਨਹੀਂ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : (ੳ) 48

(ਅ) ਇਨ੍ਹਾਂ ਕਾਲਜਾਂ ਵਿੱਚ ਲੈਕਚਰਾਰਾਂ ਦੀਆਂ ਜਿਸ ਸਮੇਂ ਤੋਂ ਆਸਾਮੀਆਂ ਵਿਸ਼ਾ ਵਾਰ ਖਾਲੀ ਹਨ, ਉਹਨਾਂ ਦਾ ਵੇਰਵਾ ਅਨੁਲੱਗ-'ੳ' ਅਨੁਸਾਰ ਹੈ ਜੀ ।

[ਉਚੇਰੀ ਸਿੱਖਿਆ ਮੰਤਰੀ]

(ੲ) 46 ਕਾਲਜਾਂ ਦੀਆਂ ਆਪਣੀਆਂ ਇਮਾਰਤਾਂ ਹਨ। ਕੇਵਲ ਦੋ ਕਾਲਜ (ਸਰਕਾਰੀ ਕਾਲਜ (ਲੜਕੇ), ਅੰਮ੍ਰਿਤਸਰ ਅਤੇ ਸਰਕਾਰੀ ਕਾਲਜ, ਤਲਵਾੜਾ) ਕਿਰਾਏ ਦੀਆਂ ਇਮਾਰਤਾਂ ਵਿੱਚ ਚਲ ਰਹੇ ਹਨ। ਅਜਿਹਾ ਕੋਈ ਕਾਲਜ ਨਹੀਂ ਹੈ, ਜੋ ਇਮਾਰਤ ਤੋਂ ਬਿਨਾਂ ਹੈ।

(ਸ) ਲੋੜੀਂਦੇ ਫੰਡਜ਼ ਪ੍ਰਾਪਤ ਹੋਣ ਉਪਰੰਤ ਇਨ੍ਹਾਂ ਇਮਾਰਤਾਂ ਦੀ ਉਸਾਰੀ ਮੁਕੰਮਲ ਹੋ ਸਕੇਗੀ।

ਅਨੁਲੱਗ–'ੳ'

**ਸਰਕਾਰੀ ਕਾਲਜਾਂ ਵਿਚ ਲੈਕਚਰਾਰਾਂ ਦੀਆਂ ਕ੍ਰਮਵਾਰ ਤੇ ਵਿਸ਼ਾ ਵਾਰ ਖਾਲੀ ਆਸਾਮੀਆਂ ਦੀ ਸੂਚਨਾ**

ਸੂਚੀ 'ੳ'

| ਲੜੀ ਨੰ: | ਕਾਲਜ ਦਾ ਨਾਂ | ਵਿਸ਼ਾ | ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ | ਕਿਸ ਮਿਤੀ ਤੋਂ ਖਾਲੀ ਹਨ |
|---|---|---|---|---|
| 1 | 2 | 3 | 4 | 5 |
| 1. | ਸਰਕਾਰੀ ਕਾਲਜ (ਇ) ਅੰਮ੍ਰਿਤਸਰ। | ਫਿਲਾਸਫੀ | 1 | 28-2-98 ਤੋਂ |
| 2. | ਸਰਕਾਰੀ ਕਾਲਜ, ਪੱਟੀ। | ਅੰਗਰੇਜ਼ੀ | 1 | 17-12-99 ਤੋਂ |
| | | ਮੈਥ | 1 | 31-12-2000 ਤੋਂ |
| 3. | ਸਰਕਾਰੀ ਕਾਲਜ, ਤਰਨਤਾਰਨ। | ਨਿਲ | | |
| 4. | ਸਰਕਾਰੀ ਕਾਲਜ, ਮਠਿਆਲਾ। | ਸਰੀਰਿਕ ਸਿੱਖਿਆ | 1 | 9-10-2000 ਤੋਂ |
| 5. | ਸਰਕਾਰੀ ਕਾਲਜ ਅਜਨਾਲਾ। | ਨਿੱਲ | | |

| 1 | 2 | 3 | 4 | 5 |
|---|---|---|---|---|
| 6. | ਸਰਕਾਰੀ ਕਾਲਜ, ਕਾਲਾ-ਅਫਗਾਨਾ । | ਮੈਥ | 1 | 12-10-2000 ਤੋਂ |
| | | ਕੈਮਿਸਟਰੀ | 1 | 31-10-2000 ਤੋਂ |
| 7. | ਸਰਕਾਰੀ ਕਾਲਜ, ਗੁਰਦਾਸਪੁਰ । | ਨਿੱਲ | | |
| 8. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਜਲੰਧਰ । | ਨਿੱਲ | | |
| 9. | ਸਰਕਾਰੀ ਆਰਟ ਤੇ ਸਪੋਰਟਸ ਕਾਲਜ, ਜਲੰਧਰ । | ਨਿੱਲ | | |
| 10. | ਸਰਕਾਰੀ ਕਾਲਜ, ਜੰਡਿਆਲਾ | ਨਿੱਲ | | |
| 11. | ਸਰਕਾਰੀ ਕਾਲਜ, ਕਪੂਰਥਲਾ । | ਨਿੱਲ | | |
| 12. | ਸਰਕਾਰੀ ਕਾਲਜ, ਭੁਲੱਥ । | ਨਿੱਲ | | |
| 13. | ਸਰਕਾਰੀ ਕਾਲਜ, ਮੁਕਤਸਰ । | ਅੰਗਰੇਜ਼ੀ | 5 | 1. 1-9-94 ਤੋਂ<br>2. 1-11-95 ਤੋਂ<br>3. 5/98 ਤੋਂ<br>4. 11/98 ਤੋਂ<br>5. 7/99 ਤੋਂ |
| | | 2. ਹਿੰਦੀ | 1 | 8/98 ਤੋਂ |
| | | 3. ਅਰਥ-ਸ਼ਾਸਤਰ | 1 | 8/98 ਤੋਂ |
| | | 4. ਹਿਸਟਰੀ | 1 | 9/98 ਤੋਂ |
| | | 5. ਫਿਜਿਕਸ | 1 | 5/2000 ਤੋਂ |
| | | 6. ਫਿਜਿਕਸ-ਕਮ-ਕਮਿਸਟਰੀ | 1 | ਕਾਫੀ ਲੰਬੇ ਸਮੇਂ ਤੋਂ |
| | | 7. ਕਾਮਰਸ | 1 | ਉਕਤ |

[ਉਚੇਰੀ ਸਿੱਖਿਆ ਮੰਤਰੀ]

| 1 | 2 | 3 | 4 | 5 |
|---|---|---|---|---|
| 14. | ਸਰਕਾਰੀ ਕਾਲਜ, ਢੁਡੀਕੇ। | 1. ਅੰਗਰੇਜ਼ੀ | 2 | 1. 6/98 ਤੋਂ<br>2. 6/98 ਤੋਂ |
| | | 2. ਅਰਥ-ਸ਼ਾਸਤਰ | 1 | 31-12-2000 ਤੋਂ |
| | | 3. ਮੈਥ | 1 | 7/98 ਤੋਂ |
| 15. | ਸਰਕਾਰੀ ਕਾਲਜ, ਗੁਰੂ ਤੇਗ ਬਹਾਦਰਗੜ੍ਹ। | ਫਿਜਿਕਸ | 1 | 1-7-2000 ਤੋਂ |
| 16. | ਸਰਕਾਰੀ ਕਾਲਜ, ਜੀਰਾ। | ਮੈਥ | 1 | 30-8-96 ਤੋਂ ਸ੍ਰੀ ਕਾਲੂ ਅਗਰਵਾਲ ਦੇ ਮੁਅੱਤਲ ਹੋਣ ਕਾਰਨ |
| | | ਹਿੰਦੀ | 1 | 25-7-98 ਤੋਂ |
| | | ਸਰੀਰਿਕ ਸਿੱਖਿਆ | 1 | 17-1-2000 ਤੋਂ |
| 17. | ਸਰਕਾਰੀ ਕਾਲਜ, ਫਾਜ਼ਿਲਕਾ। | ਅੰਗਰੇਜ਼ੀ | 2 | 1. 9-12-84 ਤੋਂ<br>2. 22-8-98 ਤੋਂ |
| | | ਹਿਸਟਰੀ | 1 | 30-11-2000 ਤੋਂ |
| 18. | ਸਰਕਾਰੀ ਕਾਲਜ, ਹੁਸ਼ਿਆਰਪੁਰ। | ਅੰਗਰੇਜ਼ੀ | 2 | 1. 30-4-98 ਤੋਂ<br>2. 15-5-2000 ਤੋਂ |
| 19. | ਸਰਕਾਰੀ ਕਾਲਜ, ਪੋਜੇਵਾਲ। | ਨਿੱਲ | | |
| 20. | ਸਰਕਾਰੀ ਕਾਲਜ, ਤਲਵਾੜਾ। | ਅੰਗਰੇਜ਼ੀ | 1 | 8/2000 ਤੋਂ |
| 21. | ਸਰਕਾਰੀ ਕਾਲਜ, ਟਾਂਡਾ। | ਅੰਗਰੇਜ਼ੀ | 4 | ਕਾਫੀ ਸਮੇਂ ਤੋਂ |
| | | ਪੋਲ ਸਾਇੰਸ | 1 | 1-10-99 ਤੋਂ |
| 22. | ਸਰਕਾਰੀ ਬ੍ਰਿਜਿੰਦਰਾ ਕਾਲਜ, ਫਰੀਦਕੋਟ। | 1. ਅੰਗਰੇਜ਼ੀ | 2 | ਪਿਛਲੇ 8 ਸਾਲਾਂ ਤੋਂ |
| | | 2. ਹਿੰਦੀ | 1 | 1997 ਤੋਂ |
| | | 3. ਕਮਰਸ | 1 | 1991 ਤੋਂ |

| 1 | 2 | 3 | 4 | 5 |
|---|---|---|---|---|
| 23. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਫਰੀਦਕੋਟ। | ਅੰਗਰੇਜ਼ੀ | 1 | 18-11-93 ਤੋਂ |
| | | ਫਾਈਨ ਆਰਟਸ- | 1 | 15-2-93 ਤੋਂ |
| | | ਫੂਡ ਵਰਕਸ | 1 | 30-9-99 ਤੋਂ |
| | | ਮੈਥ | 1 | 10-7-2000 ਤੋਂ |
| 24. | ਸਰਕਾਰੀ ਕਾਲਜ, ਲੁਧਿਆਣਾ। | ਅੰਗਰੇਜ਼ੀ | 4 | 1. 22-7-99 ਤੋਂ<br>2. 24-6-2000 ਤੋਂ<br>3. 2-8-2000 ਤੋਂ<br>4. 2-8-2000 ਤੋਂ |
| | | ਮੈਥ | 1 | 7-8-2000 ਤੋਂ |
| 25. | ਸਰਕਾਰੀ ਕਾਲਜ (ਇ), ਲੁਧਿਆਣਾ। | ਨਿੱਲ | | |
| 26. | ਸਰਕਾਰੀ ਕਾਲਜ, ਕਰਮਸਰ। | ਬਾਈਓਲੋਜੀ | 1 | 7/96 ਤੋਂ |
| 27. | ਸਰਕਾਰੀ ਸਾਇੰਸ ਤੇ ਖੋਜ ਕਾਲਜ, ਜਗਰਾਂਉਂ। | 1. ਅੰਗਰੇਜ਼ੀ | 1 | 31-1-99 ਤੋਂ |
| | | 2. ਪੰਜਾਬੀ | 1 | 18-12-99 ਤੋਂ |
| | | 3. ਫਿਜ਼ੀਕਲ ਐਜੂ. | 1 | 31-1-97 ਤੋਂ |
| | | 4. ਬਾਇਓ ਕੇਮਿਸਟਰੀ | 1 | 1-10-97 ਤੋਂ |
| | | 5. ਕੇਮਿਸਟਰੀ | 1 | 13-5-2000 ਤੋਂ |
| 28. | ਸਰਕਾਰੀ ਕਾਲਜ, ਸਿਧਸਰ। | ਅੰਗਰੇਜ਼ੀ | 1 | 11/99 ਤੋਂ |
| 29. | ਸਰਕਾਰੀ ਕਾਲਜ, ਬਠਿੰਡਾ। | ਅੰਗਰੇਜ਼ੀ | 1 | 6-5-98 ਤੋਂ |
| 30. | ਸਰਕਾਰੀ ਮਹਿੰਦਰਾ ਕਾਲਜ, ਪਟਿਆਲਾ। | ਕੰਪਿਊਟਰ | 1 | 1997 ਤੋਂ |
| 31. | ਸਰਕਾਰੀ ਕਾਲਜ (ਇ), ਪਟਿਆਲਾ। | ਟੈਕਸਟਾਈਲ ਕਲੌਥਿੰਗ ਐਂਡ ਹੋਮ ਮੈਨੇਜਮੈਂਟ। | 1 | 1986 ਤੋਂ |

| 1 | 2 | 3 | 4 | 5 |
|---|---|---|---|---|
| 32. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਪਟਿਆਲਾ। | ਨਿੱਲ | | |
| 33. | ਸਰਕਾਰੀ ਕਾਲਜ ਆਫ | ਫਿਜੀਕਲ ਐਜੂ. | 1 | 11/2000 ਤੋਂ |
| | ਫਿਜੀਕਲ ਐਜੂ., ਪਟਿਆਲਾ। | ਹਿੰਦੀ | 1 | 11/2000 ਤੋਂ |
| 34. | ਸਰਕਾਰੀ ਬਿਕਰਮ ਕਾਲਜ ਆਫ ਕਮਰਸ, ਪਟਿਆਲਾ। | ਨਿੱਲ | | |
| 35. | ਸਰਕਾਰੀ ਕਾਲਜ, | ਮੈਥ | 1 | 1994 ਤੋਂ |
| | ਨਿਆਲ-ਪਾਤੜਾਂ। | ਕਮਰਸ | 1 | 8/98 ਤੋਂ |
| 36. | ਸਰਕਾਰੀ ਕਾਲਜ, ਡੇਰਾਬੱਸੀ। | ਨਿੱਲ | | |
| 37. | ਸਰਕਾਰੀ ਕਾਲਜ, ਨਾਭਾ। | ਨਿੱਲ | | |
| 38. | ਸਰਕਾਰੀ ਕਾਲਜ, ਸੰਗਰੂਰ। | ਸੰਸਕ੍ਰਿਤ | 1 | 10/97 ਤੋਂ |
| 39. | ਸਰਕਾਰੀ ਕਾਲਜ, ਸੁਨਾਮ। | ਨਿੱਲ | | |
| 40. | ਸਰਕਾਰੀ ਕਾਲਜ, | ਅੰਗਰੇਜ਼ੀ | 8 | 7) 7/97 ਤੋਂ |
| | ਮਲੇਰਕੋਟਲਾ। | | | 1) 1999 ਤੋਂ |
| 41. | ਸਰਕਾਰੀ ਕਾਲਜ, ਮੁਹਾਲੀ। | ਨਿੱਲ | | |
| 42. | ਸਰਕਾਰੀ ਕਾਲਜ, ਰੋਪੜ। | ਨਿੱਲ | | |
| 43. | ਸਰਕਾਰੀ ਕਾਲਜ, ਮਾਨਸਾ। | ਨਿੱਲ | | |
| 44. | ਸਰਕਾਰੀ ਕਾਲਜ (ਇ) ਮੰਡੀ ਗੋਬਿੰਦਗੜ੍ਹ। | ਨਿੱਲ | | |
| 45. | ਸਰਕਾਰੀ ਕਾਲਜ, ਕੋਟਕਪੂਰਾ। | ਅੰਗਰੇਜ਼ੀ | 1 | 10-7-2000 ਤੋਂ |
| 46. | ਸਰਕਾਰੀ ਕਾਲਜ, ਨਯਾਨੰਗਲ। | ਪੰਜਾਬੀ | 1 | 21-11-2000 ਤੋਂ |
| 47. | ਸਰਕਾਰੀ ਕਾਲਜ, ਸਰਦਾਰਗੜ੍ਹ : | ਅਰਥ-ਸ਼ਾਸਤਰ | 1 | 20-10-97 ਤੋਂ |
| 48. | ਸਰਕਾਰੀ ਕਾਲਜ (ਲੜਕੇ) ਅੰਮ੍ਰਿਤਸਰ। | ਕਮਰਸ | 1 | 7/98 ਤੋਂ |

श्रीमती लक्ष्मी कांता चावला : स्पीकर साहिब, मैं मंत्री जी से यह जानना चाहती हूं कि जो इन्होंने बताया है कि सरकारी कालेजों में लेक्चरारों की 76 पोस्टें खाली पड़ी हैं, वैसे तो भुलथ में इन्होंने कहा है कि कोई पोस्ट खाली नहीं है लेकिन वहां उस कालेज में टीचर नहीं है। उस कालेज में बच्चों के हफ्ते में दो ग्रुप बनाये गये। एक ग्रुप को तीन दिन आने के लिये कहा जाता है और दूसरे ग्रुप को अगले तीन दिन के लिए बुलाया जाता है। अजनाला में भी ऐसा ही है। जो 76 अध्यापकों के पद खाली पड़े हैं उनमें से अफसोस की बात यह है कि केवल मुक्तसर सरकारी कालेज में ही 11 पोस्टें खाली पड़ी हैं और वह 1994, 1995 और 1998 से खाली पड़ी हैं। हिन्दी, अर्थ शास्त्र, हिस्टरी, फिजिक्स, अंग्रेज़ी आदि विषयों की पोस्टें खाली पड़ी हैं। कई कालेजों में 1993 से पोस्टें खाली पड़ी हैं। एक तरफ तो सरकार नकल रोकने के लिए कहती है मगर जब इन के पास टीचर ही न हो तो नकल कैसे रोकी जा सकेगी ? मेरा प्रश्न है कि ऐसी कौन सी मजबूरी है कि इन कालेजों में टीचर पूरे नहीं किये जाते और टीचर पूरे न होने के कारण जिन बच्चों की पढ़ाई का नुक्सान हुआ है उनके लिए सरकार ने क्या व्यवस्था की है ?

ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ 485 ਪੋਸਟਾਂ ਖਾਲੀ ਹਨ। ਉਨ੍ਹਾਂ ਪੋਸਟਾਂ ਦੇ ਲਈ ਅਸੀਂ ਐਡਹਾਕ ਅਰੇਂਜਮੈਂਟ ਕਰਕੇ ਇਕ ਸਾਲ ਦੇ ਲਈ ਬੱਚਿਆਂ ਦੀ ਪੜ੍ਹਾਈ ਦਾ ਕਮ ਪੂਰਾ ਕਰ ਦਿੱਤਾ ਹੈ। ਇਸੇ ਤਰ੍ਹਾਂ ਨਕਲ ਰੋਕਣ ਵਾਸਤੇ ਜ਼ਰੂਰਤ ਅਨੁਸਾਰ ਜਿਥੇ ਵੀ ਜ਼ਰੂਰਤ ਹੋਵੇ, ਉਥੇ ਅਸੀਂ ਟੀਚਰ ਲਗਾ ਦਿੰਦੇ ਹਾਂ। ਲੇਕਿਨ ਜਿਹੜੇ 76 ਲੈਕਚਰਾਰ ਹਨ ਉਹ ਨਹੀਂ ਮਿਲ ਰਹੇ। ਇਕ ਤਾਂ ਉਹ ਪਿੰਡਾਂ ਵਿਚ ਜਾਣ ਨੂੰ ਤਿਆਰ ਨਹੀਂ ਹੁੰਦੇ ਤੇ ਘੱਟ ਪੈਸੇ ਮਿਲਣ ਕਾਰਨ ਜਾਣ ਨੂੰ ਤਿਆਰ ਨਹੀਂ। ਫਿਰ ਵੀ ਪ੍ਰਿੰਸੀਪਲਜ਼ ਨੇ ਬੜੀ ਹਿੰਮਤ ਕਰਕੇ ਇਧਰੋਂ ਉਧਰੋਂ ਫੜ ਕੇ ਐਮ.ਏ., ਡਬਲ ਐਮ.ਏ. ਅਤੇ ਟ੍ਰਿਪਲ ਐਮ.ਏ. ਲੈ ਕੇ, ਉਨ੍ਹਾਂ ਨੂੰ ਕੰਮ ਤੇ ਲਗਾ ਕੇ ਪੜ੍ਹਾਈ ਦਾ ਕੰਮ ਪੂਰਾ ਕਰਵਾਇਆ ਹੈ।

श्रीमती लक्ष्मी कांता चावला : स्पीकर साहिब, मंत्री जी यह बतायें कि जो इन्होंने उत्तर दिया है कि 'ਇਧਰੋਂ-ਉਧਰੋਂ' पकड़ कर लगाया जाता है, क्या मंत्री जी इस सदन में यह बतायेंगे कि अगर इन्होंने किसी कालेज में ऐडहाक अरेंजमैंट करके टीचर लगाये हैं, तो वह किस किस कालेज में और कब कब लगाये गए और आज तक की तारीख में कहां कहां ऐसे टीचर काम कर रहे हैं ? इन्होंने भुलथ के बारे में 'निल' उत्तर दिया है लेकिन वहां टीचर नहीं हैं। वहां पर हमारी बच्चियां पढ़ती हैं। उनको यह कहा गया है तीन दिन एक ग्रुप पढ़ाई के लिए और हफते में अगले तीन दिन दूसरा ग्रुप पढ़ाई करने के लिऐ आये क्योंकि वहां टीचर नहीं हैं। मैं इन से पूछना चाहती हूं कि 'ਇਧਰੋਂ-ਉਧਰੋਂ' का क्या मतलब है और आज की तारीख तक किस किस कालेज में ऐडहाक अरेंजमैंट चल रहा है ?

**ਸ਼੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਇਹ ਦਸੋ ਕਿ ਕਦੋਂ ਤੋਂ ਐਡਹਾਕ ਅਰੇਂਜਮੈਂਟ ਚਲ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਸਾਰੇ ਕਾਲਜਾਂ ਵਿਚ ਐਡਹਾਕ ਅਰੇਂਜਮੈਂਟ ਕਰ ਦਿੱਤਾ ਗਿਆ ਹੈ। ਹੁਣ ਸਿਰਫ 76 ਪੋਸਟਾਂ ਖਾਲੀ ਹਨ। ਅਸੀਂ ਇਧਰੋਂ-ਉਧਰੋਂ ਫੜ ਕੇ, ਕਿਸੇ ਕਾਲਜ ਵਿਚ ਐਮ.ਏ., ਡਬਲ ਐਮ.ਏ. ਅਤੇ ਟ੍ਰਿਪਲ ਐਮ.ਏ. ਲਗਾ ਕੇ ਕੰਮ ਪੂਰਾ ਕਰ ਦਿੱਤਾ ਹੈ।

श्रीमती लक्ष्मी कांता चावला : मेरा प्रश्न है कि जो इन्होंने 'ਇਧਰੋਂ-ਉਧਰੋਂ' की जानकारी दी है यह गलत है। मैथस वाला प्रोफेसर संस्कृत कैसे पढ़ा सकता है ? हिन्दी वाला बायो-कैमिस्ट्री नहीं पढ़ा सकता। मेरा सीधा सा सवाल है और यह जो जानकारी दी गई है वह गलत है। स्पीकर साहिब, आप यह सिद्ध करवाए कि यह जो जानकारी दी गई है वह ठीक है। इन्होंने सदन में गलत जानकारी दी है।

**ਸ਼੍ਰੀ ਸਪੀਕਰ** : ਹਾਊਸ ਵਿਚ ਜਿਹੜੀ ਸਟੇਟਮੈਂਟ ਦਿੱਤੀ ਜਾਂਦੀ ਹੈ, ਉਹ ਕੁਰੈਕਟ ਹੈ।

श्रीमती लक्ष्मी कांता चावला : अगर गलत हुई तो क्या किया जाता है ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਇਹ ਜਾਣਕਾਰੀ ਠੀਕ ਹੈ।

श्रीमती लक्ष्मी कांता चावला : मुलथ में कोई प्रबन्ध नहीं है। अजनाला में कोई प्रबन्ध नहीं है, अमृतसर में नहीं है। मैं यह नाम लेकर बता रही हूं।

**ਸ਼੍ਰੀ ਸਪੀਕਰ** : ਇਹ ਦੇਖ ਲੈਣਗੇ।

श्रीमती लक्ष्मी कांता चावला : केवल इतना कह दें कि अगर जवाब गलत हुआ तो क्या आप जरूरी कार्यवाई करेंगे ?

**ਸ਼੍ਰੀ ਸਪੀਕਰ** : ਜ਼ਰੂਰ ਕਰਾਂਗੇ।

श्रीमती लक्ष्मी कांता चावला : दूसरी बात जिन दो कालेजों की बिल्डिंगज़ नहीं हैं, उनके लिए पैसे कब उपलब्ध होंगे ? क्या इस बजट साल में हो जाएंगे ?

**ਮੰਤਰੀ** : ਐਤਕੀਂ ਡਿਪਾਰਟਮੈਂਟ ਨੂੰ ਲਿਖਿਆ ਹੈ। ਜਿਸ ਦਿਨ ਪੈਸੇ ਆ ਜਾਣਗੇ, ਇਹ ਸ਼ੁਰੂ ਕਰ ਦੇਵਾਂਗੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਵਿੱਤ ਮੰਤਰੀ ਨੂੰ ਪੁੱਛ ਲਓ ਪੈਸੇ ਕਦੋਂ ਦੇਣਗੇ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੈਸ਼ਨ ਦੌਰਾਨ ਇਨ੍ਹਾਂ ਦਾ ਐਲਾਨ ਆਇਆ ਸੀ ਕਿ ਐਡਹਾਕ ਟੀਚਰ ਜਿਹੜੇ ਰੱਖਦੇ ਹਾਂ, ਪਹਿਲੀ ਅਗਸਤ ਤੋਂ 31 ਮਾਰਚ ਤੱਕ, ਉਨ੍ਹਾਂ ਨੂੰ ਪਹਿਲਾਂ ਕੰਸੋਲੀ-ਡੇਟਿਡ ਚਾਰ ਹਜ਼ਾਰ ਪੇਅ ਕਰਦੇ ਸੀ । ਮਾਸਟਰ ਜੀ ਨੇ ਇਸ ਗੱਲ ਦਾ ਵਾਇਦਾ ਦਿੱਤਾ ਸੀ, ਤੇ ਕਲੀਅਰ ਐਡਮਿਸ਼ਨ ਕੀਤੀ ਸੀ, ਕੋਈ ਪੁਲੀਟੀਕਲ ਇੰਟਰਫੀਅਰੈਂਸ ਨਹੀਂ ਕਰਨਾ ਹੈ ਅਤੇ ਐਡਹਾਕ ਟੀਚਰਾਂ ਨੂੰ ਸੈਲਰੀ ਅੱਠ ਹਜ਼ਾਰ ਰੁਪਏ ਮਹੀਨਾ ਕਰ ਦੇਣਗੇ । ਕੀ ਐਡਹਾਕ ਟੀਚਰਾਂ ਦੀ ਸੈਲਰੀ ਅੱਠ ਹਜ਼ਾਰ ਰੁਪਏ ਮਹੀਨਾ ਕਰਨ ਦੀ ਖ਼ਬਰ ਅਖ਼ਬਾਰੀ ਰਹੇਗੀ ਜਾਂ ਉਸਨੂੰ ਇਹ ਪ੍ਰੈਕਟੀਕਲ ਸ਼ੇਪ ਦੇਣ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਐਡਹਾਕ ਪੋਸਟਾਂ ਤੇ ਜਿਹੜੇ ਲੈਕਚਰਾਰ ਰੱਖੇ ਗਏ ਸੀ, ਡਿਪਾਰਟਮੈਂਟ ਵਲੋਂ ਉਨ੍ਹਾਂ ਨੂੰ ਪਹਿਲਾਂ ਸਿਰਫ਼ ਚਾਰ ਹਜ਼ਾਰ ਰੁਪਿਆ ਮਿਲਦਾ ਸੀ । ਅਸੀਂ ਵਧਾ ਕੇ 6500/- ਰੁਪਿਆ ਕਰ ਦਿੱਤਾ ਹੈ । ਅੱਠ ਹਜ਼ਾਰ ਰੁਪਏ ਦੀ ਪ੍ਰਪੋਜ਼ਲ ਰੱਖੀ ਸੀ ਪ੍ਰੰਤੂ ਫੇਰ 6500/- ਰੁਪਿਆ ਕਰ ਦਿੱਤਾ ਹੈ । ਹੁਣ ਐਡਹਾਕ ਟੀਚਰਾਂ ਨੂੰ ਡਿਪਾਰਟਮੈਂਟ ਇਸ ਮੁਤਾਬਿਕ ਇਹ ਸੈਲਰੀ ਦੇ ਰਿਹਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 6500/- ਰੁਪਿਆ ਜਿਹੜਾ ਕਿਹਾ ਹੈ, ਕੀ ਇਹ ਕਾਨਫੀਡੈਂਸ ਨਾਲ ਕਹਿ ਸਕਦੇ ਹਨ ਕਿ 6500/- ਰੁਪਿਆ ਪੇਅ ਹੋ ਰਿਹਾ ਹੈ । ਜਿਹੜੀ ਮੇਰੇ ਕੋਲ ਲੇਟੈਸਟ ਇਨਫਰਮੇਸ਼ਨ ਹੈ ਉਸ ਮੁਤਾਬਿਕ ਲਾਸਟ ਸੈਲਰੀ ਚਾਰ ਹਜ਼ਾਰ ਰੁਪਏ ਪੇਅ ਕੀਤੀ ਗਈ ਹੈ ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਕਹਿ ਦੇਣਾ ਕਿ ਪ੍ਰਪੋਜਲ ਅਪਰੂਵ ਕੀਤਾ ਤੇ ਫੇਰ 6500/- ਰੁਪਿਆ ਕਰ ਦਿੱਤਾ । ਇਹ ਕਦੋਂ ਤੱਕ ਕਰ ਦਿੱਤੇ ਜਾਣਗੇ ? ਮੇਰਾ ਸਪੈਸਿਫਿਕ ਕੁਐਸ਼ਚਨ ਇਹੀ ਹੈ ਕਿ 6500/- ਰੁਪਏ ਦੀ ਪੇਮੈਂਟ ਕਿਸੇ ਵੀ ਕਾਲਜ਼ ਵਿਚ ਐਡਹਾਕ ਟੀਚਰਾਂ ਨੂੰ ਹੋ ਗਈ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ** : ਹਾਂ ਜੀ ਦੱਸੋ । ਇਹ ਪੇਮੈਂਟ ਹੋ ਗਈ ਹੈ ਜਾਂ ਨਹੀਂ ?

**ਮੰਤਰੀ** : ਕੋਈ ਸਪੈਸਿਫਿਕ ਕਾਲਜ ਹੈ ਜਿਥੇ ਨਹੀਂ ਹੋਇਆ, ਉਸ ਬਾਰੇ ਇਹ ਮੈਨੂੰ ਦੱਸ ਦੇਣ । ਉਸ ਦੀ ਇਨਕੁਆਇਰੀ ਕਰਕੇ ਉਥੋਂ ਦੇ ਪ੍ਰਿੰਸੀਪਲ ਨੂੰ ਪੁੱਛਾਂਗੇ ਕਿ 6500/- ਰੁਪਿਆ ਸੈਲਰੀ ਦਿੱਤੀ ਹੈ ਜਾਂ ਨਹੀਂ । ਇਨ-ਪ੍ਰਿੰਸੀਪਲ ਡਾਇਰੈਕਸ਼ਨਜ਼ ਸਾਰੇ ਕਾਲਜਾਂ ਨੂੰ ਭੇਜ ਦਿੱਤੀਆਂ ਹਨ ਕਿ 6500/- ਰੁਪਿਆ ਐਡਹਾਕ ਟੀਚਰਾਂ ਨੂੰ ਦੇਣਾ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਬੀਬੀ ਜੀ ਨਹੀਂ, ਤੁਸੀਂ ਬੈਠ ਜਾਓ । ਅਗਲਾ ਪ੍ਰਸ਼ਨ ਹਾਂ ਜੀ, ਨੰਦ ਲਾਲ ਜੀ ।

## ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂਸ਼ਹਿਰ ਦੇ ਕੁੱਝ ਪਿੰਡਾਂ ਵਿਚ ਅਵਾਰਾ ਪਸ਼ੂਆਂ ਦੁਆਰਾ ਕੀਤੀ ਜਾ ਰਹੀ ਤਬਾਹੀ ਨੂੰ ਰੋਕਣਾ

*2384. **ਚੌਧਰੀ ਨੰਦ ਲਾਲ** : ਕੀ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਲਾਕ ਸੜੋਆ, ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂਸ਼ਹਿਰ ਦੇ ਪਿੰਡਾਂ ਚਾਂਦਪੁਰ-ਰੁੜਕੀ, ਤਾਰੋਂਵਾਲ, ਸੁਸਿਵਾਲ ਅਤੇ ਪੁੰਜੇਵਾਲ ਵਿਚ ਅਵਾਰਾ ਪਸ਼ੂਆਂ ਦੁਆਰਾ ਭਾਰੀ ਤਬਾਹੀ ਕੀਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਇਸ ਤਬਾਹੀ ਨੂੰ ਰੋਕਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਰਤਨ ਸਿੰਘ** : ਨਹੀਂ ਜੀ, ਵਿਭਾਗ ਨੂੰ ਇਨ੍ਹਾਂ ਪਿੰਡਾਂ ਵਿਚੋਂ ਕਿਸੇ ਪਿੰਡ ਤੋਂ ਵੀ ਅਵਾਰਾ ਪਸ਼ੂਆਂ ਤੋਂ ਖਤਰੇ ਬਾਰੇ, ਕੋਈ ਸੂਚਨਾ ਪ੍ਰਾਪਤ ਨਹੀਂ ਹੋਈ ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਵਿਭਾਗ ਨੇ ਜੋ ਇਨਫਰਮੇਸ਼ਨ ਦਿਤੀ ਹੈ ਮੰਤਰੀ ਜੀ ਉਸ ਨੂੰ ਸੱਚ ਮੰਨਦੇ ਹਨ ਜਾਂ ਜੋ ਮੈਂ ਲੈ ਕੇ ਆਇਆ ਹਾਂ, ਉਸ ਨੂੰ ਸਹੀ ਮੰਨਦੇ ਹਨ । ਉਥੇ ਜਿਹੜੇ ਅਵਾਰਾ ਡੰਗਰ ਹਨ, ਗਰੀਬ ਲੋਕਾਂ ਦੀ ਮਿਹਨਤ ਨਾਲ ਬੀਜੀ ਫਸਲ ਖਰਾਬ ਕਰਕੇ ਚਲੇ ਜਾਂਦੇ ਹਨ । ਅਜਿਹੀ ਸੂਚਨਾ ਮੈਂ ਸਦਨ ਵਿਚ ਲੈ ਕੇ ਆਇਆ ਹਾਂ ।

**ਸ਼੍ਰੀ ਸਪੀਕਰ** : ਅਜਨਾਲਾ ਜੀ, ਉਨ੍ਹਾਂ ਨੂੰ ਸ਼ੱਕ ਹੈ ਕਿ ਡਿਪਾਰਟਮੈਂਟ ਦੀ ਸੂਚਨਾ ਸਹੀ ਨਹੀਂ ਹੈ । ਤੁਸੀਂ ਇਸ ਬਾਰੇ ਦੱਸ ਦਿਓ ।

**ਚੌਧਰੀ ਨੰਦ ਲਾਲ** : ਜੇ ਇਹ ਇੰਤਜ਼ਾਮ ਕਰ ਸਕਦੇ ਹਨ ਤਾਂ ਇਹ ਦੱਸ ਦੇਣ ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਕਿਹਾ ਹੈ, ਇਸ ਬਾਰੇ ਮੈਂ ਪਹਿਲਾਂ ਬੇਨਤੀ ਕਰਾਂਗਾ ਕਿ ਇਹ ਜਿਹੜੇ ਅਵਾਰਾ ਪਸ਼ੂ ਹਨ ਜਿਵੇਂ ਨੀਲ ਗਾਵਾਂ, ਸਾਂਬਰ, ਇਹ ਜੰਗਲਾਂ ਵਿਚੋਂ ਆਉਂਦੇ ਹਨ । ਸਾਡੇ ਮਹਿਕਮੇ ਨਾਲ ਇਨ੍ਹਾਂ ਦਾ ਸਬੰਧ ਨਹੀਂ ਹੈ । ਇਹ ਜੰਗਲਾਤ ਵਾਲਿਆਂ ਦੇ ਡੰਗਰ ਹਨ । ਮੈਂ ਇਨ੍ਹਾਂ ਨਾਲ ਸਹਿਮਤ ਹਾਂ ਕਿ ਇਹ ਡੰਗਰ ਫਸਲਾਂ ਖਰਾਬ ਕਰਦੇ ਹਨ ਪਰ ਇਹ ਜੰਗਲਾਤ ਵਾਲਿਆਂ ਦੇ ਡੰਗਰ ਹਨ ।

**ਚੌਧਰੀ ਨੰਦ ਲਾਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਅਵਾਰਾ ਪਸ਼ੂ ਹਨ ਇਨ੍ਹਾਂ ਦਾ 100 ਦੇ ਕਰੀਬ ਝੁੰਡ ਹੈ ਜਿਹੜਾ ਫਸਲਾਂ ਖਰਾਬ ਕਰਦਾ ਹੈ ।

**ਸ਼੍ਰੀ ਸਪੀਕਰ** : ਅਵਾਰਾ ਪਸ਼ੂਆਂ ਤੋਂ ਕੀ ਤੁਹਾਡਾ ਮਤਲਬ ਨੀਲ ਗਊਆਂ ਤੋਂ ਹੈ ?

**ਚੌਧਰੀ ਨੰਦ ਲਾਲ** : ਆਮ ਲੋਕ ਆਪਣੀਆਂ ਗਾਵਾਂ ਨੂੰ ਉਸ ਸਮੇਂ ਛੱਡ ਦਿੰਦੇ ਹਨ ਜਿਸ ਵੇਲੇ ਉਹ ਦੁੱਧ ਦੇਣਾ ਬੰਦ ਕਰ ਦੇਂਦੀਆਂ ਹਨ । ਇਸ ਤਰ੍ਹਾਂ ਸੌ-ਸੌ ਪਸ਼ੂ ਇਕੱਠੇ ਹੋ ਜਾਂਦੇ ਹਨ । ਇਨ੍ਹਾਂ ਪਸ਼ੂਆਂ ਨੂੰ ਅਵਾਰਾ ਪਸ਼ੂ ਕਿਹਾ ਜਾਂਦਾ ਹੈ ।

**ਸ਼੍ਰੀ ਸਪੀਕਰ** : ਲੋਕ ਜਿਨ੍ਹਾਂ ਗਊਆਂ ਵਗੈਰਾ ਨੂੰ ਛੱਡ ਦਿੰਦੇ ਹਨ, ਇਹ ਉਨ੍ਹਾਂ ਬਾਰੇ ਪੁੱਛ ਰਹੇ ਹਨ ।

ਮੰਤਰੀ : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਨ੍ਹਾਂ ਪਸ਼ੂਆਂ ਲਈ ਦੋ ਟੀਮਾਂ ਬਣਾਈਆਂ ਹੋਈਆਂ ਹਨ, ਜਿਨ੍ਹਾਂ ਦਾ ਹੈਡ ਕੁਆਰਟਰ ਪਟਿਆਲਾ ਵਿਖੇ ਹੈ । ਜਿਸ ਪਿੰਡ ਵਿਚੋਂ ਵੀ ਅਵਾਰਾ ਪਸ਼ੂਆਂ ਸਬੰਧੀ ਕੰਪਲੇਂਟ ਆਉਂਦੀ ਹੈ, ਅਸੀਂ ਉਨ੍ਹਾਂ ਪਿੰਡਾਂ ਨਾਲ ਗੱਲ ਕਰਕੇ ਉਨ੍ਹਾਂ ਪਸ਼ੂਆਂ ਨੂੰ ਗਊਸ਼ਾਲਾ ਵਿੱਚ ਭੇਜ ਦਿੰਦੇ ਹਾਂ । ਲੀਡਰ ਆਫ਼ ਦਿ ਹਾਊਸ ਇੱਥੇ ਬੈਠੇ ਹਨ, ਮੈਂ ਇਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਇਸ ਦੇ ਲਈ ਇਕ ਵਿਸ਼ੇਸ਼ ਪ੍ਰਾਜੈਕਟ ਬਣਾਉਣਾ ਚਾਹੀਦਾ ਹੈ । ਇਹ ਸਾਰੇ ਪੰਜਾਬ ਦੀ ਪ੍ਰਾਬਲਮ ਹੈ । ਇਹ ਇਕੱਲੇ ਇਨ੍ਹਾਂ ਦੇ ਹਲਕੇ ਦੀ ਪ੍ਰਾਬਲਮ ਨਹੀਂ ਹੈ । ਇਹ ਪ੍ਰਾਬਲਮ ਹਿਮਾਚਲ ਨਾਲ ਲਗਦੇ ਇਲਾਕਿਆਂ ਦੀ ਵੀ ਹੈ । ਅਸੀਂ ਇਸ ਦੇ ਲਈ 50 ਲੱਖ ਰੁਪਏ ਦਾ ਪ੍ਰਾਜੈਕਟ ਬਣਾ ਕੇ ਦਿੱਤਾ ਹੈ । ਅਜੇ ਪੈਸੇ ਨਹੀਂ ਮਿਲੇ । ਜਦੋਂ ਪੈਸੇ ਮਿਲ ਜਾਣਗੇ ਤਾਂ ਕੰਟਰੋਲ ਕਰਨ ਲਈ ਪ੍ਰਬੰਧ ਕਰਾਂਗੇ ।

---

## ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਸੰਸਕ੍ਰਿਤ ਵਿਸ਼ੇ ਦੀ ਪ੍ਰੀਖਿਆ ਵਿਚ ਬੈਠਣ ਲਈ ਵਾਧੂ ਪ੍ਰੀਖਿਆ ਫੀਸ ਵਸੂਲਣਾ

*2199. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਅੱਠਵੀਂ ਅਤੇ ਦਸਵੀਂ ਕਲਾਸ ਦੇ ਸੰਸਕ੍ਰਿਤ ਵਿਸ਼ੇ ਦੀਆਂ ਪ੍ਰੀਖਿਆਵਾਂ ਵਿਚ ਬੈਠਣ ਲਈ ਵਿਦਿਆਰਥੀਆਂ ਤੋਂ ਕੋਈ ਵਾਧੂ ਪ੍ਰੀਖਿਆ ਫੀਸ ਵਸੂਲ ਕੀਤੀ ਜਾਂਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਲਾਸ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਾਧੂ ਪ੍ਰੀਖਿਆ ਫੀਸ ਕਦੋਂ ਤੋਂ ਵਸੂਲ ਕੀਤੀ ਜਾ ਰਹੀ ਹੈ ਅਤੇ ਉਪਰੋਕਤ ਵਾਧੂ ਫੀਸਾਂ ਦੀਆਂ ਦਰਾਂ ਕਿਸ ਮਿਤੀ (ਮਿਤੀਆਂ) ਤੋਂ ਵਧਾਈਆਂ/ਘਟਾਈਆ ਗਈਆਂ ਸਨ ?

**ਸਰਦਾਰ ਤੋਤਾ ਸਿੰਘ** : (ੳ) ਹਾਂ ਜੀ । ਅੱਠਵੀਂ ਦੀ ਪ੍ਰੀਖਿਆ ਵਿੱਚ ਵਾਧੂ ਭਾਸ਼ਾ ਸੰਸਕ੍ਰਿਤ ਲਈ 80/- ਰੁਪਏ ਤੇ ਦਸਵੀਂ ਦੀ ਪ੍ਰੀਖਿਆ ਲਈ 100/- ਰੁਪਏ ਪ੍ਰੀਖਿਆ ਫੀਸ ਵਸੂਲੀ ਜਾਂਦੀ ਹੈ ।

(ਅ) ਜਦੋਂ ਤੋਂ ਨਵੀਂ ਰਾਸ਼ਟਰੀ ਵਿਦਿਅਕ ਨੀਤੀ, 1986 ਲਾਗੂ ਕੀਤੀ ਹੋਈ ਹੈ, ਉਦੋਂ ਤੋਂ ਇਹ ਫੀਸ ਵਸੂਲੀ ਜਾ ਰਹੀ ਹੈ । ਦਸਵੀਂ ਪ੍ਰੀਖਿਆ ਲਈ ਸੈਸ਼ਨ 1987 ਤੋਂ ਅਤੇ ਅੱਠਵੀਂ ਲਈ ਸਾਲ 1994 ਤੋਂ ਫੀਸ ਲਈ ਜਾਂਦੀ ਹੈ । ਇਨ੍ਹਾਂ ਫੀਸਾਂ ਵਿੱਚ ਵਾਧਾ ਹੇਠ ਅਨੁਸਾਰ ਕੀਤਾ ਗਿਆ ਹੈ :-

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ]

| ਮਿਤੀ/ਸਾਲ | ਕਲਾਸ | ਫੀਸ |
|---|---|---|
| 1994 | ਅੱਠਵੀਂ | ਰੁਪਏ 30/- |
| 26.5.98 | ਅੱਠਵੀਂ | ਰੁਪਏ 50/- |
| 11.7.2000 | ਅੱਠਵੀਂ | ਰੁਪਏ 80/- |
| 1987 | ਦਸਵੀਂ | ਰੁਪਏ 50/- |
| 28.5.98 | ਦਸਵੀਂ | ਰੁਪਏ 100/- |

श्रीमती लक्ष्मी कांता चावला : स्पीकर साहिब बड़े अफसोस के साथ मैं जानबूझ कर यह सवाल सदन में लाई हूं तांकि बादल साहिब को जरुर पता चल जाये कि उनकी नीतियों का कैसे उलंघन किया जा रहा है। मास्टर मोहन लाल जी, जो कि माननीय उच्च शिक्षा मंत्री हैं इन्होंने मई में एक ब्यान अखबार में दिया था। यदि आज्ञा दो तो मैं आप के पास कटिंग भेज देती हूं। इनका ब्यान आया था कि पंजाब में संस्कृत के विषय पर जो Extra फीस लगती है वह खत्म कर दी जायेगी और संस्कृत पढ़ने वाले विधार्थीयों को 250/- रु प्रति महीना मिलेगा। बादल साहिब, मैं आप के ध्यान में लाना चाहती हूं, मेरा प्रश्न यह है कि पिछला वर्ष संस्कृत वर्ष था। यह संस्कृत वर्ष पूरे देश में मनाया गया। आप को भी सैंटर से ग्रांट संस्कृत वर्ष के लिये आयी होगी। इन्होंने संस्कृत वर्ष में संस्कृत पढ़ने वाले विधार्थीयों पर यह चोट की है कि उनकी जो फीस 50/- रुपये थी वह 80/- रुपये कर दी गई। आप के ही राज में 1998 में मैट्रिक की फीस 50/- रुपये से 100/- रुपये कर दी गई हैं। मैं यह जानना चाहती हूं कि मास्टर जी ने जो घोषणा की थी, क्या वह घोषणा सही है या जो मंत्री जी ने कहा है कि हमने जुलाई में फीस बढ़ा दी है, यह सही है। क्या मास्टर जी ने घोषणा गलत की थी ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸਿਰਫ ਸੰਸਕ੍ਰਿਤ ਵਿਸ਼ੇ ਦਾ ਜ਼ਿਕਰ ਹੀ ਨਹੀਂ ਕਰਨਾ ਚਾਹੀਦਾ। 19 ਭਾਸ਼ਾਵਾਂ ਹੋਰ ਵਾਧੂ ਭਾਸ਼ਾਵਾਂ ਦੇ ਤੌਰ ਤੇ ਪੜ੍ਹੀਆਂ ਜਾਂਦੀਆਂ ਹਨ। ਕੋਈ ਵੀ ਵਿਦਿਆਰਥੀ ਅੱਠਵੀਂ ਜਾਂ ਦਸਵੀਂ ਜਮਾਤ ਵਿੱਚ 19 ਭਾਸ਼ਾਵਾਂ ਵਿਚੋਂ ਵਾਧੂ ਭਾਸ਼ਾ ਲੈ ਸਕਦਾ ਹੈ, ਉਹ ਭਾਸ਼ਾਂ ਚਾਹੇ ਸੰਸਕ੍ਰਿਤ ਹੋਵੇ, ਉਰਦੂ ਹੋਵੇ ਜਾਂ ਫਾਰਸੀ ਹੋਵੇ। ਇਕੱਲੀ ਸੰਸਕ੍ਰਿਤ ਵਿਸ਼ੇ ਦੀ ਫੀਸ ਹੀ ਨਹੀਂ ਵਧੇਗੀ। ਲਾਜ਼ਮੀ ਵਿਸ਼ੇ ਛੇ ਹਨ। ਇਹ ਹਨ—ਪੰਜਾਬੀ, ਅੰਗਰੇਜ਼ੀ, ਹਿਸਾਬ, ਸੋਸ਼ਲ ਸਟੱਡੀ, ਹਿੰਦੀ ਅਤੇ ਸਾਇੰਸ। ਵਾਧੂ ਵਿਸ਼ਾ ਵਿਦਿਆਰਥੀ ਆਪਣੇ ਬੈਨੀਫਿਟ ਵਾਸਤੇ ਲੈ ਸਕਦਾ ਹੈ। ਜੇ ਹਿੰਦੀ ਵਿਸ਼ੇ ਵਾਲਾ ਵਿਦਿਆਰਥੀ ਸੰਸਕ੍ਰਿਤ ਵਿਸ਼ਾ ਵਾਧੂ ਵਿਸ਼ੇ ਦੇ ਤੌਰ ਤੇ ਲੈਂਦਾ ਹੈ ਤਾਂ ਉਸ ਦਾ ਇਹ ਫਾਇਦਾ ਹੋ ਸਕਦਾ ਹੈ ਕਿ ਅਗਰ ਉਸ ਦੇ ਹਿੰਦੀ ਵਿਸ਼ ਵਿਚੋਂ ਨੰਬਰ ਘੱਟ ਆਏ ਹਨ ਤੇ ਸੰਸਕ੍ਰਿਤ ਵਿਚੋਂ

ਜ਼ਿਆਦਾ ਆਏ ਹਨ ਤਾਂ ਸੰਸਕ੍ਰਿਤ ਦੇ ਨੰਬਰ ਲੱਗ ਜਾਣਗੇ। ਇਸੇ ਤਰ੍ਹਾਂ ਹੀ ਜੇ ਉਰਦੂ ਪੜ੍ਹਨ ਵਾਲਾ ਵਿਦਿਆਰਥੀ ਫਾਰਸੀ ਵਿਸ਼ਾ ਵਾਧੂ ਵਿਸ਼ੇ ਦੇ ਤੌਰ ਤੇ ਲੈਂਦਾ ਹੈ ਅਤੇ ਉਸ ਦੇ ਫਾਰਸੀ ਵਿਚੋਂ ਵੱਧ ਨੰਬਰ ਆਉਂਦੇ ਹਨ ਤਾਂ ਉਸ ਦੇ ਫਾਰਸੀ ਵਿਸ਼ੇ ਦੇ ਨੰਬਰ ਗਿਣੇ ਜਾਣਗੇ। ਜੇ ਉਰਦੂ ਵਿਚੋਂ ਵੱਧ ਨੰਬਰ ਆਉਂਦੇ ਹਨ ਤਾਂ ਉਰਦੂ ਦੇ ਨੰਬਰ ਗਿਣੇ ਜਾਣਗੇ। ਇਸੇ ਤਰ੍ਹਾਂ ਹੀ ਉਹ ਹੋਰ ਵੀ ਭਾਸ਼ਾਵਾਂ ਲੈ ਸਕਦਾ ਹੈ। ਵਾਧੂ ਭਾਸ਼ਾਵਾਂ ਹੋਰ ਵੀ ਹਨ ਜਿਵੇਂ ਸੰਸਕ੍ਰਿਤ, ਉਰਦੂ, ਅਰਬੀਅਨ, ਪਰਸੀਅਨ, ਬੰਗਾਲੀ ਤੇਲਗੂ, ਤਾਮਿਲ, ਮਲਿਆਲਮ, ਕੰਨੜ, ਗੁਜਰਾਤੀ, ਆਸਾਮੀ, ਫਾਰਸੀ, ਜੈਪਨੀਜ਼, ਜਰਮਨ, ਮਰਾਠੀ ਆਦਿ ਇਸ ਤਰ੍ਹਾਂ ਕੁੱਲ 19 ਭਾਸ਼ਾਵਾਂ ਹਨ। ਇਨ੍ਹਾਂ ਨੂੰ ਇਕੱਲੀ ਸੰਸਕ੍ਰਿਤ ਦੀ ਹੀ ਚਿੰਤਾ ਨਹੀਂ ਕਰਨੀ ਚਾਹੀਦੀ। ਇਨ੍ਹਾਂ ਨੂੰ ਸੰਸਕ੍ਰਿਤ ਦਾ ਹੀ ਫਿਕਰ ਕਿਉਂ ਹੈ ?

श्रीमती लक्ष्मी कांता चावला : मंत्री जी को शायद यह याद नहीं होगा कि मुझे चिन्ता क्यों करनी पड़ी। इन्होंने संस्कृत विषय की परीक्षा लेनी बंद कर दी थी। यह तो बादल साहब का धन्यवाद जिन्होंने फिर से शुरु कर दी है।

**ਸ੍ਰੀ ਸਪੀਕਰ** : ਬੀਬੀ ਜੀ, ਲੈਕਚਰ ਨਾ ਦਿਓ। ਪ੍ਰਸ਼ਨ ਪੁੱਛੋ।

श्रीमती लक्ष्मी कांता चावला : मुझे पता है कि मेरा लैक्चर अच्छा नहीं लगता पर फिर भी बोलने की गुस्ताखी कर रही हूं। पिछले साल संस्कृत वर्ष में संस्कृत पर जो जजिया लगाया गया है क्या मन्त्री साहिब, या मुख्य मन्त्री साहिब, इस का भरोसा देंगे कि जो मास्टर मोहन लाल जी ने स्टेटमैंट दी, उस को लागू किया जायेगा और इस जजिया टैक्स को खत्म कर दिया जायेगा ?

**ਮੰਤਰੀ** : ਸਪੀਕਰ ਸਾਹਿਬ, ਬੀਬੀ ਜੀ ਨੂੰ ਸੰਸਕ੍ਰਿਤ ਦੀ ਚਿੰਤਾ ਨਹੀਂ ਹੋਣੀ ਚਾਹੀਦੀ ਬਲਕਿ ਦੂਜੇ ਵਾਧੂ ਵਿਸ਼ੇ 19 ਹੋਰ ਵੀ ਹਨ। 1987 ਵਿਚ ਫੀਸ 50/- ਰੁਪਏ ਸੀ ਹੁਣ 100/- ਰੁਪਿਆ ਕਰ ਦਿੱਤੀ ਗਈ ਹੈ। ਪਿਛਲੇ ਸਮੇਂ ਤੋਂ ਬੋਰਡ ਦੇ ਕਾਫੀ ਖਰਚੇ ਵੱਧ ਗਏ ਹਨ ਅਤੇ ਮਹਿੰਗਾਈ ਹੋ ਗਈ ਹੈ ਜਿਸ ਕਰਕੇ ਵਾਧਾ ਕੀਤਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ ****

**MR. SPEAKER** : Not allowed.

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਦੇ ਦੌਰਾਨ ਕੁਐਸਚਨ ਆਵਰ ਦੇ ਵਿਚ ਦਲਿਤ-ਵੀਰਾਂ ਦੇ ਵਜੀਫਿਆਂ ਸਬੰਧੀ ਸਵਾਲ ਹਾਊਸ ਵਿਚ ਆਇਆ ਸੀ ਅਤੇ ਸਬੰਧਤ ਮੈਂਬਰ ਸਾਹਿਬਾਨ ਹਾਊਸ ਵਿਚ ਹਾਜ਼ਰ ਨਾ ਹੋਣ ਕਰਕੇ ਵੀ ਤੁਸੀਂ ਮਨਿਸਟਰ ਸਾਹਿਬ ਨੂੰ ਜਵਾਬ ਦੇਣ ਲਈ ਕਾਲ ਕਰ ਦਿੱਤਾ ਸੀ ਜਦ ਕਿ ਉਸ ਦਾ ਮੂਵਰ ਕੋਈ ਨਹੀਂ ਸੀ।

**Expunged/Not recorded as ordered by the Chair.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਨਹੀਂ ਹੁੰਦਾ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਸੀਂ ਕਹਿ ਦਿਓ ਜਵਾਬ ਨਹੀਂ ਦੇਣਾ ।

**ਸ਼੍ਰੀ ਸਪੀਕਰ** : ਮੈਂ ਜ਼ੀਰੋ ਆਵਰ ਦੇ ਵਿਚ ਵੇਖ ਲਵਾਂਗਾ ।

(ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵਲੋਂ ਵਿਘਨ) ਬੀਬੀ ਜੀ ਤੁਸੀਂ ਬੈਠੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, * *

**MR. SPEAKER** : Not to be recorded.

——

## ਸਬ-ਡਿਵੀਜ਼ਨਲ ਇੰਜੀਨੀਅਰਾਂ ਦੀਆਂ ਖਾਲੀ ਅਸਾਮੀਆਂ

*2299. **ਸਰਦਾਰ ਧਨਵੰਤ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ, ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਰਾਜ ਵਿਚ ਸਬ-ਡਿਵੀਜ਼ਨਲ ਇੰਜੀਨੀਅਰਾਂ (ਸਿਵਲ) ਦੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਇਹ ਕਦੋਂ ਤੋਂ ਖਾਲੀ ਪਈਆਂ ਹਨ ਅਤੇ ਇਨ੍ਹਾਂ ਅਸਾਮੀਆਂ ਦੇ ਨਾ ਭਰਨ ਦੇ ਕੀ ਕਾਰਨ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਂ ਜੀ ।

ਰਾਜ ਵਿਚ ਉਪ ਮੰਡਲ ਇੰਜੀਨੀਅਰ (ਸਿਵਲ) ਦੀਆਂ 30 ਖਾਲੀ ਅਸਾਮੀਆਂ ਹਨ ਜੀ । ਜਿਨ੍ਹਾਂ ਦੀ ਜ਼ਿਲ੍ਹਾ ਵਾਈਜ਼ ਗਿਣਤੀ, ਜਿਸ ਮਿਤੀ ਤੋਂ ਖਾਲੀ ਪਈਆਂ ਹਨ ਬਾਰੇ ਸੂਚਨਾ ਅਨੁਲੱਗ (ੳ) ਅਨੁਸਾਰ ਹੈ ਜੀ ।

ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਕੀਤੀ ਗਈ ਕਾਰਵਾਈ ਦੀ ਡਿਟੇਲਡ ਸੂਚਨਾ ਅਨੁਲੱਗ (ਅ) ਅਨੁਸਾਰ ਹੈ ਜੀ ।

## ਅਨੁਲੱਗ 'ੳ'

| ਜ਼ਿਲ੍ਹੇ ਦਾ ਨਾਮ | ਜਿਸ ਮਿਤੀ ਤੋਂ ਖਾਲੀ ਹੈ |
|---|---|
| **ਅੰਮ੍ਰਿਤਸਰ** | |
| 1. ਸੈਂਟਰਲ ਵਰਕਸ ਉਪ ਮੰਡਲ ਨੰ: 1, ਅੰਮ੍ਰਿਤਸਰ | 15-8-98 |
| 2. ਪ੍ਰਾਂਤਕ ਉਪ ਮੰਡਲ, ਪੱਟੀ | 1-10-97 |
| 3. ਆਰ.ਐਂਡ.ਬੀ. ਉਪ ਮੰਡਲ, ਅੰਮ੍ਰਿਤਸਰ | 25-1-2000 |
| 4. ਰੂਰਲ ਵਰਕਸ ਉਪ ਮੰਡਲ, ਪੱਟੀ | 31-5-2001 |
| **ਗੁਰਦਾਸਪੁਰ** | |
| 5. ਸੈਂਟਰਲ ਵਰਕਸ ਉਪ ਮੰਡਲ, ਗੁਰਦਾਸਪੁਰ | 9/98 |
| 6. ਰੂਰਲ ਵਰਕਸ ਉਪ ਮੰਡਲ, ਅੰਮ੍ਰਿਤਸਰ ਐਟ ਕਲਾਨੌਰ | 11-10-2000 |
| 7. ਆਰ,ਐਂਡ.ਬੀ ਉਪ ਮੰਡਲ, ਗੁਰਦਾਸਪੁਰ | 10-6-2000 |
| 8. ਰੂਰਲ ਵਰਕਸ ਉਪ ਮੰਡਲ, ਗੁਰਦਾਸਪੁਰ | 14-6-99 |
| **ਸੰਗਰੂਰ** | |
| 9. ਪ੍ਰਾਂਤਕ ਉਪ ਮੰਡਲ, ਮਲੇਰਕੋਟਲਾ | 11-5-98 |
| 10. ਸੈਂਟਰਲ ਵਰਕਸ ਉਪ ਮੰਡਲ, ਬਰਨਾਲਾ | 31-7-2000 |
| **ਮੁਕਤਸਰ** | |
| 11. ਰੂਰਲ ਵਰਕਸ ਉਪ ਮੰਡਲ ਨੰ: 3, ਮੁਕਤਸਰ | 16-10-2000 |
| 12. ਰੂਰਲ ਵਰਕਸ ਉਪ ਮੰਡਲ ਨੰ: 4, ਮੁਕਤਸਰ | 31-7-2000 |
| 13. ਰੂਰਲ ਵਰਕਸ ਉਪ ਮੰਡਲ, ਮੋਗਾ | 2-6-2000 |
| **ਹੁਸ਼ਿਆਰਪੁਰ** | |
| 14. ਸੈਂਟਰਲ ਵਰਕਸ ਉਪ ਮੰਡਲ ਨੰ: 3, ਹੁਸ਼ਿਆਰਪੁਰ | 24-4-2000 |
| 15. ਰੂਰਲ ਵਰਕਸ ਉਪ ਮੰਡਲ ਨੰ: 2, ਹੁਸ਼ਿਆਰਪੁਰ ਐਟ ਗੜ੍ਹਸ਼ੰਕਰ | 14-4-98 |

| 1 | 2 |
|---|---|
| **ਮਾਨਸਾ** | |
| 16. ਪ੍ਰਾਂਤਕ ਉਪ ਮੰਡਲ ਨੰ: 1, ਮਾਨਸਾ | 15-12-99 |
| 17. ਪ੍ਰਾਂਤਕ ਉਪ ਮੰਡਲ ਨੰ: 2, ਮਾਨਸਾ | 4-9-2000 |
| 18. ਪ੍ਰਾਂਤਕ ਉਪ ਮੰਡਲ, ਬੁਢਲਾਡਾ | 1-3-2001 |
| **ਫਿਰੋਜ਼ਪੁਰ** | |
| 19. ਰੂਰਲ ਵਰਕਸ ਉਪ ਮੰਡਲ ਨੰ: 1 ,ਫਿਰੋਜ਼ਪੁਰ | 18-10-2000 |
| 20. ਪ੍ਰਾਂਤਕ ਉਪ ਮੰਡਲ ਨੰ: 1, ਫਿਰੋਜ਼ਪੁਰ | 9-6-2000 |
| 21. ਪ੍ਰਾਂਤਕ ਉਪ ਮੰਡਲ, ਅਬੋਰਹ | 21-5-98 |
| 22. ਸੈਂਟਰਲ ਵਰਕਸ ਉਪ ਮੰਡਲ, ਅਬੋਹਰ | 3-8-2000 |
| 23. ਆਰ.ਐਂਡ.ਬੀ. ਉਪ ਮੰਡਲ, ਅਬੋਹਰ | 5-4-2000 |
| **ਜਲੰਧਰ** | |
| 24. ਪ੍ਰਾਂਤਕ ਉਪ ਮੰਡਲ, ਨਕੋਦਰ ਐਟ ਫਗਵਾੜਾ | 8-1-2001 |
| 25. ਪ੍ਰਾਂਤਕ ਉਪ ਮੰਡਲ ਨੰ: 1, ਜਲੰਧਰ | 7-6-2000 |
| **ਲੁਧਿਆਣਾ** | |
| 26. ਸੈਂਟਰਲ ਵਰਕਸ ਉਪ ਮੰਡਲ ਦੋਰਾਹਾ ਗੁਰਦਾਸਪੁਰ (ਪਠਾਨਕੋਟ ਸਰਕਲ) | 19-1-2001 |
| 27. ਰੂਰਲ ਵਰਕਸ ਉਪ ਮੰਡਲ, ਪਠਾਨਕੋਟ | 27-7-2001 |
| 28. ਰੂਰਲ ਵਰਕਸ ਉਪ ਮੰਡਲ, ਦੀਨਾ ਨਗਰ | 14-6-99 |
| 29. ਆਰ.ਐਂਡ.ਬੀ., ਬਟਾਲਾ | 3-8-98 |
| **ਪਟਿਆਲਾ** | |
| 30. ਹੈਡ ਆਫਿਸ, ਪਟਿਆਲਾ | 3-8-2000 |

## ਅਨੁਲੱਗ-'ਅ'

ਮਹਿਕਮੇ ਵਿੱਚ ਇਸ ਸਮੇਂ ਕੁੱਲ 30 ਅਸਾਮੀਆਂ ਖਾਲੀ ਹਨ, ਜਿਨ੍ਹਾਂ ਦੀ ਜਿਲ੍ਹਾ-ਵਾਈਜ਼ ਡੀਟੇਲ ਅਤੇ ਕਿਸ ਮਿਤੀ ਤੋਂ ਖਾਲੀ ਹਨ, ਬਾਰੇ ਸੂਚਨਾ ਨੱਥੀ ਅਨੁਲੱਗ (ੳ) ਵਿੱਚ ਦਰਸਾਈ ਗਈ ਅਤੇ ਇਨ੍ਹਾਂ ਅਸਾਮੀਆਂ ਵਿੱਚ 17 ਅਸਾਮੀਆਂ ਜੂਨੀਅਰ ਇੰਜੀ-ਨੀਅਰ ਦੇ ਕੋਟੇ ਵਿੱਚੋਂ ਬਤੌਰ ਉਪ ਮੰਡਲ ਇੰਜੀਨੀਅਰ ਪੱਦ ਉਨਤ ਕਰਨ ਹਿੱਤ ਸਕਰੀਨਿੰਗ ਕੇਸ ਪੰਜਾਬ ਲੋਕ ਸੇਵਾ ਕਮਿਸ਼ਨ ਪਟਿਆਲਾ ਨੂੰ ਭੇਜਿਆ ਹੋਇਆ ਹੈ ।

ਇਹ ਅਸਾਮੀਆਂ ਜੂਨੀਅਰ ਇੰਜੀਨੀਅਰਜ਼, ਖਰੜਾਕਾਰਾਂ ਦੀ ਪਦ-ਉਨਤੀ ਨਾਲ ਭਰੀਆਂ ਜਾਣੀਆਂ ਹਨ ਜੀ ਕਿਉਂਕਿ ਇਹ ਜੂਨੀਅਰ ਇੰਜੀਨੀਅਰਜ਼, ਖਰੜਾਕਾਰਾਂ ਦੇ ਕੋਟੇ ਦੀਆਂ ਪੋਸਟਾਂ ਹਨ ਜੀ, ਇਨ੍ਹਾਂ ਦੀ ਸਕਰੀਨਿੰਗ ਕਰਨ ਲਈ ਕੇਸ ਪੰਜਾਬ ਲੋਕ ਸੇਵਾ ਕਮਿਸ਼ਨ ਪਟਿਆਲਾ ਨੂੰ ਭੇਜਿਆ ਹੋਇਆ ਹੈ । ਪੰਜ ਅਸਾਮੀਆਂ ਖਰੜਾਕਾਰਾਂ ਤੋਂ ਬਤੌਰ ਉਪ ਮੰਡਲ ਇੰਜੀਨੀਅਰ ਪੱਦ-ਉਨਤ ਕਰਨ ਹਿੱਤ ਸਕਰੀਨਿੰਗ ਦਾ ਕੇਸ ਤਿਆਰ ਕਰਕੇ ਜਲਦੀ ਹੀ ਪੰਜਾਬ ਲੋਕ ਸੇਵਾ ਕਮਿਸ਼ਨ ਪਟਿਆਲਾ ਨੂੰ ਭੇਜਿਆ ਜਾ ਰਿਹਾ ਹੈ । 4 ਅਸਾਮੀਆਂ ਅੰਗਹੀਣਾਂ ਲਈ ਬੈਕਲਾਗ ਦੀਆਂ ਬਣਦੀਆਂ ਹਨ ਇਨ੍ਹਾਂ ਨੂੰ ਭਰਨ ਹਿੱਤ ਅਰਜੀਆਂ ਪ੍ਰਾਪਤ ਹੋ ਗਈਆਂ ਹਨ । ਉਨ੍ਹਾਂ ਦੀ ਇੰਟਰਵਿਊ ਲਈ ਡੇਟ ਜਲਦੀ ਫਿਕਸ ਕੀਤੀ ਜਾ ਰਹੀ ਹੈ ਅਤੇ ਇਹ ਅਸਾਮੀਆਂ ਭਰ ਲਈਆਂ ਜਾਣਗੀਆਂ । ਚਾਰ ਉਪ ਮੰਡਲ ਇੰਜੀਨੀਅਰ (ਸਿਵਲ) ਸਿੱਧੀ ਭਰਤੀ ਰਾਹੀ ਨਿਯੁਕਤ ਹੋ ਚੁੱਕੇ ਹਨ । ਇਨ੍ਹਾਂ ਦੀ 6 ਮਹੀਨੇ ਦੀ ਟਰੇਨਿੰਗ ਅਪ੍ਰੈਲ 2001 ਵਿੱਚ ਪੂਰੀ ਹੁੰਦੀ ਹੈ, ਉਪਰੋਕਤ ਇਨ੍ਹਾਂ ਉਪ ਮੰਡਲਾਂ ਵਿੱਚ ਤੈਨਾਤੀ ਕਰ ਦਿੱਤੀ ਜਾਵੇਗੀ ।

| | | |
|---|---|---|
| 1. | ਜੂਨੀਅਰ ਇੰਜੀਨੀਅਰ ਦੀ ਤਰੱਕੀ ਦੀਆਂ ਪੋਸਟਾਂ | 17 |
| 2. | ਡਰਾਫਟਸਮੈਨਾਂ ਦੀ ਤਰੱਕੀ ਦੀਆਂ ਪੋਸਟਾਂ | 05 |
| 3. | ਅੰਗਹੀਣਾਂ ਲਈ ਪੋਸਟਾਂ | 04 |
| 4. | ਸਿੱਧੀ ਭਰਤੀ ਦੀਆਂ ਪੋਸਟਾਂ | 04 |

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਅਨੁਲੱਗ (ਅ) ਵਿਚ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 17 ਪੋਸਟਾਂ ਪਬਲਿਕ ਸਰਵਿਸ ਕਮਿਸ਼ਨ ਨੂੰ ਭਰਨ ਦੇ ਵਾਸਤੇ 1997-2000 ਤੱਕ ਭੇਜੀਆਂ । ਇਹ ਪੋਸਟਾਂ ਕਿਹੜੀ ਡੇਟ ਨੂੰ ਪਬਲਿਕ ਸਰਵਿਸ ਕਮਿਸ਼ਨ ਦੀ ਸਕਰੀਨਿੰਗ ਲਈ ਭੇਜੀਆਂ ਸਨ ?

**ਮੰਤਰੀ** : ਸਪੀਕਰ ਸਾਹਿਬ 21-5-99 ਨੂੰ ਭੇਜੀਆਂ ਸਨ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 5 ਅਸਾਮੀਆਂ ਡਰਾਫਟਸਮੈਨ ਦੀਆਂ ਪਬਲਿਕ ਸਰਵਿਸ ਕਮਿਸ਼ਨ ਨੂੰ ਸਕਰੀਨਿੰਗ ਲਈ ਭੇਜੀਆਂ ਸਨ । ਕੀ ਇਨ੍ਹਾਂ ਨੂੰ ਭਰਨ ਲਈ ਡੇਟ-ਬਾਊਂਡ ਕਰਨਗੇ ਅਤੇ ਇਨ੍ਹਾਂ ਦੇ ਹੁਣ ਤੱਕ ਨਾ ਭਰਨ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਮਹਿਕਮੇ ਵਿਚ ਕੁਲ 30 ਅਸਾਮੀਆਂ ਉਪ ਮੰਡਲ ਇੰਜੀ– ਨੀਅਰਜ਼ ਦੀਆਂ ਖਾਲੀ ਹਨ । ਜ਼ਿਲ੍ਹਾਵਾਰ ਅਤੇ ਜਿਸ ਮਿਤੀ ਤੋਂ ਇਹ ਆਸਾਮੀਆਂ ਖਾਲੀ ਪਈਆਂ ਹਨ ਉਸ ਬਾਰੇ ਸੂਚਨਾ ਅਨੁਲੱਗ 'ੳ' ਵਿਚ ਦਿੱਤੀ ਗਈ ਹੈ । ਇਨ੍ਹਾਂ ਆਸਾਮੀਆਂ ਵਿਚੋਂ 17 ਪੋਸਟਾਂ ਜੇ. ਈ. ਦੇ ਕੋਟੇ ਦੀਆਂ ਹਨ । ਇਹ ਆਸਾਮੀਆਂ ਜੂਨੀਅਰ ਇੰਜੀਨੀਅਰਜ਼ ਖਰੜਾਕਾਰਾਂ ਦੀ ਪਦ-ਉਨਤੀ ਨਾਲ ਭਰੀਆਂ ਜਾਣੀਆਂ ਹਨ ਜੀ ਕਿਉਂਕਿ ਇਹ ਜੂਨੀਅਰ ਇੰਜੀਨੀਅਰਜ਼, ਖਰੜਾਕਾਰਾਂ ਦੇ ਕੋਟੇ ਦੀਆਂ ਪੋਸਟਾਂ ਹਨ । ਇਨ੍ਹਾਂ ਦੀ ਸਕਰੀਨਿੰਗ ਕਰਨ ਲਈ ਕੇਸ ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਨੂੰ ਭੇਜਿਆ ਹੋਇਆ ਹੈ । ਪੰਜ ਅਸਾਮੀਆਂ ਖਰੜਾਕਾਰਾਂ ਤੋਂ ਬਤੌਰ ਉਪ ਮੰਡਲ ਇੰਜੀਨੀਅਰ ਪੱਦ-ਉਨਤ ਕਰਨ ਹਿੱਤ ਸਕਰੀਨਿੰਗ ਦਾ ਕੇਸ ਤਿਆਰ ਕਰਕੇ ਜਲਦੀ ਹੀ ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਨੂੰ ਭੇਜਿਆ ਜਾ ਰਿਹਾ ਹੈ । 4 ਅਸਾਮੀਆਂ ਅੰਗਹੀਣਾਂ ਲਈ ਬੈਕਲਾਗ ਦੀਆਂ ਬਣਦੀਆਂ ਹਨ, ਇਨ੍ਹਾਂ ਨੂੰ ਭਰਨ ਹਿੱਤ ਅਰਜ਼ੀਆਂ ਪ੍ਰਾਪਤ ਹੋ ਗਈਆਂ ਹਨ । ਉਨ੍ਹਾਂ ਦੀ ਇੰਟਰਵਿਊ ਲਈ ਡੇਟ ਜਲਦੀ ਫਿਕਸ ਕੀਤੀ ਜਾ ਰਹੀ ਹੈ ਅਤੇ ਇਹ ਅਸਾਮੀਆਂ ਭਰ ਲਈਆਂ ਜਾਣਗੀਆਂ । ਚਾਰ ਉਪ ਮੰਡਲ ਇੰਜੀਨੀਅਰ (ਸਿਵਲ) ਸਿੱਧੀ ਭਰਤੀ ਰਾਹੀਂ ਨਿਯੁਕਤ ਹੋ ਚੁੱਕੇ ਹਨ । ਇਨ੍ਹਾਂ ਦੀ 6 ਮਹੀਨੇ ਦੀ ਟਰੇਨਿੰਗ ਅਪ੍ਰੈਲ 2001 ਵਿਚ ਪੂਰੀ ਹੁੰਦੀ ਹੈ । ਉਪਰੰਤ ਇਨ੍ਹਾਂ ਦੀ ਉਪ ਮੰਡਲਾਂ ਵਿੱਚ ਤੈਨਾਤੀ ਕਰ ਦਿੱਤੀ ਜਾਵੇਗੀ । ਜੂਨੀਅਰ ਇੰਜੀਨੀਅਰ ਦੀ ਤਰੱਕੀ ਦੀਆਂ ਪੋਸਟਾਂ 17, ਡਰਾਫਟਸਮੈਨਾਂ ਦੀ ਤਰੱਕੀ ਦੀਆਂ ਪੋਸਟਾਂ 05, ਅੰਗਹੀਣਾਂ ਲਈ ਪੋਸਟਾਂ 04 ਅਤੇ ਸਿੱਧੀ ਭਰਤੀ ਦੀਆਂ ਪੋਸਟਾਂ 04 ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਇਹ ਕੇਸ ਪਬਲਿਕ ਸਰਵਿਸ ਕਮਿਸ਼ਨ ਨੂੰ 1999 ਵਿਚ ਭੇਜਿਆ ਹੈ । ਪੰਜਾਬ ਸਰਕਾਰ ਨੇ ਪਬਲਿਕ ਸਰਵਿਸ ਕਮਿਸ਼ਨ ਤੇ ਬਲੈਂਕਟ ਬੈਨ ਲਾਈ ਹੋਈ ਹੈ । 8 ਮਹੀਨਿਆਂ ਤੋਂ ਪਬਲਿਕ ਸਰਵਿਸ ਕਮਿਸ਼ਨ ਨੇ ਕੋਈ ਇੰਟਰਵਿਊ ਨਹੀਂ ਲਈ, ਕੋਈ ਟੈਸਟ ਨਹੀਂ ਲਿਆ ਤੇ ਕੋਈ ਰਿਜ਼ਲਟ ਪਿਛਲੇ 8 ਮਹੀਨਿਆਂ ਤੋਂ ਆਊਟ ਨਹੀਂ ਕੀਤਾ । ਪਬਲਿਕ ਸਰਵਿਸ ਕਮਿਸ਼ਨ ਨੇ ਕੋਈ ਭਰਤੀ ਨਹੀਂ ਕੀਤੀ । ਕੀ ਫਾਈਨੈਂਸ਼ਲ ਕਰੰਚ ਕਰਕੇ ਇਹ ਬੈਨ ਜਾਰੀ ਰਹੇਗਾ ਜਾਂ ਇੰਟੈਰਮ ਅਰੇਂਜਮੈਂਟ ਕਰਕੇ ਇਨ੍ਹਾਂ ਵਕੈਂਸੀਆਂ ਨੂੰ ਭਰਨ ਦਾ ਇਹ ਭਰੋਸਾ ਦਿਵਾਉਣਗੇ ?

**ਮੰਤਰੀ** : ਫਾਈਨਾਂਸ ਮਨਿਸਟਰ ਸਾਹਿਬ ਨੇ ਬੈਨ ਖੋਲ੍ਹ ਦਿਤਾ ਹੈ ਅਤੇ ਆਸਾਮੀਆਂ ਛੇਤੀ ਭਰ ਦਿਤੀਆਂ ਜਾਣਗੀਆਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੰਤਰੀ ਜੀ ਕਹਿ ਰਹੇ ਹਨ ਕਿ ਫਾਈਨਾਂਸ ਡਿਪਾਰਟਮੈਂਟ ਨੇ ਬੈਨ ਖੋਲ੍ਹ ਦਿਤਾ ਹੈ । ਪਰ ਕੀ ਇਹ ਦਸਣਗੇ ਕਿ ਬੈਨ ਕਦੋਂ ਖੋਲ੍ਹਿਆ ਹੈ ?

**ਸ੍ਰੀ ਸਪੀਕਰ** : ਫਾਈਨਾਂਸ ਡਿਪਾਰਟਮੈਂਟ ਬਾਰੇ ਇਹ ਕਿਵੇਂ ਦੱਸ ਸਕਦੇ ਹਨ ?

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਪਬਲਿਕ ਸਰਵਿਸ ਕਮਿਸ਼ਨ ਦਾ ਇਕ ਬੰਦਾ ਹੈ, ਜਿਸ ਦਾ ਕਿ ਬਾਦਲ ਸਾਹਿਬ ਬਹੁਤ ਸਤਿਕਾਰ ਕਰਦੇ ਹਨ......

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । ਨੈਕਸਟ ਕੁਐਸਚਨ ।

———

## ਚੰਡੀਗੜ੍ਹ-ਮੋਗਾ ਸੜਕ ਨੂੰ ਚੌਂ ਮਾਰਗੀ ਬਣਾਉਣਾ

*2375. **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਚੰਡੀਗੜ੍ਹ ਤੋਂ ਮੋਗਾ ਤੱਕ ਸੜਕ ਨੂੰ ਚੌ ਮਾਰਗੀ ਬਣਾਉਣ ਦਾ ਕੰਮ ਸ਼ੁਰੂ ਕਰ ਦਿਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਵਿੱਤੀ ਸਾਲ 2000-2001 (ਮਿਤੀ ਅੰਤ ਤੱਕ) ਦੇ ਦੌਰਾਨ ਇਸ ਪ੍ਰਾਜੈਕਟ ਤੇ (ਮਿਤੀ ਅੰਤ ਤਕ) ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਉਸਾਰੀ ਦਾ ਕੰਮ ਅਜੇ ਸ਼ੁਰੂ ਨਹੀਂ ਹੋਇਆ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਜਿਹੜੀ ਚੰਡੀਗੜ੍ਹ ਤੋਂ ਮੋਗਾ ਚਾਰ ਮਾਰਗੀ ਸੜਕ ਬਣਾਉਣੀ ਹੈ, ਉਸ ਦਾ ਟੋਟਲ ਐਕਸਪੈਂਡੀਚਰ ਕਿਤਨਾ ਹੈ ਅਤੇ ਕਦੋਂ ਤੱਕ ਕੰਮ ਸਟਾਰਟ ਹੋਕੇ ਕੰਪਲੀਟ ਕਰੋਗੇ ?

**ਮੰਤਰੀ** : 78 ਕਿਲੋਮੀਟਰ ਸੜਕ ਮੁਹਾਲੀ ਤੋਂ ਲੈ ਕੇ ਲੁਧਿਆਣਾ ਦੀ ਮਿਉਂਸਪੈਲਟੀ ਹੱਦ ਤੱਕ ਹੈ । ਇਸ ਤੇ 377 ਕਰੋੜ ਰੁਪਿਆ ਖਰਚ ਆਵੇਗਾ ਅਤੇ ਅਪ੍ਰੈਲ ਦੇ ਮਹੀਨੇ ਇਸ ਪ੍ਰਾਜੈਕਟ ਦੇ ਇਕ ਹਿੱਸੇ ਦਾ ਕੰਮ ਸ਼ੁਰੂ ਹੋ ਜਾਵੇਗਾ ਅਤੇ ਜੂਨ 2000 ਤੱਕ ਕੰਪਲੀਟ ਹੋ ਜਾਵੇਗਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, 2000 ਤਾਂ ਲੰਘ ਗਿਆ ਹੈ । ਮੰਤਰੀ ਜੀ ਜਵਾਬ ਦੇਣ ।

**ਮੰਤਰੀ** : ਸਪੀਕਰ ਸਾਹਿਬ, ਜੂਨ 2002 ਤੱਕ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਇਸ ਰੋਡ ਵਾਈਡਨਿੰਗ ਲਈ ਹੁਣ ਤੱਕ ਕੋਈ ਲੈਂਡ ਐਕੁਈਜ਼ੀਸ਼ਨ ਪ੍ਰੋਸੀਡਿੰਗਜ਼ ਸਟਾਰਟ ਕੀਤੀਆਂ ਹਨ ਜਾਂ ਨਹੀਂ ?

**ਮੰਤਰੀ** : ਮੋਰਿੰਡਾ ਬਾਈਪਾਸ ਲਈ ਲੈਂਡ ਐਕੁਈਜ਼ੀਸ਼ਨ ਦੀਆਂ ਸਾਰੀਆਂ ਫਾਰਮੈਲਟੀਆਂ ਪੂਰੀਆਂ ਕਰਕੇ ਟੈਂਡਰ ਵੀ ਹੁਣ ਮੰਗ ਲਏ ਹਨ । ਪਰ ਇਹ ਸਾਰਾ ਕੰਮ ਇਕੱਠਾ ਸ਼ੁਰੂ ਨਹੀਂ ਕੀਤਾ ਜਾ ਸਕਦਾ । ਹੁਣ ਅਸੀਂ ਉਥੇ ਸਾਰੀਆਂ ਫਾਰਮੈਲਟੀਆਂ ਪੂਰੀਆਂ ਕਰਕੇ 10 ਲੱਖ ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਉਥੇ ਲੋਕਾਂ ਨੂੰ ਮੁਆਵਜ਼ਾ ਦੇ ਰਹੇ ਹਾਂ ਤੇ ਸ਼ਹਿਰਾਂ ਦੇ ਨੇੜੇ ਵੱਧ ਦੇ ਰਹੇ ਹਾਂ ਤੇ ਤਕਰੀਬਨ 10 ਲੱਖ ਪ੍ਰਤੀ ਏਕੜ ਦੇ ਹਿਸਾਬ ਨਾਲ ਲੋਕਾਂ ਨੂੰ ਦੇਣ ਲਈ ਅਸੀਂ ਪੈਸਿਆਂ ਦੀ ਮੰਗ ਕੀਤੀ ਹੈ ਤੇ ਛੇਤੀ ਤੋਂ ਛੇਤੀ ਅਸੀਂ ਇਹ ਮੁਆਵਜ਼ਾ ਲੋਕਾਂ ਨੂੰ ਦੇ ਕੇ, ਜੋ ਉਥੋਂ ਦੇ ਡੀ. ਸੀ. ਸਾਹਿਬ ਨੇ ਸਿਫਾਰਸ਼ ਕੀਤੀ ਹੈ, ਇਸ ਕੰਮ ਨੂੰ ਸ਼ੁਰੂ ਕਰ ਦੇਵਾਂਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰਾ ਸਵਾਲ ਹੋਰ ਸੀ । ਇਹ ਮੋਰਿੰਡਾ ਵਿਚ ਖੜ੍ਹੇ ਹਨ ।

**ਸ਼੍ਰੀ ਸਪੀਕਰ** : ਇਹ ਸਾਰੇ ਕੰਮ ਦੇ ਵਿਚ ਹੀ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰਾ ਮੋਰਿੰਡਾ ਬਾਈਪਾਸ ਦਾ ਸਵਾਲ ਨਹੀਂ ਹੈ। That is a small part of 200 kilometer road. ਮੇਰਾ ਸਵਾਲ ਹੈ ਕਿ ਚੰਡੀਗੜ੍ਹ ਤੋਂ ਲੈ ਕੇ ਮੋਗਾ ਤੱਕ ਰੋਡ ਦੀ ਵਾਈਡਨਿੰਗ ਲਈ ਅੱਜ ਤੱਕ ਇਨ੍ਹਾਂ ਨੇ ਕੋਈ ਐਕੂਈਜ਼ੀਸ਼ਨ ਪ੍ਰੋਸੀਡਿੰਗਜ਼ ਸਟਾਰਟ ਕੀਤੀਆਂ ਹਨ ਜਾਂ ਨਹੀ। ਗੱਲ ਇਹ ਵੀ ਸਮਝ ਰਹੇ ਹਨ ਤੇ ਤੁਸੀਂ ਵੀ ਸਮਝ ਰਹੇ ਹੋ। ਮੈਂ ਇਹ ਪੁੱਛਿਆ ਹੈ ਕਿ ਜ਼ਮੀਨ ਨੂੰ ਜਬਰੀ ਐਕੁਆਇਰ ਕਰਨ ਲਈ ਕੋਈ ਕਾਰਵਾਈ ਚੰਡੀਗੜ੍ਹ ਤੋਂ ਲੈ ਕੇ ਮੋਗਾ ਤੱਕ ਇਨ੍ਹਾਂ ਨੇ ਅੱਜ ਤੱਕ ਸ਼ੁਰੂ ਕੀਤੀ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ ਲੁਧਿਆਣਾ ਤੋਂ ਮੋਗਾ ਤੱਕ ਜ਼ਮੀਨ ਐਕੁਆਇਰ ਕਰਨ ਦੀ ਕੋਈ ਲੋੜ ਨਹੀ। ਇਹ ਸਾਡੇ ਕੋਲ ਪਹਿਲਾਂ ਦੀ ਜ਼ਮੀਨ ਪੂਰੀ ਹੈ। ਉਥੇ ਜੰਗਲਾਤ ਜਾਂ ਬਿਜਲੀ ਦੇ ਖੰਬਿਆਂ ਨੂੰ ਤੇ ਟੈਲੀਫੂਨ ਦੇ ਖੰਬਿਆਂ ਨੂੰ ਸ਼ਿਫਟ ਕਰਨ ਲਈ ਪੈਸੇ ਉਨ੍ਹਾਂ ਨੂੰ ਦੇ ਦਿੱਤੇ ਹਨ ਅਤੇ ਸਾਰੀਆ ਫਾਰਮੈਲਟੀਆਂ ਮੁਕੰਮਲ ਕਰ ਦਿੱਤੀਆਂ ਹਨ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਦੇਖੋ, ਸਪੀਕਰ ਸਾਹਿਬ, ਤੁਸੀਂ ਇਨਸਾਫ ਕਰੋ। ਮੈ ਧੱਕਾ ਤਾਂ ਨਹੀਂ ਕਹਿੰਦਾ। ਮੈਂ ਚੰਡੀਗੜ੍ਹ ਤੋਂ ਮੋਗਾ ਬਾਰੇ ਪੁੱਛਦਾ ਹਾਂ ਤੇ ਇਹ ਲੁਧਿਆਣਾ ਤੋਂ ਮੋਗੇ ਬਾਰੇ ਦੱਸ ਰਹੇ ਹਨ।

**ਸ਼੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਲੁਧਿਆਣਾ ਤੋਂ ਮੋਗਾ ਤੱਕ ਐਕੁਆਇਰ ਕਰਨ ਦੀ ਲੋੜ ਨਹੀਂ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਤਾਂ ਇਹ ਪੁੱਛਿਆ ਹੀ ਨਹੀਂ ਕਿ ਲੋੜ ਹੈ ਜਾਂ ਨਹੀਂ। ਮੈਂ ਤਾਂ ਮੁਹਾਲੀ ਤੋਂ ਲੈ ਕੇ ਮੋਗਾ ਤੱਕ ਬਾਰੇ ਪੁੱਛਿਆ ਹੈ। ਮੈਂ ਉਥੋਂ ਸਵਾਲ ਪੁੱਛ ਰਿਹਾ ਹਾਂ, ਜਿਥੋਂ ਇਹ ਸੜਕ ਸ਼ੁਰੂ ਹੋਣੀ ਹੈ। ਇਸਦਾ ਨਾਂ ਮੋਗਾ ਤੋਂ ਚੰਡੀਗੜ੍ਹ ਨਹੀਂ ਬਲਕਿ ਮੁਹਾਲੀ ਤੋਂ ਲੈ ਕੇ ਮੋਗਾ ਤੱਕ ਹੈ। ਇਨ੍ਹਾਂ ਨੇ ਰੋਡ ਦੀ ਵਾਈਡਨਿੰਗ ਕਰਨ ਲਈ ਮੁਹਾਲੀ ਤੋਂ ਲੈ ਕੇ ਲੁਧਿਆਣਾ ਤੱਕ ਲੈਂਡ ਐਕੂਈਜ਼ੀਸ਼ਨ ਪ੍ਰੋਸੀਡਿੰਗਜ਼ ਸਟਾਰਟ ਕੀਤੀਆਂ ਹਨ ਜਾਂ ਨਹੀਂ ?

**ਮੰਤਰੀ** : ਅਸੀਂ ਜੀ, ਲੁਧਿਆਣਾ ਤੋਂ ਮੋਗਾ ਤੱਕ ਕੀਤੀ ਹੈ। ਬਾਕੀ ਚੰਡੀਗੜ੍ਹ ਤੋਂ ਲੁਧਿਆਣੇ ਤੱਕ ਸਾਨੂੰ 600 ਏਕੜ ਜ਼ਮੀਨ ਐਕੁਆਇਰ ਕਰਨੀ ਪਵੇਗੀ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਪੁੱਛਿਆ ਹੈ ਕਿ ਕੀ ਇਸ ਜ਼ਮੀਨ ਨੂੰ ਐਕੁਆਇਰ ਕਰਨ ਲਈ ਇਨ੍ਹਾਂ ਨੇ ਕੋਈ ਪ੍ਰੋਸੀਡਿੰਗਜ਼ ਸਟਾਰਟ ਕੀਤੀਆਂ ਹਨ ਜਾਂ ਨਹੀ ? ਕੀ ਕੋਈ ਕਾਰਵਾਈ ਕੀਤੀ ਹੈ ?

**ਸ਼੍ਰੀ ਸਪੀਕਰ** : ਹਾਂ ਜੀ, ਲੰਗਾਹ ਸਾਹਿਬ ਦੱਸੋ ਕਿ ਕੀ ਕੋਈ ਪ੍ਰੋਸੀਡਿੰਗਜ਼ ਸਟਾਰਟ ਕੀਤੀਆਂ ਹਨ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਜੇ ਪ੍ਰੋਸੀਡਿੰਗਜ਼ ਸਟਾਰਟ ਕੀਤੀਆਂ ਹਨ, ਤਾਂ ਹੀ ਦੱਸ ਰਿਹਾ ਹਾਂ।

**ਸ੍ਰੀ ਸਪੀਕਰ** : ਲੈਂਡ ਐਕੁਆਇਰ ਕਰਨ ਲਈ ਪ੍ਰੋਸਡਿੰਗਜ਼ ਬਾਰੇ ਦੱਸੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਜ਼ਮੀਨ ਐਕੁਆਇਰ ਹੋ ਗਈ ਹੈ ।

**ਮੰਤਰੀ** : ਇਸ ਬਾਰੇ ਨੋਟੀਫਿਕੇਸ਼ਨ ਜਾਰੀ ਹੋ ਗਿਆ ਹੈ । ਚੰਡੀਗੜ੍ਹ ਤੋਂ ਲੁਧਿਆਣਾ ਤੱਕ 600 ਏਕੜ ਜ਼ਮੀਨ ਐਕੁਆਇਰ ਕਰਨ ਲਈ ਸੈਕਸ਼ਨ-4 ਅਧੀਨ ਨੋਟੀਫਿਕੇਸ਼ਨ ਜਾਰੀ ਹੋ ਗਿਆ ਹੈ । ਸੈਕਸ਼ਨ-17 ਐਮਰਜੰਸੀ ਵੀ ਲਾਇਆ ਹੋਇਆ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਨੋਟੀਫਿਕੇਸ਼ਨ ਕਦੋਂ ਜਾਰੀ ਹੋਇਆ ਤੇ ਇਸ ਤੋਂ ਬਾਅਦ ਸਬਸੀਕੁਐਂਟ ਨੋਟੀਫਿਕੇਸ਼ਨ ਜਾਰੀ ਹੋਇਆ ਹੈ ਜਾਂ ਨਹੀਂ ?

**ਮੰਤਰੀ** : ਧਾਰਾ-6 ਵਾਲਾ ਨੋਟੀਫਿਕੇਸ਼ਨ ਸਿਰਫ ਮੋਰਿੰਡਾ ਬਾਈ-ਪਾਸ ਦਾ ਹੋਇਆ ਹੈ ਬਾਕੀ ਨਹੀਂ ਹੋਇਆ ।

**ਸ੍ਰੀ ਸਪੀਕਰ** : ਹਾਂ ਜੀ, ਨੈਕਸਟ । ਕੈਪਟਨ ਬਲਬੀਰ ਸਿੰਘ ਬਾਠ । ਕਾਲੀਆ ਸਾਹਿਬ, ਤੁਹਾਡੇ ਮਹਿਕਮੇ ਦਾ ਰਿਪਲਾਈ ਕੱਲ੍ਹ 5.45 ਵਜੇ ਸ਼ਾਮ ਨੂੰ ਆਇਆ ਹੈ ਤੇ ਇਸ ਕਰਕੇ ਇਨ੍ਹਾਂ ਨੂੰ ਹੁਣ ਮਿਲਿਆ ਹੈ । ਇਸ ਸਵਾਲ ਦਾ ਜਵਾਬ ਤੁਸੀਂ ਕੱਲ੍ਹ ਦੇਣਾ ।

**ਕੈਪਟਨ ਬਲਵੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਜਵਾਬ ਪੜ੍ਹ ਲਿਆ ਹੈ ਤੇ ਮੈਂ ਸਪਲੀਮੈਂਟਰੀ ਪੁੱਛ ਲੈਂਦਾ ਹਾਂ ।

**ਸ੍ਰੀ ਸਪੀਕਰ** : ਕੀ ਤੁਸੀਂ ਸੈਟੀਸਫਾਈਡ ਹੋ ?

**ਕੈਪਟਨ ਬਲਬੀਰ ਸਿੰਘ ਬਾਠ** : ਹਾਂ ਜੀ ।

**ਸ੍ਰੀ ਸਪੀਕਰ** : ਠੀਕ ਹੈ ਫੇਰ ਸਵਾਲ ਪੁੱਛ ਲਓ ।

---

## ਜਿਗਰ ਦੀਆਂ ਬਿਮਾਰੀਆਂ ਦਾ ਇਲਾਜ

*2396. **ਕੈਪਟਨ ਬਲਬੀਰ ਸਿੰਘ ਬਾਠ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਜਿਗਰ ਦੀਆਂ ਬਿਮਾਰੀਆ ਦੇ ਇਲਾਜ ਲਈ ਲੋੜੀਂਦਾ ਅਮਲਾ ਅਤੇ ਸਾਜ਼ ਸਮਾਨ ਮੌਜੂਦ ਹੈ, ਜੇਕਰ ਹੈ, ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਮਨੋਰੰਜਨ ਕਾਲੀਆ** : ਹਾਂ ਜੀ । ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਅਧੀਨ ਆਉਂਦੇ ਗੁਰੂ ਨਾਨਕ ਦੇਵ ਹਸਪਤਾਲ ਵਿਚ ਜਿਗਰ ਦੇ ਆਮ ਰੋਗਾਂ ਦੀ ਚਕਿਤਸਾ ਲਈ ਲੋੜੀਂਦਾ ਸਟਾਫ਼ ਅਤੇ ਸਾਜੋ ਸਾਮਾਨ ਉਪਲੱਬਧ ਹੈ ।

ਉਪਲੱਬਧ ਸਟਾਫ਼ ਅਤੇ ਸਾਜ਼ੋ ਸਮਾਨ ਦਾ ਵੇਰਵਾ ਨਾਲ ਨੱਥੀ ਅਨੁਲੱਗ 'ਕ' ਤੇ ਹੈ ।

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

ਅਨੁਲੱਗ 'ੳ'

ਮੈਡੀਸਨ ਵਿਭਾਗ :

| ਲੜੀ ਨੰ: | ਸਟਾਫ਼/ਪੋਸਟਾਂ | | ਸਾਜੋ ਸਾਮਾਨ |
|---|---|---|---|
| 1. | ਪ੍ਰੋਫੈਸਰ | 5 | ਐਕਸਰੇ ਮਸ਼ੀਨਾਂ |
| 2. | ਸਹਾਇਕ ਪ੍ਰੋਫੈਸਰ | 6 | ਅਲਟਰਾ ਸਾਊਂਡ ਇਕੁਪਮੈਂਟ |
| 3. | ਸੀਨੀਅਰ ਲੈਕਚਰਾਰ | 6 | ਐਂਡੋਸਕੋਪੀ ਪਰੋਸਿਜਰ |
| | ਉਪਰੋਕਤ ਤੋਂ ਇਲਾਵਾ ਵਿਭਾਗ ਵਿੱਚ ਪੈਰਾ ਮੈਡੀਕਲ ਅਤੇ ਨਰਸਿੰਗ ਸਟਾਫ ਉਪਲੱਬਧ ਹੈ । | | ਸਾਰਾ ਸਾਜੋ ਸਮਾਨ ਚਾਲੂ ਅਵੱਸਥਾ ਵਿੱਚ ਹੈ । |

ਸਰਜਰੀ ਵਿਭਾਗ :

| ਲੜੀ ਨੰ: | ਸਟਾਫ਼/ਪੋਸਟਾਂ | | ਸਾਜੋ ਸਾਮਾਨ |
|---|---|---|---|
| 1. | ਪ੍ਰੋਫੈਸਰ | 5 | ਡਾਇਗਨੋਸਟਿਕ ਫੈਸੀਲਿਟੀਜ਼ ਆਫ਼ ਐਕਸਰੇ । |
| 2. | ਸਹਾਇਕ ਪ੍ਰੋਫੈਸਰ | 5 | ਯੂ. ਐਸ. ਜੀ. |
| 3. | ਸੀਨੀਅਰ ਲੈਕਚਰਾਰ | 7 | ਡਾਇਗਨੋਸਟਿਕ ਓਈਸੋਫੋਗ ਐਂਡੋਸਕੋਪੀ |
| | ਉਪਰੋਕਤ ਤੋਂ ਇਲਾਵਾ ਵਿਭਾਗ ਵਿੱਚ ਪੈਰਾ ਮੈਡੀਕਲ ਸਟਾਫ਼ ਅਤੇ ਨਰਸਿੰਗ ਸਟਾਫ਼ ਉਪਲੱਬਧ ਹੈ । | | ਇਹ ਸਾਜੋ ਸਾਮਾਨ ਹਸਪਤਾਲ ਵਿੱਚ ਉਪਲੱਬਧ ਹੈ । |

ਬੱਚਾ ਵਿਭਾਗ :

| ਲੜੀ ਨੰ: | ਸਟਾਫ਼/ਪੋਸਟਾਂ | | ਸਾਜੋ ਸਾਮਾਨ |
|---|---|---|---|
| 1. | ਪ੍ਰੋਫੈਸਰ | 2 | ਨਵੇਂ ਜੰਮੇ ਬੱਚਿਆਂ ਨੂੰ ਹੋਏ ਪੀਲੀਆ ਰੋਗ ਦੇ ਇਲਾਜ਼ ਲਈ ਫੋਟੋਥਰੈਪੀ |
| 2. | ਸਹਾਇਕ ਪ੍ਰੋਫੈਸਰ | 1 | ਸਾਜੋ ਸਾਮਾਨ ਵੀ ਉਪਲੱਬਧ ਹੈ । |
| 3. | ਸੀਨੀਅਰ ਲੈਕਚਰਾਰ | 2 | |
| | ਉਪਰੋਕਤ ਤੋਂ ਇਲਾਵਾ ਵਿਭਾਗ ਵਿੱਚ ਪੈਰਾ ਮੈਡੀਕਲ ਅਤੇ ਨਰਸਿੰਗ ਸਟਾਫ਼ ਵੀ ਉਪਲੱਬਧ ਹੈ । | | |

**ਕੈਪਟਨ ਬਲਬੀਰ ਸਿੰਘ ਬਾਠ** : ਸਪਲੀਮੈਂਟਰੀ ਸਰ । ਮੈਂ ਆਪ ਦੇ ਰਾਹੀਂ ਮੰਤਰੀ ਸਾਹਿਬ ਦੀ ਤਾਰੀਫ ਵੀ ਕਰਨੀ ਚਾਹੁੰਦਾ ਹਾਂ ਕਿ ਉਥੇ ਸਟਾਫ ਵੀ ਬਹੁਤ ਵਧੀਆ ਹੈ, ਸਾਰਾ ਕੁਝ ਬਹੁਤ ਵਧੀਆ ਪ੍ਰਬੰਧ ਹੈ ਸਿਵਾਏ ਇਸਦੇ ਕਿ ਜਿਹੜੀਆਂ ਮਸ਼ੀਨਾਂ ਹਨ ਜਾਂ ਇਕੁਇਪਮੈਂਟ ਹੈ, ਲਿਵਰ ਦੀ ਬਿਮਾਰੀ ਨਾਲ ਡੀਲ ਕਰਨ ਵਾਲਾ, ਉਹ ਬਹੁਤ ਔਬਸੋਲੀਟ ਹੈ । ਉਸਦਾ ਸੁਧਾਰ ਕਰਨ ਵਾਸਤੇ ਕੀ ਕੁੱਝ ਕੀਤਾ ਜਾ ਰਿਹਾ ਹੈ ? ਇਸ ਦੇ ਸੁਧਾਰ ਵਾਸਤੇ ਇਹ ਕੋਈ ਵਿਚਾਰ ਕਰ ਰਹੇ ਹਨ ਅਤੇ ਕੀ ਇਸ ਦੇ ਵਾਸਤੇ ਬਜਟ ਵਿਚ ਪੈਸੇ ਮੰਗ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਕੁਇਪਮੈਂਟ ਉਥੇ ਲੱਗਿਆ ਹੋਇਆ ਹੈ ਜਿਗਰ ਦੇ ਰੋਗਾਂ ਲਈ, ਉਹ ਸਾਰਾ ਚਾਲੂ ਹਾਲਤ ਵਿਚ ਹੈ ਭਾਵੇਂ ਕਿ ਉਹ ਪੁਰਾਣਾ ਹੈ । ਉਸ ਨੂੰ ਬਦਲਣ ਲਈ ਵਿਚਾਰ ਕੀਤਾ ਜਾ ਰਿਹਾ ਹੈ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਉਹ ਇਕੁਇਪਮੈਂਟ ਇੰਨਾ ਮਾੜਾ ਹੈ ਕਿ ਜੇਕਰ ਮਰੀਜ਼ ਅੰਤੜੀਆਂ ਦੀ ਬਲੀਡਿੰਗ ਦੀ ਪ੍ਰਾਬਲਮ ਆਉਂਦੀ ਹੈ ਤਾਂ ਉਸ ਨੂੰ ਐਂਡਸਕੋਪੀ ਵਾਸਤੇ ਬਾਹਰ ਭੇਜਣਾ ਪੈਂਦਾ ਹੈ । ਮੇਰੇ ਆਪਣੇ ਪਰਿਵਾਰ ਵਿਚ ਇਸ ਤਰ੍ਹਾਂ ਦੀ ਪ੍ਰਾਬਲਮ ਆਈ ਸੀ ਅਤੇ ਬੱਚੇ ਨੂੰ ਬਾਹਰ ਭੇਜਣਾ ਪਿਆ ਸੀ । ਜਿਸ ਦੀ ਬਾਦ ਵਿਚ ਡੈੱਥ ਹੋ ਗਈ ਸੀ । ਇਸ ਕਰਕੇ ਮੰਤਰੀ ਜੀ ਇਸ ਇਕੁਇਪਮੈਂਟ ਨੂੰ ਬਦਲਣ ਦਾ ਭਰੋਸਾ ਦੇਣ ।

**ਮੰਤਰੀ** : ਵਿਚਾਰ ਕਰ ਲਵਾਂਗੇ ।

**श्रीमती लक्ष्मी कांता चावला** : स्पीकर साहिब, हमारे साथी/सहयोगी सदस्य ने जानकारी दी है कि वह मशीन नहीं चलती । मन्त्री जी इतना कह दें कि इस को टाईम बाऊंड कर दें कि इतने दिनों में उसको ठीक करा देंगे । ऐमरजैंसी का मतलब युद्ध स्तर पर काम करना होता है, मन्त्री जी, आप इस को समय-बद्ध कर दें ।

**ਸ੍ਰੀ ਸਪੀਕਰ** : ਮੰਤਰੀ ਜੀ, ਬੀਬੀ ਜੀ ਦੀ ਗੱਲ ਬਿਲਕੁਲ ਠੀਕ ਹੈ । ਇਸ ਨੂੰ ਸਮਾਂ-ਬੱਧ ਕਰੋ ।

**ਮੰਤਰੀ** : ਸਪੀਕਰ ਸਾਹਿਬ, ਉਹ ਇਕੁਇਪਮੈਂਟ ਪੁਰਾਣਾ ਤਾਂ ਹੈ ਲੇਕਿਨ ਚਾਲੂ ਹਾਲਤ ਵਿਚ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਉਹ ਚਾਲੂ ਹਾਲਤ ਵਿਚ ਨਹੀਂ ਹੈ ਕਿਉਂ ਮਰੀਜ਼ ਆਪਣੇ ਇਲਾਜ ਲਈ ਬਾਹਰ ਜਾਂਦੇ ਹਨ । ਸਪੀਕਰ ਸਾਹਿਬ, ਤੁਸੀਂ ਕੋਈ 3 ਮੈਂਬਰੀ ਕਮੇਟੀ ਬਣਾ ਕੇ ਉਥੇ ਭੇਜ ਦਿਓ, ਉਹ ਹੁਣੇ ਉਥੇ ਜਾ ਕੇ ਵੇਖ ਲਵੇ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਕਾਲੀਆ ਸਾਹਿਬ ਭਰੋਸਾ ਦੇਣ । ਉਹ ਪੁਰਾਣਾ ਇਕਿਉਪਮੈਂਟ ਹੈ ਅਤੇ ਠੀਕ ਤਰ੍ਹਾਂ ਨਾਲ ਕੰਮ ਨਹੀਂ ਕਰਦਾ । ਜਦੋਂ ਅੰਤੜੀਆਂ ਦੀ ਬਲ੍ਹੀਡਿੰਗ ਹੁੰਦੀ ਹੈ ਤਾਂ ਉਸ ਨੂੰ ਰੋਕਣ ਵਾਸਤੇ ਐਂਡਸਕੋਪੀ ਕਰਨੀ ਪੈਂਦੀ ਹੈ ਲੇਕਿਨ ਇਨ੍ਹਾਂ ਦਾ ਇਕੁਇਪਮੈਂਟ ਪੁਰਾਣਾ ਅਤੇ ਠੀਕ ਨਾ ਹੋਣ ਕਰਕੇ ਮਰੀਜ਼ ਨੂੰ ਬਾਹਰ ਭੇਜਣਾ ਪੈਂਦਾ ਹੈ। ਮੰਤਰੀ ਜੀ ਇਸ ਨੂੰ ਚੇਂਜ ਕਰਨ ਲਈ ਸਮਾਂ ਨਿਸ਼ਚਿਤ ਕਰਨ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿੰਦਾ ਹਾਂ ਕਿ ਇਸ ਨੂੰ ਚੇਂਜ ਕਰਨ ਦਾ ਪ੍ਰਾਸੈੱਸ ਅਸੀਂ ਸ਼ੁਰੂ ਕਰ ਰਹੇ ਹਾਂ ।

**ਸ੍ਰੀ ਸਪੀਕਰ** : ਉਹ ਇਸ ਨੂੰ ਸਮਾਂ-ਬੱਧ ਕਰਵਾਉਣਾ ਚਾਹੁੰਦੇ ਹਨ । ਤੁਸੀਂ ਇਹ ਦੱਸੋ ਕਿ ਕੀ ਇਹ ਸਮਾਂ-ਬੱਧ ਹੋ ਸਕਦਾ ਹੈ ? ਉਹ ਕਹਿੰਦੇ ਹਨ ਕਿ ਇਸ ਨੂੰ ਸਮਾਂ-ਬੱਧ ਕਰੋ ਕਿਉਂਕਿ ਇਹ ਲੋਕਾਂ ਦੀ ਲਾਈਫ ਦਾ ਸਵਾਲ ਹੈ ।

**ਮੰਤਰੀ** : ਇਸ ਨੂੰ ਜਲਦੀ ਕਰਵਾ ਦਿਆਂਗੇ । ਪਹਿਲਾਂ ਅਸੀਂ ਆਪਣਾ ਇੰਟਰਨਲ ਪ੍ਰਾਸੈੱਸ ਪੂਰਾ ਕਰਦੇ ਹਾਂ । ਫਿਰ ਇਹ ਫਾਇਨਾਂਸ ਡਿਪਾਰਟਮੈਂਟ ਕੋਲ ਜਾਂਦਾ ਹੈ ਅਤੇ ਉਥੋਂ ਅਪਰੂਵਲ ਆਉਂਦੀ ਹੈ । ਇਸ ਸਾਰੇ ਕੰਮ ਵਿਚ ਟਾਇਮ ਤਾਂ ਲੱਗਦਾ ਹੀ ਹੈ । ਅਸੀਂ ਇਸ ਨੂੰ ਜਲਦੀ ਤੋਂ ਜਲਦੀ ਕਰਵਾ ਦਿਆਂਗੇ ।

**ਕੈਪਟਨ ਬਲਬੀਰ ਸਿੰਘ ਬਾਠ** : ਇਥੇ ਸਾਰੇ ਮੰਤਰੀ ਸਹਿਬਾਨ ਬੈਠੇ ਹਨ, ਐਫ.ਐਮ. ਸਾਹਿਬ ਵੀ ਬੈਠੇ ਹਨ । ਇਹ ਉਨ੍ਹਾਂ ਤੋਂ ਪੈਸੇ ਮੰਗ ਲੈਣ । ਬਾਹਰੋਂ ਇਲਾਜ ਕਰਵਾਉਣਾ ਇਕ ਗਰੀਬ ਆਦਮੀ ਲਈ ਬਹੁਤ ਔਖਾ ਹੈ ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਕੁਇਪਮੈਂਟ ਇਸ ਵੇਲੇ ਉਥੇ ਲੱਗਿਆ ਹੋਇਆ ਹੈ, ਉਹ ਚਾਲੂ ਹਾਲਤ ਵਿਚ ਹੈ ਅਤੇ ਵਰਕਿੰਗ ਕੰਡੀਸ਼ਨ ਵਿਚ ਹੈ ।

**ਵਿੱਤ ਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਭਰੋਸਾ ਦਿੰਦਾ ਹਾਂ ਕਿ ਇਸ ਕਾਰਜ ਦੀ ਪੂਰਤੀ ਲਈ ਜਿੰਨੇ ਵੀ ਫੰਡਜ਼ ਦੀ ਲੋੜ ਪਵੇਗੀ, ਉਹ ਅਸੀਂ ਪ੍ਰਾਇਰਟੀ ਬੇਸਿਜ਼ ਤੇ ਇਕ ਮਹੀਨੇ ਦੇ ਅੰਦਰ ਅੰਦਰ ਜਾਰੀ ਕਰ ਦਿਆਂਗੇ ਅਤੇ ਉਸ ਨੂੰ ਚਾਲੂ ਕਰ ਦਿਆਂਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਕੈਪਟਨ ਬਾਠ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ ਸੈਂਸਿਟਿਵ ਕੁਐਸਚਨ ਇਥੇ ਲਿਆਂਦਾ ਹੈ । ਮੰਤਰੀ ਜੀ ਕਹਿ ਰਹੇ ਹਨ ਕਿ ਲਿਵਰ ਦੀ ਬਿਮਾਰੀ ਨੂੰ ਠੀਕ ਕਰਨ ਲਈ ਅਤੇ ਇਨਟੈਸਟਾਈਨ ਦੀ ਬਲੀਡਿੰਗ ਰੋਕਣ ਲਈ ਜਿਹੜਾ ਉਥੇ ਯੰਤਰ ਹੈ, ਉਹ ਕੰਮ ਕਰ ਰਿਹਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਯੰਤਰ ਕਿਹੜਾ ਹੈ ਅਤੇ ਟੈਕਨੀਕਲ ਟਰਮਜ਼ ਵਿਚ ਉਸ ਨੂੰ ਕਹਿੰਦੇ ਕੀ ਹਨ ? ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਧਿਆਨ ਨਾਲ ਸੁਣ ਲਉ ਕਿਉਂਕਿ ਜੇ ਆਪਣੇ ਵਿਚੋਂ ਵੀ ਕੋਈ ਅੰਮ੍ਰਿਤਸਰ ਜਾ ਕੇ ਇਸ ਬਿਮਾਰੀ ਦੀ ਵਜ੍ਹਾ ਕਰਕੇ ਫਸ ਗਿਆ ਤਾਂ ਬੜੀ ਮੁਸ਼ਕਲ ਹੋ ਜਾਵੇਗੀ । ਅਸਲ ਵਿਚ ਇਹ ਇਕੁਇਪਮੈਂਟ/ਯੰਤਰ ਦਯਾ ਨੰਦ ਮੈਡੀਕਲ ਹਸਪਤਾਲ ਤੋਂ ਸਿਵਾਏ ਹੋਰ ਕਿਤੇ ਹੈ ਹੀ ਨਹੀਂ । ਇਨਟੈਸ-ਟਾਈਨ ਨੂੰ ਅੰਦਰੋਂ ਵੇਖਣਾ ਪੈਂਦਾ ਹੈ । ਮੰਤਰੀ ਜੀ ਟੋਟਲ ਹਾਊਸ ਨੂੰ ਮਿਸਲੀਡ ਕਰ ਰਹੇ ਹਨ ਕਿ ਇਹ ਯੰਤਰ ਭਾਵੇਂ ਪੁਰਾਣਾ ਹੈ ਪਰ ਕੰਮ ਕਰ ਰਿਹਾ ਹੈ ਕਿਉਂਕਿ ਇਸ ਯੰਤਰ ਨੂੰ ਤਾਂ ਹਾਲੇ ਬਣੇ ਨੂੰ ਹੀ ਕੇਵਲ 2 ਸਾਲ ਹੋਏ ਹਨ, ਫਿਰ ਇਹ ਪੁਰਾਣਾ ਕਿਵੇਂ

ਹੋ ਗਿਆ ? ਇਹ ਕਹਿੰਦੇ ਹਨ ਕਿ ਪੁਰਾਣਾ ਹੋਣ ਕਰਕੇ ਖਰਾਬ ਹੋ ਗਿਆ ਹੈ । ਸਪੀਕਰ ਸਾਹਿਬ, ਜੇ ਇਨ੍ਹਾਂ ਕੋਲ ਪੂਰੀ ਇਨਫਰਮੇਸ਼ਨ ਨਹੀਂ ਹੈ ਤਾਂ ਇਨ੍ਹਾਂ ਨੂੰ ਟਾਇਮ ਦੇ ਦਿਓ, ਇਹ ਬਆਦ ਵਿਚ ਦੱਸ ਦੇਣਗੇ । ਕੈਪਟਨ ਸਾਹਿਬ ਦੀ ਫੈਮਿਲੀ ਵਿਚ ਟਰੈਜਿਡੀ ਹੋ ਗਈ ਸੀ ਕਿਉਂਕਿ ਮਰੀਜ਼ ਦੀ ਬਲੀਡਿੰਗ ਬੰਦ ਨਹੀਂ ਸੀ ਹੋ ਸਕੀ । ਇਹ ਬਹੁਤ ਅਹਿਮ ਸਵਾਲ ਹੈ, ਇਸ ਕਰਕੇ ਇਸ ਦੀ ਠੀਕ ਅਤੇ ਪੂਰੀ ਜਾਣਕਾਰੀ ਮਿਲਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਇਨ੍ਹਾਂ ਨੇ ਜ ਪੁੱਛਿਆ ਹੈ ਉਸ ਦਾ ਜਵਾਬ ਮੰਤਰੀ ਜੀ ਨੇ ਦੇ ਦਿੱਤਾ ਹੈ ਔਰ ਉਸ ਨਾਲ ਉਨ੍ਹਾਂ ਦੀ ਤਸੱਲੀ ਹੈ । ਜੋ ਤੁਸੀਂ ਪੁੱਛਣਾ ਹੈ, ਤੁਸੀਂ ਸੈਪਰੇਟ ਪੁੱਛ ਲਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਸਵਾਲ ਦੇ ਵਿੱਚ ਸਪਲੀਮੈਂਟਰੀ ਕਰਨ ਦਾ ਹਰ ਮੈਂਬਰ ਦਾ ਹੱਕ ਹੁੰਦਾ ਹੈ । Speaker Sahib, my supplimentary is very specific. It is "Will the Minister for Medical Education like to inform this House what is the name of the instrument which is functional for liver related diseases in the Guru Nanak Dev Hospital at Amritsar ?"

**ਸ੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਦੱਸੋ ਜੀ ।

**ਮੰਤਰੀ** : ਐਂਡੋਸਕੋਪੀ ਉਸ ਦਾ ਨਾਂ ਹੈ ਜੀ ।

**Sardar Maheshinder Singh Grewal** : This is wrong. Endoscopy is just to see. Endoscopy is not the problem. ਇਹ ਤਾਂ ਹਰ ਥਾਂ ਤੇ ਹੋ ਜਾਂਦੀ ਹੈ 400/- ਜਾਂ 800/- ਰੁਪਏ ਵਿੱਚ । ਇਹੀ ਮੈਂ ਪੁੱਛਣਾ ਚਾਹੁੰਦਾ ਸੀ । ਇਨ੍ਹਾਂ ਨੇ ਦੱਸਿਆ ਹੈ ਕਿ ਐਂਡੋਸਕੋਪੀ । ਸਪੀਕਰ ਸਾਹਿਬ, ਇਹ ਬਹੁਤ ਓਲਡ ਸਿਸਟਮ ਹੈ, 20 ਸਾਲ ਪੁਰਾਣਾ ਸਿਸਟਮ ਹੈ । Endoscopy is an old System. ਇਹ ਕਹਿੰਦੇ ਹਨ ਕਿ ਸਾਡੇ ਕੋਲ ਬਲੀਡਿੰਗ ਰੋਕਣ ਵਾਲੀ ਮਸ਼ੀਨ ਹੈ ।

**ਸ੍ਰੀ ਸਪੀਕਰ** : ਹੁਣ ਤੁਸੀਂ ਕੀ ਚਾਹੁੰਦੇ ਹੋ ?

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ ਇਹ ਬਿਲਕੁਲ ਗਲਤ ਇਨਫਰਮੇਸ਼ਨ ਦਿੱਤੀ ਗਈ ਹੈ । ਇਹ ਹਾਊਸ ਹੈ । ਇਸ ਦੇ ਵਿੱਚ ਗਲਤ ਇਨਫਰਮੇਸ਼ਨ ਨਹੀਂ ਦਿੱਤੀ ਜਾਣੀ ਚਾਹੀਦੀ । ਜੇ ਮੰਤਰੀ ਸਾਹਿਬ ਨੂੰ ਇਸ ਬਾਰੇ ਜਾਣਕਾਰੀ ਨਹੀਂ ਤਾਂ ਇਸ ਦਾ ਉੱਤਰ ਦੇਣ ਲਈ ਇਹ ਟਾਇਮ ਮੰਗ ਲੈਂਦੇ । ਜਵਾਬ ਕੱਲ੍ਹ ਦੇ ਦਿੰਦੇ । ਪਰ ਇਨ੍ਹਾਂ ਨੂੰ ਹਾਊਸ ਨੂੰ ਗਲਤ ਇਨਫਰਮੇਸ਼ਨ ਨਹੀਂ ਦੇਣੀ ਚਾਹੀਦੀ । This is a mis-information to the House. Endoscopy is not the instrument for blood stoppage.

**ਸ੍ਰੀ ਸਪੀਕਰ** : ਜੇ ਤੁਹਾਨੂੰ ਉਸ ਇੰਸਟਰੂਮੈਂਟ ਦਾ ਨਾਂ ਪਤਾ ਹੈ ਤਾਂ ਤੁਸੀਂ ਦੱਸ ਦਿਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਇਹ ਕਹਿੰਦੇ ਹਨ ਕਿ ਐਂਡੋਸਕੋਪੀ । ਇਹ ਇੰਸਟਰੂਮੈਂਟ ਇਸ ਮੰਤਵ ਵਾਸਤੇ ਨਹੀਂ ਹੈ । ਜੇ ਇਨਟੈਸਟਾਈਨ ਦੇ ਵਿੱਚ ਬਲੀਡਿੰਗ ਹੋ ਜਾਵੇ ਤਾਂ ਉਸ ਨੂੰ ਰੋਕਣ ਲਈ ਇਹ ਨਹੀਂ ਹੈ । ਉਸ ਨੂੰ ਦੇਖਣ ਲਈ ਐਂਡੋਸਕੋਪੀ ਕੀਤੀ ਜਾਂਦੀ ਹੈ । ਜਿਹੜਾ ਬਾਠ ਸਾਹਿਬ ਦਾ ਸਵਾਲ ਹੈ ਉਹ ਹੈ ਕਿ ਬਲੀਡਿੰਗ ਨੂੰ ਰੋਕਣ ਲਈ ਹਸਪਤਾਲ ਦੇ ਵਿੱਚ ਇੰਸਟਰੂਮੈਂਟ ਕਦੋਂ ਲਾਇਆ ਜਾਵੇਗਾ ਔਰ ਇਹ ਕਹਿੰਦੇ ਹਨ ਕਿ ਉਥੇ ਹਸਪਤਾਲ ਦੇ ਵਿੱਚ ਇਹ ਪਹਿਲਾਂ ਹੀ ਲੱਗਿਆਂ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਉਥੇ ਹੈ ਨਹੀਂ । ਇਹ ਕੇਵਲ ਡੀ.ਐਮ.ਸੀ. ਲੁਧਿਆਣੇ ਦੇ ਵਿੱਚ ਹੀ ਹੈ । ਇਹ ਬਹੁਤ ਕਾਮਨ ਡਿਜ਼ੀਜ਼ ਹੈ । ਇਹ ਉਥੇ ਲੱਗਣਾ ਚਾਹੀਦਾ ਹੈ ।

**ਡਾਕਟਰ ਰਾਮ ਕੁਮਾਰ ਗੋਇਲ** : ਸਪੀਕਰ ਸਾਹਿਬ, ਆਪ ਦੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਂਡੋਸਕੋਪੀ ਦੇ ਨਾਲ ਅਸੀਂ ਇਨਟੈਸਟਾਈਨ ਚੈੱਕ ਕਰਦੇ ਹਾਂ ਕਿ ਉਸ ਵਿੱਚ ਮਰੀਜ਼ ਨੂੰ ਕੀ ਬਿਮਾਰੀ ਹੈ । ਇਨਟੈਸਟਾਈਨ ਦੇ ਵਿੱਚ ਮਰੀਜ਼ ਦੀ ਉਸ ਬਿਮਾਰੀ ਦੇ ਹਿਸਾਬ ਨਾਲ ਬਲੀਡਿੰਗ ਰੋਕੀ ਜਾਂਦੀ ਹੈ । ਜੇਕਰ ਬਲੀਡਿੰਗ ਕੈਂਸਰ ਕਰਕੇ ਹੈ ਤਾਂ ਰੇਡੀਓਥਰਾਪੀ ਨਾਲ ਉਸ ਦਾ ਇਲਾਜ ਹੁੰਦਾ ਹੈ । ਜੇਕਰ ਬਲੀਡਿੰਗ ਕਿਸੇ ਹੋਰ ਬੀਮਾਰੀ ਕਾਰਨ ਹੈ ਤਾਂ ਉਸ ਹਿਸਾਬ ਦੇ ਨਾਲ ਮਰੀਜ਼ ਦਾ ਓਪਰੇਸ਼ਨ ਕੀਤਾ ਜਾਂਦਾ ਹੈ ਔਰ ਇਲਾਜ ਕੀਤਾ ਜਾਂਦਾ ਹੈ । ਲੇਕਿਨ ਅਜਿਹਾ ਇੰਸਟਰੂਮੈਂਟ ਨਹੀਂ ਹੈ ਜਿਸ ਦੇ ਨਾਲ ਬਲੀਡਿੰਗ ਨੂੰ ਰੋਕਿਆ ਜਾਵੇ । ਇਹ ਇਸ ਦਾ ਜਵਾਬ ਹੈ ਜੀ । ਧੰਨਵਾਦ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ, ਸਪੀਕਰ ਸਾਹਿਬ, ਡਾਕਟਰ ਤਾਂ ਨਹੀਂ ਪਰ ਰੋਗੀ ਤਾਂ ਅਸੀਂ ਇਸ ਤਰ੍ਹਾਂ ਦੇ ਹਰ ਰੋਜ਼ ਦੇਖਦੇ ਹਾਂ.........

**ਸ਼੍ਰੀ ਸਪੀਕਰ** : ਤੁਸੀਂ ਡਾਕਟਰ ਨਹੀਂ ਪਰ ਇਹ ਤਾਂ (ਡਾਕਟਰ ਰਾਮ ਕੁਮਾਰ ਗੋਇਲ) ਡਾਕਟਰ ਹਨ । ਇਸ ਕਰਕੇ ਇਨ੍ਹਾਂ ਦੀ ਗੱਲ ਤੇ ਤਾਂ ਯਕੀਨ ਕਰ ਲੈਣਾ ਚਾਹੀਦਾ ਹੈ ।

---

## ਕੈਂਸਰ ਦਾ ਇਲਾਜ

***2397. ਕੈਪਟਨ ਬਲਬੀਰ ਸਿੰਘ ਬਾਠ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਰੂ ਤੇਗ ਬਹਾਦਰ ਅਤੇ ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ ਕੈਂਸਰ ਦੇ ਮਰੀਜ਼ਾਂ ਦੇ ਇਲਾਜ਼ ਲਈ ਰੇਡੀਓ ਥਰੈਪੀ ਇਲਾਜ਼ ਦਾ ਕੋਈ ਪਲਾਂਟ ਮੌਜੂਦ ਹੈ; ਜੇਕਰ ਹੈ, ਤਾਂ ਕੀ ਇਹ ਕੰਮ ਕਰ ਰਿਹਾ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ । ਕੈਂਸਰ ਦੇ ਮਰੀਜਾਂ ਦੇ ਇਲਾਜ ਲਈ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿਖੇ ਰੇਡੀਓਥਰਾਪੀ ਮਸ਼ੀਨ ਉਪਲੱਬਧ ਹੈ । ਹਾਂ ਜੀ, ਇਹ ਠੀਕ ਕੰਮ ਕਰਦੀ ਹੈ ।

**ਸ਼੍ਰੀ ਸਪੀਕਰ** : ਮਨੋਰੰਜਨ ਕਾਲੀਆ ਜੀ, ਇਸ ਪ੍ਰਸ਼ਨ ਦਾ ਜਵਾਬ ਤੁਹਾਡੇ ਵੱਲੋਂ ਕੱਲ੍ਹ 5.45 ਵਜੇ ਸ਼ਾਮ ਨੂੰ ਆਇਆ ਹੈ ।

**ਮੰਤਰੀ** : ਹਾਂ ਜੀ। ਸਪੀਕਰ ਸਾਹਿਬ, ਲੇਟ ਆਇਆ ਹੈ ਜੀ।

**ਸ੍ਰੀ ਸਪੀਕਰ** : ਕਿਉਂ ?

**ਮੰਤਰੀ** : ਸਪੀਕਰ ਸਾਹਿਬ, ਅੱਗੇ ਤੋਂ ਧਿਆਨ ਰੱਖਾਂਗਾ ਜੀ।

**ਸ੍ਰੀ ਸਪੀਕਰ** : ਰੀਜ਼ਨ ਕੀ ਹੈ ? ਤੁਸੀਂ ਰੀਜ਼ਨ ਦੱਸੋ ਜਿਸ ਕਰਕੇ ਇਹ ਲੇਟ ਆਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਨਾਲ ਸਬੰਧਤ ਇਨਫਰਮੇਸ਼ਨ ਥੱਲਿਓਂ ਕਾਲਜ ਤੋਂ ਲੈਣੀ ਸੀ। ਉਹ ਇਨਫਰਮੇਸ਼ਨ ਸਾਨੂੰ ਲੇਟ ਆਈ ਹੈ ਜਿਸ ਕਰਕੇ ਜਵਾਬ ਦੇਣ ਵਿੱਚ ਦੇਰੀ ਹੋ ਗਈ ਹੈ।

**ਸ੍ਰੀ ਸਪੀਕਰ** : ਠੀਕ ਹੈ, ਤੁਸੀਂ ਇਸ ਦਾ ਜਵਾਬ ਕੱਲ੍ਹ ਦਿਓ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 19 ਮਾਰਚ, 2001 ਲਈ ਪੋਸਟਪੋਨ ਕੀਤੀਆਂ ਗਈਆਂ।)

---

***ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2300***

**ਸ੍ਰੀ ਸਪੀਕਰ** : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਲਈ ਅਲਾਓ ਕਰ ਦਿੱਤੀ ਹੈ।

---

**ਜ਼ਿਲ੍ਹਾ ਮਾਨਸਾ ਵਿਚ ਸਟੇਡੀਅਮ ਦੀ ਉਸਾਰੀ**

***2331. ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਮਾਨਸਾ ਵਿਚ ਖੇਡ ਸਟੇਡੀਅਮ ਦੀ ਉਸਾਰੀ ਕਰਨ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ਅਤੇ ਉਕਤ ਸਟੇਡੀਅਮ ਦੀ ਉਸਾਰੀ ਤੇ ਕੁੱਲ ਕਿੰਨਾ ਖਰਚ ਹੋਣ ਦੀ ਸੰਭਾਵਨਾ ਹੈ ?

**ਸ੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ)** : ਨਹੀਂ ਜੀ।

ਜ਼ਿਲ੍ਹਾ ਪੱਧਰ ਦਾ ਸਪੋਰਟਸ ਕੰਪਲੈਕਸ (ਜਿਮਨੇਜ਼ੀਅਮ ਹਾਲ) ਮਾਨਸਾ ਵਿਖੇ ਪਹਿਲਾਂ ਹੀ ਇਕ ਕਰੋੜ ਰੁਪਏ ਦੀ ਲਾਗਤ ਨਾਲ ਸਾਲ 1999-2000 ਵਿੱਚ ਮੁਕੰਮਲ ਕੀਤਾ ਜਾ ਚੁੱਕਾ ਹੈ।

---

***For Starred Question No. 2300 and reply thereto, please see P.V.S. Debates dated 27.3.2001.**

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਵਿੱਚ ਪੁੱਛਿਆ ਸੀ ਕਿ ਕੀ ਉਥੇ ਸਟੇਡੀਅਮ ਹੈ ਪਰ ਇਨ੍ਹਾਂ ਨੇ ਜਮਨੇਜ਼ੀਅਮ ਹਾਲ ਬਾਰੇ ਗੱਲ ਕੀਤੀ ਹੈ। ਇਸ ਦੇ ਬਾਰੇ ਤਾਂ ਮੈਂ ਆਪਣੇ ਸਵਾਲ ਦੇ ਵਿੱਚ ਪੁੱਛਿਆ ਹੀ ਨਹੀਂ। ਮੈਂ ਹੁਣ ਇਹ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਇਹ ਕਹਿੰਦੇ ਹਨ ਕਿ ਮਾਨਸਾ ਵਿੱਚ ਕੋਈ ਸਟੇਡੀਅਮ ਨਹੀਂ ਹੈ ਔਰ ਨਾ ਹੀ ਇਸ ਦੀ ਕੋਈ ਉਸਾਰੀ ਕਰਨੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਵਿੱਚ ਕਿਸੇ ਸਕੂਲ ਵਿੱਚ, ਕਿਸੇ ਕਾਲਜ ਵਿੱਚ ਜਾਂ ਕਿਸੇ ਪਿੰਡ ਵਿੱਚ ਅੱਜ ਦੀ ਡੇਟ ਵਿੱਚ ਕਿਤੇ ਕੋਈ ਸਟੇਡੀਅਮ ਬਣਿਆ ਹੋਇਆ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਉਥੇ ਸਪੋਰਟਸ ਕੰਪਲੈਕਸ ਹੈ। ਟੈਕਨੀਕਲ ਤੌਰ ਤੇ ਉਹ ਸਟੇਡੀਅਮ ਨਹੀਂ ਹੈ। ਉਸ ਸਪੋਰਟਸ ਕੰਪਲੈਕਸ ਵਿਚ ਜਿਸ ਤਰ੍ਹਾਂ ਦੀਆਂ ਫੈਸਿਲਟੀਜ਼ ਮੌਜੂਦ ਹਨ, ਉਹ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸ ਦਿੰਦਾ ਹਾਂ। ਇਸ ਵਿਚ ਇਨਡੋਰ ਖੇਡਾਂ ਖੇਡਣ ਦੀ ਸਹੂਲਤ ਮੌਜੂਦ ਹੈ ਜਿਵੇਂ ਕਿ ਬੈਡਮਿੰਟਨ, ਜੂਡੋ-ਕਰਾਟੇ, ਵਾਲੀਬਾਲ, ਬਾਸਕਟਬਾਲ, ਰੈਸਲਿੰਗ ਵਗੈਰਾ। ਇਸ ਤੋਂ ਇਲਾਵਾ ਓਪਨ ਗਰਾਊਂਡ ਵਿਚ 8 ਲਾਈਨ-ਟਰੈਕ ਹੈ, ਓਪਨ-ਗਰਾਊਂਡ ਵਿਚ ਫੁੱਟਬਾਲ ਅਤੇ ਹਾਕੀ ਦੇ ਮੈਚ ਵੀ ਕਰਵਾਏ ਜਾ ਸਕਦੇ ਹਨ। ਆਊਟ-ਡੋਰ ਸਟੇਡੀਅਮ ਵਿਚ ਟੈਕਨੀਕਲ ਤੌਰ ਤੇ ਹੋਰ ਵੀ ਸਹੂਲਤਾਂ ਹੁੰਦੀਆਂ ਹਨ, ਪੱਕਾ ਸੀਟਿੰਗ ਅਰੇਂਜਮੈਂਟ ਹੁੰਦਾ ਹੈ। ਪਰ ਇਥੇ ਟੈਂਪਰੇਰੀ ਸੀਟਿੰਗ ਅਰੇਂਜਮੈਂਟ ਕੀਤਾ ਹੋਇਆ ਹੈ। ਡਿਪਾਰਟਮੈਂਟ ਵੱਲੋਂ ਭਾਰਤ ਸਰਕਾਰ ਨੂੰ ਲਿਖਿਆ ਹੋਇਆ ਹੈ। ਜੇਕਰ ਇਸ ਪ੍ਰੋਜੈਕਟ ਵਾਸਤੇ ਫੰਡ ਆ ਗਏ ਤਾਂ ਜਿਸ ਢੰਗ ਦਾ ਸਟੇਡੀਅਮ ਇਹ ਚਾਹੁੰਦੇ ਹਨ, ਤੁਰੰਤ ਉਸ ਦੀ ਉਸਾਰੀ ਸ਼ੁਰੂ ਕਰ ਦਿੱਤੀ ਜਾਵੇਗੀ। ਉਸ ਵਿਚ ਸਵਿਮਿੰਗ ਵਗੈਰਾ ਦੀ ਸਹੂਲਤ ਵੀ ਹੁੰਦੀ ਹੈ। ਪਰ ਹੁਣ ਉਥੇ ਸਪੋਰਟਸ ਕੰਪਲੈਕਸ ਹੈ ਜਿਸ ਵਿਚ ਜ਼ਿਆਦਾਤਰ ਇਨ-ਡੋਰ ਗੇਮਾਂ ਦੀ ਸਹੂਲਤ ਹੈ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਾਨਸਾ ਜ਼ਿਲ੍ਹੇ ਤੋਂ ਇਲਾਵਾ ਪੰਜਾਬ ਵਿਚ ਕੋਈ ਹੋਰ ਵੀ ਅਜਿਹਾ ਜ਼ਿਲ੍ਹਾ ਹੈ ਜਿਥੇ ਕਿ ਸਟੇਡੀਅਮ ਨਾ ਹੋਵੇ। ਮਾਨਸਾ ਵਿਚ ਕੋਈ ਵੀ ਸਟੇਡੀਅਮ ਨਹੀਂ ਹੈ।

**ਸ਼੍ਰੀ ਸਪੀਕਰ** : ਔਲਖ ਸਾਹਿਬ, ਜੇਕਰ ਤੁਸੀਂ ਦੂਸਰੇ ਜ਼ਿਲ੍ਹਿਆਂ ਬਾਰੇ ਪੁੱਛਣਾ ਹੈ ਤਾਂ ਤੁਸੀਂ ਵੱਖਰਾ ਸਵਾਲ ਦੇ ਦਿਓ। How he can say at the moment ?

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੰਤਰੀ ਜੀ ਵਿਸ਼ਵਾਸ ਦਿਵਾ ਦੇਣ ਕਿ ਸਟੇਡੀਅਮ ਕਦੋਂ ਤੱਕ ਬਣਾ ਦਿੱਤਾ ਜਾਵੇਗਾ।

**ਮੰਤਰੀ** : ਭਾਰਤ ਸਰਕਾਰ ਨੂੰ ਅਪਰੋਚ ਕੀਤਾ ਹੋਇਆ ਹੈ। ਫੰਡ ਆਉਣ ਉਪ੍ਰੰਤ ਇਸ ਨੂੰ ਬਣਾ ਦਿੱਤਾ ਜਾਵੇਗਾ।

———

## ਸਮੱਗਲਿੰਗ ਨੂੰ ਰੋਕਣਾ

*2387. **ਡਾਕਟਰ ਰਾਮ ਕੁਮਾਰ ਗੋਇਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਅਬੋਹਰ ਖੇਤਰ ਵਿਚ ਸਮੈਕ ਆਦਿ ਦੀ ਵੱਡੇ ਪੱਧਰ ਤੇ ਕੀਤੀ ਜਾਂਦੀ ਸਮੱਗਲਿੰਗ ਅਤੇ ਵਿਕਰੀ ਤੋਂ ਜਾਣੂੰ ਹੈ ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਉਕਤ ਸਮੱਗਲਿੰਗ ਨੂੰ ਰੋਕਣ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ। ਫਿਰ ਵੀ ਅਜਿਹੀ ਸਮੱਗਲਿੰਗ ਨੂੰ ਰੋਕਣ ਲਈ ਹੇਠਾਂ ਦਰਸਾਏ ਅਨੁਸਾਰ ਕਦਮ ਚੁੱਕੇ ਜਾ ਰਹੇ ਹਨ :—

(ੳ) ਸਮੱਗਲਰਾਂ ਅਤੇ ਹੋਰ ਹਰਕਾਰਿਆਂ ਨੂੰ ਚੈੱਕ ਕਰਨ ਲਈ ਨਾਕਾਬੰਦੀ ਅਤੇ ਵਿਸ਼ੇਸ਼ ਗਸ਼ਤ ਕੀਤੀ ਜਾਂਦੀ ਹੈ।

(ਅ) ਰਾਤ ਨੂੰ ਚਲਣ ਵਾਲੀਆਂ ਬੱਸਾਂ ਦੀ ਚੈਕਿੰਗ ਕੀਤੀ ਜਾਂਦੀ ਹੈ।

(ੲ) ਰਾਜਸਥਾਨ ਅਤੇ ਹਰਿਆਣਾ ਰਾਜਾਂ ਵਲੋਂ ਆਉਣ ਵਾਲੀਆਂ ਗੱਡੀਆਂ ਚੈੱਕ ਕੀਤੀਆਂ ਜਾਂਦੀਆਂ ਹਨ। ਪੁਰਾਣੇ ਸਮੱਗਲਰਾਂ ਹਰਕਾਰਿਆਂ ਅਤੇ ਸ਼ੱਕੀ ਵਿਅਕਤੀਆਂ ਤੇ ਨਜ਼ਰ ਰੱਖੀ ਜਾਂਦੀ ਹੈ।

(ਸ) ਪਾਕਿਸਤਾਨ ਨਾਲ ਲਗਦੇ ਸਰਹੱਦੀ ਪਿੰਡਾਂ ਵਿਚ ਵਿਸ਼ੇਸ਼ ਤੌਰ ਤੇ ਓਪਰੇਸ਼ਨ ਕੀਤੇ ਜਾਦੇ ਹਨ।

**ਡਾਕਟਰ ਰਾਮ ਕੁਮਾਰ ਗੋਇਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਬੋਹਰ ਵਿਚ ਕੋਈ ਵੀ ਡੀ-ਐਡਿਕਸ਼ਨ ਸੈਂਟਰ ਨਹੀਂ ਹੈ। ਉਥੇ ਸੈਂਕੜੇ ਨੌਜਵਾਨ ਸਮੈਕ ਲੈ ਰਹੇ ਹਨ। ਇਥੋਂ ਤੱਕ ਕਿ ਅੱਠਵੀਂ ਵਿਚ ਪੜ੍ਹਦੇ ਬੱਚੇ ਵੀ ਸਮੈਕ ਲੈਣ ਲੱਗ ਪਏ ਹਨ। ਜਦੋਂ ਅਸੀਂ ਪੁਲਿਸ ਨੂੰ ਕਹਿੰਦੇ ਹਾਂ ਕਿ ਉਨ੍ਹਾਂ ਨੂੰ ਫੜੋ ਅਤੇ ਪੁਲਿਸ ਫੜ੍ਹ ਕੇ ਲੈ ਜਾਂਦੀ ਹੈ ਤਾਂ ਉਨ੍ਹਾਂ ਨੂੰ ਫਿਟ ਪੈਣੀ ਸ਼ੁਰੂ ਹੋ ਜਾਂਦੀ ਹੈ। ਫਿਰ ਪੁਲਿਸ ਵਾਲੇ ਉਨ੍ਹਾਂ ਨੂੰ ਛੱਡ ਦਿੰਦੇ ਹਨ ਕਿ ਕਿਧਰੇ ਉਹ ਕਸਟੱਡੀ ਵਿਚ ਮਰ ਹੀ ਨਾ ਜਾਣ। ਮੇਰਾ ਸੁਝਾਓ ਹੈ ਕਿ ਪੁਲਿਸ ਦੇ ਵਿਚ ਇਕ ਡਾਕਟਰ ਜ਼ਰੂਰ ਹੋਣਾ ਚਾਹੀਦਾ ਹੈ ਜਿਹੜਾ ਉਨ੍ਹਾਂ ਦਾ ਇਲਾਜ ਕਰ ਸਕੇ। ਸਾਰੇ ਪੰਜਾਬ ਵਿਚ ਡੀ-ਐਡਿਕਸ਼ਨ ਸੈਂਟਰ ਖੁੱਲ੍ਹਣੇ ਚਾਹੀਦੇ ਹਨ। ਅਸੀਂ ਪੁਲਿਸ ਨੂੰ ਕਹਿੰਦੇ ਹਾਂ ਕਿ ਸਮੈਕ ਲੈਣ ਵਾਲਿਆਂ ਨੂੰ ਪੁੱਛੋ ਕਿ ਕੌਣ ਵੇਚਦਾ ਹੈ ਤਾਂ ਪੁਲਿਸ ਅੱਗੋਂ ਕਹਿੰਦੀ ਹੈ ਕਿ ਡਾਕਟਰ ਸਾਹਿਬ ਦੋ-ਢਾਈ ਗ੍ਰਾਮ ਸਮੈਕ ਹੁੰਦੀ ਹੈ, ਕੀ ਉਸ ਨੂੰ ਫੜ੍ਹੀਏ, ਕੀ ਸੈਂਪਲ ਭਰੀਏ, ਕਿਥੇ ਭੇਜੀਏ, ਕਿਵੇਂ ਕਰੀਏ ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚ ਖਾਸ ਕਰਕੇ ਅਬੋਹਰ ਵਿਚ ਡੀ-ਐਡਿਕਸ਼ਨ ਸੈਂਟਰ ਖੋਲ੍ਹੇ ਜਾਣਗੇ ਜਾਂ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਪਤਾ ਕਰਵਾ ਲਵਾਂਗਾ। ਜੇਕਰ ਉਥੇ ਇਸ ਦੀ ਜ਼ਰੂਰਤ ਹੋਈ ਤਾਂ ਡੀ-ਐਡਿਕਸ਼ਨ ਸੈਂਟਰ ਜ਼ਰੂਰ ਖੋਲ੍ਹ ਦਿੱਤਾ ਜਾਵੇਗਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਅੰਮ੍ਰਿਤਸਰ ਵਿਚ......

**ਸ਼੍ਰੀ ਸਪੀਕਰ** : ਨਹੀਂ, ਬੀਬੀ ਜੀ, ਬੈਠ ਜਾਓ । ਆਪਾਂ ਅੰਮ੍ਰਿਤਸਰ ਨਹੀਂ ਜਾਣਾ । ਅਜੇ ਅਸੀਂ ਅਬੋਹਰ ਪਾਰ ਨਹੀਂ ਕਰਨਾ । ਜਿਹੜਾ ਕੁਐਸਚਨ ਹੈ ਉਹ ਅਬੋਹਰ ਨਾਲ ਹੀ ਲਿੰਕਡ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਇਸ ਸਵਾਲ ਦੇ ਨਾਲ ਲਗਦਾ ਸਵਾਲ ਹੀ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਵੱਧ ਰਹੇ ਨਸ਼ਿਆਂ ਦਾ ਰੁਝਾਨ ਪੰਜਾਬ ਲਈ ਚਿੰਤਾ ਦਾ ਵਿਸ਼ਾ ਹੈ । ਕੀ ਮੁੱਖ ਮੰਤਰੀ ਜੀ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦਿੰਦੇ ਹੋਏ ਕੋਈ ਸਪੈਸ਼ਲ ਟਾਸਕ ਫੋਰਸ ਪੰਜਾਬ ਵਿੱਚ ਤਿਆਰ ਕਰਨਗੇ । ਜਿਹੜੀ ਭੁੱਕੀ ਅਫੀਮ ਅਤੇ ਡੋਡਿਆਂ ਦੀ ਖੁੱਲ੍ਹੀ ਵਿਕਰੀ ਹੁੰਦੀ ਹੈ ਉਸ ਨੂੰ ਰੋਕਣ ਲਈ ਅਤੇ ਕਲਪਰਿਟਸ ਨੂੰ ਫੜ੍ਹਨ ਲਈ ਜਨਰਲ ਪੁਲਿਸ ਨੂੰ ਛੱਡ ਕੇ ਇਕਨਾਮਿਕ ਤੌਰ ਤੇ ਕੋਈ ਟਾਸਕ ਫੋਰਸ ਬਣਾਉਣ ਲਈ ਕੀ ਮੁੱਖ ਮੰਤਰੀ ਜੀ ਵਿਚਾਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਨਸ਼ਿਆਂ ਦੀ ਆਦਤ ਵੱਧਦੀ ਜਾ ਰਹੀ ਹੈ ਉਸਦੇ ਲਈ ਸਰਕਾਰ ਬੜੀ ਚਿੰਤਤ ਹੈ ਅੌਰ ਦੋ ਤਰੀਕੇ ਹਨ । ਇਕ ਤਾਂ ਸੈਂਟਰ ਖੋਲ੍ਹੇ ਜਾਣ ਜਿੱਥੇ ਜਿਹੜੇ ਆਦੀ ਹਨ ਉਨ੍ਹਾਂ ਦਾ ਇਲਾਜ ਜਾਂ ਉਨ੍ਹਾਂ ਦੀ ਆਦਤ ਨੂੰ ਹਟਾਇਆ ਜਾਵੇ । ਦੂਸਰਾ ਪੁਲਿਸ ਨੂੰ ਵੀ ਹਦਾਇਤ ਕੀਤੀ ਜਾ ਸਕਦੀ ਹੈ । ਇਸ ਲਈ ਮੈਂ ਸ਼ੌਰਟਲੀ ਇਕ ਪੁਲਿਸ ਐਡਮਨਿਸਟਰੇਸ਼ਨ ਨਾਲ ਮੀਟਿੰਗ ਕਰਾਂਗਾ । ਇਸ ਚੀਜ਼ ਨੂੰ ਕੰਟਰੋਲ ਕਰਨ ਲਈ ਜਿੰਨੇ ਵੀ ਡੀ-ਐਡਿਕਸ਼ਨ ਸੈਂਟਰ ਖੋਲ੍ਹਣੇ ਪਏ, ਖੋਲ੍ਹਾਂਗੇ । ਇਹ ਜਿਹੜੀ ਨਸ਼ਿਆਂ ਵਾਲੀ ਗੱਲ ਹੈ, ਇਸ ਨੂੰ ਖਤਮ ਕਰਨ ਵਾਸਤੇ ਜਾਂ ਘਟਾਉਣ ਵਾਸਤੇ ਦੋਵੇਂ ਪੱਖਾਂ ਤੇ ਜ਼ੋਰ ਲਗਾਇਆ ਜਾਵੇਗਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਸ ਬਾਰੇ ਸਰਕਾਰ ਦੀ ਵੀ ਚਿੰਤਾ ਸਹੀ ਹੈ ਅਤੇ ਅਸੀਂ ਵੀ ਚਿੰਤਤ ਹਾਂ ਪਰ ਮੇਰੀ ਫਿਰ ਵੀ ਇਹ ਬੇਨਤੀ ਹੈ ਕਿ ਜਦੋਂ ਸਰਕਾਰ ਟਾਸਕ ਪੁਲਿਸ ਫੋਰਸ ਤਿਆਰ ਕਰੇ ਤਾਂ ਇਸ ਗੱਲ ਦਾ ਜ਼ਰੂਰ ਧਿਆਨ ਰੱਖਿਆ ਜਾਵੇ ਕਿ ਉਸ ਵਿੱਚ ਜਿਹੜੇ ਪੁਲਿਸ ਅਫਸਰ ਤਾਇਨਾਤ ਕੀਤੇ ਜਾਣ, ਉਹ ਉਨ੍ਹਾਂ ਦੇ ਪਿਛਲੇ ਰਿਕਾਰਡ ਨੂੰ ਘੋਖ ਕੇ ਲਗਾਏ ਜਾਣ । ਅਜਿਹਾ ਨਾ ਹੋਵੇ ਕਿ ਅਸੀਂ ਦੁੱਧ ਦੀ ਰਾਖੀ ਬਿੱਲੀ ਨੂੰ ਬਿਠਾ ਦੇਈਏ ਅਤੇ ਜਿਹੜੇ ਅਸੀਂ ਟਾਸਕ ਪੁਲਿਸ ਫੋਰਸ ਵਿੱਚ ਅਫਸਰ ਤਾਇਨਾਤ ਕਰੀਏ ਉਹ ਸਮੱਗਲਰਾਂ ਨੂੰ ਹਟਾ ਕੇ ਆਪਣੀ ਸੁਰੱਖਿਆ ਵਿੱਚ ਸਮੱਗਲਿੰਗ ਦਾ ਕੰਮ ਸ਼ੁਰੂ ਕਰ ਦੇਣ ਅਤੇ ਆਪ ਵੀ ਅਡਿਕਟਿਡ ਹੋ ਜਾਣ । ਮੇਰੀ ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ਕਿ ਉਨ੍ਹਾਂ ਨੇ ਜੋ ਭਰੋਸਾ ਦਿਵਾਇਆ ਹੈ । ਇਸ ਨੂੰ ਜ਼ਰੂਰ ਪੂਰਾ ਕਰਨ, ਇਹ ਬਹੁਤ ਵੱਡਾ ਕਦਮ ਹੋਵੇਗਾ ।

---

## ਜਨਰਲ ਬੱਸ ਸਟੈਂਡ, ਲੁਧਿਆਣਾ ਨੂੰ ਬਦਲਣਾ

*2374. **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਨਰਲ ਬੱਸ ਸਟੈਂਡ, ਲੁਧਿਆਣਾ ਨੂੰ ਇਸ ਦੀ ਮੌਜੂਦਾ ਜਗ੍ਹਾ ਤੋਂ ਕਿਸੇ ਹੋਰ ਥਾਂ ਤੇ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਲੁਧਿਆਣਾ ਸ਼ਹਿਰ ਦੇ ਜਨਰਲ ਬੱਸ ਸਟੈਂਡ ਨੂੰ ਬਦਲਣ ਬਾਰੇ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਈ । ਪਤਾ ਨਹੀਂ ਤੁਹਾਡੇ ਸਕੱਤਰੇਤ ਵਲੋਂ ਸਵਾਲ ਭੇਜਣ ਲੱਗਿਆਂ ਗਲਤੀ ਹੋ ਗਈ ਹੈ । ਮੇਰੇ ਸਵਾਲ ਦਾ ਸਬੰਧ ਸਥਾਨਕ ਸਰਕਾਰ ਵਿਭਾਗ ਨਾਲ ਨਹੀਂ ਹੈ ਅਤੇ ਨਾ ਹੀ ਸਥਾਨਕ ਸਰਕਾਰ ਮੰਤਰੀ ਜੀ ਦੇ ਪ੍ਰਵਿਊ ਵਿੱਚ ਆਉਂਦਾ ਹੈ । ਜਿਹੜਾ ਲੋਕਲ ਗੌਰਮਿੰਟ ਦਾ ਬੱਸ ਸਟੈਂਡ ਲੁਧਿਆਣਾ ਵਿਖੇ ਸੀ ਉਹ ਤਾਂ ਆਲਰੈਡੀ ਡੈਮੋਲਿਸ਼ ਹੋ ਚੁੱਕਿਆ ਹੈ । ਮੈਂ ਜਿਹੜਾ ਜਨਰਲ ਬੱਸ ਸਟੈਂਡ, ਲੁਧਿਆਣੇ ਬਾਰੇ ਸਵਾਲ ਕੀਤਾ ਹੈ ਜਿਥੇ ਕਿ ਪੰਜਾਬ ਰੋਡਵੇਜ਼ ਦੀਆਂ ਬੱਸਾਂ ਖੜ੍ਹਦੀਆਂ ਹਨ, ਪਾਰਕ ਹੁੰਦੀਆਂ ਹਨ, ਉਸ ਤੇ ਲੋਕਲ ਗੌਰਮਿੰਟ ਵਿਭਾਗ ਦਾ ਡਾਇਰੈਕਟ ਜਾਂ ਇਨ-ਡਾਇਰੈਕਟ ਕੋਈ ਕੰਟਰੋਲ ਨਹੀਂ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਮੇਰੇ ਸਵਾਲ ਦਾ ਜਵਾਬ ਟਰਾਂਸਪੋਰਟ ਮੰਤਰੀ ਜੀ ਤੋਂ ਦਵਾਇਆ ਜਾਵੇ ਕਿਉਂਕਿ ਜਦੋਂ ਸਵਾਲ ਲੋਕਲ ਗੌਰਮਿੰਟ ਮਨਿਸਟਰ ਸਾਹਿਬ ਕੋਲ ਗਿਆ ਸੀ ਤਾਂ ਉਨ੍ਹਾਂ ਨੂੰ ਖੁਦ ਹੀ ਜਵਾਬ ਦੇ ਦੇਣਾ ਚਾਹੀਦਾ ਸੀ ਕਿ ਇਹ ਉਨ੍ਹਾਂ ਦੇ ਵਿਭਾਗ ਨਾਲ ਤਾਅਲੁੱਕ ਨਹੀਂ ਰੱਖਦਾ ਕਿਉਂਕਿ ਇਹ ਬੱਸ ਸਟੈਂਡ ਲੋਕਲ ਗੌਰਮੰਟ ਡਿਪਾਰਟਮੈਂਟ ਨਾਲ ਸਬੰਧਤ ਨਹੀਂ ਹੈ । ਹਾਂ, ਟਰਾਂਸਪੋਰਟ ਮੰਤਰੀ ਜੀ ਇਹ ਜਵਾਬ ਦੇ ਦਿੰਦੇ ਤਾਂ ਮੈਂ ਉਨ੍ਹਾਂ ਨੂੰ ਅਗਲੀ ਸਪਲੀਮੈਂਟਰੀ ਜ਼ਰੂਰ ਪੁੱਛ ਲੈਂਦਾ ਜੀ ।

**ਸ੍ਰੀ ਸਪੀਕਰ** : ਚਲੋ ਠੀਕ ਹੈ, ਟਰਾਂਸਪੋਰਟ ਮੰਤਰੀ ਨੂੰ ਭੇਜ ਦੇਵਾਂਗੇ ਜੀ । (ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2374 ਟ੍ਰਾਂਸਪੋਰਟ ਵਿਭਾਗ ਨੂੰ ਭੇਜ ਦਿੱਤਾ ਗਿਆ ।) ਪ੍ਰਸ਼ਨ ਖਤਮ ਹੁੰਦੇ ਹਨ । ਹੁਣ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ ।

---

## MATTERS RAISED DURING ZERO HOUR

श्रीमती लक्ष्मी कांता चावला : स्पीकर, साहिब मैं सरकार के ध्यान में और सदन के ध्यान में एक बहुत ही गंभीर मसला लाना चाहती हूं । पिछले दिनों कुछ भरतियां हुई और उन भरतियां में आरोप लगाए जा रहे हैं कि कुछ नकली डिगरियों के साथ लोग भरती हो गये हैं । मैं मुख्य मन्त्री जी से प्रार्थना करती हूँ और यह जानना चाहती हूं कि जिन पर यह आरोप लगाए गए हैं कि वह

[श्रीमती लक्ष्मीकांता चावला]

नकली डिगरियो के साथ भरती हुए हैं, उन पर क्या कार्यवाई की गई है ? यह जानकारी मिल रही हैं कि बिहार की मगध युनिवर्सिटी की डिगरी ली गई है। 23 कर्मचारी साबित हो गए हैं और यह 23 कर्मचारी पुलिस विभाग में ए. एस. आई. भरती हुए हैं। क्या मुख्य मन्त्री जी यह भरोसा देंगे कि अगर वह नकली डिग्री के साथ आए हैं तो उन के विरुध कारवाई की जाएगी ? इससे जिन्होंने भरती किये हैं, उन पर भी प्रश्न चिन्ह लगता है। इस लिए उनको नौकरी में न लिया जाए।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਹਿਣ ਤੋਂ ਪਹਿਲਾਂ ਤੁਹਾਡੇ ਨੋਟਿਸ ਵਿੱਚ ਇੱਕ ਗੱਲ ਲਿਆਉਣੀ ਚਾਹੁੰਦਾ ਹਾਂ ਜਿਸ ਨਾਲ ਕਿ ਪ੍ਰਿਵਿਲੇਜ ਬਰੀਚ ਹੋਈ ਹੈ। ਵਿਧਾਨ ਸਭਾ ਦੀ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਈ ਸੀ। ਉਸ ਕਮੇਟੀ ਦੀ ਮੀਟਿੰਗ ਦੀ ਰਿਪੋਰਟ ਹਾਲੇ ਹਾਊਸ ਵਿੱਚ ਲੇਅ ਨਹੀਂ ਹੋਈ। ਉਸ ਵਿੱਚ ਸਪੈਸ਼ਲ ਇਨਵਾਈਟੀ ਸਰਦਾਰ ਧਨਵੰਤ ਸਿੰਘ ਨੂੰ ਇਸ 15 ਤਾਰੀਖ ਦੀ ਮੀਟਿੰਗ ਦਾ ਨੋਟਿਸ ਅੱਜ 16 ਤਾਰੀਖ ਨੂੰ ਸਵੇਰੇ ਮਿਲਿਆ। ਰਿਪੋਰਟ ਹਾਊਸ ਵਿੱਚ ਹਾਲੇ ਲੇਅ ਨਹੀਂ ਹੋਈ ਪਰ ਪਬਲਿਕ ਵਿੱਚ ਇਹ ਗੱਲ ਹੈ ਕਿ 24 ਤਾਰੀਖ ਅਤੇ 28 ਤਾਰੀਖ ਦਾ ਸੈਸ਼ਨ ਕੈਂਸਲ ਕਰ ਦਿੱਤਾ ਗਿਆ ਹੈ। ਮੈਂ ਤੁਹਾਡੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿਉਂਕਿ ਇਹ ਬਹੁਤ ਹੀ ਸੀਰੀਅਸ ਗੱਲ ਹੈ। ਤੁਹਾਡੇ ਨਾਲ ਜਦੋਂ ਮੈਂ ਗੱਲ ਕੀਤੀ ਤਾਂ ਤੁਸੀਂ ਆਪਣੇ ਆਪ ਨੂੰ ਬਚਾ ਗਏ ਕਿ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ। ਇਹ ਗੱਲ ਬਾਹਰ ਕਿਥੋਂ ਨਿਕਲੀ ਔਰ ਕਿਸ ਨੇ ਗੱਲ ਬਾਹਰ ਕੱਢੀ ? ਇਸ ਲਈ ਇਸ ਵਾਸਤੇ ਇੱਕ ਕਮੇਟੀ ਕੰਸਟੀਚਿਊਟ ਕੀਤੀ ਜਾਵੇ। ਕਿਸ ਨੇ ਕਾਂਫੀਡੈਂਸ਼ੀਅਲ ਡਾਕੂਮੈਂਟ ਵੰਡੇ। ਆਫੀਸ਼ੀਅਲ ਮੈਂਬਰ ਨੂੰ ਪਤਾ ਨਾ ਲੱਗਾ ਹੋਵੇ ਅਤੇ ਚਰਚਾ ਸਾਰੇ ਪੰਜਾਬ ਵਿੱਚ ਹੋਵੇ ਕਿ ਸੈਸ਼ਨ ਘਟਾ ਦਿੱਤਾ ਗਿਆ ਹੈ ਤਾਂ ਇਹ ਪ੍ਰਿਵਿਲੇਜ ਬਣਦਾ ਹੈ। ਇਹ ਗੱਲ ਮੈਂ ਤੁਹਾਡੇ ਨੋਟਿਸ ਵਿੱਚ ਇਸ ਕਰਕੇ ਲਿਆਂਦੀ ਹੈ ਤਾਂ ਕਿ ਤੁਸੀਂ ਜਿਹੜੇ ਬੰਦਿਆਂ ਨੇ ਇਹ ਗੱਲ ਬਾਹਰ ਕੱਢੀ ਹੈ, ਉਨ੍ਹਾਂ ਨੂੰ ਸੂਟੇਬਲ ਪਨਿਸ਼ਮੈਂਟ ਦਿਓ ਤਾਂ ਕਿ ਸੈਂਕਟਿਟੀ ਕਾਇਮ ਰਹਿ ਸਕੇ ਜਾਂ ਫਿਰ ਕਾਨਫੀਡੈਂਸ਼ੀਅਲ ਲਿਖਣਾ ਬੰਦ ਕਰ ਦਿੱਤਾ ਜਾਵੇ। (ਵਿਘਨ) ਮਿੱਤਲ ਸਾਹਿਬ, ਮੈਂ ਬਰੀਚ ਆਫ ਪ੍ਰਿਵਿਲੇਜ ਦੇ ਰੂਲਜ਼ ਪੜ੍ਹ ਕੇ ਆਇਆ ਹਾਂ। ਜੇ ਸਪੀਕਰ ਸਾਹਿਬ ਇਜਾਜ਼ਤ ਦੇਣ ਤਾਂ ਪ੍ਰਿਵਿਲੇਜ ਮੋਸ਼ਨ ਮੂਵ ਕਰ ਦਿੰਦਾ ਹਾਂ ਪਰ ਮੈਂ ਆਪਣੇ ਕੁਲੀਗ ਨਾਲ ਨਹੀਂ ਵਿਗਾੜਨੀ ਕਿਉਂਕਿ ਅਸੀਂ ਲੋਕਲ ਲੁਧਿਆਣੇ ਦੇ ਹਾਂ।

ਸਪੀਕਰ ਸਾਹਿਬ, ਹੁਣ ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਨੋਟਿਸ ਵਿੱਚ ਬਹੁਤ ਹੀ ਮਹੱਤਵਪੂਰਨ ਨੁਕਤਾ ਲਿਆਉਣਾ ਚਾਹੁੰਦਾ ਹਾਂ। ਮੈਂ ਉਨ੍ਹਾਂ ਲੋਕਾਂ ਵਿੱਚੋਂ ਨਹੀਂ ਜਿਹੜੇ ਸੱਚ ਕਹਿਣ ਤੋਂ ਡਰਦੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜਾਬ ਵਿੱਚ ਕਿਸਾਨਾਂ ਦੇ ਮਸੀਹਾ ਬਣ ਕੇ ਨਿਕਲੇ ਹਨ ਅਤੇ ਕਿਸਾਨੀ ਨੇ ਕਬੂਲ ਕੀਤਾ ਹੈ। ਜਦ ਵੀ ਕਿਸਾਨੀ ਤੇ ਕੋਈ ਇਹੋ ਜਿਹੀ ਗੱਲ ਆਈ ਹੈ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਜ਼ਾਤੀ ਦਰਦ ਮਹਿਸੂਸ ਕਰਕੇ ਉਸ ਤਕਲੀਫ ਨੂੰ ਹਟਾਉਣ ਦੀ ਕੋਸ਼ਿਸ਼ ਕੀਤੀ

ਹੈ । ਝੋਨੇ ਦੀ ਖਰੀਦ ਵੇਲੇ ਜਦ ਕਿਸਾਨ ਰੁਲ ਰਿਹਾ ਸੀ, ਹਾਹਾਕਾਰ ਮੱਚ ਰਹੀ ਸੀ ਤਾਂ ਮੈਨੂੰ ਪਤਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜ ਦਿਨ ਸ਼ਟਲ ਕਰਕੇ ਚੰਡੀਗੜ੍ਹ ਤੇ ਦਿੱਲੀ ਜਾਂਦੇ ਰਹੇ ਤਾਂ ਕਿ ਪੰਜਾਬ ਦੀ ਕਿਸਾਨੀ ਅਕਾਲੀ ਦਲ ਦੀ ਸਰਕਾਰ ਵੇਲੇ ਨਾ ਰੁਲੇ । ਉਨ੍ਹਾਂ ਨੇ ਬਹੁਤ ਹੀ ਵੱਡਾ ਕਦਮ ਲਿਆ ਹੈ । ਸਾਰੀਆਂ ਅਖਬਾਰਾਂ ਵਿੱਚ ਹੈਡ-ਲਾਈਨਾਂ ਆਈਆਂ ਕਿ ਪੰਜਾਬ...

(ਇਸ ਸਮੇਂ ਹਾਊਸ ਵਿੱਚ ਕੈਮਰਾਮੈਨ ਫੋਟੋ ਖਿੱਚਣ ਲੱਗੇ)

**ਸ੍ਰੀ ਸਪੀਕਰ** : ਕਿਰਪਾ ਕਰਕੇ ਇਹ ਹਾਲੇ ਹਾਊਸ ਵਿੱਚੋਂ ਬਾਹਰ ਚਲੇ ਜਾਣ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸੀ.ਐਮ. ਸਾਹਿਬ ਨੇ ਖੇਚਲ ਕੀਤੀ । ਪੰਜਾਬ ਦੀਆਂ ਅਖਬਾਰਾਂ ਵਿੱਚ ਵੀ ਆਇਆ । ਹੈਡ-ਲਾਈਨਾਂ ਆਈਆਂ । 350 ਕਰੋੜ ਰੁਪਏ ਦਾ ਪੈਕੇਜ ਪੰਜਾਬ ਦੀ ਕਿਸਾਨੀ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਲੈ ਕੇ ਆਏ । ਇਹ ਇੱਕ ਸ਼ਾਲਾਘਾਯੋਗ ਕਦਮ ਸੀ । ਇਸ 350 ਕਰੋੜ ਰੁਪਏ ਵਿੱਚੋਂ 250 ਕਰੋੜ ਰੁਪਿਆ ਪੈਕੇਜ ਦਾ ਉਹ ਹਿੱਸਾ ਸੀ ਜਿਹੜੀ ਚੂੰਢੀ ਸੈਂਟਰ ਦੀ ਸਰਕਾਰ ਨੇ ਵੱਢੀ ਸੀ । ਸਪੀਕਰ ਸਾਹਿਬ, ਗੱਲ ਧਿਆਨ ਨਾਲ ਸੁਣ ਲਉ ਨਹੀਂ ਤਾਂ ਸਵਾਦ ਨਹੀਂ ਆਉਂਦਾ । ਜੇ ਤੁਸੀਂ ਗੱਲ ਨਾ ਸੁਣੋ ਤਾਂ ਇੰਪਾਰਟੈਂਸ ਹੀ ਖਤਮ ਹੋ ਜਾਂਦੀ ਹੈ । ਇਹ ਮੈਂ ਇਸ ਲਈ ਕਿਹਾ ਹੈ ਕਿਉਂਕਿ ਸਪੀਕਰ ਸਾਹਿਬ ਗੱਲ ਲਾਈਟਲੀ ਲੈ ਰਹੇ ਸੀ । ਮੈਂ ਕਹਿ ਰਿਹਾ ਸੀ ਪੈਕੇਜ ਅਨਾਊਂਸ ਹੋਇਆ ਸੀ 350/- ਕਰੋੜ ਰੁਪਏ ਦਾ ਸੈਂਟਰ ਨੇ ਚੂੰਢੀ ਵੱਢ ਦਿੱਤੀ । ਚੌਲਾਂ ਦੇ ਭਾਅ ਘਟ ਕੇ 540/- ਤੋਂ 510/-ਰੁਪਏ ਕੁਵਿੰਟਲ ਹੋ ਗਏ ਔਰ ਫਿਰ 510/- ਤੋਂ 485/- ਰੁਪਏ ਕਵਿੰਟਲ ਹੋ ਗਏ । ਇਹ ਤਾਂ ਇਨ੍ਹਾਂ ਦੇ (ਮੁੱਖ ਮੰਤਰੀ ਦੇ) ਫਾਲੋ ਕਰਨ ਤੋਂ ਬਾਅਦ ਭਾਅ ਨਹੀਂ ਘਟੇ ਔਰ ਖਰੀਦ ਪਹਿਲੇ ਭਾਵਾਂ ਤੇ ਹੀ ਹੋਈ । ਇਸ ਦੇ ਨਾਲ ਹੀ 100 ਕਰੋੜ ਰੁਪਿਆ ਪੈਕੇਜ ਹੋਰ ਸੀ । ਉਸ ਪੈਕੇਜ ਮੁਤਾਬਿਕ 50 ਕਰੋੜ ਰੁਪਿਆ ਸੈਂਟਰ ਦੇਵੇਗਾ ਤੇ 50 ਕਰੋੜ ਰੁਪਿਆ ਸਾਡੀ ਸਰਕਾਰ ਦੇਵੇਗੀ । ਇਹ ਦੋਹਾਂ ਦਾ 50-50 ਕਰੋੜ ਰੁਪਿਆ ਰਲਾ ਕੇ ਜਿਹੜਾ 100 ਕਰੋੜ ਰੁਪਿਆ ਬਣਗਾ, ਉਹ 100 ਕਰੋੜ ਰੁਪਿਆ ਕਿਸਾਨਾਂ ਦਾ ਜਿਹੜਾ ਪੰਜ ਦਿਨਾਂ ਵਿੱਚ ਘੱਟ ਭਾਅ ਤੇ ਝੋਨਾ ਵਿਕਿਆ, ਉਸ ਨਾਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਗਰੀਬਾਂ ਦੇ ਦੁੱਖ ਦਰਦ ਦੂਰ ਕਰਨਗੇ । ਇਸ ਸੈਸ਼ਨ ਦੇ ਵਿੱਚ ਹੀ ਸਵਾਲ ਨੰਬਰ 2296 ਦੇ ਜਵਾਬ ਵਿੱਚ ਮਾਨਯੋਗ ਮੰਤਰੀ, ਫੂਡ ਐਂਡ ਸਪਲਾਈ ਨੇ ਪਿੱਛੇ, ਸਪੀਕਰ ਸਾਹਿਬ ਜਵਾਬ ਦੇ ਦਿੱਤਾ ਕਿ ਸੈਂਟਰ ਤੋਂ 50 ਕਰੋੜ ਰੁਪਿਆ ਸਾਨੂੰ ਆਇਆ ਨਹੀਂ ਅਤੇ 50 ਕਰੋੜ ਰੁਪਿਆ ਜਿੰਨਾ ਚਿਰ ਸੈਂਟਰ ਤੋਂ ਆਉਦਾ ਨਹੀਂ, ਉਨਾਂ ਚਿਰ ਅਸੀਂ 50 ਕਰੋੜ ਰੁਪਿਆ ਪੰਜਾਬ ਵਾਲਾ ਪਾਉਣਾ ਨਹੀਂ । ਜਿੰਨਾਂ ਚਿਰ 100 ਕਰੋੜ ਰੁਪਿਆ ਬਣਨਾ ਨਹੀਂ, ਉਨਾਂ ਚਿਰ ਗਰੀਬਾਂ ਦੀ ਸੁਣਵਾਈ ਨਹੀਂ ਹੋਣੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਅਤੇ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਕਿਰਸਾਨੀ ਦਾ ਦਰਦ ਸਮਝਦੇ ਹਨ । ਮਿੱਤਲ ਸਾਹਿਬ ਵਕੀਲ ਹਨ ਅਤੇ ਵਪਾਰੀਆਂ ਨਾਲ ਤਾਅਲੁੱਕ ਰੱਖਦੇ ਹਨ ਔਰ ਸ਼ਾਇਦ ਜੱਟ ਦੇ ਦਰਦ ਤੱਕ ਘੱਟ ਪਹੁੰਚਦੇ ਹੋਣੇ ਹਨ । ਅੱਜ ਮੈਂ ਉਨ੍ਹਾਂ ਦਾ ਵਕਾਲਤ ਨਾਮਾ ਲੈ ਕੇ ਆਇਆ ਹਾਂ । ਮਿੱਤਲ ਸਾਹਿਬ, ਮੈਂ ਗੱਲ ਕਹਿ ਰਿਹਾ ਹਾਂ ਕਿ ਪਹਿਲਾਂ ਤਾਂ ਹਾਊਸ ਨੂੰ ਐਸ਼ੋਅਰ ਕਰਵਾਇਆ ਜਾਵੇ ਕਿ ਜ਼ਿਹੜਾ 100

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਕਰੋੜ ਰੁਪਏ ਦਾ ਪੈਕੇਜ ਹੈ, ਜਿਸ ਦੇ ਇਵਜ਼ ਵਿੱਚ ਪੰਜਾਬ ਦੇ ਵਿੱਚ ਪੰਜਾਬ ਦੀ ਕਿਰਸਾਨੀ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਬੱਲੇ-ਬੱਲੇ ਕੀਤੀ, ਉਸ ਨੂੰ ਅਮਲੀ ਜਾਮਾ ਕਦੋਂ ਪਹਿਨਾਇਆ ਜਾਵੇਗਾ, ਉਹ ਅਮਲੀ ਜਾਮਾ ਪਹਿਨਾਇਆ ਨਹੀਂ ਔਰ ਅੱਜ ਹਜ਼ਾਰਾਂ ਕਿਸਾਨ ਮਟਕਾ ਚੌਂਕ ਤੇ ਬੈਠੇ ਹਨ ਔਰ ਉਹ ਉਥੇ ਹੀ ਰੋਟੀ ਪਕਾਉਂਦੇ ਹਨ। ਮੈਂ ਕਹਿੰਦਾ ਹਾਂ ਕਿ ਹੋ ਸਕਦਾ ਹੈ ਕਿ ਉਨ੍ਹਾਂ ਦੀਆਂ ਕਈ ਗੱਲਾਂ ਇਹੋ ਜਿਹੀਆਂ ਹੋਣ ਜਿਹੜੀਆਂ ਇਹ ਸਰਕਾਰ ਨਾ ਮੰਨ ਸਕਦੀ ਹੋਵੇ ਪਰ ਮਿਨੀਮਮ ਸਪਰਟ ਪ੍ਰਾਈਸ ਬਾਰੇ ਬਾਦਲ ਸਾਹਿਬ ਨੇ ਇਸ ਫਲੋਰ ਆਫ ਦਿ ਹਾਊਸ ਤੇ ਅਨਾਊਂਸ ਕੀਤਾ ਹੋਇਆ ਹੈ ਕਿ ਪੰਜਾਬ ਦੀ ਸਰਕਾਰ, ਜਿੰਨਾਂ ਚਿਰ ਅਕਾਲੀ ਰਾਜ ਕਰਨਗੇ ਸਪੋਰਟ ਪ੍ਰਾਈਸ ਫ਼ਸਲ ਬੀਜਣ ਤੋਂ ਪਹਿਲਾਂ ਅਨਾਊਂਸ ਹੋਇਆ ਕਰੇਗੀ। ਕਣਕ ਇਸ ਸਾਲ ਇੱਕ ਅਪ੍ਰੈਲ ਤੋਂ ਮੰਡੀਆਂ ਵਿੱਚ ਆਉਣੀ ਸ਼ੁਰੂ ਹੋ ਜਾਣੀ ਹੈ ਔਰ ਸਪੋਰਟਸ ਪ੍ਰਾਈਸ ਹਾਲੇ ਤੱਕ ਅਨਾਊਂਸ ਨਹੀਂ ਹੋਈ......

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਹ ਮੁੱਦਾ ਉਠਾਇਆ ਜਾ ਰਿਹਾ ਹੈ, ਜਾਂ ਇਹ ਡਿਬੇਟ ਕਰ ਰਹੇ ਹਨ ?

**ਸ਼੍ਰੀ ਸਪੀਕਰ** : ਤੁਸੀਂ ਹੁਣ ਦੂਸਰਾ ਸ਼ੁਰੂ ਕਰ ਦਿੱਤਾ। ਗਰੇਵਾਲ ਜੀ, ਇਹ ਗੱਲ ਨਹੀਂ ਬਣਦੀ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਸੀਂ ਮੇਰੀ ਅਰਜ਼ ਤਾਂ ਸੁਣ ਲਉ...

**ਸ਼੍ਰੀ ਸਪੀਕਰ** : ਬਾਕੀ ਗੱਲਾਂ ਬਾਅਦ ਵਿੱਚ ਬਜਟ ਤੇ ਆ ਜਾਣਗੀਆਂ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਬਜਟ ਉਤੇ ਬਜਟ ਵਾਲੀ ਗੱਲ ਬੋਲਾਂਗੇ। ਇਹ ਬਲਦਾ ਮੁੱਦਾ ਹੈ...

**ਸ਼੍ਰੀ ਸਪੀਕਰ** : ਜਿਹੜੀ ਗੱਲ ਬਣਦੀ ਸੀ, ਉਹ ਮੈਂ ਤੁਹਾਡੀ ਅਲਾਉ ਕਰ ਦਿੱਤੀ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਤੁਸੀਂ ਗੱਲ ਤਾਂ ਸੁਣ ਲਉ। ਤੁਸੀਂ ਉਨ੍ਹਾਂ ਦੇ ਇਸ਼ਾਰੇ ਤੇ ਹੁਣ ਕਹਿ ਰਹੇ ਹੋ...

**ਸ਼੍ਰੀ ਸਪੀਕਰ** : ਮੈਂ ਉਨ੍ਹਾਂ ਦੇ ਇਸ਼ਾਰੇ ਤੇ ਨਹੀਂ ਕਹਿ ਰਿਹਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ** **

**Mr. SPEAKER** : Not allowed (ਵਿਘਨ) ਇਹ ਗੱਲ ਬਜਟ ਉੱਪਰ ਆ ਸਕਦੀ ਹੈ।

---

**Expunged as ordered by the Chair.

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਕੀ ਇਹ * *

**ਸ੍ਰੀ ਸਪੀਕਰ** : ਇਹ ਤਾਂ ਤੁਸੀਂ ਕਹਿੰਦੇ ਹੋ * * ਇਹ ਗੱਲ ਆਪਣੇ ਬਜਟ ਉਪਰ ਬਹਿਸ ਸਮੇਂ ਆ ਸਕਦੀ ਹੈ । (ਵਿਘਨ) ਨਹੀਂ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਤੁਸੀਂ ਮੇਰੀ ਬੇਨਤੀ ਸੁਣ ਲਉ ।

**ਸ੍ਰੀ ਸਪੀਕਰ** : ਮੈਂ ਕਿਹਾ ਨਹੀਂ ਜੀ । ਤੁਹਾਡੀ ਝੋਨੇ ਵਾਲੀ ਗੱਲ ਸੁਣ ਲਈ । ਜੋ ਅਲਾਊਡ ਕਰਨ ਵਾਲੀ ਗੱਲ ਸੀ, ਉਹ ਮੈਂ ਅਲਾਊਡ ਕੀਤੀ ਹੈ । ਕਣਕ ਅਜੇ ਆਉਣ ਵਾਲੀ ਹੈ, ਉਸ ਦੇ ਬਾਰੇ ਅਜੇ ਨਹੀਂ ਕਹਿਣਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ** ਤੁਸੀਂ ਮੇਰੀ ਗੱਲ ਰਿਕਾਰਡ ਤੇ ਨਾ ਲਿਆਉਣਾ ਪਰ ਮੇਰੀ ਗੱਲ ਸੁਣ ਤਾਂ ਲਉ । ਅੱਜ ਤੱਕ ਕਦੇ ਨਹੀਂ ਹੋਇਆ ਕਿ ਬੋਲਣ ਦਾ ਮੌਕਾ ਹੀ ਨਾ ਮਿਲੇ । ਤੁਸੀਂ ਜੋ ਇਰਰੈਲੇਵੈਂਟ ਹੋਏਗਾ, ਉਹ ਰਿਕਾਰਡ ਤੇ ਨਾ ਆਉਣ ਦੇਣਾ । ਤੁਸੀਂ ਗੱਲ ਸੁਣ ਤਾਂ ਲਉ । ਮੈਂ ਤੁਹਾਨੂੰ ਰਿਕੁਐਸਟ ਕਰਨ ਲੱਗਾ ਹਾਂ ਕਿ ਜੇ ਐਮ.ਐਲ.ਏ. ਹਾਊਸ ਵਿੱਚ ਨਾ ਬੋਲੇ...

**ਸ੍ਰੀ ਸਪੀਕਰ** : ਮੈਨੂੰ ਰਿਕੁਐਸਟ ਕਰਨ ਦਾ ਕੋਈ ਫਾਇਦਾ ਨਹੀਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੇਰੀ ਰਿਕੁਅਸੈਟ ਸੁਣੋ । ਬਾਅਦ ਵਿੱਚ ਤੁਸੀਂ ਡਿਸਅਲਾਓ ਕਰ ਦਿਉ । ਜੇਕਰ ਐਮ ਐਲ.ਏ. ਹਾਊਸ ਵਿੱਚ ਨਾ ਬੋਲੇ ਤਾਂ ਕਿੱਥੇ ਬੋਲੇ । ਸੈਸ਼ਨ ਪਹਿਲਾਂ 72 ਦਿਨ ਦਾ ਹੁੰਦਾ ਸੀ, ਹੁਣ 16 ਦਿਨ ਦਾ ਹੈ...

**ਸ੍ਰੀ ਸਪੀਕਰ** : ਤੁਸੀਂ ਬਾਕੀ ਬਜਟ ਤੇ ਬੋਲ ਲੈਣਾ ।।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਫਿਰ ਅਸੀਂ ਇਸ ਸਰਕਾਰ ਨੂੰ ਵੀ ਕਾਂਗਰਸ ਦੀ ਸਰਕਾਰ ਹੀ ਕਹਿ ਦੇਈਏ । ਇਹ ਅਕਾਲੀ ਸਰਕਾਰ ਹੈ ਅਤੇ ਇਹ ਕਿਰਸਾਨੀ ਦੀ ਸਰਕਾਰ ਹੈ ।

**ਸ੍ਰੀ ਸਪੀਕਰ** : ਤੁਸੀਂ ਬਜਟ ਦੇ ਉਤੇ ਕਹਿ ਲੈਣਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਹਾਨੂੰ ਕਿਸਾਨੀ ਦੀ ਗੱਲ ਸੁਣਨੀ ਪਵੇਗੀ ਕਿ ਮਿਨੀਮਮ ਸਪੋਰਟ ਪ੍ਰਾਈਸ ਜੋ ਉਹ ਫਲਾਣੇ ਦਿਨ ਅਨਾਊਂਸ ਕਰ ਦਿੱਤੀ ਜਾਵੇਗੀ (ਵਿਘਨ)

**ਸ੍ਰੀ ਸਪੀਕਰ** : ਗਰੇਵਾਲ ਜੀ, ਜਿਹੜੀ ਚੀਜ਼ ਹਾਲੇ ਹੋਣੀ ਹੈ, ਫਿਊਚਰ ਦੇ ਬਾਰੇ ਅਸੀਂ ਕੀ ਗੱਲ ਕਰ ਸਕਦੇ ਹਾਂ । ਜਿਹੜੀ ਤੁਹਾਡੀ ਗੱਲ ਸੁਣਨ ਵਾਲੀ ਸੀ ਉਹ ਮੈਂ ਸੁਣ ਲਈ ਹੈ । ਤੁਸੀਂ ਬੈਠ ਜਾਓ । ਫਿਊਚਰ ਦੇ ਬਾਰੇ ਅਸੀਂ ਕਿਸ ਤਰ੍ਹਾਂ ਗੱਲ ਕਰ ਸਕਦੇ ਹਾਂ ।

---

**Expunged as ordered by the Chair.

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਮੈਂ ਦੂਸਰੀ ਗੱਲ ਹੀ ਨਹੀਂ ਕਰਦਾ । ਤੁਸੀਂ ਮੇਰੀ ਪਹਿਲੀ ਗੱਲ ਦਾ ਜਵਾਬ ਹੀ ਦਿਵਾ ਦਿਉ ।

ਸ਼੍ਰੀ ਸਪੀਕਰ : ਜਿਹੜੀ ਗੱਲ ਦਾ ਜਵਾਬ ਦਿਵਾਉਣਾ ਸੀ । ਉਸ ਦੇ ਲਈ ਮੈਂ ਤੁਹਾਨੂੰ ਟਾਈਮ ਦੇ ਦਿੱਤਾ ਹੈ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮਾਨਯੋਗ ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਵੋ । ਮੈਂ ਇਹ ਗੱਲ ਕਹਿ ਰਿਹਾ ਹਾਂ ਕਿ ਮਿਨੀਮਮ ਸਪੋਰਟ ਪ੍ਰਾਈਸ ਹਰ ਸਾਲ ਮਿਥੀ ਜਾਂਦੀ ਹੈ । ਇਥੇ ਕਨਸਰਨਡ ਮਹਿਕਮੇ ਦੇ ਮੰਤਰੀ ਮਿੱਤਲ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਪੁੱਛ ਲਵੋ ਕਿ ਪਿਛਲੇ ਸਾਲ ਕਣਕ ਦਾ ਮਿਨੀਮਮ ਸਪੋਰਟ ਪ੍ਰਾਈਸ 580/- ਰੁਪਏ ਸੀ, ਪਰ ਕੀ ਇਹ ਗੱਲ ਕਾਂਨੀਫੀਡੈਂਸ ਦੇ ਨਾਲ ਇਸ ਫਲੋਰ ਦੇ ਉਤੇ ਕਹਿ ਦੇਣਗੇ ਕਿ ਜੋ ਮਿਨੀਮਮ ਸਪੋਰਟ ਪ੍ਰਾਈਸ ਹੁੰਦੀ ਹੈ ਉਸ ਦੇ ਅਨੁਸਾਰ ਹੀ ਸਾਰਾ ਸਾਲ ਪੰਜਾਬ ਦੇ ਵਿੱਚ ਕਣਕ ਦੀ ਪਰਚੇਜ਼ ਹੁੰਦੀ ਰਹੀ ਹੈ ? ਮੈਂ ਡਾਕੂਮੈਂਟਰੀ ਐਵੀਡੈਂਸ ਦੇ ਨਾਲ ਕਹਿ ਸਕਦਾ ਹਾਂ ਕਿ ਇਸ ਸਾਲ ਕਣਕ ਦੇ ਸੀਜ਼ਨ ਤੋਂ ਬਾਅਦ ਕਣਕ ਕਿਤੇ 520/- ਰੁਪਏ, ਕਿਤੇ 510/- ਰੁਪਏ ਅਤੇ ਕਿਤੇ 530/- ਰੁਪਏ ਵਿਕੀ ਹੈ । (ਵਿਘਨ) ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਜੀ ਕਿਸਾਨਾਂ ਦੇ ਬੜੇ ਹਮਦਰਦ ਹਨ । ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਦੇ ਵਿਚ ਕੋਈ ਰਾਜਨੀਤਕ ਭਾਵਨਾ ਨਹੀਂ ਹੈ । ਸਪੀਕਰ ਸਾਹਿਬ, ਚੀਫ ਮਨਿਸਟਰ ਨੇ ਗਵਰਨਰ ਐਡਰੈਸ ਤੇ ਬੋਲਦੇ ਹੋਏ ਕਿਹਾ ਸੀ ਅਤੇ ਮੈਂ ਇਹ ਗੱਲ ਬੜੇ ਧਿਆਨ ਦੇ ਨਾਲ ਸੁਣੀ ਸੀ ਕਿ ਜੇਕਰ ਕੋਈ ਕੰਨਸਟ੍ਰਕਟਿਵ ਸੁਜੈਸ਼ਨ ਮੇਰੇ ਕੋਲ ਹਰ ਪਾਸੇ ਤੋਂ ਲਿਆਏਗਾ ਤਾਂ ਮੈਂ ਉਸ ਨੂੰ ਵੈਲਕਮ ਕਰਾਂਗਾ ਤਾਂ ਕਿ ਉਨ੍ਹਾਂ ਦਾ ਇਲਾਜ ਕਰ ਸਕੀਏ । ਮੈਂ ਉਨ੍ਹਾਂ ਦੀ ਤਾਮੀਲ ਕਰਦਾ ਹੋਇਆ ਇਕ ਅਕਾਲੀ ਦਲ ਦਾ ਸਿਪਾਹੀ ਹੁੰਦਾ ਹੋਇਆ ਕਹਿ ਰਿਹਾ ਹਾਂ । (ਵਿਘਨ) * *

ਸ਼੍ਰੀ ਸਪੀਕਰ : ਗਰੇਵਾਲ ਜੀ, ਤੁਸੀਂ ਬੈਠ ਜਾਉ । Not allowed.

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਤੁਸੀਂ * * ਮੇਰੀ ਗੱਲ ਤਾਂ ਸੁਣ ਲਵੋ । (ਵਿਘਨ)

ਸ਼੍ਰੀ ਸਪੀਕਰ : ਤੁਸੀਂ ਤਾਂ ਲੈਕਚਰ ਕਰਦੇ ਹੋ ਜਦੋਂ ਬਾਦਲ ਸਾਹਿਬ ਜਵਾਬ ਦੇਣ ਲਈ ਤਿਆਰ ਹਨ । ਤੁਹਾਡਾ ਤਾਂ ਮਸਲਾ ਜਿਹੜੀ ਅਗਲੀ ਗੱਲ ਹੋਣੀ ਹੈ, ਉਸ ਦੇ ਬਾਰੇ ਹੈ । (ਵਿਘਨ)

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਆਪਣੇ ਕੋਲ ਟਾਈਮ ਬੜਾ ਹੈ । ਮੈਂ ਸੀ ਐਮ. ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਸੀ.ਐਮ. ਸਾਹਿਬ ਮੈਨੂੰ ਪਿਆਰ ਕਰਦੇ ਹਨ, ਮੈਨੂੰ ਥਾਪੀ ਵੀ ਦਿੰਦੇ ਹਨ ਅਤੇ ਮੇਰੀ ਗੱਲ ਦਾ ਜਵਾਬ ਵੀ ਉਹ ਦੇਣਗੇ । * * * * (ਵਿਘਨ)

---

**Expunged as ordered by the Chair.

ਸ਼੍ਰੀ ਸਪੀਕਰ : ਗਰੇਵਾਲ ਜੀ, ਤੁਸੀਂ ਆਪਣੇ ਆਪ ਤੇ ਕੰਟਰੋਲ ਕਰੋ । ਆਪਣੀ ਲੈਂਗੂਏਜ ਦੇ ਉਤੇ ਅਤੇ ਆਪਣੇ ਆਪ ਉਤੇ ਕੰਟਰੋਲ ਕਰੋ । ਅਨ ਪਾਰਲੀਮੈਂਟ ਸ਼ਬਦ ਐਕਸਪੰਜ ਕਰ ਦਿੱਤੇ ਜਾਣ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਆਪਣੇ ਆਪ ਨੂੰ ਲੀਗਲ ਮੈਂਬਰ ਤਾਂ ਮੰਨਦੇ ਹਨ ਪਰ ਤੁਹਾਡੇ ਹੁਕਮਾਂ ਦੀ ਉਹ ਪਾਲਣਾ ਨਹੀਂ ਕਰਦੇ । (ਵਿਘਨ) ਉਹ ਲਗਾਤਾਰ ਬੋਲੀ ਜਾ ਰਹੇ ਹਨ ਅਤੇ ਤੁਸੀਂ ਉਨ੍ਹਾਂ ਨੂੰ ਅਲਾਓ ਨਹੀਂ ਕੀਤਾ ਹੈ । ਇਸ ਦੇ ਵਿਚ ਜਿਹੜੇ ਅਨਪਾਰਲੀਮੈਂਟਰੀ ਸ਼ਬਦ ਉਨ੍ਹਾਂ ਨੇ ਬੋਲੇ ਹਨ ਉਹ ਇਸ ਵਿਚੋਂ ਕਢਵਾਉਣੇ ਚਾਹੀਦੇ ਹਨ (ਵਿਘਨ)

ਸ਼੍ਰੀ ਸਪੀਕਰ : ਮੈਂ ਉਹ ਸ਼ਬਦ ਪਹਿਲਾਂ ਹੀ ਐਕਸਪੰਜ ਕਰਵਾ ਦਿੱਤੇ ਹਨ । ਦੂਜੇ ਮਾਮਲੇ ਦੇ ਬਾਰੇ ਮੈਂ ਇਨ੍ਹਾਂ ਨੂੰ ਅਲਾਓ ਹੀ ਨਹੀਂ ਕੀਤਾ ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਫੂਡ ਮਨਿਸਟਰ ਦੀ ਗੱਲ ਕੀਤੀ ਹੈ । ਇਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਕਿਸਾਨਾਂ ਅਤੇ ਉਨ੍ਹਾਂ ਦੇ ਬਾਰੇ ਪਤਾ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਜਿੰਨੀ ਵਕਾਲਤ ਸ਼ਹਿਰੀਆਂ ਦੀ ਕੀਤੀ ਹੈ ਉਸ ਤੋਂ ਜ਼ਿਆਦਾ ਕਿਸਾਨਾਂ ਦੀ ਕੀਤੀ ਹੈ । (ਵਿਘਨ) ਇਹ ਕਿਸਾਨਾਂ ਦੇ ਜਿਸ ਮਰਜ਼ੀ ਮਸਲੇ ਬਾਰੇ ਮੇਰੇ ਨਾਲ ਡਿਬੇਟ ਕਰ ਸਕਦੇ ਹਨ । I can better tell about how the interests of the farmers can be better protected, Mr. Grewal, you must know what you are speaking and what you mean by that.

ਸਰਦਾਰ ਮਨਜੀਤ ਸਿੰਘ ਕਲਕੱਤਾ : ਮਿੱਤਲ ਸਾਹਿਬ, * *

ਸ਼੍ਰੀ ਸਪੀਕਰ : ਕਲਕੱਤਾ ਜੀ, ਨਹੀਂ ਜੀ । ਜਦੋਂ ਮੈਂ ਤੁਹਾਨੂੰ ਅਲਾਓ ਹੀ ਨਹੀਂ ਕੀਤਾ, ਜਦੋਂ ਚੇਅਰ ਤੋਂ ਤੁਸੀਂ ਪਰਮਿਸ਼ਨ ਹੀ ਨਹੀਂ ਲਈ ਤਾਂ ਤੁਸੀਂ ਕਿਸ ਤਰ੍ਹਾਂ ਬੋਲ ਸਕਦੇ ਹੋ ? Not allowed. ਕੀ ਤੁਸੀਂ ਚੇਅਰ ਤੋਂ ਪਹਿਲਾਂ ਪੁੱਛਿਆ ਹੈ ? ਤੁਸੀਂ ਬੋਲਣ ਤੋਂ ਪਹਿਲਾਂ ਮੇਰੇ ਕੋਲੋਂ ਪੁੱਛਿਆ ਹੀ ਨਹੀਂ ਹੈ ਕਿ ਮੈਂ ਬੋਲਣਾ ਹੈ । Not allowed.

---

## STATEMENTS MADE IN REPLY TO MATTER RAISED DURING ZERO HOUR

ਮੁੱਖ ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਦੋ ਮੁੱਦਿਆਂ ਤੇ ਧਿਆਨ ਦਿਵਾਇਆ ਹੈ । ਪਹਿਲਾਂ ਤਾਂ ਇਨ੍ਹਾਂ ਨੇ ਕਿਹਾ ਹੈ ਧਾਨ ਦੀ ਪ੍ਰਾਈਸ ਦੀ ਮੰਗ ਬਾਰੇ, ਜੋ ਕਿਸਾਨ ਨਾਲ ਵਾਇਦਾ ਕੀਤਾ ਸੀ ਉਸ ਮੁਤੱਲਕ ਮੈਂ ਦੱਸ ਦਿੰਦਾ ਹਾਂ । ਮੈਂ ਪਹਿਲਾਂ ਸਪੱਸ਼ਟ ਕਰਦਾ ਹਾਂ, ਦੱਸਣਾ ਚਾਹੁੰਦਾ ਹਾਂ ਕਿ ਸਾਰਿਆਂ ਨੂੰ ਪਤਾ ਹੈ ਕਿ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੇ ਸੰਸਾਰ ਵਿਚ, ਦੁਨੀਆਂ ਵਿਚ ਜੋ ਸਭ ਤੋਂ ਵੱਧ

**Expunged as ordered by the Chair.

[ਮੁੱਖ ਮੰਤਰੀ]

ਕਿਸਾਨਾਂ, ਮਜ਼ਦੂਰਾਂ ਦੀ ਹਮਦਰਦ ਸਰਕਾਰ ਹੈ ਉਹ ਪੰਜਾਬ ਸਰਕਾਰ ਹੈ, ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ ਅਤੇ ਇਹ ਜੋ ਕਿਹਾ ਹੈ ਇਹ ਜ਼ਬਾਨੀ ਜਮ੍ਹਾਂ ਖਰਚ ਨਹੀਂ ਹੈ । ਜੋ ਕੁਝ ਪਿਛਲੇ ਸਮੇਂ ਵਿਚ ਸਾਰੇ ਪੁਆਇੰਟ ਮੈਂ ਸਦਨ ਵਿਚ ਦੱਸੇ ਸੀ, ਜੋ ਰਿਆਇਤਾਂ ਤੇ ਮਦਦ ਕਿਸਾਨ ਦੀ ਇਸ ਸਰਕਾਰ ਨੇ ਕੀਤੀ ਹੈ, ਉਸ ਗੱਲ ਬਾਰੇ ਆਪ ਨੂੰ ਵੀ ਪਤਾ ਹੈ । ਕੀ ਕੁਝ ਅਸੀਂ ਕੀਤਾ ਹੈ ਇਹ ਸਾਰਿਆਂ ਨੂੰ ਪਤਾ ਹੈ । ਇਨ੍ਹਾਂ ਨੇ ਕਿਹਾ ਹੈ ਕਿ 100 ਕਰੋੜ ਰੁਪਿਆ ਜਿਸ ਵਿਚੋਂ 50 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਅਤੇ 50 ਕਰੋੜ ਰੁਪਿਆ ਸੈਂਟਰ ਸਰਕਾਰ ਨੇ ਦੇਣਾ ਹੈ, ਮੈਂ ਇਥੇ ਹਾਊਸ ਵਿਚ ਕਿਹਾ ਹੈ, ਪੰਜਾਬ ਸਰਕਾਰ ਇਸ ਬਾਰੇ ਵਚਨਬੱਧ ਹੈ । (ਥੰਪਿੰਗ) ਸੈਂਟਰ ਸਰਕਾਰ ਇਸ ਬਾਰੇ ਵਚਨਬੱਧ ਹੈ । ਇਹ 100 ਕਰੋੜ ਰੁਪਿਆ ਅਵੱਸ਼ ਦਿੱਤਾ ਜਾਵੇਗਾ । ਸਾਨੂੰ ਇੰਨਾ ਵੱਡਾ ਪੈਕੇਜ ਮਿਲਿਆ ਹੈ । ਪੰਜਾਬੀਆਂ ਨੂੰ ਸੈਂਟਰ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ । ਇਸ ਦਾ ਨਤੀਜਾ ਇਹ ਹੋਇਆ ਹੈ ਕਿ ਉਨ੍ਹਾਂ ਨੇ ਸਾਡੇ ਨਾਲ ਹਮਦਰਦੀ ਦਾ ਪ੍ਰਗਟਾਵਾ ਕੀਤਾ ਹੈ । ਦੂਜੀਆਂ ਸਟੇਟਾਂ ਆਪਣੀਆਂ ਸਰਕਾਰਾਂ ਨੂੰ ਕਹਿੰਦੀਆਂ ਹਨ ਕਿ ਜਿਸ ਤਰ੍ਹਾਂ ਪੰਜਾਬ ਸਰਕਾਰ ਨੇ ਕਿਸਾਨ ਦੀ ਬਾਂਹ ਫੜ ਕੇ ਮਦਦ ਕੀਤੀ ਹੈ ਸਾਨੂੰ ਵੀ ਉਸੇ ਤਰ੍ਹਾਂ ਦੀ ਮਦਦ ਦਿਤੀ ਜਾਵੇ । ਹਿੰਦੁਸਤਾਨ ਵਿਚ ਹੋਰ ਕੋਈ ਅਜਿਹੀ ਸਟੇਟ ਨਹੀਂ ਜਿਥੇ ਸਪੋਰਟ ਪਰਾਈਸ ਤੇ ਫਸਲਾਂ ਵਿਕਦੀਆ ਹੋਣ । ਇਹ ਮਾਣ ਪੰਜਾਬ ਨੂੰ ਹਾਸਲ ਹੈ । ਹੋਰ ਕਿਸੇ ਨੂੰ ਪ੍ਰਾਪਤ ਨਹੀਂ ਹੈ । ਦੂਸਰਾ, ਇਨ੍ਹਾਂ ਨੇ ਸਪੋਰਟ ਪਰਾਈਸ ਦੀ ਗੱਲ ਕੀਤੀ ਹੈ ਮੈਂ ਇਸ ਬਾਰੇ ਜ਼ਰੂਰ ਕਹਾਂਗਾ, ਅਖਬਾਰਾਂ ਵਿਚ ਤੁਸੀਂ ਪੜ੍ਹਿਆ ਹੋਣਾ ਹੈ, ਚੋਟਾਲਾ ਸਾਹਿਬ ਤੇ ਮੈਂ ਦੋਨੋਂ ਪ੍ਰਧਾਨ ਮੰਤਰੀ ਨੂੰ ਮਿਲ ਕੇ ਆਏ ਹਾਂ । ਉਨ੍ਹਾਂ ਨੂੰ ਕਿਹਾ ਹੈ ਕਿ ਪੰਜਾਬ ਦੇ ਕਿਸਾਨ ਦੀ ਕਾਸਟ ਆਫ ਪ੍ਰੋਡਕਸ਼ਨ ਬਹੁਤ ਵੱਧ ਗਈ ਹੈ । ਇਸ ਲਈ ਸਪੋਰਟ ਪ੍ਰਾਈਸ ਨੂੰ ਵਧਾਇਆ ਜਾਵੇ । ਮੈਨੂੰ ਆਸ ਹੈ ਕਿ ਸਾਡੀ ਬੇਨਤੀ ਉਹ ਪ੍ਰਵਾਨ ਕਰਨਗੇ । ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਆਨਰੇਬਲ ਮੈਂਬਰ ਸਾਹਿਬ ਬੜੇ ਵਧੀਆ ਵਕੀਲ ਹਨ ਅਤੇ ਜੇ ਜੱਜ ਹੱਕ ਵਿਚ ਹੋਵੇ ਤਾਂ ਵਕੀਲ ਨੂੰ ਬਹੁਤੀ ਆਰਗੂਮੈਂਟ ਨਹੀਂ ਕਰਨੀ ਚਾਹੀਦੀ । ਮੈਂ ਹੁਣ ਕਿਸਾਨਾਂ ਦੇ ਡੈਪੂਟੇਸ਼ਨ ਨੂੰ ਵੀ ਮਿਲਿਆ ਹਾਂ । ਉਨ੍ਹਾ ਨਾਲ ਟਾਈਮ ਮੁਕੱਰਰ ਹੋ ਗਿਆ ਹੈ । ਉਨ੍ਹਾਂ ਦੀ ਜਿਹੜੀ ਫਸਲ ਹੈ ਉਸ ਬਾਰੇ ਗੱਲ ਕਰਾਂਗੇ । ਪੰਜਾਬ ਸਰਕਾਰ ਤੋਂ ਵੱਧ ਕੋਈ ਹੋਰ ਸਰਕਾਰ ਕਿਸਾਨਾਂ ਦੀ ਮਦਦ ਨਹੀਂ ਕਰ ਸਕਦੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਬੋਲ ਰਹੇ ਸੀ, ਮੈਂ ਲੀਡਰ ਆਫ ਦਿ ਹਾਊਸ ਨੂੰ ਇੰਟਰੱਪਟ ਨਹੀਂ ਕਰਨਾ ਚਾਹੁੰਦਾ ਸੀ । ਮੈਂ ਜ਼ਾਤੀ ਤੌਰ ਤੇ ਆਪਣੇ ਆਪ ਨੂੰ ਉਨ੍ਹਾ ਦੇ ਬੱਚਿਆਂ ਵਾਂਗ ਤਸਲੀਮ ਕਰਦਾ ਹਾਂ । ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਮੇਰਾ ਇਸ ਗੱਲ ਵੱਲ ਇਸ਼ਾਰਾ ਨਹੀਂ ਸੀ ਕਿ 100 ਕਰੋੜ ਮਿਲੇਗਾ ਜਾਂ ਨਹੀਂ । ਮੈਂ ਤਾਂ ਇੰਨਾਂ ਕਿਹਾ ਸੀ ਕਿ ਫੂਡ ਐਂਡ ਸਪਲਾਈ ਮਨਿਸਟਰ ਨੇ ਡੋਲ-ਡਰਮ ਵਿਚ ਗੱਲ ਪਾ ਦਿੱਤੀ ਹੈ । ਮੈਂ ਤਾਂ ਮੁੱਖ ਮੰਤਰੀ ਸਾਹਿਬ ਨੂੰ ਇਸ ਬਾਰੇ ਬੇਨਤੀ ਕੀਤੀ ਸੀ ਕਿ ਇਹ 100 ਕਰੋੜ ਰੁਪਿਆ ਕਦੋਂ ਤੱਕ ਆ ਜਾਵੇਗਾ ਤੇ ਕਦੋਂ ਵੰਡਿਆ ਜਾਵੇਗਾ । ਇਸ ਬਾਰੇ ਲੋਕ ਚਿੰਤਿਤ ਹਨ । ਦੂਸਰੀ ਬੇਨਤੀ ਸੀ ਕਿ ਸੀ.ਐਮ. ਸਾਹਿਬ ਨੇ ਸਪੋਰਟ ਪ੍ਰਾਈਸ ਦੀ ਅਨਾਊਂਸਮੈਂਟ ਕੀਤੀ ਹੈ । ਜੇ ਤੁਸੀਂ ਕਹੋ ਤਾਂ ਮੈਂ ਪਰਸੋਂ ਦੀ

ਹਾਊਸ ਦੀ ਪ੍ਰੋਸੀਡਿੰਗ ਲੈ ਆਵਾਂਗਾ ਜਿਸ ਵਿਚ ਸੀ. ਐਮ. ਸਾਹਿਬ ਨੇ ਫਲੋਰ ਆਫ਼ ਦਿ ਹਾਊਸ ਵਿਚ ਕਿਹਾ ਸੀ ਕਿ ਕਿਸੇ ਵੀ ਫ਼ਸਲ, ਹਾੜੀ ਜਾਂ ਸਾਉਣੀ ਦੀ ਬਿਜਾਈ ਹੋਵੇਗੀ, ਉਸ ਵਾਸਤੇ ਸਪੋਰਟ ਪਰਾਈਸ ਡਿਕਲੇਅਰ ਕੀਤੀ ਜਾਵੇਗੀ। ਜਿਹੜੀ ਐਤਕੀਂ ਸਪੋਰਟ ਪਰਾਈਸ ਡਿਕਲੇਅਰ ਕੀਤੀ ਹੈ ਇਸ ਤੋਂ ਪਹਿਲਾਂ ਇਹ ਫ਼ੈਸਲਾ ਕਰ ਲੈਂਦੇ ਕਿ ਇਹ ਭਾਅ ਬਣਦਾ ਹੈ ਜਾਂ ਨਹੀਂ। ਨਾਲ ਹੀ ਬੇਨਤੀ ਕਰਦਾ ਹਾਂ ਕਿ ਪਿਛਲੇ ਸਾਲ, ਫੂਡ ਐਂਡ ਸਪਲਾਈ ਮੰਤਰੀ ਨੂੰ ਭਲੇਖਾ ਹੈ, ਮੈਂ ਤਹਾਡੀ ਇਜਾਜ਼ਤ ਨਾਲ ਡਾਕੂਮੈਂਟਸ ਹਾਊਸ ਵਿਚ ਪਲੇਸ ਕਰ ਦੇਵਾਂਗਾ, ਕਣਕ ਸਸਤੀ ਵਿਕੀ ਹੈ 510-520/- ਰੁਪਏ ਦਾ ਰੇਟ ਹੈ। ਮੈਂ ਇਹ ਕਿਹਾ ਸੀ ਕਿ ਸੀ. ਐਮ. ਸਾਹਿਬ, ਲੀਡਰ ਆਫ਼ ਦਿ ਹਾਊਸ ਦੇ ਨੋਟਿਸ ਵਿੱਚ ਜੋ ਕਿਰਸਾਨੀ ਦੀ ਗੱਲ ਲਿਆਂਦੀ ਗਈ ਹੈ ਕਿ ਜਦੋਂ ਮਿਨੀਮਮ ਸਪੋਰਟ ਪ੍ਰਾਈਸ ਕਿਸੇ ਜਿਣਸ ਦੀ ਫਿਕਸ ਹੋ ਜਾਂਦੀ ਹੈ ਤਾਂ ਕਿਸਾਨ ਇਹ ਐਸ਼ਿਓਰ ਕਰ ਲੈਂਦਾ ਹੈ ਕਿ ਹੁਣ ਉਸ ਦੀ ਜਿਣਸ ਅਗਲੀ ਫਸਲ ਆਉਣ ਤੱਕ ਮੰਡੀ ਵਿੱਚ ਉਸੀ ਭਾਅ ਤੇ ਵਿਕੇਗੀ। ਇਸ ਵਾਰ ਇਹ 60/- ਰੁਪਏ ਪ੍ਰਤੀ ਕੁਇੰਟਲ ਘੱਟ ਰੇਟ ਤੇ ਵਿਕੀ ਹੈ। ਪਿਛੇ ਜਿਹੇ ਇਹ 620/- ਰੁਪਏ ਵੀ ਹੋ ਗਈ ਸੀ। ਇਹ ਠੀਕ ਹੈ ਕਿ ਸੀ. ਐਮ. ਸਾਹਿਬ ਨੇ ਚੌਟਾਲਾ ਸਾਹਿਬ ਨਾਲ ਦਿੱਲੀ ਵਿੱਚ ਜਾ ਕੇ ਕਈ ਵਾਰ ਪ੍ਰਾਈਮ ਮਨਿਸਟਰ ਨੂੰ ਪ੍ਰੈਸ ਵੀ ਕੀਤਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਪਾਲਿਸੀ ਕਦੋਂ ਲਾਗੂ ਹੋਵੇਗੀ ? ਕੀ ਸਪੋਰਟ ਪ੍ਰਾਈਸ ਫਸਲ ਬੀਜਣ ਤੋਂ ਪਹਿਲਾਂ ਫਿਕਸ ਹੋਵੇਗੀ ? ਦੂਸਰਾ ਪ੍ਰਸ਼ਨ ਹੈ ਕਿ 100 ਕਰੋੜ ਰੁਪਿਆ ਕਿਹੜੇ ਸਮੇਂ ਵਿੱਚ ਮਿਲੇਗਾ ? ਚਾਰ ਮਹੀਨੇ ਤਾਂ ਇਸ ਨੂੰ ਪਹਿਲਾਂ ਹੀ ਹੋ ਗਏ ਹਨ। ਕੀ ਇਹ ਆਉਣ ਵਾਲੇ ਚਾਰ ਮਹੀਨੇ ਜਾਂ ਛੇ ਮਹੀਨੇ ਦੇ ਵਿੱਚ ਮਿਲ ਜਾਵੇਗਾ ? ਇਸ ਸਪੋਰਟ ਪ੍ਰਾਈਸ ਤੇ ਥਰੂਆਊਟ ਈਅਰ ਪਰਚੇਜ਼ ਹੋਣੀ ਚਾਹੀਦੀ ਹੈ। ਕੀ ਸਪੋਰਟ ਪ੍ਰਾਈਸ ਫਸਲ ਬੀਜਣ ਤੋਂ ਪਹਿਲਾਂ ਫਿਕਸ ਹੋਵੇਗੀ ਜਾਂ ਨਹੀਂ ਹੋਵੇਗੀ ? ਇਹ ਠੀਕ ਹੈ ਕਿ ਜੱਜ ਮਿਹਰਬਾਨ ਹਨ ਪਰ ਇਸ ਦਾ ਫੈਸਲਾ ਦਿੱਲੀ ਤੇ ਵੀ ਨਿਰਭਰ ਕਰਦਾ ਹੈ ਕਿਉਂਕਿ ਫੈਸਲਾ ਤਾਂ ਉਥੋਂ ਹੀ ਆਉਂਦਾ ਹੈ। ਕੀ ਦਿੱਲੀ ਵਾਲਿਆਂ ਨਾਲ ਗੱਲ ਕਰਕੇ ਇਹ ਸਾਰੀਆਂ ਚੀਜ਼ਾਂ ਸਮਾਂਬੱਧ ਪੀਰੀਅਡ ਵਿੱਚ ਪੂਰੀਆਂ ਹੋ ਜਾਣਗੀਆਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ 50 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਦੇਣਾ ਹੈ, ਉਹ ਅਸੀਂ ਬਜਟ ਵਿੱਚ ਪ੍ਰੋਵਾਈਡ ਕਰ ਦਿੱਤਾ ਹੈ। (ਥੰਪਿੰਗ) ਜਦੋਂ ਬਜਟ ਪਾਸ ਹੋ ਜਾਵੇਗਾ, ਉਸ ਦਿਨ ਤੋਂ ਬਾਅਦ ਉਹ ਪੈਸਾ ਦੇ ਦਿੱਤਾ ਜਾਵੇਗਾ।...(ਵਿਘਨ) ਮੈਂ ਸਾਰਾ ਹੀ ਦੇ ਦੇਵਾਂਗਾ। 50 ਕਰੋੜ ਰੁਪਏ ਸੈਂਟਰ ਵਲੋਂ ਹੋਣਗੇ। ਸਾਡੇ ਵਲੋਂ ਕੋਈ ਇਨਕਾਰ ਨਹੀਂ। ਮੈਂ 22 ਤਾਰੀਖ ਨੂੰ ਇਸ ਸਬੰਧੀ ਦਿੱਲੀ ਫਾਈਨਾਂਸ ਮਨਿਸਟਰ ਸਾਹਿਬ ਨੂੰ ਮਿਲਣ ਜਾਣਾ ਹੈ। ਜਿੰਨਾ ਚਿਰ ਸਰਕਾਰ ਬੈਠੀ ਹੈ, ਤੁਹਾਨੂੰ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ। ਚਿੰਤਾ ਕਿਉਂ ਕਰਦੇ ਹੋ ? ਜੋ ਵੀ ਆਵਾਜ਼ ਤੁਸੀਂ ਮੂੰਹ ਵਿਚੋਂ ਬਾਹਰ ਕੱਢਗੇ ਅਸੀਂ ਉਸ ਤੇ ਪੂਰਾ ਪਹਿਰਾ ਦੇਵਾਂਗੇ। ਪਹਿਲਾਂ ਵੀ ਸਾਰੀ ਜ਼ਿੰਦਗੀ ਦੇ ਵਿੱਚ ਪਹਿਰਾ ਦਿੰਦੇ ਆਏ ਹਾਂ। ਹੁਣ ਵੀ ਪਹਿਰਾ ਦੇਵਾਂਗੇ। ਇਹ 100 ਕਰੋੜ ਰੁਪਿਆ ਵੀ ਮਿਲ ਜਾਵੇਗਾ। ਤੁਸੀਂ ਵੀ ਇਸੇ ਹੀ ਸਰਕਾਰ ਦੇ ਮੈਂਬਰ ਹੋ। ਸਾਡੇ ਹੀ ਐਮ. ਐਲ. ਏ. ਹੋ। ਅਸੀਂ ਸਿਰਫ ਕਿਸਾਨੀ ਦੇ ਹੱਕਾਂ ਦੀ ਗੱਲ ਹੀ ਨਹੀਂ ਬਲਕਿ ਸਭ ਦੇ ਹੱਕਾਂ ਦੀ ਗੱਲ ਕਰਾਂਗੇ। ਮੈਂ 22 ਤਾਰੀਖ ਨੂੰ ਪ੍ਰਾਈਮ ਮਨਿਸਟਰ ਸਾਹਿਬ ਨੂੰ ਇਹ

[ਮੁੱਖ ਮੰਤਰੀ]

ਵੀ ਬੇਨਤੀ ਕਰਾਂਗਾ ਕਿ ਉਹ ਇਸ ਬਾਰੇ ਜਲਦੀ ਅਨਾਊਂਸ ਕਰ ਦੇਣ। ਸਾਰਾ ਸਾਲ ਕਣਕ ਸਸਤੀ ਵਿਕਦੀ ਰਹੀ ਹੈ। ਵਪਾਰੀਆਂ ਨੇ ਵੀ ਕਣਕ ਖਰੀਦ ਲਈ ਸੀ ਕਿਉਂਕਿ ਇਹ ਲੱਗਦਾ ਸੀ ਕਿ ਕਣਕ ਮਹਿੰਗੀ ਹੋਵੇਗੀ। ਪਰ ਭਾਅ ਵਧਿਆ ਨਹੀਂ। ਕਿਸਾਨ ਤਾਂ 10 ਦਿਨ ਵੀ ਆਪਣੇ ਘਰ ਫਸਲ ਨਹੀਂ ਰੱਖ ਸਕਦਾ। ਉਸ ਦੇ ਹਾਲਾਤ ਹੀ ਇਹੋ ਜਿਹੇ ਹੁੰਦੇ ਹਨ। ਇਸ ਲਈ ਜੇ ਕਿਸੇ ਦੀ ਕਿਸੇ ਵੀ ਕਿਸਮ ਦੀ ਮੁਸ਼ਕਲ ਹੋਵੇਗੀ ਉਸ ਵੱਲ ਪੂਰਾ ਧਿਆਨ ਦਿੱਤਾ ਜਾਵੇਗਾ।

---

## MATTERS RAISED DURING ZERO HOUR (*Resumption*)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਮੈਨੂੰ ਪਤਾ ਨਹੀਂ ਗਰੇਵਾਲ ਸਾਹਿਬ ਅੱਜ ਗੁੱਸੇ ਕਿਉਂ ਹਨ ? He had been pointedly.........

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ......(ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਤੁਸੀਂ ਮੈਨੂੰ ਬੋਲ ਤਾਂ ਲੈਣ ਦਿਓ। ਤੁਸੀਂ ਹਰ ਗੱਲ ਮੇਰੇ ਵੱਲ ਇਸ਼ਾਰਾ ਕਰਕੇ ਕਹੀ ਹੈ। (ਵਿਘਨ)

**ਸ਼੍ਰੀ ਸਪੀਕਰ** : ਗਰੇਵਾਲ ਸਾਹਿਬ, ਉਨ੍ਹਾਂ ਨੇ ਟਾਈਮ ਲਿਆ ਹੈ, ਉਨ੍ਹਾਂ ਨੂੰ ਬੋਲ ਲੈਣ ਦਿਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਇਹ ਮੇਰੇ ਨਾਲ ਗੁੱਸੇ ਲਗਦੇ ਹਨ। ਇਹ ਮੇਰੇ ਕੁਲੀਗ ਵੀ ਹਨ ਅਤੇ ਇਕ ਵਕੀਲ ਵੀ ਹਨ। ਵਕੀਲ ਬਹਿਸ ਕਰਿਆ ਕਰਦੇ ਹਨ। ਪਰ ਇਸ ਤਰ੍ਹਾਂ ਨਹੀਂ ਹੁੰਦਾ ਜਿਸ ਤਰ੍ਹਾਂ ਇਹ ਅੱਜ ਕਰ ਰਹੇ ਹਨ। ਬਾਦਲ ਸਾਹਿਬ ਨੇ ਬੜਾ ਸਪੱਸ਼ਟ ਕਰ ਦਿੱਤਾ ਹੈ।...(ਵਿਘਨ)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ .....

**ਸ਼੍ਰੀ ਸਪੀਕਰ** : ਛੱਜਲਵੱਡੀ ਸਾਹਿਬ, ਬੈਠ ਜਾਓ। ਇਨ੍ਹਾਂ ਨੂੰ ਟਾਈਮ ਦਿੱਤਾ ਹੋਇਆ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਪ੍ਰੋਕਿਓਰਮੈਂਟ ਦੀਆਂ ਜੋ ਡੇਟਸ ਹਨ, ਉਹ 1 ਅਪ੍ਰੈਲ ਤੋਂ 30 ਜੂਨ ਤੱਕ ਹਨ। ਇਸ ਟਾਈਮ ਦੇ ਵਿੱਚ ਸਾਰੀਆਂ ਏਜੰਸੀਆਂ ਪ੍ਰੋਕਿਓਰਮੈਂਟ ਦੇ ਵਿੱਚ ਜਾ ਕੇ ਜਿਣਸ ਖਰੀਦਦੀਆਂ ਹਨ। ਸਾਰਾ ਅਨਾਜ ਮੰਡੀਆਂ ਦੇ ਵਿੱਚ ਆ ਜਾਂਦਾ ਹੈ ਔਰ ਖਰੀਦ ਲਿਆ ਜਾਂਦਾ ਹੈ। ਪਿਛਲੇ ਸਾਲ ਕਿਸਾਨਾਂ ਨੇ ਰਿਪ੍ਰੇਜ਼ੈਂਟ ਕੀਤਾ। ਉਹ ਮੇਰੇ ਕੋਲ ਵੀ ਆਏ ਔਰ ਮੁੱਖ ਮੰਤਰੀ ਸਾਹਿਬ ਕੋਲ ਵੀ ਆਏ। ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਕਿਸਾਨਾਂ ਨੇ ਜਿਹੜਾ ਅਨਾਜ ਘਰਾਂ ਵਿੱਚ ਰੱਖ ਲਿਆ ਹੈ, ਉਹ ਖਰੀਦ ਲਿਆ ਜਾਵੇ। ਅਸੀਂ ਉਹ ਅਨਾਜ ਖਰੀਦਣਾ ਸ਼ੁਰੂ ਕਰ ਦਿੱਤਾ। ਮੇਰੇ ਨੋਟਿਸ ਵਿੱਚ ਆਇਆ ਕਿ ਇਹ ਅਨਾਜ ਅਸਲ ਵਿੱਚ ਕਿਸਾਨਾਂ ਦਾ

ਨਹੀਂ ਸੀ ਸਗੋਂ ਇਹ ਤਾਂ ਵਪਾਰੀਆਂ ਨੇ ਆਪਣਾ ਪਹਿਲਾਂ ਇਕੱਠਾ ਕੀਤਾ ਹੋਇਆ ਅਨਾਜ ਵੇਚਣਾ ਸ਼ੁਰੂ ਕਰ ਦਿੱਤਾ ਸੀ। ਕਿਉਂਕਿ ਮਾਰਕੀਟ ਦੇ ਫਾਲ ਕਰਨ ਤੇ ਡਾਊਨ ਰੇਟ ਹੋਣ ਕਾਰਨ ਕਿਸਾਨਾਂ ਦੇ ਨਾਂ ਲੈ ਕੇ ਵਪਾਰੀਆਂ ਨੇ ਆਪਣਾ ਮਾਲ ਵੇਚਣਾ ਸ਼ੁਰੂ ਕਰ ਦਿੱਤਾ। ਮੇਰੇ ਭਰਾਵਾਂ ਨੇ ਇਲੈਕਸ਼ਨ ਕਮਿਸ਼ਨ ਕੋਲ ਸ਼ਿਕਾਇਤ ਕਰ ਦਿੱਤੀ ਕਿ ਸੁਨਾਮ ਦਾ ਬਾਈ ਇਲੈਕਸ਼ਨ ਆ ਗਿਆ ਹੈ। ਇਸ ਕਰਕੇ ਅਨਾਜ ਖਰੀਦਣਾ ਸ਼ੁਰੂ ਕਰ ਦਿੱਤਾ ਹੈ। ਅਸੀਂ ਇਲੈਕਸ਼ਨ ਕਰਕੇ ਸ਼ੁਰੂ ਨਹੀਂ ਕੀਤਾ ਸੀ ਸਗੋਂ ਸਾਰੇ ਪੰਜਾਬ ਵਿਚੋਂ ਕਿਸਾਨਾਂ ਦੇ ਨੁਮਾਇੰਦਿਆਂ ਦੇ ਆਉਣ ਕਾਰਨ ਅਸੀਂ ਅਨਾਜ ਖਰੀਦਣਾ ਸ਼ੁਰੂ ਕੀਤਾ ਸੀ। ਉਹ ਸਾਨੂੰ ਬੰਦ ਕਰਨਾ ਪਿਆ। ਦੂਜੀ ਗੱਲ ਵਪਾਰੀ ਕਿਸਾਨਾਂ ਦੀ ਆੜ ਵਿਚ ਜਿਹੜੀ ਫਸਲ ਖਰੀਦੀ ਹੋਈ ਸੀ ਉਸ ਨੂੰ ਵੱਧ ਕੀਮਤ ਤੇ ਵੇਚਣ ਵਾਸਤੇ ਸਰਕਾਰ ਨੂੰ ਕਹਿ ਰਹੇ ਸਨ। ਜਿਸ ਨੂੰ ਅਸੀਂ ਫੇਰ ਬੰਦ ਕਰ ਦਿੱਤਾ। ਅਸੀਂ ਇਕ ਵਾਰ ਨਹੀਂ ਬਲਕਿ ਅਸੀਂ ਕਈ ਵਾਰ ਕਿਹਾ ਹੈ ਕਿ ਅਸੀਂ, ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਾਂਗੇ। ਇਸ ਵਿਚ ਇਨ੍ਹਾਂ ਨੇ ਵੀ ਆਪਣੀ ਸੈਟਿਸਫੈਕਸ਼ਨ ਜ਼ਾਹਿਰ ਕਰ ਦਿੱਤੀ ਹੈ। ਸਪੀਕਰ ਸਾਹਿਬ, ਅਖਬਾਰਾਂ ਦੇ ਵਿਚ ਕੱਲ੍ਹ ਦੀ 15 ਤਾਰੀਖ ਦੀ ਮੀਟਿੰਗ ਬਾਰੇ ਬੜੇ ਡਿਸਟੋਰਟਿਡ ਫੈਕਟਸ ਆਏ ਹਨ। ਇਹ ਤੁਹਾਨੂੰ ਵੀ ਮੈਂ ਟੈਲੀਫੂਨ ਤੇ ਦਸਿਆ ਸੀ ਕਿ ਮੈਂ ਕੁਝ ਲੇਟ ਹੋ ਜਾਵਾਂਗਾ ਕਿਉਂਕਿ ਮੈਨੂੰ ਕੁਝ ਲੋਕਾਂ ਨੇ ਘੇਰ ਰਖਿਆ ਸੀ ਅਤੇ ਮੈਂ ਕੇਵਲ 15 ਮਿੰਟ ਹੀ ਲੇਟ ਆਇਆ। ਉਸ ਵਕਤ ਕੇਵਲ ਆਪੋਜ਼ੀਸ਼ਨ ਦੇ ਦੋ ਮੈਂਬਰ ਅਰਸ਼ੀ ਸਾਹਿਬ ਅਤੇ ਮੋਫਰ ਸਾਹਿਬ ਆਏ ਹੋਏ ਸਨ ਅਤੇ ਚਾਹ ਸਰਵ ਕੀਤੀ ਜਾ ਰਹੀ ਸੀ ਅਤੇ ਬਾਕੀ ਦੇ ਮੈਂਬਰ ਸਾਹਿਬਾਨ ਮੇਰੇ ਆਉਣ ਤੋਂ ਬਾਅਦ ਆਏ ਸਨ ਔਰ ਇਹ ਕਹਿ ਦਿੱਤਾ ਗਿਆ ਕਿ ਸਰਕਾਰ ਸਾਨੂੰ ਹਿਊਮੀਲੇਟ ਕਰਨਾ ਚਾਹੁੰਦੀ ਹੈ। ਇਸ ਤਰ੍ਹਾਂ ਸਰਕਾਰ ਦੀ ਕੋਈ ਮਨਸ਼ਾ ਨਹੀਂ ਹੈ ਅਤੇ ਨਾ ਹੀ ਬਾਦਲ ਸਾਹਿਬ ਦੀ ਇਸ ਤਰ੍ਹਾਂ ਦੀ ਕੋਈ ਮਨਸ਼ਾ ਹੈ। ਇਥੇ ਇਹ ਵੀ ਕਿਹਾ ਗਿਆ ਕਿ ਸਰਕਾਰ ਨੇ ਸਟੈਂਡ ਲਿਆ ਹੈ ਕਿ ਇਨ੍ਹਾਂ ਨੂੰ ਹਾਊਸ ਵਿਚ ਨਹੀਂ ਆਉਣ ਦੇਣਾ, ਐਸੀ ਕੋਈ ਗੱਲ ਨਹੀਂ ਹੈ। ਮੈਂ ਤਾਂ ਕਿਹਾ ਨਹੀਂ ਸੀ ਕਿ ਤੁਸੀਂ ਸਾਨੂੰ ਐਸ਼ੋਰੈਂਸ ਦਿਓ ਕਿ ਉਹ ਹਾਊਸ ਵਿਚ ਕੋਆਪਰੇਟ ਕਰਨਗੇ ਤਾਂਕਿ ਹਾਊਸ ਦੀਆਂ ਪ੍ਰੋਸੀਡਿੰਗਜ਼ ਠੀਕ ਚਲ ਸਕਣ। ਹੁਣ ਇਹ ਸ਼ਰਤਾਂ ਦੀਆਂ ਗੱਲਾਂ ਕਰਨ ਲਗ ਗਏ ਹਨ...

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਜੋ ਗੱਲ ਕਰ ਰਹੇ ਹਨ ਉਨ੍ਹਾਂ ਮੈਂਬਰਜ਼ ਬਾਰੇ ਗੱਲ ਕਰ ਰਹੇ ਹਨ ਜੋ ਇਸ ਹਾਊਸ ਵਿਚ ਮੌਜੂਦ ਨਹੀਂ ਹਨ ਜੋ ਇਨ੍ਹਾਂ ਦੀ ਗੱਲ ਦਾ ਜਵਾਬ ਨਹੀਂ ਦੇ ਸਕਦੇ ਅਤੇ ਨਾ ਹੀ ਕਲੈਰੀਫਾਈ ਕਰ ਸਕਦੇ... (ਵਿਘਨ) ਤੁਸੀਂ ਮੇਰੀ ਪਹਿਲੇ ਗੱਲ ਸੁਣ ਲਓ। ਮਿੱਤਲ ਸਾਹਿਬ ਉਸ ਸਰਕਾਰ ਦੇ ਲੀਡਰ ਦੇ ਪੈਰੋਕਾਰ ਹਨ ਜਿਸ ਨੇ, ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ, ਜੰਮੂ ਕਸ਼ਮੀਰ ਦੇ ਵਿਚ ਲੋਕਾਂ ਦੀਆਂ ਮੌਤਾਂ ਹੋਣ ਦੇ ਬਾਵਜੂਦ ਅਨਕੰਡੀਸ਼ਨਲ ਸ਼ੀਜ਼ਫਾਇਰ ਕੀਤੀ ਅਤੇ ਇਸ ਨੂੰ ਅਗੇ ਹੋਰ ਐਕਸਟੈਂਡ ਕੀਤਾ। ਉਨ੍ਹਾਂ ਨੇ ਇਹ ਸ਼ੀਜ਼ਫਾਇਰ ਅਨ-ਕੰਡੀਸ਼ਨਲ ਕੀਤੀ ਜਦ ਕਿ ਲੋਕਾਂ ਦੀਆਂ ਮੌਤਾਂ ਉਥੇ ਹੋ ਰਹੀਆਂ ਹਨ। ਇਸ ਗੱਲ ਦੀ ਵਾਹ-ਵਾਹ ਦੁਨੀਆਂ ਦੇ ਵਿਚ ਉਨ੍ਹਾਂ ਦੀ ਹੋਈ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਵੀ ਅਨਕੰਡੀਸ਼ਨਲ ਰੇਜ਼ੋਲਿਊਸ਼ਨ ਲਿਆ ਕੇ ਮੈਂਬਰਾਂ ਦੀ ਸਸਪੈਨਸ਼ਨ ਵਿਦਡਰਾਅ ਕਰੋ। ਇਸ ਤਰ੍ਹਾਂ ਨਾ ਕਰਕੇ ਤੁਸੀਂ ਡੈਮੋਕਰੇਸੀ ਦਾ ਕਤਲ ਕਰ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਰਹੇ ਹੋ। ਇਸ ਗੱਲ ਲਈ ਤੁਸੀਂ ਵੀ ਜਵਾਬਦੇਹ ਹੋਵੋਗੇ ਅਤੇ ਅਸੀਂ ਵੀ ਲੋਕਾਂ ਨੂੰ ਜਵਾਬਦੇਹ ਹੋਵਾਂਗੇ। ਤੁਸੀਂ ਅਕਾਲੀ ਦਲ ਵਾਲੇ ਕਾਂਗਰਸ ਪਾਰਟੀ ਵਾਲਾ ਰੋਲ ਅਦਾ ਨਾ ਕਰੋ...

**ਸ੍ਰੀ ਸਪੀਕਰ** : ਮੈਂ ਤੁਹਾਡੀ ਇਹ ਗੱਲ ਕੱਲ੍ਹ ਸੁਣ ਲਈ ਸੀ। ਹੁਣ ਤੁਸੀਂ ਬੈਠ ਜਾਓ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਜਿਸ ਤਰ੍ਹਾਂ ਭੁੱਖ ਰੋਜ਼ ਲਗਦੀ ਹੈ ਰੋਟੀ ਰੋਜ਼ ਖਾਂਦੇ ਹਾਂ ਅਤੇ ਰੋਜ਼ ਪਾਠ ਕਰਦੇ ਹਾਂ ਉਸੇ ਤਰ੍ਹਾਂ ਇਹ ਗੱਲ ਡੈਮੋਕਰੇਸੀ ਦੀ ਹੈ ਤੇ ਰੋਜ਼ ਹੋਵੇਗੀ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਨੂੰ ਐਕਸਪਲੇਨੇਸ਼ਨ ਦੇਣ ਦੀ ਜ਼ਰੂਰਤ ਇਸ ਕਰਕੇ ਪਈ ਕਿਉਂਕਿ ਕੱਲ੍ਹ ਦੀ ਮੀਟਿੰਗ ਦੇ ਫੈਕਟਸ ਨੂੰ ਡਿਸਟੋਰਟਿਡ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਇਹ ਮੈਂ ਕਿਧਰੇ ਤਸਲੀਮ ਨਹੀਂ ਕੀਤਾ ਕਿ ਸਰਕਾਰ ਆਪੋਜ਼ੀਸ਼ਨ ਦੇ ਨਾਲ ਡਿਸਕਰੀਮੀਨੇਸ਼ਨ ਕਰਦੀ ਹੈ ਅਤੇ ਨਾ ਹੀ ਸਰਕਾਰ ਕਿਸੇ ਨਾਲ ਕੋਈ ਡਿਸ਼ਕਰੀਮੀਨੇਸ਼ਨ ਕਰ ਰਹੀ ਹੈ। ਹੁਣੇ ਹੀ ਮੁੱਖ ਮੰਤਰੀ ਸਾਹਿਬ ਨੇ ਸਾਰੇ ਮੰਤਰੀਆਂ ਨੂੰ ਚਿੱਠੀ ਜਾਰੀ ਕਰ ਦਿੱਤੀ ਹੈ ਕਿ ਐਮ.ਐਲ.ਏਜ਼ ਦੀ ਚਿੱਠੀ ਦਾ ਜਵਾਬ 15 ਦਿਨਾਂ ਦੇ ਵਿਚ ਦਿੱਤਾ ਜਾਵੇ ਅਤੇ ਇਸ ਸਬੰਧੀ ਜ਼ਬਾਨੀ ਆਦੇਸ਼ ਵੀ ਜਾਰੀ ਕਰ ਦਿੱਤੇ ਗਏ ਹਨ। (ਥੰਪਿੰਗ) ਮੈਂ ਫਿਰ ਕਹਿੰਦਾ ਹਾਂ ਕਿ ਕੋਈ ਡਿਸ਼ਕਰੀਮੀਨੇਸ਼ਨ ਨਹੀਂ ਹੁੰਦੀ ਅਤੇ ਨਾ ਹੀ ਅਸੀਂ ਕੋਈ ਕੀਤੀ ਹੈ। ਮੈਂ ਇਥੇ ਆਪਣੀ ਗੱਲ ਕਹਿਣ ਵਾਸਤੇ ਖੜ੍ਹਾ ਹੋਇਆ ਤਾਂ ਕਿ ਫੈਕਟਸ ਦਾ ਪਤਾ ਲਗ ਸਕੇ। I do not want to repeat. Facts have been distorted, Therefore it was necessary on my part to give the explanation that those are distorted facts.

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਵਿਰੋਧੀ ਧਿਰ ਨੂੰ ਕੱਢਣ ਦਾ ਇਹ ਮਸਲਾ ਲਿੰਗਰ ਔਨ ਹੋ ਰਿਹਾ ਹੈ। ਮੈਂ ਤੁਹਾਨੂੰ ਬੇਨਤੀ ਕਰਨੀ ਚਾਹਵਾਂਗਾ ਕਿ ਇਸ ਦਾ ਕੋਈ ਨਾ ਕੋਈ ਜ਼ਰੂਰ ਹੱਲ ਕਢਿਆ ਜਾਵੇ। ਹਾਊਸ ਵਿਚ ਡੈਮੋਕ੍ਰੈਟਿਕ ਢੰਗ ਨਾਲ ਕੰਮ ਚਲਣਾ ਚਾਹੀਦਾ ਹੈ। ਡੈਮੋਕਰੇਸੀ ਆਪੋਜ਼ੀਸ਼ਨ ਤੋਂ ਬਿਨਾਂ ਚਲ ਨਹੀਂ ਸਕਦੀ। ਸਪੀਕਰ ਸਾਹਿਬ, ਬਿਨਾਂ ਕਿਸੇ ਸ਼ਰਤ ਤੋਂ ਇਸ ਬਾਰੇ ਕੋਈ ਨਾ ਕੋਈ ਹੱਲ ਕਢਿਆ ਜਾਵੇ।

ਦੂਸਰਾ, ਮੈਂ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਜੋ ਕਿ ਲੀਡਰ ਆਫ ਦੀ ਹਾਊਸ ਹਨ। ਮੈਂ ਕੱਲ੍ਹ ਹਾਊਸ ਵਿਚ ਹਾਜ਼ਰ ਨਹੀਂ ਸੀ ਅਤੇ ਕਿਸੇ ਦੀ ਮੌਤ ਹੋ ਗਈ ਸੀ ਅਤੇ ਮੈਨੂੰ ਜਾਣਾ ਪੈ ਗਿਆ ਸੀ। ਇਹ ਮਤਾ ਬੜਾ ਹੀ ਹਿਸਟੋਰੀਕਲ ਸੀ। ਪੰਜਾਬ ਦੇ ਲੋਕਾਂ ਦੇ ਸੈਂਟੀਮੈਂਟਸ 1984 ਦੇ ਹਰਟ ਹੋਏ ਸਨ ਜਦੋਂ ਸਿੱਖਾਂ ਦਾ ਕਤਲੇਆਮ ਹੋਇਆ ਸੀ। ਇਹ ਮਤਾ ਯੂਨੈਨੀਮਸਲੀ ਪਾਸ ਕੀਤਾ ਗਿਆ ਜੋ 1984 ਵਿਚ ਕਤਲ ਹੋਏ ਸਨ...

**ਸ੍ਰੀ ਸਪੀਕਰ** : ਇਹ ਮਤਾ ਕੱਲ੍ਹ ਪਾਸ ਹੋ ਚੁੱਕਾ ਹੈ । ਕਲਕੱਤਾ ਜੀ, ਮੈਂ ਤੁਹਾਨੂੰ ਕੱਲ੍ਹ ਬੁਲਾਉਣਾ ਚਾਹੁੰਦਾ ਸੀ ਪਰ ਤੁਸੀਂ ਕੱਲ੍ਹ ਨਹੀਂ ਸੀ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਕੱਲ੍ਹ ਮੌਤ ਹੋਣ ਕਰਕੇ ਮੈਂ ਦਿੱਲੀ ਗਿਆ ਹੋਇਆ ਸੀ । ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1984 ਵਿੱਚ ਦੇਸ਼ ਦੇ ਅੱਡ ਅੱਡ ਹਿੱਸਿਆਂ ਵਿੱਚ ਹੋਏ ਸਿੱਖਾਂ ਦੇ ਕਤਲੇਆਮ ਦਾ ਨਤੀਜਾ ਸੀ ਜੋ ਸ਼ਰਮਨਾਕ ਹਮਲਾ ਸ੍ਰੀ ਦਰਬਾਰ ਸਾਹਿਬ ਸਮੂਹ ਤੇ ਹੋਇਆ ਅਤੇ ਦੇਸ਼ ਦੀ ਫੌਜ ਨੇ ਹਮਲਾ ਕਰਕੇ ਅਕਾਲ ਤਖਤ ਸਾਹਿਬ ਢਹਿ ਢੇਰੀ ਕਰ ਦਿਤਾ । ਮੈਂ ਇਕ ਹੋਰ ਬੇਨਤੀ ਕਰਨੀ ਚਾਹਵਾਂਗਾ ਕਿ ਇਹ ਬੜੀ ਅੱਛੀ ਗੱਲ ਹੈ ਕਿ ਇਹ ਮਤਾ ਇਥੇ ਯੂਨੈਨੀਮਸਲੀ ਪਾਸ ਕੀਤਾ ਗਿਆ ਹੈ । ਇਹ ਸੈਂਟਰਲ ਸਰਕਾਰ ਨਾਲ ਟੇਕ ਅੱਪ ਕਰਨਾ ਚਾਹੀਦਾ ਹੈ ਕਿ ਇਹੋ ਜਿਹਾ ਨਿਖੇਧੀ ਮਤਾ ਪਾਰਲੀਮੈਂਟ ਵਿਚ ਵੀ ਪਾਸ ਹੋਵੇ ਅਤੇ ਬਲਿਊ ਸਟਾਰ ਸਬੰਧੀ ਨਿਖੇਧੀ ਦਾ ਮਤਾ ਵੀ ਅਸੈਂਬਲੀ ਅਤੇ ਪਾਰਲੀਮੈਂਟ ਵਿਚ ਪਾਸ ਕਰਵਾਇਆ ਜਾਵੇ ।

**ਸ੍ਰੀ ਸਪੀਕਰ** : ਮੱਖਣ ਸਿੰਘ ਜੀ, ਤੁਸੀਂ ਟਾਈਮ ਸਿਰ ਆਇਆ ਕਰੋ । ਧਿਆਨ ਦਿਵਾਊ ਮਤਾ ਨੰ: **34**, ਹਾਂ ਜੀ, ਮੱਖਣ ਸਿੰਘ ਜੀ ।

---

## CALL ATTENTION NOTICE UNDER RULE 66

(ਕ੍ਰਮ ਨੰ : 34)

**ਸਰਦਾਰ ਮੱਖਣ ਸਿੰਘ**
**ਸਰਦਾਰ ਸੁਖਵਿੰਦਰ ਸਿੰਘ ਔਲਖ** } : ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਕੇਂਦਰ ਪ੍ਰਸ਼ਾਸਤ ਪ੍ਰਦੇਸ਼ ਚੰਡੀਗੜ੍ਹ ਜਿਸ ਵਿਚ ਸਾਰੀ ਆਬਾਦੀ ਪੰਜਾਬੀ ਭਾਸ਼ੀ ਹੈ ਪਰ ਚੰਡੀਗੜ੍ਹ ਪ੍ਰਸ਼ਾਸਨ ਪੰਜਾਬੀ ਬੋਲੀ ਨਾਲ ਮਤਰੇਈ ਮਾਂ ਵਾਲਾ ਸਲੂਕ ਕਰ ਰਿਹਾ ਹੈ । ਇਸ ਸਬੰਧੀ ਚੰਡੀਗੜ੍ਹ ਪ੍ਰਸ਼ਾਸਨ ਨੇ ਇਕ ਪੱਤਰ ਜਾਰੀ ਕੀਤਾ ਹੈ ਕਿ ਪੰਜਾਬੀ ਭਾਸ਼ਾ ਵਿਚ ਭੇਜੀ ਅਰਜ਼ੀ ਤੇ ਵਿਚਾਰ ਨਹੀਂ ਕੀਤਾ ਜਾਏਗਾ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ ਜੀ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਜਿਸ ਰਾਜ ਵਿੱਚ 70% ਜਾਂ ਵੱਧ ਆਬਾਦੀ ਇੱਕ ਭਾਸ਼ਾ ਬੋਲਦੀ ਹੈ ਤਾਂ ਉਸ ਨੂੰ ਇਕ ਭਾਸ਼ੀ ਰਾਜ ਘੋਸ਼ਿਤ ਕੀਤਾ ਜਾਦਾ ਹੈ । ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਪੱਤਰ ਨੰ 1-11011/12/80-ਐਨ.ਆਈ.ਡੀ. (11), ਮਿਤੀ 6 ਜੂਨ, 1980 ਅਨੁਸਾਰ ਜਿਸ ਇਲਾਕੇ ਵਿਚ 15% ਤੋਂ 20% ਆਬਾਦੀ ਜਿਹੜੀ ਬੋਲੀ ਬੋਲਦੀ ਹੈ ਉਸ ਨੂੰ ਘੱਟ ਗਿਣਤੀ ਭਾਸ਼ਾਈ ਆਬਾਦੀ ਵਾਲਾ ਇਲਾਕਾ ਕਿਹਾ ਜਾਂਦਾ ਹੈ । ਸਰਕਾਰੀ ਨੋਟਿਸ ਅਤੇ ਨਿਯਮ ਆਦਿ

[ਮੁੱਖ ਮੰਤਰੀ]

ਇਲਾਕੇ ਦੀ ਪ੍ਰਚੱਲਤ ਭਾਸ਼ਾ ਦੇ ਨਾਲ ਨਾਲ ਉਸ ਘੱਟ ਗਿਣਤੀ ਆਬਾਦੀ ਵਾਲੀ ਭਾਸ਼ਾ ਵਿਚ ਪ੍ਰਕਾਸ਼ਤ ਕਰਨੇ ਜ਼ਰੂਰੀ ਹੁੰਦੇ ਹਨ । ਇਸ ਤੋਂ ਸਪਸ਼ਟ ਹੈ ਕਿ ਜਿੱਥੇ ਘੱਟ ਗਿਣਤੀ ਆਬਾਦੀ ਨੂੰ ਪ੍ਰਸ਼ਾਸਨ ਨਾਲ ਜੋੜਨ ਲਈ ਉਨ੍ਹਾਂ ਦੀ ਭਾਸ਼ਾ ਵਿਚ ਸਰਕਾਰੀ ਨੋਟਿਸ ਅਤੇ ਨਿਯਮ ਪ੍ਰਕਾਸ਼ਿਤ ਕਰਕੇ ਉਨ੍ਹਾਂ ਨਾਲ ਸੰਪਰਕ ਪੈਦਾ ਕੀਤਾ ਜਾਂਦਾ ਹੈ ਉਥੇ ਇਹ ਵੀ ਆਸ ਕੀਤੀ ਜਾਂਦੀ ਹੈ ਕਿ ਸਰਕਾਰ ਪਬਲਿਕ ਪਾਸੋਂ ਉਨ੍ਹਾਂ ਦੀਆਂ ਭਾਸ਼ਾ ਵਿਚ ਦਿੱਤੀਆਂ ਗਈਆਂ ਪ੍ਰਤੀ-ਬੇਨਤੀਆਂ ਤੇ ਵਿਚਾਰ ਕਰੇ । 1991 ਦੀ ਜਨਗਣਨਾ ਦੇ ਅੰਕੜਿਆਂ ਅਨੁਸਾਰ ਕੇਂਦਰੀ ਸ਼ਾਸਤ ਪ੍ਰਦੇਸ਼ ਚੰਡੀਗੜ੍ਹ ਦੀ ਕੁੱਲ ਆਬਾਦੀ 639228 ਵਿਚੋਂ 222890 ਵਿਅਕਤੀ ਪੰਜਾਬੀ ਬੋਲਦੇ ਦੱਸੇ ਗਏ ਹਨ । ਇਸ ਤਰ੍ਹਾਂ ਪੰਜਾਬੀ ਬੋਲਣ ਵਾਲਿਆਂ ਦੀ ਕੁਲ ਆਬਾਦੀ 34.86 ਪ੍ਰਤੀਸ਼ਤ ਹੈ ।

2. ਇਸ ਲਈ ਉਕਤ ਦਿੱਤੀਆਂ ਦਲੀਲਾਂ ਅਨੁਸਾਰ ਪੰਜਾਬੀ ਵਿਚ ਦਿੱਤੀਆਂ ਅਰਜ਼ੀਆਂ ਤੇ ਚੰਡੀਗੜ੍ਹ ਪ੍ਰਸ਼ਾਸਨ ਵਿਚਾਰ ਕਰਨ ਤੋਂ ਇਨਕਾਰ ਨਹੀਂ ਕਰ ਸਕਦਾ । ਚੰਡੀਗੜ੍ਹ ਪ੍ਰਸ਼ਾਸਨ ਤੋਂ ਪਤਾ ਕਰਨ ਤੇ ਇਹ ਵੀ ਪਾਇਆ ਗਿਆ ਹੈ ਕਿ ਉਨ੍ਹਾਂ ਵੱਲੋਂ ਇਸ ਤਰ੍ਹਾਂ ਦਾ ਕੋਈ ਪੱਤਰ ਜਾਰੀ ਨਹੀਂ ਕੀਤਾ ਗਿਆ ।

**ਸਰਦਾਰ ਮੱਖਣ ਸਿੰਘ** : ਮੈਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦੇ ਇਸ ਜਵਾਬ ਨਾਲ ਬਿਲਕੁਲ ਸੰਤੁਸ਼ਟ ਹਾਂ ਜੋ ਇਨ੍ਹਾਂ ਨੇ ਵਿਆਖਿਆ ਕੀਤੀ ਹੈ ਕਿ ਜਿਸ ਰਾਜ ਵਿਚ 70% ਜਾਂ ਵੱਧ ਆਬਾਦੀ ਇਕ ਭਾਸ਼ਾ ਬੋਲਦੀ ਹੈ ਤਾਂ ਉਸ ਨੂੰ ਇਕ ਭਾਸ਼ੀ ਰਾਜ ਘੋਸ਼ਿਤ ਕੀਤਾ ਜਾਂਦਾ ਹੈ ਪਰ ਇਸ ਜਨਗਣਨਾ ਤੇ ਮੈਂ ਕਿੰਤੂ ਕਰਦਾ ਹਾਂ ਜਿਹੜੀ 1991 ਵਿਚ ਹੋਈ ਤੇ ਜਿਸ ਵਿਚ ਦੱਸਿਆ ਹੈ ਕਿ 34% ਚੰਡੀਗੜ੍ਹ ਦੀ ਆਬਾਦੀ ਪੰਜਾਬੀ ਬੋਲਦੀ ਹੈ । ਸਪੀਕਰ ਸਾਹਿਬ, ਆਮ ਦੇਖਿਆ ਜਾਂਦਾ ਹੈ ਕਿ 70-80% ਲੋਕ ਚੰਡੀਗੜ੍ਹ ਵਿਚ ਪੰਜਾਬੀ ਬੋਲਦੇ ਹਨ ਪਰ ਇਥੋਂ ਦੇ ਕਿਸੇ ਵੀ ਪ੍ਰਾਇਮਰੀ ਸਕੂਲ ਵਿਚ ਪ੍ਰਾਇਮਰੀ ਭਾਸ਼ਾ ਪੰਜਾਬੀ ਦੇ ਤੌਰ ਤੇ ਨਹੀਂ ਪੜ੍ਹਾਈ ਜਾਂਦੀ । ਇਹ ਦੁਨੀਆਂ ਭਰ ਦੇ ਮਨੋ-ਵਿਗਿਆਨੀਆਂ ਦਾ ਮੰਨਿਆ ਹੋਇਆ ਸੱਚ ਹੈ ਕਿ ਜਦੋਂ ਤੱਕ ਕਿਸੇ ਬੱਚੇ ਨੂੰ ਉਸਦੀ ਮੁੱਢਲੀ ਐਜੂਕੇਸ਼ਨ ਮਾਦਰੇ ਜ਼ੁਬਾਨ ਵਿਚ ਨਹੀਂ ਦਿੱਤੀ ਜਾਂਦੀ ਤਾਂ ਉਸਦੀ ਬੁੱਧੀ ਦਾ ਪੂਰਨ ਵਿਕਾਸ ਨਹੀਂ ਹੋ ਸਕਦਾ । ਇਹ ਇਥੋਂ ਦੇ ਬੱਚਿਆਂ ਨਾਲ ਬਹੁਤ ਵੱਡਾ ਧੱਕਾ ਹੈ ਜਿਨ੍ਹਾਂ ਨੂੰ ਮਾਤਰੀ ਭਾਸ਼ਾ ਵਿਚ ਇਥੇ ਵਿਦਿਆ ਹਾਸਲ ਕਰਨ ਲਈ ਕੋਈ ਵਿਵਸਥਾ ਨਹੀਂ । ਸਪੀਕਰ ਸਾਹਿਬ, ਭਾਸ਼ਾ, ਮਾਤ-ਭਾਸ਼ਾ ਤੇ ਮਨੁੱਖ ਦਾ ਬੜਾ ਪੀਡਾ ਸਬੰਧ ਹੈ । ਇਨ੍ਹਾਂ ਨੂੰ ਵਖਰੇ ਕਰਕੇ ਨਹੀਂ ਦੇਖਿਆ ਜਾ ਸਕਦਾ । ਜਦੋਂ ਕੋਈ ਮਨੁੱਖ ਪਾਗਲ ਹੋ ਜਾਵੇ, ਉਹ ਭੁੱਲ ਜਾਂਦਾ ਹੈ ਕਿ ਮੈਂ ਕੀ ਹਾਂ, ਮੇਰਾ ਘਰ ਕਿਥੇ ਹੈ, ਮੇਰੇ ਮਾਂ-ਬਾਪ ਕੌਣ ਹਨ । ਉਹ ਆਪਣੇ ਸਾਕਾਂ ਸਬੰਧਾਂ ਤੇ ਰਿਸ਼ਤੇਦਾਰਾਂ ਨੂੰ ਵੀ ਭੁੱਲ ਜਾਂਦਾ ਹੈ । ਉਸ ਹਾਲਤ ਵਿਚ ਵੀ ਜਦੋਂ ਉਹ ਬੱਕੜਵਾਹ ਕਰਦਾ ਹੈ ਤਾਂ ਆਪਣੀ ਮਾਦਰੇ ਜ਼ੁਬਾਨ ਵਿਚ ਹੀ ਬੋਲਦਾ ਹੈ । ਸਭ ਕੁਝ ਭੁੱਲਣ ਦੇ ਬਾਵਜੂਦ ਵੀ ਜਿਸ ਚੀਜ਼ ਨੂੰ ਉਹ ਨਹੀਂ ਭੁੱਲ ਸਕਦਾ, ਉਹ ਉਸਦੀ ਮਦਰ ਲੈਂਗੂਏਜ ਹੈ । ਸਪੀਕਰ ਸਾਹਿਬ, ਇਥੇ ਵੱਸਦੇ ਪੰਜਾਬੀਆਂ ਨੂੰ ਆਪਣੀ ਮਾਦਰੇ-ਜ਼ੁਬਾਨ ਤੋਂ ਵਿਰਵਾ ਰੱਖਣਾ ਉਨ੍ਹਾਂ ਨਾਲ ਬਹੁਤ ਵੱਡੇ ਧੱਕੇ ਵਾਲੀ ਗੱਲ ਹੈ । ਸਾਨੂੰ ਇਸ ਗੱਲ ਨੂੰ ਸਖਤੀ ਨਾਲ ਲੈਣਾ ਚਾਹੀਦਾ ਹੈ । ਅਸੀਂ ਬਾਕੀ ਦੇ ਪ੍ਰਦੇਸ਼ਾਂ ਵਿਚ ਤਾਂ ਮੰਗ

ਕਰਦੇ ਹਾਂ ਤੇ ਕਹਿੰਦੇ ਹਾਂ ਕਿ ਦਿੱਲੀ ਵਿਚ ਦੂਸਰੀ ਭਾਸ਼ਾ ਪੰਜਾਬੀ ਹੋਵੇ, ਹਿਮਾਚਲ ਪ੍ਰਦੇਸ਼ ਵਿਚ ਦੂਸਰੀ ਭਾਸ਼ਾ ਪੰਜਾਬੀ ਹੋਵੇ, ਹਰਿਆਣਾ ਵਿਚ ਦੂਸਰੀ ਭਾਸ਼ਾ ਪੰਜਾਬੀ ਹੋਵੇ, ਜੰਮੂ ਵਿਚ ਦੂਸਰੀ ਭਾਸ਼ਾ ਪੰਜਾਬੀ ਹੋਵੇ ਪਰ ਜਿਸ ਨੂੰ ਅਸੀਂ ਆਪਣੀ ਰਾਜਧਾਨੀ ਕਲੇਮ ਕਰਦੇ ਹਾਂ, ਕਲੇਮ ਕੀ ਕਰਦੇ ਹਾਂ, ਇਹ ਹੈ ਹੀ ਸਾਡੀ ਰਾਜਧਾਨੀ ਜਿਸਨੂੰ ਕਾਂਗਰਸੀ ਹਾਕਮਾਂ ਨੇ ਪਿਛਲੇ 35 ਸਾਲਾਂ ਤੋਂ ਰੇੜਕੇ ਪਾ ਕੇ ਰਖਿਆ ਹੋਇਆ ਹੈ, ਇਸ ਨੂੰ ਆਪਣੀ ਰਾਜਧਾਨੀ ਨੂੰ ਸਾਨੂੰ ਹੁਣ ਯੂ.ਟੀ. ਨਹੀਂ ਰਹਿਣ ਦੇਣਾ ਚਾਹੀਦਾ, ਇਸਨੂੰ ਸਾਨੂੰ ਦੇ ਦੇਣਾ ਚਾਹੀਦਾ ਹੈ, ਪਰ ਆਪਣੀ ਰਾਜਧਾਨੀ ਚੰਡੀਗੜ੍ਹ ਵਿਚ ਹੀ ਅਸੀਂ ਆਪਣੀ ਮਾਤ ਭਾਸ਼ਾ ਪੰਜਾਬੀ ਨੂੰ ਲਾਗੂ ਨਹੀਂ ਕਰਵਾ ਸਕੇ । ਇਹ ਸਾਡੀ ਜ਼ਿੰਮੇਂਵਾਰੀ ਬਣਦੀ ਹੈ । ਇਹ ਇਥੋਂ ਦੇ ਵਿਦਿਆਰਥੀਆਂ ਨਾਲ ਧੱਕਾ ਹੋ ਰਿਹਾ ਹੈ । ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਬਾਰੇ ਸਖਤੀ ਨਾਲ ਗੱਲ ਕਰਨ । ਪਿਛਲੇ ਦਿਨੀਂ ਹੋਏ ਸਰਕੂਲਰ ਤੋਂ ਅੱਜ ਚਾਹੇ ਯੂ ਟੀ. ਐਡਮਨਿਸਟ੍ਰੇਸ਼ਨ ਵਾਲੇ ਮੁਕਰ ਗਏ ਹੋਣ, ਪਰ ਪਿਛੇ ਵੀ ਚੰਡੀਗੜ੍ਹ ਵਿਚ ਵੱਸਦੇ ਪੰਜਾਬੀਆਂ ਨੇ ਬੜੀ ਜ਼ੋਰਦਾਰ ਮੰਗ ਉਠਾਈ ਹੈ ਕਿ ਜਿਹੜੀ ਅਰਜ਼ੀ ਇਥੇ ਪੰਜਾਬੀ ਵਿਚ ਦਿੱਤੀ ਜਾਂਦੀ ਹੈ ਉਸਨੂੰ ਡੀਲ ਕਰਨ ਤੋਂ ਇਹ ਇਨਕਾਰ ਕਰ ਦਿੰਦੇ ਹਨ । ਕਹਿੰਦੇ ਹਨ ਕਿ ਅਸੀਂ ਇਸ ਤੇ ਕੋਈ ਕਾਰਵਾਈ ਨਹੀਂ ਕਰਾਂਗੇ । ਕਈ ਮਹਿਕਮਿਆਂ ਨੇ ਤਾਂ ਕਿਹਾ ਹੈ ਕਿ ਜੇ ਅਰਜ਼ੀ ਅੰਗਰੇਜ਼ੀ ਤੇ ਹਿੰਦੀ ਵਿਚ ਹੋਵੇਗੀ ਤਾਂ ਹੀ ਅਸੀਂ ਉਸਤੇ ਕਾਰਵਾਈ ਕਰਾਂਗੇ । ਸਪੀਕਰ ਸਾਹਿਬ, ਇਹ ਬਹੁਤ ਵੱਡਾ ਮਸਲਾ ਹੈ। ਸਾਨੂੰ ਇਸ ਨੂੰ ਸਖਤੀ ਨਾਲ ਲੈਣਾ ਚਾਹੀਦਾ ਹੈ । ਇਹ ਇਥੇ ਵੱਸਦੇ ਪੰਜਾਬੀਆਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਹੋ ਰਿਹਾ ਹੈ । ਇਹ ਬਹੁਤ ਵੱਡਾ ਲਾਸ ਹੋ ਰਿਹਾ ਹੈ । 35 ਵਰ੍ਹੇ ਹੋ ਗਏ ਹਨ ਇਸ ਲਾਸ ਨੂੰ ਹੁੰਦਿਆਂ ਤੇ ਹੁਣ ਜ਼ਰੂਰ ਇਸ ਮਸਲੇ ਬਾਰੇ ਸਾਨੂੰ ਕੁਝ ਕਰਨਾ ਚਾਹੀਦਾ ਹੈ। ਇਹੋ ਮੇਰੀ ਬੇਨਤੀ ਹੈ ।

---

## PRESENTATION OF SECOND REPORT OF THE BUSINESS ADVISORY COMMITTEE

**ਸ਼੍ਰੀ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਸਦਨ ਨੂੰ ਪੇਸ਼ ਕਰਦਾ ਹਾਂ ਜੋ ਇਸ ਪ੍ਰਕਾਰ ਹੈ :—

ਮਿਤੀ 2 ਮਾਰਚ, 2001 ਨੂੰ ਹੋਈ ਇਸਦੀ ਬੈਠਕ ਵਿਚ ਪਹਿਲਾਂ ਮਿੱਥੇ ਗਏ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਫ਼ੈਸਲਾ ਕੀਤਾ ਕਿ 19 ਮਾਰਚ, 2001 ਤੋਂ 27 ਮਾਰਚ, 2001 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਵਿਚ ਨਿਮਨਲਿਖਤ ਕੰਮਕਾਰ ਕੀਤਾ ਜਾਵੇ :—

| | |
|---|---|
| ਸੋਮਵਾਰ, 19 ਮਾਰਚ, 2001 (11:00 ਵਜੇ ਪੂਰਵ ਦੁਪਹਿਰ) | ਸਾਲ 2001-2002 ਲਈ ਬਜਟ ਅਨੁਮਾਨ ਪੇਸ਼ ਕਰਨਾ । |
| ਮੰਗਲਵਾਰ, 20 ਮਾਰਚ ,2001 | ਖਾਲੀ ਦਿਨ । |

[ਸ੍ਰੀ ਸਪੀਕਰ]

| | |
|---|---|
| ਬੁੱਧਵਾਰ, 21 ਮਾਰਚ, 2001 (2:30 ਵਜੇ ਬਾਅਦ ਦੁਪਹਿਰ) | ਸਾਲ 2001-2002 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ । (ਸਮਾਪਤ ਕੀਤੀ ਜਾਵੇਗੀ) |
| ਵੀਰਵਾਰ, 22 ਮਾਰਚ, 2001 (10.00 ਵਜੇ ਸਵੇਰ) | ਗੈਰ-ਸਰਕਾਰੀ ਕੰਮਕਾਰ । |
| ਸ਼ੁੱਕਰਵਾਰ, 23 ਮਾਰਚ, 2001 | ਛੁੱਟੀਆਂ । |
| ਸਨਿੱਚਰਵਾਰ, 24 ਮਾਰਚ, 2001 | |
| ਐਤਵਾਰ, 25 ਮਾਰਚ, 2001 | |
| ਸੋਮਵਾਰ, 26 ਮਾਰਚ, 2001 (2.30 ਵਜੇ ਬਾਅਦ ਦੁਪਹਿਰ) | i) ਸਾਲ 2001-2002 ਲਈ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ । |
| | ii) ਸਾਲ 2001-2002 ਲਈ ਬਜਟ ਅਨੁਮਾਨਾਂ ਸਬੰਧੀ ਨਮਿੱਤਣ ਬਿਲ । |
| ਮੰਗਲਵਾਰ, 27 ਮਾਰਚ, 2001 (10:00 ਵਜੇ ਸਵੇਰ) | i) ਪੰਜਾਬ ਵਿਧਾਨ ਸਭਾ ਦੀਆਂ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ । |
| | ii) ਬਿਜਲੀ ਸਪਲਾਈ ਐਕਟ, 1948 ਦੀ ਧਾਰਾ 65 ਦੀ ਉਪ-ਧਾਰਾ (3) ਅਧੀਨ ਕਰਜ਼ੇ ਦੀ ਵੱਧ ਤੋਂ ਵੱਧ ਸੀਮਾ 5,000 ਕਰੋੜ ਰੁਪਏ ਤਕ ਵਧਾਉਣ ਸਬੰਧੀ ਸਰਕਾਰੀ ਮਤਾ । |
| | iii) ਵਿਧਾਨਕ ਕੰਮਕਾਰ । |
| | v) ਨਿਯਮ 16 ਅਧੀਨ ਸਦਨ ਦੇ ਅਣਮਿੱਥੇ ਸਮੇਂ ਲਈ ਸਥੱਗਨ ਸਬੰਧੀ ਪ੍ਰਸਤਾਵ । |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫ਼ਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹਦ ਤਕ ਮੁਅੱਤਲ ਰਹੇਗਾ/ਰਹਿਣਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਪੀਕਰ :** ਇਸ ਤੇ ਪੁਆਇੰਟ ਆਫ ਆਰਡਰ ਹੋ ਨਹੀਂ ਸਕਦਾ। (ਵਿਘਨ) (ਸ਼ੋਰ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) :** ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿਚ ਦਰਜ ਸਿਫਾਰਿਸ਼ਾਂ ਨਾਲ ਸਹਿਮਤ ਹੈ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ—

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿਚ ਦਰਜ ਸਿਫਾਰਿਸ਼ਾਂ ਨਾਲ ਸਹਿਮਤ ਹੈ।

**ਸ੍ਰੀ ਸਪੀਕਰ :** ਪ੍ਰਸ਼ਨ ਹੈ—

> ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਦੂਜੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ**

**ਸ੍ਰੀ ਸਪੀਕਰ :** ਅਗਲੀ ਆਈਟਮ, ਵਿੱਤੀ ਕੰਮ ਕਾਰ। ਸਾਲ 2000-2001 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਅਤੇ ਪੰਜਾਬ ਸਰਕਾਰ ਦੀ ਵਿੱਤੀ ਸਥਿਤੀ ਤੇ ਵਿੱਤ ਮੰਤਰੀ ਦੁਆਰਾ ਬਿਆਨ !

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਮਨਜੀਤ ਸਿੰਘ ਕਲਕੱਤਾ ਅਤੇ ਬੀਬੀ ਦਲਜੀਤ ਕੌਰ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

ਤੁਹਾਨੂੰ ਟਾਈਮ ਦਿਆਂਗੇ, ਉਸ ਵਕਤ ਤੁਸੀਂ ਬੋਲ ਲੈਣਾ। ਇਹ ਜੋ ਕੁਝ ਮੇਰੀ ਪਰਮਿਸ਼ਨ ਤੋਂ ਬਗੈਰ ਬੋਲ ਰਹੇ ਹਨ, ਰਿਕਾਰਡ ਨਹੀਂ ਕਰਨਾ।

---

**Not recorded as ordered by the Chair.

## FINANCIAL BUSINESS

## SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2000-2001

## AND

## STATEMENT BY THE FINANCE MINISTER ON THE FINANCIAL SITUATION OF THE GOVERNMENT OF PUNJAB

(i) DISCUSSION ON THE ESTIMATES OF THE EXPENDITURE CHARGED ON REVENUE OF THE STATE

**ਸ਼੍ਰੀ ਸਪੀਕਰ :** ਜੇ ਕੋਈ ਮਾਨਯੋਗ ਮੈਂਬਰ ਕਿਸੇ ਚਾਰਜਡ ਆਈਟਮ ਤੇ ਬੋਲਣਾ ਚਾਹੁੰਦਾ ਹੈ ਤਾਂ ਬੋਲ ਸਕਦਾ ਹੈ।

(ਕੋਈ ਮਾਨਯੋਗ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

(ii) DISCUSSION AND VOTING ON DEMANDS FOR SUPPLEMENTARY GRANTS.

**ਸ਼੍ਰੀ ਸਪੀਕਰ :** ਅੱਜ ਦੇ ਏਜੰਡੇ ਤੇ ਕੁੱਲ 19 ਮੰਗਾਂ ਹਨ। ਜੇਕਰ ਮਾਨਯੋਗ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ?

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮੰਗ ਨੰ: 1

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 51,000 ਰੁਪਏ ਤੋਂ ਵਧ ਨਾ ਹੋਵੇ, 31, ਮਾਰਚ 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,99 15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,50,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਪਸ਼ੂ-ਪਾਲਣ ਅਤੇ ਮੱਛੀ-ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,89,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 19,69,59,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 4

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,83,29,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 96,03,40,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 7

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,22,44,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 20,39,09,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,00,00,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 42,81,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,86,48,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ;

ਮੰਗ ਨੰ: 14

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,58,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ਼੍ਰੀ ਸਪੀਕਰ]

ਮੰਗ ਨੰ: 15

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 1,87,90,22,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,64,71,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 17

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 73.15,46.000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 19

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 11,00,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 34,32,32,000 ਰੁਪਏ ਅਤੇ ਪੂੰਜੀਗਤ ਲੇਖੇ ਤੇ 35,30,79,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਲੋਕ ਕਾਰਜ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,24,55,57,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 23

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 20,92,17,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,38,75,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ/ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,32,82,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ-ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 30

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,94,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਸ਼੍ਰੀ ਸਪੀਕਰ** : ਮਾਨਯੋਗ ਮੈਂਬਰ ਜਿਨ੍ਹਾਂ ਮੰਗਾਂ ਉਤੇ ਬੋਲਣਾ ਚਾਹੁੰਦੇ ਹੋਣ, ਉਹ ਮੰਗ ਦਾ ਨਾਂ/ਨੰਬਰ ਦੱਸ ਦੇਣ।

(ਕੋਈ ਵੀ ਮਾਨਯੋਗ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

ਕੈਪਟਨ ਸਾਹਿਬ, ਤੁਸੀਂ ਬੋਲੋ ਜੋ ਕੁਝ ਬੋਲਣਾ ਹੈ। ਤੁਸੀਂ ਆਪਣੀ ਸਟੇਟਮੈਂਟ ਦਿਓ।

## (iii) STATEMENT BY THE FINANCE MINISTER ON THE FINANCIAL SITUATION OF THE GOVERNMENT OF PUNJAB

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਮਾਨਯੋਗ ਸਪੀਕਰ ਸਾਹਿਬ, ਮੈਂ, ਜਿੱਥੇ ਨਮਿੱਤਣ ਬਿੱਲ 2001 ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ ਉਥੇ ਮੈਂ ਪੰਜਾਬ ਦੀ ਵਿੱਤੀ ਸਥਿਤੀ ਪਿਛਲੇ ਸਮੇਂ ਦੌਰਾਨ ਇਕ ਬੜਾ ਚਰਚਾ ਦਾ ਵਿਸ਼ਾ ਬਣੀ ਰਹੀ ਹੈ, ਉਸ ਸਬੰਧੀ ਸਪਸ਼ਟਤਾ ਲਿਆਉਣ ਖ਼ਾਤਰ ਅਤੇ ਸਾਡੇ ਵੱਲੋਂ ਕੀਤੇ ਗਏ ਉਪਰਾਲਿਆਂ ਸਬੰਧੀ ਬੇਨਤੀ ਕਰਨ ਲਈ ਵੀ ਖੜ੍ਹਾ ਹੋਇਆ ਹਾਂ ... (ਵਿਘਨ)

[ਵਿੱਤ ਅਤੇ ਯੋਜਨਾ ਮੰਤਰੀ]

**ਸ਼੍ਰੀ ਸਪੀਕਰ** : ਇਹ ਜੋ ਮੈਂਬਰ ਮੇਰੀ ਆਗਿਆ ਤੋਂ ਬਗੈਰ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਅੱਜ ਤੋਂ 4 ਸਾਲ ਪਹਿਲਾਂ ਜਦੋਂ ਸਾਡੀ ਸਰਕਾਰ ਨੇ ਕਾਰਜ-ਭਾਰ ਸੰਭਾਲਿਆ ਸੀ, ਉਸ ਵੇਲੇ ਸਾਨੂੰ ਵਿਰਸੇ ਵਿੱਚ ਖਜ਼ਾਨਾ ਖਾਲੀ ਮਿਲਿਆ ਸੀ ... (ਵਿਘਨ)

(ਇਸ ਸਮੇਂ ਸਰਦਾਰ ਮਹੇਸ਼ਇੰਦਰ ਗਰੇਵਾਲ ਬਿਨਾਂ ਆਗਿਆ ਤੋਂ ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

**ਸ਼੍ਰੀ ਸਪੀਕਰ** : ਮੈਂ ਕਿਹਾ ਗਰੇਵਾਲ ਜੀ, ਪਲੀਜ਼ ਬੈਠ ਜਾਓ। ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ।

**ਮੰਤਰੀ** : ਪੰਜਾਬ ਸਰਕਾਰ ਨੂੰ ਉਸ ਸਥਿਤੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ ਜਿਹੜੀ ਨਿਰਾਸ਼ਾਜਨਕ ਅਤੇ ਗੰਭੀਰ ਰੂਪ ਧਾਰਨ ਕਰ ਚੁੱਕੀ ਸੀ। ਸਰਕਾਰੀ ਆਮਦਨ ਵਿੱਚ ਬੇਹੱਦ ਨਿਘਾਰ ਆ ਚੁੱਕਾ ਸੀ। ਵਿੱਤੀ ਵਸੀਲਿਆਂ ਦੀ ਕੇਂਦਰ ਅਤੇ ਸੂਬਿਆਂ ਵਿਚਕਾਰ ਵੰਡ ਅਨੁਕੂਲ ਨਹੀਂ ਸੀ। ਸੇਲਜ਼ ਟੈਕਸ ਸੂਬਿਆਂ ਦੀ ਵਿੱਤੀ ਆਮਦਨ ਦਾ ਅਹਿਮ ਹਿੱਸਾ ਹੁੰਦੀ ਹੈ। ਮਿਸਾਲ ਵਜੋਂ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਲ 1995-96 ਵਿੱਚ ਸੇਲਜ਼ ਟੈਕਸ ਦੀ ਆਮਦਨ ਵਿਚ ਵਾਧਾ ਪਿਛਲੀ ਕਾਂਗਰਸ ਸਰਕਾਰ ਦੀ ਬਦ-ਇੰਤਜ਼ਾਮੀ ਕਾਰਨ-1 ਫੀਸਦੀ ਸੀ ਜਦ ਕਿ ਸਾਡੇ ਗੁਆਂਢੀ ਸੂਬਿਆਂ ਵਿੱਚ ਇਹ 15 ਫੀਸਦੀ ਤੋਂ 18 ਫੀਸਦੀ ਦਾ ਵਾਧਾ ਦਰਸਾਉਂਦੀ ਸੀ। ਸਰਕਾਰੀ ਖਰਚੇ ਇਸ ਸਮੇਂ ਦੌਰਾਨ ਵਧ ਰਹੇ ਸਨ, ਜਿਵੇਂ ਕਿ 1992-1997 ਦੇ ਦੌਰਾਨ 'ਨਾਨ ਪਲੈਨ ਐਕਸਪੈਂਡੀ-ਚਰ' 2963.38 ਕਰੋੜ ਰੁਪਏ ਤੋਂ ਵਧ ਕੇ 6371.07 ਕਰੋੜ ਰੁਪਏ ਹੋ ਗਿਆ। ਲੇਕਿਨ ਆਮਦਨ ਅਤੇ ਖਰਚੇ ਦੇ ਵਿਚਕਾਰ ਵਧਦੇ ਹੋਏ ਪਾੜੇ ਨੂੰ ਘੱਟ ਕਰਨ ਲਈ ਕੋਈ ਠੋਸ ਕਦਮ ਨਹੀਂ ਪੁੱਟੇ ਗਏ ਬਲਕਿ ਇਸ ਨੂੰ ਪੂਰਾ ਕਰਨ ਲਈ 'ਸਪੈਸ਼ਲ ਟਰਮ ਲੋਨ' ਦੇ ਉਪਰ ਨਿਰਭਰ ਕੀਤਾ ਗਿਆ। ਸਿੱਟੇ ਵਜੋਂ ਇਸ ਕਰਜ਼ੇ ਦਾ ਵਜ਼ਨ 8500 ਕਰੋੜ ਰੁਪਏ ਪੰਜਾਬ ਉਪਰ ਹੋ ਗਿਆ। ਇਨ੍ਹਾਂ ਹਾਲਾਤ ਦੇ ਸਿੱਟੇ ਵਜੋਂ ਪੰਜਾਬ ਦੀ ਆਰਥਿਕਤਾ ਦੇ ਵਿਕਾਸ ਦੀ ਗਤੀਸ਼ੀਲਤਾ ਧੀਮੀ ਹੋ ਗਈ ਅਤੇ ਪੰਜਾਬ ਦੂਸਰੇ ਪ੍ਰਾਂਤਾਂ ਨਾਲੋਂ ਪਿੱਛੇ ਰਹਿਣਾ ਸ਼ੁਰੂ ਹੋ ਗਿਆ। ਸਪੀਕਰ ਸਾਹਿਬ, ਇੱਕ ਪਾਸੇ ਇਹ ਗੰਭੀਰ ਵਿੱਤੀ ਸਥਿਤੀ ਅਤੇ ਦੂਸਰੇ ਪਾਸੇ ਸਾਡੀ ਰਾਜਨੀਤਿਕ ਵਚਨਬੱਧਤਾ ਅਤੇ ਪੰਜਾਬੀਆਂ ਦੇ ਹਰ ਵਰਗ ਪ੍ਰਤੀ ਵਫਾਦਾਰੀ ਇਹ ਮੰਗ ਕਰਦੀ ਸੀ ਕਿ ਅਸੀਂ ਆਰਥਿਕ ਦਬਾਓ ਵਿੱਚ ਘਿਰੇ ਹਰ ਵਰਗ ਨੂੰ ਇਨਸਾਫ ਅਤੇ ਰਾਹਤ ਦੇਈਏ। ਸਭ ਤੋਂ ਪਹਿਲਾਂ, ਮੈਂ ਜ਼ਿਕਰ ਕਰਾਂਗਾ ਕਿ ਪੰਜਾਬ ਸਰਕਾਰ ਦੇ ਮੁਲਾਜ਼ਮ ਆਪਣੇ ਇਨਸਾਫ ਲਈ ਲੰਬੇ ਸਮੇਂ ਤੋਂ ਸੰਘਰਸ਼ ਕਰ ਰਹੇ ਸਨ। ਲੇਕਿਨ ਪੰਜਾਬ ਦੇ ਮੁਲਾਜ਼ਮਾਂ ਦੀਆਂ ਸਮੱਸਿਆਵਾਂ ਦਾ ਕੋਈ ਹੱਲ ਨਹੀਂ ਲੱਭਿਆ ਗਿਆ। ਸਾਡੀ ਇਹ ਸਪਸ਼ਟ ਰਾਜਨੀਤਕ ਸੋਚ ਹੈ ਕਿ ਪੰਜਾਬ ਦਾ ਮੁਲਾਜ਼ਮ ਸਾਡੀ ਸਰਕਾਰ ਦਾ ਭਾਈ-

---

**Not recorded as ordered by the Chair.

ਵਾਲ ਹੈ । ਇਸ ਅਹਿਮ ਵਰਗ ਨੂੰ ਇਨਸਾਫ ਦੇਣ ਨਾਲ ਹੀ ਅਸੀਂ ਪੰਜਾਬ ਦੀ ਵਧੀਆ ਸੇਵਾ ਕਰਨ ਦੇ ਸਮਰੱਥ ਹੋ ਸਕਦੇ ਹਾਂ । ਇਸ ਪਹੁੰਚ ਨੂੰ ਮੁੱਖ ਰੱਖ ਕੇ, ਚੌਥੇ ਤਨਖਾਹ ਕਮਿਸ਼ਨ ਦੀ ਰਿਪੋਰਟ ਤੁਰੰਤ ਲਾਗੂ ਕੀਤੀ, ਜਿਸ ਦੇ ਸਿੱਟੇ ਵਜੋਂ ਸਾਡੇ ਉਪਰ 1200 ਕਰੋੜ ਰੁਪਏ ਦਾ ਵਾਧੂ ਵਿੱਤੀ ਬੋਝ ਪਿਆ । ਸਮਾਜੀ ਇਨਸਾਫ ਅਤੇ ਆਪਣੇ ਬਜ਼ੁਰਗਾਂ ਦੀ ਸੇਵਾ ਕਰਨਾ ਵੀ ਸਾਡਾ ਫਰਜ਼ ਬਣਦਾ ਹੈ । ਸਿੱਟੇ ਵਜੋਂ ਸੇਵਾ ਮੁਕਤ ਮੁਲਾਜ਼ਮਾਂ ਦੀਆਂ ਪੈਨਸ਼ਨਾਂ ਵਿੱਚ ਵੀ ਪੇ ਕਮਿਸ਼ਨ ਰਿਪੋਰਟ ਦੀਆਂ ਸਿਫਾਰਸ਼ਾਂ ਲਾਗੂ ਕਰਕੇ 300 ਕਰੋੜ ਰੁਪਏ ਪੈਨਸ਼ਨਰਾਂ ਨੂੰ ਵਾਧੂ ਦਿੱਤੇ । ਸਾਡੀ ਸਰਕਾਰ ਉਪਰ ਇਨ੍ਹਾਂ ਫੈਸਲਿਆਂ ਅਤੇ ਸਟੈਂਡ ਪ੍ਰਤੀ ਵਿਰੋਧੀ ਧਿਰ ਵਲੋਂ ਵੱਡੀ ਨੁਕਤਾਚੀਨੀ ਹੋਈ ਅਤੇ ਮੇਰੇ ਉਪਰ ਨਿੱਜੀ ਤੌਰ ਤੇ ਵਿੱਤੀ ਸਥਿਤੀ ਨੂੰ ਵਿਗਾੜਨ ਦੀ ਜ਼ੋਰਦਾਰ ਦੂਸ਼ਣਬਾਜ਼ੀ ਵੀ ਕੀਤੀ ਗਈ ।

2. ਪੰਜਾਬ ਦਾ ਕਿਸਾਨ ਆਰਥਿਕ ਸੰਕਟ ਵਿੱਚ ਆਪਣੇ ਆਪ ਨੂੰ ਘਿਰਿਆ ਮਹਿਸੂਸ ਕਰਦਾ ਸੀ । ਪੰਜਾਬ ਦਾ ਕਿਸਾਨ ਪੰਜਾਬ ਦੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹੈ, ਇਸ ਕਰਕੇ ਕਿਸਾਨੀ ਨੂੰ ਰਾਹਤ ਦੇਣ ਲਈ ਅਸੀਂ ਟਿਊਬਵੈੱਲਾਂ ਨੂੰ ਮੁਫਤ ਬਿਜਲੀ ਦੇਣ ਦਾ ਫੈਸਲਾ ਕੀਤਾ ਅਤੇ ਨਹਿਰਾਂ ਦਾ ਪਾਣੀ ਵੀ ਮੁਫਤ ਦਿੱਤਾ ਅਤੇ ਇਸ ਦੇ ਨਾਲ ਹੀ ਮਾਲੀਆ ਵੀ ਮੁਆਫ ਕੀਤਾ । ਇਹ ਅਹਿਸਾਸ ਕਰਦੇ ਹੋਏ ਕਿ ਇਸ ਫੈਸਲੇ ਦਾ ਵਿੱਤੀ ਬੋਝ ਪੰਜਾਬ ਰਾਜ ਬਿਜਲੀ ਬੋਰਡ ਉਪਰ ਪਾਉਣਾ ਵਾਜਬ ਨਹੀਂ ਹੋਵੇਗਾ, ਪੰਜਾਬ ਦੇ ਖਜ਼ਾਨੇ ਵਿਚੋਂ ਪੰਜਾਬ ਰਾਜ ਬਿਜਲੀ ਬੋਰਡ ਨੂੰ ਲੋੜੀਂਦੀ ਸਹਾਇਤਾ ਦੇਣ ਦਾ ਵੀ ਫੈਸਲਾ ਕੀਤਾ ਗਿਆ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਮਨਜੀਤ ਸਿੰਘ ਕਲਕੱਤਾ, ਸਰਦਾਰ ਹਰਮੇਲ ਸਿੰਘ ਟੌਹੜਾ, ਬੀਬੀ ਦਲਜੀਤ ਕੌਰ ਅਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਇਕੱਠੇ ਖੜ੍ਹੇ ਹੋ ਕੇ ਬਿਨਾਂ ਆਗਿਆ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ** : ਹੁਣ ਬੈਠ ਵੀ ਜਾਉ । ਹੁਣ ਕੰਮ-ਕਾਰ ਵੀ ਕਰਨ ਦਿਓ । ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ ।

**ਮੰਤਰੀ** : 3. ਸਪੀਕਰ ਸਾਹਿਬ, ਅਸੀਂ ਇਸ ਵਿਚਾਰ ਦੇ ਧਾਰਣੀ ਹਾਂ ਕਿ ਸਨਅੱਤ ਅਤੇ ਵਪਾਰੀ ਖੇਤਰ ਨੂੰ ਮਜ਼ਬੂਤ ਕੀਤੇ ਬਗੈਰ ਪੰਜਾਬ ਦੀ ਆਰਥਿਕਤਾ ਵਿਚ ਅਹਿਮ ਸੁਧਾਰ ਨਹੀਂ ਲਿਆਂਦਾ ਜਾ ਸਕਦਾ । ਇਸ ਸੋਚ ਤੇ ਅਧਾਰਿਤ ਅਸੀਂ ਵਿਆਪਕ ਸੁਧਾਰ ਲਿਆਂਦੇ । ਕਰਾਂ ਦੇ ਸਿਸਟਮ ਨੂੰ 'ਸਿੰਪਲੀਫਾਈ' ਕੀਤਾ । ਸ਼ਹਿਰੀ ਵਰਗ ਨੂੰ ਰਾਹਤ ਦੇਣ ਲਈ ਹਾਊਸ ਟੈਕਸ ਵੀ ਮੁਆਫ ਕੀਤਾ । ਪੰਜਾਬ ਦੇ ਅਹਿਮ ਵਰਗ ਆੜ੍ਹਤੀ ਦਾ ਕਮਿਸ਼ਨ 2% ਤੋਂ ਵਧਾ ਕੇ ਢਾਈ ਫੀਸਦੀ ਕਰ ਦਿੱਤਾ । ਇਨ੍ਹਾਂ ਸਿੱਧੇ ਤੌਰ ਤੇ ਦਿਤੀਆਂ ਪੰਜਾਬੀਆਂ ਦੇ ਹਰ ਵਰਗ ਨੂੰ ਰਾਹਤਾਂ ਦਾ ਕੁੱਲ ਜੋੜ, ਸਪੀਕਰ ਸਾਹਿਬ, ਲਗਭਗ 2000 ਕਰੋੜ ਰੁਪਏ ਹੈ । (ਵਿਘਨ) (ਸ਼ੋਰ)

---

** Not recorded as ordered by the Chair.

## WALK-OUT

(ਇਸ ਸਮੇਂ ਸ਼ੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਮਨਜੀਤ ਸਿੰਘ ਕਲਕੱਤਾ, ਸਰਦਾਰ ਹਰਮੇਲ ਸਿੰਘ ਟੌਹੜਾ, ਬੀਬੀ ਦਲਜੀਤ ਕੌਰ ਅਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਪੰਜਾਬ ਸਰਕਾਰ ਦੇ ਖਰਚੇ ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਅਤੇ ਪੰਜਾਬ ਸਰਕਾਰ ਦੀ ਵਿੱਤੀ ਸਥਿਤੀ ਤੇ ਵਿੱਤ ਅਤੇ ਯੋਜਨਾ ਮੰਤਰੀ ਵਲੋਂ ਦਿੱਤੀ ਗਈ ਸਟੇਟਮੈਂਟ ਦੇ ਦੌਰਾਨ ਸਪੀਕਰ ਸਾਹਿਬ ਵਲੋਂ ਪੁਆਇੰਟ ਆਫ ਆਰਡਰ ਅਲਾਓ ਨਾ ਕੀਤੇ ਜਾਣ ਦੇ ਵਿਰੋਧ ਵਜੋਂ ਸਦਨ ਵਿਚੋਂ ਵਾਕ-ਆਊਟ ਕਰ ਗਏ ।)

---

## STETEMENT BY THE FINANCE MINISTER ON THE FINANCIAL SITUATION OF THE GOVERNMENT OF PUNJAB (*Resumption*)

4. ਸਾਡੇ ਸਾਹਮਣੇ ਸਭ ਤੋਂ ਵੱਡੀ ਚੁਣੌਤੀ ਇਹ ਆ ਖੜ੍ਹੀ ਕਿ ਜਨਤਾ ਦੀਆਂ ਆਸ਼ਾਵਾਂ ਅਤੇ ਮੰਗਾਂ ਦੀ ਪੂਰਤੀ ਲਈ ਲੋੜੀਂਦੇ ਵਸੀਲੇ ਵੀ ਜੋੜੇ ਜਾਣ ਜੋ ਕਿ ਹਰ ਸਰਕਾਰ ਦੀ ਪ੍ਰਥਮ ਜ਼ਿੰਮੇਵਾਰੀ ਬਣਦੀ ਹੈ ਅਤੇ ਦੂਸਰੇ ਪਾਸੇ ਵਿੱਤੀ ਸਥਿਤੀ ਦਾ ਸੰਤੁਲਨ ਵੀ ਕਾਇਮ ਕੀਤਾ ਜਾਵੇ । ਇਹ ਇੱਕ ਬੜਾ ਕਠਿਨ ਅਤੇ ਵਿਸ਼ੇਸ਼ ਰੂਪ ਵਿੱਚ ਮਰੇ ਲਈ ਅਗਨ ਪ੍ਰੀਖਿਆ ਦਾ ਸਮਾਂ ਸੀ । ਇਸ ਕਾਰਜ ਦੀ ਪੂਰਤੀ ਲਈ ਲਾਜ਼ਮੀ ਸੀ ਕਿ ਸੰਪੂਰਨ ਰੂਪ ਵਿੱਚ ਫਾਈਨੈਂਨਸ਼ਲ ਰੀਕੰਨਸਟਰਕਸ਼ਨ' ਅਤੇ ਵਿਆਪਕ ਤਬਦੀਲੀਆਂ ਸਾਡੀ 'ਸਿਸਟਮ ਆਫ਼ ਗਵਰਨੈਂਸ' ਵਿੱਚ ਲਿਆਂਦੀਆਂ ਜਾਣ । ਇਸ ਮਹਾਨ ਕਾਰਜ ਦੀ ਪੂਰਤੀ ਲਈ ਮੈਂ ਅੱਜ ਖੁਸ਼ੀ ਨਾਲ ਵਿਸ਼ੇਸ਼ ਰੂਪ ਵਿਚ ਧੰਨਵਾਦ ਕਰਾਂਗਾ ਕਿ ਮੇਰੇ ਕੈਬਨਿਟ ਸਾਥੀਆਂ ਵਲੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿੱਚ ਮੈਨੂੰ ਪੂਰਾ ਸਹਿਯੋਗ ਅਤੇ ਸਾਥ ਦਿੱਤਾ ਗਿਆ । (ਥੰਪਿੰਗ) ਅਸੀਂ ਇਸ ਕਾਰਜ ਦੀ ਪੂਰਤੀ ਲਈ ਇੱਕ ਵਧੀਆ ਟੀਮ ਵਜੋਂ ਕੰਮ ਕੀਤਾ ।

5. ਸਪੀਕਰ ਸਾਹਿਬ, ਸਾਡੀ ਸਰਕਾਰ ਪੂਰਨ ਰੂਪ ਵਿੱਚ ਜਮਹੂਰੀਅਤ ਵਿੱਚ ਵਿਸ਼-ਵਾਸ ਰੱਖਦੀ ਹੈ ਅਤੇ ਅਸੀਂ ਇਨ੍ਹਾਂ ਅਸੂਲਾਂ ਨੂੰ ਕਾਇਮ ਰੱਖ ਕੇ ਜਮਹੂਰੀਅਤ ਦੀ ਮਜ਼ਬੂਤੀ ਵਾਸਤੇ ਵੱਡੀਆਂ ਵੱਡੀਆਂ ਕੁਰਬਾਨੀਆਂ ਅਤੇ ਸੰਘਰਸ਼ ਕੀਤੇ ਹਨ । ਇਸ ਕਰਕੇ ਲਾਜ਼ਮੀ ਸੀ ਕਿ ਜੋ ਜੋ ਵਾਅਦੇ, ਭਰੋਸੇ, ਪੰਜਾਬ ਦੀ ਜਨਤਾ ਦੇ ਨਾਲ ਕੀਤੇ ਸਨ, ਉਨ੍ਹਾਂ ਨੂੰ ਅਮਲੀ ਜਾਮਾ ਪਹਿਨਾਉਣਾ ਸਾਡਾ ਪਹਿਲਾ ਫਰਜ਼ ਸੀ ਤਾਂ ਕਿ ਪਾਰਲੀਮਾਨੀ ਜਮ-ਹੂਰੀਅਤ ਮਜ਼ਬੂਤ ਹੋਵੇ ਅਤੇ ਸਰਕਾਰੀ 'ਕਰੈਡੇਬਿਲਟੀ' ਬਹਾਲ ਹੋ ਸਕੇ ।

6. ਸਪੀਕਰ ਸਾਹਿਬ, ਲਗਭਗ ਦੇਸ਼ ਦੇ ਸਾਰੇ ਪ੍ਰਦੇਸ਼ਾਂ ਦੀਆਂ ਸਰਕਾਰਾਂ ਵੀ ਆਪਣੇ ਆਪ ਨੂੰ ਵਿੱਤੀ ਮੁਸ਼ਕਲਾਂ ਵਿੱਚ ਘਿਰਿਆ ਮਹਿਸੂਸ ਕਰਦੀਆਂ ਸਨ ਅਤੇ ਇਸ ਦਾ ਹੱਲ ਲੱਭਣ ਲਈ ਯਤਨਸ਼ੀਲ ਹੁੰਦੀਆਂ ਰਹੀਆਂ । ਇਸ ਦਿਸ਼ਾ ਵਿੱਚ ਠੋਸ ਨੀਤੀਆਂ ਤਿਆਰ ਕਰਨ ਲਈ ਦੇਸ਼ ਦੇ ਸਾਰੇ ਰਾਜਾਂ ਦੇ ਮੁੱਖ ਮੰਤਰੀਆਂ ਦੀ ਸੱਦੀ ਗਈ ਕਾਨਫਰੰਸ ਵਿੱਚ ਕੇਂਦਰ ਸਰਕਾਰ ਵਲੋਂ ਅੱਠ ਵਿੱਤੀ ਮੰਤਰੀਆਂ ਤੇ ਆਧਾਰਿਤ ਇੱਕ 'ਐਮਪਾਵਰਡ ਕਮੇਟੀ' ਸਥਾਪਿਤ ਕੀਤੀ ਗਈ ਜਿਸ ਦੇ ਵਿੱਚ ਸੇਲਜ਼ ਟੈਕਸ ਰੀਫੋਰਮ ਅਤੇ ਸੂਬਿਆਂ ਦੀ ਆਰ-ਥਿਕਤਾ ਦੀ ਵਿਕਾਸ ਦਰ ਨੂੰ ਤੇਜ਼ ਕਰਨ ਲਈ ਤਜਵੀਜ਼ਾਂ ਤਿਆਰ ਕਰਨ ਲਈ ਆਖਿਆ ਗਿਆ ਸੀ । ਮੈਂ ਵੱਡਭਾਗੀ ਸਮਝਦਾ ਹਾਂ ਕਿ ਇਸ ਕਮੇਟੀ ਵਿੱਚ ਅਹਿਮ ਰੋਲ ਅਦਾ ਕਰਨ ਦਾ ਮੈਨੂੰ ਮੌਕਾ ਹਾਸਲ ਹੋਇਆ । ਦੇਸ਼ ਦੇ ਇਤਿਹਾਸ ਵਿੱਚ ਇਹ ਪਹਿਲਾ ਮੌਕਾ

ਹੈ ਕਿ ਸੂਬਿਆਂ ਦੇ ਵਿੱਤ ਮੰਤਰੀ ਇਕੱਠੇ ਬੈਠ ਕੇ ਫੈਸਲੇ ਕਰ ਸਕੇ ਅਤੇ ਇਨ੍ਹਾਂ ਫੈਸਲਿਆਂ ਨੂੰ ਸੰਪੂਰਨ ਰੂਪ ਵਿੱਚ ਕੌਮੀ ਪੱਧਰ ਤੇ ਲਾਗੂ ਕਰਵਾਉਣ ਵਿੱਚ ਸਫਲ ਹੋਏ। ਇਨ੍ਹਾਂ ਫੈਸਲਿਆਂ ਦੇ ਨਾਲ ਸਾਡੀ ਟੈਕਸ 'ਐਡਮਨੀਸਟ੍ਰੇਸ਼ਨ' ਦੀ 'ਓਵਰਹਾਲਿੰਗ', 'ਟੈਕਸ ਸਿਸਟਮ' ਵਿੱਚ ਸੁਧਾਰ ਕਰਨ ਦੇ ਸਿੱਟੇ ਵਜੋਂ ਟੈਕਸ ਪ੍ਰਣਾਲੀ ਸਬੰਧੀ ਅੰਤਰਰਾਜ਼ੀ ਮੁਕਾਬਲੇ ਨੂੰ ਠੱਲ ਪੈਣ ਕਾਰਨ ਅਤੇ ਸਾਡੇ ਐਕਸਾਈਜ਼ ਮਹਿਕਮੇ ਵਲੋਂ ਵਿਆਪਕ ਉਪਰਾਲੇ ਦੇ ਸਦਕਾ, ਸਪੀਕਰ ਸਾਹਿਬ, ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਸੇਲਜ਼ ਟੈਕਸ ਦੀ ਆਮਦਨ ਵਿੱਚ ਰਿਕਾਰਡ ਤੋੜ ਵਾਧਾ ਹੋਇਆ ਹੈ। (ਥੰਪਿੰਗ) ਸੇਲਜ਼ ਟੈਕਸ ਦੀ ਆਮਦਨ ਜੋ ਸਾਲ 1998-1999 ਵਿੱਚ 1490 ਕਰੋੜ ਰੁਪਏ ਸੀ, ਇਹ ਅੱਜ ਵਧ ਕੇ 2700 ਕਰੋੜ ਰੁਪਏ (ਅਨੁਮਾਨਤ) ਮੌਜੂਦਾ ਵਿੱਤੀ ਸਾਲ ਵਿੱਚ ਹੋ ਗਈ ਹੈ, ਜਿਹੜੀ ਕਿ ਲਗਭਗ 81 ਪ੍ਰਤੀਸ਼ਤ ਵਾਧਾ ਦਰਸਾਉਂਦੀ ਹੈ। ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਇਹ ਵਾਧਾ ਜਿਹੜਾ ਅਸੀਂ 110 ਕਰੋੜ ਰੁਪਏ ਇਸ ਤੋਂ ਇਲਾਵਾ ਸਾਡੇ ਬਜ਼ੁਰਗ, ਵਿਧਵਾਵਾਂ, ਅਪਾਹਜ ਅਤੇ ਦੁਸਹੀਆਂ ਪੈਨਸ਼ਨਾਂ ਵਾਸਤੇ ਸਮਾਜਿਕ ਸੁਰੱਖਿਆ ਫੰਡ ਕਾਇਮ ਕਰਕੇ ਦਿੱਤੇ, ਇਹ ਇਸ ਤੋਂ ਅਲੱਗ ਹੈ। ਇਹ ਪ੍ਰਾਪਤੀ ਨਾ ਤਾਂ ਨਵੇਂ ਟੈਕਸ ਅਤੇ ਨਾ ਕੋਈ ਸਨਅਤ, ਵਪਾਰ ਜਾਂ ਸਾਡੀ ਆਰਥਿਕਤਾ ਤੇ ਬੇਲੋੜਾ ਵਜ਼ਨ ਪਾਉਣ ਤੋਂ ਕੀਤੀ ਗਈ ਹੈ, ਬਲਕਿ ਇਸ ਖੇਤਰ ਵਿੱਚ ਵੱਡੀਆਂ ਵੱਡੀਆਂ ਰਾਹਤਾਂ ਵੀ ਦਿੱਤੀਆਂ ਗਈਆਂ ਹਨ।

7. ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਜ਼ਿਕਰ ਕਰਾਂਗਾ ਕਿ ਸਾਲ 1996-1997 ਵਿੱਚ ਛੋਟੀਆਂ ਬੱਚਤਾਂ ਵਿਭਾਗ ਜਿਹੜਾ ਕਿ ਵਿੱਤ ਵਿਭਾਗ ਅਧੀਨ ਕੰਮ ਕਰਦਾ ਹੈ, ਦੀ ਸਾਰੀ ਕੁਲੈਕਸ਼ਨ 948 ਕਰੋੜ ਰੁਪਏ ਸੀ। ਇਹ ਬਗੈਰ ਕਿਸੇ ਪ੍ਰਬੰਧਕੀ ਖਰਚਿਆਂ ਨੂੰ ਵਧਾਇਆਂ ਮੌਜੂਦਾ ਵਿੱਤੀ ਸਾਲ ਵਿੱਚ 3000 ਕਰੋੜ ਰੁਪਏ ਹੋਣ ਦਾ ਅਨੁ-ਮਾਨ ਹੈ। (ਥੰਪਿੰਗ) ਇਹ ਰਾਸ਼ੀ ਅਸੀਂ ਪੰਜਾਬ ਦੇ ਵਿਕਾਸ ਵਿੱਚ ਜੋੜਨ ਵਿੱਚ ਕਾਮਯਾਬ ਹੋਏ ਹਾਂ। ਇਹ ਵਾਧਾ ਦਰ ਆਪਣੇ ਆਪ ਵਿੱਚ 200 ਪ੍ਰਤੀਸ਼ਤ ਦਰਸਾਉਂਦਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਦੋਂ ਮੈਂ ਜ਼ਿੰਮੇਵਾਰੀ ਸੰਭਾਲੀ ਸੀ, ਵਿੱਤ ਵਿਭਾਗ ਦੇ ਅਧੀਨ ਕੰਮ ਕਰ ਰਹੇ ਲਾਟਰੀ ਵਿਭਾਗ ਦੀ ਆਮਦਨ ਸਾਲ 1996-97 ਵਿੱਚ 8.61 ਕਰੋੜ ਰੁਪਏ ਸੀ। ਇਹ ਮੌਜੂਦਾ ਸਾਲ ਦੌਰਾਨ 35 00 ਕਰੋੜ ਰੁਪਏ ਹੋਣ ਦਾ ਅਨੁ-ਮਾਨ ਹੈ। (ਥੰਪਿੰਗ) ਜਿਹੜਾ ਕਿ ਆਪਣੇ ਆਪ ਵਿੱਚ 306 ਪ੍ਰਤੀਸ਼ਤ ਦਾ ਵਾਧਾ ਦਰਸਾਉਂਦੀ ਹੈ। ਵਿੱਤੀ ਸਾਧਨਾਂ ਵਿੱਚ ਦਰਸਾਏ ਢੰਗ ਨਾਲ ਜਿੱਥੇ ਅਸੀਂ ਚੋਖਾ ਵਾਧਾ ਕੀਤਾ ਹੈ, ਉਥੇ ਅਸੀਂ ਨਾਨ ਪਲਾਨ ਖਰਚੇ ਵਿੱਚ ਵੀ ਕਫਾਇਤ ਕਰਨ ਵਿੱਚ ਸਫਲ ਹੋਏ ਹਾਂ। ਆਮਦਨ ਵਧਾਉਣ ਅਤੇ ਖਰਚਾ ਘਟਾਉਣ ਦੇ ਫਲਸਰੂਪ ਇਸ ਸਾਲ 'ਰੈਵਨਿਊ ਡੈਫਿਸਿਟ' ਨੂੰ ਵੀ ਘਟਾਉਣ ਵਿੱਚ ਕਾਫੀ ਸਫਲਤਾ ਪ੍ਰਾਪਤ ਹੋਈ ਹੈ। ਇਨ੍ਹਾਂ ਦੇ ਅੰਕੜੇ ਮੈਂ ਬਜਟ ਤਜਵੀਜ਼ਾਂ ਵਿੱਚ ਪੇਸ਼ ਕਰਾਂਗਾ। ਫ਼ਖਰ ਅਤੇ ਨਿਮਰਤਾ ਦੇ ਨਾਲ ਇਸ ਮਹਾਨ ਸਦਨ ਵਿੱਚ ਇਹ ਬਿਆਨ ਕਰਾਂਗਾ ਕਿ ਇਹ ਪ੍ਰਾਪਤੀ ਵੀ ਆਪਣੇ ਆਪ ਦੇ ਵਿੱਚ ਇੱਕ ਰਿਕਾਰਡ ਕਾਇਮ ਕਰਦੀ ਹੈ। ਸਪੀਕਰ ਸਾਹਿਬ, ਅੱਜ ਮੈਂ ਗਰਵ ਨਾਲ ਇਸ ਮਹਾਨ ਸਦਨ ਵਿੱਚ ਇਹ ਬਿਆਨ ਕਰਨਾ ਚਾਹਾਂਗਾ ਕਿ ਪਿਛਲੇ ਚਾਰ ਸਾਲਾਂ ਦੇ ਦੌਰਾਨ ਵਿੱਤੀ ਸਥਿਤੀ ਸਬੰਧੀ ਸਾਡੀ ਸਰਕਾਰ ਅਤੇ ਮੇਰੇ ਲਈ ਸੰਘਰਸ਼ਮਈ ਰਹੇ ਹਨ। ਅਸੀਂ ਇਸ ਸਥਿਤੀ ਨੂੰ ਇੱਕ ਵੱਡੀ ਚੁਣੌਤੀ ਵਜੋਂ ਲਿਆ। ਇਸ ਸਮੱਸਿਆ ਦਾ ਸੁਧਾਰ ਕਰਦੇ

[ਵਿੱਤ ਅਤੇ ਯੋਜਨਾ ਮੰਤਰੀ]

ਹੋਏ ਪੰਜਾਬੀਆਂ ਦੀਆਂ ਆਸ਼ਾਵਾਂ ਦੀ ਪੂਰਤੀ ਲਈ ਵਾਧੂ ਵਿੱਤੀ ਸਾਧਨ ਪੈਦਾ ਕਰਨਾ ਆਪਣੇ ਵਾਸਤੇ ਇੱਕ ਇਮਤਿਹਾਨ ਸਮਝਿਆ ਅਤੇ ਹੌਸਲੇ ਨਾਲ ਦਲੇਰਾਨਾ ਕਦਮ ਪੁੱਟੇ। ਸਪੀਕਰ ਸਾਹਿਬ, ਅੱਜ ਮੈਂ ਖੁਸ਼ੀ ਨਾਲ ਇਸ ਮਹਾਨ ਸਦਨ ਵਿੱਚ ਇਹ ਪ੍ਰਗਟਾਉ ਕਰਾਂਗਾ ਕਿ ਪੰਜਾਬ ਦੀ ਵਿੱਤੀ ਸਥਿਤੀ ਵਿੱਚ ਵੱਡਾ ਸੁਧਾਰ ਆਇਆ ਹੈ। ਆਮਦਨ ਅਤੇ ਖਰਚੇ ਦਾ ਖੱਪਾ ਘਟਣਾ ਸ਼ੁਰੂ ਹੋ ਗਿਆ ਹੈ। ਵਿਕਾਸ ਲਈ ਪਿਛਲੇ ਸਾਲਾਂ ਨਾਲੋਂ ਵੱਧ ਰਾਸ਼ੀ ਮੁਹੱਈਆ ਕਰਾਉਣ ਵਿੱਚ ਸਫਲ ਹੋਏ ਹਾਂ। ਵਿੱਤੀ ਸਥਿਤੀ ਪ੍ਰਤੀ ਇੱਕ ਆਸ਼ਾ ਦਾ ਮਾਹੌਲ ਕਾਇਮ ਕਰਨ ਵਿੱਚ ਸਫਲ ਹੁੰਦੇ ਹੋਏ, ਪੰਜਾਬ ਦੀ ਆਰਥਿਕਤਾ ਨੂੰ ਪਹਿਲਾਂ ਨਾਲੋਂ ਵੱਧ ਯੋਗਦਾਨ ਪਾਉਣ ਵਿੱਚ ਸਫਲ ਹੋਏ ਹਾਂ। ਸਪੀਕਰ ਸਾਹਿਬ, ਮੇਰਾ ਇਹ ਦਾਅਵਾ ਨਹੀਂ ਕਿ ਵਿੱਤੀ ਸਥਿਤੀ ਸੰਪੂਰਨ ਰੂਪ ਵਿੱਚ ਸਾਧਾਰਣ ਹਾਲਾਤ ਗ੍ਰਹਿਣ ਕਰ ਗਈ ਹੈ। (ਥੰਪਿੰਗ) ਮੈਂ, ਇਤਨਾ ਜ਼ਰੂਰ ਕਹਾਂਗਾ ਕਿ ਇਸ ਨੂੰ ਪ੍ਰਗਤੀ ਦੇ ਮਾਰਗ ਤੇ ਤੋਰਨ ਦਾ ਨਵਾਂ ਮੋੜ ਜ਼ਰੂਰ ਦੇ ਦਿੱਤਾ ਹੈ ਅਤੇ 2 ਸਾਲਾਂ ਦੇ ਅੰਦਰ ਸਾਡੇ ਵਲੋਂ ਤੈਹ ਕੀਤੀਆਂ ਗਈਆਂ ਨੀਤੀਆਂ ਤੇ ਚਲਦੇ ਹੋਏ ਪੰਜਾਬ ਸੰਪੂਰਨ ਰੂਪ ਵਿੱਚ ਵਿੱਤੀ ਸੰਕਟ ਵਿੱਚੋਂ ਆਜ਼ਾਦ ਹੋ ਜਾਵੇਗਾ। (ਥੰਪਿੰਗ) ਇਨ੍ਹਾਂ ਬਿਆਨਾਂ ਨਾਲ, ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਹ ਨਮਿੱਤਣ ਬਿਲ ਪਾਸ ਕੀਤਾ ਜਾਵੇ।

**ਸ਼੍ਰੀ ਸਪੀਕਰ :** ਜੇ ਮਾਨਯੋਗ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਸਦਨ ਦੀ ਵੋਟ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਮੰਗ ਨੰ: 1

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 51,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 2

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,99,15,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਪਸ਼ੂ-ਪਾਲਣ ਅਤੇ ਮੱਛੀ-ਪਾਲਣ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 3

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,89,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 19,69,59,000 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 4

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,83,29,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਰੱਖਿਆ ਸੇਵਾਵਾਂ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 5

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 96,03,40,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 7

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,22,44,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 11

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 20,39,09,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,00 00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 12

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 42,81,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,86,48,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਗ੍ਰਿਹ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 14

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,58,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 15

ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 1,87,90,22,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਹੋਣ ਵਾਲ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ਸ਼੍ਰੀ ਸਪੀਕਰ]

ਮੰਗ ਨੰ: 16

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,64,71,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 17

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 73,15,46,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 19

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 11,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਯੋਜਨਾਬੰਦੀ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 21

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 34,32,32,000 ਰੁਪਏ ਅਤੇ ਪੂੰਜੀਗਤ ਲੇਖੇ ਤੇ 35,30,79,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਲੋਕ ਕਾਰਜ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 22

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,24,55,57,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰ-ਵਾਸ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 23

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 26,92,17,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,38,75,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 25

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,000 ਰੁਪਏ ਤੋਂ ਵੱਧ ਨਾ ਹੋਵੇ 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਮਾਜ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ/ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

ਮੰਗ ਨੰ: 26

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,32,82,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ-ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਮੰਗ ਨੰ: 30

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,94,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਚੋਕਸੀ ਦੇ ਸਬੰਧ ਵਿਚ ਹੋਣ ਵਾਲੇ ਖ਼ਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

---

## PUNJAB APPROPRIATION (No. 1) BILL, 2001

**ਸ਼੍ਰੀ ਸਪੀਕਰ** : ਹੁਣ ਵਿੱਤ ਮੰਤਰੀ ਪੰਜਾਬ ਨਮਿੱਤਣ (ਨੰ: 1) ਬਿਲ ਪੇਸ਼ ਕਰਨਗੇ ਅਤੇ ਪ੍ਰਸਤਾਵ ਕਰਨਗੇ ਕਿ ਇਸ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 1) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ (ਨੰ: 1) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਨਮਿੱਤਣ (ਨੰ: 1) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ।

ਕੋਈ ਮੈਂਬਰ ਇਨ੍ਹਾਂ ਮੰਗਾਂ ਤੇ ਬੋਲਣਾ ਚਾਹੁੰਦਾ ਹੈ ?

(ਆਵਾਜ਼ਾਂ : ਨਹੀਂ ਜੀ, ਨਹੀਂ ਜੀ ।)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ (ਨੰ: 1) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

[ਸ਼੍ਰੀ ਸਪੀਕਰ]

ਕਲਾਜ਼-2

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਕਲਾਜ਼-3

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-3 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸ਼ੈਡਿਊਲ

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਕਲਾਜ਼-1

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-1 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸਿਰਲੇਖ

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਵਿੱਤ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ (ਨੰ. 1) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਨਮਿੱਤਣ (ਨੰ: 1) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ (ਨੰ: 1) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਹੁਣ ਸਦਨ ਸੋਮਵਾਰ, ਮਿਤੀ 19 ਮਾਰਚ, 2001 ਸਵੇਰੇ 11.00 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ ।

| *11.59 ਵਜੇ ਪੂਰਵ ਦੁਪਹਿਰ | (*ਇਸ ਉਪ੍ਰੰਤ ਸਦਨ ਸੋਮਵਾਰ, ਮਿਤੀ 19 ਮਾਰਚ, 2001 ਦੇ 11.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ ।) |
|---|---|

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4334—9/2001/305 (ਆਫਸੈਟ ਪੇਪਰ)

# PUNJAB VIDHAN SABHA

## DEBATES

*19th March, 2001*

Vol. XI–No. 8

OFFICIAL REPORT

CONTENTS

*Monday, the 19th March, 2001*



---


Punjab Vidhan Sabha Secretariat, Chandigarh.

Price: Rs.__________

# PUNJAB VIDHAN SABHA

*Monday, the 19th March, 2001*

*The Vidhan Sabha met in the Punjab Vidhan Sabha Hall; Vidhan Bhavan, Sector-1, Chandigarh at 11-00 A.M. Mr. Speaker (Sardar Charnjit Singh Atwal) in the Chair.*

(Business entered in the List of Business in the names of Hon. Members who were suspended on 13.3.2001 from the House for the remaining period of the session has been excluded from the Debates, as ordered by the Hon. Speaker.)

## STARRED QUESTION AND ANSWER

### Supplementaries to Starred Question No. 2282

**ਸ਼੍ਰੀ ਸਪੀਕਰ** : ਸਭ ਤੋਂ ਪਹਿਲਾਂ ਮਿਤੀ 15 3.2001 ਦੀ ਬੈਠਕ ਵਿੱਚ ਹੋਏ ਨਿਰਣੇ ਅਨੁਸਾਰ ਨਿਸ਼ਾਨ ਵਾਲਾ ਪ੍ਰਸ਼ਨ ਨੰ: 2282 ਤੇ ਸਪਲੀਮੈਂਟਰੀਜ਼ ਹੋਣਗੀਆਂ। ਸਰਦਾਰ ਸ਼ੇਰ ਸਿੰਘ।

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਸ ਪ੍ਰਸ਼ਨ ਤੇ ਸਪਲੀਮੈਂਟਰੀਜ਼ ਨਹੀਂ ਹੋਈਆਂ।)

**ਸ਼੍ਰੀ ਸਪੀਕਰ** : ਅਗਲਾ ਸਵਾਲ। ਇਹ ਵੀ ਸਰਦਾਰ ਸ਼ੇਰ ਸਿੰਘ ਜੀ ਦਾ ਹੀ ਹੈ।

---

## POSTPONED STARRED QUESTION AND ANSWER

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2397

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਸ਼੍ਰੀ ਸਪੀਕਰ** : ਹੁਣ ਰੈਗੂਲਰ ਕੁਐਸਚਨਜ਼ ਲਏ ਜਾਣਗੇ। ਹਾਂ ਜੀ, ਸਰਦਾਰ ਧਨਵੰਤ ਸਿੰਘ ਜੀ।

---

## STARRED QUESTIONS AND ANSWERS

### ਕੈਂਸਰ ਦੇ ਮਰੀਜ਼ਾਂ ਲਈ ਮੁਫ਼ਤ ਸਫ਼ਰ ਦੀ ਸਹੂਲਤ

*2353. **ਸਰਦਾਰ ਧਨਵੰਤ ਸਿੰਘ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੈਂਸਰ ਦੇ ਮਰੀਜ਼ਾਂ ਨੂੰ ਇਲਾਜ ਕਰਵਾਉਣ ਦੇ ਮੰਤਵ ਲਈ ਉਨ੍ਹਾਂ ਨੂੰ ਰਾਜ ਵਿਚ ਸਰਕਾਰੀ/ਪ੍ਰਾਈਵੇਟ ਬੱਸਾਂ ਵਿਚ ਇਕ ਸੇਵਾਦਾਰ ਸਮੇਤ ਮੁਫਤ ਸਫ਼ਰ ਕਰਨ ਲਈ ਪਾਸ ਜਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਰਘਬੀਰ ਸਿੰਘ** : ਰਾਜ ਸਰਕਾਰ (ਸਿਹਤ ਵਿਭਾਗ) ਨੇ ਸਿਧਾਂਤਿਕ ਤੌਰ ਤੇ ਰਾਜ ਦੇ ਕੈਂਸਰ ਮਰੀਜ਼ਾਂ ਨੂੰ ਆਪਣਾ ਇਲਾਜ ਕਰਵਾਉਣ ਲਈ ਕੇਵਲ ਸ੦ਕਾਰੀ ਬੱਸਾਂ ਵਿਚ ਹੀ ਭਾਵ ਪੰਜਾਬ ਰੋਡਵੇਜ਼/ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿਚ ਮੁਫਤ ਸਫਰ ਦੀ ਸਹੂਲਤ ਦੀ ਸਕੀਮ ਪ੍ਰਵਾਨ ਕੀਤੀ ਹੈ। ਇਹ ਸਕੀਮ ਮਿਤੀ 1–4–2001 ਤੋਂ ਲਾਗੂ ਕੀਤੀ ਜਾ ਰਹੀ ਹੈ।

ਕੈਂਸਰ ਦੇ ਮਰੀਜ਼ ਨਾਲ ਕਿਸੇ ਵੀ ਸਹਾਇਕ ਨੂੰ ਮੁਫਤ ਸਫਰ ਦੀ ਇਜਾਜ਼ਤ ਨਹੀਂ ਹੈ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮਿਤੀ 1-4-2001 ਤੋਂ ਜੋ ਕੈਂਸਰ ਦੇ ਮਰੀਜ਼ ਹਨ, ਉਨ੍ਹਾਂ ਦੇ ਲਈ ਮੁਫਤ ਸਫ਼ਰ ਦੀ ਸਹੂਲਤ ਦਿੱਤੀ ਹੈ। (ਥੰਪਿੰਗ) ਇਸ ਦੇ ਨਾਲ ਹੀ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਵੀ ਕੈਂਸਰ ਦਾ ਮਰੀਜ਼ ਜਿਹੜਾ ਗਰੀਬੀ ਦੀ ਰੇਖਾ ਤੋਂ ਥੱਲੇ ਹੈ, ਉਹ ਕਿਸੇ ਅਟੈਂਡੈਂਟ ਤੋਂ ਬਗੈਰ ਆਪਣਾ ਇਲਾਜ ਕਰਵਾਉਣ ਲਈ ਨਹੀਂ ਜਾ ਸਕਦਾ। ਕਈ ਵਾਰੀ ਤਾਂ ਇਸ ਬਿਮਾਰੀ ਦੇ ਨਾਲ ਪ੍ਰਭਾਵਿਤ ਮਰੀਜ਼ ਜਾਂਦਾ ਹੋਇਆ ਹੀ ਪ੍ਰਮਾਤਮਾ ਨੂੰ ਪਿਆਰਾ ਹੋ ਜਾਂਦਾ ਹੈ। ਇਸ ਲਈ ਕੀ ਵਜ਼ੀਰ ਸਾਹਿਬ ਇਸ ਦੇ ਬਾਰੇ ਇਹ ਭਰੋਸਾ ਦਿਵਾਉਣਗੇ ਤੇ ਇਹ ਕੋਸ਼ਿਸ਼ ਕਰਨਗੇ ਕਿ ਕੈਂਸਰ ਦੇ ਮਰੀਜ਼ਾਂ ਦੇ ਨਾਲ ਇਕ ਅਟੈਂਡੈਂਟ ਵੀ ਫਰੀ ਸਫਰ ਕਰ ਸਕੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਹਮਦਾਰਦੀ ਨਾਲ ਵਿਚਾਰ ਕਰ ਲਿਆ ਜਾਵੇਗਾ।

---

### ਨੂਰਮਹਿਲ-ਤਲਵਣ ਅਤੇ ਮਹਿਤਪੁਰ-ਪਰਜ਼ੀਆਂ ਕਲਾਂ ਸੜਕ ਨੂੰ ਚੌੜਾ ਕਰਨਾ

*2378. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨੂਰਮਹਿਲ-ਤਲਵਣ ਸੜਕ ਅਤੇ ਮਹਿਤਪੁਰ-ਪਰਜ਼ੀਆਂ ਕਲਾਂ ਸੜਕ (ਜ਼ਿਲ੍ਹਾ ਜਲੰਧਰ) ਬਹੁਤ ਤੰਗ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਕੀ ਸਰਕਾਰ ਉਕਤ ਸੜਕਾਂ ਤੇ ਭਾਰੀ ਆਵਾਜਾਈ ਦੇ ਕਾਰਣ ਲੋਕਾਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਦੇ ਮੱਦੇ-ਨਜ਼ਰ ਇਨ੍ਹਾਂ ਸੜਕਾਂ ਨੂੰ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਹਾਂ ਜੀ। ਨੂਰਮਹਿਲ-ਤਲਵਣ ਇੱਕ ਪਲਾਨ ਸੜਕ ਹੈ ਜਿਸ ਦੀ ਲੰਬਾਈ 8 ਕਿਲੋਮੀਟਰ ਹੈ ਅਤੇ ਚੌੜਾਈ 12 ਫੁੱਟ ਹੈ। ਇਹ ਸੜਕ ਲੋਕ ਨਿਰਮਾਣ ਵਿਭਾਗ ਦੇ ਅਧਿਕਾਰ ਖੇਤਰ ਵਿਚ ਹੈ।

ਮਹਿਤਪੁਰ ਪਰਜੀਆਂ ਕਲਾਂ ਸੜਕ ਦੀ ਚੌੜਾਈ 10 ਫੁੱਟ ਅਤੇ ਲੰਬਾਈ 6.20 ਕਿਲੋਮੀਟਰ ਹੈ। ਇਹ ਸੜਕ ਪੰਜਾਬ ਮੰਡੀ ਬੋਰਡ ਦੇ ਅਧਿਕਾਰ ਖੇਤਰ ਵਿਚ ਆਉਂਦੀ ਹੈ।

(ਅ) ਹਾਲ ਦੀ ਘੜੀ ਇਨ੍ਹਾਂ ਸੜਕਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇਹ ਤਾਂ ਮੰਤਰੀ ਸਾਹਿਬ ਨੇ ਵੀ ਮੰਨਿਆ ਹੈ ਕਿ ਸੜਕ ਬਿਲਕੁਲ ਤੰਗ ਹੈ ਅਤੇ ਇਹ ਸੜਕਾਂ ਮਹਤੱਵਪੂਰਨ ਹਨ ਔਰ ਉਥੇ ਆਵਾਜਾਈ ਬਹੁਤ ਰਹਿੰਦੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਹਾਲ ਦੀ ਘੜੀ ਇਨ੍ਹਾਂ ਸੜਕਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਪੰਜਾਬ ਦੇ ਵਿਚ ਆਈ.ਆਰ.ਡੀ. ਬੋਰਡ ਵੀ ਬਣ ਗਿਆ ਹੈ ਜਿਸ ਦੇ ਵਿਚ ਮੰਤਰੀ ਜੀ ਕਹਿ ਰਹੇ ਹਨ ਕਿ ਇਹ ਸੜਕਾਂ ਚੌੜੀਆਂ ਕੀਤੀਆਂ ਜਾਣੀਆਂ ਹਨ। ਇਹ ਸੜਕ ਬੜੀ ਮਹਤੱਵਪੂਰਨ ਹੈ ਔਰ ਉਥੇ ਸੀ.ਐਮ. ਸਾਹਿਬ ਵੀ ਗਏ ਸਨ ਅਤੇ ਉਨ੍ਹਾਂ ਨੇ ਇਸ ਦੇ ਬਾਰੇ ਅਨਾਊਂਸਮੈਂਟ ਵੀ ਕੀਤੀ ਸੀ। ਇਸ ਕਰਕੇ ਇਸ ਸੜਕ ਦੀ ਮਹੱਤਤਾ ਨੂੰ ਮੱਦੇਨਜ਼ਰ ਰੱਖਦੇ ਹੋਏ ਇਹ ਇਸ ਸੜਕ ਨੂੰ ਕਦੋਂ ਤਕ ਚੌੜਾ ਕਰਵਾ ਦੇਣਗੇ ? ਕੀ ਇਸ ਸਾਲ ਦੇ ਵਿਚ ਵਿਚ ਹੀ ਕਰਵਾ ਦੇਣਗੇ ? ਦੂਸਰਾ, ਜੋ ਮੰਤਰੀ ਜੀ ਨੇ ਕਿਹਾ ਹੈ ਕਿ ਇਹ ਮੰਡੀ ਬੋਰਡ ਦੇ ਅਧਿਕਾਰ ਖੇਤਰ ਵਿਚ ਪੈਂਦੀ ਹੈ। ਠੀਕ ਹੈ, ਪਰ ਇਹ ਆਉਂਦੀ ਤਾਂ ਸਰਕਾਰ ਦੇ ਅਧੀਨ ਹੀ ਹੈ। ਚਾਹੇ ਇਹ ਮੰਡੀ ਬੋਰਡ ਜਾਂ ਪੀ.ਡਬਲਯੂ.ਡੀ. ਦੇ ਘੇਰੇ ਵਿਚ ਆਉਂਦੀ ਹੋਵੇ ਪਰ ਫਿਰ ਵੀ ਇਸ ਦੀ ਸਕੀਮ ਤਾਂ ਇਕੱਠੀ ਹੀ ਬਣਨੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਸੜਕ ਨੂੰ ਛੇਤੀ ਤੋਂ ਛੇਤੀ ਚੌੜਾ ਕਰ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਇਹ ਸੜਕ ਬੜੀ ਮਹਤੱਵਪੂਰਨ ਹੈ। ਇਸ ਸੜਕ ਬਾਰੇ ਚੀਫ਼ ਮਨਿਸਟਰ ਸਾਹਿਬ ਦਾ ਨੋਟ ਵੀ ਆਇਆ ਹੈ। ਇਸ ਕਰਕੇ ਇਸ ਦਾ ਐਸਟੀਮੇਟ ਬਣਾ ਲਿਆ ਗਿਆ ਹੈ। ਨੂਰਮਹਿਲ-ਤਲਵਣ ਸੜਕ ਦੇ ਉਤੇ 88 ਲੱਖ 41 ਹਜ਼ਾਰ ਰੁਪਿਆ ਖਰਚਾ ਆਵੇਗਾ। ਦੂਸਰੀ ਮੰਡੀ ਬੋਰਡ ਵਾਲੀ ਜੋ ਸੜਕ ਹੈ ਉਸ ਦੇ ਉਤੇ 45 ਲੱਖ 40 ਹਜ਼ਾਰ ਰੁਪਿਆ ਖਰਚਾ ਆਵੇਗਾ। ਇਹ ਸੜਕ ਇਸ ਸਾਲ ਜਿਹੜਾ ਕਿ 1 ਅਪ੍ਰੈਲ ਤੋਂ ਸ਼ੁਰੂ ਹੋਵੇਗਾ, ਦੇ ਵਿੱਚ ਬਣਾ ਦਿੱਤੀ ਜਾਵੇਗੀ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਹ ਸੜਕ ਬਣਨੀ ਹੈ। ਮੈਂ ਕਿਹਾ ਹੈ ਕਿ ਇਸ ਸੜਕ ਨੂੰ ਚੌੜਾ ਕਰਾਉਣ ਦਾ ਕੰਮ ਇਹ ਕਦੋਂ ਤੱਕ ਸ਼ੁਰੂ ਕਰ ਦੇਣਗੇ ਕਿਉਂਕਿ ਸਾਲ ਦਾ ਸਮਾਂ ਤਾਂ ਬੜਾ ਲੰਮਾ ਹੈ ?

**ਸ਼੍ਰੀ ਸਪੀਕਰ** : ਉਹ ਸਮਾਂ-ਬੱਧ ਕਰਾਉਣਾ ਚਾਹੁੰਦੇ ਹਨ। ਮੰਤਰੀ ਜੀ ਇਹ ਸੜਕਾਂ ਕਦੋਂ ਤੱਕ ਸ਼ੁਰੂ ਕਰ ਦਿਓਗੇ ?

**ਮੰਤਰੀ :** ਸਪੀਕਰ ਸਾਹਿਬ, ਅਪ੍ਰੈਲ ਤੋਂ ਵਿੱਤੀ ਸਾਲ ਸ਼ੁਰੂ ਹੁੰਦਾ ਹੈ। ਉਸ ਤੋਂ ਬਾਅਦ ਪਲੈਨ ਵਿਚ ਪਾ ਕੇ ਇਸ ਨੂੰ ਸ਼ੁਰੂ ਕਰਵਾ ਦੇਵਾਂਗੇ। ਅਕਸਰ ਇੰਨਾ ਸਮਾਂ ਤਾਂ ਲੱਗ ਹੀ ਸਕਦਾ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਇਹ ਇਸ ਦਾ ਸਮਾਂ ਦੱਸ ਦੇਣ ਕਿ ਕਦੋਂ ਤੱਕ ਬਣਾ ਦੇਣਗੇ ? ਜਿਹੜੀ ਮੰਡੀ ਬੋਰਡ ਵਾਲੀ ਸੜਕ ਹੈ ਇਸ ਨੂੰ ਪਲੈਨ ਰੋਡ ਵਿਚ ਪਾਇਆ ਜਾਵੇ। ਮੇਰੀ ਬੇਨਤੀ ਹੈ ਕਿ ਇਸ ਨੂੰ ਇਹ ਅਪ੍ਰੈਲ, ਮਈ ਵਿਚ ਸ਼ੁਰੂ ਕਰ ਦੇਣ। ਕਾਫੀ ਸਮਾਂ ਪਹਿਲਾਂ ਹੀ ਨਿਕਲ ਚੁੱਕਾ ਹੈ। ਅੱਗੇ ਬਾਰਿਸ਼ਾਂ ਵੀ ਸ਼ੁਰੂ ਹੋਣ ਵਾਲੀਆਂ ਹਨ। ਮੰਤਰੀ ਜੀ ਇਸ ਨੂੰ ਸਮਾਂ-ਬੱਧ ਕਰ ਦੇਣ ਅਤੇ ਅਪ੍ਰੈਲ-ਮਈ ਦੇ ਮਹੀਨੇ ਵਿਚ ਇਸ ਨੂੰ ਸ਼ੁਰੂ ਕਰਾ ਦੇਣ। ਇਸ ਤਰ੍ਹਾਂ ਤਾਂ ਕਈ-ਕਈ ਸਾਲ ਲੰਘ ਜਾਂਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਤੇ ਕਾਰਵਾਈ ਸ਼ੁਰੂ ਕਰ ਦਿੱਤੀ ਹੈ ਤਾਂ ਹੀ ਦੱਸਿਆ ਹੈ ਕਿ ਜਿਹੜੀ ਪਹਿਲੀ ਸੜਕ ਹੈ ਇਸ ਤੇ 88.41 ਲੱਖ ਰੁਪਏ ਦਾ ਐਸਟੀਮੇਟ ਲਗਾਇਆ ਗਿਆ ਹੈ ਅਤੇ ਇਹ ਪਲੈਨ ਵਿਚ ਆ ਗਈ ਹੈ। ਦੂਜੀ ਮੰਡੀ ਬੋਰਡ ਵਾਲੀ ਸੜਕ ਹੈ ਇਸ ਤੇ 45.40 ਲੱਖ ਰੁਪਿਆ ਖਰਚ ਆਵੇਗਾ। ਇਸ ਦੀ ਤਿਆਰੀ ਵੀ ਕਰ ਲਈ ਹੈ। ਪ੍ਰਾਇਰਟੀ ਬੇਸਿਜ਼ ਤੇ ਇਨ੍ਹਾਂ ਨੂੰ ਬਣਾ ਦਿਤਾ ਜਾਵੇਗਾ। 5-6 ਮਹੀਨੇ ਤਾਂ ਲੱਗ ਹੀ ਜਾਣਗੇ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸ਼ੁਰੂ ਕਰਨ ਵਿਚ ਲੱਗ ਜਾਣਗੇ ਕਿ ਬਣਨ ਵਿਚ ਲੱਗਣਗੇ ?

**ਮੰਤਰੀ :** ਬਣਨ ਵਿਚ ਲੱਗ ਜਾਣਗੇ। ਨਵੇਂ ਵਿੱਤੀ ਸਾਲ ਵਿਚ ਸ਼ੁਰੂ ਕਰ ਦੇਵਾਂਗੇ। ਅਪ੍ਰੈਲ-ਮਈ ਤੋਂ ਸ਼ੁਰੂ ਕਰ ਦੇਵਾਂਗੇ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਇਹ ਇਸ ਨੂੰ ਸ਼ੁਰੂ ਕਰ ਦੇਣ ਕਿਉਂਕਿ ਇਹ ਆਪ ਹੀ ਅਨਾਊਂਸਮੈਂਟ ਕਰਕੇ ਆਏ ਸੀ। ਲੋਕਾਂ ਨੂੰ ਇਸ ਸੜਕ ਦੀ ਬੜੀ ਲੋੜ ਹੈ। ਇਹ ਬਹੁਤ ਮਹੱਤਵਪੂਨ ਸੜਕ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੂੰ ਖੁਸ਼ੀ ਹੋਣੀ ਚਾਹੀਦੀ ਹੈ ਕਿ ਕੁਮਿਟਮੈਂਟ ਕਰ ਦਿੱਤੀ ਹੈ ਕਿ ਇਸ ਵਿੱਤੀ ਸਾਲ ਵਿਚ ਇਹ ਸੜਕ ਸ਼ੁਰੂ ਕਰ ਦੇਣਗੇ ਸਟਨੈਂਥਨ ਵੀ ਹੋ ਜਾਣਗੀਆਂ। (ਥੰਪਿੰਗ) ਇਸ ਤੋਂ ਬਾਅਦ ਇਨ੍ਹਾਂ ਨੂੰ ਧੰਨਵਾਦ ਕਰਕੇ ਬੈਠ ਜਾਣਾ ਚਾਹੀਦਾ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਬਹੁਤ-ਬਹੁਤ ਧੰਨਵਾਦ, ਸੀ.ਐਮ. ਸਾਹਿਬ।

**ਸ਼੍ਰੀ ਸਪੀਕਰ :** ਐਫ.ਐਮ. ਸਾਹਿਬ ਇਨ੍ਹਾਂ ਨੂੰ ਦਿਸ ਨਹੀਂ ਰਹੇ, ਇਸ ਕਰਕੇ ਇਹ ਜ਼ਿਆਦਾ ਬੋਲ ਰਹੇ ਹਨ।

---

## ਪਿੰਡ ਬਖਸ਼ੀਵਾਲਾ ਵਿਚ ਅਪਰਾਧ ਦੇ ਕੇਸ

*2325. **ਸਰਦਾਰ ਧਨਵੰਤ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਲੈਂਡਰੀ ਸਾਲਾਂ 1999, 2000 ਅਤੇ 2001 (ਮਿਤੀ ਅੰਤ ਤੱਕ) ਦੇ ਦੌਰਾਨ ਪਿੰਡ ਬਖਸ਼ੀਵਾਲਾ, ਜ਼ਿਲ੍ਹਾ ਪਟਿਆਲਾ ਦੇ ਵਸਨੀਕਾਂ ਵਿਰੁੱਧ ਦਰਜ ਕੀਤੇ ਗਏ ਫੌਜਦਾਰੀ ਕੇਸਾਂ ਦੀ ਸਾਲ-ਵਾਰ ਗਿਣਤੀ ਅਤੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸੂਚਨਾ

### ਪਿੰਡ ਬਖਸ਼ੀਵਾਲਾ ਦੇ ਫੌਜਦਾਰੀ ਕੇਸਾਂ ਦਾ ਵੇਰਵਾ

ਸਾਲ 1999 ਦੌਰਾਨ 5 ਫੌਜਦਾਰੀ ਕੇਸ, ਸਾਲ 2000 ਦੌਰਾਨ 10 ਫੌਜਦਾਰੀ ਕੇਸ ਅਤੇ ਸਾਲ 2001 (ਹੁਣ ਤੱਕ) 2 ਫੌਜਦਾਰੀ ਕੇਸ ਪਿੰਡ ਬਖਸ਼ੀਵਾਲਾ ਜ਼ਿਲ੍ਹਾ ਪਟਿਆਲਾ ਦੇ ਵਾਸੀਆਂ ਵਿਰੁੱਧ ਦਰਜ਼ ਹੋਏ ਹਨ। ਇਨ੍ਹਾਂ ਕੇਸਾਂ ਦਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :—

**ਸਾਲ 1999**

1. ਐਫ.ਆਈ.ਆਰ. ਨੰ: 105 ਮਿਤੀ 28.3.99 ਅ/ਧ 452/323/324-ਪੀ. ਐਸ. ਸਦਰ, ਪਟਿਆਲਾ ਮਲਵਿੰਦਰ ਸਿੰਘ ਪੁੱਤਰ ਸੁਖਵਿੰਦਰ ਸਿੰਘ ਵਾਸੀ ਬਖਸ਼ੀਵਾਲਾ ਦੇ ਬਿਆਨ ਤੇ ਗੁਲਜ਼ਾਰ ਸਿੰਘ ਪੁੱਤਰ ਮਹਿੰਦਰ ਸਿੰਘ, ਸ਼ਿੰਗਾਰਾ ਸਿੰਘ ਪੁੱਤਰ ਮਹਿੰਦਰ ਸਿੰਘ, ਮਨਵਿੰਦਰ ਸਿੰਘ ਪੁੱਤਰ ਸੁਖਵਿੰਦਰ ਸਿੰਘ, ਹਰਵਿੰਦਰ ਸਿੰਘ ਪੁੱਤਰ ਸਾਧੂ ਸਿੰਘ ਦੇ ਵਿਰੁੱਧ ਦਰਜ ਹੋਇਆ ਸੀ।

2. ਐਫ.ਆਈ.ਆਰ. ਨੰ: 216 ਮਿਤੀ 13.6.99 ਅ/ਧ 447/427-ਆਈ.ਪੀ.ਸੀ. ਪੀ.ਐਸ. ਸਦਰ, ਪਟਿਆਲਾ ਗੁਲਜਾਰ ਸਿੰਘ ਪੁੱਤਰ ਬੂਟਾ ਸਿੰਘ ਵਾਸੀ ਬਖਸ਼ੀਵਾਲਾ ਦੇ ਬਿਆਨ ਤੇ ਕੁਲਦੀਪ ਸਿੰਘ ਪੁੱਤਰ ਪ੍ਰੀਤਮ ਸਿੰਘ ਦੇ ਵਿਰੁੱਧ ਦਰਜ ਹੋਇਆ ਸੀ।

3. ਐਫ.ਆਈ.ਆਰ. ਨੰ: 252 ਮਿਤੀ 27.6.99 ਅ/ਧ 447/451/380-ਆਈ.ਪੀ.ਸੀ. ਪੀ.ਐਸ. ਸਦਰ ਪਟਿਆਲਾ ਰਣਜੋਧ ਸਿੰਘ ਪੁੱਤਰ ਜਸਵੰਤ ਸਿੰਘ ਵਾਸੀ ਨਾਨੋਂਕੀ ਦੇ ਬਿਆਨ ਤੇ ਰਣਧੀਰ ਸਿੰਘ ਪੁੱਤਰ ਦਲਜੀਤ ਸਿੰਘ, ਜੋਗਿੰਦਰ ਪਾਲ ਸਿੰਘ ਪੁੱਤਰ ਗੁਰਦੇਵ ਸਿੰਘ ਵਾਸੀ ਬਖਸ਼ੀਵਾਲਾ ਵਿਰੁੱਧ ਦਰਜ ਹੋਇਆ ਸੀ।

4. ਐਫ ਆਈ ਆਰ. ਨੰ: 237 ਮਿਤੀ 17.7.99 ਅ/ਧ 381-ਆਈ.ਪੀ.ਸੀ. ਸਦਰ, ਪਟਿਆਲਾ ਵਿਖੇ ਹਰਭਜਨ ਸਿੰਘ ਰਿਟਾ: ਤਹਿਸੀਲਦਾਰ ਵਾਸੀ ਰਾਘੋਮਾਜਰਾ ਦੇ ਬਿਆਨ ਤੇ ਰਾਜੂ ਉਰਫ਼ ਹੁਕਮਾ ਪੁੱਤਰ ਬਲਦੇਵ ਰਾਜ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਕੀਤਾ ਗਿਆ ਸੀ।

[ਮੁੱਖ ਮੰਤਰੀ]

5. ਐਫ.ਆਈ.ਆਰ. ਨੰ: 308 ਮਿਤੀ 17.7 99 ਅ/ਧ 452/379/506/323 ਆਈ.ਪੀ.ਸੀ. ਪੀ.ਐਸ. ਸਦਰ, ਪਟਿਆਲਾ ਸ਼੍ਰੀਮਤੀ ਗੁਰਮੀਤ ਕੌਰ ਪਤਨੀ ਮਲਕੀਤ ਸਿੰਘ ਵਾਸੀ ਬਖਸ਼ੀਵਾਲਾ ਦੇ ਬਿਆਨ ਤੇ ਦਰਬਾਰਾ ਸਿੰਘ ਪੁੱਤਰ ਬਚਨ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ ਸੀ।

ਸਾਲ 2000

1. ਐਫ.ਆਈ.ਆਰ. ਨੰ: 44 ਮਿਤੀ 16.1.2000 ਅ/ਧ 7 ਈ.ਸੀ. ਐਕਟ ਪੁਲਿਸ ਸਟੇਸ਼ਨ ਸਦਰ, ਪਟਿਆਲਾ, ਇਹ ਕੇਸ ਏ.ਐਸ.ਆਈ. ਅਜੇ ਕੁਮਾਰ, ਸੀ.ਆਈ.ਏ. ਪਟਿਆਲਾ ਦੇ ਰੁੱਕੇ ਅਨੁਸਾਰ ਜਸਬੀਰ ਸਿੰਘ ਪੁੱਤਰ ਕਰਨੈਲ ਸਿੰਘ, ਸਰੂਪ ਸਿੰਘ ਪੁੱਤਰ ਬਲਕਾਰ ਸਿੰਘ, ਅਸ਼ੋਕ ਕੁਮਾਰ ਪੁੱਤਰ ਸੁਰੀਆ ਨਾਥ, ਰਾਜੇਸ਼ ਕੁਮਾਰ ਪੁੱਤਰ ਰਾਮ ਪਰੀਤ ਦੇ ਵਿਰੁੱਧ ਦਰਜ ਹੋਇਆ ਸੀ।

2. ਐਫ.ਆਈ.ਆਰ. ਨੰ: 25 ਮਿਤੀ 10.1.2000 ਅ/ਧ 379/201-ਆਈ. ਪੀ.ਸੀ. ਪੀ.ਐਸ. ਸਦਰ, ਪਟਿਆਲਾ ਬਲਵਿੰਦਰ ਸਿੰਘ ਪੁੱਤਰ ਅਮਰਜੀਤ ਸਿੰਘ ਵਾਸੀ ਆਦਰਸ਼ ਕਲੋਨੀ, ਪਟਿਆਲਾ ਦੇ ਬਿਆਨ ਤੇ ਕਰਨੈਲ ਸਿੰਘ ਪੁੱਤਰ ਚੂਹੜ ਸਿੰਘ, ਅਮਰੀਕ ਸਿੰਘ ਪੁੱਤਰ ਕਰਨਲ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਕੀਤਾ ਗਿਆ ਸੀ।

3. ਐਫ.ਆਈ.ਆਰ. ਨੰ: 257 ਮਿਤੀ 17.4.2000 ਅ/ਧ 61-ਐਕਸਾਈਜ਼ ਐਕਟ ਪੀ.ਐਸ. ਸਦਰ, ਪਟਿਆਲਾ. ਐਚ.ਸੀ. ਸ਼ਾਮ ਲਾਲ ਪੀ.ਐਸ. ਸਦਰ ਪਟਿਆਲਾ ਦੇ ਰੁੱਕੇ ਤੇ ਗੁਰਦੀਪ ਸਿੰਘ ਪੁੱਤਰ ਕੇਸਰ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

4. ਐਫ.ਆਈ.ਆਰ. ਨੰ: 1045 ਮਿਤੀ 3.12.2000 ਅ/ਧ 341/427/323-ਆਈ.ਪੀ.ਸੀ. ਪੀ.ਐਸ. ਸਦਰ, ਪਟਿਆਲਾ ਮੁਖਤਿਆਰ ਸਿੰਘ ਪੁੱਤਰ ਕਿਸ਼ਨ ਸਿੰਘ ਦੇ ਬਿਆਨ ਤੇ ਜੋਗਿੰਦਰ ਸਿੰਘ ਪੁੱਤਰ ਗੁਰਦੇਵ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

5. ਐਫ.ਆਈ.ਆਰ. ਨੰ: 586 ਮਿਤੀ 20.7.2000 ਅ/ਧ 420/506-ਆਈ. ਪੀ.ਸੀ. ਪੀ.ਐਸ. ਸਦਰ, ਪਟਿਆਲਾ ਸ਼੍ਰੀਮਤੀ ਜੋਗਿੰਦਰ ਕੌਰ ਪਤਨੀ ਬਲਦੇਵ ਸਿੰਘ ਦੇ ਬਿਆਨ ਤੇ ਹਰਭਜਨ ਸਿੰਘ ਪੁੱਤਰ ਰਾਮ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

6. ਐਫ.ਆਈ.ਆਰ. ਨੰ: 1070 ਮਿਤੀ 09.12.2000 ਅ/ਧ 452/354/34-ਆਈ.ਪੀ.ਸੀ ਪੀ.ਐਸ. ਸਦਰ, ਪਟਿਆਲਾ ਮੂਰਤੀ ਦੇਵੀ ਪਤਨੀ ਸੁਰਜੀਤ ਸਿੰਘ ਦੇ ਬਿਆਨ ਤੇ ਕੁਲਦੀਪ ਸਿੰਘ ਪੁੱਤਰ ਪ੍ਰੀਤਮ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

7. ਐਫ.ਆਈ.ਆਰ. ਨੰ: 1106 ਮਿਤੀ 22.12.2000 ਅ/ਧ 420/120-ਬੀ, ਆਈ.ਪੀ.ਸੀ. ਪੀ.ਐਸ. ਸਦਰ, ਪਟਿਆਲਾ ਕੁਲਦੀਪ ਸਿੰਘ ਪੁੱਤਰ ਪ੍ਰੀਤਮ ਸਿੰਘ ਦੇ ਬਿਆਨ ਤੇ ਕਰਨੈਲ ਸਿੰਘ ਪੁੱਤਰ ਤੀਰਥ ਸਿੰਘ, ਸੁਰਜੀਤ ਸਿੰਘ ਪੁੱਤਰ ਤੀਰਥ ਸਿੰਘ, ਜਸਵਿੰਦਰ ਸਿੰਘ ਪੁੱਤਰ ਕਰਨੈਲ ਸਿੰਘ, ਭਾਗ ਸਿੰਘ ਪੁੱਤਰ ਆਤਮਾ ਸਿੰਘ, ਆਤਮਾ ਸਿੰਘ ਪੁੱਤਰ ਕਰਨੈਲ ਸਿੰਘ ਦੇ ਵਿਰੁੱਧ ਦਰਜ ਹੋਇਆ।

8. ਐਫ.ਆਈ.ਆਰ. ਨੰ: 325 ਮਿਤੀ 19.6.2000 ਅ/ਧ 420/467/468 ਆਈ.ਪੀ.ਸੀ. ਪੀ.ਐਸ. ਕੋਤਵਾਲੀ, ਪਟਿਆਲਾ ਜਵਾਹਰ ਜਿੰਦਲ ਪੁੱਤਰ ਰਾਮ ਸਰੂਪ ਦੇ ਬਿਆਨ ਤੇ ਜੋਗਿੰਦਰ ਪਾਲ ਸਿੰਘ ਪੁੱਤਰ ਗੁਰਦੇਵ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

9. ਐਫ.ਆਈ.ਆਰ. ਨੰ: 233 ਮਿਤੀ 13.12.2000 ਅ/ਧ 307/381-ਆਈ.ਪੀ.ਸੀ. ਪੀ.ਐਸ ਭਾਦਸੋਂ, ਪਟਿਆਲਾ ਸੁਖਦੇਵ ਸਿੰਘ ਪੁੱਤਰ ਅਰਜੁਨ ਸਿੰਘ ਦੇ ਬਿਆਨ ਤੇ ਜੋਗਿੰਦਰਪਾਲ ਸਿੰਘ ਪੁੱਤਰ ਗੁਰਦੇਵ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

10. ਐਫ.ਆਈ.ਆਰ. ਨੰ: 232 ਮਿਤੀ 29.4.2000 ਅ/ਧ 420/467/468/471-ਆਈ.ਪੀ.ਸੀ. ਪੀ.ਐਸ. ਕੋਤਵਾਲੀ, ਪਟਿਆਲਾ ਬਲਵਿੰਦਰ ਸਿੰਘ ਐਡਵੋਕੇਟ ਦੇ ਬਿਆਨ ਤੇ ਸੁਰਿੰਦਰ ਪਾਲ ਸਿੰਘ ਪੁੱਤਰ ਗੁਰਦੇਵ ਸਿੰਘ ਦੇ ਵਿਰੁੱਧ ਦਰਜ ਹੋਇਆ।

ਸਾਲ 2001

1. ਐਫ.ਆਈ.ਆਰ. ਨੰ: 84 ਮਿਤੀ 26.1.2001 ਅ/ਧ 395/380/454/445/427/451/120-ਬੀ ਆਈ.ਪੀ.ਸੀ. ਪੀ.ਐਸ. ਸਦਰ, ਪਟਿਆਲਾ ਸ੍ਰੀਮਤੀ ਮਨਜੀਤ ਕੌਰ ਪਤਨੀ ਲੇਟ ਸ੍ਰੀ ਅਜਮੇਰ ਸਿੰਘ ਵਾਸੀ ਪਿੰਡ ਬਖਸ਼ੀਵਾਲਾ ਦੇ ਬਿਆਨ ਤੇ ਜੋਗਿੰਦਰਪਾਲ ਸਿੰਘ ਪੁੱਤਰ ਗੁਰਦੇਵ ਸਿੰਘ, ਸੁਰਿੰਦਰ ਪਾਲ ਸਿੰਘ ਪੁੱਤਰ ਗੁਰਦੇਵ ਸਿੰਘ, ਗੁਰਪ੍ਰੀਤ ਕੌਰ ਪਤਨੀ ਜੋਗਿੰਦਰਪਾਲ ਸਿੰਘ, ਪਿੰਕੀ ਪਤਨੀ ਸਰਿੰਦਰਪਾਲ ਸਿੰਘ, ਲਾਲਾ ਪੁੱਤਰ ਸੁਰਜੀਤ ਸਿੰਘ, ਰਾਮਾ ਪੁੱਤਰ ਮੁਖਤਿਆਰ ਸਿੰਘ, ਮਖਤਿਆਰ ਸਿੰਘ ਪੁੱਤਰ ਜਰਨੈਲ ਸਿੰਘ, ਜੱਗਾ ਪੁੱਤਰ ਜਰਨੈਲ ਸਿੰਘ, ਰੇਹੀ ਪੁੱਤਰ ਈਸ਼ਰ ਸਿੰਘ, ਸੁੱਖਾ ਪੁੱਤਰ ਜੱਗਾ ਸਿੰਘ ਵਾਸੀ ਬਖਸ਼ੀਵਾਲਾ ਦੇ ਵਿਰੁੱਧ ਦਰਜ ਹੋਇਆ।

2. ਐਫ.ਆਈ.ਆਰ. ਨੰ: 118 ਮਿਤੀ 7.2.2001 ਅ/ਧ 379/ਆਈ.ਪੀ.ਸੀ. ਪੀ.ਐਸ. ਸਦਰ ਪਟਿਆਲਾ ਕਰਨੈਲ ਸਿੰਘ ਪੁੱਤਰ ਅਰਜੁਨ ਸਿੰਘ ਦੇ ਬਿਆਨ ਤੇ ਜੋਗਿੰਦਰ ਪਾਲ ਸਿੰਘ ਉਰਫ ਟੋਨੀ, ਜਗਤਾਰ ਸਿੰਘ ਪੁੱਤਰ ਚਨਣ ਸਿੰਘ ਦੇ ਵਿਰੁੱਧ ਦਰਜ ਹੋਇਆ।

3. ਕੇਸਾਂ ਵਿਚ (ਐਫ.ਆਈ.ਆਰ. ਨੰ: 105/99, 232/2000 ਅਤੇ 233/2000) ਵਿਚ ਪਾਰਟੀਆਂ ਵਿਚਕਾਰ ਸਮਝੌਤਾ ਹੋਣ ਕਾਰਨ ਅਦਮਖਤਾ ਰਿਪੋਰਟਾਂ ਪੇਸ਼ ਕੀਤੀਆਂ ਗਈਆਂ ਹਨ 4 ਕੇਸਾਂ ਵਿਚ (ਐਫ.ਆਈ.ਆਰ. ਨੰ: 210/99, 308/99, 34/2000

[ਮੁੱਖ ਮੰਤਰੀ]

ਅਤੇ 1070/2000) ਵਿਚ ਦੋਸ਼ ਸਾਬਤ ਨਾ ਹੋਣ ਕਾਰਨ ਕੇਸ ਰੱਦ ਕਰਨ ਲਈ ਰਿਪੋਰਟਾਂ ਪੇਸ਼ ਕੀਤੀਆਂ ਗਈਆਂ ਐਫ.ਆਈ.ਆਰ. ਨੰ: 237/99, 25/2000, 257/2000, 586/2000 ਅਦਾਲਤ ਵਿਚ ਚਲ ਰਹੇ ਹਨ ਅਤੇ ਐਫ.ਆਈ.ਆਰ. ਨੰ: 252/99, 1045/2000, 1106/2000, 325/2000, 84/2001 ਅਤੇ 118/2001 ਪੜਤਾਲ ਅਧੀਨ ਹਨ ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੂਚਨਾ ਮੇਜ਼ ਤੇ ਆਈ ਹੈ ਇਹ 17 ਕੇਸ ਹਨ ਜਿਨ੍ਹਾਂ ਵਿਚੋਂ 15 ਕੇਸ ਇਕੋ ਫੈਮਿਲੀ ਉਪਰ ਰਜਿਸਟਰ ਕੀਤੇ ਗਏ ਹਨ। ਕੀ ਮਾਨਯੋਗ ਮੁੱਖ ਮੰਤਰੀ ਸਾਹਿਬ ਇਨ੍ਹਾਂ ਕੇਸਾਂ ਦੀ ਕਿਸੇ ਉਚ ਅਧਿਕਾਰੀ ਤੋਂ ਇਨਕੁਆਇਰੀ ਕਰਾਉਣਗੇ ? ਇਹ ਕੇਸ ਜਨਾਨੀਆਂ ਤੇ ਬੱਚਿਆਂ ਦਾ ਹੈ । ਬੱਚੇ ਸਕੂਲ ਨਹੀਂ ਜਾ ਸਕਦੇ, ਜਨਾਨੀਆਂ ਦੇ ਕੇਸ ਹਨ । ਅਸਲ ਵਿਚ ਇਹ ਜ਼ਮੀਨ ਦਾ ਡਿਸਪਿਊਟ ਹੈ। ਕੀ ਮਾਨਯੋਗ ਮੁੱਖ ਮੰਤਰੀ ਸਾਹਿਬ ਐਸ਼ੋਰੈਂਸ ਦੇਣਗੇ ਕਿ ਕਿਸੇ ਉਚ ਅਧਿਕਾਰੀ ਤੋਂ ਇਨ੍ਹਾਂ ਕੇਸਾਂ ਦੀ ਇਨਕੁਆਇਰੀ ਕਰਵਾ ਕੇ ਗੁਨਾਹਗਾਰਾਂ ਨੂੰ ਸਜ਼ਾ ਦਿੱਤੀ ਜਾਵੇਗੀ ?

**ਸ਼੍ਰੀ ਸਪੀਕਰ** : ਤੁਸੀਂ ਐਫ. ਆਈ. ਆਰ. ਦਾ ਨੰਬਰ ਦੇ ਸਕਦੇ ਹੋ ?

**ਸਰਦਾਰ ਧਨਵੰਤ ਸਿੰਘ** : ਟੋਟਲ 17 ਕੇਸ ਬਣਦੇ ਹਨ ਇਨ੍ਹਾਂ ਵਿਚੋਂ 15 ਐਫ. ਆਈ. ਆਰ. ਇਕ ਬੰਦੇ ਤੇ ਰਜਿਸਟਰ ਹਨ । ਉਸ ਦਾ ਨਾਂ ਜੁਗਿੰਦਰਪਾਲ ਸਿੰਘ ਟੋਨੀ, ਬਖਸ਼ੀਵਾਲਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਫਰਜ਼ ਹੈ ਕਿ ਹਰ ਇਕ ਨੂੰ ਇਨਸਾਫ਼ ਮਿਲੇ । ਐਮ.ਐਲ ਏ. ਸਾਹਿਬ ਉਨ੍ਹਾਂ ਤੋਂ ਅਰਜ਼ੀ ਦਿਵਾ ਦੇਣ । ਹੇਠਲੇ ਲੈਵਲ ਤੋਂ ਡੀ.ਐਸ.ਪੀ. ਜਾਂ ਐਸ.ਐਚ.ਓ. ਲੈਵਲ ਤੇ ਇਨਕੁਆਇਰੀ ਹੋ ਰਹੀ ਹੈ ਜਾਂ ਕਰ ਲਈ ਹੈ ਤਾਂ ਐਸ.ਐਸ.ਪੀ. ਨੂੰ ਪਰਸਨਲੀ ਕਹਿ ਦੇਵਾਂਗੇ ਕਿ ਇਸ ਕੇਸ ਨੂੰ ਦੇਖ ਲਵੋ । ਐਸ.ਐਸ ਪੀ. ਤੋਂ ਤਸੱਲੀ ਨਹੀਂ ਹੁੰਦੀ ਤਾ ਡੀ.ਆਈ.ਜੀ. ਨੂੰ ਕਹਿ ਦੇਵਾਂਗੇ । ਐਮ.ਐਲ ਏ ਸਾਹਿਬ ਜਿਸ ਪਰਿਵਾਰ ਦਾ ਜ਼ਿਕਰ ਕਰ ਰਹੇ ਹਨ, ਉਨ੍ਹਾਂ ਨੂੰ ਜਿਸ ਤਰ੍ਹਾਂ ਠੀਕ ਲੱਗੇ, ਜਿਸ ਤਰ੍ਹਾਂ ਉਨ੍ਹਾਂ ਦੀ ਤਸੱਲੀ ਹੋਵੇ, ਜਿਸ ਤੋਂ ਉਹ ਕਹਿਣ ਮੈਨੂੰ ਇਤਰਾਜ਼ ਨਹੀਂ, ਅਸੀਂ ਇਨਕੁਆਇਰੀ ਕਰਵਾ ਦੇਵਾਂਗੇ ।

**ਸਰਦਾਰ ਧਨਵੰਤ ਸਿੰਘ** : ਮਿਹਰਬਾਨੀ ਜੀ ।

---

### ਰਾਜ ਵਿਚ ਪੂੰਜੀ ਨਿਵੇਸ਼ ਲਈ ਪ੍ਰਵਾਸੀ ਭਾਰਤੀਆਂ ਨੂੰ ਉਤਸ਼ਾਹਿਤ ਕਰਨਾ

*2379. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਪ੍ਰਵਾਸੀ-ਭਾਰਤੀਆਂ ਦੀਆਂ ਮੁਸ਼ਕਲਾਂ ਹੱਲ ਕਰਨ ਲਈ ਉਨ੍ਹਾਂ ਦੇ ਕੇਸਾਂ ਦਾ ਨਿਪਟਾਰਾ ਕਰਨ ਅਤੇ ਰਾਜ ਵਿੱਚ ਵੱਧ ਤੋਂ ਵੱਧ ਪੂੰਜੀ ਨਿਵੇਸ਼

ਕਰਨ ਲਈ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਲਈ ਇਕ ਵੱਖਰਾ ਵਿਭਾਗ ਸਥਾਪਿਤ ਕਰਨ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਸ਼ਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ** ; ਸਪੀਕਰ ਸਾਹਿਬ, ਵੈਸੇ ਤਾਂ ਸੀ.ਐਮ. ਸਾਹਿਬ ਨੇ ਹਮੇਸ਼ਾਂ ਕੋਸ਼ਿਸ਼ ਕੀਤੀ ਹੈ ਜਿਸ ਕਰਕੇ ਪ੍ਰਵਾਸੀ ਭਾਰਤੀਆਂ ਅਤੇ ਪੰਜਾਬੀਆਂ ਨੇ ਇੱਥੇ ਬਹੁਤ ਜ਼ਿਆਦਾ ਪੂੰਜੀ ਨਿਵੇਸ਼ ਕੀਤਾ ਹੈ ਅਤੇ ਸਾਡੇ ਪੰਜਾਬ ਦੀ ਡਿਵੈਲਪਮੈਂਟ ਦੇ ਵਿੱਚ ਬਹੁਤ ਵੱਡਾ ਯੋਗਦਾਨ ਤੇ ਹਿੱਸਾ ਪਾਇਆ ਹੈ । ਉਨ੍ਹਾਂ ਨੂੰ ਬਹੁਤ ਸਾਰੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ । ਉਨ੍ਹਾਂ ਨੂੰ ਦਫ਼ਤਰਾਂ ਵਿੱਚ ਵੀ ਮੁਸ਼ਕਲਾਂ ਪੇਸ਼ ਆਉਂਦੀਆਂ ਹਨ ਚਾਹੇ ਕਿਸੇ ਤਰ੍ਹਾਂ ਦਾ ਕੁਨੈਕਸ਼ਨ ਵਗੈਰਾ ਲੈਣਾ ਹੁੰਦਾ ਹੈ ਜਾਂ ਹੋਰ ਵੀ ਕਈ ਤਰ੍ਹਾਂ ਦੇ ਝਗੜੇ ਉਨ੍ਹਾਂ ਦੇ ਹੁੰਦੇ ਹਨ । ਜਿੱਥੇ ਆਪਣੀ ਸਮੁੱਚੀ ਸਰਕਾਰ ਚਾਹੁੰਦੀ ਹੈ ਕਿ ਉਹ ਇੱਥੇ ਵੱਧ ਤੋਂ ਵੱਧ ਨਿਵੇਸ਼ ਕਰਨ, ਉਥੇ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਲਈ ਅਤੇ ਉਨ੍ਹਾਂ ਨੂੰ ਪੇਸ਼ ਆਉਂਦੀਆਂ ਮੁਸ਼ਕਲਾਂ ਦੂਰ ਕਰਨ ਲਈ, ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਇੱਥੇ ਕੋਈ ਨਾ ਕੋਈ ਡਿਪਾਰਟਮੈਂਟ ਜ਼ਰੂਰ ਬਣਾਉਣਾ ਚਾਹੀਦਾ ਹੈ ਜਿੱਥੇ ਉਹ ਆ ਕੇ ਪਹੁੰਚ ਕਰ ਸਕਣ ਕਿਉਂਕਿ ਹੁਣ ਉਹ ਕਦੇ ਕਿਸੇ ਬੰਦੇ ਕੋਲ ਜਾਂਦੇ ਹਨ ਅਤੇ ਕਦੇ ਕਿਸੇ ਹੋਰ ਕੋਲ । ਇਸ ਤਰ੍ਹਾਂ ਉਹ ਭਟਕਦੇ ਰਹਿੰਦੇ ਹਨ ਅਤੇ ਆਪਣਾ ਨਿਵੇਸ਼ ਇਥੇ ਕਰਨ ਨੂੰ ਤਿਆਰ ਨਹੀਂ ਹੁੰਦੇ । ਇਥੇ ਉਨ੍ਹਾਂ ਲਈ ਇਕ ਮਹਿਕਮਾ ਜਾਂ ਡਿਪਾਰਟਮੈਂਟ ਖੋਲ੍ਹਣ ਵਿੱਚ ਸਾਨੂੰ ਕੀ ਰੁਕਾਵਟਾਂ ਹਨ ? ਇਹ ਮੈਂ ਪੁੱਛਣਾ ਚਾਹੁੰਦਾ ਹਾਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸੇਪਰੇਟ ਡਿਪਾਰਟਮੈਂਟ ਖੋਲ੍ਹਣ ਦੀ ਜ਼ਰੂਰਤ ਨਹੀਂ ਹੈ । ਲੇਕਿਨ ਆਨਰੇਬਲ ਐਮ.ਐਲ.ਏ. ਸਾਹਿਬ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਰਾਜ ਦੇ ਪ੍ਰਵਾਸੀ ਭਾਰਤੀਆਂ ਦੀ ਸੁਵਿਧਾ ਲਈ ਸਬੰਧਤ ਵਿਭਾਗਾਂ ਅਤੇ ਰਾਜ ਵਿੱਚ ਡਿਪਟੀ ਕਮਿਸ਼ਨਰਾਂ ਨਾਲ ਤਾਲਮੇਲ ਰੱਖਦਾ ਇਕ ਸੈੱਲ ਖੋਲ੍ਹ ਦਿੱਤਾ ਗਿਆ ਹੈ । ਇਹ ਸੈੱਲ ਸਬੰਧਤ ਵਿਭਾਗਾਂ ਨੂੰ ਪੰਜਾਬ ਰਾਜ ਦੇ ਸਬੰਧਤ ਪ੍ਰਵਾਸੀ ਭਾਰਤੀਆਂ ਤੋਂ ਪ੍ਰਾਪਤ ਸ਼ਿਕਾਇਤਾਂ ਅਤੇ ਪ੍ਰਤੀ-ਬੇਨਤੀਆਂ ਦੇ ਸਬੰਧ ਵਿਚ ਕੀਤੀ ਗਈ ਕਾਰਵਾਈ ਦੀ ਰਿਪੋਰਟ ਦੇ ਆਧਾਰ ਤੇ ਸੂਚਿਤ ਕਰਦਾ ਹੈ । ਇਸ ਕੰਮ ਦੀ ਮਹਾਨਤਾ ਨੂੰ ਸਾਹਮਣੇ ਰੱਖਦਿਆਂ ਹੋਇਆ ਚੀਫ ਮਨਿਸਟਰ ਆਫਿਸ ਵਿਚ ਵੀ ਇੱਕ ਸੈੱਲ ਬਣਿਆ ਹੋਇਆ ਹੈ ਜੋ ਕਿ ਉਨ੍ਹਾਂ ਵਲੋਂ ਪ੍ਰਾਪਤ ਹੋਈ ਕਿਸੇ ਵੀ ਸ਼ਿਕਾਇਤ ਅਤੇ ਡਿਮਾਂਡ ਦਾ ਧਿਆਨ ਰੱਖਦਾ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਹੈਡ ਆਫਿਸ ਹੈ, ਇਹ ਕਿੱਥੇ ਹੈ ? ਕੀ ਇਹ ਇਕੋ ਹੀ ਰੱਖਿਆ ਹੈ ਜਾਂ ਜ਼ਿਲ੍ਹਾ ਲੈਵਲ ਤੇ ਵੱਖ-ਵੱਖ ਸੈੱਲ ਬਣਾਏ ਗਏ ਹਨ ?

**ਮੁੱਖ ਮੰਤਰੀ** : ਇਹ ਚੰਡੀਗੜ੍ਹ ਦੇ ਵਿੱਚ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮੇਰੀ ਬੇਨਤੀ ਹੈ ਕਿ ਇਸ ਦੀਆਂ ਸ਼ਾਖਾਵਾਂ ਡਿਸਟ੍ਰਿਕਟ ਲੈਵਲ ਤੇ ਵੀ ਹੋਣ ਤਾਂ ਕਿ ਹਰੇਕ ਬੰਦੇ ਨੂੰ ਚੰਡੀਗੜ੍ਹ ਆ ਕੇ ਸ਼ਿਕਾਇਤ ਨਾ ਕਰਨੀ ਪਵੇ । ਉਹ ਡਿਸਟ੍ਰਿਕਟ ਲੈਵਲ ਤੇ ਹੀ ਆਪਣੀਆਂ ਮੁਸ਼ਕਲਾਂ ਦੂਰ ਕਰਾ ਸਕਣ ਕਿਉਂਕਿ ਹਰ ਬੰਦੇ ਨੂੰ ਚੰਡੀਗੜ੍ਹ ਆਉਣ ਵਿੱਚ ਮੁਸ਼ਕਲ ਪੇਸ਼ ਆ ਸਕਦੀ ਹੈ । ਇਸ ਦੀਆਂ ਡਿਸਟ੍ਰਿਕਟ ਲੈਵਲ ਤੇ ਵੀ ਕੋਈ ਨਾ ਕੋਈ ਸ਼ਾਖਾਵਾਂ ਬਣਾਈਆਂ ਜਾਣ ਤਾਂ ਜੋ ਉਹ ਆਪਣੀਆਂ ਸ਼ਿਕਾਇਤਾਂ ਉਥੇ ਹੀ ਦੱਸ ਸਕਣ ਅਤੇ ਉਨ੍ਹਾਂ ਦੀ ਖੱਜਲ ਖੁਆਰੀ ਘੱਟ ਸਕੇ ।

**ਮੁੱਖ ਮੰਤਰੀ** : ਅਸੀਂ ਇਨ੍ਹਾਂ ਦੀ ਸੁਜੈਸ਼ਨ ਨੂੰ ਮੱਦੇਨਜ਼ਰ ਰੱਖਦੇ ਹੋਏ ਡੀ.ਸੀ. ਸਾਹਿਬਾਨਾਂ ਨੂੰ ਜ਼ਿਲ੍ਹੇ ਵਿੱਚ ਹਦਾਇਤ ਕਰ ਦੇਵਾਂਗੇ ਕਿ ਉਹ ਵੀ ਇਸ ਤਰ੍ਹਾਂ ਦਾ ਸੈੱਲ ਜਾਂ ਕਿਸੇ ਗਜ਼ਟਿਡ ਅਫ਼ਸਰ ਦੇ ਜ਼ਿੰਮੇ ਇਹ ਕੰਮ ਲਾ ਦੇਣ । ਵੈਸੇ ਤਾਂ ਅੱਜ ਕੱਲ੍ਹ ਦਾ ਸਮਾਂ ਅਜਿਹਾ ਨਹੀਂ ਹੈ ਕਿ ਇਥੇ ਚੰਡੀਗੜ੍ਹ ਆ ਕੇ ਨਿੱਜੀ ਪੱਧਰ ਤੇ ਸ਼ਿਕਾਇਤਾਂ ਦਿੱਤੀਆਂ ਜਾਣ । ਜਿਥੋਂ ਦਾ ਵੀ ਉਹ ਬੰਦਾ ਹੈ ਉਹ ਉਥੋਂ ਵੀ ਆਪਣੀ ਸ਼ਿਕਾਇਤ ਫੈਕਸ ਰਾਹੀਂ ਭੇਜ ਸਕਦਾ ਹੈ । ਕੋਈ ਮੁਸ਼ਕਲ ਨਹੀਂ । ਫਿਰ ਵੀ ਹੋਰ ਸਹੂਲਤ ਦੇਣ ਵਾਸਤੇ ਡਿਸਟ੍ਰਿਕਟ ਲੈਵਲ ਤੇ ਡੀ.ਸੀਜ਼. ਨੂੰ ਹਦਾਇਤ ਕਰ ਦਿੱਤੀ ਜਾਵੇਗੀ ਕਿ ਹਰ ਜ਼ਿਲ੍ਹੇ ਵਿੱਚ ਤੇ ਖਾਸ ਕਰਕੇ ਜਿਹੜੇ ਜ਼ਿਲ੍ਹਿਆਂ ਦੇ ਵਿੱਚ ਜ਼ਿਆਦਾ ਗਿਣਤੀ ਦੇ ਵਿੱਚ ਪ੍ਰਵਾਸੀ ਭਾਰਤੀ ਹਨ, ਉਥੇ ਇਹ ਸੈੱਲ ਜ਼ਰੂਰ ਬਣਾ ਦਿੱਤਾ ਜਾਵੇਗਾ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਧੰਨਵਾਦ ਜੀ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : *2283

**ਸ਼੍ਰੀ ਸਪੀਕਰ** : Starred Question No. 2283 is postponed for 22nd March, 2001 for the purpose of proper and complete reply.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਸ ਪ੍ਰਸ਼ਨ ਦਾ ਮੇਰੇ ਕੋਲ ਜਵਾਬ ਆ ਚੁੱਕਾ ਹੈ ।

**ਸ਼੍ਰੀ ਸਪੀਕਰ** : ਉਹ ਕੰਪਲੀਟ ਜਵਾਬ ਨਹੀਂ ਹੈ । ਇਸ ਕਰਕੇ ਸਮਾਂ ਹੋਰ ਮੰਗਿਆ ਹੈ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ)** : ਇਸ ਜਵਾਬ ਵਿੱਚ ਕੁਝ ਕਮੀ ਸੀ । ਇਸ ਕਰਕੇ ਮੈਂ ਇਨ੍ਹਾਂ ਨੂੰ ਕਿਹਾ ਹੈ ਕਿ ਕੰਪਲੀਟ ਜਵਾਬ ਇਕ-ਦੋ ਦਿਨਾਂ ਵਿੱਚ ਦੇ ਦੇਵਾਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਇਨ੍ਹਾਂ ਕੁਐਸਚਨਾਂ ਲਈ ਮੈਂ ਕੱਲ੍ਹ ਰਾਤ ਅੰਮ੍ਰਿਤਸਰ ਤੋਂ ਇਥੇ ਆਈ ਹਾਂ । ਮੇਰੀ ਪ੍ਰਾਰਥਨਾ ਹੈ, ਮੈਂ ਤੁਹਾਨੂੰ ਮਿਤੀ 27-28 ਨੂੰ ਫੈਕਸ ਵੀ ਕੀਤੀ ਸੀ ਕਿ ਮੇਰੇ ਕੁਐਸਚਨ ਪੰਜ ਤਾਰੀਖ ਤੋਂ ਬਾਅਦ ਕਿਸੇ ਦਿਨ ਰੱਖ ਲਏ ਜਾਣ ਪਰ ਤੁਸੀਂ ਮੇਰੇ ਕੁਐਸਚਨ ਪੰਜ ਤਾਰੀਖ ਨੂੰ ਲਗਾ ਦਿੱਤੇ ਅਤੇ ਹੁਣ ਮਨਿਸਟਰ ਨੇ ਮੇਰਾ ਸਵਾਲ ਪੋਸਟਪੋਨ ਕਰਾ ਦਿੱਤਾ ਹੈ । ਮੈਂ ਇਸ ਸਬੰਧ ਵਿੱਚ ਰਾਤ ਨੂੰ ਅੰਮ੍ਰਿਤਸਰ ਤੋਂ ਏਥੇ ਆਈ ਹਾਂ ।

---

*For Starred Question No. 2283 and reply thereto, please see P.V.S. Debates dated 22nd March, 2001.

## ਅੰਮ੍ਰਿਤਸਰ ਵਿਖੇ ਨਵੀਂ ਸਬਜ਼ੀ ਮੰਡੀ

*2371. **ਸਰਦਾਰ ਅਜੈਪਾਲ ਸਿੰਘ ਮੀਰਾਂਕੋਟ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿਚ ਪਿੰਡ ਵੱਲਾ ਵਿਖੇ ਸਬਜ਼ੀ ਮੰਡੀ ਦੀ ਉਸਾਰੀ ਦਾ ਕੰਮ ਮੁਕੰਮਲ ਕਰ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਸਬਜ਼ੀ ਮੰਡੀ ਦੇ ਕਦੋਂ ਤੱਕ ਸ਼ੁਰੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਜੀ ਹਾਂ । ਵੱਲਾ ਮੰਡੀ ਦੇ ਉਸਾਰੀ ਦੇ ਸਾਰੇ ਕੰਮ ਮੁਕੰਮਲ ਹੋ ਚੁੱਕੇ ਹਨ ਅਤੇ ਇਹ ਮੰਡੀ ਪੁਰਾਣੀ ਮੰਡੀ ਡੀਨੋਟੀਫਾਈ ਕਰਨ ਉਪਰੰਤ ਪੂਰਨ ਤੌਰ ਤੇ ਚਾਲੂ ਹੋ ਜਾਵੇਗੀ ।

**ਸਰਦਾਰ ਅਜੈਪਾਲ ਸਿੰਘ ਮੀਰਾਂਕੋਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਵੱਲਾ ਮੰਡੀ ਦੀ ਪਿਛੇ ਜਿਹੇ ਆਕਸ਼ਨ ਹੋਈ ਸੀ ਪਰ ਪਤਾ ਨਹੀਂ ਕੀ ਕਾਰਨ ਹੈ ਕਿ ਜੋ ਅੰਮ੍ਰਿਤਸਰ ਦੀ ਪੁਰਾਣੀ ਮੰਡੀ ਹੈ ਉਹ ਹਾਲੇ ਵੀ ਉਥੇ ਚਲ ਰਹੀ ਹੈ । ਜਿਹੜੀਆਂ ਦੁਕਾਨਾਂ ਪਿਛਲੇ 2 ਮਹੀਨਿਆਂ ਤੋਂ ਅਲਾਟ ਕੀਤੀਆਂ ਗਈਆਂ ਹਨ, ਉਹ ਦੁਕਾਨਾਂ ਨੂੰ ਇਹ ਹਾਲੇ ਤੱਕ ਕਿਉਂ ਨਹੀਂ ਚਲਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਪੁਰਾਣੀ ਮੰਡੀ ਵਾਲੇ ਸਨ ਉਨ੍ਹਾਂ ਨੇ ਹਾਈ ਕੋਰਟ ਦੇ ਵਿਚ ਰਿੱਟ ਕਰਕੇ ਹਾਈ ਕੋਰਟ ਤੋਂ ਸਟੇਅ ਆਰਡਰ ਲੈ ਲਏ ਸੀ । ਹੁਣ ਉਨ੍ਹਾਂ ਦੀ ਇਹ ਸਟੇਅ ਟੁੱਟ ਗਈ ਹੈ । ਹੁਣ ਸਟੇਅ ਟੁੱਟਣ ਤੋਂ ਬਾਅਦ ਅਸੀਂ 40 ਦੁਕਾਨਾਂ ਉਨ੍ਹਾਂ ਨੂੰ ਅਲਾਟ ਕਰ ਦਿੱਤੀਆਂ ਹਨ । ਇਨ੍ਹਾਂ ਦੁਕਾਨਾਂ ਬਾਰੇ ਸਰਕਾਰ ਨੇ ਸਮਾਂ ਬੱਧ ਕਰ ਦਿੱਤਾ ਹੈ ਕਿ ਜੇਕਰ ਇਸ ਵਕਤ ਤੱਕ 40 ਦੁਕਾਨਦਾਰਾਂ ਦਾ ਕੰਮ ਮੁਕੰਮਲ ਨਾ ਹੋਇਆ ਤਾਂ ਸਰਕਾਰ ਦੇ ਮਿਥੇ ਸਮੇਂ ਤੋਂ ਬਾਅਦ ਇਹ 40 ਦੁਕਾਨਾਂ ਦੀ ਮੁਕੰਮਲ ਨਾ ਕਰਨ ਦੀ ਦੇਰੀ ਵਿਚ ਇਨ੍ਹਾਂ ਦੁਕਾਨਾਂ ਨੂੰ ਕੱਚਾ ਕਰਕੇ ਖੁੱਲ੍ਹੀ ਬੋਲੀ ਵਿਚ ਨੀਲਾਮ ਕਰ ਦਿੱਤਾ ਜਾਵੇਗਾ ।

श्रीमती लक्ष्मी कांता चावला : स्पीकर साहिब, मुझे दुख के साथ कहना पड़ता है कि जो जवाब मनिस्टर साहिब ने दिया है वह गलत जानकारी वाला है । मैंबर की तसल्ली हो सकती है पर मेरी तसल्ली नहीं हुई । हाई कोर्ट में एक रिट नहीं बल्कि तीन और केसिज़ चल रहे हैं । एक रिट पर स्टेअ खत्म हुई है, बाकी पर केस चल रहा है ।

**ਸ਼੍ਰੀ ਸਪੀਕਰ** : ਤੁਸੀਂ ਕੀ ਵੱਲਾ ਮੰਡੀ ਬਾਰੇ ਗੱਲ ਕਰ ਰਹੇ ਹੋ ਜਾਂ ਕਿਸੇ ਹੋਰ ਮੰਡੀ ਬਾਰੇ ਗੱਲ ਕਰ ਰਹੇ ਹੋ ?

श्रीमती लक्ष्मी कांता चावला : स्पीकर साहिब, यह वल्ला मंडी के बारे में है । आज पुराणी सब्जी मंडी वालों के साथ एक बजे चीफ मनिस्टर साहिब और चीफ सैक्रेटरी के साथ मीटिंग फिक्स है और वह अमृतसर से आए हुए है । अगर दूसरे आदमी जिन्होंने हाई कोर्ट में रिट की हुई है, वह केस

[श्रीमती लक्ष्मी कांता चावला]

वापस लेने के लिए तैयार हो जाएं तो क्या सरकार उन के साथ टेबल पर बैठ कर कोई फैसला लेने को तैयार है ? जिस तरह इन्होंने पहले आदमिओं के साथ फैसला किया था पर आपके अफसर अड़चनें डाल रहे हैं ।

मैं सरदार गुरदेव सिंह बादल की व्यक्तिगत तौर से बहुत इज्जत करती हूं पर इन के महकमें के अफसरों ने इन्हें गलत जानकारी दी है, एक केस हाई कोर्ट में नहीं चल रहा बल्कि तीन और केसिज हाई कोर्ट में इस वल्ला मंडी के बारे में चल रहे हैं । बाकी के आदमी अगर केस वापिस ले लें तो क्या सरकार उन के साथ टेबल पर बात करने के लिए तैयार है और कोई फैसला करेगी ? आप स्पीकर साहिब, यह सवाल आगे डाल दें । बैंस साहिब यहां बैठे हैं, यह पूछ लें ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਗੱਲ–ਬਾਤ ਦੇ ਰਾਹੀਂ ਸਮਝੌਤਾ ਕਰਨ ਲਈ ਤਿਆਰ ਹਾਂ । ਜਿਸ ਤਰ੍ਹਾਂ ਪਹਿਲਿਆਂ ਨਾਲ ਰਾਜ਼ੀਨਾਮੇ ਨਾਲ ਸਮਝੌਤਾ ਹੋਇਆ ਹੈ ਉਸੇ ਤਰ੍ਹਾਂ ਅਸੀਂ ਇਨ੍ਹਾਂ ਨਾਲ ਵੀ ਟੇਬਲ ਤੇ ਗੱਲ ਬਾਤ ਕਰਨ ਵਾਸਤੇ ਅਤੇ ਸਮਝੌਤਾ ਕਰਨ ਲਈ ਤਿਆਰ ਹਾਂ ਸਮਝੌਤੇ ਤੋਂ ਵਧੀਆ ਕਿਹੜੀ ਗੱਲ ਹੋ ਸਕਦੀ ਹੈ ।

श्रीमती लक्ष्मी कांता चावला : स्पीकर साहिब, अमृतसर की पुरानी मंडी के लीडर्ज़ यहां आए हुए है और उन की चीफ मनिस्टर के साथ एक बजे मीटिंग है । इस लिए मैं कह रही हूँ कि यह सदन में गलत ब्यानी न करें क्योंकि इन्हें महकमे ने पूरी जानकारी नहीं दी । आप इस प्रश्न को कल तक पोस्टपोन कर दें । यह कहते हैं कि इस केस की स्टेअ हुई थी मैं कहती हूँ कि तीन और केस हाई कोर्ट में चल रहे हैं ।

**ਸ਼੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਗੱਲ–ਬਾਤ ਕਰਕੇ ਸਮਝੌਤਾ ਕਰਨ ਲਈ ਤਿਆਰ ਹਾਂ ।

श्रीमती लक्ष्मी कांता चावला : स्पीकर साहिब, मैंने कहा है कि तीन केसिज हाई कोर्ट में अभी भी चल रहे हैं यह कहते हैं कि केस की स्टेअ हुई थी वह टूट गई है । इन्हें महकमे ने पूरी जानकारी नहीं दी ।

**ਸ੍ਰੀ ਸਪੀਕਰ** : ਕੀ ਇਨ੍ਹਾਂ 40 ਦੇ ਵਿਚੋਂ 3 ਬੰਦਿਆਂ ਨੇ ਹਾਈ ਕੋਰਟ ਦੇ ਵਿਚ ਕੇਸ ਕੀਤਾ ਹੋਇਆ ਹੈ ?

श्रीमती लक्ष्मी कांता चावला : स्पीकर साहिब, तीन केसिज़ पुरानी सब्जी मंडी वालों ने गवर्नमैंट के खिलाफ किए हुए हैं । मैं फिर इन्हें कहती हूँ कि इन्हें पूरी जानकारी महकमे ने नहीं दी है । यहाँ बैंस साहिब बैठे हैं यह उनसे पूछ लें । गवर्नमैंट के खिलाफ कितने केसिज़ हाई कोर्ट में चल रहे हैं ?

ਮੰਤਰੀ : ਸਪੀਕਰ ਸਾਹਿਬ, ਬੀਬੀ ਜੀ, ਉਥੋਂ ਦੇ ਰਹਿਣ ਵਾਲੇ ਹਨ, ਇਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਉਹ ਮੰਡੀ ਤੰਗ ਹੈ ਅਤੇ ਤੰਗ ਮੰਡੀ ਹੋਣ ਕਰਕੇ ਲੋਕਾਂ ਨੂੰ ਕਾਫੀ ਪ੍ਰੇਸ਼ਾਨੀ ਰਹਿੰਦੀ ਹੈ। ਉਥੇ ਜਾਮ ਲੱਗਾ ਰਹਿੰਦਾ ਹੈ ਅਤੇ ਲੋਕ ਦੁਖੀ ਰਹਿੰਦੇ ਹਨ। ਲੋਕਾਂ ਨੂੰ ਜਾਣਾ ਆਉਣਾ ਔਖਾ ਹੋ ਜਾਂਦਾ ਹੈ। ਅਸੀਂ ਛੇਤੀ ਤੋਂ ਛੇਤੀ ਨਵੀਂ ਸਬਜ਼ੀ ਮੰਡੀ ਚਾਲੂ ਕਰ ਦੇਵਾਂਗੇ ਅਤੇ ਉਥੇ ਹਰ ਸਹੂਲਤ ਅਸੀਂ ਵੱਲਾ ਮੰਡੀ ਨੂੰ ਦੇ ਰਹੇ ਹਾਂ। ਮੈਂ ਭੈਣ ਜੀ ਨੂੰ ਕਹਿ ਦਿੱਤਾ ਹੈ ਕਿ ਹਰ ਤਰ੍ਹਾਂ ਨਾਲ ਸਮਝੌਤਾ ਕਰਕੇ ਉਨ੍ਹਾਂ ਨੂੰ ਮਨਾਉਣ ਦੀ ਕੋਸ਼ਿਸ਼ ਕਰਾਂਗੇ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ. ** **

MR. SPEAKER : Not allowed.

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਾਣਕਾਰੀ ਦਿੱਤੀ ਹੈ ......

**ਸ੍ਰੀ ਸਪੀਕਰ** : ਕੀ ਤੁਸੀਂ ਵੱਲਾ ਮੰਡੀ ਬਾਰੇ ਪੁੱਛ ਰਹੇ ਹੋ।

**ਸ੍ਰੀ ਜਗਦੀਸ਼ ਸਾਹਨੀ** : ਹਾਂ ਜੀ, ਸਪੀਕਰ ਸਾਹਿਬ, ਮੇਨ ਝਗੜਾ ਇਹ ਹੈ ਕਿ ਇਸ ਮਸਲੇ ਬਾਰੇ ਮੁੱਖ ਮੰਤਰੀ ਜੀ ਨਾਲ ਵੀ ਗੱਲ ਕੀਤੀ ਗਈ ਸੀ। ਇਸ ਬਾਰੇ ਮੰਤਰੀ ਜੀ ਦੇ ਨਾਲਿਜ ਵਿਚ ਨਹੀਂ ਹੈ। ਜੋ ਭੈਣ ਜੀ ਨੇ ਕਿਹਾ ਹੈ ਉਹ ਠੀਕ ਕਿਹਾ ਹੈ ਮੰਤਰੀ ਜੀ ਕੋਲ ਜਾਣਕਾਰੀ ਅਧੂਰੀ ਹੈ। ਜਿਹੜੇ ਉਥੇ 40 ਬੰਦੇ ਬੈਠੇ ਹਨ ਅਤੇ ਉਨ੍ਹਾਂ ਨੂੰ ਦੁਕਾਨਾਂ ਅਲਾਟ ਹੋਈਆਂ ਹਨ, ਉਹ ਦੁਕਾਨਾਂ ਵੀ ਲੈਣਾ ਚਾਹੁੰਦੇ ਹਨ ਅਤੇ ਉਥੇ ਵੀ ਰਹਿਣਾ ਚਾਹੁੰਦੇ ਹਨ। ਮੇਨ ਝਗੜਾ ਵੱਲਾ ਮੰਡੀ ਨੂੰ ਸ਼ਿਫਟ ਕਰਨ ਲਈ ਇਹ ਚਲਦਾ ਹੈ। ਪੰਜਾਬ ਸਰਕਾਰ ਦਾ ਮੈਕਸੀਮਮ ਪੈਸਾ ਉਥੇ ਲੱਗ ਚੁੱਕਾ ਹੈ ਪਰ ਮੰਡੀ ਸ਼ਿਫਟ ਨਹੀਂ ਹੋਈ। ਲਗਭਗ 3-4 ਸਾਲਾਂ ਤੋਂ ਇਹ ਮੰਡੀ ਸ਼ਿਫਟ ਕਰਨ ਦੇ ਉਪਰਾਲੇ ਹੋ ਰਹੇ ਹਨ। ਵੱਲਾ ਮੰਡੀ ਵਿਚੋਂ ਲੋਕ ਕਰਾਸ ਨਹੀਂ ਕਰ ਸਕਦੇ ਕਿਉਂਕਿ ਉਹ ਬਿਲਕੁਲ ਸ਼ਹਿਰ ਦੇ ਹਾਰਟ ਵਿਚ ਹੈ। ਕੀ ਇਸ ਸਾਲ ਵਿਚ ਸਰਕਾਰ ਮੰਡੀ ਸ਼ਿਫਟ ਕਰਾ ਦੇਵੇਗੀ ਜਾਂ ਨਹੀਂ ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਤਾਂ ਸਾਲ ਦੀ ਗੱਲ ਕਰਦੇ ਹਨ ਪਰ ਅਸੀਂ ਤਾਂ ਦਿਨਾਂ ਦੀ ਗੱਲ ਕਰਦੇ ਹਾਂ। ਜਿਹੜੇ ਸਾਡੇ ਤਿੰਨ ਭਰਾਵਾਂ ਦੇ ਕੇਸ ਚਲਦੇ ਹਨ.........

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਉਹ ਤਿੰਨ ਭਰਾ ਨਹੀਂ ਹਨ। ਵੱਲਾ ਮੰਡੀ ਦੇ ਤਿੰਨ ਜੁਆਇੰਟ ਕੇਸ ਹਨ।

**ਸ੍ਰੀ ਸਪੀਕਰ** : ਬੀਬੀ ਜੀ, ਮੰਤਰੀ ਜੀ ਜਵਾਬ ਦੇ ਰਹੇ ਹਨ। ਤੁਸੀਂ ਇੰਟ੍ਰਪਟ ਨਾ ਕਰੋ।

---

** Expunged as ordered by the Chair.

**ਮੰਤਰੀ :** ਸਪੀਕਰ ਸਾਹਿਬ, ਬੀਬੀ ਚਾਵਲਾ ਜੀ ਨੂੰ ਨਾਲ ਲਵਾਂਗੇ ਅਤੇ ਉਨ੍ਹਾਂ ਦੀ ਮੇਰੇ ਨਾਲ ਵੀ ਗੱਲ ਹੋ ਚੁੱਕੀ ਹੈ । ਉਨ੍ਹਾਂ ਦੀ ਸਹਾਇਤਾ ਲੈ ਕੇ ਅਤੇ ਉਨ੍ਹਾਂ ਨੂੰ ਨਾਲ ਬਿਠਾ ਕੇ ਰਾਜ਼ੀਨਾਮਾ ਕਰਕੇ, ਸਮਝੌਤਾ ਕਰਕੇ ਜਲਦੀ ਮੰਡੀ ਸ਼ਿਫਟ ਕੀਤੀ ਜਾਵੇਗੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਅੱਗੇ ਹੀ 1970 ਦਾ ਕੇਸ ਚਲ ਰਿਹਾ ਹੈ । ਇਹ ਕੇਸ 2020 ਤੱਕ ਵੀ ਖਤਮ ਨਹੀਂ ਹੋਣਾ । ਇਹ ਤਾਂ ਉਹ ਗੱਲ ਹੈ ਕਿ "ਨਾਨਾ ਪੇੜ ਉਗਾਉਂਦਾ ਹੈ ਅਤੇ ਦੋਹਤਾ ਖਾਂਦਾ ਹੈ" ।

ਸਪੀਕਰ ਸਾਹਿਬ, ਮੰਤਰੀ ਜੀ ਨੇ ਜਾਣਕਾਰੀ ਠੀਕ ਨਹੀਂ ਦਿੱਤੀ । ਅਗਰ ਇਨ੍ਹਾਂ ਦੇ ਡਿਪਾਰਟਮੈਂਟ ਨੇ ਠੀਕ ਜਾਣਕਾਰੀ ਨਹੀਂ ਦਿੱਤੀ ਤਾਂ ਇਸ ਬਾਰੇ ਇਹ ਸਾਨੂੰ ਸਹੀ ਜਾਣਕਾਰੀ ਦੇ ਦੇਣ । ਮੈਂ ਡਾਕਟਰ ਚਾਵਲਾ ਜੀ ਨੂੰ ਵੀ ਮੰਤਰੀ ਜੀ ਕੋਲ ਭੇਜਿਆ ਸੀ ਤਾਂ ਕਿ ਸਹੀ ਗੱਲ ਦੱਸੀ ਜਾਏ......

**Mr Speaker :** Next question.

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: * 2241 ਅਤੇ 2365***

**ਸ਼੍ਰੀ ਸਪੀਕਰ :** ਇਨ੍ਹਾਂ ਪ੍ਰਸ਼ਨਾਂ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਮਿਤੀ 22.3.2001 ਤੱਕ ਅਲਾਓ ਕਰ ਦਿੱਤੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੇਰੇ ਸਵਾਲ ਦੀ ਉਨ੍ਹਾਂ ਨੇ ਐਕਸਟੈਨਸ਼ਨ ਮੰਗੀ ਹੈ......

**ਸ਼੍ਰੀ ਸਪੀਕਰ :** ਬੀਬੀ ਜੀ, ਤੁਸੀਂ ਬੈਠ ਜਾਓ । ਮੈਂ ਸਵਾਲ ਦੀ ਐਕਸਟੈਨਸ਼ਨ ਦਿੱਤੀ ਹੈ, ਸਵਾਲ ਖਤਮ ਨਹੀਂ ਕੀਤਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**ਸ਼੍ਰੀ ਸਪੀਕਰ :** ਬੀਬੀ ਜੀ, I am sorry. ਤੁਸੀਂ ਹਾਲੇ ਵੀ ਬੋਲੀ ਜਾ ਰਹੇ ਹੋ । ਜੋ ਇਨ੍ਹਾਂ ਵਲੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

---

## WALK-OUT

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਪ੍ਰਸ਼ਨ ਕਾਲ ਦੌਰਾਨ ਉਨ੍ਹਾਂ ਵਲੋਂ ਦਿੱਤੇ ਗਏ ਸਵਾਲਾਂ ਨੂੰ ਐਕਸਟੈਨਸ਼ਨ ਦਿੱਤੇ ਜਾਣ ਦੇ ਵਿਰੋਧ ਵਜੋਂ ਸਦਨ ਵਿਚੋਂ ਵਾਕ ਆਊਟ ਕਰ ਗਏ ।)

---

*For Starred Questions Nos. 2241 and 2365 and replies thereto, please see P.V.S. Debates dated 22nd March, 2001.

**Not recorded as ordered by the Chair.

## STARRED QUESTIONS AND ANSWERS (*Resumption*)

### ਦੂਸ਼ਿਤ ਪੀਣ ਵਾਲੇ ਪਾਣੀ ਦੀ ਸਪਲਾਈ ਤੇ ਰੋਕ

*2372. **ਸਰਦਾਰ ਅਜੈਪਾਲ ਸਿੰਘ ਮੀਰਾਂਕੋਟ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਮ੍ਰਿਤਸਰ-ਤਰਨਤਾਰਨ ਸੜਕ ਉਤੇ ਇਤਿਹਾਸਕ ਪਿੰਡ ਚੱਬਾ ਨੂੰ ਸਪਲਾਈ ਕੀਤਾ ਜਾਂਦਾ ਪੀਣ ਵਾਲਾ ਪਾਣੀ ਪੇਪਰ ਮਿਲ ਚੱਬਾ ਤੋਂ ਛੱਡੇ ਜਾਂਦੇ ਗੰਧਲੇ ਪਾਣੀ ਨਾਲ ਦੂਸ਼ਿਤ ਹੋ ਰਿਹਾ ਹੈ ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਇਸ ਸਬੰਧ ਵਿੱਚ ਕੋਈ ਕਾਰਵਾਈ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਅੰਮ੍ਰਿਤਸਰ-ਤਰਨਤਾਰਨ ਸੜਕ ਤੇ ਸਥਿਤ ਇਤਿਹਾ-ਸਿਕ ਪਿੰਡ ਚੱਬਾ ਵਿੱਚ ਪਾਈਪ ਦੁਆਰਾ ਕੋਈ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਕੀਤਾ ਜਾਂਦਾ । ਫਿਰ ਵੀ ਪਿੰਡ ਦੇ ਲੋਕ ਆਪਣੇ ਪੱਧਰ ਤੇ ਘੱਟ ਡੂੰਘੇ ਹੱਥ ਨਲਕੇ ਰਾਹੀਂ ਪਾਣੀ ਦੀ ਪੂਰਤੀ ਕਰਦੇ ਸਨ । ਜਨਵਰੀ 2001 ਵਿੱਚ ਧਰਤੀ ਹੇਠਲੇ ਪਾਣੀ ਦੇ ਲਏ ਗਏ ਨਮੂਨਿਆਂ ਦੀ ਵਿਸ਼ਲੇਸ਼ਣ ਰਿਪੋਰਟ ਅਨੁਸਾਰ ਹਥਲੇ ਨਲਕਿਆਂ ਦੇ ਪਾਣੀ ਦੀ ਗੁਣਵਤਾ, ਜਿਥੋਂ ਤੱਕ ਟੋਟਲ ਸਾਲਿਡਜ਼ ਅਤੇ ਹਾਰਡਨੈਸ ਦਾ ਸਬੰਧ ਹੈ, ਸਵੀਕਾਰਨਯੋਗ ਸੀਮਾ ਤੋਂ ਵੱਧ ਹੈ, ਪਰ ਹੱਦ ਕਰਨ ਦੀ ਸੀਮਾ ਤੋਂ ਕਾਫੀ ਘੱਟ ਪਾਈ ਗਈ ਹੈ । ਮਾਪਦੰਡਾਂ ਦੀ ਉੱਚੀ ਤਾਦਾਦ ਸਮੇਂ ਦੇ ਨਾਲ ਨਾਲ ਐਕਿਊਫਰ ਸਥਿਤੀ ਬਦਲਣ ਕਾਰਨ ਹੋ ਸਕਦੀ ਹੈ । ਇਸ ਦੇ ਨਾਲ ਹੀ ਇਸ ਸੰਭਾਵਨਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਇਲਾਕੇ ਵਿੱਚ ਚਾਰ ਪਲਪ ਅਤੇ ਪੇਪਰ ਉਦਯੋਗਿਕ ਇਕਾਈਆਂ ਦੁਆਰਾ ਛੱਡਿਆ ਜਾਣ ਵਾਲਾ ਪ੍ਰਦੂਸ਼ਿਤ ਪਾਣੀ ਵੀ ਕੁਝ ਹੱਦ ਤੱਕ ਹਥਲੇ ਨਲਕਿਆਂ ਦੇ ਪਾਣੀ ਦੀ ਗੁਣਵਤਾ ਨੂੰ ਮਾਮੂਲੀ ਖਰਾਬ ਕਰਨ ਦਾ ਕਾਰਨ ਬਣਿਆ ਹੋਵੇ । ਇਸ ਲਈ, ਇਨ੍ਹਾਂ ਚਾਰ ਪੇਪਰ ਮਿੱਲਾਂ ਨੂੰ ਬੰਦ ਕਰਨ ਲਈ ਪਹਿਲਾਂ ਹੀ ਹੁਕਮ ਜਾਰੀ ਕਰ ਦਿੱਤੇ ਗਏ ਹਨ । ਇਸ ਤੋਂ ਇਲਾਵਾ, ਇਲਾਕੇ ਦੇ ਪੇਂਡੂ ਲੋਕਾਂ ਨੂੰ ਪੀਣਯੋਗ ਪਾਣੀ ਮੁਹੱਈਆ ਕਰਾਉਣ ਲਈ ਜਨ ਸਿਹਤ ਵਿਭਾਗ, ਪੇਂਡੂ ਵਾਟਰ ਸਪਲਾਈ, ਪਹਿਲਾਂ ਹੀ 122 ਮੀਟਰ ਡੂੰਘੇ ਟਿਊਬਵੈਲ ਲਗਾਉਣ ਦੇ ਕੰਮ ਵਿੱਚ ਲੱਗਿਆ ਹੋਇਆ ਹੈ ।

**ਸਰਦਾਰ ਅਜੈਪਾਲ ਸਿੰਘ ਮੀਰਾਂਕੋਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤਰਨਤਾਰਨ ਰੋਡ ਤੇ ਇਤਿਹਾਸਕ ਪਿੰਡ ਚੱਬਾ ਦੇ ਆਸਪਾਸ ਤਕਰੀਬਨ 4-5 ਇਹੋ ਜਿਹੀਆਂ ਇੰਡਸਟਰੀਜ਼ ਹਨ, ਡਾਈ ਦੀਆਂ ਜਾਂ ਪੇਪਰ ਮਿੱਲਾਂ, ਜਿਨ੍ਹਾਂ ਦਾ ਸਾਰਾ ਗੰਦਾ ਤੇ ਪ੍ਰਦੂਸ਼ਤ ਪਾਣੀ ਇਨ੍ਹਾਂ ਪਿੰਡਾਂ ਦੇ ਪੀਣ ਵਾਲੇ ਪਾਣੀ ਦੇ ਤਲ ਨੂੰ ਖਰਾਬ ਕਰ ਰਿਹਾ ਹੈ । 15-20 ਪਿੰਡਾਂ ਦਾ ਪੀਣ ਵਾਲਾ ਪਾਣੀ ਖਰਾਬ ਹੋ ਗਿਆ ਹੈ ਤੇ ਸਾਰੇ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆ ਰਹੀ ਹੈ । ਮੇਰੀ ਬੇਨਤੀ ਹੈ ਕਿ ਜਾਂ ਤਾਂ ਇਨ੍ਹਾਂ ਫੈਕਟਰੀਆਂ ਨੂੰ ਬੰਦ ਕਰਾਉਣ ਦੀ ਤੇ ਜਾਂ ਉਨ੍ਹਾਂ ਨੂੰ ਟਰੀਟਮੈਂਟ ਪਲਾਂਟ ਲਾਉਣ ਦੀ ਮੁੱਖ ਮੰਤਰੀ ਸਾਹਿਬ ਵਲੋਂ ਹਦਾਇਤ ਕੀਤੀ ਜਾਵੇ । ਜਿਹੜਾ ਸੀ. ਐਮ. ਸਾਹਿਬ ਨੇ ਕਿਹਾ ਕਿ ਇਹ ਬੰਦ ਕਰ ਦਿੱਤੀਆਂ ਗਈਆਂ ਹਨ, ਮੇਰੇ ਨੋਟਿਸ ਵਿਚ ਹੈ ਕਿ ਇਹ ਸਭ ਚੱਲਣ ਲੱਗੀਆਂ ਹੋਈਆਂ ਹਨ, ਕੋਈ ਵੀ ਫੈਕਟਰੀ ਬੰਦ ਨਹੀਂ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ

[ਸਰਦਾਰ ਅਜੈਪਾਲ ਸਿੰਘ ਮੀਰਾਂਕੋਟ]

ਕਿ ਇਸ ਨੂੰ ਸਮਾਂ-ਬੱਧ ਕੀਤਾ ਜਾਵੇ ਕਿ ਇਹ ਫੈਕਟਰੀਆਂ ਕਿੰਨੇ ਸਮੇਂ ਵਿਚ ਬੰਦ ਕਰਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਟੋਟਲ 7 ਮਿੱਲਾਂ ਹਨ ਜਿਨ੍ਹਾਂ ਵਿਚੋਂ 4 ਮਿੱਲਾਂ ਨੂੰ ਕਲੋਜ਼ਰ ਦੇ ਆਰਡਰ ਦੇ ਦਿੱਤੇ ਗਏ ਹਨ । 2 ਮਿੱਲਾਂ ਇਹੋ ਜਿਹੀਆਂ ਹਨ ਜੋ ਵੈਸੇ ਹੀ ਬੰਦ ਪਈਆਂ ਹਨ । ਜਿਹੜੀਆਂ ਹੋਰ 2 ਮਿਲਾਂ ਹਨ, ਉਨ੍ਹਾਂ ਨੂੰ ਨੋਟਿਸ ਦੇ ਦਿੱਤਾ ਹੈ ਕਿ ਜਾਂ ਤਾਂ ਉਹ ਚੰਗੀ ਤਰ੍ਹਾਂ ਪਾਣੀ ਨੂੰ ਸਾਫ ਕਰਨ ਦੇ ਯੰਤਰ ਵਗੈਰਾ ਲਾਉਣ ਨਹੀਂ ਤਾਂ ਫੇਰ ਉਨ੍ਹਾਂ ਨੂੰ ਵੀ ਬੰਦ ਕਰ ਦਿੱਤਾ ਜਾਵੇਗਾ ।

**ਸਰਦਾਰ ਅਜੈਪਾਲ ਸਿੰਘ ਮੀਰਾਂਕੋਟ** : ਧੰਨਵਾਦ ਜੀ ।

**ਸ੍ਰੀ ਸਪੀਕਰ** : ਪ੍ਰਸ਼ਨ ਖ਼ਤਮ ਹੁੰਦੇ ਹਨ ।

---

## X: UNSTARRED QUESTION AND ANSWER

571 USQ **ਲੁਧਿਆਣਾ ਵਿਖੇ ਠੱਗੀ, ਜਾਲਸਾਜ਼ੀ ਅਤੇ ਕੁਵਰਤੋਂ ਦੇ ਕੇਸ**

581. **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਅਪ੍ਰੈਲ, 2000 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੁਲਿਸ ਜ਼ਿਲ੍ਹਾ ਲੁਧਿਆਣਾ ਵਿਚ ਦਰਜ ਕੀਤੇ ਗਏ ਠੱਗੀ, ਜਾਲਸਾਜ਼ੀ ਅਤੇ ਕੁਵਰਤੋਂ ਦੇ ਕੇਸਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਕਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਚਲਾਨ ਪੇਸ਼ ਕਰ ਦਿੱਤੇ ਗਏ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਮਾਂ 1-4-2000 ਤੋਂ ਹੁਣ (8-3-2001) ਤੱਕ ਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :-

| | | |
|---|---|---|
| (1) | ਧੋਖਾਧੜੀ, ਹੇਰਾਫੇਰੀ ਅਤੇ ਘਪਲੇਬਾਜ਼ੀ ਦੇ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ । | 215 |
| (2) | ਅ/ਧਾਰਾ 419/420 ਆਈ. ਪੀ. ਸੀ. (ਧੋਖਾਧੜੀ) ਅਤੇ ਅ/ਧਾਰਾ 406/409 ਆਈ.ਪੀ.ਸੀ. (ਹੇਰਾਫੇਰੀ) ਦੇ ਤਹਿਤ ਚਲਾਨ ਕੀਤੇ ਗਏ ਕੇਸਾਂ ਦੀ ਗਿਣਤੀ । | 28 |

---

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ ......

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਜਿਸ ਦਿਨ ਬਜਟ ਪੇਸ਼ ਹੋਣਾ ਹੋਵੇ, ਰੂਲਜ਼ ਇਹੀ ਹਨ ਕਿ ਉਸ ਦਿਨ ਕੋਈ ਜ਼ੀਰੋ ਆਵਰ ਵਗੈਰਾ ਨਹੀਂ ਹੋ ਸਕਦਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਇੰਪਾਰਟੈਂਟ... ..

---

X: For USQ 571 Please See Appendix 4 this debate

**ਸ੍ਰੀ ਸਪੀਕਰ :** ਮੈਂ ਕਿਹਾ ਜੀ ਇਹ ਹੋ ਨਹੀਂ ਸਕਦਾ। ਰੂਲਜ਼ ਦੇ ਮੁਤਾਬਿਕ ਪੁਜ਼ੀਸ਼ਨ ਇਹ ਹੈ ਕਿ ਜਦੋਂ ਬਜਟ ਪੇਸ਼ ਕਰਾਉਣਾ ਹੁੰਦਾ ਹੈ ਤਾਂ ਉਹ ਕੁਐਸਚਨ ਆਵਰ ਤੋਂ ਇਕਦਮ ਬਾਅਦ ਕਰਾਉਣਾ ਹੁੰਦਾ ਹੈ। ਇਹ ਪ੍ਰਥਾ ਬਣੀ ਹੋਈ ਹੈ ਕਿ ਕੁਐਸਚਨ ਆਵਰ ਤੋਂ ਇਕ ਦਮ ਬਾਅਦ ਬਜਟ ਪੇਸ਼ ਹੁੰਦਾ ਹੈ। ਅਸੀਂ ਇਸ ਪ੍ਰਥਾ ਮੁਤਾਬਿਕ ਹੀ ਚੱਲਦੇ ਹਾਂ......(ਵਿਘਨ) ਜਿਸ ਦਿਨ ਬਜਟ ਪੇਸ਼ ਹੋਣਾ ਹੋਵੇ, ਉਸ ਦਿਨ ਅਸੀਂ ਇਮੀ-ਜੀਏਟਲੀ ਕੁਐਸਚਨ ਆਵਰ ਤੋਂ ਬਾਅਦ ਬਜਟ ਪੇਸ਼ ਕਰਾਉਂਦੇ ਹਾਂ.....(ਵਿਘਨ) ਗਰੇਵਾਲ ਸਾਹਿਬ, ਤੁਸੀਂ ਪੜ੍ਹੇ ਲਿਖੇ ਹੋ ਅਤੇ ਸਾਰੀ ਗੱਲ ਨੂੰ ਜਾਣਦੇ ਹੋ। ਇਸ ਕਰਕੇ ਤੁਸੀਂ ਬੈਠ ਜਾਓ।

ਹੁਣ ਵਿੱਤ ਮੰਤਰੀ ਸਾਲ 2001-02 ਲਈ ਬਜਟ ਅਨੁਮਾਨ ਪੇਸ਼ ਕਰਨਗੇ।

---

## PRESENTATION OF BUDGET ESTIMATES FOR THE YEAR 2001-2002

### (ਭਾਗ ੳ)

**ਵਿੱਤ ਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਮੈਂ ਗਿਆਰਵੀਂ ਪੰਜਾਬ ਵਿਧਾਨ ਸਭਾ ਦੇ ਆਖਰੀ ਬਜਟ ਸੈਸ਼ਨ ਵਿਚ ਸਾਲ 2001-02 ਲਈ ਬਜਟ ਤਜਵੀਜ਼ਾਂ ਆਪ ਸਭ ਦੇ ਸਨਮੁੱਖ ਪੇਸ਼ ਕਰਨ ਲਈ ਖੜ੍ਹਾ ਹੋਇਆ ਹਾਂ। ਮੈਨੂੰ ਇਸ ਗੱਲ ਉਤੇ ਗੌਰਵ ਹੈ ਕਿ ਪੰਜਾਬ ਵਿਚ ਕਿਸੇ ਵੀ ਗੈਰ-ਕਾਂਗਰਸੀ ਸਰਕਾਰ ਵਲੋਂ ਲਗਾਤਾਰ ਪੰਜਵਾਂ ਬਜਟ ਪੇਸ਼ ਕਰਨ ਦਾ ਮਾਣ ਮੇਰੇ ਹਿੱਸੇ ਆਇਆ ਹੈ। (ਥੰਪਿੰਗ) ਇਹ ਕੋਈ ਜ਼ਾਤੀ ਪ੍ਰਾਪਤੀ ਨਹੀਂ ਹੈ ਅਤੇ ਨਾ ਹੀ ਮੈਂ ਆਪਣੀ ਖੁਸ਼ੀ ਨੂੰ ਨਿੱਜੀ ਭਾਵਨਾ ਤੱਕ ਸੀਮਤ ਸਮਝਦਾ ਹਾਂ। ਅਸਲ ਵਿਚ ਇਹ ਪੰਜਾਬ ਅਤੇ ਦੇਸ਼ ਵਿਚ ਆਏ ਵੱਡੇ ਅਤੇ ਸੁਖਾਵੇਂ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਬਦਲਾਓ ਦਾ ਹੀ ਪ੍ਰਤੀਕ ਹੈ।

2. ਸਪੀਕਰ ਸਾਹਿਬ, ਅਸੀਂ ਪਿਛਲੇ ਚਾਰ ਸਾਲ ਤੋਂ ਜੋ ਵਿਉਂਤਬੰਦੀ ਕਰਦੇ ਆ ਰਹੇ ਹਾਂ, ਸੁਭਾਵਿਕ ਹੀ ਹੈ ਕਿ ਮੈਂ ਸਦਨ ਸਾਹਮਣੇ ਉਸ ਦਾ ਲੇਖਾ-ਜੋਖਾ ਵੀ ਕਰਾਂ ਅਤੇ ਇਸ ਵਿਉਂਤਬੰਦੀ ਰਾਹੀਂ ਭਵਿੱਖ ਦੀ ਰੂਪ-ਰੇਖਾ ਦਾ ਵੀ ਤਫਸੀਲ ਨਾਲ ਜ਼ਿਕਰ ਕਰਾਂ। ਸਾਡੀ ਇਹ ਸੋਚੀ ਸਮਝੀ ਅਤੇ ਪੱਕੀ ਧਾਰਨਾ ਹੈ ਕਿ ਪੰਜਾਬ ਨੂੰ ਇਕ ਖੁਸ਼ਹਾਲ ਅਤੇ ਤਰੱਕੀਸ਼ੀਲ ਸੂਬਾ ਬਣਾਉਣ ਲਈ ਪੰਜਾਬ ਅੰਦਰ ਰਾਜਨੀਤਿਕ ਸਥਿਰਤਾ ਪਹਿਲੀ ਸ਼ਰਤ ਹੈ, ਜੋ ਕਿ ਸਮੂਹ ਪੰਜਾਬੀਆਂ ਵਿਚ ਏਕਤਾ ਅਤੇ ਸਰਗਰਮ ਸਮਾਜਿਕ ਅਤੇ ਰਾਜਨੀਤਿਕ ਮੇਲਜੋਲ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਮੈਨੂੰ ਇਹ ਕਹਿੰਦੇ ਹੋਏ ਪ੍ਰਸੰਨਤਾ ਹੋ ਰਹੀ ਹੈ ਕਿ ਅਸੀਂ ਇਕ ਅਜਿਹਾ ਮਾਹੌਲ ਸਿਰਜਨ ਵਿਚ ਸਫਲ ਹੋਵਾਂਗੇ ਜੋ ਸਮੂਹ ਪੰਜਾਬੀਆਂ ਦੀਆਂ ਆਸ਼ਾਵਾਂ ਅਤੇ ਉਮੰਗਾਂ ਨੂੰ ਸਮਰਪਿਤ ਹੋਵੇਗਾ। ਮੈਂ ਇਸ ਚੜ੍ਹਦੀ ਕਲਾ ਦੇ

[ਵਿੱਤ ਤੇ ਯੋਜਨਾ ਮੰਤਰੀ]

ਵਾਤਾਵਰਣ ਦੀ ਸਿਰਜਣਾ ਸ: ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਭ ਤੋਂ ਅਹਿਮ ਅਤੇ ਵੱਡੀ ਪ੍ਰਾਪਤੀ ਸਮਝਦਾ ਹਾਂ । ਅੱਜ ਹਰੇਕ ਮਾਈ, ਭਾਈ, ਬੱਚਾ, ਬਜ਼ੁਰਗ ਸੁੱਖ ਦੀ ਨੀਂਦ ਸੌਣ ਲਗ ਪਿਆ ਹੈ ਅਤੇ ਆਪਣੀ ਖ਼ੁਸ਼ਹਾਲੀ ਦੀਆਂ ਵਿਉਂਤਾਂ ਘੜਨ ਵਿਚ ਰੁਝਿਆ ਹੋਇਆ ਹੈ । (ਥੰਪਿੰਗ)

3. ਸਪੀਕਰ ਸਾਹਿਬ, ਸਾਡੀ ਸਰਕਾਰ ਨੂੰ ਇਕ ਤਹਿਸ-ਨਹਿਸ ਹੋਇਆ ਆਰਥਿਕ ਢਾਂਚਾ ਅਤੇ ਵਿਗੜੀ ਹੋਈ ਵਿੱਤੀ ਸਥਿਤੀ ਵਿਰਸੇ ਵਿਚ ਮਿਲੇ ਸਨ । ਅੱਜ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਅਣਗਿਣਤ ਮੁਸ਼ਕਲਾਂ ਦੇ ਬਾਵਜੂਦ ਅਸੀਂ ਇਕ ਪਾਸੇ ਪੰਜਾਬੀਆਂ ਦੇ ਹਰ ਵਰਗ ਨੂੰ ਵੱਡੀਆਂ ਵੱਡੀਆਂ ਰਾਹਤਾਂ ਦੇ ਸਕੇ ਹਾਂ ਅਤੇ ਦੂਜੇ ਪਾਸੇ ਅਸੀਂ ਸਖ਼ਤੀ ਨਾਲ ਵਿੱਤੀ ਸੁਧਾਰ ਲਾਗੂ ਕਰਕੇ ਪੰਜਾਬ ਦੀ ਵਿੱਤੀ ਸਥਿਤੀ ਨੂੰ ਨਿਘਾਰ ਵਿਚੋਂ ਕੱਢਣ ਅਤੇ ਉਸ ਨੂੰ ਉਸਾਰੂ ਮੋੜ ਦੇਣ ਵਿਚ ਕਾਮਯਾਬ ਹੋਏ ਹਾਂ । ਵਿੱਤੀ ਵਸੀਲਿਆਂ ਵਿਚ ਚੋਖਾ ਵਾਧਾ ਕੀਤਾ ਗਿਆ ਹੈ, ਜਿਸ ਨਾਲ ਅਸੀਂ ਪੰਜਾਬੀਆਂ ਦੀਆਂ ਆਸ਼ਾਵਾਂ ਦੇ ਅਨੁਕੂਲ ਵੱਡੀਆਂ ਵੱਡੀਆਂ ਯੋਜਨਾਵਾਂ ਲਾਗੂ ਕਰਨ ਅਤੇ ਪੰਜਾਬ ਦੇ ਸਰਬਪੱਖੀ ਵਿਕਾਸ ਨੂੰ ਨਵੀਆਂ ਲੀਹਾਂ ਉਤੇ ਤੋਰਨ ਵਿਚ ਸਫਲ ਹੋਏ ਹਾਂ ।

4. ਸਪੀਕਰ ਸਾਹਿਬ, ਆਪਣੀਆਂ ਬਜਟ ਤਜਵੀਜ਼ਾਂ ਨੂੰ ਸਹੀ ਸੰਦਰਭ ਵਿਚ ਪੇਸ਼ ਕਰਨ ਲਈ ਮੈਂ ਇਕ ਹੋਰ ਅਹਿਮ ਮੁੱਦੇ ਬਾਰੇ ਸੰਖੇਪ ਵਿਚ ਕੁਝ ਕਹਿਣਾ ਚਾਹਾਂਗਾ । ਦੇਸ਼ ਦੇ ਵਿਕਾਸ ਵਿਚ ਆਈ ਖੜੋਤ ਦਾ ਇਕ ਵੱਡਾ ਕਾਰਣ ਜਿੱਥੇ ਪਿਛਲੇ ਦਹਾਕਿਆਂ ਦੀ ਆਰਥਿਕ ਬਦ-ਇੰਤਜ਼ਾਮੀ ਰਹੀ ਹੈ, ਉੱਥੇ ਇੰਨੇ ਵਿਸ਼ਾਲ ਅਤੇ ਵਿਭਿੰਨਤਾ ਭਰੇ ਖਿੱਤੇ ਨੂੰ ਸਿਆਸੀ ਹਿੱਤਾਂ ਦੀ ਪੂਰਤੀ ਲਈ ਕੇਂਦਰ ਦੇ ਤਾਨਾਸ਼ਾਹੀ ਪ੍ਰਬੰਧ ਹੇਠ ਜਕੜੀ ਰੱਖਣ ਨੇ ਹੀ ਗੰਭੀਰ ਸਮਾਜਿਕ-ਆਰਥਿਕ ਸੰਕਟ ਨੂੰ ਜਨਮ ਦਿਤਾ ਹੈ । ਅਸੀਂ ਲੰਮੇ ਸਮੇਂ ਤੋਂ ਦੇਸ਼ ਵਿਚ ਸਹੀ ਅਰਥਾਂ ਵਿਚ ਫੈਡਰਲ ਢਾਂਚੇ ਦੀ ਸਥਾਪਨਾ ਲਈ ਯਤਨਸ਼ੀਲ ਰਹੇ ਹਾਂ । ਸਾਡੀ ਇਸ ਪਹੁੰਚ, ਜੋ ਕਿ ਹੁਣ ਦੂਰ-ਅੰਦੇਸ਼ੀ ਵਾਲੀ ਸਿੱਧ ਹੋਈ ਹੈ, ਨੂੰ ਕਾਂਗਰਸੀ ਆਗੂਆਂ ਨੇ ਜਾਣ ਬੁਝ ਕੇ ਬਦਨਾਮ ਕੀਤਾ ਤਾਂ ਜੋ ਸੂਬਿਆਂ ਵਿਚ ਆਮ ਕਰਕੇ ਅਤੇ ਪੰਜਾਬ ਵਿਚ ਖ਼ਾਸ ਕਰਕੇ ਕੇਂਦਰ ਦੀਆਂ ਕਠਪੁਤਲੀ ਸਰਕਾਰਾਂ ਚਲਾਈਆਂ ਜਾਣ । ਪੰਜਾਬ ਵਿਚ ਲਗਭਗ 45 ਵਰ੍ਹੇ ਅਜਿਹੀਆਂ ਹੀ ਸਰਕਾਰਾਂ ਰਹੀਆਂ ਹਨ ਜਿਹਨਾਂ ਦਾ ਸ਼ਕਤੀ ਸਰੋਤ ਪੰਜਾਬ ਦੀ ਜਨਤਾ ਨਹੀ ਸਗੋਂ ਕੇਂਦਰ ਵਿਚਲੀਆਂ ਸਰਕਾਰਾਂ ਹੀ ਰਹੀਆਂ ਹਨ । ਇਸੇ ਅਮਲ ਸਦਕਾ ਪੰਜਾਬੀਆਂ ਅੰਦਰ ਬੇਗਾਨਗੀ ਦੀ ਭਾਵਨਾ ਪੈਦਾ ਹੋਈ, ਜੋ ਕਿ ਵਿਆਪਕ ਅਸ਼ਾਂਤੀ ਦਾ ਕਾਰਣ ਬਣੀ । ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਨੇ ਪੰਜਾਬ ਦੇ ਸਮਾਜਿਕ ਅਤੇ ਰਾਜਨੀਤਿਕ ਮਾਹੌਲ ਵਿਚੋਂ ਤਣਾਓ ਅਤੇ ਭਿਆਨਕ ਟਕਰਾਓ ਦੇ ਵਿਸਫੋਟਕ ਵਾਤਾਵਰਣ ਨੂੰ ਠੱਲ੍ਹ ਪਾਉਣ ਵਿਚ ਵੱਡੀ ਸਹਾਇਤਾ ਕੀਤੀ ਹੈ, ਜਿਸ ਨਾਲ ਆਰਥਿਕ ਵਿਕਾਸ ਦੇ ਬੂਹੇ ਖੁੱਲ੍ਹੇ ਹਨ ।

5. ਸਪੀਕਰ ਸਾਹਿਬ, ਅਸੀਂ ਹਮੇਸ਼ਾਂ ਹੀ ਕਹਿੰਦੇ ਆਏ ਹਾਂ ਕਿ ਆਰਥਿਕ ਵਿਕਾਸ ਦੇ ਅਮਲ ਨੂੰ ਸਮਾਜਿਕ ਅਤੇ ਰਾਜਨੀਤਕ ਹਕੀਕਤਾਂ ਨਾਲੋਂ ਤੋੜ ਕੇ ਨਹੀਂ ਵੇਖਿਆ ਜਾ ਸਕਦਾ । ਮੈਨੂੰ ਬੇਹੱਦ ਖ਼ੁਸ਼ੀ ਅਤੇ ਮਾਣ ਹੈ ਕਿ ਪੰਜਾਬ ਵਿਚ ਸਮਾਜਿਕ

ਅਤੇ ਰਾਜਨੀਤਿਕ ਮਾਹੌਲ ਅੰਦਰ ਆਈ ਵੱਡੀ ਤਬਦੀਲੀ ਨੇ ਆਰਥਿਕ ਖੇਤਰ ਵਿਚ ਆਪਣਾ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ ਹੈ। ਕੋਈ ਡੇਢ ਦਹਾਕੇ ਪਿਛੋਂ ਪਹਿਲੀ ਵਾਰ ਪੰਜਾਬ ਦੀ ਆਰਥਿਕ ਵਿਕਾਸ ਦੀ ਦਰ ਸਾਲ 1999-2000 ਦੌਰਾਨ ਕੌਮੀ ਵਿਕਾਸ ਦੀ 6 ਫ਼ੀਸਦ ਦਰ ਦੇ ਮੁਕਾਬਲੇ 6.9 ਫ਼ੀਸਦ ਹੋ ਗਈ ਹੈ। ਮੈਨੂੰ ਪੂਰਾ ਵਿਸ਼ਵਾਸ ਹੈ ਕਿ ਜੇ ਫੈਡਰਲ ਅਮਲ ਨੂੰ ਇਸੇ ਤਰ੍ਹਾਂ ਹੋਰ ਅੱਗੇ ਵਧਾਉਣਾ ਜਾਰੀ ਰੱਖਿਆ ਗਿਆ ਤਾਂ ਨਾ ਕੇਵਲ ਪੰਜਾਬ ਬਲਕਿ ਸਮੁੱਚੇ ਦੇਸ਼ ਅੰਦਰ ਵਿਕਾਸ ਦੀਆਂ ਸੰਭਾਵਨਾਵਾਂ ਵਿਚ ਇਨਕਲਾਬੀ ਤਬਦੀਲੀਆਂ ਆਉਣਗੀਆਂ ਅਤੇ ਅਸੀਂ ਛੇਤੀ ਹੀ ਇਕ ਆਰਥਿਕ ਮਹਾਂ-ਸ਼ਕਤੀ ਬਣ ਜਾਵਾਂਗੇ।

6. ਪੰਜਾਬ ਵਿਚ ਵਿਕਾਸ ਦਰ ਵਿਚ ਹੋਏ ਇਸ ਵੱਡੇ ਵਾਧੇ ਦਾ ਇਕ ਹੋਰ ਅਹਿਮ ਕਾਰਣ ਇਹ ਵੀ ਹੈ ਕਿ ਅਸੀਂ ਆਰਥਿਕ ਯੋਜਨਾਬੰਦੀ ਅਤੇ ਇੰਤਜ਼ਾਮ ਅਮਲ ਨੂੰ ਸਮਾਜਿਕ ਹਕੀਕਤਾਂ ਨਾਲ ਇਕਸੁਰ ਕਰ ਸਕੇ ਹਾਂ। ਇਸ ਦੇ ਨਾਲ ਨਾਲ ਦਹਾਕਿਆਂ ਤੋਂ ਚਲੀ ਆ ਰਹੀ ਬਦ-ਇੰਤਜ਼ਾਮੀ ਅਤੇ ਆਰਥਿਕ ਅਨੁਸ਼ਾਸਨਹੀਣਤਾ ਨੂੰ ਨਕੇਲ ਪਾਈ ਹੈ ਅਤੇ ਇਸ ਤਰ੍ਹਾਂ ਅਸੀਂ ਵਿਕਾਸ ਲਈ ਭਾਰੀ ਵਸੀਲੇ ਵੀ ਜੁਟਾਏ ਹਨ। ਸਰਕਾਰੀ ਖ਼ਰਚੇ ਅੰਦਰ ਵੱਡੀ ਪੱਧਰ ਉਤੇ ਚੁੱਕੇ ਗਏ ਬਚਤ ਹੀਲਿਆਂ (Economy Measure) ਨੇ ਆਪਣਾ ਅਸਰ ਵਿਖਾਉਣਾ ਸ਼ੁਰੂ ਕਰ ਦਿੱਤਾ ਹੈ ਅਤੇ ਦੂਜੇ ਪਾਸੇ ਨਵੇਂ ਵਸੀਲੇ ਜੁਟਾਉਣ (Resource Mobilisation) ਦੇ ਅਮਲ ਨੂੰ ਵੱਡਾ ਹੁਲਾਰਾ ਮਿਲਿਆ ਹੈ। ਇਹ ਸਭ ਕੁਝ ਕੇਵਲ ਵਿੱਤੀ ਫ਼ੈਸਲਿਆਂ ਨਾਲ ਹੀ ਸੰਭਵ ਨਹੀਂ ਹੋਇਆ ਬਲਕਿ ਇਹ ਤਾਂ ਇਕ ਦੂਰ-ਅੰਦੇਸ਼ ਸਮਾਜਿਕ-ਰਾਜਨੀਤਿਕ ਫ਼ਲਸਫ਼ੇ ਅਤੇ ਦਲੇਰ ਪਹੁੰਚ ਦਾ ਹੀ ਸਿੱਟਾ ਹੈ।

7. ਸਪੀਕਰ ਸਾਹਿਬ, ਆਪਣੀ ਸਰਕਾਰ ਦੀਆਂ ਪ੍ਰਾਪਤੀਆਂ ਦੀ ਗੱਲ ਕਰਦਿਆਂ ਜੇ ਮੈਂ ਉਨ੍ਹਾਂ ਗੰਭੀਰ ਚੁਣੌਤੀਆਂ ਦਾ ਜ਼ਿਕਰ ਨਾ ਕੀਤਾ ਜੋ ਕਿ ਪੰਜਾਬ ਦੇ ਭਵਿੱਖ ਨੂੰ ਦਰਪੇਸ਼ ਹਨ, ਤਾਂ ਮੈਂ ਆਪਣੇ ਫ਼ਰਜ਼ ਦੀ ਕੁਤਾਹੀ ਕਰ ਰਿਹਾ ਹੋਵਾਂਗਾ। ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ, ਜਿਥੇ ਘਰੇਲੂ ਉਤਪਾਦਕਤਾ ਦਾ 40.68 ਫੀਸਦ ਹਿੱਸਾ ਖੇਤੀਬਾੜੀ ਸੈਕਟਰ ਵਿਚੋਂ ਆਉਂਦਾ ਹੈ। ਇਸ ਦੇ ਬਾਵਜੂਦ ਅੱਜ ਕਿਸਾਨੀ ਇਕ ਵੱਡੇ ਆਰਥਿਕ ਸੰਕਟ ਵਿਚ ਧਸਦੀ ਜਾ ਰਹੀ ਹੈ। ਪੈਦਾਵਾਰੀ ਲਾਗਤ ਵਿਚ ਵਾਧਾ ਹੋ ਰਿਹਾ ਹੈ ਪਰ ਖੇਤੀ ਉਤਪਾਦਨ ਦੇ ਮੰਡੀਕਰਣ ਵਿਚ ਗੰਭੀਰ ਮੁਸ਼ਕਲਾਂ ਆ ਰਹੀਆਂ ਹਨ। ਇਸ ਦੇ ਕਈ ਕਾਰਣ ਹਨ ਪਰ ਪੰਜਾਬ ਵਿਚ ਸਾਨੂੰ ਇਸ ਦਾ ਫੌਰੀ ਹੱਲ ਲੱਭਣਾ ਪਵੇਗਾ। ਖੇਤੀ ਆਰਥਿਕਤਾ ਦਾ ਸੰਤੁਲਨ ਕਾਇਮ ਰੱਖਣ ਲਈ, ਖਪਤਕਾਰ ਅਤੇ ਕਿਸਾਨ ਦੋਹਾਂ ਦੇ ਹਿੱਤਾਂ ਵਿਚ ਇਕਸੁਰਤਾ ਲਿਆਉਣੀ ਪਵੇਗੀ। ਜ਼ਰਾਇਤੀ ਅਰਥਚਾਰੇ ਵਿਚ ਸੁਧਾਰ ਲਿਆਉਣ ਅਤੇ ਦੇਸ਼ ਨੂੰ, ਵਿਸ਼ੇਸ਼ ਕਰਕੇ ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੀ ਜਨਤਾ ਨੂੰ, ਅਨਾਜ-ਸੁਰੱਖਿਆ ਪ੍ਰਦਾਨ ਕਰਾਉਣ ਲਈ ਸਿੱਧੀਆਂ ਜ਼ਰਾਇਤੀ ਸਬ-ਸਿਡੀਆਂ ਤੋਂ ਬਚਣ ਦਾ ਹੋਰ ਕੋਈ ਚਾਰਾ ਨਹੀਂ ਹੈ। ਇਹ ਚਰਚਾ ਕਿ ਦੇਸ਼ ਅੰਦਰ ਅਨਾਜ ਅਤੇ ਖੇਤੀ ਉਤਪਾਦਨ ਪੱਖੋਂ ਵਾਫ਼ਰ (surplus) ਵਾਲੀ ਸਥਿਤੀ ਪੈਦਾ ਹੋ ਗਈ ਹੈ, ਤੱਥਾਂ ਤੋਂ ਕੋਹਾਂ ਦੂਰ ਹੈ। ਸਾਡੇ ਦੇਸ਼ ਵਿਚ ਪ੍ਰਤੀ ਨਾਗਰਿਕ 174 ਕਿਲੋਗ੍ਰਾਮ

[ਵਿੱਤ ਤੇ ਯੋਜਨਾ ਮੰਤਰੀ]

ਖੁਰਾਕ ਉਪਲਬਧ ਹੈ, ਜਦ ਕਿ ਚੀਨ ਅੰਦਰ ਇਹ ਉਪਲਬਧਤਾ 308 ਕਿਲੋਗ੍ਰਾਮ ਹੈ। ਜੇਕਰ ਇਹ ਮਾਪਦੰਡ ਵੀ ਅਪਣਾ ਲਿਆ ਜਾਵੇ ਅਤੇ ਪੱਛਮੀ ਮੁਲਕਾਂ ਦੀ ਖਪਤ ਵੱਲ ਨਾ ਵੀ ਵੇਖਿਆ ਜਾਵੇ ਤਾਂ ਵੀ ਸਾਨੂੰ ਆਪਣੀ ਅਨਾਜ ਦੀ ਪੈਦਾਵਾਰ ਦੁੱਗਣੀ ਕਰਨ ਦੀ ਲੋੜ ਹੈ। ਸੰਭਾਵੀ ਆਰਥਿਕ ਅੰਕੜੇ ਦਰਸਾਉਂਦੇ ਹਨ ਕਿ ਸੰਨ 2004 ਵਿਚ ਚਾਵਲ ਦਾ ਉਤਪਾਦਨ ਮੰਗ ਨਾਲੋਂ 75 ਲੱਖ ਮੀਟਰਕ ਟਨ ਘੱਟ ਹੋਵੇਗਾ। ਖੇਤੀਬਾੜੀ ਖੇਤਰ ਵਿਚ ਇਕ ਨਵੀਂ ਰੂਹ ਫੂਕਣ ਦੀ ਫੌਰੀ ਅਤੇ ਅਹਿਮ ਲੋੜ ਹੈ। ਇਹ ਖੇਤਰ ਸਿੱਧੇ ਜਾਂ ਅਸਿੱਧੇ ਢੰਗ ਨਾਲ ਪੰਜਾਬੀਆਂ ਅਤੇ ਦੇਸ਼ ਵਾਸੀਆਂ ਨੂੰ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਪੱਖੋਂ ਪ੍ਰਭਾਵਿਤ ਕਰਦਾ ਹੈ। ਲੇਕਿਨ ਪਿਛਲੀਆਂ ਕੇਂਦਰ ਸਰਕਾਰਾਂ ਵੱਲੋਂ ਇਸ ਅਹਿਮ ਖੇਤਰ ਦੀ ਅਣਦੇਖੀ ਕਾਰਣ ਇਸ ਖੇਤਰ ਦੀ ਖੁਸ਼ਹਾਲੀ ਤੇ ਤਰੱਕੀ ਲਈ ਕੋਈ ਸਪੱਸ਼ਟ ਨੀਤੀ ਤਿਆਰ ਨਹੀਂ ਕੀਤੀ ਗਈ। ਮੈਂ ਅੱਜ ਇਸ ਮਹਾਨ ਸਦਨ ਦੇ ਰਾਹੀਂ ਕੇਂਦਰ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜ਼ਰਾਇਤੀ ਅਰਥਚਾਰੇ ਦੇ ਵਿਆਪਕ ਅਤੇ ਸਰਬਪੱਖੀ ਵਿਕਾਸ ਲਈ ਕੌਮੀ ਖੇਤੀਬਾੜੀ ਨੀਤੀ ਫੌਰਨ ਤਿਆਰ ਕੀਤੀ ਜਾਵੇ।

8. ਜਿਥੇ ਖੇਤੀਬਾੜੀ ਦੇ ਖੇਤਰ ਨੂੰ ਮਜ਼ਬੂਤ ਕਰਨ ਦੀ ਲੋੜ ਹੈ, ਉਹਦੇ ਨਾਲ ਹੀ ਵਿਸ਼ਵ ਵਪਾਰ ਸੰਸਥਾ ਤਹਿਤ ਹੋਏ ਵਪਾਰ ਸਮਝੌਤੇ ਦੁਆਰਾ ਸਾਡੀ ਸਨਅਤ, ਵਿਸ਼ੇਸ਼ ਕਰਕੇ ਛੋਟੇ ਅਤੇ ਦਰਮਿਆਨੇ ਵਰਗ ਦੀ ਸਨਅਤ ਨੂੰ ਪੈ ਰਹੇ ਗੰਭੀਰ ਪ੍ਰਭਾਵਾਂ ਲਈ ਹੱਲ ਲੱਭਣਾ ਵੀ ਉਨਾ ਹੀ ਲੋੜੀਂਦਾ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸ੍ਰ: ਪਰਕਾਸ਼ ਸਿੰਘ ਬਾਦਲ ਜੀ ਦੀ ਪ੍ਰੇਰਨਾ ਭਰਪੂਰ ਅਗਵਾਈ ਹੇਠ ਗੰਭੀਰ ਆਰਥਿਕ ਸਮੱਸਿਆਵਾਂ ਨੂੰ ਹੱਲ ਕਰਨ ਵਿਚ ਸਮਰੱਥ ਰਹੀ ਹੈ ਅਤੇ ਇਸ ਨੇ ਪੰਜਾਬੀਆਂ ਦੀਆਂ ਬੁਝੀਆਂ ਹੋਈਆਂ ਆਰਥਿਕ ਆਸ਼ਾਵਾਂ ਨੂੰ ਮੁੜ ਜਗਾਇਆ ਹੈ। ਮੈਨੂੰ ਕੋਈ ਸ਼ੱਕ ਨਹੀਂ ਕਿ ਅਸੀਂ ਭਵਿੱਖ ਦੀਆਂ ਚੁਣੌਤੀਆਂ ਦਾ ਸਾਹਮਣਾ ਇਸੇ ਹੌਂਸਲੇ, ਵਚਨਬੱਧਤਾ ਅਤੇ ਉਤਸ਼ਾਹ ਨਾਲ ਕਰਨ ਵਿਚ ਸਫਲ ਹੋਵਾਂਗੇ।

**ਅਰਥਚਾਰਾ**

9. ਪਿਛਲਾ ਬਜਟ ਪੇਸ਼ ਕਰਦੇ ਸਮੇਂ, ਮੈਂ ਪਿਛਲੇ ਕਈ ਸਾਲਾਂ ਤੋਂ ਰਾਸ਼ਟਰੀ ਅਰਥਚਾਰੇ ਦੇ ਮੁਕਾਬਲੇ ਪੰਜਾਬ ਦੇ ਅਰਥਚਾਰੇ ਦਾ ਵਿਕਾਸ ਘੱਟ ਦਰ ਉਤੇ ਹੋਣ ਬਾਰੇ ਪੰਜਾਬ ਸਰਕਾਰ ਦੀ ਚਿੰਤਾ ਜ਼ਾਹਰ ਕੀਤੀ ਸੀ। ਸਾਡੀ ਸਰਕਾਰ ਦੁਆਰਾ ਅਪਣਾਈਆਂ ਗਈਆਂ ਪ੍ਰਗਤੀਸ਼ੀਲ ਨੀਤੀਆਂ ਦੇ ਨਤੀਜੇ ਵਜੋਂ ਵਿਕਾਸ ਦਰ ਵਿਚ 1997-98 ਦੇ 2.92 ਫ਼ੀਸਦ ਦੇ ਮੁਕਾਬਲੇ 1998-99 ਵਿਚ 4.24 ਫ਼ੀਸਦ ਦਾ ਭਾਰੀ ਵਾਧਾ ਹੋਇਆ ਸੀ ਪ੍ਰੰਤੂ ਇਹ ਵਾਧਾ 6.8 ਫ਼ੀਸਦ ਦੀ ਕੌਮੀ ਵਿਕਾਸ ਦਰ ਤੋਂ ਅਜੇ ਵੀ ਘੱਟ ਸੀ। ਮੈਨੂੰ ਇਸ ਅਜ਼ੀਮ ਸਦਨ ਨੂੰ ਇਹ ਦੱਸਦਿਆਂ ਅਪਾਰ ਖੁਸ਼ੀ ਹੋ ਰਹੀ ਹੈ ਕਿ ਸਾਲ 1999-2000 ਦੌਰਾਨ ਪੰਜਾਬ ਦੀ 6.9 ਫ਼ੀਸਦ ਦੀ ਵਿਕਾਸ ਦਰ ਪਿਛਲੇ ਸਮੇਂ ਦੇ ਰਿਕਾਰਡ ਤੋਂ ਨਾ ਕੇਵਲ ਵੱਧ ਹੀ ਰਹੀ ਸਗੋਂ ਕਈ ਸਾਲਾਂ ਦੇ ਵਕਫ਼ੇ ਬਾਅਦ 6 ਫ਼ੀਸਦ ਦੀ ਕੌਮੀ ਔਸਤ ਤੋਂ ਵੀ ਵੱਧ ਹੋਈ ਹੈ। ਇਹ ਵਧੀਆ ਕਾਰਗੁਜ਼ਾਰੀ ਜ਼ਰਾਇਤੀ ਅਤੇ ਸੰਬੰਧਤ ਸੈਕਟਰਾਂ ਵਿਚ ਹੋਏ ਸ਼ਾਨਦਾਰ ਵਿਕਾਸ ਸਦਕਾ ਹੀ ਸੰਭਵ ਕਰਵਾਈ ਗਈ ਹੈ, ਜੋ ਕਿ 1998-99 ਦੇ 2.54 ਫ਼ੀਸਦ ਦੇ ਮੁਕਾਬਲੇ ਸਾਲ 1999-2000 ਵਿਚ ਵੱਧ ਕੇ 8.30 ਫੀਸਦ ਹੋਇਆ ਸੀ। (ਥਪਿੰਗ)

10. ਸਾਲ 1996-97 ਤੋਂ ਸਾਲ 1999-2000 ਤੱਕ ਜ਼ਰਾਇਤੀ ਉਤਪਾਦਨ ਦੇ ਮੁੱਲ ਵਿਚ 4396 ਕਰੋੜ ਰੁਪਏ ਦਾ ਬਹੁਤ ਜ਼ਿਆਦਾ ਵਾਧਾ ਹੋਇਆ ਸੀ, ਜਿਸ ਵਿਚੋਂ ਕੇਵਲ ਸਾਲ 1999-2000 ਵਿਚ ਹੀ 2723 ਕਰੋੜ ਰੁਪਏ ਦੇ ਮੁੱਲ ਦਾ ਵਾਧਾ ਹੋਇਆ, ਜੋ ਕਿ ਆਪਣੇ ਆਪ ਵਿਚ ਇਕ ਹੋਰ ਉੱਘੜਵਾਂ ਰਿਕਾਰਡ ਹੈ। ਰਾਜ ਦਾ ਕੁਲ ਘਰੇਲੂ ਉਤਪਾਦਨ (ਜੀ.ਐੱਸ.ਡੀ.ਪੀ.) ਸਥਿਰ ਕੀਮਤਾਂ (1993-94) ਉਤੇ ਪ੍ਰਾਇਮਰੀ ਸੈਕਟਰ ਅੰਦਰ 1998-99 ਵਿਚ 14914.00 ਕਰੋੜ ਰੁਪਏ ਤੋਂ ਵੱਧ ਕੇ 1999-2000 ਦੇ ਦੌਰਾਨ 16151.42 ਕਰੋੜ ਰੁਪਏ ਹੋ ਗਿਆ। ਸੈਕੰਡਰੀ ਸੈਕਟਰ ਅੰਦਰ ਰਾਜ ਦਾ ਕੁਲ ਘਰੇਲੂ ਉਤਪਾਦਨ 9078.50 ਕਰੋੜ ਰੁਪਏ ਤੋਂ ਵੱਧ ਕੇ 9641.88 ਕਰੋੜ ਰੁਪਏ ਹੋ ਗਿਆ ਅਤੇ ਇਸੇ ਸਮੇਂ ਦੌਰਾਨ ਹੀ ਟਰਸ਼ਰੀ ਸੈਕਟਰ ਅੰਦਰ, ਜਿਸ ਵਿਚ ਵਪਾਰ, ਟ੍ਰਾਂਸਪੋਰਟ, ਬੀਮਾ ਅਤੇ ਬੈਂਕਿੰਗ ਵੀ ਸ਼ਾਮਲ ਹਨ, ਇਹ ਉਤਪਾਦਨ 13161.62 ਕਰੋੜ ਰੁਪਏ ਤੋਂ ਵਧ ਕੇ 13910.81 ਕਰੋੜ ਰੁਪਏ ਹੋ ਗਿਆ।

11. ਸਥਿਰ ਕੀਮਤਾਂ ਉਤੇ ਜੀਅ ਪ੍ਰਤੀ ਆਮਦਨ ਦਾ ਸਾਲ 1998-99 ਦੌਰਾਨ 14007 ਰੁਪਏ ਦੇ ਮੁਕਾਬਲੇ ਸਾਲ 1999-2000 ਦੇ ਦੌਰਾਨ 14678 ਰੁਪਏ ਦਾ ਅਨੁਮਾਨ ਲਗਾਇਆ ਗਿਆ ਸੀ, ਜੋ ਕਿ 4.8 ਫ਼ੀਸਦ ਦਾ ਵਾਧਾ ਦਰਸਾਉਂਦਾ ਹੈ। ਚਾਲੂ ਕੀਮਤਾਂ ਉਤੇ ਜੀਅ ਪ੍ਰਤੀ ਆਮਦਨ ਦਾ 1998-99 ਵਿਚ 20463 ਰੁਪਏ ਦੇ ਮੁਕਾਬਲੇ 1999-2000 ਵਿਚ 23040 ਰੁਪਏ ਦਾ ਅਨੁਮਾਨ ਲਗਾਇਆ ਗਿਆ, ਇਹ 12.6 ਫ਼ੀਸਦ ਦਾ ਵਾਧਾ ਦਰਸਾਉਂਦਾ ਹੈ। (ਥੰਪਿੰਗ)

12. ਐਪਰ, ਰਾਜ ਦੇ ਅਰਥਚਾਰੇ ਦੀ ਬਣਤਰ ਅਜੇ ਵੀ ਪ੍ਰਮੁੱਖ ਤੌਰ ਉਤੇ ਖੇਤੀਬਾੜੀ ਆਧਾਰਿਤ ਹੀ ਹੈ। ਜ਼ਰਾਇਤੀ ਅਤੇ ਸੰਬੰਧ ਸੈਕਟਰ ਨਾ ਕੇਵਲ ਕੁਲ ਕਾਰਜ ਸ਼ਕਤੀ ਦੇ ਦੋ ਤਿਹਾਈ ਹਿੱਸੇ ਨੂੰ ਹੀ ਰੋਜ਼ਗਾਰ ਦਿੰਦੇ ਹਨ, ਸਗੋਂ ਰਾਜ ਦੇ ਕੁਲ ਘਰੇਲੂ ਉਤਪਾਦਨ ਵਿਚ 40.68 ਫ਼ੀਸਦ ਦਾ ਅੰਸ਼ਦਾਨ ਵੀ ਪਾਉਂਦੇ ਹਨ, ਜੋ ਕਿ 25.20 ਫ਼ੀਸਦ ਦੀ ਕੌਮੀ ਔਸਤ ਤੋਂ ਕਿਤੇ ਵੱਧ ਯੋਗਦਾਨ ਹੈ। ਅਜਿਹਾ ਇਸ ਕਾਰਣ ਹੈ ਕਿਉਂਜੋ ਮੁਸ਼ਕਿਲ ਨਾਲ ਰਾਜ ਦੇ 2 ਫ਼ੀਸਦ ਜ਼ਰਾਇਤੀ ਉਤਪਾਨ ਸਬੰਧੀ ਹੀ ਪ੍ਰਕਿਰਿਆ ਜਾਰੀ ਹੈ। ਇਸ ਲਈ ਖੇਤੀਬਾੜੀ, ਉਦਯੋਗ ਅਤੇ ਸੇਵਾਵਾਂ ਸੈਕਟਰਾਂ ਦਰਮਿਆਨ ਠੋਸ ਸੰਪਰਕ ਲੋੜੀਂਦੇ ਹਨ।

ਰਾਜ ਵਿੱਤ

13. ਪੰਜਾਬ ਸਰਕਾਰ ਨੇ ਆਰਥਿਕ ਮੰਦਹਾਲੀ ਦੀ ਵਿਰਾਸਤ ਵਿਚ ਮਿਲੀ ਉਸ ਵੰਗਾਰ ਨੂੰ ਕਬੂਲਿਆ ਹੈ, ਜਿਸਦੇ ਰੂ-ਬ-ਰੂ ਮੌਜੂਦਾ ਸਰਕਾਰ ਨੂੰ ਆਪਣਾ ਕਾਰਜਭਾਰ ਸੰਭਾਲਦੇ ਸਮੇਂ ਹੋਣਾ ਪਿਆ ਸੀ। ਉਸ ਸਮੇਂ, ਰਾਜ ਨੂੰ ਮਾਲ ਆਮਦਨ ਵਿਚ ਖੜੋਤ, ਆਰਥਿਕ ਵਿਕਾਸ ਦੀ ਮੱਠੀ ਚਾਲ ਅਤੇ ਵਧੇ ਹੋਏ ਖ਼ਰਚਿਆਂ, ਖ਼ਾਸ ਕਰਕੇ ਤਨਖਾਹਾਂ ਅਤੇ ਰਿਣ-ਸੇਵਾਵਾਂ, ਵਰਗੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪਿਆ ਸੀ। ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਅਮਲ ਵਿਚ ਲਿਆਉਣ ਨਾਲ ਰਾਜ ਦੀ ਵਿੱਤੀ ਸਥਿਤੀ ਬੁਰੀ ਤਰ੍ਹਾਂ ਪ੍ਰਭਾਵਤ ਹੋਈ ਸੀ।

[ਵਿੱਤ ਤੇ ਯੋਜਨਾ ਮੰਤਰੀ]

14. ਪਿਛਲਾ ਬਜਟ ਪੇਸ਼ ਕਰਦੇ ਵਕਤ, ਰਾਜ ਦੀ ਵਿੱਤੀ ਸਥਿਤੀ ਨੂੰ ਬਹਾਲ ਕਰਨ ਅਤੇ ਇਸ ਨੂੰ ਵਿਕਾਸ ਦੇ ਉਚੇਰੇ ਰਾਹ ਉਤੇ ਪਾਉਣ ਦੇ ਸਾਡੀ ਸਰਕਾਰ ਦੇ ਉਸ ਸੰਕਲਪ ਦਾ ਮੈਂ ਜ਼ਿਕਰ ਕੀਤਾ ਸੀ ਜਿਸ ਲਈ ਆਰਥਕ ਪੁਖਤਗੀ ਅਹਿਮ ਮੱਦ ਹੈ । ਪਿਛਲੇ ਦੋ ਸਾਲਾਂ ਵਿਚ, ਇਸ ਸਰਕਾਰ ਦੁਆਰਾ ਵਿੱਤੀ ਸੁਧਾਰ ਲਈ ਬਹੁਤ ਸਾਰੇ ਉਪਰਾਲੇ ਕੀਤੇ ਗਏ ਹਨ, ਜਿਨ੍ਹਾਂ ਵਿਚ ਕਰ-ਢਾਂਚੇ ਨੂੰ ਤਰਕਸੰਗਤ ਬਣਾਉਣਾ ਤੇ ਕਰ-ਪ੍ਰਸ਼ਾਸਨ ਨੂੰ ਚੁਸਤ ਦਰੁਸਤ ਕਰਨਾ, ਗ਼ੈਰ-ਲਾਹੇਵੰਦ ਖ਼ਰਚ ਨੂੰ ਨਾਰਮਾਂ ਅਨੁਸਾਰ ਕਰਦੇ ਹੋਏ ਘਟਾਉਣਾ, ਨਵੀਆਂ ਆਸਾਸੀਆਂ ਕਾਇਮ ਨਾ ਕਰਨੀਆਂ ਅਤੇ ਖ਼ਾਲੀ ਆਸਾਮੀਆਂ ਵਿਚੋਂ ਚੋਣਵੀਆਂ ਹੀ ਭਰਨੀਆਂ, ਉਪਭੋਗਤਾ ਖ਼ਰਚਿਆਂ ਵਿਚ ਸੋਧ ਅਤੇ ਵੱਖ ਵੱਖ ਸਮਾਜਿਕ ਤੇ ਆਰਥਿਕ ਸੇਵਾਵਾਂ ਦੀ ਕੁਆਲਿਟੀ ਤੇ ਡਿਲੀਵਰੀ ਵਿਚ ਸੁਧਾਰ ਲਿਆਉਣਾ ਵੀ ਸ਼ਾਮਲ ਹਨ ।

15. ਇਕ ਉਘੜਵੀਂ ਪ੍ਰਾਪਤੀ, ਜੋ ਇਸ ਸਬੰਧ ਵਿਚ ਖ਼ਾਸ ਤੌਰ ਤੇ ਕਾਬਲੇ-ਜ਼ਿਕਰ ਹੈ ਉਹ ਹੈ ਕੌਮੀ ਆਮ-ਰਾਇ ਦੇ ਨਾਲ ਚਲਦਿਆਂ 200 ਤੋਂ ਵੱਧ ਵਸਤਾਂ ਦੇ ਸਬੰਧ ਵਿਚ ਵਿਕਰੀ-ਕਰ ਦੀਆਂ ਇਕਸਾਰ ਦਰਾਂ ਨੂੰ ਅਪਨਾਉਣਾ । ਇਹ ਮੇਰੇ ਲਈ ਮਾਣ ਵਾਲੀ ਗੱਲ ਹੈ ਕਿ ਰਾਜਾਂ ਦੇ ਵਿੱਤ ਮੰਤਰੀਆਂ ਦੀ ਕਮੇਟੀ ਵਿੱਚ ਇਸ ਸਰਕਾਰ ਦੇ ਨੁਮਾਇੰਦੇ ਵਜੋਂ ਮੈਂ ਇਸ ਅਹਿਮ ਮਸਲੇ ਸਬੰਧੀ ਕੌਮੀ ਆਮ ਸਹਿਮਤੀ ਪੈਦਾ ਕਰਨ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ ਹੈ ।

16. ਪਿਛਲੇਰੀ ਵਿੱਤੀ ਨੀਤੀ ਦਾ ਨਤੀਜਾ ਨਿਕਲਣਾ ਸ਼ੁਰੂ ਹੋ ਗਿਆ ਹੈ । ਇਕ ਪੜਾਅ ਅਜਿਹਾ ਵੀ ਆਇਆ ਕਿ ਰਾਜ ਦੇ ਵਿੱਤ ਉਤੇ ਉਲਟਾ ਅਸਰ ਪਾ ਰਹੇ ਕਾਰਣਾਂ ਦੇ ਨਿਰੰਤਰ ਪ੍ਰਭਾਵ ਅਤੇ ਪਿਛਲੀ ਸਰਕਾਰ ਪਾਸੋਂ ਵਿਰਸੇ ਵਿਚ ਮਿਲੀ ਮਾੜੀ ਮਾਲੀ ਹਾਲਤ ਸਦਕਾ, ਸਾਡੀ ਸਰਕਾਰ ਆਪਣੀਆਂ ਸਭ ਤੋਂ ਵੱਧ ਸੰਜੀਦਾ ਵਚਨ-ਬੱਧਤਾਵਾਂ ਪ੍ਰਤੀ ਵੀ ਲਗਭਗ ਕੋਤਾਹੀਕਾਰ ਹੋਣ ਵਾਲੀ ਸੀ । ਭਾਵੇਂ ਰਾਜ ਦੀ ਵਿੱਤੀ ਸਥਿਤੀ ਨੂੰ ਬਿਹਤਰ ਬਣਾਉਣ ਲਈ ਅਜੇ ਹੋਰ ਕੋਸ਼ਿਸ਼ ਕੀਤੀ ਜਾਣੀ ਹੈ ਫਿਰ ਵੀ ਅਸੀਂ ਰਾਜ ਦੇ ਵਿੱਤੀ ਬਜਟ ਨੂੰ ਮੁਸ਼ਕਲਾਂ ਵਿਚੋਂ ਬਾਹਰ ਕੱਢਣ ਅਤੇ ਇਸ ਨੂੰ ਵਿਕਾਸ ਦੀ ਦਿਸ਼ਾ ਵੱਲ ਲੈ ਜਾਣ ਦੀ ਸਥਿਤੀ ਵਿਚ ਰਹੇ ਹਾਂ, ਜੋ ਕਿ ਇਹਨਾਂ ਤੱਥਾਂ ਤੋਂ ਪ੍ਰਤੱਖ ਹੈ :–

16. ੳ) ਮਾਲ-ਘਾਟੇ ਵਿਚ ਕਮੀ

ਸਾਲ 1998–99 ਵਿਚ ਮਾਲ ਆਮਦਨ ਦੀ ਪ੍ਰਤੀਸ਼ਤਤਾ ਵਜੋਂ ਮਾਲ ਘਾਟਾ 45 ਫੀਸਦ ਸੀ ਜੋ ਕਿ ਸਾਲ 1999–2000 ਵਿਚ ਘੱਟ ਕੇ 36 ਫ਼ੀਸਦ ਰਹਿ ਗਿਆ । ਇਹ ਹੋਰ ਘੱਟ ਕੇ 25 ਫੀਸਦ ਹੋ ਜਾਵੇਗਾ । ਸਾਲ 2000–2001 ਦੇ ਬਜਟ ਅਨੁਮਾਨਾਂ ਅਨੁਸਾਰ ਰਾਜ ਦੇ ਮਾਲ ਘਾਟੇ ਦਾ ਅਨੁਮਾਨ 2486 ਕਰੋੜ ਰੁਪਏ ਸੀ ਜੋ ਕਿ ਸੋਧੇ ਅਨੁਮਾਨਾਂ ਅਨੁਸਾਰ 2572 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ । ਸਾਲ 2001-2002 ਦੇ 2657 ਕਰੋੜ ਰੁਪਏ ਦੇ ਮਾਲ ਘਾਟੇ ਨਾਲ ਸਮਾਪਤ ਹੋਣ ਦੀ ਆਸ ਹੈ । ਮਾਲ ਆਮਦਨ ਦੀ ਪ੍ਰਤਿਸ਼ਤਤਾ ਵਜੋਂ ਮਾਲ ਘਾਟਾ 2000–2001 ਦੇ ਅੰਤ ਵਿਚ ਆਸ ਕੀਤੇ 25 ਫ਼ੀਸਦ ਤੋਂ ਹੋਰ ਘੱਟ ਕੇ 2001-2002 ਦੇ ਅੰਤ ਵਿੱਚ 23.5 ਫ਼ੀਸਦ ਰਹਿ ਜਾਵੇਗਾ ।

16. ਅ) ਆਮ ਰਾਜ ਕਰ-ਆਮਦਨ ਵਿਚ ਵਾਧਾ

ਪਿਛਲੇ ਸਾਲ ਅਤੇ ਚਾਲੂ ਸਾਲ ਵਿਚ ਰਾਜ ਦੇ ਟੈਕਸਾਂ ਤੋਂ ਮਾਲ-ਆਮਦਨ ਵਿਚ ਸ਼ਾਨਦਾਰ ਵਾਧਾ ਵੇਖਿਆ ਗਿਆ ਹੈ, ਜੋ ਅਗਲੇ ਸਾਲ ਵੀ ਜਾਰੀ ਰਹਿਣ ਦੀ ਸੰਭਾਵਨਾ ਹੈ। ਸਾਲ 1999-2000 ਵਿਚ, ਰਾਜ ਦੀ ਕਰ-ਆਮਦਨ ਵਿਚ 21 ਫ਼ੀਸਦ ਦਾ ਵਾਧਾ ਰਿਕਾਰਡ ਕੀਤਾ ਗਿਆ ਅਤੇ ਇਸ ਦੀ ਸਾਲ 2001-2002 ਵਿਚ 30 ਫ਼ੀਸਦ ਹੋਰ ਵੱਧ ਜਾਣ ਦੀ ਸੰਭਾਵਨਾ ਹੈ। ਬਜਟ ਅਨੁਮਾਨ 2001-2002 ਅਨੁਸਾਰ ਕਰ-ਪ੍ਰਾਪਤੀਆਂ ਦਾ ਅਨੁਮਾਨ 5874 ਕਰੋੜ ਰੁਪਏ ਦਾ ਹੈ ਜੋ ਕਿ ਪਿਛਲੇ ਸਾਲ ਦੇ ਮੁਕਾਬਲੇ 14 ਫ਼ੀਸਦ ਦਾ ਵਾਧਾ ਦਰਸਾਉਂਦਾ ਹੈ। ਕਰ-ਆਮਦਨ ਵਿਚ ਵਿਕਾਸ ਦੀ ਇਹ ਦਰ ਲਗਭਗ 11 ਫ਼ੀਸਦ ਦੀ ਵਿਕਾਸ ਦਰ ਦੇ ਰੁਝਾਨ ਦੇ ਟਾਕਰੇ ਵਿਚ ਹੈ। ਸਿੱਟੇ ਵਜੋਂ, ਰਾਜ ਦੇ ਕੁਲ ਘਰੇਲੂ ਉਤਪਾਦਨ (ਜੀ.ਐੱਸ.ਡੀ.ਪੀ.)/ਕਰ ਅਨੁਪਾਤ 1998-99 ਵਿਚ ਲਗਭਗ 6 ਫ਼ੀਸਦ ਤੋਂ ਵਧ ਕੇ 2000-2001 ਵਿਚ 7.2 ਫ਼ੀਸਦ ਹੋ ਜਾਣ ਦੀ ਸੰਭਾਵਨਾ ਹੈ। ਵਿਕਰੀ ਕਰ ਤੋਂ ਆਮਦਨ, ਜੋ ਰਾਜ ਦੀ ਕਰ ਆਮਦਨ, ਦਾ 50 ਫ਼ੀਸਦ ਹੈ, 1998-99 ਦੌਰਾਨ 1490 ਕਰੋੜ ਰੁਪਏ ਤੋਂ ਵਧ ਕੇ 1999-2000 ਵਿਚ 1977 ਕਰੋੜ ਰੁਪਏ ਦੀ ਹੋ ਗਈ ਹੈ ਅਤੇ 2000-2001 ਦੌਰਾਨ 2850 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। ਦੂਜੇ ਲਫ਼ਜ਼ਾਂ ਵਿਚ ਦੋ ਸਾਲਾਂ ਦੇ ਸਮੇਂ ਦੌਰਾਨ ਵਿਕਰੀ ਕਰ ਆਮਦਨ ਲਗਭਗ ਦੁੱਗਣੀ ਹੋ ਗਈ ਹੈ। ਸਾਲ 2001-2002 ਦੌਰਾਨ ਵਾਧੇ ਦਾ ਰੁਝਾਨ ਕਾਇਮ ਰਹਿਣ ਦੀ ਸੰਭਾਵਨਾ ਹੈ।

16. ੲ) ਗੈਰ-ਯੋਜਨਾ ਖਰਚ ਨੂੰ ਘਟਾਉਣਾ

ਰਾਜ ਦੇ ਮਾਲੀ ਦਬਾਓ ਦਾ ਇਕ ਵੱਡਾ ਕਾਰਨ, ਗੈਰ-ਯੋਜਨਾ ਅਤੇ ਗੈਰ ਲਾਹੇਵੰਦ ਖਰਚੇ ਦਾ ਮਾਲ ਆਮਦਨ ਤੋਂ ਵੱਧ ਜਾਣਾ ਹੈ। ਗੈਰ-ਯੋਜਨਾ ਖਰਚ 16 ਫ਼ੀਸਦ ਸਾਲਾਨਾ ਦੀ ਰੁਝਾਨ ਦਰ ਨਾਲ ਵੱਧ ਰਿਹਾ ਹੈ। ਗੈਰ-ਯੋਜਨਾ ਖਰਚੇ ਦੇ ਬਹੁਤ ਜ਼ਿਆਦਾ ਵਾਧੇ ਨੂੰ ਘਟਾਉਣ ਲਈ ਉਪਾਅ ਕੀਤੇ ਜਾ ਰਹੇ ਹਨ ਅਤੇ ਵਾਧੇ ਦੀ ਦਰ 1999-2000 (ਸੋਧੇ ਅਨੁਮਾਨ) ਦੇ ਮੁਕਾਬਲੇ 2000-2001 (ਸੋਧੇ ਅਨੁਮਾਨ) ਦੌਰਾਨ 12 ਫ਼ੀਸਦ ਹੋ ਜਾਣ ਦੀ ਸੰਭਾਵਨਾ ਹੈ। ਇਸ ਗੱਲ ਵੱਲ ਧਿਆਨ ਦਿਤਾ ਜਾਣਾ ਅਹਿਮ ਹੈ ਕਿ ਅਜਿਹਾ ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਕਾਰਨ ਹੋਏ ਗੈਰ-ਯੋਜਨਾ ਖਰਚ ਵਿਚ ਭਾਰੀ ਵਾਧੇ ਨੂੰ ਸ਼ਾਮਲ ਕਰਨ ਉਪਰੰਤ ਹੋਇਆ ਹੈ।

16. ਸ) ਵਧਿਆ ਹੋਇਆ ਪੂੰਜੀਗਤ ਵਿਕਾਸ ਖਰਚ

ਕਿਉਂਜੋ ਰਾਜ ਦੀ ਮਾਲ ਆਮਦਨ ਦਾ ਇਕ ਬਹੁਤ ਵੱਡਾ ਹਿੱਸਾ ਤੇਜ਼ੀ ਨਾਲ ਵੱਧ ਰਹੇ ਗੈਰ-ਯੋਜਨਾ ਅਤੇ ਗੈਰ-ਲਾਹੇਵੰਦ ਖਰਚ ਦੁਆਰਾ ਖਪਤ ਕਰ ਲਿਆ ਜਾਂਦਾ ਸੀ, ਇਸ ਲਈ ਪੂੰਜੀਗਤ ਵਿਕਾਸ ਖਰਚ ਸਾਲ ਦਰ ਸਾਲ ਘਟਦਾ ਰਿਹਾ ਹੈ। ਪੂੰਜੀਗਤ ਖਰਚੇ ਵਿਚਲ ਇਸ ਘੱਟ ਰਹੇ ਰੁਝਾਨ ਨੂੰ ਰੋਕਿਆ ਗਿਆ ਹੈ ਅਤੇ 2000-2001 ਦੌਰਾਨ ਪੂੰਜੀਗਤ ਵਿਕਾਸ ਖਰਚ 1518 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ,

[ਵਿੱਤ ਤੇ ਯੋਜਨਾ ਮੰਤਰੀ]

ਜਦੋਂ ਕਿ 1999-2000 ਦੌਰਾਨ ਇਹ 874 ਕਰੋੜ ਰੁਪਏ ਸੀ । 2001-2002 ਦੌਰਾਨ ਪੂੰਜੀਗਤ ਵਿਕਾਸ ਖਰਚ ਸਬੰਧੀ ਬਜਟ 2272 ਕਰੋੜ ਰੁਪਏ ਦਾ ਹੈ ।

16. ਹ) **ਬਜਟ ਦੀ ਵਿਹਾਰਕਤਾ ਨੂੰ ਬਹਾਲ ਕਰਨਾ**

ਬਜਟ ਦੀ ਗ਼ੈਰ-ਵਿਹਾਰਕ ਵਿਉਂਤਬੰਦੀ ਅਤੇ ਵਿਤੀ ਸੰਜਮ ਦੀ ਘਾਟ ਦੇ ਕਾਰਨ ਬਜਟ ਅਨੁਮਾਨ ਅਕਸਰ ਅਸਲ ਖ਼ਰਚ ਤੋਂ ਪਰ੍ਹੇ ਚਲੇ ਜਾਂਦੇ ਹਨ । ਵਿੱਤੀ ਸੰਜਮ ਨੂੰ ਲਾਗੂ ਕਰਨ ਅਤੇ ਬਜਟ ਅਨੁਮਾਨਾਂ ਅਤੇ ਵਾਸਤਵਿਕ ਖ਼ਰਚ ਦਰਮਿਆਨ ਖੱਪੇ ਨੂੰ ਘੱਟ ਕਰਨ ਦੇ ਮੰਤਵ ਨਾਲ ਬਜਟੀ ਪ੍ਰਕਿਰਿਆ ਵਿਚ ਪੂਰੀ ਤਰ੍ਹਾਂ ਸੋਧ ਕੀਤੀ ਗਈ ਹੈ ।

16. ਕ) **ਭਾਰਤੀ ਰਿਜ਼ਰਵ ਬੈਂਕ ਪਾਸੋਂ ਵਿਸ਼ੇਸ਼ ਉਪਾਅ ਤੇ ਸਾਧਨ ਕਰਜ਼ੇ ਅਤੇ ਓਵਰ ਡਰਾਫ਼ਟ ਰਕਮਾਂ**

ਰਾਜ ਵਿਚ ਸੁਧਰੀ ਹੋਈ ਵਿੱਤੀ ਸਥਿਤੀ ਦੇ ਸਿੱਟੇ ਵਜੋਂ 1998-1999 ਦੌਰਾਨ ਲਗਭਗ 700 ਕਰੋੜ ਰੁਪਏ ਅਤੇ 1999-2000 ਵਿਚ ਲਗਭਗ 800 ਕਰੋੜ ਰੁਪਏ ਦੇ ਵਿਸ਼ੇਸ਼ ਉਪਾਅ ਦੇ ਸਾਧਨ ਕਰਜ਼ਿਆਂ ਸਬੰਧੀ ਭਾਰਤੀ ਰਿਜ਼ਰਵ ਬੈਂਕ ਉਤੇ ਇਸ ਦੀ ਨਿਰਭਰਤਾ ਘਟੀ ਹੈ । 2000-2001 ਦੌਰਾਨ ਰਾਜ ਨੇ ਵਿਸ਼ੇਸ਼ ਉਪਾਅ ਅਤੇ ਸਾਧਨ ਕਰਜ਼ੇ ਵਜੋਂ ਕੇਵਲ 250 ਕਰੋੜ ਰੁਪਏ ਹੀ ਲਏ ਹਨ ।

16. ਖ) **ਲਾਟਰੀਆਂ ਤੋਂ ਮਾਲ ਆਮਦਨ ਅਤੇ ਛੋਟੀਆਂ ਬੱਚਤਾਂ ਵਿਚ ਰਿਕਾਰਡ ਵਾਧਾ**

ਮੈਂ ਆਪਣੇ ਫ਼ਰਜ਼ ਦੀ ਅਣਗਹਿਲੀ ਕਰ ਰਿਹਾ ਹੋਵਾਂਗਾ ਜੇਕਰ ਮੈਂ ਲਾਟਰੀਆਂ ਤੋਂ ਮਾਲ ਆਮਦਨ ਅਤੇ ਛੋਟੀਆ ਬੱਚਤਾਂ ਵਿਚ ਹੋਏ ਰਿਕਾਰਡ ਵਾਧੇ, ਜਿਸਨੇ ਰਾਜ ਦੀ ਮਾਲੀ ਹਾਲਤ ਨੂੰ ਠੀਕ ਕਰਨ ਵਿਚ ਇਕ ਮਹੱਤਵਪੂਰਨ ਭੂਮਿਕਾ ਨਿਭਾਈ ਹੈ, ਵੱਲ ਇਸ ਅਜ਼ੀਮ ਸਦਨ ਦਾ ਧਿਆਨ ਨਾ ਦਿਵਾਵਾਂ । ਸਾਲ 1996-97 ਵਿਚ ਛੋਟੀਆਂ ਬੱਚਤਾਂ 573 ਕਰੋੜ ਰੁਪਏ ਸਨ, ਜਿਨ੍ਹਾਂ ਦੀ ਸਾਲ 2000-2001 ਦੌਰਾਨ ਵੱਧ ਕੇ 1950 ਕਰੋੜ ਰੁਪਏ ਅਤੇ 2001-2002 ਦੌਰਾਨ 2300 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ । ਇਸੇ ਤਰ੍ਹਾਂ ਸਾਲ 1996-97 ਦੌਰਾਨ ਲਾਟਰੀਆਂ ਤੋਂ ਪ੍ਰਾਪਤ ਹੋਣ ਵਾਲੀ ਜੋ ਨਿਗੂਣੀ ਆਮਦਨ 9 ਕਰੋੜ ਰੁਪਏ ਦੀ ਸੀ, ਉਸਦੇ ਸਾਲ 2000-2001 ਵਿਚ ਵੱਧ ਕੇ 30 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ ਅਤੇ ਉਸ ਲਈ ਸਾਲ 2001-2002 ਦੇ ਦੌਰਾਨ 45 ਕਰੋੜ ਰੁਪਏ ਦਾ ਬਜਟੀ ਉਪਬੰਧ ਕੀਤਾ ਗਿਆ ਹੈ ।

ਇਸ ਤੋਂ ਪਹਿਲਾਂ ਕਿ ਮੈਂ ਇਹ ਪ੍ਰਭਾਵ ਦੇਵਾਂ ਕਿ ਰਾਜ ਦੀ ਵਿੱਤੀ ਹਾਲਤ ਮੁਕੰਮਲ ਤੌਰ ਤੇ ਬਹਾਲ ਕਰ ਲਈ ਗਈ ਹੈ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਅਜੇ ਵੀ ਕਠਿਨ ਵਿੱਤੀ ਸਥਿਤੀ ਵਿਚ ਹਾਂ ਅਤੇ ਸਾਨੂੰ ਦਰਮਿਆਨੇ ਤੇ ਦੀਰਘਕਾਲੀ ਸੁਧਾਰ ਲਿਆਉਣ ਲਈ ਬਹੁਤ ਜ਼ੋਰਦਾਰ ਉਪਰਾਲੇ ਕਰਨ ਦੀ ਲੋੜ ਹੈ ਅਤੇ ਇਹ ਪਹਿਲਾਂ ਹੀ ਆਰੰਭੇ ਜਾ ਚੁੱਕੇ ਹਨ ।

17. ਨਵੀਂ ਉੱਚ ਵਿਕਾਸ ਨੀਤੀ

ਮਾਨਯੋਗ ਮੈਂਬਰ ਸਾਹਿਬਾਨ ਨੂੰ ਯਾਦ ਹੋਵੇਗਾ ਕਿ ਸਾਲ 2000-2001 ਲਈ ਬਜਟ ਪੇਸ਼ ਕਰਨ ਸਮੇਂ, ਮੈਂ ਨਵੀਂ ਉੱਚ ਵਿਕਾਸ ਨੀਤੀ ਸੰਖੇਪ ਰੂਪ ਵਿਚ ਬਿਆਨ ਕੀਤੀ ਸੀ ਜੋ ਕਿ ਪੰਜਾਬ ਸਰਕਾਰ ਦੁਆਰਾ 8 ਫ਼ੀਸਦ ਸਲਾਨਾ ਦੀ ਨਿਰੰਤਰ ਵਿਕਾਸ ਦਰ ਨੂੰ ਯਕੀਨੀ ਬਣਾਉਣ ਲਈ ਤਿਆਰ ਕੀਤੀ ਗਈ ਸੀ। ਸਰਕਾਰ ਦੁਆਰਾ ਕੀਤੇ ਗਏ ਉਪਰਾਲਿਆਂ ਦੇ ਸਿੱਟੇ ਵਜੋਂ ਰਾਜ ਦੀ ਵਿਕਾਸ ਦਰ ਨੇ ਪਹਿਲਾਂ ਹੀ ਚੋਖਾ ਵਾਧਾ ਦਰਸਾਇਆ ਹੈ। ਮੈਂ ਬਹੁਤ ਸਾਰੇ ਉਪਾਵਾਂ ਦਾ ਸੁਝਾਅ ਵੀ ਦਿਤਾ ਸੀ ਜੋ ਵਿਕਾਸ ਦਰ ਨੂੰ ਵਧਾਉਣ ਅਤੇ ਮਾਲੀ ਸਥਿਰਤਾ ਪ੍ਰਾਪਤ ਕਰਨ ਲਈ ਕੀਤੇ ਜਾਣੇ ਜ਼ਰੂਰੀ ਹਨ। ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਜਾਣਕਾਰੀ ਦੇਣ ਵਿਚ ਮੈਨੂੰ ਖ਼ੁਸ਼ੀ ਹੋ ਰਹੀ ਹੈ ਕਿ ਚਾਲੂ ਸਾਲ ਦੌਰਾਨ ਨਵੀਂ ਵਿਕਾਸ ਨੀਤੀ ਦੀ ਪੈਰਵੀ ਵਜੋਂ ਹੋਰ ਉਪਰਾਲੇ ਕੀਤੇ ਗਏ ਹਨ ਜੋ ਇਹ ਹਨ :—

17. ੳ) ਸਰਕਾਰੀ ਖ਼ਰਚ ਸੁਧਾਰ ਕਮਿਸ਼ਨ

ਜੇਕਰ ਸਰਕਾਰੀ ਖ਼ਰਚੇ ਦਾ ਮਿਆਰ ਇਵੇਂ ਹੀ ਮਾੜਾ ਰਹਿੰਦਾ ਹੈ ਤਾਂ ਵੱਖ ਵੱਖ ਸਮਾਜਿਕ ਅਤੇ ਆਰਥਿਕ ਸੇਵਾਵਾਂ ਕੁਸ਼ਲਤਾਪੂਰਵਕ ਅਤੇ ਆਰਥਿਕ ਤਰੀਕੇ ਨਾਲ ਦਿਤੀਆਂ ਜਾਣੀਆਂ ਯਕੀਨੀ ਬਣਾਉਣ ਲਈ ਵਧੀਕ ਖ਼ਰਚ ਸਬੰਧੀ ਕੋਈ ਵੀ ਰਕਮ ਕਾਫ਼ੀ ਨਹੀਂ ਹੋਵੇਗੀ। ਇਸ ਦੇ ਲਈ ਸਰਕਾਰੀ ਕਾਰਜ-ਪ੍ਰਣਾਲੀ ਦੀ ਪੂਰੀ ਤਰ੍ਹਾਂ ਮੁੜ ਸਮੀਖਿਆ ਕਰਨ ਅਤੇ ਨਵੀਆਂ ਕਾਰਜਵਿਧੀਆਂ, ਤਕਨਾਲੋਜੀਆਂ ਅਤੇ ਸੰਸਥਾਵੀ ਸੁਧਾਰਾਂ ਦੀ ਲੋੜ ਹੈ ਤਾਂ ਜੋ ਧਨ ਦਾ ਸਹੀ ਉਪਯੋਗ ਹੋ ਸਕੇ ਅਤੇ ਥੋੜ੍ਹੇ ਨਾਲ ਬਹੁਤੀ ਪ੍ਰਾਪਤੀ ਹੋ ਸਕੇ। ਇਸ ਵਿਚਾਰ ਨੂੰ ਮੁੱਖ ਰੱਖ ਕੇ, ਸਰਕਾਰ ਨੇ ਉੱਘੇ ਅਰਥ-ਸ਼ਾਸਤਰੀ ਡਾ. ਅਸ਼ੋਕ ਲਹਿਰੀ ਦੀ ਪ੍ਰਧਾਨਗੀ ਹੇਠ ਸਰਕਾਰੀ ਖ਼ਰਚ ਸੁਧਾਰ ਕਮਿਸ਼ਨ ਕਾਇਮ ਕੀਤਾ ਹੈ। ਇਸ ਸਬੰਧ ਵਿਚ ਜਾਰੀ ਕੀਤੀ ਗਈ ਅਧਿਸੂਚਨਾ ਹੋਰਨਾਂ ਬਜਟ ਦਸਤਾਵੇਜ਼ਾਂ ਸਹਿਤ ਇਸ ਮਹਾਨ ਸਦਨ ਸਾਹਮਣੇ ਰੱਖੀ ਜਾਂਦੀ ਹੈ। ਕਮਿਸ਼ਨ ਦੀ ਪਹਿਲੀ ਰਿਪੋਰਟ ਛੇਤੀ ਹੀ ਪ੍ਰਾਪਤ ਹੋ ਜਾਣ ਦੀ ਸੰਭਾਵਨਾ ਹੈ ਜਿਸ ਪਿਛੋਂ ਸਰਕਾਰੀ ਖ਼ਰਚ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਸਬੰਧੀ ਉਪਰਾਲਿਆਂ ਨੂੰ ਠੋਸ ਰੂਪ ਦਿੰਦੇ ਹੋਏ ਲਾਗੂ ਕੀਤਾ ਜਾਵੇਗਾ।

17. ਅ) ਪਬਲਿਕ ਸੈਕਟਰ ਅਪਨਿਵੇਸ਼ ਕਮਿਸ਼ਨ

ਬਦਲੇ ਹੋਏ ਆਰਥਿਕ ਦ੍ਰਿਸ਼ ਵਿਚ ਪਬਲਿਕ ਸੈਕਟਰ ਦੇ ਅਦਾਰਿਆਂ (ਪੀ.ਐਸ.ਯੂਜ਼.) ਦੇ ਕਿਰਦਾਰ ਦੀ ਨਵੀਂ ਪਰਿਭਾਸ਼ਾ ਦਿਤੀ ਜਾਣੀ ਲੋੜੀਂਦੀ ਹੈ ਅਤੇ ਉਨ੍ਹਾਂ ਵਿਚ ਕੀਤੇ ਗਏ ਭਾਰੀ ਪੂੰਜੀ ਨਿਵੇਸ਼ ਨੂੰ ਉਤਪਾਦਕ ਮੰਤਵਾਂ ਲਈ ਵਰਤਣ ਅਤੇ ਸਹੀ ਤੌਰ ਤੇ ਲਗਾਉਣ ਦੀ ਵੀ ਲੋੜ ਹੈ। ਸਰਕਾਰ ਦੁਆਰਾ ਵੱਖ ਵੱਖ ਪਬਲਿਕ ਸੈਕਟਰ ਦੇ ਅਦਾਰਿਆਂ ਵਿਚ ਕੀਤੇ ਗਏ ਭਾਰੀ ਪੂੰਜੀ ਨਿਵੇਸ਼ ਦੇ ਬਾਵਜੂਦ ਆਮਦਨ ਬਹੁਤ ਘੱਟ ਹੈ। ਪਿਛਲਾ ਬਜਟ ਪੇਸ਼ ਕਰਨ ਸਮੇਂ ਮੇਰੇ ਦੁਆਰਾ ਕੀਤੇ ਗਏ ਵਾਅਦੇ ਦੀ ਪੂਰਤੀ ਲਈ ਅਤੇ ਪਬਲਿਕ ਸੈਕਟਰ ਅਦਾਰਿਆਂ ਦੇ ਪੁਨਰ-ਗਠਨ ਹਿਤ, ਸਰਕਾਰ ਨੇ ਇਕ ਪਬਲਿਕ ਸੈਕਟਰ ਅਪਨਿਵੇਸ਼ ਕਮਿਸ਼ਨ ਦਾ ਗਠਨ ਕੀਤਾ ਹੈ। ਇਸ ਨਿਮਿੱਤ ਜਾਰੀ ਕੀਤਾ ਗਿਆ

[ਵਿੱਤ ਤੇ ਯੋਜਨਾ ਮੰਤਰੀ]

ਨੋਟੀਫਿਕੇਸ਼ਨ ਹੋਰਨਾਂ ਬਜਟ ਪੇਪਰਾਂ ਸਹਿਤ ਇਸ ਅਜ਼ੀਮ ਸਦਨ ਸਾਹਮਣੇ ਰੱਖਿਆ ਜਾਂਦਾ ਹੈ। ਕਮਿਸ਼ਨ ਵਲੋਂ ਆਪਣੀਆਂ ਵਿਚਾਰ ਗੋਚਰੀਆਂ ਗੱਲਾਂ ਬਾਰੇ ਸਰਕਾਰ ਨੂੰ ਸਲਾਹ ਦਿੰਦੇ ਸਮੇਂ, ਸਟੇਕ-ਹੋਲਡਰਾਂ, ਕਾਮਿਆਂ ਅਤੇ ਖਪਤਕਾਰਾਂ ਦੇ ਹਿਤਾਂ ਨੂੰ ਧਿਆਨ ਵਿਚ ਰੱਖੇ ਜਾਣ ਦੀ ਆਸ ਹੈ। ਸਰਕਾਰ ਦੁਆਰਾ ਗਠਿਤ ਕੀਤੇ ਕੋਰ ਗਰੁੱਪ ਨੇ ਪਹਿਲਾਂ ਦਰਸਾਏ ਪਬਲਿਕ ਸੈਕਟਰ ਦੇ 10 ਅਦਾਰਿਆਂ ਦੇ ਸਬੰਧ ਵਿਚ ਆਪਣੀਆਂ ਸਿਫ਼ਾਰਸ਼ਾਂ ਅਪਨਿਵੇਸ਼ ਕਮਿਸ਼ਨ ਨੂੰ ਭੇਜ ਦਿਤੀਆਂ ਹਨ, ਜਿਹੜੀਆਂ ਕਿ ਜਲਦੀ ਹੀ ਪ੍ਰਾਪਤ ਹੋ ਜਾਣ ਦੀ ਆਸ ਹੈ।

ਅਪਨਿਵੇਸ਼ ਸਬੰਧੀ ਅਧਿਕਤਮ ਕੀਮਤ ਪ੍ਰਾਪਤ ਕਰਨ ਲਈ ਇਕ ਅੰਬਰੇਲਾ ਐਸੇੱਟ ਪੁਨਰ-ਨਿਰਮਾਣ ਕੰਪਨੀ ਦਾ ਗਠਨ ਕਰਨ ਦੀ ਵੀ ਤਜਵੀਜ਼ ਹੈ। ਅਜਿਹਾ ਕਰਦੇ ਸਮੇਂ ਕਰਮਚਾਰੀਆਂ ਦੇ ਹਿਤਾਂ ਨੂੰ ਵਿਸ਼ੇਸ਼ ਕਰਕੇ ਧਿਆਨ ਵਿਚ ਰੱਖਿਆ ਜਾਵੇਗਾ।

17. ੲ) ਸਰਕਾਰ ਦਾ ਸਹੀ ਆਕਾਰ ਕਰਨਾ

ਸਰਕਾਰ ਦੀ ਲਗਭਗ 60 ਫ਼ੀਸਦ ਆਮਦਨ ਤਨਖ਼ਾਹਾਂ, ਉਜਰਤਾਂ ਅਤੇ ਪੈਨਸ਼ਨਾਂ ਦੀ ਅਦਾਇਗੀ ਤੇ ਖ਼ਰਚ ਹੋ ਰਹੀ ਹੈ। ਇਸ ਤੋਂ ਇਲਾਵਾ, ਕਰਜ਼ੇ ਦੀ ਵਿਵਸਥਾ ਤੇ ਰਾਜ ਦੀ ਆਮਦਨ ਦਾ 28 ਫ਼ੀਸਦ ਹਿੱਸਾ ਖ਼ਰਚ ਹੋ ਜਾਂਦਾ ਹੈ ਅਤੇ ਬਾਕੀ ਬਚਦਾ ਮਾਮੂਲੀ 12 ਫ਼ੀਸਦ ਹਿੱਸਾ ਰਾਜ ਦੀਆਂ ਹੋਰ ਲੋੜਾਂ ਤੇ ਖ਼ਰਚਿਆ ਜਾਂਦਾ ਹੈ। ਇਕ ਜਮਹੂਰੀ ਤਰੀਕੇ ਨਾਲ ਚੁਣੀ ਗਈ ਸਰਕਾਰ ਰਾਜ ਦੇ ਸਮੁੱਚੇ ਵਿਕਾਸ ਲਈ ਰਾਜ ਦੀ ਮਾਲ ਆਮਦਨ ਦੇ ਵੱਡੇ ਹਿੱਸੇ ਨੂੰ ਰਿਲੀਜ਼ ਕਰਕੇ ਇਸ ਅਸੰਤੁਲਨ ਨੂੰ ਦੂਰ ਕਰਨ ਲਈ ਦ੍ਰਿੜ੍ਹ ਹੈ। ਇਹ ਤਜਵੀਜ਼ ਦਿਤੀ ਜਾਂਦੀ ਹੈ ਕਿ ਇਸ ਮੰਤਵ ਨੂੰ ਕਰਮਚਾਰੀਆਂ ਦੀ ਛਾਂਟੀ ਕਰਕੇ ਨਹੀਂ ਸਗੋਂ ਉਹਨਾਂ ਦੀ ਕਾਬਲੀਅਤ ਦੀ ਵੱਧ ਤੋਂ ਵੱਧ ਵਰਤੋਂ ਕਰਕੇ ਅਤੇ ਸਿੱਖਿਆ ਅਤੇ ਸਿਹਤ ਸੰਭਾਲ ਦੇ ਖੇਤਰ, ਜਿਥੇ ਕਿ ਮਨੁੱਖੀ ਸ਼ਕਤੀ ਦੇ ਖ਼ਰਚੇ ਵਧੇਰੇ ਹਨ, ਨੂੰ ਮੁਕਾਬਲਤਨ ਕਿਫ਼ਾਇਤੀ ਸਾਧਨਾਂ ਸਬੰਧੀ ਵਿਉਂਤਬੰਦੀ ਕਰਦੇ ਹੋਇਆਂ ਪੂਰਾ ਕੀਤਾ ਜਾ ਸਕਦਾ ਹੈ। ਵੱਖ-ਵੱਖ ਸਰਕਾਰੀ ਅਦਾਰਿਆਂ ਦੀਆਂ ਕਿਰਤ-ਸ਼ਕਤੀ ਲੋੜਾਂ ਦੀ ਪੂਰਤੀ ਵੱਖ-ਵੱਖ ਪ੍ਰਾਜੈਕਟਾਂ ਦੇ ਮੁਕੰਮਲ ਹੋਣ ਉਪਰੰਤ ਕੰਮ ਤੋਂ ਵਿਹਲੇ ਹੋਏ ਅਮਲੇ ਦੀ ਮੁੜ ਤੈਨਾਤੀ ਦੁਆਰਾ ਕੀਤੀ ਜਾਵੇਗੀ ਜਿਸ ਲਈ ਰੀ-ਡਿਪਲਾਏਮੈਂਟ ਸੈੱਲ ਨੂੰ ਕਾਨੂੰਨੀ ਸਮਰਥਨ ਦਿੱਤੇ ਜਾਣ ਦੀ ਤਜਵੀਜ਼ ਹੈ।

17. ਸ) ਸਵੈ-ਇੱਛਕ ਸੇਵਾ-ਨਵਿਰਤੀ ਸਕੀਮ (ਵੀ.ਆਰ.ਐਸ.)

ਰਾਜ ਵਿਚ ਉੱਭਰ ਰਹੀਆਂ ਆਰਥਿਕ ਹਾਲਤਾਂ ਵਿਚ ਇਸ ਦੀ ਪੁਨਰ-ਪਰਿਭਾਸ਼ਿਤ ਭੂਮਿਕਾ ਨੂੰ ਧਿਆਨ ਵਿਚ ਰਖਦੇ ਹੋਏ, ਇਹ ਗੱਲ ਮਹੱਤਵਪੂਰਣ ਹੈ ਕਿ ਸਰਕਾਰ ਵਿਚਲੇ ਮਨੁੱਖੀ ਵਸੀਲਿਆਂ ਦਾ ਰੁਖ਼ ਤਰਜੀਹੀ ਸੈਕਟਰਾਂ ਵੱਲ ਮੋੜਿਆ ਜਾਵੇ। ਸਰਕਾਰ ਦਾ ਧਿਆਨ ਲਾਜ਼ਮੀ ਸਮਾਜਿਕ ਸੇਵਾਵਾਂ ਦੇ ਬੁਨਿਆਦੀ ਢਾਂਚੇ ਨੂੰ ਪ੍ਰਦਾਨ ਕਰਾਉਣ ਵੱਲ ਹੈ ਤਾਂ ਕਿ ਰਾਜ ਦੇ ਮਨੁੱਖੀ ਵਸੀਲਿਆਂ ਦੇ ਵਿਕਾਸ ਅਤੇ ਸਾਰੇ ਸ਼ਹਿਰੀਆਂ, ਵਿਸ਼ੇਸ਼ ਕਰਕੇ ਬੇਹੱਦ ਗ਼ਰੀਬ ਲੋਕਾਂ ਦੇ ਜੀਵਨ ਮਿਆਰ ਨੂੰ ਬਿਹਤਰ ਬਣਾਉਣਾ ਯਕੀਨੀ ਬਣਾਇਆ ਜਾ ਸਕੇ। ਸਰਕਾਰ ਮਨੁੱਖੀ ਵਿਕਾਸ ਅਤੇ ਗ਼ਰੀਬਾਂ ਦੀ ਹਾਲਤ ਵਿਚ ਸੁਧਾਰ ਲਿਆਉਣ ਲਈ

ਆਪਣੀਆਂ ਜ਼ਿੰਮੇਵਾਰੀਆਂ ਪ੍ਰਤੀ ਪੂਰੀ ਤਰ੍ਹਾਂ ਵਚਨਬੱਧ ਹੈ । ਇਹ ਗੱਲ ਮਹੱਤਵਪੂਰਣ ਹੈ ਕਿ ਸਰਕਾਰ ਦੂਜੇ ਸੈਕਟਰਾਂ ਵਿਚਲੀਆਂ ਆਪਣੀਆਂ ਵਚਨਬੱਧਤਾਵਾਂ ਨੂੰ ਘਟਾਉਂਦੇ ਹੋਏ ਆਪਣੇ ਵਸੀਲਿਆਂ ਦਾ ਰੁਖ ਇਨ੍ਹਾਂ ਤਰਜੀਹੀ ਸੈਕਟਰਾਂ ਵੱਲ ਮੋੜੇ ।

ਇਸ ਵਿਚਾਰ ਨੂੰ ਧਿਆਨ ਵਿਚ ਰੱਖਦੇ ਹੋਏ ਸਰਕਾਰੀ ਵਿਭਾਗਾਂ ਅਤੇ ਪੰਜਾਬ ਰਾਜ ਦੇ ਪਬਲਿਕ ਸੈਕਟਰ ਦੇ ਅਦਾਰਿਆਂ ਦੇ ਕਰਮਚਾਰੀਆਂ ਨੂੰ ਰੋਜ਼ਗਾਰ ਦੇ ਚੰਗੇਰੇ ਅਤੇ ਲਾਹੇਵੰਦ ਮੌਕਿਆਂ ਦੀ ਚੋਣ ਕਰਵਾਉਣ ਸਬੰਧੀ ਅਤੇ ਸਰਕਾਰ ਦੇ ਵਿੱਤੀ ਬੋਝ ਨੂੰ ਘਟਾਉਣ ਲਈ ਇਕ ਆਕ੍ਰਸ਼ਿਕ ਸਵੈ-ਇੱਛਕ ਸੇਵਾ ਨਿਵਿਰਤੀ ਸਕੀਮ (ਵੀ.ਆਰ.ਐਸ) ਸਰਕਾਰੀ ਵਿਭਾਗਾਂ ਅਤੇ ਪੰਜਾਬ ਰਾਜ ਦੇ ਪਬਲਿਕ ਸੈਕਟਰ ਅਦਾਰਿਆਂ ਦੇ ਕਰਮਚਾਰੀਆਂ ਲਈ ਅਧਿਸੂਚਿਤ ਕੀਤੀ ਜਾ ਰਹੀ ਹੈ ।

ਸਰਕਾਰੀ ਕਰਮਚਾਰੀਆਂ ਦੀ ਪੰਜ ਸਾਲਾਂ ਤੱਕ ਉਨ੍ਹਾਂ ਦੀ ਬਣਦੀ ਛੁੱਟੀ ਦਾ ਲਾਭ ਦੇ ਕੇ, ਜਿਸਦੇ ਦੌਰਾਨ ਕੁਝ ਸ਼ਰਤਾਂ ਅਧੀਨ ਆਪਣੇ ਲਈ ਉਹ ਸਵੈ-ਰੋਜ਼ਗਾਰ ਦੇ ਮੌਕੇ ਵੀ ਢੂੰਡ ਸਕਦੇ ਹਨ, ਸਬੰਧੀ ਪੇਸ਼ਕਸ਼ ਦੀ ਵੀ ਇਕ ਤਜਵੀਜ ਹੈ । ਛੁੱਟੀ ਖ਼ਤਮ ਹੋਣ ਉਪਰੰਤ ਉਹ ਆਪਣੀ ਬਾਕੀ ਰਹਿੰਦੀ ਸੇਵਾ ਨੂੰ ਪੂਰਾ ਕਰਨ ਜਾਂ ਉਸ ਤੋਂ ਅਸਤੀਫ਼ਾ ਦੇਣ ਇਹ ਉਨ੍ਹਾਂ ਦੀ ਆਪਣੀ ਮਰਜ਼ੀ ਤੇ ਨਿਰਭਰ ਹੋਵੇਗਾ ।

ਭਾਰਤ ਸਰਕਾਰ ਨੂੰ ਸਵੈ-ਇੱਛਕ ਸੇਵਾ ਨਿਵਿਰਤੀ ਸਕੀਮ ਲਈ ਇਕ ਸਮੇਂ ਦੀ ਕੇਂਦਰੀ ਸਹਾਇਤਾ ਵਜੋਂ ਫ਼ੰਡ ਮੁਹੱਈਆ ਕਰਵਾਉਣ ਲਈ ਬੇਨਤੀ ਕੀਤੀ ਜਾਵੇਗੀ । ਇਹ ਉਮੀਦ ਕੀਤੀ ਜਾਂਦੀ ਹੈ ਕਿ ਵਿਸ਼ਵ ਬੈਂਕ ਇਸ ਮੰਤਵ ਲਈ ਭਾਰਤ ਸਰਕਾਰ ਨੂੰ ਕਰਜ਼ ਦੇਵੇਗਾ । ਸਵੈ-ਇੱਛਕ ਸੇਵਾ ਨਿਵਿਰਤੀ ਨੂੰ ਅਮਲ ਵਿਚ ਲਿਆਉਣ ਲਈ ਸਾਲ 2001-2002 ਦੇ ਬਜਟ ਅਨੁਮਾਨਾਂ ਵਿੱਚ 50 ਕਰੋੜ ਰੁਪਏ ਦਾ ਉਪਬੰਧ ਕਰਨ ਦੀ ਤਜਵੀਜ਼ ਹੈ ।

17. ਹ) ਪੈਨਸ਼ਨ ਸੁਧਾਰ

ਕਿਉਂਜੋ ਰਾਜ ਅੰਦਰ ਬਿਹਤਰ ਸਿਹਤ ਸੰਭਾਲ ਸਹੂਲਤਾਂ ਅਤੇ ਲੰਮੇਰੀ ਜੀਵਨ ਮਿਆਰ ਸਰਕਾਰੀ ਕਰਮਚਾਰੀਆਂ ਲਈ ਇਕ ਵਰਦਾਨ ਰਹੀ ਹੈ ਇਸ ਕਾਰਣ ਰਾਜ ਸਰਕਾਰ ਦੇ ਪੈਨਸ਼ਨ-ਬਿਲਾਂ ਵਿਚ ਵੀ ਮਹੱਤਵਪੂਰਣ ਵਾਧਾ ਰਿਹਾ ਹੈ, ਜੋ ਇਸ ਸਮੇਂ 1100 ਕਰੋੜ ਰੁਪਏ ਸਾਲਾਨਾ ਬਣਦੇ ਹਨ । ਸਰਕਾਰੀ ਕਰਮਚਾਰੀਆਂ ਅਤੇ ਇਸਦੇ ਅਦਾਰਿਆਂ ਦੇ ਕਰਮਚਾਰੀਆਂ ਲਈ ਪੈਨਸ਼ਨਾਂ ਜਾਰੀ ਰੱਖਣ ਦੇ ਵਿਚਾਰ ਨਾਲ ਪੈਨਸ਼ਨ ਸਕੀਮਾਂ ਵਿਚ ਪੂਰਨ ਸੁਧਾਰ ਲਿਆਉਣ ਦੀ ਲੋੜ ਹੈ । ਭਾਰਤ ਵਰਗੇ ਗ਼ਰੀਬ ਦੇਸ਼ ਵਿਚ, ਪੈਨਸ਼ਨਾਂ ਕੇਵਲ ਸਰਕਾਰੀ ਕਰਮਚਾਰੀਆਂ ਦਾ ਹੀ ਵਿਸ਼ੇਸ਼ ਅਧਿਕਾਰ ਨਹੀਂ ਹੋਣੀਆਂ ਚਾਹੀਦੀਆਂ, ਸਗੋਂ ਇਹਨਾਂ ਦਾ ਵਿਸਥਾਰ ਹੋਰਨਾਂ ਮੁਸਤਹਿਕ ਨਾਗਰਿਕਾਂ ਤੱਕ ਵੀ ਹੋਣਾ ਚਾਹੀਦਾ ਹੈ । ਸਮੁੱਚੇ ਵਿਸ਼ਵ ਵਿਚ, ਪੈਨਸ਼ਨਾਂ ਇਸ ਸਿਧਾਂਤ ਤੇ ਦਿਤੀਆਂ ਜਾਂਦੀਆਂ ਹਨ ਕਿ ਜਦੋਂ ਕਮਾਈ ਕਰੋ ਉਦੋਂ ਯੋਗਦਾਨ ਪਾਉ ਅਤੇ ਜਦੋਂ ਕਮਾਈ ਨਾ ਕਰੋ, ਉਦੋਂ ਪੈਨਸ਼ਨ ਪਾਉ । ਨਵੇਂ ਅਰਥਚਾਰੇ ਦੇ ਆਰੰਭ ਹੋਣ ਨਾਲ ਅਤੇ ਸਹੀ ਵਿਨਿਯਮਤ ਨਿੱਜੀ ਪੈਨਸ਼ਨ ਫ਼ੰਡਾਂ, ਪ੍ਰਾਵੀਡੈਂਟ ਫ਼ੰਡਾਂ ਅਤੇ ਬੀਮਾ ਫ਼ੰਡਾਂ ਦੇ ਕਾਇਮ ਹੋਣ ਨਾਲ, ਹੁਣ ਇਸ ਸਿਧਾਂਤ ਨੂੰ ਅਮਲੀ ਜਾਮਾ ਪੁਆਇਆ ਜਾ ਰਿਹਾ ਹੈ । ਪੰਜਾਬ ਸਰਕਾਰ ਵਿਆਪਕ ਪੈਨਸ਼ਨ

[ਵਿੱਤ ਤੇ ਯੋਜਨਾ ਮੰਤਰੀ]

ਸੁਧਾਰ ਕਰਕੇ, ਜਿਹਨਾਂ ਲਈ ਨਿਪੁੰਨ ਇਨਪੁਟਸ ਪ੍ਰਾਪਤ ਕੀਤੀਆਂ ਜਾਣਗੀਆਂ, ਇਸ ਬਦਲੀ ਹੋਈ ਦ੍ਰਿਸ਼ਾਵਲੀ ਅਨੁਸਾਰ ਆਪਣੇ ਆਪ ਨੂੰ ਤਿਆਰ-ਬਰ-ਤਿਆਰ ਕਰੇਗੀ ਤਾਂ ਕਿ ਪੈਨਸ਼ਨਰੀ ਲਾਭਾਂ ਨੂੰ ਸਰਲ ਬਣਾਇਆ ਜਾ ਸਕੇ ਅਤੇ ਪੈਨਸ਼ਨਰਾਂ ਨੂੰ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ।

17. ਕ) ਸਰਕਾਰੀ ਰਿਣ ਦਾ ਪ੍ਰਬੰਧ

ਰਾਜ ਦੇ ਵਧ ਰਹੇ ਸਰਕਾਰੀ ਰਿਣ ਦੇ ਘੱਟ ਹੋਣ ਦਾ ਕੋਈ ਚਿੰਨ੍ਹ ਨਜ਼ਰ ਨਹੀਂ ਆ ਰਿਹਾ। ਬਜਟ ਵਿਚ ਵਾਫ਼ਰ ਮਾਲ ਆਮਦਨ ਪ੍ਰਾਪਤ ਕਰਨ ਦੇ ਦਬਾਅ ਕਾਰਨ ਇਕ ਤੋਂ ਬਾਅਦ ਇਕ ਆਈਆਂ ਸਰਕਾਰਾਂ ਵਿਕਾਸ ਦੀਆਂ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਰਿਣ ਫ਼ੰਡ ਲੈਂਦੀਆਂ ਰਹੀਆਂ ਹਨ। ਇਸਦੇ ਸਿੱਟੇ ਵਜੋਂ ਸਰਕਾਰ ਦਾ ਸਰਕਾਰੀ ਰਿਣ, ਜੋ 1999-2000 ਦੌਰਾਨ 23758 ਕਰੋੜ ਰੁਪਏ ਸੀ, ਉਸਦੇ 2000-2001 ਦੇ ਅੰਤ ਤੱਕ ਵੱਧ ਕੇ 28309 ਕਰੋੜ ਰੁਪਏ ਹੋ ਜਾਣ ਦੀ ਸੰਭਾਵਨਾ ਹੈ। ਸਰਕਾਰ ਦੇ ਵੱਧ ਰਹੇ ਕਰਜ਼ੇ ਦੇ ਬੋਝ ਦਾ ਕਾਰਣ ਕੇਂਦਰੀ ਸਰਕਾਰ ਦੀਆਂ ਨੀਤੀਆਂ ਵੀ ਹਨ। ਜਿਨ੍ਹਾਂ ਅਧੀਨ ਰਾਜਾਂ ਨੂੰ ਨਾ-ਮਾਤਰ ਮਾਲੀ ਖ਼ੁਦ ਮੁਖ਼ਤਾਰੀ ਪ੍ਰਾਪਤ ਹੈ ਅਤੇ ਉਨ੍ਹਾਂ ਨੂੰ ਕਈ ਵਸੀਲਿਆਂ ਲਈ ਕੇਂਦਰ ਸਰਕਾਰ ਤੇ ਅਤਿ-ਅਧਿਕ ਨਿਰਭਰ ਹੋਣਾ ਪੈ ਰਿਹਾ ਹੈ। 31 ਮਾਰਚ, 2000 ਨੂੰ 23758 ਕਰੋੜ ਰੁਪਏ ਦੇ ਕੁਲ ਕਰਜ਼ੇ ਵਿਚੋਂ 14727 ਕਰੋੜ ਰੁਪਏ ਕੇਂਦਰੀ ਸਰਕਾਰ ਤੋਂ ਪ੍ਰਾਪਤ ਕੀਤੇ ਕਰਜ਼ੇ ਦੀ ਰਕਮ ਹੈ, ਜਿਸ ਵਿਚ ਛੋਟੀਆਂ ਬੱਚਤਾਂ ਦੇ ਕਰਜ਼ੇ ਵੀ ਸ਼ਾਮਲ ਹਨ। ਉਹ ਸ਼ਰਤਾਂ ਜਿਨ੍ਹਾਂ ਤੇ ਇਹ ਕਰਜ਼ੇ ਦਿੱਤੇ ਜਾ ਰਹੇ ਹਨ, ਉਹ ਰਾਜਾਂ ਦੇ ਹਿਤਾਂ ਦੇ ਬਹੁਤ ਉਲਟ ਹਨ। ਇਸ ਲਈ ਕੇਵਲ ਕੇਂਦਰ ਰਾਜ ਮਾਲੀ ਸਬੰਧਾਂ ਵਿਚ ਬੁਨਿਆਦੀ ਪਰਿਵਰਤਨ ਕਰਕੇ ਅਤੇ ਰਾਜਾਂ ਨੂੰ ਮਾਲੀ ਖ਼ੁਦਮੁਖ਼ਤਾਰੀ ਦੇਣ ਨਾਲ ਹੀ ਰਾਜਾਂ ਦਾ ਰਿਣ-ਬੋਝ ਘਟਾਇਆ ਜਾ ਸਕਦਾ ਹੈ।

ਇਕ ਤੋਂ ਬਾਅਦ ਇਕ ਵਿੱਤ ਕਮਿਸ਼ਨ ਰਾਜਾਂ ਲਈ ਰਿਣ ਰਾਹਤ ਦੇ ਇਕ ਪੈਕੇਜ ਦੀਆਂ ਸਿਫ਼ਾਰਸ਼ਾਂ ਕਰਦੇ ਰਹੇ ਹਨ। ਐਪਰ, ਗਿਆਰਵੇਂ ਵਿੱਤ ਕਮਿਸ਼ਨ (ਈ.ਐੱਫ਼.ਸੀ.) ਨੇ ਨਾ ਹੀ ਰਿਣ ਨੂੰ ਮੁੜ ਅਨੁਸੂਚੀਬੱਧ ਕਰਕੇ ਅਤੇ ਨਾ ਹੀ ਵਿਆਜ ਨੂੰ ਮਾਫ਼ ਕਰਕੇ ਕੋਈ ਰਾਹਤ ਪ੍ਰਦਾਨ ਕੀਤੀ ਹੈ। ਇਸ ਦੀ ਬਜਾਏ ਇਸ ਨੇ ਰਿਣ ਰਾਹਤ ਨੂੰ ਰਾਜਾਂ ਦੁਆਰਾ ਕੀਤੇ ਜਾਣ ਵਾਲੇ ਮਾਲੀ ਸੁਧਾਰ ਦੇ ਨਾਲ ਜੋੜ ਦਿੱਤਾ ਹੈ। ਰਾਜਾਂ ਦਾ ਰਿਣ-ਬੋਝ ਘਟਾਉਣ ਲਈ ਅਸੀਂ ਕੇਂਦਰ ਸਰਕਾਰ ਨੂੰ ਹੇਠ ਲਿਖੇ ਕਦਮ ਉਠਾਉਣ ਲਈ ਇਹ ਸੁਝਾਅ ਦੇਵਾਂਗੇ :—

ੳ) ਰਾਜਾਂ ਲਈ ਐਲੋਕੇਟ ਕੀਤੇ ਸੈਕਟਰਾਂ ਵਿਚ ਕੇਂਦਰੀ ਸਹਾਇਤਾ ਪ੍ਰਾਪਤ ਸਕੀਮਾਂ ਨੂੰ ਬੰਦ ਕੀਤਾ ਜਾਵੇ ਅਤੇ ਉਨ੍ਹਾਂ ਸਬੰਧੀ ਜਾਰੀ ਕੀਤੇ ਫ਼ੰਡਾਂ ਨੂੰ ਗਾਡਗਿੱਲ ਫਾਰਮੂਲੇ ਦੇ ਤਹਿਤ ਰਾਜਾਂ ਨੂੰ ਐਲੋਕੇਟ ਕੀਤਾ ਜਾਵੇ। ਰਾਜਾਂ ਨੂੰ ਯੋਜਨਾ ਪ੍ਰਕਿਰਿਆ ਦੇ ਵਿਕੇਂਦਰੀਕਰਣ ਲਈ ਮੌਜੂਦਾ ਬੁਨਿਆਦੀ ਹਕੀਕਤਾਂ ਦੇ ਸਬੰਧ ਵਿਚ ਵੱਖ-ਵੱਖ ਸਕੀਮਾਂ ਬਣਾਉਣ ਦੀ ਖੁੱਲ੍ਹ ਦੇ ਦੇਣੀ ਚਾਹੀਦੀ ਹੈ।

ਅ) ਕੇਂਦਰੀ ਸਰਕਾਰ ਰਾਜਾਂ ਲਈ ਇਕ ਵਿਆਪਕ ਰਿਣ ਰਾਹਤ ਯੋਜਨਾ ਤਿਆਰ ਕਰੇ, ਜਿਸ ਵਿਚ ਪੁਨਰ ਅਨੁਸੂਚੀ ਬਣਾਉਣਾ, ਵਿਆਜ ਮਾਫ਼ ਕਰਨਾ ਅਤੇ ਵਿਆਜ ਦਰ ਵਿਚ ਕਟੌਤੀ ਕਰਨਾ ਆਦਿ ਸ਼ਾਮਲ ਹੋਵੇ ।

ੲ) ਰਾਜਾਂ ਲਈ ਕੇਂਦਰੀ ਸਹਾਇਤਾ ਅਤੇ ਵਧੀਕ ਕੇਂਦਰੀ ਸਹਾਇਤਾ ਸਬੰਧੀ ਰਿਣ ਪ੍ਰਦਾਨ ਕਰਨ ਦੀ ਬਣਤਰ ਨੂੰ ਮੌਜੂਦਾ 70:30 ਤੋਂ 30:70 ਦੇ ਅਨੁਰੂਪ ਬਦਲਿਆ ਜਾਵੇ ।

ਰਾਜ ਸਰਕਾਰ ਨਵਾਂ ਰਿਣ ਲੈਣ ਅਤੇ ਵੱਖ-ਵੱਖ ਅਦਾਰਿਆਂ ਵਲੋਂ ਲਏ ਜਾਣ ਵਾਲੇ ਕਰਜ਼ਿਆਂ ਲਈ ਗਾਰੰਟੀ ਦੇਣ ਸਬੰਧੀ ਕਿਫ਼ਾਇਤੀ ਨੀਤੀ ਅਪਣਾਉਣ ਦੇ ਯਤਨ ਕਰੇਗੀ ।

## 18. ਪ੍ਰਮੁੱਖ ਜ਼ੋਰ ਦਿੱਤੇ ਜਾਣ ਵਾਲੇ ਖੇਤਰ

ਹੁਣ, ਮੈਂ ਰਾਜ ਸਰਕਾਰ ਵਲੋਂ ਉਲੀਕੀ ਗਈ ਵਿਕਾਸ ਦੀ ਨਵੀਂ ਨੀਤੀ ਅਨੁਸਾਰ ਪ੍ਰਮੁੱਖ ਜ਼ੋਰ ਦਿੱਤੇ ਜਾਣ ਵਾਲੇ ਖੇਤਰਾਂ ਵੱਲ ਆਪ ਦਾ ਧਿਆਨ ਦਿਵਾਉਣਾ ਚਾਹਾਂਗਾ । ਵਿਕਾਸ ਸਬੰਧੀ ਨਵੀਂ ਨੀਤੀ ਜਿਨ੍ਹਾਂ ਗੱਲਾਂ ਤੇ ਪੂਰੀ ਤਰ੍ਹਾਂ ਕੇਂਦਰਿਤ ਹੈ, ਉਹ ਹਨ : ਮਾਲੀ ਸਥਿਰਤਾ, ਵਾਸਤਵਿਕ ਅਤੇ ਸਮਾਜਿਕ ਬੁਨਿਆਦੀ ਢਾਂਚੇ ਵਿਚ ਵਿਆਪਕ ਸੁਧਾਰ, ਖੇਤੀਬਾੜੀ ਵਿਚ ਵੰਨ-ਸੁਵੰਨਤਾ ਅਤੇ ਖੇਤੀ-ਆਧਾਰਤ ਪ੍ਰਕਿਰਿਆ ਨੂੰ ਤੇਜ਼ ਕਰਨਾ, ਛੋਟੇ ਅਤੇ ਦਰਮਿਆਨੇ ਉੱਦਮੀਆਂ, ਜਿਨ੍ਹਾਂ ਨੂੰ ਸੂਚਨਾ ਤਕਨਾਲੋਜੀ ਦੁਆਰਾ ਅਗਵਾਈ ਦਿਤੀ ਜਾਵੇ, ਨੂੰ ਉਤਸ਼ਾਹਿਤ ਕਰਨਾ, ਪੰਜਾਬ ਰਾਜ ਬਿਜਲੀ ਬੋਰਡ ਦੀ ਵਿੱਤੀ ਵਿਵਹਾਰਕਤਾ ਵਿਚ ਸੁਧਾਰ ਲਿਆਉਣਾ, ਅਨੁਸੂਚਿਤ ਜਾਤੀਆਂ ਅਤੇ ਪੱਛੜੀ ਸ਼੍ਰੇਣੀਆਂ ਦੀ ਭਲਾਈ, ਬਜ਼ੁਰਗ ਅਤੇ ਅਪਾਹਜ ਨਾਗਰਿਕਾਂ ਲਈ ਸਮਾਜਿਕ ਸੁਰੱਖਿਆ ਪ੍ਰਦਾਨ ਕਰਾਉਣਾ । ਸਾਲ 2001-2002 ਦੇ ਬਜਟ ਵਿਚ ਪ੍ਰਮੁੱਖ ਜ਼ੋਰ ਦਿੱਤੇ ਜਾਣ ਵਾਲੇ ਖੇਤਰਾਂ ਸਬੰਧੀ ਕੁਝ ਮਹੱਤਵਪੂਰਣ ਪ੍ਰੋਗਰਾਮ ਇਹ ਹਨ :—

### 18. ੳ) ਵਿਕਾਸ ਦੇ ਸਾਧਨ

ਪੰਜਾਬ ਵਿਚ ਆਰਥਿਕ ਵਿਕਾਸ ਦੀ ਧੀਮੀ ਦਰ ਨੂੰ ਇਸ ਦੇ ਭਵਿੱਖੀ ਸਾਧਨਾਂ, ਜੋ ਕਿ ਸੂਚਨਾ ਤਕਨਾਲੋਜੀ ਤੇ ਬਾਇਓ ਤਕਨਾਲੋਜੀ ਹਨ ਅਤੇ ਛੋਟੇ ਤੇ ਦਰਮਿਆਨੇ ਦਰਜੇ ਦੇ ਉੱਦਮਾਂ, ਜੋ ਕਿ ਰਾਜ ਦੀ ਉਦਯੋਗਿਕ ਅਰਥ ਵਿਵਸਥਾ ਦੀ ਰੀੜ੍ਹ ਦੀ ਹੱਡੀ ਹਨ, ਨੂੰ ਮਜ਼ਬੂਤ ਕਰਨ ਵੱਲ ਧਿਆਨ ਕੇਂਦਰਿਤ ਕਰਦੇ ਹੋਏ ਤੇਜ਼ ਕੀਤਾ ਜਾ ਸਕਦਾ ਹੈ ।

### 18. ੳ) (i) ਛੋਟੇ ਅਤੇ ਦਰਮਿਆਨੇ ਅਦਾਰੇ

ਪੰਜਾਬ ਦੀ ਅਰਥ-ਵਿਵਸਥਾ ਦੇ ਉਦਯੋਗਿਕ ਅਤੇ ਸੇਵਾਵਾਂ ਸੈਕਟਰਾਂ ਵਿਚ ਛੋਟੇ ਅਤੇ ਦਰਮਿਆਨੇ ਅਦਾਰਿਆਂ ਦੀ ਬਹੁਤਾਤ ਹੈ । ਅਰਥ ਵਿਵਸਥਾ ਦਾ ਭਵਿੱਖੀ ਵਿਕਾਸ ਰਾਜ ਦੇ ਛੋਟੇ ਅਤੇ ਦਰਮਿਆਨੇ ਅਦਾਰਿਆਂ ਦੀ ਹਾਲਤ ਅਤੇ ਮਜ਼ਬੂਤੀ ਉਤੇ ਨਿਰਭਰ ਕਰਦਾ

[ਵਿੱਤ ਤੇ ਯੋਜਨਾ ਮੰਤਰੀ]

ਹੈ । ਸਰਕਾਰ ਇਸ ਸੈਕਟਰ ਦੀਆਂ ਸਮੱਸਿਆਵਾਂ ਨੂੰ ਦੂਰ ਕਰਨ ਲਈ ਉਚਿੱਤ ਕਦਮ ਚੁੱਕਦੀ ਆ ਰਹੀ ਹੈ । ਵਿਸ਼ੇਸ਼ ਕਰਕੇ ਰਾਜ ਸਰਕਾਰ ਨੇ ਅਜਿਹੇ ਉਪਰਾਲੇ ਕੀਤੇ ਹਨ ਜਿਨ੍ਹਾਂ ਨਾਲ ਇਹ ਸੁਨਿਸ਼ਚਿਤ ਹੋ ਸਕੇ ਕਿ ਛੋਟੇ ਅਤੇ ਦਰਮਿਆਨੇ ਉਦਯੋਗਿਕ ਅਦਾਰਿਆਂ ਨੂੰ ਦੇਸ਼ ਵਿਚ ਵਧੀਆ ਬੁਨਿਆਦੀ ਢਾਂਚਾ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਸਕਣ। ਅਜਿਹੇ ਅਦਾਰਿਆਂ ਲਈ ਇਨ੍ਹਾਂ ਅਤਿ ਮਹੱਤਵਪੂਰਣ ਲੋੜਾਂ ਵਿਚੋਂ ਇਕ ਲੋੜ ਇਹ ਹੈ ਕਿ ਬਿਜਲੀ ਦੀ ਨਿਰਵਿਘਨ ਸਪਲਾਈ ਦਿਤੀ ਜਾਵੇ । ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਇਹ ਸੁਨਿਸ਼ਚਿਤ ਕੀਤਾ ਜਾ ਰਿਹਾ ਹੈ ਅਤੇ ਸਾਨੂੰ ਇਹ ਦੇਖ ਕੇ ਖੁਸ਼ੀ ਹੋਈ ਹੈ ਕਿ ਪੰਜਾਬ ਰਾਜ ਦੇਸ਼ ਵਿਚ ਉਦਯੋਗਿਕ ਸੈਕਟਰ ਨੂੰ ਬਿਜਲੀ ਸਪਲਾਈ ਦੀ ਸ੍ਰੇਸ਼ਟ ਅਤੇ ਅਤਿ ਨਿਰਭਰ ਕਰਨਯੋਗ ਪ੍ਰਣਾਲੀ ਉਪਲਬਧ ਕਰਾਉਂਦਾ ਹੈ । ਛੋਟੇ ਅਤੇ ਦਰਮਿਆਨੇ ਅਦਾਰਿਆਂ ਲਈ ਵਿਕਸਤ ਬੁਨਿਆਦੀ ਢਾਂਚੇ ਜਿਵੇਂ ਕਿ ਭੋਂ, ਸੜਕਾਂ, ਜਲ ਸਪਲਾਈ ਅਤੇ ਅਫ਼ਲੂਐਂਟ ਟ੍ਰੀਟਮੈਂਟ ਸਹੂਲਤਾਂ ਦੀ ਲੋੜ ਹੈ। ਪੰਜਾਬ ਰਾਜ ਛੋਟੇ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਦੁਆਰਾ ਉਦਯੋਗਿਕ ਇਕਾਈਆਂ ਨੂੰ ਵੱਡੀ ਪੱਧਰ ਤੇ ਅਜਿਹੀਆਂ ਸਹੂਲਤਾਂ ਮੁਹੱਈਆ ਕਰਵਾਉਣ ਲਈ ਲੁਧਿਆਣਾ ਨੇੜੇ ਇਕ ਨਵੇਂ ਪ੍ਰਾਜੈਕਟ ਸਬੰਧੀ ਕੰਮ ਹੱਥ ਵਿਚ ਲਿਆ ਜਾ ਰਿਹਾ ਹੈ । ਇਸ ਨਾਲ ਇਸ ਖੇਤਰ ਦੀਆਂ ਲੰਮੇ ਸਮੇਂ ਤੋਂ ਚਲੀਆਂ ਆ ਰਹੀਆਂ ਲੋੜਾਂ ਪੂਰੀਆਂ ਹੋਣਗੀਆਂ ।

18. ੲ) (ii) ਸੂਚਨਾ ਤਕਨਾਲੋਜੀ

ਮੁਹਾਲੀ ਵਿਖੇ ਸਾਂਝੇ ਸੈਕਟਰ ਵਿਚ ਗਿਆਨ ਪਾਰਕ ਸਥਾਪਿਤ ਕਰਨ ਤੋਂ ਇਲਾਵਾ ਰਾਜ ਸਰਕਾਰ ਨੇ ਅੰਤਰਰਾਸ਼ਟਰੀ ਪੱਧਰ ਦਾ ਸੂਚਨਾ ਤਕਨਾਲੋਜੀ ਇੰਸਟੀਚਿਊਟ ਸਥਾਪਿਤ ਕਰਨ ਦਾ ਫ਼ੈਸਲਾ ਕੀਤਾ ਹੈ । ਚਾਲੂ ਮਾਲੀ ਸਾਲ ਦੌਰਾਨ ਇਸ ਇੰਸਟੀਚਿਊਟ ਨੂੰ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਪਾਸੋਂ 20 ਕਰੋੜ ਰੁਪਏ ਦੇ ਫ਼ੰਡ ਜੁਟਾਏ ਜਾਣਗੇ । ਇਸ ਦਾ ਪ੍ਰਬੰਧ ਪ੍ਰਾਈਵੇਟ ਸੈਕਟਰ ਦੇ ਪੇਸ਼ਾਵਰਾਨਾ ਹਿੱਸੇਦਾਰਾਂ ਦੁਆਰਾ ਕੀਤਾ ਜਾਵੇਗਾ ਜੋ ਕਿ ਮਾਲੀ ਤੌਰ ਤੇ ਵੀ ਇਸ ਪ੍ਰਾਜੈਕਟ ਵਿਚ ਆਪਣਾ ਯੋਗਦਾਨ ਪਾਉਣਗੇ । ਇਸ ਇੰਸਟੀਚਿਊਟ ਲਈ ਭੂਮੀ ਇਲੈਕਟ੍ਰਾਨਿਕ ਕਾਰਪੋਰੇਸ਼ਨ ਆਫ਼ ਪੰਜਾਬ ਦੁਆਰਾ ਮੁਹਾਲੀ ਵਿਖੇ ਮੁਹੱਈਆ ਕਰਵਾਈ ਜਾ ਰਹੀ ਹੈ । ਇਹ ਇੰਸਟੀਚਿਊਟ ਇਕ ਸਾਲ ਦੇ ਅੰਦਰ ਅੰਦਰ ਕਾਰਜਸ਼ੀਲ ਕੀਤਾ ਜਾਵੇਗਾ ਜਿਸ ਨਾਲ ਪੰਜਾਬ ਰਾਜ ਵਿਚ ਸੂਚਨਾ ਤਕਨਾਲੋਜੀ ਦੀ ਉੱਚ ਕਿਸਮ ਦੀ ਸਿੱਖਿਆ ਦਿੱਤੀ ਜਾਵੇਗੀ ।

ਰਾਜ ਸਰਕਾਰ ਨੇ ਰਾਜ ਦੇ ਸਾਰੇ ਕਾਲਜਾਂ, ਹਾਈ ਸਕੂਲਾਂ ਅਤੇ ਮਿਡਲ ਸਕੂਲਾਂ ਵਿਚ ਕੰਪਿਊਟਰ ਸਿੱਖਿਆ ਦੇਣ ਲਈ ਇਕ ਨਵੀਂ ਸਕੀਮ ਸ਼ੁਰੂ ਕੀਤੀ ਹੈ । ਇਸ ਸਕੀਮ ਅਧੀਨ, ਪ੍ਰਾਈਵੇਟ ਸੈਕਟਰ ਦੀਆਂ ਪ੍ਰਸਿੱਧ ਕੰਪਿਊਟਰ ਸਿਖਲਾਈ ਸੰਸਥਾਵਾਂ ਨੂੰ ਜਾਂ ਸਕੂਲਾਂ/ ਕਾਲਜਾਂ ਵਿਚ ਇਕ ਕਲਾਸ ਰੂਮ ਮੁਹੱਈਆ ਕਰਵਾਇਆ ਜਾਵੇਗਾ ਅਤੇ ਉਹ ਸਭ ਵਿਦਿਆਰਥੀਆਂ ਨੂੰ ਵਾਜਬ ਫ਼ੀਸ ਲੈ ਕੇ ਕੰਪਿਊਟਰ ਸਿੱਖਿਆ ਦੇਣਗੇ ।

18. ਅ) ਵਾਸਤਵਿਕ ਅਤੇ ਸਮਾਜਿਕ ਬੁਨਿਆਦੀ ਢਾਂਚਾ

ਸਾਲ 2000-2001 ਲਈ ਬਜਟ ਪੇਸ਼ ਕਰਦ ਸਮੇਂ, ਮੈਂ ਇਕ ਉਤਸ਼ਾਹਪੂਰਣ ਬੁਨਿਆਦੀ ਢਾਂਚਾ ਵਿਕਾਸ ਪ੍ਰੋਗਰਾਮ ਬਾਰੇ ਜ਼ਿਕਰ ਕਰ ਚੁੱਕਾ ਹਾਂ ਜੋ ਕਿ ਸਰਕਾਰ ਵਲੋਂ

ਆਰੰਭ ਕੀਤੇ ਜਾਣ ਦੀ ਤਜਵੀਜ਼ ਹੈ । ਮੇਰੇ ਵੱਲੋਂ ਪਹਿਲਾਂ ਹੀ ਇਸ ਵਿਸ਼ੇ ਉਤੇ ਇਕ ਵਿਆਪਕ ਤੇ ਸਭਨਾਂ ਗੱਲਾਂ ਨੂੰ ਘੇਰੇ ਵਿਚ ਲੈਣ ਵਾਲਾ ਵਿਸਤ੍ਰਿਤ-ਕਾਨੂੰਨ ਬਣਾਏ ਜਾਣ ਦੀ ਤਜਵੀਜ਼ ਦਿਤੀ ਜਾ ਚੁੱਕੀ ਹੈ । ਮੈਂ, ਇਸ ਅਜ਼ੀਮ ਸਦਨ ਨੂੰ ਇਹ ਦੱਸਣ ਦੀ ਖੁਸ਼ੀ ਲੈ ਰਿਹਾ ਹਾਂ ਕਿ ਚਾਲੂ ਸਾਲ ਵਿਚ 650 ਕਰੋੜ ਰੁਪਏ ਦਾ ਬੁਨਿਆਦੀ ਢਾਂਚਾ ਵਿਕਾਸ ਪ੍ਰੋਗਰਾਮ ਹੱਥ ਵਿਚ ਲਿਆ ਜਾ ਚੁੱਕਾ ਹੈ । (ਥੰਪਿੰਗ) ਮੈਂ, ਮਾਨਯੋਗ ਮੈਂਬਰ ਸਾਹਿਬਾਨ ਨਾਲ ਇਹ ਗੱਲ ਸਾਂਝੀ ਕਰਦਿਆਂ ਵੀ ਬਹੁਤ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਇਸ ਪ੍ਰੋਗਰਾਮ ਦੇ ਇਕ ਭਾਗ ਦੇ ਫੰਡ ਜੁਟਾਉਣ ਵਜੋਂ ਪੰਜਾਬ ਸਰਕਾਰ ਵਲੋਂ ਜਾਰੀ ਕੀਤੇ 300 ਕਰੋੜ ਰੁਪਏ ਦੀ ਰਕਮ ਦੇ ਬੁਨਿਆਦੀ ਢਾਂਚਾ ਬਾਂਡਜ਼ ਵਾਸਤੇ ਯੋਗਦਾਨ ਜਮ੍ਹਾਂ ਕਰਵਾਇਆ ਜਾ ਚੁੱਕਾ ਹੈ । ਇਕ ਨਵੇਂ ਬੁਨਿਆਦੀ ਢਾਂਚਾ ਵਿਕਾਸ ਐਕਟ ਨੂੰ ਵਿਨਿਯਮਤ ਕਰਨ ਲਈ ਇਕ ਬਿਲ ਵੀ ਪੇਸ਼ ਕੀਤਾ ਜਾ ਰਿਹਾ ਹੈ ।

2235 ਕਰੋੜ ਰੁਪਏ ਮੁੱਲ ਦੇ 15 ਪ੍ਰਾਜੈਕਟਾਂ ਨੂੰ ਅਮਲ ਵਿਚ ਲਿਆਉਣ ਦਾ ਫੈਸਲਾ ਕੀਤਾ ਗਿਆ ਹੈ । ਇਸ ਪ੍ਰੋਗਰਾਮ ਅਧੀਨ ਕਵਰ ਕੀਤੇ ਜਾਣ ਵਾਲੇ ਬਹੁਤ ਸਾਰੇ ਬੁਨਿਆਦੀ ਢਾਂਚਾ ਪ੍ਰਾਜੈਕਟਾਂ ਸਬੰਧੀ ਮੁੱਢਲਾ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ ਅਤੇ 232 ਕਰੋੜ ਰੁਪਏ ਦੇ 10 ਪੈਕੇਜਾਂ ਸਬੰਧੀ ਕੰਮਾਂ ਦੀ ਪੇਸ਼ਕਸ਼ ਕੀਤੀ ਜਾ ਚੁੱਕੀ ਹੈ । ਉਹ ਪ੍ਰਾਜੈਕਟ, ਜਿਨ੍ਹਾਂ ਸਬੰਧੀ ਕੰਮ ਪਹਿਲਾਂ ਹੀ ਸ਼ੁਰੂ ਕੀਤਾ ਜਾ ਚੁੱਕਾ ਹੈ ਜਾਂ ਜਿਹੜੇ ਅਮਲ ਵਿਚ ਲਿਆਂਦੇ ਜਾ ਰਹੇ ਹਨ, ਉਹਨਾਂ ਬਾਰੇ ਅਨੁਮਾਨਿਤ ਲਾਗਤ, ਸ਼ੁਰੂ ਕਰਨ ਦੀ ਮਿਤੀ ਅਤੇ ਮੁਕੰਮਲ ਹੋਣ ਦੀ ਮਿਤੀ ਦੇ ਵੇਰਵੇ ਇਉਂ ਦਰਸਾਏ ਜਾਂਦੇ ਹਨ :—

ਪੀ.ਆਈ.ਡੀ.ਬੀ. ਦੁਆਰਾ ਅਮਲ ਵਿਚ ਲਿਆਂਦੇ ਜਾ ਰਹੇ ਪ੍ਰਾਜੈਕਟ

| ਨਾਂ | ਲਾਗਤ (ਰੁਪਏ ਕਰੋੜਾਂ ਵਿਚ) | ਟੀਚੇ ਦੇ ਸ਼ੁਰੂ ਹੋਣ ਦੀ ਮਿਤੀ | ਟੀਚੇ ਦੇ ਖ਼ਤਮ ਹੋਣ ਦੀ ਮਿਤੀ |
|---|---|---|---|
| ੳ) ਸੜਕ-ਕਾਰਜ | | | |
| — ਜ਼ੀਰਕਪੁਰ-ਰਾਜਪੁਰਾ ਸ਼ਾਹਮਾਰਗ | 22.00 | ਮਾਰਚ, 2001 | ਮਾਰਚ, 2002 |
| — ਰਾਜਪੁਰਾ-ਪਟਿਆਲਾ ਸ਼ਾਹਮਾਰਗ | 12.00 | ਮਾਰਚ, 2001 | ਮਾਰਚ, 2002 |
| — ਮੋਰਿੰਡਾ ਬਾਈਪਾਸ | 33.00 | ਮਾਰਚ, 2001 | ਮਾਰਚ, 2002 |
| — ਸਤਲੁਜ ਤੱਕ ਖੰਨਾ-ਮਾਛੀਵਾੜਾ ਸੜਕ ਦਾ ਸੁਧਾਰ | 26.00 | ਮਾਰਚ, 2001 | ਮਾਰਚ, 2002 |

[ਵਿੱਤ ਤੇ ਯੋਜਨਾ ਮੰਤਰੀ]

| | | | | |
|---|---|---|---|---|
| — | ਸਤਲੁਜ ਤੱਕ ਨਵਾਂ ਸ਼ਹਿਰ ਰਾਹੋਂ ਸੜਕ ਦਾ ਸੁਧਾਰ | 15.00 | ਮਾਰਚ, 2001 | ਮਾਰਚ, 2002 |
| — | ਰੋਪੜ-ਫਗਵਾੜਾ ਸ਼ਾਹਮਾਰਗ | 120.00 | ਮਈ, 2001 | ਜੂਨ, 2002 |
| — | ਯੋਜਨਾ ਸੜਕਾਂ ਨੈਟ-ਵਰਕ | 130.00 | ਮਈ, 2001 | ਦਸੰਬਰ, 2001 |
| ਅ) | ਉੱਚ ਪੱਧਰੀ ਦਰਿਆ-ਪੁਲ | | | |
| — | ਮਾਛੀਵਾੜਾ-ਰਾਹੋਂ ਸੜਕ ਉਪਰ ਦਰਿਆ ਸਤਲੁਜ ਉਪਰ ਪੁਲ+ਪੰਜ ਛੋਟੇ ਪੁਲ | 33.00 | ਅਪ੍ਰੈਲ, 2001 | ਅਗਸਤ, 2002 |
| — | ਜਗਰਾਓਂ-ਨਕੋਦਰ ਸੜਕ ਤੇ ਦਰਿਆ ਸਤਲੁਜ ਉੱਪਰ ਪੁਲ | 35.00 | ਅਪ੍ਰੈਲ, 2001 | ਅਗਸਤ, 2002 |
| — | ਗੁਰਦਾਸਪੁਰ-ਮੁਕੇਰੀਆਂ ਸੜਕ ਤੇ ਦਰਿਆ ਬਿਆਸ ਉੱਪਰ ਪੁਲ | 30.00 | ਅਪ੍ਰੈਲ, 2001 | ਅਗਸਤ, 2002 |
| ੲ) | ਰੇਲਵੇ ਓਵਰ ਬ੍ਰਿਜ | | | |
| — | ਖੰਨਾ ਵਿਖੇ | 12.00 | ਅਪ੍ਰੈਲ, 2001 | ਅਗਸਤ, 2002 |
| — | ਰਾਜਪੁਰਾ-ਬਾਈਪਾਸ ਵਿਖੇ | 12.00 | ਅਪ੍ਰੈਲ, 2001 | ਅਗਸਤ, 2002 |
| — | ਸੁਨਾਮ ਵਿਖੇ | 8.50 | ਮਈ, 2001 | ਅਗਸਤ, 2002 |
| — | ਰਾਜਪੁਰਾ ਸ਼ਹਿਰ ਵਿਖੇ | 8.50 | ਮਈ, 2001 | ਅਗਸਤ, 2002 |
| — | ਕੁਰਾਲੀ ਵਿਖੇ | 10.00 | ਮਈ, 2001 | ਅਗਸਤ, 2002 |
| — | ਰੋਪੜ ਵਿਖੇ | 10.00 | ਮਈ, 2001 | ਅਗਸਤ, 2002 |
| — | ਜਲੰਧਰ-ਕਪੂਰਥਲਾ ਸੜਕ 'ਤੇ | 10.00 | ਮਈ, 2001 | ਅਗਸਤ, 2002 |
| — | ਪਟਿਆਲਾ ਫਾਟਕ ਨੰਬਰ 22 'ਤੇ | 10.00 | ਮਈ, 2001 | ਅਗਸਤ, 2002 |

| | | | | |
|---|---|---|---|---|
| — | ਮੋਰਿੰਡਾ ਬਾਈਪਾਸ (2 ਨੰਬਰ) ਵਿਖੇ | 24.00 | ਮਈ, 2001 | ਅਗਸਤ, 2002 |
| ਜ) | ਅਪਰ ਬਾਰੀ ਦੁਆਬ ਕੇਨਾਲ ਪ੍ਰਾਜੈਕਟ | 24.00 | ਮਾਰਚ, 2001 | ਜੂਨ, 2002 |
| ਹ) | ਘੱਗਰ ਨਦੀ ਉਤੇ ਹੜ੍ਹ ਨਿਯੰਤ੍ਰਣ ਕਾਰਜ | 20.00 | ਮਈ, 2001 | ਜੂਨ, 2002 |
| ਕ) | ਸ਼ਹਿਰੀ ਬੁਨਿਆਦੀ ਢਾਂਚਾ ਸੁਧਾਰ | 30.00 | ਅਪ੍ਰੈਲ, 2001 | ਮਾਰਚ, 2002 |
| ਖ) | ਖੇਤੀਬਾੜੀ, ਖੋਜ ਤੇ ਵਿਕਾਸ ਪਹਿਲਕਦਮੀ | 15.00 | ਅਪ੍ਰੈਲ, 2001 | ਦਸੰਬਰ, 2001 |

ਕੁਲ ਲਾਗਤ : 650.00

ਸਮਾਜਿਕ ਬੁਨਿਆਦੀ ਢਾਂਚੇ ਅੰਦਰ, ਰਾਜ ਦੇ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਵਿਚ ਸਿੱਖਿਆ, ਮੁੱਢਲੀ ਸਿਹਤ, ਪੀਣ ਵਾਲੇ ਪਾਣੀ ਦੀ ਸਪਲਾਈ ਅਤੇ ਸੀਵਰੇਜ, ਸਫ਼ਾਈ ਅਤੇ ਠੋਸ ਰਹਿੰਦ-ਖੂੰਹਦ ਦੇ ਪ੍ਰਬੰਧ ਦੇ ਕੰਮਾਂ ਦੀ ਕੁਆਲਿਟੀ ਤੇ ਕਵਰੇਜ ਸਬੰਧੀ ਸੁਧਾਰ ਲਿਆਉਣ ਉਤੇ ਜ਼ੋਰ ਦਿਤਾ ਜਾਂਦਾ ਹੈ ।

ਸਕੂਲੀ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਉਣ ਲਈ, ਇਕ ਸਮਰਪਿਤ ਸਿੱਖਿਆ ਵਿਕਾਸ ਫੰਡ ਪੈਦਾ ਕੀਤਾ ਗਿਆ ਹੈ, ਜਿਸ ਵਿਚੋਂ ਲਗਭਗ 20 ਕਰੋੜ ਰੁਪਏ ਸਾਲਾਨਾ ਸਕੂਲ ਬੁਨਿਆਦੀ ਢਾਂਚੇ ਦੇ ਸੁਧਾਰ ਲਈ ਖ਼ਰਚੇ ਜਾ ਰਹੇ ਹਨ । ਅਗਲੇ ਸਾਲ ਪ੍ਰਾਇਮਰੀ ਸਕੂਲਾਂ ਨੂੰ ਮਿਡਲ, ਮਿਡਲ ਸਕੂਲਾਂ ਨੂੰ ਹਾਈ ਅਤੇ ਹਾਈ ਸਕੂਲਾਂ ਨੂੰ ਸੈਕੰਡਰੀ ਸਕੂਲਾਂ ਵਿਚ ਤਬਦੀਲ ਕਰਕੇ ਕੁਲ 1404 ਸਕੂਲਾਂ ਨੂੰ ਅਪਗ੍ਰੇਡ ਕਰਨ ਦੀ ਤਜਵੀਜ਼ ਹੈ । ਇਸ ਤੋਂ ਇਲਾਵਾ, ਸਾਡੀ ਸਰਕਾਰ ਦੀ ਸਿੱਖਿਆ, ਵਿਸ਼ੇਸ਼ ਕਰਕੇ ਦਿਹਾਤੀ ਇਲਾਕਿਆਂ ਦੀ ਸਿੱਖਿਆ ਦੀ ਕੁਆਲਿਟੀ ਅੰਦਰ ਸੁਧਾਰ ਲਿਆਉਣ ਲਈ ਰਾਜ ਦੇ ਹਰੇਕ ਬਲਾਕ ਵਿਚ ਇਕ ਮਾਡਲ ਸਕੂਲ ਸਥਾਪਿਤ ਕਰਨ ਦੀ ਵੀ ਤਜਵੀਜ਼ ਹੈ ।

ਸਿਹਤ ਸੇਵਾਵਾਂ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਲਈ ਕਾਫ਼ੀ ਉੱਦਮ ਕੀਤੇ ਗਏ ਹਨ । ਰਾਜ ਵਿਚਲੇ ਮੁੱਖ ਹਸਪਤਾਲਾਂ ਦੇ ਕੰਮ ਕਾਜ ਨੂੰ ਜ਼ਰੂਰਤ ਅਨੁਸਾਰ ਅਮਲੇ ਦੀ ਵਿਵਸਥਾ ਕਰਕੇ, ਪ੍ਰਦਰਸ਼ਨ ਲਈ ਮਾਪ ਚਿੰਨ੍ਹ ਨਿਸ਼ਚਿਤ ਕਰਕੇ ਅਤੇ ਇਨ੍ਹਾਂ ਹਸਪਤਾਲਾਂ ਦੇ ਮੁੱਖੀ ਡਾਕਟਰਾਂ ਨੂੰ ਲੋੜੀਂਦੇ ਉਚਿਤ ਪ੍ਰਬੰਧਕੀ ਅਤੇ ਵਿੱਤੀ ਅਧਿਕਾਰ ਦੇ ਕੇ ਪੂਰਣ ਤੌਰ ਤੇ ਨਵੇਂ ਸਿਰਿਓਂ ਪੁਨਰ ਗਠਿਤ ਕਰ ਲਿਆ ਗਿਆ ਹੈ । ਖਪਤਕਾਰ ਕੀਮਤਾਂ ਨੂੰ ਤਰਕਪੂਰਣ ਬਣਾਇਆ ਗਿਆ ਹੈ ਅਤੇ ਉਨ੍ਹਾਂ ਦੁਆਰਾ ਜੁਟਾਈ ਵਧੀਕ ਮਾਲ ਆਮਦਨ ਨੂੰ ਹਸਪਤਾਲਾਂ ਦੇ ਕੰਮ-ਕਾਜ ਵਿਚ ਸੁਧਾਰ ਲਿਆਉਣ ਲਈ ਉਨ੍ਹਾਂ ਵਿਚ ਹੀ ਰੱਖਿਆ ਗਿਆ ਹੈ । ਤਜਰਬੇ ਦੇ ਆਧਾਰ ਉਤੇ ਗਿਣੇ-ਚੁਣੇ ਹਸਪਤਾਲਾਂ ਵਿਚ ਪ੍ਰਾਈਵੇਟ ਭਾਈਵਾਲੀ

[ਵਿੱਤ ਤੇ ਯੋਜਨਾ ਮੰਤਰੀ]

ਦੁਆਰਾ ਅਤੇ ਸਿਹਤ ਸੇਵਾਵਾਂ ਪ੍ਰਦਾਨ ਕਰਾਉਣ ਵਿਚ ਭਾਈਚਾਰੇ ਦੀ ਸ਼ਮੂਲੀਅਤ ਨੂੰ ਸਫਲਤਾਪੂਰਵਕ ਢੰਗ ਨਾਲ ਇਸਤੇਮਾਲ ਕੀਤਾ ਜਾ ਰਿਹਾ ਹੈ। ਦੂਰ-ਦਰਾਜ਼ ਦੇ ਪਿੰਡਾਂ ਵਿਚ ਵਧੀਆ ਸਿਹਤ ਸੇਵਾਵਾਂ ਪ੍ਰਦਾਨ ਕਰਾਉਣ ਲਈ 60 ਮੋਬਾਇਲ ਯੂਨਿਟਾਂ ਨੇ ਕੰਮ ਕਰਨਾ ਚਾਲੂ ਕਰ ਦਿਤਾ ਹੈ ਅਤੇ ਇਹ ਅਗਲੇ ਸਾਲ ਤੋਂ 1800 ਪਿੰਡ ਕਵਰ ਕਰਨਗੀਆਂ। ਦਿਹਾਤੀ ਖੇਤਰਾਂ ਅੰਦਰ ਦਿਹਾਤੀ ਜਨਤਾ ਦੀ ਸਿਹਤ ਸੁਧਾਰ ਲਈ ਨਿਸ਼ਚਿਤ ਮਿਆਦ ਵਾਸਤੇ ਕਨਟ੍ਰੈਕਟ ਆਧਾਰ ਉਤੇ ਡਾਕਟਰਾਂ ਨੂੰ ਨਿਯੁਕਤ ਕੀਤਾ ਜਾ ਰਿਹਾ ਹੈ। ਅੰਮ੍ਰਿਤਸਰ ਵਿਖੇ 450 ਬਿਸਤਰਿਆਂ ਵਾਲੇ ਮੈਂਟਲ ਹਸਪਤਾਲ ਦੀ ਉਸਾਰੀ ਕਾਰਜ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੇ ਸਪੁਰਦ ਕਰ ਦਿੱਤਾ ਗਿਆ ਹੈ। ਇਸ ਹਸਪਤਾਲ ਦਾ ਕੰਮ ਚਾਲੂ ਸਾਲ ਦੇ ਅੰਤ ਤੇ ਸ਼ੁਰੂ ਹੋ ਜਾਣ ਦੀ ਉਮੀਦ ਹੈ ਅਤੇ ਇਹ ਕੰਮ ਜੁਲਾਈ, 2002 ਤੱਕ ਮੁਕੰਮਲ ਹੋ ਜਾਵੇਗਾ।

ਦਿਹਾਤੀ ਖੇਤਰਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਕਰਾਉਣ ਉਪਰ ਮੁੱਖ ਜ਼ੋਰ ਦਿੱਤਾ ਗਿਆ ਹੈ। ਅਮਲ ਵਿਚ ਲਿਆਂਦੀਆਂ ਜਾ ਰਹੀਆਂ ਵੱਖ-ਵੱਖ ਰਾਜ ਅਤੇ ਕੇਂਦਰੀ ਸਕੀਮਾਂ ਤੋਂ ਇਲਾਵਾ, ਪੀਣ ਵਾਲੇ ਪਾਣੀ ਦੀ ਸਪਲਾਈ ਬਾਰੇ ਨਾਬਾਰਡ ਤੋਂ ਸਹਾਇਤਾ ਪ੍ਰਾਪਤ ਕਰਨ ਵਾਲੀ ਸਕੀਮ ਨੂੰ ਪਹਿਲੀ ਵਾਰ ਆਕਰਸ਼ਿਤ ਕੀਤਾ ਗਿਆ ਹੈ। ਰਾਜ ਦੇ ਕੰਢੀ ਖੇਤਰਾਂ ਅਤੇ ਦੱਖਣ-ਪੱਛਮੀ ਜ਼ਿਲ੍ਹਿਆਂ ਦੇ ਪਿੰਡਾਂ ਨੂੰ ਕਵਰ ਕਰਦੇ 60 ਕਰੋੜ ਰੁਪਏ ਦੀ ਕੀਮਤ ਦੇ ਦੋ ਪ੍ਰੋਜੈਕਟ ਨਾਬਾਰਡ ਵਲੋਂ ਪਹਿਲਾਂ ਹੀ ਮਨਜ਼ੂਰ ਕੀਤੇ ਜਾ ਚੁੱਕੇ ਹਨ ਅਤੇ ਉਹ ਅਮਲ ਅਧੀਨ ਹਨ। ਚਾਲੂ ਸਾਲ ਦੌਰਾਨ, ਸਾਲ 1999-2000 ਦੇ 38 ਕਰੋੜ ਰੁਪਏ ਦੇ ਮੁਕਾਬਲੇ 80 ਕਰੋੜ ਦਿਹਾਤੀ ਖੇਤਰਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਕਰਾਉਣ ਉਤੇ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ। ਸਾਲ 2001-2002 ਦੌਰਾਨ ਇਸ ਸਬੰਧੀ ਉਪਬੰਧ ਵਧਾ ਕੇ 124 ਕਰੋੜ ਰੁਪਏ ਕੀਤਾ ਜਾ ਰਿਹਾ ਹੈ।

18. ੲ) ਸ਼ਹਿਰੀ/ਦਿਹਾਤੀ ਬੁਨਿਆਦੀ ਢਾਂਚਾ ਸੁਧਾਰ ਫੰਡ

ਰਾਜ ਦੇ ਸ਼ਹਿਰੀ ਅਤੇ ਦਿਹਾਤੀ ਖੇਤਰਾਂ ਵਿਚ ਵਿਭਿੰਨ ਬੁਨਿਆਦੀ ਢਾਂਚਾ ਵਿਕਾਸ ਪ੍ਰੋਗਰਾਮ ਸ਼ੁਰੂ ਕਰਨ ਲਈ ਸ਼ਹਿਰੀ ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਸੰਸਥਾਵਾਂ ਨੂੰ ਉੱਚਿਤ ਫੰਡ ਮੁਹੱਈਆ ਕਰਾਉਣ ਲਈ ਉਪਰਾਲੇ ਕੀਤੇ ਗਏ ਹਨ। ਸਾਲ 1999-2000 ਵਿਚ 113 ਕਰੋੜ ਰੁਪਏ ਦੀ ਰਕਮ ਦੇ ਮੁਕਾਬਲੇ ਚਾਲੂ ਸਾਲ ਦੇ ਦੌਰਾਨ ਵੱਖ-ਵੱਖ ਮੱਦਾਂ ਅਧੀਨ ਸ਼ਹਿਰੀ ਸੰਸਥਾਵਾਂ ਅਤੇ ਪੰਚਾਇਤੀ ਰਾਜ ਸੰਸਥਾਵਾਂ ਲਈ 290 ਕਰੋੜ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ। (ਥੰਪਿੰਗ) ਸਾਲ 2001-2002 ਦੇ ਦੌਰਾਨ ਸ਼ਹਿਰੀ ਸਥਾਨਕ ਸੰਸਥਾਵਾਂ ਅਤੇ ਪੰਚਾਇਤੀ ਰਾਜ ਸੰਸਥਾਵਾਂ ਲਈ 367 ਕਰੋੜ ਰੁਪਏ ਦਾ ਭੁਗਤਾਨ ਕੀਤਾ ਜਾਵੇਗਾ। (ਥੰਪਿੰਗ) ਸ਼ਹਿਰੀ ਖੇਤਰਾਂ ਵਿਚ ਬੁਨਿਆਦੀ ਢਾਂਚੇ ਸਬੰਧੀ ਸੁਧਾਰ ਲਿਆਉਣ ਲਈ, ਅਗਲੇ ਸਾਲ ਦੇ 5 ਕਰੋੜ ਰੁਪਏ ਦੇ ਟੋਕਨ ਉਪਬੰਧ ਨਾਲ ਦਿਹਾਤੀ ਵਿਕਾਸ ਫੰਡ ਦੇ ਬਰਾਬਰ ਸਮਰਪਿਤ ਸ਼ਹਿਰੀ ਬੁਨਿਆਦੀ ਢਾਂਚਾ ਸੁਧਾਰ ਫੰਡ ਰੱਖੇ ਜਾਣ ਦੀ ਤਜਵੀਜ਼ ਹੈ। ਅਗਲੇ ਸਾਲ ਦੌਰਾਨ ਇਹ ਉਪਬੰਧ ਵਧਾ ਕੇ 30 ਕਰੋੜ ਰੁਪਏ ਕਰ ਦਿੱਤਾ ਜਾਵੇਗਾ। ਇਹ ਵੀ ਸਾਡੀ ਸਰਕਾਰ ਵਲੋਂ ਇਕ ਬਹੁਤ ਵੱਡੀ ਪਹਿਲ ਕਦਮੀ ਹੈ।

18. ਸ) ਸਮਾਜਿਕ ਸੁਰੱਖਿਆ

ਪਿਛਲੇ ਸਮੇਂ ਦੌਰਾਨ ਰਾਜ ਵਲੋਂ ਸਾਹਮਣਾ ਕੀਤੀਆਂ ਜਾ ਰਹੀਆਂ ਮਾਲੀ ਔਕੜਾਂ ਦੇ ਕਾਰਨ ਬਜ਼ੁਰਗਾਂ ਸਬੰਧੀ ਪੈਨਸ਼ਨਾਂ ਅਤੇ ਹੋਰ ਦੂਜੀਆਂ ਪੈਨਸ਼ਨਾਂ ਦੇ ਭੁਗਤਾਨ ਦਾ ਕੰਮ ਸਮੇਂ ਅਨੁਸਾਰ ਨਹੀਂ ਹੋਇਆ। ਚਾਲੂ ਸਾਲ ਦਾ ਬਜਟ ਪੇਸ਼ ਕਰਦਿਆਂ, ਮੈਂ ਪੈਨਸ਼ਨਾਂ ਦਾ ਸਮੇਂ ਸਿਰ ਭੁਗਤਾਨ ਕਰਨ ਲਈ ਇਕ ਸਮਰਪਿਤ ਸਮਾਜਿਕ ਸੁਰੱਖਿਆ ਫ਼ੰਡ ਸਥਾਪਿਤ ਕਰਨ ਦੀ ਤਜਵੀਜ਼ ਦਿੱਤੀ ਸੀ। ਮੈਨੂੰ ਇਸ ਅਜ਼ੀਮ ਸਦਨ ਨੂੰ ਇਹ ਦੱਸਦਿਆਂ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਮਾਜਿਕ ਸੁਰੱਖਿਆ ਫ਼ੰਡ ਸਥਾਪਿਤ ਕੀਤਾ ਜਾ ਚੁੱਕਿਆ ਹੈ ਅਤੇ ਸਮਾਜਿਕ ਸੁਰੱਖਿਆ ਸੈੱਸ ਲਗਾ ਕੇ ਇਸ ਨੂੰ ਫੰਡ ਮੁਹੱਈਆ ਕਰਵਾਇਆ ਜਾ ਰਿਹਾ ਹੈ। ਇਸ ਨਾਲ ਪੈਨਸ਼ਨਾਂ ਦਾ ਨਿਯਮਿਤ ਆਧਾਰ ਉਤੇ ਭੁਗਤਾਨ ਕਰਨ ਦਾ ਮੰਤਵ ਪੂਰਾ ਕਰ ਲਿਆ ਗਿਆ ਹੈ। ਸਾਡੀ ਸਰਕਾਰ ਇਹਨਾਂ ਪੈਨਸ਼ਨਾਂ ਨੂੰ ਨਿਯਮਤ ਆਧਾਰ ਉਤੇ ਭੁਗਤਾਨ ਕਰਨ ਲਈ ਦ੍ਰਿੜ ਸੰਕਲਪ ਹੈ। ਇਸ ਫੰਡ ਵਿਚਲਾ ਕਿਸੇ ਵੀ ਤਰ੍ਹਾਂ ਦਾ ਘਾਟਾ ਉਚਿਤ ਰੂਪ ਵਿਚ ਪੂਰਾ ਕਰ ਲਿਆ ਜਾਵੇਗਾ। ਸਾਲ 2000-2001 ਦੌਰਾਨ 143 ਕਰੋੜ ਰੁਪਏ ਦਾ ਪੈਨਸ਼ਨ ਭੁਗਤਾਨ ਪੂਰਾ ਕਰ ਲਿਆ ਜਾਵੇਗਾ। ਸਾਲ 2001-2002 ਦੇ ਦੌਰਾਨ 150 ਕਰੋੜ ਰੁਪਏ ਦਾ ਪੈਨਸ਼ਨ ਭੁਗਤਾਨ ਕੀਤਾ ਜਾਵੇਗਾ। ਪੈਨਸ਼ਨਰਾਂ ਦੀ ਗਿਣਤੀ 1996-97 ਵਿਚ 3,08,000 ਤੋਂ ਵੱਧ ਕੇ 2000-2001 ਤੱਕ 7,07,000 ਹੋ ਗਈ ਹੈ।

18. ਹ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ

ਸਾਡੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਮੁੱਖ ਪ੍ਰੋਗਰਾਮਾਂ ਜਿਵੇਂ ਕਿ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਵਜ਼ੀਫੇ ਅਤੇ ਸਟਾਈਪੈਂਡ, 'ਸ਼ਗਨ' ਸਕੀਮ, ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਲਈ ਕਿਤਾਬਾਂ ਅਤੇ ਹਰੀਜਨ ਧਰਮਸ਼ਾਲਾਵਾਂ ਦੀ ਮੁਰੰਮਤ ਆਦਿ ਲਈ ਚੋਖੇ ਖ਼ਰਚੇ ਅਤੇ ਫ਼ੰਡ ਰਿਲੀਜ਼ ਕਰਨ ਦੀ ਸਮੱਸਿਆ ਨੂੰ ਪੂਰੀ ਈਮਾਨਦਾਰੀ ਨਾਲ ਨਿਪਟਾਇਆ ਹੈ। ਚਾਲੂ ਸਾਲ ਦੇ ਦੌਰਾਨ ਇਨ੍ਹਾਂ ਸਕੀਮਾਂ ਦੇ ਅਧੀਨ ਉਪਬੰਧਾਂ ਵਿਚ ਜ਼ਰੂਰਤ ਅਨੁਸਾਰ ਵਾਧਾ ਕੀਤਾ ਗਿਆ ਹੈ। ਸਾਲ 1999-2000 ਦੇ 16 ਕਰੋੜ ਰੁਪਏ ਦੇ ਮੁਕਾਬਲੇ ਚਾਲੂ ਸਾਲ ਦੇ ਦੌਰਾਨ ਇਹਨਾਂ ਸਕੀਮਾਂ ਉਤੇ 71 ਕਰੋੜ ਰੁਪਏ ਖ਼ਰਚ ਕੀਤੇ ਜਾਣ ਦੀ ਸੰਭਾਵਨਾ ਹੈ। ਸਾਲ 2001-2002 ਦੇ ਦੌਰਾਨ ਇਹਨਾਂ ਸਕੀਮਾਂ ਲਈ 70 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ। ਸਾਲ 2001-2002 ਦੇ ਦੌਰਾਨ 5 ਕਰੋੜ ਰੁਪਏ, ਇਸ ਰਕਮ ਵਿਚ ਲੋੜ ਪੈਣ ਤੇ ਉਚਿਤ ਵਾਧਾ ਕੀਤਾ ਜਾਵੇਗਾ, ਦੀ ਲਾਗਤ ਨਾਲ ਬੇ-ਜ਼ਮੀਨੇ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਲਈ ਮਕਾਨਾਂ ਦੀ ਉਸਾਰੀ ਵਾਸਤੇ ਉਹਨਾਂ ਨੂੰ ਮੁਫ਼ਤ ਪਲਾਟ ਮੁਹੱਈਆ ਕਰਾਉਣ ਲਈ ਇਕ ਨਵੀਂ ਸਕੀਮ ਅਮਲ ਵਿਚ ਲਿਆਂਦੀ ਜਾ ਰਹੀ ਹੈ।

18. ਕ) ਬਿਜਲੀ ਸੈਕਟਰ ਸੁਧਾਰ

ਰਾਜ ਅੰਦਰ ਵਿੱਤੀ ਸੁਧਾਰਾਂ ਦੀ ਪ੍ਰਕ੍ਰਿਆ ਵਿਚ ਇਕ ਮਹੱਤਵਪੂਰਣ ਗੱਲ ਪੰਜਾਬ ਰਾਜ ਬਿਜਲੀ ਬੋਰਡ ਦੀ ਮਾਲੀ ਵਿਹਾਰਕਤਾ ਨੂੰ ਮੁੜ ਬਹਾਲ ਕਰਨਾ ਹੈ। ਰਾਸ਼ਟਰੀ

[ਵਿੱਤ ਤੇ ਯੋਜਨਾ ਮੰਤਰੀ]

ਸਹਿਮਤੀ ਦੇ ਆਧਾਰ ਤੇ, ਜੋ ਕਿ ਇਸ ਵਿਸ਼ੇ ਤੇ ਪ੍ਰਬਲਤਾ ਨਾਲ ਹੋਈ ਹੈ, ਅਸੀਂ ਭਾਰਤ ਸਰਕਾਰ ਨਾਲ ਸਮਝੌਤਾ-ਮੈਮੋਰੰਡਮ ਉਤੇ ਹਸਤਾਖਰ ਕਰਨ ਦੀ ਤਜਵੀਜ਼ ਕਰਦੇ ਹਾਂ । ਤਜਵੀਜ਼ਤ ਸਮਝੌਤਾ-ਮੈਮੋਰੰਡਮ ਵਿਚ ਜੋ ਵਿਸ਼ੇਸ਼ ਪੜਾਅ ਸ਼ਾਮਿਲ ਕੀਤੇ ਜਾਣੇ ਹਨ, ਉਹ ਇਹ ਹਨ :-

— ਸਾਰੇ ਪੱਧਰਾਂ ਤੇ ਊਰਜਾ ਆਡਿਟ ਅਤੇ ਊਰਜਾ ਲੇਖੇ ਨੂੰ ਜਾਰੀ ਕਰਨ ਲਈ ਮਿਤੀਬੱਧ ਪ੍ਰੋਗਰਾਮ

— ਬਿਜਲੀ ਦੀ ਚੋਰੀ ਨੂੰ ਘਟਾਉਣ ਅਤੇ ਖ਼ਤਮ ਕਰਨ ਲਈ ਇਕ ਵਿਸ਼ੇਸ਼ ਪ੍ਰੋਗਰਾਮ

— ਲਾਈਨ ਦੇ ਨੁਕਸਾਨਾਂ ਨੂੰ ਘੱਟ ਕਰਨ ਲਈ ਵਿਸ਼ੇਸ਼ ਪ੍ਰੋਗਰਾਮ

— ਰਾਜ ਬਿਜਲੀ ਰੈਗੂਲੇਸ਼ਨ ਕਮਿਸ਼ਨ ਦੁਆਰਾ ਨਿਰਧਾਰਿਤ ਮਹਿਸੂਲ ਅਤੇ

— ਰਾਜ ਬਿਜਲੀ ਬੋਰਡ ਦਾ ਲਾਗਤ/ਲਾਭ ਕੇਂਦਰਾਂ ਵਿਚ ਪੁਨਰ ਨਿਰਮਾਣ

ਪਹਿਲੇ ਕਦਮ ਵਜੋਂ, ਪੰਜਾਬ ਬਿਜਲੀ ਰੈਗੂਲੇਸ਼ਨ ਕਮਿਸ਼ਨ ਦੀ ਅਧਿਸੂਚਨਾ ਕੀਤੀ ਗਈ ਹੈ ਅਤੇ ਉਸ ਵਿਚ ਅਮਲੇ ਦੀ ਭਰਤੀ ਕਰਨ ਦੀ ਪ੍ਰਕਿਰਿਆ ਸ਼ੁਰੂ ਹੋ ਗਈ ਹੈ । ਇਹ ਕਮਿਸ਼ਨ ਛੇਤੀ ਹੀ ਕਾਰਜ ਕਰਨਾ ਸ਼ੁਰੂ ਕਰ ਦੇਵੇਗਾ । ਸਰਕਾਰ ਦੁਆਰਾ ਖੇਤੀਬਾੜੀ ਟਿਊਬਵੈੱਲਾਂ ਨੂੰ ਮੁਫਤ ਬਿਜਲੀ ਦੇਣ ਦੇ ਸਰਕਾਰੀ ਫ਼ੈਸਲੇ ਨੂੰ ਧਿਆਨ ਵਿਚ ਰੱਖਦੇ ਹੋਏ ਸਰਕਾਰ ਪਾਸੋਂ ਪੁਨਰ ਪੂੰਜੀਕਰਣ ਅਤੇ ਪੂਜੀਗਤ ਗ੍ਰਾਂਟਾਂ ਰਾਹੀਂ ਪੰਜਾਬ ਰਾਜ ਬਿਜਲੀ ਬੋਰਡ ਦੀ ਮਾਲੀ ਹਾਲਤ ਨੂੰ ਮਜ਼ਬੂਤ ਕਰਨ ਦੀ ਲੋੜ ਹੈ । ਇਸ ਲਈ ਇਹ ਤਜ਼ਵੀਜ਼ ਕੀਤਾ ਜਾਂਦਾ ਹੈ ਕਿ ਪੰਜਾਬ ਰਾਜ ਬਿਜਲੀ ਨੂੰ ਚਾਲੂ ਸਾਲ ਦੌਰਾਨ 150 ਕਰੋੜ ਰੁਪਏ ਦੀ ਪੂੰਜੀ ਗ੍ਰਾਂਟ ਅਤੇ 2001-2002 ਵਿਚ 250 ਕਰੋੜ ਰੁਪਏ ਦੀ ਪੂੰਜੀ ਗ੍ਰਾਂਟ ਦਿਤੀ ਜਾਵੇ । (ਥੰਪਿੰਗ) ਇਸ ਅਨੁਸਾਰ 2000-2001 ਲਈ ਸੋਧੇ ਅਨੁਮਾਨ ਵਿਚ ਅਤੇ ਸਾਲ 2001-2002 ਲਈ ਬਜਟ ਅਨੁਮਾਨ ਵਿਚ ਲੋੜੀਂਦੇ ਉਪਬੰਧ ਕਰਨ ਦੀ ਤਜਵੀਜ਼ ਦਿਤੀ ਗਈ ਹੈ । ਐਪਰ ਪੂੰਜੀ ਗਤ ਗ੍ਰਾਂਟਾਂ ਅਤੇ ਇਕਵਿਟੀ ਪੂੰਜੀ ਪੰਜਾਬ ਰਾਜ ਬਿਜਲੀ ਬੋਰਡ ਨੂੰ ਸਮਝੌਤਾ-ਮੈਮੋਰੰਡਮਾਂ ਦੀਆਂ ਨਿਰਧਾਰਤ ਸ਼ਰਤਾਂ ਅਨੁਸਾਰ ਹੀ ਰਿਲੀਜ਼ ਕੀਤੀ ਜਾਵੇਗੀ, ਜਿਨ੍ਹਾਂ ਸਮਝੌਤਾ-ਮੈਮੋਰੰਡਮਾਂ ਉਤੇ ਪੰਜਾਬ ਰਾਜ ਬਿਜਲੀ ਬੋਰਡ ਅਤੇ ਰਾਜ ਸਰਕਾਰ ਦੁਆਰਾ ਸਹੀ ਪਾਈ ਜਾਣੀ ਹੈ ਅਤੇ ਅਜਿਹਾ ਸਮਾਂਬੱਧ ਤਰੀਕੇ ਨਾਲ ਇਸ ਦੀ ਕਾਰਗੁਜ਼ਾਰੀ ਦੇ ਵੱਖ ਵੱਖ ਕਾਰਜੀ ਮਾਪਦੰਡਾਂ ਵਿਚ ਸੁਧਾਰ ਲਿਆਉਣ ਲਈ ਮਿਕਦਾਰ ਸ਼ਾਮਿਲ ਕਰਦੇ ਹੋਏ ਕੀਤਾ ਜਾਵੇ ।

**19. ਖੇਤੀਬਾੜੀ ਵਿਸ਼ਵੀਕਰਣ**

ਭਾਰਤੀ ਖੇਤੀਬਾੜੀ ਦੇ ਵਿਸ਼ਵੀਕਰਣ ਲਈ ਪੰਜਾਬ ਇਕ ਪ੍ਰਵੇਸ਼ ਦਆਰ ਹੈ । ਰਾਸ਼ਟਰ ਨੂੰ ਖ਼ੁਰਾਕ ਮੁਹੱਈਆ ਕਰਨ ਲਈ ਪੰਜਾਬ ਦੀ ਖੇਤੀਬਾੜੀ ਅਰਥਚਾਰੇ ਦਾ ਜਿਵੇਂ ਢਾਂਚਾ ਤਿਆਰ ਕੀਤਾ ਗਿਆ ਹੈ, ਉਸ ਵਿਚ ਇਸਨੇ ਸ਼ਾਨਦਾਰ ਸਫ਼ਲਤਾ ਪ੍ਰਾਪਤ ਕੀਤੀ ਹੈ, ਅਰਥ ਵਿਵਸਥਾ ਦੇ ਵਿਸ਼ਵੀਕਰਣ ਦੇ ਸਿੱਟੇ ਵਜੋਂ ਇਸ ਢਾਂਚੇ ਨੂੰ ਕਾਫ਼ੀ ਖ਼ਤਰਾ ਪੈਦਾ ਹੋ ਗਿਆ ਹੈ । ਨਵੇਂ ਖੇਤਰਾਂ

ਵਿਚ ਪ੍ਰਵੇਸ਼ ਕਰਨ ਨਾਲ ਨਾ ਕੇਵਲ ਕਾਫ਼ੀ ਸਮਾਂ ਲੱਗੇਗਾ, ਸਗੋਂ ਇਸ ਲਈ ਭਾਰੀ ਨਿਵੇਸ਼ਾਂ, ਮੰਡੀਕਰਣ ਬੁਨਿਆਦੀ ਢਾਂਚਾ ਅਤੇ ਨਵੀਂ ਤਕਨਾਲੋਜੀ ਦੀ ਲੋੜ ਪਵੇਗੀ । ਇਸ ਲਈ ਕੇਂਦਰੀ ਸਰਕਾਰ ਲਈ ਇਹ ਉਚਿਤ ਮੌਕਾ ਹੈ ਕਿ ਉਹ ਇਕ ਵਿਆਪਕ ਰਾਸ਼ਟਰੀ ਖੇਤੀਬਾੜੀ ਨੀਤੀ ਵਿਕਸਿਤ ਕਰੇ, ਜਿਸ ਵਿਚ ਉਤਪਾਦਨ ਅਤੇ ਉਤਪਦਿਕਤਾ ਦੋਹਾਂ ਦੇ ਸਬੰਧ ਵਿਚ ਖੇਤੀਬਾੜੀ ਅਰਥਵਿਵਸਥਾ ਵਿਚ ਸੁਧਾਰ ਲਿਆਂਦਾ ਜਾਵੇ ਅਤੇ ਕਿਸਾਨਾਂ ਨੂੰ ਵੱਧ ਆਮਦਨ ਸੁਨਿਸ਼ਚਿਤ ਕੀਤੀ ਜਾਵੇ । ਸ਼੍ਰੀਮਾਨ ਸਪੀਕਰ ਜੀ, ਮੈਂ ਅਗਲੇ ਪੈਰਿਆਂ ਵਿਚ ਇਨ੍ਹਾਂ ਵਿਚੋਂ ਕੁਝ ਮਹੱਤਵਪੂਰਣ ਗੱਲਾਂ ਤੇ ਆਪ ਸਭ ਦਾ ਧਿਆਨ ਕੇਂਦਰਿਤ ਕਰਨਾ ਚਾਹਾਂਗਾ ।

**19. ੳ) ਵਿਸ਼ਵ ਵਪਾਰ ਸੰਗਠਨ ਅਤੇ ਪੰਜਾਬ ਖੇਤੀਬਾੜੀ**

ਇਕ ਨਿਰਪੱਖ ਅਤੇ ਮੰਡੀ– ਮੁੱਖੀ ਜ਼ਰਾਇਤੀ ਵਪਾਰ ਪ੍ਰਣਾਲੀ ਸਥਾਪਿਤ ਕਰਨ ਲਈ, ਪਹਿਲੀ ਜਨਵਰੀ, 1995 ਨੂੰ ਵਿਸ਼ਵ ਵਪਾਰ ਸੰਗਠਨ (ਡਬਲਯੂ ਟੀ.ੳ.) ਦੀ ਸਥਾਪਨਾ ਨਾਲ ਖੇਤੀਬਾੜੀ ਸਬੰਧੀ ਸਮਝੌਤਾ (ਏ. ੳ. ਏ.) ਲਾਗੂ ਕੀਤਾ ਗਿਆ । ਇਸ ਸਮਝੌਤੇ ਦਾ ਸੰਭਾਵੀ ਪ੍ਰਭਾਵ ਵਿਕਸਿਤ ਸੰਸਾਰ ਅੰਦਰ ਅਤੇ ਆਮ ਕਰਕੇ ਭਾਰਤ ਵਰਗੇ ਵਿਕਾਸਸ਼ੀਲ ਦੇਸ਼ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਵਧੇਰੇ ਵਾਦ-ਵਿਵਾਦ ਦਾ ਵਿਸ਼ਾ ਰਿਹਾ ਹੈ ।

ਏ.ੳ.ਏ. ਦਾ ਪੰਜਾਬ ਲਈ ਖ਼ਾਸ ਮਹੱਤਵ ਹੈ । ਪੰਜਾਬ ਦੀ ਦੋ ਤਿਹਾਈ ਕੰਮ-ਕਾਜੀ ਵਸੋਂ ਪੇਂਡੂ ਇਲਾਕਿਆਂ ਨਾਲ ਸਬੰਧਤ ਹੋਣ ਕਾਰਨ ਅਤੇ ਪੇਂਡੂ ਆਮਦਨ ਦਾ ਤਿੰਨ ਚੌਥਾਈ ਤੋਂ ਜ਼ਿਆਦਾ ਹਿੱਸੇ ਖੇਤੀ ਅਤੇ ਸੰਬੰਧ ਗਤੀਵਿਧੀਆਂ ਤੋਂ ਪ੍ਰਾਪਤ ਹੋਣ ਕਾਰਣ ਇਸ ਸਮਝੌਤੇ ਦਾ ਆਰਥਿਕਤਾ ਅਤੇ ਲੋਕਾਂ ਦੀ ਭਲਾਈ ਉਤੇ ਮੁੱਖ ਪ੍ਰਭਾਵ ਪਵੇਗਾ ।

ਅਸਲ ਵਿਚ, ਜਦੋਂ ਅਖੀਰਲੇ ਉਰੂਗੁਏ ਗੇੜ ਅੰਦਰ ਗੈਟ ਸਮਝੌਤਿਆਂ ਬਾਰੇ ਵਿਚਾਰ-ਵਟਾਂਦਰਾ ਕੀਤਾ ਜਾ ਰਿਹਾ ਸੀ ਤਾਂ ਵਿਸ਼ਵ ਵਪਾਰ ਸੰਗਠਨ ਵਿਚ ਸ਼ਾਮਲ ਹੋਣ ਦੇ ਲਾਭ ਜਾਂ ਹਾਨੀਆਂ ਬਾਰੇ ਕੋਈ ਜਨਤਕ ਵਿਚਾਰ ਵਟਾਂਦਰਾ ਨਹੀਂ ਸੀ ਹੋਇਆ । ਉਸ ਸਮੇਂ ਇਹ ਪ੍ਰਾਪੇਗੰਡਾ ਕੀਤਾ ਗਿਆ ਸੀ ਕਿ ਭਾਰਤ ਨੂੰ (ਹੋਰਨਾਂ ਦੀ ਤਰ੍ਹਾਂ) ਵਿਸ਼ਵ ਵਪਾਰ ਸੰਗਠਨ ਵਿਚ ਸ਼ਮੂਲੀਅਤ ਕਰਨ ਨਾਲ ਵਧੇਰੇ ਫ਼ਾਇਦਾ ਪਹੁੰਚੇਗਾ । ਇਹ ਵੀ ਕਿਹਾ ਗਿਆ ਸੀ ਕਿ ਇਸ ਦਾ ਕੋਈ ਬਦਲ ਨਹੀਂ ਹੈ । ਸੰਸਾਰ ਵਪਾਰ ਸੰਗਠਨ ਦੇ ਹੋਂਦ ਵਿਚ ਆਉਣ ਤੋਂ ਪੰਜ ਸਾਲ ਬਾਦ ਵੀ ਖੇਤੀਬਾੜੀ ਵਿਚ ਵਪਾਰ ਉਦਾਰੀਕਰਣ ਪ੍ਰਕਿਰਿਆ ਤੋਂ ਪੂਰਵ ਅਨੁਮਾਨਿਤ ਲਾਭ ਵਿਵਹਾਰਕ ਰੂਪ ਵਿਚ ਕਾਲਪਨਿਕ ਹੀ ਰਹੇ ਹਨ । 1996-97 ਤੋਂ ਖੇਤੀ ਦੀ ਕੁੱਲ ਬਰਾਮਦ 6828 ਮਿਲੀਅਨ ਡਾਲਰ (31818 ਕਰੋੜ) ਤੋਂ ਘੱਟ ਕੇ 5475 ਮਿਲੀਅਨ ਡਾਲਰ (25513 ਕਰੋੜ ਰੁਪਏ) ਹੋ ਗਈ ਹੈ ਅਤੇ ਖੇਤੀਬਾੜੀ ਦਰਾਮਦ 39132 ਮਿਲੀਅਨ ਡਾਲਰ (182355 ਕਰੋੜ ਰੁਪਏ) ਤੋਂ ਵੱਧ ਕੇ 47212 ਮਿਲੀਅਨ ਡਾਲਰ (220008 ਕਰੋੜ ਰੁਪਏ) ਹੋ ਗਿਆ ਹੈ । ਇਸ ਨਾਲ ਐਕਸਪੋਰਟ ਘੱਟ ਗਏ ਅਤੇ ਇੰਪੋਰਟ ਵਧ ਗਈ ।

ਵਿਸ਼ਵ ਵਪਾਰ ਸੰਗਠਨ ਦੇ ਸਮਝੌਤੇ ਉਤੇ ਦਸਤਖ਼ਤ ਕਰਨ ਦਾ ਮੱਢਲਾ ਜੋਸ਼-ਖ਼ਰੋਸ਼ ਬਹੁਤੀ ਦੇਰ ਨਹੀਂ ਰਿਹਾ । ਇਹ ਸਪੱਸ਼ਟ ਹੈ ਕਿ ਵਿਸ਼ਵ ਵਪਾਰ ਸੰਗਠਨ ਦੇ ਸਮਝੌਤੇ

[ਵਿੱਤ ਤੇ ਯੋਜਨਾ ਮੰਤਰੀ]

ਦਾ ਮੁੱਖ ਉਦੇਸ਼ ਵਿਕਸਿਤ ਦੇਸ਼ਾਂ ਵਲੋਂ ਖੇਤੀਬਾੜੀ ਨੂੰ ਇਨਪੁੱਟ ਸਬਸਿਡੀਆਂ, ਗ੍ਰਾਂਟ ਤੇ ਮੰਡੀਕਰਣ ਦਖ਼ਲ-ਅੰਦਾਜ਼ੀਆਂ ਅਤੇ ਕਿਸੇ ਵੀ ਕਿਸਮ ਦੀ ਸਹਾਇਤਾ ਸਬੰਧੀ ਵਪਾਰ ਦੇ ਮਾੜੇ ਪ੍ਰਬੰਧ ਨੂੰ ਕਾਨੂੰਨੀ ਤੌਰ ਤੇ ਜਾਇਜ਼ ਠਹਿਰਾਉਣਾ ਸੀ। ਯੂਰਪੀ ਸੰਘ ਵਿਚਲੇ ਦੇਸ਼ਾਂ ਵਿਚ ਖੇਤੀਬਾੜੀ ਨੂੰ ਕੁੱਲ ਇਮਦਾਦ, ਖੇਤੀਬਾੜੀ ਦੇ ਸਮੁੱਚੇ ਘਰੇਲੂ ਉਤਪਾਦ ਦੇ 25 ਫ਼ੀਸਦੀ ਤੋਂ 50 ਫੀਸਦੀ ਦਰਮਿਆਨ ਦਿਤੀ ਜਾਂਦੀ ਹੈ। ਹੁਣ ਇਹ ਅਨੁਭਵ ਕੀਤਾ ਗਿਆ ਹੈ ਕਿ ਵਿਕਸਿਤ ਦੇਸ਼ਾਂ ਨੇ ਸਬਸਿਡੀਆਂ ਸਬੰਧੀ ਆਪਣਾ ਰੁਝਾਨ ਗ਼ੈਰ ਮੁਕਤ ਸ਼੍ਰੇਣੀਆਂ ਤੋਂ ਮੁਕਤ ਸ਼੍ਰੇਣੀਆਂ ਵਲ ਕਰ ਲਿਆ ਹੈ।

ਬਰਾਮਦ ਸਬਸਿਡੀਆਂ ਵਪਾਰ ਨੂੰ ਜ਼ਿਆਦਾ ਮੰਦੇ ਵਿਚ ਲਿਜਾਣ ਵਾਲੀਆਂ ਹਨ। ਇਹ ਅਫਸੋਸਜਨਕ ਗੱਲ ਹੈ ਕਿ ਵਿਸ਼ਵ ਵਪਾਰ ਸੰਗਠਨ ਵਲੋਂ ਈ.ਸੀ. ਦੇਸ਼ਾਂ, ਕੈਨੇਡਾ ਅਤੇ ਯੂ. ਐਸ. ਏ. ਲਈ ਇਨ੍ਹਾਂ ਸਬਸਿਡੀਆਂ ਦੀ ਉਚਿਤ ਹੱਦ ਅਧਿਕ ਰੱਖੀ ਗਈ ਹੈ। ਇਥੋਂ ਤੱਕ ਕਿ ਬਹੁਤ ਸਾਰੇ ਦੇਸ਼ਾਂ ਵਿਚ ਇਹ ਹੱਦ ਤਾਂ ਉਨ੍ਹਾਂ ਦੀਆਂ ਕੀਮਤਾਂ ਤੋਂ ਵੀ ਅਧਿਕ ਹੈ। ਵਚਨਬੱਧਤਾ ਮੁਤਾਬਿਕ ਯੂਰਪੀ ਦੇਸ਼ ਇਕ ਕਿਲੋ ਮੱਖਣ ਅਤੇ ਦੇਸੀ ਘਿਉ ਲਈ ਬਰਾਮਦ ਸਬਸਿਡੀ 232 ਰੁਪਏ ਤੋਂ 333 ਰੁਪਏ ਤੱਕ, ਇਤਨੀ ਹੀ ਸਪਰੇਟੇ ਦੁੱਧ ਦੇ ਪਾਊਡਰ ਅਤੇ ਪਨੀਰ ਉਤੇ 44 ਰੁਪਏ ਤੋਂ 77 ਰੁਪਏ ਪ੍ਰਤੀ ਕਿਲੋ ਤੱਕ ਦੇ ਸਕਦੇ ਹਨ। ਯੂ.ਐਸ.ਏ. ਅਤੇ ਕਨੇਡਾ ਦੀ ਡੇਅਰੀ ਉਤਪਾਦਾਂ ਲਈ ਬਰਾਮਦ-ਸਬਸਿਡੀ ਵਚਨਬੱਧਤਾ ਬਹੁਤ ਅਧਿਕ ਹੈ। ਅਜਿਹੀਆਂ ਸਬਸਿਡੀਆਂ ਦਾ ਇਸਤੇਮਾਲ ਕਰਕੇ ਇਹ ਵਿਕਸਿਤ ਦੇਸ਼ ਕਿਸੇ ਵੀ ਵਿਕਾਸਸ਼ੀਲ ਦੇਸ਼ ਦਾ ਡੇਅਰੀ ਉਦਯੋਗ ਤਬਾਹ ਕਰ ਸਕਦੇ ਹਨ, ਬੇਸ਼ਕ ਉਸ ਦੇਸ਼ ਦੇ ਡੇਅਰੀ ਉਦਯੋਗ ਦਾ ਉਤਪਾਦਕ ਕਿਤਨਾ ਵੀ ਕੁਸ਼ਲ ਕਿਉਂ ਨਾ ਹੋਵੇ। ਪਸ਼ੂ ਧਨ ਸੈਕਟਰ, ਪੰਜਾਬ ਦੇ ਜ਼ਰਾਇਤੀ ਸੈਕਟਰ ਦੀ ਭਵਿਖੀ ਆਸ ਜਾਪਦਾ ਹੈ ਪ੍ਰੰਤੂ ਇਹ ਮੁੱਖ ਉਤਪਾਦਕ ਦੇਸ਼ਾਂ ਦੀਆਂ ਬਰਾਮਦ ਸਬਸਿਡੀਆਂ ਕਾਰਨ ਅੰਤਰ-ਰਾਸ਼ਟਰੀ ਮੰਡੀ ਅੰਦਰ ਮੁਕਾਬਲੇ ਵਿਚ ਨਹੀਂ ਆ ਸਕਦਾ। ਕਪਾਹ ਅਤੇ ਖੰਡ ਲਈ ਵੀ ਬਰਾਮਦ ਸਬਸਿਡੀਆਂ ਦਾ ਪੱਧਰ ਬਹੁਤ ਉੱਚਾ ਹੈ। ਹੋਰ ਬਹੁਤ ਸਾਰੀਆਂ ਵਸਤਾਂ ਜਿਵੇਂ ਕਿ ਕਣਕ, ਮੋਟਾ ਅਨਾਜ, ਤਿਲਹਨ, ਫਲ ਅਤੇ ਸਬਜ਼ੀਆਂ ਲਈ ਵੀ ਉਚੇਰੀਆਂ ਸਬਸਿਡਆਂ ਦਿਤੀਆਂ ਗਈਆਂ ਹਨ।

ਇਸ ਤਰ੍ਹਾਂ ਇਸ ਪ੍ਰਕਿਰਿਆ ਨੂੰ ਅਮਲ ਵਿਚ ਲਿਆਉਣ ਤੋਂ ਪਹਿਲਾਂ ਹੀ ਨਤੀਜਾ ਕੱਢ ਲਿਆ ਗਿਆ ਹੈ। ਭਾਰਤੀ ਸਮਝੌਤਾਕਾਰਾਂ ਨੇ ਵੱਖ ਵੱਖ ਗੱਲਬਾਤ ਦੇ ਦੌਰਾਂ ਸਮੇਂ ਇਨ੍ਹਾਂ ਵਿਸ਼ਿਆਂ ਨੂੰ ਜ਼ੋਰ ਦੇ ਕੇ ਨਹੀਂ ਉਠਾਇਆ। ਇਹ ਸਮਝੌਤਾ ਕਿਰਤ ਅਤੇ ਕਿਰਤੀਆਂ ਦੇ ਹੱਕ ਵਿਚ ਨਹੀਂ ਜਾਂਦਾ। ਇਸਨੇ ਸੁਤੰਤਰ ਵਪਾਰ ਨੂੰ ਯਕੀਨੀ ਬਣਾਉਣ ਲਈ ਨਿਯਮ ਅਤੇ ਵਿਨਿਯਮ ਤਿਆਰ ਕੀਤੇ, ਪ੍ਰੰਤੂ ਕਿਰਤ ਲਹਿਰ ਦਾ ਪੁਨਰਗਠਨ ਅਤੇ ਵਿਨਿਯਮਨ ਕਰਨਾ ਜਾਰੀ ਹੈ। ਕੇਂਦਰੀ ਸਰਕਾਰ ਨੂੰ ਅਗਲੇ ਵਿਸ਼ਵ ਵਪਾਰ ਸੰਗਠਨ ਵਿਚ ਖੇਤੀਬਾੜੀ ਸਬੰਧੀ ਸਮਝੌਤੇ ਦੇ ਸਬੰਧ ਵਿਚ ਗੱਲ-ਬਾਤ ਦੇ ਅਗਲ ਦੌਰ ਸਮੇਂ ਦੂਰ-ਅੰਦੇਸ਼ੀ ਨੀਤੀ ਦੇ ਤੌਰ ਤੇ ਬਰਾਮਦ ਤੇ ਹੋਰ ਵਪਾਰਕ ਮਾੜੀਆਂ ਸਬਸਿਡੀਆਂ ਅਤੇ ਕਿਰਤ ਲਹਿਰ ਤੋਂ ਬੰਦਸ਼ਾਂ ਹਟਾਉਣ ਲਈ ਪੂਰੀ ਤਾਕਤ ਨਾਲ ਕੋਸ਼ਿਸ਼ ਕਰਨੀ ਚਾਹੀਦੀ ਹੈ।

ਅਸੀਂ ਨਾ ਤਾਂ ਸਥਿਤੀ ਨੂੰ ਜਿਉਂ ਦੀ ਤਿਉਂ ਰੱਖਣ ਲਈ ਦਲੀਲ ਦੇ ਰਹੇ ਹਾਂ ਅਤੇ ਨਾ ਹੀ ਅਸੀਂ ਬਗੈਰ ਕਿਸੇ ਯੋਜਨਾਬੰਦੀ ਨੀਤੀ ਦੇ ਵਿਸ਼ਵ ਅਰਥਚਾਰੇ ਵਿਚਲੇ ਬੇਰੋਕ

ਏਕੀਕਰਣ ਦਾ ਸਮਰਥਨ ਕਰ ਰਹੇ ਹਾਂ । ਸਾਡੇ ਲਈ ਫ਼ਿਕਰ ਵਾਲੀ ਮੁੱਖ ਗੱਲ ਇਹ ਹੈ ਕਿ ਖੇਤੀਬਾੜੀ ਸਬੰਧੀ ਸਮਝੌਤੇ ਦੀਆਂ ਸ਼ਰਤਾਂ ਉਤੇ, ਆਮ ਕਰਕੇ ਤੀਜੀ ਦੁਨੀਆਂ ਦੇ ਦੇਸ਼ਾਂ ਅਤੇ ਖ਼ਾਸ ਕਰੱਕੇ ਭਾਰਤ ਦੇ ਕਾਸ਼ਤਕਾਰਾਂ ਦੇ ਹਿੱਤਾਂ ਨੂੰ ਸੁਰੱਖਿਅਤ ਕਰਨ ਅਤੇ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਵਾਸਤੇ ਅਵੱਸ਼ ਹੀ ਦੁਬਾਰਾ ਗੱਲਬਾਤ ਚਲਾਈ ਜਾਵੇ । ਅਸੀਂ ਇਹ ਵੀ ਮਹਿਸੂਸ ਕਰਦੇ ਹਾਂ ਕਿ ਪੰਜਾਬ ਨੇ ਕੌਮੀ ਅਨਾਜ ਸੁਰੱਖਿਆ ਦੇ ਸਮੇਂ ਜੋ ਕੁਝ ਲਾਭ ਪ੍ਰਾਪਤ ਕੀਤੇ ਸਨ, ਉਨ੍ਹਾਂ ਨੂੰ ਠੋਸ ਰੂਪ ਦੇਣਾ ਪੈਣਾ ਹੈ ਅਤੇ ਨਵੇਂ ਜ਼ਰਾਇਤੀ ਦੌਰ ਅੰਦਰ ਉਨ੍ਹਾਂ ਨੂੰ ਤੇਜ਼ ਕਰਨਾ ਪੈਣਾ ਹੈ । ਇਸ ਸਭ ਲਈ ਸਾਨੂੰ ਸਹੀ ਅਨੁਕੂਲ ਵਾਤਾਵਰਨ ਦੀ ਲੋੜ ਹੈ ਅਤੇ ਪ੍ਰਤੀਯੋਗਤਾ ਦੀਆਂ ਭਾਰੀ ਚੁਣੌਤੀਆਂ ਦਾ ਸਾਹਮਣਾ ਕਰਨ ਤੋਂ ਪਹਿਲਾਂ ਸੁਰੱਖਿਅਤ ਢੰਗ-ਤਕਨੀਕਾਂ, ਸੰਵਿਧਾਨਕ ਅਤੇ ਕਾਨੂੰਨੀ ਬਣਤਰਾਂ ਵੀ ਤਿਆਰ ਕਰਨੀਆਂ ਪੈਣਗੀਆਂ । ਅਸੀਂ 550 ਕਰੋੜ ਰੁਪਏ ਦੇ ਜ਼ਰਾਇਤੀ ਢਾਂਚਾਗਤ ਐਡਜਸਟਮੈਂਟ ਫ਼ੰਡ ਕਾਇਮ ਕਰਨ ਲਈ ਮਾਮਲਾ ਕੇਂਦਰ ਸਰਕਾਰ ਨਾਲ ਵੀ ਹੱਥ ਵਿਚ ਲੈ ਰਹੇ ਹਾਂ ।

ਇਸੇ ਹੀ ਫ਼ਿਕਰ ਨਾਲ ਸਰਕਾਰ ਨੇ ਵਿਸ਼ਵ ਵਪਾਰ ਸੰਗਠਨ ਵਿਚਲੇ ਖੇਤੀਬਾੜੀ ਸਬੰਧੀ ਸਮਝੌਤੇ ਦਾ ਪੰਜਾਬ ਦੀ ਖੇਤੀਬਾੜੀ ਅਤੇ ਉਦਯੋਗ ਉਤੇ ਪੈਣ ਵਾਲੇ ਪ੍ਰਭਾਵ ਸਬੰਧੀ ਅਧਿਐਨ ਕਰਨ ਲਈ ਪ੍ਰੋਫ਼ੈਸਰ ਵਾਈ. ਕੇ. ਅਲੱਗ, ਜੋ ਇਕ ਪ੍ਰਸਿੱਧ ਖੇਤੀਬਾੜੀ ਅਰਥ-ਸ਼ਾਸਤਰੀ ਅਤੇ ਸਾਬਕਾ ਕੇਂਦਰੀ ਰਾਜ ਮੰਤਰੀ, ਯੋਜਨਾਬੰਦੀ ਤੇ ਬਿਜਲੀ ਹਨ, ਦੀ ਪ੍ਰਧਾਨਗੀ ਹੇਠ ਇਕ ਮਾਹਿਰ ਗਰੁੱਪ ਦਾ ਗਠਨ ਕੀਤਾ ਸੀ ।

19. ਅ) **ਖੇਤੀਬਾੜੀ ਵਿਚ ਵੰਨ-ਸੁਵੰਨਤਾ ਲਿਆਉਣੀ ਅਤੇ ਇਸ ਨੂੰ ਉਤਸ਼ਾਹਿਤ ਕਰਨਾ**

ਸਾਲ 2000-2001 ਦਾ ਬਜਟ ਪੇਸ਼ ਕਰਦੇ ਸਮੇਂ, ਮੈਂ ਇਹ ਦੱਸਿਆ ਸੀ ਕਿ ਖੇਤੀਬਾੜੀ ਲਈ ਦੂਜਾ ਵੱਡਾ ਉਪਰਾਲਾ ਕੀਤਾ ਜਾਣਾ ਹੈ । ਇਸ ਪ੍ਰੋਗਰਾਮ ਦੇ ਹਿਸੇ ਵਜੋਂ ਚਾਲੂ ਸਾਲ ਵਿਚ 20 ਕਰੋੜ ਰੁਪਏ ਦੀ ਲਾਗਤ ਨਾਲ ਕਈ ਸਕੀਮਾਂ ਅਮਲ ਵਿਚ ਲਿਆਂਦੀਆਂ ਗਈਆਂ ਹਨ । ਰਾਜ ਦੀ ਆਰਥਿਕਤਾ ਦੇ ਇਸ ਮਹੱਤਵ ਪੂਰਣ ਖੇਤਰ ਉਪਰ ਵਧੇਰੇ ਧਿਆਨ ਕੇਂਦਰਿਤ ਕਰਨ ਨੂੰ ਮੁੱਖ ਰੱਖਦਿਆਂ ਕਈ ਤਜਵੀਜ਼ਾਂ ਬਣਾਈਆਂ ਗਈਆਂ ਹਨ ਜੋ ਇਹ ਹਨ :—

(ੳ) ਸਾਲ 2001-2002 ਦੇ ਦੌਰਾਨ 50 ਕਰੋੜ ਰੁਪਏ ਦੀ ਰਕਮ ਨਾਲ ਖੇਤੀ-ਮੰਡੀਕਰਣ ਅਤੇ ਨਿਰਯਾਤ ਉਤਸਾਹਨ ਫ਼ੰਡ ਕਾਇਮ ਕੀਤਾ ਜਾਵੇਗਾ । ਇਸ ਫ਼ੰਡ ਦੇ ਕਾਇਮ ਹੋਣ ਨਾਲ ਖੇਤੀ-ਉਤਪਾਦ ਦੇ ਮੰਡੀਕਰਣ ਦੇ ਕੰਮ ਵਿਚ ਮਦਦ ਮਿਲੇਗੀ ਅਤੇ ਖੇਤੀ ਨਿਰਯਾਤ ਜਿਣਸਾਂ ਦੇ ਨਾਲ ਸਬੰਧਤ ਵੱਖ ਵੱਖ ਜੋਖ਼ਮ ਵੀ ਕਵਰ ਹੋ ਜਾਣਗੇ ।

(ਅ) ਜ਼ਰਾਇਤੀ ਪ੍ਰਕਿਰਿਆ ਨੂੰ ਉਤਸ਼ਾਹਿਤ ਕਰਨ ਦੇ ਵਿਚਾਰ ਨੂੰ ਮੁੱਖ ਰੱਖਦਿਆਂ ਖੇਤੀ ਪ੍ਰਕਿਰਿਆ ਇਕਾਈਆਂ ਵਲੋਂ ਵਰਤੇ ਜਾਣ ਵਾਲੇ ਕੱਚੇ ਮਾਲ ਤੇ ਖਰੀਦ ਕਰ ਨੂੰ ਨਿਯਮਿਤ ਕੀਤਾ ਜਾ ਰਿਹਾ ਹੈ । ਸਰਕਾਰ ਦੁਆਰਾ ਅਗਲੇ ਸਾਲ ਦੌਰਾਨ ਇਸ ਸਬੰਧੀ ਇਕ ਵਿਸਤ੍ਰਿਤ ਅਧਿਸੂਚਨਾ ਜਾਰੀ

[ਵਿੱਤ ਤੇ ਯੋਜਨਾ ਮੰਤਰੀ]

ਕੀਤੀ ਜਾਵੇਗੀ, ਜਿਸ ਵਿਚ ਇਸ ਬਾਰੇ ਵਿਧੀਆਂ ਦਾ ਵਰਨਣ ਵੀ ਕੀਤਾ ਜਾਵੇਗਾ। ਇਸ ਪ੍ਰਕਿਰਿਆ ਨਾਲ ਸਾਡੀ ਐਗਰੋ ਪ੍ਰੋਸੈਸਿੰਗ ਇੰਡਸਟਰੀ ਨੂੰ ਵੱਡਾ ਪ੍ਰੋਤਸਾਹਨ ਹੋਵੇਗਾ।

(ੲ) ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਪਾਸੋਂ 15 ਕਰੋੜ ਰੁਪਏ ਦੇ ਮਾਲੀ ਯੋਗਦਾਨ ਨਾਲ ਜ਼ਰਾਇਤੀ ਖੋਜ ਤੇ ਵਿਕਾਸ ਫ਼ੰਡ ਲਈ ਇਕ ਫੰਡ ਕਾਇਮ ਕੀਤਾ ਜਾ ਰਿਹਾ ਹੈ। ਇਸ ਫ਼ੰਡ ਦਾ ਪ੍ਰਬੰਧ ਇਕ ਬੋਰਡ ਦੁਆਰਾ ਕੀਤਾ ਜਾਵੇਗਾ। ਜਿਸ ਵਿਚ ਪ੍ਰਸਿੱਧ ਖੇਤੀ-ਵਿਗਿਆਨੀ ਅਰਥ-ਸ਼ਾਸਤਰੀ ਅਤੇ ਪ੍ਰਬੰਧਕ ਸ਼ਾਮਲ ਹੋਣਗੇ। ਇਸ ਫ਼ੰਡ ਦੀ ਰਕਮ ਵਿਚ ਨਾਬਾਰਡ ਅਤੇ ਹੋਰਨਾਂ ਖੇਤੀ ਸਬੰਧਿਤ ਸੰਗਠਨਾਂ ਪਾਸੋਂ ਯੋਗਦਾਨਾਂ ਦੁਆਰਾ ਵਾਧਾ ਕੀਤਾ ਜਾਵੇਗਾ। ਇਹ ਆਸ ਕੀਤੀ ਜਾਂਦੀ ਹੈ ਕਿ ਇਸ ਫ਼ੰਡ ਦੇ ਕਾਇਮ ਹੋਣ ਨਾਲ ਖੇਤੀ ਖੋਜ ਵਿਚ ਪਏ ਖੱਪੇ ਨੂੰ ਪੂਰਾ ਕਰ ਲਿਆ ਜਾਵੇਗਾ। ਪ੍ਰਸਤਾਵਿਤ ਫ਼ੰਡਾਂ ਦੀ ਵਰਤੋਂ ਖੇਤੀਬਾੜੀ ਵਿਚ ਬਾਇਓ ਤਕਨਾਲੋਜੀ ਦੀ ਵਰਤੋਂ, ਨਵੇਂ ਬੀਜਾਂ ਦਾ ਵਿਕਾਸ, ਖੇਤੀ ਪ੍ਰਾਸੈਸਿੰਗ ਨੂੰ ਵਧਾਉਣ ਲਈ ਕੀਤਾ ਜਾਵੇਗਾ ਤਾਂ ਕਿ ਰਾਜ ਦੀ ਖੇਤੀਬਾੜੀ ਅਰਥ-ਵਿਵਸਥਾ ਵਿਚ ਵਿਸਤ੍ਰਿਤ ਸੁਧਾਰ ਹੋਵੇ ਅਤੇ ਕਿਸਾਨਾਂ ਦੀ ਆਰਥਿਕ ਹਾਲਤ ਵਿਚ ਸੁਧਾਰ ਲਿਆਂਦਾ ਜਾ ਸਕੇ।

**20. ਪੰਜਾਬ ਅਤੇ ਕੇਂਦਰੀ ਬਜਟ**

ਕੇਂਦਰੀ ਵਿੱਤ ਮੰਤਰੀ ਜੀ ਨੇ ਸਾਲ 2001-2002 ਲਈ ਕੇਂਦਰੀ ਬਜਟ ਪੇਸ਼ ਕਰਦੇ ਸਮੇਂ ਕੌਮੀ ਆਰਥਿਕਤਾ ਦੀ ਉਚੇਰੀ ਵਿਕਾਸ ਦਰ ਨੂੰ ਗਤੀਸ਼ੀਲ ਕਰਨ ਲਈ ਬਹੁਤ ਵਿਸਥਾਰ ਵਿਚ ਤਜਵੀਜ਼ਾਂ ਰੱਖੀਆਂ ਹਨ। ਜ਼ਰਾਇਤੀ ਰਿਣਾਂ ਅਤੇ ਵਧਾਏ ਟੀਚੇ, ਵਿਆਜ਼-ਦਰਾਂ ਵਿਚ ਕਮੀ, ਕਸਟਮ ਅਤੇ ਆਬਕਾਰੀ ਕਰਾਂ ਨੂੰ ਤਰਕਸੰਗਤ ਬਣਾਉਣ ਅਤੇ ਕਾਰਪੋਰੇਟ ਅਤੇ ਨਾਨ-ਕਾਰਪੋਰੇਟਸ ਕਰ-ਦਾਤਾਵਾਂ ਤੇ ਲੱਗੇ ਸਰਚਾਰਜ ਨੂੰ ਹਟਾਉਣ ਸਬੰਧੀ ਤਜਵੀਜ਼ਾਂ ਦਾ ਸਮੁੱਚੇ ਤੌਰ ਤੇ ਸਵਾਗਤ ਹੋਇਆ ਹੈ ਕਿਉਂਜੋ ਉਨ੍ਹਾਂ ਸਦਕਾ ਨਿਵੇਸ਼ ਅਤੇ ਵਿਕਾਸ ਨੂੰ ਉਤਸ਼ਾਹਿਤ ਕਰਕੇ ਕੌਮੀ ਅਰਥਚਾਰੇ ਵਿਚ ਵਧੇਰੇ ਤੀਬਰਤਾ ਲਿਆਉਣ ਦੀ ਸੰਭਾਵਨਾ ਹੈ। ਐਪਰ, ਇਹ ਖਦਸ਼ਾ ਹੈ ਕਿ ਰਾਜ ਸਰਕਾਰਾਂ ਨੂੰ ਉਨ੍ਹਾਂ ਦੇ ਆਪਣੇ ਰਾਜਾਂ ਵਿਚ ਜਨਤਕ ਵੰਡ ਪ੍ਰਣਾਲੀ (ਪੀ. ਡੀ. ਐਸ.) ਅਨਾਜ ਦੀ ਪ੍ਰਾਪਤੀ ਅਤੇ ਦੋਹਾਂ ਵਿਚ ਵਡੇਰਾ ਰੋਲ ਦੇਣ ਦੇ ਨਾਂ ਹੇਠ ਕੇਂਦਰੀ ਸਰਕਾਰ ਘੱਟੋ ਘੱਟ ਸਮਰਥਨ ਕੀਮਤ (ਐਮ. ਐਸ. ਪੀ.) ਜੋ ਹੁਣ ਝੋਨੇ ਅਤੇ ਕਣਕ ਦੀ ਖ਼ਰੀਦ ਲਈ ਮਿਥੀ ਜਾ ਰਹੀ ਹੈ, ਸਬੰਧੀ ਸ਼ਾਇਦ ਆਪਣੀ ਜ਼ਿੰਮੇਵਾਰੀ ਤੋਂ ਮੁੱਖ ਮੋੜ ਲਵੇ। ਅਜਿਹਾ ਕਰਨ ਨਾਲ ਰਾਜ ਦੇ ਕਿਸਾਨਾਂ ਲਈ ਸੰਕਟ ਪੈਦਾ ਹੋ ਜਾਵੇਗਾ। ਰਾਜ ਸਰਕਾਰ ਲਈ ਅਨਾਜ ਦੀ ਪ੍ਰਾਪਤੀ ਲਈ ਬੈਂਕਿੰਗ ਸੈਕਟਰ ਤੋਂ ਫ਼ੰਡ ਪ੍ਰਾਪਤ ਕਰਨੇ ਨਾ ਸਿਰਫ ਆਪਣੇ ਮਾਇਕ ਸਾਧਨਾਂ ਤੋਂ ਬਾਹਰ ਹੀ ਸਗੋਂ ਐਮ. ਐਸ. ਪੀ. ਹਟਾਉਣ ਨਾਲ ਕਣਕ ਅਤੇ ਝੋਨੇ ਸਬੰਧੀ ਮੰਡੀਕਰਣ ਅਸੰਭਵ ਹੋ ਜਾਵੇਗਾ। ਇਸ ਲਈ ਅਸੀਂ ਕੇਂਦਰ ਸਰਕਾਰ ਤੋਂ ਜ਼ੋਰਦਾਰ ਮੰਗ ਕਰਨੀ ਚਾਹਾਂਗੇ ਕਿ ਉਹ ਇਸ ਸਬੰਧੀ ਪੰਜਾਬ ਦੇ ਕਿਸਾਨਾਂ, ਜਿਨ੍ਹਾਂ ਨੇ ਦੇਸ਼ ਨੂੰ ਅਨਾਜ ਸੁਰੱਖਿਆ ਪ੍ਰਦਾਨ

[ਵਿੱਤ ਤੇ ਯੋਜਨਾ ਮੰਤਰੀ]

ਕਰਨ ਸਬੰਧੀ ਕੌਮੀ ਸੱਦੇ ਨੂੰ ਭਰਪੂਰ ਹੁੰਗਾਰਾ ਦਿਤਾ ਹੈ, ਦੇ ਹਿੱਤਾਂ ਨੂੰ ਧਿਆਨ ਵਿਚ ਰੱਖਦੇ ਹੋਏ, ਰਾਜ ਸਰਕਾਰ ਦੀ ਸਲਾਹ ਨਾਲ ਧਿਆਨਪੂਰਬਕ ਦਰਜਾਬੰਦੀ ਪ੍ਰੋਗਰਾਮ ਬਣਾਏ । ਸਾਡੇ ਮੁੱਖ ਮੰਤਰੀ ਜੀ ਨੇ ਪਹਿਲਾਂ ਹੀ ਪ੍ਰਧਾਨ ਮੰਤਰੀ ਜੀ ਨੂੰ ਦਖ਼ਲ-ਅੰਦਾਜ਼ੀ ਕਰਨ ਅਤੇ ਘੱਟੋ ਘੱਟ ਸਮਰਥਨ ਕੀਮਤ ਉਤੇ ਅਨਾਜ ਪ੍ਰਾਪਤੀ ਦੀ ਮੌਜੂਦਾ ਪ੍ਰਣਾਲੀ ਨੂੰ ਉਤਨੇ ਸਮੇਂ ਤੱਕ ਜਾਰੀ ਰੱਖਣ ਲਈ ਬੇਨਤੀ ਕੀਤੀ ਹੈ, ਜਿਤਨੇ ਸਮੇਂ ਤੱਕ ਰਾਜਾਂ ਨਾਲ ਸਲਾਹ-ਮਸ਼ਵਰਾ ਕਰਕੇ ਕੋਈ ਹੋਰ ਬਦਲਵਾਂ ਹੱਲ ਨਹੀਂ ਲੱਭ ਪੈਂਦਾ ।

21. ਅਸੀ ਕੇਂਦਰ ਸਰਕਾਰ ਨੂੰ ਇਹ ਬੇਨਤੀ ਵੀ ਕਰਨੀ ਚਾਹਾਂਗੇ ਕਿ ਪੈਟਰੋਲੀਅਮ ਉਤਪਾਦਾਂ, ਖੰਡ, ਰਸਾਇਣਿਕ ਖਾਦਾਂ, ਨਸ਼ੀਲੀਆਂ ਦਵਾਈਆਂ ਅਤੇ ਫ਼ਾਰਮੇਸੀ ਦੀਆਂ ਵਸਤਾ ਦੀਆਂ ਕੀਮਤਾਂ ਸਬੰਧੀ ਏ. ਪੀ. ਐਮ. ਨਿਰਧਾਰਤ ਕਰਦੇ ਸਮੇਂ ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ ਇਨ੍ਹਾਂ ਵਸਤਾਂ, ਜੋ ਕਿ ਖੇਤੀਬਾੜੀ ਅਤੇ ਉਦਯੋਗਾਂ ਲਈ ਅਹਿਮ ਇੰਨ-ਪੁੱਟਸ ਹਨ, ਦੀਆਂ ਕੀਮਤਾਂ, ਜੋ ਸਮਾਜ ਦੇ ਗਰੀਬ ਤਬਕਿਆਂ ਨੂੰ ਪ੍ਰਭਾਵਿਤ ਕਰਦੀਆਂ ਹਨ, ਨੂੰ ਜ਼ਿਆਦਾ ਨਾ ਵਧਣ ਦਿਤਾ ਜਾਵੇ । ਅਸੀਂ ਇਹ ਵੀ ਮਹਿਸੂਸ ਕਰਦੇ ਹਾਂ ਕਿ ਕੇਂਦਰੀ ਬਜਟ ਵਿਚ ਉਚਿਤ ਰੂਪ ਵਿਚ ਇਸ ਗੱਲ ਦੀ ਵਿਵਸਥਾ ਨਹੀਂ ਕੀਤੀ ਗਈ ਕਿ ਮਿਕਦਾਰੀ ਰੁਕਾਵਟਾਂ (ਕਿਊ. ਆਰ.) ਨੂੰ ਪੂਰਨ ਤੌਰ ਤੇ ਖ਼ਤਮ ਕਰਨ ਦੇ ਸਿੱਟੇ ਵਜੋਂ ਖੇਤੀਬਾੜੀ ਅਤੇ ਪਸ਼ੂ ਧਨ ਸੈਕਟਰਾਂ ਨੂੰ ਸੁਰੱਖਿਆ ਮੁਹੱਈਆ ਨਹੀਂ ਕੀਤੀ ਗਈ । ਮੈਂ ਆਪਣੇ ਭਾਸ਼ਣ ਵਿਚ ਡਬਲਿਊ.ਟੀ.ਓ. ਦੇ ਪੰਜਾਬ ਦੀ ਅਰਥ ਵਿਵਸਥਾ ਉਪਰ ਪੈਣ ਵਾਲੇ ਪੱਖ ਤੇ ਵਿਸਤਾਰ ਸਹਿਤ ਚਰਚਾ ਕੀਤੀ ਹੈ । ਸਾਨੂੰ ਸੂਤੀ ਧਾਗੇ ਤੇ ਕਸਟਮ ਡਿਊਟੀ ਵਧਾਉਣ ਅਤੇ ਨਾਲ ਹੀ ਆਬਕਾਰੀ ਡਿਊਟੀ ਵਧਾਉਣ ਪਿੱਛੇ ਕੋਈ ਤਰਕ ਨਜ਼ਰ ਨਹੀਂ ਆਇਆ । ਇਸ ਨਾਲ ਸੂਤੀ ਧਾਗੇ ਦੇ ਉਦਯੋਗ ਅਤੇ ਕਪਾਹ ਦੇ ਕਾਸ਼ਤਕਾਰਾਂ ਉਤੇ ਮਾੜਾ ਅਸਰ ਪਵੇਗਾ । ਇਹ ਉਮੀਦ ਕੀਤੀ ਜਾਂਦੀ ਹੈ ਕਿ ਕੇਂਦਰੀ ਬਜਟ ਬਾਰੇ ਸਾਡੀਆਂ ਤਜਵੀਜ਼ਾਂ ਵਿਚ ਜੋ ਫ਼ਿਕਰ ਪ੍ਰਗਟ ਕੀਤੇ ਗਏ ਹਨ, ਬਾਰੇ ਪਾਰਲੀਮੈਂਟ ਵਿਚ ਬਹਿਸ ਕੀਤੀ ਜਾਵੇਗੀ ਅਤੇ ਕੇਂਦਰੀ ਬਜਟ ਦੇ ਪਾਸ ਹੋਣ ਤੋਂ ਪਹਿਲਾਂ ਇਨ੍ਹਾਂ ਬਾਰੇ ਢੁਕਵਾਂ ਹੱਲ ਲੱਭ ਲਿਆ ਜਾਵੇਗਾ ।

22. **ਸਾਲਾਨਾ ਯੋਜਨਾ 2001-2002**

ਸਤਿਕਾਰਯੋਗ ਸਪੀਕਰ ਜੀ, ਮੈਂ ਇਸ ਮਹਾਨ ਸਦਨ ਦੀ ਜਾਣਕਾਰੀ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਸਮੁੱਚੀ 8ਵੀਂ ਯੋਜਨਾ ਦੌਰਾਨ 6819.39 ਕਰੋੜ ਰੁਪਏ ਦੇ ਵਾਸਤਵਿਕ ਖ਼ਰਚੇ ਦੇ ਮੁਕਾਬਲੇ ਪਹਿਲੇ ਚਾਰ ਸਾਲਾਂ ਦੌਰਾਨ ਸਾਡੀ 9ਵੀਂ ਯੋਜਨਾ ਦਾ ਖ਼ਰਚਾ ਲਗਭਗ 8220.60 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ । 9ਵੀਂ ਯੋਜਨਾ ਦੇ ਪਹਿਲੇ ਚਾਰ ਸਾਲਾਂ ਦੌਰਾਨ ਛੋਹੀ ਹੋਈ ਰਫ਼ਤਾਰ ਸਾਲ 2001-2002 ਦੌਰਾਨ, ਜਿਹੜਾ ਕਿ ਇਤਫ਼ਾਕਨ 9ਵੀਂ ਯੋਜਨਾ ਦਾ ਅੰਤਿਮ ਵਰ੍ਹਾ ਵੀ ਹੈ, ਦੇ ਦੌਰਾਨ ਇਸ ਤੋਂ ਵੀ ਜ਼ਿਆਦਾ ਹੋਵੇਗੀ । ਸਾਲ 2001-2002 ਦਾ ਸਾਲਾਨਾ ਯੋਜਨਾ-ਆਕਾਰ ਯੋਜਨਾ ਕਮਿਸ਼ਨ ਦੁਆਰਾ ਪਰਵਾਨ ਕੀਤੇ ਗਏ ਸਾਲ 2000-2001 ਲਈ 2700 ਕਰੋੜ ਦੇ ਯੋਜਨਾ-ਆਕਾਰ ਦੇ ਮੁਕਾਬਲੇ 3357 ਕਰੋੜ ਰੁਪਏ ਨਿਸ਼ਚਿਤ ਕੀਤੇ ਜਾਣ ਦੀ ਤਜਵੀਜ਼ ਹੈ ।

[ਵਿੱਤ ਤੇ ਯੋਜਨਾ ਮੰਤਰੀ]

22. ੳ) **ਯੋਜਨਾ ਨੀਤੀ** :

ਸਾਲਾਨਾ ਯੋਜਨਾ ਜਿਹਨਾਂ ਤਰਜੀਹਾਂ ਤੇ ਕੇਂਦਰਿਤ ਹੋਵੇਗੀ ਉਹ ਇਹ ਹਨ :—

(i) ਵਿਸ਼ਵ ਵਪਾਰ ਸੰਗਠਨ ਦੀਆਂ "ਖੇਤੀਬਾੜੀ ਅਤੇ ਸੰਬੰਧ ਸੈਕਟਰਾਂ ਅੰਦਰ ਦੂਸਰਾ ਜ਼ੋਰਦਾਰ ਹੰਭਲਾ" ਮਾਰਨ ਸਬੰਧੀ ਦਿੱਤੀਆਂ ਗਈਆਂ ਚੁਣੌਤੀਆਂ ਦੇ ਮੱਦੇਨਜ਼ਰ ਜ਼ਰਾਇਤੀ ਕੰਮ ਕਾਜ ਨੂੰ ਨਵਾਂ ਰੂਪ ਦੇਣਾ, ਜਿਸ ਵਿਚ ਜ਼ਰਾਇਤੀ ਖੋਜ, ਮੁੱਲ ਵਾਧੇ ਲਈ ਫੂਡ ਪ੍ਰਾਸੈਸਿੰਗ ਵਿਚ ਸੁਧਾਰ ਲਿਆਉਣ, ਖੇਤੀਬਾੜੀ, ਜਿਸ ਵਿਚ ਖੇਤੀ ਨਿਰਯਾਤ ਜਿਣਸਾਂ ਵੀ ਸ਼ਾਮਲ ਹਨ, ਲਈ ਮੰਡੀ ਬੁਨਿਆਦੀ ਢਾਂਚਾ ਅਤੇ ਸਹਾਇਤਾ ਮੁਹੱਈਆ ਕਰਵਾਉਣ ਉਪਰ ਵਧੇਰੇ ਜ਼ੋਰ ਦਿਤਾ ਜਾਵੇਗਾ ।

(ii) ਸਿੰਜਾਈ ਵਿਚ ਵਾਧਾ ਅਤੇ ਖੇਤੀਬਾੜੀ ਉਦਯੋਗ ਅਤੇ ਵਪਾਰ ਲਈ ਨਿਰਵਿਘਨ ਬਿਜਲੀ ਸਪਲਾਈ ਉਪਲਬਧ ਕਰਾਉਣੀ ।

(iii) ਸਵੱਛ ਪੀਣ ਵਾਲਾ ਪਾਣੀ, ਚੰਗੇਰੀਆਂ ਸੜਕਾਂ, ਵਧੀਆ ਸਿੱਖਿਆ, ਵਿਸ਼ੇਸ਼ ਕਰਕੇ ਪ੍ਰਾਇਮਰੀ ਸਿੱਖਿਆ, ਬੁਨਿਆਦੀ ਢਾਂਚੇ ਸਬੰਧੀ ਅਤੇ ਕੁਆਲਿਟੀ ਸਿਹਤ ਸੇਵਾਵਾਂ ਦਾ ਵਿਸਥਾਰ ਕਰਨ ਦੇ ਸਬੰਧ ਵਿਚ ਸਹੀ ਪਹੁੰਚ ਅਪਨਾਉਣੀ ।

(iv) ਨਿਜੀ ਖੇਤਰਾਂ ਵਿਚ ਨਿਵੇਸ਼ ਨੂੰ ਵਧਾ ਕੇ, ਸੂਚਨਾ ਤਕਨਾਲੋਜੀ ਦੇ ਵਿਆਪਕ ਪਸਾਰ ਸਦਕਾ ਮੰਡੀਯੋਗ ਕਿੱਤਾ ਮੁਹਾਰਤਾਂ ਵਿਚ ਸੁਧਾਰ ਕਰਕੇ ਵਧੀਕ ਰੋਜ਼ਗਾਰ ਦੇ ਮੌਕੇ ਪੈਦਾ ਕਰਨੇ ; ਅਤੇ

(v) ਦਲਿਤਾਂ, ਪੱਛੜੀਆਂ ਸ਼੍ਰੇਣੀਆਂ ਅਤੇ ਆਰਥਕ ਤੌਰ ਤੇ ਕਮਜ਼ੋਰ ਵਰਗਾਂ ਲਈ ਲਾਭ-ਮੁੱਖੀ ਸਮਾਜਿਕ ਸੁਰੱਖਿਆ ਪ੍ਰੋਗਰਾਮਾਂ ਅਤੇ ਨਿਸ਼ਚਿਤ ਤੌਰ ਤੇ ਰੋਜ਼ਗਾਰ ਪੈਦਾ ਕਰਨ ਵਾਲੇ ਪ੍ਰੋਗਰਾਮਾਂ ਵਿਚ ਵਾਧਾ ਕਰਦੇ ਹੋਇਆਂ, ਉਹਨਾਂ ਦੀ ਆਮਦਨ ਵਧਾਉਣ ਅਤੇ ਜੀਵਨ ਮਿਆਰ ਵਿਚ ਸੁਧਾਰ ਲਿਆਉਣ ਲਈ ਭਲਾਈ ਕਾਰਜ ਕਰਨੇ ।

(vi) ਦਿਹਾਤੀ ਅਤੇ ਸ਼ਹਿਰੀ ਵਸੋਂ ਲਈ ਬਿਹਤਰ ਸਹੂਲਤਾਂ ਪ੍ਰਦਾਨ ਕਰਨ ਦੀਆਂ ਸਕੀਮਾਂ ਉਤੇ ਵਧੇਰੇ ਜ਼ੋਰ ਦਿੰਦੇ ਹੋਇਆਂ ਦਿਹਾਤੀ ਅਤੇ ਸ਼ਹਿਰੀ ਮੁੜ ਨਵੀਨੀਕਰਣ ਦੀ ਪ੍ਰਕਿਰਿਆ ਨੂੰ ਮਜ਼ਬੂਤ ਕਰਨਾ ।

23. ਸਾਲ 2001-2002 ਦੀ ਸਾਲਾਨਾ ਯੋਜਨਾ ਵਿਚ ਸੈਕਟਰ-ਵਾਰ ਖਰਚਾ ਐਲੋਕੇਟ ਕਰਦਿਆਂ ਹੋਇਆਂ ਜਿਹਨਾਂ ਨੀਤੀਆਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ, ਉਹ ਇਹ ਹਨ :—

(ਰੁਪਏ ਕਰੋੜਾਂ ਵਿਚ)

| ਸੈਕਟਰ | ਲਾਗਤ |
|---|---|
| ਖੇਤੀਬਾੜੀ ਅਤੇ ਸੰਬੱਧ ਗਤੀਵਿਧੀਆਂ | 191.09 |
| ਦਿਹਾਤੀ ਵਿਕਾਸ | 151.27 |
| ਸਪੈਸ਼ਲ ਏਰੀਆ ਪ੍ਰੋਗਰਾਮ | 59.89 |
| ਸਿੰਜਾਈ ਅਤੇ ਹੜ੍ਹ ਕੰਟਰੋਲ | 297.20 |
| ਊਰਜਾ | 625.85 |
| ਉਦਯੋਗ ਅਤੇ ਖਣਿਜ ਪਦਾਰਥ | 9.24 |
| ਆਵਾਜਾਈ | 207.49 |
| ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ | 1.62 |
| ਆਮ ਆਰਥਿਕ ਸੇਵਾਵਾਂ | 40.64 |
| ਸਮਾਜਿਕ ਸੇਵਾਵਾਂ | 979.80 |
| ਆਮ ਸੇਵਾਵਾਂ | 792.91 |
| ਜੋੜ : | 3357.00 |

ਮੈਂ, ਹੁਣ ਮਾਨਯੋਗ ਮੈਂਬਰ ਸਾਹਿਬਾਨ ਨੂੰ ਕੁਝ ਮਹੱਤਵਪੂਰਣ ਸੈਕਟਰਾਂ ਦੇ ਪ੍ਰੋਗਰਾਮਾਂ ਬਾਰੇ ਦੱਸਣਾ ਚਾਹਾਂਗਾ ਜਿਨ੍ਹਾਂ ਨੂੰ ਕਿ ਸਾਲਾਨਾ ਯੋਜਨਾ 2001-2002 ਵਿਚ ਸ਼ਾਮਲ ਕੀਤਾ ਗਿਆ ਹੈ ਅਤੇ ਜਿਨ੍ਹਾਂ ਦਾ ਜ਼ਿਕਰ ਮੇਰੇ ਭਾਸ਼ਣ ਦੇ 'ਅ' ਭਾਗ ਵਿੱਚ ਕੀਤਾ ਗਿਆ ਹੈ ।

[ਵਿੱਤ ਤੇ ਯੋਜਨਾ ਮੰਤਰੀ]

(ਭਾਗ-ਅ)

**ਸਾਲਾਨਾ ਯੋਜਨਾ 2001-2002**

24. ਭਾਵੇਂ ਭਾਰਤੀ ਰਾਜਾਂ ਦੇ ਅਰਥਚਾਰੇ ਦਾ ਢਾਂਚਾ ਕਾਫੀ ਹੱਦ ਤੱਕ ਵੱਖਰਾ-ਵੱਖਰਾ ਹੈ ਪਰ ਫਿਰ ਵੀ ਬਹੁਤੇ ਰਾਜਾਂ ਵਿਚ ਖੇਤੀਬਾੜੀ ਦੀ ਹੀ ਪ੍ਰਧਾਨਤਾ ਹੈ। ਸਾਲ 1999-2000 ਲਈ ਸਥਿਰ ਕੀਮਤਾਂ (1993-94) ਉਤੇ ਪੰਜਾਬ ਰਾਜ ਦੀ ਕੁਲ ਘਰੇਲੂ ਉਤਪਾਦ ਦੀ ਪ੍ਰਤੀਸ਼ਤਤਾ ਵਜੋਂ ਖੇਤੀਬਾੜੀ ਦਾ ਹਿੱਸਾ 28.06 ਫੀਸਦੀ ਹੈ। ਦਿਹਾਤੀ ਖੇਤਰਾਂ ਵਿਚ ਰਹਿਣ ਵਾਲੀ 70 ਫ਼ੀਸਦੀ ਤੋਂ ਵੀ ਵੱਧ ਵਸੋਂ ਅਤੇ ਲਗਭਗ 80 ਫ਼ੀਸਦੀ ਜਨਤਾ ਖੇਤੀਬਾੜੀ ਅਤੇ ਸੰਬੰਧ ਗਤੀਵਿਧੀਆਂ ਉਤੇ ਨਿਰਭਰ ਹੈ, ਇਸ ਲਈ ਇਹ ਕੁਦਰਤੀ ਹੈ ਕਿ ਕਿਸੇ ਵੀ ਯੋਜਨਾ ਵਿਚ ਮੁੱਖ ਜ਼ੋਰ ਵਧੇਰੇ ਕਰਕੇ ਖੇਤੀਬਾੜੀ ਅਤੇ ਦਿਹਾਤੀ ਖੇਤਰਾਂ ਉਤੇ ਹੀ ਦਿੱਤਾ ਜਾਵੇਗਾ ਜਿਸ ਵਿਚ ਕਿ ਗ਼ਰੀਬੀ ਹਟਾਉਣ ਅਤੇ ਰੋਜ਼ਗਾਰ ਪੈਦਾ ਕਰਨ ਦੀ ਵਧੇਰੇ ਸਮਰੱਥਾ ਹੈ। ਐਪਰ, ਦੇਸ਼ ਦੇ ਵਧੇਰੇ ਹਿੱਸਿਆਂ ਵਿਚ ਸਨਅਤੀਕਰਣ ਅਤੇ ਸੇਵਾਵਾਂ ਸੈਕਟਰ ਵਿਚ ਵਾਧੇ ਦਾ ਵਿਸ਼ੇਸ਼ ਰੁਝਾਨ ਸੰਸਾਰ ਵਿਆਪੀ ਰੁਝਾਨਾਂ ਵਾਂਗ ਹੀ ਹੈ ਅਤੇ ਉਚੇਰੀਆਂ ਵਿਕਾਸ ਦਰਾਂ ਨੂੰ ਪ੍ਰਾਪਤ ਕਰਨ ਅਤੇ ਆਰਥਿਕਤਾ ਵਿਚ ਇਸ ਤਬਦੀਲੀ ਲਈ ਪੰਜਾਬ ਵੀ ਕੋਈ ਵੱਖਰਾ ਨਹੀਂ ਹੈ।

25. ਜਿਵੇਂ ਕਿ ਮੈਂ ਆਪਣੇ ਭਾਸ਼ਣ ਦੇ ਪਹਿਲੇ ਹਿੱਸੇ ਵਿਚ ਜ਼ਿਕਰ ਕੀਤਾ ਹੈ ਕਿ ਪੰਜਾਬ ਲਈ ਸਾਲ 2001-2002 ਦੀ ਵਿਕਾਸ ਯੋਜਨਾ ਵਿਚ ਵਧੇਰੇ ਜ਼ੋਰ ਅੰਤਰ-ਖੇਤਰੀ ਅਸੰਤੁਲਨ ਨੂੰ ਦੂਰ ਕਰਨ, ਲਾਹੇਵੰਦ ਰੋਜ਼ਗਾਰ ਪੈਦਾ ਕਰਨ, ਵਧੀਆ ਸਿਹਤ ਸਹੂਲਤਾਂ ਮੁਹੱਈਆ ਕਰਵਾ ਕੇ ਜੀਵਨ ਮਿਆਰ ਵਿਚ ਸੁਧਾਰ ਲਿਆਉਣ, ਸਫ਼ਾਈ, ਸਾਫ਼-ਸੁਰੱਖਿਅਤ ਪੀਣ ਵਾਲਾ ਪਾਣੀ, ਪ੍ਰਾਇਮਰੀ ਸਿੱਖਿਆ ਅਤੇ ਖੁਰਾਕ ਪ੍ਰਤੀ ਵਧੇਰੇ ਸਾਰਥਕ ਪਹੁੰਚ ਅਪਣਾਉਣ ਉਤੇ ਦਿੱਤਾ ਜਾਵੇਗਾ। ਮਹਿਲਾ ਅਤੇ ਬਾਲ ਵਿਕਾਸ ਦੇ ਸਬੰਧ ਵਿਚ ਵਿਸ਼ੇਸ਼ ਉਪਰਾਲੇ ਕੀਤੇ ਜਾਣਗੇ। ਲਾਭ-ਵਿਹੂਣੀ ਜਨਤਾ ਦੀ ਬਿਹਤਰੀ ਅਤੇ ਪੋਸ਼ਣ ਸਬੰਧੀ ਵਿਸ਼ੇਸ਼ ਸਕੀਮਾਂ ਬਣਾਉਂਦੇ ਹੋਏ ਉਨ੍ਹਾਂ ਦੇ ਆਰਥਕ ਤੇ ਸਮਾਜਕ ਸ਼ੋਸ਼ਣ ਨੂੰ ਠੱਲ੍ਹ ਪਾਈ ਜਾਵੇਗੀ। ਯੋਜਨਾ ਬਣਾਉਂਦੇ ਸਮੇਂ ਵੱਖ-ਵੱਖ ਸਕੀਮਾਂ ਵਿਚਲੇ ਦੁਹਰਾਉ ਨੂੰ ਦੂਰ ਕਰਨ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ ਤਾਂ ਜੋ ਹਰੇਕ ਖੇਤਰ ਵਿਚ ਸਬੰਧਤ ਸਕੀਮਾਂ ਦੇ ਪਰਿਵਰਤਨ ਨੂੰ ਉਚਿੱਤ ਢੰਗ ਨਾਲ ਲਾਗੂ ਕੀਤਾ ਜਾ ਸਕੇ ਅਤੇ ਰਾਜ ਕੋਲ ਉਪਲਬਧ ਵਸੀਲਿਆਂ ਅਤੇ ਲੋਕਾਂ ਦੀਆਂ ਵਿਕਾਸ ਲੋੜਾਂ ਅਤੇ ਭਾਵਨਾਵਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਪ੍ਰਾਜੈਕਟਾਂ ਅਤੇ ਸਕੀਮਾਂ ਦੇ ਕੰਮ ਨੂੰ ਪੁਨਰ-ਤਰਜੀਹ ਦਿੱਤੀ ਜਾ ਸਕੇ। ਮੁੱਢਲੇ ਪੱਧਰ ਉਤੇ ਹੀ ਪੰਚਾਇਤੀ ਰਾਜ ਸੰਸਥਾਵਾਂ ਨੂੰ ਪੂੰਜੀ ਨਿਰਮਾਣ ਅਤੇ ਸੰਪਤੀ ਪ੍ਰਬੰਧ ਵਿਚ ਪ੍ਰੋਤਸਾਹਨ ਦੇਣ ਲਈ ਵੀ, ਉਹਨਾਂ ਨੂੰ ਯੋਜਨਾਬੰਦੀ, ਇਹਨੂੰ ਅਮਲ ਵਿਚ ਲਿਆਉਣ ਅਤੇ ਇਸਦਾ ਪ੍ਰਬੰਧ ਕਰਨ ਦੀ ਸਮੁੱਚੀ ਪ੍ਰਕਿਰਿਆ ਵਿਚ ਹੋਰ ਵਧੇਰੇ ਸਰਗਰਮੀ ਨਾਲ ਸ਼ਾਮਲ ਕੀਤਾ ਜਾਵੇਗਾ।

26. ਇਹ ਮੇਰਾ ਪੱਕਾ ਵਿਸ਼ਵਾਸ ਹੈ ਕਿ ਕੋਈ ਵੀ ਰਾਜ ਉਦੋਂ ਤੱਕ ਸੰਵੇਦਨ-ਸ਼ੀਲ ਮਜ਼ਬੂਤ ਅਤੇ ਆਤਮ-ਵਿਸ਼ਵਾਸੀ ਨਹੀਂ ਹੋ ਸਕਦਾ ਜਦੋਂ ਤੱਕ ਇਸ ਦਾ ਹਰੇਕ ਨਾਗਰਿਕ ਆਪਣੇ ਰਾਜ ਅਤੇ ਰਾਸ਼ਟਰ ਪ੍ਰਤੀ ਸਵੈ-ਮਾਣ ਦੀ ਭਾਵਨਾ ਨਾਲ ਓਤ-ਪੋਤ ਨਾ ਹੁੰਦਾ ਹੋਵੇ। ਸ਼੍ਰੀ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਦੌਰਾਨ ਨਾ

ਕੇਵਲ ਪੰਜਾਬੀਆਂ ਦੀਆਂ ਭਾਵਨਾਵਾਂ ਅਤੇ ਆਸ਼ਾਵਾਂ ਉਤੇ ਪੂਰੇ ਉਤਰਨ ਦੀ ਹੀ ਸਗੋਂ ਰਾਜ ਤੋਂ ਬਾਹਰ ਵੀ ਉਹਨਾਂ ਦੀ ਆਨ ਅਤੇ ਸ਼ਾਨ ਨੂੰ ਬਰਕਰਾਰ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਸਾਲ 2001-2002 9ਵੀਂ ਯੋਜਨਾ ਦਾ ਅੰਤਿਮ ਵਰ੍ਹਾ ਹੋਣ ਕਾਰਨ, ਸ੍ਰੀ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੁਆਰਾ ਕਾਰਜ ਯੋਜਨਾ ਅਤੇ ਅਰਥਚਾਰੇ ਦੇ ਵੱਖ-ਵੱਖ ਖੇਤਰਾਂ ਵਿਚ ਵਿਕਾਸ ਲਿਆਉਣ ਵਿਚ ਕੀਤੀ ਗਈ ਪ੍ਰਗਤੀ ਅਤੇ ਮੁੱਖ ਪ੍ਰਾਪਤੀਆਂ ਨੂੰ ਮੈਂ ਸੰਖੇਪ ਵਿਚ ਉਜਾਗਰ ਕਰਨਾ ਚਾਹਾਂਗਾ।

**ਖੇਤੀਬਾੜੀ**

27. ਪੰਜਾਬ ਦੇ ਕਿਸਾਨ ਨੇ ਹਰੇ ਇਨਕਲਾਬ ਤੋਂ ਬਾਅਦ ਵਾਲੇ ਸਮੇਂ ਵਿਚ ਕੌਮ ਨੂੰ ਭਰਪੂਰ ਅਨਾਜ ਮੁਹੱਈਆ ਕਰਵਾ ਕੇ ਬਹੁਤ ਵੱਡੀ ਸੇਵਾ ਨਿਭਾਈ ਹੈ ਅਤੇ ਭਾਰੀ ਵਾਤਾਵਰਣਕ ਗਿਰਾਵਟ, ਜ਼ਮੀਨੀ ਪੌਸ਼ਟਿਕ ਤੱਤਾਂ ਦੀ ਖੋਰ ਅਤੇ ਤੇਜ਼ੀ ਨਾਲ ਘੱਟ ਰਹੀ ਪਾਣੀ ਦੀ ਸਤਹ ਦੇ ਬਾਵਜੂਦ ਵੀ ਦੇਸ਼ ਦੇ ਜ਼ਰਾਇਤੀ ਅਰਥਚਾਰੇ ਨੂੰ ਘਾਟੇ ਵਾਲੀ/ਕਾਲ ਵਾਲੀ ਸਥਿਤੀ ਤੋਂ ਕੱਢ ਕੇ ਵਾਫ਼ਰ ਭਰਮਾਰ ਵਾਲੀ ਸਥਿਤੀ ਵਿਚ ਤਬਦੀਲ ਕਰਦੇ ਹੋਏ ਅਹਿਮ ਰੋਲ ਨਿਭਾਇਆ ਹੈ। ਇਹ ਸ਼ੀਸ਼ੇ ਵਾਂਗ ਸਾਫ਼ ਹੈ ਕਿ ਪੰਜਾਬ ਦਾ ਕਿਸਾਨ ਲੋੜ ਦੀ ਘੜੀ ਵਿਚ ਸੱਚੇ ਦਿਲੋਂ ਆਪਣੀ ਮਾਤ-ਭੂਮੀ ਦੇ ਹੱਕ ਵਿਚ ਖੜ੍ਹਿਆ ਹੈ ਅਤੇ ਇਸ ਨੇ ਵੱਡੇ ਪਧਰ ਉਤੇ ਅਨਾਜ ਦੀ ਬਰਾਮਦ ਕਰਨ ਕਾਰਨ ਦੇਸ਼ ਦੇ ਵਿਦੇਸ਼ੀ ਸੂਦ ਕਰਜ਼ੇ ਦਾ ਭਾਰ ਘੱਟ ਕੀਤਾ ਹੈ। ਹੁਣ ਸਥਿਤੀ ਅਜਿਹੇ ਪੜਾਅ ਤੇ ਆ ਗਈ ਹੈ ਕਿ ਦੇਸ਼, ਵਿਸ਼ੇਸ਼ ਕਰਕੇ ਦੇਸ਼ ਦੇ ਸਾਬਕਾ ਅਨਾਜ ਘਾਟੇ ਵਾਲਿਆਂ ਰਾਜਾਂ ਨੇ ਪੰਜਾਬ ਦੇ ਕਿਸਾਨ ਨੂੰ ਮੁਸੀਬਤ ਵਿਚ ਪਾ ਦਿੱਤਾ ਹੈ ਅਤੇ ਉਹ ਕਿਸੇ ਇਕ ਜਾਂ ਦੂਸਰੇ ਕਾਰਨ ਕਰਕੇ ਘੱਟੋ-ਘੱਟ ਸਮਰਥਨ ਮੁੱਲ ਉਤੇ ਵੀ ਅਨਾਜ ਪ੍ਰਾਪਤ ਕਰਨ ਲਈ ਤਿਆਰ ਨਹੀਂ ਹੈ। ਪੰਜਾਬ ਦਾ ਕਿਸਾਨ ਅਤੇ ਉਸਦੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਅੱਜ ਇਸ ਉਲਝਣ ਵਿਚ ਹੈ ਕਿ ਇਸ ਜ਼ਰਾਇਤੀ ਉਤਪਾਦ ਦਾ ਮੰਡੀਕਰਨ/ਨਿਪਟਾਰਾ ਕਿਵੇਂ ਕੀਤਾ ਜਾਵੇ। ਅਨਾਜ ਦੀ ਭਰਮਾਰ ਦੇ ਨਤੀਜੇ ਵਜੋਂ ਕਿਸਾਨ ਨੂੰ ਆੜ੍ਹਤੀਆਂ ਦੇ ਹੱਥੋਂ ਘੱਟ ਮੁੱਲ ਉਤੇ ਆਪਣੀ ਉਪਜ ਵੇਚਣ ਲਈ ਮਜਬੂਰ ਹੋਣਾ ਪਿਆ।

28. ਖੇਤੀਬਾੜੀ ਸਬੰਧੀ ਵਿਸ਼ਵ ਵਪਾਰ ਸੰਗਠਨ (ਡਬਲਯੂ.ਟੀ.ਓ.) ਸਮਝੌਤਾ (ਏ.ਓ.ਏ.) ਨੇ ਪੰਜਾਬ ਦੇ ਕਿਸਾਨ ਦੀ ਇਸ ਤਰਸਯੋਗ ਹਾਲਤ ਵਿਚ ਹੋਰ ਨਿਘਾਰ ਲਿਆਂਦਾ ਹੈ। ਇਕ ਚੰਗੇਰੀ ਅਤੇ ਮੰਡੀ-ਮੁੱਖੀ ਜ਼ਰਾਇਤੀ ਵਪਾਰ ਪ੍ਰਣਾਲੀ ਕਾਇਮ ਕਰਨ ਲਈ 1 ਜਨਵਰੀ, 1995 ਨੂੰ ਵਿਸ਼ਵ ਵਪਾਰ ਸੰਗਠਨ ਕਾਇਮ ਕਰਨ ਨਾਲ ਖੇਤੀਬਾੜੀ ਸਬੰਧੀ ਸਮਝੌਤਾ ਹੋਂਦ ਵਿਚ ਆਇਆ ਹੈ। ਇਸ ਸਮਝੌਤੇ ਦਾ ਸੰਭਾਵੀ ਪ੍ਰਭਾਵ ਵਿਕਸਿਤ ਸੰਸਾਰ ਅੰਦਰ ਅਤੇ ਆਮ ਕਰਕੇ ਭਾਰਤ ਵਰਗੇ ਵਿਕਾਸਸ਼ੀਲ ਦੇਸ਼ਾਂ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਵਧੇਰੇ ਵਾਦ-ਵਿਵਾਦ ਦਾ ਵਿਸ਼ਾ ਰਿਹਾ ਹੈ।

29. ਖੇਤੀਬਾੜੀ ਸਬੰਧੀ ਸਮਝੌਤੇ ਦਾ ਪੰਜਾਬ ਲਈ ਖ਼ਾਸ ਮਹੱਤਵ ਹੈ। ਇਥੋਂ ਤੱਕ ਕਿ ਇਸ ਸਾਲ ਪੰਜਾਬ ਨੇ ਕਣਕ ਦਾ 64 ਫ਼ੀਸਦੀ ਅਤੇ ਚਾਵਲ ਦਾ 42 ਫ਼ੀਸਦੀ ਹਿੱਸਾ ਕੌਮੀ ਅੰਨ ਭੰਡਾਰ ਵਿਚ ਪਾਇਆ ਹੈ। ਪੰਜਾਬ ਦੀ ਦੋ-ਤਿਹਾਈ ਤੋਂ ਵੀ ਵੱਧ ਕੰਮ-ਕਾਜੀ ਵਸੋਂ ਜੋ ਦਿਹਾਤੀ ਖੇਤਰਾਂ ਵਿਚ ਰਹਿੰਦੀ ਹੈ ਅਤੇ ਦਿਹਾਤੀ ਆਮਦਨ ਦਾ ਤਿੰਨ

[ਵਿੱਤ ਤੇ ਯੋਜਨਾ ਮੰਤਰੀ]

ਚੌਥਾਈ ਤੋਂ ਜ਼ਿਆਦਾ ਹਿੱਸਾ ਖੇਤੀ ਅਤੇ ਸੰਬੰਧ ਗਤੀਵਿਧੀਆਂ ਤੋਂ ਪ੍ਰਾਪਤ ਹੋਣ ਕਾਰਨ, ਇਸ ਸਮਝੌਤੇ ਦਾ ਪੰਜਾਬ ਦੀ ਆਰਥਿਕਤਾ ਅਤੇ ਇਸਦੇ ਲੋਕਾਂ ਦੀ ਸਮਾਜਕ ਭਲਾਈ ਉੱਤੇ ਵਧੇਰੇ ਪ੍ਰਭਾਵ ਪਵੇਗਾ।

30, ਅਸਲ ਵਿਚ ਜਦੋਂ ਅਖ਼ੀਰਲੇ ਉਰੂਗੁਏ ਗੇੜ ਅੰਦਰ ਗੈਟ ਸਮਝੌਤਿਆਂ ਬਾਰੇ ਵਿਚਾਰ-ਵਟਾਂਦਰਾ ਕੀਤਾ ਜਾ ਰਿਹਾ ਸੀ ਤਾਂ ਵਿਸ਼ਵ ਵਪਾਰ ਸੰਗਠਨ ਵਿਚ ਸ਼ਾਮਲ ਹੋਣ ਦੇ ਲਾਭ ਜਾਂ ਹਾਨੀਆਂ ਬਾਰੇ ਕੋਈ ਜਨਤਕ ਵਿਚਾਰ-ਵਟਾਂਦਰਾ ਨਹੀਂ ਸੀ ਹੋਇਆ। ਅਫ਼ਸਰੀ ਸਰਕਲਾਂ ਵਿਚ ਉਸ ਸਮੇਂ ਇਹ ਪ੍ਰਾਪੇਗੰਡਾ ਕੀਤਾ ਗਿਆ ਸੀ ਕਿ ਭਾਰਤ ਨੂੰ (ਹੋਰਨਾਂ ਦੇਸ਼ਾਂ ਦੀ ਤਰ੍ਹਾਂ) ਵਿਸ਼ਵ ਵਪਾਰ ਸੰਗਠਨ ਵਿਚ ਸ਼ਾਮਲ ਕਰਨ ਨਾਲ ਵਧੇਰੇ ਫ਼ਾਇਦਾ ਪਹੁੰਚੇਗਾ। ਇਹ ਵੀ ਕਿਹਾ ਗਿਆ ਸੀ ਕਿ ਇਸਦਾ ਕੋਈ ਬਦਲ ਨਹੀਂ। ਵਿਸ਼ਵ ਵਪਾਰ ਸੰਗਠਨ ਦੇ ਹੋਂਦ ਵਿਚ ਆਉਣ ਤੋਂ ਪੰਜ ਸਾਲ ਬਾਅਦ ਵੀ ਖੇਤੀਬਾੜੀ ਵਿਚ ਵਪਾਰ ਉਦਾਰੀਕਰਨ ਪ੍ਰਕਿਰਿਆ ਤੋਂ ਪੂਰਵ ਅਨੁਮਾਨਿਤ ਲਾਭ ਵਿਵਹਾਰਕ ਰੂਪ ਵਿਚ ਨਾਂਹ ਬਰਾਬਰ ਹੋਏ ਹਨ। 1996-97 ਤੋਂ ਭਾਰਤ ਵਿਚ ਖੇਤੀ ਦੀ ਕੁਲ ਬਰਾਮਦ 6828 ਮਿਲੀਅਨ ਡਾਲਰ ਤੋਂ ਘੱਟ ਕੇ 5475 ਮਿਲੀਅਨ ਡਾਲਰ ਹੋ ਗਈ ਹੈ ਅਤੇ ਜ਼ਰਾਇਤੀ ਦਰਾਮਦ 39132 ਮਿਲੀਅਨ ਡਾਲਰ ਤੋਂ ਵਧ ਕੇ 4[illegible]212 ਮਿਲੀਅਨ ਡਾਲਰ ਹੋ ਗਈ ਹੈ। ਪੇਸ਼ਾਵਰਾਨਾ ਅਧਿਐਨ ਉਪਲਬਧ ਸਨ ਜਿਹੜੇ ਦੱਸਦੇ ਸਨ ਕਿ ਵਪਾਰ ਤੋਂ ਕੁਲ ਮੁਨਾਫ਼ਾ ਘੱਟ ਹੋਵੇਗਾ, ਪਰੰਤੂ ਭਾਰਤ ਵਿਚ ਵਿਚਾਰਕਾਂ ਵੱਲੋਂ ਇਹਨਾਂ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਸੀ।

31. ਵਿਸ਼ਵ ਵਪਾਰ ਸੰਗਠਨ ਦੇ ਸਮਝੌਤੇ ਉਤੇ ਦਸਤਖ਼ਤ ਕਰਨ ਦਾ ਮੁੱਢਲਾ ਜੋਸ਼-ਖ਼ਰੋਸ਼ ਬਹੁਤੀ ਦੇਰ ਨਹੀਂ ਰਿਹਾ। ਇਹ ਸਪਸ਼ਟ ਹੋ ਗਿਆ ਹੈ ਕਿ ਵਿਸ਼ਵ ਵਪਾਰ ਸੰਗਠਨ ਦੇ ਸਮਝੌਤੇ ਦਾ ਮੁੱਖ ਉਦੇਸ਼ ਵਿਕਸਿਤ ਦੇਸ਼ਾਂ ਵਲੋਂ ਖੇਤੀਬਾੜੀ ਲਈ ਇਨਪੁੱਟ ਸਬਸਿਡੀਆਂ ਗ੍ਰਾਂਟ ਤੇ ਮੰਡੀਕਰਣ ਦੀਆਂ ਦਖ਼ਲ-ਅੰਦਾਜ਼ੀਆਂ ਅਤੇ ਕਿਸੇ ਵੀ ਕਿਸਮ ਦੀ ਸਹਾਇਤਾ ਸਬੰਧੀ ਵਪਾਰ ਦੇ ਮਾੜੇ ਪ੍ਰਬੰਧ ਨੂੰ ਕਾਨੂੰਨੀ ਤੌਰ ਤੇ ਜਾਇਜ਼ ਠਹਿਰਾਉਣਾ ਸੀ।

32. ਸਬਸਿਡੀ ਲਈ ਵਰਤੋਂ ਵਿਚ ਲਿਆਂਦੀ ਗਈ ਪਰਿਭਾਸ਼ਾ "ਇਮਦਾਦ ਦੇ ਸਮੁੱਚਿਤ ਉਪਰਾਲੇ" ਸੀ ਜੋ ਇਹ ਪ੍ਰਭਾਵ ਦਿੰਦੀ ਹੈ ਕਿ ਇਹਨਾਂ ਵਿਚ ਖੇਤੀਬਾੜੀ ਨੂੰ ਦਿੱਤੀ ਜਾ ਰਹੀ ਸਾਰੀ ਇਮਦਾਦ ਸ਼ਾਮਲ ਹੈ, ਜਦੋਂ ਕਿ ਇਸ ਦੇ ਉਲਟ ਇਸ ਵਿਚ "ਕੁਲ ਇਮਦਾਦ" ਦਾ ਕੇਵਲ ਕੁਝ ਹਿੱਸਾ ਹੀ ਬਣਦਾ ਹੈ। ਬਹੁਤ ਸਾਰੇ ਵਿਕਸਿਤ ਦੇਸ਼ ਉਤਪਾਦਕਾਂ ਨੂੰ ਸਿੱਧੀ ਅਦਾਇਗੀ, ਬੁਨਿਆਦੀ ਢਾਂਚੇ ਸਬੰਧੀ [illegible]ਵਾਂ, ਕੀਟ ਨਾਸ਼ਕ ਦਵਾਈਆਂ ਆਦਿ, ਵਾਤਾਵਰਣਕ ਪ੍ਰੋਗਰਾਮਾਂ, ਜਿਨ੍ਹਾਂ ਲਈ ਘੱਟ [illegible]ਸਡੀ ਦੇਣ ਵਾਲੀਆਂ ਵਚਨਬੱਧਤਾਵਾਂ ਤੋਂ ਛੋਟ ਹੈ, ਦੇ ਰੂਪ ਵਿਚ ਸਬਸਿਡੀਆਂ ਦਿੰਦੇ ਹਨ। ਯੂਰਪੀ ਸੰਘ ਵਿਚਲੇ ਦੇਸ਼ਾਂ ਵਿਚ ਖੇਤੀਬਾੜੀ ਨੂੰ ਕੁੱਲ ਇਮਦਾਦ, ਖੇਤੀਬਾੜੀ ਦੇ ਸਮੁੱਚ ਘਰੇਲੂ ਉਤਪਾਦ ਦੇ 25 ਫ਼ੀਸਦੀ ਤੋਂ 50 ਫ਼ੀਸਦੀ ਦਰਮਿਆਨ ਦਿੱਤੀ ਜਾਂਦੀ ਹੈ। ਹੁਣ ਇਹ ਅਨੁਭਵ ਕੀਤਾ ਗਿਆ ਹੈ ਕਿ ਵਿਕਸਿਤ ਦੇਸ਼ਾਂ ਨੇ ਸਬਸਿਡੀਆਂ ਸਬੰਧੀ ਆਪਣਾ ਰੁਝਾਨ ਗੈਰ ਮੁਕਤ ਸ਼੍ਰੇਣੀਆਂ ਤੋਂ ਮੁਕਤ ਸ਼੍ਰੇਣੀਆਂ ਵੱਲ ਕਰ ਲਿਆ ਹੈ। ਉਦਾਹਰਣ ਵਜੋਂ, ਸਯੁਕਤ ਰਾਜ ਅਮਰੀਕਾ ਸਬ-ਸਿਡੀਆਂ ਲਈ 50 ਬਿਲੀਅਨ ਡਾਲਰ ਅੰਸ਼ਦਾਨ ਦਿੰਦਾ ਸੀ ਜਿਸ ਵਿਚੋਂ 1986-87

ਵਿਚ 24 ਬਿਲੀਅਨ ਡਾਲਰ ਮੁਕਤ ਸ਼੍ਰੇਣੀਆਂ ਵਿਚ ਸਨ ਅਤੇ 26 ਬਿਲੀਅਨ ਡਾਲਰ ਗੈਰ ਮੁਕਤ ਸ਼੍ਰੇਣੀਆਂ ਵਿਚ ਸਨ ਅਤੇ ਸਾਲ 2000 ਵਿਚ ਕੁਲ ਸਬਸਿਡੀ ਵਧਾ ਕੇ 60 ਬਿਲੀਅਨ ਡਾਲਰ ਕਰ ਦਿਤੀ ਗਈ, ਜਿਸ ਵਿਚੋਂ ਗ਼ੈਰ-ਮੁਕਤ ਵਾਲੀ ਸ਼੍ਰੇਣੀ ਵਿਚ ਕੇਵਲ 9 ਬਿਲੀਅਨ ਡਾਲਰ ਰਹਿ ਗਏ ਸਨ ਅਤੇ 51 ਬਿਲੀਅਨ ਡਾਲਰ ਮੁਕਤ ਸ਼੍ਰੇਣੀ ਵਿਚ ਸਨ। ਵਿਕਸਿਤ ਦੇਸ਼ ਇਹ ਸਬਸਿਡੀਆਂ ਆਪਣੇ ਕਿਸਾਨਾਂ ਨੂੰ ਮੁਕਾਬਲੇ ਤੋਂ ਬਚਾਉਣ ਲਈ ਦੇ ਰਹੇ ਹਨ।

ਵਿਕਸਿਤ ਦੇਸ਼ਾਂ ਵਿਚ ਵਧ ਰਹੇ ਘਰੇਲੂ ਸਹਾਇਤਾ ਰਕਮ (ਅਮਰੀਕਨ ਡਾਲਰ ਬਿਲੀਅਨ)

| ਦੇਸ਼ | ਸਬਸਿਡੀ | 1986-88 | 2000 |
|---|---|---|---|
| ਯੂਰਪੀਨ | ਏ.ਐੱਮ.ਐੱਸ | 91 | 8C |
| ਯੂਨੀਅਨ | ਹਰਾ + ਨੀਲਾ ਬਕਸਾ | 9 | 50 |
| | ਜੋੜ | 100 | 130 |
| ਯੂ.ਐੱਸ.ਏ. | ਏ.ਐੱਮ.ਐੱਸ. | 26 | 9 |
| | ਹਰਾ + ਨੀਲਾ ਬਕਸਾ | 24 | 51 |
| | ਜੋੜ | 50 | 60 |

33. ਇਸ ਤੋਂ ਇਲਾਵਾ, ਕੈਨੇਡਾ, ਸੰਯੁਕਤ ਰਾਜ ਅਮਰੀਕਾ ਅਤੇ ਜਪਾਨ ਨੇ ਏ.ਐੱਮ.ਐੱਸ. ਦਾ ਬਹੁਤ ਉੱਚਾ ਪੱਧਰ ਅਧਿਸੂਚਿਤ ਕੀਤਾ ਹੈ ਜੋ ਉਹਨਾਂ ਨੂੰ ਆਪਣੇ ਉਤਪਾਦ ਲਈ ਸੁਰੱਖਿਆ ਕਵਚ ਮੁਹੱਈਆ ਕਰਵਾਉਂਦਾ ਹੈ। ਜਿਥੋਂ ਤਕ ਕਣਕ ਦਾ ਸਬੰਧ ਹੈ, ਯੂਰਪੀਨ ਦੇਸ਼ਾਂ ਨੇ 4.62 ਕੇ.ਜੀ. ਤਕ ਏ.ਐੱਮ.ਐੱਸ. ਅਧਿਸੂਚਿਤ ਕੀਤਾ ਸੀ, ਜਦੋਂ ਕਿ ਕੈਨੇਡਾ ਅਤੇ ਯੂ.ਐੱਸ.ਏ. ਨੇ ਏ.ਐੱਮ.ਐੱਸ. ਲਈ 2.29 ਰੁਪਏ ਅਤੇ 2.82 ਰੁਪਏ ਅਧਿਸੂਚਿਤ ਕੀਤੇ ਸਨ। ਯੂ.ਐੱਸ.ਏ. ਨੇ ਕਪਾਹ ਤੇ ਚੀਨੀ ਦਾ ਏ.ਐੱਮ.ਐੱਸ 28 ਰੁਪਏ ਅਤੇ 7 ਰੁਪਏ ਅਧਿਸੂਚਿਤ ਕੀਤਾ ਸੀ। ਯੂਰਪੀਨ ਦੇਸ਼ਾਂ ਅਤੇ ਯੂ.ਐੱਸ.ਏ. ਦੁਆਰਾ ਖੰਡ ਨੂੰ ਦਿਤਾ ਗਿਆ ਏ.ਐੱਮ.ਐੱਸ. 5 ਰੁਪਏ ਤੋਂ 15 ਰੁਪਏ ਦੇ ਵਿਚਕਾਰ ਹੈ, ਜਿਹੜਾ ਕਿ ਕੁਝ ਸਾਲਾਂ ਵਿਚ ਖੰਡ ਦੀ ਅੰਤਰ-ਰਾਸ਼ਟਰੀ ਕੀਮਤ ਤੋਂ ਵੀ ਵੱਧ ਹੋ ਗਿਆ ਹੈ। ਇਸ ਦੇ ਉਲਟ ਸਾਲ 1995 ਦੌਰਾਨ ਭਾਰਤ ਵਿਚ ਕਣਕ, ਚਾਵਲ ਅਤੇ ਕਪਾਹ ਲਈ ਦਿਤਾ ਏ.ਐੱਮ.ਐੱਸ. ਨਾ-ਮਾਤਰ ਸੀ।

[ਵਿੱਤ ਤੇ ਯੋਜਨਾ ਮੰਤਰੀ]

34. ਬਰਾਮਦ ਸਬਸਿਡੀਆਂ ਵਪਾਰ ਨੂੰ ਜ਼ਿਆਦਾ ਮੰਦੇ ਵਿਚ ਲਿਜਾਣ ਵਾਲੀਆਂ ਹਨ। ਇਹ ਅਫਸੋਸਜਨਕ ਗੱਲ ਹੈ ਕਿ ਵਿਸ਼ਵ ਵਪਾਰ ਸੰਗਠਨ ਵਲੋਂ ਈ.ਈ.ਸੀ. ਦੇਸ਼ਾਂ, ਕੈਨੇਡਾ ਅਤੇ ਯੂ.ਐਸ.ਏ. ਲਈ ਇਨ੍ਹਾਂ ਸਬਸਿਡੀਆਂ ਦੀ ਉਚਿਤ ਹੱਦ ਅਧਿਕ ਰੱਖੀ ਗਈ ਹੈ। ਇਥੋਂ ਤਕ ਕਿ ਬਹੁਤ ਸਾਰੇ ਦੇਸ਼ਾਂ ਵਿਚ ਇਹ ਹੱਦ ਤਾਂ ਉਨ੍ਹਾਂ ਦੀਆਂ ਕੀਮਤਾਂ ਤੋਂ ਵੀ ਅਧਿਕ ਹੈ। ਵਚਨਬੱਧਤਾ ਮੁਤਾਬਿਕ ਯੂਰਪੀ ਦੇਸ਼ ਇਕ ਕਿਲੋ ਮੱਖਣ ਅਤੇ ਦੇਸੀ ਘਿਉ ਲਈ ਬਰਾਮਦ ਸਬਸਿਡੀ 232 ਰੁਪਏ ਤੋਂ 333 ਰੁਪਏ ਤਕ, ਇਤਨੇ ਹੀ ਸਪਰੇਟੇ ਦੁੱਧ ਦੇ ਪਾਊਡਰ ਅਤੇ ਪਨੀਰ ਉਤੇ 44 ਰੁਪਏ ਤੋਂ 74 ਰੁਪਏ ਤਕ ਦੇ ਸਕਦੇ ਹਨ। ਵਚਨ-ਬੱਧਤਾ ਅਨੁਸਾਰ ਹੀ ਯੂ.ਐੱਸ.ਏ. ਅਤੇ ਕੈਨੇਡਾ ਦੀ ਡੇਰੀ ਉਤਪਾਦਾਂ ਲਈ ਬਰਾਮਦ-ਸਬਸਿਡੀ ਅਧਿਕ ਹੈ। ਅਜਿਹੀਆਂ ਸਬਸਿਡੀਆਂ ਦਾ ਇਸਤੇਮਾਲ ਕਰਕੇ ਇਹ ਵਿਕਸਿਤ ਦੇਸ਼ ਕਿਸੇ ਵੀ ਵਿਕਾਸਸ਼ੀਲ ਦੇਸ਼ ਦਾ ਡੇਅਰੀ ਉਦਯੋਗ ਤਬਾਹ ਕਰ ਸਕਦੇ ਹਨ, ਬੇਸ਼ਕ ਉਸ ਦੇਸ਼ ਦੇ ਡੇਅਰੀ ਉਦਯੋਗ ਦਾ ਉਤਪਾਦਕ ਕਿਤਨਾ ਵੀ ਕੁਸ਼ਲ ਕਿਉਂ ਨਾ ਹੋਵੇ। ਪਸ਼ੂ-ਧਨ ਸੈਕਟਰ, ਪੰਜਾਬ ਦੇ ਜ਼ਰਾਇਤੀ ਸੈਕਟਰ ਦੀ ਭਵਿੱਖੀ ਆਸ ਜਾਪਦਾ ਹੈ ਪਰੰਤੂ ਇਹ ਮੁੱਖ ਉਤਪਾਦਕ ਦੇਸ਼ਾਂ ਦੀਆਂ ਬਰਾਮਦ ਸਬਸਿਡੀਆਂ ਕਾਰਣ ਅੰਤਰਰਾਸ਼ਟਰੀ ਮੰਡੀ ਵਿਚ ਮੁਕਾਬਲੇ ਵਿਚ ਨਹੀਂ ਆ ਸਕਦਾ। ਕਪਾਹ ਅਤੇ ਖੰਡ ਲਈ ਵੀ ਬਰਾਮਦ ਸਬਸਿਡੀਆਂ ਦਾ ਪੱਧਰ ਬਹੁਤ ਉੱਚਾ ਹੈ। ਹੋਰ ਬਹੁਤ ਸਾਰੀਆਂ ਵਸਤਾਂ ਜਿਵੇਂ ਕਿ ਕਣਕ, ਮੋਟਾ ਅਨਾਜ, ਤਿਲਹਨ, ਫਲ ਅਤੇ ਸਬਜ਼ੀਆਂ ਲਈ ਵੀ ਉਚੇਰੀਆਂ ਸਬਸਿਡੀਆਂ ਦਿੱਤੀਆਂ ਗਈਆਂ ਹਨ।

35. ਇਸੇ ਤਰ੍ਹਾਂ ਇਸ ਪ੍ਰਕਿਰਿਆ ਨੂੰ ਅਮਲ ਵਿਚ ਲਿਆਉਣ ਤੋਂ ਪਹਿਲਾਂ ਹੀ ਨਤੀਜਾ ਕੱਢ ਲਿਆ ਗਿਆ ਹੈ। ਇਹ ਨਤੀਜਾ ਕਿਸ ਨੇ ਕੱਢਿਆ ਹੈ? ਭਾਰਤੀ ਸਮਝੌਤਾ-ਵਾਰਤਾਕਾਰਾਂ ਨੇ ਇਹਨਾਂ ਮੁੱਦਿਆਂ ਨੂੰ ਵਖ-ਵੱਖ ਵਾਰਤਾ ਗੇੜਾਂ ਦੇ ਦੌਰਾਨ ਜ਼ੋਰਦਾਰ ਢੰਗ ਨਾਲ ਨਹੀਂ ਸੀ ਉਠਾਇਆ। ਲੰਮੇ ਸਮੇਂ ਦੀ ਨੀਤੀ ਵਜੋਂ ਕੇਂਦਰੀ ਸਰਕਾਰ ਨੂੰ ਵਿਸ਼ਵ ਵਪਾਰ ਸੰਗਠਨ ਵਿਚ ਖੇਤੀਬਾੜੀ ਸਬੰਧੀ ਸਮਝੌਤੇ ਦੇ ਸਬੰਧ ਵਿਚ ਅਗਲੇ ਗੇੜ ਦੀ ਗੱਲ-ਬਾਤ ਦੌਰਾਨ ਦਰਾਮਦ ਅਤੇ ਹੋਰ ਜ਼ੋਰਦਾਰ ਢੰਗ ਨਾਲ ਮਾੜੀਆਂ ਵਪਾਰ ਸਬਸਿਡੀਆਂ ਦੇ ਖ਼ਾਤਮੇ ਲਈ ਆਪਣੀ ਆਵਾਜ਼ ਉਠਾਉਣੀ ਚਾਹੀਦੀ ਹੈ।

36. ਅਸੀਂ ਨਾ ਤਾਂ ਸਥਿੱਤੀ ਨੂੰ ਜਿਉਂ ਦੀ ਤਿਉਂ ਰੱਖਣ ਲਈ ਦਲੀਲ ਦੇ ਰਹੇ ਹਾਂ ਅਤੇ ਨਾ ਹੀ ਬਗ਼ੈਰ ਕਿਸੇ ਯੋਜਨਾਬੰਦੀ ਨੀਤੀ ਦੇ ਵਿਸ਼ਵ ਅਰਥਚਾਰੇ ਵਿਚਲੇ ਬੇਰੋਕ ਏਕੀਕਰਣ ਦਾ ਹੀ ਸਮਰਥਨ ਕਰਦੇ ਹਾਂ। ਸਾਡੇ ਲਈ ਫ਼ਿਕਰ ਵਾਲੀ ਮੁੱਖ ਗੱਲ ਇਹ ਹੈ ਕਿ ਖੇਤੀਬਾੜੀ ਸਬੰਧੀ ਸਮਝੌਤੇ ਦੀਆਂ ਸ਼ਰਤਾਂ ਉਤੇ, ਆਮ ਕਰਕੇ ਤੀਜੀ ਦੁਨੀਆਂ ਦੇ ਦੇਸ਼ਾਂ ਅਤੇ ਖ਼ਾਸ ਕਰਕੇ ਭਾਰਤ ਦੇ ਕਾਸ਼ਤਕਾਰਾਂ ਦੇ ਹਿਤਾਂ ਨੂੰ ਸੁਰੱਖਿਅਤ ਕਰਨ ਅਤੇ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਵਾਸਤੇ ਅਵੱਸ਼ ਹੀ ਦੁਬਾਰਾ ਗੱਲਬਾਤ ਚਲਾਈ ਜਾਵੇ। ਅਸੀਂ ਇਹ ਵੀ ਮਹਿਸੂਸ ਕਰਦੇ ਹਾਂ ਕਿ ਪੰਜਾਬ ਨੇ ਕੌਮੀ ਅਨਾਜ ਸੁਰੱਖਿਆ ਦੇ ਸਮੇਂ ਜੋ ਕੁਝ ਲਾਭ ਪ੍ਰਾਪਤ ਕੀਤੇ ਸਨ, ਉਨ੍ਹਾਂ ਨੂੰ ਠੋਸ ਰੂਪ ਦੇਣਾ ਪੈਣਾ ਹੈ ਅਤੇ ਨਵੇਂ ਜ਼ਰਾਇਤੀ ਦੌਰ ਅੰਦਰ ਉਨ੍ਹਾਂ ਨੂੰ ਤੇਜ਼ ਕਰਨਾ ਪੈਣਾ ਹੈ। ਇਸ ਸਭ ਲਈ ਸਾਨੂੰ ਸਹੀ ਅਨੁਕੂਲ ਵਾਤਾਵਰਣ ਦੀ ਲੋੜ ਹੈ ਅਤੇ ਵਿਸ਼ਵ ਪ੍ਰਤਿਯੋਗਤਾ ਦੀਆਂ ਭਾਰੀ ਚੁਣੌਤੀਆਂ ਦਾ ਸਾਹਮਣਾ ਕਰਨ ਤੋਂ ਪਹਿਲਾਂ ਸਾਨੂੰ ਸੁਰੱਖਿਅਤ ਢੰਗ-ਤਕਨੀਕਾਂ, ਸੰਵਿਧਾਨਿਕ ਅਤੇ ਕਾਨੂੰਨੀ ਬਣਤਰਾਂ ਵੀ ਤਿਆਰ ਕਰਨੀਆਂ ਪੈਣਗੀਆਂ।

37. ਇਸੇ ਹੀ ਫ਼ਿਕਰ ਨਾਲ ਸਰਕਾਰ ਨੇ ਵਿਸ਼ਵ ਵਪਾਰ ਸੰਗਠਨ ਵਿਚਲੇ ਖੇਤੀ-ਬਾੜੀ ਸਬੰਧੀ ਸਮਝੌਤੇ ਦਾ ਪੰਜਾਬ ਦੀ ਖੇਤੀਬਾੜੀ ਅਤੇ ਉਦਯੋਗ ਉਤੇ ਪੈਣ ਵਾਲੇ ਪ੍ਰਭਾਵ ਸਬੰਧੀ ਅਧਿਐਨ ਕਰਨ ਲਈ ਪ੍ਰੋਫੈਸਰ ਵਾਈ.ਕੇ. ਅਲੱਗ, ਜੋ ਇਕ ਪ੍ਰਸਿੱਧ ਖੇਤੀਬਾੜੀ ਅਰਥ-ਸ਼ਾਸਤ੍ਰੀ ਅਤੇ ਸਾਬਕਾ ਕੇਂਦਰੀ ਰਾਜ ਮੰਤਰੀ, ਯੋਜਨਾਬੰਦੀ ਤੇ ਬਿਜਲੀ ਹਨ, ਦੀ ਪ੍ਰਧਾਨਗੀ ਹੇਠ ਇਕ ਮਾਹਿਰ ਗਰੁੱਪ ਦਾ ਗਠਨ ਕੀਤਾ ਸੀ।

38. ਮੈਂ ਪਹਿਲਾਂ ਹੀ ਆਪਣੇ ਭਾਸ਼ਣ ਵਿਚ ਵਿਸ਼ਵ ਵਪਾਰ ਸੰਗਠਨ ਦੇ ਖੇਤੀਬਾੜੀ ਸਮਝੌਤੇ ਤੇ ਸਾਡੀ ਖੇਤੀਬਾੜੀ ਅਤੇ ਸੰਬੰਧ ਗਤੀਵਿਧੀਆਂ ਸਬੰਧੀ ਚੁਣੌਤੀਆਂ ਬਾਰੇ ਕੁਝ ਵਿਸਥਾਰ ਵਿਚ ਵਰਣਨ ਕੀਤਾ ਹੈ। ਮੈਂ ਅਲੱਗ ਕਮੇਟੀ ਦੇ ਮੁੱਢਲੇ ਫ਼ੈਸਲਿਆਂ ਬਾਰੇ ਸੰਖੇਪ ਨਾਲ ਬਿਆਨ ਕਰਨਾ ਚਾਹਾਂਗਾ :

(i) ਪੰਜਾਬ ਦੀ ਖੇਤੀਬਾੜੀ ਨੂੰ ਕੌਮੀ ਸੱਦੇ ਦੇ ਹੁੰਗਾਰੇ ਵਜੋਂ ਅਨਾਜ ਉਤਪਾਦਕ ਰਾਜ ਦੇ ਤੌਰ ਤੇ ਸੰਗਠਿਤ ਕੀਤਾ ਗਿਆ ਹੈ। ਅਨਾਜ ਉਤਪਾਦਨ, ਵਿਸ਼ੇਸ਼ ਕਰਕੇ ਕਣਕ ਤੇ ਝੋਨੇ ਦੇ ਖੇਤਰ ਵਿਚ, ਦੇ ਵਾਧੇ ਲਈ ਕੁਦਰਤੀ ਅਤੇ ਮਨੁੱਖੀ ਸਰੋਤਾਂ ਦੀ ਵਰਤੋਂ ਲੋੜ ਤੋਂ ਵੱਧ ਕੀਤੀ ਗਈ ਸੀ। ਵਧ ਰਹੀ ਫਸਲ ਘਣਤਾ ਦੇ ਨਤੀਜੇ ਵਜੋਂ ਵਾਤਾਵਰਣ ਵਿਚ ਨਿਘਾਰ, ਖਾਰੇਪਣ ਅਤੇ ਸੇਮ ਦੀ ਸਮੱਸਿਆ ਪੈਦਾ ਹੋਈ ਹੈ। ਜ਼ਮੀਨੀ ਪਾਣੀ ਘੱਟਣ ਅਤੇ ਮਿੱਟੀ ਦੀ ਜ਼ਰਖੇਜ਼ਤਾ ਵਿਚ ਕਮੀ ਦੇ ਨਤੀਜੇ ਵਜੋਂ ਨਦੀਨਾਂ ਦੀ ਭਰਮਾਰ, ਹਾਨੀਕਾਰਕ ਕੀੜਿਆਂ ਅਤੇ ਬੀਮਾਰੀਆਂ ਆਦਿ ਪੈਦਾ ਹੋਈਆਂ ਹਨ। ਰਾਜ ਵਿਚ ਭਾਰੀ ਨਮੀ ਕਾਰਣ ਸਿਹਤ ਸੰਕਟ ਪੈਦਾ ਹੋ ਗਿਆ ਹੈ। ਹੁਣ ਵਿਸ਼ਵ ਵਪਾਰ ਸੰਗਠਨ ਦੇ ਸਮਝੌਤੇ ਉਤੇ ਹਸਤਾਖਰ ਕਰਨ ਨਾਲ ਵਿਸ਼ਵ ਮੰਡੀ ਅੰਦਰ ਮੁਕਾਬਲੇ ਵਿਚ ਆਉਣ ਲਈ ਰਾਜ ਨੂੰ ਜ਼ਰਾਇਤੀ ਉਤਪਾਦਨ ਦੀ ਕਵਾਲਿਟੀ ਪੱਖੋਂ ਵੀ ਸੁਚੇਤ ਹੋਣਾ ਪਵੇਗਾ। ਪੰਜਾਬ ਦੇ ਹਰੇਕ ਖੇਤੀ ਜਲਵਾਯੂ-ਖਿੱਤੇ ਅੰਦਰ ਇਸਦੇ ਭੂਮੀ ਅਤੇ ਜਲ ਸਰੋਤਾਂ ਤੇ ਨਿਰਭਰ ਕਰਦੇ ਹੋਇਆਂ ਖੇਤੀਬਾੜੀ ਵਿਚ ਵੰਨ-ਸੁਵੰਨਤਾ ਅਤੇ ਇਸਦੇ ਮੁੱਲ ਵਧਾਉਣ ਸਬੰਧੀ ਇਕ ਠੋਸ ਪ੍ਰੋਗਰਾਮ ਨੂੰ ਵਿਕਸਿਤ ਕੀਤਾ ਜਾਣਾ ਹੈ।

ਨਵੇਂ ਪ੍ਰੋਗਰਾਮ ਵਿੱਤੀ ਅਤੇ ਸੰਗਠਨਾਤਮਕ ਮਸ਼ੀਨੀਕਰਨ ਦੁਆਰਾ ਚਲਾਏ ਜਾਣਗੇ ਕਿਉਂਜੋ ਸਬਸਿਡੀ ਜ਼ਰੂਰਤਾਂ ਸੀਮਾਂਤੀ ਹੋ ਸਕਦੀਆਂ, ਇਸ ਲਈ ਭਾਰਤ ਵਿਚ ਖੇਤੀਬਾੜੀ ਸੈਕਟਰਾਂ ਨੂੰ ਰਾਜ ਨਿਯੰਤ੍ਰਤ ਵਿੱਤਾਂ ਪ੍ਰਣਾਲੀ ਉਤੇ ਨਿਰਭਰ ਕਰਨਾ ਪੈਣਾ ਹੈ ਕਿਉਂਕਿ ਪ੍ਰਾਈਵੇਟ ਬੈਂਕ ਖੇਤੀਬਾੜੀ ਨੂੰ ਕਰਜ਼ਾ ਨਹੀਂ ਦਿੰਦੇ। ਇਕ ਮੁਢਲਾ ਅੰਦਾਜ਼ਾ ਇਹ ਹੈ ਕਿ ਕੁਆਲਿਟੀ ਅਪਗਰੇਡੇਸ਼ਨ, ਅਨਾਜ ਸਬੰਧੀ ਵਪਾਰ ਪ੍ਰਬੰਧ ਅਤੇ ਵਧੇਰੇ ਮੁੱਲ ਵਾਲੀ ਖੇਤੀਬਾੜੀ ਵਿਚ ਵੰਨ-ਸੁਵੰਨਤਾ ਦੇ ਪ੍ਰੋਗਰਾਮ ਲਈ ਲਗਭਗ 550 ਕਰੋੜ ਰੁਪਏ ਦੀ ਲੋੜ ਹੋਵੇਗੀ, ਜੋ ਤਿੰਨ ਸਾਲਾਂ ਅੰਦਰ ਕੇਂਦਰੀ ਸਰਕਾਰ ਦੀ ਸਹਾਇਤਾ ਨਾਲ ਪੂਰੀ ਕੀਤੀ ਜਾਵੇਗੀ।

[ਵਿੱਤ ਤੇ ਯੋਜਨਾ ਮੰਤਰੀ]

550 ਕਰੋੜ ਰੁਪਏ ਦੇ ਜ਼ਰਾਇਤੀ ਐਡਜਸਟਮੈਂਟ ਫੰਡ ਸਬੰਧੀ ਤਜਵੀਜ਼ਾਂ ਗਰੀਨ ਬਾਕਸ ਨੀਤੀ ਅਨੁਕੂਲ ਹੋਣਗੀਆਂ।

ਅਸੀਂ ਉਮੀਦ ਕਰਦੇ ਹਾਂ ਕਿ ਭਾਰਤ ਸਰਕਾਰ ਇਸ ਉੱਦਮ ਵਿਚ ਭਾਈਵਾਲ ਹੋਵੇਗੀ। ਜ਼ਰਾਇਤ-ਰਿਣ ਜਾਂ ਨਾਬਾਰਡ ਜਾਂ ਆਰ.ਡੀ.ਐੱਫ. ਦੇ ਟੀਚਿਆਂ ਅਨੁਸਾਰ ਹੀ ਫੰਡ ਜੁਟਾਉਣੇ ਕਾਫੀ ਨਹੀਂ ਹਨ, ਸਾਡਾ ਪਿਛਲਾ ਤਜਰਬਾ ਇਹ ਰਿਹਾ ਹੈ ਕਿ ਪ੍ਰਾਜੈਕਟ ਸਹਾਇਤਾ ਦੇ ਪੱਧਰ ਉਤੇ ਪੁਰਾਣੇ ਵਿਚਾਰ, ਪੁਰਾਣੀਆਂ 'ਸਹਿਵਰਤੀ' ਲੋੜਾਂ, ਕਰਜ਼ਾ ਲੈਣ "ਉਪਰੰਤ" ਪੁਨਰ-ਉਸਾਰੀ ਤਜਰਬੇ-ਸਭਨਾਂ ਦੀ ਵਰਤੋਂ ਨਵੀਆਂ ਪਹਿਲਕਦਮੀਆਂ ਵਿਚ ਦੇਰੀ ਕਰਨ ਜਾਂ ਉਨ੍ਹਾਂ ਨੂੰ ਘੱਟ ਕਰਨ ਲਈ ਕੀਤੀ ਗਈ ਹੈ। ਭਾਵੇਂ ਕਿ ਉਹ ਅਤਿ ਲਾਹੇਵੰਦ ਅਤੇ ਲਾਭਕਾਰੀ ਵੀ ਹੋਣ, ਇਕ ਨਵੇਂ ਐਡਜਸਟਮੈਂਟ ਫੰਡ ਦਾ ਸੁਝਾਓ ਦੇਣ ਦਾ ਇਹੋ ਕਾਰਣ ਹੈ ਤਾਂ ਕਿ ਅਜਿਹੀਆਂ ਪੁਰਾਣੀਆਂ ਰੁਕਾਵਟਾਂ ਸਾਡੇ ਯਤਨਾਂ ਵਿਚ ਅੜਿਕਾ ਨਾ ਡਾਹੁਣ। ਅਸੀਂ ਸਿੱਧੇ ਨਿਰਯਾਤ ਜਾਂ ਪਹਿਲੇ ਪੜਾਅ ਦੇ ਨਿਰਯਾਤ ਕਾਰਜ ਦੇ ਸਬੰਧ ਵਿਚ ਕੇਵਲ ਵਿਆਜ ਦਰ ਸਬਸਿਡੀ ਚਾਹੁੰਦੇ ਹਾਂ, ਭਾਵੇਂ ਕਿ ਵਿਦੇਸ਼ਾਂ ਵਿਚ ਸਾਡੇ ਮੁਕਾਬਲਾਕਾਰ ਅਜਿਹੀਆਂ ਗਤੀਵਿਧੀਆਂ ਲਈ ਘੱਟ ਵਿਆਜ ਜਾਂ ਵਿਆਜ ਰਹਿਤ ਕਰਜ਼ਿਆਂ ਦੇ ਰੂਪ ਵਿਚ ਧਨ ਰਾਸ਼ੀ ਜੁਟਾਉਂਦੇ ਹਨ।

ਅਸੀਂ ਕਿਸਾਨ ਏਜੰਸੀਆਂ ਤੋਂ ਇਹ ਉਮੀਦ ਕਰਦੇ ਹਾਂ ਕਿ ਉਹ ਨਿਵੇਸ਼ ਸਪਲਾਈ, ਪਹਿਲੀ ਅਵਸਥਾ ਦੀ ਪ੍ਰਾਸੈਸਿੰਗ ਅਤੇ ਖੇਤੀਬਾੜੀ ਬੁਨਿਆਦੀ ਢਾਂਚਾ ਕਾਇਮ ਕਰਨ ਲਈ ਇਸ ਨਵੇਂ ਉੱਦਮ ਵਿਚ ਆਪਣਾ ਯੋਗਦਾਨ ਪਾਉਣ। ਇਸ ਸਬੰਧ ਵਿਚ ਪ੍ਰਾਈਵੇਟ ਕੰਪਨੀਆਂ ਦਾ ਸਵਾਗਤ ਹੈ। ਲੇਕਿਨ ਨਵੀਆਂ ਏਜੰਸੀਆਂ, ਕਿਸਾਨ ਗਰੁੱਪਾਂ, ਉਤਪਾਦਕ ਕੰਪਨੀਆਂ ਅਤੇ ਸਹਿਕਾਰਤਾਵਾਂ ਨੂੰ ਹਰ ਹਾਲਤ ਵਿਚ ਸ਼ਾਮਲ ਹੋਣਾ ਚਾਹੀਦਾ ਹੈ ਤਾਂ ਕਿ ਕਿਸਾਨ ਨੂੰ ਬਦਲਵੇਂ ਮੌਕੇ ਦਿੱਤੇ ਜਾ ਸਕਣ। ਅਸੀਂ ਇਹ ਚਾਹੁੰਦੇ ਹਾਂ ਕਿ ਪਿੰਡਾਂ ਦੇ ਨੌਜਵਾਨ ਵੀ ਇਸ ਉੱਦਮ ਵਿਚ ਪੂਰੀ ਤਰ੍ਹਾਂ ਸ਼ਾਮਲ ਹੋਣ।

(ii) ਖੇਤੀਬਾੜੀ ਸੈਕਟਰ ਲਈ ਇਕ ਸੂਝਵਾਨ ਮਹਿਸੂਲ ਨੀਤੀ ਲਾਗੂ ਕਰਨੀ ਪੈਣੀ ਹੈ ਜਦੋਂ ਕਿ ਚਾਹ, ਕੌਫੀ ਅਤੇ ਨਾਰੀਅਲ ਉਤੇ ਕਸਟਮ ਡਿਊਟੀ ਵਧਾ ਦਿਤੀ ਗਈ ਹੈ ਪਰੰਤੂ ਨਰਮੇ ਬਾਰੇ ਕੀ ਨੀਤੀ ਅਪਣਾਈ ਗਈ ਹੈ? ਇਹ ਅਨਾਜ ਅਤੇ ਕਮਾਦ ਤੋਂ ਬਾਅਦ ਸਭ ਤੋਂ ਵੱਡੀ ਫ਼ਸਲ ਹੈ। ਅਸਲ ਵਿਚ ਸੰਥੈਟਿਕ ਵਸਤਾਂ ਉਤੇ ਕਰ ਡਿਊਟੀ ਦੀ ਛੋਟ ਅਤੇ ਸੂਤੀ ਧਾਗੇ ਤੇ ਆਬਕਾਰੀ ਡਿਊਟੀ ਨਰਮਾ ਉਤਪਾਦਕ ਕਿਸਾਨਾਂ ਦੀ ਸਥਿਤੀ ਨੂੰ ਬਦਤਰ ਬਣਾਉਂਦੀ ਹੈ। ਸਾਨੂੰ ਇਹ ਗੱਲ ਹੈਰਾਨੀਜਨਕ ਲਗਦੀ ਹੈ ਕਿ ਕਪਾਹ ਵਾਂਗ ਕਥਿਤ ਵਣ-ਉਪਜ ਜਿਸ ਵਿਚ ਛੋਟੇ ਵਣ ਉਤਪਾਦ ਵੀ ਸ਼ਾਮਲ ਹਨ, ਓ.ਜੀ.ਐੱਲ. ਤੇ ਹਨ, ਜਿਨ੍ਹਾਂ ਤੇ ਬਹੁਤ ਘੱਟ ਮਹਿਸੂਲ ਲਗਾਇਆ ਜਾਂਦਾ ਹੈ। ਵਿਕਾਸਸ਼ੀਲ ਸੰਸਾਰ ਵਿਚ ਭਾਰਤ ਵਣ-ਉਤਪਾਦਕਾਂ ਦੇ ਸਭ ਤੋਂ ਵੱਡੇ ਆਯਾਤਕਾਰਾਂ ਵਿਚੋਂ ਇਕ

ਹੈ। ਅਜਿਹੀ ਆਰਥਿਕ ਸਥਿਤੀ ਵਿਚ ਕੰਢੀ ਵਿਕਾਸ ਸਕੀਮਾਂ ਅਤੇ ਹੋਰ ਜੰਗਲਾਤ ਸਕੀਮਾਂ ਕਿਵੇਂ ਪ੍ਰਫੁਲੱਤ ਹੋ ਸਕਦੀਆਂ ਹਨ।

(iii) ਇਹ ਤਜਵੀਜ਼ ਇਹਨਾਂ ਕਾਰਨਾਂ ਕਰਕੇ ਦਿਤੀ ਜਾਂਦੀ ਹੈ ਕਿ ਘਰੇਲੂ ਸੁਧਾਰਾਂ ਨੂੰ ਲਾਗੂ ਕਰਨ ਅਤੇ ਕਿਸੇ ਵੀ ਅੰਤਰਰਾਸ਼ਟਰੀ ਸਮਝੌਤੇ ਤੇ ਹਸਤਾਖਰ ਕਰਨ ਤੋਂ ਪਹਿਲਾਂ, ਜੋ ਵਿਸ਼ੇਸ਼ ਕਰਕੇ ਖੇਤੀਬਾੜੀ ਨਾਲ ਸਬੰਧਤ ਹੈ, ਜਿਹੜਾ ਕਿ ਰਾਜ ਦਾ ਵਿਸ਼ਾ ਹੈ ਜਾਂ ਸਮਵਰਤੀ ਸੂਚੀ ਵਿਚਲੀਆਂ ਦੂਜੀਆਂ ਮੱਦਾਂ ਵਿਚ ਸ਼ਾਮਲ ਹੈ, ਕੇਂਦਰ ਸਰਕਾਰ ਨੂੰ ਅਵੱਸ਼ ਹੀ ਰਾਜ ਸਰਕਾਰਾਂ ਨਾਲ ਸਲਾਹ ਮਸ਼ਵਰਾ ਕਰਨਾ ਚਾਹੀਦਾ ਹੈ।

(iv) ਮੁੱਖ ਕਣਕ ਅਤੇ ਝੋਨਾ ਦਰਾਮਦਕਾਰ ਜਿਣਸ ਬੋਰਡਾਂ, ਬੀਮਾ ਅਤੇ ਹੋਰ ਮਸ਼ੀਨੀਕਰਣ ਨਾਲ ਕੀਮਤ ਚੱਕਰ ਉਤੇ ਭਾਰੂ ਹੋ ਜਾਂਦੇ ਹਨ। ਅਜਿਹੀਆਂ ਬਹੁਤ ਸਾਰੀਆਂ ਸਾਲਸੀਆਂ ਦੀ ਲਾਗਤ ਸਬਸਿਡੀਆਂ ਵਜੋਂ ਨਹੀਂ ਦਿਖਾਈ ਜਾਂਦੀ ਭਾਵੇਂ ਕਿ ਉਨ੍ਹਾਂ ਨੂੰ ਅਜਿਹੇ ਕਈ ਗ਼ੈਰ ਸਰਕਾਰੀ ਪ੍ਰਬੰਧਾਂ ਰਾਹੀਂ ਸਹਾਇਤਾ ਦਿਤੀ ਜਾਂਦੀ ਹੈ।

ਜੇ ਭਾਰਤ ਨੇ ਵਪਾਰ ਨੂੰ ਗੰਭੀਰਤਾ ਨਾਲ ਲੈਣਾ ਹੈ ਤਾਂ ਇਸਨੂੰ ਚਾਹੀਦਾ ਹੈ ਕਿ ਇਹ ਸੰਸਾਰ ਕੀਮਤਾਂ ਦੇ ਉਤਾਰ-ਚੜ੍ਹਾਅ ਨਾਲ ਨਿਪਟਣ ਲਈ ਅਤੇ ਉਸੇ ਸਮੇਂ ਯੂ.ਐੱਸ.ਏ., ਜਾਪਾਨ, ਈ.ਈ.ਸੀ. ਅਤੇ ਦੂਸਰੇ ਬਰਾਮਦਕਾਰ ਦੇਸ਼ਾਂ ਉਤੇ ਅਜਿਹੀਆਂ ਸਾਲਸੀਆਂ ਉਪਰ ਬੰਦਸ਼ਾਂ ਲਗਾ ਕੇ ਜਿਣਸ ਬੋਰਡਾਂ, ਬੀਮਾ ਆਦਿ ਵਾਂਗ ਸੰਸਥਾਇਕ ਪ੍ਰਣਾਲੀ ਜ਼ਰੂਰ ਮੁਹੱਈਆ ਕਰਵਾਏ। ਇਹ ਸੰਸਥਾਈ ਪ੍ਰਬੰਧ ਜ਼ਰੂਰਤ ਦੀ ਭਾਵਨਾ ਨਾਲ ਕੀਤੇ ਗਏ ਹਨ ਤਾਂ ਕਿ ਖਾਧ-ਪਦਾਰਥਾਂ ਦੀ ਕਿਫ਼ਾਇਤ ਦੇ ਮੁਕਾਬਲਤਨ ਲਾਭ ਦੀ ਰੱਖਿਆ ਕੀਤੀ ਜਾ ਸਕੇ ਅਤੇ ਖਾਧ-ਪਦਾਰਥਾਂ ਦੀ ਸੁਰੱਖਿਅਤਾ ਦੇ ਆਧਾਰ ਨੂੰ ਮਜ਼ਬੂਤ ਬਣਾਇਆ ਜਾ ਸਕੇ।

(v) ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਆਰਥਿਕ ਅਤੇ ਮੰਡੀਕਰਣ ਬਾਰੇ ਜਾਣਕਾਰੀ ਦੇਣ ਲਈ ਇਕ ਖ਼ੁਦਮੁਖ਼ਤਿਆਰ ਕੇਂਦਰ ਜ਼ਰੂਰ ਸਥਾਪਿਤ ਕੀਤਾ ਜਾਵੇ। ਇਹ ਕੇਂਦਰ ਵਿਸ਼ਵ ਕੀਮਤਾਂ ਦਾ ਨਿਰੀਖਣ ਕਰੇਗਾ ਅਤੇ ਅੰਤਰ-ਰਾਸ਼ਟਰੀ ਕੀਮਤਾਂ ਦੇ ਉਤਾਰ-ਚੜ੍ਹਾਅ ਤੇ ਨਿਰਭਰ ਕਰਦੇ ਮਹਿਸੂਲਾਂ ਵਿਚ ਵਾਧੇ ਜਾਂ ਘਾਟੇ ਬਾਰੇ ਸੁਝਾਓ ਦੇਵੇਗਾ, ਸਾਲ 2000 ਲਈ ਕਣਕ ਵਾਸਤੇ ਲੋੜੀਂਦੀ ਮਹਿਸੂਲ ਦਾ 35 ਫ਼ੀਸਦ, ਝੋਨੇ ਲਈ 42 ਫ਼ੀਸਦ, ਖੰਡ ਲਈ 52 ਫ਼ੀਸਦ, ਮੱਕੀ ਲਈ 34 ਫ਼ੀਸਦ, ਸੋਰਗਮ ਲਈ 28 ਫ਼ੀਸਦ ਅਤੇ ਸੋਇਆਬੀਨ ਤੇਲ ਲਈ 51 ਫ਼ੀਸਦ ਹੈ। ਇਹ ਕੇਂਦਰ ਮੰਡੀ ਕੀਮਤਾਂ, ਮੰਡੀਕਰਣ ਅਤੇ ਹੋਰ ਉਪਾਵਾਂ ਨਾਲ ਅਰਥ-ਵਿਵਸਥਾ ਨੂੰ ਵਿਸ਼ਵ ਮੰਡੀ ਵਿਚ ਆਉਣ ਵਾਲੇ ਉਤਾਰ-ਚੜ੍ਹਾਵਾਂ ਨੂੰ ਅਲੱਗ ਕਰਕੇ ਮੰਡੀ ਦੀਆਂ ਕੀਮਤਾਂ, ਮੰਡੀਕਰਣ ਤੇ ਹੋਰ ਉਪਾਵਾਂ ਵਿਚ ਕਿਸਾਨ ਭਾਈਚਾਰੇ ਅਤੇ ਉਦਯੋਗ ਨੂੰ ਸੇਧ ਪ੍ਰਦਾਨ ਕਰੇਗਾ।

[ਵਿੱਤ ਤੇ ਯੋਜਨਾ ਮੰਤਰੀ]

(vi) ਵਪਾਰ ਵਿਚਲੀ ਕੁਸ਼ਲਤਾ ਉਤਪਾਦਨ ਦੇ ਪੱਧਰ, ਮੰਡੀਕਰਣ, ਪ੍ਰਾਸੈੱਸਿੰਗ, ਟ੍ਰਾਂਸਪੋਰਟ ਆਦਿ ਦੀ ਕੁਸ਼ਲਤਾ ਦੇ ਪੱਧਰ ਤੇ ਨਿਰਭਰ ਕਰਦੀ ਹੈ। ਭੰਡਾਰਣ, ਮੰਡੀਕਰਣ, ਪ੍ਰਾਸੈੱਸਿੰਗ ਟ੍ਰਾਂਸਪੋਰਟ ਅਤੇ ਫ਼ਸਲ ਕਟਾਈ ਉਪਰੰਤ ਬੁਨਿਆਦੀ ਢਾਂਚੇ ਦੇ ਸਬੰਧ ਵਿਚ ਸਾਡੇ ਕਿਸਾਨ ਵਿਕਸਿਤ ਦੇਸ਼ਾਂ ਦੇ ਮੁਕਾਬਲੇ ਬਹੁਤ ਹੀ ਘਾਟੇ ਵਾਲੀ ਸਥਿਤੀ ਵਿਚ ਹਨ। ਕਈ ਵਸਤਾਂ ਲਈ ਵਾਫ਼ਰ ਰਾਜਾਂ ਨਾਲੋਂ ਕਮੀ ਵਾਲੇ ਖੇਤਰਾਂ ਵਿਚ ਢੋਆ-ਢੁਆਈ ਖ਼ਰਚਾ ਹੋਰਨਾਂ ਦੇਸ਼ਾਂ ਦੇ ਕਿਰਾਏ ਭਾੜੇ ਨਾਲੋਂ ਕਿਤੇ ਵੱਧ ਹੈ। ਉਦਾਹਰਣ ਵਜੋਂ, ਦਿੱਲੀ ਅਤੇ ਪੰਜਾਬ ਦੀਆਂ ਮੰਡੀਆਂ ਵਿਚੋਂ ਇਕ ਟਨ ਕਣਕ ਜਾਂ ਚਾਵਲ ਸੜਕ ਰਸਤੇ ਆਂਧਰਾ ਪ੍ਰਦੇਸ਼ ਲੈ ਜਾਣ ਦੀ ਕੀਮਤ ਕ੍ਰਮਵਾਰ 2278/- ਰੁਪਏ ਅਤੇ 2610/- ਰੁਪਏ ਹੈ। ਇਸ ਦੇ ਮੁਕਾਬਲੇ ਵਿਚ ਬੈਂਕਾਕ ਅਤੇ ਆਸਟਰੇਲੀਆ ਤੋਂ ਸਮੁੰਦਰੀ ਰਸਤੇ ਭਾਰਤੀ ਬੰਦਰਗਾਹਾਂ ਤਕ ਸਮੁੰਦਰੀ ਖ਼ਰਚਾ 534 ਅਤੇ 1000 ਰੁਪਏ ਹੈ। ਇਸ ਦਾ ਭਾਵ ਇਹ ਹੈ ਕਿ ਜੇਕਰ ਬੈਂਕਾਕ ਦੀ ਮੰਡੀ ਵਿਚ ਚਾਵਲ ਦੀ ਕੀਮਤ ਪੰਜਾਬ ਦੀ ਕੀਮਤ ਨਾਲੋਂ 2075/- ਰੁਪਏ ਪ੍ਰਤੀ ਮੀਟ੍ਰਿਕ ਟਨ ਵਧੇਰੇ ਹੈ ਤਾਂ ਥਾਈਲੈਂਡ ਨੂੰ ਪੰਜਾਬ ਨਾਲੋਂ ਆਪਣੀ ਉਪਜ ਸਾਡੇ ਤੱਟ-ਵਰਤੀ ਰਾਜਾਂ (ਮਿਸਾਲ ਵਜੋਂ ਆਂਧਰਾ ਪ੍ਰਦੇਸ਼) ਵਿਚ ਵੇਚਣ ਨਾਲ ਲਾਭ ਹੋਵੇਗਾ। ਇਸ ਤਰ੍ਹਾਂ ਭਾਵੇਂ ਆਸਟ੍ਰੇਲੀਅਨ ਕਣਕ ਦੀਆਂ ਕੀਮਤਾਂ ਪੰਜਾਬ ਦੀ ਕਣਕ ਨਾਲੋਂ 914 ਰੁਪਏ ਪ੍ਰਤੀ ਮੀਟ੍ਰਿਕ ਟਨ ਤਕ ਉਚੇਰੀਆਂ ਹਨ ਤਾਂ ਵੀ ਆਸਟ੍ਰੇਲੀਅਨ ਕਣਕ ਨੂੰ ਮੁੰਬਈ ਦੀ ਮੰਡੀ ਵਿਚ ਵੇਚਣ ਨਾਲ ਪੰਜਾਬ ਦੀ ਕਣਕ ਨਾਲੋਂ ਵੱਧ ਲਾਭ ਹੋਵੇਗਾ। ਇਸ ਲਈ ਕੱਚੇ ਮਾਲ ਦੀ ਆਯਾਤ ਅਤੇ ਤਾਜ਼ੇ ਮਾਲ ਦੀ ਨਿਰਯਾਤ ਦੇ ਮੰਤਵਾਂ ਲਈ ਭਾੜੇ ਦੇ ਬਰਾਬਰ ਸਬਸਿਡੀ ਦਿੱਤੀ ਜਾਣੀ ਚਾਹੀਦੀ ਹੈ ਜਿਵੇਂ ਕਿ ਪਹਿਲਾਂ ਦਿੱਤੀ ਜਾਂਦੀ ਸੀ। ਇਸ ਲਈ ਸਾਡੀਆਂ ਮੁੱਖ ਖੇਤੀਬਾੜੀ ਵਸਤਾਂ ਅਰਥਾਤ ਕਣਕ ਅਤੇ ਚਾਵਲ ਦੇ ਨਿਰਯਾਤ ਮੁਕਾਬਲੇ ਵਿਚ ਚੋਖਾ ਸੁਧਾਰ ਆਵੇਗਾ।

(vii) ਅਸੀਂ ਗ੍ਰੀਨ ਬਾਕਸ ਉਪਰਾਲਿਆਂ ਅਧੀਨ ਕਿਸਾਨਾਂ ਨੂੰ ਨਿਰਯਾਤ ਸਬਸਿਡੀਆਂ ਮੁਹੱਈਆ ਕਰਵਾਉਣ ਲਈ 50 ਕਰੋੜ ਰੁਪਏ ਦੇ ਰਾਖਵੇਂ ਫੰਡਾਂ ਵਾਲੀ ਇਕ ਕਿਸਾਨ ਏਜੰਸੀ ਅਤੇ ਨਿਰਯਾਤ ਵਾਫ਼ਰ ਵਸਤਾਂ ਦੀ ਘੱਟ ਮਾਤਰਾ ਵਾਲੀ ਐਗਰੋ ਪ੍ਰਾਸੈੱਸਿੰਗ ਏਜੰਸੀ ਦੀ ਸਿਫ਼ਾਰਿਸ਼ ਕਰਦੇ ਹਾਂ। ਨਿਰਯਾਤ ਮੁੱਖੀ ਮੰਡੀਕਰਣ, ਬੁਨਿਆਦੀ ਢਾਂਚੇ ਅਤੇ ਪ੍ਰਣਾਲੀ ਵਿਕਾਸ ਨੂੰ ਭਾਰੀ ਪੂੰਜੀ ਨਿਵੇਸ਼ ਦਿੱਤਾ ਜਾਣਾ ਚਾਹੀਦਾ ਹੈ। ਅਜਿਹਾ ਬਾਸਮਤੀ ਬਲਾਕਾਂ, ਸਬਜ਼ੀਆਂ/ਫ਼ਲ ਕਾਸ਼ਤ ਬਲਾਕਾਂ, ਦੁੱਧ ਬਲਾਕਾਂ ਆਦਿ ਵਰਗੇ ਪਾਕੇਟ ਸਪੈਸਿਫ਼ਿਕ ਵਿਸ਼ੇਸ਼ੀਕਰਣ ਨੂੰ ਉਤਸ਼ਾਹਤ ਕਰਨ ਲਈ ਬੁਨਿਆਦੀ ਢਾਂਚੇ ਦਾ ਵਿਕਾਸ ਕਰਦੇ ਹੋਇਆਂ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਸਹੂਲਤਾਂ ਭਾਰਤ ਅਤੇ ਬਦੇਸ਼ਾਂ ਵਿਚ ਸ਼ਨਾਖਤ ਕੀਤੀਆਂ ਗਈਆਂ ਟੀਚਾ ਮੰਡੀਆਂ ਅੰਦਰ ਤਾਜ਼ਾ ਅਤੇ ਖ਼ਰਾਬ ਹੋਣ ਯੋਗ ਵਸਤਾਂ ਦੇ ਵਿਗਿਆਨਕ ਮੰਡੀਕਰਣ ਅਤੇ ਪ੍ਰਾਸੈੱਸਿੰਗ

ਦੁਆਰਾ ਲੰਬੀ ਦੂਰੀ ਤਕ ਰੈਫਰਿਜਰੇਟਿੰਗ ਟ੍ਰਾਂਸਪੋਰਟ, ਵਿਗਿਆਨਕ ਗਰੇਡਿੰਗ ਅਤੇ ਲਾਹੇਵੰਦਾ ਮੁੱਲ ਦਿਵਾਉਣ ਵਾਲੀ ਡੱਬਾ-ਬੰਦੀ ਦੇ ਰੂਪ ਵਿਚ ਉਤਪਾਦਕ ਤੋਂ ਖ਼ਪਤਕਾਰ ਤਕ ਸਿੱਧੀਆਂ ਦਿੱਤੀਆਂ ਜਾਣ ।

(viii) ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਆਧਾਰਤ ਖੋਜ਼ ਮਾਹਿਰ ਗਰੁੱਪ ਵਿਨਿਯਮਤ ਕੀਤੇ ਜਾਣ ਵਾਲੇ ਖੋਜ ਅਤੇ ਵਿਕਾਸ ਕਾਰਜਾਂ ਲਈ ਪਹਿਲੀ ਵਾਰ ਹੰਭਲਾ ਮਾਰ ਕੇ 30.00 ਕਰੋੜ ਰੁਪਏ ਦੀ ਰਕਮ ਐਲੋਕੇਟ ਕਰਨਾ । (ਥੰਪਿੰਗ)

(ix) ਇਸ ਤੋਂ ਇਲਾਵਾ, ਇਹ ਤਜਵੀਜ਼ ਹੈ ਕਿ ਅਗਲੇ ਵਿਸ਼ਵ-ਵਪਾਰ ਸੰਗਠਨ ਵਿਚ ਅਗਲੀ ਸਮਝੌਤਾ ਗੱਲਬਾਤ ਦੇ ਗੇੜ ਦੌਰਾਨ ਭਾਰਤ ਨੂੰ ਇਕ ਪਾਸੇ ਤਾਂ ਖੇਤੀਬਾੜੀ ਲਈ ਹਰੇਕ ਪ੍ਰਕਾਰ ਦੀ ਸਹਾਇਤਾ ਨੂੰ ਇਕੱਤਰ ਕਰਨ ਦੀ ਮੰਗ ਕਰਨੀ ਚਾਹੀਦੀ ਹੈ ਅਤੇ ਦੂਜੇ ਪਾਸੇ ਵਿਕਸਿਤ ਅਤੇ ਵਿਕਾਸਸ਼ੀਲ ਦੇਸ਼ਾਂ ਨਾਲ ਬਰਾਬਰੀ ਕਰਨੀ ਚਾਹੀਦੀ ਹੈ ।

(x) ਖੇਤੀਬਾੜੀ ਨਿਰਯਾਤ ਵਿਚ ਇਕਸੁਰਤਾ ਲਿਆਉਣ ਲਈ, ਸਰਕਾਰ ਨੂੰ ਅਜਿਹੀ ਵਿਧੀ ਦੀ ਘਾੜਤ ਕਰਨੀ ਚਾਹੀਦੀ ਹੈ, ਜਿਸ ਨਾਲ ਨਿਰਯਾਤ ਕੀਮਤ ਵਿਨਿਯਮਤ ਹੋ ਸਕੇ । ਅਜਿਹਾ ਤਾਂ ਹੀ ਕੀਤਾ ਜਾ ਸਕਦਾ ਹੈ ਕਿ ਜਦੋਂ ਅੰਤਰਰਾਸ਼ਟਰੀ ਕੀਮਤਾਂ ਘੱਟ ਹੋਣ ਤਾਂ ਨਿਰਯਾਤ ਸਬਸਿਡੀ ਦਿੱਤੀ ਜਾਵੇ ਅਤੇ ਜਦੋਂ ਨਿਰਯਾਤ ਕੀਮਤਾਂ ਉੱਚੀਆਂ ਹੋਣ ਤਾਂ ਉਨ੍ਹਾਂ ਤੇ ਡਿਊਟੀ ਲਾਈ ਜਾਵੇ ।

39. ਇਹ ਕੇਵਲ ਇਸ ਰਿਪੋਟ ਦੇ ਕੁਝ ਮੁੱਢਲੇ ਫ਼ੈਸਲੇ ਹਨ ਸਦਨ ਦੇ ਅਗਲੇ ਸੈਸ਼ਨ ਵਿਚ ਕੀਤੀ ਗਈ ਕਾਰਵਾਈ ਰਿਪੋਟ ਨਾਲ ਵਿਸਤ੍ਰਿਤ ਰਿਪੋਟ ਪੇਸ਼ ਕੀਤੀ ਜਾਵੇਗੀ । ਪੁਨਰਗਠਨ ਦਾ ਸਮਾਂ ਆ ਗਿਆ ਹੈ । ਪੰਜਾਬ ਨਾ-ਬਰਾਬਰੀ ਅਤੇ ਬੇਇਨਸਾਫੀ ਵਿਰੁੱਧ ਲੜਾਈ ਵਿਚ ਹਮੇਸ਼ਾਂ ਅਗਲੀਆਂ ਸਫ਼ਾਂ ਵਿਚ ਰਿਹਾ ਹੈ । ਭਾਵੇਂ ਇਹ ਲੜਾਈ ਕਿਤਨੀ ਵੀ ਕਠਿਨ ਕਿਉਂ ਨਾ ਹੋਵੇ, ਖੇਤੀਬਾੜੀ ਬਾਰੇ ਸਮਝੌਤਾ ਵਾਰਤਾਵਾਂ ਨਿਆਂ-ਸੰਗਤ ਨਹੀਂ ਹਨ ।

40. ਮੈਂ, ਮਾਣਯੋਗ ਮੈਂਬਰ ਸਾਹਿਬਾਨ ਨੂੰ ਇਹ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਪੰਜਾਬ ਦੇ ਕਿਸਾਨਾਂ, ਖੇਤ ਮਜ਼ਦੂਰਾਂ ਦੇ ਅਤੇ ਛੋਟੇ/ਦਰਮਿਆਨੇ ਦਰਜੇ ਦੇ ਉਦਯੋਗਾਂ ਦੇ ਹਿੱਤਾਂ ਦੀ ਰਾਖੀ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੇਗੀ। ਸਾਡਾ ਫ਼ਰਜ਼ ਨਾ ਕੇਵਲ ਆਪਣੇ ਕਿਸਾਨ ਭਾਈਚਾਰੇ ਅਤੇ ਦਿਹਾਤੀ ਜ਼ਰਾਇਤੀ ਅਰਥਚਾਰੇ ਦੇ ਹਿੱਤਾਂ ਦੀ ਰਾਖੀ ਕਰਨੀ ਹੀ ਹੈ ਸਗੋਂ ਖੇਤੀਬਾੜੀ ਨੂੰ ਵਾਫ਼ਰਤਾ ਤੇ ਵਾਤਾਵਰਣ ਅਤੇ ਭੂਮੀ-ਹੀਣਤਾ ਦੀਆਂ ਸਮੱਸਿਆਵਾਂ, ਜੋ ਕਿ ਅੱਜ ਪੰਜਾਬ ਦੇ ਸਾਹਮਣੇ ਹਨ, ਵਿਚੋਂ ਬਾਹਰ ਕੱਢਣਾ ਵੀ ਹੈ ।

41. ਕਿਸਾਨਾਂ ਦੀ ਹਾਲਤ ਵਿਚ ਸੁਧਾਰ ਕਰਨ ਲਈ ਸਾਡੀ ਸਰਕਾਰ ਨੇ ਸਾਲ 2000-01 ਦੌਰਾਨ 19.83 ਕਰੋੜ ਰੁਪਏ ਦੀ ਰਕਮ ਨਾਲ ਇਕ ਨਵਾਂ ਪ੍ਰੋਗਰਾਮ "ਪੰਜਾਬ

[ਵਿੱਤ ਤੇ ਯੋਜਨਾ ਮੰਤਰੀ]

ਦੀ ਖੇਤੀਬਾੜੀ ਲਈ ਦੂਜੇ ਵੱਡੇ ਉਪਰਾਲੇ ਵਾਸਤੇ ਮਿਸ਼ਨ" ਸ਼ੁਰੂ ਕਰਨ ਦੀ ਪਹਿਲ-ਕਦਮੀ ਕੀਤੀ ਹੈ, ਜਿਸ ਲਈ 2001-02 ਵਿਚ ਨਿਰਧਾਰਤ ਰਕਮ ਵਧਾ ਕੇ 22.85 ਕਰੋੜ ਰੁਪਏ ਕਰ ਦਿੱਤੀ ਗਈ ਹੈ। ਇਸ ਪ੍ਰੋਗਰਾਮ ਦੇ ਸਾਰਥਕ ਨਤੀਜੇ ਵਜੋਂ ਮੱਕੀ ਦੀ ਪੈਦਾਵਾਰ ਵਿਚ 2.25 ਕੁਇੰਟਲ ਪ੍ਰਤੀ ਹੈਕਟੇਅਰ ਦਾ ਵਾਧਾ ਹੋਇਆ ਹੈ। 2000-01 ਵਿਚ ਮੱਕੀ ਦੀ ਲਾਗਤ ਦੇ ਰਕਬੇ ਅਤੇ ਪੈਦਾਵਾਰ ਵਿਚ ਵਾਧਾ ਹੋਇਆ ਹੈ ਅਤੇ 2001-02 ਵਿਚ ਇਸ ਫ਼ਸਲ ਅਧੀਨ 36000 ਹੈਕਟੇਅਰ ਹੋਰ ਰਕਬਾ ਲਿਆਉਣ ਦਾ ਟੀਚਾ ਹੈ। ਇਸੇ ਤਰ੍ਹਾਂ ਕਮਾਦ ਅਧੀਨ 30,000 ਹੈਕਟੇਅਰ ਦੇ ਰਕਬੇ ਦਾ ਵਾਧਾ ਹੋਇਆ ਹੈ। ਫ਼ਲ ਅਤੇ ਸਬਜ਼ੀਆਂ, ਮਸਰ ਮੂੰਗ ਆਦਿ ਸਮੇਤ ਵਧੀਕ ਮੁੱਲ ਵਾਲੀਆਂ/ਵਪਾਰਕ ਫ਼ਸਲਾਂ ਦੀ ਲੋਕ-ਪ੍ਰਿਅਤਾ ਨੂੰ ਵੇਖਦੇ ਹੋਏ, ਪੰਜਾਬ ਐਗਰੋ ਇੰਡਸਟ੍ਰੀਜ਼ ਕਾਰਪੋਰੇਸ਼ਨ ਨੇ ਸਬਜ਼ੀਆਂ ਸੁਕਾਉਣ ਅਤੇ ਸੀਤਕਰਨ, ਵੈਜੀਟੇਬਲ ਪਿਊਰੀਜ਼ ਅਤੇ ਕੂਲ ਚੇਨ ਬੁਨਿਆਦੀ ਢਾਂਚੇ ਵਰਗੇ ਪ੍ਰਾਜੈਕਟ ਕਾਇਮ ਕਰਨ ਸਬੰਧੀ ਕੰਮ ਹੱਥ ਵਿਚ ਲਿਆ ਹੈ ਤਾਂ ਜੋ ਬਾਗ਼ਬਾਨੀ ਉਪਜ ਦੀ ਵਰਤੋਂ ਯੋਗਤਾ ਵਧਾ ਕੇ ਫ਼ਸਲ ਕਟਾਈ ਉਪਰੰਤ ਹੋਣ ਵਾਲੇ ਨੁਕਸਾਨ ਨੂੰ ਘਟਾਇਆ ਜਾ ਸਕੇ। ਮਧੂ ਮੱਖੀ ਪਾਲਣ ਅਤੇ ਸ਼ਹਿਦ ਪ੍ਰਕਿਰਿਆ ਦਾ ਖੇਤਰ ਇਕ ਹੋਰ ਸ਼ਨਾਖ਼ਤ ਕੀਤਾ ਮੁੱਖ ਜ਼ੋਰ ਦੇਣ ਵਾਲਾ ਖੇਤਰ ਹੈ, ਜਿਸਨੂੰ ਉੱਨਤ ਕਰਨ ਲਈ ਪੰਜਾਬ ਐਗਰੋ ਇੰਡਸਟ੍ਰੀਜ਼ ਕਾਰਪੋਰੇਸ਼ਨ ਨੇ ਪਹਿਲਾਂ ਹੀ ਡਾਬਰ ਇੰਡੀਆ ਲਿਮਿਟਡ ਨਾਲ ਸਮਝੌਤਾ-ਮੈਮੋਰੰਡਮ ਕੀਤਾ ਹੋਇਆ ਹੈ ਤਾਂ ਜੋ ਭਰੋਸੇਯੋਗ ਪ੍ਰਕਿਰਿਆ/ਮੰਡੀਕਰਣ ਦੇ ਪ੍ਰਬਧ ਨੂੰ ਯਕੀਨੀ ਬਣਾਇਆ ਜਾ ਸਕੇ।

42. ਜ਼ਰਾਇਤੀ ਪੈਦਾਵਾਰ ਦਾ ਮੰਡੀਕਰਣ, ਵੰਨ-ਸੁਵੰਨਤਾ ਲਈ ਕੋਈ ਵੀ ਯਤਨ ਕਰਨ ਦੇ ਰਾਹ ਵਿਚ ਇਕ ਮੁੱਖ ਰੁਕਾਵਟ ਹੈ। ਪੰਜਾਬ ਐਗਰੀ-ਐਕਸਪੋਰਟ ਕਾਰਪੋਰੇਸ਼ਨ ਲਿਮਟਿਡ (ਪੈਗਰੈਕਸਕੋ) ਜਨਵਰੀ, 1997 ਵਿਚ, ਪੰਜਾਬ ਐਗਰੋ ਇੰਡਸਟ੍ਰੀਅਲ ਕਾਰਪੋਰੇਸ਼ਨ ਲਿਮਟਿਡ ਦੁਆਰਾ 50 ਫ਼ੀਸਦ ਸੁਨੀਤੀ ਅੰਸ਼ਦਾਨ ਅਤੇ ਪੰਜਾਬ ਮੰਡੀ ਬੋਰਡ ਦੁਆਰਾ 50 ਫ਼ੀਸਦ ਸੁਨੀਤੀ ਅੰਸ਼ਦਾਨ ਨਾਲ ਗਠਿਤ ਕੀਤੀ ਗਈ ਸੀ ਤਾਂ ਜੋ ਰਾਜ ਦੀ ਜ਼ਰਾਇਤੀ ਉਪਜ ਨੂੰ ਉਤਸ਼ਾਹਿਤ/ਬਰਾਮਦ ਵਿਚ ਸਹਾਇਤਾ ਅਤੇ ਦੂਰ-ਦੁਰਾਡੇ ਦੇ ਘਰੇਲੂ ਮੰਡੀਕਰਣ ਨੂੰ ਯਕੀਨੀ ਬਣਾਇਆ ਜਾ ਸਕੇ, ਜਿਸ ਦਾ ਮੁੱਖ ਕੇਂਦਰ-ਬਿੰਦੂ ਤਾਜ਼ੇ ਅਤੇ ਪ੍ਰਾਸੈੱਸ ਕੀਤੇ ਫਲਾਂ, ਸਬਜ਼ੀਆਂ ਅਤੇ ਫੁੱਲਾਂ ਉਤੇ ਹੈ। ਪੈਗਰੈਕਸਕੋ ਨੇ ਚਾਲੂ ਸਾਲ ਦੌਰਾਨ ਅੰਮ੍ਰਿਤਸਰ ਅੰਤਰ-ਰਾਸ਼ਟਰੀ ਹਵਾਈ ਅੱਡੇ ਤੋਂ ਸਮੁੰਦਰ-ਪਾਰ ਦੀਆਂ ਮੰਡੀਆਂ ਲਈ ਤਾਜ਼ਾ ਫ਼ਲ ਅਤੇ ਸਬਜ਼ੀ ਦੀਆਂ ਬਰਾਮਦਾਂ ਵਾਸਤੇ ਚਾਰਟਰ ਕਾਰਗੋ ਦੇ ਮਾਲ ਲਈ ਹਵਾਈ ਕਿਰਾਏ ਉਤੇ 50 ਫ਼ੀਸਦ ਸਬਸਿਡੀ ਮੁਹੱਈਆ ਕਰਵਾਉਂਦੇ ਹੋਇਆਂ ਇਕ ਸਕੀਮ ਚਾਲੂ ਕੀਤੀ ਹੈ, ਜਿਸ ਵਾਸਤੇ ਸਾਲ 2001-02 ਵਿਚ 2.00 ਕਰੋੜ ਰੁਪਏ ਦੇ ਖ਼ਰਚੇ ਨਾਲ ਇਕ ਨਵੀਂ ਸਕੀਮ "ਜ਼ਰਾਇਤੀ ਬਰਾਮਦਾਂ ਨੂੰ ਸਹਾਇਤਾ" ਸ਼ਾਮਲ ਕੀਤੀ ਜਾ ਚੁੱਕੀ ਹੈ। ਮੈਸਰਜ਼ ਪਟਿਆਲਾ ਹਾਰਟੀਕਲਚਰ ਪ੍ਰਾਈਵੇਟ ਲਿਮਟਿਡ ਨੂੰ ਲਗਭਗ 35 ਮੀਟ੍ਰਿਕ ਟਨ ਸਨੋਪੀਜ਼ ਆਸਟ੍ਰੇਲੀਆ ਨੂੰ ਨਿਰਯਾਤ ਕਰਨ ਵਿਚ ਸਹਾਇਤਾ ਦਿੱਤੀ ਗਈ ਹੈ। 2000-01 ਦੌਰਾਨ ਕੰਪਨੀ ਵਲੋਂ ਆਸਟਰੇਲੀਆ, ਯੂ.ਕੇ. ਆਦਿ ਨੂੰ ਲਗਭਗ 150-200 ਮੀਟ੍ਰਿਕ ਟਨ ਸਨੋਪੀਜ਼ ਬਰਾਮਦ ਕੀਤੇ ਜਾਣ ਦੀ ਸੰਭਾਵਨਾ ਹੈ। ਇਕ ਨਵੀਂ ਸਕੀਮ "ਖੇਤੀਬਾੜੀ ਨਿਰਯਾਤ ਅਤੇ ਮੰਡੀਕਰਣ ਉਤਸ਼ਾਹ ਲਈ ਫੰਡ ਯੋਗਦਾਨ" 50 ਕਰੋੜ ਰੁਪਏ ਦੀ ਰਕਮ ਨਾਲ ਸ਼ੁਰੂ ਕੀਤੀ ਜਾਣੀ ਹੈ। ਮੰਡੀਕਰਣ ਅਤੇ ਨਿਰਯਾਤ ਦੇ ਕਾਰੋਬਾਰ ਵਿਚ ਲੱਗੇ ਕਿਸਾਨਾਂ/ਫ਼ਲ

ਕਾਸ਼ਤਕਾਰਾਂ ਲਈ ਪ੍ਰੋਤਸਾਹਨਾਂ ਦੇ ਇਕ ਪੈਕਿਜ ਦੇ ਜ਼ਰੀਏ ਜ਼ਰਾਇਤੀ ਉਪਜ ਦੇ ਨਿਰਯਾਤ ਅਤੇ ਮੰਡੀਕਰਣ ਨੂੰ ਉਤਸ਼ਾਹਿਤ ਕਰਨ ਲਈ ਸਾਲਾਨਾ ਯੋਜਨਾ 2001-02 ਵਿਚ ਪਲਾਨ ਪਾਸੇ ਵੱਲ 2.00 ਕਰੋੜ ਰੁਪਏ ਦਾ ਅੰਸ਼ਦਾਨ ਸ਼ਾਮਲ ਕੀਤਾ ਗਿਆ ਹੈ। ਕਿਸਾਨਾਂ/ ਉਤਪਾਦਕਾਂ ਲਈ ਉਤਪਾਦਾਂ ਦੀ ਸਾਂਭ-ਸੰਭਾਲ ਸਮਰੱਥਾ ਮੁਹੱਈਆ ਕਰਾਉਣ ਅਤੇ ਉਹਨਾਂ ਦਾ ਟਿਕਾਊਪਣ ਵਧਾਉਣ ਦੇ ਲਈ ਪੈਗਰੇਕਸਕੋ ਨੇ ਪਹਿਲਾਂ ਹੀ ਰਾਜ ਦੇ ਮੁੱਖ ਫ਼ਲ ਉਤਪਾਦਕ 3 ਖੇਤਰਾਂ ਵਿਚ ਛਾਂਟ-ਛਟਾਈ, ਵੈਕਸਿੰਗ ਤੇ ਗਰੇਡਿੰਗ ਵਾਲੀ ਮਸ਼ੀਨਰੀ ਲਗਾਈ ਹੈ ਅਤੇ ਬਾਦਲ ਅਤੇ ਤਲਵੰਡੀ ਸਾਬੋ ਵਿਖੇ 2 ਪ੍ਰੀਕੂਲਿੰਗ-ਕਮ-ਕੋਲਡ ਸਟੋਰ ਸਥਾਪਿਤ ਕੀਤੇ ਹਨ। ਇਸ ਤੋਂ ਇਲਾਵਾ ਪੈਗਰੇਕਸਕੋ ਦੁਆਰਾ ਸਹਾਇਤਾ ਪ੍ਰਾਪਤ ਪ੍ਰਾਜੈਕਟ ਅਰਥਾਤ ਨਿੱਜਰ ਹਾਰਟੀਕਲਚਰ ਲਿਮਟਿਡ ਅਤੇ ਪਟਿਆਲਾ ਹਾਰਟੀਕਲਚਰ ਲਿਮਟਿਡ ਨੇ ਕੁਝ ਚੋਣਵੀਆਂ ਸਬਜ਼ੀਆਂ ਜਿਵੇਂ ਕਿ ਸਨੋਪੀਜ਼, ਬੇਬੀ ਕੋਰਨ, ਗੰਢ ਗੋਭੀ, ਗਾਜਰ ਆਦਿ ਦੀ ਪੈਦਾਵਾਰ ਕਰਨ ਲਈ ਠੇਕੇ ਦਾ ਕੰਮ ਹੱਥ ਵਿਚ ਲਿਆ ਹੈ ਅਤੇ ਇਨ੍ਹਾਂ ਵਿਚੋਂ ਕੁਝ ਸਬਜ਼ੀਆਂ ਤਾਂ ਐਨ.ਡੀ.ਡੀ.ਬੀ. ਅਤੇ ਦਿੱਲੀ ਵਿਚ ਪੰਜ ਤਾਰਾ ਹੋਟਲਾਂ ਨੂੰ ਪਹਿਲਾਂ ਹੀ ਸਪਲਾਈ ਕੀਤੀਆਂ ਜਾ ਰਹੀਆਂ ਹਨ। 1,000 ਤੋਂ ਵੱਧ ਕਿਸਾਨ 50 ਕਿਲੋਮੀਟਰ ਦੇ ਰਕਬੇ ਵਿਚ ਤਕਰੀਬਨ 50,000 ਮੀਟ੍ਰਿਕ ਟਨ ਸਬਜ਼ੀਆਂ ਦੀ ਪੈਦਾਵਾਰ ਲਈ 5000 ਏਕੜ ਤੋਂ ਵੱਧ ਖੇਤੀ ਦਾ ਠੇਕਾ ਲੈਣਗੇ ਜਿਸ ਨਾਲ ਕਿਸਾਨਾਂ ਅਤੇ ਪ੍ਰਾਸੈੱ-ਸਿੰਗ ਯੂਨਿਟਾਂ ਦਰਮਿਆਨ ਲੰਮੇ ਸਮੇਂ ਤਕ ਸਹੀ ਸੰਪਰਕ ਕਾਇਮ ਰਹਿਣਾ ਯਕੀਨੀ ਹੋਵੇਗਾ।

43. ਪੰਜਾਬ ਰਾਜ ਵਿਚ ਆਲੂਆਂ ਦੀ ਭਰਵੀਂ ਫ਼ਸਲ ਹੋਣ ਕਾਰਣ ਇਹਨਾਂ ਦੀਆਂ ਕੀਮਤਾਂ ਬਹੁਤ ਘੱਟ ਹਨ ਅਤੇ ਮਾਰਕਫੈੱਡ ਨੇ ਆਲੂਆਂ ਨੂੰ 2 ਰੁਪਏ ਪ੍ਰਤੀ ਕਿਲੋਗ੍ਰਾਮ ਦੇ ਹਿਸਾਬ ਨਾਲ ਖਰੀਦਣ ਅਤੇ ਪੰਜਾਬ ਦੇ ਆਲੂਆਂ ਦੀ ਕੀਮਤ ਸਥਿਰ ਰੱਖਣ ਲਈ ਨਿਰਯਾਤ ਕਰਨ ਦੀ ਵੀ ਜ਼ਿੰਮੇਵਾਰੀ ਲਈ ਹੈ। ਇਸ ਮੁਦਾਖ਼ਲਤ ਨਾਲ ਹੁਣ ਆਲੂਆਂ ਦੀ ਕੀਮਤ ਇਸ ਪੱਧਰ ਤੇ ਪਹੁੰਚ ਗਈ ਹੈ ਅਤੇ ਪੰਜਾਬ ਦੇ ਆਲੂਆਂ ਵਾਲੇ ਪ੍ਰਤੀ 50 ਮੀਟ੍ਰਿਕ ਟਨ ਦੇ ਦੋ ਢੋਆ-ਢੁਆਈ ਜਹਾਜ਼ ਕੋਲੰਬੋ (ਸ੍ਰੀਲੰਕਾ) ਵਿਚ ਪਹਿਲੇ ਹੀ ਪਹੁੰਚ ਚੁੱਕੇ ਹਨ। ਪੰਜਾਬ ਦੇ ਆਲੂਆਂ ਨੂੰ ਨਿਰਯਾਤ ਕਰਨ ਲਈ ਯੂ.ਏ.ਈ. ਦਾ ਦੂਜਾ ਆਰਡਰ ਹੱਥਾਂ ਵਿਚ ਹੈ। ਹਾਲ ਹੀ ਵਿਚ ਮਾਰਕਫੈੱਡ ਨੂੰ ਵਿਦੇਸ਼ੀ ਖਰੀਦਦਾਰਾਂ ਪਾਸੋਂ ਪੰਜਾਬ ਦੀ ਕਣਕ ਖਰੀਦਣ ਸਬੰਧੀ ਇਕ ਮੰਗ-ਪੱਤਰ ਪ੍ਰਾਪਤ ਹੋਇਆ ਹੈ ਅਤੇ ਮਾਰਕ-ਫੈੱਡ ਨੂੰ ਕਣਕ ਨਿਰਯਾਤ ਕਰਨ ਲਈ ਚੈਨਾਲਾਈਜਿੰਗ-ਏਜੰਸੀ ਵਜੋਂ ਘੋਸ਼ਿਤ ਕਰਨ ਦਾ ਕੇਸ ਸਰਗਰਮ ਵਿਚਾਰ ਅਧੀਨ ਹੈ। ਅਜਿਹਾ ਉਪਰਾਲਾ ਕਣਕ ਦੇ ਚੋਖੇ ਸਟਾਕਾਂ ਨੂੰ ਚੁਕਉਣ ਵਿਚ ਸਾਡੀ ਸਹਾਇਤਾ ਕਰੇਗਾ ਜਿਹੜਾ ਕਿ ਦੂਸਰੇ ਰਾਜਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਰਾਜ ਵਿਚ ਪਿਆ ਹੋਇਆ ਹੈ। ਇਸ ਤੋਂ ਇਲਾਵਾ, ਮਾਰਕਫੈੱਡ ਯੂ.ਏ.ਈ., ਯੂ.ਐਸ.ਏ., ਯੂ.ਕੇ., ਕੈਨੇਡਾ ਅਤੇ ਆਸਟ੍ਰੇਲੀਆ ਵਰਗੇ ਵੱਖ-ਵੱਖ ਮੁਲਕਾਂ ਨੂੰ ਸਰ੍ਹੋਂ ਦਾ ਸਾਗ ਅੰਤਰ-ਰਾਸ਼ਟਰੀ ਕਿਸਮ ਦੇ ਖਾਧ-ਪਦਾਰਥ ਅਤੇ ਬਾਸਮਤੀ ਚਾਵਲ ਬਾਕਾਇਦਾ ਨਿਰਯਾਤ ਕਰ ਰਹੀ ਹੈ। ਪੰਜਾਬ ਮਾਰਕਫੈੱਡ ਦੁਆਰਾ ਕੁਲ ਬਰਾਮਦ-ਵਸਤਾਂ ਦਾ ਮੁੱਲ ਜਿਹੜਾ ਕਿ 1996-97 ਵਿਚ 191.10 ਲੱਖ ਰੁਪਏ ਸੀ, 1999-2000 ਵਿਚ ਵਧ ਕੇ 349.18 ਲੱਖ ਰੁਪਏ ਹੋ ਗਿਆ ਹੈ।

[ਵਿੱਤ ਤੇ ਯੋਜਨਾ ਮੰਤਰੀ]

44. ਸਾਲਾਨਾ ਯੋਜਨਾ 2001-02 ਵਿਚ ਇਕ ਨਵੀਂ ਸਕੀਮ 'ਸੜਕਾਂ ਤੋਂ ਇਲਾਵਾ ਬੁਨਿਆਦੀ ਢਾਂਚਾ ਕਾਇਮ ਕਰਨ ਸਬੰਧੀ ਦਿਹਾਤੀ ਵਿਕਾਸ ਫੰਡ ਲਈ ਅੰਸ਼ਦਾਨ' ਵਾਸਤੇ 2.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਸਕੀਮ ਅਧੀਨ ਆਰ.ਡੀ.ਐੱਫ. ਦੇ ਅੰਸ਼ਦਾਨ ਨਾਲ ਸੜਕਾਂ ਅਤੇ ਮਾਰਕਿਟ ਬੁਨਿਆਦੀ ਢਾਂਚਿਆਂ ਤੋਂ ਇਲਾਵਾ, ਦਿਹਾਤੀ ਖੇਤਰਾਂ ਵਿਚ ਨਵੇਂ/ਮੌਜੂਦਾ ਬੁਨਿਆਦੀ ਢਾਂਚੇ ਦੀ ਅਪਗ੍ਰੇਡੇਸ਼ਨ ਲਈ ਵੀ ਕੰਮ ਕੀਤਾ ਜਾਵੇਗਾ।

45. ਮੌਜੂਦਾ ਜ਼ਰਾਇਤੀ ਦ੍ਰਿਸ਼ਾਵਲੀ ਅੰਦਰ, ਬਾਗ਼ਬਾਨੀ ਬਹੁਤ ਹੀ ਮਹੱਤਵਪੂਰਨ ਖੇਤਰ ਹੋ ਗਿਆ ਹੈ। ਰਾਜ ਨੇ ਵਿਕਸਿਤ ਮੈਨੇਜਮੈਂਟ ਤਕਨੀਕਾਂ ਜੋ ਇਜ਼ਰਾਇਲੀ ਤਕਨਾਲੋਜੀ ਦੇ ਨਾਂ ਨਾਲ ਜਾਣੀਆਂ ਜਾਂਦੀਆਂ ਹਨ ਨੂੰ ਅਰੰਭ ਕਰਨ ਲਈ ਉਚਿਤ ਧਿਆਨ ਦਿੱਤਾ ਹੈ ਤਾਂ ਜੋ ਪ੍ਰਲੇਟੀ ਕਿਸਮ ਦੇ ਅੰਗੂਰਾਂ ਦੀ ਕੁਆਲਿਟੀ ਵਿਚ ਸੁਧਾਰ ਲਿਆਂਦਾ ਜਾ ਸਕੇ, ਜੋ ਕਿ ਪੰਜਾਬ ਦੀ ਇਸ ਫ਼ਲਦਾਰ ਫ਼ਸਲ ਦੀ ਮੰਡੀਕਰਣ ਸਮਰੱਥਾ ਨੂੰ ਨਾ ਸਿਰਫ਼ ਸਵਦੇਸ਼ੀ ਮੰਡੀ ਵਿਚ ਹੀ ਵਸੀਹ ਕਰੇਗਾ ਸਗੋਂ ਅੰਗੂਰ-ਉਤਪਾਦਕਾਂ ਨੂੰ ਵਿਸ਼ਵ ਮੰਡੀ ਵਿਚ ਦਾਖ਼ਲ ਹੋਣ ਲਈ ਵੀ ਚੰਗਾ ਹੁਲਾਰਾ ਦੇਵੇਗਾ। ਖੁੰਭਾਂ ਦੀ ਕਾਸ਼ਤ ਵੀ ਬੜੀ ਤੇਜ਼ੀ ਨਾਲ ਹੋ ਰਹੀ ਹੈ। ਚਾਰ ਸਪਾਵਨ ਉਤਪਾਦਕ ਪ੍ਰਯੋਗਸ਼ਾਲਾਵਾਂ, ਪਟਿਆਲਾ, ਜਲੰਧਰ, ਛਾਉਣੀ-ਕਲਾਂ ਅਤੇ ਸੰਗਰੂਰ ਵਿਖੇ ਕੰਮ ਕਰ ਰਹੀਆਂ ਹਨ। ਅੰਦਾਜ਼ਨ 50,000 ਸਪਾਵਨ ਬੋਤਲਾਂ ਇਨ੍ਹਾਂ ਪ੍ਰਯੋਗਸ਼ਾਲਾਵਾਂ ਤੋਂ ਖੁੰਭ-ਉਤਪਾਦਕਾਂ ਨੂੰ ਸਾਲਾਨਾ ਸਪਲਾਈ ਕੀਤੀਆਂ ਜਾਂਦੀਆਂ ਹਨ। ਇਕ ਨਿਰਯਾਤ-ਮੁੱਖੀ ਯੂਨਿਟ ਐਗਰੋਡਰ ਫੂਡ ਲਿਮਟਿਡ 14,000 ਮੀਟ੍ਰਿਕ ਟਨ ਉਤਪਾਦਨ ਨਾਲ ਸਫ਼ਲਤਾ ਪੂਰਬਕ ਲਾਲੜੂ ਵਿਖੇ ਚਲ ਰਹੀ ਹੈ। 190 ਲੱਖ ਰੁਪਏ ਦਾ ਯੂ.ਐੱਸ.ਏ. ਲਈ ਖੁੰਭ ਨਿਰਯਾਤ ਆਰਡਰ ਐਗਰੋਡਰ ਫੂਡਜ਼ ਲਿਮਟਿਡ ਦੇ ਸਹਿਯੋਗ ਨਾਲ ਪੈਬਰੀਏਕਸੋ ਦੁਆਰਾ ਅਮਲ ਵਿਚ ਲਿਆਂਦਾ ਗਿਆ। ਰਾਜ ਵਿਚ ਫੁੱਲਾਂ ਦੀ ਖੇਤੀ ਨੂੰ ਵਧਾਇਆ ਜਾ ਰਿਹਾ ਹੈ। ਫ਼ਲਾਂ ਦੀ ਕਾਸ਼ਤ, ਜਿਸਦੀ ਸਵਦੇਸ਼ੀ ਅਤੇ ਸਮੁੰਦਰੋਂ-ਪਾਰ ਦੀਆਂ ਮੰਡੀਆਂ ਵਿਚ ਭਾਰੀ ਖਪਤ ਹੈ, ਦੇ ਵਾਧੇ ਲਈ ਪ੍ਰਦਰਸ਼ਨ ਪਲਾਟ ਅਤੇ ਸਿਖਲਾਈ ਮੁਹੱਈਆ ਕੀਤੀ ਜਾ ਰਹੀ ਹੈ। ਲਾਭ ਪਾਤਰਾਂ ਨੂੰ 0.1 ਹੈਕਟੇਅਰ ਦਾ ਪ੍ਰਤੀ ਪ੍ਰਦਰਸ਼ਨ-ਪਲਾਟ 6000/- ਰੁਪਏ ਦੀ ਦਰ ਤੇ ਪ੍ਰੋਤਸਾਹਨ ਦੇ ਕੇ ਮੁਹੱਈਆ ਕਰਵਾਇਆ ਗਿਆ ਹੈ। ਇਕ ਮਾਡਲ ਫੁੱਲ-ਕਾਸ਼ਤ ਸੈਂਟਰ ਵੀ ਰੋਪੜ ਵਿਖੇ ਸਥਾਪਤ ਕੀਤਾ ਗਿਆ ਹੈ।

46. ਪੰਜਾਬ ਦੀ ਖੇਤੀ-ਉਪਜ ਦੀ ਮੰਗ ਸਥਿਤੀ ਵਿਚ ਸੁਧਾਰ ਲਿਆਉਣ ਲਈ ਅਤੇ ਕਿਸਾਨਾਂ ਨੂੰ ਦਿੱਤੀਆਂ ਜਾਣ ਵਾਲੀਆਂ ਕੀਮਤਾਂ ਵਿਚ ਸਥਿਰਤਾ ਲਿਆਉਣ ਦੇ ਨਾਲ ਨਾਲ ਵੰਨ-ਸੁਵੰਨਤਾ ਨੂੰ ਉਤਸ਼ਾਹਿਤ ਕਰਨ, ਖ਼ਾਸ ਕਰਕੇ ਸਬਜ਼ੀਆਂ ਅਤੇ ਫ਼ਲ-ਕਾਸ਼ਤ ਦੇ ਸੈਕਟਰ ਵਿਚ ਅਤੇ ਰੋਜ਼ਗਾਰ ਵਸੀਲੇ ਪੈਦਾ ਕਰਨੇ, ਲਾਹੇਵੰਦਾ ਮੁੱਲ ਦਿਵਾਉਣ ਲਈ ਪੰਜਾਬ ਲਈ ਪ੍ਰੋਤਸਾਹਨਾਂ ਦੇ ਵਿਆਪਕ ਨੀਤੀ ਸਹਿਤ ਇਕ ਵਿਕਸਿਤ ਫੂਡ ਪ੍ਰਾਸੈੱਸਿੰਗ ਇੰਡਸਟਰੀ ਲਾਜ਼ਮੀ ਹੈ ਜੋ ਇਹਨਾਂ ਗੱਲਾਂ ਸਬੰਧੀ ਧਿਆਨ ਦਿਵਾਏਗੀ।

(i) ਉਚਿਤ ਖੇਤਰਾਂ ਵਿਚ ਸਥਾਨ ਦਾ ਧਿਆਨ ਨਾ ਰੱਖਦੇ ਹੋਏ, ਐੱਸ.ਐੱਸ.ਆਈ. ਸੈਕਟਰ ਜਾਂ ਵੱਡੇ ਤੇ ਦਰਮਿਆਨੇ ਸੈਕਟਰ ਵਿਚ ਖੇਤੀ ਆਧਾਰਿਤ ਯੂਨਿਟਾਂ ਸਥਾਪਿਤ ਕਰਨ ਲਈ 'ੳ' ਸ਼੍ਰੇਣੀ ਦੇ ਪ੍ਰੋਤਸਾਹਨ।

(ii) ਸਿਵਾਏ 11 ਚੋਣਵੀਆਂ ਖੇਤੀ ਆਧਾਰਿਤ ਯੂਨਿਟਾਂ ਸੰਬੰਧੀ, ਜਿਨ੍ਹਾਂ ਲਈ 7 ਸਾਲ ਦੀ ਛੋਟ ਹੋਵੇਗੀ, 5 ਸਾਲਾਂ ਦੇ ਸਮੇਂ ਲਈ ਬਿਜਲੀ ਕਰ ਦੀ ਅਦਾ-ਇਗੀ ਤੋਂ ਛੋਟ ।

(iii) ਸਾਲ 1996 ਦੀ ਨੀਤੀ ਵਿਚ ਪਹਿਲਾਂ ਹੀ ਕੀਤੇ ਉਪਬੰਧ ਤੋਂ ਇਲਾਵਾ, ਜ਼ਿਆਦਾ ਤੋਂ ਜ਼ਿਆਦਾ 10.00 ਲੱਖ ਰੁਪਏ ਦੀ ਰਕਮ ਤੇ ਕੈਪਟਿਵ ਜੈਨ-ਰੇਸ਼ਨ ਸੈੱਟ ਦੀ ਕੀਮਤ ਤੇ 30 ਫ਼ੀਸਦ ਦੀ ਦਰ ਨਾਲ ਜੈਨਰੇਸ਼ਨ ਸੈੱਟ ਸਬਸਿਡੀ ।

(iv) ਖੇਤੀ ਆਧਾਰਿਤ ਉਦਯੋਗਾਂ ਲਈ ਵੱਧ ਤੋਂ ਵੱਧ 5 ਲੱਖ ਰੁਪਏ ਦੀ ਰਕਮ ਦੀ ਸ਼ਰਤ ਨਾਲ ਜੋਖ਼ਮ ਵਿਸ਼ਲੇਸ਼ਣ ਅਤੇ ਗੰਭੀਰ ਨਿਯੰਤ੍ਰਣ ਸਰਟੀਫਿਕੇਸ਼ਨ ਅਤੇ ਆਈ.ਐੱਸ.ਓ. 9000 ਪ੍ਰਾਪਤ ਕਰਨ ਲਈ ਉਪਕਰਣਾਂ/ਲਬਾਰਟਰੀਆਂ ਦੀ ਖਰੀਦ ਕੀਮਤ ਉਤੇ 20 ਫ਼ੀਸਦ ਦੇ ਹਿਸਾਬ ਨਾਲ ਸਬਸਿਡੀ ।

(v) ਯੂਨਿਟ ਦੁਆਰਾ ਰੈਫਰਿਜਰੇਟਿਡ ਟਰੱਕ/ਮੋਟਰ-ਗੱਡੀਆਂ ਉਤੇ ਕੀਤਾ ਗਿਆ ਖ਼ਰਚਾ ਸਬਸਿਡੀ ਦਾ ਹਿਸਾਬ ਲਗਾਉਣ ਲਈ ਉਚਿਤ ਨਿਸ਼ਚਿਤ ਪੂੰਜੀ ਨਿਵੇਸ਼ ਵਜੋਂ ਸਮਝਿਆ ਜਾਵੇਗਾ ।

(vi) ਰਾਜ ਵਿਚ ਉਤਪਾਦਿਤ 100 ਫ਼ੀਸਦ ਫਲਾਂ, ਆਲੂਆਂ, ਅਨਾਜ ਤੋਂ ਬਣਾਈ ਗਈ ਸ਼ਰਾਬ/ਅਲਕੋਹਲ/ਬ੍ਰਾਂਡੀ ਆਦਿ ਨੂੰ ਆਬਕਾਰੀ ਕਰ ਤੋਂ ਛੋਟ ਹੋਵੇਗੀ ।

47. ਪੰਜ ਏਕੜ ਤੋਂ ਘੱਟ ਜ਼ਮੀਨ ਵਾਲੇ ਕਿਸਾਨਾਂ ਦੀ ਵੱਡੀ ਗਿਣਤੀ ਲਈ ਖੇਤੀਬਾੜੀ ਦੇ ਗ਼ੈਰ-ਲਾਹੇਵੰਦਾ ਹੋ ਜਾਣ ਕਾਰਨ ਕਿਸਾਨਾਂ ਵਲੋਂ ਗੰਭੀਰ ਆਰਥਿਕ ਤੰਗੀ ਦਾ ਸਾਹਮਣਾ ਕਰਨ ਦੀਆਂ ਰਿਪੋਰਟਾਂ ਮਿਲ ਰਹੀਆਂ ਹਨ । ਉਹਨਾਂ ਵਿਚੋਂ ਬਹੁਤੇ ਤਾਂ ਭਾਰੀ ਕਰਜ਼ਦਾਰ ਹੋ ਗਏ ਹਨ ਅਤੇ ਉਹਨਾਂ ਦੇ ਇਸ ਕਰਜ਼ੇ ਤੋਂ ਬਾਹਰ ਨਿਕਲਣ ਦੀ ਕੋਈ ਉਮੀਦ ਵੀ ਨਹੀਂ ਹੈ । ਨਤੀਜੇ ਵਜੋਂ ਸਮੇਂ ਦੇ ਬੀਤਣ ਨਾਲ ਉਹਨਾਂ ਉਤੇ ਰਿਣ-ਭਾਰ ਕਾਫੀ ਵੱਧ ਗਿਆ ਹੈ । ਉਹਨਾਂ ਵਿਚੋਂ ਬਹੁਤਿਆਂ ਲਈ ਤਾਂ ਇਹ ਬੋਝ ਇੰਨਾ ਜ਼ਿਆਦਾ ਹੋ ਗਿਆ ਹੈ ਕਿ ਉਨ੍ਹਾਂ ਦੀ ਜ਼ਮੀਨ ਅਤੇ ਹੋਰ ਸੰਪਤੀ ਨੂੰ ਵੇਚ ਕੇ ਵੀ ਕਰਜ਼ਾ ਨਹੀਂ ਚੁਕਾਇਆ ਜਾ ਸਕਦਾ । ਜਦੋਂ ਉਹਨਾਂ ਨੂੰ ਆਪਣੀਆਂ ਜ਼ਮੀਨਾਂ ਦੀਆਂ ਕੁਰਕੀਆਂ ਦੀ ਸਮੱਸਿਆ ਦਾ ਸਾਹਮਣਾ ਕਰਨਾ ਪਿਆ ਤਾਂ ਉਸਦੇ ਨਤੀਜੇ ਵਜੋਂ ਉਹਨਾਂ ਦੀ ਹੈਸੀ-ਅਤ ਇਕ ਖੇਤ ਮਜ਼ਦੂਰ ਦੀ ਹੋ ਕੇ ਰਹਿ ਗਈ ਅਤੇ ਜਿਸ ਕਾਰਨ ਜਦੋਂ ਉਨ੍ਹਾਂ ਨੂੰ ਸਮਾਜਿਕ ਤੌਹੀਨ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਤਾਂ ਉਨ੍ਹਾਂ ਵਿਚੋਂ ਕਈ ਤਾਂ ਆਤਮ ਹੱਤਿਆ ਦਾ ਰਾਹ ਅਪਣਾ ਕੇ ਇਸ ਤੋਂ ਬਚਣ ਦੀ ਕੋਸ਼ਿਸ਼ ਕਰ ਰਹੇ ਹਨ । ਅਜਿਹੀਆਂ ਆਤਮ ਹੱਤਿਆ ਦੀਆਂ ਘਟਨਾਵਾਂ ਦੀ ਸ਼ਨਾਖ਼ਤ ਕਰਨ ਦੀ ਜ਼ਰੂਰਤ ਹੈ ਅਤੇ ਬੇਸਹਾਰਾ ਹੋ ਰਹੇ ਪਰਿਵਾਰਾਂ ਨੂੰ ਉਹਨਾਂ ਦੇ ਸਮਾਜਿਕ ਅਤੇ ਆਰਥਿਕ ਪੁਨਰ ਵਸੇਬੇ ਲਈ ਸਹਾਇਤਾ ਦੀ ਜ਼ਰੂਰਤ ਹੈ । ਅਜਿਹੇ ਪਰਿਵਾਰਾਂ, ਜਿਨ੍ਹਾਂ ਵਿਚ ਕਮਾਊ ਵਿਅਕਤੀ ਆਰਥਿਕ ਤੰਗੀ (ਰਿਣ ਬੋਝ) ਕਾਰਣ ਆਤਮ ਹੱਤਿਆ ਕਰਦਾ ਹੈ, ਰਾਜ ਉਸ ਕੇਸ ਦੀ ਸ਼ਨਾਖ਼ਤ ਕਰੇਗਾ ਅਤੇ ਪਰਿਵਾਰ ਦੇ ਪੁਨਰਵਾਸ ਲਈ 2.50 ਲੱਖ ਰੁਪਏ ਦਾ ਮੁਆਵਜ਼ਾ ਦੇਵੇਗਾ । (ਥੰਪਿੰਗ)

[ਵਿੱਤ ਤੇ ਯੋਜਨਾ ਮੰਤਰੀ]

ਆਤਮ-ਹੱਤਿਆ ਤੋਂ ਪ੍ਰਭਾਵਿਤ ਕਿਸਾਨਾਂ/ਪਰਿਵਾਰਾਂ ਦੇ ਪੁਨਰਵਾਸ ਲਈ ਸਾਲਾਨਾ ਯੋਜਨਾ 2001-02 ਵਿਚ 2.00 ਕਰੋੜ ਰੁਪਏ ਦੇ ਉਪਬੰਧ ਨਾਲ ਇਕ ਨਵੀਂ ਸਕੀਮ ਸ਼ਾਮਿਲ ਕੀਤੀ ਗਈ ਹੈ। ਲੋੜ ਮੁਤਾਬਿਕ ਇਸ ਰਾਸ਼ੀ ਨੂੰ ਵਧਾ ਵੀ ਦੇਵਾਂਗੇ।

48. ਭਾਰਤ ਸਰਕਾਰ ਤੋਂ ਉਚਿਤ ਰੂਪ ਵਿਚ ਪ੍ਰਵਾਨਿਤ ਇਕ ਨਵੀਂ ਕੇਂਦਰੀ ਸਹਾਇਤਾ ਪ੍ਰਾਪਤ ਮੈਕਰੋ ਮੈਨੇਜਮੈਂਟ ਕਾਰਜ ਯੋਜਨਾ ਨੂੰ ਕੇਂਦਰ ਅਤੇ ਰਾਜ ਵਿਚਕਾਰ 90 : 10 ਦੀ ਹਿੱਸੇਦਾਰੀ ਨਾਲ 223.53 ਲੱਖ ਰੁਪਏ ਦੀ ਲਾਗਤ (ਰਾਜ ਦਾ ਹਿੱਸਾ 10 ਫ਼ੀਸਦ) ਨਾਲ ਸਾਲ 2001-02 ਦੀ ਸਾਲਾਨਾ ਯੋਜਨਾ ਵਿਚ ਸ਼ਾਮਿਲ ਕੀਤਾ ਗਿਆ ਹੈ ਜਿਸ ਵਿਚ ਮੁੱਖ ਫ਼ਸਲਾਂ ਜਿਵੇਂ ਕਣਕ, ਝੋਨਾ ਅਤੇ ਕਮਾਦ, ਮਧੂ-ਮੱਖੀ ਪਾਲਣ, ਭੌਂ ਸੁਧਾਰ, ਫਲਾਂ, ਸਬਜ਼ੀਆਂ, ਪਿਆਜ਼, ਮਸਾਲੇ ਅਤੇ ਖੁੰਭਾਂ ਆਦਿ ਦੇ ਸੁਧਾਰ ਲਈ ਵਿਕਾਸ ਪ੍ਰੋਗਰਾਮ ਵੀ ਸ਼ਾਮਿਲ ਹਨ। ਸਾਲ 2001-02 ਲਈ "ਕਰੌਪ ਹਸਬੈਂਡਰੀ" ਉਪ-ਮਦ ਦੇ ਅਧੀਨ 3952.79 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

49. ਵਧੇਰੇ ਝਾੜ ਅਤੇ ਰੋਕ-ਪ੍ਰਤਿਰੋਧਕ ਕਿਸਮਾਂ ਵਾਲੀਆਂ ਫ਼ਸਲਾਂ ਦੀ ਕਾਸ਼ਤ ਅਤੇ ਰਾਜ ਦੇ ਵੱਖ-ਵੱਖ ਖੇਤਰਾਂ ਲਈ ਪੈਕਿਜਾਂ ਦੇ ਜ਼ਰੀਏ ਰਾਜ ਦੇ ਖੇਤੀਬਾੜੀ ਖੇਤਰ ਨੂੰ ਵਿਸ਼ਵ ਦੇ ਪ੍ਰਤਿਯੋਗੀ ਦੌਰ ਦੇ ਅੰਦਰ ਜ਼ਰਾਇਤੀ ਤੌਰ ਤੇ ਉੱਨਤ ਮੁਲਕਾਂ ਦੇ ਸਟੈਂਡਰਡ ਦੇ ਬਰਾਬਰ ਲਿਆਉਣ ਵਿਚ (ਆਰ ਤੇ ਡੀ) ਦੀ ਮਹੱਤਤਾ ਨੂੰ ਮਹਿਸੂਸ ਕਰਦੇ ਹੋਇਆਂ, ਸਾਲਾਨਾ ਬਜਟ 2001-02 ਦੌਰਾਨ 7.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਤਾਂ ਕਿ ਜ਼ਰਾਇਤੀ ਖੋਜ, ਬਾਈਓ-ਟੈਕਨਾਲੋਜੀ/ਟਿਸ਼ੂ ਕਲਚਰ, ਜਲ ਪ੍ਰਬੰਧ, ਫਸਲ ਕਟਾਈ ਉਪਰੰਤ ਸਾਂਭ-ਸੰਭਾਲ ਅਤੇ ਬਹੁਪੱਖੀ ਖੋਜ, ਵਿਸ਼ੇਸ਼ ਕਰਕੇ ਮੁੱਖ ਫ਼ਸਲਾਂ ਸਬੰਧੀ ਹਾਨੀਕਾਰਕ ਕੀੜਿਆਂ, ਨਦੀਨਾਂ, ਜਿਨ੍ਹਾਂ ਦੀ ਪ੍ਰਤਿਰੋਧਕ ਸ਼ਕਤੀ ਬੜੀ ਵਧ ਚੁੱਕੀ ਹੈ ਅਤੇ ਉਨ੍ਹਾਂ ਨੇ ਰਾਜ ਦੇ ਕਈ ਖੇਤਰਾਂ ਵਿਚ ਸੰਕਟ ਖੜ੍ਹਾ ਕਰ ਦਿਤਾ ਹੈ, ਨੂੰ ਕੰਟਰੋਲ ਕੀਤਾ ਜਾ ਸਕੇ। ਇਸ ਤੋਂ ਇਲਾਵਾ, ਸਾਡੀ ਸਰਕਾਰ ਰਸਾਇਣਿਕ ਖਾਦਾਂ ਅਤੇ ਕੀਟਨਾਸ਼ਕਾਂ ਦੀ ਵਰਤੋਂ ਨੂੰ ਘੱਟ ਕਰਨ ਲਈ (ਆਰਗੈਨਿਕ ਕਲਚਰ) ਅਰਥਾਤ ਗਰੀਨ ਮਨਿਉਰਜ਼, ਸੰਗਠਿਤ ਕੀਟ-ਨਾਸ਼ਕ ਪ੍ਰੋਗਰਾਮ ਸਹਿਤ ਵਰਮੀਕਲਚਰ ਵੱਲ ਵਿਸ਼ੇਸ਼ ਧਿਆਨ ਦੇਵੇਗੀ।

50. ਪੰਜਾਬ ਰਾਜ ਸਹਿਕਾਰੀ ਖੇਤੀਬਾੜੀ ਵਿਕਾਸ ਬੈਂਕ ਨੂੰ ਪੰਜਾਬ ਦੇ ਕਿਸਾਨਾਂ ਨੂੰ 2800 ਟਿਊਬਵੈੱਲਾਂ, 3300 ਟਰੈਕਟਰਾਂ ਅਤੇ 5510 ਡੇਅਰੀ ਮੁਰਗੀ ਪਾਲਣ ਮਛੀ ਪਾਲਣ, ਆਦਿ ਯੂਨਿਟਾਂ ਨੂੰ 123.00 ਕਰੋੜ ਰੁਪਏ ਦੇ ਕਰਜ਼ੇ ਦੇਣ ਦੇ ਸਮਰੱਥ ਬਣਾਉਣ ਲਈ 9.50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਹ ਪ੍ਰੋਗਰਾਮ ਕਿਸਾਨਾਂ ਦੀ ਆਮਦਨੀ ਵਿਚ ਵਾਧਾ ਕਰਕੇ ਅਤੇ ਉਨ੍ਹਾਂ ਨੂੰ ਖੇਤੀਬਾੜੀ ਸੰਬੰਧ ਕ੍ਰਿੱਤਿਆਂ ਵਿਚ ਸਵੈ-ਰੋਜ਼ਗਾਰ ਮੁਹੱਈਆ ਕਰਵਾ ਕੇ ਉਨ੍ਹਾਂ ਦੀ ਵਿੱਤੀ ਸਥਿਤੀ ਦੇ ਸੁਧਾਰ ਵਿਚ ਅਹਿਮ ਭੂਮਿਕਾ ਅਦਾ ਕਰੇਗਾ।

51. ਸਾਡੇ ਜ਼ਮੀਨੀ ਅਤੇ ਜਲ-ਸਰੋਤਾਂ ਉਤੇ ਵੱਧਦੇ ਦਬਾਉ ਦੇ ਕਾਰਣ ਭਵਿੱਖ ਲਈ ਇਨ੍ਹਾਂ ਵਸੀਲਿਆਂ ਨੂੰ ਅਪਗਰੇਡ ਕਰਨ ਅਤੇ ਬਚਾ ਰੱਖਣ ਅਤੇ ਹੋਰ ਉਪਰਾਲਿਆਂ ਦੀ ਫ਼ੌਰੀ ਲੋੜ ਹੈ। ਵੱਖ-ਵੱਖ ਭੌਂ ਤੇ ਜਲ-ਸੰਭਾਲ ਅਤੇ ਸੁਧਾਰ ਉਪਚਾਰਾਂ ਜਿਵੇਂ ਕਿ ਵਾਟਰ ਹਾਰਵੈਸਟਿੰਗ/ਮੱਕੋਵਾਲ ਟਾਈਪ ਸਟਰਕਚਰ, ਲਿਫਟ ਸਿੰਚਾਈ ਸਕੀਮਾਂ/ਪਹਾੜੀ ਚੋਅ ਦੀ ਟੈਪਿੰਗ ਅਤੇ ਪ੍ਰਬੰਧ ਕਰਨਾ ਅਤੇ ਵਾਟਰਸ਼ੈੱਡ ਟਰੀਟਮੈਂਟ ਕਾਰਜਾਂ ਦੁਆਰਾ ਰਾਜ ਦੇ ਕੰਢੀ

ਖੇਤਰਾਂ ਵਿਚ ਭੋਂ-ਖੋਰ ਦੀ ਸਮੱਸਿਆ ਨੂੰ ਰੋਕਣ ਅਤੇ ਮੈਦਾਨੀ ਖੇਤਰਾਂ ਵਿਚ ਹੜ੍ਹਾਂ ਦੀ ਸਮੱਸਿਆ ਤੇ ਕਾਬੂ ਪਾਉਣ ਲਈ 17 500 ਹੈਕਟੇਅਰ ਰਕਬੇ ਦੇ ਉਪਚਾਰ ਲਈ ਸਾਲ 2001-02 ਲਈ 262.76 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਕੰਢੀ ਖੇਤਰ ਵਿਚ ਸਿੰਜਾਈ ਲਈ ਪਹਿਲਾਂ ਹੀ 70 ਬਰਸਾਤੀ ਜਲ ਹਾਰਵੈਸਟਿੰਗ ਡੈਮ, ਬਾਰਾਂਮਾਸੀ ਬਹਾਉ ਵਾਲੇ (ਮੱਕਵਾਲ ਟਾਈਪ) 39 ਪ੍ਰਾਜੈਕਟ ਅਤੇ ਛੋਟੀ ਲਿਫ਼ਟ ਸਿੰਜਾਈ ਵਾਲੇ 21 ਪ੍ਰਾਜੈਕਟਾਂ ਸਬੰਧੀ ਨਿਰਮਾਣ-ਕਾਰਜ ਮੁਕੰਮਲ ਕਰ ਲਿਆ ਗਿਆ ਹੈ। ਬੇਟ ਖੇਤਰ ਦੇ ਗੜ੍ਹਸ਼ੰਕਰ ਬਲਾਕ ਦੇ 22 ਪਿੰਡਾਂ ਦੀ ਜਨਤਾ ਪੀਣ ਵਾਲੇ ਪਾਣੀ ਤੇ ਸਿੰਜਾਈ ਦੀ ਗੰਭੀਰ ਸਮੱਸਿਆ ਦਾ ਸਾਹਮਣਾ ਕਰ ਰਹੀ ਸੀ ਅਤੇ ਮਹਿਲਾਵਾਂ ਨੂੰ ਆਪਣੇ ਪਰਿਵਾਰਾਂ ਲਈ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਲੰਮਾ ਫ਼ਾਸਲਾ ਤੈਅ ਕਰਨਾ ਪੈਂਦਾ ਸੀ। ਇਸ ਪੱਛੜੇ ਕੰਢੀ ਖੇਤਰ ਦੀਆਂ ਸਮੱਸਿਆਵਾਂ ਨੂੰ ਮਹਿਸੂਸ ਕਰਦਿਆਂ ਹੋਇਆਂ ਤਕਰੀਬਨ 2.50 ਕਰੋੜ ਰੁਪਏ ਦੀ ਲਾਗਤ ਨਾਲ 8 ਡੂੰਘੇ ਟਿਊਬਵੈੱਲ ਲਗਾਏ ਗਏ ਸਨ, ਜਿਹੜੇ ਕਿ ਲਗਾਉਣ ਤੋਂ ਬਾਅਦ ਸੰਭਾਲ ਤੇ ਚਲਾਉਣ ਲਈ ਦਿਹਾਤੀ ਜਨਤਾ ਨੂੰ ਸੌਂਪ ਦਿੱਤੇ ਸਨ। ਇਸ ਸਹੂਲਤ ਨੂੰ ਮੁਹੱਈਆ ਕਰਾਉਣ ਤੋਂ ਬਾਅਦ ਉਨ੍ਹਾਂ ਦੇ ਪੀਣ ਵਾਲੇ ਪਾਣੀ ਦੀ ਮੁੱਢਲੀ ਜ਼ਰੂਰਤ ਨੂੰ ਪੂਰਾ ਕਰਨ ਤੋਂ ਇਲਾਵਾ ਤਕਰੀਬਨ 1500 ਏਕੜ ਦੇ ਖੇਤਰ ਦੀ ਇਨ੍ਹਾਂ ਟਿਊਬਵੈੱਲਾਂ ਦੁਆਰਾ ਸਿੰਜਾਈ ਵੀ ਹੋ ਰਹੀ ਹੈ। ਇਸ ਸਹਾਇਤਾ ਦੇ ਨਤੀਜੇ ਵਜੋਂ ਇਸ ਖੇਤਰ ਦੀ ਹਾੜ੍ਹੀ ਅਤੇ ਸਾਉਣੀ ਦੀ ਉਪਜ ਵਿਚ ਚੋਖਾ ਵਾਧਾ ਹੋਇਆ ਹੈ ਜਿਸ ਨਾਲ ਉਨ੍ਹਾਂ ਦੀ ਆਰਥਿਕ ਸਥਿਤੀ ਵਿਚ ਸੁਧਾਰ ਆਇਆ ਹੈ।

52. ਮੈਦਾਨੀ ਇਲਾਕਿਆਂ ਦੇ ਪ੍ਰੋਗਰਾਮਾਂ ਵਿਚ, ਰਾਜ ਦੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿਚ ਸੇਮ ਦੀ ਸਮੱਸਿਆ ਅਤੇ ਕੇਂਦਰੀ ਜ਼ਿਲ੍ਹਿਆਂ ਵਿਚ ਘਟਦੇ ਜਲ-ਤਲ ਦੀ ਗੰਭੀਰ ਸਮੱਸਿਆ ਉਤੇ ਕਾਬੂ ਪਾਉਣ ਲਈ ਵੱਖ-ਵੱਖ ਟਿਊਬਵੈੱਲਾਂ ਵਿਚ ਭੂਮੀਗਤ ਪਾਈਪ-ਲਾਈਨਾਂ ਵਿਛਾਉਣਾ, ਰਿਆਇਤੀ ਦਰਾਂ ਉਤੇ ਜਿਪਸਮ ਮੁਹੱਈਆ ਕਰਵਾ ਕੇ ਕੱਲਰ ਤੇ ਸ਼ੋਰੇ ਵਾਲੇ 24000 ਹੈਕਟੇਅਰ ਰਕਬੇ ਨੂੰ ਕਾਸ਼ਤਯੋਗ ਬਣਾਉਣਾ ਸ਼ਾਮਲ ਹੈ। ਸਾਲਾਨਾ ਯੋਜਨਾ 2001-02 ਵਿਚ 96.90 ਲੱਖ (ਰਾਜ ਦਾ ਹਿੱਸਾ 10 ਫ਼ੀਸਦ) ਰੁਪਏ ਦੀ ਲਾਗਤ ਨਾਲ ਇਕ ਨਵੀਂ ਕੇਂਦਰੀ ਸਹਾਇਤਾ ਪ੍ਰਾਪਤ 90:10 ਦੇ ਅਨੁਪਾਤ ਵਾਲੀ ਮੈਕਰੋ ਮੈਨੇਜਮੈਂਟ ਕਾਰਜ ਯੋਜਨਾ ਸ਼ਾਮਿਲ ਕੀਤੀ ਗਈ ਹੈ। ਜਿਸ ਵਿਚ ਰੇਨ-ਫ਼ੈੱਡ ਏਰੀਏ ਲਈ ਵਾਟਰ ਸ਼ੈੱਡ ਪ੍ਰੋਗਰਾਮ, ਬੰਜਰ ਇਲਾਕੇ ਨੂੰ ਕਾਸ਼ਤਯੋਗ ਬਣਾਉਣ, ਕੱਲਰ-ਜ਼ਮੀਨ ਨੂੰ ਵਾਹੀਯੋਗ ਬਣਾਉਣ, ਖੇਤ-ਨਾਲਿਆਂ ਦੇ ਪਾਣੀ ਦੇ ਨਿਕਾਸ ਅਤੇ ਸਿੰਜਾਈ ਜਲ ਦੀ ਉਚਿਤ ਵਰਤੋਂ ਆਦਿ ਦੇ ਪ੍ਰੋਗਰਾਮ ਸ਼ਾਮਿਲ ਹਨ।

53. ਸਾਡੀ ਸਰਕਾਰ ਨਾ ਸਿਰਫ ਪੰਜਾਬ ਰਾਜ ਨੂੰ ਹਰਾ-ਭਰਾ ਬਣਾਉਣ, ਖ਼ਾਸ ਕਰਕੇ ਉਸ ਲਈ ਸਿਹਤਮੰਦ/ਪ੍ਰਦੂਸ਼ਣ-ਰਹਿਤ ਵਾਤਾਵਰਣ ਸਿਰਜਣ ਲਈ ਹੀ ਨਹੀਂ, ਸਗੋਂ ਪੱਛੜੀ ਨੀਮ-ਪਹਾੜੀ ਪੱਟੀ ਦੇ ਵਸਨੀਕਾਂ ਦਾ ਜੀਵਨ ਪੱਧਰ ਸੁਧਾਰਨ ਲਈ ਵੀ ਵਚਨਬੱਧ ਹੈ। ਇਸ ਮੰਤਵ ਲਈ, ਰਾਜ ਵਿਚ ਬਦੇਸ਼ੀ ਸਹਾਇਤਾ ਪ੍ਰਾਪਤ 2 ਪ੍ਰਾਜੈਕਟ ਅਮਲ ਅਧੀਨ ਹਨ। ਰਾਜ ਸਰਕਾਰ ਨੇ 1997-98 ਵਿਚ ਜੇ.ਬੀ.ਆਈ.ਸੀ. ਜਾਪਾਨ ਦੀ ਸਹਾਇਤਾ ਨਾਲ 8 ਸਾਲਾਂ ਦੇ ਸਮੇਂ ਲਈ ਅਰਥਾਤ 2004-05 ਤਕ ਕੁਲ 408.10 ਕਰੋੜ ਰੁਪਏ ਦੇ ਕੁਲ ਖ਼ਰਚ ਨਾਲ ਵਿਦੇਸ਼ੀ ਸਹਾਇਤਾ ਪ੍ਰਾਪਤ ਵਣ-ਵਿਕਾਸ ਪ੍ਰਾਜੈਕਟ ਚਾਲੂ ਕੀਤਾ ਹੈ, ਜਿਸ ਦਾ

[ਵਿੱਤ ਤੇ ਯੋਜਨਾ ਮੰਤਰੀ]

ਟੀਚਾ ਵਣਾਂ ਅਧੀਨ ਵਧੇਰੇ ਰਕਬਾ ਲਿਆਉਣਾ ਅਤੇ ਵਣ-ਉਤਪਾਦ ਦੀ ਉਤਪਾਦਕਤਾ ਵਧਾਉਣਾ ਅਤੇ ਇਸ ਤਰ੍ਹਾਂ ਵਣ ਉਤਪਾਦਾਂ ਦੀ ਮੰਗ ਅਤੇ ਸਪਲਾਈ ਦਰਮਿਆਨ ਖੱਪੇ ਨੂੰ ਪੂਰਨਾ ਹੈ । ਇਸ ਪ੍ਰਾਜੈਕਟ ਦੀ ਮਿਆਦ ਦੌਰਾਨ ਸਮੁੱਚੇ ਰਾਜ ਵਿਚ 58750 ਹੈਕਟੇਅਰ ਰਕਬੇ ਵਿਚ ਰੁੱਖ ਲਗਾਉਣ ਦੀ ਤਜਵੀਜ਼ ਹੈ । ਮਿਤੀ 31 ਦਸੰਬਰ, 2000 ਤਕ ਇਸ ਪ੍ਰਾਜੈਕਟ ਤਹਿਤ 120.87 ਕਰੋੜ ਰੁਪਏ ਦੀ ਰਕਮ ਖ਼ਰਚੀ ਗਈ ਹੈ ਜਿਸ ਨਾਲ 44086 ਹੈਕਟੇਅਰ ਰਕਬਾ ਰੁੱਖ ਲਗਾਉਣ ਅਧੀਨ ਲਿਆਂਦਾ ਗਿਆ ਹੈ ਸਾਲ 2001-02 ਲਈ ਇਸ ਪ੍ਰਾਜੈਕਟ ਅਧੀਨ 9650 ਹੈਕਟੇਅਰ ਰਕਬੇ ਵਿਚ ਰੁੱਖ ਲਗਾਉਣ ਅਤੇ 5700 ਹੈਕਟੇਅਰ ਰਕਬੇ ਵਿਚ ਅਗਾਊਂ ਕਾਰਜਾਂ ਲਈ ਸਾਲ 2000-01 ਵਿਚ 95.67 ਕਰੋੜ ਰੁਪਏ ਦੇ ਮੁਕਾਬਲੇ 114.48 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

54. ਇਸ ਤੋਂ ਇਲਾਵਾ, ਇਕ ਹੋਰ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਸੰਗਠਿਤ ਵਾਟਰ ਸ਼ੈੱਡ ਵਿਕਾਸ ਪ੍ਰਾਜੈਕਟ (ਪਹਾੜੀਆਂ-II) ਪੰਜਾਬ, ਰਾਜ ਵਿਚ ਸਾਲ 1999-2000 ਤੋਂ 5 ਸਾਲਾਂ ਦੇ ਸਮੇਂ ਲਈ ਅਰਥਾਤ 31 ਮਾਰਚ, 2005 ਤਕ ਜਿਸ ਲਈ 223.96 ਕਰੋੜ ਰੁਪਏ ਦੀ ਤਜਵੀਜ਼ਤ ਲਾਗਤ ਹੈ । ਇਹ ਪ੍ਰਾਜੈਕਟ ਪਟਿਆਲਾ, ਰੋਪੜ, ਨਵਾਂ ਸ਼ਹਿਰ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਦੇ ਜ਼ਿਲ੍ਹਿਆਂ ਵਿਚ ਲਗਭਗ 94000 ਹੈਕਟੇਅਰ ਰਕਬੇ ਨੂੰ ਕਵਰ ਕਰਨ ਲਈ ਮੁੱਖ ਤੌਰ ਤੇ 17 ਸਬ-ਵਾਟਰ ਸ਼ੈੱਡਾਂ ਨੂੰ ਕਵਰ ਕਰੇਗਾ । ਇਸ ਪ੍ਰਾਜੈਕਟ ਅਧੀਨ ਮਿਤੀ 31 ਦਸੰਬਰ, 2000 ਤਕ 11312 ਹੈਕਟੇਅਰ ਰਕਬੇ ਨੂੰ ਕਵਰ ਕਰਨ ਲਈ ਪਹਿਲਾਂ ਹੀ 20.80 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾ ਚੁੱਕੀ ਹੈ । ਵਿਸ਼ਵ ਬੈਂਕ ਦੁਆਰਾ ਸਹਾਇਤਾ ਪ੍ਰਾਪਤ ਆਈ.ਡਬਲਯੂ.ਡੀ.ਪੀ. (ਪਹਾੜੀਆਂ) ਪੰਜਾਬ ਫੇਜ਼-I, ਰੋਪੜ, ਨਵਾਂ ਸ਼ਹਿਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ 93.74 ਕਰੋੜ ਰੁਪਏ ਦੀ ਸੋਧੀ ਲਾਗਤ ਨਾਲ ਮਿਤੀ 31 ਮਾਰਚ, 1999 ਨੂੰ ਮੁਕੰਮਲ ਕੀਤਾ ਜਾ ਚੁੱਕਾ ਹੈ । ਇਸ ਰਕਮ ਵਿਚੋਂ 91.25 ਕਰੋੜ ਰੁਪਏ ਦੀ ਰਕਮ 31 ਮਾਰਚ, 1999 ਤਕ ਖ਼ਰਚੀ ਜਾ ਚੁਕੀ ਹੈ, ਜਿਸ ਨਾਲ 20 ਵਾਟਰ ਸ਼ੈੱਡਾਂ ਦੇ ਅੰਦਰ 1,24,423 ਹੈਕਟੇਅਰ ਰਕਬਾ ਕਵਰ ਕੀਤਾ ਗਿਆ ਹੈ । ਇਸ ਪੱਛੜੇ ਹੋਏ ਕੰਢੀ ਖੇਤਰ ਦੀ ਜਨਤਾ ਦੀ ਦਸ਼ਾ ਬਿਹਤਰ ਬਣਾਉਣ ਦੇ ਵਿਚਾਰ ਨਾਲ ਵੱਖ-ਵੱਖ ਵਾਟਰਸ਼ੈੱਡਾਂ ਦੇ ਸਮੁੱਚੇ ਵਿਕਾਸ ਰਾਹੀਂ 7738 ਹੈਕਟੇਅਰ ਰਕਬੇ ਨੂੰ ਸੁਧਾਰਨ ਹਿਤ ਸਾਲ 2001-02 ਲਈ 59.88 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

**ਪਸ਼ੂ-ਪਾਲਣ**

55. ਰਾਜ ਦੀ ਆਰਥਿਕਤਾ ਵਿਚ ਪਸ਼ੂ ਧਨ ਬਹੁਤ ਅਹਿਮ ਰੋਲ ਅਦਾ ਕਰਦਾ ਹੈ, ਕੁਲ ਘਰੇਲੂ ਉਤਪਾਦਨ ਵਿਚ ਪਸ਼ੂ ਧਨ ਖੇਤਰ ਦਾ ਯੋਗਦਾਨ 17 ਫ਼ੀਸਦ ਤੋਂ ਵਧ ਹੈ । ਪਸ਼ੂ ਪਾਲਣ ਗਤੀਵਿਧੀਆਂ ਨੇ ਬਹੁਤ ਮਹੱਤਤਾ ਹਾਸਲ ਕੀਤੀ ਹੈ ਕਿਉਂਜੋ ਇਹ ਸਮਾਜ ਦੇ ਕਮਜ਼ੋਰ ਵਰਗਾਂ ਲਈ ਸਹਾਇਕ ਕਿੱਤਿਆਂ ਦੇ ਰੂਪ ਵਿਚ ਛੋਟੇ-ਆਕਾਰੀ ਸਵੈ-ਰੋਜ਼ਗਾਰ ਦੇ ਅਵਸਰ ਪੈਦਾ ਕਰਦੀਆਂ ਹਨ । ਰਾਜ ਅੰਦਰ ਪ੍ਰਜਣਨ-ਸਮਰੱਥਾ ਵਿਚ ਸੁਧਾਰ ਲਿਆਉਣ ਲਈ, ਸਾਡੀ ਸਰਕਾਰ ਨੇ 1999-2000 ਦੌਰਾਨ 37.50 ਕਰੋੜ ਰੁਪਏ ਦੀ

ਲਾਗਤ ਨਾਲ ਇਕ 100 ਫ਼ੀਸਦ ਕੇਂਦਰੀ ਸਹਾਇਤਾ ਪ੍ਰਾਪਤ ਪ੍ਰੋਗਰਾਮ (ਪੰਜ ਸਾਲਾਂ ਲਈ) ਅਰਥਾਤ "ਮੱਝਾਂ ਅਤੇ ਪਸ਼ੂ ਵਿਕਾਸ ਸਬੰਧੀ ਕੌਮੀ ਪ੍ਰਾਜੈਕਟ" ਚਾਲੂ ਕੀਤਾ ਹੈ, ਜੋ ਵਿਸ਼ਵ ਅਰਥਚਾਰੇ ਦੇ ਉਦਾਰੀਕਰਨ ਨੂੰ ਧਿਆਨ ਗੋਚਰੇ ਰੱਖਦਿਆਂ, ਵਧ ਰਹੀਆਂ ਨਸਲ ਸੁਧਾਰ ਲੋੜਾਂ ਨੂੰ ਪੂਰਾ ਕਰਨ ਲਈ ਮੌਜੂਦਾ ਪਸ਼ੂ-ਚਿਕਿਤਸਾ ਸੰਸਥਾਵਾਂ ਦਾ ਵਿਸਥਾਰ ਕਰਨ ਤੋਂ ਇਲਾਵਾ, ਰਾਜ ਵਿਚ ਮੁਢਲੀਆਂ ਪਸ਼ੂ ਸਿਹਤ ਸੰਭਾਲ ਸਹੂਲਤਾਂ ਵੀ ਮੁਹੱਈਆ ਕਰੇਗਾ। ਸਾਲ 2001-02 ਦੌਰਾਨ ਸਾਰੀਆਂ ਪਸ਼ੂ ਚਿਕਿਤਸਾ ਸੰਸਥਾਵਾਂ ਵਿਚ ਮਸਨੂਈ ਵੀਰਜ ਸਿੰਜਣ ਸਹੂਲਤਾਂ ਉਪਲਬਧ ਕਰਵਾਈਆਂ ਜਾਣਗੀਆਂ। ਇਸ ਤੋਂ ਛੁੱਟ, ਰਾਜ ਦੇ ਫੋਕਲ ਪੁਆਇੰਟਾਂ ਵਿਖੇ 233 ਨਵੇਂ ਪਸ਼ੂ ਚਿਕਿਤਸਾ ਹਸਪਤਾਲ ਕਾਇਮ ਕੀਤੇ ਗਏ ਹਨ। ਰਾਜ ਦੀਆਂ ਪਸ਼ੂ ਚਿਕਿਤਸਾ ਸੰਸਥਾਵਾਂ ਵਿਚ ਟੀਕਿਆਂ ਦੀ ਕੁਆਲਿਟੀ ਬਣਾਈ ਰੱਖਣ ਅਤੇ ਪਸ਼ੂ ਚਿਕਿਤਸਾ ਸੇਵਾਵਾਂ ਦੀ ਸੰਭਾਲ ਲਈ ਕੂਲ ਚੇਨ ਬੁਨਿਆਦੀ ਢਾਂਚੇ ਨੂੰ ਹੋਰ ਮਜ਼ਬੂਤ ਕੀਤਾ ਜਾਵੇਗਾ। 2001-02 ਦੌਰਾਨ ਮੋਗਾ, ਮੁਕਤਸਰ ਅਤੇ ਅੰਮ੍ਰਿਤਸਰ ਵਿਖੇ ਤਿੰਨ ਪਸ਼ੂ ਚਿਕਿਤਸਾ ਪਾਲੀਕਲਿਨਕਾਂ ਕਾਰਜਸ਼ੀਲ ਬਣਾਈਆਂ ਜਾਣਗੀਆਂ। ਮੁਰਦਾ ਪਸ਼ੂਆਂ ਦੇ ਕਰੰਗਾਂ ਦੇ ਉਚਿਤ ਨਿਪਟਾਰੇ ਲਈ ਅਤੇ ਪੰਛੀਆਂ ਨਾਲ ਟਕਰਾ ਕੇ ਹੋਣ ਵਾਲੇ ਹਵਾਈ ਜਹਾਜ਼ਾਂ ਦੇ ਹਾਦਸਿਆਂ ਤੋਂ ਬਚਣ ਲਈ ਆਦਮਪੁਰ ਵਿਚ ਪਹਿਲਾਂ ਹੀ ਇਕ ਮੁਰਦਾ ਪਸ਼ੂ-ਕਰੰਗ ਵਰਤੋਂ ਕੇਂਦਰ ਸਥਾਪਤ ਕੀਤਾ ਗਿਆ ਅਤੇ 2001-02 ਵਿਚ ਰਾਜਾ ਸਾਂਸੀ (ਅੰਮ੍ਰਿਤਸਰ) ਵਿਖੇ ਅਜਿਹੇ ਇਕ ਹੋਰ ਕੇਂਦਰ ਦਾ ਕੰਮ ਮੁਕੰਮਲ ਕਰ ਲਿਆ ਜਾਵੇਗਾ। ਇਸ ਤੋਂ ਇਲਾਵਾ, ਅੰਮ੍ਰਿਤਸਰ ਵਿਖੇ ਇਕ ਆਧੁਨਿਕ ਬੁੱਚੜਖਾਨਾ ਸਥਾਪਤ ਕੀਤਾ ਜਾਵੇਗਾ, ਜਿਸਦੇ ਲਈ 50:50 ਦੀ ਭਾਈਵਾਲੀ ਸਕੀਮ ਅਧੀਨ ਭਾਰਤ ਸਰਕਾਰ ਨਾਲ ਪਹਿਲਾਂ ਹੀ ਰਸਮੀ ਕਾਰਵਾਈਆਂ ਮੁਕੰਮਲ ਕਰ ਲਈਆਂ ਗਈਆਂ ਹਨ।

56. ਰਾਜ ਵਿਚ ਕੁਲ ਦੁੱਧ ਉਤਪਾਦਨ 1997-98 ਵਿਚ 71.65 ਲੱਖ ਮੀਟ੍ਰਿਕ ਟਨ ਤੋਂ ਵਧ ਕੇ ਸਾਲ 1999-2000 ਵਿਚ 77.06 ਲੱਖ ਮੀਟ੍ਰਿਕ ਟਨ ਹੋ ਗਿਆ ਹੈ। ਦੁੱਧ ਦੀ ਜੀਅ ਪ੍ਰਤੀ ਉਪਲਬਧਤਾ 846 ਗ੍ਰਾਮ ਤੋਂ ਵਧ ਕੇ ਸਾਲ 1999-2000 ਵਿਚ 875 ਗ੍ਰਾਮ ਪ੍ਰਤੀ ਜੀਅ ਹੋ ਗਈ ਹੈ। ਮੱਛੀ ਉਤਪਾਦਨ 1997-98 ਵਿਚ 36.00 ਹਜ਼ਾਰ ਮੀਟ੍ਰਿਕ ਟਨ ਤੋਂ ਵਧ ਕੇ 1999-2000 ਵਿਚ 47.17 ਹਜ਼ਾਰ ਮੀਟ੍ਰਿਕ ਟਨ ਹੋ ਗਿਆ ਅਤੇ ਮੱਛੀ-ਪੂੰਗ ਉਤਪਾਦਨ 1997-98 ਵਿੱਚ 60.00 ਮਿਲੀਅਨ ਤੋਂ ਵੱਧ ਕੇ 1999-2000 ਵਿਚ 71.31 ਮਿਲੀਅਨ ਹੋ ਗਿਆ ਹੈ। ਸਾਡੀ ਸਰਕਾਰ 1997-98 ਤੋਂ 1999-2000 ਤਕ ਅਜਿਹੀਆਂ 2993 ਡੇਅਰੀ ਯੂਨਿਟਾਂ ਕਾਇਮ ਕਰਨ ਦੇ ਸਮਰੱਥ ਰਹੀ ਹੈ ਜਿਨ੍ਹਾਂ ਨੇ 12072 ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕੀਤਾ ਅਤੇ ਜਿਸ ਨਾਲ ਪੇਂਡੂ ਖੇਤਰ ਅੰਦਰ ਰੋਜ਼ਗਾਰ ਦ੍ਰਿਸ਼ਾਵਲੀ ਵਿਚ ਸੁਧਾਰ ਹੋਣ ਦੀ ਸੰਭਾਵਨਾ ਹੈ। ਇਸ ਤੋਂ ਇਲਾਵਾ, ਚਾਲੂ ਸਾਲ ਦੌਰਾਨ ਹੋਰ 3600 ਦਿਹਾਤੀ ਯੁਵਕਾਂ ਲਈ ਰੋਜ਼ਗਾਰ ਪੈਦਾ ਕਰਨ ਵਾਲੇ 900 ਡੇਅਰੀ ਯੂਨਿਟ ਕਾਇਮ ਕੀਤੇ ਜਾਣ ਦੀ ਸੰਭਾਵਨਾ ਹੈ।

57. ਖੇਤੀਬਾੜੀ ਖੇਤਰ ਵਿਚਲੀ ਵਧੇਰੇ ਨਿਰਭਰਤਾ ਨੂੰ ਘਟਾਉਣ ਅਤੇ ਦਿਹਾਤੀ ਖੇਤਰਾਂ ਵਿਚ ਸਵੈ-ਰੋਜ਼ਗਾਰ ਦੇ ਹੋਰ ਮੌਕੇ ਪੈਦਾ ਕਰਨ ਦੇ ਮੰਤਵ ਨਾਲ 2001-02 ਦੌਰਾਨ 150 ਡੇਅਰੀ ਅਤੇ 850 ਮੱਛੀ ਪਾਲਣ ਯੂਨਿਟਾਂ ਸਥਾਪਤ ਕੀਤੀਆਂ ਜਾਣਗੀਆਂ

[ਵਿੱਤ ਤੇ ਯੋਜਨਾ ਮੰਤਰੀ]

ਜੋ ਕਿ ਸਿੱਧੇ ਜਾਂ ਅਸਿੱਧੇ ਰੂਪ ਵਿਚ 5000 ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਉਣਗੀਆਂ। ਫ਼ਰੀਦਕੋਟ, ਫ਼ਿਰੋਜ਼ਪੁਰ, ਮੁਕਤਸਰ, ਮੋਗਾ, ਬਠਿੰਡਾ ਅਤੇ ਮਾਨਸਾ ਜ਼ਿਲ੍ਹਿਆਂ ਵਿਚ 1.25 ਲੱਖ ਹੈਕਟੇਅਰ ਰਕਬਾ ਜੋ ਕੱਲਰੀ/ਸ਼ੋਰੇ ਵਾਲੀ ਕਿਸਮ ਦਾ (ਸਰਵੇਖਣ ਚਲ ਰਿਹਾ ਹੈ) ਹੋਣ ਕਾਰਨ ਖੇਤੀਬਾੜੀ ਲਈ ਵਰਤੋਂ ਯੋਗ ਨਹੀਂ ਹੈ, ਉਸਨੂੰ ਮੱਛੀ ਪਾਲਣ ਰਕਬੇ ਅਧੀਨ ਕਵਰ ਕੀਤਾ ਜਾਵੇਗਾ। ਇਸ ਤੋਂ ਇਲਾਵਾ ਸਾਲ 2001-02 ਅਧੀਨ ਰਾਜ ਦੇ ਵਿਭਿੰਨ ਖੇਤਰਾਂ ਵਿਚ ਦੋਗਲੀ ਨਸਲ ਦੀਆਂ ਗਊਆਂ ਦੇ ਦੁੱਧ ਵਿਚ ਥਿੰਦਿਆਈ ਅਤੇ ਐੱਸ.ਐੱਨ.ਐੱਫ. ਤੱਤਾਂ ਦੇ ਵਿਸ਼ਲੇਸ਼ਣ ਦੇ ਸੰਦਰਭ ਵਿਚ ਇਸ ਸਾਲ ਦੌਰਾਨ ਗਊ ਦੁੱਧ ਵਿਚਲੇ ਉਕਤ ਵੱਖ ਵੱਖ ਤੱਤਾਂ ਦੇ ਸਿਲਸਿਲੇਵਾਰ ਅਧਿਐਨ ਲਈ ਇਕ ਨਵੀਂ ਸਕੀਮ "ਰਾਜ ਵਿਚ ਗਊਆਂ ਅਤੇ ਮੱਝਾਂ ਦੇ ਦੁੱਧ ਉਤਪਾਦਨ ਸਬੰਧੀ ਖੋਜ ਪ੍ਰਾਜੈਕਟ ਅਧਿਐਨ" ਸ਼ਾਮਲ ਕੀਤੀ ਗਈ ਹੈ। ਅਜਿਹਾ ਰਾਜ ਅੰਦਰ ਦੁੱਧ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਅਤੇ ਦੁੱਧ ਉਤਪਾਦਨ ਨੂੰ ਵਿਸ਼ਵ ਮੰਡੀ ਵਿਚ ਵਿਕਸਿਤ ਮੁਲਕਾਂ ਦੇ ਡੇਅਰੀ ਉਤਪਾਦਾਂ ਸਬੰਧੀ ਭਾਰੀ ਵਿਸ਼ਵ ਪ੍ਰਤੀਯੋਗਤਾ ਦਾ ਸਾਹਮਣਾ ਕਰਨ ਲਈ ਤਿਆਰ ਕਰਨ ਵਾਸਤੇ ਯਕੀਨੀ ਹੋਵੇਗਾ।

58. ਹਾਲ ਵਿਚ ਹੀ ਸਾਡੀ ਸਰਕਾਰ ਨੇ ਪੰਜਾਬ ਡੇਅਰੀ ਵਿਕਾਸ ਬੋਰਡ ਐਕਟ, 2000 ਬਣਾਇਆ ਅਤੇ ਰਾਜ ਡੇਅਰੀ ਉਦਯੋਗ ਦੇ ਪੇਸ਼ਾਵਰਾਨਾ ਪੱਧਰ ਨੂੰ ਉੱਚਾ ਚੁੱਕਣ ਲਈ ਡੇਅਰੀ ਸੈਕਟਰ ਵਿਚ ਲੱਗੀਆਂ ਸੰਸਥਾਵਾਂ ਅਤੇ ਦੁੱਧ ਉਤਪਾਦਕਾਂ ਲਈ ਆਧੁਨਿਕ ਡੇਅਰੀ ਉਤਪਾਦਨ ਤਕਨਾਲੋਜੀ ਪ੍ਰਣਾਲੀ ਦੇ ਵਿਕਾਸ ਸਬੰਧੀ ਤਾਲਮੇਲ ਰੱਖਣ ਲਈ ਪੰਜਾਬ ਡੇਅਰੀ ਵਿਕਾਸ ਬੋਰਡ ਕਾਇਮ ਕੀਤਾ ਹੈ। ਬੋਰਡ, ਦੁੱਧ ਉਤੇ ਵਿਕਰੀ ਕਰ ਨੂੰ ਖਤਮ ਕਰਕੇ ਲਸੰਸਸ਼ੁਦਾ ਦੁੱਧ ਪਲਾਂਟਾਂ ਦੀ ਸਮਰੱਥਾ ਉਤੇ ਪ੍ਰਤੀ ਲੀਟਰ 10 ਪੈਸੇ ਦੀ ਦਰ ਨਾਲ ਸੈੱਸ ਲਗਾਏਗਾ ਅਤੇ ਇਸ ਸੈੱਸ ਤੋਂ ਆਮਦਨੀ (ਲਗਭਗ 18.00 ਕਰੋੜ ਰੁਪਏ) ਦੀ ਵਰਤੋਂ ਰਾਏ ਵਿਚ ਮਿਲਕ ਸ਼ੈੱਡ ਖੇਤਰ ਅਤੇ ਡੇਰੀ ਉਦਯੋਗ ਦੇ ਵਿਕਾਸ ਲਈ ਕੀਤੀ ਜਾਵੇਗੀ। 2001-02 ਦੌਰਾਨ ਉਪ ਮੱਦਾਂ ਪਸ਼ੂ ਪਾਲਣ, ਡੇਰੀ ਵਿਕਾਸ ਅਤੇ ਮੱਛੀ ਪਾਲਣ ਅਧੀਨ ਕ੍ਰਮਵਾਰ 952.30 ਲੱਖ ਰੁਪਏ, 91.00 ਲੱਖ ਰੁਪਏ ਅਤੇ 185.10 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

**ਸਹਿਕਾਰੀ ਅਦਾਰੇ**

59. ਰਾਜ ਦੇ ਸਮਾਜ-ਆਰਥਿਕ ਵਿਕਾਸ ਵਿਚ ਸਹਿਕਾਰੀ ਅਦਾਰੇ ਅਹਿਮ ਭੂਮਿਕਾ ਨਿਭਾ ਰਹੇ ਹਨ। ਸਹਿਕਾਰੀ ਬੈਂਕਾਂ ਨੇ ਪਿਛਲੇ ਪੂਰੇ ਸਾਲ ਦੌਰਾਨ 1963.00 ਕਰੋੜ ਰੁਪਏ ਦੇ ਮੁਕਾਬਲੇ ਸਾਲ 2000-01 ਦੌਰਾਨ (31 ਦਸੰਬਰ, 2000 ਤਕ) 1836.05 ਕਰੋੜ ਰੁਪਏ ਦੇ ਅਲਪਕਾਲੀ ਜ਼ਰਾਇਤੀ ਕਰਜ਼ੇ ਦਿੱਤੇ ਸਨ। ਸਹਿਕਾਰੀ ਬੈਂਕਾਂ ਨੇ ਅਲਪਕਾਲੀ ਜ਼ਰਾਇਤੀ ਕਰਜ਼ਿਆਂ ਉਤੇ ਵਿਆਜ ਦੀ ਦਰ 16.5 ਫ਼ੀਸਦ ਤੋਂ ਘਟਾ ਕੇ 14.5 ਫ਼ੀਸਦ ਕਰ ਦਿੱਤੀ ਹੈ ਅਤੇ ਮਿਤੀ 1 ਅਪ੍ਰੈਲ, 2000 ਤੋਂ ਮਿਸ਼ਰਤ ਵਿਆਜ ਲਗਾਉਣਾ ਛੱਡ ਦਿੱਤਾ ਹੈ। ਸਹਿਕਾਰੀ ਵਿਭਾਗ ਨੇ ਕਿਸਾਨਾਂ ਦੀ ਭਲਾਈ ਲਈ ਨਕਦ ਰਿਵਾਲਵਿੰਗ ਰਿਣ ਸਕੀਮ ਲਾਗੂ ਕਰ ਦਿਤੀ ਹੈ, ਜਿਸ ਅਧੀਨ 5 ਏਕੜ ਤਕ ਜ਼ਮੀਨ ਦਾ ਮਾਲਕ ਕਿਸਾਨ 1.50 ਲੱਖ ਰੁਪਏ ਦੇ ਨਕਦ ਕਰਜ਼ੇ ਲਈ ਪਾਤਰ ਹੈ ਅਤੇ 10 ਏਕੜ

ਤਕ ਜ਼ਮੀਨ ਦਾ ਮਾਲਕ ਕਿਸਾਨ 3.00 ਲੱਖ ਰੁਪਏ ਨਕਦ ਕਰਜ਼ੇ ਲਈ ਪਾਤਰ ਹੈ, ਇਹ ਕਰਜ਼ਾ ਰਕਮ ਪਹਿਲਾਂ ਕ੍ਰਮਵਾਰ 1.00 ਲੱਖ ਰੁਪਏ ਅਤੇ 2.00 ਲੱਖ ਰੁਪਏ ਸੀ। ਇਸ ਸਕੀਮ ਅਧੀਨ ਮਿਤੀ 31 ਦਸੰਬਰ, 2000 ਤਕ 68210 ਕਿਸਾਨਾਂ ਨੂੰ 638.88 ਕਰੋੜ ਰੁਪਏ ਦਾ ਕਰਜ਼ਾ ਪ੍ਰਵਾਨ ਕੀਤਾ ਗਿਆ ਹੈ। ਪੀ.ਏ.ਸੀ.ਐੱਸ. ਦੇ ਮੈਂਬਰਾਂ ਲਈ ਫਸਲ ਕਰਜ਼ੇ ਦੀ ਵੱਧ ਤੋਂ ਵੱਧ ਸੀਮਾਂ 70000/- ਰੁਪਏ ਤੋਂ ਵਧਾ ਕੇ 85000/- ਰੁਪਏ ਕਰ ਦਿਤੀ ਗਈ ਹੈ ਜਿਸ ਵਿਚ ਸਹਾਇਕ ਗਤੀਵਿਧੀਆਂ ਲਈ 10000/- ਰੁਪਏ ਵੀ ਸ਼ਾਮਲ ਹਨ।

60. ਪੰਜਾਬ ਰਾਜ ਜ਼ਰਾਇਤੀ ਵਿਕਾਸ ਬੈਂਕ ਲਿਮਟਿਡ ਅਤੇ ਉਸਦੇ ਸਹਾਇਕ 84 ਮੁੱਢਲੇ ਸਹਿਕਾਰੀ ਜ਼ਰਾਇਤੀ ਵਿਕਾਸ ਬੈਂਕਾਂ ਨੇ ਸਾਲ 1999-2000 ਦੌਰਾਨ 357.37 ਕਰੋੜ ਰੁਪਏ ਦੇ ਅਤੇ ਸਾਲ 2000-01 ਦੌਰਾਨ (ਮਿਤੀ 31 ਜਨਵਰੀ, 2000 ਤਕ) 185.40 ਕਰੋੜ ਰੁਪਏ ਦੇ ਦੀਰਘਕਾਲੀਨ ਕਰਜ਼ੇ ਦਿਤੇ ਹਨ। ਰਾਜ ਸਰਕਾਰ ਇਸ ਮੰਤਵ ਲਈ ਵੱਖ ਵੱਖ ਸਹਿਕਾਰੀ ਸੰਸਥਾਵਾਂ ਨੂੰ ਸਬਸਿਡੀ, ਹਿੱਸਾ ਪੂੰਜੀ ਅਤੇ ਕਰਜ਼ੇ ਦੇ ਰੂਪ ਵਿਚ ਸਹਾਇਤਾ ਪ੍ਰਦਾਨ ਕਰ ਰਹੀ ਹੈ। ਸਹਿਕਾਰੀ ਵਿਭਾਗ ਲਈ ਸਾਲਾਨਾ ਯੋਜਨਾ ਸਾਲ 2001-02 ਵਿਚ 80.90 ਲੱਖ ਰੁਪਏ ਦੀ ਰਾਸ਼ੀ ਦਾ ਉਪਬੰਧ ਕੀਤਾ ਗਿਆ ਹੈ।

**ਦਿਹਾਤੀ ਵਿਕਾਸ**

61. ਮੈਂ ਇਸ ਅਜ਼ੀਮ ਸਦਨ ਨੂੰ ਇਹ ਕਹਿੰਦਿਆਂ ਆਪਣਾ ਸੁਭਾਗ ਮਹਿਸੂਸ ਕਰ ਰਿਹਾ ਹਾਂ ਕਿ ਸਾਡੀ ਸਰਕਾਰ ਪੇਂਡੂ ਇਲਾਕਿਆਂ ਵਿਚ ਰਹਿਣ ਵਾਲੇ ਆਪਣੇ ਲੋਕਾਂ ਦੀਆਂ ਜ਼ਰੂਰਤਾਂ ਲਈ ਹਰ ਵਕਤ ਤਤਪਰ ਹੈ। ਪੇਂਡੂ ਇਲਾਕਿਆਂ ਵਿਚ ਰਹਿਣ ਵਾਲੇ, ਸਮਾਜ ਦੇ ਕਮਜ਼ੋਰ ਵਰਗਾਂ ਨਾਲ ਸਬੰਧਿਤ ਵਿਅਕਤੀਆਂ ਲਈ ਸਕੀਮ "ਗ੍ਰਾਮੀਣ ਆਵਾਸ" ਅਧੀਨ 7.00 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ। ਜਿਸ ਅੰਦਰ 4200 ਰਿਹਾਇਸ਼ੀ ਯੂਨਿਟਾਂ ਦੇ ਨਿਰਮਾਣ ਕਾਰਜ ਦਾ ਵਿਚਾਰ ਹੈ। ਪਿਛਲੇ ਚਾਰ ਸਾਲਾਂ ਦੌਰਾਨ 14635 ਮਕਾਨਾਂ ਦੀ ਉਸਾਰੀ ਕੀਤੀ ਗਈ ਅਤੇ ਸਾਲਾਨਾ ਯੋਜਨਾ 2001-02 ਵਿਚ ਰਾਜ ਦੇ 3.45 ਕਰੋੜ ਰੁਪਏ ਦੇ ਹਿੱਸੇ ਵਾਲੀ "ਇੰਦਰਾ ਆਵਾਸ ਯੋਜਨਾ" ਅਧੀਨ ਪੇਂਡੂ ਇਲਾਕਿਆਂ ਵਿਚ ਅਨੁਸੂਚਿਤ ਜਾਤੀ ਅਤੇ ਗ਼ੈਰ-ਅਨੁਸੂਚਿਤ ਜਾਤੀ ਦੋਹਾਂ ਵਰਗਾਂ ਦੇ ਵਿਅਕਤੀਆਂ ਲਈ 8280 ਮਕਾਨ ਉਸਾਰੇ ਜਾਣਗੇ।

62. ਸਾਡੀ ਸਰਕਾਰ ਵੱਖ-ਵੱਖ ਕੇਂਦਰੀ ਸਹਾਇਤਾ ਪ੍ਰਾਪਤ ਰੋਜ਼ਗਾਰ ਪੈਦਾ ਕਰਨ ਵਾਲੇ ਪ੍ਰੋਗਰਾਮਾਂ ਨੂੰ ਪ੍ਰਭਾਵਕਾਰੀ ਬਣਾਉਣ ਵਿਚ ਵੀ ਪਿੱਛੇ ਨਹੀਂ ਰਹੀ ਹੈ। ਪਿਛਲੇ ਚਾਰ ਸਾਲਾਂ ਦੌਰਾਨ 92.51 ਲੱਖ ਕਿਰਤ ਦਿਨ ਪੈਦਾ ਕੀਤੇ ਗਏ ਹਨ ਅਤੇ ਪੇਂਡੂ ਗ਼ਰੀਬ ਵਿਅਕਤੀਆਂ ਲਈ ਸਾਲਾਨਾ ਯੋਜਨਾ 2001-02 ਲਈ "ਜਵਾਹਰ ਗਰਾਮ ਸਮ੍ਰਿਧੀ ਯੋਜਨਾ" ਅਤੇ "ਯਕੀਨੀ ਰੋਜ਼ਗਾਰ ਸਕੀਮ" ਦੇ ਤਹਿਤ ਰੋਜ਼ਗਾਰ ਦੇ ਲਗਭਗ 21.20 ਲੱਖ ਕਿਰਤ ਦਿਨ ਪੈਦਾ ਕੀਤੇ ਜਾਣਗੇ, ਜਿਨ੍ਹਾਂ ਵਿਚ ਰਾਜ ਦਾ ਕ੍ਰਮਵਾਰ ਹਿੱਸਾ 4.60 ਕਰੋੜ ਰੁਪਏ ਅਤੇ 5.10 ਕਰੋੜ ਰੁਪਏ ਹੋਵੇਗਾ। ਵੱਖ-ਵੱਖ ਸਵੈ-ਰੋਜ਼ਗਾਰ ਉੱਦਮਾਂ ਰਾਹੀਂ

[ਵਿੱਤ ਤੇ ਯੋਜਨਾ ਮੰਤਰੀ]

6000 ਲਾਭ-ਪਾਤਰਾਂ (ਸਵੈ-ਰੋਜ਼ਗਾਰੀਆਂ) ਨੂੰ ਉਤਾਂਹ ਉਠਾਉਣ ਦੇ ਟੀਚੇ ਨਾਲ ਸਾਲਾਨਾ ਯੋਜਨਾ 2001-02 ਲਈ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ "ਸਵਰਨ ਜੈਅੰਤੀ ਗ੍ਰਾਮ ਸਵੈ-ਰੋਜ਼ਗਾਰ ਯੋਜਨਾ" ਦੇ ਅਧੀਨ 2.25 ਕਰੋੜ ਰੁਪਏ (ਰਾਜ ਦਾ ਹਿੱਸਾ) ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ। ਪਿਛਲੇ ਚਾਰ ਸਾਲਾਂ ਦੌਰਾਨ 24153 ਸਵੈ-ਰੋਜ਼ਗਾਰੀਆਂ/ਲਾਭ ਪਾਤਰਾਂ ਨੂੰ ਇਸ ਸਕੀਮ ਅਧੀਨ ਸਹਾਇਤਾ ਦਿੱਤੀ ਗਈ ਹੈ।

63. ਪੇਂਡੂ ਇਲਾਕਿਆਂ ਦੇ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਖ਼ਾਸ ਕਰਕੇ ਮਹਿਲਾਵਾਂ ਅਤੇ ਬੱਚਿਆਂ ਦੁਆਰਾ ਦਰਪੇਸ਼ ਮੁਸ਼ਕਲਾਂ ਨੂੰ ਮਹਿਸੂਸ ਕਰਦੇ ਹੋਏ ਪਲਾਨ ਸਕੀਮ "ਕੇਵਲ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਲਈ ਪੇਂਡੂ ਸਫ਼ਾਈ" ਤਹਿਤ ਰਾਜ ਦੇ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਦੇ ਮਕਾਨਾਂ ਵਿਚ 66,667 ਪਖਾਨਾ-ਯੂਨਿਟਾਂ ਦੀ ਉਸਾਰੀ ਲਈ ਸਰਕਾਰ ਨੇ 20.00 ਕਰੋੜ ਰੁਪਏ ਦੀ ਰਾਸ਼ੀ ਮਖ਼ਸੂਸ ਕੀਤੀ ਹੈ। ਇਕ ਯੂਨਿਟ ਦੀ ਕੁਲ ਲਾਗਤ ਕੇਵਲ 3500/- ਰੁਪਏ ਤਕ ਹੋਵੇਗੀ ਜਿਹਦੇ ਵਿਚੋਂ 3000/- ਰੁਪਏ ਰਾਜ ਸਰਕਾਰ ਮੁਹੱਈਆ ਕਰੇਗੀ ਅਤੇ ਲਾਭ-ਪਾਤਰ ਨੂੰ ਨਕਦ ਜਾਂ ਮਜ਼ਦੂਰੀ ਦੀ ਸ਼ਕਲ ਵਿਚ 500/- ਰੁਪਏ ਅੰਸ਼ਦਾਨ ਪਾਉਣਾ ਪਵੇਗਾ। "ਫੋਕਲ ਪੁਆਇੰਟ ਸਥਾਪਿਤ ਕਰਨ" ਦੀ ਪਲਾਨ ਸਕੀਮ ਤਹਿਤ 1.00 ਕਰੋੜ ਰੁਪਏ ਦੇ ਕੁਲ ਖ਼ਰਚੇ ਤੋਂ ਇਲਾਵਾ ਰਾਜ ਵਿਚ ਪੁਰਾਣੇ ਫੋਕਲ ਪੁਆਇੰਟਾਂ ਦੀ ਮੁਰੰਮਤ/ਸਾਂਭ ਸੰਭਾਲ ਲਈ 20 ਫ਼ੀਸਦ ਅਨਟਾਈਡ ਫ਼ੰਡ ਮਖ਼ਸੂਸ ਕੀਤੇ ਗਏ ਹਨ।

64. ਸਾਲਾਨਾ ਯੋਜਨਾ 2001-02 ਵਿਚ "ਸਿੱਖਿਆ ਵਿਚ ਸੁਧਾਰ ਲਿਆਉਣ ਲਈ ਪੰਚਾਇਤੀ ਰਾਜ ਸੰਸਥਾਵਾਂ ਸਹਾਇਤਾ ਗਰਾਂਟ" ਇਕ ਨਵੀਂ ਸਕੀਮ ਅਧੀਨ 2.08 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ ਹੈ। ਇਸ ਨਵੀਂ ਸਕੀਮ ਅਧੀਨ ਦਿਹਾਤੀ ਖੇਤਰਾਂ ਵਿਚ ਦਿੱਤੀ ਜਾ ਰਹੀ ਸਿੱਖਿਆ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਲਈ ਫ਼ੰਡ ਪੰਚਾਇਤੀ ਰਾਜ ਸੰਸਥਾਵਾਂ ਦੇ ਨਿਪਟਾਰੇ ਤੇ ਰੱਖੇ ਜਾਣਗੇ। ਇਨ੍ਹਾਂ ਫ਼ੰਡਾਂ ਦਾ ਪ੍ਰਬੰਧ ਪੇਂਡੂ ਸੰਸਥਾਵਾਂ ਦੁਆਰਾ ਕੀਤਾ ਜਾਵੇਗਾ।

65. ਸਾਲਾਨਾ ਯੋਜਨਾ 2001-02 ਵਿਚ ਮੱਦ "ਗ੍ਰਾਮ ਵਿਕਾਸ" ਅਧੀਨ 151.27 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜੋ ਕਿ ਆਪਣੇ ਆਪ ਵਿਚ ਕਾਫ਼ੀ ਵਾਧਾ ਦਰਸਾਉਂਦਾ ਹੈ। ਜਦ ਕਿ ਚਾਲੂ ਸਾਲ ਵਿਚ 121.10 ਕਰੋੜ ਰੁਪਏ ਦਾ ਉਪਬੰਧ ਸੀ। ਗਲੀਆਂ ਨੂੰ ਪੱਕਾ ਕਰਨ ਅਤੇ ਨਾਲੀਆਂ ਵਿਚੋਂ ਗੰਦੇ ਪਾਣੀ ਦਾ ਨਿਕਾਸ ਅਤੇ ਨਵੇਂ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ ਆਦਿ ਤੇ ਕਾਰਜਾਂ ਨੂੰ ਅਮਲੀ ਰੂਪ ਦੇਣ ਲਈ 16 19 ਕਰੋੜ ਰੁਪਏ ਦੇ ਉਪਬੰਧ ਵਾਲੀ "ਪੰਚਾਇਤਾਂ ਨੂੰ ਗ੍ਰਾਂਟ" ਆਮ ਸਕੀਮ ਤੋਂ ਇਲਾਵਾ "ਰਾਜ ਵਿੱਤ ਕਮਿਸ਼ਨ" ਯੋਜਨਾ ਅਧੀਨ ਪੰਚਾਇਤੀ ਰਾਜ ਸੰਸਥਾਵਾਂ ਲਈ 35.27 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਦਿਹਾਤੀ ਖੇਤਰਾਂ ਵਿਚ ਵੱਖ-ਵੱਖ ਵਿਕਾਸ ਕਾਰਜਾਂ ਨੂੰ ਲਾਗੂ ਕਰਨ ਲਈ 31.33 ਕਰੋੜ ਰੁਪਏ ਅਲੱਗ ਰਖੇ ਗਏ ਹਨ, ਜੋ ਕਿ ਪੰਚਾਇਤੀ ਰਾਜ ਸੰਸਥਾਵਾਂ ਲਈ ਅਨੁਦਾਨ ਵਜੋਂ ਹਨ ਜਿਹਾ ਕਿ 11ਵੇਂ ਵਿੱਤ ਕਮਿਸ਼ਨ ਦੁਆਰਾ ਸਿਫ਼ਾਰਸ਼ ਕੀਤੀ ਗਈ ਹੈ।

66. ਪੰਜਾਬੀ ਭਾਰਤੀ ਪ੍ਰਵਾਸੀ ਬੜੇ ਉੱਦਮੀ, ਸਾਹਸੀ ਅਤੇ ਪਹਿਲ ਕਦਮੀਆਂ ਕਰਨ ਵਾਲੇ ਹਨ । ਪੰਜਾਬ ਦੇ ਲੋਕਾਂ ਅਤੇ ਇਸ ਸਰਕਾਰ ਨੂੰ ਵੀ ਸਾਡੇ ਇਹਨਾਂ ਪ੍ਰਵਾਸੀ ਵੀਰਾਂ ਉਤੇ ਬੜਾ ਮਾਣ ਹੈ ਅਤੇ ਉਨ੍ਹਾਂ ਦਾ ਆਪਣੀ ਮਾਤਭੂਮੀ ਪ੍ਰਤੀ ਸਨੇਹ ਕੇਵਲ ਉਦੋਂ ਹੀ ਪ੍ਰਗਟ ਨਹੀਂ ਹੁੰਦਾ ਜਦੋਂ ਉਹ ਅਕਸਰ ਆਪਣੇ ਵਤਨ ਫੇਰਾ ਪਾਉਂਦੇ ਹਨ ਸਗੋਂ ਉਨ੍ਹਾਂ ਦੁਆਰਾ ਵੱਖ-ਵੱਖ ਵਿਕਾਸ ਪ੍ਰਾਜੈਕਟਾਂ ਵਿਚ ਕੀਤੇ ਪੂੰਜੀ ਨਿਵੇਸ਼ਾਂ ਤੋਂ ਵੀ ਲੱਗਦਾ ਹੈ । ਪ੍ਰਵਾਸੀ ਭਾਰਤੀਆਂ ਪਾਸੋਂ ਫੰਡ ਜੁਟਾ ਕੇ ਦਿਹਾਤੀ ਇਲਾਕਿਆਂ ਵਿਚ ਬੁਨਿਆਦੀ ਢਾਂਚੇ ਵਿਚ ਸੁਧਾਰ ਲਿਆਉਣ ਲਈ "ਪ੍ਰਵਾਸੀ ਭਾਰਤੀਆਂ ਰਾਹੀਂ ਸਕੂਲਾਂ ਅਤੇ ਹੋਰ ਭਾਈਚਾਰਕ ਸੇਵਾ ਕਾਰਜਾਂ ਵਿਚ ਬੁਨਿਆਦੀ ਢਾਂਚਾਗਤ ਸਹੂਲਤਾਂ ਉਪਲਬੱਧ ਕਰਵਾਉਣ ਲਈ ਰਾਜ ਦਾ ਵੱਧ ਤੋਂ ਵੱਧ 50 ਫ਼ੀਸਦ ਹਿੱਸਾ" ਨਾਂ ਦੀ ਸਕੀਮ ਅਧੀਨ ਸਾਲ 2001-02 ਵਿਚ 5.00 ਕਰੋੜ ਰੁਪਏ ਦੇ ਉਪਬੰਧ ਨਾਲ ਚਾਲੂ ਰੱਖਣ ਦੀ ਤਜਵੀਜ਼ ਹੈ ।

**ਸਿੰਜਾਈ ਅਤੇ ਹੜ੍ਹ ਕੰਟਰੋਲ**

67. ਸਪੀਕਰ ਸਾਹਿਬ, ਸਾਡੀ ਸਰਕਾਰ ਸਿੰਜਾਈ ਦੇ ਕਾਰਜ ਨੂੰ ਪਰਮ ਅਗੇਤ ਦਿੰਦੀ ਹੈ, ਕਿਉਂ ਜੋ ਇਹ ਖੇਤਬਾੜੀ ਦੀ ਜਿੰਦ ਜਾਨ ਹੈ । ਵਰਤਮਾਨ ਸਮੇਂ ਰਾਜ ਵਿਚ ਕੁਲ ਬਿਜਾਈ ਅਧੀਨ ਰਕਬੇ ਦੇ ਮੁਕਾਬਲੇ ਸਿੰਜਾਈ ਵਾਲਾ ਰਕਬਾ 96 ਫ਼ੀਸਦੀ ਹੈ । ਕਿਉਂਕਿ ਰਾਜ ਵਿਚ ਜ਼ਿਆਦਾਤਰ ਸਤਹੀ ਪਾਣੀ ਦੀ ਵਰਤੋਂ ਪਹਿਲਾਂ ਹੀ ਕੀਤੀ ਜਾ ਚੁੱਕੀ ਹੈ, ਇਸ ਲਈ ਸਾਲਾਨਾ ਯੋਜਨਾ 2001-2002 ਵਿਚ ਜ਼ਿਆਦਾ ਜ਼ੋਰ ਬਿਹਤਰ ਜਲ ਪ੍ਰਬੰਧ ਅਤੇ ਉਪਲੱਬਧ ਜਲ ਵਸੀਲਿਆਂ ਦੀ ਵੱਧ ਤੋਂ ਵੱਧ ਵਰਤੋਂ ਉਤੇ ਹੈ । ਸਾਲ 2001-02 ਦੌਰਾਨ 297.20 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾ ਰਿਹਾ ਹੈ ਜਿਸ ਨਾਲ 39.05 ਹਜ਼ਾਰ ਹੈਕਟੇਅਰ ਵਧੀਕ ਰਕਬੇ ਨੂੰ ਸਿੰਜਾਈ ਅਧੀਨ ਲਿਆਂਦਾ ਜਾਵੇਗਾ ।

68. ਨੌਵੀਂ ਯੋਜਨਾ ਦੇ ਪਹਿਲੇ ਤਿੰਨ ਸਾਲਾਂ ਦੌਰਾਨ ਕੰਢੀ ਨਹਿਰ ਸਟੇਜ-I ਨੂੰ ਹੁਸ਼ਿਆਰਪੁਰ ਤਕ ਪੂਰਾ ਕਰ ਦਿੱਤਾ ਗਿਆ ਹੈ । 235.42 ਕਿਲੋਮੀਟਰ ਲੰਮੇ ਜਲਮਾਰਗਾਂ ਨੂੰ ਪੱਕਾ ਕੀਤਾ ਗਿਆ ਹੈ ਅਤੇ ਇਨ੍ਹਾਂ ਸਬੰਧੀ ਨਿਰਮਾਣ ਕਾਰਜ ਮੁਕੰਮਲ ਕਰ ਲਿਆ ਗਿਆ ਹੈ ਅਤੇ ਕੰਢੀ ਖੇਤਰ ਵਿਚ ਜੈਅੰਤੀ ਅਤੇ ਸਿਸਵਾਂ ਵਿਖੇ ਘੱਟ ਉਚਾਈ ਵਾਲੇ 2 ਡੈਮਾਂ ਸਬੰਧੀ ਕੰਮ ਮੁਕੰਮਲ ਕਰ ਲਿਆ ਗਿਆ ਹੈ ਅਤੇ ਇਸ ਤੋਂ ਇਲਾਵਾ 83 ਡੂੰਘੇ ਟਿਊਬਵੈਲਾਂ ਲਈ ਬੋਰ ਕੀਤੇ ਗਏ ਹਨ । 18,280 ਹੈਕਟੇਅਰ ਦਾ ਵਧੀਕ ਰਕਬਾ ਸਿੰਜਾਈ ਅਧੀਨ ਲਿਆਂਦਾ ਗਿਆ ਹੈ ।

69. ਕਿਸਾਨਾਂ ਦੇ ਯੋਗਦਾਨ ਨੂੰ ਉਤਸ਼ਾਹਿਤ ਕਰਨ ਲਈ, ਇਹ ਫ਼ੈਸਲਾ ਕੀਤਾ ਗਿਆ ਹੈ ਕਿ ਅੱਗੇ ਤੋਂ ਜਲਮਾਰਗਾਂ ਨੂੰ ਪੱਕਾ ਕਰਨ ਦਾ ਕੰਮ ਕਿਸਾਨਾਂ ਦੀਆਂ ਜਲ ਇਸਤੇਮਾਲ ਕਰਨ ਵਾਲੀਆਂ ਸੰਸਥਾਵਾਂ ਰਾਹੀਂ ਕਰਵਾਇਆ ਜਾਵੇਗਾ ਤਾਂ ਕਿ ਖ਼ਰਚੇ ਵਿਚ ਕਿਫ਼ਾਇਤ ਲਿਆਂਦੀ ਜਾ ਸਕੇ । ਕਿਸਾਨਾਂ ਨੂੰ ਉਤਸ਼ਾਹਿਤ ਕੀਤਾ ਜਾਵੇਗਾ ਕਿ ਉਹ ਜਲ ਵਰਤੋਂ ਸਭਾਵਾਂ ਬਣਾਉਣ ਅਤੇ ਉਨ੍ਹਾਂ ਨੂੰ ਸਭਾਵਾਂ ਐਕਟ ਅਧੀਨ ਰਜਿਸਟਰ ਕਰਵਾਉਣ । ਵਿਭਾਗ ਉਸ ਕਾਰਜ ਦੀ ਤਿਆਰੀ ਅਤੇ ਉਸਨੂੰ ਅਮਲ ਵਿਚ ਲਿਆਉਣ

[ਵਿੱਤ ਤੇ ਯੋਜਨਾ ਮੰਤਰੀ] :

ਲਈ ਸਮੁੱਚੀ ਤਕਨੀਕੀ ਸਹਾਇਤਾ ਲਵੇਗਾ, ਜੋ ਕੰਮ ਉਸਨੇ ਭਵਿੱਖ ਵਿਚ ਉਸਾਰੀ ਏਜੰਸੀਆਂ ਵਜੋਂ ਬਣਾਈਆਂ ਜਲ ਵਰਤੋਂ ਸਭਾਵਾਂ ਰਾਹੀਂ ਕਰਵਾਉਣਾ ਹੈ ।

70. ਮੁਕਤਸਰ ਜ਼ਿਲ੍ਹੇ ਦੇ ਤਕਰੀਬਨ 1.04 ਲੱਖ ਹੈਕਟੇਅਰ ਖੇਤਰ ਵਿਚ ਸੇਮ ਦੀ ਗੰਭੀਰ ਸਮੱਸਿਆ ਪੈਦਾ ਹੋਈ ਹੈ । ਪੰਜਾਬ ਦੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿਚ ਸਮ ਦੀ ਸਮੱਸਿਆ ਨੂੰ ਹੱਲ ਕਰਨ ਲਈ ਦਿਹਾਤੀ ਬੁਨਿਆਦੀ ਢਾਂਚਾ ਵਿਕਾਸ ਫ਼ੰਡ ਅਧੀਨ ਨੈਸ਼ਨਲ ਬੈਂਕ ਆਫ਼ ਐਗਰੀਕਲਚਰ ਅਤੇ ਰੂਰਲ ਡਿਵੈਲਪਮੈਂਟ (ਨਾਬਾਰਡ) ਪਾਸੋਂ ਕਈ ਪ੍ਰਾਜੈਕਟ ਮਨਜ਼ੂਰ ਕਰਵਾਏ ਗਏ ਹਨ । ਸਾਲ 1997-98 ਦੌਰਾਨ ਮੁਕਤਸਰ ਅਤੇ ਮਲੋਟ ਦੇ ਖੇਤਰ ਵਿਚ ਪਾਣੀ ਦੇ ਘੱਟ ਰਹੇ ਪੱਧਰ ਦੇ ਸਬੰਧ ਵਿਚ ਸਤਹੀ ਜਲ ਨਿਕਾਸ ਸਕੀਮ ਨਾਬਾਰਡ ਦੁਆਰਾ ਮਨਜ਼ੂਰ ਕੀਤੀ ਗਈ ਸੀ ਤਾਂ ਕਿ 72.24 ਕਰੋੜ ਰੁਪਏ ਦੀ ਕਰਜ਼ਾ ਸਹਾਇਤਾ ਪ੍ਰਾਪਤ ਕੀਤੀ ਜਾ ਸਕੇ । ਸਾਲ 1998-99 ਦੌਰਾਨ ਮੁਕਤਸਰ, ਫ਼ਿਰੋਜ਼ਪੁਰ ਅਤੇ ਫ਼ਰੀਦਕੋਟ ਦੇ ਦੱਖਣ-ਪੱਛਮੀ ਜ਼ਿਲ੍ਹਿਆਂ (ਲਿੰਕ ਨਾਲੇ) ਲਈ ਜਲ ਨਿਕਾਸ ਕਾਰਜਾਂ ਦੇ ਦੋ ਹੋਰ ਪ੍ਰਾਜੈਕਟ ਨਾਬਾਰਡ ਦੁਆਰਾ 49.60 ਕਰੋੜ ਰੁਪਏ ਦੀ ਕਰਜ਼ਾ ਸਹਾਇਤਾ ਲਈ ਅਤੇ 19.89 ਕਰੋੜ ਰੁਪਏ ਦੀ ਕਰਜ਼ਾ ਸਹਾਇਤਾ ਵਾਲੇ ਵਹਾਬਵਾਲਾ ਡਰੇਨੇਜ ਸਿਸਟਮ ਬਾਰੇ ਵੀ ਪਰਵਾਨਗੀ ਲੈ ਲਈ ਗਈ ਹੈ । ਇਨ੍ਹਾਂ ਪ੍ਰਾਜੈਕਟਾਂ ਵਿਚ ਰਾਜ ਦਾ ਹਿੱਸਾ 86.13 ਕਰੋੜ ਰੁਪਏ ਹੈ । ਰਾਜ ਸਰਕਾਰ ਨੇ ਨਾਬਾਰਡ ਪਾਸੋਂ ਮਾਲੀ ਸਹਾਇਤਾ ਪ੍ਰਾਪਤ ਕਰਕੇ ਮਾੜੀ ਕਾਸ਼ਤਯੋਗ ਭੂਮੀ ਦੇ ਵੱਡੇ ਖਿੱਤੇ ਵਿਚ ਸੁਧਾਰ ਲਿਆਂਦਾ ਹੈ । ਜਿਸ ਵਿਚ ਸੇਮ ਦੀ ਭਾਰੀ ਸਮੱਸਿਆ ਸੀ ਹੁਣ ਇਸ ਨੂੰ ਕਿਰਿਆਸ਼ੀਲ ਰੂਪ ਵਿਚ ਕਾਸ਼ਤ ਅਧੀਨ ਲਿਆਂਦਾ ਗਿਆ ਹੈ । 444.24 ਕਿਲੋਮੀਟਰ ਦੀ ਕੁਲ ਲੰਬਾਈ ਵਾਲੇ ਨਾਲੇ ਖੋਦੇ ਗਏ ਹਨ ਅਤੇ 178 ਪੁਲ (ਜਿਨ੍ਹਾਂ ਵਿਚ ਮੁੱਖ ਤੌਰ ਤੇ ਪਿੰਡਾਂ ਦੀਆਂ ਸੜਕਾਂ ਵਾਲੇ ਪੁਲ ਹਨ) ਉਸਾਰੇ ਗਏ ਹਨ । ਵਹਾਬਵਾਲਾ ਡਰੇਨੇਜ ਪ੍ਰਣਾਲੀ ਦਾ ਕੰਮ ਚਲ ਰਿਹਾ ਹੈ ਅਤੇ ਤਕਰੀਬਨ 10 ਕਿਲੋਮੀਟਰ ਦੀ ਕੁਲ ਲੰਬਾਈ ਵਾਲੇ ਨਾਲਿਆਂ ਦੀ ਖੁਦਾਈ ਦਾ ਕੰਮ ਮੁਕੰਮਲ ਹੋ ਗਿਆ ਹੈ । ਇਨ੍ਹਾਂ ਪ੍ਰਾਜੈਕਟਾਂ ਨੂੰ ਲਾਗੂ ਕਰਨ ਦੇ ਸਿੱਟੇ ਵਜੋਂ ਜਿਥੇ 45166 ਹੈਕਟੇਅਰ ਖੇਤਰ ਨੂੰ ਖ਼ਰਾਬ ਘੋਸ਼ਿਤ ਕੀਤਾ ਗਿਆ ਸੀ, ਉਸ ਨੂੰ ਹੁਣ ਵਾਹੀਯੋਗ ਬਣਾ ਕੇ ਕਾਸ਼ਤ ਅਧੀਨ ਲਿਆਂਦਾ ਗਿਆ ਹੈ ।

71. ਸੋਧੀਆਂ ਆਬਿਆਨਾ ਦਰਾਂ ਦੇ ਖ਼ਰਚੇ ਨੂੰ ਪੂਰਾ ਕਰਨ ਲਈ, 177.80 ਕਰੋੜ ਰੁਪਏ ਦੀ ਲਾਗਤ ਵਾਲਾ ਅਪਰਬਾਰੀ ਦੁਆਬ ਨਹਿਰ ਪ੍ਰਣਾਲੀ ਦੇ ਚੈਨਲਾਂ ਦੇ ਪੁਨਰ ਨਿਰਮਾਣ ਸਬੰਧੀ ਇਕ ਨਵਾਂ ਪ੍ਰਾਜੈਕਟ ਅਰੰਭ ਕੀਤਾ ਜਾਵੇਗਾ । ਇਸ ਪ੍ਰਾਜੈਕਟ ਦੇ ਮੁਕੰਮਲ ਹੋਣ ਤੇ, ਸਦਾ ਬਾਹਰੀ ਖੇਤਰ ਵਿਚ ਪਾਣੀ ਦੀ 65 ਫ਼ੀਸਦੀ ਮੌਜੂਦਾ ਸਿੰਜਾਈ ਸਮਰੱਥਾ ਅਤੇ ਗੈਰ ਸਦਾ ਬਾਹਰੀ ਖੇਤਰ ਵਿਚ 33 ਫ਼ੀਸਦੀ ਖੇਤਰ ਦੀ ਸਿੰਜਾਈ ਨੂੰ ਵਧਾ ਕੇ 87 ਫ਼ੀਸਦੀ ਕੀਤੇ ਜਾਣ ਦੀ ਸੰਭਾਵਨਾ ਹੈ । 12.53 ਲੱਖ ਏਕੜ ਖੇਤਰ ਵਿਚ ਵਧੀਕ ਸਿੰਜਾਈ ਸਹੂਲਤਾਂ ਮੁਹੱਈਆ ਕਰਾਉਣ ਤੋਂ ਇਲਾਵਾ, ਤਕਰੀਬਨ 2.49 ਲੱਖ ਏਕੜ ਖੇਤਰ ਨੂੰ ਗੈਰ ਸਦਾ ਬਹਾਰੀ ਖੇਤਰ ਤੋਂ ਸਦਾ ਬਾਹਰੀ ਖੇਤਰ ਵਿਚ ਬਦਲ ਦਿਤਾ ਜਾਵੇਗਾ । ਸਾਲ 2001-02 ਦੌਰਾਨ ਵਧਾਏ ਗਏ ਤੀਬਰ ਸਿੰਜਾਈ ਲਾਭ ਪ੍ਰੋਗਰਾਮ (ਏ ਆਈ ਬੀ.ਪੀ )ਦੇ ਫ਼ੰਡ ਵਾਲੇ ਇਸ ਪ੍ਰਾਜੈਕਟ ਵਿਚ ਰਾਜ ਦੇ ਹਿੱਸੇ ਵਜੋਂ 30 00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਇਸ ਪ੍ਰਾਜੈਕਟ ਰਾਹੀਂ 383.00

ਕਿਲੋਮੀਟਰ ਲੰਮੀ ਕੱਚੀ ਮੁੱਖ ਨਹਿਰ ਅਤੇ ਯੂ.ਬੀ.ਡੀ.ਸੀ. ਪ੍ਰਣਾਲੀ ਦੇ 2370 ਕਿਲੋਮੀਟਰ ਲੰਬਾਈ ਵਾਲੇ ਰਜਬਾਹਿਆਂ ਅਤੇ ਸੂਇਆਂ ਸਬੰਧੀ ਪੁਨਰ-ਨਿਰਮਾਣ ਕਾਰਜ ਕਰਨ ਦਾ ਵਿਚਾਰ ਹੈ ।

72. ਰੋਪੜ, ਫਤਹਿਗੜ੍ਹ ਸਾਹਿਬ ਅਤੇ ਪਟਿਆਲਾ ਜ਼ਿਲ੍ਹਿਆਂ ਦੇ ਨੀਮ-ਪਹਾੜੀ ਖੇਤਰ ਹੁਣ ਤਕ ਸਿੰਜਾਈ ਤੋਂ ਵਿਰਵੇ ਰਹੇ ਹਨ । ਇਸ ਖੇਤਰ ਵਿਚ ਖੁਸ਼ਹਾਲੀ ਲਿਆਉਣ ਲਈ, 647.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਵਾਲੀ 'ਸ੍ਰੀ ਦਸਮੇਸ਼ ਨਹਿਰ' ਦੀ ਉਸਾਰੀ ਕਰਕੇ ਨਹਿਰੀ ਸਿੰਜ਼ਾਈ ਨੂੰ ਸੁਨਿਸ਼ਚਿਤ ਕਰਨ ਦੀ ਤਜਵੀਜ਼ ਹੈ । ਇਸ ਉਦੇਸ਼ ਲਈ ਰੋਪੜ, ਫਤਹਿਗੜ੍ਹ ਸਾਹਿਬ ਅਤੇ ਪਟਿਆਲਾ ਜ਼ਿਲ੍ਹਿਆਂ ਦੇ ਕਾਸ਼ਤਯੋਗ ਕਮਾਂਡ ਖੇਤਰ ਵਿਚ 1,30,000 ਹੈਕਟੇਅਰ (3,21,000 ਏਕੜ) ਜ਼ਮੀਨ ਉਤੇ ਸਿੰਜਾਈ ਸਹੂਲਤਾਂ ਪ੍ਰਦਾਨ ਕਰਾਉਣ ਲਈ 900 ਕਿਊਸਿਕ ਪਾਣੀ ਦੀ ਤਜਵੀਜ਼ ਹੈ । ਇਸ ਪਾਣੀ ਨੂੰ ਇਕ ਹਜ਼ਾਰ ਕਿਊਸਿਕ ਦੀ ਸਮਰੱਥਾ ਵਾਲੇ ਚੈਨਲ ਰਾਹੀਂ ਲਿਜਾਇਆ ਜਾਵੇਗਾ ਜੋ ਮੌਜੂਦਾ ਐੱਨ. ਐੱਚ. ਸੀ./ਬੀ. ਐੱਮ. ਐੱਲ. ਚੈਨਲ ਦੇ ਸਮਾਨਾਂਤਰ ਚੱਲੇਗਾ ਅਤੇ ਇਸ ਨੂੰ ਸ੍ਰੀ ਦਸ਼ਮੇਸ਼ ਸਿੰਜਾਈ ਪ੍ਰਾਜੈਕਟ ਨੂੰ ਫੀਡ ਕਰਨ ਲਈ ਲੋਹਾਂਡ ਖੱਡ ਤੋਂ ਆਨੰਦਪੁਰ ਸਾਹਿਬ ਹਾਈਡਲ ਚੈਨਲ ਦੇ ਅੰਤ ਤੇ ਜੋੜਿਆ ਜਾਵੇਗਾ । ਇਸ ਨਹਿਰ ਲਈ ਮੁੱਢਲੇ ਸਰਵੇਖਣ ਕਾਰਜ ਸ਼ੁਰੂ ਕਰ ਦਿੱਤੇ ਗਏ ਹਨ । ਇਸ ਕਾਰਜ ਵਿਚ ਤੇਜ਼ੀ ਲਿਆਉਣ ਲਈ ਇਕ ਮੁੱਖ ਇੰਜੀਨੀਅਰ ਨੂੰ ਇਸ ਪ੍ਰਾਜੈਕਟ ਦਾ ਨੋਡਲ ਅਫ਼ਸਰ ਨਿਯੁਕਤ ਕੀਤਾ ਗਿਆ ਹੈ, ਜਿਸ ਲਈ ਸਾਲ 2001–2002 ਦੌਰਾਨ 2.50 ਕਰੋੜ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

73. ਹੁਸ਼ਿਆਰਪੁਰ ਤੋਂ ਬਲਾਚੌਰ ਤਕ ਕੰਢੀ ਨਹਿਰ ਪੜਾਅ–11 ਦੀ ਉਸਾਰੀ 147.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ ਸ਼ੁਰੂ ਕਰਨ ਦੀ ਵੀ ਤਜਵੀਜ਼ ਕੀਤੀ ਗਈ ਹੈ, ਜਿਸ ਨਾਲ ਕੰਢੀ ਖਿੱਤੇ ਵਿਚ ਪੈਂਦਾ 29527 ਹੈਕਟੇਅਰ ਨਵਾਂ ਕਮਾਂਡ ਖੇਤਰ ਇਸ ਤਹਿਤ ਕਵਰ ਹੋ ਜਾਵੇਗਾ । ਇਸ ਪ੍ਰਾਜੈਕਟ ਲਈ ਸਾਲ 2001-02 ਦੌਰਾਨ 10.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾ ਰਿਹਾ ਹੈ ।

74. ਜੈਅੰਤੀ ਡੈਮ, ਪਟਿਆਲਾ ਡੈਮ, ਮਿਰਜ਼ਾਪੁਰ ਡੈਮ ਅਤੇ ਸਿਸਵਾਂ ਡੈਮ ਦੇ ਸਪਿੱਲ ਓਵਰ ਕਾਰਜ ਨੂੰ ਪੂਰਾ ਕਰਨ ਦੇ ਨਾਲ ਨਾਲ ਸਾਲ 2001–02 ਦੌਰਾਨ ਥਾਣਾ ਵਿਖੇ ਇਸ ਦੀ ਵੰਡ ਪ੍ਰਣਾਲੀ ਦੇ ਨਾਲ ਘੱਟ ਉਚਾਈ ਵਾਲੇ ਡੈਮਾਂ ਦੇ ਨਿਰਮਾਣ ਕਾਰਜ ਨੂੰ ਹੱਥ ਵਿਚ ਲੈਣ ਦੀ ਤਜਵੀਜ਼ ਹੈ । ਇਸ ਮੰਤਵ ਲਈ 25.33 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਸਾਲ 2001-02 ਦਰਾਨ ਭਾਰਤ ਸਰਕਾਰ ਨਾਲ ਅੱਧੋ ਅੱਧ (50:50) ਰਕਮ ਦੇ ਆਧਾਰ ਉਤੇ ਸਰਹੰਦ ਫੀਡਰ ਪ੍ਰਣਾਲੀ ਅਤੇ ਬਠਿੰਡਾ ਸ਼ਾਖਾ ਪ੍ਰਣਾਲੀ ਅਧੀਨ ਪੈਂਦੇ ਕਮਾਂਡ ਖੇਤਰ ਦੇ ਵਿਕਾਸ ਲਈ 25.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਇਸ ਤੋਂ ਇਲਾਵਾ, ਕੋਟਲਾ ਸ਼ਾਖਾ ਨਹਿਰ ਪ੍ਰਣਾਲੀ, ਸਿਧਵਾਂ ਸ਼ਾਖਾ ਨਹਿਰ ਪ੍ਰਣਾਲੀ, ਅਬੋਹਰ ਸ਼ਾਖਾ ਨਹਿਰ ਪ੍ਰਣਾਲੀ ਅਤੇ ਪੂਰਬੀ ਨਹਿਰ ਪ੍ਰਣਾਲੀ ਤੇ ਖੇਤ ਖਾਲਿਆਂ ਦੇ ਨਿਰਮਾਣ ਕਾਰਜ ਨੂੰ ਹੱਥ ਵਿਚ ਲਏ ਜਾਣ ਦੀ ਤਜਵੀਜ਼ ਵੀ ਹੈ ਅਤੇ ਸਾਲ 2001-02 ਦੌਰਾਨ ਇਸ ਮੰਤਵ ਲਈ 40.00 ਲੱਖ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ ।

[ਵਿੱਤ ਤੇ ਯੋਜਨਾ ਮੰਤਰੀ] :

75. ਸਿੰਜਾਈ ਵਿਚ ਸੁਧਾਰ ਲਿਆਉਣ ਲਈ ਮੌਜੂਦਾ ਨਹਿਰੀ ਕਮਾਂਡ ਅਧੀਨ ਪੰਜਾਬ ਦੇ ਵੱਖ ਵੱਖ ਜ਼ਿਲ੍ਹਿਆਂ ਵਿਚ ਰਜਬਾਹਿਆਂ ਅਤੇ ਸੂਇਆਂ ਦੇ ਨਿਰਮਾਣ ਕਾਰਜ ਨੂੰ ਹੱਥ ਵਿਚ ਲਿਆ ਜਾ ਰਿਹਾ ਹੈ । ਸਾਲਾਨਾ ਯੋਜਨਾ 2001-02 ਦੌਰਾਨ ਇਸ ਸਕੀਮ ਲਈ 19 00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਜਾ ਰਹੀ ਹੈ, ਜਿਸ ਵਿਚ 9.00 ਕਰੋੜ ਰੁਪਏ, ਭੌਂ ਪ੍ਰਾਪਤੀ ਲਈ ਵੀ ਸ਼ਾਮਲ ਹਨ ।

76. ਪਹਿਲਾਂ ਕਾਰਜ ਪੱਖੋਂ ਅਧੂਰੇ ਰਹੇ ਟਿਊਬਵੈੱਲਾਂ ਦੇ ਬਦਲੇ ਡੇਰਾਬਸੀ, ਰਾਜਪੁਰਾ, ਬਲਾਚੌਰ, ਸਰੋਆ, ਗੜ੍ਹਸ਼ੰਕਰ, ਮਾਹਿਲਪੁਰ, ਧਾਰਕਲਾਂ ਅਤੇ ਪਠਾਨਕੋਟ ਬਲਾਕ ਵਿਚ 25 ਟਿਊਬਵੈੱਲ ਲਗਾਏ ਜਾਣ ਦੀ ਵੀ ਤਜਵੀਜ਼ ਹੈ । ਇਸ ਸਕੀਮ ਲਈ ਸਾਲਾਨਾ ਯੋਜਨਾ 2001-02 ਦੌਰਾਨ 5.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ ।

**ਬਿਜਲੀ**

77. ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਬਿਜਲੀ ਦੀ ਮਹੱਤਤਾ ਉਤੇ ਬਹੁਤ ਜ਼ੋਰ ਦਿੱਤਾ ਹੈ ਕਿਉਂਕਿ ਰਾਜ ਵਿਚ ਉਦਯੋਗਿਕ ਅਤੇ ਜ਼ਰਾਇਤੀ ਵਿਕਾਸ ਮੁੱਖ ਤੌਰ ਤੇ ਬਿਜਲੀ ਦੀ ਸੁਨਿਸ਼ਚਿਤ ਸਪਲਾਈ ਦੀ ਸੁਲੱਭਤਾ ਉਤੇ ਨਿਰਭਰ ਕਰਦਾ ਹੈ, ਪਿਛਲੇ ਚਾਰ ਸਾਲਾਂ ਦੌਰਾਨ ਇਸ ਖੇਤਰ ਵਿਚ ਲਗਭਗ 3420.00 ਕਰੋੜ ਰੁਪਿਆ ਖ਼ਰਚ ਕੀਤਾ ਗਿਆ ਹੈ ਅਤੇ ਸਾਲ 2001-02 ਦੀ ਸਾਲਾਨਾ ਯੋਜਨਾ ਵਿਚ ਬਿਜਲੀ ਖੇਤਰ ਲਈ 621.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਪੰਜਾਬ ਰਾਜ ਬਿਜਲੀ ਬੋਰਡ ਦੀ ਕੁਲ ਸਥਾਪਿਤ ਸਮਰੱਥਾ ਜਿਹੜੀ ਕਿ 1997 ਦੇ ਸ਼ੁਰੂ ਵਿਚ 4538 ਮੈਗਾਵਾਟ (ਕੇਂਦਰੀ ਸੈਕਟਰ ਅਤੇ ਸਾਂਝੇ ਪੂਲ ਪ੍ਰਾਜੈਕਟ ਦੇ ਹਿੱਸੇ ਸਮੇਤ) ਸੀ, ਹੁਣ ਉਸਨੂੰ ਹੋਰ ਵਧਾ ਕੇ ਚਾਲੂ ਸਾਲ ਵਿਚ ਰਣਜੀਤ ਸਾਗਰ ਡੈਮ ਪ੍ਰਾਜੈਕਟ ਤੋਂ 600 ਮੈਗਾਵਾਟ ਅਤੇ ਪੰਜਾਬ ਊਰਜਾ ਵਿਕਾਸ ਅਥਾਰਟੀ (ਪੇਡਾ) ਦੁਆਰਾ ਮਾਈਕਰੋ ਹਾਈਡਲ ਪ੍ਰਾਜੈਕਟਾਂ ਤੋਂ 6 ਮੈਗਾਵਾਟ ਸਮੇਤ, 5800 ਮੈਗਾਵਾਟ ਹੈ, ਬਿਜਲੀ ਉਪਲਬਧ ਹੋ ਚੁਕੀ ਹੈ ।

78. ਮੈਨੂੰ ਇਹ ਕਹਿੰਦਿਆਂ ਫ਼ਖਰ ਮਹਿਸੂਸ ਹੋ ਰਿਹਾ ਹੈ ਕਿ ਰਣਜੀਤ ਸਾਗਰ ਡੈਮ ਦਾ ਬਹੁਪੱਖੀ ਕੰਮ ਜਿਹੜਾ ਕਿ 1977-78 ਵਿਚ ਸ੍ਰੀ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਸ਼ੁਰੂ ਕੀਤਾ ਗਿਆ ਸੀ, ਉਹ ਹੁਣ ਉਹਨਾਂ ਦੇ ਅਣਥੱਕ ਯਤਨਾਂ ਸਦਕਾ ਮੁਕੰਮਲ ਕਰ ਲਿਆ ਗਿਆ ਹੈ ਅਤੇ 3800 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ ਇਸ ਪ੍ਰਾਜੈਕਟ ਦੇ 150-150 ਮੈਗਾਵਾਟ ਦੇ ਸਾਰੇ ਚਹੁੰ ਯੂਨਿਟਾਂ ਸਬੰਧੀ ਕਾਰਜ ਸ਼ੁਰੂ ਕੀਤਾ ਜਾ ਚੁੱਕਾ ਹੈ । ਜਿਵੇਂ ਕਿ ਤੁਸੀਂ ਸਾਰੇ ਇਹ ਗੱਲ ਜਾਣਦੇ ਹੀ ਹੋਵੋਗੇ ਕਿ ਭਾਰਤ ਦੇ ਮਾਣਯੋਗ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ 4 ਮਾਰਚ, 2001 ਨੂੰ ਇਸ ਦਰਿਸਦੀ ਪ੍ਰਾਜੈਕਟ ਨੂੰ ਕੌਮ ਦੇ ਸਮਰਪਿਤ ਕੀਤਾ ਹੈ । ਰਣਜੀਤ ਸਾਗਰ ਡੈਮ ਦੇ ਪਾਵਰ ਪਲਾਂਟ 1509 ਮੈਗਾਵਾਟ ਯੂਨਿਟ ਸਾਲਾਨਾ ਬਿਜਲੀ ਪੈਦਾ ਕਰਨਗੇ ਅਤੇ ਰਾਜ ਵਿਚ 3 48 ਲੱਖ ਹੈਕਟੇਅਰ ਵਧੀਕ ਸਿੰਜਾਈ ਸਮਰੱਥਾ ਪੈਦਾ ਕਰਨਗੇ । ਰਣਜੀਤ ਸਾਗਰ ਡੈਮ ਸਕੀਮ ਦਾ ਪੂਰਾ ਫ਼ਾਇਦਾ ਉਠਾਣ ਲਈ, 168 ਮੈਗਾਵਾਟ ਦੇ ਦੋ ਬਿਜਲੀ ਘਰ ਸ਼ਾਹਪੁਰ

ਕੰਢੀ ਦੇ ਨੇੜੇ ਆਰ.ਐੱਸ.ਡੀ. ਦੇ ਹੇਠਲੇ ਪਾਸੇ ਸਥਾਪਿਤ ਕੀਤੇ ਜਾ ਰਹੇ ਹਨ । ਇਹ ਪ੍ਰਾਜੈਕਟ ਪਹਿਲਾਂ ਹੀ ਭਾਰਤ ਸਰਕਾਰ ਵਲੋਂ ਤਕਨੀਕੀ ਤੌਰ ਤੇ ਕਲੀਅਰ ਕਰ ਦਿਤਾ ਗਿਆ ਹੈ । ਇਸ ਪ੍ਰਾਜੈਕਟ ਉਪਰ ਕੰਮ ਸਾਲ 2001-02 ਦੌਰਾਨ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਭਾਰਤ ਦੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੇ ਸ਼ਾਹਪੁਰ ਕੰਢੀ ਵਿਖੇ ਆਪਣੀ ਤਾਜ਼ਾ ਫੇਰੀ ਦੌਰਾਨ ਇਸ ਪ੍ਰਾਜੈਕਟ ਲਈ ਹਰ ਸੰਭਵ ਸਹਾਇਤਾ ਮੁਹੱਈਆ ਕਰਵਾਉਣ ਦਾ ਵਿਸ਼ਵਾਸ ਦਿਵਾਇਆ ਹੈ । ਮੈਨੂੰ ਇਹ ਦੱਸਦਿਆਂ ਵੀ ਖੁਸ਼ੀ ਹੋ ਰਹੀ ਹੈ ਕਿ ਗੁਰੂ ਹਰਗੋਬਿੰਦ ਥਰਮਲ ਪਲਾਂਟ ਪੜਾਅ-I 'ਲਹਿਰਾ 'ਮੁਹੱਬਤ' ਦੇ 210-210 ਮੈਗਾਵਾਟ ਦੇ ਦੋਹਾਂ ਯੂਨਿਟਾਂ ਦਾ ਕੰਮ ਵੀ ਸਫਲਤਾ ਪੂਰਵਕ ਮੁਕੰਮਲ ਕਰ ਲਿਆ ਗਿਆ ਹੈ ਅਤੇ ਇਹ ਯੂਨਿਟ 1998-99 ਦੌਰਾਨ 1189.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ ਸ਼ੁਰੂ ਕੀਤੇ ਗਏ ਹਨ ।

79. ਖ਼ਪਤਕਾਰਾਂ ਦੀਆਂ ਵੱਖ ਵੱਖ ਸ਼੍ਰੇਣੀਆਂ ਲਈ ਬਿਜਲੀ ਸਪਲਾਈ ਦੇ ਘਾਟੇ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਨਿਜੀ ਖੇਤਰ ਸਮੇਤ ਬਹੁਤ ਸਾਰੇ ਨਵੇਂ ਬਿਜਲੀ ਪ੍ਰਾਜੈਕਟਾਂ ਦੇ ਕੰਮ ਕਰਕੇ ਬਿਜਲੀ ਉਤਪਾਦਨ ਵਿਚ ਵਾਧੇ ਲਈ ਨਿਰੰਤਰ ਕੋਸ਼ਿਸ਼ ਕਰ ਰਹੀ ਹੈ । ਇਨ੍ਹਾਂ ਵਿਚੋਂ ਪ੍ਰਮੁੱਖ ਹਨ : ਗੁਰੂ ਹਰਿ ਗੋਬਿੰਦ ਥਰਮਲ ਪਲਾਂਟ ਪੜਾਅ-II 'ਲਹਿਰਾ ਮੁਹੱਬਤ' (2 × 250 ਮੈਗਾਵਾਟ), ਐਚ.ਪੀ.ਸੀ.ਐਲ. ਵਲੋਂ ਬਠਿੰਡਾ ਵਿਖੇ ਸਥਾਪਿਤ ਕੀਤਾ ਜਾ ਰਿਹਾ ਲਿਕੂਅਡ ਫਿਊਲ ਅਧਾਰਿਤ ਕੈਪਟਿਵ ਪਾਵਰ ਪਲਾਂਟ (450 ਮੈਗਾਵਾਟ) ਅਤੇ ਗੋਇੰਦਵਾਲ ਸਾਹਿਬ ਥਰਮਲ ਪਲਾਂਟ (2 × 250 ਮੈਗਾਵਾਟ) ਜੀ.ਐਚ.ਟੀ.ਪੀ. ਪ੍ਰਾਜੈਕਟ ਦੇ ਵਿਸਥਾਰ ਸਬੰਧੀ ਹਰ ਤਰ੍ਹਾਂ ਦੀਆਂ ਲੋੜੀਂਦੀਆਂ ਕਾਨੂੰਨੀ ਪ੍ਰਵਾਨਗੀਆਂ ਭਾਰਤ ਸਰਕਾਰ ਪਾਸੋਂ ਲੈ ਲਈਆਂ ਗਈਆਂ ਹਨ ਅਤੇ ਪ੍ਰਾਜੈਕਟ ਦੇ ਸਲਾਹਕਾਰ ਵੀ ਨਿਯੁਕਤ ਕੀਤੇ ਜਾ ਚੁੱਕੇ ਹਨ । ਇਸ ਪ੍ਰਾਜੈਕਟ ਦੀ ਸੰਭਾਵੀ ਲਾਗਤ ਲਗਭਗ 1700 ਕਰੋੜ ਰੁਪਏ ਹੋਵੇਗੀ ਅਤੇ ਇਸ ਸਬੰਧੀ ਕੰਮ 2001-02 ਦੇ ਦੌਰਾਨ ਸ਼ੁਰੂ ਹੋ ਜਾਵੇਗਾ । ਗੋਇੰਦਵਾਲ ਸਾਹਿਬ ਪ੍ਰਾਜੈਕਟ 2 × 250 ਮੈਗਾਵਾਟ ਦੀ ਸਥਾਪਤੀ ਦਾ ਕੰਮ ਮੈਸਰਜ਼ ਜੀ. ਵੀ. ਕੇ. ਨੂੰ ਸੌਂਪਿਆ ਗਿਆ ਹੈ ਅਤੇ ਇਸ ਕੰਪਨੀ ਨਾਲ ਬਿਜਲੀ ਖ਼ਰੀਦ ਸਮਝੌਤੇ ਤੇ ਪਹਿਲਾਂ ਹੀ ਸਹੀ ਪਾਈ ਜਾ ਚੁੱਕੀ ਹੈ । ਸਾਲ 2001-02 ਦੌਰਾਨ ਇਸ ਪ੍ਰਾਜੈਕਟ ਤੇ ਕੰਮ ਸ਼ੁਰੂ ਹੋ ਜਾਣ ਦੀ ਸੰਭਾਵਨਾ ਹੈ ।

80. ਰਾਜ ਵਿਚ 1440 ਮੈਗਾਵਾਟ ਦੀ ਕੁਲ ਬਿਜਲੀ ਸਮਰੱਥਾ ਦਾ ਇਕ ਪ੍ਰਮਾਣੂ-ਊਰਜਾ 2 × 250 ਮੈਗਾਵਾਟ ਪੜਾਅ-I ਪਲਾਂਟ ਸਥਾਪਿਤ ਕਰਨ ਦੀ ਤਜਵੀਜ਼ ਹੈ । ਜਿਸ ਸਬੰਧੀ ਭਾਰਤ ਦੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਫੰਡ ਐਲੋਕੇਟ ਕਰਨ ਵਾਸਤੇ ਪਹਿਲਾਂ ਹੀ ਬੇਨਤੀ ਕੀਤੀ ਜਾ ਚੁੱਕੀ ਹੈ । ਹਾਲ ਹੀ ਵਿਚ, ਪਰਮਾਣੂ ਊਰਜਾ ਵਿਭਾਗ ਦੀ ਸਥਾਨ ਚੋਣ ਕਮੇਟੀ ਨੇ ਪਟਿਆਲਾ ਜ਼ਿਲ੍ਹੇ ਵਿਚ ਪਾਤੜਾਂ ਦੇ ਨੇੜੇ ਸਥਾਨ ਦਖਿਆ ਹੈ ।

81. ਸਰਕਾਰ ਨੇ ਬਿਜਲੀ ਪਲਾਂਟਾਂ ਦੇ ਅਧੁਨਿਕੀਕਰਣ ਅਤੇ ਨਵੀਨੀਕਰਣ ਦੇ ਕੰਮ ਨੂੰ ਵੀ ਪਰਮ-ਅਗੇਤ ਦਿੱਤੀ ਹੈ । ਵੱਖ-ਵੱਖ ਥਰਮਲ ਅਤੇ ਹਾਈਡਲ ਪਲਾਂਟਾਂ ਦੇ ਨਵੀਨੀਕਰਣ ਅਤੇ ਆਧੁਨਿਕੀਕਰਣ ਲਈ 48.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

[ਵਿੱਤ ਤੇ ਯੋਜਨਾ ਮੰਤਰੀ] :

82. ਬਿਜਲੀ ਪਲਾਂਟਾਂ ਤੋਂ ਪੈਦਾ ਹੋਣ ਵਾਲੀ ਬਿਜਲੀ ਨਿਕਾਸ ਲਈ ਉਚਿੱਤ ਵੋਲਟੇਜ ਦੇ ਵਿਨਿਯਮਨ ਨੂੰ ਯਕੀਨੀ ਬਣਾਉਣ ਲਈ ਇਸਦੇ ਨਾਲ ਹੀ ਟਰਾਂਸਮਿਸ਼ਨ ਸਿਸਟਮ ਨੂੰ ਵੀ ਮਜ਼ਬੂਤ ਕਰਨ ਅਤੇ ਸੁਧਾਰਨ ਦੀ ਜ਼ਰੂਰਤ ਹੈ। ਇਸ ਮੰਤਵ ਲਈ ਪਿਛਲੇ ਚਾਰ ਸਾਲਾਂ ਦੌਰਾਨ ਲਗਭਗ 90 ਨਵੇਂ ਗਰਿਡ-ਸਬ-ਸਟੇਸ਼ਨ ਅਤੇ ਲਗਭਗ 1808 ਸਰਕਟ ਕਿਲੋਮੀਟਰ ਟ੍ਰਾਂਸਮਿਸ਼ਨ ਲਾਈਨਾਂ ਵਿਛਾਈਆਂ ਜਾ ਚੁੱਕੀਆਂ ਹਨ। ਸੁਨਿਸ਼ਚਿਤ ਬਿਜਲੀ ਸਪਲਾਈ ਅਤੇ ਬਿਜਲੀ ਚੋਰੀ ਕਾਰਨ ਹੋਏ ਘਾਟੇ ਦੀ ਪੂਰਤੀ ਲਈ ਇਕ ਕੁਸ਼ਲ ਵੰਡ ਪ੍ਰਣਾਲੀ ਦੀ ਸਖਤ ਜ਼ਰੂਰਤ ਹੈ। ਅਪ੍ਰੈਲ, 1997 ਤੋਂ ਦਸੰਬਰ, 2000 ਵਿਚਕਾਰ 11 ਕੇ.ਵੀ. ਅਤੇ ਐੱਲ. ਟੀ. ਲਾਈਨਾਂ ਦੇ 16710 ਸਰਕਟ ਕਿਲੋਮੀਟਰ ਟ੍ਰਾਂਸਮਿਸ਼ਨਾਂ ਸਮੇਤ 11 ਕੇ.ਵੀ. ਸਬ-ਸਟੇਸ਼ਨਾਂ ਦੀਆਂ ਹੋਰ 32906 ਲਾਈਨਾਂ ਵਿਛਾ ਦਿਤੀਆਂ ਗਈਆਂ ਹਨ। ਰਾਜ ਵਿਚਲੇ ਸ਼ਹਿਰੀ ਅਤੇ ਦਿਹਾਤੀ ਖੇਤਰਾਂ ਵਿਚ ਵੰਡ ਸਕੀਮਾਂ ਦੇ ਸੁਧਾਰ ਲਈ 1997-98 ਤੋਂ 2000-01 ਦੌਰਾਨ ਲਗਭਗ 1325.00 ਕਰੋੜ ਰੁਪਏ ਦੀ ਰਾਸ਼ੀ ਖ਼ਰਚ ਕੀਤੀ ਗਈ ਅਤੇ ਇਸ ਮੰਤਵ ਲਈ ਸਾਲ 2001-02 ਦੀ ਸਾਲਾਨਾ ਯੋਜਨਾ ਵਿਚ 406.00 ਕਰੋੜ ਰੁਪਏ ਦੀ ਰਾਸ਼ੀ ਦਾ ਉਪਬੰਧ ਕੀਤਾ ਜਾ ਰਿਹਾ ਹੈ। ਮੈਨੂੰ ਇਹ ਦੱਸਦਿਆਂ ਹੋਇਆਂ ਖੁਸ਼ੀ ਹੋ ਰਹੀ ਹੈ ਕਿ ਇਸ ਸਰਕਾਰ ਨੇ ਸ਼ਹਿਰਾਂ ਵਾਂਗ ਦਿਹਾਤੀ ਖੇਤਰਾਂ ਵਿਚ ਵੀ 24 ਘੰਟੇ ਬਿਜਲੀ ਸਪਲਾਈ ਕਰਨ ਦਾ ਫ਼ੈਸਲਾ ਕੀਤਾ ਹੈ ਅਤੇ 2363 ਪਿੰਡ ਪਹਿਲਾਂ ਹੀ ਇਸ ਸਕੀਮ ਅਧੀਨ ਲਿਆਂਦੇ ਜਾ ਚੁੱਕੇ ਹਨ। ਹੋਰ 3000 ਪਿੰਡਾਂ ਸਬੰਧੀ ਕੰਮ ਚਲ ਰਿਹਾ ਹੈ ਅਤੇ ਉਮੀਦ ਹੈ ਕਿ ਅਗਲੇ 3-4 ਸਾਲਾਂ ਦੌਰਾਨ ਰਾਜ ਦੇ ਸਾਰੇ ਪਿੰਡਾਂ ਵਿਚ 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰਵਾਈ ਜਾ ਸਕੇਗੀ।

83. ਸਾਲ 2000-01 ਦੌਰਾਨ ਖੇਤੀਬਾੜੀ ਲਈ 25 000 ਟਿਊਬਵੈੱਲ ਕੁਨੈਕਸ਼ਨ ਦੇਣ ਦਾ ਟੀਚਾ ਮਿਥਿਆ ਗਿਆ ਸੀ ਅਤੇ ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਪਹਿਲਾਂ ਹੀ 20,000 ਦਾ ਨਿਸ਼ਾਨਾ ਪਾਰ ਕਰ ਲਿਆ ਗਿਆ ਹੈ ਅਤੇ ਮੈਨੂੰ ਵਿਸ਼ਵਾਸ ਹੈ ਕਿ ਇਹ ਆਪਣਾ ਟੀਚਾ ਵੀ ਪ੍ਰਾਪਤ ਕਰ ਲਵੇਗਾ।

84. ਮੈਂ ਇਥੇ ਇਹ ਵੀ ਦੱਸਣਾ ਚਾਹਾਂਗਾ ਕਿ ਬਿਜਲੀ ਦੀ ਪ੍ਰਤਿ ਯੂਨਿਟ ਡਲਿਵਰੀ ਲਾਗਤ ਨੂੰ ਘਟਾ ਕੇ ਪੰਜਾਬ ਰਾਜ ਬਿਜਲੀ ਬੋਰਡ ਦੀ ਕਾਰਜ-ਕੁਸ਼ਲਤਾ ਵਿਚ ਸੁਧਾਰ ਲਿਆਉਣ ਲਈ ਅਤੇ ਬੋਰਡ ਦੀ ਮਾਲੀ ਹਾਲਤ ਬਿਹਤਰ ਬਣਾਉਣ ਲਈ ਕਈ ਉਪਰਾਲੇ ਕੀਤੇ ਗਏ ਹਨ। ਸ਼ੁਰੂਆਤ ਵਜੋਂ ਬਿਜਲੀ ਚੋਰੀ ਅਤੇ ਇਸਦੀ ਲੀਕੇਜ ਨੂੰ ਕੰਟਰੋਲ ਕਰਨ ਲਈ ਲੁਧਿਆਣਾ ਸ਼ਹਿਰ ਵਿਚ ਸਾਰੇ 11 ਕੇ.ਵੀ. ਆਊਟਗੋਇੰਗ ਫੀਡਰਾਂ ਤੇ ਬਿਜਲੀ ਮੀਟਰ ਲਗਾ ਦਿੱਤੇ ਗਏ ਹਨ ਅਤੇ ਸਾਰੇ ਵੱਡੇ ਸਪਲਾਈ ਉਪਭੋਗਤਾਵਾਂ ਲਈ ਨਿਰਭਰ ਕਰਨਯੋਗ ਅਤੇ ਉਚਿਤ ਮੀਟਰ ਪੜ੍ਹਤ/ਬਿਲ ਜਾਰੀ ਕਰਨ ਹੇਰਾਫੇਰੀ ਤੋਂ ਰਹਿਤ ਇਲੈਕਟ੍ਰਾਨਿਕ ਡਿਜੀਟਲ ਮੀਟਰ ਲਗਾਏ ਗਏ ਹਨ। ਸਿਧਾਂਤਕ ਤੌਰ ਤੇ ਇਸ ਗੱਲ ਦਾ ਫ਼ੈਸਲਾ ਕਰ ਲਿਆ ਗਿਆ ਹੈ ਕਿ ਵਰਤਮਾਨ ਮੀਟਰਾਂ ਦੀ ਥਾਂ ਤੇ ਇਲੈਕਟ੍ਰਾਨਿਕ ਮੀਟਰ ਪੜਾਅਵਾਰ ਲਗਾਏ ਜਾਣਗੇ। ਰਾਜ ਵਿਚ ਸਾਰੇ ਬਿਜਲੀ ਪੈਦਾ ਕਰਨ ਵਾਲੇ ਪਲਾਂਟਾਂ ਅਤੇ ਪੰਜ ਵਿਭਾਜਨ ਜ਼ੋਨਾਂ ਵਿਚ ਵੱਖਰੇ ਲਾਗਤ ਕੇਂਦਰ ਸਥਾਪਤ ਕੀਤੇ ਗਏ ਹਨ ਤਾਂ ਕਿ ਜ਼ਿੰਮੇਵਾਰੀ ਸੁਨਿਸ਼ਚਿਤ ਹੋ ਸਕੇ। ਇਸ ਮੰਤਵ ਲਈ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਸਬੰਧਤ

ਜਨਰਲ ਮੈਨੇਜ਼ਰ/ਚੀਫ਼ ਇੰਜੀਨੀਅਰਾਂ ਨਾਲ ਸਮਝੌਤਾ-ਮੈਮੋਰੰਡਮਾਂ ਉਤੇ ਸਹੀ ਪਾ ਦਿਤੀ ਗਈ ਹੈ ।

**ਗੈਰ-ਰਵਾਇਤੀ ਊਰਜਾ ਸੋਮੇ**

85. ਇਸ ਸਰਕਾਰ ਨੇ ਨਹਿਰਾਂ ਉਤੇ ਹਾਈਡਲ ਪ੍ਰਾਜੈਕਟ ਸਥਾਪਿਤ ਕਰਕੇ ਬਿਜਲੀ ਉਤਪਾਦਨ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ ਅਤੇ ਅਬੋਹਰ-ਬਰਾਂਚ ਨਹਿਰ ਉਪਰ ਡੱਲਾ ਤੁਗਾਲ, ਨਾਰੰਗਵਾਲ ਅਤੇ ਚੁਪਕੀ ਵਿਖੇ 5.3 ਮੈਗਾਵਾਟ ਦੀ ਕੁਲ ਬਿਜ਼ਲੀ ਸਮਰੱਥਾ ਵਾਲੇ ਅਜਿਹੇ ਚਾਰ ਮਿਨੀ/ਮਾਈਕਰੋ ਹਾਈਡਲ ਪ੍ਰਾਜੈਕਟਾਂ ਦਾ ਕੰਮ ਮੁਕੰਮਲ ਕੀਤਾ ਗਿਆ ਹੈ ਅਤੇ ਇਹ ਪ੍ਰਾਜੈਕਟ ਚਾਲੂ ਕੀਤੇ ਗਏ ਹਨ । ਖਟੜਾ ਵਿਖੇ ਇਕ ਮਿਨੀ/ਮਾਈਕਰੋ ਹਾਈਡਲ ਪ੍ਰਾਜੈਕਟ (ਸਮਰੱਥਾ 1 ਮੈਗਾਵਾਟ) ਦਸੰਬਰ, 2000 ਦੌਰਾਨ ਬਠਿੰਡਾ ਬਰਾਂਚ ਕੈਨਾਲ ਉਪਰ ਵੀ ਸ਼ੁਰੂ ਕੀਤਾ ਗਿਆ ਹੈ । ਇਕ 10.2 ਮੈਗਾਵਾਟ ਕੋ-ਜੈਨਰੇਸ਼ਨ ਪ੍ਰਦਰਸ਼ਨ ਪ੍ਰਾਜੈਕਟ ਵੀ ਪੰਜਾਬ ਊਰਜਾ ਵਿਕਾਸ ਏਜੰਸੀ ਪੇਡਾ ਦੁਆਰਾ ਸਾਂਝੇ ਖੇਤਰ ਵਿਚ ਪਿੰਡ ਬੁੱਟਰ ਸੇਵੀਆਂ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਸਥਾਪਿਤ ਕੀਤਾ ਜਾ ਰਿਹਾ ਹੈ । ਦੋ ਗਰਿਡ ਇੰਟਰ ਐਕਟਿਵ 50 ਕਿਲੋਵਾਟ ਸੋਲਰ ਫੋਟੋ ਵਾਲਟਿਕ ਪਲਾਂਟ ਪੰਜਾਬ ਮਿਨੀ ਸਕੱਤਰੇਤ ਸੈਕਟਰ-9, ਚੰਡੀਗੜ੍ਹ ਵਿਖੇ ਇਕ ਅਤੇ ਦੂਸਰਾ ਪਿੰਡ ਬਾਜਕ, ਜ਼ਿਲ੍ਹਾ ਬਠਿੰਡਾ ਵਿਖੇ ਅਕਤੂਬਰ, 1999 ਦੌਰਾਨ ਚਾਲੂ ਕੀਤੇ ਗਏ ਹਨ ਅਤੇ ਇਹਨਾਂ ਵੱਲੋਂ 109654 ਯੂਨਿਟ ਬਿਜਲੀ ਪੈਦਾ ਕੀਤੀ ਗਈ ਹੈ ।

86. ਸਪੀਕਰ ਸਾਹਿਬ, ਭਾਰਤ ਵਿਚ ਪਹਿਲੀ ਵਾਰ ਕਿਸਾਨਾਂ ਦੁਆਰਾ ਡੀਜ਼ਲ ਖਰੀਦਣ ਦੇ ਭਾਰ ਨੂੰ ਘਟਾਉਣ ਲਈ ਅਤੇ ਰਾਜ ਵਿਚ ਸੋਲਰ ਵਾਟਰ ਪੰਪ ਸੈਟਾਂ ਦੀ ਵਰਤੋਂ ਵਧਾਉਣ ਲਈ 500 ਸੋਲਰ ਵਾਟਰ ਪੰਪਿੰਗ ਸਿਸਟਮ (2 ਹਾਰਸ ਪਾਵਰ ਸਮਰੱਥਾ) ਸਥਾਪਿਤ ਕਰਨ ਦਾ ਇਕ ਵਿਆਪਕ ਪ੍ਰੋਗਰਾਮ ਆਰਭ ਕੀਤਾ ਗਿਆ ਸੀ ਅਤੇ ਭਾਰਤ ਵਿਚ ਪਹਿਲੀ ਵਾਰ ਇਹ 2000-01 ਦੌਰਾਨ ਪੰਜਾਬ ਰਾਜ ਵਿਚ ਮੁਕੰਮਲ ਕਰ ਲਿਆ ਸੀ । ਇਸ ਪ੍ਰਾਜੈਕਟ ਨੂੰ ਚਾਲੂ ਰੱਖਣ ਲਈ ਸਾਲ 2001-02 ਦੌਰਾਨ 10.00 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤੇ ਜਾਣ ਦੀ ਤਜਵੀਜ਼ ਹੈ । (ਥੰਪਿੰਗ) ਇਹ ਉਪਬੰਧ ਗੈਰ-ਰਵਾਇਤੀ ਊਰਜਾ ਸਰੋਤ ਮੰਤਰਾਲੇ/ਭਾਰਤੀ ਨਵੀਨੀਕਰਣ ਊਰਜਾ ਵਿਕਾਸ ਏਜੰਸੀ ਪਾਸੋਂ ਫੰਡ ਜੁਟਵਾ ਕੇ ਕੀਤਾ ਜਾਵੇਗਾ । ਸੋਲਰ ਵਾਟਰ ਪੰਪਿੰਗ ਸਿਸਟਮ ਮੁਕੰਮਲ ਰੂਪ ਵਿਚ ਪ੍ਰਦੂਸ਼ਣ-ਰਹਿਤ ਹੈ ਅਤੇ ਇਸ ਲਈ ਕਿਸੇ ਤਰ੍ਹਾਂ ਦੀ ਸਾਂਭ-ਸੰਭਾਲ ਦੀ ਜ਼ਰੂਰਤ ਨਹੀਂ । ਇਹ ਪੰਪਿੰਗ ਸੈੱਟ ਛੋਟੇ ਅਤੇ ਮੱਧ ਵਰਗੀ ਕਿਸਾਨਾਂ ਲਈ ਬੜੇ ਆਕਰਸ਼ਕ ਹਨ ।

**ਸੂਚਨਾ ਪ੍ਰਣਾਲੀਆਂ ਅਤੇ ਪ੍ਰਬੰਧਕੀ ਸੁਧਾਰ**

87. ਪੰਜਾਬ ਸਰਕਾਰ ਦੇ ਮੁੱਖ ਜ਼ੋਰ ਦੇਣ ਵਾਲੇ ਖੇਤਰਾਂ ਵਿਚੋਂ ਸੂਚਨਾ ਪ੍ਰਣਾਲੀ ਇਕ ਖੇਤਰ ਵਜੋਂ ਉੱਭਰ ਕੇ ਸਾਹਮਣੇ ਆਇਆ ਹੈ । ਮੈਨੂੰ ਇਹ ਦੱਸਣ ਵਿਚ ਖ਼ੁਸ਼ੀ ਹੋ ਰਹੀ ਹੈ ਕਿ ਅਸੀਂ ਮਾਲ ਆਮਦਨ ਪੈਦਾ ਕਰਨ ਵਾਲੇ ਆਬਕਾਰੀ ਅਤੇ ਕਰ, ਸਥਾਨਕ

[ਵਿੱਤ ਤੇ ਯੋਜਨਾ ਮੰਤਰੀ] :

ਸਰਕਾਰ, ਖ਼ਜਾਨਾ ਅਤੇ ਲੇਖਾ, ਛੋਟੀਆਂ ਬੱਚਤਾਂ, ਵਿੱਤ ਅਤੇ ਬੱਜਟ ਆਦਿ ਵਰਗੇ ਮਹੱਤਵ-ਪੂਰਣ ਵਿਭਾਗਾਂ ਦੇ ਕੰਮ-ਕਾਜ ਦਾ ਨਿਪਟਾਰਾ ਪਰਮ-ਅਗੇਤ ਅਧਾਰ ਉਤੇ ਕਰਨ ਲਈ ਈ-ਗਵਰਨੈਂਸ ਸਿਸਟਮ ਸ਼ੁਰੂ ਕੀਤਾ ਹੈ । ਆਬਕਾਰੀ ਤੇ ਕਰ ਵਿਭਾਗ ਵਲੋਂ ਅੰਤਰ-ਰਾਜੀ ਬੈਰੀਅਰਾਂ ਤੇ ਸਥਾਪਿਤ ਸੂਚਨਾ ਇਕੱਤ੍ਰਨ ਕੇਂਦਰਾਂ ਵਿਚ ਸੂਚਨਾ ਤਕਨਾਲੋਜੀ ਦੀ ਅੰਸ਼ਿਕ ਵਰਤੋਂ ਦੁਆਰਾ ਸਾਲ 1999-2000 'ਦੌਰਾਨ ਲਗਭਗ 35 ਫੀਸਦ ਮਾਲ ਆਂਮਦਨ ਵੱਧ ਹੋਈ ਹੈ । ਇਸੇ ਤਰ੍ਹਾਂ ਦਾ ਹੀ ਵਾਧਾ ਚੁੰਗੀ ਇਕੱਤ੍ਰਣ ਅਤੇ ਨਗਰ ਨਿਗਮਾਂ ਦੇ ਹੋਰ ਸੈੱਸਾਂ ਵਿਚ ਹੋਇਆ ਹੈ । ਸਾਲ 2001-02 ਲਈ ਇਸ ਵਿਭਾਗ ਵਾਸਤੇ 7.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

**ਉਦਯੋਗ**

88. ਪੰਜਾਬ ਵਿਚ ਰਾਜ ਦੇ ਕੁਲ ਘਰੇਲੂ ਉਤਪਾਦਨ ਵਿਚ ਉਦਯੋਗਾਂ ਦਾ ਹਿੱਸਾ ਲਗਭਗ 30 ਫ਼ੀਸਦੀ ਹੈ । ਨਿਰਮਾਣ ਸੈਕਟਰ ਵਿਚ ਛੋਟੇ ਪੱਧਰ ਦੇ ਅਦਾਰੇ ਕੁਲ ਸਨਅੱਤੀ ਕਿਰਤ ਸ਼ਕਤੀ ਦੇ ਲਗਭਗ 75 ਫ਼ੀਸਦੀ ਹਿੱਸੇ ਨੂੰ ਰੋਜਗਾਰ ਮੁਹੱਈਆ ਕਰਦੇ ਹਨ । ਸਥਾਨਕ ਉਤਪਾਦਨ ਵਿਚ ਉਹਨਾਂ ਦਾ ਹਿੱਸਾ ਲਗਭਗ 36 ਫ਼ੀਸਦ ਹੈ । ਛੋਟੇ ਦਰਜੇ ਦਾ ਸੈਕਟਰ ਰਾਜ ਵਿਚ ਕੁਲ ਬਰਾਮਦ ਦਾ 50 ਫ਼ੀਸਦ ਹਿੱਸਾ ਪਾ ਰਿਹਾ ਹੈ ।

89. ਵਿਸ਼ਵ ਵਪਾਰ ਸੰਗਠਨ ਅਧੀਨ ਗਿਣਾਤਮਕ ਬੰਦਸ਼ਾਂ ਹਟਾਉਣ ਨਾਲ ਸਸਤੀ ਅਤੇ ਕੁਆਲਟੀ ਉਤਪਾਦ ਦੀ ਦਰਾਮਦ ਸਬੰਧੀ ਮੁਕਾਬਲੇ ਵਿਚ ਵਾਧਾ ਹੋਵੇਗਾ । ਅਸੀਂ ਪਹਿਲਾਂ ਹੀ ਪੂਰਵੀ ਏਸ਼ੀਆਈ ਦੇਸ਼ਾਂ (ਚੀਨ ਸਮੇਤ) ਨਾਲ ਵਪਾਰ ਮੁਕਾਬਲੇ ਦਾ ਸਾਹਮਣਾ ਕਰ ਰਹੇ ਹਾਂ । ਵਿਕਸਤ ਦੇਸ਼ਾਂ ਵਲੋਂ ਮਾਲ ਡੰਪਿੰਗ ਦੇ ਵਧ ਰਹੇ ਰੁਝਾਨ ਅਤੇ ਮੁਸ਼ਕਿਲ ਤਕਨੀਕੀ ਪੱਧਰਾਂ ਅਤੇ ਕੁਆਲਿਟੀ ਮਿਆਰਾਂ ਦੇ ਕਾਰਣ ਪੰਜਾਬ ਦੇ ਉਦਯੋਗ ਉਪਰ ਬੁਰਾ ਪ੍ਰਭਾਵ ਪੈ ਰਿਹਾ ਹੈ ।

90. ਬਰਾਮਦ ਨਾਲ ਸਬੰਧਤ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਰਾਜਾਂ ਨੂੰ ਉਨ੍ਹਾਂ ਦੀ ਬਰਾਮਦ ਕਾਰਗੁਜ਼ਾਰੀ ਦੇ ਆਧਾਰ ਉਤੇ ਸਹਾਇਤਾ ਦੇਣ ਲਈ, ਰਾਜ ਸਰਕਾਰ 250.00 ਕਰੋੜ ਰੁਪਏ (ਅਪ੍ਰੈਲ, 2000) ਵਿਚ ਵਣਜ ਮੰਤ੍ਰਾਲੇ ਵਲੋਂ ਘੋਸ਼ਿਤ ਸੰਸ਼ੋਧਨ ਦੀ ਐਲੋਕੇਸ਼ਨ ਨਾਲ ਭਾਰਤ ਸਰਕਾਰ ਦੀ ਆਯਾਤ-ਨਿਰਯਾਤ ਨੀਤੀ ਤੋਂ ਲਾਭ ਉਠਾਉਣ ਦੀ ਤਜਵੀਜ਼ ਬਣਾ ਰਹੀ ਹੈ । ਤਕਨਾਲੋਜੀਕਲ ਖੋਜ ਖੇਤਰ ਵਿਚਲੀ ਲਹਿਰ ਨੂੰ ਅੱਗੇ ਲਿਜਾਣ ਲਈ ਵਰਤਮਾਨ ਵਿਕਾਸ ਅਤੇ ਖੋਜ ਕੇਂਦਰਾਂ ਨੂੰ ਮਜ਼ਬੂਤ ਕਰਨ ਦੀ ਤਜਵੀਜ਼ ਕੀਤੀ ਗਈ ਹੈ । ਅਸੀਂ ਕੱਚੇ ਮਾਲ ਦੀ ਬਰਾਮਦ ਅਤੇ ਵਸਤਾਂ ਦੀ ਦਰਾਮਦ, ਜਿਵੇਂ ਕਿ ਪਹਿਲਾਂ ਕੀਤੀ ਜਾਂਦੀ ਸੀ, ਦੇ ਮੰਤਵਾਂ ਲਈ ਕਿਰਾਏ-ਭਾੜੇ ਦੇ ਰੂਪ ਵਿਚ ਸਬਸਿਡੀਆਂ ਦੇਣ ਲਈ ਭਾਰਤ ਸਰਕਾਰ ਨੂੰ ਤਜਵੀਜ਼ ਭੇਜ ਰਹੇ ਹਾਂ ।

91. ਭਾਰਤ ਸਰਕਾਰ ਵਲੋਂ ਕਰ ਸਮਾਨਤਾ ਸਕੀਮ ਹਟਾ ਲੈਣ ਕਾਰਨ ਸਥਾਨਮਲਕ-ਦਿੱਕਤਾਂ ਅਤੇ ਆਰਥਿਕ ਉਦਾਰੀਕਰਣ ਦੇ ਚੁਣੌਤੀਆਂ ਦੇ ਬਾਵਜੂਦ ਪੰਜਾਬ ਵਿਚ ਉਦਯੋਗ ਨੇ ਸ਼ਲਾਘਾਯੋਗ ਪ੍ਰਗਤੀ ਦਿਖਾਈ ਹੈ । 1997-98 ਤੋਂ ਦਸੰਬਰ, 2000 ਤਕ 1479.00 ਕਰੋੜ ਰੁਪਏ ਦੇ ਨਿਵੇਸ਼ ਨਾਲ 7157 ਛੋਟੇ ਦਰਜੇ ਦੀਆਂ ਇਕਾਈਆਂ ਰਜਿਸਟਰ ਕੀਤੀਆਂ

ਗਈਆਂ ਹਨ । ਜਿਨ੍ਹਾਂ ਨੇ 68933 ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਇਆ ਹੈ । ਇਸੇ ਤਰ੍ਹਾਂ 1695.00 ਕਰੋੜ ਰੁਪਏ ਦੇ ਨਿਵੇਸ਼ ਨਾਲ 118 ਵੱਡੇ ਅਤੇ ਦਰਮਿਆਨੇ ਦਰਜੇ ਦੀਆਂ ਇਕਾਈਆਂ ਰਜਿਸਟਰ ਕੀਤੀਆਂ ਗਈਆਂ ਅਤੇ ਜਿਨ੍ਹਾਂ ਨਾਲ 17504 ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਇਆ ਗਿਆ ਹੈ ।

92. ਸਪੀਕਰ ਸਾਹਿਬ, ਸਾਲ 1999-2000 ਦੌਰਾਨ ਮੌਜੂਦਾ ਸਰਕਾਰ ਦੁਆਰਾ ਵੱਖ-ਵੱਖ ਨੀਤੀ ਉਪਰਾਲੇ ਸ਼ੁਰੂ ਕੀਤੇ ਗਏ ਸਨ ਅਤੇ ਉਦਯੋਗ ਨੂੰ ਵਿਸ਼ਵ ਵਪਾਰ ਮੰਦਹਾਲੀ ਵਾਲੀ ਸਥਿਤੀ ਵਿਚੋਂ ਸਫਲਤਾ-ਪੂਰਵਕ ਬਾਹਰ ਕੱਢਣ ਲਈ ਸਹਾਇਤਾ ਕਰਨ ਦੇ ਮੰਤਵ ਨਾਲ ਠੋਸ ਉਪਰਾਲੇ ਕੀਤੇ ਜਾ ਰਹੇ ਹਨ । ਕੁਝ ਵਿਸ਼ੇਸ਼ ਉਪਰਾਲੇ ਇਸ ਪ੍ਰਕਾਰ ਹਨ :-

ੳ) ਪੰਜਾਬ, ਦੇਸ਼ ਦੇ ਪੰਜ ਰਾਜਾਂ ਵਿਚੋਂ ਇਕ ਹੈ, ਜਿਸ ਨੂੰ ਯੂ.ਐੱਨ.ਆਈ.ਡੀ.ਓ. ਸਹਾਇਤਾ ਪ੍ਰਾਪਤ ਪ੍ਰੋਗਰਾਮ ਅਧੀਨ ਅੰਤਰ-ਰਾਸ਼ਟਰੀ ਉਦਯੋਗਿਕ ਭਾਈਵਾਲੀ ਵਾਸਤੇ ਤਕਨਾਲੋਜੀ ਬਿਊਰੋ (ਟੀ.ਬੀ.ਆਈ.ਆਈ.ਪੀ.) ਨਵੀਂ ਦਿੱਲੀ ਅਤੇ ਇਸ ਤੋਂ ਇਲਾਵਾ ਦੁਨੀਆਂ ਭਰ ਦੇ ਵਿਕਸਿਤ ਤਕਨਾਲੋਜੀ ਦੇ ਕੇਂਦਰਾਂ ਨਾਲ ਇੰਟਰਨੈੱਟ ਸੰਪਰਕਤਾ ਮੁਹੱਈਆ ਕਰਵਾਈ ਗਈ ਹੈ । ਉਦਯੋਗਿਕ ਸਹਿਯੋਗੀਆਂ ਨੂੰ ਵੀ ਇੰਟਰਨੈੱਟ-ਸੰਪਰਕਤਾ ਮੁਹੱਈਆ ਕਰਾਉਣ ਦੀ ਯੋਜਨਾ ਹੈ । ਇਸ ਤਰ੍ਹਾਂ ਪੰਜਾਬ ਦੀਆਂ ਉਦਯੋਗਿਕ ਇਕਾਈਆਂ ਨੂੰ ਨਵੀਨ ਤਕਨਾ-ਲੋਜੀ ਹਾਸਲ ਕਰਨ ਅਤੇ ਤਕਨਾਲੋਜੀ ਭਾਈਵਾਲੀ ਤਜਵੀਜ਼ਾਂ ਨੂੰ ਨੇਪਰੇ ਚਾੜ੍ਹਨ ਵਿਚ ਸਹਾਇਤਾ ਮਿਲੇਗੀ ।

ਅ) ਪੰਜਾਬ, ਦੇਸ਼ ਦੇ ਤਿੰਨ ਰਾਜਾਂ ਵਿਚੋਂ ਇਕ ਹੈ ਜਿਸਨੇ ਕਲੀਨਰ ਪ੍ਰੋਡਕਸ਼ਨ ਪ੍ਰਾਜੈਕਟ ਜਿਹੜਾ ਸੰਯੁਕਤ ਰਾਸ਼ਟਰ ਸੰਘ ਵਾਤਾਵਰਣ ਪ੍ਰੋਗਰਾਮ (ਯੂ.ਐੱਨ.ਈ.ਪੀ.) ਅਤੇ ਸੰਯੁਕਤ ਰਾਸ਼ਟਰ ਉਦਯੋਗਿਕ ਵਿਕਾਸ ਸੰਸਥਾ (ਯੂ.ਐੱਨ.ਆਈ.ਡੀ.ਓ.) ਦਾ ਸਾਂਝਾ ਪ੍ਰੋਗਰਾਮ ਹੈ, ਦੇ ਤਹਿਤ ਇਕ ਰਿਜਨਲ ਕਲੀਨਰ ਪ੍ਰੋਡਕਸ਼ਨ ਸੈਂਟਰ ਕਾਇਮ ਕੀਤਾ ਹੈ । ਇਸ ਪ੍ਰਾਜੈਕਟ ਦੇ ਨਿਸ਼ਾਨਿਆਂ ਵਿਚ ਵੇਸਟੇਜ, ਮੁਆਦਾਂ ਅਤੇ ਇਖਰਾਜਾਂ ਨੂੰ ਉਨ੍ਹਾਂ ਦੀ ਉਤਪਤੀ ਤੋਂ ਬਾਅਦ ਪਾਈਪ ਦੇ ਨਿਕਾਸ ਮਾਰਗ ਰਾਹੀਂ ਸੋਧਣ ਦੀ ਬਜਾਏ ਸਰੋਤ ਤੇ ਹੀ ਖਾਰਜ ਕਰਕੇ ਜਾਂ ਉਹਨਾਂ ਦਾ ਅਲਪੀਕਰਣ ਕਰਕੇ ਉਦਯੋਗਿਕ ਇਕਾਈਆਂ ਦੀ ਉਤਪਾਦਨ ਕੁਸ਼ਲਤਾ ਵਧਾਉਣਾ ਹੈ ।

ੲ) ਮੌਜੂਦਾ ਸਰਕਾਰ ਵਲੋਂ ਨੌਜਵਾਨਾਂ ਵਾਸਤੇ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਸਬੰਧੀ ਜ਼ੋਰ ਦੇਣ ਦੇ ਨਤੀਜੇ ਵਜੋਂ, ਪੰਜਾਬ ਸਰਕਾਰ ਇਸ ਸਾਲ ਭਾਰਤ ਸਰਕਾਰ ਵਲੋਂ ਨਿਸ਼ਚਿਤ ਕੀਤੇ ਗਏ ਟੀਚਿਆਂ ਨੂੰ ਪਾਰ ਕਰ ਗਈ ਹੈ । 1998-99 ਤੋਂ 2000-01 ਤਕ (31 ਦਸੰਬਰ, 2000 ਤਕ) 21709 ਕੇਸ ਭੁਗਤਾਏ ਗਏ ।

ਸ) ਦਿਹਾਤੀ ਖੇਤਰਾਂ ਵਿਚ ਉਦਯੋਗਾਂ ਦੇ ਪਸਾਰ ਨੂੰ ਸੁਨਿਸ਼ਚਿਤ ਕਰਨ ਲਈ ਅਤੇ ਪਿੰਡ ਪੱਧਰ ਤੇ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ 594 ਦਿਹਾਤੀ

[ਵਿੱਤ ਤੇ ਯੋਜਨਾ ਮੰਤਰੀ]

ਫੋਕਲ ਪੁਆਇੰਟਾਂ ਦੇ ਵਿਕਾਸ ਕਾਰਜ ਨੂੰ ਹੱਥ ਵਿਚ ਲਿਆ ਗਿਆ ਹੈ । ਇਸ ਤੋਂ ਇਲਾਵਾ, ਦਿਹਾਤੀ ਫੋਕਲ ਪੁਆਇੰਟਾਂ ਦੇ ਰੈਵੇਨਿਊ ਐਸਟੇਟ ਵਿਚ ਆਉਣ ਵਾਲੇ ਖੇਤਰਾਂ ਦੀਆਂ ਉਦਯੋਗਿਕ ਇਕਾਈਆਂ ਕਾਇਮ ਕਰਨ ਲਈ ਉਚਿਤ ਖੇਤਰਾਂ ਵਜੋਂ ਘੋਸ਼ਣਾ ਕੀਤੀ ਗਈ ਹੈ । ਇਸ ਸਕੀਮ ਅਧੀਨ ਦਿਹਾਤੀ ਫੋਕਲ ਪੁਆਇੰਟਾਂ ਵਿਚ ਛੋਟੇ ਅਤੇ ਲਘੂ ਉਦਯੋਗਾਂ ਨੂੰ ਵਧਾਉਣ ਤੇ ਜ਼ੋਰ ਦਿਤਾ ਗਿਆ ਹੈ ਤਾਂ ਕਿ ਪਿੰਡਾਂ ਵਿਚ ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਦਿਤਾ ਜਾ ਸਕੇ । ਇਸ ਤੋਂ ਇਲਾਵਾ, ਇਹ ਫ਼ੈਸਲਾ ਵੀ ਕੀਤਾ ਗਿਆ ਹੈ ਕਿ ਸਥਾਨਕ ਨੌਜਵਾਨਾਂ ਨੂੰ ਇਨ੍ਹਾਂ ਫੋਕਲ ਪੁਆਇੰਟਾਂ ਵਿਖੇ ਇਸ ਮੰਤਵ ਲਈ ਜ਼ਮੀਨ ਅਲਾਟ ਕੀਤੀ ਜਾਵੇ । ਇਨ੍ਹਾਂ ਖੇਤਰਾਂ ਵਿਚ ਉਦਯੋਗਿਕ ਇਕਾਈਆਂ ਸਥਾਪਤ ਕਰਨ ਲਈ 'ੳ' ਸ਼੍ਰੇਣੀ ਦੇ ਲਾਭ ਮਿਲਣਯੋਗ ਹੋਣਗੇ । ਇਸ ਤੋਂ ਇਲਾਵਾ, ਇਕ ਵੱਖਰੀ ਸੀਨੀਆਰਤਾ ਸੂਚੀ ਬਣਾ ਕੇ ਤਰਜੀਹ ਦੇ ਆਧਾਰ ਤੇ ਸਬਸਿਡੀ ਦਾ ਭੁਗਤਾਨ ਕੀਤਾ ਜਾਵੇਗਾ । ਇਸ ਸਕੀਮ ਸਬੰਧੀ ਕੰਮ ਹੱਥ ਵਿਚ ਲਿਆ ਗਿਆ ਹੈ ਅਤੇ ਰੈਵੇਨਿਊ ਐਸਟੇਟ ਅਤੇ ਦਿਹਾਤੀ ਫੋਕਲ ਪੁਆਇੰਟਾਂ ਵਿਚ 13513 ਉੱਦਮੀਆਂ ਦੀ ਸ਼ਨਾਖ਼ਤ ਉਨ੍ਹਾਂ ਦੀਆਂ ਇਕਾਈਆਂ ਸਥਾਪਤ ਕਰਨ ਲਈ ਕੀਤੀ ਗਈ ਹੈ । 7813 ਕੇਸ ਬੈਂਕਾਂ ਨੂੰ ਭੇਜੇ ਗਏ ਹਨ, ਜਿਨ੍ਹਾਂ ਵਿਚੋਂ 4339 ਕੇਸਾਂ ਨੂੰ ਬੈਂਕਾਂ ਨੇ ਮਨਜ਼ੂਰੀ ਦੇ ਦਿਤੀ ਹੈ ਅਤੇ 3611 ਇਕਾਈਆਂ ਨੇ ਇਨ੍ਹਾਂ ਦਿਹਾਤੀ ਫੋਕਲ ਪੁਆਇੰਟਾਂ ਅੰਦਰ ਅਤੇ ਇਨ੍ਹਾਂ ਦੇ ਆਲੇ-ਦੁਆਲੇ ਉਤਪਾਦਨ ਕਰਨਾ ਆਰੰਭ ਕਰ ਦਿੱਤਾ ਹੈ ।

ਹ) ਰਾਜ ਵਿਚ ਸਰਕਾਰ ਦੁਆਰਾ ਉਦਯੋਗਿਕ ਇਕਾਈਆਂ ਅਤੇ ਸਵੈ-ਰੋਜ਼ਗਾਰ ਦੇ ਉੱਦਮ ਸਥਾਪਤ ਕਰਨ ਨੂੰ ਸਰਲ ਬਣਾਉਣ ਲਈ ਸਰਕਾਰ ਦੁਆਰਾ ਚੁੱਕੇ ਗਏ ਕਦਮਾਂ ਦੇ ਸਿੱਟੇ ਵਜੋਂ, ਮਾਰਜਿਨ ਮਨੀ ਸਕੀਮ ਅਧੀਨ ਉਦਯੋਗਿਕ ਸੈਕਟਰ ਵਿਚ ਰੋਜ਼ਗਾਰ ਦੇ ਮੌਕੇ ਪੈਦਾ ਕਰਾਉਣ ਵਿਚ ਚੋਖਾ ਵਾਧਾ ਹੋਇਆ ਹੈ । ਸਾਲ 1998-2000 ਦੌਰਾਨ 18000 ਵਿਅਕਤੀਆਂ ਨੂੰ ਰੋਜ਼ਗਾਰ ਦੇਣ ਦੇ ਟੀਚੇ ਦੇ ਮੁਕਾਬਲੇ ਇਹਨਾਂ ਦੋ ਸਾਲਾਂ ਦੌਰਾਨ 23686 ਵਿਅਕਤੀਆਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਕੀਤੇ ਗਏ ਹਨ । ਇਸ ਤੋਂ ਇਲਾਵਾ, ਚਾਲੂ ਮਾਲੀ ਸਾਲ ਦੌਰਾਨ 8000 ਵਿਅਕਤੀਆਂ ਦੇ ਟੀਚੇ ਦੇ ਮੁਕਾਬਲੇ 31 ਦਸੰਬਰ, 2000 ਤੱਕ 8649 ਵਿਅਕਤੀਆਂ ਲਈ ਰੋਜ਼ਗਾਰ ਦੇ ਮੌਕੇ ਪੈਦਾ ਕੀਤੇ ਜਾ ਚੁੱਕੇ ਹਨ ।

ਕ) ਪ੍ਰਦੂਸ਼ਣ ਕੰਟਰੋਲ ਬੋਰਡ, ਪੰਜਾਬ ਰਾਜ ਬਿਜਲੀ ਬੋਰਡ ਅਤੇ ਲੇਬਰ ਵਿਭਾਗ ਪਾਸੋਂ ਸਨਅਤੀ ਯੂਨਿਟਾਂ ਦੀ ਕਲੀਅਰੈਂਸ ਲਈ ਦਰਖ਼ਾਸਤਾਂ ਦੇ ਲਗਾਤਾਰ ਰਿਵੀਊ ਅਤੇ ਫਾਲੋ-ਅਪ ਕਾਰਵਾਈ ਦੇ ਨਤੀਜੇ ਵਜੋਂ ਪੰਜਾਬ ਰਾਜ ਬਿਜਲੀ ਬੋਰਡ ਨੇ ਸਿੰਗਲ ਵਿੰਡੋ ਸਿਸਟਮ ਦੇ ਸ਼ੁਰੂ ਹੋਣ ਦੇ ਸਮੇਂ ਤੋਂ 14233, ਉਦਯੋਗਕ ਕੁਨੈਕਸ਼ਨ ਜਾਰੀ ਕਰਨ ਤੋਂ ਇਲਾਵਾ 16419 ਮੰਗ ਪੱਤਰ ਭੇਜੇ

ਹਨ । ਇਸ ਸਮੇਂ ਦੌਰਾਨ ਪੀ.ਪੀ.ਸੀ.ਬੀ. ਨੇ 3936 ਕੇਸਾਂ ਵਿਚ ਐਨ.ਓ.ਸੀ. ਦਿਤੇ ਹਨ, ਜਦੋਂ ਕਿ ਇਸ ਸਮੇਂ ਦੌਰਾਨ ਲੇਬਰ ਵਿਭਾਗ ਦੁਆਰਾ 70 ਕੇਸਾਂ ਵਿਚ ਸਥਾਨ ਦੀ ਮਨਜ਼ੂਰੀ ਮਿਲ ਚੁੱਕੀ ਹੈ ।

ਖ) ਸਾਲ 1999–2000 ਦੌਰਾਨ, ਮੁਕਤਸਰ, ਅਬੋਹਰ ਅਤੇ ਟਾਂਡਾ ਵਿਖੇ ਮਿਨੀ ਵਿਕਾਸ ਕੇਂਦਰਾਂ ਵਿਚ ਫੋਕਲ ਪੁਆਇੰਟਾਂ ਦੇ ਵਿਕਾਸ ਦਾ ਕਾਰਜ ਕੀਤਾ ਗਿਆ ਹੈ । ਮਲੋਟ, ਮਾਨਸਾ ਅਤੇ ਅੰਮ੍ਰਿਤਸਰ ਦੇ ਉਦਯੋਗਿਕ ਫੋਕਲ ਪੁਆਇੰਟਾਂ ਲਈ ਭੋਂ ਪ੍ਰਾਪਤੀ ਦੇ ਵਿਸਥਾਰ ਦੇ ਕੰਮ ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ਅਤੇ ਸਾਲ 2000-01 ਦੌਰਾਨ ਵਿਕਾਸ ਕਾਰਜ ਵੀ ਹੱਥ ਵਿਚ ਲਏ ਜਾਣ ਦੀ ਸੰਭਾਵਨਾ ਹੈ ।

ਗ) ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲੁਧਿਆਣਾ ਜ਼ਿਲ੍ਹੇ ਵਿਚ ਲਾਡੋਵਾਲ ਵਿਖੇ 1200 ਏਕੜ ਭੂਮੀ ਵਿਚ ਇਕ ਉਦਯੋਗਿਕ ਫ਼ੋਕਲ ਪੁਆ- ਇੰਟ ਸਥਾਪਿਤ ਕਰ ਰਹੀ ਹੈ ਅਤੇ ਇਹ ਕਾਲਝਰਾਨੀ ਵਿਖੇ ਇੰਡੀਅਨ ਇੰਨਸਟੀਚਿਊਟ ਆਫ਼ ਹੈਂਡਲੂਮ ਵੀ ਸਥਾਪਿਤ ਕਰ ਰਹੀ ਹੈ ।

ਘ) ਬਠਿੰਡਾ ਜ਼ਿਲ੍ਹੇ ਵਿਚ ਸਥਾਪਿਤ ਕੀਤੇ ਜਾ ਰਹੇ ਸ੍ਰੀ ਗੁਰੂ ਗੋਬਿੰਦ ਸਿੰਘ ਤੇਲ ਸੋਧਕ ਕਾਰਖ਼ਾਨੇ ਸਬੰਧੀ ਨਿਰਮਾਣ ਕਾਰਜ ਸ਼ੁਰੂ ਕੀਤਾ ਗਿਆ ਹੈ ਅਤੇ ਇਸ ਪ੍ਰਾਜੈਕਟ ਦੇ 48 ਮਹੀਨਿਆਂ ਦੇ ਨਿਰਧਾਰਤ ਸਮੇਂ ਵਿਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

93. ਇਸ ਤੋਂ ਇਲਾਵਾ, ਪੀ.ਐਸ.ਆਈ.ਡੀ.ਸੀ. ਲਹਿਰਾ ਮੁਹੱਬਤ ਵਿਖੇ ਰਾਜ ਵਿਚ ਕੁਝ ਮਹੱਤਵਪੂਰਣ ਪ੍ਰਾਜੈਕਟ ਜਿਵੇਂ ਕਿ ਪੈਟਰੋ ਕੈਮੀਕਲ ਕੰਪਲੈਕਸ, ਗੇਲਟਾਈਨ ਪ੍ਰਾਜੈਕਟ ਅਤੇ ਸੀਮਿੰਟ ਗਰਾਈਂਡਿੰਗ ਯੂਨਿਟ ਵਰਗੇ ਕੁਝ ਵਕਾਰੀ ਪ੍ਰਾਜੈਕਟਾਂ ਦੀ ਸਥਾਪਨਾ ਲਈ ਕਾਰਜਸ਼ੀਲ ਹੈ ।

94. ਪੰਜਾਬ ਸਰਕਾਰ ਇਲੈਕਟ੍ਰਾਨਿਕ ਕਾਰਪੋਰੇਸ਼ਨ ਆਫ਼ ਪੰਜਾਬ (ਈ.ਸੀ.ਪੀ.) ਰਾਹੀਂ ਉੱਚ ਤਕਨਾਲੋਜੀ ਉਦਯੋਗ ਵਿਚ ਨਿਵੇਸ਼ਾਂ ਨੂੰ ਸੁਵਿਧਾਜਨਕ ਬਣਾ ਰਹੀ ਹੈ । ਪਿਛਲੇ ਇਕ ਸਾਲ ਵਿਚ ਅਸੀਂ ਇਸ ਪਾਸੇ ਕਈ ਪਹਿਲਕਦਮੀਆਂ ਕੀਤੀਆਂ ਹਨ ਜਿਹ- ੜੀਆਂ ਇਹ ਹਨ :–

i) ਆਈ.ਟੀ. ਉਦਯੋਗ ਲਈ ਪ੍ਰੋਤਸ਼ਾਹਨ ਨੀਤੀ

ii) ਉੱਦਮ ਪੂੰਜੀ ਫੰਡ ਦੀ ਸ਼ੁਰੂਆਤ

iii) ਮਹਿੰਦਰਾ ਗਿਆਨ ਪਾਰਕ ਸਥਾਪਤ ਕਰਨ ਲਈ ਮੈਸਰਜ਼ ਮਹਿੰਦਰਾ ਐਂਡ ਮਹਿੰਦਰਾ ਨਾਲ ਵਿੱਤੀ ਸਹਿਯੋਗ ਇਕਰਾਰਨਾਮਾ । ਜਿਸਦਾ ਨਿਰਮਾਣ ਕਾਰਜ ਅਪ੍ਰੈਲ ਦੇ ਸ਼ੁਰੂ ਵਿਚ ਆਰੰਭ ਕਰ ਲਿਆ ਜਾਵੇਗਾ ਅਤੇ ਅਪ੍ਰੈਲ, 2002 ਤਕ ਇਸ ਦਾ ਪਹਿਲਾ ਪੜਾਅ ਤਿਆਰ ਹੋ ਜਾਵੇਗਾ ।

[ਵਿੱਤ ਤੇ ਯੋਜਨਾ ਮੰਤਰੀ]

iv) ਮੁਹਾਲੀ ਵਿਖੇ ਭਾਰਤੀ ਸੂਚਨਾ ਤਕਨਾਲੋਜੀ ਸੰਸਥਾ

v) ਰਾਜ ਭਰ ਵਿਚ ਬਰਾਡਬੈਂਡ ਓ.ਐਫ.ਸੀ. (ਆਪਟਿਕ ਫਾਈਬਰ ਕੇਬਲ) ਨੈੱਟ-ਵਰਕ ਸਥਾਪਿਤ ਕਰਨ ਲਈ ਕੰਪਨੀਆਂ ਨੂੰ ਮੁਫਤ ਮਾਰਗ ਅਧਿਕਾਰ ।

95. ਸਪੀਕਰ ਸਾਹਿਬ, ਸਾਡੀ ਸਰਕਾਰ ਪੰਜਾਬ ਨੂੰ ਇਕ ਉੱਚ ਤਕਨਾਲੋਜੀ ਨਿਵੇਸ਼ ਕੇਂਦਰ ਬਣਾਉਣ ਲਈ ਜ਼ੋਰਦਾਰ ਯਤਨ ਕਰ ਰਹੀ ਹੈ ਅਤੇ ਅਸੀਂ ਇਨਫਾਸੀਜ਼ ਤਕਨਾ-ਲੋਜੀਜ਼, ਕੁਆਰਕ (ਯੂ.ਐਸ.ਏ.) ਐਚ.ਸੀ.ਐਲ. ਪੀਰੋਟ ਸਿਸਟਮ, ਟਾਟਾ ਇੰਟਰੈਕਟਿਵ ਸਿਸਟਮਜ਼, ਐਨ.ਵਾਈ.ਐਕਸ. ਸਾਫਟਵੇਅਰ (ਯੂ.ਐਸ.ਏ.) ਫਿਊਚਰ ਕੰਪਿਊਟਿੰਗ ਸਲਿਊ-ਸ਼ਨ (ਯੂ.ਐਸ.ਏ.) ਆਈ.ਡੀ.ਐਸ. ਇਨਫੋਟੈੱਕ, ਸਤਿਅਮ ਤਕਨਾਲੋਜੀਜ਼, ਸਿੰਗਮਾਕੋਰ (ਯੂ.ਐਸ.ਏ.) ਆਦਿ ਵਰਗੀਆਂ ਸੰਸਾਰ ਪੱਧਰ ਦੀਆਂ ਕੰਪਨੀਆਂ ਕਾਇਮ ਕਰਕੇ ਨਤੀਜੇ ਪ੍ਰਾਪਤ ਕਰ ਰਹੇ ਹਾਂ ।

96. ਇਨਫੋਸੀਜ਼ ਤਕਨਾਲੋਜੀਜ ਚੰਡੀਗੜ੍ਹ ਨੇੜੇ 50 ਏਕੜ ਜ਼ਮੀਨ ਤੇ ਆਪਣਾ ਕੈਂਪਸ ਸਥਾਪਿਤ ਕਰ ਰਹੀ ਹੈ, ਜਿਸ ਵਿਚ ਮਈ, 2002 ਤਕ 3500 ਇੰਜੀਨੀਅਰਾਂ ਨੂੰ ਨੌਕਰੀ ਮਿਲੇਗੀ । ਹੋਰ ਅਗਾਂਹ-ਵਧੂ ਕੰਪਨੀਆਂ ਜਿਵੇਂ ਕਿ ਜੀ.ਈ. ਕੈਪੀਟਲ, ਮਹਿੰਦਰਾ ਬ੍ਰਿਟਿਸ਼ ਟੈਲੀਕਾਮ, ਐਗੇਰ ਸਿਸਟਮਜ਼ (ਲੂਸੈਂਟ ਤਕਨਾਲੋਜੀਜ਼) ਵਿਪਰੋ ਆਦਿ ਪੰਜਾਬ ਵਿਚ ਆਪਣੇ ਵਿਕਾਸ ਕੇਂਦਰ ਸਥਾਪਿਤ ਕਰਨ ਦੀ ਪ੍ਰਕਿਰਿਆ ਵਿਚ ਹਨ । ਐਚ.ਐਫ.ਸੀ.ਐਲ., ਰਿਲਾਇੰਸ ਐਂਡ ਸਪੈਕਟਰਨੈੱਟ ਨੇ ਪਹਿਲਾਂ ਹੀ ਰਾਜ ਭਰ ਵਿਚ ਆਪਣਾ ਵਿਸਤ੍ਰਿਤ ਓ.ਐਫ.ਸੀ. ਨੈੱਟਵਰਕ ਸਥਾਪਿਤ ਕਰਨਾ ਸ਼ੁਰੂ ਕਰ ਦਿਤਾ ਹੈ । ਸਰਕਾਰ ਨੇ ਮੁਹਾਲੀ ਵਿਖੇ ਭਾਰਤੀ ਸੂਚਨਾ ਤਕਨਾਲੋਜੀ ਸੰਸਥਾ (ਆਈ.ਆਈ.ਆਈ.ਟੀ.) ਅਤੇ ਯੂ.ਐੱਸ.ਏ. ਵਿਖੇ ਸਾਨਫਰਾਂਸਿਸਕੋ ਖਾੜੀ ਖੇਤਰ ਵਿਚ ਇਕ ਦਫਤਰ ਸਥਾਪਿਤ ਕਰਨ ਦਾ ਫੈਸਲਾ ਕੀਤਾ ਹੈ ਤਾਂ ਕਿ ਪੰਜਾਬ ਨੂੰ ਉੱਚ ਤਕਨੀਕੀ ਕੇਂਦਰ ਬਣਾਇਆ ਜਾ ਸਕੇ, ਹੋਰ ਖੇਤਰਾਂ ਵਿਚ ਨਿਵੇਸ਼ ਕੀਤੇ ਜਾ ਸਕਣ ਅਤੇ ਪੰਜਾਬੀ ਮੂਲ ਦੇ ਭਾਰਤੀ ਅਮਰੀਕਨਾਂ ਨਾਲ ਸੰਪਰਕ ਸਥਾਪਿਤ ਕੀਤਾ ਜਾ ਸਕੇ । ਇਸ ਮੰਤਵ ਲਈ ਸਰਕਾਰ ਉਚਿਤ ਫੰਡ ਉਪਲਬਧ ਕਰਨ ਲਈ ਵਚਨਬੱਧ ਹੈ ।

**ਸਹਿਰੀ ਹਵਾਬਾਜ਼ੀ**

97. ਅੰਮ੍ਰਿਤਸਰ ਦਾ ਹਵਾਈ ਅੱਡਾ ਪਹਿਲਾਂ ਇਕ ਅੰਤਰ-ਰਾਸ਼ਟਰੀ ਹਵਾਈ ਅੱਡੇ ਵਜੋਂ ਵਰਤਿਆ ਜਾਂਦਾ ਸੀ ਲੇਕਿਨ ਅਨਿਸ਼ਚਿਤ ਕਾਨੂੰਨ ਅਤੇ ਵਿਵਸਥਾ ਕਾਰਨ ਅੰਤਰ-ਰਾਸ਼ਟਰੀ ਉਡਾਣਾਂ ਨੂੰ ਰੱਦ ਕਰਨਾ ਪਿਆ ਸੀ । ਹੁਣ ਭਾਰੀ ਗਿਣਤੀ ਵਿਚ ਵਿਦੇਸ਼ਾਂ ਵਿਚ ਰਹਿਣ ਵਾਲੇ ਪੰਜਾਬੀਆਂ ਦੀ ਚਿਰਕਾਲੀ ਮੰਗ ਨੂੰ ਧਿਆਨ ਵਿਚ ਰੱਖਦੇ ਹੋਏ, ਵਰਤਮਾਨ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਸਰਕਾਰ ਨੇ ਅੰਮ੍ਰਿਤਸਰ ਦੇ ਹਵਾਈ ਅੱਡੇ ਤੋਂ ਅੰਤਰ-ਰਾਸਟਰੀ ਉਡਾਣਾਂ ਨੂੰ ਮੁੜ ਸ਼ੁਰੂ ਕਰਨ ਅਤੇ ਇਸ ਅੱਡੇ ਨੂੰ ਅਪ-ਗਰੇਡ ਕਰਕੇ ਅੰਤਰ-ਰਾਸ਼ਟਰੀ ਪੱਧਰ ਦਾ ਬਣਾਉਣ ਦਾ ਫ਼ੈਸਲਾ ਕੀਤਾ ਹੈ । ਰਾਜ ਸਰਕਾਰ ਨੇ ਇਸ ਮੰਤਵ ਲਈ ਤਕਰੀਬਨ 140 ਏਕੜ ਜ਼ਮੀਨ ਪ੍ਰਾਪਤ ਕਰ ਲਈ ਹੈ ਅਤੇ ਤਕਰੀਬਨ 9.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਇਸ ਜ਼ਮੀਨ ਦਾ ਕਬਜ਼ਾ ਸਾਲ 1997 ਵਿਚ

ਭਾਰਤੀ ਹਵਾਈ ਅੱਡਾ ਅਥਾਰਟੀ ਨੂੰ ਮੁਫ਼ਤ ਦੇ ਦਿਤਾ ਸੀ । ਹਵਾਈ ਅੱਡੇ ਦੀਆਂ ਅਗਲੇਰੀਆਂ ਲੋੜਾਂ ਨੂੰ ਧਿਆਨ ਵਿਚ ਰੱਖਦੇ ਹੋਏ ਹੋਰ 23 ਏਕੜ ਜ਼ਮੀਨ ਪ੍ਰਾਪਤ ਕੀਤੀ ਜਾ ਰਹੀ ਹੈ । ਇਸ ਜ਼ਮੀਨ ਦੀ ਕੀਮਤ ਲਗਭਗ 2.18 ਕਰੋੜ ਰੁਪਏ ਹੋਵੇਗੀ । ਕੇਂਦਰੀ ਸਰਕਾਰ ਨੇ ਨੌਵੀਂ ਯੋਜਨਾ ਵਿਚ ਅੰਮ੍ਰਿਤਸਰ ਦੇ ਹਵਾਈ ਅੱਡੇ ਦਾ ਵਿਕਾਸ/ਅਪ-ਗਰੇਡਸ਼ਨ ਲਈ ਅਤੇ ਉਸਨੂੰ ਅੰਤਰ-ਰਾਸ਼ਟਰੀ ਮਿਆਰ ਦਾ ਬਣਾਉਣ ਲਈ 75.00 ਕਰੋੜ ਰੁਪਏ ਦੇ ਫ਼ੰਡ ਵੀ ਐਲੋਕੇਟ ਕੀਤੇ ਹਨ । ਭਾਰਤੀ ਏਅਰਲਾਈਨਜ਼ ਨੇ ਹਫ਼ਤੇ ਵਿਚ ਤਿੰਨ ਵਾਰ ਅੰਮ੍ਰਿਤਸਰ ਤੋਂ ਸ਼ਾਰਜਾਹ ਤਕ ਦੀਆਂ ਹਵਾਈ ਉਡਾਣਾਂ ਸ਼ੁਰੂ ਕੀਤੀਆਂ ਹਨ । ਤੁਰਕਮਾਨਿਸਤਾਨ ਏਅਰ ਲਾਈਨਜ਼ ਨੇ ਅੰਮ੍ਰਿਤਸਰ ਤੋਂ ਇੰਗਲੈਂਡ ਵਿਚ ਲੰਡਨ ਅਤੇ ਬਰਮਿੰਘਮ ਤਕ ਹਫ਼ਤੇ ਵਿਚ ਛੇ ਉਡਾਣਾਂ ਸ਼ੁਰੂ ਕੀਤੀਆਂ ਹਨ । ਉਜ਼ਬੇਕਿਸਤਾਨ ਏਅਰ-ਲਾਈਨਜ਼ ਨੇ ਅੰਮ੍ਰਿਤਸਰ ਤੋਂ ਬਰਮਿੰਘਮ, ਨਿਊਯਾਰਕ, ਲੰਡਨ, ਪੈਰਿਸ ਅਤੇ ਮਾਸਕੋ ਤਕ ਹਫ਼ਤੇ ਵਿਚ ਚਾਰ ਉਡਾਣਾਂ ਸ਼ੁਰੂ ਕੀਤੀਆਂ ਹਨ । (ਥੰਪਿੰਗ)

98. ਪੰਜਾਬ ਸਰਕਾਰ ਨੇ ਪਹਿਲਾਂ ਹੀ ਰਾਜ ਵਿਚ "ਪੰਜਾਬ ਸ਼ਹਿਰੀ ਹਵਾਬਾਜ਼ੀ ਅਥਾਰਟੀ" ਕਾਇਮ ਕੀਤੀ ਹੈ ਜਿਸਨੇ ਸਾਰੇ ਵਰਤਮਾਨ ਉਡਾਣ ਕਲੱਬਾਂ, ਏਅਰ ਕਰਾਫਟ ਮੇਨਟੇਨੈਂਸ ਇੰਜਨੀਅਰਿੰਗ ਕਾਲਜਾਂ ਅਤੇ ਸਰਕਾਰੀ ਵਰਕਸ਼ਾਪਾਂ ਨੂੰ ਇਕ ਅਥਾਰਟੀ ਦੇ ਪ੍ਰਬੰਧ ਹੇਠ ਲੈ ਆਂਦਾ ਹੈ । ਵੱਖ-ਵੱਖ ਹਵਾਈ-ਕਲੱਬਾਂ ਦਰਮਿਆਨ ਆਪਸੀ ਤਾਲਮੇਲ ਸਦਕਾ ਬੜੀ ਉਪਯੋਗਤਾ ਰਹੇਗੀ, ਜਿਸ ਨਾਲ ਕਾਰਜ-ਕੁਸ਼ਲਤਾ ਵਿਚ ਵਾਧਾ ਹੋ ਜਾਵੇਗਾ ।

**ਸੜਕ ਆਵਾਜਾਈ**

99. ਸੜਕ ਆਵਾਜਾਈ ਰਾਜ ਦੇ ਆਰਥਿਕ ਵਿਕਾਸ ਵਿਚ ਅਹਿਮ ਭੂਮਿਕਾ ਅਦਾ ਕਰਦੀ ਹੈ । ਇਸ ਖੇਤਰ ਵਿਚ ਯਾਤਰੀਆਂ ਨੂੰ ਚੰਗੀਆਂ ਅਤੇ ਵਾਜਬ ਸਹੂਲਤਾਂ ਮੁਹੱਈਆ ਕਰਵਾਉਣ ਅਤੇ ਬਸ ਅੱਡਿਆਂ ਦੇ ਸੁਧਾਰ ਅਤੇ ਪੁਨਰ ਨਿਰਮਾਣ ਕਾਰਜਾਂ ਤੇ ਜ਼ੋਰ ਦਿੱਤਾ ਜਾਵੇਗਾ । ਵਧੀਕ ਸਹੂਲਤਾਂ ਮੁਹੱਈਆ ਕਰਵਾਉਣ ਲਈ ਵਿਭਾਗ ਨੇ "ਕਿਲੋਮੀਟਰ ਸਕੀਮ" ਸ਼ੁਰੂ ਕੀਤੀ ਹੈ । ਜਿਸ ਵਿਚ ਪ੍ਰਾਈਵੇਟ ਬੱਸਾਂ ਨੂੰ ਪ੍ਰਤੀ ਕਿਲੋਮੀਟਰ ਕਿਰਾਏ ਦੇ ਆਧਾਰ ਤੇ ਕਿਰਾਏ ਤੇ ਲਿਆ ਗਿਆ ਹੈ ਅਤੇ ਇਹਨਾਂ ਨੂੰ ਚਲਾਇਆ ਜਾ ਰਿਹਾ ਹੈ । ਇਸ ਸਕੀਮ ਤਹਿਤ 160 ਬੱਸਾਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ 150 ਬੱਸਾਂ ਪੰਜਾਬ ਰੋਡਵੇਜ਼ ਦੁਆਰਾ ਚਲਾਈਆਂ ਜਾ ਰਹੀਆਂ ਹਨ ।

**ਸੜਕਾਂ ਅਤੇ ਪੁੱਲ**

100. ਸੜਕਾਂ ਅਤੇ ਪੁਲਾਂ ਦਾ ਵਿਕਾਸ ਰਾਜ ਦੇ ਸਰਬਪੱਖੀ ਆਰਥਿਕ ਵਿਕਾਸ ਦੀ ਨੀਂਹ ਹੈ । ਇਸ ਦੀ ਅਹਿਮੀਅਤ ਨੂੰ ਮਹਿਸੂਸ ਕਰਦੇ ਹੋਇਆਂ 2000-01 ਸਾਲ ਲਈ 19428.00 ਲੱਖ ਰੁਪਏ ਦੇ ਪ੍ਰਵਾਨਿਤ ਖ਼ਰਚੇ ਦੇ ਮੁਕਾਬਲੇ ਸਾਲਾਨਾ ਯੋਜਨਾ 2001-02 ਇਸ ਸੈਕਟਰ ਲਈ 19931.00 ਲੱਖ ਰਪਏ ਦਾ ਵਧੀਕ ਖ਼ਰਚਾ ਐਲੋਕੇਟ ਕੀਤਾ ਗਿਆ ਹੈ । ਇਸ ਵਿਚ ਮੁੱਖ ਤੌਰ ਤੇ ਸੜਕਾਂ ਬਣਾਉਣ, ਉਨ੍ਹਾਂ ਦੇ ਵਿਸਥਾਰ ਅਤੇ ਪੁਲਾਂ ਦੀ ਉਸਾਰੀ ਲਈ ਨਾਬਾਰਡ ਤੋਂ ਸਹਾਇਤਾ ਪ੍ਰਾਪਤ ਪ੍ਰਾਜੈਕਟਾਂ ਲਈ 15000.00 ਲਖ ਰੁਪਏ ਪ੍ਰਧਾਨ ਮੰਤਰੀ ਗ੍ਰਾਮੀਣ ਸੜਕ ਯੋਜਨਾ (ਪੀ.ਐੱਮ.ਜੀ.ਐੱਸ.ਵਾਈ.) ਅਧੀਨ

[ਵਿੱਤ ਤੇ ਯੋਜਨਾ ਮੰਤਰੀ]

ਖਾਸ ਤੌਰ ਤੇ ਦਿਹਾਤੀ ਸੜਕਾਂ ਦੇ ਸੁਧਾਰ ਲਈ 2500.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। 82 ਪਿੰਡਾਂ ਦੀ ਸ਼ਨਾਖਤ ਕੀਤੀ ਗਈ ਹੈ ਜਿਹਨਾਂ ਨੂੰ ਪੱਕੀਆਂ ਲਿੰਕ ਸੜਕਾਂ ਨਾਲ ਜੋੜਿਆ ਜਾਵੇਗਾ। ਸਾਲਾਨਾ ਯੋਜਨਾ 2001-02 ਵਿਚ ਕੇਂਦਰੀ ਰੋਡ ਫੰਡਜ਼ ਅਤੇ ਬਾਈਪਾਸਾਂ ਦੀ ਹਰੇਕ ਸਕੀਮ ਲਈ 100.00 ਲੱਖ ਰੁਪਏ ਤੋਂ ਇਲਾਵਾ ਪੁਲਾਂ ਦੀਆਂ ਸਕੀਮਾਂ ਵਾਸਤੇ 700.00 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸਤੋਂ ਇਲਾਵਾ, 20 ਕਿਲੋਮੀਟਰ ਪ੍ਰਤੀ ਹਲਕਾ ਪ੍ਰੋਗਰਾਮ ਦੇ ਪਹਿਲੇ ਪੜਾਅ ਅਧੀਨ 28 ਫ਼ਰਵਰੀ, 2001 ਤਕ 74.54 ਕਰੋੜ ਰੁਪਏ ਦੀ ਲਾਗਤ ਨਾਲ 1186 ਕਿਲੋਮੀਟਰ ਲਿੰਕ ਸੜਕਾਂ ਨੂੰ ਕਵਰ ਕੀਤਾ ਗਿਆ ਹੈ ਅਤੇ ਇਸ ਪ੍ਰੋਗਰਾਮ ਦੇ ਦੂਜੇ ਪੜਾਅ ਅਧੀਨ 1320 ਕਿਲੋਮੀਟਰ ਹੋਰ ਲਿੰਕ ਸੜਕਾਂ ਨੂੰ ਕਵਰ ਕੀਤੇ ਜਾਣ ਦੀ ਸੰਭਾਵਨਾ ਹੈ।

101. ਲੋਕ ਨਿਰਮਾਣ ਵਿਭਾਗ ਨੇ ਪੂਰਣ ਤੌਰ ਤੇ ਆਧੁਨਿਕ ਤਕਨੀਕਾਂ ਨੂੰ ਅਪਣਾਉਂਦੇ ਹੋਏ ਸੜਕ ਨਿਰਮਾਣ ਅਤੇ ਦੇਖ-ਰੇਖ ਤਕਨਾਲੋਜੀ ਦੀ ਤਕਨੀਕੀ ਅਪਗਰੇ-ਡੇਸ਼ਨ ਵਿਚ ਪ੍ਰਗਤੀ ਕੀਤੀ ਹੈ। ਸਾਲ 1997-2000 ਦੌਰਾਨ, 7346 ਕਿਲੋਮੀਟਰ ਲੰਮੀਆਂ ਸੜਕਾਂ ਤੇ ਪ੍ਰੀਮਿਕਸ ਦੀ ਤਹਿ ਵਿਛਾਉਣ ਵਾਸਤੇ 165.37 ਕਰੋੜ ਰੁਪਏ ਖ਼ਰਚ ਕੀਤੇ ਗਏ ਹਨ ਅਤੇ 49 ਪੁਲਾਂ ਦੇ ਨਿਰਮਾਣ ਕਾਰਜ ਨੂੰ ਮੁਕੰਮਲ ਕਰਨ ਲਈ 38.50 ਕਰੋੜ ਰੁਪਏ ਖ਼ਰਚ ਕੀਤੇ ਗਏ ਹਨ। ਨਾਬਾਰਡ ਸਕੀਮ ਅਧੀਨ, 174 ਕਾਰਜਾਂ ਨੂੰ ਮੁਕੰਮਲ ਕਰਨ ਲਈ 112.00 ਕਰੋੜ ਰੁਪਏ ਦੇ ਚਾਰ ਪ੍ਰਾਜੈਕਟਾਂ ਨੂੰ ਪ੍ਰਵਾਨ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਜਾਂ ਵਧੇਰੇ ਮੁਕੰਮਲ ਹੋ ਚੁੱਕੇ ਹਨ ਜਾਂ ਲਗਭਗ ਮੁਕੰਮਲ ਹੋਣ ਵਾਲੇ ਹਨ। ਇਸ ਤੋਂ ਇਲਾਵਾ, ਹੁਡਕੋ ਸਕੀਮ ਅਧੀਨ 55 ਕਾਰਜ ਜੋ ਸੜਕਾਂ ਅਤੇ ਪੁਲਾਂ ਨਾਲ ਸਬੰਧਤ ਹਨ, ਨੂੰ 7669.00 ਲੱਖ ਰੁਪਏ ਦਾ ਇਕ ਪ੍ਰਾਜੈਕਟ ਪ੍ਰਵਾਨ ਕਰਵਾਇਆ ਗਿਆ ਹੈ ਜਿਹੜੇ ਕਿ ਪ੍ਰਗਤੀ ਅਧੀਨ ਹਨ।

102. ਵਧੀਕ ਆਵਾਜਾਈ ਕਾਰਨ, ਵਧੇਰੇ ਵਜ਼ਨ ਸਮਰੱਥਾ ਅਤੇ ਸੇਮ, ਜਲ ਨਿਕਾਸ ਆਦਿ ਵਰਗੀਆਂ ਹੋਰ ਸਮੱਸਿਆਵਾਂ ਨਾਲ ਨਜਿੱਠਣ ਲਈ ਸੜਕਾਂ ਦੇ ਉੱਚਾ ਚੁਕਣ, ਮਜ਼ਬੂਤ ਕਰਨ ਅਤੇ ਇਹਨਾਂ ਨੂੰ ਚੌੜਾ ਕਰਨ ਦੀ ਲੋੜ ਹੈ। ਸੜਕ ਖੇਤਰ ਲਈ 2215.00 ਕਰੋੜ ਰੁਪਏ ਦੇ ਲਾਗਤ ਖ਼ਰਚ ਨਾਲ ਇਕ ਸੰਗਠਿਤ ਬੁਨਿਆਦੀ ਢਾਂਚਾ ਵਿਕਾਸ ਯੋਜਨਾ ਉਲੀਕੀ ਗਈ ਹੈ। ਜਿਸ ਵਿਚ ਮੁੱਖ ਰਾਜ ਮਾਰਗਾਂ ਨੂੰ ਚਹੁੰ ਮਾਰਗੀ ਬਣਾਉਣ, ਬਾਈ ਪਾਸਾਂ ਦੇ ਨਿਰਮਾਣ ਕਾਰਜ, ਦਰਿਆਵਾਂ ਤੇ ਚੋਆਂ ਉਪਰ ਪੁਲ ਅਤੇ ਰੇਲਵੇ ਓਵਰ ਬਰਿਜ ਆਦਿ ਬਣਾਉਣਾ ਸ਼ਾਮਲ ਹਨ। ਇਸ ਸੰਗਠਿਤ ਯੋਜਨਾ ਦੇ ਖ਼ਰ-ਚਿਆਂ ਦੀ ਪ੍ਰਤੀ ਪੂਰਤੀ ਮੁੱਖ ਰੂਪ ਵਿਚ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਵਲੋਂ ਜੁਟਾਏ ਗਏ ਫ਼ੰਡਾਂ ਵਿਚੋਂ ਕੀਤੀ ਜਾਵੇਗੀ, ਜਿਸ ਲਈ ਸਾਲ 2001-2002 ਦੌਰਾਨ ਰਾਜ ਵਿਚ ਵਧੇਰੇ ਟ੍ਰੈਫਿਕ ਅਤੇ ਤੰਗ ਲਾਂਘਿਆਂ ਦੀ ਪ੍ਰਗਤੀ ਲਈ 55000.00 ਲੱਖ ਰੁਪਏ ਮਖ਼ਸੂਸ ਕੀਤੇ ਹਨ।

**ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਰਾਹੀਂ ਬੁਨਿਆਦੀ ਢਾਂਚਾ ਵਿਕਾਸ (ਪੀ.ਆਈ.ਡੀ.ਬੀ.)**

103. ਰਾਜ ਵਿਚਲੇ ਬੁਨਿਆਦੀ ਢਾਂਚੇ ਦੇ ਵਿਕਾਸ ਨੂੰ ਸਰਲ ਅਤੇ ਤੀਬਰ ਬਣਾ-ਉਣ ਲਈ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਐਕਟ, 1998 ਪਾਸ ਕੀਤਾ ਗਿਆ ਸੀ।

ਜਿਹੜਾ ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਅਤੇ ਪੰਜਾਬ ਬੁਨਿਆਦੀ ਢਾਂਚਾ ਇਨੀਸ਼ੀਏਟਿਵ ਫ਼ੰਡ (ਪੀ ਆਈ ਆਈ.ਐੱਫ.) ਕਾਇਮ ਕਰਨ ਲਈ ਆਧਾਰ ਮੁਹੱਈਆ ਕਰਦਾ ਹੈ। ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਇਕ ਸਿਖਰ ਅਧਿਕਾਰਤ ਸੰਸਥਾ ਹੈ ਜੋ ਸਮੁੱਚੀ ਵਿਕਾਸ ਯੋਜਨਾਬੰਦੀ ਅਤੇ ਨੀਤੀ ਨਿਰਮਾਣ ਤੇ ਵਿਨਿਯਮਨ ਲਈ ਜ਼ਿੰਮੇਵਾਰ ਹੈ। ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਦੇ ਫ਼ੰਡਾਂ ਦੀ ਪ੍ਰਤੀ ਪੂਰਤੀ ਪੈਟਰੋਲ, ਸਮੂਹ ਜ਼ਰਾਇਤੀ ਉਤਪਾਦ ਸਿਵਾਏ ਫ਼ਲ, ਸਬਜ਼ੀਆਂ ਅਤੇ ਦਾਲਾਂ ਦੇ ਉਪਰ ਇਕ ਫ਼ੀਸਦ ਸੈੱਸ ਲਗਾ ਕੇ ਕੀਤੀ ਜਾਂਦੀ ਹੈ। ਰਾਜ ਸਰਕਾਰ ਨੇ ਸੜਕ ਸੈਕਟਰ, ਜਿਸ ਵਿਚ 2215 ਕਰੋੜ ਰੁਪਏ ਦੀ ਪੂੰਜੀਗਤ ਲਾਗਤ ਵਾਲੇ 14 ਪ੍ਰਾਜੈਕਟ ਸ਼ਾਮਲ ਹਨ, ਦੇ ਸਬੰਧ ਵਿਚ ਸੰਗਠਿਤ ਬੁਨਿਆਦੀ ਢਾਂਚਾ ਵਿਕਾਸ ਯੋਜਨਾ ਦੇ ਕੰਮ ਨੂੰ ਹੱਥ ਵਿਚ ਲਿਆ ਹੈ। ਇਸ ਮੈਗਾ ਪ੍ਰਾਜੈਕਟ ਲਈ ਫ਼ੰਡ ਜੁਟਾਉਣ ਵਾਸਤੇ ਜਿਹੜਾ ਕਿ ਉਤਰੀ ਭਾਰਤ ਵਿਚ ਆਪਣੀ ਕਿਸਮ ਦਾ ਪਹਿਲਾ ਹੈ, ਪੀ.ਆਈ.ਡੀ.ਬੀ. ਨੇ ਪੂੰਜੀ ਬਾਜ਼ਾਰ ਵਿਚੋਂ 1245 ਕਰੋੜ ਰੁਪਏ ਜੁਟਾਉਣ ਦੀ ਤਜਵੀਜ਼ ਕੀਤੀ ਹੈ, ਪੀ.ਆਈ.ਡੀ.ਬੀ. ਦੇ ਬ੍ਰਾਂਡਾਂ ਪ੍ਰਤੀ ਜਨਤਕ ਹੁੰਗਾਰਾ ਬੜਾ ਉਤਸ਼ਾਹਜਨਕ ਰਿਹਾ ਹੈ, ਪੀ.ਆਈ.ਡੀ.ਬੀ. ਕੋਲ ਇਕੱਤਰ ਹੋ ਰਹੇ ਸੈੱਸ ਦੇ ਸਬੰਧ ਵਿਚ ਕਾਨੂੰਨੀ ਵਿਲੇਖ ਦੇ ਜ਼ਰੀਏ ਰਿਣ ਵਾਧੇ ਦੀ ਪੇਸ਼ਕਸ਼ ਕੀਤੀ ਗਈ ਹੈ ਅਤੇ ਟਰੱਸਟੀਆਂ ਦੇ ਹੱਕ ਵਿਚ ਇਹਨਾਂ ਸੈਕਟਰਾਂ ਤੋਂ ਮਹਿਸੂਸ/ਇਕੱਤਰ ਹੋਣ ਦੀ ਸੰਭਾਵਨਾ ਹੈ।

104. ਬੁਨਿਆਦੀ ਢਾਂਚਾ ਵਿਕਾਸ ਯੋਜਨਾ ਅਧੀਨ ਹੱਥ ਵਿਚ ਲਏ ਜਾਣ ਵਾਲੇ ਪ੍ਰਾਜੈਕਟ ਇਹ ਹਨ : ਚੰਡੀਗੜ੍ਹ-ਲੁਧਿਆਣਾ ਸ਼ਾਹਮਾਰਗ ਨੂੰ ਚਹੁੰ ਮਾਰਗੀ ਬਣਾਉਣਾ (ਮੋਰਿੰਡਾ ਅਤੇ ਸਮਰਾਲਾ ਵਿਖੇ ਬਾਈਪਾਸਾਂ ਸਮੇਤ), ਜ਼ੀਰਕਪੁਰ-ਪਟਿਆਲਾ ਸ਼ਾਹਮਾਰਗ ਨੂੰ ਚੌੜਾ ਕਰਨਾ, ਲੁਧਿਆਣਾ-ਮੋਗਾ ਸ਼ਾਹਮਾਰਗ ਨੂੰ ਚਹੁੰ ਮਾਰਗੀ ਬਣਾਉਣਾ, ਖੰਨਾ-ਨਵਾਂ ਸ਼ਹਿਰ ਸੜਕ ਦਾ ਸੁਧਾਰ ਕਰਨਾ, ਰੋਪੜ, ਨਵਾਂ ਸ਼ਹਿਰ-ਫਗਵਾੜਾ ਮਾਰਗ, ਫਗਵਾੜਾ ਸ਼ਾਹਮਾਰਗ ਨੂੰ ਚੌੜਾ ਕਰਨਾ (ਰੋਪੜ, ਨਵਾਂ ਸ਼ਹਿਰ, ਬੰਗਾ ਅਤੇ ਫਗਵਾੜਾ ਵਿਖੇ ਬਾਈਪਾਸਾਂ ਸਮੇਤ) ਅੰਬਾਲਾ-ਚੰਡੀਗੜ੍ਹ ਸ਼ਾਹਮਾਰਗਾਂ ਨੂੰ ਚਹੁੰ ਮਾਰਗੀ ਬਣਾਉਣਾ, ਜਗਰਾਉਂ-ਨਕੋਦਰ ਸੜਕ ਤੇ ਸਤਲੁੱਜ ਦਰਿਆ ਉਪਰ ਉਚ ਪੱਧਰੀ ਪੁਲ ਬਣਾਉਣਾ, ਦਰਿਆ ਬਿਆਸ ਉਪਰ ਉਚ ਪੱਧਰੀ ਪੁਲ ਸਹਿਤ ਗੁਰਦਾਸਪੁਰ ਮੁਕੇਰੀਆਂ ਸੜਕ ਦਾ ਸੁਧਾਰ ਕਰਨਾ, ਦਰਿਆ ਸੂਆਂ ਉਪਰ ਪੁਲ ਬਣਾਉਣਾ ਅਤੇ ਰਾਜ ਵਿਚ ਫੈਲੀਆਂ ਪੁਲਾਂ ਤੇ ਬਣੀਆਂ 15 ਸੜਕਾਂ ਦਾ ਨਿਰਮਾਣ ਕਰਨਾ, ਵਧੇਰੇ ਆਵਾਜਾਈ ਵਾਲੇ ਤੰਗ ਲਾਂਘਿਆਂ ਦੀ ਰੀਕੰਡੀਸ਼ਨਿੰਗ ਅਤੇ ਸੁਧਾਰ ਕਰਨਾ (ਪੱਧਰੀਆਂ ਸੜਕਾਂ ਦਾ 1500 ਕਿਲੋਮੀਟਰ), ਅਪਰਬਾਰੀ ਦੁਆਬ ਕੈਨਾਲ ਪ੍ਰਾਜੈਕਟ ਅਤੇ ਹਿਠਾੜ ਕੈਨਾਲ ਦਾ ਅਪਰਗਰੇਡੇਸ਼ਨ ਕਰਨਾ ਆਦਿ। ਸਤਲੁਜ ਅਤੇ ਬਿਆਸ ਦਰਿਆਵਾਂ ਉਪਰ ਤਿੰਨ ਉਚ ਪੱਧਰੀ ਪੁਲਾਂ ਦੀ ਉਸਾਰੀ ਨਾਲ ਰਾਜ ਵਿਚ ਵਧੇਰੇ ਆਪਸੀ ਸੰਪਰਕਤਾ ਵਧੇਗੀ ਅਤੇ ਸਫ਼ਰ ਫ਼ਾਸਲਿਆਂ ਵਿਚ ਕਮੀ ਆਵੇਗੀ। ਸਰਕਾਰ ਵਲੋਂ ਇਹਨਾਂ ਲਾਂਘਿਆਂ ਅਤ ਦਰਿਆਵਾਂ ਉਪਰਲੀਆਂ ਸੜਕਾਂ ਤੋਂ ਮਹਿਸੂਲ ਇਕੱਤਰ ਕਰਨ ਦੀ ਤਜਵੀਜ਼ ਹੈ ਜਿਹੜੀ ਕਿ ਪੀ.ਆਈ.ਡੀ. ਵਲੋਂ ਜੁਟਾਏ ਜਾਣ ਵਾਲ ਬਾਂਡਾਂ ਦੀ ਅਦਾਇਗੀ ਨਾਲ ਵਰਤੋਂ ਵਿਚ ਲਿਆਂਦੀ ਜਾਵੇਗੀ। ਰਾਜ ਵਿਚ ਸਾਲ 2001-2002 ਦੌਰਾਨ ਵਧੇਰੇ ਆਵਾਜਾਈ ਅਤੇ ਤੰਗ ਲਾਂਘਿਆਂ ਵਾਲੀ 1500 ਕਿਲੋਮੀਟਰ ਸੜਕ ਲਈ 550.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

[ਵਿੱਤ ਤੇ ਯੋਜਨਾ ਮੰਤਰੀ]

**ਆਬਕਾਰੀ ਅਤੇ ਕਰਬੰਦੀ**

105. ਆਬਕਾਰੀ ਤੇ ਕਰਬੰਦੀ ਵਿਭਾਗ ਰਾਜ ਸਰਕਾਰ ਦਾ ਸਭ ਤੋਂ ਵੱਧ ਮਾਲ ਆਮਦਨ ਪੈਦਾ ਕਰਨ ਵਾਲਾ ਵਿਭਾਗ ਹੈ। ਇਸ ਦੀ ਕੁਸ਼ਲਤਾ ਅਤੇ ਮਾਲ-ਆਮਦਨ ਵਿਚ ਵਾਧਾ ਕਰਨ ਲਈ ਇਸਨੂੰ ਆਧੁਨਿਕ ਤਕਨਾਲੋਜੀ ਅਤੇ ਉਚ ਤਕਨੀਕ ਵਾਲਾ ਬਣਾਉਣਾ ਜ਼ਰੂਰੀ ਹੋ ਜਾਂਦਾ ਹੈ। ਸਾਲ 1999-2000 ਦੇ ਦੌਰਾਨ ਰਾਜ ਸਰਕਾਰ ਨੇ ਸੂਚਨਾ ਇਕਤ੍ਰਣ ਕੇਂਦਰ ਦੀ ਸਥਾਪਨਾ ਲਈ ਪਹਿਲਕਦਮੀ ਕੀਤੀ ਸੀ ਅਤੇ 251.00 ਲੱਖ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਸੀ। ਇਸ ਨੂੰ ਲਾਭਕਾਰੀ ਮਹਿਸੂਸ ਕਰਦਿਆਂ ਸਾਲ 2001-02 ਦੌਰਾਨ ਸੂਚਨਾ ਇਕਤ੍ਰਣ ਕੇਂਦਰਾਂ ਦੇ ਵਿਕਾਸ/ਮਜ਼ਬੂਤੀ ਵਾਸਤੇ 300.00 ਲੱਖ ਰੁਪਏ ਦੀ ਰਕਮ ਐਲੋਕੇਟ ਕੀਤੀ ਗਈ ਹੈ। 11ਵੇਂ ਵਿੱਤ ਕਮਿਸ਼ਨ ਦੀ ਕੰਪਿਊਟਰੀਕਰਣ ਸਕੀਮ ਅਧੀਨ ਕੰਪਿਊਟਰਾਂ ਦੀ ਖਰੀਦ ਅਤੇ ਹਾਰਡਵੇਅਰ ਤੇ ਸਾਫਟਵੇਅਰ ਸਥਾਪਤ ਕਰਨ ਅਤੇ ਇਹਨਾਂ ਨਾਲ ਸਬਧਤ ਸਿਖਲਾਈ ਗਤੀਵਿਧੀਆਂ ਲਈ 100.00 ਲੱਖ ਰੁਪਏ ਦੀ ਹੋਰ ਰਕਮ ਦਾ ਉਪਬੰਧ ਕੀਤਾ ਗਿਆ ਹੈ।

**ਸੈਰਸਪਾਟਾ**

106. ਰਾਜ ਵਿਚ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਰਾਜ ਵਿਚ ਸੈਰ ਸਪਾਟੇ ਦੇ ਵਿਕਾਸ ਦੀ ਅਤੀ ਅਧਿਕ ਲੋੜ ਹੈ। ਨਿੱਜੀ ਖੇਤਰ ਦੀ ਸ਼ਮੂਲੀਅਤ ਨਾਲ ਸੈਰ ਸਪਾਟੇ ਦੀ ਸਮੱਰਥਾ ਨੂੰ ਵਧਾਉਣ ਨਾਲ ਸਰਕਾਰ ਦੀ ਨੀਤੀ ਸਹਾਇਕ ਭੂਮਿਕਾ ਵਜੋਂ ਨਿਭਾਉਣ ਦੀ ਹੈ। ਰਾਜ ਸਰਕਾਰ ਨੇ ਆਈ.ਟੀ.ਡੀ.ਸੀ. ਦੇ ਸਹਿਯੋਗ ਨਾਲ ਆਨੰਦਪੁਰ ਸਾਹਿਬ ਵਿਖੇ ਤਿੰਨ ਤਾਰਾ ਹੋਟਲ ਅਤੇ ਸੈਲਾਨੀ ਸਵਾਗਤ ਕੇਂਦਰ ਸਥਾਪਤ ਕੀਤਾ ਹੈ ਇਸ ਮੰਤਵ ਲਈ ਸਾਲਾਨਾ ਯੋਜਨਾ 2001-2002 ਵਿਚ 88.00 ਲੱਖ ਰੁਪਏ ਦਾ ਖ਼ਰਚਾ ਐਲੋਕੇਟ ਕੀਤਾ ਗਿਆ ਹੈ।

**ਪੁਸ਼ਪਾ ਗੁਜਰਾਲ ਸਾਇੰਸ ਸਿਟੀ**

107. ਰਾਜ ਵਿਚ ਨੌਜਵਾਨਾਂ ਸ਼ਹਿਰੀਆਂ ਅਤੇ ਆਮ ਜਨਤਾ ਵਿਚ ਵਿਗਿਆਨਕ ਰੁਚੀ ਪੈਦਾ ਕਰਨ ਲਈ ਸਾਡੀ ਸਰਕਾਰ ਜਲੰਧਰ-ਕਪੂਰਥਲਾ ਸੜਕ ਤੇ ਭਾਰਤ ਸਰਕਾਰ ਦੁਆਰਾ ਮੁਹੱਈਆ ਕਰਵਾਈ ਜਾਣ ਵਾਲੀ 70.00 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਇਕ ਸਾਇੰਸ ਸਿਟੀ ਸਥਾਪਤ ਕਰ ਰਹੀ ਹੈ। ਜਿਸ ਵਿਚ ਸਾਡੇ ਰਾਜ ਦਾ ਯੋਗਦਾਨ 71 ਏਕੜ ਦੀ ਵਿਕਸਿਤ ਭੂਮੀ ਦੇ ਯੋਗਦਾਨ ਦੇ ਰੂਪ ਵਿਚ ਹੈ। ਸਾਇੰਸ ਸਿਟੀ ਪੰਜਾਬ ਦੇ ਵਾਸੀਆਂ ਅਤੇ ਨਾਲ ਲਗਦੇ ਰਾਜਾਂ ਦੇ ਲੋਕਾਂ ਲਈ ਖਿੱਚ ਦਾ ਮੁੱਖ ਕੇਂਦਰ ਹੋਵੇਗਾ। ਇਹ ਵਿਗਿਆਨ ਅਜਾਇਬ ਘਰਾਂ/ ਕੇਂਦਰਾਂ ਦੇ ਮੁਕਾਬਲੇ ਬੁਨਿਆਦੀ ਰੂਪ ਵਿਚ ਇਕ ਨਵਾਂ ਅਗਾਂਹਵਧੂ ਵਿਚਾਰ ਹੈ। ਇਹ ਦੁਨੀਆਂ ਦਾ ਸਭ ਤੋਂ ਵੱਡਾ ਅਤੇ ਸ਼ਾਨਦਾਰ ਸ਼ਹਿਰ ਹੋਵੇਗਾ। ਜਿਸ ਵਿਚ ਨਾਟਕੀ ਅਤੇ ਸਨਸਨੀਖੇਜ਼ ਤਜਰਬਿਆਂ ਰਾਹੀਂ ਲੋਕਾਂ ਅੱਗੇ ਵਿਗਿਆਨ ਅਤੇ ਤਕਨਾਲੋਜੀ ਨੂੰ ਪੇਸ਼ ਕੀਤਾ ਜਾਵੇਗਾ। ਇਸ ਸਥਾਨ ਤੇ ਸੈਰ ਸਪਾਟੇ ਨੂੰ ਉਤਸ਼ਾਹਿਤ ਕਰਨ ਲਈ ਬੱਚਿਆਂ ਦੀ ਇਕ ਫਨ ਸਿਟੀ ਦੀ ਵੀ ਤਜਵੀਜ਼ ਹੈ। ਇਹ ਸਾਇੰਸ ਸਿਟੀ ਨੌਜਵਾਨਾਂ ਅਤੇ ਬਜ਼ੁਰਗਾਂ ਦੋਹਾਂ ਲਈ ਹੀ ਇਕ ਮਨੋਰੰਜਨ, ਯਾਦਗਾਰੀ ਅਤੇ

ਵਿਲੱਖਣ ਅਨੁਭਵ ਹੋਵੇਗਾ । ਇਸ ਸ਼ਹਿਰ ਦੀ ਵਿਉਂਤਬੰਦੀ 25 ਲੱਖ ਸੈਲਾਨੀਆਂ ਔਸਤ ਸਾਲਾਨਾ ਸਮਰੱਥਾ ਦੇ ਅਨੁਸਾਰ ਕੀਤੀ ਜਾ ਰਹੀ ਹੈ, ਇਹ ਸਾਇੰਸ ਸਿਟੀ ਵਾਤਾਵਰਣ ਅਤੇ ਪ੍ਰਸਥਿਤੀ ਵਿਗਿਆਨ ਬਾਰੇ ਜਨਤਕ ਜਾਗਰੂਕਤਾ ਪੈਦਾ ਕਰਨ ਲਈ ਵਾਤਾਵਰਣਕ ਸਿੱਖਿਆ ਉਤੇ ਕੇਂਦਰ ਹੋਵੇਗਾ । ਇਸ ਪ੍ਰਾਜੈਕਟ ਉਤੇ ਤੇਜ਼ ਰਫ਼ਤਾਰ ਨਾਲ ਕੰਮ ਚੱਲ ਰਿਹਾ ਹੈ ਅਤੇ ਇਸ ਦੇ ਪਹਿਲੇ ਪੜਾਅ ਦੀ ਦਸੰਬਰ, 2001 ਤਕ ਪੂਰਾ ਹੋ ਜਾਣ ਦੀ ਸੰਭਾਵਨਾ ਹੈ ।

**ਆਮ ਸਿੱਖਿਆ**

108. ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਮਿਲੀ-ਜੁਲੀ ਸਰਕਾਰ ਸਿੱਖਿਆ ਵਿਸ਼ੇਸ਼ ਕਰਕੇ ਸਕੂਲ ਸਿੱਖਿਆ ਨੂੰ ਬਹੁਤ ਅਹਿਮੀਅਤ ਦਿੰਦੀ ਹੈ, ਜਿਸ ਲਈ ਸਾਲ 2000-2001 ਦੌਰਾਨ 194.55 ਕਰੋੜ ਰੁਪਏ ਦੀ ਰਕਮ ਦੀ ਐਲੋਕੇਸ਼ਨ ਕੀਤੀ ਗਈ ਸੀ । ਜਿਸ ਨੂੰ ਸਾਲ 2001-02 ਵਿਚ ਵਧਾ ਕੇ 259.14 ਕਰੋੜ ਰੁਪਏ ਕਰ ਦਿੱਤਾ ਗਿਆ ਹੈ (ਥੰਪਿੰਗ) ਜੋ ਕਿ ਆਪਣੇ ਆਪ ਵਿਚ ਇਕ ਰਿਕਾਰਡ ਹੈ । ਜਦਕਿ ਸਮੁੱਚੇ ਅੱਠਵੇਂ ਪਲਾਨ ਸਮੇਂ ਅਰਥਾਤ 1992-97 ਦੌਰਾਨ ਸਿੱਖਿਆ ਸਬੰਧੀ ਕੁਲ ਖ਼ਰਚਾ 237.15 ਕਰੋੜ ਰੁਪਏ ਸੀ । ਸਾਡੀ ਸਰਕਾਰ ਨੇ ਪਹਿਲੇ 4 ਸਾਲਾਂ ਦੌਰਾਨ ਇਸ ਸੈਕਟਰ ਵਿਚ ਖ਼ਰਚਾ ਵਧਾ ਕੇ 657.80 ਕਰੋੜ ਰੁਪਏ ਕਰ ਦਿੱਤਾ ਹੈ । ਸਿੱਖਿਆ ਦੀ ਉਨੱਤੀ ਲਈ, ਰਾਜ ਸਰਕਾਰ ਨੇ ਸ਼ਰਾਬ ਦੀ ਵਿਕਰੀ ਤੇ ਸਿੱਖਿਆ ਸੈੱਸ ਲਗਾਇਆ ਹੈ ਅਤੇ ਇਸ ਪ੍ਰਕਾਰ ਇਕੱਤਰ ਕੀਤੀ ਧਨ ਰਾਸ਼ੀ ਦੀ ਵਰਤੋਂ ਵੱਖ ਵੱਖ ਸਰਕਾਰੀ ਸਕੂਲਾਂ/ਕਾਲਜਾਂ ਵਿਚ ਬੁਨਿਆਦੀ ਢਾਂਚਾ ਸਹੂਲਤਾਂ ਮੁਹੱਈਆ ਕਰਨ ਲਈ ਕੀਤੀ ਜਾਂਦੀ ਹੈ । ਇਸ ਸੈੱਸ ਅਧੀਨ ਲਗਭਗ 20 ਕਰੋੜ ਰੁਪਏ ਸਾਲਾਨਾ ਇਕੱਤਰ ਹੋਣ ਦੀ ਸੰਭਾਵਨਾ ਹੈ । ਇਹਨਾਂ ਫੰਡਾਂ ਦੀ ਉਚਿਤ ਅਤੇ ਵੱਧ ਤੋਂ ਵੱਧ ਵਰਤੋਂ ਲਈ ਪੰਜਾਬ ਸਿੱਖਿਆ ਵਿਕਾਸ ਬੋਰਡ ਦੀ ਸਥਾਪਨਾ ਕੀਤੀ ਗਈ ਹੈ । ਪੇਂਡੂ ਵਿਕਾਸ ਵੱਲ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ/ਮੁਰੰਮਤ ਲਈ ਹੋਰ ਵਧੇਰੇ ਕਲਾਸ ਰੂਮ ਬਣਾਉਣ ਲਈ, ਛੱਤਾਂ ਦੀ ਮੁਰੰਮਤ/ਬਦਲਾਓ ਲਈ, ਟਾਇਲਟ/ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਅਤੇ ਚਾਰ ਦੀਵਾਰੀ ਬਣਾਉਣ ਲਈ 5.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਸਾਲ 1997-98 ਤੋਂ 2000-01 ਦੌਰਾਨ 29.56 ਕਰੋੜ ਰੁਪਏ ਦੀ ਰਕਮ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ ਮੁਰੰਮਤ ਅਤੇ ਵਧੇਰੇ ਕਲਾਸ ਰੂਮ ਬਣਾਉਣ ਉਤੇ ਖ਼ਰਚ ਕੀਤੀ ਜਾ ਚੁੱਕੀ ਹੈ । ਇਸ ਸਮੇਂ ਦੌਰਾਨ ਇਹਨਾਂ ਪ੍ਰਾਇਮਰੀ ਸਕੂਲਾਂ ਵਿਚ ਹੋਰ 2748 ਨਵੇਂ ਕਮਰੇ ਸ਼ਾਮਲ ਕੀਤੇ ਗਏ ਹਨ ।

109 ਸਪੀਕਰ ਸਾਹਿਬ, ਸਰਕਾਰ ਦੀ ਰਾਜ ਵਿਚ 1404 ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨ ਦੀ ਤਜਵੀਜ਼ ਹੈ । (ਥੰਪਿੰਗ) ਹਰੇਕ ਚੋਣ ਹਲਕੇ ਵਿਚ ਪ੍ਰਾਇਮਰੀ ਤੋਂ ਮਿਡਲ, ਮਿਡਲ ਤੋਂ ਹਾਈ ਅਤੇ ਹਾਈ ਤੋਂ 10+2 ਪੱਧਰ ਤਕ ਹਰੇਕ ਵਰਗ ਵਿਚ 4 ਸਕੂਲਾਂ ਨੂੰ ਅਪਗ੍ਰੇਡ ਕੀਤਾ ਜਾਵੇਗਾ । 11ਵੇਂ ਵਿੱਤ ਕਮਿਸ਼ਨ ਨੇ ਵੀ ਰਾਜ ਵਿਚ ਸਿੱਖਿਆ ਦੇ ਵਿਕਾਸ ਲਈ ਪੰਜਾਬ ਰਾਜ ਲਈ 40.31 ਕਰੋੜ ਰੁਪਏ ਐਲੋਕੇਟ ਕਰਨ ਦੀ ਸਿਫ਼ਾਰਸ਼ ਕੀਤੀ ਹੈ । ਇਸ ਵਿਚੋਂ 30.00 ਕਰੋੜ ਰੁਪਏ ਲੜਕੀਆਂ ਦੀ ਸਿੱਖਿਆ ਦੇ ਵਾਧੇ ਲਈ

[ਵਿੱਤ ਤੇ ਯੋਜਨਾ ਮੰਤਰੀ]

ਅਤੇ 7.31 ਕਰੋੜ ਰੁਪਏ "ਸਕੂਲੀ ਬੱਚਿਆਂ ਲਈ ਕੰਪਿਊਟਰ ਸਿਖਲਾਈ, ਦੇ ਸਬੰਧ ਵਿਚ ਐਲੋਕੇਟ ਕੀਤੇ ਗਏ ਹਨ। 3.00 ਕਰੋੜ ਰੁਪਏ ਦੀ ਬਕਾਇਆ ਰਕਮ ਮੁੱਢਲੀ ਸਿੱਖਿਆ ਲਈ ਐਲੋਕੇਟ ਕੀਤੀ ਗਈ ਹੈ।

110. 15 ਤੋਂ 45 ਸਾਲਾਂ ਦੇ ਉਮਰ ਵਰਗ ਵਿਚ ਅਨਪੜ੍ਹਤਾ ਨੂੰ ਖ਼ਤਮ ਕਰਨ ਲਈ, ਰਾਜ ਵਿਚ ਸੰਪੂਰਨ ਸਾਖ਼ਰਤਾ ਮੁਹਿੰਮ ਚਲਾਈ ਜਾ ਰਹੀ ਹੈ। ਰਾਜ ਦੇ ਸਮੂਹ ਜ਼ਿਲ੍ਹੇ ਪਹਿਲਾਂ ਹੀ ਇਸ ਮੁਹਿੰਮ ਅਧੀਨ ਕਵਰ ਲਏ ਗਏ ਹਨ। ਸੰਪੂਰਨ ਸਾਖਰਤਾ ਮੁਹਿੰਮ ਨੇ ਹੁਸ਼ਿਆਰਪੁਰ, ਰੋਪੜ, ਫ਼ਰੀਦਕੋਟ, ਮੋਗਾ, ਮੁਕਤਸਰ ਅਤੇ ਨਵਾਂ ਸ਼ਹਿਰ ਜ਼ਿਲ੍ਹਿਆਂ ਵਿਚ ਆਪਣਾ ਕੰਮ ਮੁਕੰਮਲ ਕਰ ਲਿਆ ਹੈ ਅਤੇ ਇਹਨਾਂ ਜ਼ਿਲ੍ਹਿਆਂ ਵਿਚ ਉਤਰ ਸਾਖਰਤਾ ਮੁਹਿੰਮ ਸ਼ੁਰੂ ਕੀਤੀ ਗਈ ਹੈ। ਸਾਖਰਤਾ ਮੁਹਿੰਮ ਲਈ ਭਾਰਤ ਸਰਕਾਰ ਵਲੋਂ 2:1 ਦੇ ਅਨੁਪਾਤ ਨਾਲ ਸਹਾਇਤਾ ਦਿੱਤੀ ਗਈ ਹੈ।

111. ਸਾਲ 2001-02 ਦੌਰਾਨ ਭਾਰਤ ਸਰਕਾਰ ਅਤੇ ਰਾਜ ਸਰਕਾਰ ਦਰਮਿਆਨ 85:15 ਦੇ ਅਨੁਪਾਤ ਵਿਚ ਇਕ ਨਵੀਂ ਕੇਂਦਰੀ ਸਹਾਇਤਾ ਪ੍ਰਾਪਤ ਸਕੀਮ "ਸਰਵ ਸ਼ਿਖਸ਼ਾ ਅਭਿਆਨ" ਆਰੰਭ ਕੀਤੀ ਜਾ ਰਹੀ ਹੈ। ਸਿੱਖਿਆ ਦੀ ਕੁਆਲਿਟੀ ਵਿਚ ਸੁਧਾਰ ਲਿਆਉਣ ਲਈ ਇਸ ਸਕੀਮ ਅਧੀਨ 6.67 ਕਰੋੜ ਰੁਪਏ ਦੀ ਕੁੱਲ ਰਕਮ ਦਾ ਉਪਬੰਧ ਕੀਤਾ ਗਿਆ ਹੈ। ਰਾਜ ਦੇ ਸਮੂਹ ਜ਼ਿਲ੍ਹਿਆਂ ਨੂੰ ਇਸ ਸਕੀਮ ਤਹਿਤ ਕਵਰ ਕੀਤਾ ਜਾਵੇਗਾ। ਸ਼ੁਰੂ ਵਿਚ ਮਹਿਲਾ ਸਾਖਰਤਾ ਵਾਲੇ ਜ਼ਿਲ੍ਹੇ ਕਵਰ ਕੀਤੇ ਜਾਣਗੇ।

112. ਸਰਕਾਰ ਨੇ 2001-02 ਦੌਰਾਨ 1.00 ਕਰੋੜ ਰੁਪਏ ਦੀ ਲਾਗਤ ਨਾਲ ਇਕ ਨਵੀਂ ਸਕੀਮ "ਅਨੁਸੂਚਿਤ ਜਾਤੀਆਂ ਅਤੇ ਦੂਜੇ ਆਰਥਿਕ ਤੌਰ ਤੱਕ ਕਮਜ਼ੋਰ ਵਰਗਾਂ ਦੇ ਹੋਣਹਾਰ ਵਿਦਿਆਰਥੀਆਂ ਵਾਸਤੇ ਵਜ਼ੀਫ਼ੇ" ਸ਼ੁਰੂ ਕੀਤੀ ਹੈ।

113. ਸਾਲ 1998-99 ਦੌਰਾਨ ਅੰਮ੍ਰਿਤਸਰ ਵਿਖੇ ਲੜਕੀਆਂ ਦਾ ਇਕ ਨਵਾਂ ਕਾਲਜ ਖੋਲ੍ਹਿਆ ਗਿਆ ਹੈ। ਨਹਿਰੂ ਮੈਮੋਰੀਅਲ ਕਾਲਜ, ਮਾਨਸਾ ਵਿਚ ਇਕ ਨਵੀਂ ਇਮਾਰਤ ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਕਾਲਜ ਸਰਦਾਰਗੜ੍ਹ (ਮੁਕਤਸਰ) ਨੂੰ ਵੀ ਆਪਣੇ ਅਧੀਨ ਲਿਆ ਗਿਆ ਸੀ ਅਤੇ ਉਸਨੂੰ ਨਵੀਂ ਬਣੀ ਇਮਾਰਤ ਵਿਚ ਸ਼ਿਫਟ ਕਰ ਦਿਤਾ ਕਰ ਦਿੱਤਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਸਤਿਗੁਰੂ ਰਾਮ ਸਿੰਘ ਚੇਅਰ ਦੀ ਸਥਾਪਨਾ ਕੀਤੀ ਗਈ ਹੈ।

## ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ

114. ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਹੋਰ ਮੁਢਲੇ ਬੁਨਿਆਦੀ ਢਾਂਚਿਆਂ ਦੀ ਤਰ੍ਹਾਂ ਰਾਜ ਦੇ ਵਿਕਾਸ ਲਈ ਇਕ ਲਾਜ਼ਮੀ ਬੁਨਿਆਦੀ-ਢਾਂਚਾ ਹੈ। ਪੰਜਾਬ ਸਰਕਾਰ ਨੇ ਰਾਜ ਦੇ ਸਰਬਪੱਖੀ ਵਿਕਾਸ ਲਈ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਦੀ ਵਿਸ਼ੇਸ਼ ਕਰਕੇ ਇਸ ਨਵੀਂ ਦਹਿਸਦੀ ਵਿਚ ਵਿਕਾਸ ਦੇ ਵਸੀਲੇ ਵਜੋਂ ਸ਼ਨਾਖ਼ਤ ਕੀਤੀ ਹੈ। ਤਕਨੀਕੀ ਸਿੱਖਿਆ ਪ੍ਰਣਾਲੀ ਨੂੰ ਆਤਮ ਨਿਰਭਰ ਬਣਾਉਣ ਤੇ ਫ਼ੀਸਾਂ ਵਿਚ

ਸ਼ੋਧ ਅਤੇ ਅੰਦਰੂਨੀ ਸਾਧਨ ਜੁਟਾਉਣ ਦੇ ਹੋਰ ਢੰਗਾਂ ਰਾਹੀਂ ਸਵੈ-ਵਿੱਤ ਜੁਟਾਉਣ ਲਈ ਸੁਚੇਤ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ। ਮਨੁੱਖੀ ਸਾਧਨ ਵਿਕਾਸ ਸਹੂਲਤਾਂ ਦੇ ਲਗਾਤਾਰ ਅਪਗ੍ਰੇਡੇਸ਼ਨ ਅਤੇ ਵਿਸਥਾਰ ਲਈ ਪ੍ਰਾਈਵੇਟ ਸੈਕਟਰ ਨੂੰ ਤਕਨੀਕੀ ਸਿੱਖਿਆ ਪ੍ਰੋਗਰਾਮਾਂ ਵਿਚ ਸ਼ਮੂਲੀਅਤ ਕਰਕੇ ਉਤਸ਼ਾਹਿਤ ਕੀਤਾ ਜਾ ਰਿਹਾ ਹੈ।

115. ਇਸ ਸਮੇਂ ਰਾਜ ਵਿਚ 16 ਇੰਜੀਨੀਅਰ ਕਾਲਜ, 41 ਪੋਲੀਟੈਕਨਿਕ ਸੰਸਥਾਵਾਂ ਅਤੇ 129 ਸੱਨਅਤੀ ਸਿੱਖਿਆ ਸੰਸਥਾਵਾਂ ਕਾਰਜ ਕਰ ਰਹੀਆਂ ਹਨ। ਉਪਰੋਕਤ ਦਰਸਾਈਆਂ ਸੰਸਥਾਵਾਂ ਵਿਚੋਂ 6 ਸਰਕਾਰੀ ਪੋਲੀਟੈਕਨਿਕ ਸਸਥਾਵਾਂ ਅਤੇ 43 ਸੱਨਅਤੀ ਸਿਖਲਾਈ ਸੰਸਥਾਵਾਂ ਸਿਰਫ ਮਹਿਲਾਵਾਂ ਲਈ ਹਨ। ਸਹਿ-ਸਿੱਖਿਆ ਸੰਸਥਾਵਾਂ ਵਿਚ ਵਿਦਿਆਰਥਣਾਂ ਲਈ ਵੱਖਰੀਆਂ ਹੋਸਟਲ ਸਹੂਲਤਾਂ ਵੀ ਮੁਹੱਈਆ ਕੀਤੀਆਂ ਗਈਆਂ ਹਨ। ਤਕਨੀਕੀ ਸਿੱਖਿਆ ਪ੍ਰਾਜੈਕਟ-III ਵੀ ਪੂਰੀ ਤਿਆਰੀ ਵਿਚ ਹੈ, ਜਿਸ ਅਨੁਸਾਰ ਮੌਜੂਦਾ ਪੋਲੀਟੈਕਨਿਕ ਸੰਸਥਾਵਾਂ ਅੰਦਰ ਖੁਦ-ਮੁਖਤਾਰ ਹੈਸੀਅਤ ਰੱਖਣ ਵਾਲੇ 5 ਬਿਹਤਰ ਕੇਂਦਰਾਂ ਦਾ ਵਿਕਾਸ ਕੀਤੇ ਜਾਣ ਦੀ ਤਜਵੀਜ਼ ਹੈ। ਪੰਜਾਬ ਸਰਕਾਰ ਨੇ ਇਸ ਕੇਂਦਰੀ ਸਹਾਇਤਾ ਪ੍ਰਾਪਤ ਵਿਸ਼ਵ ਬੈਂਕ ਪ੍ਰਾਜੈਕਟ ਲਈ 148.00 ਰੁਪਏ ਦਾ ਅਨੁਮਾਨਤ ਖ਼ਰਚਾ ਰਿਪੋਰਟ ਪੇਸ਼ ਕੀਤੀ ਹੈ। ਦੋ ਨਵੇਂ ਸਰਕਾਰੀ ਪੋਲੀਟੈਕਨਿਕ ਇਕ ਆਨੰਦਪੁਰ ਸਾਹਿਬ ਅਤੇ ਦੂਜਾ ਜੱਵੇਵਾਲ (ਸੁਲਤਾਨਪੁਰ ਲੋਧੀ) ਵਿਖੇ ਮੁਕੰਮਲ ਹੋਣ ਵਾਲੇ ਹਨ। ਵਿਸ਼ਵ ਪ੍ਰਤੀਯੋਗਤਾ ਦਾ ਸਾਹਮਣਾ ਕਰਨ ਲਈ ਸੂਚਨਾ ਤਕਨਾਲੋਜੀ ਅਤੇ ਇਸ ਨਾਲ ਸਬੰਧਤ ਕੋਰਸਾਂ ਵਰਗੇ ਵਧੇਰੇ ਮੰਗ ਖੇਤਰਾਂ ਵਿਚ ਸੀਟਾਂ ਦੀ ਗਿਣਤੀ ਵਧਾਈ ਜਾ ਰਹੀ ਹੈ। ਉਚ ਸ਼੍ਰੇਣੀ ਦੀਆਂ ਸੂਚਨਾ ਤਕਨਾਲੋਜੀ ਸਹੂਲਤਾਂ ਜਿਹਨਾਂ ਵਿਚ ਇੰਟਰਨੈੱਟ ਕੁਨੈਕਟਿਵਿਟੀ ਅਤੇ ਈ-ਮੇਲ ਅਕਾਊਂਟਸ ਵੀ ਸ਼ਾਮਲ ਹਨ, ਨੂੰ ਸਮੂਹ ਇੰਜਨੀਅਰਿੰਗ ਕਾਲਜਾਂ ਅਤੇ ਪੋਲੀਟੈਕਨਿਕ ਸੰਸਥਾਵਾਂ ਵਿਚ ਮੁਹੱਈਆ ਕਰਵਾਇਆ ਗਿਆ ਹੈ। ਉਦਯੋਗਿਕ ਸਿਖਲਾਈ ਵਿਭਾਗ ਨੇ ਦਿਹਾਤੀ ਨੌਜਵਾਨਾਂ ਨੂੰ ਸੂਚਨਾ ਤਕਨਾਲੋਜੀ ਨਾਲ ਸਬੰਧਤ ਕੋਰਸਾਂ ਅਤੇ ਸਵੈ-ਰੁਜ਼ਗਾਰ ਕੋਰਸਾਂ ਵਿਚ ਸਿਖਲਾਈ ਮੁਹੱਈਆ ਕਰਾਉਣ ਦੀ ਸ਼ੁਰੂਆਤ ਕੀਤੀ ਹੈ। ਸਾਲ 2001-02 ਦੌਰਾਨ ਪੰਜਾਬ ਤਕਨੀਕੀ ਯੂਨੀਵਰਸਿਟੀ ਨੇ ਪੰਜਾਬ ਦੇ ਨੌਜਵਾਨਾਂ ਲਈ ਲਾਹੇਵੰਦ ਧੰਦਿਆਂ ਵਿਚ ਰੋਜ਼ਗਾਰ ਨੂੰ ਯਕੀਨੀ ਬਣਾਉਣ ਲਈ 5 ਸੰਸਥਾਵਾਂ ਵਿਚ ਈ-ਕਾਮਰਸ ਕੋਰਸ ਸ਼ੁਰੂ ਕੀਤਾ ਹੈ। ਪੰਜਾਬ ਤਕਨੀਕੀ ਯੂਨੀਵਰਸਿਟੀ ਜਲੰਧਰ ਵੱਲ ਵਿਸ਼ੇਸ਼ ਧਿਆਨ ਦਿਤਾ ਜਾ ਰਿਹਾ ਹੈ ਅਤੇ ਇਸ ਯੂਨੀਵਰਸਿਟੀ ਨੂੰ ਇਕ ਸ਼ਾਨਦਾਰ ਕੇਂਦਰ ਬਣਾਉਣ ਦੀ ਤਜਵੀਜ਼ ਹੈ।

116. ਇਸ ਤੋਂ ਇਲਾਵਾ, ਇਸ ਵਿੱਤੀ ਵਰ੍ਹੇ ਦੌਰਾਨ ਆਈ. ਟੀ. ਆਈਜ਼. ਵਿਚਲੇ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਨੂੰ ਸਿਖਲਾਈ ਸਮੇਂ ਦੌਰਾਨ ਮੁਫ਼ਤ ਪੁਸਤਕਾਂ ਅਤੇ ਟੂਲ ਕਿਟਾਂ ਮੁਹੱਈਆ ਕਰਾਉਣ ਲਈ ਦੋ ਨਵੀਆਂ ਸਕੀਮਾਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ। ਸਾਲਾਨਾ ਯੋਜਨਾ 2001-02 ਦੌਰਾਨ ਇਸ ਉਦੇਸ਼ ਲਈ 75.00 ਕਰੋੜ ਰੁਪਏ ਦਾ ਖ਼ਰਚ ਰੱਖਿਆ ਗਿਆ ਹੈ। ਸਾਲ 2001-02 ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਲਈ 41.60 ਕਰੋੜ ਰੁਪਏ ਦਾ ਯੋਜਨਾ ਖ਼ਰਚਾ ਹੈ।

[ਵਿੱਤ ਤੇ ਯੋਜਨਾ ਮੰਤਰੀ]

**ਖੇਡਾਂ ਅਤੇ ਯੁਵਕ ਸੇਵਾਵਾਂ**

117. ਸਪੀਕਰ ਸਾਹਿਬ, ਸਾਨੂੰ ਆਪਣੇ ਨੌਜਵਾਨਾਂ ਉਤੇ ਬੜਾ ਮਾਣ ਹੈ । ਪਿੰਡਾਂ ਵਿਚ ਰਜਿਸਟਰਡ ਖੇਡ ਕਲੱਬਾਂ ਨੂੰ 2500(/- ਦੀ ਸਹਾਇਤਾ ਮੁਹੱਈਆ ਕਰਾਉਣ ਲਈ ਉਪਬੰਧ ਵਿਚ ਸੋਧ ਕਰ ਦਿਤੀ ਗਈ ਹੈ । ਸਾਲ 2001-02 ਦੌਰਾਨ ਖੇਡਾਂ ਅਤੇ ਯੁਵਕ ਗਤੀਵਿਧੀਆਂ ਨੂੰ ਸਰਕਾਰ ਬਹੁਤ ਜ਼ਿਆਦਾ ਪ੍ਰਾਥਮਿਕਤਾ ਦੇ ਰਹੀ ਹੈ ਤਾਂ ਕਿ ਯੁਵਕ ਸ਼ਕਤੀ ਨੂੰ ਠੀਕ ਤਰ੍ਹਾਂ ਇਸਤੇਮਾਲ/ਚੈਨਾਲਾਈਜ਼ ਕੀਤਾ ਜਾ ਸਕੇ । ਸਾਲ 2001-02 ਦੌਰਾਨ, ਖੇਡਾਂ ਅਤੇ ਯੁਵਕ ਗਤੀਵਿਧੀਆਂ ਲਈ 10.42 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਸਾਲ 1992-97 ਦੇ ਸਮੇਂ ਦੌਰਾਨ ਇਸ ਖੇਤਰ ਵਿਚ ਕੁਲ ਖ਼ਰਚਾ, ਜੋ ਕਿ 37.43 ਕਰੋੜ ਰੁਪਏ ਸੀ, ਸਾਡੀ ਸਰਕਾਰ ਦੇ ਪਹਿਲੇ 4 ਸਾਲਾਂ ਦੌਰਾਨ ਵੱਧ ਕੇ 48.51 ਕਰੋੜ ਰੁਪਏ ਹੋ ਗਿਆ । ਮੁਹਾਲੀ ਵਿਖੇ ਇਕ ਰਾਜ ਪੱਧਰ ਦੇ ਆਧੁਨਿਕ ਖੇਡ ਕੰਪਲੈਕਸ ਦੀ ਉਸਾਰੀ ਦਾ ਕੰਮ ਚਲ ਰਿਹਾ ਹੈ । ਇਸ ਮੰਤਵ ਲਈ ਸਾਲ 2001-02 ਦੌਰਾਨ 3.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਸਾਲ 2001-02 ਵਿੱਚ ਰਾਸ਼ਟਰੀ ਖੇਡਾਂ ਆਯੋਜਿਤ ਕਰਨ ਲਈ 1.00 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ । ਰਾਸ਼ਟਰੀ ਖੇਡਾਂ ਜਿਹੜੀਆਂ ਹੁਣ ਸਤੰਬਰ/ਅਕਤੂਬਰ, 2001 ਵਿਚ ਹੋਣੀਆਂ ਨਿਸ਼ਚਿਤ ਹੋਈਆਂ ਹਨ, ਲਈ ਬੁਨਿਆਦੀ ਢਾਂਚਾ ਤਿਆਰ ਕਰਨ ਲਈ ਪਿਛਲੇ ਦੋ ਸਾਲਾਂ ਦੌਰਾਨ 23.50 ਕਰੋੜ ਰੁਪਏ ਦੀ ਰਕਮ ਪਹਿਲਾਂ ਖ਼ਰਚ ਕੀਤੀ ਜਾ ਚੁੱਕੀ ਹੈ । ਪਿੰਡ ਬਾਦਲ, ਜ਼ਿਲ੍ਹਾ ਮੁਕਤਸਰ ਵਿਖੇ 1.20 ਕਰੋੜ ਰੁਪਏ ਦੀ ਲਾਗਤ ਨਾਲ ਇਕ ਬਹੁਮੰਤਵੀ ਜਿਮਨੇਜ਼ੀਅਮ ਉਸਾਰਿਆ ਜਾਵੇਗਾ । ਇਸ ਸਟੇਡੀਅਮ ਦੇ ਨਿਰਮਾਣ ਵਾਸਤੇ ਭਾਰਤ ਸਰਕਾਰ ਨੇ 60.00 ਲੱਖ ਰੁਪਏ ਦੀ ਰਕਮ ਮਨਜ਼ੂਰ ਕੀਤੀ ਹੈ । ਬਕਾਇਆ ਰਾਸ਼ੀ ਰਾਜ ਸਰਕਾਰ ਦੁਆਰਾ ਮੁਹੱਈਆ ਕਰਾਈ ਜਾ ਰਹੀ ਹੈ । ਮੋਗਾ ਵਿਖੇ ਇਕ ਜ਼ਿਲ੍ਹਾ ਪੱਧਰ ਦਾ ਸਟੇਟ-ਡੀਅਮ ਵੀ ਉਸਾਰਿਆ ਜਾ ਰਿਹਾ ਹੈ । 120.00 ਲੱਖ ਰੁਪਏ ਦਾ ਖਰਚਾ ਭਾਰਤ ਸਰਕਾਰ ਅਤੇ ਰਾਜ ਸਰਕਾਰ ਦੁਆਰਾ ਹਿੱਸੇਦਾਰੀ ਅਧਾਰ ਤੇ ਵੰਡਿਆ ਜਾਵੇਗਾ । ਰਾਜ ਵਿਚ ਯੁਵਕ/ਸਪੋਰਟਸ ਕਲੱਬ ਗਤੀਵਿਧੀਆਂ ਵਿਚ ਮਜ਼ਬੂਤੀ ਲਿਆਉਣ ਲਈ ਰਜਿਸਟਰਡ ਯੁਵਕ ਸਪੋਰਟਸ ਕਲੱਬਾਂ ਨੂੰ ਪ੍ਰਤੀ ਕਲੱਬ ਗ੍ਰਾਂਟ ਨੂੰ 25000/- ਰੁਪਏ ਦੀ ਵਿਤੀ ਸਹਾਇਤਾ ਮੁਹੱਈਆ ਕਰਾਉਣ ਲਈ ਅਨਟਾਈਡ ਫੰਡਾਂ ਸਬੰਧੀ ਅਗਵਾਈ ਲੀਹਾਂ ਵਿਚ ਸੋਧ ਕੀਤੀ ਗਈ ਹੈ।

118. ਸਕੀਮ "ਸੈਂਟਰ ਫ਼ਾਰ ਟ੍ਰੇਨਿੰਗ ਐਂਡ ਇੰਪਲਾਇਮੈਂਟ ਪੰਜਾਬ (ਸੀ-ਪਾਇਟ)" ਸਾਲ 2001-02 ਦੌਰਾਨ ਚਾਲੂ ਰੱਖੇ ਜਾਣ ਦੀ ਤਜਵੀਜ਼ ਹੈ ਕਿਉਂਕਿ ਇਹ ਰਾਜ ਵਿਚ ਯੁਵਕਾਂ ਨੂੰ ਸਿਖਲਾਈ ਦੇਣ ਅਤੇ ਉਨ੍ਹਾਂ ਨੂੰ ਰੋਜ਼ਗਾਰ ਯੋਗ/ਸਵੈ-ਨਿਰਭਰ ਬਣਾਉਣ ਲਈ ਕਾਫ਼ੀ ਲਾਭਦਾਇਕ ਸਿੱਧ ਹੋਈ ਹੈ । ਸੀ-ਪਾਇਟ ਦੁਆਰਾ ਕੁਲ 63,424 ਯੁਵਕਾਂ ਨੂੰ ਸਿਖਲਾਈ ਦਿਤੀ ਜਾ ਚੁੱਕੀ ਹੈ ਅਤੇ ਇਸ ਕੇਂਦਰ ਦੇ ਸ਼ੁਰੂ ਹੋਣ ਤੋਂ 1999-2000 ਤਕ ਲਗਭਗ 37,845 ਯੁਵਕਾਂ ਨੂੰ ਰੋਜ਼ਗਾਰ ਮਿਲਿਆ ਹੈ । ਸਾਲ 2001-02 ਦੌਰਾਨ ਕੇਂਦਰ ਦੀਆਂ ਗਤੀਵਿਧੀਆਂ ਨੂੰ ਜਾਰੀ ਰੱਖਣ ਲਈ 4 00 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ । ਸਾਲ 2001-02 ਦੌਰਾਨ ਜ਼ਿਲ੍ਹਾ ਪਟਿਆਲਾ ਵਿਚ ਲਾਲੜੂ ਵਿਖੇ ਇਕ ਨਵਾਂ ਕੇਂਦਰ ਸਥਾਪਤ ਕੀਤਾ ਗਿਆ ਹੈ ।

ਕਲਾ ਤੇ ਸਭਿਆਚਾਰ

119. ਪੰਜਾਬ ਦੇ ਅਮੀਰ ਸਭਿਆਚਾਰਕ ਵਿਰਸੇ ਦੀ ਸੰਭਾਲ ਲਈ, ਸਾਲ 2001-02 ਦੌਰਾਨ ਸਾਡਾ ਜ਼ਿਆਦਾ ਜ਼ੋਰ ਰਾਜ, ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਪੰਜਾਬੀ ਸਭਿਆਚਾਰ, ਇਸਦੀ ਪਰੰਪਰਾ ਅਤੇ ਵਿਰਸੇ ਨੂੰ ਹੋਰ ਉੱਨਤ ਕਰਨ ਉਤੇ ਹੋਵੇਗਾ। ਇਸ ਲਈ ਸਾਲਾਨਾ ਯੋਜਨਾ 2001-02 ਵਿਚ ਕਲਾ ਅਤੇ ਸਭਿਆਚਾਰ ਵਾਸਤੇ 5.12 ਕਰੋੜ ਰੁਪਏ ਦੇ ਖਰਚੇ ਦਾ ਉਪਬੰਧ ਕੀਤਾ ਗਿਆ। ਇਸ ਵਿਚ ਵਿਰਸਾ-ਸੁਰੱਖਿਆ ਅਤੇ ਪਬਲਿਕ ਲਾਇਬਰੇਰੀਆਂ ਲਈ 11ਵੇਂ ਵਿੱਤ ਕਮਿਸ਼ਨ ਵੱਲੋਂ ਸਿਫ਼ਾਰਸ਼ ਕੀਤੀ ਗਰਾਂਟ ਵੀ ਸ਼ਾਮਲ ਹੈ। ਇਤਿਹਾਸਕ ਯਾਦਗਾਰਾਂ, ਦਰਤਾਵੇਜ਼ਾਂ ਆਦਿ ਦੀ ਸੰਭਾਲ ਅਤੇ ਸੁਰੱਖਿਆ ਦਾ ਕੰਮ ਵੀ ਹੱਥ ਵਿਚ ਲਿਆ ਜਾ ਰਿਹਾ ਹੈ।

120. ਖ਼ਾਲਸਾ ਸਾਜਣਾ ਦੇ ਤ੍ਰੈ-ਸ਼ਤਾਬਦੀ ਜ਼ਸ਼ਨਾਂ ਨਾਲ ਸਬੰਧਤ ਘਟਨਾਵਾਂ ਦੀ ਯਾਦ ਵਿਚ ਸਾਡੀ ਸਰਕਾਰ ਨੇ 150.00 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਨਾਲ ਅਨੰਦਪੁਰ ਸਾਹਿਬ ਵਿਖੇ ਖ਼ਾਲਸਾ ਵਿਰਾਸਤ ਕੰਪਲੈਕਸ ਉਸਾਰਨ ਦਾ ਫ਼ੈਸਲਾ ਕੀਤਾ ਹੈ ਜਿਸ ਦਾ ਨੀਂਹ ਪੱਥਰ 22 ਨਵੰਬਰ, 1998 ਨੂੰ ਰੱਖਿਆ ਗਿਆ ਸੀ। ਅਪ੍ਰੈਲ, 1999 ਦੌਰਾਨ ਖ਼ਾਲਸਾ ਸਾਜ਼ਣਾ ਤ੍ਰੈ-ਸ਼ਤਾਬਦੀ ਦੀਆਂ ਇਤਿਹਾਸਕ ਘਟਨਾਵਾਂ ਦੇ ਸਫ਼ਲਤਾਪੂਰਵਕ ਜਸ਼ਨਾਂ ਤੋਂ ਬਾਅਦ ਇਸਦੀ ਯਾਦ ਨੂੰ ਤਾਜ਼ਾ ਰੱਖਣ ਲਈ ਸ਼ਾਨਦਾਰ ਖ਼ਾਲਸਾ ਵਿਰਾਸਤ ਕੰਪਲੈਕਸ ਦੀ ਉਸਾਰੀ ਦਾ ਕੰਮ ਸ਼ੁਰੂ ਕੀਤਾ ਗਿਆ ਹੈ ਅਤੇ ਇਹ ਕੰਮ ਸਮਾਂਬੱਧ ਅਨੁਸੂਚੀ ਮੁਤਾਬਕ ਪ੍ਰਗਤੀ ਅਧੀਨ ਹੈ। ਖ਼ਾਲਸਾ ਵਿਰਾਸਤ ਕੰਪਲੈਕਸ ਵਿਚ ਪ੍ਰਦਸ਼ਨ ਲਈ ਇਹ ਕਾਰਜ ਭਾਰਤੀ ਡਿਜ਼ਾਇਨ ਸੰਸਥਾ ਅਹਿਮਦਾਬਾਦ ਜੋ ਕਿ ਭਾਰਤ ਸਰਕਾਰ ਦਾ ਇੱਕ ਸੰਗਠਨ ਹੈ, ਨੂੰ ਸੌਂਪਿਆ ਗਿਆ ਹੈ। ਮੌਜੂਦਾ ਪ੍ਰੋਗਰਾਮ ਅਨੁਸਾਰ, ਖ਼ਾਲਸਾ ਵਿਰਾਸਤ ਕੰਪਲੈਕਸ ਦੇ ਇਕ ਹਿੱਸੇ ਦਾ ਸੰਗਤ ਦਰਸ਼ਨ ਲਈ ਉਦਘਾਟਨ ਪਹਿਲੀ ਦਸੰਬਰ 2001 ਨੂੰ ਕੀਤਾ ਜਾਣਾ ਹੈ ਜਦਕਿ ਸਮੁੱਚੇ ਪ੍ਰਾਜੈਕਟ ਦਾ ਕੰਮ ਦਸੰਬਰ, 2002 ਤਕ ਮੁਕੰਮਲ ਕੀਤਾ ਜਾਵੇਗਾ।

121. ਭਾਰਤ ਸਰਕਾਰ ਨੇ ਖ਼ਾਲਸਾ ਸਾਜਣਾ ਤ੍ਰੈ-ਸ਼ਤਾਬਦੀ ਜਸ਼ਨਾਂ ਲਈ ਪੰਜਾਬ ਸਰਕਾਰ ਨੂੰ 50.00 ਕਰੋੜ ਰੁਪਏ ਦੀ ਰਕਮ ਦਾ ਯੋਗਦਾਨ ਪਾਇਆ ਹੈ। ਜਸ਼ਨਾਂ ਦੇ ਖਰਚੇ ਨੂੰ ਪੂਰਾ ਕਰਨ ਉਪਰੰਤ 31.00 ਕਰੋੜ ਰੁਪਏ ਦੀ ਰਕਮ, ਜਿਹੜੀ ਕਿ ਸਾਲ 1999-2000 ਦੌਰਾਨ ਭਾਰਤ ਸਰਕਾਰ ਵਲੋਂ ਰਿਲੀਜ਼ ਕੀਤੀ ਗਈ ਸੀ, ਉਹ ਵਿਰਾਸਤ ਕੰਪਲੈਕਸ ਦੀ ਉਸਾਰੀ ਲਈ ਅਲੱਗ ਰੱਖ ਦਿਤੀ ਗਈ ਹੈ।

122. ਇਸ ਵਕਾਰੀ ਪ੍ਰਾਜੈਕਟ ਦੀ ਉਸਾਰੀ ਸਬੰਧੀ ਖ਼ਰਚੇ ਦੀ ਅੰਸ਼ਕ ਰਕਮ ਪੂਰੀ ਕਰਨ ਲਈ ਸਾਡੀ ਸਰਕਾਰ ਸਾਲ 2001-02 ਦੌਰਾਨ ਰਾਜ ਵਿਚਲੇ ਅਤੇ ਰਾਜ ਤੋਂ ਬਾਹਰਲੇ ਪੰਜਾਬੀਆਂ ਦੀ ਸਰਗਰਮ ਸ਼ਮੂਲੀਅਤ ਨਾਲ ਫ਼ੰਡ ਇਕੱਠਾ ਕਰਨ ਦੀ ਮੁਹਿੰਮ ਬਾਰੇ ਵਿਚਾਰ ਕਰ ਰਹੀ ਹੈ। ਇਹ ਰਾਜ ਸਰਕਾਰ ਦੁਆਰਾ ਸਹਾਇਤਾ ਗਰਾਂਟ ਵਜੋਂ ਕੀਤੇ ਗਏ ਵਾਅਦੇ ਦੇ ਮੁਤਾਬਕ ਚੋਖੀ ਰਕਮ ਤੋਂ ਇਲਾਵਾ ਹੈ। ਇਹ ਭਾਰਤ ਸਰਕਾਰ ਤੋਂ ਮੰਗੇ ਜਾ ਰਹੇ ਵਧੀਕ ਫੰਡਾਂ ਤੋਂ ਵੀ ਵੱਖਰੀ ਰਕਮ ਹੈ।

[ਵਿੱਤ ਤੇ ਯੋਜਨਾ ਮੰਤਰੀ]

**ਮੈਡੀਕਲ ਅਤੇ ਜਨ ਸਿਹਤ**

123. ਆਪਣੇ ਸ਼ਹਿਰੀਆਂ ਦੇ ਜੀਵਨ ਮਿਆਰ ਵਿਚ ਗੁਣਾਤਮਕ ਸੁਧਾਰ ਲਿਆਉਣ ਬਾਰੇ ਇਹ ਸਰਕਾਰ ਰਾਜ ਵਿਚ ਡਾਕਟਰੀ ਅਤੇ ਜਨ ਸਿਹਤ ਸੇਵਾਵਾਂ ਦੀ ਮਜ਼ਬੂਤੀ ਉਤੇ ਵਧੇਰੇ ਜ਼ੋਰ ਦੇ ਰਹੀ ਹੈ । ਸਾਲਾਨਾ ਯੋਜਨਾ 2001-02 ਅੰਦਰ ਰਾਜ ਵਿਚ ਮੈਡੀਕਲ ਤੇ ਜਨ ਸਿਹਤ ਲਈ 185.64 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਰਾਜ ਦੇ 2852 ਸਬ-ਸੈਂਟਰਾਂ, 1465 ਸਬਸਿਡੀ ਹੈਲਥ ਸੈਂਟਰਾਂ (ਡਿਸਪੈਂਸਰੀਆਂ), 484 ਪ੍ਰਾਇਮਰੀ ਹੈਲਥ ਸੈਂਟਰਾਂ, 117 ਕਮਿਊਨਿਟੀ ਹੈਲਥ ਸੈਂਟਰਾਂ, 3 ਮੈਡੀਕਲ ਅਤੇ 2 ਡੈਂਟਲ ਕਾਲਜ ਅਤੇ ਇਨ੍ਹਾਂ ਨਾਲ ਲਗਦੇ ਹਸਪਤਾਲਾਂ ਦੇ ਨੈੱਟਵਰਕ ਰਾਹੀਂ ਰੋਕਥਾਮ ਪ੍ਰੋਤਸਾਹਨ ਅਤੇ ਰੋਗ ਨਾਸ਼ਕ ਸੇਵਾਵਾਂ ਸਬੰਧੀ ਉਪਬੰਧ ਵਿਚ ਸੋਧ ਲਿਆਉਣ ਲਈ ਕੀਤਾ ਗਿਆ ਹੈ । ਭਾਰਤੀ ਦਵਾਈ ਪ੍ਰਣਾਲੀ ਦੇ ਵਿਕਾਸ ਲਈ ਰਾਜ ਅੰਦਰ 507 ਆਯੁਰਵੈਦਿਕ/ਯੂਨਾਨੀ ਡਿਸਪੈਂਸਰੀਆਂ, 17 ਆਯੁਰਵੈਦਿਕ ਸਵਾਸਥ ਕੇਂਦਰ, 5 ਆਯੁਰਵੈਦਿਕ ਹਸਪਤਾਲ, ਪਟਿਆਲਾ ਵਿਖੇ ਇਕ ਸਰਕਾਰੀ ਆਯੁਰਵੈਦਿਕ ਕਾਲਜ ਅਤੇ ਹੋਮਿਉਪੈਥਿਕ ਦਵਾਈ ਪ੍ਰਣਾਲੀ ਦੇ ਵਿਕਾਸ ਲਈ 105 ਹੋਮਿਉਪੈਥਿਕ ਡਿਸਪੈਂਸਰੀਆਂ ਅਤੇ ਇਕ ਦਸ ਬਿਸਤਰਿਆ ਵਾਲਾ ਕੈਂਸਰ ਅਤੇ ਸਕਿਨ ਹਸਪਤਾਲ ਕਾਰਜ ਕਰ ਰਹੇ ਹਨ ।

124. ਰਾਜ ਵਿਚ ਇਮਾਰਤੀ ਬੁਨਿਆਦੀ ਢਾਂਚੇ, ਮਸ਼ੀਨਰੀ ਸਾਜ਼ ਸਮਾਨ ਦੇ ਸਬੰਧ ਵਿਚ ਮੌਜੂਦਾ ਤਰੁੱਟੀਆਂ ਨੂੰ ਦੂਰ ਕਰਦੇ ਹੋਏ ਅਤੇ ਸਿਹਤ ਸੈਕਟਰ ਵਿਚ ਘੱਟੋ ਘੱਟ ਮੁਢਲੀਆਂ ਸੇਵਾਵਾਂ ਮੁਹੱਈਆ ਕਰਵਾਉਂਦੇ ਹੋਏ ਐਲੋਪੈਥੀ, ਆਯੁਰਵੈਦਿਕ ਅਤੇ ਹੋਮਿਉਪੈਥੀ ਦੇ ਖੇਤਰਾਂ ਵਿਚ ਮੌਜੂਦਾ ਮੈਡੀਕਲ ਸੰਸਥਾਵਾਂ ਨੂੰ ਸੰਗਠਿਤ ਕਰਨ ਅਤੇ ਮਜ਼ਬੂਤ ਕਰਨ ਦੇ ਕੰਮ ਉੱਤੇ ਪ੍ਰਮੁੱਖ ਜ਼ੋਰ ਦਿਤਾ ਜਾਵੇਗਾ ।

125. ਰਾਜ ਵਿਚ ਨਵੇਂ ਸਥਾਪਿਤ ਕੀਤੇ ਗਏ ਫੋਕਲ ਪੁਆਇੰਟਾਂ ਵਿਖੇ ਸਿਹਤ ਸਹੂਲਤਾਂ ਲਈ ਉਪਬੰਧ ਅਧੀਨ ਸਾਲਾਨਾ ਯੋਜਨਾ 2001-02 ਵਿਚ ਫੋਕਲ ਪੁਆਇੰਟਾਂ ਵਿਚ 4 ਬਿਸਤਰਿਆਂ ਦੇ ਹਸਪਤਾਲ ਕਾਇਮ ਕਰਨ ਲਈ 1.35 ਕਰੋੜ ਰੁਪਏ ਦਾ ਖਰਚ ਮਖ਼ਸੂਸ ਕੀਤਾ ਗਿਆ ਹੈ ।

126. ਇਹ ਯਕੀਨੀ ਬਣਾਉਣ ਲਈ ਕਿ ਡਾਕਟਰ ਦਿਹਾਤੀ ਦੂਰ ਦੁਰਾਡੇ ਇਲਾਕਿਆਂ ਵਿਚ ਪਹੁੰਚਣ ਅਤੇ ਆਮ ਆਦਮੀ ਦੀ ਮੁਫ਼ਤ ਡਾਕਟਰੀ ਇਲਾਜ ਅਤੇ ਡਾਕਟਰੀ ਦੇਖ-ਰਾਜ ਦੀਆਂ ਜ਼ਰੂਰਤਾਂ ਉਸ ਦੇ ਘਰ ਦੇ ਨਜ਼ਦੀਕ ਹੀ ਪੂਰੀਆਂ ਕਰਨ, ਇਕ ਨਵੀਂ ਸਕੀਮ "ਰਾਜ ਅੰਦਰ ਹਰੇਕ ਜ਼ਿਲ੍ਹੇ ਦੇ ਇਕ ਬਲਾਕ ਵਿਚ ਚਲਦੀਆਂ ਫਿਰਦੀਆਂ ਯੂਨਿਟਾਂ ਕਰਨਾ", ਸਾਲਾਨਾ ਯੋਜਨਾ 2000-01 ਵਿਚ ਸ਼ਾਮਲ ਕੀਤੀ ਗਈ ਸੀ, ਇਹ ਸਾਲ 2001-02 ਦੇ ਦੌਰਾਨ ਆਪਣੇ ਕਾਰਜ ਖੇਤਰ ਦਾ ਵਿਸਥਾਰ ਕਰਕੇ 1.28 ਕਰੋੜ ਰੁਪਏ ਉਪਬੰਧ ਨਾਲ ਜ਼ਾਰੀ ਰਹੇਗੀ । ਰਾਜ਼ ਵਿਚ 4 ਖੇਤਰੀ ਰੋਗ-ਤਫ਼ਤੀਸ਼ ਕੇਂਦਰਾਂ ਦੀ ਸਥਾਪਨਾ ਲਈ 11ਵੇਂ ਵਿੱਤ ਕਮਿਸ਼ਨ ਦੁਆਰਾ ਕੀਤੀਆਂ ਸਿਫ਼ਾਰਸ਼ਾਂ ਅਨੁਸਾਰ 2.40 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ ।

127. ਰਾਜ ਸਰਕਾਰ "ਪੰਜਾਬ ਵਿਚ ਸਿਹਤ ਸੰਭਾਲ ਪ੍ਰਣਾਲੀ ਦੇ ਵਿਕਾਸ ਸਬੰਧੀ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਪ੍ਰਾਜੈਕਟ" 90:10 ਨੂੰ ਪੰਜਾਬ ਹੈਲਥ ਸਿਸਟਮਜ਼

ਕਾਰਪੋਰੇਸ਼ਨ (ਪੀ. ਐਚ. ਐੱਸ. ਸੀ.) ਦੇ ਰਾਹੀਂ 421.88 ਕਰੋੜ ਰੁਪਏ ਦੀ ਕੁਲ ਲਾਗਤ ਨਾਲ ਅਮਲ ਵਿਚ ਲਿਆ ਰਹੀ ਹੈ । ਇਸ ਪ੍ਰਾਜੈਕਟ ਅਧੀਨ, 154 ਸੈਕੰਡਰੀ ਪੱਧਰ ਦੀਆਂ ਸਿਹਤ ਸੰਸਥਾਵਾਂ ਨੂੰ ਹੋਰ ਇਮਾਰਤਾਂ, ਸਾਜ਼-ਸਮਾਨ ਅਤੇ ਮਾਨਵੀਂ ਸ਼ਕਤੀ ਦੀਆਂ ਬਨਿਆਦੀ ਸਹੂਲਤਾਂ ਮੁਹੱਈਆ ਕਰਵਾ ਕੇ ਮਜ਼ਬੂਤ ਕੀਤਾ ਜਾ ਰਿਹਾ ਹੈ । ਇਸ ਪ੍ਰਾਜੈਕਟ ਤੇ 65 ਫੀਸਦ ਖ਼ਰਚਾ ਹੀ ਕੀਤਾ ਜਾ ਚੁੱਕਾ ਹੈ ਅਤੇ ਇਹ ਅੰਦਾਜ਼ਾ ਹੈ ਕਿ ਇਸ ਸਾਲ ਦੇ ਅੰਤ ਤੀਕ ਇਹ 70 ਫੀਸਦ ਹੋ ਜਾਵੇਗਾ । ਹਸਪਤਾਲ ਦੇ ਹਿੱਸੇ ਦੇ ਵਿਸਥਾਰ ਪ੍ਰੋਗਰਾਮ ਵਿਚ 2553 ਵਧੀਕ ਬਿਸਤਰੇ ਅਤੇ 118 ਸਟਾਫ ਕੁਆਟਰਾਂ ਸਬੰਧੀ ਕੰਮ ਸ਼ਾਮਿਲ ਕੀਤਾ ਜਾ ਰਿਹਾ ਹੈ । ਸਿਵਲ ਉਸਾਰੀ ਦਾ ਕੰਮ 90 ਹਸਪਤਾਲਾਂ ਵਿਚ ਮੁਕੰਮਲ ਹੋ ਚੁੱਕਾ ਹੈ । ਜਦਕਿ ਬਾਕੀ ਦੇ ਹਸਪਤਾਲਾਂ ਵਿਚ ਇਸ ਸਬੰਧੀ ਕੰਮ ਚੱਲ ਰਿਹਾ ਹੈ । 19.81 ਕਰੋੜ ਰੁਪਏ ਦਾ ਮੈਡੀਕਲ ਸਾਜ਼-ਸਮਾਨ, ਹਸਪਤਾਲਾਂ ਵਿਚ ਲਗਾਇਆ ਗਿਆ ਹੈ । ਵੱਖ ਵੱਖ ਜ਼ਿਲ੍ਹਿਆਂ ਵਿਚ 123 ਵਧੀਕ ਐਂਬੂਲੈਂਸਾਂ ਰੱਖੀਆਂ ਗਈਆਂ ਹਨ । 27 ਬਲੱਡ ਬੈਂਕਾਂ ਨੂੰ ਇਮਾਰਤਾਂ ਅਤੇ ਬੁਨਿਆਦੀ ਢਾਂਚਾ ਸਹੂਲਤਾਂ ਮੁਹੱਈਆ ਕਰਵਾ ਕੇ ਪੁਨਰਨਿਰਮਾਣ ਕੀਤਾ ਜਾ ਰਿਹਾ ਹੈ । ਮੌਜੂਦਾ ਅਮਲੇ ਦੀ ਕਲੀਨਿਕ ਕੁਸ਼ਲਤਾ ਦੇ ਸੁਧਾਰ ਲਈ 9000 ਡਾਕਟਰਾਂ, 982 ਨਰਸਾਂ, 1179 ਹੋਰ ਪੈਰਾ ਮੈਡੀਕਲ ਅਮਲੇ ਨੂੰ ਪੀ.ਜੀ.ਆਈ., ਏ. ਆਈ. ਆਈ. ਐਮ. ਐਸ. ਅਤੇ ਸੀ. ਐਮ. ਸੀ. ਵਰਗੀਆਂ ਪ੍ਰਤਿਸ਼ਠਾਵਾਨ ਸੰਸਥਾਵਾਂ ਵਿਚ ਸਿਖਲਾਈ ਦਿਤੀ ਗਈ ਹੈ । ਨਿਰਧਾਰਤ ਸਮੇਂ ਅਨੁਸਾਰ ਅਰਥਾਤ ਮਾਰਚ, 2002 ਤਕ ਪ੍ਰਾਜੈਕਟ ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ । ਇਸ ਪ੍ਰਾਜੈਕਟ ਤਹਿਤ ਸਾਲਾਨਾ ਯੋਜਨਾ 2001-02 ਵਿਚ 144.63 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ (ਜਿਹਦੇ ਵਿਚੋਂ ਭਾਰਤ ਸਰਕਾਰ/ਵਿਸ਼ਵ ਬੈਂਕ ਦੁਆਰਾ 199.62 ਕਰੋੜ ਦੀ ਪ੍ਰਤੀ ਪੂਰਤੀ ਕੀਤੀ ਜਾਵੇਗੀ) ਰਾਜ ਅੰਦਰ ਸਿਹਤ ਸੰਭਾਲ ਸਹੂਲਤਾਂ ਲਈ ਪ੍ਰਧਾਨ ਮੰਤਰੀ ਗ੍ਰਾਮੋਦਯ ਯੋਜਨਾ ਪ੍ਰੋਗਰਾਮ (ਪੀ. ਐਮ. ਜੀ. ਵਾਈ.) ਅਧੀਨ 7.56 ਕਰੋੜ ਰੁਪਏ ਦੀ ਰਕਮ ਦਾ ਸਾਲਾਨਾ ਯੋਜਨਾ 2001-02 ਵਿਚ ਉਪਬੰਧ ਕੀਤਾ ਗਿਆ ਹੈ ।

128. ਰਾਜ ਵਿਚ ਅੰਡਰ ਗਰੈਜੂਏਟ ਅਤੇ ਪੋਸਟ ਗਰੈਜੂਏਟ ਵਿਦਿਆਰਥੀਆਂ ਨੂੰ ਡਾਕਟਰੀ ਸਿੱਖਿਆ ਪ੍ਰਦਾਨ ਕਰਾਉਣ ਅਤੇ ਫਾਰਮਾਸਿਸਟਾਂ, ਰੇਡਿਓਗ੍ਰਾਫਰਾਂ, ਲੈਬੋਰੇਟਰੀ ਟੈਕਨੀਸ਼ੀਅਨਾਂ ਵਰਗੇ ਪੈਰਾ ਮੈਡੀਕਲ ਸਟਾਫ ਨੂੰ ਅਤੇ ਨਰਸਿੰਗ ਕੋਰਸਾਂ ਲਈ ਸਿਖਲਾਈ ਲੈ ਰਹੇ ਵਿਦਿਆਰਥੀਆਂ ਨੂੰ ਪ੍ਰਾਇਮਰੀ, ਸੈਕੰਡਰੀ ਅਤੇ ਟਰਸ਼ਰੀ ਸਿਹਤ ਸੰਭਾਲ ਸਹੂਲਤਾਂ ਮੁਹੱਈਆ ਕਰਵਾਉਣ ਲਈ ਅਤੇ ਮੈਡੀਕਲ ਤੇ ਡੈਂਟਲ ਕਾਲਜਾਂ ਨਾਲ ਸਬੰਧਤ ਸਰਕਾਰੀ ਹਸਪਤਾਲਾਂ ਵਿਚ ਸੁਧਾਰ ਲਿਆਉਣ ਲਈ ਖੋਜ ਅਤੇ ਮੈਡੀਕਲ ਸਿੱਖਿਆ ਵਿਭਾਗ ਅਧੀਨ 11.75 ਕਰੋੜ ਰੁਪਏ ਦੀ ਰਾਸ਼ੀ, ਸਾਲ 2001-02 ਦੌਰਾਨ, ਮਖ਼ਸੂਸ, ਕੀਤੀ ਗਈ ਹੈ । ਇਕ ਗੈਰ-ਅਧਿਆਪਨ ਮੈਡੀਕਲ ਯੂਨੀਵਰਸਿਟੀ, ਕੰਮ ਕਰ ਰਹੀਆਂ ਮੈਡੀਕਲ ਸੰਸਥਾਵਾਂ ਨੂੰ ਸਹਿਯੋਗ ਦੇਣ ਲਈ ਫ਼ਰੀਦਕੋਟ ਵਿਖੇ ਸਥਾਪਤ ਕੀਤੀ ਗਈ ਹੈ ਜਿਸ ਲਈ ਸਾਲ 2001-02 ਦੌਰਾਨ 5.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

129. ਪਿਛੇ ਜਿਹੇ ਰਾਜਪੁਰਾ ਦੇ ਨੇੜੇ ਵਾਪਰੇ ਭਿਆਨਕ ਰੇਲ-ਦੁਖਾਂਤ ਦੇ ਸਮੇਂ ਇਸ ਇਲਾਕੇ ਦੇ ਲੋਕਾਂ ਵਲੋਂ ਮਾਨਵਤਾ ਲਈ ਕੀਤੀ ਮਹਾਨ ਸੇਵਾ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਦੀ ਮੰਗ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਨੇ (ਜ਼ਿਲ੍ਹਾ ਪਟਿਆਲਾ ਦੇ) ਪਿੰਡ

[ਵਿੱਤ ਤੇ ਯੋਜਨਾ ਮੰਤਰੀ]

ਚੰਦੂਮਾਜਰਾ ਵਿਖੇ 30 ਬਿਸਤਰਿਆਂ ਵਾਲਾ ਨਵਾਂ ਹਸਪਤਾਲ ਸਥਾਪਤ ਕਰਨ ਦਾ ਫ਼ੈਸਲਾ ਲਿਆ ਹੈ ਜਿਸ ਲਈ ਸਾਲਾਨਾ ਯੋਜਨਾ 2000-2001 ਵਿਚ 1.15 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

**ਦਿਹਾਤੀ ਜਲ ਸਪਲਾਈ**

130. ਸਰਕਾਰ ਦਾ ਉਦੇਸ਼ ਪੀਣ ਵਾਲੇ ਪਾਣੀ ਦੀ ਘਾਟ ਵਾਲੇ ਪਿੰਡਾਂ, ਅੰਸ਼ਕ ਰੂਪ ਵਿਚ ਕਵਰ ਕੀਤੇ ਪਿੰਡਾਂ ਅਤੇ ਪੀਣ ਵਾਲੇ ਪਾਣੀ ਦੀ ਸਮੱਸਿਆ ਵਾਲੇ ਪਿੰਡਾਂ ਵਿਚ ਪਾਈਪ ਦੁਆਰਾ ਸਮਾਂਬੱਧ ਆਧਾਰ ਤੇ ਜਲ-ਸਪਲਾਈ ਨੂੰ ਮੁਹਈਆ ਕਰਵਾਉਣਾ ਹੈ । ਰਾਜ ਵਿਚ 12,428 ਪਿੰਡ ਹਨ, ਜਿਨ੍ਹਾਂ ਵਿਚੋਂ 8579 ਪਿੰਡਾਂ ਦੀ ਸ਼ਨਾਖ਼ਤ ਪੀਣ ਵਾਲੇ ਪਾਣੀ ਦੀ ਸਮੱਸਿਆ ਵਾਲੇ ਪਿੰਡਾਂ ਵਜੋਂ ਕੀਤੀ ਗਈ ਹੈ । 31 ਮਾਰਚ, 2000 ਤਕ 7413 ਪਿੰਡਾਂ ਵਿਚ ਪਹਿਲਾਂ ਹੀ ਜਲ-ਸਪਲਾਈ ਮੁਹੱਈਆ ਕਰਵਾਈ ਜਾ ਚੁੱਕੀ ਹੈ, ਇਸ ਤੋਂ ਇਲਾਵਾ, 423 ਹੋਰ ਬਸਤੀਆਂ ਨੂੰ ਵੀ ਕਵਰ ਕੀਤਾ ਜਾ ਚੁੱਕਾ ਹੈ । ਪਿਛਲੇ ਤਿੰਨ ਸਾਲਾਂ ਦੌਰਾਨ ਅਰਥਾਤ 1997-98 ਤੋਂ 1999-2000 ਤਕ 112.00 ਕਰੋੜ ਰੁਪਏ ਦੀ ਲਾਗਤ ਨਾਲ 23.5 ਹੋਰ ਬਸਤੀਆਂ ਨੂੰ ਕਵਰ ਕਰਨ ਤੋਂ ਇਲਾਵਾ ਪੀਣ ਵਾਲੇ ਪਾਣੀ ਦੀ ਸਮੱਸਿਆ ਵਾਲੇ 423 ਪਿੰਡਾਂ ਵਿਚ ਜਲ ਸਪਲਾਈ ਚਾਲੂ ਕੀਤੀ ਗਈ ਹੈ । 100.56 ਲੱਖ ਦੀ ਕੁਲ ਦਿਹਾਤੀ ਵਸੋਂ ਨੂੰ ਸਾਫ਼ ਪੀਣ ਵਾਲੇ ਪਾਣੀ ਦੀ ਸੁਵਿਧਾ ਮੁਹੱਈਆ ਕਰਵਾਈ ਜਾ ਚੁੱਕੀ ਹੈ । ਸਾਲ 2001-02 ਦੌਰਾਨ, ਇਸ ਖੇਤਰ ਦਾ ਸਾਲਾਨਾ ਯੋਜਨਾ ਖ਼ਰਚਾ ਪਿਛਲੇ ਸਾਲ ਦੀ ਸੋਧੀ ਯੋਜਨਾ ਵਿਚ ਉਪਬੰਧ ਕੀਤੇ 47.90 ਕਰੋੜ ਰੁਪਏ ਦੇ ਮੁਕਾਬਲੇ ਵੱਧ ਕੇ ਲਗਭਗ 78.90 ਕਰੋੜ ਰੁਪਏ ਹੋ ਗਿਆ ਹੈ ।

131. ਰਾਜੀਵ ਗਾਂਧੀ, ਨੈਸ਼ਨਲ ਡਰਿੰਕਿੰਗ ਵਾਟਰ ਮਿਸ਼ਨ ਅਧੀਨ, ਜ਼ਿਲ੍ਹਾ ਮੁਕਤਸਰ ਅਤੇ ਮਾਨਸਾ ਦੇ 50 ਅੰਸ਼ਿਕ ਕਵਰਡ/ਹੜ੍ਹ ਪ੍ਰਭਾਵਿਤ ਸਕੀਮਾਂ ਵਿਚ ਵਾਧੇ ਲਈ 2 ਸਬਮਿਸ਼ਨ ਪ੍ਰਾਜੈਕਟਾਂ ਸਬੰਧੀ ਕੰਮ ਹੱਥ ਵਿਚ ਲਿਆ ਜਾ ਰਿਹਾ ਹੈ । ਇਸ ਸਕੀਮ ਅਧੀਨ 9.09 ਕਰੋੜ ਰੁਪਏ ਦਾ ਰਾਜ ਦੇ ਹਿੱਸੇ ਵਜੋਂ ਉਪਬੰਧ ਕਰਵਾਇਆ ਗਿਆ ਹੈ । ਜਿਸ ਵਿਚ ਭਾਰਤ ਸਰਕਾਰ 27.00 ਕਰੋੜ ਰੁਪਏ ਦੇਵੇਗੀ । ਮੌਜੂਦਾ 40 ਐਲ. ਪੀ.ਸੀ.ਡੀ. ਤੋਂ 100 ਐਲ.ਪੀ.ਸੀ.ਡੀ ਪ੍ਰਤੀ ਵਿਅਕਤੀ ਜਲ ਸਪਲਾਈ ਵਧਾਉਣ ਦੀ ਤਜਵੀਜ਼ ਹੈ । 2001-02 ਦੌਰਾਨ ਨਵੇਂ ਪਿੰਡਾਂ ਵਿਚ ਜਲ ਸਪਲਾਈ ਸ਼ੁਰੂ ਕਰਨ ਲਈ 6.00 ਕਰੋੜ ਰੁਪਏ ਅਤੇ ਪੁਰਾਣੀਆਂ ਸਕੀਮਾਂ ਵਿਚ ਵਾਧੇ ਲਈ 6.00 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ । ਇਸ ਤੋਂ ਇਲਾਵਾ, ਸਰਕਾਰ ਨੇ ਕੇਂਦਰੀ ਸਹਾਇਤਾ ਪ੍ਰਾਪਤੀ ਸੰਗਠਤ ਦਿਹਾਤੀ ਜ਼ਲ ਸਪਲਾਈ ਪ੍ਰੋਗਰਾਮ ਤਹਿਤ 143 ਨਵੇਂ ਪਿੰਡਾਂ ਅਤੇ ਪ੍ਰਾਈਮ ਮਨਿਸਟਰ ਗ੍ਰਾਮੋਦਯ ਯੋਜਨਾ ਅਧੀਨ 84 ਪਿੰਡਾਂ ਨੂੰ ਕਵਰ ਕਰਨ ਦੀ ਤਜ਼ਵੀਜ ਹੈ । ਬਠਿੰਡਾ, ਮੋਗਾ ਅਤੇ ਮੁਕਤਸਰ ਦੇ 50 ਪਿੰਡਾਂ ਵਿਚ ਸੈਕਟਰ ਰੀਫੋਰਮ ਪ੍ਰਾਜੈਕਟ ਅਧੀਨ ਜਲ ਸਪਲਾਈ ਦੇ ਕੰਮ ਨੂੰ ਵਧਾਇਆ ਜਾਵੇਗਾ, ਜਿਸ ਲਈ 90 ਫ਼ੀਸਦ ਖ਼ਰਚੇ ਲਈ ਵਿੱਤ, ਭਾਰਤ ਸਰਕਾਰ ਦੁਆਰਾ ਅਤੇ 10 ਫ਼ੀਸਦ ਖ਼ਰਚ ਲਈ ਵਿੱਤ ਪਿੰਡਾਂ ਦੀਆਂ ਪੰਚਾਇਤਾਂ ਦੁਆਰਾ ਜੁਟਾਇਆ ਜਾਵੇਗਾ ।

132. ਇਸ ਸਰਕਾਰ ਨੇ ਪੀਣ ਵਾਲੇ ਪਾਣੀ ਦੀ ਸਮੱਸਿਆ ਵਾਲੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਮੁਹੱਈਆ ਕਰਵਾਉਣ ਅਤੇ ਪੁਰਾਣੀਆਂ ਦਿਹਾਤੀ ਜਲ ਸਪਲਾਈ ਸਕੀਮਾਂ ਦਾ ਵਿਸਥਾਰ ਕਰਨ ਲਈ ਨਾਬਾਰਡ ਪਾਸੋਂ ਕਰਜ਼ਾ ਲੈਣ ਦਾ ਫ਼ੈਸਲਾ ਕੀਤਾ ਹੈ । ਮੌਜੂਦਾ 61 ਪੇਂਡੂ ਜਲ ਸਪਲਾਈ, ਸਕੀਮਾਂ ਵਾਲਾ 34.11 ਕਰੋੜ ਰੁਪਏ ਦੀ ਲਾਗਤ ਨਾਲ ਇਕ ਪ੍ਰਾਜੈਕਟ, ਜਿਸ ਵਿਚ ਕੰਢੀ ਇਲਾਕਿਆਂ ਦੇ 218 ਪਿੰਡਾਂ ਨੂੰ ਕਵਰ ਕੀਤਾ ਗਿਆ ਹੈ, ਨੂੰ ਨਾਬਾਰਡ ਨੇ ਮਨਜ਼ੂਰੀ ਦੇ ਦਿਤੀ ਹੈ । ਇਸ ਸਬੰਧੀ ਕੰਮ ਨੂੰ ਹੱਥ ਵਿਚ ਲੈ ਲਿਆ ਗਿਆ ਹੈ, ਅਤੇ ਇਸ ਪ੍ਰਾਜੈਕਟ ਦੇ ਦਸੰਬਰ, 2001 ਤੱਕ ਮੁਕੰਮਲ ਹੋ ਜਾਣ ਦੀ ਆਸ ਹੈ । 17.68 ਕਰੋੜ ਰੁਪਏ ਦੀ ਲਾਗਤ ਵਾਲਾ ਬਠਿੰਡੇ ਜ਼ਿਲ੍ਹੇ ਨਾਲ ਸਬੰਧਤ ਇਕ ਹੋਰ ਪ੍ਰਾਜੈਕਟ ਮੌਜੂਦਾ 58 ਸਕੀਮਾਂ ਦੇ ਵਾਧੇ ਲਈ, ਜੋ 102 ਅੰਸ਼ਕ-ਨਿਹਾਇਸ਼ੀ ਵਸੋਂ ਕਵਰ ਕਰਦੀਆਂ ਹਨ, ਨੂੰ ਮਿਤੀ 31 ਮਾਰਚ, 2001 ਨੂੰ ਮਨਜ਼ੂਰੀ ਮਿਲ ਗਈ ਹੈ ਜੋ ਕਿ ਮਿਤੀ 31 ਮਾਰਚ, 2002 ਤੱਕ ਮੁਕੰਮਲ ਹੋ ਜਾਵੇਗਾ । ਸਾਲ 2001–02 ਦੌਰਾਨ ਨਾਬਾਰਡ ਦੀ ਸਹਾਇਤਾ ਨਾਲ 200 ਪਿੰਡਾਂ ਵਿਚ ਇਸ ਕਾਰਜ ਨੂੰ ਮੁਕੰਮਲ ਕਰਨ ਦਾ ਟੀਚਾ ਹੈ । ਇਤਿਹਾਸਕ ਸ਼ਹਿਰਾਂ ਅਰਥਾਤ ਆਨੰਦਪੁਰ ਸਾਹਿਬ, ਮੁਕਤਸਰ, ਫ਼ਰੀਦਕੋਟ ਅਤੇ ਫਤਹਿਗੜ੍ਹ ਸਾਹਿਬ ਵਿਚ ਜਲ ਸਪਲਾਈ ਅਤੇ ਸੀਵਰੇਜ ਸਹੂਲਤਾਂ ਪ੍ਰਦਾਨ ਕਰਨ ਲਈ 6.00 ਕਰੋੜ ਰੁਪਏ ਤਜਵੀਜ਼ ਕੀਤੇ ਗਏ ਹਨ ।

**ਮਕਾਨ ਉਸਾਰੀ :**

133. ਸਾਡੀ ਸਰਕਾਰ ਨੇ ਰਾਜ ਵਿਚ ਬੇਆਸਰੇ ਵਿਅਕਤੀਆਂ ਨੂੰ ਆਸਰਾ ਦੇਣ ਬਾਬਤ ਉਚਿਤ ਧਿਆਨ ਦਿਤਾ ਹੈ ਅਤੇ ਇਸ ਅਨੁਸਾਰ ਸਾਲ 2000-01 ਦੌਰਾਨ ਮਕਾਨ ਉਸਾਰੀ ਸੈਕਟਰ, ਜਿਸ ਵਿਚ ਪੁਲਿਸ ਅਮਲੇ ਲਈ ਮਕਾਨ ਉਸਾਰੀ ਦਾ ਕੰਮ ਵੀ ਸ਼ਾਮਿਲ ਹੈ, ਲਈ 22.69 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਪੁੱਡਾ, ਐਸ.ਏ.ਐਸ. ਨਗਰ, ਜਿਥੇ 5 ਨਵੇਂ ਸੈਕਟਰ (76 ਤੋਂ 80) ਉਲੀਕੇ ਜਾ ਰਹੇ ਹਨ, ਵਿਖੇ ਅਰਬਨ ਅਸਟੇਟ ਦੇ ਵਿਸਤਾਰ ਲਈ ਭੋਂ ਪ੍ਰਾਪਤੀ ਦੇ ਕੰਮ ਦੇ ਅੰਤਿਮ ਪੜਾਅ ਉਤੇ ਹੈ । ਕਪੂਰਥਲਾ ਵਿਖੇ ਇਕ ਅਰਬਨ ਅਸਟੇਟ ਸਥਾਪਿਤ ਕੀਤਾ ਜਾ ਰਿਹਾ ਹੈ ਅਤੇ ਪੰਜਾਬ ਦੇ ਛੋਟੇ ਅਤੇ ਵੱਡੇ ਨਗਰਾਂ ਵਿਚ ਨਵੇਂ ਅਰਬਨ ਅਸਟੇਟ ਸਥਾਪਿਤ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ । ਪੰਜਾਬ ਸਰਕਾਰ ਨੇ ਵੇਕੈਂਟ ਗੌਰਮਿੰਟ ਲੈਂਡ ਸਕੀਮ ਦੀ ਉਚਿਤ ਵਰਤੋਂ ਸਕੀਮ (ਓ.ਯੂ.ਵੀ. ਜੀ.ਐਲ.) ਅਧੀਨ ਪੰਜਾਬ ਦੇ ਮੁੱਖ ਨਗਰਾਂ ਵਿਚ ਵਾਫਰ ਅਤੇ ਖ਼ਾਲੀ ਪਈਆਂ ਸਰਕਾਰੀ ਜ਼ਮੀਨਾਂ ਦੀ ਵਪਾਰਕ ਲੁੱਟ-ਖਸੁੱਟ, ਯੋਜਨਾਬੰਦੀ, ਮੈਨੇਜਮੈਂਟ ਤੇ ਮੰਡੀਕਰਨ ਦੇ ਸਬੰਧ ਵਿਚ ਪੁਡਾ ਨੂੰ ਨੋਡਲ ਏਜੰਸੀ ਵਜੋਂ ਨਿਯੁਕਤ ਕੀਤਾ ਹੈ । ਸਕੀਮ ਤੋਂ ਜੁਟਾਏ ਹੋਏ ਫ਼ੰਡਾਂ ਨੂੰ ਸ਼ਹਿਰੀ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਵਰਤਿਆ ਜਾਵੇਗਾ । ਰਾਜ ਸਰਕਾਰ ਦੇ ਸ਼੍ਰੇਣੀ ਤਿੰਨ ਅਤੇ ਚਾਰ ਦੇ ਸਰਕਾਰੀ ਕਰਮਚਾਰੀਆਂ ਲਈ ਕਿਰਾਇਆ ਅਧਾਰ ਉਤੇ ਮਕਾਨਾਂ ਦੀ ਉਸਾਰੀ ਲਈ ਹੁਡਕੋ ਅਤੇ ਐਚ.ਡੀ.ਐਫ.ਸੀ. ਪਾਸੋਂ ਕਰਜ਼ਾ ਲੈਣ ਦੀ ਤਜਵੀਜ਼ ਹੈ ।

[ਵਿੱਤ ਤੇ ਯੋਜਨਾ ਮੰਤਰੀ]

134. ਖ਼ਾਲਸਾ ਸਾਜਣਾ ਤ੍ਰੈ-ਸ਼ਤਾਬਦੀ ਜਸ਼ਨਾਂ ਦੀ ਵਚਨਬੱਧਤਾ ਦੇ ਹਿੱਸੇ ਵਜੋਂ, ਪੁਡਾ ਨੇ ਦਸ਼ਮੇਸ਼ ਅਕੈਡਮੀ ਆਫ ਮਾਰਸ਼ਲ ਆਰਟਸ (15.64 ਕਰੋੜ), ਆਨੰਦਪੁਰ ਸਾਹਿਬ ਵਿਖੇ ਪਾਰਕਿੰਗ ਦਾ ਵਿਕਾਸ (2.32 ਕਰੋੜ), ਕੀਰਤਪੁਰ ਸਾਹਿਬ ਵਿਖੇ ਸ਼ਾਪਿੰਗ ਕੰਪਲੈਕਸ (6.77 ਕਰੋੜ) ਅਤੇ ਆਨੰਦਪੁਰ ਸਾਹਿਬ ਵਿਖੇ ਸ਼ਾਪਿੰਗ ਕੰਪਲੈਕਸ (1.63 ਕਰੋੜ) ਦੀ ਉਸਾਰੀ ਦਾ ਕੰਮ ਮੁਕੰਮਲ ਕਰ ਲਿਆ ਹੈ ।

135. ਇਕ ਨਵੀਂ ਯੋਜਨਾ ਅਤੇ ਵਿਕਾਸ ਅਥਾਰਟੀ ਆਨੰਦਗੜ੍ਹ (ਏ.ਡੀ.ਏ) ਕਾਇਮ ਕਰਕੇ ਇਕ ਨਵਾਂ ਨਗਰ ਅਰਥਾਤ ਆਨੰਦਗੜ੍ਹ ਸਥਾਪਿਤ ਕੀਤਾ ਜਾ ਰਿਹਾ ਹੈ । ਇਹ ਪ੍ਰਾਜੈਕਟ ਸਰਕਾਰੀ ਸਹਾਇਤਾ ਤੋਂ ਬਿਨਾਂ ਅਤੇ ਸਟੇਟ ਗਰੰਟੀ ਦੁਆਰਾ ਸਹਾਇਤਾ ਪ੍ਰਾਪਤ ਮਾਰਕੀਟਾਂ ਤੋਂ ਫੰਡ ਜੁਟਾ ਕੇ ਮੁਕੰਮਲ ਕੀਤੇ ਜਾਣ ਦੀ ਤਜਵੀਜ਼ ਹੈ । ਸਰਕਾਰ ਨੇ 29 ਪਿੰਡਾਂ ਵਿਚ ਲਗਭਗ ਦਸ ਹਜ਼ਾਰ ਏਕੜ ਜ਼ਮੀਨ ਦੀ ਪ੍ਰਾਪਤੀ ਲਈ ਇਕ ਅਧਿਸੂਚਨਾ, ਧਾਰਾ-4 ਅਧੀਨ ਪਹਿਲਾਂ ਹੀ ਜਾਰੀ ਕੀਤੀ ਹੋਈ ਹੈ ਅਤੇ ਪਹਿਲੇ ਪੜਾਅ ਦੀ ਲਗਭਗ 5000 ਏਕੜ ਲਈ ਅਧਿਸੂਚਨਾ ਨੇੜੇ ਭਵਿੱਖ ਵਿਚ ਧਾਰਾ-6 ਅਧੀਨ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ । ਪਿੰਡਾਂ ਦੇ ਆਬਾਦੀ ਏਰੀਏ ਨੂੰ ਮੁਢਲੇ ਰੂਪ ਵਿਚ ਪਰਉਪਕਾਰੀ ਆਧਾਰ ਤੇ ਹਾਸਲ ਨਹੀਂ ਕੀਤਾ ਜਾ ਰਿਹਾ । ਆਬਾਦੀਆਂ ਵਿਚ ਜੀਵਨ ਸੁਧਾਰ ਲਈ ਇਕ ਸ਼ਾਨਦਾਰ ਪੁਨਰ ਸਥਾਪਤੀ ਪੈਕੇਜ ਮੁਹੱਈਆ ਕਰਵਾਉਣ ਲਈ ਹਰ ਤਰ੍ਹਾਂ ਦੇ ਯਤਨ ਕੀਤੇ ਜਾਣਗੇ । ਨਵੇਂ ਨਗਰ ਦਾ ਯੋਜਨਾਬੱਧ ਵਿਕਾਸ ਸਾਲ 2001-02 ਵਿਚ ਸ਼ੁਰੂ ਕੀਤੇ ਜਾਣ ਦੀ ਤਜਵੀਜ਼ ਹੈ ।

**ਸ਼ਹਿਰੀ ਵਿਕਾਸ**

136. ਸੰਤੁਲਿਤ ਸ਼ਹਿਰੀ ਵਿਕਾਸ ਦੀ ਵਿਆਪਕ ਲੋੜ ਨੂੰ ਮਹਿਸੂਸ ਕਰਦੇ ਹੋਏ ਜਿਸ ਨਾਲ ਸ਼ਹਿਰਾਂ ਵਿਚ ਵਸ ਰਹੇ ਲੋਕਾਂ ਦੇ ਜੀਵਨ ਮਿਆਰ ਨੂੰ ਬਿਹਤਰ ਬਣਾਉਣ ਲਈ ਸਾਲ 2001-02 ਦੌਰਾਨ ਸ਼ਹਿਰੀ ਵਿਕਾਸ ਅਤੇ ਸ਼ਹਿਰੀ ਜਲ ਸਪਲਾਈ ਲਈ 132.48 ਕਰੋੜ ਰੁਪਏ ਦੇ ਖ਼ਰਚੇ ਦਾ ਉਪਬੰਧ ਕੀਤਾ ਗਿਆ । ਰਾਜ ਦੀਆਂ ਸਮੂਹ ਸਥਾਨਕ ਸੰਸਥਾਵਾਂ ਦੇ ਵਿਕਾਸ ਬਜ਼ਟ ਦਾ 15 ਫ਼ੀਸਦ ਹਿੱਸਾ ਸ਼ਹਿਰੀ ਖੇਤਰਾਂ ਵਿਚ ਮੌਜੂਦਾ ਜਲ ਸਪਲਾਈ ਅਤੇ ਸੀਵਰੇਜ ਸੇਵਾਵਾਂ ਦੇ ਵਿਸਥਾਰ ਲਈ ਇਸਤੇਮਾਲ ਕੀਤੇ ਜਾਣ ਦੀ ਤਜਵੀਜ਼ ਹੈ । ਪਹਿਲੇ ਪੰਜਾਬ ਵਿੱਤ ਕਮਿਸ਼ਨ ਵਲੋਂ ਸਿਫ਼ਾਰਿਸ਼ ਕੀਤੇ ਗਏ ਟੈਕਸਾਂ ਅਤੇ ਕਰਾਂ ਦੀ ਸਪੁਰਦਗੀ ਦੇ ਹਿੱਸੇ ਵਜੋਂ ਸਥਾਨਕ ਸੰਸਥਾਵਾਂ ਨੂੰ 58.00 ਕਰੋੜ ਰੁਪਏ ਸਹਾਇਤਾ ਗ੍ਰਾਂਟ ਵਜੋਂ ਮੁਹੱਈਆ ਕਰਵਾਏ ਗਏ ਹਨ । ਐਲ.ਆਈ.ਸੀ. ਤੋਂ ਸ਼ਹਿਰਾਂ ਵਿਚ ਜਲ ਸਪਲਾਈ ਅਤੇ ਸੀਵਰੇਜ ਸਹੂਲਤਾਂ ਨੂੰ ਵਧਾਉਣ ਲਈ 150.00 ਕਰੋੜ ਰੁਪਏ ਤੱਕ ਸੰਸਥਾਵੀ ਵਿੱਤ ਜੁਟਾਇਆ ਜਾਵੇਗਾ, ਜਿਸ ਲਈ ਸਾਲ 2001-02 ਦੌਰਾਨ 5.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਪਿਛਲੇ 3 ਸਾਲਾਂ ਦੌਰਾਨ 20 000 ਤੋਂ ਘੱਟ ਆਬਾਦੀ ਵਾਲੇ 25 ਨਗਰਾਂ ਨੂੰ 45.90 ਕਰੋੜ ਰੁਪਏ ਦੀ ਅਨੁਮਾਨਿਤ ਲਾਗਤ ਵਾਲੀਆਂ ਪਾਣੀ ਦੀ ਸਪਲਾਈ ਅਤੇ ਸੀਵਰੇਜ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ । ਹੁਡਕੋ ਨੇ ਸੰਗਰੂਰ, ਸੁਨਾਮ, ਭਵਾਨੀਗੜ੍ਹ, ਜ਼ੀਰਕਪੁਰ, ਰਾਮਪੁਰਾ ਫੂਲ, ਬਠਿੰਡਾ, ਨਵਾਂ ਸ਼ਹਿਰ ਪਟਿਆਲਾ, ਲੁਧਿਆਣਾ ਅਤੇ ਰਾਏਕੋਟ ਨਾਂ ਦੇ 10 ਨਗਰਾਂ ਵਿਚ ਬਾਕੀ ਬਚਦੇ ਖੇਤਰਾਂ

ਵਿਚ ਜਲ ਸਪਲਾਈ ਅਤੇ ਸੀਵਰੇਜ ਸਹੂਲਤਾਂ ਦੇ ਵਾਧੇ ਲਈ 250.00 ਕਰੋੜ ਰੁਪਏ ਦੀ ਲਾਗਤ ਨਾਲ ਇਕ ਪ੍ਰਾਜੈਕਟ ਪ੍ਰਵਾਨਿਤ ਅਨੁਮਾਨਿਤ ਲਾਗਤ ਨਾਲ ਸਤਲੁਜ ਯੋਜਨਾ ਕਾਰਵਾਈ 4 ਨਗਰਾਂ ਅਰਥਾਤ ਲੁਧਿਆਣਾ, ਜਲੰਧਰ, ਫਗਵਾੜਾ ਅਤੇ ਫਿਲੌਰ ਵਿਚ ਪ੍ਰਗਤੀ ਅਧੀਨ ਹੈ । ਇਨ੍ਹਾਂ ਨਗਰਾਂ ਵਿਚ ਗੰਦਾ ਪਾਣੀ ਸ਼ੁਧੀਕਰਣ-ਪਲਾਂਟ ਮਿਤੀਬੱਧ ਢੰਗ ਨਾਲ ਲਗਾਉਣ ਦਾ ਕਾਰਜ ਕੀਤਾ ਜਾਵੇਗਾ । ਇਸ ਪ੍ਰਾਜੈਕਟ ਲਈ ਪ੍ਰਾਪਤ ਕੀਤੀ ਭੂਮੀ ਦਾ ਖ਼ਰਚਾ ਪੂਰਾ ਕਰਨ ਲਈ ਸਾਲ 2001-02 ਦੀ ਸਾਲਾਨਾ ਯੋਜਨਾ ਵਿਚ 40.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ।

137. ਰਾਜ ਸਰਕਾਰ ਨੇ ਸ਼ਹਿਰੀ ਵਿਕਾਸ ਦੀ ਪ੍ਰਕਿਰਿਆਂ ਨੂੰ ਤੇਜ਼ ਕਰਨ ਲਈ ਦਿਹਾਤੀ ਬੁਨਿਆਦੀ ਢਾਂਚਾ ਵਿਕਾਸ ਫ਼ੰਡ ਦੇ ਪੈਟਰਨ ਤੇ 5 ਕਰੋੜ ਰੁਪਏ ਦੀ ਪ੍ਰਵਾਨਤ ਲਾਗਤ ਨਾਲ ਸ਼ਹਿਰੀ ਬੁਨਿਆਦੀ ਢਾਂਚਾ ਵਿਕਾਸ ਫੰਡ ਸਥਾਪਿਤ ਕੀਤਾ ਹੈ । ਇਸ ਫੰਡ ਦੀ ਵਰਤੋਂ ਸ਼ਹਿਰੀਆਂ ਨੂੰ ਬੁਨਿਆਦੀ ਸਹੂਲਤਾਂ ਦੇਣ ਲਈ ਅਤੇ ਸ਼ਹਿਰੀ ਖੇਤਰਾਂ ਵਿਚ ਪੂੰਜੀਗਤ ਪ੍ਰਾਜੈਕਟਾਂ ਨੂੰ ਮਜ਼ਬੂਤ ਕਰਨ/ਕਾਇਮ ਕਰਨ ਲਈ ਕੀਤੀ ਜਾਵੇਗੀ ।

138. ਸ਼ਹਿਰਾਂ ਅੰਦਰ ਸਫ਼ਾਈ ਵਿਚ ਸੁਧਾਰ ਲਿਆਉਣ ਲਈ ਰਾਤ ਸਮੇਂ ਸਾਫ਼-ਸਫ਼ਾਈ ਦਾ ਕੰਮ ਸ਼ੁਰੂ ਕੀਤਾ ਗਿਆ ਹੈ । ਜਲੰਧਰ ਅਤੇ ਲੁਧਿਆਣਾ ਵਿਖੇ ਸਾਲਿਡ ਵੇਸਟ ਮੈਨੇਜਮੈਂਟ ਪਲਾਂਟ ਉਸਾਰੀ ਅਧੀਨ ਹਨ ਅਤੇ ਬਾਕੀ ਮੁੱਖ ਸ਼ਹਿਰਾਂ ਵਿਚ ਇਨ੍ਹਾਂ ਪਲਾਂਟਾ ਸਬੰਧੀ ਕੰਮ ਚਾਲੂ ਵਿੱਤੀ ਸਾਲ ਦੌਰਾਨ ਹੱਥ ਵਿਚ ਲਏ ਜਾਣ ਦੀ ਤਜਵੀਜ਼ ਹੈ । ਘੱਟ ਲਾਗਤ ਵਾਲੇ ਸਫਾਈ ਸਬੰਧੀ ਕਾਰਜ 58.28 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ 77 ਨਗਰਾਂ ਵਿਚ ਪ੍ਰਗਤੀ ਅਧੀਨ ਹੈ । ਕਿਫ਼ਾਇਤ ਅਤੇ ਕੁਸ਼ਲਤਾ ਲਈ ਪਹਿਲੇ ਪੜਾਅ ਵਿਚ 4 ਨਗਰ-ਨਿਗਮਾਂ ਵਿਚ ਸਟਰੀਟ ਲਾਈਟਾਂ ਦੇ ਕੰਮ ਦਾ ਨਿਜੀਕਰਣ ਕਰ ਦਿਤਾ ਗਿਆ ਹੈ ਅਤੇ ਛੇਤੀ ਹੀ ਇਹ ਕੰਮ ਦਰਜਾ ਇਕ ਕਮੇਟੀਆਂ ਵਿਚ ਵੀ ਸ਼ੁਰੂ ਕਰ ਦਿਤਾ ਜਾਵੇਗਾ । ਸਥਾਨਕ ਸੰਸਥਾਵੀ ਵਿਚ ਵਿਕਾਸ ਕਾਰਜਾਂ ਲਈ ਵੱਧ ਤੋਂ ਵੱਧ ਵਸੀਲੇ ਜੁਟਾਏ ਜਾ ਰਹੇ ਹਨ । ਫਲਾਈ-ਓਵਰ, ਪੁਲ ਅਤੇ ਪਾਰਕਿੰਗ ਸਥਾਨਾਂ, ਨਿਰਮਾਣ ਕਾਰਜਾਂ ਦੁਆਰਾ ਵਧੇਰੇ ਆਵਾਜਾਈ ਦੀ ਮੁਸ਼ਕਿਲ ਨੂੰ ਹੱਲ ਕਰਨ ਅਤੇ ਗਲੀਆਂ ਵਿਚ ਸੁਧਾਰ ਲਿਆਉਣ ਅਤੇ ਟ੍ਰੈਫ਼ਿਕ ਦੇ ਜਾਮ ਹੋਣ ਦੀ ਸਮੱਸਿਆ ਵੱਲ ਵਿਸ਼ੇਸ਼ ਧਿਆਨ ਦਿਤਾ ਜਾ ਰਿਹਾ ਹੈ ।

139. ਕੇਂਦਰੀ ਸਹਾਇਤਾ ਪ੍ਰਾਪਤ ਸਵਰਨ ਜੈਅੰਤੀ ਸ਼ਹਿਰੀ ਰੋਜ਼ਗਾਰ ਯੋਜਨਾ ਅਧੀਨ ਪਿਛਲੇ 3 ਸਾਲਾਂ ਦੌਰਾਨ 14.00 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਹੈ ਤਾਂ ਕਿ ਪੰਜ ਹਜ਼ਾਰ ਸ਼ਹਿਰੀ ਬੇਰਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਦਿਤਾ ਜਾ ਸਕੇ ਅਤੇ 6500 ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਸਿਖਲਾਈ ਦਿਤੀ ਗਈ ਹੈ ਤਾਂ ਕਿ ਉਨ੍ਹਾਂ ਦੀ ਆਮਦਨ ਵਿਚ ਵਾਧਾ ਹੋ ਸਕੇ । ਇਸ ਤੋਂ ਇਲਾਵਾ, ਗੰਦੀਆਂ ਬਸਤੀਆ ਵਿਚ ਸਮਾਜਿਕ ਤੌਰ ਤੇ ਲਾਭਦਾਇਕ ਅਸੈਂਟ ਦੇ ਨਿਰਮਾਣ ਲਈ 3.50 ਲੱਖ ਕਿਰਤ ਦਿਨ ਪੈਦਾ ਕੀਤੇ ਗਏ ਹਨ । ਸਾਲ 2001-02 ਵਿਚ ਇਸ ਪ੍ਰੋਗਰਾਮ ਲਈ ਰਾਜ ਦੇ 25 ਫ਼ੀਸਦ ਹਿੱਸੇ ਵਜੋਂ 3.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜਿਸ ਦੇ ਮੁਕਾਬਲੇ ਭਾਰਤ ਸਰਕਾਰ 9.00 ਕਰੋੜ ਦਾ ਯੋਗਦਾਨ ਪਾਵੇਗੀ । 24 ਵੱਡੇ ਸ਼ਹਿਰਾਂ ਵਿਚ ਗੰਦੀਆਂ ਬਸਤੀਆਂ ਦੇ ਸੁਧਾਰ ਲਈ ਪਿਛਲੇ 3 ਸਾਲਾਂ ਦੌਰਾਨ ਰਾਸ਼ਟਰੀ ਗੰਦੀ ਬਸਤੀ ਵਿਕਾਸ ਪ੍ਰੋਗਰਾਮ ਅਧੀਨ 13.30

[ਵਿੱਤ ਤੇ ਯੋਜਨਾ ਮੰਤਰੀ]

ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਹੈ । ਸਾਲ 2001-02 ਦੌਰਾਨ ਇਸ ਪ੍ਰੋਗਰਾਮ ਅਧੀਨ ਭਾਰਤ ਸਰਕਾਰ ਪਾਸੋਂ 9.95 ਕਰੋੜ ਰੁਪਏ ਦੀ ਉਮੀਦ ਕੀਤੀ ਜਾ ਰਹੀ ਹੈ ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ**

140. ਸਪੀਕਰ ਸਾਹਿਬ, ਜੇ ਅੱਜ ਵਿਰੋਧੀ ਧਿਰ ਵਾਲੇ ਬੈਠੇ ਹੁੰਦੇ ਤਾਂ ਮੈਂ ਦਸਦਾ ਕਿ ਸਾਡੀ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਅਕ, ਆਰਥਿਕ ਅਤੇ ਸਮਾਜਿਕ ਪੱਧਰ ਨੂੰ ਉਚਾ ਚੁੱਕਣ ਦੇ ਕਾਰਜ ਨੂੰ ਪਰਮ-ਅਗੇਤ ਦਿੰਦੀ ਹੈ । ਇਥੇ ਇਹ ਦੱਸਣਾ ਮਹੱਤਵਪੂਰਣ ਹੈ ਕਿ ਇਸ ਸੈਕਟਰ ਵਿਚ ਸਾਲ 1992-97 ਦੇ ਸਮੇਂ ਦੌਰਾਨ, ਕੇਵਲ 153.27 ਕਰੋੜ ਰੁਪਏ ਖ਼ਰਚੇ ਗਏ ਹਨ, ਜਦਕਿ ਸਰਕਾਰ ਇਸ ਮੰਤਵ ਲਈ 190.05 ਕਰੋੜ ਰੁਪਏ ਪਹਿਲਾਂ ਹੀ ਖਰਚ ਚੁੱਕੀ ਹੈ ਅਤੇ ਸਾਲ 2001-2(02 ਲਈ 70 06 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ । ਕਾਂਗਰਸ ਦੀ ਸਰਕਾਰ ਨਾਲੋਂ ਇਤਨਾ ਵੱਡਾ ਅੰਤਰ ਸਾਡੀ ਆਪਣੀ ਵਚਨਬਧਤਾ ਦਾ ਸਬੂਤ ਹੈ ।

141. ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਔਰਤਾਂ ਦੀ ਭਲਾਈ ਵੱਲ ਵਿਸ਼ੇਸ਼ ਧਿਆਨ ਦਿਤਾ ਜਾ ਰਿਹਾ ਹੈ । ਅਨੁਸੂਚਿਤ ਜਾਤੀਆਂ ਦੀਆਂ ਪ੍ਰਾਇਮਰੀ ਸਕੂਲ ਦੀਆਂ ਲੜਕੀਆਂ ਲਈ ਹਾਜ਼ਰੀ ਵਜੀਫ਼ੇ ਵਜੋਂ 20.10 ਕਰੋੜ ਰੁਪਏ ਦੀ ਐਲੋਕੇਸ਼ਨ ਕੀਤੀ ਗਈ ਹੈ । ਇਸ ਨਾਲ ਅਗਲੇ ਸਾਲ ਤਕਰੀਬਨ 4.02 ਲੱਖ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਨੂੰ ਲਾਭ ਪੁੱਜੇਗਾ ।

142. ਸਾਲ 1997-98 ਵਿਚ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਦੀ ਸ਼ਾਦੀ ਦੇ ਮੌਕੇ ਤੇ ਸ਼ਗਨ ਦੇਣ ਲਈ ਇਕ ਬਿਲਕੁਲ ਨਵੀਂ "ਸ਼ਗਨ ਸਕੀਮ" ਸ਼ੁਰੂ ਕੀਤੀ ਗਈ ਸੀ । ਇਹ ਸਕੀਮ ਬਾਅਦ ਵਿਚ ਈਸਾਈ ਲੜਕੀਆਂ ਤੇ ਵੀ ਲਾਗੂ ਕੀਤੀ ਗਈ ਸੀ । ਪਿਛਲੇ ਚਾਰ ਸਾਲਾਂ ਦੌਰਾਨ 75.41 ਕਰੋੜ ਰੁਪਏ ਦੀ ਰਕਮ 1.48 ਲੱਖ ਲੜਕੀਆਂ ਦੀ ਸ਼ਾਦੀ ਦੇ ਮੌਕੇ ਤੇ ਖ਼ਰਚ ਕੀਤੀ ਗਈ ਸੀ । ਅਗਲੇ ਮਾਲੀ ਸਾਲ ਲਈ ਇਸ ਮੰਤਵ ਲਈ 27 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ ।

143. ਵਰਤਮਾਨ ਸਰਕਾਰ ਨੇ ਨਵੀਆਂ ਧਰਮਸ਼ਾਲਾਵਾਂ ਦੀ ਉਸਾਰੀ ਲਈ ਗਰਾਂਟ ਦੀ ਰਕਮ 50 ਹਜ਼ਾਰ ਰੁਪਏ ਤੋਂ ਵਧਾ ਕੇ ਇਕ ਲੱਖ ਰੁਪਏ ਅਤੇ ਪੁਰਾਣੀਆਂ ਧਰਮਸ਼ਾਲਾਵਾਂ ਦੀ ਮੁਰੰਮਤ ਲਈ ਇਹ ਰਕਮ 15 ਹਜ਼ਾਰ ਰੁਪਏ ਤੋਂ ਵਧ ਕੇ 50 ਹਜ਼ਾਰ ਰੁਪਏ ਕਰ ਦਿਤੀ ਹੈ । ਹੁਣ ਤੱਕ 17802 ਧਰਮਸ਼ਾਲਾਵਾਂ ਉਸਾਰੀਆਂ ਜਾ ਚੁਕੀਆਂ ਹਨ । ਇਸ ਮੰਤਵ ਲਈ ਪੰਜ ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਲੋੜ ਪੈਣ ਉਪਰੰਤ ਇਹ ਰਾਸ਼ੀ ਹੋਰ ਵੀ ਵਧਾਈ ਜਾਵੇਗੀ ।

144. ਪੀ.ਐੱਸ.ਸੀ.ਐੱਫ.ਸੀ. ਅਤੇ ਬੈਕਫਿਨਕੋ ਲਈ ਇਕਵਿਟੀ ਅਤੇ ਸੀਮਾਂਤ ਧੰਨ ਰਾਸ਼ੀ ਯੋਗਦਾਨ ਵਜੋਂ 7 ਕਰੋੜ ਰੁਪਏ ਦੀ ਐਲੋਕੇਸ਼ਨ ਮਖ਼ਸੂਸ ਕੀਤੀ ਗਈ ਹੈ ਤਾਂ ਕਿ ਇਹ ਭਾਰਤ ਸਰਕਾਰ ਅਤੇ ਰਾਸ਼ਟਰੀ ਕਾਰਪੋਰੇਸ਼ਨਾਂ ਪਾਸੋਂ ਵਧੀਕ ਸਹਾਇਤਾ ਲੈ ਸੈ

ਵੱਡੀ ਗਿਣਤੀ ਵਿਚ ਛੋਟੇ ਪੈਮਾਨੇ ਦੀਆਂ ਘਰੇਲੂ ਇਕਾਈਆਂ ਸਥਾਪਿਤ ਕਰ ਸਕਣ । ਪੰਜਾਬ ਅਨੁਸੂਚਿਤ ਜਾਤੀ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਪੀ.ਐਸ.ਸੀ.ਐਫ.ਸੀ.) ਲੋੜਵੰਦ ਅਨੁਸੂਚਿਤ ਜਾਤੀਆਂ ਦੇ ਲਾਭਪਾਤਰਾਂ ਨੂੰ ਸਵੈ-ਰੋਜ਼ਗਾਰ ਉੱਦਮ ਸ਼ੁਰੂ ਕਰਨ ਲਈ ਕਰਜ਼ੇ ਦਿੰਦੀ ਹੈ । ਇਸ ਦੀ 20900 ਲਾਭ-ਪਾਤਰਾਂ ਨੂੰ ਕਵਰ ਕਰਨ ਦੀ ਤਜਵੀਜ਼ ਹੈ । ਇਸੇ ਪ੍ਰਕਾਰ ਪਛੜੀਆਂ ਸ਼੍ਰੇਣੀਆਂ ਅਤੇ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਬੈਕਫਿੰਕੋ) ਆਪਣੇ ਕਰਜ਼ਿਆਂ ਦੇ ਪ੍ਰੋਗਰਾਮਾਂ ਤਹਿਤ 3400 ਲਾਭਪਾਤਰਾਂ ਨੂੰ ਕਵਰ ਕਰਨਗੀਆਂ ।

145. ਸਪੀਕਰ ਸਾਹਿਬ, ਵਰਤਮਾਨ ਸਰਕਾਰ ਨੇ ਆਪਣਾ ਕਾਰਜਭਾਰ ਸੰਭਾਲਣ ਦੇ ਪਹਿਲੇ ਵਰ੍ਹੇ ਵਿਚ ਹੀ ਸਾਲ 1997-98 ਵਿਚ ਬੇਘਰੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਲਈ 8112 ਮਕਾਨ ਉਸਾਰੇ ਸਨ ਜੋ ਕਿ ਇਕ' ਰਿਕਾਰਡ ਹੈ ਕਿ ਸਕੀਮ ਵਿਚ ਹੁਣ ਸੋਧ ਕਰ ਲਈ ਹੈ । ਇਹ ਤਜਵੀਜ਼ ਦਿਤੀ ਗਈ ਹੈ ਕਿ ਅਨੁਸੂਚਿਤ ਜਾਤੀਆਂ ਦੇ ਬੇਘਰੇ ਲੋਕਾਂ ਨੂੰ ਪਿੰਡਾਂ ਵਿਚ ਪੰਚਾਇਤੀ ਜ਼ਮੀਨ ਵਿਚ ਪਲਾਟ ਦੇਣ ਦੀ ਤਜਵੀਜ਼ ਹੈ ਅਤੇ ਜੇਕਰ ਪਿੰਡਾਂ ਦੇ ਚੌਗਿਰਦੇ ਵਿਚ ਜ਼ਮੀਨ ਉਪਲਬਧ ਨਾ ਹੋਵੇ ਤਾਂ ਸਰਕਾਰ ਉਨ੍ਹਾਂ ਪਿੰਡਾਂ ਵਿਚ ਜ਼ਮੀਨ ਖ਼ਰੀਦ ਕੇ ਉਨ੍ਹਾਂ ਨੂੰ ਪਲਾਟ ਮੁਹੱਈਆ ਕਰਵਾਏਗੀ । ਸ਼ੁਰੂ ਵਿਚ ਇਸ ਮੰਤਵ ਲਈ 5.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ । ਅਨੁਸੂਚਿਤ ਜਾਤੀਆਂ ਦੇ ਪਰਿਵਾਰਾਂ ਦੀ ਸਹਾਇਤਾ ਲਈ ਦਿਹਾਤੀ ਖੇਤਰਾਂ ਵਿਚ ਰੂੜੀਆਂ ਸਬੰਧੀ ਸਕੀਮ ਵੀ ਮੁੜ ਲਾਗੂ ਕੀਤੀ ਜਾ ਰਹੀ ਹੈ । ਲੋੜ ਪੈਣ ਉਪ੍ਰੰਤ 5 ਕਰੋੜ ਰੁਪਏ ਦੀ ਰਾਸ਼ੀ ਵਧਾ ਵੀ ਦਿਤੀ ਜਾਵੇਗੀ ।

146. ਡਾ .ਬੀ.ਆਰ. ਅੰਬੇਦਕਰ ਭਵਨ ਦੀ ਉਸਾਰੀ ਦੀ ਸਕੀਮ ਸਾਲ 1991-92 ਤੋਂ ਸ਼ੁਰੂ ਕੀਤੀ ਗਈ ਸੀ ਲੇਕਿਨ ਪਿਛਲੀ ਸਰਕਾਰ ਆਪਣੇ ਰਾਜਕਾਲ ਦੌਰਾਨ ਕੇਵਲ ਰੋਪੜ ਵਿਚ ਸਿਰਫ਼ ਇਕ ਅੰਬੇਦਕਰ ਭਵਨ ਉਸਾਰ ਸਕੀ ਸੀ । ਸਾਡੀ ਸਰਕਾਰ ਆਪਣੇ ਚਾਰ ਸਾਲਾਂ ਦੇ ਸਮੇਂ ਦੌਰਾਨ 6 ਜ਼ਿਲ੍ਹਿਆਂ (ਫ਼ਿਰੋਜ਼ਪੁਰ, ਮੋਗਾ, ਪਟਿਆਲਾ, ਗੁਰਦਾਸਪੁਰ, ਬਠਿੰਡਾ ਅਤੇ ਫ਼ਰੀਦਕੋਟ) ਵਿਚ ਉਸਾਰੀ ਦਾ ਕੰਮ ਸੰਪੂਰਨ ਕਰ ਚੁੱਕੀ ਹੈ ਅਤੇ 10 ਹੋਰ ਜ਼ਿਲ੍ਹਿਆਂ ਵਿਚ ਉਸਾਰੀ ਦਾ ਕਾਰਜ ਚਲ ਰਿਹਾ ਹੈ ਜਿਸਦੇ ਅਗਲੇ ਸਾਲ ਦੇ ਅਖ਼ੀਰ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

**ਵਿਸ਼ੇਸ਼ ਕੰਪੋਨੈਂਟ ਯੋਜਨਾ**

147. ਵਰਤਮਾਨ ਸਰਕਾਰ ਆਪਣਾ ਕਾਰਜਭਾਰ ਸੰਭਾਲਣ ਉਪਰੰਤ ਵਿਸ਼ੇਸ਼ ਕੰਪੋਨੈਂਟ ਪਲਾਨ ਦਾ ਆਕਾਰ ਵਧਾਉਣ ਲਈ ਨਿਰੰਤਰ ਯਤਨ ਕਰ ਰਹੀ ਹੈ । ਪਹਿਲਾਂ ਵਿਸ਼ੇਸ਼ ਕੰਪੋਨੈਂਟ ਯੋਜਨਾ ਦਾ ਅਕਾਰ ਕੁਲ ਯੋਜਨਾ ਦਾ ਲਗਭਗ 7%-8% ਰਿਹਾ ਹੈ । ਹੁਣ ਇਸਨੂੰ ਵਧਾ ਕੇ 472.00 ਕਰੋੜ ਕਰ ਦਿੱਤਾ ਗਿਆ ਹੈ ਜੋ ਕਿ ਰਾਜ ਪਲਾਨ ਦਾ 14.06 ਫ਼ੀਸਦ ਹੈ । ਮੈਨੂੰ ਇਸ ਅਜ਼ੀਮ ਸਦਨ ਨੂੰ ਇਹ ਦਸਦਿਆਂ ਫ਼ਖ਼ਰ ਮਹਿਸੂਸ ਹੋ ਰਿਹਾ ਹੈ ਕਿ ਸਪੈਸ਼ਲ ਕੰਪੋਨੈਂਟ ਪਲਾਨ ਦੇ ਸ਼ੁਰੂ ਹੋਣ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਇਹ ਪ੍ਰਤੀਸ਼ਤਤਾ ਸਭ ਤੋਂ ਵੱਧ ਹੈ ।

[ਵਿੱਤ ਤੇ ਯੋਜਨਾ ਮੰਤਰੀ]

**ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ**

148. ਪਹਿਲਾਂ ਬਜ਼ੁਰਗ ਸ਼ਹਿਰੀਆਂ, ਵਿਧਵਾਵਾਂ ਅਤੇ ਬੇ-ਆਸਰਾ ਔਰਤਾਂ ਨੂੰ ਆਪਣੀ ਪੈਨਸ਼ਨ ਲੈਣ ਵਿਚ ਕਾਫ਼ੀ ਕਠਿਨਾਈ ਅਤੇ ਅਸੁਵਿਧਾ ਪੇਸ਼ ਆਉਂਦੀ ਸੀ ਕਿਉਂਕਿ ਉਨ੍ਹਾਂ ਨੂੰ ਹਰ ਵਾਰੀ ਇਸ ਮੰਤਵ ਲਈ ਜ਼ਿਲ੍ਹਾ ਸਦਰ ਮੁਕਾਮ ਤੇ ਜਾਣਾ ਪੈਂਦਾ ਸੀ। ਦੇਰੀ ਹੋਣ ਤੋਂ ਇਲਾਵਾ, ਉਨ੍ਹਾਂ ਨੂੰ ਸਬੰਧਤ ਕਰਮਚਾਰੀਆਂ ਦੇ ਹੱਥੋਂ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਸੀ। ਸਾਡੀ ਸਰਕਾਰ ਜੋ ਕਿ ਲੋਕਾਂ ਦੇ ਇਸ ਤਬਕੇ ਨੂੰ ਬਾਕਾਇਦਾ ਕਠਿਨਾਈ ਰਹਿਤ ਸਮਾਜਿਕ ਸੁਰੱਖਿਆ ਮੁਹੱਈਆ ਕਰਨ ਦੀ ਕੋਸ਼ਿਸ਼ ਕਰ ਰਹੀ ਹੈ, ਨੇ ਬਜ਼ੁਰਗ, ਅੰਗਹੀਣ ਵਿਅਕਤੀਆਂ, ਵਿਧਵਾਵਾਂ, ਬੇ-ਆਸਰਾ ਔਰਤਾਂ ਅਤੇ ਆਸ਼ਰਿਤ ਬੱਚਿਆਂ ਨੂੰ ਪੈਨਸ਼ਨ ਦੇਣ ਦੀ ਕਾਰਜ-ਵਿਧੀ ਨੂੰ ਆਸਾਨ ਬਣਾ ਦਿਤਾ ਹੈ। ਹੁਣ ਉਪਮੰਡਲ ਮੈਜਿਸਟ੍ਰੇਟਾਂ ਨੂੰ ਅਧਿਕਾਰਤ ਕੀਤਾ ਗਿਆ ਹੈ ਕਿ ਉਹ ਚੈਕਾਂ ਰਾਹੀਂ ਪੈਨਸ਼ਨ ਦੇ ਸਕਦੇ ਹਨ। ਸ਼ਨਾਖਤ ਕੀਤੇ ਗਏ ਲਾਭਪਾਤਰਾਂ ਨੂੰ ਸਮੇਂ ਸਿਰ ਅਦਾਇਗੀ ਕਰਨ ਲਈ ਸਰਕਾਰ ਦੁਆਰਾ ਸਮਾਜਿਕ ਸੁਰੱਖਿਆ ਸੈੱਸ ਵਜੋਂ ਵਿਕਰੀ ਕਰ ਤੇ 10 ਫ਼ੀਸਦ ਸਰਚਾਰਜ ਲਾ ਕੇ ਇਸ ਮੰਤਵ ਲਈ 'ਸੁਰੱਖਿਅਤ' ਫੰਡ ਕਾਇਮ ਕੀਤਾ ਗਿਆ ਹੈ। ਇਸ ਵਰਗ ਨੂੰ ਸਮਾਜਿਕ ਸੁਰੱਖਿਆ ਮੁਹੱਈਆ ਕਰਨ ਲਈ ਸਰਕਾਰ ਦੀ ਸੁਹਿਰਦਤਾ ਦੀ ਸ਼ਲਾਘਾ ਕਰਨੀ ਬਣਦੀ ਹੈ, ਕਿਉਂਕਿ 1996-97 ਵਿਚ ਜਿਨ੍ਹਾਂ ਲਾਭਪਾਤਰਾਂ ਦੀ ਗਿਣਤੀ 2.00 ਲੱਖ ਸੀ, ਉਹ ਸਾਲ 2000-01 ਵਿਚ ਵਧ ਕੇ ਤਕਰੀਬਨ 7.00 ਲੱਖ ਹੋ ਗਈ ਹੈ। ਇਹ ਵਾਧਾ ਸਾਲ 1996-97 ਦੇ ਮੁਕਾਬਲੇ ਵਿਚ ਤਿੰਨ ਗੁਣਾਂ ਤੋਂ ਵੀ ਜ਼ਿਆਦਾ ਹੈ। ਸਾਲ 2001-02 ਲਈ ਉਪ-ਮੱਦ "ਸਮਾਜਿਕ ਸੁਰੱਖਿਆ ਅਤੇ ਭਲਾਈ" ਲਈ 156.05 ਕਰੋੜ ਰੁਪਏ ਐਲੋਕੇਟ ਕੀਤੇ ਗਏ ਹਨ।

149. ਕਿਉਂਕਿ ਭਾਰਤ ਸਰਕਾਰ ਨੇ ਔਰਤਾਂ ਵਿਚ ਜਾਗਰੂਕਤਾ ਪੈਦਾ ਕਰਨ ਅਤੇ ਉਨ੍ਹਾਂ ਨੂੰ ਆਰਥਿਕ ਤੌਰ ਤੇ ਮਜ਼ਬੂਤ ਕਰਨ ਲਈ ਸਾਲ 2001 ਨੂੰ "ਮਹਿਲਾ ਸ਼ਕਤੀ ਵਰ੍ਹੇ" ਵਜੋਂ ਘੋਸ਼ਿਤ ਕੀਤਾ ਹੈ, ਇਸ ਲਈ ਪੰਜਾਬ ਸਰਕਾਰ ਨੇ ਵੀ ਇਸ ਸਬੰਧ ਵਿਚ ਢੁਕਵੇਂ ਕਦਮ ਚੁੱਕੇ ਹਨ ਅਤੇ ਪਿੰਡਾਂ ਵਿਚ ਸਵੈ-ਸਹਾਇਤਾ ਗਰੁੱਪ ਬਣਾਏ ਹਨ। ਅਜਿਹੇ ਸਵੈ-ਸਹਾਇਤਾ ਗਰੁੱਪਾਂ ਨੂੰ ਸੀਡ-ਮਨੀ ਮੁਹੱਈਆ ਕਰਵਾਉਣ ਲਈ ਇਸ ਮੰਤਵ ਵਾਸਤੇ 1.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਸਾਡੀ ਸਰਕਾਰ ਨੇ ਇਨ੍ਹਾਂ ਫ਼ੰਡਾਂ ਵਿਚੋਂ ਪ੍ਰਤੀ ਮਹਿਲਾ ਮੰਡਲ 25 ਹਜ਼ਾਰ ਰੁਪਏ ਦੀ ਮਾਲੀ ਸਹਾਇਤਾ ਦੇਣ ਲਈ ਅਨਟਾਈਡ ਫੰਡਾਂ ਸਬੰਧੀ ਅਗਵਾਈ ਲੀਹਾਂ ਵਿਚ ਸੋਧ ਕੀਤੀ ਹੈ।

150. ਘੱਟ ਪੌਸ਼ਟਿਕ ਖੁਰਾਕ ਲੈ ਰਹੇ ਬੱਚੇ ਅਤੇ ਗਰਭਵਤੀ ਔਰਤਾਂ—ਦੋਹਾਂ ਨੂੰ ਹੀ ਪੌਸ਼ਟਿਕ ਖੁਰਾਕ ਉਪਲਬਧ ਕਰਾਉਣ ਲਈ ਸਮੁੱਚੇ ਰਾਜ ਨੂੰ ਆਈ.ਸੀ.ਡੀ.ਐਸ. ਸਕੀਮ ਅਧੀਨ ਲਿਆਂਦਾ ਗਿਆ ਹੈ। ਰਾਜ ਵਿਚ 15829 ਆਂਗਣਵਾੜੀ ਕੇਂਦਰ ਕੰਮ ਕਰ ਰਹੇ ਹਨ। "ਪ੍ਰਧਾਨ ਮੰਤਰੀ ਗ੍ਰਾਮੋਦਯ ਯੋਜਨਾ" (ਪੀ.ਐਮ.ਜੀ.ਵਾਈ) ਅਧੀਨ 6.06 ਕਰੋੜ ਰੁਪਏ ਦੀ ਰਕਮ ਰਿਲੀਜ਼ ਕੀਤੀ ਗਈ ਹੈ, ਜਿਸ ਨਾਲ 0-3 ਉਮਰ ਵਰਗ ਦੇ ਬੱਚਿਆਂ ਨੂੰ ਲਾਭ ਪੁੱਜੇਗਾ। ਇਸ ਤੋਂ ਇਲਾਵਾ, ਇਨ੍ਹਾਂ ਪੋਸ਼ਣ ਪ੍ਰੋਗਰਾਮਾਂ ਅਧੀਨ ਸਾਡੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਦਰਮਿਆਨ 16,96 ਕਰੋੜ ਰੁਪਏ ਖ਼ਰਚ ਕੀਤੇ ਹਨ

ਜਦਕਿ ਪਿਛਲੀ ਸਰਕਾਰ ਨੇ ਇਸ ਮੰਤਵ ਲਈ 10.10 ਕਰੋੜ ਰੁਪਏ ਖ਼ਰਚ ਕੀਤੇ ਸਨ। ਉਪਰੋਕਤ ਮੰਤਵ ਲਈ ਅਗਲੇ ਸਾਲ ਲਈ 12.00 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

**ਸਿਆਸੀ ਪੀੜਤਾਂ-ਸੰਘਰਸ਼ੀ ਯੋਧਿਆਂ ਲਈ ਸਹੂਲਤਾਂ**

151. ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪੰਜਾਬ ਦੇ ਹਿੱਤਾਂ ਦੀ ਸੁਰਖਿਆ ਲਈ ਵੱਖ-ਵੱਖ ਮੋਰਚਿਆਂ ਵਿਚ ਯੋਗਦਾਨ ਪਾਉਣ ਵਾਲੇ ਵਿਅਕਤੀਆਂ ਨੂੰ ਮਾਲੀ ਸਹਾਇਤਾ ਅਤੇ ਹੋਰ ਸਹੂਲਤਾਂ ਦੇਣ ਲਈ ਇਕ ਸਕੀਮ ਪ੍ਰਵਾਨ ਕੀਤੀ ਹੈ। ਪੰਜਾਬ ਦੇ ਜਿਨ੍ਹਾਂ ਲੋਕਾਂ ਨੇ ਆਪਣੇ ਲੋਕਤੰਤਰਿਕ ਅਤੇ ਮੌਲਿਕ ਅਧਿਕਾਰਾਂ ਦੀ ਰਾਖੀ ਲਈ ਮੋਰਚੇ ਲਗਾਏ ਅਤੇ ਜੇਲ੍ਹਾਂ ਵਿਚ ਗਏ, ਉਹ ਮੋਰਚੇ ਇਹ ਹਨ :—

(ੳ) ਗੁਰਦੁਆਰਾ ਸੀਸ ਗੰਜ ਮੋਰਚਾ

(ਅ) ਐਮਰਜੰਸੀ ਵਿਰੁਧ ਮੋਰਚਾ

(ੲ) ਧਰਮ ਯੁੱਧ ਮੋਰਚਾ (ਪਾਣੀ ਵਾਲਾ ਮੋਰਚਾ) ਅਤੇ

(ਸ) ਪੰਜਾਬੀ ਸੂਬਾ ਮੋਰਚਾ (I, II, III)

ਇਨ੍ਹਾਂ ਮੋਰਚਿਆਂ ਵਿਚ ਹਿੱਸਾ ਲੈਣ ਵਾਲੇ ਵਿਅਕਤੀਆਂ ਨੂੰ ਜੋ ਸਹੂਲਤਾਂ ਦਿਤੀਆਂ ਗਈਆਂ, ਉਹ ਹਨ :—

i) ਸਨਮਾਨ ਪੱਤਰ

ii) ਸਾਰੇ ਵਿਭਾਗਾਂ ਦੇ ਮੁਖੀਆਂ ਨੂੰ ਹਦਾਇਤਾਂ ਦਿਤੀਆਂ ਗਈਆਂ ਹਨ ਕਿ ਜਦੋਂ ਕਦੀ ਸੰਘਰਸ਼ੀ ਯੋਧੇ ਸਰਕਾਰੀ ਦਫ਼ਤਰਾਂ ਵਿਚ ਆਉਣ ਤਾਂ ਉਹਨਾਂ ਦੀ ਗੱਲ ਠੀਕ ਤਰੀਕੇ ਨਾਲ ਸੁਣੀ ਜਾਵੇ ਅਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਨੂੰ ਫ਼ੌਰਨ ਨਿਪਟਾਇਆ ਜਾਵੇ।

iii) ਜ਼ਿਲ੍ਹਾ ਪੱਧਰ ਦੇ ਸਮਾਗਮਾਂ (ਸੁਤੰਤਰਤਾ ਦਿਵਸ ਅਤੇ ਗਣਤੰਤਰ ਦਿਵਸ) ਵਿਚ ਸੰਘਰਸ਼ੀ ਯੋਧਿਆਂ ਨੂੰ ਰਸਮੀ ਸੱਦਾ ਪੱਤਰ ਭੇਜਣਾ ਅਤੇ

iv) ਉਨ੍ਹਾਂ ਸੰਘਰਸ਼ੀ ਯੋਧਿਆਂ ਜਿਨ੍ਹਾਂ ਨੇ ਉਪਰੋਕਤ ਵਰਣਿਤ ਲਹਿਰਾਂ ਵਿਚ ਘੱਟੋ ਘੱਟ ਛੇ ਮਹੀਨੇ ਦੀ ਕੈਦ ਕੱਟੀ ਹੋਵੇ, ਨੂੰ ਉਪਰੋਕਤ ਲਾਭਾਂ ਤੋਂ ਇਲਾਵਾ 300 ਰੁਪਏ ਪ੍ਰਤੀ ਮਹੀਨਾ ਮਾਲੀ ਸਹਾਇਤਾ ਦਿਤੀ ਜਾਵੇਗੀ। ਸਪੀਕਰ ਸਾਹਿਬ, ਇਸ ਸਬੰਧੀ ਜਾਣਕਾਰੀ ਪ੍ਰਾਪਤ ਹੋਈ ਹੈ ਕਿ ਜ਼ਿਲ੍ਹਿਆਂ ਵਿਚ ਲੋੜੀਂਦੇ ਸਰਟੀਫਿਕੇਟ ਪ੍ਰਾਪਤ ਨਹੀਂ ਹੁੰਦੇ। ਯੋਧਿਆਂ ਦੀ ਇਸ ਪ੍ਰਣਾਲੀ ਨੂੰ ਵੀ ਸਰਲ ਕਰਨ ਦਾ ਮੈਂ ਅੱਜ ਐਲਾਨ ਕਰਦਾ ਹਾਂ।

[ਵਿੱਤ ਤੇ ਯੋਜਨਾ ਮੰਤਰੀ]

**ਸੁਰੱਖਿਆ ਸੇਵਾਵਾਂ ਭਲਾਈ**

152. ਪੰਜਾਬ ਰਾਜ ਹਮੇਸ਼ਾ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਲੜਦਾ ਆਇਆ ਹੈ। ਰਾਸ਼ਟਰੀ ਮਾਣ ਸਨਮਾਨ ਲਈ ਕੁਰਬਾਨੀ ਦੀ ਆਪਣੀ ਸ਼ਾਨਦਾਰ ਰਵਾਇਤ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਨੌਜਵਾਨ ਪੀੜ੍ਹੀ ਵਿਚ ਦੇਸ਼ ਲਈ ਕੁਰਬਾਨੀ ਦੀ ਭਾਵਨਾ ਪੈਦਾ ਕਰਨ ਲਈ, ਰਾਜ ਸਰਕਾਰ ਨੇ ਸੈਨਿਕ ਸਕੂਲ ਦੇ ਪੈਟਰਨ ਤੇ ਫਿਰੋਜ਼ਪੁਰ ਜ਼ਿਲ੍ਹੇ ਵਿਚ ਹਕੂਮਤ ਸਿੰਘ ਵਾਲਾ ਵਿਖੇ ਦਸ਼ਮੇਸ਼ ਪਬਲਿਕ ਸਕੂਲ ਦਾ ਫ਼ੈਸਲਾ ਕੀਤਾ ਹੈ। ਸਾਲ 2001-02 ਦੌਰਾਨ ਇਸ ਸਕੂਲ ਲਈ 40.00 ਲਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਵਰਤਮਾਨ ਸਰਕਾਰ ਨੇ ਨਾ ਕੇਵਲ ਉਪ-ਮਦ "ਸੁਰਖਿਆ ਸੇਵਾਵਾਂ ਭਲਾਈ" ਅਰਥਾਤ ਧਰਮੀ ਫੌਜੀਆਂ ਦਾ ਪੁਨਰਵਾਸ ਉਪ-ਮਦ ਅਧੀਨ ਨਵੀਆਂ ਯੋਜਨਾ ਸਕੀਮਾਂ ਸ਼ੁਰੂ ਕੀਤੀਆਂ ਹਨ ਸਗੋਂ ਅਧਰੰਗ ਦਾ ਸ਼ਿਕਾਰ ਹੋਏ ਵਿਅਕਤੀਆਂ ਲਈ ਪੁਨਰਵਾਸ ਕੇਂਦਰ ਲਈ ਸਹਾਇਤਾ ਗਰਾਂਟ ਵੀ ਦਿੱਤੀ ਹੈ ਅਤੇ 65 ਸਾਲ ਦੀ ਉਮਰ ਤੋਂ ਉਪਰ ਸਾਰੇ ਸਾਬਕਾ ਸੈਨਿਕਾਂ ਅਤੇ ਵਿਧਵਾਵਾਂ ਲਈ ਮਾਲੀ ਸਹਾਇਤਾ ਦੀ ਦਰ 200 ਰੁਪਏ ਤੋਂ ਵਧਾ ਕੇ 300 ਰੁਪਏ ਕਰ ਦਿਤੀ ਹੈ। ਜਿਸ ਨਾਲ 11065 ਤੋਂ ਵੱਧ ਵਿਅਕਤੀਆਂ ਨੂੰ ਲਾਭ ਪਹੁੰਚਿਆ ਹੈ।

153. ਸਾਬਕਾ ਫ਼ੌਜੀਆਂ ਦੀਆਂ ਲੜਕੀਆਂ ਅਤੇ ਵਿਧਵਾਵਾਂ ਲਈ ਵਿਆਹ ਗ੍ਰਾਂਟ ਦੀ ਰਕਮ 3500 ਰੁਪਏ ਤੋਂ ਵਧਾ ਕੇ 5000 ਰੁਪਏ ਕਰ ਦਿਤੀ ਗਈ ਹੈ। ਇਸ ਤੋਂ ਇਲਾਵਾ, ਸੂਰਬੀਰਤਾ ਇਨਾਮ ਜੇਤੂਆਂ ਅਤੇ ਅਜ਼ਾਦੀ ਤੋਂ ਪਹਿਲਾਂ ਦੇ ਅਵਾਰਡ ਪ੍ਰਾਪਤ ਕਰਤਿਆਂ ਲਈ ਵਾਰਸ਼ਿਕ ਰਕਮ ਵੀ ਵਧਾ ਦਿਤੀ ਗਈ ਹੈ ਇਸ ਤੋਂ ਇਲਾਵਾ 'ਪਵਨ', 'ਮੇਘਦੂਤ' ਅਤੇ 'ਰਕਸ਼ਕ' ਵਰਗੇ ਆਪਰੇਸ਼ਨਾਂ ਦੇ ਸਿੱਟੇ ਵਜੋਂ ਵਿਧਵਾਵਾਂ, ਨਕਾਰਾ ਹੋਏ ਕਰਮਚਾਰੀਆਂ ਨੂੰ ਐਕਸ ਗ੍ਰੇਸ਼ੀਆ-ਗ੍ਰਾਂਟਾਂ ਵੀ ਦਿਤੀਆਂ ਜਾ ਰਹੀਆਂ ਹਨ। ਮੈਨੂੰ ਇਹ ਜਾਣਕਾਰੀ ਦੇਣ ਵਿਚ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਕਾਰਗਿਲ ਦੇ ਜੰਗੀ ਸ਼ਹੀਦਾਂ ਦੀਆਂ 123 ਵਿਧਵਾਵਾ ਅਤੇ ਆਸ਼ਰਿਤਾਂ ਨੂੰ ਸਰਕਾਰ ਦੁਆਰਾ ਨੌਕਰੀ ਦੇ ਕੇ ਜਾਂ ਉਹਨਾਂ ਨੂੰ ਆਪਣੇ ਉੱਦਮ ਸਥਾਪਿਤ ਕਰਨ ਵਿਚ ਸਹਾਇਤਾ ਦੇ ਕੇ ਉਨ੍ਹਾਂ ਦਾ ਪੁਨਰਵਾਸ ਕੀਤਾ ਗਿਆ ਹੈ। ਸਪੀਕਰ ਸਾਹਿਬ, ਸੁਰੱਖਿਆ ਕਰਮਚਾਰੀਆਂ ਦੀਆਂ ਸੇਵਾਵਾਂ ਅਤੇ ਉਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਨੂੰ ਧਿਆਨ ਵਿਚ ਰੱਖਦੇ ਹੋਏ ਰਾਜ ਦੇ ਹਰੇਕ ਜ਼ਿਲ੍ਹਾ ਸਦਰ ਮੁਕਾਮ ਵਿਖੇ ਸਾਬਕਾ ਫ਼ੌਜੀਆਂ ਲਈ ਭਵਨ ਉਸਾਰਨ ਦਾ ਫ਼ੈਸਲਾ ਕੀਤਾ ਹੈ। ਇਸ ਦੀ ਸ਼ੁਰੂਆਤ ਵਜੋਂ 10.00 ਲੱਖ ਰੁਪਏ ਫੀ ਭਵਨ ਦੀ ਰਕਮ ਦਾ ਉਪਬੰਧ ਵੀ ਕੀਤਾ ਗਿਆ ਹੈ।

154. ਪੰਜਾਬ ਸਰਕਾਰ ਨੇ ਸੂਰਬੀਰਤਾ ਇਨਾਮ ਜੇਤੂਆਂ ਨੂੰ ਛੋਟੀਆਂ ਬੱਚਤਾਂ ਵਿਭਾਗ ਰਾਹੀਂ 2-2 ਲੱਖ ਰੁਪਏ ਦੀ ਮਾਲੀ ਸਹਾਇਤਾ ਦਿੱਤੀ ਹੈ। ਸਾਲ 2000-01 ਵਿਚ ਰਾਜ ਸਰਕਾਰ ਦੁਆਰਾ ਅਜਿਹੇ ਗਿਆਰਾਂ ਐਵਾਰਡ ਦਿਤੇ ਗਏ ਸਨ। ਇਸ ਤੋਂ ਇਲਾਵਾ, ਪਰਮ ਵੀਰ ਚੱਕਰ, ਮਹਾਂਵੀਰ ਚੱਕਰ ਅਤੇ ਵੀਰ ਚੱਕਰ ਦੇ ਜੇਤੂ 249 ਸੈਨਿਕਾਂ ਨੂੰ ਸੁਤੰਤਰਤਾ ਸੰਗਰਾਮੀਆਂ ਦਾ ਰੁਤਬਾ ਦਿਤਾ ਗਿਆ ਹੈ ਅਤੇ ਉਹਨਾਂ ਵਿਚੋਂ ਹਰੇਕ ਨੂੰ ਨੂੰ 1500 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਵੀ ਸਪੀਕਰ ਸਾਹਿਬ, ਲਾ ਦਿਤੀ ਗਈ ਹੈ।

155. ਪੰਜਾਬੀ ਲੋਕਾਂ ਦੀਆਂ ਭਾਵਨਾਵਾਂ ਅਤੇ ਇਛਾਵਾਂ ਨੂੰ ਧਿਆਨ ਵਿਚ ਰੱਖਦੇ ਹੋਏ ਸਾਡੀ ਸਰਕਾਰ ਨੂੰ ਉਹ ਫੌਜੀ, ਜੋ ਕਿ 'ਆਪ੍ਰੇਸ਼ਨ ਬਲਿਊ ਸਟਾਰ' ਦੌਰਾਨ ਸ਼ਹੀਦ ਹੋਏ/ਲਾਪਤਾ ਘੋਸ਼ਿਤ ਕੀਤੇ ਗਏ ਸਨ, ਦੀਆਂ ਧੀਆਂ ਭੈਣਾਂ ਲਈ ਵਿਆਹ ਗਰਾਂਟ ਦੀ ਰਕਮ 10 ਹਜ਼ਾਰ ਰੁਪਏ ਤੋਂ ਵਧਾ ਕੇ 25 ਹਜ਼ਾਰ ਰੁਪਏ ਕਰ ਦਿੱਤੀ ਗਈ ਹੈ।

156. ਸਾਲਾਨਾ ਯੋਜਨਾ 2001-02 ਵਿਚ ਉਪ-ਮੱਦ "ਸੁਰੱਖਿਆ ਸੇਵਾਵਾਂ ਭਲਾਈ" ਲਈ 2.62 ਕਰੋੜ ਰੁਪਏ ਦੀ ਐਲੋਕੇਟ ਦੀ ਤਜਵੀਜ਼ ਕੀਤੀ ਜਾ ਰਹੀ ਹੈ।

**ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ**

157. ਪੰਜਾਬ ਦੀ ਪਾਕਿਸਤਾਨ ਨਾਲ ਲੱਗਦੀ ਅੰਤਰੋਰਾਸ਼ਟਰੀ ਸਰਹੱਦ 553 ਕਿਲੋਮੀਟਰ ਲੰਮੀ ਹੈ। ਭਾਰਤ ਸਰਕਾਰ ਨੇ ਪੰਜਾਬ ਸਰਕਾਰ ਦੀ ਪਹਿਲਕਦਮੀ ਨਾਲ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ (ਬੀ.ਏ.ਡੀ.ਪੀ.) ਸ਼ੁਰੂ ਕੀਤਾ ਸੀ ਤਾਂ ਕਿ ਸਰਹੱਦ ਦੇ ਨਾਲ ਲੱਗਦੇ ਦੂਰ-ਦਰਾਜ਼ ਦੇ ਅਤੇ ਕਠਿਨ ਪਹੁੰਚ ਵਾਲੇ ਇਲਾਕਿਆਂ ਲਈ ਆਧਾਰਕ ਬੁਨਿਆਦੀ ਢਾਂਚਾ ਲੋੜਾਂ ਨੂੰ ਪੂਰਾ ਕੀਤਾ ਜਾ ਸਕੇ। ਪਿਛਲੇ ਤਿੰਨ ਸਾਲਾ ਦੌਰਾਨ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ ਅਧੀਨ 27.30 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾ ਚੁੱਕੀ ਹੈ। ਭਾਰਤ ਸਰਕਾਰ ਨੇ ਸਾਲ 2000-01 ਦੌਰਾਨ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ ਲਈ 10.08 ਕਰੋੜ ਰੁਪਏ ਦੀ ਰਕਮ ਐਲੋਕੇਟ ਕੀਤੀ ਸੀ। ਐਪਰ, ਸਰਹੱਦੀ ਇਲਾਕਿਆਂ ਦੇ ਲੋਕਾਂ ਦੁਆਰਾ ਸਾਹਮਣਾ ਕੀਤੀਆਂ ਜਾ ਰਹੀਆਂ ਮੁਸ਼ਕਿਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਸਾਡੀ ਸਰਕਾਰ ਨੇ ਭਾਰਤ ਸਰਕਾਰ ਪਾਸੋਂ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ ਲਈ ਵਧੀਕ ਐਲੋਕੇਸ਼ਨ ਪ੍ਰਾਪਤ ਕਰਨ ਦੇ ਲਗਾਤਾਰ ਯਤਨ ਕੀਤੇ ਹਨ। ਇਨ੍ਹਾਂ ਯਤਨਾਂ ਦੇ ਸਿੱਟੇ ਵਜੋਂ, ਪੰਜਾਬ ਸਰਕਾਰ ਨੇ 6.40 ਕਰੋੜ ਰੁਪਏ ਦੀ ਵਧੀਕ ਕੇਂਦਰੀ ਸਹਾਇਤਾ ਪ੍ਰਾਪਤ ਕੀਤੀ ਹੈ ਤਾਂ ਕਿ ਸਾਲ 2000-01 ਦੌਰਾਨ ਸਰਹੱਦੀ ਇਲਾਕਿਆਂ ਵਿਚ ਬੁਨਿਆਦੀ ਢਾਂਚਾ ਸਹੂਲਤਾਂ ਪੈਦਾ ਕੀਤੀਆ ਜਾ ਸਕਣ। ਫੰਡਾਂ ਦੀ ਵਰਤੋਂ ਤਿੰਨ ਸਰਹੱਦੀ ਜ਼ਿਲ੍ਹਿਆਂ ਦੇ ਵਿਧਾਇਕਾਂ ਅਤੇ ਸਥਾਨਕ ਖੇਤਰੀ ਨੁਮਾਇੰਦਿਆਂ ਦੇ ਸਲਾਹ-ਮਸ਼ਵਰੇ ਨਾਲ ਬਣਾਈਆਂ ਗਈਆਂ ਸਕੀਮਾਂ ਅਤੇ ਵਿਕਾਸ ਕਾਰਜਾਂ ਤੇ ਕੀਤੀ ਜਾ ਰਹੀ ਹੈ। ਸਾਲ 2001-02 ਦੌਰਾਨ ਭਾਰਤ ਸਰਕਾਰ ਪਾਸੋਂ ਇਤਨੀ ਹੀ ਰਕਮ ਹੋਰ ਪ੍ਰਾਪਤ ਹੋਣ ਦੀ ਉਮੀਦ ਹੈ। ਰਾਜ ਸਰਕਾਰ ਨੇ ਇਸ ਪ੍ਰੋਗਰਾਮ ਦੀ ਕਾਰਗੁਜ਼ਾਰੀ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਅਧੀਨ ਭਾਰਤ ਸਰਕਾਰ ਨੂੰ ਹੋਰ ਸਹਾਇਤਾ ਦੇਣ ਲਈ ਬੇਨਤੀ ਕੀਤੀ ਹੈ।

158. ਭਾਵੇਂ ਤਿੰਨ ਸਰਹੱਦੀ ਜ਼ਿਲ੍ਹਿਆਂ ਦੇ ਕਿਸਾਨਾਂ, ਜਿਨ੍ਹਾਂ ਦੀ ਜ਼ਮੀਨ ਸਰਹੱਦੀ ਕੰਡਿਆਲੀ ਤਾਰ ਦੇ ਦੂਜੇ ਪਾਰ ਹੈ, ਦੀਆਂ ਕਠਿਨਾਈਆਂ ਵਾਰ ਵਾਰ ਆਉਣ ਵਾਲੀ ਕਿਸਮ ਦੀਆਂ ਹਨ। ਇਸ ਲਈ ਉਹ ਕੰਡਿਆਲੀ ਤਾਰ, ਰਾਤ ਦੇ ਕਰਫਿਊ ਅਤੇ ਸੁਰੱਖਿਆ ਨਾਲ ਸਬੰਧਤ ਹੋਰ ਪਾਬੰਦੀਆਂ ਦੇ ਕਾਰਨ ਆਪਣੀ ਜ਼ਮੀਨ ਨੂੰ ਕਾਸ਼ਤ ਕਰਨ ਦੇ ਸਮਰੱਥ ਨਹੀਂ ਹੁੰਦੇ। ਇਸ ਲਈ ਭਾਰਤ ਸਰਕਾਰ ਨੇ ਸਾਲ 1998-99 ਦੌਰਾਨ (ਸਾਲ 1999-2000 ਵਿਚ ਮੁੜ ਜਾਇਜ਼ ਕਰਾਰ ਦੇ ਕੇ) ਕਿਸਾਨਾਂ ਨੂੰ 6.44 ਕਰੋੜ

[ਵਿੱਤ ਤੇ ਯੋਜਨਾ ਮੰਤਰੀ]

ਰੁਪਏ ਦਾ ਇਕ ਸਮੇਂ ਲਈ ਫ਼ਸਲ ਮੁਆਵਜ਼ਾ ਦਿੱਤਾ ਸੀ। ਇਸ ਸਰਕਾਰ ਦਾ ਇਹ ਵਿਚਾਰ ਹੈ ਕਿ ਉਨ੍ਹਾਂ ਦੁਆਰਾ ਫ਼ਸਲਾਂ ਉਗਾਉਣ ਅਤੇ ਆਪਣੀਆਂ ਜ਼ਮਨਾਂ ਤੋਂ ਰਿਟਰਨਾਂ ਪ੍ਰਾਪਤ ਕਰਨ ਵਿਚ ਕਾਰਜ਼ੀ ਕਠਿਨਾਈਆਂ ਕਾਰਨ ਉਨ੍ਹਾਂ ਨੂੰ ਹੋਣ ਵਾਲੇ ਨੁਕਸਾਨ ਨੂੰ ਹਰੇਕ ਸਾਲ ਪੂਰਾ ਕਰਨ ਦੀ ਲੋੜ ਹੈ। ਪਿਛਲੇ ਸਾਲ (1999-2000) ਅਤੇ ਚਾਲੂ ਸਾਲ (2000-01) ਦੌਰਾਨ ਅਜਿਹੇ 15371 ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਗਿਆ ਸੀ। ਅਗਲੇ ਮਾਲੀ ਸਾਲ ਤੋਂ ਇਸ ਮੰਤਵ ਲਈ ਇਕ ਵੱਖਰੀ ਯੋਜਨਾ ਸਕੀਮ ਸਵੀਕਾਰ ਕੀਤੀ ਗਈ ਹੈ ਅਤੇ ਭਵਿੱਖ ਵਿਚ ਵੀ ਕਿਸਾਨਾਂ ਨੂੰ ਮੁਆਵਜ਼ਾ ਦੇਣ ਦੀ ਤਜਵੀਜ਼ ਹੈ। ਇਸਦੇ ਸਿੱਟੇ ਵਜੋਂ ਰਾਜ ਸਰਕਾਰ ਨੇ ਸਾਲ 2000-01 ਦੇ ਦੌਰਾਨ ਕਿਸਾਨਾਂ ਨੂੰ ਆਪਣੇ ਵਸੀਲਿਆਂ ਵਿਚੋਂ 4.31 ਕਰੋੜ ਰੁਪਏ ਮੁਆਵਜ਼ੇ ਵਜੋਂ ਮੁਹੱਈਆ ਕੀਤੇ ਸਨ। ਕਿਸਾਨਾਂ ਲਈ ਇਹ ਸਹਾਇਤਾ ਜਾਰੀ ਰਹੇਗੀ ਅਤੇ ਕਿਸਾਨਾਂ ਨੂੰ ਸਾਲ 2001-02 ਦੌਰਾਨ ਫ਼ਸਲ ਮੁਆਵਜ਼ੇ ਦੇ ਮੰਤਵ ਲਈ ਰਾਜ ਸਰਕਾਰ ਦੁਆਰਾ 4.31 ਕਰੋੜ ਰੁਪਏ ਦੇ ਬਰਾਬਰ ਧਨ ਰਾਸ਼ੀ ਦੁਬਾਰਾ ਦਿੱਤੀ ਜਾ ਰਹੀ ਹੈ।

**ਵਿਕੇਂਦਰੀਕ੍ਰਿਤ ਯੋਜਨਾਬੰਦੀ**

159. ਮੌਜੂਦਾ ਸਰਕਾਰ ਨੇ ਵਿਕੇਂਦਰੀਕ੍ਰਿਤ ਯੋਜਨਾ ਨੂੰ ਪਰਮ ਅਗੇਤ ਦਿੱਤੀ ਹੈ। ਹੇਠਲੇ ਜਨਤਕ ਪੱਧਰ ਤੇ ਸਥਾਨਕ ਮੰਗਾਂ ਦੀ ਪ੍ਰਭਾਵੀ ਢੰਗ ਨਾਲ ਪੂਰਤੀ ਲਈ ਕੁੱਝ ਸਕੀਮਾਂ ਦੀ ਯੋਜਨਾਬੰਦੀ ਕਰਨ ਅਤੇ ਲਾਗੂ ਕਰਨ ਦੇ ਕੰਮ ਦਾ ਵਿਕੇਂਦਰੀਕਰਣ ਕਰ ਦਿਤਾ ਗਿਆ ਹੈ। ਕੈਬਨਿਟ/ਰਾਜ ਮੰਤਰੀ ਸਾਹਿਬਾਨ ਦੀ ਅਗਵਾਈ ਹੇਠ ਜ਼ਿਲ੍ਹਾ ਯੋਜਨਾ-ਬੰਦੀ ਅਤੇ ਵਿਕਾਸ ਬੋਰਡਾਂ ਦੇ ਕੰਮਾਂ ਦੀ ਨਿਗਰਾਨੀ ਅਧੀਨ ਜ਼ਿਲ੍ਹਾ ਪੱਧਰ ਉਤੇ ਜ਼ਿਲ੍ਹਾ ਪੱਧਰ ਦੀਆਂ ਸਕੀਮਾਂ ਸਬੰਧੀ ਨਿਗਰਾਨੀ ਅਤੇ ਨਿਰੀਖਣ ਕੀਤਾ ਜਾਂਦਾ ਹੈ। ਇਹਨਾਂ ਬੋਰਡਾਂ ਨੂੰ ਉਚਿੱਤ ਵਿੱਤੀ ਅਤੇ ਪ੍ਰਬੰਧਕੀ ਇਖ਼ਤਿਆਰ ਦਿੱਤੇ ਗਏ ਹਨ। 73ਵੀਂ ਅਤੇ 74ਵੀਂ ਸੰਵਿਧਾਨਿਕ ਸੋਧ ਅਧੀਨ ਨਿਰੂਪਣ ਕੀਤੀ ਵਿਕੇਂਦਰੀਕ੍ਰਿਤ ਯੋਜਨਾਬੰਦੀ ਦੀ ਪ੍ਰਕਿਰਿਆ ਨੂੰ ਹੋਰ ਮਜ਼ਬੂਤ ਬਣਾਉਣ ਲਈ ਰਾਜ ਦੇ ਹਰੇਕ ਜ਼ਿਲ੍ਹੇ ਵਿਚ ਇਨ੍ਹਾਂ ਯੋਜਨਾਬੰਦੀ ਕਮੇਟੀਆਂ ਅਤੇ ਮਹਾਂਨਗਰ ਖੇਤਰਾਂ ਵਿਚ ਮਹਾਂਨਗਰ ਕਮੇਟੀਆਂ ਗਠਨ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ। ਇਹਨਾਂ ਕਮੇਟੀਆਂ ਨੂੰ ਗਠਨ ਕਰਨ ਦਾ ਕੰਮ ਚੱਲ ਰਿਹਾ ਹੈ।

160. ਸਾਲ 2001-02 ਦੌਰਾਨ ਜ਼ਿਲ੍ਹਾ ਪੱਧਰ ਦੀਆਂ ਵੱਖ ਵੱਖ ਸਕੀਮਾਂ ਲਈ 447.59 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਜਿਸ ਵਿਚ 18.00 ਕਰੋੜ ਰੁਪਏ ਦੇ ਅਨਟਾਈਡ ਫ਼ੰਡ, ਰਾਜ ਦੇ ਸਰਹੱਦੀ ਇਲਾਕਿਆਂ ਵਿਚ ਬੁਨਿਆਦੀ ਢਾਂਚਾ ਸਹੂਲਤਾਂ ਪੈਦਾ ਕਰਨ ਲਈ 10.08 ਕਰੋੜ ਰੁਪਏ ਅਤੇ ਰਾਜ ਦੇ ਪੱਛੜੇ ਇਲਾਕਿਆਂ ਵਿਚ ਬੁਨਿਆਦੀ ਢਾਂਚਾ ਸਹੂਲਤਾਂ ਪੈਦਾ ਕਰਨ ਲਈ 5.00 ਕਰੋੜ ਰੁਪਏ ਦੀ ਰਕਮ ਸ਼ਾਮਲ ਹੈ।

**ਕਿਰਤ ਅਤੇ ਰੋਜ਼ਗਾਰ**

161. ਰਾਜ ਵਿਚ ਉਦਯੋਗਿਕ ਸਬੰਧ ਬੜੇ ਸੁਖਾਵੇਂ ਰਹੇ ਹਨ। ਮੁਕੱਦਮੇਬਾਜ਼ਾਂ ਦਾ ਸਮਾਂ ਅਤੇ ਧਨ ਬਚਾਉਣ ਲਈ ਕਿਰਤ ਵਿਭਾਗ ਨੇ 19 ਜਨਵਰੀ, 2000 ਨੂੰ ਸਭ

ਤੋਂ ਪਹਿਲੀ ਲੋਕ ਅਦਾਲਤ ਲੁਧਿਆਣਾ ਵਿਖੇ ਲਗਾਈ ਸੀ ਅਤੇ 2000 ਤੋਂ ਵੱਧ ਪੈਂਡਿੰਗ ਕੋਰਟ ਕੇਸਾਂ ਦਾ ਨਿਪਟਾਰਾ ਕੀਤਾ ਸੀ ਅਤੇ ਵਰਕਰਾਂ ਨੂੰ ਲਗਭਗ 2.00 ਕਰੋੜ ਰੁਪਏ ਦੀ ਰਕਮ ਦਾ ਮੁਆਵਜ਼ੇ ਵਜੋਂ ਭੁਗਤਾਨ ਕੀਤਾ ਸੀ । ਸਮੁੱਚ ਰਾਜ ਵਿਚ ਇਸ ਤਰ੍ਹਾਂ ਦੀਆਂ ਹੋਰ ਵੀ ਲੋਕ ਅਦਾਲਤਾਂ ਲਗਾਈਆਂ ਜਾਣਗੀਆਂ ।

162. ਸਾਡੀ ਸਰਕਾਰ ਦੀ ਅਗਾਂਹਵਧੂ ਨੀਤੀ ਦੇ ਇਕ ਹਿੱਸੇ ਵਜੋਂ ਜ਼ਰਾਇਤੀ ਕਾਮਿਆਂ ਦੀਆਂ ਘੱਟੋ ਘੱਟ ਉਜਰਤਾਂ ਵਿਚ ਸੋਧ ਕੀਤੀ ਗਈ ਹੈ । ਅਕੁਸ਼ਲ ਕਾਮਿਆਂ ਲਈ ਘੱਟੋ ਘੱਟ ਉਜਰਤਾਂ ਪਹਿਲਾਂ ਨਿਯਤ 70.85 ਰੁਪਏ ਰੋਜ਼ਾਨਾ ਦੇ ਮੁਕਾਬਲੇ 1 ਜਨਵਰੀ, 2001 ਤੋਂ 76.95 ਰੁਪਏ ਕਰ ਦਿਤੀਆਂ ਹਨ । ਜਦੋਂ ਕਿ ਭਾਰਤ ਸਰਕਾਰ ਨੇ ਸਭ ਤੋਂ ਹੇਠਲੇ ਪੱਧਰ ਦੀ ਉਜ਼ਰਤ ਦੀ ਰੇਂਜ 40.00 ਰੁਪਏ ਪ੍ਰਤੀ ਦਿਨ ਦੀ ਸਿਫ਼ਾਰਸ਼ ਕੀਤੀ ਹੈ ।

163. ਰਾਜ ਵਿਚ ਬਾਲ ਮਜ਼ਦੂਰੀ ਦੀ ਸਮੱਸਿਆ ਨੂੰ ਨਜਿੱਠਣ ਲਈ ਜਲੰਧਰ ਵਿਖੇ 2.18 ਕਰੋੜ ਰੁਪਏ ਦੀ ਲਾਗਤ ਨਾਲ 50-50 ਬੱਚਿਆਂ ਵਾਲੇ 27 ਸਕੂਲਾਂ ਦਾ ਇਕ "ਰਾਸ਼ਟਰੀ ਬਾਲ ਮਜ਼ਦੂਰੀ ਪ੍ਰਾਜੈਕਟ" ਸ਼ੁਰੂ ਕੀਤਾ ਗਿਆ ਹੈ । ਇਹ ਪ੍ਰਾਜੈਕਟ 1350 ਬੱਚਿਆਂ ਦੇ ਲਾਭ ਹਿਤ ਸਿੱਖਿਆ, ਸਿਹਤ, ਪੋਸ਼ਣ ਅਤੇ ਹੋਰ ਪ੍ਰੋਗਰਾਮਾਂ ਨੂੰ ਕਵਰ ਕਰਦਾ ਹੈ । ਅੰਮ੍ਰਿਤਸਰ ਜ਼ਿਲ੍ਹੇ ਲਈ ਇਕ ਹੋਰ ਪ੍ਰਾਜੈਕਟ ਭਾਰਤ ਸਰਕਾਰ ਨੂੰ ਪਰਵਾਨਗੀ ਹਿਤ ਭੇਜਿਆ ਗਿਆ ਹੈ ।

164. ਸੂਚਨਾ ਤਕਨਾਲੋਜੀ ਉਦਯੋਗ ਨੂੰ ਉਤਸ਼ਾਹਿਤ ਕਰਨ ਲਈ ਰਾਜ ਸਰਕਾਰ ਨੇ ਇਸ ਨੂੰ "ਲੋਕ ਉਪਯੋਗੀ ਸੇਵਾ" ਵਜੋਂ ਐਲਾਨਿਆ ਹੈ, ਤਾਂ ਜੋ ਇਸ ਉਦਯੋਗ ਵਿਚ ਕਾਮਿਆਂ ਨੂੰ ਭੜਕਾਉਣ ਵਾਲੀ ਕੋਈ ਹੜਤਾਲ ਨਾ ਹੋ ਸਕੇ । ਸੂਚਨਾ ਤਕਨਾਲੋਜੀ ਉਦਯੋਗ ਦੀ ਨਵੀਂ ਨੀਤੀ ਅਨੁਸਾਰ ਮਹਿਲਾ-ਕਾਮਿਆਂ ਨੂੰ ਸਵੇਰੇ 5.00 ਵਜੇ ਤੋਂ ਰਾਤੀਂ 10 ਵਜੇ ਤੱਕ ਕੰਮ ਕਰਨ ਦੀ ਇਜਾਜ਼ਤ ਹੋਵੇਗੀ ਜਦੋਂ ਕਿ ਪਹਿਲਾਂ ਇਹ ਸਮਾਂ ਸਵੇਰੇ 6.00 ਵਜੇ ਤੋਂ ਸ਼ਾਮ 7.00 ਵਜੇ ਤੱਕ ਹੁੰਦਾ ਸੀ । ਇਸ ਨਾਲ ਮਹਿਲਾਵਾਂ ਨੂੰ ਰੋਜ਼ਗਾਰ ਦੇ ਵਧੇਰੇ ਮੌਕੇ ਮੁਹੱਈਆ ਕੀਤੇ ਜਾ ਸਕਣਗੇ । ਰਾਜ ਸਰਕਾਰ ਨੇ ਹੋਰ ਰੋਜ਼ਗਾਰ ਦੇ ਮੌਕੇ ਪ੍ਰਦਾਨ ਕਰਵਾਉਣ ਲਈ ਸੂਚਨਾ ਤਕਨਾਲੋਜੀ ਸੈਕਟਰ ਵਿਚ ਕਾਰਜੀ ਘੰਟਿਆਂ ਦੀ ਗਿਣਤੀ ਪ੍ਰਤੀ ਦਿਨ 9 ਤੋਂ ਵਧਾ ਕੇ 12 ਘੰਟੇ ਅਤੇ ਪ੍ਰਤੀ ਸਪਤਾਹ 48 ਤੋਂ ਵਧਾ ਕੇ 60 ਘੰਟੇ ਕਰ ਦਿਤੀ ਹੈ ।

165. ਰੋਜ਼ਗਾਰ ਦੇ ਮੌਕੇ ਪੈਦਾ ਕਰਨੇ ਸਾਡੀ ਸਰਕਾਰ ਦੇ ਏਜੰਡੇ ਵਿਚ ਸਭ ਤੋਂ ਪਹਿਲੇ ਨੰਬਰ ਉਤੇ ਹਨ । ਸਾਲਾਨਾ ਯੋਜਨਾ 2001-2002 ਦਾ ਮੁੱਖ ਕੇਂਦਰ ਬਿੰਦੂ ਰੋਜ਼ਗਾਰ ਦੇ ਅਵਸਰ ਪੈਦਾ ਕਰਨਾ ਹੈ । ਜਿਸ ਵਿਚ ਵਿਸ਼ੇਸ਼ ਤੌਰ ਤੇ ਸਵੈ-ਰੋਜ਼ਗਾਰ ਉਜਰਤ ਰੋਜ਼ਗਾਰ ਅਤੇ ਪ੍ਰਾਈਵੇਟ ਸੈਕਟਰ ਵਿਚਲੇ ਰੋਜ਼ਗਾਰ ਦੇ ਮੌਕੇ ਸ਼ਾਮਲ ਹਨ, ਸਾਲਾਨਾ ਯੋਜਨਾ 2001-02 ਦੌਰਾਨ 518.17 ਕਰੋੜ ਰੁਪਏ ਦੇ ਖ਼ਰਚ ਨਾਲ ਵੱਖ ਵੱਖ ਪ੍ਰੋਗਰਾਮਾਂ ਦੇ ਜ਼ਰੀਏ 1.49 ਲੱਖ ਵਿਅਕਤੀਆਂ ਨੂੰ ਰੋਜ਼ਗਾਰ ਦਿਤੇ ਜਾਣ ਦੀ ਸੰਭਾਵਨਾ ਹੈ ।

[ਵਿੱਤ ਤੇ ਯੋਜਨਾ ਮੰਤਰੀ]

**ਲੋਕ ਨਿਰਮਾਣ ਕਾਰਜ**

166. ਪੰਜਾਬ ਜ਼ਿਲ੍ਹਾ ਪ੍ਰਸ਼ਾਸਨ ਨੂੰ ਜਨਤਾ ਦੇ ਨੇੜੇ ਲਿਆਉਣ ਵਾਲਾ ਦੇਸ਼ ਦਾ ਮੋਢੀ ਰਾਜ ਹੈ ਲੋਕਾਂ ਦੀ ਸੌਖ ਲਈ. ਪੰਜਾਬ ਸਰਕਾਰ ਰਾਜ ਵਿਚ ਜ਼ਿਲ੍ਹਾ ਸਬਡਵੀਜ਼ਨ, ਤਹਿਸੀਲ ਅਤੇ ਸਬ-ਤਹਿਸੀਲ ਕੰਪਲੈਕਸ ਉਸਾਰ ਰਹੀ ਹੈ ਤਾਂ ਜੋ ਉਹ ਆਪਣਾ ਕੰਮ ਇਕ ਹੀ ਇਮਾਰਤ ਵਿਚ ਕਰਵਾ ਸਕਣ। ਸੰਗਰੂਰ, ਮਾਨਸਾ, ਮੁਕਤਸਰ ਅਤੇ ਨਵਾਂ ਸ਼ਹਿਰ ਵਿਖੇ 4 ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸਾਂ ਅਤੇ ਸਰਦੂਲਗੜ੍ਹ, ਨਿਹਾਲ ਸਿੰਘ ਵਾਲਾ, ਮਲੋਟ, ਪਾਇਲ, ਡੇਰਾਬੱਸੀ ਵਿਖੇ 5 ਤਹਿਸੀਲ ਕੰਪਲੈਕਸਾਂ ਦੀ ਉਸਾਰੀ ਦਾ ਕੰਮ ਚੱਲ ਰਿਹਾ ਹੈ। 2001-02 ਦੌਰਾਨ ਦਸ ਤਹਿਸੀਲ ਕੰਪਲੈਕਸਾਂ ਅਤੇ ਪੰਜ ਉਪ-ਤਹਿਸੀਲ ਕੰਪਲੈਕਸਾਂ ਦੀ ਉਸਾਰੀ ਦਾ ਕੰਮ ਵੀ ਹੱਥ ਵਿਚ ਲਏ ਜਾਣ ਦੀ ਸੰਭਾਵਨਾ ਹੈ। ਇਸ ਦੇ ਅਨੁਸਾਰ ਹੀ ਰਾਜ ਵਿਚ ਤਹਿਸੀਲ ਕੰਪਲੈਕਸਾਂ ਡਵੀਜ਼ਨਲ ਦਫਤਰਾਂ, ਕੋਰਟਾਂ, ਸਰਕਟ ਹਾਊਸਾਂ, ਜੇਲ੍ਹਾਂ, ਥਾਣਿਆਂ ਅਤੇ ਆਰਾਮ ਘਰਾਂ ਦੀ ਉਸਾਰੀ ਲਈ 16.28 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਇਸ ਵਿਚ ਜੁਡੀਸ਼ੀਅਲ, ਪੁਲਿਸ ਅਤੇ ਜੇਲ੍ਹ ਪ੍ਰਸ਼ਾਸਨ ਦੀ ਅਪਗ੍ਰੇਡੇਸ਼ਨ ਲਈ 11ਵੇਂ ਵਿੱਤ ਕਮਿਸ਼ਨ ਦੁਆਰਾ ਸਿਫਾਰਸ਼ ਕੀਤੇ ਖ਼ਰਚੇ ਵੀ ਸ਼ਾਮਲ ਹਨ।

167. ਸਾਡੀ ਸਰਕਾਰ ਨੇ ਮਾਲ ਵਿਭਾਗ ਦੇ ਰਜਿਸਟਰੀ ਕਾਰਜ ਨੂੰ ਬਹੁਤ ਅਹਿਮੀਅਤ ਦਿਤੀ ਹੈ। ਚਾਲੂ ਸਾਲ ਦੌਰਾਨ 65 ਤਹਿਸੀਲਾਂ ਅਤੇ 24 ਉਪ-ਤਹਿਸੀਲਾਂ ਵਿਚ ਰਜਿਸਟਰੇਸ਼ਨ ਦੇ ਕੰਮ ਦਾ ਕੰਪਿਊਟਰੀਕਰਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਪੰਜਾਬ ਵਿਚ ਸਥਿਤੀ ਅਚਲ ਸੰਪਤੀ ਦੇ ਇੰਤਕਾਲ ਨਾਲ ਸਬੰਧਤ ਦਸਤਾਵੇਜ਼ਾਂ ਨੂੰ ਪ੍ਰਾਪਤ ਕਰਨ ਲਈ ਰਜਿਸਟਰੇਸ਼ਨ ਐਕਟ; 1908 ਦੀ ਧਾਰਾ 30(2) ਨੂੰ ਸਮਾਪਤ ਕਰ ਦਿਤਾ ਗਿਆ ਹੈ, ਜੋ ਹੁਣ ਪੰਜਾਬ ਵਿਚ ਲਾਗੂ ਨਹੀਂ ਹੋਵੇਗੀ। ਇਸ ਕਦਮ ਨਾਲ ਰਾਜ ਦੀ ਆਮਦਨ ਵਿਚ ਵਾਧਾ ਕਰਨ ਅਤੇ ਧੋਖਾਦੇਹੀ ਵਾਲੇ ਲੈਣ ਦੇਣ ਖ਼ਤਮ ਕਰਨ ਵਿਚ ਸਹਾਇਤਾ ਮਿਲੇਗੀ।

168. ਰਾਜ ਦੇ ਵਿਕਾਸ ਅਤੇ ਪੰਜਾਬ ਦੇ ਲੋਕਾਂ ਦੀ ਭਲਾਈ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਦੀਆਂ ਵਚਨਬੱਧਤਾਵਾਂ ਨੂੰ ਦੁਹਰਾਉਂਦੇ ਹੋਏ ਮੈਂ ਕਰ-ਬੰਦੀ/ਵਿੱਤੀ ਪ੍ਰਾਪਤੀਆਂ ਨੂੰ ਇਸ ਅਜ਼ੀਮ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਸਾਹਮਣੇ ਰੱਖਦਾ ਹਾਂ।

**ਕਰਬੰਦੀ/ਵਿੱਤੀ ਤਜਵੀਜ਼ਾਂ**

169. ਸਾਲ 1999-2000 ਅਤੇ 2000-2001 ਦੌਰਾਨ ਰਾਜ ਸਰਕਾਰ ਦੇ ਕਰ ਮਾਲੀਏ ਵਿਚ ਵਾਧਾ ਹੋਇਆ ਹੈ ਜੋ ਕਿ ਇਕ ਰਿਕਾਰਡ ਹੈ। ਇਸੇ ਰੁਝਾਨ ਦੇ 2001-2002 ਵਿਚ ਜਾਰੀ ਰਹਿਣ ਦੀ ਸੰਭਾਵਨਾ ਹੈ। ਇਸਦੇ ਨਾਲ ਹੀ ਗ਼ੈਰ ਲਾਹੇਵੰਦ ਖ਼ਰਚੇ ਨੂੰ ਵੀ ਕੰਟਰੋਲ ਵਿਚ ਰੱਖਿਆ ਗਿਆ ਹੈ, ਜੋ ਕਿ ਹੁਣ 8 ਫ਼ੀਸਦੀ ਤੋਂ 9 ਫ਼ੀਸਦੀ ਦੀ ਸਾਧਾਰਨ ਵਿਕਾਸ ਦਰ ਨਾਲ ਵਧ ਰਿਹਾ ਹੈ। ਜਦ ਕਿ ਪਹਿਲਾਂ ਇਸਦੀ ਤਵਾਰੀਖ਼ੀ

ਵਿਕਾਸ ਦਰ ਲਗਭਗ 15 ਫ਼ੀਸਦੀ ਸੀ । ਸਾਲ ਦਰ ਸਾਲ ਵੱਖ ਵੱਖ ਕਰਾਂ ਦੇ ਦਰ-ਢਾਂਚੇ ਵਿਚ ਜੋੜ-ਤੋੜ ਕਰਨ ਦੀ ਬਜਾਏ, ਸਾਡੀ ਸਰਕਾਰ ਦੀ ਨੀਤੀ ਇਹ ਹੈ ਕਿ ਕਰ ਢਾਂਚੇ ਵਿਚ ਦਰਮਿਆਨੀ ਅਵਧੀ ਵਾਲੀ ਸਥਿਰਤਾ ਲਿਆਂਦੀ ਜਾਵੇ ਅਤੇ ਕਰ-ਜਾਲ ਨੂੰ ਵਿਸਤ੍ਰਿਤ ਕਰਕੇ ਮਾਲੀਏ ਵਿਚ ਵਾਧਾ ਕੀਤਾ ਜਾਵੇ ਅਤੇ ਟੈਕਸ ਪ੍ਰਬੰਧ ਨੂੰ ਚੰਗੇਰਾ ਬਣਾਇਆ ਜਾਵੇ । ਇਸ ਲਈ ਮੈਂ ਕੋਈ ਨਵੇਂ ਟੈਕਸ ਲਾ ਕੇ ਜਾਂ ਵਰਤਮਾਨ ਟੈਕਸ ਦੀਆਂ ਦਰਾਂ ਨੂੰ ਵਧਾ ਕੇ ਪੰਜਾਬ ਦੇ ਲੋਕਾਂ ਤੇ ਬੋਝ ਨਹੀਂ ਪਾਉਣਾ ਚਾਹੁੰਦਾ । ਅਸਲ ਵਿਚ ਕਰ-ਆਮਦਨ ਦੇ ਵਧੀਆ ਵਿਕਾਸ ਤੋਂ ਪ੍ਰੇਰਿਤ ਹੋ ਕੇ ਸਾਡੀ ਸਰਕਾਰ ਇਸ ਗੱਲੋਂ ਸਮਰੱਥ ਹੋ ਸਕੀ ਹੈ ਕਿ ਉਹ ਕੋਈ 20 ਮੱਦਾਂ ਤੇ ਵਿਕਰੀ ਕਰ ਦੀਆਂ ਦਰਾਂ ਘਟਾ ਕੇ ਰਾਹਤ ਦੇ ਸਕੇ ਤਾਂ ਕਿ ਘਰੇਲੂ ਉਦਯੋਗ ਵਿਚ ਪ੍ਰਗਤੀ ਅਤੇ ਸਮਾਜ ਦੇ ਅਤੀ ਗ਼ਰੀਬ ਤਬਕਿਆਂ ਨੂੰ ਰਾਹਤ ਮਿਲ ਸਕੇ । ਸਪੀਕਰ ਸਾਹਿਬ, ਵਿਰੋਧੀ ਧਿਰ ਵਾਲੇ ਤਾਂ ਡਰਦੇ ਮਾਰੇ ਮੈਦਾਨ ਵਿੱਚੋਂ ਨੱਠ ਚੁੱਕੇ ਹਨ । ਜੇਕਰ ਬੈਠੇ ਹੁੰਦੇ ਤਾਂ ਮਹਿਸੂਸ ਕਰਦੇ ਕਿ ਕਿੰਨੀਆਂ ਗੱਲਾਂ ਕੀਤੀਆਂ ਗਈਆਂ ਹਨ ।

170. ਇਸ ਦਿਸ਼ਾ ਵੱਲ ਇਕ ਹੋਰ ਕਦਮ ਵਜੋਂ ਇਹ ਤਜਵੀਜ਼ ਹੈ ਕਿ ਸਟੋਨ-ਕਰੱਸ਼ਰਜ਼ ਉਤੇ ਮੌਜੂਦਾ ਯਥਾ-ਮੁੱਲ ਆਧਾਰ ਉਤੇ ਵਿਕਰੀ-ਕਰ ਦੀ ਬਜਾਏ ਯਕਮੁਸ਼ਤ ਆਧਾਰ ਤੇ ਇਸ ਨੂੰ ਲਗਾਇਆ ਜਾਵੇ । ਇਕ ਅਪ੍ਰੈਲ, 2001 ਤੋਂ ਯਕਮੁਸ਼ਤ ਕਰ 4000 ਘਣ ਫੁੱਟ ਦੀ ਸਮਰੱਥਾ ਵਾਲੇ ਸਟੋਨ-ਕਰੱਸ਼ਰਾਂ ਤੇ 75,000 ਰੁਪਏ ਅਤੇ 700 ਘਣ ਫੁੱਟ ਦੀ ਸਮਰੱਥਾ ਵਾਲੇ ਸਟੋਨ ਕਰੱਸ਼ਰਾਂ ਤੇ 1.50 ਲੱਖ ਰੁਪਏ ਲਗਾਇਆ ਜਾਵੇਗਾ । (ਥੰਪਿੰਗ) ਸਪੀਕਰ ਸਾਹਿਬ, ਇਹ ਉਨ੍ਹਾਂ ਦੀਆਂ ਸਾਰੀਆਂ ਐਸੋਸੀਏਸ਼ਨਾਂ ਦੀ ਸਹਿਮਤੀ ਨਾਲ ਕੀਤਾ ਗਿਆ ਹੈ ।

ਸਾਲਾਨਾ ਵਿੱਤੀ ਵਿਵਰਣ

171. ਬਜਟ ਅਨੁਮਾਨ 2001–2002 ਦੇ ਬਜਟ ਅਨੁਮਾਨਾਂ ਅਨੁਸਾਰ ਸਾਲਾਨਾ ਵਿੱਤੀ ਵਿਵਰਣ ਸਾਰ ਨਿਮਨ ਅਨੁਸਾਰ ਹੈ :

ਸੰਚਿਤ ਫ਼ੰਡ (ਰੁਪਏ ਕਰੋੜਾਂ ਵਿਚ)

| | | | |
|---|---|---|---|
| 1. | ਮਾਲ ਲੇਖਾ— | | |
| | ਆਮਦਨ | | 11299.30 |
| | ਖ਼ਰਚ | | 13956.23 |
| | ਨਿਰੋਲ | (—) | 2656.93 |
| 2. | ਪੂੰਜੀਗਤ ਖ਼ਰਚ | | 1454 83 |
| 3. | ਸਰਕਾਰੀ ਰਿਣ— | | |
| | ਖ਼ਰਚ ਕੀਤਾ ਗਿਆ ਰਿਣ | | 9657.05 |
| | ਅਦਾਇਗੀਆਂ | | 6488.78 |
| | ਨਿਰੋਲ | | 3168.27 |

[ਵਿੱਤ ਤੇ ਯੋਜਨਾ ਮੰਤਰੀ]

| | | | |
|---|---|---|---|
| 4. | ਕਰਜ਼ੇ ਅਤੇ ਪੇਸ਼ਗੀਆਂ— | | |
| | ਪੇਸ਼ਗੀਆਂ | | 411.53 |
| | ਵਸੂਲੀਆਂ | | 121.36 |
| | ਨਿਰੋਲ | (—) | 290.17 |
| 5. | ਕੁਲ ਸੰਚਿਤ ਫ਼ੰਡ (ਨਿਰੋਲ) (ਉਪਰੋਕਤ ਨੰ: 1 ਤੋਂ 4) | (—) | 1233.66 |
| 6. | ਸਰਕਾਰੀ ਲੇਖਾ (ਨਿਰੋਲ) ਛੋਟੀਆਂ ਬੱਚਤਾ, ਜੀ.ਪੀ.ਐਫ., ਜੀ.ਆਈ.ਐਸ. ਕੁਦਰਤੀ ਆਫ਼ਤ ਰਾਹਤ ਫੰਡ, ਸਿਵਲ ਜਮ੍ਹਾਂ ਰਕਮਾਂ ਆਦਿ | | 1067.38 |
| 7. | ਕੁਲ ਲੈਣ-ਦੇਣ ਵਾਲੀਆਂ ਰਕਮਾਂ (5+6) | (—) | 166.28 |
| 8. | ਮੁਢਲੀ ਬਾਕੀ | (—) | 95.97 |
| 9. | ਅੰਤਿਮ ਬਾਕੀ | (—) | 262.25 |

172. ਮਾਨਯੋਗ ਸਪੀਕਰ ਸਾਹਿਬ, ਸਾਲਾਨਾ ਵਿੱਤੀ ਵੇਰਵਾ-ਪੱਤਰ ਰਾਜ ਦੀ ਵਿੱਤੀ ਸਥਿਤੀ ਨੂੰ ਮੁੜ ਬਹਾਲ ਕਰਨ ਦੀ ਦਿਸ਼ਾ ਵਿਚ ਸਾਡੀ ਸਰਕਾਰ ਦੁਆਰਾ ਹੱਥ ਵਿਚ ਲਏ ਗਏ ਅਤਿ ਮੁਸ਼ਕਲ ਕਾਰਜ ਦੇ ਨਤੀਜਿਆਂ ਨੂੰ ਦਰਸਾਉਂਦਾ ਹੈ। ਕਈ ਸਾਲਾਂ ਪਿਛੋਂ ਅਸੀਂ ਇਹਨਾਂ ਤਿੰਨ ਸਾਲਾਂ ਦੇ ਸਮੇਂ ਦੌਰਾਨ ਰਾਜ ਦੇ ਮਾਲ ਲੇਖੇ ਵਿਚ ਲਗਭਗ ਸੁਧਾਰ ਦੇਖ ਰਹੇ ਹਾਂ। ਇਹ ਇਸ ਤੱਥ ਤੋਂ ਪਤਾ ਲਗਦਾ ਹੈ ਕਿ ਮਾਲ ਆਮਦਨ ਦੀ ਪ੍ਰਤੀਸ਼ਤਤਾ ਵਜੋਂ ਮਾਲ ਘਾਟੇ ਵਿਚ ਲਗਾਤਾਰ ਕਮੀ ਆ ਰਹੀ ਹੈ। ਇਹ ਮਾਲ ਘਾਟਾ 1998-99 ਵਿਚ 45 ਫ਼ੀਸਦ ਸੀ, ਚਾਲੂ ਸਾਲ ਵਿਚ ਇਸਦੇ ਘਟ ਕੇ 25 ਫ਼ੀਸਦ ਅਤ ਅਗਲੇ ਸਾਲ ਦੇ ਦੌਰਾਨ ਹੋਰ ਵੀ ਘੱਟ ਕੇ 23.25 ਫ਼ੀਸਦ ਰਹਿ ਜਾਣ ਦੀ ਆਸ ਹੈ। ਅਗਲੇ ਸਾਲ ਅੰਦਰ ਸਾਲਾਨਾ ਯੋਜਨਾ ਖ਼ਰਚ ਨਾ ਕੇਵਲ ਵਾਧੇ ਦਾ ਰੁਝਾਨ ਹੀ ਦਰਸਾਉਂਦਾ ਹੈ ਸਗੋਂ ਹੋਰ ਸਾਰਥਕ ਤੌਰ ਤੇ, ਬੁਨਿਆਦੀ ਢਾਂਚ ਲਈ ਅਤੇ ਕਮਜ਼ੋਰ ਵਰਗਾਂ ਦੀਆਂ ਘੱਟੋ-ਘੱਟ ਮੁੱਢਲੀਆਂ ਜ਼ਰੂਰਤਾਂ ਪੂਰੀਆਂ ਕਰਵਾਉਣ ਲਈ ਭਰਪੂਰ ਐਲੋਕੇਸ਼ਨ ਵੀ ਇਸ ਵਿਚ ਸ਼ਾਮਲ ਹੈ। ਸਾਡੀ ਸਰਕਾਰ ਵਾਸਤੇ ਬੜੇ ਫ਼ਖਰ ਦੀ ਗੱਲ ਹੈ ਕਿ ਅੱਜ ਅਸੀਂ ਸੁਹਿਰਦਤਾ ਤੇ ਨਿਸ਼ਚਿਤਤਾ ਨਾਲ ਕਹਿ ਸਕਦੇ ਹਾਂ ਕਿ ਆਰਥਿਕ ਮੰਦਹਾਲੀ ਦੀ ਸਥਿਤੀ ਨੂੰ ਬਿਹਤਰ ਬਣਾਉਣ ਵਿਚ ਕਾਮਯਾਬੀ ਪਾ ਸਕੇ ਹਾਂ।

173. ਮੇਰੇ ਦੁਆਰਾ ਅੱਜ ਪੇਸ਼ ਕੀਤਾ ਜਾ ਰਿਹਾ ਬਜਟ ਸਮੂਹ ਪੰਜਾਬੀਆਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਵਿਚ ਇਕ ਵੱਡੀ ਪਹਿਲਕਦਮੀ ਹੈ। ਮੈਂ ਇਸ ਪਹਿਲਕਦਮੀ ਨੂੰ ਆਪਣੇ ਰਾਜ ਦੇ ਲੋਕਾਂ ਦੇ ਸੁਨਹਿਰੀ ਭਵਿੱਖ ਦੀ ਰੂਪ-ਰੇਖਾ ਤਿਆਰ ਕਰਨ ਦੇ ਮੰਤਵ

ਲਈ ਇਕ ਸਾਲ ਵਿਚ ਆਪਣੇ ਤਰਜੀਹੀ ਸੈਕਟਰਾਂ ਤੱਕ ਹੀ ਸੀਮਿਤ ਨਹੀਂ ਰਹਿਣ ਦੇਣਾ ਚਾਹੁੰਦਾ । ਇਸੇ ਲਈ ਮੈਂ ਆਉਣ ਵਾਲੇ ਦਹਾਕਿਆਂ ਵਿਚ ਰਾਜ ਅੰਦਰ ਸਮੁੱਚੇ ਆਰਥਿਕ ਵਿਕਾਸ ਦੀ ਰੂਪ-ਰੇਖਾ ਵਜੋਂ ਬਜਟ ਤਜਵੀਜ਼ਾਂ ਤਿਆਰ ਕੀਤੀਆਂ ਹਨ । ਇਸ ਰੂਪ-ਰੇਖਾ ਵਾਸਤੇ ਘੱਟੋ ਘੱਟ ਸਮਾਂ ਆਉਣ ਵਾਲੇ 6 ਸਾਲ ਹੋਵੇਗਾ ।

174. ਸਪੀਕਰ ਸਾਹਿਬ, ਮੈਂ ਪੰਜਾਬੀਆਂ ਦੇ ਸਮੂਹ ਵਰਗਾਂ, ਸਭ ਸਿਆਸੀ ਪਾਰਟੀਆਂ ਅਤੇ ਵੱਖੋ ਵੱਖ ਵਿਚਾਰਧਾਰਾਵਾਂ ਵਾਲੇ ਲੋਕਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਰਾਜ ਦੀ ਬਿਹਤਰੀ ਲਈ ਸਾਨੂੰ ਆਪਣਾ ਸਹਿਯੋਗ ਦੇਣ । ਅਸੀਂ ਰਾਜ ਦੇ ਰਵਾਇਤੀ ਸਮਾਜ ਆਰਥਿਕ ਢਾਂਚੇ ਨੂੰ ਸੁਰੱਖਿਅਤ ਰੱਖਣ ਦੇ ਨਾਲ ਨਾਲ ਆਪਣੇ ਰਾਜ ਨੂੰ ਅਤਿ-ਆਧੁਨਿਕ ਆਰਥਿਕ ਵਿਕਾਸ ਦੀਆਂ ਸਿਖਰਾਂ ਤੇ ਲੈ ਜਾਣ ਦੇ ਚਾਹਵਾਨ ਹਾਂ । ਅਸੀਂ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਆਨ-ਸ਼ਾਨ ਲਈ ਆਪਣੇ ਯਤਨ ਜਾਰੀ ਰੱਖਾਂਗੇ । ਭਾਵੇਂ ਵਿਰੋਧੀ ਧਿਰ ਵਿਚਲੇ ਆਪਣੇ ਸਾਥੀਆਂ ਨਾਲ ਸਾਡੇ ਵਿਚਾਰਧਾਰਕ ਮੱਤਭੇਦ ਹੋ ਸਕਦੇ ਹਨ ਅਤੇ ਇਹ ਹੋਣੇ ਵੀ ਚਾਹੀਦੇ ਹਨ ਪਰੰਤੂ ਪੰਜਾਬ ਤੇ ਪੰਜਾਬੀਆਂ ਦੀ ਖ਼ੁਸ਼ਹਾਲੀ ਅਤੇ ਗੌਰਵ ਇਨ੍ਹਾਂ ਵਖਰੇਵਿਆਂ ਤੋਂ ਕਿਤੇ ਉਪਰ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਅਜ਼ੀਮ ਸਦਨ ਦੇ ਮਾਨਯੋਗ ਮੈਂਬਰ ਸਾਹਿਬਾਨ ਸਾਹਮਣੇ ਬੜੇ ਅਦਬ ਨਾਲ ਪੰਜਾਬ ਦੇ ਭਵਿੱਖ ਨੂੰ ਸਮਰਪਿਤ ਸਾਲ 2001-2002 ਲਈ ਬਜਟ ਤਜਵੀਜ਼ਾਂ ਪੇਸ਼ ਕਰਦਾ ਹਾਂ ।

ਨਾਨਕ ਨਾਮ ਚੜ੍ਹਦੀ ਕਲਾ ।
ਤੇਰੇ ਭਾਣੇ ਸਰਬੱਤ ਦਾ ਭਲਾ ।।

(ਥੰਪਿੰਗ)

**ਸ੍ਰੀ ਸਪੀਕਰ :** ਹੁਣ ਸਦਨ ਬੁੱਧਵਾਰ, ਮਿਤੀ 21 ਮਾਰਚ, 2001 ਦੇ 2-30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| *1-08 ਵਜੇ ਬਾਅਦ ਦੁਪਹਿਰ |
|---|

(ਇਸ ਉਪ੍ਰੰਤ ਸਦਨ ਬੁੱਧਵਾਰ, ਮਿਤੀ 21 ਮਾਰਚ, 2001 ਦੇ 2-30 ਵਜੇ ਬਾਅਦ ਦੁਪਹਿਰ ਤੱਕ ਸਥਗਿਤ* ਹੋ ਗਿਆ ।)

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4328—8-2001/305 (ਆਫਸੈਟ ਪੇਪਰ)

[ਵਿੱਤ ਤੇ ਯੋਜਨਾ ਮੰਤਰੀ]

4. ਕਰਜ਼ੇ ਅਤੇ ਪੇਸ਼ਗੀਆਂ—

ਪੇਸ਼ਗੀਆਂ

ਵਸੂਲੀਆਂ

ਨਿਰੋਲ

5. ਕੁਲ ਸੰਚਿਤ ਫੰਡ (ਨਿਰੋਲ)
(ਉਪਰੋਕਤ ਨੰ: 1 ਤੋਂ 4)

6. ਸਰਕਾਰੀ ਲੇਖਾ (ਨਿਰੋਲ)
ਛੋਟੀਆਂ ਬੱਚਤਾ, ਜੀ.ਪੀ.ਐਫ., ਜੀ.ਆ[illegible]
ਕੁਦਰਤੀ ਆਫ਼ਤ ਰਾਹਤ ਫੰਡ, ਸਿਵਲ [illegible]
ਰਕਮਾਂ ਆਦਿ

7. ਕੁਲ ਲੈਣ-ਦੇਣ ਵਾਲੀਆਂ ਰਕਮਾਂ (5[illegible]

8. ਮੁਢਲੀ ਬਾਕੀ

9. ਅੰਤਿਮ ਬਾਕੀ

172. ਮਾਨਯੋਗ ਸਪੀਕਰ ਸਾਹਿਬ, ਸਾਲ[illegible]
ਵਿੱਤੀ ਸਥਿਤੀ ਨੂੰ ਮੁੜ ਬਹਾਲ ਕਰਨ ਦੀ ਦਿਸ਼ਾ[illegible]
ਵਿਚ ਲਏ ਗਏ ਅਤਿ ਮੁਸ਼ਕਲ ਕਾਰਜ ਦੇ ਨਤੀ[illegible]
ਪਿਛੋਂ ਅਸੀਂ ਇਹਨਾਂ ਤਿੰਨ ਸਾਲਾਂ ਦੇ ਸਮੇਂ ਦੌਰਾ[illegible]
ਸੁਧਾਰ ਦੇਖ ਰਹੇ ਹਾਂ। ਇਹ ਇਸ ਤੱਥ ਤੋਂ ਪ[illegible]
ਪ੍ਰਤੀਸ਼ਤਤਾ ਵਜੋਂ ਮਾਲ ਘਾਟੇ ਵਿਚ ਲਗਾਤਾਰ [illegible]
1998-99 ਵਿਚ 45 ਫ਼ੀਸਦ ਸੀ, ਚਾਲੂ ਸਾ[illegible]
ਅਤ ਅਗਲੇ ਸਾਲ ਦੇ ਦੌਰਾਨ ਹੋਰ ਵੀ ਘੱਟ ਕੇ[illegible]
ਹੈ। ਅਗਲੇ ਸਾਲ ਅੰਦਰ ਸਾਲਾਨਾ ਯੋਜਨਾ ਖ਼ਰ[illegible]
ਦਰਸਾਉਂਦਾ ਹੈ ਸਗੋਂ ਹੋਰ ਸਾਰਥਕ ਤੌਰ ਤੇ, [illegible]
ਵਰਗਾਂ ਦੀਆਂ ਘੱਟੋ-ਘੱਟ ਮੁੱਢਲੀਆਂ ਜ਼ਰੂਰਤਾਂ[illegible]
ਐਲੋਕੇਸ਼ਨ ਵੀ ਇਸ ਵਿਚ ਸ਼ਾਮਲ ਹੈ। ਸਾਡੀ [illegible]
ਕਿ ਅੱਜ ਅਸੀਂ ਸੁਹਿਰਦਤਾ ਤੇ ਨਿਸ਼ਚਿਤਤਾ [illegible]
ਮੰਦਹਾਲੀ ਦੀ ਸਥਿਤੀ ਨੂੰ ਬਿਹਤਰ ਬਣਾਉਣ [illegible]

173. ਮੇਰੇ ਦੁਆਰਾ ਅੱਜ ਪੇਸ਼ ਕੀਤਾ [illegible]
ਸੁਪਨਿਆਂ ਨੂੰ ਸਾਕਾਰ ਕਰਨ ਵਿਚ ਇਕ ਵੱਡੀ [illegible]
ਨੂੰ ਆਪਣੇ ਰਾਜ ਦੇ ਲੋਕਾਂ ਦੇ ਸੁਨਹਿਰੀ ਭਵਿੱਖ[illegible]

Postponed Dt 19.3.2001

## COMPLAINTS RECEIVED IN STATE HUMAN RIGHTS COMMISSION

Q.571 Comrade Hardev Singh Arshi, MLA :- will the Chief Minister be pleased to state :-

a) the total number of complaints alleging atrocities/social tyranny committed on dalits and women received in the Punjab State Human Rights Commission after its setting up till date;

b) The total number of complaints out of those mentioned in part (a) above in which allegations have been proved together with the number of applications which are still lying pending?

CAPTAIN AMARINDER SINGH, CHIEF MINISTER, PUNJAB

(a & b) Total 9093 complaints were received in the Punjab State Human Rights Commission, after its setting up on 16-7-1997 till 28-2-2001. No classification of the complaints is being maintained by the Punjab State Human Rights Commission.

ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ, ਪੰਜਾਬ

(ੳ ਅਤੇ ਅ) ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਦੇ ਮਿਤੀ 16-7-1997 ਤੋਂ ਹੋਂਦ ਵਿੱਚ ਆਉਣ ਉਪਰੰਤ ਮਿਤੀ 28-2-2001 ਤੱਕ ਕੁੱਲ 9093 ਸ਼ਿਕਾਇਤਾਂ ਪ੍ਰਾਪਤ ਹੋਈਆਂ। ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਵੱਲੋਂ ਸ਼ਿਕਾਇਤ ਦਾ ਵਰਗੀਕਰਨ ਨਹੀਂ ਕੀਤਾ ਜਾਂਦਾ।

9

# PUNJAB VIDHAN SABHA

## DEBATES

*21ST March, 2001*

Vol. XI-No. 9

OFFICIAL REPORT

CONTENTS

*Wednesday, the 21ST March, 2001*



Punjab Vidhan Sabha Secretariat, Chandigarh.

Price Rs.________ .

# PUNJAB VIDHAN SABHA

*Wednesday, the 21st March, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.30 P.M. Mr. Speaker (Sardar Charnjit Singh Atwal) in the Chair.*

(Business entered in the Lists of Business in the names of Hon. Members who were suspended on 13.3.2001 from the House for the remaining period of the Session has been excluded from the Debates, as ordered by the Hon. Speaker.)

## POSTPONED STARRED QUESTIONS AND ANSWERS

**ਸ੍ਰੀ ਸਪੀਕਰ** : ਪਹਿਲਾਂ ਪੋਸਟਪੋਨਡ ਕੁਐਸਚਨ ਲਏ ਜਾਣਗੇ ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2193***

**ਸ੍ਰੀ ਸਪੀਕਰ** : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿਤੀ ਹੈ ।

ਅ.ਸ.ਪ. ਨੰ: ਲ.ਸ.–2001/756

ਮਿਤੀ : 19 3.2001

ਪ੍ਰਕਾਸ਼ ਸਿੰਘ ਬਾਦਲ — ਮੁੱਖ ਮੰਤਰੀ, ਪੰਜਾਬ

ਵਿਸ਼ਾ :– ਮਿਤੀ 21.3 2001 ਲਈ ਪੰਜਾਬ ਵਿਧਾਨ ਸਭਾ ਦੀ ਬਾਅਦ ਦੁਪਹਿਰ ਦੀ ਸੂਚੀ ਵਿੱਚ ਦਰਜ ਤਾਰਾ ਅੰਕਿਤ ਪ੍ਰਸ਼ਨ ਨੰ: 2193 ਨੂੰ ਮੁਲਤਵੀ ਕਰਨ ਬਾਰੇ ।

---

ਮਾਨਯੋਗ ਸਪੀਕਰ ਸਾਹਿਬ,

ਮਿਤੀ 21.3.2001 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 2193, ਜੋ ਕਿ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਐਮ.ਐਲ.ਏ. ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ, ਜਿਸਨੂੰ ਕੁਝ ਸਮਾਂ ਲੱਗਣ ਦੀ ਸੰਭਾਵਨਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਤਿੰਨ ਹਫ਼ਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,

ਸਹੀ/

(ਪ੍ਰਕਾਸ਼ ਸਿੰਘ ਬਾਦਲ)

ਸਰਦਾਰ ਚਰਨਜੀਤ ਸਿੰਘ ਅਟਵਾਲ,

ਸਪੀਕਰ,

ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

*For Starred Question No. 2193 and reply thereto, please see Appendix to this Debate.

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** **

**Mr. Speaker :** Not to be recorded.

---

### ਤਹਿਸੀਲ ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ ਵਿਚ ਟਰੱਸਟਾਂ ਦੇ ਕੰਮਕਾਰ

*2243. **ਸਰਦਾਰ ਧਨਵੰਤ ਸਿੰਘ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਭਾਈ ਅਰਜਨ ਸਿੰਘ ਟਰੱਸਟ, ਮਾਈ ਰੱਜੀ ਟਰੱਸਟ, ਭਾਈ ਗੱਦਰ ਸਿੰਘ ਟਰੱਸਟ, ਬਾਗੜੀਆਂ, ਤਹਿਸੀਲ ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ ਦੇ ਟਰੱਸਟੀਆਂ ਦੇ ਨਾਂ ਕੀ-ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਟਰੱਸਟਾਂ ਦੇ ਉਦੇਸ਼ ਅਤੇ ਮਨੋਰਥ ਕੀ-ਕੀ ਹਨ ਅਤੇ ਕੀ ਉਕਤ ਟਰੱਸਟ ਆਪਣੇ ਮਨੋਰਥਾਂ ਨੂੰ ਪੂਰਾ ਕਰਨ ਲਈ ਕੰਮ ਕਰ ਰਹੇ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ;

(ੲ) ਕੀ ਟਰੱਸਟਾਂ ਦੇ ਲੇਖਿਆਂ ਨੂੰ ਨਿਯਮਾਂ ਅਨੁਸਾਰ ਉਚਿਤ ਤੌਰ ਤੇ ਤਿਆਰ ਕਰਕੇ ਰੱਖਿਆ ਜਾਂਦਾ ਹੈ ਅਤੇ ਉਨ੍ਹਾਂ ਦਾ ਆਡਿਟ ਕੀਤਾ ਜਾਂਦਾ ਹੈ; ਜੇਕਰ ਨਹੀਂ; ਤਾਂ ਇਸਦੇ ਕਾਰਨ ਕੀ ਹਨ ;

(ਸ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਟਰੱਸਟਾਂ ਵਿਚੋਂ ਕੋਈ ਟਰੱਸਟ ਵੇਚ ਦਿੱਤੇ ਗਏ ਹਨ ਕਿਸੇ ਚੱਲ ਜਾਂ ਅਚੱਲ ਜਾਇਦਾਦ ਨਾਲ ਬਦਲੇ ਗਏ ਹਨ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਅਤੇ (ਅ) ਉਦਯੋਗ ਅਤੇ ਕਮਰਸ ਵਿਭਾਗ ਤੋਂ ਪ੍ਰਾਪਤ ਸੂਚਨਾ ਅਨੁਸਾਰ ਸਵਾਲ ਅਧੀਨ ਟਰੱਸਟ ਰਜਿਸਟਰਾਰ, ਫਰਮਜ਼ ਅਤੇ ਸੁਸਾਇਟੀ ਵੱਲੋਂ ਰਜਿਸਟਰ ਨਹੀਂ ਹੋਏ ਪਰੰਤੂ ਰਜਿਸਟਰੇਸ਼ਨ ਐਕਟ, 1908 ਅਧੀਨ ਰਜਿਸਟਰ ਹੋਏ ਵਸੀਕਾ ਨੰ: 2877, 2875 ਅਤੇ 2876 ਮਿਤੀ 29.3.1972 ਦੀ ਇਕ-ਇਕ ਨਕਲ ਅਨੁਲੱਗ 'ੳ'* 'ਅ'* ਅਤੇ 'ੲ'* ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ, ਜਿਸ ਵਿੱਚ ਇਹਨਾਂ ਟਰੱਸਟੀਆਂ ਦੇ ਨਾਮ ਅਤੇ ਸਬੰਧਤ ਟਰੱਸਟਾਂ ਦੇ ਉਦੇਸ਼ ਅਤੇ ਮਨੋਰਥ ਅੰਕਤ ਹਨ। ਮਨੋਰਥਾਂ ਦੀ ਪੂਰਤੀ ਸਰਕਾਰ ਦੀ ਪੱਧਰ ਤੇ ਕਰਾਉਣ ਲਈ ਉਕਤ ਐਕਟ ਵਿਚ ਕੋਈ ਉਪਬੰਧ ਨਹੀਂ ਹੈ।

(ੲ) ਰਜਿਸਟਰੇਸ਼ਨ ਐਕਟ, 1908 ਅਧੀਨ ਇਹਨਾਂ ਟਰੱਸਟਾਂ ਦੇ ਲੇਖਿਆਂ ਦਾ ਆਡਿਟ ਕਰਨ ਸਬੰਧੀ ਕੋਈ ਨਿਯਮ ਨਹੀਂ ਹੈ।

---

**Not recorded as ordered by the Chair.

*Placed in the Library.

(ਸ) ਅਚੱਲ ਜਾਇਦਾਦ ਸਬੰਧੀ ਸੂਚਨਾ ਅਨੁਲੱਗ 'ਸ'* ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਉਨ੍ਹਾਂ ਦੀ ਚੱਲ ਜਾਇਦਾਦ ਬਾਰੇ ਮਾਲ ਰਿਕਾਰਡ ਵਿੱਚ ਕੋਈ ਸੂਚਨਾ ਨਹੀਂ ਹੈ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ 'ੳ' ਭਾਗ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਟਰੱਸਟੀਜ਼ ਦੇ ਨਾਂ ਕੀ-ਕੀ ਹਨ ? ਸਪੀਕਰ ਸਾਹਿਬ, ਜਿਹੜੇ ਮੌਜੂਦਾ ਟਰੱਸਟੀਜ਼ ਹਨ, ਉਨ੍ਹਾਂ ਦੇ ਨਾਮ, ਨਾ ਭਾਗ 'ੳ' ਵਿੱਚ, ਨਾ ਭਾਗ 'ਅ' ਵਿੱਚ ਅਤੇ ਨਾ ਹੀ ਭਾਗ 'ੲ' ਵਿੱਚ ਆਏ ਹਨ।

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਮੌਜੂਦਾ ਟਰੱਸਟੀਜ਼ ਹਨ ਉਨ੍ਹਾਂ ਦੇ ਬਾਰੇ ਮਾਲ ਵਿਭਾਗ ਵਿੱਚ ਕੋਈ ਸੂਚਨਾ ਉਪਲਬਧ ਨਹੀਂ। ਜਦੋਂ ਇਹ ਡੀਡਜ਼ ਹੋਈਆਂ ਹਨ, ਉਸ ਸਮੇਂ ਦੀਆਂ ਜਿਹੜੀਆਂ ਡੀਡਜ਼ ਹਨ ਉਨ੍ਹਾਂ ਦੀਆਂ ਫੋਟੋ ਕਾਪੀਆਂ ਮਾਨਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਹੀ ਮੈਂ ਦੇ ਚੁੱਕਆ ਹਾਂ। ਇਹ ਪ੍ਰਾਈਵੇਟ ਟਰੱਸਟ ਭਾਈ ਅਰਦਮਨ ਸਿੰਘ ਬਾਗੜੀਆਂ ਨੇ ਬਣਾਇਆ ਸੀ ਅਤੇ ਜਿਹੜੇ ਇਸਦੇ ਤਿੰਨ ਮੈਂਬਰ ਸੀ ਉਹ ਸਨ ਗੁਦੜ ਸਿੰਘ, ਰੱਜੀ ਅਤੇ ਅਰਜਨ ਸਿੰਘ।

**ਸਰਦਾਰ ਧਨਵੰਤ ਸਿੰਘ** : ਮਾਨਯੋਗ ਸਪੀਕਰ ਸਾਹਿਬ, ਜੇ ਤੁਸੀਂ ਇਜਾਜ਼ਤ ਦੇਵੋ ਤਾਂ ਮੈਂ ਇਕ ਮਿੰਟ ਵਿੱਚ ਹੀ ਸਾਰਾ ਸਵਾਲ ਕਲੀਅਰ ਕਰ ਦਿੰਦਾ ਹਾਂ ਜੀ। ਸ਼ਾਇਦ ਥੱਲਿਓਂ ਪੂਰਾ ਰਿਕਾਰਡ ਨਹੀਂ ਆਇਆ। ਮਾਨਯੋਗ ਸਪੀਕਰ ਸਾਹਿਬ, ਤਕਰੀਬਨ 17 000 ਕਨਾਲ ਇਹ ਜ਼ਮੀਨ ਹੈ ਜਿਹੜੀ ਕਿ ਸ੍ਰੀ ਹਰਗੋਬਿੰਦ ਸਿੰਘ ਸਾਹਿਬ ਦੀ ਬਖਸ਼ਿਸ਼ ਹੈ। ਇਸ ਦੇ ਤਹਿਤ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੁਪਰੀਮ ਕੋਰਟ ਵਿੱਚ ਕੇਸ ਕੀਤਾ ਅਤੇ ਜਿਹੜੇ ਹੁਣ ਜ਼ਮੀਨ ਵੇਚਦੇ ਹਨ ਜਾਂ ਕਾਬਜ਼ ਬੈਠੇ ਹਨ, ਉਨ੍ਹਾਂ ਨੇ ਕਿਹਾ ਕਿ ਇਹ ਸਾਡੀ ਪ੍ਰਾਈਵੇਟ ਪ੍ਰਾਪਰਟੀ ਹੈ। ਉਸ ਤੋਂ ਬਾਅਦ 1956 ਦਾ ਲੈਂਡ ਸੀਲਿੰਗ ਐਕਟ ਆ ਗਿਆ। ਉਸ ਤੋਂ ਬਚਣ ਲਈ ਇਹ ਬੋਗਸ ਟਰੱਸਟ ਅਤੇ ਸੁਸਾਇਟੀਜ਼ ਬਣਾਈਆਂ ਗਈਆਂ ਹਨ ਤਾਂ ਕਿ 1956 ਦਾ ਲੈਂਡ ਸੀਲਿੰਗ ਐਕਟ ਉਨ੍ਹਾਂ ਤੇ ਲਾਗੂ ਨਾ ਹੋ ਸਕੇ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਬੰਦੇ ਟਰੱਸਟ ਫੋਰਮ ਕਰਦੇ ਹਨ, ਉਸ ਟਰੱਸਟ ਦੇ ਵਿੱਚ ਜ਼ਮੀਨ ਇੰਡਿਵਿਜੂਅਲ ਹੈਸੀਅਤ ਵਿੱਚ 18 ਏਕੜ ਰੱਖੀ ਜਾ ਸਕਦੀ ਹੈ। ਜੇ ਟਰੱਸਟ ਪਬਲਿਕ ਟਰੱਸਟ ਨਹੀਂ ਹੈ ਤਾਂ ਇਸ ਤੋਂ ਵੱਧ ਨਾ ਟਰੱਸਟ ਐਕਟ ਥੱਲੇ ਅਤੇ ਨਾ ਹੀ ਕੋਆਪਰੇਟਿਵ ਸੁਸਾਇਟੀ ਐਕਟ ਥੱਲੇ ਜ਼ਮੀਨ ਰੱਖੀ ਜਾ ਸਕਦੀ ਹੈ। ਜੇ ਇਹ ਟਰੱਸਟ ਸਹੀ ਨਹੀਂ ਮੰਨਦੇ ਤਾਂ ਉਹ ਜ਼ਮੀਨ ਕਿਵੇਂ ਵਾਧੂ ਰੱਖੀ ਬੈਠੇ ਹਨ ? ਮੰਤਰੀ ਜੀ ਦੱਸਣ ਦੀ ਖੇਚਲ ਕਰਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜ਼ਮੀਨ ਦੇ ਸਰਪਲੱਸ ਹੋਣ ਬਾਰੇ ਮਾਮਲੇ ਦਾ ਪ੍ਰੇਖਣ ਕੀਤਾ ਗਿਆ ਸੀ ਅਤੇ ਸਰਕਾਰ ਨੇ ਮਿਤੀ 20-4-1983 ਨੂੰ ਹੁਕਮ ਦਿੱਤੇ ਸਨ ਕਿ ਇਸ ਕੇਸ ਦਾ ਕੁਲੈਕਟਰ ਅਗਰੇਰੀਅਨ,

*Placed in the Library.

[ਮਾਲ ਅਤੇ ਪੁਨਰਵਾਸ ਮੰਤਰੀ] :

ਰਾਮਪੁਰਾ ਫੂਲ ਵੱਲੋਂ ਫੈਸਲਾ ਕੀਤਾ ਜਾਵੇ ਕਿਉਂਕਿ ਭੋਂ ਦਾ ਵੱਡਾ ਹਿੱਸਾ ਉਸ ਉਪ ਮੰਡਲ ਵਿੱਚ ਪੈਂਦਾ ਹੈ । ਸ੍ਰੀ ਹਰੀ ਧਨ ਸਿੰਘ, ਭਾਈ ਅਰਦਮਨ ਸਿੰਘ ਅਤੇ ਪੰਜ ਹੋਰਾਂ ਨੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਸਿਵਲ ਰਿਟ ਪਟੀਸ਼ਨ ਨੰਬਰ 4430 ਆਫ 1983 ਦਾਇਰ ਕੀਤੀ ਸੀ ਅਤੇ ਪੰਜਾਬ ਤੇ ਹਰਿਆਣਾ ਹਾਈਕੋਰਟ ਦੇ ਹੁਕਮ 15-9-83 ਦੁਆਰਾ ਕੁਲੈਕਟਰ ਅਗਰੇਰੀਅਨ, ਰਾਮਪੁਰਾ ਫੂਲ ਅੱਗੇ ਪ੍ਰੋਸੀਡਿੰਗਜ਼ ਅਗਲੇ ਹੁਕਮਾਂ ਤੱਕ ਰੋਕ ਦਿੱਤੀਆਂ ਗਈਆਂ ਸਨ । ਇਹ ਸਟੇਅ ਅੱਜ ਤੱਕ ਚਲ ਰਹੀ ਹੈ । ਐਡਵੋਕੇਟ ਜਨਰਲ ਪੰਜਾਬ ਨੇ ਮਿਤੀ 12-3-2000 ਨੂੰ ਸੂਚਿਤ ਕੀਤਾ ਹੈ ਕਿ ਇਹ ਕੇਸ ਅਜੇ ਵੀ ਲੰਬਿਤ ਹੈ ਅਤੇ ਹਾਈ ਕੋਰਟ ਵਲੋਂ ਸੁਣਵਾਈ ਲਈ ਅਗਲੀ ਮਿਤੀ ਅਜੇ ਤੱਕ ਨਿਸ਼ਚਿਤ ਨਹੀਂ ਕੀਤੀ ਗਈ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਇਹੋ ਜਿਹੀ ਰਿੱਟ ਨਾ ਹਾਈ ਕੋਰਟ ਵਿੱਚ ਪੈਂਡਿੰਗ ਹੈ ਅਤੇ ਨਾ ਹੀ ਸੁਪਰੀਮ ਕੋਰਟ ਵਿੱਚ, ਜਿਸ ਤਹਿਤ ਅਸੀਂ ਇਨਫਰਮੇਸ਼ਨ ਨਾ ਦੇ ਸਕੀਏ । ਜਿਹੜੀ ਇਨਫਰਮੇਸ਼ਨ ਮੈਂ ਮੰਗੀ ਸੀ, ਉਹ ਦਾ ਤਾਂ ਜਵਾਬ ਨਹੀਂ ਆਇਆ ਪਰ ਚਲੋ ਮੈਂ ਅਗਲਾ ਸਵਾਲ ਪੁੱਛ ਲੈਂਦਾ ਹਾਂ । ਮਾਨਯੋਗ ਸਪੀਕਰ ਸਾਹਿਬ, ਜਿਹੜਾ ਇਹ ਟਰੱਸਟ ਹੈ, ਇਸ ਦੇ ਹੁਣ ਦੇ ਟਰੱਸਟੀ ਭਾਈ ਜੁਝਾਰ ਸਿੰਘ ਦੇ ਕੇਸ ਦਾ ਫੈਸਲਾ ਮਿਤੀ 1-9-1994 ਨੂੰ ਹੋਇਆ ਸੀ ਜਿਸ ਦਾ ਕਿ ਟਰੱਸਟ ਐਕਟ ਦੀ ਧਾਰਾ 72-73 ਤਹਿਤ ਮਾਨਯੋਗ ਜੱਜ ਡੀ. ਐਸ. ਚੱਠਾ ਨੇ ਫੈਸਲਾ ਕੀਤਾ ਸੀ । ਟਰੱਸਟ ਐਕਟ ਦੀ ਧਾਰਾ 72-73 ਥੱਲੇ ਮੰਤਰੀ ਜੀ ਨੇ ਖੁਦ ਮੰਨਿਆ ਹੈ ਕਿ ਇਸ ਅਧੀਨ ਹੀ ਟਰੱਸਟ ਆਉਂਦੇ ਹਨ । ਇਸ ਲਈ ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਟਰੱਸਟ ਐਕਟ ਦੀ ਧਾਰਾ ਥੱਲੇ ਟਰੱਸਟ ਆਉਂਦੇ ਹਨ ਅਤੇ ਉਨ੍ਹਾਂ ਦੀ ਐਡਮਿਸ਼ਨ ਹੁੰਦੀ ਹੈ ਤਾਂ ਫਿਰ ਟਰੱਸਟੀਆਂ ਵਲੋਂ ਖਰਚ ਕੀਤੇ ਪੈਸੇ ਦੀ ਚੈਕਿੰਗ ਦਾ ਆਡਿਟ ਕਿਉਂ ਨਹੀਂ ਹੋ ਸਕਦਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਟਰੱਸਟ ਹਨ, ਉਨ੍ਹਾਂ ਦਾ ਆਡਿਟ ਜਾਂ ਲੇਖਾ-ਜੋਖਾ ਕਰਨਾ ਰੈਵੀਨਿਊ ਡਿਪਾਰਟਮੈਂਟ ਅਧੀਨ ਨਹੀਂ ਹੈ । ਇਸੇ ਤਰ੍ਹਾਂ ਜਿਹੜੇ ਪਬਲਿਕ ਟਰੱਸਟ ਹਨ, ਉਨ੍ਹਾਂ ਦਾ ਆਡਿਟ ਭਾਵੇਂ ਕਿਸੇ ਵੀ ਮਹਿਕਮੇ ਵੱਲੋਂ ਹੋਵੇ ਪਰ ਉਸ ਵਿੱਚ ਵੀ ਸਾਡਾ ਕਿਸੇ ਕਿਸਮ ਦਾ ਕੋਈ ਦਖਲ ਨਹੀਂ ਹੈ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਸ਼ਾਇਦ ਮੇਰੇ ਸਮਝਾਉਣ ਵਿੱਚ ਫਰਕ ਰਹਿ ਗਿਆ ਹੈ । ਮੈਂ ਇਹ ਰਿਕੁਐਸਟ ਕਰ ਰਿਹਾ ਹਾਂ ਕਿ ਇਹ ਟਰੱਸਟ ਡਿਸਟ੍ਰਿਕਟ ਅਤੇ ਸੈਸ਼ਨ ਜੱਜ ਦੇ ਅਧੀਨ ਆਉਂਦੇ ਹਨ । ਟਰੱਸਟ ਐਕਟ ਦੀ ਧਾਰਾ 72-73 ਅਧੀਨ ਭਾਈ ਜੁਝਾਰ ਸਿੰਘ ਨੂੰ ਟਰੱਸਟੀ ਬਣਾਇਆ ਗਿਆ ਸੀ । ਇਹ ਪਬਲਿਕ ਟਰੱਸਟ ਹੈ ਅਤੇ ਇਸ ਦੀ ਐਡਮਿਸ਼ਨ ਵੀ ਹੋਈ ਹੈ ਇਹ ਆਡਿਟ ਵਾਸਤੇ ਸੈਕਸ਼ਨ 19 ਅਧੀਨ ਆਉਂਦਾ ਵੀ ਹੈ । ਇਸ ਲਈ ਮੰਤਰੀ ਜੀ ਜਵਾਬ ਦੇਣ ਕਿ ਇਸ ਦਾ ਆਡਿਟ ਕਿਉਂ ਨਹੀਂ ਹੋ ਸਕਦਾ ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇਹ ਗੱਲ ਸਪਸ਼ਟ ਕਹੀ ਹੈ ਕਿ

ਜਿਹੜੇ ਪ੍ਰਾਈਵੇਟ ਟਰੱਸਟ ਹਨ, ਉਸ ਵਿਚ ਰੈਵਿਨਿਊ ਡਿਪਾਰਟਮੈਂਟ ਦਾ ਕੋਈ ਦਖਲ ਨਹੀਂ ਹੈ । ਇਸ ਕਰਕੇ ਇਨ੍ਹਾਂ ਦਾ ਆਡਿਟ ਕਰਨ ਦਾ ਕੰਮ ਸਾਡੇ ਅਧੀਨ ਨਹੀਂ ਆਉਂਦਾ । ਜਿਹੜੇ ਪਬਲਿਕ ਟਰੱਸਟ ਹਨ, ਉਨ੍ਹਾਂ ਦਾ ਵੀ ਆਡਿਟ ਕਰਨ ਦਾ ਕੰਮ ਸਾਡੇ ਅਧੀਨ ਨਹੀਂ ਹੈ । ਦੂਸਰੀ ਗੱਲ ਇਹ ਹੈ ਕਿ ਇਸ ਦਾ ਕੋਰਟ ਵਿੱਚ ਕੇਸ ਚੱਲ ਰਿਹਾ ਹੈ । ਸਾਡੇ ਰੈਵੇਨਿਊ ਡਿਪਾਰਟ-ਮੈਂਟ ਵਿਚ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ । ਇਸ ਲਈ ਮੈਂਬਰ ਸਾਹਿਬ ਜਾਂ ਤਾਂ ਕੋਰਟ ਤੋਂ ਪਤਾ ਕਰਨ ਜਾਂ ਫਿਰ ਜਿਸ ਨੇ ਅਦਾਲਤ ਵਿੱਚ ਕੇਸ ਕੀਤਾ ਹੈ, ਉਸ ਤੋਂ ਪਤਾ ਕਰਨ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ,......

**ਸ੍ਰੀ ਸਪੀਕਰ** : ਸਰਦਾਰ ਧਨਵੰਤ ਸਿੰਘ ਜੀ, ਇਸ ਦਾ ਕੋਰਟ ਕੇਸ ਚੱਲ ਰਿਹਾ ਹੈ । ਇਸ ਲਈ ਤੁਸੀਂ ਬੈਠ ਜਾਓ । ਅਗਲਾ ਸਵਾਲ, ਚਾਵਲਾ ਜੀ ।

---

**ਰਾਜ ਵਿਚ ਗੁੰਮ ਹੋਏ ਵਿਅਕਤੀਆਂ ਨੂੰ ਲੱਭਣਾ**

*2204. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਪੁਲਿਸ ਵਿਭਾਗ ਵਿਚ ਕੋਈ ਸਪੈਸ਼ਲ ਸੈੱਲ ਬਣਾਇਆ ਗਿਆ ਹੈ ਜਿਸ ਨੂੰ ਰਾਜ ਵਿੱਚ ਗੁੰਮ ਹੋਏ ਵਿਅਕਤੀਆਂ ਨੂੰ ਲੱਭਣ ਦਾ ਕੰਮ ਸੌਂਪਿਆ ਗਿਆ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਗੁੰਮ ਹੋਏ ਬੱਚਿਆਂ (16 ਸਾਲ ਦੀ ਉਮਰ ਤੋਂ ਘੱਟ) ਦੀ ਗਿਣਤੀ ਕਿੰਨੀ ਹੈ ਜਿਹੜੇ ਸਾਲ 2000 ਦੇ ਦੌਰਾਨ ਲੱਭ ਲਏ ਗਏ ਹਨ ਅਤੇ ਉਕਤ ਸਮੇਂ ਦੌਰਾਨ ਗੁੰਮ ਹੋਏ ਬੱਚਿਆਂ (16 ਸਾਲ ਦੀ ਉਮਰ ਤੋਂ ਘੱਟ) ਜਾਂ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ, ਜਿਹੜੇ ਹਾਲੇ ਤੱਕ ਲੱਭੇ ਨਹੀਂ ਹਨ ;

(ੲ) 16 ਸਾਲਾਂ ਅਤੇ ਇਸ ਤੋਂ ਵੱਧ ਉਮਰ ਦੇ ਗੁੰਮ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਗੁੰਮ ਹੋਣ ਤੋਂ ਬਾਅਦ ਮਾਰ ਦਿੱਤੇ ਗਏ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ ।

(ਅ) ਪਰ ਸਾਲ 2000 ਦੌਰਾਨ 16 ਸਾਲ ਤੋਂ ਘੱਟ ਉਮਰ ਦੇ 203 ਬੱਚੇ ਗੁੰਮ ਹੋਏ ਦੱਸੇ ਗਏ ਜਿਨ੍ਹਾਂ ਵਿਚੋਂ 103 ਦੀ ਭਾਲ ਕਰ ਲਈ ਗਈ, 2 ਮਾਰੇ ਗਏ ਅਤੇ 98 ਬੱਚੇ ਨਹੀਂ ਮਿਲੇ । ਇਸ ਤੋਂ ਇਲਾਵਾ ਸਾਲ 2000 ਵਿੱਚ 571 ਵਿਅਕਤੀ ਗੁੰਮ ਹੋਏ ਸਨ ਅਤੇ 184 ਮਿਲ ਗਏ ਸਨ, 14 ਮਾਰੇ ਗਏ, ਬਾਕੀ 373 ਨਹੀਂ ਮਿਲੇ ।

(ੲ) 16 ਸਾਲ ਤੋਂ ਘੱਟ ਉਮਰ ਦੇ 2 ਬੱਚੇ ਅਤੇ 16 ਸਾਲ ਤੋਂ ਵੱਧ ਉਮਰ ਦੇ 14 ਵਿਅਕਤੀ ਗੁੰਮਣ ਤੋਂ ਬਾਅਦ ਮਾਰੇ ਗਏ ਸਨ ।

श्रीमती लक्ष्मी कांता चावला : स्पीकर साहिब, मुझे लगता है कि इन को जानकारी सही नहीं पहुंची और इन्होंने यह उत्तर गलत दिया है । यह एक अखबार है, जिस में लुधियाना में ही 6 बच्चे मरे बताए गऐ हैं । आप को भी पता ही है कि पिछले साल लुधियाना में 6 बच्चे मारे गए, अमृतसर में 7 मारे गए और खन्ना में 3 मारे गये । आदमपुर में भी मारे गये । अब जो जानकारी दी गई है कि दो बच्चे एक साल में मारे गये, यह जानकारी सौ प्रतिशत गलत है । आप ने भी अखबार पढ़ा है । 16 साल की उमर से कम के according to me, more than one dozen children have been killed और आप ने 98 अनट्रेसड बताए हैं । यह टरेस नहीं हुये हैं । आप का होम सैक्रेटरी कहता है कि जहां पहले गवाच गये, वहाँ एक और अनट्रेसड लिख देंगे । मेरी आप से प्रार्थना है कि आप सही जानकारी ले कर दें । बच्चे तो दर्जनों मारे गये हैं । सात बच्चों की जानकारी तो मैं आप के सामने रख रही हूं । 6 के बारे में तो अखबारों में हैड लाईन लगी थी कि छह मासूमों का मातम लुधियाना शहर में मनाया गया । लुधियाना में कितने बच्चे मारे गये, कृपा करके इस की ठीक जानकारी आप दिलवा दें ।

ਮੁੱਖ ਮੰਤਰੀ : ਸਪੀਕਰ ਸਾਹਿਬ, ਬੀਬੀ ਜੀ ਆਨਰੇਬਲ ਮੈਂਬਰ ਹਨ । ਇਸ ਵਿੱਚ ਦੋ ਚੀਜ਼ਾਂ ਹੁੰਦੀਆਂ ਹਨ । ਮਿਸਿੰਗ ਅਤੇ ਕਿਡਨੈਪਡ । ਇਨ੍ਹਾਂ ਨੇ ਸਵਾਲ ਮਿਸਿੰਗ ਦਾ ਕੀਤਾ ਹੈ । ਇਸ ਲਈ ਮਿਸਿੰਗ ਦੀ ਫਿਗਰ ਤਾਂ ਇਹ ਠੀਕ ਹੈ । ਕਿਡਨੈਪਡ ਬਾਰੇ ਜੇ ਬੀਬੀ ਜੀ ਕਹਿਣਗੇ ਤਾਂ ਮੈਂ ਉਨ੍ਹਾਂ ਬਾਰੇ ਇਨਫ਼ਰਮੇਸ਼ਨ ਕੱਲ੍ਹ ਸ਼ਾਇਦ ਨਾ ਦੇ ਸਕਾਂ, ਬਾਅਦ ਵਿੱਚ ਦੇ ਦੇਵਾਂਗਾ । ਮਿਸਿੰਗ ਦੇ ਫੈਕਟਸ ਅਤੇ ਫਿਗਰਜ਼ ਠੀਕ ਹਨ ।

श्रीमती लक्ष्मी कांता चावला : मिसिंग के तो मैंने 16 बच्चे बताए हैं । जिस में से 6 बच्चे लुधियाना में, 7 अमृतसर में मार दिये गये । आप ने जवाब के 'सी' पारट में बताया है ।

ਮੁੱਖ ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਮਿਸਿੰਗ ਦਾ ਜਿਹੜਾ ਸਵਾਲ ਕੀਤਾ ਹੈ, ਮਿਸਿੰਗ ਦੀ ਸਾਰੀ ਡਿਟੇਲ ਮੈਂ ਇਨ੍ਹਾਂ ਨੂੰ ਦੇ ਦਿੱਤੀ ਹੈ । ਜੇਕਰ ਕਿਡਨੈਪਡ ਵਿੱਚ ਕੋਈ ਕਮੀ ਹੈ ਤਾਂ ਮੈਂ ਕੱਲ੍ਹ ਨੂੰ ਇਹ ਇਨਫ਼ਰਮੇਸ਼ਨ ਨਹੀਂ ਦੇ ਸਕਦਾ, ਦੋ ਕੁ ਦਿਨ ਬਾਅਦ ਦੇ ਦੇਵਾਂਗਾ ਕਿਉਂਕਿ ਕੱਲ੍ਹ ਨੂੰ ਮੈਂ ਬਾਹਰ ਜਾਣਾ ਹੈ ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਸਵਾਲ ਦਾ 'ਸੀ' ਪਾਰਟ ਦੇਖੋ— "Number of missing children of the age of 16 years and above" और भाग 'बी' है कि below the age of 16 years कितने बच्चे मारे गये । बच्चे जो मारे गये कृप्या करके उन की सही जानकारी यह दें ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਨੂੰ ਫਿਗਰ ਸੁਣਾਉਣ ਦਾ ਕੋਈ ਫਾਇਦਾ ਨਹੀਂ । ਮੈਂ ਯਕੀਨ ਦਿਵਾਉਂਦਾ ਹਾਂ ਕਿ ਪੂਰੀ ਤਰ੍ਹਾਂ ਨਾਲ ਇਨਫ਼ਰਮੇਸ਼ਨ 2-3 ਦਿਨ ਬਾਅਦ

ਕੁਲੈਕਟ ਕਰਕੇ ਦੇ ਦੇਵਾਂਗਾ, ਕਿਉਂਕਿ ਸਵਾਲ ਮਿਸਿੰਗ ਦਾ ਹੈ, ਇਸ ਕਰਕੇ ਮਿਸਿੰਗ ਦੀ ਹੀ ਸਾਰੀ ਜਾਣਕਾਰੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਠੀਕ ਹੈ ਜੀ ।

**ਸ਼੍ਰੀ ਸਪੀਕਰ** : ਅਗਲਾ ਸਵਾਲ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਤਾਂ ਮੈਂ ਕਲੈਰੀਫਿਕੇਸ਼ਨ ਦਿੱਤੀ ਹੈ ਪਰ ਸਵਾਲ ਤਾਂ ਅਜੇ ਕਰਨਾ ਹੈ ।

**ਸ਼੍ਰੀ ਸਪੀਕਰ** : ਬੀਬੀ ਜੀ, ਉਨ੍ਹਾਂ ਨੇ ਕਿਹਾ ਹੈ ਕਿ ਸਾਰੀ ਇਨਫ਼ਰਮੇਸ਼ਨ ਦੋ ਤਿੰਨ ਦਿਨਾਂ ਬਾਅਦ ਦੇ ਦੇਵਾਂਗਾ ।

श्रीमती लक्ष्मी कांता चावला : स्पीकर साहिब, मेरा प्रश्न है कि जितने लोग पंजाब में लापता हैं, उनके लिये पंजाब सरकार कोई सैल बनाने के लिए कुछ सोचती है कि नहीं ? कितने समय में यह सैल बन जाएगा ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅੱਜ ਹੀ ਹੋਮ ਸੈਕ੍ਰੇਟਰੀ ਨਾਲ ਇਸ ਸਵਾਲ ਬਾਰੇ ਡਿਸਕਸ਼ਨ ਕਰ ਰਿਹਾ ਸੀ । ਮੈਂ ਉਨ੍ਹਾਂ ਨੂੰ ਹਦਾਇਤ ਕਰ ਦਿੱਤੀ ਹੈ ਕਿ ਹਰ ਜ਼ਿਲ੍ਹੇ ਵਿੱਚ ਉਥੋਂ ਦੇ ਐਸ. ਪੀ. ਜਿਹੜੇ ਹਨ, ਉਨ੍ਹਾਂ ਦੀ ਸਿਰਫ਼ ਦੋ ਕਰਾਈਮਜ਼ ਵਾਸਤੇ ਹੀ ਡਿਊਟੀ ਲਗਾਈ ਜਾਵੇ । ਕਰਾਈਮ ਅਗੇਂਸਟ ਵੂਮੈਨ ਅਤੇ ਚਿਲਡਰਿਨ (ਥੰਪਿੰਗ) । ਇਸ ਕਰਕੇ ਹੁਣ ਹਰ ਜ਼ਿਲ੍ਹੇ ਵਿੱਚ ਪੱਕਾ ਸੈੱਲ ਹੋਵੇਗਾ ਅਤੇ ਹੈਡਕਵਾਟਰ ਤੇ ਵੀ ਇੱਕ ਡੀ.ਆਈ.ਜੀ. ਦੀ ਡਿਊਟੀ ਲਗਾਈ ਜਾਵੇਗੀ ਕਿ ਇਹ ਇਨ੍ਹਾਂ ਦੋ ਕਰਾਈਮਜ਼ ਵਾਸਤੇ ਹੀ ਕੰਮ ਕਰਨ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 26.3.2001 ਲਈ ਪੋਸਟਪੋਨ ਕੀਤੀਆਂ ਗਈਆਂ ।)

---

## STARRED QUESTIONS AND ANSWERS

### ਫਿਲੌਰ-ਨਕੋਦਰ ਸੜਕਾਂ ਦੀ ਮੁਰੰਮਤ

*2381. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸ਼ੇਰ ਸ਼ਾਹ ਸੂਰੀ ਮਾਰਗ ਤੇ ਫਿਲੌਰ–ਨੂਰਮਹਿਲ ਅਤ ਨੂਰਮਹਿਲ-ਨਕੋਦਰ (ਜਲੰਧਰ) ਤੱਕ ਸੜਕ ਦਾ ਹਿੱਸਾ ਖਸਤਾ ਹਾਲਤ ਵਿਚ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਕਦੋਂ ਤੱਕ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ ।

[ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ] :

ਫਿਲੌਰ-ਨੂਰਮਹਿਲ ਸੜਕ ਦੀ ਵਰਤਮਾਨ ਮਾੜੀ ਹਾਲਤ ਕਾਰਨ ਇਸ ਦੀ ਮੁਰੰਮਤ ਕਰਨ ਦੀ ਤਜਵੀਜ਼ ਹੈ ਅਤੇ ਇਹ ਕੰਮ ਵਿੱਤੀ ਸਾਲ 2001-2002 ਵਿੱਚ ਪੂਰਾ ਕਰ ਦਿੱਤਾ ਜਾਵੇਗਾ ।

ਨੂਰ ਮਹਿਲ-ਨਕੋਦਰ ਸੜਕ ਦਾ ਕੁਝ ਹਿੱਸਾ ਵੀ ਖਰਾਬ ਹੈ। ਭਵਿੱਖ ਵਿੱਚ ਪਲਾਨ-ਸੜਕਾਂ ਲਈ ਫੰਡਾਂ ਦੀ ਉਪਲਬੱਧਤਾ ਅਨੁਸਾਰ ਇਸ ਦੀ ਮੁਰੰਮਤ ਕਰਨ ਸਬੰਧੀ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਪਹਿਲਾਂ ਤਾਂ ਮੰਤਰੀ ਜੀ ਨੇ ਨਹੀਂ ਜੀ ਕਹਿਕੇ ਡਰਾ ਹੀ ਦਿੱਤਾ ਸੀ, ਬਾਅਦ ਵਿੱਚ ਕੁਝ ਹੌਂਸਲਾ ਬੱਨ੍ਹਿਆ ਹੈ । ਜਿਹੜੀ ਫਿਲੌਰ ਤੋਂ ਨੂਰਮਹਿਲ ਤੱਕ ਸੜਕ ਹੈ ਇਸ ਦੀ ਬਹੁਤ ਮਾੜੀ ਹਾਲਤ ਹੈ । ਪੁਰਾਣੇ ਸਮੇਂ ਦੇ ਵਿਚ ਜਿਸ ਨੂੰ ਸ਼ੇਰ-ਸ਼ਾਹ-ਸੂਰੀ ਮਾਰਗ ਕਿਹਾ ਜਾਂਦਾ ਸੀ, ਇਸ ਵੇਲੇ ਉਸ ਤੇ ਆਵਾਜਾਈ ਬਿਲਕੁਲ ਠੱਪ ਹੈ । ਇਸ ਕਰਕੇ ਮੇਰੀ ਗੁਜਾਰਿਸ਼ ਹੈ ਕਿ 2002 ਤਾਂ ਬਹੁਤ ਦੂਰ ਹੈ । ਕ੍ਰਿਪਾ ਕਰਕੇ ਮੰਤਰੀ ਜੀ, ਜਲਦੀ ਇਸ ਸੜਕ ਦੀ ਰਿਪੇਅਰ ਕਰਵਾ ਦੇਣ, ਕਿਉਂਕਿ ਇਸ ਦੇ ਉਤੇ ਆਵਾਜਾਈ ਬਿਲਕੁਲ ਬੰਦ ਹੋ ਚੁੱਕੀ ਹੈ । ਹੁਣ ਵਾਇਆ ਤਲਵਣ-ਫਿਲੌਰ ਆਉਣਾ ਪੈਂਦਾ ਹੈ ਜਾਂ ਫਿਰ ਵਾਇਆ ਜੰਡਿਆਲਾ ਹੋ ਕੇ ਆਉਣਾ ਪੈਂਦਾ ਹੈ । ਮੇਰਾ ਖਿਆਲ ਹੈ ਕਿ ਬਹੁਤ ਸਾਰੇ ਮੰਤਰੀ ਸਾਹਿਬਾਨ ਨੂੰ ਵੀ, ਜਿਨ੍ਹਾਂ ਨੂੰ ਸ਼ਾਰਟ ਕੱਟ ਰਸਤਾ ਪੈਂਦਾ ਹੈ, ਉਨ੍ਹਾਂ ਨੂੰ ਵੀ ਵਾਇਆ ਨਕੋਦਰ ਜਾਂ ਫਗਵਾੜਾ ਹੋ ਕੇ ਆਉਂਣਾ ਪੈਂਦਾ ਹੈ । ਕੋਹਾੜ ਸਾਹਿਬ ਬੈਠੇ ਹਨ, ਇਨ੍ਹਾਂ ਦਾ ਇਹ ਮੇਨ ਰਸਤਾ ਹੈ, ਇਹ ਵੀ ਵਾਇਆ ਫਗਵਾੜਾ ਆਉਂਦੇ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਕੰਮ ਜਲਦੀ ਸ਼ੁਰੂ ਕਰਵਾ ਦੇਣ । ਦੂਸਰੀ ਮੇਰੀ ਬੇਨਤੀ ਹੈ ਕਿ ਜੋ ਇਹ ਕਹਿ ਰਹੇ ਹਨ ਕਿ ਨੂਰਮਹਿਲ ਤੋਂ ਨਕੋਦਰ ਸੜਕ ਦਾ ਕੁਝ ਹਿੱਸਾ ਖਰਾਬ ਹੈ । ਇਸ ਸੜਕ ਦੀ ਹਾਲਤ ਵੀ ਇੰਨੀ ਮਾੜੀ ਹੈ ਕਿ ਫਿਲੌਰ ਤੋਂ ਨੂਰਮਹਿਲ ਤੱਕ 20 ਕਿ.ਮੀ. ਦੀ ਸਪੀਡ ਤੇ ਗੱਡੀ ਚਲ ਸਕਦੀ ਹੈ, ਜਿਹੜੀ ਕਿ ਚੰਗੀ ਸੜਕ ਤੇ 80 ਦੀ ਸਪੀਡ ਨਾਲ ਚਲਦੀ ਹੈ ਅਤੇ ਨੂਰ ਮਹਿਲ ਤੋਂ ਨਕੋਦਰ ਸੜਕ ਤੇ 25 ਕਿਲੋਮੀਟਰ ਦੀ ਸਪੀਡ ਤੇ ਗੱਡੀ ਚਲ ਸਕਦੀ ਹੈ । ਦੋਵਾਂ ਸੜਕਾਂ ਦਾ ਫਰਕ ਸਿਰਫ ਇੰਨਾਂ ਹੀ ਹੈ ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਸਵਾਲ ਵਿਚ ਹੀ ਕਰ ਦਿੱਤਾ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਸ ਸਾਰੀ ਸੜਕ ਨੂੰ ਇਸੇ ਸਾਲ ਦੇ ਵਿਚ ਵਿਚ ਰਿਪੇਅਰ ਕਰਵਾ ਦੇਣ ਤਾਂ ਕਿ ਜਿਹੜੀ ਬਹੁਤ ਹੀ ਮਹੱਤਵਪੂਰਨ ਸੜਕ ਹੈ, ਉਹ ਇਸੇ ਸਾਲ ਦੇ ਵਿਚ ਮੁਰੰਮਤ ਹੋ ਸਕੇ ।

ਮੰਤਰੀ : ਸਤਿਕਾਰਯੋਗ ਸਪੀਕਰ ਸਾਹਿਬ, ਜਿਹੜੀ ਫਿਲੌਰ ਤੋਂ ਨੂਰ-ਮਹਿਲ ਤੱਕ ਸੜਕ ਹੈ ਉਸ ਦੇ ਲਈ 3 ਕਰੋੜ 84 ਲੱਖ ਰੁਪਏ ਦਾ ਪ੍ਰਬੰਧ ਕਰ ਲਿਆ ਹੈ ਅਤੇ ਇਸ ਦਾ ਅਸੀਂ 16-4-2001 ਨੂੰ ਟੈਂਡਰ ਵੀ ਮੰਗ ਲਿਆ ਹੈ ਅਤੇ ਇਹ ਕੰਮ ਇਕ ਮਹੀਨੇ ਦੇ ਵਿਚ ਸ਼ੁਰੂ ਕਰਵਾ ਦੇਵਾਂਗੇ ਅਤੇ 6 ਮਹੀਨਿਆਂ ਦੇ ਵਿਚ ਮੁਕੰਮਲ ਕਰਵਾ ਦਿਆਂਗੇ ।

ਜਿਹੜਾ ਦੂਸਰਾ ਪੋਰਸ਼ਨ ਹੈ ਨੂਰ ਮਹਿਲ ਤੋਂ ਨਕੋਦਰ ਇਸ ਦੇ ਲਈ 2 ਕਰੋੜ 70 ਲੱਖ ਰੁਪਿਆ ਚਾਹੀਦਾ ਹੈ । ਇਹ ਵੀ ਅਸੀਂ ਜਿਹੜਾ ਅਪ੍ਰੈਲ ਤੋਂ ਵਿੱਤੀ ਸਾਲ ਸ਼ੁਰੂ ਹੋਣਾ ਹੈ, ਇਸ ਦੇ ਵਿਚ ਕਰਵਾ ਦਿਆਂਗੇ । ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗੇ ਅਤੇ ਵਧੀਆ ਬਣਵਾ ਦਿਆਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਧੰਨਵਾਦ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ 3 ਕਰੋੜ ਰੁਪਿਆ ਸੈਂਕਸ਼ਨ ਕਰ ਦਿੱਤਾ ਹੈ, ਇਸ ਸੜਕ ਦੇ ਵਿਚ ਲੈਵਲ ਰੇਜ਼ਿੰਗ, ਸਟਰੈਂਥਨਿੰਗ, ਅਤੇ ਪ੍ਰੀਮਿਕਸਿੰਗ ਦਾ ਕੰਮ ਹੈ, ਟੈਂਡਰ ਇਨ੍ਹਾਂ ਨੇ ਇਨਵਾਈਟ ਕਰ ਲਿਆ ਹੈ । ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਟੈਂਡਰ ਹਾਲੇ ਇਨਵਾਈਟ ਕੀਤਾ ਹੈ ਅਤੇ ਉਸ ਨੂੰ ਪਹਿਲਾਂ ਹੀ ਤਿੰਨ ਹਿੱਸਿਆਂ ਦੇ ਵਿਚ ਸਪਲਿਟ ਕਰ ਦਿੱਤਾ ਹੈ, ਅਰਥ ਵਰਕ ਹੋਰ ਨੂੰ ਦੇ ਦਿੱਤਾ ਹੈ, ਸਟਰੈਂਥਨਿੰਗ ਦਾ ਹੋਰ ਨੂੰ ਦੇ ਦਿੱਤਾ ਹੈ, ਪ੍ਰੀਮਿਕਸਿੰਗ ਦਾ ਹੋਰ ਨੂੰ ਦੇ ਦਿੱਤਾ ਹੈ । ਮੇਰਾ ਸਵਾਲ ਹੈ ਕਿ ਇਨ੍ਹਾਂ ਨੇ ਟੈਂਡਰ ਹਾਲੇ ਫਲੋਟ ਕੀਤਾ ਹੈ ਅਤੇ ਕੀ ਉਥੇ ਅਰਥ ਵਰਕ ਨਾਰਮਲ ਰੇਟ ਨਾਲੋਂ 25% ਵੱਧ ਤੇ ਐਲੋਕੇਟ ਕਰਕੇ ਮੌਕੇ ਤੇ ਕੰਮ ਸ਼ੁਰੂ ਕਰਵਾ ਦਿੱਤਾ ਹੈ ਜਾਂ ਨਹੀਂ ?

**ਮੰਤਰੀ** : ਨਹੀਂ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਥੇ ਮੈਂ ਅਰਜ਼ ਕਰਾਂਗਾ ਕਿ ਇਹ ਜਵਾਬ ਮਿਸਲੀਡਿੰਗ ਹੈ । ਇਸ ਦੇ ਲਈ ਮੇਰੀ ਰਿਕੁਐਸਟ ਹੈ ਕਿ In the interest of Justice. ਹਾਊਸ ਦੇ ਮੈਂਬਰਜ਼ ਦੀ ਇਕ ਕਮੇਟੀ ਬਣਾ ਦਿੱਤੀ ਜਾਵੇ, ਤੇ ਉਹ ਰਿਪੋਰਟ ਕਰੇ । ਉਥੇ ਮਿੱਟੀ ਪੈ ਰਹੀ ਹੈ ਅਤੇ 25% ਵੱਧ ਰੇਟ ਤੇ ਠੇਕੇਦਾਰ ਨੂੰ ਫੇਵਰੇਟਿਜ਼ਮ ਕਰਨ ਲਈ ਕੰਮ ਟੈਂਡਰ ਤੋਂ ਪਹਿਲਾਂ ਅਲਾਟ ਕੀਤਾ ਗਿਆ ਹੈ । ਇਹ ਬੜੀ gross misuse of this House ਹੈ ਕਿ ਤੁਸੀਂ ਮਿਸਲੀਡ ਕਰਕੇ 'ਨਹੀਂ ਜੀ' ਕਹਿ ਕੇ ਆਪਣਾ ਖਹਿੜਾ ਛੁਡਵਾ ਲਵੋ । ਮੈਂ, ਸਪੀਕਰ ਸਾਹਿਬ, ਤੁਹਾਨੂੰ ਜ਼ਰੂਰ ਰਿਕੁਐਸਟ ਕਰਾਂਗਾ ਕਿ ਜੇਕਰ ਉਥੇ ਹਾਊਸ ਦੀ ਕਮੇਟੀ ਜਾਵੇਗੀ ਤਾਂ ਮੈਂ ਉਨ੍ਹਾਂ ਬੰਦਿਆਂ ਦੇ ਨਾਮ ਵੀ ਦੇਵਾਂਗਾ ਕਿ ਕੀ ਕੀ ਹਨ, ਜਿਨ੍ਹਾਂ ਨੂੰ ਕੰਮ ਦਿੱਤਾ ਹੈ, ਕੰਮ ਕਿਉਂ ਦਿੱਤਾ ਹੈ ? ਟੈਂਡਰ ਤੋਂ ਬਾਹਰ ਕਿਉਂ ਦਿੱਤਾ ਹੈ ? ਇਸ ਲਈ ਮੇਰੀ ਰਿਕੁਐਸਟ ਹੈ ਕਿ ਹਾਊਸ ਦੀ ਕਮੇਟੀ ਕਾਂਸਟੀਚਿਊਟ ਕੀਤੀ ਜਾਵੇ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

## ਕੈਨਾਲ ਰੈਸਟ ਹਾਊਸ ਦੀ ਵਿਕਰੀ

*2377. ਸਰਦਾਰ **ਮਹੇਸ਼ਇੰਦਰ** ਸਿੰਘ ਗਰੇਵਾਲ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1 ਅਪ੍ਰੈਲ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸਰਕਾਰ ਦੁਆਰਾ ਕੋਈ ਕੈਨਾਲ ਰੈਸਟ ਹਾਊਸ ਵੇਚਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ] :

ਖਰੀਦਦਾਰਾਂ ਦੇ ਨਾਂ ਅਤੇ ਵੇਚੀ ਗਈ ਜ਼ਮੀਨ ਦੇ ਟਕਬੇ ਦੇ ਵੇਰਵੇ ਕੀ ਹਨ ਅਤੇ ਸਰਕਾਰ ਦੁਆਰਾ ਜ਼ਮੀਨ ਅਤੇ ਸੁਪਰ ਸਟਰਕਚਰਜ਼ ਦੀ ਵਿਕਰੀ ਵਜੋਂ ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ ।

ਮਿਤੀ 1-4-98 ਤੋਂ ਲੈ ਕੇ ਹੁਣ ਤੱਕ ਪੰਜਾਬ ਸਿੰਚਾਈ ਵਿਭਾਗ ਦੇ ਨਹਿਰੀ ਪ੍ਰਸ਼ਾਸਨ ਨੇ 52 ਨੰ: ਨਕਾਰਾ ਵਿਸ਼ਰਾਮ ਘਰ ਸਮੇਤ ਇਨ੍ਹਾਂ ਨਾਲ ਲਗਦੀ 189.90 ਏਕੜ ਜ਼ਮੀਨ ਦੇ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਖੁੱਲ੍ਹੀ ਬੋਲੀ ਰਾਹੀਂ ਕੁਲ 631.01 ਲੱਖ ਰੁਪਏ ਲਈ ਵੇਚੇ ਹਨ । ਇਸ ਰਾਸ਼ੀ ਵਿਚੋਂ 285.75 ਲੱਖ ਰੁਪਏ ਪ੍ਰਾਪਤ ਹੋ ਚੁੱਕੇ ਹਨ ਅਤੇ ਬਾਕੀ ਰਹਿੰਦੀ ਰਕਮ ਬੋਲੀ ਦੀਆਂ ਸ਼ਰਤਾਂ ਅਨੁਸਾਰ ਕਿਸ਼ਤਾਂ ਵਿਚ ਪ੍ਰਾਪਤ ਕੀਤੀ ਜਾ ਰਹੀ ਹੈ । ਖਰੀਦਦਾਰਾਂ ਦੇ ਨਾਵਾਂ ਦੀ ਸੂਚੀ ਅਨੁਲੱਗ 'ਏ' ਅਨੁਸਾਰ ਸਦਨ ਦੀ ਮੇਜ਼ 'ਤੇ ਰੱਖੀ ਜਾਂਦੀ ਹੈ ।

ANNEXURE 'A'

LIST OF VENDEE'S/PURCHASER

| Sr. No. | Name of Rest House | Name of Purchaser |
|---|---|---|
| 1 | 2 | 3 |
| 1. | Sangatpura | S. Sucha Singh S/o Prem Singh |
| 2. | Khanal Kalan | S. Pargat Singh S/o Piara Singh |
| 3. | Phalera | S. Natha Singh S/o Megh Raj |
| 4. | Ladbanjara | Gram Panchayat Village Ladbanjara |
| 5. | Behman Jassa Singh | S. Ram Singh S/o Hazara Singh |
| 6. | Golewala | Sh. Dharam Pal S/o Lachman Singh |
| 7. | Pandhera | S. Nachattar Singh S/o Sohan Singh |
| 8. | Nahran | S. Pritam Singh S/o Nazar Singh |
| 9. | Hamirgarh | S. Narang Singh S/o S. Harpal Singh |
| 10. | Malkon | S. Gurcharan Singh S/o Bhag Singh |
| 11. | Chahlanwala | S. Bogar Singh S/o S. Mithu Singh |

| 1 | 2 | 3 |
|---|---|---|
| 12. | Sadda Singhwala | S. Gulab Singh S/o S. Jaila Singh |
| 13. | Jorkian | S. Dhan Singh S/o S. Bishan Singh |
| 14. | Khera | S. Bachan Singh S/o S. Sadhu Singh |
| 15. | Mehma Swai | S. Surjit Singh S/o Gurbax Singh |
| 16. | Mohala | S. Baldev Singh S/o S. Nirbhai Singh |
| 17. | Naiwala | S. Kanwar Bhim Singh S/o Tarlochan Singh |
| 18. | Kurar | S. Major Singh S/o S. Sher Singh |
| 19. | Patti Darka | Sh. Sat Pal S/o Wazir Chand |
| 20. | Daraj Daraka | S. Daljit Singh S/o S. Balwant Singh |
| 21. | Jodhpur | S. Gurlabh Singh S/o S. Gurdev Singh |
| 22, | Pullo Mithi | S. Sadhu Singh S/o S. Bakhtaur Singh |
| 23. | Jalal | Gram Panchayat Jalal. |
| 24. | Dyalpur Mirza | S. Lakhmir Singh S/o S. Charan Singh |
| 25. | Thara | S. Darshan Singh S/o Jagir Singh |
| 26. | Karam Bhatti | S. Hardial Singh |
| 27. | Churchak | S. Swaran Singh S/o S. Nachttar Singh |
| 28. | Phidda | S. Chamkaur Singh S/o Jagir Singh |
| 29. | Dhimanwali | S. Surjit Singh S/o S. Kartar Singh |
| 30. | Ramuwala | S. Baghel Singh S/o Sampuran Singh |
| 31. | Danewala | Sh. Gurlal Singh S/o S. Ranjit Singh |
| 32. | Waryam Khera | Smt. Vijay Lakshmi |
| 33. | Samewala | S. Niranjan Singh S/o S. Harbans Singh |
| 34. | Sherewala | S. Mahavir Singh S/o S. Kashmir Singh |
| 35. | Deran Khera | Sh. Gona Ram S/o Puran Singh |

[ਸਿੰਜਾਈ ਮੰਤਰੀ] :

| | | |
|---|---|---|
| 36. | Akalgarh | Sh. Virdev Singh S/o Zora Singh |
| 37. | Gubhaya | S. Mansha Singh S/o Gurbax Singh |
| 38. | Islamwala | S. Gurmail Singh S/o Labh Singh |
| 39. | Kahan Singhwala | S. Paramjit Singh S/o Bhagwan Singh |
| 40. | Mohanke Uttar | Sh. Rajinder Kumar S/o Labh Singh |
| 41. | Kabal Shah | Sh. Jiwan Lal S/o Murari Lal |
| 42. | Chak Pakhi | S. Jarnail Singh S/o S. Labh Singh |
| 43. | Musa | Sh. Gurdip Singh S/o S. Assa Singh |
| | Musa Trees | Sh. Kartar Singh S/o S. Anand Singh |
| 44. | Bhaini Jassa | S. Iqbal Singh S/o S. Roop Singh |
| 45. | Lalughuman | S. Gurdip Singh S/o S. Assa Singh |
| | Lalughuman Trees | S. Sant Singh |
| | Malba | Amritsar Co. L & C Society |
| 46. | Kassal | S. Syukhbir Singh S/o S. Jagtar Singh |
| 47. | Pahowind | S. Kultar Singh S/o S. Onkar Singh |
| 48. | Kulbursha | S. Ishwar Singh S/o Prem Singh |
| 49. | Pakhokee | Major Kulwant Singh S/o S. Mohinder Singh |
| 50. | Hamgheri | S. Mohinder Singh S/o Mohar Singh |
| 51. | Karhali | S. Mohinder Singh S/o S. Badan Singh |
| 52. | Kamper | S. Baljit Singh S/o S. Maghar Singh |

---

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮਾਨਯੋਗ ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਜਵਾਬ ਵਿਚ ਲਿਖਿਆ ਹੈ ਕਿ ਬੜੇ ਅਸਟੀਮਡ ਪੇਪਰਾਂ ਵਿੱਚ ਇਸ ਸਬੰਧੀ ਪਬਲੀਕੇਸ਼ਨ ਕੀਤੀ ਗਈ ਸੀ, ਮੈਂ ਇਹ ਜਾਣਨਾ ਚਾਹਾਂਗਾ ਕਿ ਇਨ੍ਹਾਂ ਨੇ ਕਿਹੜੇ ਕਿਹੜੇ ਅਖਬਾਰਾਂ ਦੇ ਵਿੱਚ ਇਨ੍ਹਾਂ ਦੀ ਆਕਸ਼ਨਜ਼ ਬਾਰੇ ਇਸ਼ਤਿਹਾਰ ਦਿੱਤੇ ਹਨ ?

ਮੰਤਰੀ : ਸਪੀਕਰ ਸਾਹਿਬ, ਇਹ ਐਡਵਰਟਾਈਜ਼ਮੈਂਟ ਪੰਜਾਬੀ ਟ੍ਰਿਬਿਊਨ, ਦੈਨਿਕ ਟ੍ਰਿਬਿਊਨ, ਇੰਡੀਅਨ ਐਕਸਪ੍ਰੈਸ, ਚੜ੍ਹਦੀ ਕਲਾ ਅਤੇ ਜੱਗ ਬਾਣੀ ਵਿੱਚ ਦਿੱਤੀਆਂ ਹਨ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਕੀ ਮੰਤਰੀ ਜੀ ਇਸ ਪਵਿੱਤਰ ਸਦਨ ਦੇ ਵਿੱਚ ਇਹ ਗੱਲ ਕਹਿ ਸਕਣਗੇ ਕਿ ਆਕਸ਼ਨ ਕੀਤੇ ਗਏ ਕੈਨਾਲ ਰੈਸਟ ਹਾਊਸਾਂ ਬਾਰੇ ਜੋ ਲਿਸਟ ਦਿਤੀ ਗਈ ਹੈ ਭਾਵ ਜਿੰਨੇ ਕੈਨਾਲ ਰੈਸਟ ਹਾਊਸ ਵੇਚੇ ਗਏ ਹਨ ਕਿ ਇਹ ਸਾਰੇ ਅਖ਼ਬਾਰਾਂ ਵਿਚ ਪਬਲੀਸਿਟੀ ਕਰਕੇ ਵੇਚੇ ਗਏ ਹਨ ? ਕਿਤੇ ਕੋਈ ਬਿਨਾਂ ਅਖਬਾਰਾਂ ਵਿਚ ਪਬਲੀਸਿਟੀ ਕੀਤੇ ਤਾਂ ਨਹੀਂ ਵੇਚਿਆ ਗਿਆ ।

ਮੰਤਰੀ : ਸਪੀਕਰ ਸਾਹਿਬ, ਮੈਨੂੰ ਜੋ ਇਨਫਰਮੇਸ਼ਨ ਡਿਪਾਰਟਮੈਂਟ ਤੋਂ ਮਿਲੀ ਹੈ ਉਸ ਤੋਂ ਤਾਂ ਇਹ ਲਗਦਾ ਹੈ ਕਿ ਇਕ ਵੀ ਰੈਸਟ ਹਾਊਸ ਪਬਲੀਸਿਟੀ ਤੋਂ ਬਗੈਰ ਨਹੀਂ ਵੇਚਿਆ ਗਿਆ । ਪਰ ਫਿਰ ਵੀ ਜੇ ਕੋਈ ਪਰਟੀਕੂਲਰ ਕੇਸ ਬਾਰੇ ਮੈਂਬਰ ਸਾਹਿਬ ਮੈਨੂੰ ਦੱਸ ਦਿੰਦੇ ਹਨ ਤਾਂ ਮੈਂ ਇਨਕੁਆਇਰੀ ਕਰਵਾ ਲਵਾਂਗਾ ਕਿ ਕਿਉਂ ਉਹ ਰੈਸਟ ਹਾਊਸ ਐਡਵਰਟਾਈਜਮੈਂਟ ਤੋਂ ਬਗੈਰ ਵੇਚਿਆ ਗਿਆ ਹੈ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਖਰੀਦਦਾਰਾਂ ਦੀ ਜਿਹੜੀ ਲਿਸਟ ਦਿੱਤੀ ਗਈ ਹੈ, ਉਨ੍ਹਾਂ ਵਿਚੋਂ ਜਿਹੜੇ ਪਰਚੇਜ਼ਰ ਹਨ, ਕਿੰਨਿਆਂ ਦੇ ਮੌਜੂਦਾ ਹਾਊਸ ਦੇ ਸਿੱਟਿੰਗ ਮੈਂਬਰਜ਼ ਨਾਲ ਰਿਲੇ-ਸ਼ਨਜ਼ ਹਨ ?

ਸ਼੍ਰੀ ਸਪੀਕਰ : ਇਹ ਨਹੀਂ ਹੋ ਸਕਦਾ । 117 ਦੇ ਰਿਲੇਸ਼ਨਜ਼ ਕਿਵੇਂ ਆਈਡੈਂਟੀ-ਫਾਈ ਹੋ ਸਕਦੇ ਹਨ ?

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਤੁਸੀਂ ਸਵਾਲ ਤਾਂ ਸੁਣ ਲਓ, ਫੇਰ ਡਿਸ-ਅਲਾਓ ਕਰ ਦੇਣਾ । ਮੇਰਾ ਸਪੈਸਿਫਿਕ ਸਵਾਲ ਹੈ, ਬਜਾਏ ਮੈਂ ਕਿਸੇ ਐਮ.ਐਲ.ਏ. ਦਾ ਨਾਂ ਲਵਾਂ । ਮੰਤਰੀ ਸਾਹਿਬ ਕੋਲ ਰਿਕਾਰਡ ਫਸਟ ਹੈਂਡ ਹੈ, ਕਿਹੜੇ ਸਾਡੇ ਮੌਜੂਦਾ ਐਮ.ਐਲ.ਏ. ਸਾਹਿਬਾਨ ਹਨ, ਉਨ੍ਹਾਂ ਦੇ ਮੈਂ ਰਿਸ਼ਤੇਦਾਰਾਂ ਦੀ ਗੱਲ ਨਹੀਂ ਕਰਦਾ, ਰਿਸ਼ਤੇਦਾਰ ਤਾਂ ਦੂਰ ਦੀ ਗੱਲ ਹੈ, ਰਿਸ਼ਤੇਦਾਰ ਤਾਂ ਨਾਨਕਿਆਂ-ਦਾਦਕਿਆਂ ਦਾ ਵੀ ਹੋ ਸਕਦਾ ਹੈ । ਮੇਰਾ ਸਵਾਲ ਹੈ ਕਿ ਜਿਨ੍ਹਾਂ ਨੇ ਪਰਿਵਾਰ ਦੇ ਮੈਂਬਰਾਂ, ਲੜਕੇ ਲੜਕੀ ਜਾਂ ਪਤਨੀ ਦੇ ਨਾਂ ਤੇ ਆਕਸ਼ਨ ਵਿਚ ਹਿੱਸਾ ਲਿਆ ਹੈ ਅਤੇ ਪਰਚੇਜ਼ ਕੀਤੀ ਹੈ, ਮੈਂ ਤਾਂ ਉਨ੍ਹਾਂ ਬਾਰੇ ਪੁੱਛ ਰਿਹਾ ਹਾਂ ।

ਸ਼੍ਰੀ ਸਪੀਕਰ : ਮੈਂ ਲਿਸਟ ਦੇਖੀ ਹੈ ਪਰ ਇਸ ਤਰ੍ਹਾਂ ਦਾ ਕੁਝ ਨਹੀਂ ਹੈ ਅਤੇ ਕਿਸੇ ਐਮ.ਐਲ.ਏ. ਦਾ ਨਾਂ ਉਸ ਵਿਚ ਨਹੀਂ ਹੈ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮੈਂ ਦੱਸ ਦਿੰਦਾ ਹਾਂ ਪਰ ਪਹਿਲਾਂ ਮੰਤਰੀ ਜੀ ਨਾਂਹ ਕਹਿ ਲੈਣ, ਫਿਰ ਮੈਂ ਦੱਸ ਦਿੰਦਾ ਹਾਂ । ਪਹਿਲਾਂ ਇਹ ਦੱਸ ਦੇਣ ਮੈਂ ਪੜ੍ਹ ਕੇ ਦੱਸ ਰਿਹਾ ਹਾਂ, ਮੈਂਬਰ ਇਥੇ ਹਾਜ਼ਰ ਹਨ, ਇਹ ਫਿਰ ਡੀਨਾਈ ਕਰ ਦੇਣ ।

ਮੰਤਰੀ : ਸਪੀਕਰ ਸਾਹਿਬ, ਇਸ ਦੀ ਮੈਂ ਇਨਕੁਆਇਰੀ ਕਰਾ ਲੈਂਦਾ ਹਾਂ । ਮੈਨੂੰ ਇਸ ਬਾਰੇ ਕੋਈ ਪਤਾ ਨਹੀਂ ਹੈ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 2408

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਬਲੈਕ ਲਿਸਟ ਕੀਤੇ ਗਏ ਪ੍ਰਵਾਸੀ-ਪੰਜਾਬੀਆਂ ਦੇ ਕੇਸਾਂ ਦੀ ਸਮੀਖਿਆ ਕਰਨੀ**

*2380. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਵਿਦੇਸ਼ਾਂ ਵਿਚ ਰਹਿੰਦੇ ਉਨ੍ਹਾਂ ਪ੍ਰਵਾਸੀ-ਪੰਜਾਬੀਆਂ ਜਿਨ੍ਹਾਂ ਨੂੰ ਅਜਿਹੇ ਦੇਸ਼ਾਂ ਦੀਆਂ ਅਥਾਰਿਟੀਜ਼ ਦੁਆਰਾ ਬਲੈਕ ਲਿਸਟ ਕੀਤਾ ਗਿਆ ਹੈ ਪ੍ਰੰਤੂ ਉਨ੍ਹਾਂ ਦਾ ਅੱਤਵਾਦ ਦੀਆਂ ਕਾਰਵਾਈਆਂ ਨਾਲ ਕੋਈ ਸਬੰਧ ਨਹੀਂ ਸੀ, ਦੇ ਕੇਸਾਂ ਤੇ ਮੁੜ-ਵਿਚਾਰ ਕਰਨ ਲਈ ਗ੍ਰਹਿ ਮਾਮਲੇ ਮੰਤਰਾਲਾ, ਭਾਰਤ ਸਰਕਾਰ ਨਾਲ ਮਾਮਲਾ ਉਠਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਾਨ ਰੈਜੀਡੈਂਟ ਪੰਜਾਬੀ ਜੋ ਵਿਦੇਸ਼ਾਂ ਦੇ ਅਧਿਕਾਰੀਆਂ ਵਲੋਂ ਬਲੈਕ ਲਿਸਟ ਕੀਤੇ ਜਾਂਦੇ ਹਨ, ਉਨ੍ਹਾ ਦਾ ਵੇਰਵਾ ਪੰਜਾਬ ਸਰਕਾਰ ਵਲੋਂ ਨਹੀਂ ਰੱਖਿਆ ਜਾਂਦਾ। ਅਜਿਹੇ ਬਲੈਕ ਲਿਸਟ ਕੀਤੇ ਗਏ ਨਾਨ ਰੈਜ਼ੀਡੈਂਟ ਪੰਜਾਬੀਆਂ ਦੀਆਂ ਲਿਸਟਾਂ ਭਾਰਤ ਸਰਕਾਰ ਦੇ ਗ੍ਰਹਿ ਮੰਤਰਾਲੇ ਵੱਲੋਂ ਬਣਾਈਆਂ ਅਤੇ ਸਰਕੂਲੇਟ ਕੀਤੀਆਂ ਜਾਂਦੀਆਂ ਹਨ, ਪੰਜਾਬ ਸਰਕਾਰ ਦੁਆਰਾ ਨਹੀਂ। ਫਿਰ ਵੀ ਜਦੋਂ ਕਦੇ ਬਲੈਕ ਲਿਸਟਡ ਨਾਨ ਰੈਜੀਡੈਂਟ ਪੰਜਾਬੀਆਂ ਦੇ ਨਾਮ ਅਜਿਹੀਆਂ ਲਿਸਟਾਂ ਵਿੱਚੋਂ ਕੱਢਣ ਸਬੰਧੀ ਪ੍ਰਤੀ-ਬੇਨਤੀਆਂ ਪ੍ਰਾਪਤ ਹੋਣਗੀਆਂ ਤਾਂ ਉਹ ਢੁੱਕਵੀਂ ਲੋੜੀਂਦੀ ਕਾਰਵਾਈ ਲਈ ਭਾਰਤ ਸਰਕਾਰ ਦੇ ਗ੍ਰਹਿ ਮੰਤਰਾਲੇ ਨੂੰ ਭੇਜ ਦਿੱਤੀਆਂ ਜਾਣਗੀਆਂ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਦੀ ਇਹ ਗੱਲ ਤਾਂ ਠੀਕ ਹੈ ਕਿ ਜਿਹੜੀਆਂ ਲਿਸਟਾਂ ਹਨ ਉਹ ਤਾਂ ਗ੍ਰਹਿ ਮੰਤਰਾਲੇ ਕੋਲ ਹੁੰਦੀਆਂ ਹਨ। ਮੇਰੀ ਤਾਂ ਗੁਜ਼ਾਰਿਸ਼ ਇਹ ਹੈ ਕਿ ਜਿਨ੍ਹਾਂ ਦਾ ਅੱਤਵਾਦ ਨਾਲ ਕੋਈ ਸਬੰਧ ਨਹੀਂ ਸੀ, ਉਨ੍ਹਾਂ ਨੂੰ ਨਾਅਰੇ ਲਗਾਉਣ ਕਾਰਨ ਜਾਂ ਆਪਸੀ ਰੰਜਿਸ਼ ਕਾਰਨ ਬਲੈਕ ਲਿਸਟ ਕਰ ਦਿਤਾ ਗਿਆ ਸੀ। ਪੰਜਾਬ ਸਰਕਾਰ ਨੇ ਪਿਛਲੀ ਸਰਕਾਰ ਵੇਲੇ ਵੀ ਜਿਹੜੇ ਬਲੈਕ ਲਿਸਟ ਕੀਤੇ ਗਏ ਸੀ, ਉਨ੍ਹਾਂ ਵਾਸਤੇ ਬਹੁਤ ਸੁਧਾਰ ਲਿਆਂਦਾ ਅਤੇ ਉਨ੍ਹਾਂ ਨੂੰ ਇਸ ਲਿਸਟ ਵਿਚੋਂ ਕੱਢਿਆ। ਮੇਰੀ ਬੇਨਤੀ ਹੈ ਕਿ ਇਸ ਨਾਲ ਦੇਸ਼ ਦਾ, ਪੰਜਾਬ ਦਾ ਭਲਾ ਹੋਣਾ ਹੈ। ਉਹ ਜਿਹੜੇ ਇਥ ਆ ਕੇ ਇਨਵੈਸਟਮੈਂਟ ਵੀ ਕਰਨੀ ਚਾਹੁੰਦੇ ਹਨ। ਮੇਰੀ ਬੇਨਤੀ ਹੈ ਕਿ ਜਿਹੜੇ ਬਲੈਕ ਲਿਸਟ ਹਨ ਉਨ੍ਹਾਂ ਬਾਰੇ ਗ੍ਰਹਿ ਮੰਤਰਾਲੇ ਨੂੰ ਮਿਲ ਕੇ ਇਹ ਕੇਸਾਂ ਦੀ ਪੜਤਾਲ ਦੋਬਾਰਾ ਕਰਾਉਣ ਲਈ ਮਾਮਲਾ ਉਠਾਉਣ। ਜਿਨ੍ਹਾਂ ਦਾ ਅੱਤਵਾਦ ਨਾਲ ਕੋਈ ਤਾਅਲੁੱਕ ਨਹੀਂ ਸੀ ਉਨ੍ਹਾਂ ਦੇ ਕੇਸਾ ਤੇ ਦੋਬਾਰਾ ਵਿਚਾਰ ਕਰਕੇ ਉਨ੍ਹਾਂ ਨੂੰ ਦੇਸ਼ ਵਿਚ ਵਾਪਸ ਆਉਣ ਦੀ ਆਗਿਆ ਦਿਤੀ ਜਾਵੇ। ਕੀ ਪੰਜਾਬ ਸਰਕਾਰ ਗ੍ਰਹਿ ਮੰਤਰਾਲੇ ਨਾਲ ਇਹ ਮਾਮਲਾ ਟੇਕ-ਅੱਪ ਕਰਨ ਲਈ ਗੌਰ ਕਰੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕੱਲ੍ਹ ਨੂੰ ਹੀ ਹੋਮ ਮਨਿਸਟਰ ਸਾਹਿਬ ਨਾਲ ਟਾਈਮ ਫਿਕਸ ਕੀਤਾ ਹੈ ਜਿਥੇ ਉਨ੍ਹਾਂ ਨਾਲ ਇਕ-ਦੋ ਮਸਲਿਆਂ ਤੇ ਗੱਲ ਕਰਨੀ ਹੈ। ਉਥੇ ਇਸ ਮਸਲੇ ਨੂੰ ਵੀ ਨਾਲ ਹੀ ਲੈ ਲਵਾਂਗੇ ਤੇ ਕੱਲ੍ਹ ਨੂੰ ਹੀ ਹੋਮ ਮਨਿਸਟਰ ਨਾਲ ਇਸ ਤੇ ਵਿਚਾਰ ਕਰਾਂਗੇ। (ਥੰਪਿੰਗ)

**ਸਰਦਾਰ ਗੁਰਦੀਪ ਸਿੰਘ ਭੁੱਲਰ :** ਧੰਨਵਾਦ ਜੀ।

---

## ਕੰਪਨੀ ਬਾਗ ਅੰਮ੍ਰਿਤਸਰ ਨੂੰ ਸੁੰਦਰ ਬਣਾਉਣਾ

*2373 **ਸਰਦਾਰ ਅਜੈਪਾਲ ਸਿੰਘ ਮੀਰਾਂਕੋਟ** (ਸਰਦਾਰ ਗੁਰਦੀਪ ਸਿੰਘ ਭੁੱਲਰ ਵਲੋਂ ਪੇਸ਼ ਕੀਤਾ ਗਿਆ।) : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਨਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਅੰਮ੍ਰਿਤਸਰ ਵਿਖੇ ਇਤਿਹਾਸਕ ਕੰਪਨੀ ਬਾਗ ਦੇ ਵਿਕਾਸ ਲਈ ਮਿਤੀ ਅੰਤ ਤਕ ਕੁੱਲ ਕਿੰਨੀ ਰਕਮ ਦੇ ਫੰਡ ਜਾਰੀ ਕੀਤੇ ਗਏ ਹਨ; ਅਤੇ ਵਿਕਾਸ ਕੰਮਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਤੇ ਉਕਤ ਰਕਮ ਖਰਚ ਕੀਤੀ ਗਈ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ :** ਇਤਿਹਾਸਿਕ ਕੰਪਨੀ ਬਾਗ, ਅੰਮ੍ਰਿਤਸਰ ਦੇ ਵਿਕਾਸ ਲਈ ਰਾਜ ਸਰਕਾਰ ਵਲੋਂ ਕੋਈ ਫੰਡ ਰਲੀਜ਼ ਨਹੀਂ ਕੀਤੇ ਗਏ। 10.00 ਲੱਖ ਰੁਪਏ ਸ਼੍ਰੀ ਦਿਆ ਸਿੰਘ ਸੋਢੀ, ਐਕਸ-ਐਮ.ਪੀ. ਦੇ ਕੋਟੇ ਵਿਚੋਂ ਲੋਕਲ ਏਰੀਆ ਡਿਵੈਲਪਮੈਂਟ ਸਕੀਮ ਅਧੀਨ ਗਰਾਂਟ ਦੇ ਰੂਪ ਵਿਚ ਪ੍ਰਾਪਤ ਹੋਏ ਹਨ। ਇਸ ਗਰਾਂਟ ਦੇ ਵਿਰੁੱਧ ਬਾਗ ਦੇ ਅੰਦਰ ਸੜਕਾਂ ਤੇ ਪ੍ਰੀ-ਮਿਕਸ ਪਾਉਣ ਹਿਤ ਨਗਰ ਨਿਗਮ, ਅੰਮ੍ਰਿਤਸਰ ਵਲੋਂ 11.47 ਲੱਖ ਰੁਪਏ ਖਰਚੇ ਗਏ ਹਨ।

ਇਸ ਤੋਂ ਇਲਾਵਾ ਕੰਪਨੀ ਬਾਗ ਦੀ ਖੂਬਸੂਰਤੀ ਲਈ ਜਿਵੇਂ ਕਿ ਰੋਸ਼ਨੀ, ਫੁਹਾਰੇ ਅਤੇ ਇਸਦੇ ਰਖ-ਰਖਾਵ ਲਈ ਅਮਲੇ ਦੀ ਤਨਖਾਹ ਆਦਿ ਲਈ ਕਾਰਪੋਰੇਸ਼ਨ ਦੇ ਫੰਡਾਂ ਵਿਚੋਂ 209.25 ਲੱਖ ਰੁਪਏ ਖਰਚ ਕੀਤੇ ਗਏ ਹਨ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪਲੀਮੈਂਟਰੀ, ਸਰ। ਸਪੀਕਰ ਸਾਹਿਬ, ਜਿਹੜਾ ਸਵਾਲ ਪੁੱਛਿਆ ਸੀ ਕਿ ਪੰਜਾਬ ਸਰਕਾਰ ਨੇ ਇਸ ਦੇ ਲਈ ਕੀ ਕੀਤਾ ਹੈ, ਉਸ ਦੇ ਜਵਾਬ ਵਿੱਚ ਇਨ੍ਹਾਂ ਨੇ ਦੱਸਿਆ ਹੈ ਕਿ ਕੋਈ ਫੰਡ ਰਿਲੀਜ਼ ਨਹੀਂ ਕੀਤੇ। ਬਾਕੀ ਜੋ ਪੈਸੇ ਕਾਰਪੋਰੇਸ਼ਨ ਨੇ ਪਾਏ ਅਤੇ ਐਮ.ਪੀ. ਸਾਹਿਬ ਨੇ ਪਾਏ ਹਨ, ਉਨ੍ਹਾਂ ਲਈ ਮੈਂ ਧੰਨਵਾਦ ਕਰਦਾ ਹਾਂ। ਸਾਡੀ ਸਰਕਾਰ ਇਸ ਵਰ੍ਹੇ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਤਾਜ਼ਪੋਸ਼ੀ ਦੇ ਤੌਰ ਤੇ ਵੀ ਮਨਾ ਰਹੀ ਹੈ। ਸਰਕਾਰ ਦੀਆਂ ਭਾਵਨਾਵਾਂ ਵੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਸਮਰਪਿਤ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੰਪਨੀ ਬਾਗ ਜਿਹੜਾ ਕਿ ਉਨ੍ਹਾਂ ਦੀ ਯਾਦ ਵਿੱਚ ਬਣਾਇਆ ਹੋਇਆ ਹੈ, ਪੰਜਾਬ ਸਰਕਾਰ ਦੀ ਤਰਫੋਂ ਉਸ ਦੀ ਸਾਂਭ ਸੰਭਾਲ ਲਈ ਕੀ ਹਿੱਸਾ ਪਾਇਆ ਜਾ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਬਾਕੀ ਦੇ ਸਾਰੇ ਬਾਗ ਹਨ ਅਤੇ ਉਨ੍ਹਾਂ ਦੇ ਵਿਕਾਸ ਵਾਸਤੇ ਲੋਕਲ ਬਾਡੀ ਵਿਭਾਗ ਵਲੋਂ ਕਿਸੇ ਵੀ ਜਗ੍ਹਾ ਤੇ ਕੋਈ ਗਰਾਂਟ ਨਹੀਂ ਦਿਤੀ ਜਾਂਦੀ, ਉਸੇ ਤਰ੍ਹਾਂ ਹੀ ਇਸ ਦੇ ਲਈ ਵੀ ਕੋਈ ਗਰਾਂਟ ਨਹੀਂ ਦਿੱਤੀ ਗਈ। ਹੁਣ ਇਨ੍ਹਾਂ ਨੇ ਧਿਆਨ ਵਿੱਚ ਲਿਆਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਬਾਈਸੈਨਟੇਨਰੀ ਮਨਾਈ ਜਾ ਰਹੀ ਹੈ, ਉਸ ਨੂੰ ਮੁੱਖ ਰੱਖਦਿਆਂ ਹੋਇਆਂ ਇਸ ਸਬੰਧ ਦੇ ਵਿੱਚ ਅਸੀਂ ਵਿਚਾਰ ਕਰ ਲਵਾਂਗੇ ਕਿ ਇਸ ਦੇ ਪਰਾਪਰ ਰੱਖ-ਰੱਖਾਓ ਅਤੇ ਬਿਊਟੀਫਿਕੇਸ਼ਨ ਵਾਸਤੇ ਕੀ ਕਦਮ ਚੁੱਕੇ ਜਾ ਸਕਦੇ ਹਨ। ਉਨ੍ਹਾਂ ਵਾਸਤੇ ਪੰਜਾਬ ਸਰਕਾਰ ਸਪੈਸ਼ਲ ਗਰਾਂਟ ਦੇਣ ਦਾ ਉਪਬੰਧ ਕਰ ਦੇਵੇਗੀ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਦੇ ਸ਼ਹਿਰਾਂ ਵਿੱਚ ਜਿਹੋ-ਜਿਹੇ ਹੋਰ ਬਾਗ-ਬਗੀਚੇ ਹਨ, ਕੀ ਕੰਪਨੀ ਬਾਗ ਜਿਸ ਨੂੰ ਕਿ ਰਾਮ ਬਾਗ ਵੀ ਕਿਹਾ ਜਾਂਦਾ ਹੈ, ਜੋ ਕਿ ਅੰਮ੍ਰਿਤਸਰ ਸ਼ਹਿਰ ਵਿਚ ਹੈ, ਕੀ ਇਹ ਵੀ ਉਹੋ-ਜਿਹਾ ਹੀ ਬਾਗ ਹੈ ? ਕੀ ਇਸ ਦੀ ਕੋਈ ਇਤਿਹਾਸਕ ਮਹੱਤਤਾ ਹੈ ਜਾਂ ਨਹੀਂ ਹੈ ? ਕੀ ਇਹ ਕਿਸੇ ਹੈਰੀਟੇਜ ਦੀ ਤਾਂ ਵਸਤੂ ਨਹੀਂ ਹੈ ? ਕੀ ਇਸ ਹੈਰੀਟੇਜ ਨੂੰ ਕਾਇਮ ਰੱਖਣ ਲਈ ਪੰਜਾਬ ਸਰਕਾਰ ਦਾ ਕੋਈ ਫਰਜ਼ ਨਹੀਂ ਹੈ ਕਿ ਇਸ ਦੇ ਵਾਸਤੇ ਕੋਈ ਫੰਡਜ਼ ਮੁਹੱਈਆ ਕੀਤੇ ਜਾਣ ? ਇਹ ਤਾਂ ਅੰਮ੍ਰਿਤਸਰ ਦੇ ਨਾਲ ਇਸ ਤਰ੍ਹਾਂ ਦਾ ਧੱਕਾ ਕੀਤਾ ਜਾ ਰਿਹਾ ਹੈ, ਜਿਹੜਾ ਹੁਣ ਤੁਹਾਡੇ ਸਾਹਮਣੇ ਹੈ ਕਿ ਅੰਮ੍ਰਿਤਸਰ ਦੀ ਹੈਰੀਟੇਜ ਨੂੰ ਕਾਇਮ ਰੱਖਣ ਵਾਸਤੇ...

**ਸ਼੍ਰੀ ਸਪੀਕਰ** : ਕਲਕੱਤਾ ਜੀ ਸਵਾਲ ਕਰੋ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਮੈਂ ਇਹ ਸਵਾਲ ਕੀਤਾ ਹੈ ਕਿ ਇਹ ਆਰਡੀਨਰੀ ਬਾਗ ਨਹੀਂ ਹੈ। ਇਹ ਰਾਮ ਬਾਗ ਹੈ, ਇੱਕ ਇਤਿਹਾਸਕ ਬਾਗ ਹੈ, ਇਹ ਮਹਾਰਾਜਾ ਰਣਜੀਤ ਸਿੰਘ ਦਾ ਬਾਗ ਹੈ। ਟੰਡਨ ਸਾਹਿਬ ਨੇ ਇਸ ਬਾਗ ਨੂੰ ਬਿਲਕੁਲ ਕਾਮਨ ਤੌਰ ਤੇ ਲੈ ਕੇ ਹੋਰ ਜਿਹੜੇ ਕਰੀਏਟਿਡ ਬਾਗ ਹਨ ਉਨ੍ਹਾਂ ਨਾਲ ਜੋੜਿਆ ਹੈ। ਮੈਂ ਟੰਡਨ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਕੀ ਇਸ ਇਤਿਹਾਸਕ ਬਾਗ ਦੀ ਸੰਭਾਲ ਲਈ, ਜਦੋਂ ਕਿ ਆਪਾਂ ਮਹਾਰਾਜਾ ਰਣਜੀਤ ਸਿੰਘ ਦਾ 200 ਸਾਲਾ ਦਿਹਾੜਾ ਵੀ ਮਨਾ ਰਹੇ ਹਾਂ, ਤਾਂ ਕੀ ਪੰਜਾਬ ਸਰਕਾਰ ਇਸ ਦੇ ਲਈ ਕੋਈ ਫੰਡ ਦੇਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਆਰਡੀਨਰੀ ਬਾਗ ਨਹੀਂ ਹੈ। ਇਸ ਦਾ ਬਹੁਤ ਵੱਡਾ ਇਤਿਹਾਸ ਹੈ। ਇਸ ਦੇ ਇਤਿਹਾਸ ਨੂੰ ਮੁੱਖ ਰੱਖਦੇ ਹੋਏ ਇਸ ਬਾਗ ਤੇ ਇਸ ਸਾਲ ਵਿਚ ਮੈਕਸੀਮਮ ਖਰਚ ਕੀਤਾ ਜਾਵੇਗਾ। (ਥੰਪਿੰਗ) (ਇਸ਼ ਸਬੰਧੀ ਜਦੋਂ ਪਲੈਨ ਤਿਆਰ ਹੋ ਗਈ ਤਾਂ ਉਦੋਂ ਕਲਕੱਤਾ ਸਾਹਿਬ ਨੂੰ ਵਿਖਾ ਕੇ ਇਨ੍ਹਾਂ ਦੀ ਰਾਇ ਵੀ ਲਵਾਂਗੇ ਔਰ ਜੋ ਵੀ ਇਹ ਸੁਜੇਸ਼ਨ ਦੇਣਗੇ ਉਹ ਇਸ ਦੇ ਵਿੱਚ ਦਰਜ ਕਰ ਲਈਆਂ ਜਾਣਗੀਆਂ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ.........

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਬੀਬੀ ਜੀ, ਛੱਜਲਵੱਡੀ ਸਾਹਿਬ ਨੂੰ ਪੁਣ ਲੈਣ ਦਿਓ : ਇਹ ਤੁਹਾਡੇ ਜ਼ਿਲ੍ਹੇ ਦੀ ਗੱਲ ਹੈ। ਤੁਹਾਨੂੰ ਵੀ ਜ਼ਰੂਰ ਟਾਇਮ ਦਿਤਾ ਜਾਵੇਗਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਇਹ ਬਾਗ ਇੱਕ ਇਤਿਹਾਸਕ ਬਾਗ ਹੈ। ਮਹਾਰਾਜਾ ਰਣਜੀਤ ਸਿੰਘ ਦੀ ਯਾਦ ਵਿੱਚ ਬਣਿਆ ਹੋਇਆ ਹੈ। ਮਹਾਰਾਜਾ ਰਣਜੀਤ ਸਿੰਘ ਬੜੀ ਧਾਰਮਿਕ ਰੁਚੀ ਦੇ ਬੰਦੇ ਸਨ।.........

**ਸ਼੍ਰੀ ਸਪੀਕਰ** : ਛੱਜਲਵੱਡੀ ਜੀ, ਤੁਸੀਂ ਕੋਈ ਕੁਐਸਚਨ ਕਰੋ, ਲੈਕਚਰ ਨਾ ਕਰੋ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਬਾਗ ਵਿੱਚ ਜਿਹੜੀਆਂ ਸ਼ਰਾਬ ਦੀਆਂ ਕਲੱਬਾਂ ਚਲ ਰਹੀਆਂ ਹਨ, ਕੀ ਇਹ ਉਨ੍ਹਾਂ ਨੂੰ ਹਟਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ ਅਗਰ ਇਨ੍ਹਾਂ ਦੇ ਕੋਲ ਇਸ ਸਬੰਧੀ ਕੋਈ ਸਪੈਸੇਫਿਕ ਕਿਸੇ ਕਿਸਮ ਦੀ ਇਨਫਰਮੇਸ਼ਨ ਹੈ ਤੇ ਉਹ ਐਕਸਾਈਜ਼ ਐਕਟ ਦੇ ਥੱਲੇ ਆਉਂਦੀ ਹੈ ਤਾਂ ਡੈਫੀਨੇਟਲੀ ਐਕਸ਼ਨ ਲਿਆ ਜਾਵੇਗਾ।

**ਸ਼੍ਰੀ ਸਪੀਕਰ** : ਕੋਈ ਸ਼ਰਾਬ ਦਾ ਠੇਕਾ ਜਾਂ ਕਲੱਬ ਹੈ, ਉਸ ਦੇ ਬਾਰੇ ਇਹ ਗੱਲ ਕਰ ਰਹੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਨਾ ਤਾਂ ਪ੍ਰਸ਼ਨ ਰਾਹੀਂ ਕੋਈ ਇਨਫਰ-ਮੇਸ਼ਨ ਮੰਗੀ ਗਈ ਸੀ ਅਤੇ ਨਾ ਹੀ ਮੇਰੇ ਕੋਲ ਜਵਾਬ ਅਵੇਲੇਬਲ ਹੈ। ਮੈਂ ਕੋਈ ਗਲਤ ਇਨਫਰਮੇਸ਼ਨ ਹਾਊਸ ਵਿੱਚ ਨਹੀਂ ਦੇਣੀ ਚਾਹੁੰਦਾ। ਅਗਰ ਇਹ ਇਸ ਸਬੰਧੀ ਮੈਨੂੰ ਨੋਟਿਸ ਦੇ ਦੇਣ ਤਾਂ ਮੈਂ ਜ਼ਰੂਰ ਜਵਾਬ ਦੇ ਦੇਵਾਂਗਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਛੱਜਲਵੱਡੀ ਸਾਹਿਬ ਨਾਲ ਮਿਲਦਾ ਜੁਲਦਾ ਹੀ ਹੈ। 3-4 ਕਲੱਬ ਇਸ ਬਾਗ ਦੇ ਵਿਚ ਚਲ ਰਹੇ ਹਨ। ਇਨ੍ਹਾਂ ਕਲੱਬਾਂ ਵਿਚ ਸ਼ਰਾਬ ਅਤੇ ਜੂਆ ਵਗੈਰਾ ਦੇ ਗਲਤ ਕੰਮ ਹੁੰਦੇ ਹਨ ਅਤੇ ਇਸ ਦੇ ਅੱਡੇ ਬਣੇ ਹੋਏ ਹਨ। ਕੀ ਰਾਮ ਬਾਗ ਦੀ ਪਵਿੱਤਰਤਾ ਨੂੰ ਧਿਆਨ ਵਿਚ ਰੱਖਦੇ ਹੋਏ ਮੰਤਰੀ ਜੀ ਇਨ੍ਹਾਂ ਅੱਡਿਆਂ ਨੂੰ ਬੰਦ ਕਰਾ ਦੇਣਗੇ ? ਹੁਣ ਇਥੇ ਇਕ ਗੱਡੀ ਵੀ ਲੱਗੀ ਹੋਈ ਹੈ। ਜਿਸ ਵਿਚ ਮਾਸ ਤੇ ਸ਼ਰਾਬ ਹੀ ਵਿਕਦੀ ਹੈ। ਇਥੇ ਤਿੰਨ ਚਾਰ ਕਲੱਬ, ਅੰਮ੍ਰਿਤਸਰ ਕਲੱਬ, ਸਰਵਿਸ ਕਲੱਬ ਅਤੇ ਲੰਪਸੰਪ ਕਲੱਬ ਹੈ ਜਿਥੇ ਸ਼ਰਾਬ ਅਤੇ ਜੂਆ ਚਲਦਾ ਹੈ। ਇਕ ਚਲਦਾ ਫਿਰਦਾ ਕੈਫੇ ਵੀ ਹੈ ਜੋ ਚਲਦਾ ਨਹੀਂ ਅਤੇ ਇਥੇ ਹੀ ਟਿਕਿਆ ਹੋਇਆ ਹੈ। ਕੀ ਮੰਤਰੀ ਜੀ ਇਨ੍ਹਾਂ ਨੂੰ ਉਥੋਂ ਉਠਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਕਲੱਬ ਅੱਜ ਦੇ ਉਥੇ ਨਹੀਂ ਚਲ ਰਹੇ ਬਲਕਿ ਉਹ ਆਜ਼ਾਦੀ ਤੋਂ ਪਹਿਲੇ ਦੇ ਚਲ ਰਹੇ ਹਨ। ਹੁਣ ਇਸ ਵੇਲੇ ਕੋਈ ਨਵਾਂ ਕਲੱਬ ਅਸੀਂ ਸੈਂਕਸ਼ਨ ਨਹੀਂ ਕੀਤਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਕੀ ਪੁਰਾਣੀਆਂ ਬੁਰੀਆਂ ਗੱਲਾਂ ਚੱਲਦੀਆਂ ਰਹਿਣਗੀਆਂ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਉਥੇ ਸਵਿਮਿੰਗ ਪੂਲ ਬਨਾਉਣ ਦੀ ਪਰਮਿਸ਼ਨ ਦਿੱਤੀ ਹੈ । ਇਹ ਕਹਿ ਰਹੇ ਹਨ ਕਿ ਅਸੀਂ ਕੋਈ ਵਾਧਾ ਨਹੀਂ ਕੀਤਾ, ਵਾਧਾ ਵੀ ਕੀਤਾ ਹੈ । ਇਸ ਲਈ ਕੀ ਇਹ ਹਾਊਸ ਵਿਚ ਮਿਸ-ਲੀਡਿੰਗ ਗੱਲ ਨਹੀਂ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

**ਪਨਸਪ ਦੇ ਕਰਮਚਾਰੀਆਂ ਲਈ ਸਵੈ-ਇੱਛਤ ਰਿਟਾਇਰਮੈਂਟ/ਪੈਨਸ਼ਨ ਸਕੀਮ**

*2409. **ਸਰਦਾਰ ਸ਼ੇਰ ਸਿੰਘ** : ਕੀ ਖੁਰਾਕ ਅਤੇ ਸਪਲਾਈਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਪਨਸਪ ਦੇ ਕਰਮਚਾਰੀਆਂ ਨੂੰ ਸਵੈ-ਇੱਛਤ ਰਿਟਾਇਰ-ਮੈਂਟ/ਪੈਨਸ਼ਨ ਸਕੀਮ ਹੇਠ ਲਿਆਉਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** : ਸਵੈ-ਇੱਛਤ ਰਿਟਾਇਰਮੈਂਟ ਸਕੀਮ ਦੀ ਪ੍ਰਵਾਨਗੀ ਰਾਜ ਸਰਕਾਰ ਵੱਲੋਂ ਅਜੇ ਤੱਕ ਕੀਤੀ ਜਾਣੀ ਬਣਦੀ ਹੈ । ਇਸ ਦੀ ਕੇਵਲ ਰਾਜ ਸਰਕਾਰ ਦੀ ਪ੍ਰਵਾਨਗੀ ਉਪਰੰਤ ਹੀ ਪਨਸਪ ਵਿੱਚ ਲਾਗੂ ਕਰਨ ਬਾਰੇ ਵਿਚਾਰਿਆ ਜਾਵੇਗਾ ।

2. ਜਿਥੋਂ ਤੱਕ ਪਨਸਪ ਮੁਲਾਜ਼ਮਾਂ ਨੂੰ ਪੈਨਸ਼ਨ ਦੇਣ ਦਾ ਮਾਮਲਾ ਹੈ, ਇਹ ਕਾਰਵਾਈ ਅਧੀਨ ਹੈ । ਪਨਸਪ ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਇਸ ਮਾਮਲੇ ਨੂੰ ਤੁਰੰਤ ਅੰਤਿਮ ਰੂਪ ਦਿੱਤਾ ਜਾਵੇ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਮਨਿਸ-ਟਰ ਸਾਹਿਬ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਸਰਕਾਰ ਵਲੋਂ ਅਜੇ ਇਸ ਦੀ ਪ੍ਰਵਾਨਗੀ ਨਹੀਂ ਦਿੱਤੀ ਗਈ । ਮੇਰਾ ਪ੍ਰਸ਼ਨ ਇਹ ਹੈ ਕਿ ਵੀ. ਆਰ. ਐਸ. ਸਕੀਮ ਜੋ ਸਰਕਾਰ ਨੇ ਬਜਟ ਵਿਚ ਪੇਸ਼ ਕੀਤੀ ਹੈ ਇਸ ਨੂੰ ਕਦੋਂ ਤੱਕ ਪਨਸਪ ਵਿਚ ਲਾਗੂ ਕਰ ਦਿਤਾ ਜਾਵੇਗਾ ? ਕੀ ਜਿਹੜੇ ਮੁਲਾਜ਼ਮ ਇਸ ਵੀ. ਆਰ. ਐਸ. ਦੇ ਰਾਹੀਂ ਰਿਟਾਇਰਮੈਂਟ ਹੁਣ ਲੈਣਾ ਚਾਹੁੰਦੇ ਹਨ ਕੀ ਉਨ੍ਹਾਂ ਮੁਲਾਜ਼ਮਾਂ ਨੂੰ ਇਸ ਦਾ ਬੈਨੀਫਿੱਟ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਪਹਿਲੇ ਪੰਜਾਬ ਸਰਕਾਰ ਇਸ ਸਕੀਮ ਨੂੰ ਆਪਣੇ ਮੁਲਾਜ਼ਮਾਂ ਦੇ ਲਈ ਲਾਗੂ ਕਰੇਗੀ । ਉਸ ਤੋਂ ਬਾਅਦ ਅਸੀਂ ਆਟੋਮੈਟੀਕਲੀ ਪਨਸਪ ਤੇ ਲਾਗੂ ਕਰ ਦੇਵਾਂਗੇ । ਜਦੋਂ ਪੰਜਾਬ ਸਰਕਾਰ ਆਪਣੇ ਮੁਲਾਜ਼ਮਾਂ ਨੂੰ ਬੈਨੀਫਿੱਟ ਦੇਵੇਗੀ, ਉਸ ਤੋਂ ਬਾਅਦ ਅਸੀਂ ਕੰਸੀਡਰ ਕਰਾਂਗੇ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ ਕਿ ਜਿਹੜਾ ਮੁਲਾਜ਼ਮ ਅੱਜ ਰਿਟਾਇਰਮੈਂਟ ਲੈ ਲੈਂਦਾ ਹੈ, ਕੀ ਉਸ ਮੁਲਾਜ਼ਮ ਨੂੰ ਰਿਟਾਇਰਮੈਂਟ ਵਾਲੇ ਬੈਨੀਫਿੱਟ ਪਨਸਪ ਵਿਚ ਵੀ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਪਹਿਲੇ ਪੰਜਾਬ ਸਰਕਾਰ ਇਸ ਸਕੀਮ ਨੂੰ ਲਾਗੂ ਕਰ ਦੇਵੇ, ਫਿਰ ਅਸੀਂ ਵੀ ਲਾਗੂ ਕਰ ਦੇਵਾਂਗੇ । ਬਜਟ ਸਪੀਚ ਵਿਚ ਰੈਫਰੈਂਸ ਆ ਗਿਆ ਹੈ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ ਕਿ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਦੀ ਜੋ ਪੈਨਸ਼ਨ ਸਕੀਮ ਹੈ ਉਸ ਨੂੰ ਪਨਸਪ ਵਿਚ ਇਹ ਕਦੋਂ ਤੋਂ ਲਾਗੂ ਕਰ ਦੇਣਗੇ ? ਪਨਸਪ ਇਕ ਇਕੱਲਾ ਐਸਾ ਅਦਾਰਾ ਹੈ ਜਿਥੇ ਮੁਲਾਜ਼ਮਾਂ ਨੂੰ ਪੈਨਸ਼ਨ ਨਹੀਂ ਮਿਲਦੀ ।

**ਮੰਤਰੀ** : ਇਸ ਤੋਂ ਪਹਿਲਾਂ ਵੀ ਇਕ ਸਵਾਲ ਆਇਆ ਸੀ ਅਤੇ ਮੈਂ ਹਾਊਸ ਵਿਚ ਐਸ਼ੋਰੈਂਸ ਦਿਤੀ ਹੈ ਕਿ ਪੈਨਸ਼ਨ ਸਕੀਮ ਲਾਗੂ ਕਰਨ ਬਾਰੇ ਵਿਚਾਰ ਕਰ ਰਹੇ ਹਾਂ ਅਤੇ ਇਸ ਦਾ ਕਾਫੀ ਕੰਪਲੀਕੇਟਿਡ ਪ੍ਰੋਸੀਜਰ ਹੈ । ਪਹਿਲਾਂ ਫਾਈਨਾਂਸ ਡਿਪਾਰਟਮੈਂਟ ਦੀ ਅਪਰੂਵਲ ਹੋਵੇਗੀ ਅਤੇ ਉਸ ਤੋਂ ਬਾਅਦ ਇੰਪਲਾਈਜ਼ ਦੀ ਸਹਿਮਤੀ (ਕਨਸੈਂਟ) ਲਵਾਂਗੇ । ਕਿਉਂਕਿ ਫਿਰ ਪਨਸਪ ਦੇ ਇੰਪਲਾਈਜ ਨੂੰ ਪ੍ਰੋਵੀਡੈਂਟ ਫੰਡ ਮਿਲਣਾ ਹੈ । ਫਿਰ ਸਾਨੂੰ ਇੰਪਲਾਈਜ਼ ਪ੍ਰੋਵੀਡੈਂਟ ਫੰਡ ਕਮਿਸ਼ਨਰ ਦੀ ਅਪਰੂਵਲ ਲੈਣੀ ਪਵਗੀ ਕਿ ਵਾਕਿਆ ਹੀ it is in the interest of the employees. ਫਿਰ ਜਾ ਕੇ ਬੋਰਡ ਤੋਂ ਅਪਰੂਵਲ ਲੈ ਕੇ ਇਹ ਸਕੀਮ ਲਾਗੂ ਹੋਵੇਗੀ । ਸਪੀਕਰ ਸਾਹਿਬ, ਇਹ ਕੇਸ ਪ੍ਰੋਗਰੈਸ ਵਿਚ ਹੈ । ਹੁਣ ਵੀ ਡਿਪਾਰਟਮੈਂਟ ਨੂੰ ਕਿਹਾ ਗਿਆ ਹੈ ਕਿ ਇਸ ਕੇਸ ਨੂੰ ਜਲਦੀ ਤੋਂ ਜਲਦੀ ਐਕਸਪੀਡਾਈਟ ਕਰੋ । ਅਸੀਂ ਪੈਨਸ਼ਨ ਸਕੀਮ ਪੰਜਾਬ ਸਰਕਾਰ ਦੇ ਕਰਮ-ਚਾਰੀਆਂ ਦੇ ਬਰਾਬਰ ਦੇਣ ਬਾਰੇ ਕਮਿਟਮੈਂਟ ਕੀਤੀ ਹੈ ਉਹ ਇਨ ਪ੍ਰੋਗਰੈਸ ਹੈ । ਵੈਸੇ ਇਕ ਪੈਨਸ਼ਨ ਸਕੀਮ ਪ੍ਰੋਵੀਡੈਂਟ ਫੰਡ ਸਕੀਮ ਤਹਿਤ 1995 ਵਿਚ ਲਾਗੂ ਕੀਤੀ ਗਈ ਸੀ ਪਰ ਉਹ ਬਹੁਤੀ ਲਾਹੇਵੰਦ ਨਹੀਂ । ਇਸ ਲਈ ਇੰਪਲਾਈਜ਼ ਉਸਦਾ ਬੈਨੀਫਿਟ ਲੈਣਾ ਪਸੰਦ ਨਹੀਂ ਕਰਦੇ । ਬੈਨੀਫਿਟ ਪੰਜਾਬ ਸਰਕਾਰ ਦੇ ਕਰਮਚਾਰੀਆਂ ਤੇ ਲਾਗੂ ਪੈਨਸ਼ਨ ਸਕੀਮ ਵਿਚ ਹੀ ਹੈ ਜੋ ਕਿ ਅਸੀਂ ਐਫ. ਡੀ. ਦੀ ਅਪਰੂਵਲ ਤੋਂ ਬਾਅਦ ਲਾਗੂ ਕਰ ਦੇਵਾਂਗੇ ਜੀ ।

**ਸਰਦਾਰ ਸ਼ੇਰ ਸਿੰਘ** : ਇਕ ਹੋਰ ਸਪਲੀਮੈਂਟਰੀ, ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਨਹੀਂ ਜੀ । ਅਗਲਾ ਸਵਾਲ ਗਰੇਵਾਲ ਸਾਹਿਬ ।

---

**ਸਰਕਾਰੀ ਕਾਲਜਾਂ ਵਿਚ ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ ਨੂੰ ਭਰਨਾ**

*2376. **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਰਾਜ ਵਿਚ ਸਰਕਾਰੀ ਕਾਲਜਾਂ ਵਿਚ ਪ੍ਰਿੰਸੀਪਲਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਇਹ ਹਰ ਇਕ ਆਸਾਮੀ ਕਿਸ ਤਰੀਕ ਤੋਂ ਖਾਲੀ ਪਈ ਹੈ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

ਮਾਸਟਰ ਮੋਹਨ ਲਾਲ : ਰਾਜ ਦੇ ਸਰਕਾਰੀ ਕਾਲਜਾਂ ਦੇ ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ ਦੀ ਜ਼ਿਲ੍ਹਾਵਾਰ ਸੂਚੀ "ਅਨੁਲੱਗ ੳ" ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। ਰਾਜ ਵਿਚ ਸਰਕਾਰੀ ਕਾਲਜਾਂ ਦੀ ਕੁੱਲ ਗਿਣਤੀ 48 ਹੈ ਅਤੇ ਸਿੱਖਿਆ ਵਿਭਾਗ ਦੇ ਨਿਯਮਾਂ ਅਨੁਸਾਰ 75% ਆਸਾਮੀਆਂ ਪਦ-ਉਨਤੀ ਰਾਹੀਂ ਅਤੇ 25% ਆਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਦਾ ਉਪਬੰਧ ਹੈ। ਰਾਜ ਦੀ ਪਾਲਿਸੀ ਅਨੁਸਾਰ ਸਿੱਧੀ ਭਰਤੀ ਰਾਹੀਂ ਨਿਯੁਕਤੀਆਂ ਕਰਨ ਸਬੰਧੀ ਪਾਬੰਦੀ ਲੱਗੀ ਹੋਈ ਹੈ। ਇਸ ਲਈ ਸਿੱਧੀ ਭਰਤੀ ਦੇ ਕੋਟੇ ਦੀਆਂ ਆਸਾਮੀਆਂ ਭਰੀਆਂ ਨਹੀਂ ਜਾ ਸਕਦੀਆਂ। ਇਸ ਲਈ ਉਨ੍ਹਾਂ ਕਾਲਜਾਂ ਦੇ ਕੰਮ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਕਾਲਜ ਦੇ ਸਭ ਤੋਂ ਸੀਨੀਅਰ ਲੈਕਚਰਾਰ ਨੂੰ ਡੀ.ਡੀ.ਓ. ਦੀਆਂ ਪਾਵਰਾਂ ਦੇ ਕੇ ਸਟਾਪ ਗੈਪ ਅਰੇਜਮੈਂਟ ਪ੍ਰਬੰਧ ਅਧੀਨ ਕੰਮ ਚਲਾਇਆ ਜਾ ਰਿਹਾ ਹੈ। ਜਿਥੋਂ ਤੱਕ ਪਦ-ਉਨਤੀ ਦੇ ਕੋਟੇ ਦੀਆਂ ਆਸਾਮੀਆਂ ਨੂੰ ਭਰਨ ਦਾ ਸਬੰਧ ਹੈ, ਇਸ ਬਾਰੇ ਮਿਤੀ 27-2-2001 ਨੂੰ ਵਿਭਾਗੀ ਤਰੱਕੀ ਕਮੇਟੀ ਦੀ ਮੀਟਿੰਗ ਬੁਲਾਈ ਗਈ ਸੀ, ਜਿਸ ਵਿੱਚ ਯੋਗ ਉਮੀਦਵਾਰ ਦੇ ਨਾਂ ਮੈਰਿਟ-ਕਮ-ਸੀਨੀਆਰਤਾ ਦੇ ਆਧਾਰ ਤੇ ਵਿਚਾਰੇ ਗਏ ਸਨ ਅਤੇ ਵਿਭਾਗੀ ਤਰੱਕੀ ਕਮੇਟੀ ਦੀਆਂ ਸਿਫਾਰਸ਼ਾਂ ਸਮਰੱਥ ਅਧਿਕਾਰੀ ਦੀ ਪ੍ਰਵਾਨਗੀ ਹਿੱਤ ਪੇਸ਼ ਕੀਤੀਆਂ ਜਾ ਚੁੱਕੀਆਂ ਹਨ। ਪ੍ਰਵਾਨਗੀ ਹਾਸਲ ਹੋਣ ਉਪਰੰਤ ਪ੍ਰਿੰਸੀਪਲਾਂ ਦੀ ਪਦ-ਉਨਤੀ ਤੋਂ ਬਾਅਦ ਉਨ੍ਹਾਂ ਦੀ ਨਿਯੁਕਤੀ ਕਾਲਜਾਂ ਦੇ ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ ਵਿਰੁੱਧ ਕੀਤੀ ਜਾਵੇਗੀ।

ਅਨੁਲੱਗ-'ੳ'

## ਸਰਕਾਰੀ ਕਾਲਜਾਂ ਦੇ ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ ਦੀ ਸੂਚੀ

| ਲੜੀ ਨੰ: | ਕਾਲਜ ਦਾ ਨਾਂ ਜਿਥੇ ਪ੍ਰਿੰਸੀਪਲ ਦੀ ਪੋਸਟ ਖਾਲੀ ਹੈ। | ਜਿਸ ਮਿਤੀ ਤੋਂ ਖਾਲੀ ਹੈ। |
|---|---|---|
| | **ਜ਼ਿਲ੍ਹਾ ਅੰਮ੍ਰਿਤਸਰ** | |
| 1. | ਸਰਕਾਰੀ ਕਾਲਜ, (ਲੜਕੇ) ਅੰਮ੍ਰਿਤਸਰ | 31-8-2000 |
| 2. | ਸਰਕਾਰੀ ਕਾਲਜ, ਅਜਨਾਲਾ | 28-2-2001 |
| 3. | ਸਰਕਾਰੀ ਕਾਲਜ, ਪੱਟੀ | 31-10-2000 |
| 4. | ਸਰਕਾਰੀ ਕਾਲਜ, ਸਠਿਆਲਾ | 31-10-2000 |
| | **ਜ਼ਿਲ੍ਹਾ ਮੋਗਾ** | |
| 5. | ਸਰਕਾਰੀ ਕਾਲਜ, ਗੁਰੂ ਤੇਗ ਬਹਾਦਰਗੜ੍ਹ | 30-7-1998 |

ਜ਼ਿਲ੍ਹਾ ਫਿਰੋਜ਼ਪੁਰ

| | | |
|---|---|---|
| 6. | ਸਰਕਾਰੀ ਕਾਲਜ, ਫਾਜ਼ਿਲਕਾ | 31-1-2001 |
| 7. | ਸਰਕਾਰੀ ਕਾਲਜ, ਜ਼ੀਰਾ | 30-11-2000 |

ਜ਼ਿਲ੍ਹਾ ਗੁਰਦਾਸਪੁਰ

| | | |
|---|---|---|
| 8. | ਸਰਕਾਰੀ ਕਾਲਜ, ਕਾਲਾ-ਅਫਗਾਨਾ | 31-1-2000 |

ਜ਼ਿਲ੍ਹਾ ਨਵਾਂ ਸ਼ਹਿਰ

| | | |
|---|---|---|
| 9. | ਸਰਕਾਰੀ ਕਾਲਜ, ਪੋਜੇਵਾਲ | 31-12-2000 |

ਜ਼ਿਲ੍ਹਾ ਹੁਸ਼ਿਆਰਪੁਰ

| | | |
|---|---|---|
| 10. | ਸਰਕਾਰੀ ਕਾਲਜ, ਤਲਵਾੜਾ | 31-1-2001 |

ਜ਼ਿਲ੍ਹਾ ਜਲੰਧਰ

| | | |
|---|---|---|
| 11. | ਸਰਕਾਰੀ ਆਰਟਸ ਤੇ ਸਪੋਰਟਸ ਕਾਲਜ, ਜਲੰਧਰ | 28-2-2001 |

ਜ਼ਿਲ੍ਹਾ ਕਪੂਰਥਲਾ

| | | |
|---|---|---|
| 12. | ਸਰਕਾਰੀ ਕਾਲਜ, ਭੁਲੱਥ | 31-1-2000 |

ਜ਼ਿਲ੍ਹਾ ਲੁਧਿਆਣਾ

| | | |
|---|---|---|
| 13. | ਸਰਕਾਰੀ ਕਾਲਜ, ਜਗਰਾਓਂ | 28-2-2001 |
| 14. | ਸਰਕਾਰੀ ਕਾਲਜ, ਕਰਮਸਰ | 28-2-2001 |

ਜ਼ਿਲ੍ਹਾ ਰੋਪੜ

| | | |
|---|---|---|
| 15. | ਸਰਕਾਰੀ ਕਾਲਜ, ਨਯਾ-ਨੰਗਲ | 28-2-2001 |

ਜ਼ਿਲ੍ਹਾ ਮਾਨਸਾ

| | | |
|---|---|---|
| 16. | ਸਰਕਾਰੀ ਕਾਲਜ, ਮਾਨਸਾ | 30-11-2000 |

---

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਜਿਹੜੀਆਂ ਖਾਲੀ ਅਸਾਮੀਆਂ ਪ੍ਰਿੰਸੀਪਲਾਂ ਦੀਆਂ ਪਈਆਂ ਹਨ ਉਹ ਕਿਤਨੇ ਸਾਲਾਂ ਤੋਂ ਖਾਲੀ ਪਈਆਂ ਹਨ ?

**ਮੰਤਰੀ** : 16 ਕਾਲਜਾਂ ਦੀ ਲਿਸਟ ਉੱਤਰ ਨਾਲ ਨੱਥੀ ਕੀਤੀ ਹੋਈ ਹੈ। ਉਸ ਵਿਚ ਖਾਲੀ ਆਸਾਮੀ ਦੀ ਮਿਤੀ ਵੀ ਲਿਖੀ ਹੋਈ ਹੈ।

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਇਸ ਵਿਚ ਤਾਰੀਖ ਵੀ ਲਿਖੀ ਹੋਈ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਹਾਂ ਜੀ, ਸਪੀਕਰ ਸਾਹਿਬ, ਤਿੰਨ ਦਿਨ ਪਹਿਲਾਂ ਪੀ.ਡਬਲਿਯੂ.ਡੀ. ਮਨਿਸਟਰ ਸਾਹਿਬ ਨੇ ਜਵਾਬ ਦਿਤਾ ਸੀ ਕਿ ਪੋਸਟਾਂ ਨਾ ਭਰਨ ਦੀ ਪਾਬੰਦੀ ਹਟਾ ਦਿੱਤੀ ਹੈ । ਪਬਲਿਕ ਸਰਵਿਸ ਕਮਿਸ਼ਨ ਨੂੰ 40 ਪੋਸਟਾਂ ਐਡਵਰ-ਟਾਈਜ਼ ਕਰਨ ਲਈ ਭੇਜ ਦਿਤੀਆਂ ਹਨ । ਹੁਣ ਮੰਤਰੀ ਜੀ ਦਾ ਚਾਰ ਦਿਨਾਂ ਬਾਅਦ ਜਵਾਬ ਆਇਆ ਹੈ ਕਿ ਸਰਕਾਰ ਦੀ ਪਾਬੰਦੀ ਲੱਗੀ ਹੋਈ ਹੈ । ਕੀ ਇਹ ਹੋਰ ਸਰਕਾਰ ਦੇ ਮੰਤਰੀ ਹਨ ਅਤੇ ਦੂਸਰੇ ਹੋਰ ਸਰਕਾਰ ਦੇ ਮੰਤਰੀ ਹਨ ? ਮੰਤਰੀ ਜੀ ਸਰਕਾਰ ਵਿਚ ਕਨਫਿਊਜ਼ਨ ਪ੍ਰਿਵੇਲ ਕਰ ਰਹੇ ਹਨ । ਇਕ ਮਨਿਸਟਰ ਕਹਿੰਦਾ ਹੈ ਕਿ ਪਾਬੰਦੀ ਲੱਗੀ ਹੋਈ ਹੈ । ਦੂਸਰਾ ਮੰਤਰੀ ਕਹਿੰਦਾ ਹੈ ਕਿ ਫਾਈਨਾਂਸ ਮਨਿਸਟਰ ਨੇ ਪਾਬੰਦੀ ਹਟਾ ਲਈ ਹੈ ਅਤੇ ਅਸੀਂ ਭਰਤੀ ਕਰ ਰਹੇ ਹਾਂ । ਅਸਲ ਪੁਜ਼ੀਸ਼ਨ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰ ਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 48 ਕਾਲਜਾਂ ਵਿਚੋਂ ਇਕ ਕਾਲਜ ਅੰਮ੍ਰਿਤਸਰ ਦਾ ਜੋ ਹੈ ਉਸ ਦੇ ਪ੍ਰਿੰਸੀਪਲ ਦੀ ਪੋਸਟ ਭਰਨ ਲਈ ਫਾਈਨਾਂਸ ਡਿਪਾਰਟਮੈਂਟ ਨੂੰ ਲਿਖਿਆ ਗਿਆ ਸੀ ਪਰ ਅਜੇ ਤੱਕ ਉਨ੍ਹਾਂ ਵਲੋਂ ਸੈਂਕਸ਼ਨ ਨਹੀਂ ਦਿਤੀ ਗਈ । 47 ਕਾਲਜਾਂ ਵਿਚੋਂ ਸਿਰਫ 5-6 ਕਾਲਜ ਐਸੇ ਹੋਣਗੇ ਜਿਥੇ ਪ੍ਰਿੰਸੀਪਲ ਰੈਗੂਲਰ ਨਿਯੁਕਤ ਨਹੀਂ ਕੀਤੇ ਗਏ । ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਇਹ ਜਿਹੜੇ 5-6 ਕਾਲਜਾਂ ਦੇ ਪ੍ਰਿੰਸੀਪਲਾਂ ਦੇ ਕੰਮ ਨੂੰ ਠੀਕ ਢੰਗ ਨਾਲ ਚਲਾਉਣ ਦਾ ਸਬੰਧ ਹੈ, ਕਾਲਜ ਦੇ ਸਭ ਤੋਂ ਸੀਨੀਅਰ ਲੈਕਚਰਾਰ ਨੂੰ ਸਟਾਪ ਗੈਪ ਐਰੇਂਜਮੈਂਟ ਅਧੀਨ ਚਾਰਜ ਦਿਤਾ ਗਿਆ ਹੈ । ਖਾਲੀ ਤਾਂ ਕੋਈ ਪੋਸਟ ਨਹੀਂ ਰਹੀ ।

**ਸ੍ਰੀ ਸਪੀਕਰ** : ਇਹ ਜਵਾਬ ਨਹੀਂ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਮਾਸਟਰ ਜੀ ਤੋਂ ਇਹ ਨਹੀਂ ਪੁੱਛਿਆ ਕਿ ਇਹ ਡਿਊਟੀਆਂ ਕਿਸ ਨੂੰ ਦੇ ਰਹੇ ਹਨ । ਮੇਰਾ ਸਵਾਲ ਬੜਾ ਸਪੈਸੀਫਿਕ ਹੈ there is confusion in the Government. One Minister says there is no restriction and we are going to fill the posts whereas the Minister for Higher Education is saying that there is ban on fresh recruitment and till that ban is removed, we cannot fill the vacancies. I would like to know from the Govt. through the Hon'ble Speaker as to what is the actual position.
Is there any ban on fresh recruitment and, if so, how long it will take time to be removed ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਿਛਲੀ ਕੈਬਿਨੇਟ ਮੀਟਿੰਗ ਵਿਚ ਫੈਸਲਾ ਕਰ ਦਿੱਤਾ ਹੈ ਜਿਹੜਾ ਇੰਪਲਾਈਮੈਂਟ ਤੇ ਬੈਨ ਹੈ, ਉਹ ਚੁੱਕ ਦਿਤਾ ਹੈ, ਨਾਲ ਇਸ ਤੇ ਇਹ ਕੰਡੀਸ਼ਨ ਰੱਖੀ ਹੈ ਕਿ ਜਿਸ ਮਹਿਕਮੇ ਨੇ ਭਰਤੀ ਕਰਨੀ ਹੋਵੇ, ਉਹ ਚੀਫ ਮਨਿਸਟਰ ਤੋਂ ਉਨ੍ਹਾਂ ਨਾਲ ਗੱਲ ਕਰਕੇ ਕਲੀਅਰੈਂਸ ਲੈ ਲਵੇ । ਬੜੀ ਕਲੀਅਰ ਪਾਲਿਸੀ ਕਰ ਦਿੱਤੀ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰੀ ਤੀਜੀ ਤੇ ਲਾਸਟ ਸਪਲੀਮੈਂਟਰੀ ਹੈ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਵੀ ਜਾਣਨਾ ਚਾਹਵਾਂਗਾ ਕਿ ਇਨ੍ਹਾਂ ਨੇ ਲਿਸਟ ਦੇ ਨਾਲ, ਜਿਵੇਂ ਤੁਸੀਂ ਵੀ ਰਾਈਟਲੀ ਆਬਜ਼ਰਬ ਕੀਤਾ ਹੈ ਮੈਂ ਸਲਿੱਪ ਕਰ ਗਿਆ ਸੀ, ਕਿ ਪ੍ਰਿੰਸੀਪਲਾਂ ਦੀਆਂ ਰਿਟਾਇਰ ਹੋਣ ਦੀਆਂ ਡੇਟਸ ਵੀ ਲਿਖੀਆਂ ਹਨ ਕਿ ਪੋਸਟਾਂ ਇਸ ਇਸ ਤਾਰੀਖ ਨੂੰ ਵੇਕੇਂਟ ਹੋਈਆਂ ਹਨ । ਇਹ ਇਨ੍ਹਾਂ ਨੇ ਬਹੁਤ ਹੀ ਹੁਸ਼ਿਆਰੀ ਨਾਲ ਤੇ ਇੰਟੈਲੀਜੈਂਟ ਕੰਮ ਕੀਤਾ ਹੈ । ਇਨ੍ਹਾਂ ਨੇ ਜਿਹੜੀਆਂ ਇਹ ਪੋਸਟਾਂ ਦਰਸਾਈਆਂ ਹਨ ਕਿ ਫਿੱਲ ਕਰ ਦਿੱਤੀਆਂ ਸਨ, ਉਸ ਵੇਲੇ ਵੀ ਇਥੇ ਰੈਗੂਲਰ ਪ੍ਰਿੰਸੀਪਲ ਨਹੀਂ ਸੀ । ਇਹ ਗੱਲ ਮੈਂ ਕਾਨਫੀਡੈਂਸ ਦੇ ਨਾਲ ਕਹਿ ਸਕਦਾ ਹਾਂ, ਉਦੋਂ ਵੀ ਸਟਾਪ-ਗੈਪ-ਅਰੇਂਜਮੈਂਟ ਸੀ ਤੇ ਇਹ ਰੈਗੂਲਰ ਭਰਤੀ ਨਾ ਹੋਣ ਕਰਕੇ ਡਿਊਟੀ ਕਰ ਰਹੇ ਸੀ । ਜੋ ਮੇਰਾ ਸਵਾਲ ਹੈ, ਮੈਂ ਸਟਾਪ ਗੈਪ ਅਰੇਂਜ਼ਮੈਂਟ ਨਾਲ ਖਾਲੀ ਹੋਈ ਜਾਂ ਭਰ ਦਿੱਤੀ ਗਈ ਵੈਕੇਂਸੀ ਨਹੀਂ ਪੁੱਛਦਾ । ਮੈਂ ਪੁੱਛਦਾ ਹਾਂ ਕਿ ਜਦੋਂ ਰੈਗੂਲਰ ਪ੍ਰਿੰਸੀਪਲ ਰਿਟਾਇਰ ਹੋਏ ਹਨ, ਉਹ ਕਦੋਂ ਰਿਟਾਇਰ ਹੋਏ ਹਨ ? ਜਿਵੇਂ ਮੈਂ ਜਗਰਾਉਂ ਬਾਰੇ ਦੱਸਦਾ ਹਾਂ । That Principal was deployed and performing and discharging his duty. He was never a regular Principal. Similarly the Principal who retired from Zira was only on a Stop Gap Arrangement. ਮੈਂ ਮੰਤਰੀ ਜੀ ਤੋਂ ਇਹ ਸਵਾਲ ਪੁੱਛਿਆ ਹੈ ਕਿ ਇਹ ਵੈਕੰਸੀਆਂ ਤੇ ਜਦੋਂ ਰੈਗੂਲਰ ਪ੍ਰਿੰਸੀਪਲ ਰਿਟਾਇਰ ਹੋਏ ਸੀ, ਉਹ ਕਦੋਂ ਹੋਏ ਸੀ ? ਇਨ੍ਹਾਂ ਨੇ ਸਦਨ ਨੂੰ, ਹਾਊਸ ਨੂੰ ਮਿਸਲੀਡ ਕੀਤਾ ਹੈ । ਇਹ ਮੇਰੇ ਦੋਸਤ ਹਨ । ਇਹ ਜ਼ਰਾ ਮੈਨੂੰ ਐਗਜ਼ੈਕਟਲੀ ਦੱਸਣ ਕਿ ਰੈਗੂਲਰ ਪ੍ਰਿੰਸੀਪਲ ਕਦੋਂ ਰਿਟਾਇਰ ਹੋਏ ਤੇ ਕਦੋਂ ਦੀਆਂ ਇਹ ਵੈਕੰਸੀਆਂ ਖਾਲੀ ਹਨ ?

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਇਹ ਆਪਣੇ ਕਹੇ ਲਫ਼ਜ਼ ਵਾਪਿਸ ਲੈਣ । ਇਹ ਹਾਊਸ ਨੂੰ ਇਥੇ ਮਿਸਲੀਡ ਕਰ ਰਹੇ ਹਨ ?

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਆਪਣੇ ਕਹੇ ਲਫਜ਼ ਵਾਪਸ ਲੈਂਦਾ ਹਾਂ । ਇਹ ਮੇਰੇ ਦੋਸਤ ਹਨ । ਇਨ੍ਹਾਂ ਨੇ ਮੇਰੀ ਗੱਲ ਨੂੰ ਮਾਈਂਡ ਨਹੀਂ ਕੀਤਾ । ਤੁਸੀਂ ਵੀ ਮਾਈਂਡ ਨਾ ਕਰੋ ।

**ਉਚੇਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਿਆ ਹੈ ਕਿ ਜਿਸ ਤਾਰੀਕ ਤੋਂ ਪੋਸਟਾਂ ਖਾਲੀ ਹਨ, ਉਹ ਤਾਰੀਖਾ ਦੇ ਦਿੱਤੀਆਂ ਗਈਆਂ ਹਨ । ਕੋਈ ਪ੍ਰਿੰਸੀਪਲ ਰਿਟਾਇਰ ਕਦੋਂ ਹੋਇਆ ਹੈ, ਇਸ ਬਾਰੇ ਇਹ ਸੈਪਰੇਟ ਕੁਐਸਚਨ ਕਰਨ ਕਿ ਪ੍ਰਿੰਸੀਪਲ ਕਦੋਂ-ਕਦੋਂ ਰਿਟਾਇਰ ਹੋਏ ਹਨ । ਹੁਣ ਸਾਰੇ ਹੀ ਪ੍ਰਿੰਸੀਪਲ ਰੈਗੂਲਰ ਤੌਰ ਤੇ ਪਿਛਲੇ ਹਫਤੇ ਤੋਂ ਲਗਾ ਦਿੱਤੇ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰਾ ਕੁਐਸਚਨ ਬੜਾ ਸਪਸ਼ਟ ਹੈ । ਇਹ ਆਫੀਸ਼ੀਏਟਿੰਗ ਦੀ ਵੈਕੰਸੀਜ਼ ਦੱਸੀ ਜਾਂਦੇ ਹਨ । ਇਹ ਤਾਂ ਰਿਟਾਇਰ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ] :

ਹੋਈ ਜਾਂਦੇ ਹਨ । ਮੈਂ ਪੁੱਛਦਾ ਹਾਂ ਕਿ ਰੈਗੂਲਰ ਵੈਕੰਸੀਜ਼ ਕਿਹੜੀ ਤਾਰੀਖ ਤੋਂ ਖਾਲੀ ਹੋਈਆ ਸਨ । ਮੰਤਰੀ ਜੀ ਨੂੰ ਇਹ ਹਦਾਇਤ ਕੀਤੀ ਜਾਵੇ ਕਿ ਉਹ ਸਦਨ ਨੂੰ ਦੱਸਣ । ਗੌਰਮਿੰਟ ਦਾ ਬੜਾ ਇੰਪਾਰਟੈਂਟ ਏਜੰਡਾ ਹੈ ਐਜੂਕੇਸ਼ਨ ਦਾ......

**ਸ਼੍ਰੀ ਸਪੀਕਰ** : ਹਾਂ ਜੀ, ਮਾਸਟਰ ਮੋਹਨ ਲਾਲ ਜੀ, ਤੁਹਾਡੇ ਕੋਲ ਕੋਈ ਇਸ ਬਾਰੇ ਰਿਕਾਰਡ ਹੈ ਜਾਂ ਤੁਸੀਂ ਦੋਬਾਰਾ ਰਿਪਲਾਈ ਦਿਉਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸੈਪਰੇਟ ਕੁਐਸਚਨ ਕਰ ਦੇਣ ਕਿ ਕਿਹੜੇ ਕਿਹੜੇ ਪ੍ਰਿੰਸੀਪਲ ਕਦੋਂ ਰਿਟਾਇਰ ਹੋਏ, ਅਸੀਂ ਜਵਾਬ ਦੇ ਦੇਵਾਂਗੇ । ਇਨ੍ਹਾਂ ਨੇ ਹੁਣ ਪੁੱਛਿਆ ਹੈ ਕਿ ਕਿਹੜੀ ਤਾਰੀਖ ਤੋਂ ਪੋਸਟਾਂ ਖਾਲੀ ਪਈਆਂ ਹਨ, ਉਹ ਮੈਂ ਦੱਸ ਦਿੱਤਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਰੈਗੂਲਰ ਪ੍ਰਿੰਸੀਪਲਾਂ ਦੀਆਂ ਖਾਲੀ ਵੈਕੰਸੀਆਂ ਬਾਰੇ ਪੁੱਛਿਆ ਹੈ......

**ਸ਼੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਇਸ ਦਾ ਜਵਾਬ ਦੋ ਦਿਨ ਬਾਅਦ ਦੇ ਦੇਣਾ ।

**ਮੰਤਰੀ** : ਠੀਕ ਹੈ ਜੀ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 26.3.2001 ਲਈ ਪੋਸ਼ਟਪੋਨ ਕੀਤੀਆਂ ਗਈਆਂ ।)

---

### ਪਾਤੜਾਂ ਵਿਖੇ ਪੰਜਾਬ ਰੋਡਵੇਜ਼ ਸਬ-ਡਿਪੂ ਸਥਾਪਿਤ ਕਰਨਾ

*2367. **ਸਰਦਾਰ ਗੁਰਦੇਵ ਸਿੰਘ ਸਿੱਧੂ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪਟਿਆਲਾ ਵਿਚ ਪਾਤੜਾਂ ਵਿਖੇ ਪੰਜਾਬ ਰੋਡਵੇਜ਼ ਦਾ ਸਬ-ਡੀਪੂ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਅਮਲੀ ਰੂਪ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾਂ ਹੈ ?

**ਸਰਦਾਰ ਰਘਬੀਰ ਸਿੰਘ** : ਨਹੀਂ ਜੀ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਜੀ ਤੋਂ ਇਹ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਇਹ ਬੜੀ ਦੇਰ ਦੀ ਡਿਮਾਂਡ ਹੈ ਕਿ ਪਟਿਆਲਾ ਅਤੇ ਸੰਗਰੂਰ ਡਿਸਟ੍ਰਿਕਟ ਤੋਂ ਪਾਤੜਾਂ ਬੜਾ ਦੂਰ ਪੈਂਦਾ ਹੈ । ਇਸ ਕਰਕੇ ਉਥੇ ਪੈਪਸੂ ਰੋਡਵੇਜ਼ ਜਾਂ ਪੰਜਾਬ ਰੋਡਵੇਜ਼ ਦਾ ਸਬ-ਡਿਪੂ ਬਣਾ ਦਿੱਤਾ ਜਾਵੇ । ਇਹ ਲੋਕਾਂ ਦੇ ਹਿੱਤ ਦੀ ਗੱਲ ਹੈ । ਉਨ੍ਹਾਂ ਵਾਸਤੇ ਆਣਾਜਾਣੀ ਦਾ ਸੁੱਖ ਹੋ ਸਕਦਾ ਹੈ । ਮੈਂ ਮੁੱਖ ਮੰਤਰੀ ਸਾਹਿਬ ਤੋਂ ਚਾਹਾਂਗਾ ਕਿ ਇਸ ਇਲਾਕੇ ਤੇ ਇਹ ਜ਼ਰੂਰ ਕਿਰਪਾ ਕਰਨ । ਮੰਤਰੀ ਜੀ ਨੇ "ਨਹੀਂ ਜੀ" ਕਹਿ ਦਿੱਤਾ ਹੈ ਅਤੇ ਮੁੱਖ ਮੰਤਰੀ ਜੀ ਨੇ ਧਿਆਨ ਨਹੀਂ ਦਿੱਤਾ । ਇਹ ਪਛੜੀਆਂ ਸ੍ਰੇਣੀਆਂ ਦਾ ਇਲਾਕਾ ਹੈ ਅਤੇ ਰਿਜ਼ਰਵ ਹਲਕੇ ਵਿਚ ਪੈਂਦਾ ਹੈ । ਹਿੰਦੁਸਤਾਨ ਦੀ ਵੰਡ ਦੇ ਵੇਲੇ ਤੋਂ ਹੀ ਇਹ ਇਲਾਕਾ ਰਿਜਰਵ

ਹਲਕੇ ਵਿਚ ਚਲਿਆ ਆਉਂਦਾ ਹੈ ਲੇਕਿਨ ਅਜੇ ਤੱਕ ਇਸ ਵੱਲ ਧਿਆਨ ਨਹੀਂ ਦਿੱਤਾ ਗਿਆ ।

**ਸ੍ਰੀ ਸਪੀਕਰ** : ਸਿੱਧੂ ਸਾਹਿਬ, ਤੁਸੀਂ ਸਵਾਲ ਕੀ ਪੁੱਛਣਾ ਹੈ ? ਤੁਸੀ ਕੀ ਸਵਾਲ ਕਰਨਾ ਚਾਹੁੰਦੇ ਹੋ ?

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਥੇ ਰੋਡਵੇਜ਼ ਦਾ ਸਬ-ਡਿਪੂ ਨਹੀਂ ਹੈ ਅਤੇ ਇਹ ਉਥੇ ਬਣਾਇਆ ਜਾਵੇ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਰੋਡਵੇਜ਼ ਦਾ ਕੋਈ ਸਬ-ਡਿਪੂ ਬਣਾਉਣ ਦਾ ਵਿਚਾਰ ਹੈ ? ਇਸ ਬਾਰੇ ਮੈਂ ਲਿਖ ਕੇ ਵੀ ਭੇਜਿਆ ਹੋਇਆ ਹੈ । ਮੈਨੂੰ ਕਹਿ ਦਿੱਤਾ ਗਿਆ ਹੈ ਕਿ ਇਸ ਨੂੰ ਵਿਚਾਰਿਆ ਜਾਵੇਗਾ, ਲੇਕਿਨ 4 ਸਾਲ ਹੋ ਗਏ ਹਨ, ਹਾਲੇ ਤੱਕ ਕੁਝ ਨਹੀਂ ਕੀਤਾ ਗਿਆ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਇਨ੍ਹਾਂ ਦਾ ਵਿਚਾਰ ਬਣ ਗਿਆ ਹੈ ਜਾਂ ਕਿ ਹਾਲੇ ਵੀ ਨਹੀਂ ਬਣਿਆ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਾਤੜਾਂ ਬੜਾ ਛੋਟਾ ਜਿਹਾ ਅੱਡਾ ਹੈ । ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੇ 11 ਡਿਪੂ ਹਨ ਪਰ ਕੋਈ ਵੀ ਸਬ-ਡਿਪੂ ਨਹੀਂ ਹੈ । ਇਸ ਕਰਕੇ ਉਥੇ ਵੀ ਕੋਈ ਸਬ-ਡਿਪੂ ਨਹੀਂ ਬਣਾਇਆ ਜਾ ਸਕਦਾ ।

---

### ਪੰਜਾਬ ਪੁਲਿਸ ਦੇ ਅਣਅਧਿਕਾਰਤ ਕਬਜ਼ੇ ਹੇਠ ਨਿੱਜੀ ਇਮਾਰਤਾਂ

*2405. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਪੰਜਾਬ ਪੁਲਿਸ ਦੇ ਦਫਤਰ ਅਣ-ਅਧਿਕਾਰਤ ਕਬਜ਼ੇ ਹੇਠ ਨਿੱਜੀ ਇਮਾਰਤਾਂ ਵਿਚ ਸਥਿਤ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਇਮਾਰਤਾਂ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਦੀ ਉਪਰੋਕਤ ਭਾਗ (ੳ) ਵਿਚ ਵਰਣਿਤ ਅਣ-ਅਧਿਕਾਰਤ ਕਬਜ਼ੇ ਹੇਠ ਇਮਾਰਤਾਂ ਨੂੰ ਖਾਲੀ ਕਰਵਾਉਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਕਦੋਂ ਤੱਕ ਖਾਲੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਪੰਜਾਬ ਪੁਲਿਸ ਦਾ ਕੋਈ ਵੀ ਦਫਤਰ ਅਣ-ਅਧਿਕਾਰਤ ਤੌਰ ਤੇ ਪ੍ਰਾਈਵੇਟ ਇਮਾਰਤ ਵਿੱਚ ਕੰਮ ਨਹੀਂ ਕਰ ਰਿਹਾ ਹੈ ।

(ਅ) ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਪੰਜਾਬ ਪੁਲਿਸ ਦਾ ਕੋਈ ਵੀ ਦਫਤਰ ਅਣ-ਅਧਿਕਾਰਤ ਤੌਰ ਤੇ ਪ੍ਰਾਈਵੇਟ ਇਮਾਰਤ ਵਿੱਚ ਕੰਮ ਨਹੀਂ ਕਰ ਰਿਹਾ ਹੈ ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਇਸ ਗੱਲ ਦੀ ਜਾਣਕਾਰੀ ਦੇਣੀ ਚਾਹੁੰਦਾ ਹਾਂ......

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਸਾਡੇ ਸ਼ਹਿਰ ਵਿਚ ਐਸ.ਐਸ.ਪੀ., ਪੁਲਿਸ ਲਾਈਨ ਜਾਂ ਪੁਲਿਸ ਨਾਲ ਸਬੰਧਤ ਹੋਰ ਜਿੰਨੇ ਵੀ ਅਧਿਕਾਰੀ ਹਨ, ਉਨ੍ਹਾਂ ਸਾਰਿਆਂ ਦਾ ਕੋਈ ਵੀ ਦਫਤਰ ਸਰਕਾਰੀ ਬਿਲਡਿੰਗ ਵਿਚ ਨਹੀਂ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੁਲਿਸ ਮਹਿਕਮੇ ਕੋਲ ਜਿੰਨੀਆਂ ਵੀ ਬਿਲਡਿੰਗਾਂ ਹਨ, ਉਹ ਸਾਰੀਆਂ ਪ੍ਰਾਈਵੇਟ ਬਿਲਡਿੰਗਾਂ ਹਨ। ਪੁਲਿਸ ਲਾਈਨ ਵੀ ਪ੍ਰਾਈਵੇਟ ਬਿਲਡਿੰਗ ਵਿਚ ਹੈ। ਜ਼ਿਲ੍ਹਾ ਬਣਾਉਣ ਤੋਂ ਮਗਰੋਂ ਗੌਰਮਿੰਟ ਨੇ ਪੁਲਿਸ ਮਹਿਕਮੇ ਵਾਸਤੇ ਕੋਈ ਵੀ ਜਗ੍ਹਾ ਸੁਰੱਖਿਅਤ ਨਹੀਂ ਕੀਤੀ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਕਰੋ। ਤੁਸੀਂ ਇਹ ਦੱਸੋ ਕਿ ਪੁੱਛਣਾ ਕੀ ਹੈ ?

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਕੋਆਪ੍ਰੇਟਿਵ ਅਦਾਰੇ ਯਾਨੀ ਸੈਂਟਰਲ ਕੋਆਪ੍ਰੇਟਿਵ ਬੈਂਕ, ਨਵਾਂ ਸ਼ਹਿਰ, ਨੇ 34 ਲੱਖ ਰੁਪਏ ਦੀ ਲਾਗਤ ਨਾਲ ਆਪਣੀ ਬਿਲਡਿੰਗ ਬਣਾਈ ਸੀ। 34 ਲੱਖ ਰੁਪਏ ਦੀ ਲਾਗਤ ਨਾਲ ਬਣੀ ਉਹ ਜਿਹੜੀ ਸੈਂਟਰਲ ਕੋਆਪ੍ਰੇਟਿਵ ਬੈਂਕ ਦੀ ਬਿਲਡਿੰਗ ਹੈ, ਉਸ ਤੇ ਪੁਲਿਸ ਨੇ ਕਬਜ਼ਾ ਕੀਤਾ ਹੋਇਆ ਹੈ। ਇਸ ਨਾਲ ਇਸ ਕੋਆਪਰੇਟਿਵ ਅਦਾਰੇ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਮੈਂ ਇਸ ਬਿਲਡਿੰਗ ਨੂੰ ਖਾਲੀ ਕਰਾਉਣ ਵਾਸਤੇ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ........

**ਸ੍ਰੀ ਸਪੀਕਰ** : ਇਹ ਨਵਾਂ ਸ਼ਹਿਰ ਦਾ ਕੁਐਸਚਨ ਹੈ, ਗੁਰਦਾਸਪੁਰ ਦਾ ਨਹੀਂ ਹੈ।

**ਸ੍ਰੀ ਜਗਦੀਸ਼ ਸਾਹਨੀ** : ਗੁਰਦਾਸਪੁਰ ਦਾ ਵੀ ਇਹ ਸਵਾਲ ਬਣ ਜਾਵੇਗਾ। ਸਪੀਕਰ ਸਾਹਿਬ, ਕਈ ਨਵੇਂ ਜ਼ਿਲ੍ਹੇ ਬਣਾਏ ਗਏ ਹਨ ਅਤੇ ਕਈ ਪੁਲਿਸ ਜ਼ਿਲ੍ਹੇ ਬਣਾਏ ਗਏ ਹਨ। ਜਿਸ ਤਰ੍ਹਾਂ ਦੀ ਪੁਜ਼ੀਸ਼ਨ ਨਵਾਂ ਸ਼ਹਿਰ ਦੀ ਹੈ, ਉਸੇ ਤਰ੍ਹਾਂ ਦੀ ਹੀ ਪੁਜ਼ੀਸ਼ਨ ਬਟਾਲੇ ਦੀ ਹੈ। ਗੱਲ ਤਾਂ ਸਰਕਾਰੀ ਬਿਲਡਿੰਗਾਂ ਤੇ ਪੁਲੀਸ ਦੇ ਕਬਜ਼ੇ ਦੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਜਿਹੜਾ ਸਵਾਲ ਹੈ, ਉਸ ਦੇ ਵਿਚ 2 ਗੱਲਾਂ ਹਨ। ਇਕ ਤਾਂ ਹੈ "ਅਨਆਥੋਰਾਈਜ਼ਡ" ਅਤੇ ਦੂਸਰਾ ਹੈ "ਪ੍ਰਾਈਵੇਟ"। ਕੋਆਪਰੇਟਿਵ ਅਦਾਰੇ ਦੀ ਜੇ ਕੋਈ ਬਿਲਡਿੰਗ ਹੈ ਤਾਂ ਉਹ ਗੌਰਮਿੰਟ ਦੀ ਬਿਲਡਿੰਗ ਹੈ। ਇਸ ਕਰਕੇ ਉਹ ਪ੍ਰਾਈਵੇਟ ਬਿਲਡਿੰਗ ਨਹੀਂ ਹੈ। ਜਲਦੀ-ਜਲਦੀ ਵਿਚ ਨਵਾਂ ਸ਼ਹਿਰ ਜ਼ਿਲ੍ਹਾ ਬਣਿਆ ਸੀ। ਇਸ ਕਰਕੇ ਗੌਰਮਿੰਟ ਬਿਲਡਿੰਗਾਂ ਤਾਂ ਯੂਜ਼ ਕੀਤੀਆਂ ਗਈਆਂ ਹਨ ਲੇਕਿਨ ਧੱਕੇ ਨਾਲ ਕੋਈ ਪ੍ਰਾਈਵੇਟ ਬਿਲਡਿੰਗ ਯੂਜ਼ ਨਹੀਂ ਕੀਤੀ ਗਈ ਹੈ। ਸਿਰਫ 3 ਪ੍ਰਾਈਵੇਟ ਥਾਂਵਾਂ ਹਨ ਜਿਥੇ ਇਸ ਤਰੀਕੇ ਨਾਲ ਪੁਲਿਸ ਦੇ ਦਫਤਰ ਚੱਲ ਰਹੇ ਹਨ ਪਰੰਤੂ ਉਹ ਤਿੰਨੇ ਹੀ ਮਾਲਕਾਂ ਦੀ ਕਨਸੈਂਟ ਨਾਲ ਅਤੇ ਕਿਰਾਏ ਤੇ ਚੱਲ ਰਹੇ ਹਨ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਨਵਾਂ ਸ਼ਹਿਰ ਦੇ ਵਾਸੀਆਂ ਦੀ ਇਹ ਮੰਗ ਹੈ ਕਿ ਪੁਲਿਸ ਲਾਈਨ ਕਿਸੇ ਹੋਰ ਜਗ੍ਹਾ ਤੇ ਬਣਾਉਣ ਲਈ ਸਰਕਾਰੀ ਤੌਰ ਤੇ ਹੁਕਮ ਕੀਤੇ ਜਾਣ। ਪੁਲਿਸ ਦੇ ਦਫਤਰਾਂ ਵਾਸਤੇ ਕੋਈ ਹੋਰ ਯੋਗ ਇੰਤਜ਼ਾਮ ਕੀਤਾ ਜਾਵੇ ਤਾਂ ਕਿ ਕੋਆਪਰੇਟਿਵ ਅਦਾਰਿਆਂ ਦੀਆਂ ਇਨ੍ਹਾਂ ਕਰੋੜਾਂ ਰੁਪਏ ਦੀਆਂ ਬਿਲਡਿੰਗਾਂ ਨੂੰ ਖਾਲੀ ਕਰਵਾ ਕੇ ਕੋਆਪਰੇਟਿਵ ਮੂਵਮੈਂਟ ਨੂੰ ਠੀਕ ਢੰਗ ਨਾਲ ਚਲਾਇਆ ਜਾ ਸਕੇ। ਜਿਸ ਤਰ੍ਹਾਂ ਹਰ ਜ਼ਿਲ੍ਹੇ ਵਿਚ ਕੋਆਪਰੇਟਿਵ ਹਾਊਸਿਜ਼ ਬਣੇ ਹੋਏ ਹਨ ਅਤੇ ਵਰਤੇ ਜਾ ਰਹੇ ਹਨ, ਉਸੇ ਤਰ੍ਹਾਂ ਇਥੇ ਵੀ ਉਹ ਬਿਲਡਿੰਗਾਂ ਕੋਆਪਰੇਟਿਵ ਅਦਾਰਿਆਂ ਰਾਹੀਂ ਵਰਤੀਆਂ ਜਾ ਸਕਣ।

**ਮੁੱਖ ਮੰਤਰੀ** : ਪੂਰਾ ਯਤਨ ਕੀਤਾ ਜਾਵੇਗਾ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਨਵਾਂ ਸ਼ਹਿਰ ਬਾਰੇ ਇਨ੍ਹਾਂ ਨੇ ਕਿਹਾ ਹੈ ਉਸੇ ਤਰ੍ਹਾਂ ਹੀ ਬਟਾਲੇ ਵਿੱਚ ਵੀ ਕਬਜ਼ਾ ਕੀਤਾ ਗਿਆ ਹੈ। ਪੁਲਿਸ ਦੇ ਮਹਿਕਮੇ ਨੂੰ ਜੋ-ਜੋ ਵੀ ਆਪਣੀਆਂ ਸਹੂਲਤਾਂ ਸਨ ਉਸ ਅਨੁਸਾਰ ਉਨ੍ਹਾਂ ਨੇ ਕਬਜ਼ਾ ਕਰ ਲਿਆ ਅਤੇ ਉਹ ਕਬਜ਼ਾ ਛੱਡਿਆ ਨਹੀਂ। ਮੁੱਖ ਮੰਤਰੀ ਜੀ ਇਹ ਐਸ਼ਿਓਰ ਕਰਨ ਕਿ ਪੰਜਾਬ ਦੇ ਵਿੱਚ ਜੋ ਜੋ ਕਬਜ਼ੇ ਨਵਾਂ ਸ਼ਹਿਰ ਦੀ ਤਰ੍ਹਾਂ ਕੀਤੇ ਹੋਏ ਹਨ ਉਨ੍ਹਾਂ ਨੂੰ ਉਹ ਛੁਡਵਾਉਣਗੇ ਤਾਂ ਕਿ ਜਿਹੜੇ ਦੂਸਰੇ ਮਹਿਕਮੇ ਹਨ, ਉਹ ਆਪਣਾ ਕੰਮ ਸੌਖੀ ਤਰ੍ਹਾ ਨਾਲ ਕਰ ਲੈਣ।......

**ਸ਼੍ਰੀ ਸਪੀਕਰ** : ਸਾਹਨੀ ਸਾਹਿਬ, ਇਸ ਬਾਰੇ ਤੁਸੀਂ ਆਪਣਾ ਸੈਪਰੇਟ ਕੁਐਸਚਨ ਦੇ ਦਿਓ। ਇਹ ਗੱਲ ਬਣਦੀ ਨਹੀਂ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਕਰੀਹਾ ਸਾਹਿਬ ਨੇ ਨਵਾਂ ਸ਼ਹਿਰ ਦੀ ਗੱਲ ਕੀਤੀ ਹੈ ਬਾਕੀ ਹੋਰ ਸ਼ਹਿਰਾਂ ਦੇ ਵਿੱਚ ਵੀ ਪੁਜ਼ੀਸ਼ਨ ਇਹੋ ਜਿਹੀ ਹੀ ਹੈ। ਪੁਲਿਸ ਨੇ ਹਰ ਜਗ੍ਹਾ ਤੇ ਆਪਣੇ ਝੰਡੇ ਗੱਡੇ ਹੋਏ ਹਨ......

**ਸ਼੍ਰੀ ਸਪੀਕਰ** : ਸਾਹਨੀ ਸਾਹਿਬ, ਇਹ ਗੱਲ ਨਹੀਂ ਬਣਦੀ। ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਕਰ ਦੇਣਾ ਔਰ ਤੁਸੀਂ ਉਸ ਵਿੱਚ ਭਾਵੇਂ ਸਾਰੇ ਪੰਜਾਬ ਬਾਰੇ ਹੀ ਪੁੱਛ ਲੈਣਾ, ਉਹ ਦੱਸ ਦੇਣਗੇ। ਅਗਲਾ ਸਵਾਲ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ** **

**Mr. Speaker** : Not allowed.

---

** Expunged as ordered by the Chair.

**ਨਵਾਂ ਸ਼ਹਿਰ ਵਿਚ ਤਾਇਨਾਤ ਪੰਜਾਬ ਪੁਲਿਸ ਦੇ ਕਰਮਚਾਰੀਆਂ ਨੂੰ ਤਨਖਾਹਾਂ ਦੀ ਅਦਾਇਗੀ**

*2406. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਤਾਇਨਾਤ ਪੰਜਾਬ ਪੁਲਿਸ ਦੇ ਕਰਮਚਾਰੀਆਂ ਨੂੰ ਤਨਖਾਹਾਂ ਦੀ ਅਦਾਇਗੀ ਸਰਕਾਰੀ ਖਜ਼ਾਨੇ, ਨਵਾਂ ਸ਼ਹਿਰ ਦੇ ਰਾਹੀਂ ਨਹੀਂ ਕੀਤੀ ਜਾਂਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਤਾਇਨਾਤ ਪੁਲਿਸ ਕਰਮਚਾਰੀ ਜੋ ਇਸ ਜ਼ਿਲ੍ਹੇ ਵਾਸਤੇ ਮਨਜ਼ੂਰ ਹਨ, ਉਹਨਾਂ ਨੂੰ ਤਨਖਾਹਾਂ ਦੀ ਅਦਾਇਗੀ ਸਬ-ਟਰੇਜ਼ਰੀ, ਨਵਾਂ ਸ਼ਹਿਰ ਰਾਹੀ ਕੀਤੀ ਜਾਂਦੀ ਹੈ ਜਦੋਂ ਕਿ ਇਸ ਜ਼ਿਲ੍ਹੇ ਵਿਚ ਆਰਜ਼ੀ ਤੌਰ ਤੇ ਤਾਇਨਾਤ ਪੁਲਿਸ ਕਰਮਚਾਰੀਆਂ, ਜੋ ਕਿ ਜਿਲ੍ਹਾ ਹੁਸ਼ਿਆਰਪੁਰ, ਕਪੂਰਥਲਾ, ਜਲੰਧਰ, ਲੁਧਿਆਣਾ ਅਤੇ ਸੰਗਰੂਰ ਤੋਂ ਤਾਇਨਾਤ ਹਨ, ਉਨ੍ਹਾਂ ਨੂੰ ਉਨ੍ਹਾਂ ਦੀ ਤਨਖਾਹ ਦੀ ਅਦਾ-ਇਗੀ ਉਨ੍ਹਾਂ ਦੇ ਸਬੰਧਤ ਖ਼ਜ਼ਾਨੇ ਤੋਂ ਕੀਤੀ ਜਾਂਦੀ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਬਾਕੀ ਜ਼ਿਲ੍ਹਿਆਂ ਦੇ ਵਿੱਚ ਪੁਲਿਸ ਫੋਰਸ ਦੇ ਸਾਰੇ ਅਫਸਰ ਸਾਹਿਬਾਨ ਤਾਇਨਾਤ ਹਨ, ਉਸੇ ਤਰੀਕੇ ਦੇ ਨਾਲ ਕੀ ਜਿਹੜੇ ਸਾਡੇ ਨਵੇਂ ਜ਼ਿਲ੍ਹੇ ਹਨ ਜਿਵੇਂ ਮੁਕਤਸਰ, ਮੋਗਾ ਅਤੇ ਨਵਾਂ ਸ਼ਹਿਰ, ਇਨ੍ਹਾਂ ਤਿੰਨਾਂ ਜ਼ਿਲ੍ਹਿਆਂ ਦੇ ਵਿੱਚ ਪੁਲਿਸ ਦੇ ਉਚ ਅਧਿਕਾਰੀਆਂ ਨੂੰ ਨਿਯੁਕਤ ਕੀਤਾ ਜਾਵੇਗਾ ? ਜਿਸ ਤਰ੍ਹਾਂ ਕਿ ਬਾਕੀ ਜ਼ਿਲ੍ਹਿਆਂ ਦੇ ਵਿੱਚ ਨਿਯੁਕਤ ਕੀਤੇ ਗਏ ਹਨ ? ਕੀ ਇਸ ਗੱਲ ਲਈ ਮੁੱਖ ਮੰਤਰੀ ਜੀ ਕੋਈ ਹੱਲ ਲੱਭਣ ਵਿੱਚ ਸਾਡੀ ਮਦਦ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਮੈਂਬਰ ਸਾਹਿਬਾਨ ਨੇ ਸੁਝਾਅ ਦਿੱਤਾ ਹੈ, ਇਕ ਮਹੀਨੇ ਵਿੱਚ-ਵਿੱਚ, ਜੋ ਸਾਰਾ ਸਿਸਟਮ ਹੈ, ਉਹ ਰੈਗੂਲਰ ਕਰ ਦਿੱਤਾ ਜਾਵੇਗਾ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਮਿਹਰਬਾਨੀ ਜੀ।

———

**ਸੇਤੀਆਂ ਪੇਪਰ ਮਿਲਜ਼, ਮੁਕਤਸਰ ਦੁਆਰਾ ਕੀਤੇ ਜਾਂਦੇ ਪ੍ਰਦੂਸ਼ਣ ਨੂੰ ਰੋਕਣਾ**

*2410. **ਸਰਦਾਰ ਸ਼ੇਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੇਤੀਆਂ ਪੇਪਰ ਮਿੱਲਜ਼, ਮੁਕਤਸਰ ਦੇ ਗੰਦੇ ਪਾਣੀ ਨੂੰ ਡਰੇਨ ਵਿਚ ਛੱਡਿਆ ਜਾ ਰਿਹਾ ਹੈ; ਜੇਕਰ ਅਜਿਹਾ ਹੋਵੇ, ਤਾਂ ਫਾਜ਼ਿਲਕਾ ਸਬ-ਡਿਵੀਜ਼ਨ ਦੇ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਵਾਤਾਵਰਣ ਪ੍ਰਦੂਸ਼ਣ ਤੋਂ ਪ੍ਰਭਾਵਿਤ ਹੋ ਰਹੇ ਹਨ ਅਤੇ ਸਰਕਾਰ ਦੁਆਰਾ ਇਸ ਸਥਿਤੀ ਦੇ ਉਪਾਅ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੈਸ : ਸੇਤੀਆਂ ਪੇਪਰ ਮਿਲਜ਼, ਮੁਕਤਸਰ ਆਪਣੇ ਸੋਧੇ ਹੋਏ ਪ੍ਰਦੂਸ਼ਿਤ ਪਾਣੀ ਦਾ ਕੁਝ ਹਿੱਸਾ (30 ਪ੍ਰਤੀਸ਼ਤ) ਆਪਣੀ ਜ਼ਮੀਨ ਤੇ ਪੈਦਾਬਾਰੀ

ਲਈ ਛੱਡਦਾ ਹੈ ਅਤੇ ਪ੍ਰਦੂਸ਼ਿਤ ਪਾਣੀ ਦਾ ਬਾਕੀ ਹਿੱਸਾ (70 ਪ੍ਰਤੀਸ਼ਤ) ਚੰਦ ਭਾਨ ਡਰੇਨ ਵਿੱਚ ਛੱਡ ਰਿਹਾ ਹੈ । ਪਰੰਤੂ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਦੁਆਰਾ ਉਦਯੋਗਿਕ ਇਕਾਈ ਅਤੇ ਸਬੰਧਤ ਇਲਾਕਿਆਂ ਦਾ ਮੁਆਇਨਾ ਕਰਨ ਤੋਂ ਬਾਅਦ ਇਹ ਪਾਇਆ ਗਿਆ ਕਿ ਫਾਜ਼ਿਲਕਾ ਸਬ-ਡਵੀਜ਼ਨ ਦੇ ਕਿਸੇ ਵੀ ਪਿੰਡ ਤੇ ਉਦਯੋਗ ਵਲੋਂ ਛੱਡੇ ਗਏ ਸੋਧੇ ਹੋਏ ਪ੍ਰਦੂਸ਼ਿਤ ਪਾਣੀ ਦੁਆਰਾ ਬੁਰਾ ਅਸਰ ਨਹੀਂ ਪਿਆ ਹੈ । ਇਸ ਤੋਂ ਇਲਾਵਾ ਜਿਹੜੇ ਪੁਆਇੰਟ ਮੰਡੀ ਲਾਧੂਕੇ ਦੇ ਜ਼ਿਆਦਾ ਨੇੜੇ ਹਨ ਉਥੇ ਕੁਝ ਗੰਧ ਮਹਿਸੂਸ ਕੀਤੀ ਗਈ । ਇਹ ਮਹਿਸੂਸ ਕੀਤਾ ਗਿਆ ਕਿ ਇਸ ਉਦਯੋਗ ਦੁਆਰਾ ਸੋਧਿਆ ਹੋਇਆ ਪ੍ਰਦੂਸ਼ਿਤ ਪਾਣੀ ਛੱਡਣ ਤੋਂ ਇਲਾਵਾ ਡਰੇਨ ਦੇ ਆਲੇ-ਦੁਆਲੇ ਗੰਧ ਪੈਦਾ ਕਰਨ ਵਿੱਚ ਹੋਰ ਸਰੋਤਾਂ ਦਾ ਵੀ ਯੋਗਦਾਨ ਹੈ । ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਇਸ ਨੂੰ ਚੈੱਕ ਕਰਨ ਲਈ ਲੋੜੀਂਦੀ ਕਾਰਵਾਈ ਕਰ ਰਿਹਾ ਹੈ । ਇਹ ਵੀ ਦੱਸਿਆ ਜਾਂਦਾ ਹੈ ਕਿ ਜਿਨ੍ਹਾਂ ਕਿਸਾਨਾਂ ਦੇ ਖੇਤ ਡਰੇਨ ਦੇ ਨਾਲ-ਨਾਲ ਹਨ ਉਹ ਵੀ ਡਰੇਨ ਤੋਂ ਸਿੰਚਾਈ ਮੰਤਵਾਂ ਲਈ ਪਾਣੀ ਵਰਤ ਰਹੇ ਹਨ ਕਿਉਂਕਿ ਉਹ ਇਸ ਪਾਣੀ ਨੂੰ ਖੇਤੀਬਾੜੀ ਮੰਤਵਾਂ ਲਈ ਲਾਭ-ਦਾਇਕ ਸਮਝਦੇ ਹਨ । ਫਿਰ ਵੀ ਸਰਕਾਰ ਪੇਪਰ ਮਿੱਲ ਦੁਆਰਾ ਡਰੇਨ ਵਿੱਚ ਸੁੱਟੇ ਜਾ ਰਹੇ ਸੋਧੇ ਹੋਏ ਉਤਪਾਦਿਕ ਪ੍ਰਦੂਸ਼ਿਤ ਪਾਣੀ ਦੀ ਉਚਿੱਤਤਾ ਬਾਰੇ ਪਹਿਲਾਂ ਹੀ ਬਹੁਤ ਚੇਤੰਨ ਹੈ ਅਤੇ ਇਸ ਲਈ ਸਰਕਾਰ ਦੁਆਰਾ ਉਦਯੋਗ ਦੇ ਵਿਰੁੱਧ ਪ੍ਰਦੂਸ਼ਣ ਰੋਕਥਾਮ ਕਾਨੂੰਨਾਂ ਦੇ ਉਪਬੰਧਾਂ ਅਧੀਨ ਕਾਰਵਾਈ ਸ਼ੁਰੂ ਕੀਤੀ ਜਾ ਚੁੱਕੀ ਹੈ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਜੋ ਮਹਿਕਮੇ ਨੇ ਜਵਾਬ ਦਿੱਤਾ ਹੈ ਉਸ ਵਿਚ ਲਿਖਿਆ ਹੈ ਕਿ ਕਿਸੇ ਵੀ ਪਿੰਡ ਤੇ ਫੈਕਟਰੀ ਵਲੋਂ ਛੱਡੇ ਗਏ ਸੋਧੇ ਹੋਏ ਪ੍ਰਦੂਸ਼ਿਤ ਪਾਣੀ ਦੁਆਰਾ ਬੁਰਾ ਅਸਰ ਨਹੀਂ ਪਿਆ ਹੈ । ਸਪੀਕਰ ਸਾਹਿਬ, ਇਹ ਮਸਲਾ ਬਹੁਤ ਜ਼ਰੂਰੀ ਹੈ । ਜਵਾਬ ਵਿਚ ਇਹ ਵੀ ਲਿਖਿਆ ਗਿਆ ਹੈ ਕਿ ਜਿਹੜੇ ਪਿੰਡ ਲਾਧੂਕੇ ਮੰਡੀ ਦੇ ਜ਼ਿਆਦਾ ਨੇੜੇ ਪੈਂਦੇ ਹਨ, ਉਥੇ ਪੀਣ ਵਾਲੇ ਪਾਣੀ ਉਤੇ ਬੁਰਾ ਅਸਰ ਪਿਆ ਹੈ । ਸਪੀਕਰ ਸਾਹਿਬ, ਜਿਹੜੇ ਦਰਿਆ ਦੇ ਨੇੜੇ ਪਿੰਡ ਮੇਰੇ ਹਲਕੇ ਵਿਚ ਪੈਂਦੇ ਹਨ, ਉਹ 15-16 ਹਨ ਅਤੇ ਉਨ੍ਹਾਂ ਦੀ ਲਿਸਟ ਮੇਰੇ ਕੋਲ ਹੈ । ਉਥੇ ਜਾ ਕੇ ਪਾਣੀ ਰੁਕ ਜਾਂਦਾ ਹੈ ਜਦੋਂ ਤਾਂ ਮੀਂਹ ਦਾ ਮੌਸਮ ਹੁੰਦਾ ਹੈ, ਅਤੇ ਸੇਮ ਨਾਲੇ ਚਲਦੇ ਰਹਿੰਦੇ ਹਨ ਉਦੋਂ ਤਾਂ ਪੀਣ ਵਾਲੇ ਪਾਣੀ ਤੇ ਬੁਰਾ ਅਸਰ ਨਹੀਂ ਪੈਂਦਾ, ਪਰ ਜਦੋਂ ਮੀਂਹ ਰੁਕ ਜਾਂਦੇ ਹਨ ਅਤੇ ਦਰਿਆ ਵਿਚ ਅਤੇ ਨਾ ਹੀ ਸੇਮ ਨਾਲਿਆਂ ਦਾ ਪਾਣੀ ਚਲਦਾ ਹੈ ਤਾਂ ਜਿਹੜੇ ਹੈਂਡ-ਪੰਪ ਪੀਣ ਵਾਲੇ ਪਾਣੀ ਲਈ ਲੋਕਾਂ ਨੇ ਲਗਾਏ ਹੋਏ ਹਨ, ਉਹ ਪੰਪ 30-35 ਫੁੱਟ ਤੱਕ ਪਾਣੀ ਪੰਪਿੰਗ ਕਰਦੇ ਹਨ । ਇਹ ਪਾਣੀ ਦੋ ਮਹੀਨੇ ਤੋਂ ਉਤੇ ਲਗਾਤਾਰ ਰੁਕਿਆ ਹੋਇਆ ਹੈ । ਉਥੇ ਜਦੋਂ ਲੋਕ ਪਾਣੀ ਪੀਂਦੇ ਹਨ ਤਾਂ ਇਕ ਤਾਂ ਉਸ ਵਿਚੋਂ ਬੜੀ ਮਾੜੀ ਸਮੈਲ ਆਉਂਦੀ ਹੈ ਅਤੇ ਉਹ ਪਾਣੀ ਪੀਤਾ ਨਹੀਂ ਜਾਂਦਾ । ਲੋਕ ਵੀ ਬਿਮਾਰ ਹੋਏ ਹਨ ।...

**ਸ੍ਰੀ ਸਪੀਕਰ** : ਤੁਸੀਂ ਕੋਈ ਕੁਐਸਚਨ ਵੀ ਕਰੋ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਕੁਐਸਚਨ ਹੀ ਕਰਨ ਲੱਗਾ ਹਾਂ । ਦੂਸਰਾ ਇਹ ਹੈ ਕਿ ਇਨ੍ਹਾਂ ਨੇ ਜੋ ਦੱਸਿਆ ਕਿ ਜ਼ਿਮੀਦਾਰ ਪਾਣੀ ਲਿਫਟ ਕਰਕੇ ਵਰਤਦੇ

[ਸਰਦਾਰ ਸ਼ੇਰ ਸਿਘ] :

ਹਨ । ਪਰ ਸਪੀਕਰ ਸਾਹਿਬ ਜਦੋਂ ਸੇਮ ਨਾਲੇ ਭਰੇ ਹੁੰਦੇ ਹਨ ਉਦੋਂ ਤਾਂ ਉਹ ਪਾਣੀ ਲਿਫਟ ਕਰਕੇ ਵਰਤਦੇ ਹਨ ਅਤੇ ਉਦੋਂ ਪਾਣੀ ਜ਼ਿਮੀਂਦਾਰਾਂ ਲਈ ਚੰਗਾ ਹੁੰਦਾ ਹੈ ਉਦੋਂ ਬੁਰਾ ਅਸਰ ਨਹੀਂ ਪੈਂਦਾ । ਪਰ ਅੱਜ ਕੱਲ੍ਹ ਜਿਹੜਾ ਪਾਣੀ ਜ਼ਿਮੀਂਦਾਰ ਆਪਣੇ ਖੇਤਾਂ ਨੂੰ ਲਾਉਂਦੇ ਹਨ, ਉਸ ਨਾਲ ਫਸਲਾਂ ਵੀ ਸੜ ਗਈਆਂ ਹਨ । ਤੀਸਰੀ ਗੱਲ......

**ਸ਼੍ਰੀ ਸਪੀਕਰ** : ਸ਼ਰਦਾਰ ਸ਼ੇਰ ਸਿੰਘ ਜੀ, ਤੁਸੀਂ ਲੈਕਚਰ ਨਾ ਕਰੋ । ਕੁਐਸਚਨ ਕਰੋ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਜਿਹੜੇ ਪਸ਼ੂ ਉਥੇ ਸੇਮ ਨਾਲਿਆਂ ਵਿਚੋਂ ਜਿਹੜਾ ਰੁਕਿਆ ਹੋਇਆ ਪਾਣੀ ਹੈ ਉਹ ਪੀਂਦੇ ਹਨ, ਉਸ ਨਾਲ ਉਨ੍ਹਾਂ ਉਤੇ ਵੀ ਬੁਰਾ ਅਸਰ ਪੈਂਦਾ ਹੈ । ਸਪੀਕਰ ਸਾਹਿਬ, ਮੈਂ ਕੋਈ ਪੇਪਰ ਮਿੱਲ ਦੇ ਖਿਲਾਫ ਨਹੀਂ ਹਾਂ । ਮੈਨੂੰ ਤਾਂ ਲੋਕਾਂ ਦੀ ਜਾਨ ਤੇ ਮਾਲ ਦਾ ਨੁਕਸਾਨ ਹੋਣ ਦਾ ਡਰ ਹੈ, ਖਤਰਾ ਹੈ । ਉਹ ਜਿਹੜੇ 10-12 ਪਿੰਡ ਹਨ ਜੇਕਰ ਉਥੋਂ ਇਹ ਸਾਰਾ ਸਿਸਟਮ ਸਹੀ ਨਾ ਕੀਤਾ ਗਿਆ ਤਾਂ ਉਥੇ ਜਾਨ ਮਾਲ ਦਾ ਨੁਕਸਾਨ ਹੋ ਸਕਦਾ ਹੈ । ਕੀ ਮੁੱਖ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਉਥੇ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਕਰਵਾਈ ਜਾਵੇਗੀ ਕਿਉਂਕਿ ਉਥੇ ਲੋਕਾਂ ਨੂੰ ਪੀਣ ਵਾਲਾ ਸ਼ੁੱਧ ਪਾਣੀ ਬਿਲਕੁਲ ਨਹੀਂ ਮਿਲ ਰਿਹਾ । ਕੀ ਮੁੱਖ ਮੰਤਰੀ ਜੀ ਇਹ ਵੀ ਵਿਸ਼ਵਾਸ ਦਿਵਾਉਣਗੇ ਕਿ ਉਥੇ ਪੂਰਾ ਸਰਵੇ ਕਰਵਾ ਕੇ ਜਿਹੜੇ ਜਿਹੜੇ ਪਿੰਡਾਂ ਵਿਚ ਮਾੜਾ ਅਸਰ ਪਿਆ ਹੈ ਜਾਂ ਪੈ ਰਿਹਾ ਹੈ, ਉਥੇ ਚੰਗਾ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਸ ਗੱਲ ਤੋਂ ਬੜੀ ਚਿੰਤਤ ਹੈ ਕਿ ਇਸ ਤਰ੍ਹਾਂ ਦਾ ਕੋਈ ਵੀ ਗੰਦਾ ਪਾਣੀ ਕਿਸੇ ਵੀ ਡਰੇਨ ਵਿਚ ਨਾ ਸੁੱਟਿਆ ਜਾਵੇ । ਜਿਥੋਂ ਤੱਕ ਇਸ ਪੇਪਰ ਮਿੱਲ ਦਾ ਸਵਾਲ ਹੈ, ਇਸ ਨੂੰ ਪਹਿਲਾਂ ਵੀ 10 ਲੱਖ ਰੁਪਏ ਦਾ ਜੁਰਮਾਨਾ ਕੀਤਾ ਗਿਆ ਹੈ, ਕੀਤਾ ਹੀ ਨਹੀਂ ਗਿਆ ਸਗੋਂ ਉਗਰਾਹਿਆ ਵੀ ਗਿਆ ਹੈ । ਹੁਣ ਫਿਰ ਉਨ੍ਹਾਂ ਨੂੰ 29.3.2001 ਨੂੰ ਬੁਲਾਇਆ ਗਿਆ ਹੈ ਤਾਂ ਕਿ ਉਨ੍ਹਾਂ ਨੂੰ ਨੋਟਿਸ ਦਿੱਤਾ ਜਾਵੇ ਕਿ ਉਹ ਮਿੱਲ ਜਾਂ ਤਾਂ ਆਪਣਾ ਠੀਕ ਪ੍ਰਬੰਧ ਕਰੇ ਨਹੀਂ ਤਾਂ ਫਿਰ ਮਿੱਲ ਨੂੰ ਬੰਦ ਕਰਨ ਦੇ ਹੁਕਮ ਜਾਰੀ ਕਰ ਦਿਤੇ ਜਾਣਗੇ । ਜਿਥੋਂ ਤੱਕ ਐਮ.ਐਲ.ਏ. ਸਾਹਿਬ ਨੇ ਡਿਟੇਲ ਸਰਵੇ ਕਰਨ ਬਾਰੇ ਕਿਹਾ ਹੈ ਮੈਂ ਅੱਜ ਹੀ ਡੀਟੇਲਡ ਸਰਵੇ ਦੇ ਆਰਡਰ ਦੇ ਦਿਤੇ ਹਨ । ਪਲਿਊਸ਼ਨ ਕੰਟਰੋਲ ਕਰਨ ਵਾਲੇ ਮਹਿਕਮੇ ਨੂੰ ਇਹ ਹਦਾਇਤਾਂ ਕਰ ਦਿਤੀਆਂ ਹਨ ਕਿ ਕੋਈ ਵੀ ਤਰੀਕਾ ਕਰੋ । ਵੈਸੇ ਤਾਂ ਸਾਰੇ ਪੰਜਾਬ ਵਿਚ ਹੀ ਇਹ ਹੁਕਮ ਹੋ ਗਿਆ ਹੈ ਕਿ ਡਰੇਨਾਂ ਵਿਚ ਕਿਤੇ ਵੀ ਅਜਿਹਾ ਗੰਦਾ ਪਾਣੀ ਪੈਣ ਨਹੀਂ ਦੇਣਾ ਚਾਹੀਦਾ । ਇਹ ਤੁਰੰਤ ਆਰਡਰ ਕਰ ਦਿਤੇ ਗਏ ਹਨ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ ਮੈਂ ਧੰਨਵਾਦੀ ਹਾਂ ਕਿ ਮੁੱਖ ਮੰਤਰੀ ਸਾਹਿਬ ਨੇ ਪਹਿਲਾਂ ਹੀ ਆਰਡਰ ਕਰ ਦਿੱਤੇ ਹੋਏ ਹਨ । ਦੂਸਰਾ, ਮੈਂ ਮੁੱਖ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਨਾਲ ਮਾੜਾ ਅਸਰ ਪਿਆ ਹੈ, ਕੀ ਉਨ੍ਹਾਂ ਪਿੰਡਾਂ ਵਿਚ ਵਾਟਰ-ਸਪਲਾਈ ਦੀ ਸਕੀਮ ਬਣਾ ਕੇ ਪੀਣ ਵਾਲਾ ਪਾਣੀ ਮੁਹੱਈਆ ਕਰਾਉਣ ਦੇ ਉਪਰਾਲੇ ਕੀਤੇ ਜਾਣਗੇ ?

ਮੁੱਖ ਮੰਤਰੀ : ਇਹ ਦੇਖ ਲਿਆ ਜਾਵੇਗਾ ਕਿ ਉਥੇ ਕੀ ਅਸਰ ਹੋਇਆ ਹੈ । ਜੇ ਕਿਧਰੇ ਇਸ ਦੀ ਲੋੜ ਹੋਈ ਤਾਂ ਇਸ ਦਾ ਪ੍ਰਬੰਧ ਜ਼ਰੂਰ ਕਰਵਾਇਆ ਜਾਵੇਗਾ ।

ਸ਼੍ਰੀ ਸਪੀਕਰ : ਪ੍ਰਸ਼ਨ ਖ਼ਤਮ ਹੁੰਦੇ ਹਨ । ਹੁਣ ਏਜੰਡੇ ਦੀ ਅਗਲੀ ਆਈਟਮ ਲਈ ਜਾਵੇਗੀ ।

---

## MATTERS RAISED DURING ZERO HOUR

श्रीमती लक्ष्मी कांता चावला : स्पीकर साहिब, मैं ट्रांसपोर्ट मंत्री और मुख्य मंत्री जी का ध्यान उनके द्वारा दिए हुए आश्वासन की तरफ दिलवाना चाहती हूं । अमृतसर से वाघा बार्डर की तरफ हर रोज शाम को हजारों लोग परेड़ देखने के लिए जाते हैं । पिछले साल ट्रांसपोर्ट मंत्री जी ने कहा था कि यात्रियों की सुविधा के लिए बसें चलाई जाएँगी । 22 अक्तूबर को मुख्य मंत्री जी ने बैठे-बैठे ट्रांसपोर्ट मंत्री जी को बसें चलाने के लिए कहा था और फिर अड़वानी जी की यात्रा के समय भी मुख्य मंत्री जी ने ट्रांसपोर्ट मंत्री जी को यह बसें चलाने को कहा किंतु यह लगता है कि कोई टैक्सी वालों को लाभ देना चाहता है, इस लिए यह बसें नहीं चलाई जा रहीं । अमृतसर से वाघा बार्डर 26 किलोमीटर दूर पड़ता है और टैक्सी वाले 450/- रुपए चार्ज करते हैं । जिनके पास तो अपनी कार है वह तो आराम से जा सकते है मगर जिन के पास नहीं, उनको टैक्सी करके जाना पड़ता है । मेरा निवेदन मुख्य मंत्री जी से है कि क्या वह यह बसें चलवा सकते हैं क्योंकि ट्रांसपोर्ट मंत्री जी तो 365 दिन बीत जाने के बाद भी यह बसें नहीं चलवा सके । क्या मुख्य मंत्री जी अपने आदेश लागू करवा सकते हैं ? बड़े दुख की बात है कि दिए हुए आश्वासन भी पूरे नहीं हो रहे ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਇਕ ਰਿਕੁਐਸਟ ਕਰਨੀ ਚਾਹਾਂਗਾ ਕਿ ਸਭ ਤੋਂ ਪਹਿਲੇ ਸੈਸ਼ਨ ਵਿੱਚ ਇਹ ਵਿਸ਼ਵਾਸ ਦਿਵਾਇਆ ਗਿਆ ਸੀ ਕਿ ਅਸੈਂਬਲੀ ਵਿੱਚ ਸ਼੍ਰੀਮਾਨ ਮਾਸਟਰ ਤਾਰਾ ਸਿੰਘ ਜੀ, ਅਮਰ ਸ਼ਹੀਦ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਡਾਕਟਰ ਬੀ.ਆਰ. ਅੰਬੇਦਕਰ ਅਤੇ ਬਾਬਾ ਰਾਮ ਸਿੰਘ ਜੀ ਦੀਆਂ ਫੋਟੋਆਂ ਲਗਾਈਆਂ ਜਾਣਗੀਆਂ । ਸਮਾਂ ਲੰਘਿਆ ਜਾ ਰਿਹਾ ਹੈ...

ਸ਼੍ਰੀ ਸਪੀਕਰ : ਉਹ ਲਗਵਾ ਦਿਤੀਆਂ ਜਾਣਗੀਆਂ ਜੀ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਠੀਕ ਹੈ ਜੀ । ਸਪੀਕਰ ਸਾਹਿਬ ਇਹ ਤਾਂ ਮੇਰੀ ਪਰਸਨਲ ਰਿਕੁਐਸਟ ਸੀ । ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਕ ਬਹੁਤ ਹੀ ਚਿੰਤਾ ਦਾ ਵਿਸ਼ਾ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਅਖਬਾਰਾਂ ਦਾ ਬਣਿਆ ਹੋਇਆ ਵਿਸ਼ਾ......

**ਸ਼੍ਰੀ ਸਪੀਕਰ** : ਗਰੇਵਾਲ ਜੀ, ਮੈਂ ਕੁਰੈਕਸ਼ਨ ਕਰ ਦਿਆਂ । ਇਹ ਫੋਟੋਆਂ ਅਸੈਂਬਲੀ ਦੇ ਅੰਦਰ ਨਹੀਂ ਲਗਣੀਆਂ ਬਾਹਰ ਗੈਲਰੀ ਵਿੱਚ ਜਿੱਥੇ ਹੋਰ ਲੱਗੀਆਂ ਹੋਈਆਂ ਹਨ, ਉਥੇ ਲਗਾਈਆਂ ਜਾਣਗੀਆਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਠੀਕ ਹੈ ਜੀ, ਕੋਈ ਗੱਲ ਨਹੀਂ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿੱਛੇ ਪੰਜਾਬ ਵਿਚ ਇਕ ਬਹੁਤ ਵੱਡਾ ਘਪਲਾ ਹੋਇਆ ਹੈ । ਪਿਛਲੇ ਦਿਨੀਂ ਅਖਬਾਰਾਂ ਦੀਆਂ ਸੁਰਖੀਆਂ ਬਣਨ ਤੋਂ ਬਾਅਦ ਵੀ, ਇਸ ਮਾਮਲੇ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਸ ਕਰਕੇ ਮੈਨੂੰ ਇਹ ਗੱਲ ਕਰਨੀ ਪੈ ਰਹੀ ਹੈ । ਸਕੈਂਡਲ ਕੀ ਹੈ ਕਿ ਪਬਲਿਕ ਹੈਲਥ ਡਿਪਾਰਟਮੈਂਟ ਨੇ 20 ਕਰੋੜ ਰੁਪਏ ਦੀਆਂ ਪਾਈਪਾਂ ਖਰੀਦਣ ਦਾ ਆਰਡਰ ਦਿਤਾ ਅਤੇ ਉਹ ਆਰਡਰ ਵੀ ਹਿਮਾਚਲ ਦੀ ਇਕ ਕੰਪਨੀ ਨੂੰ ਦਿਤਾ ਗਿਆ। ਚਲੋ, ਇਹ ਪਰਚੇਜ਼ਰ ਦੀ ਮਰਜ਼ੀ ਹੈ ਕਿ ਜਿਥੋਂ ਮਰਜ਼ੀ ਪਰਚੇਜ਼ ਕਰੇ ਪਰ ਉਹ ਖਰੀਦੀਆਂ ਹੋਈਆਂ ਪਾਈਪਾਂ ਸਬ-ਸਟੈਂਡਰਡ ਨਿਕਲੀਆਂ । 6 ਕਰੋੜ ਰੁਪਏ ਦਾ ਇਸਦੇ ਨਾਲ ਪੰਜਾਬ ਸਰਕਾਰ ਨੂੰ ਘਾਟਾ ਪਿਆ । ਵਿਜੀਲੈਂਸ ਡਿਪਾਰਟਮੈਂਟ ਨੇ 6 ਮਾਰਚ ਨੂੰ ਇਨ੍ਹਾਂ ਦੇ ਸਟੋਰਾਂ ਤੇ ਪਟਿਆਲਾ, ਮੁਹਾਲੀ ਅਤੇ ਰਾਜਪੁਰਾ ਵਿਖੇ ਛਾਪਾ ਮਾਰਿਆ ਅਤੇ ਉਨ੍ਹਾਂ ਦੇ ਟੈਸਟ ਕਰਵਾਏ ਅਤੇ ਟੈਸਟ ਵਿੱਚ ਕੀ ਨਿਕਲਿਆ ਕਿ ਉਹ ਪਾਈਪਾਂ ਥਿਕਨੈੱਸ ਵਿੱਚ ਅਕਾਰਡਿੰਗ-ਟੂ-ਸਪੈਸੀਫਿਕੇਸ਼ਨ ਨਹੀਂ ਅਤੇ ਇਮਪੈਕਟ ਟੈਸਟ ਵਿੱਚ ਵੀ ਫੇਲ੍ਹ ਹੋਈਆਂ । ਸਪੈਸੀਫਿਕ ਗਰੇਵਿਟੀ ਟੈਸਟ, ਇੰਟਰਨਲ ਹਾਇਡਰੋ ਸਟੈਟਿਕ ਟੈਸਟ ਵਿੱਚ ਵੀ ਫੇਲ੍ਹ ਹੋਈਆਂ । ਵਿਜੀਲੈਂਸ ਡਿਪਾਰਟਮੈਂਟ ਦੀ ਰਿਪੋਰਟ ਤੋਂ ਬਾਅਦ ਐਕਸ਼ਨ ਲੈਣ ਦੀ ਥਾਂ ਫਾਈਲ ਬੰਦ ਕਰ ਦਿੱਤੀ ਹੈ । ਮੈਂ ਤੁਹਾਡੇ ਰਾਂਹੀ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜਿੱਥੇ ਕੁਰੱਪਸ਼ਨ ਨੂੰ ਦੂਰ ਕਰਨ ਦਾ ਮੁੱਦਾ ਸਾਡੇ ਪੁਲੀਟੀਕਲ ਏਜੰਡੇ ਤੇ ਸੀ, ਜਿੱਥੇ ਵੱਡੀਆਂ ਵੱਡੀਆਂ ਸੁਰਖੀਆਂ ਅਖਬਾਰਾਂ ਵਿੱਚ ਲੱਗੀਆਂ ਹਨ ਅਤੇ ਵਿਜੀਲੈਂਸ ਡਿਪਾਰਟਮੈਂਟ ਨੇ ਰਿਪੋਰਟ ਦਿਤੀ ਹੋਵੇ ਕਿ ਸਬ-ਸਟੈਂਡਰਡ ਪਾਈਪਾਂ ਹਨ, ਇਸ ਤੇ ਕੀ ਮਾਨਯੋਗ ਮੁੱਖ ਮੰਤਰੀ ਜੀ ਹਾਊਸ ਨੂੰ ਇਹ ਭਰੋਸਾ ਦਿਵਾਉਣਗੇ ਕਿ ਪੰਦਰਾਂ ਦਿਨ, ਵੀਹ ਦਿਨ ਜਾਂ ਮਹੀਨੇ ਦੇ ਅੰਦਰ-ਅੰਦਰ ਉਸ ਵਿੱਚ ਗੁਨਾਹਗਾਰ ਦੇ ਖਿਲਾਫ ਕੇਸ ਰਜਿਸਟਰ ਕਰਕੇ ਪੰਜਾਬ ਨੂੰ ਇਨਸਾਫ ਦਿਵਾਇਆ ਜਾਵੇਗਾ ਅਤੇ ਹੋਏ ਲਾਸ ਨੂੰ ਗੁਨਾਹਗਾਰ ਤੋਂ ਰਿਕਵਰ ਕਰਕੇ ਪੰਜਾਬ ਦੇ ਐਕਸਚੇਕਰ ਨੂੰ ਬਰਾਬਰ ਕੀਤਾ ਜਾਵੇਗਾ ?

## STATEMENT MADE IN REPLY TO MATTER RAISED DURING ZERO HOUR

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਰਾਜਾ ਨਰਿੰਦਰ ਸਿੰਘ)** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਕਿਸੇ ਕੰਪਨੀ ਵਾਲੇ ਨੇ ਅਪਰੋਚ ਕਰਕੇ ਇਹ ਗੱਲ ਕਹੀ ਹੈ......(ਵਿਘਨ)

**ਸ਼੍ਰੀ ਸਪੀਕਰ** : ਗਰੇਵਾਲ ਜੀ, ਹੁਣ ਤੁਸੀਂ ਬੈਠ ਜਾਓ । ਰਾਜਾ ਜੀ ਜਵਾਬ ਦੇ ਰਹੇ ਹਨ । ਜੇ ਤੁਹਾਡੀ ਫਿਰ ਵੀ ਤਸੱਲੀ ਨਾ ਹੋਵੇ ਤਾਂ ਫਿਰ ਤੁਸੀਂ ਆਪਣੀ ਗੱਲ ਕਹਿਣਾ ।

ਮੰਤਰੀ : ਮੈਂ ਤੁਹਾਡੀ ਗੱਲ ਹੀ ਕਰ ਰਿਹਾ ਹਾਂ । (ਵਿਘਨ)

**ਸ਼੍ਰੀ ਸਪੀਕਰ** : ਗਰੇਵਾਲ ਜੀ, ਕਨਸਰਨਡ ਮਨਿਸਟਰ ਜਵਾਬ ਦੇ ਰਹੇ ਹਨ । (ਵਿਘਨ) ਕਲਕੱਤਾ ਜੀ, ਬੈਠ ਜਾਓ ।

**ਜਨ ਸਿਹਤ ਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਮੈਂ ਜਵਾਬ ਦੇ ਰਿਹਾ ਹਾਂ । (ਵਿਘਨ)

**ਸ਼੍ਰੀ ਸਪੀਕਰ** : ਪਹਿਲਾਂ ਮੰਤਰੀ ਜੀ ਦੀ ਗੱਲ ਤਾਂ ਸੁਣ ਲਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : * * ** **

**ਸ਼੍ਰੀ ਸਪੀਕਰ** : ਜੋ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । (ਵਿਘਨ)

**ਜਨ ਸਿਹਤ ਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਜੇ ਮੈਂ ਤੁਹਾਨੂੰ ਸੈਟਿਸਫਾਈ ਨਾ ਕਰ ਸਕਾਂ ਤਾਂ ਫਿਰ ਤੁਸੀਂ ਗੱਲ ਕਰ ਲੈਣਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੌਣ * * ** ਕਰਦਾ ਹੈ ।

**ਸ਼੍ਰੀ ਸਪੀਕਰ** : * * * * ਸ਼ਬਦ ਐਕਸਪੰਜ ਕਰ ਦਿੱਤਾ ਜਾਵੇ ।

**ਜਨ ਸਿਹਤ ਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਇਸ ਮਸਲੇ ਬਾਰੇ ਇੰਡੀਅਨ ਐਕਸਪ੍ਰੈਸ ਦਾ ਰਿਪੋਰਟਰ ਵੀ ਆਇਆ ਸੀ । ਅਸੀਂ ਇਨਕੁਆਇਰੀ ਵੀ ਕਰਵਾਈ ਸੀ । ਇਨਕੁਆਇਰੀ ਕਰਵਾਉਣ ਲਈ ਜਿਹੜਾ ਪੰਜਾਬ, ਹਿਮਾਚਲ ਪ੍ਰਦੇਸ਼, ਹਰਿਆਣਾ ਅਤੇ ਜੰਮੂ-ਕਸ਼ਮੀਰ ਨੂੰ ਪਾਈਪਾਂ ਸਪਲਾਈ ਕਰਦਾ ਹੈ, ਇਹ ਗੌਰਮਿੰਟ ਆਫ ਇੰਡੀਆ ਦਾ ਡੀ.ਜੀ.ਐਸ.ਟੀ. ਡਿਪਾਰਟਮੈਂਟ ਹੈ ਅਤੇ ਇਹ ਹੀ ਚੈਕਿੰਗ ਵੀ ਕਰਦਾ ਹੈ । ਅਸੀਂ ਇਸ ਡਿਪਾਰਟਮੈਂਟ ਦੇ ਬੰਦਿਆਂ ਨੂੰ ਬੁਲਾਇਆ ਅਤੇ ਚੈਕਿੰਗ ਕਰਵਾਈ ਸੀ । ਜਿਹੜੇ ਸੱਜਣ ਕੰਪਲੇਂਟ ਕਰ ਰਹੇ ਹਨ, ਇਨ੍ਹਾਂ ਨੇ ਸਾਡੇ ਕੋਲ ਵੀ ਕੰਪਲੇਂਟ ਕੀਤੀ ਸੀ । ਅਸੀਂ ਫਿਰ ਇਨ੍ਹਾਂ ਨੂੰ ਆਰਡਰ ਕੀਤਾ ਕਿ ਤੁਸੀਂ ਪਾਈਪਾਂ ਸਪਲਾਈ ਕਰ ਦਿਓ ਪਰ ਇਨ੍ਹਾਂ ਨੇ ਲਿਖਤੀ ਤੌਰ ਤੇ ਕਹਿ ਦਿੱਤਾ ਕਿ ਅਸੀਂ ਸਪਲਾਈ ਨਹੀਂ ਕਰ ਸਕਦੇ । (ਵਿਘਨ)

**ਸ਼੍ਰੀ ਸਪੀਕਰ** : ਗਰੇਵਾਲ ਜੀ, ਬੈਠ ਜਾਓ । ਰਾਮ ਲਾਲ ਜੀ ।

---

**Expunged/Not recorded as ordered by the Chair.

## MATTERS RAISED DURING ZERO HOUR (*Resumption*)

**ਸ਼੍ਰੀ ਰਾਮ ਲਾਲ** : ਸਪੀਕਰ ਸਾਹਿਬ, ਕੰਢੀ ਏਰੀਏ ਦੇ ਧਾਰ ਬਲਾਕ ਵਿੱਚ ਦੁਨੇਰਾ ਇਲਾਕਾ ਹੈ ਜਿੱਥੇ ਕਿ ਉਚੀਆਂ-ਉਚੀਆਂ ਪਹਾੜੀਆਂ ਹਨ । ਉਥੇ ਜ਼ਿਮੀਂਦਾਰਾਂ ਦੀਆਂ ਕਾਫੀ ਜ਼ਮੀਨਾਂ ਹਨ । ਉਥੇ ਬਰਸਾਤ ਨਾ ਹੋਣ ਕਾਰਨ ਫਸਲਾਂ ਦਾ ਕਾਫੀ ਨੁਕਸਾਨ ਹੋਇਆ ਹੈ (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** * * * *

**ਸ਼੍ਰੀ ਸਪੀਕਰ** : ਜੋ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ ।

**ਸ਼੍ਰੀ ਰਾਮ ਲਾਲ** : ਸਪੀਕਰ ਸਾਹਿਬ, ਉਥੇ ਸੋਕੇ ਕਾਰਨ ਜ਼ਿਮੀਂਦਾਰਾਂ ਨੂੰ ਕਾਫੀ ਨੁਕਸਾਨ ਹੋਇਆ ਹੈ । ਉਥੇ ਦਾ ਜ਼ਿਮੀਂਦਾਰ ਕਾਫੀ ਗਰੀਬ ਹੈ ਜਿਹੜਾ ਫਸਲ ਕੱਟ ਕੇ ਆਪਣੇ ਬੱਚਿਆਂ ਲਈ ਰੋਟੀ ਪੈਦਾ ਕਰਦਾ ਹੈ । ਇਸ ਲਈ ਕੀ ਮੁੱਖ ਮੰਤਰੀ ਜੀ ਉਸ ਪਹਾੜੀ ਇਲਾਕੇ ਨੂੰ ਸੋਕੇ ਤੋਂ ਬਚਾਉਣ ਲਈ ਵਿਚਾਰ ਕਰਨਗੇ ?

**ਸਰਦਾਰ ਸ਼ੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦਾ ਧਿਆਨ ਆਪਣੇ ਹਲਕੇ ਦੇ ਕਿਸਾਨਾਂ ਦੇ ਕਰਜ਼ੇ ਦੀ ਵਸੂਲੀ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਹੜਾ ਉਨ੍ਹਾਂ ਨੇ ਲਿਆ ਹੀ ਨਹੀਂ ਹੈ । ਦਰਅਸਲ ਇਹ ਕਰਜ਼ਾ ਕਿਸਾਨਾਂ ਦੇ ਨਾਂ ਤੇ ਲੈ ਕੇ ਨਾਰਥ ਸ਼ੂਗਰ ਮਿੱਲ, ਦਸੂਹਾ ਨੇ ਉਨ੍ਹਾਂ ਨਾਲ ਧੱਕਾ ਕੀਤਾ ਸੀ ਪਰ ਇਹ ਕਰਜ਼ਿਆਂ ਦੀ ਰਿਕਵਰੀ ਵਾਸਤੇ ਮਿੱਲ ਵਾਲਿਆਂ ਨੇ ਬੈਂਕਾਂ ਦੇ ਹੱਕ ਵਿੱਚ ਡਿਕਰੀ ਵੀ ਪ੍ਰਾਪਤ ਕਰ ਲਈ ਹੈ ਜਿਸ ਨਾਲ ਕਿਸਾਨ ਮਾਨਸਿਕ ਤੌਰ ਤੇ ਬਹੁਤ ਦੁਖੀ ਹੋ ਗਿਆ ਹੈ । ਇਸ ਸਬੰਧੀ ਕਿਸਾਨਾਂ ਦਾ ਵਫਦ ਡੀ.ਸੀ., ਹੁਸ਼ਿਆਰਪੁਰ ਨੂੰ ਮਿਲਿਆ । ਡੀ.ਸੀ. ਹੁਸ਼ਿਆਰਪੁਰ ਨੇ ਸ਼੍ਰੀ ਸੀ.ਐਲ.ਬੈਂਸ, ਵਿੱਤ ਕਮਿਸ਼ਨਰ ਨੂੰ ਬੇਨਤੀ ਕੀਤੀ ਹੈ ਕਿ ਗੰਨੇ ਦਾ ਬਕਾਇਆ ਕਿਸਾਨਾਂ ਨੂੰ ਦਿੱਤਾ ਜਾਵੇ । ਇਹ ਰਕਮ 10,52,430/- ਰੁਪਏ ਅਸਲ ਹੈ ਅਤੇ ਇਸ ਤੇ ਵਿਆਜ 8,97,576/- ਰੁਪਏ ਬਣਦਾ ਹੈ ਔਰ ਇਸ ਵਿੱਚ ਬੈਂਕ ਵਾਲਿਆਂ ਨੇ ਵੀ ਇਹ ਗੱਲ ਕਹੀ ਹੈ ਕਿ ਜੇ ਮੂਲ ਰਾਸ਼ੀ 10,52,430/- ਰੁਪਏ 31.3.2001 ਤੱਕ ਦੇ ਦਿੱਤੀ ਜਾਵੇ ਤਾਂ ਵਿਆਜ ਮੁਆਫ ਹੋ ਸਕਦਾ ਹੈ । ਸੋ, ਮੈਂ ਬੇਨਤੀ ਕਰਾਂਗਾ ਕਿ ਜਿਥੇ ਸਰਕਾਰ ਨੇ ਕਿਸਾਨਾਂ ਨੂੰ ਉਨ੍ਹਾਂ ਦੇ ਗੰਨੇ ਦਾ ਬਕਾਇਆ ਤਕਰੀਬਨ 17 ਕਰੋੜ ਰੁਪਏ ਦੇ ਦਿੱਤਾ ਹੈ ਔਰ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ, ਉਸੇ ਤਰ੍ਹਾਂ ਇਹ ਰਕਮ 60 ਕਿਸਾਨ ਪਰਿਵਾਰਾਂ ਨੂੰ ਮਾਨਸਿਕ ਅਤੇ ਆਰਥਿਕ ਪ੍ਰੇਸ਼ਾਨੀ ਤੋਂ ਬਚਾਉਣ ਲਈ ਛੇਤੀ ਤੋਂ ਛੇਤੀ 31 ਮਾਰਚ ਤੋਂ ਪਹਿਲਾਂ-ਪਹਿਲਾਂ ਅਦਾ ਕੀਤੀ ਜਾਵੇ ਜਿਸ ਨਾਲ ਵਿਆਜ ਵੀ ਮੁਆਫ ਹੋ ਜਾਵੇਗਾ ।

---

** Not recorded as ordered by the Chair.

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਅੱਜ ਮੁੱਖ ਮੰਤਰੀ ਸਾਹਿਬ ਅਤੇ ਇਸ ਹਾਊਸ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਟਰੱਕਾਂ ਵਾਲਿਆਂ ਨੇ ਸਦਾ ਹੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਬੇਦਾਗ ਸੇਵਾ ਕੀਤੀ ਹੈ । ਐਤਕੀਂ ਵੀ ਜਿਸ ਵੇਲੇ ਪ੍ਰਧਾਨ ਮੰਤਰੀ ਜੀ ਆਏ ਸਨ ਤਾਂ ਪਠਾਨਕੋਟ ਟਰੱਕ ਯੂਨੀਅਨ ਨੇ 110 ਟਰੱਕ ਵਲੰਟੈਰਲੀ ਦਿੱਤੇ ਸਨ ਅਤੇ ਉਹ 110 ਟਰੱਕ ਆਪਣਾ ਤੇਲ ਪੁਆ ਕੇ ਦਿੱਤੇ ਸਨ । ਇਹ ਮੁਤਵਾਤਰ ਸੰਨ 1992 ਤੋਂ ਚੱਲਿਆ ਆ ਰਿਹਾ ਹੈ ਔਰ ਇਸੇ ਵਿਧਾਨ ਸਭਾ ਵਿੱਚ ਮਤਾ ਪਾਸ ਹੋਇਆ ਸੀ । ਇਸੇ ਵਿਧਾਨ ਸਭਾ ਵਿੱਚ ਪਾਸ ਕੀਤਾ ਗਿਆ ਸੀ ਕਿ there would be no traffic police. ਮਗਰ ਇਸ ਮਤੇ ਦੇ ਬਾਅਦ, ਸਾਡੀ ਸਰਕਾਰ ਵੇਲੇ ਵੀ ਉਹ ਲਾਗੂ ਨਹੀਂ ਹੋ ਰਿਹਾ । ਉਸ ਅਨੁਸਾਰ ਕੋਈ ਵੀ ਟਰੈਫਿਕ ਪੁਲਿਸ ਨੂੰ ਗੱਡੀਆਂ ਚੈੱਕ ਕਰਨ ਦੀ ਅਥਾਰਟੀ ਨਹੀਂ ਸੀ ਦਿੱਤੀ ਗਈ । ਮਗਰ ਸਰਕਾਰ ਦੇ ਅੰਦਰ ਮੁਤਵਾਤਰ ਪੁਲਿਸ ਵਾਲੇ ਆਪਣੇ-ਆਪਣੇ ਤੌਰ ਤੇ ਟਰੈਫਿਕ ਦੇ ਬੰਦਿਆਂ ਰਾਹੀਂ ਚਲਾਨ ਕੱਟਦੇ ਹਨ ਅਤੇ ਫਿਰ ਇਹ ਕਹਿੰਦੇ ਹਨ ਕਿ ਇਹ ਲੋਕਲ ਅਰੇਂਜਮੈਂਟ ਲਈ ਬਣਿਆ ਹੈ । ਟਰਾਂਸਪੋਰਟ ਡਿਪਾਰਟਮੈਂਟ ਨਾਲ ਵੀ ਗੱਲਾਂ ਹੁੰਦੀਆਂ ਰਹਿਦੀਆਂ ਹਨ । ਉਨ੍ਹਾਂ ਨੇ ਪੁਲਿਸ ਨੂੰ ਕਿਹਾ ਹੈ ਕਿ ਤੁਸੀਂ ਕੋਈ ਟਰੈਫਿਕ ਚਲਾਨ ਨਹੀਂ ਕੱਟ ਸਕਦੇ, ਤੁਸੀਂ ਸਿਰਫ ਟਰੈਫਿਕ ਨੂੰ ਕੰਟਰੋਲ ਕਰ ਸਕਦੇ ਹੋ । ਅੱਜ ਪੁਜ਼ੀਸ਼ਨ ਇਹ ਬਣੀ ਹੈ ਕਿ ਡੀ.ਆਈ.ਜੀ. ਵੱਲੋਂ ਸਪੈਸ਼ਲ ਪੁਲਿਸ ਇੰਨਸਪੈਕਟਰ ਡਿਪਿਊਟ ਕੀਤੇ ਜਾਂਦੇ ਹਨ । ਉਹ ਇੰਸਪੈਕਟਰ ਜਗ੍ਹਾ ਜਗ੍ਹਾ ਤੋਂ ਮਹੀਨਾ ਲੈਂਦੇ ਹਨ । ਸਪੀਕਰ ਸਾਹਿਬ, ਪਠਾਨਕੋਟ ਯੂਨੀਅਨ ਦੇ ਬੰਦਿਆਂ ਨੇ ਉਥੇ ਇੰਸਪੈਕਟਰ ਨੂੰ ਰੋਕਿਆ ਕਿ ਤੁਸੀਂ ਇਸ ਤਰ੍ਹਾਂ ਚਲਾਨ ਕਰਕੇ ਪੈਸੇ ਨਹੀਂ ਲੈ ਸਕਦੇ । ਉਨ੍ਹਾਂ ਦੇ ਡੀ.ਆਈ.ਜੀ. ਬਾਰਡਰ ਰੇਂਜ ਨੇ ਕਿਹਾ ਕਿ ਉਨ੍ਹਾਂ ਬੰਦਿਆਂ ਤੇ ਪਰਚਾ ਦਰਜ ਕੀਤਾ ਜਾਵੇ । ਟਰੱਕ ਯੂਨੀਅਨ ਦੇ ਪ੍ਰਧਾਨ ਤੇ ਪਰਚਾ ਦਰਜ ਕਰਕੇ, ਉਸ ਨੂੰ ਚੁੱਕ ਕੇ ਅੰਦਰ ਕਰ ਦਿਉ । ਇਹ ਸਰਕਾਰ ਸਾਡੇ ਨਾਲ ਇਹੋ ਵਤੀਰਾ ਕਰਦੀ ਹੈ ਜੋ ਸਰਕਾਰ ਦੇ ਅੱਗੇ ਮੱਥਾ ਟੇਕਦੇ ਹਨ ਅਤੇ ਅੱਜ ਇਥੇ * * ** ਪੁਲਿਸ ਕੋਲ ਕੋਈ ਪਾਵਰ ਨਹੀਂ । ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ......

**ਸ਼੍ਰੀ ਸਪੀਕਰ** : * * * * ਲਫ਼ਜ਼ ਐਕਸਪੰਜ ਕਰ ਦੇਣਾ ।

**ਸ਼੍ਰੀ ਜਗਦੀਸ਼ ਸਾਹਨੀ** : ਅਸੀਂ ਸਰਕਾਰ ਦੇ ਨਾਲ ਸ਼ੁਰੂ ਤੋਂ ਚਲਦੇ ਆਏ ਹਾਂ । ਸਰਕਾਰ ਸਾਡੇ ਨਾਲ ਹੀ ਇਸ ਤਰ੍ਹਾਂ ਕਰਦੀ ਹੈ । ਉਹ ਡੀ.ਆਈ.ਜੀ. ਆਪ ਆਰਡਰ ਦਿੰਦਾ ਹੈ ਜਦ ਕਿ ਟਰੈਫਿਕ ਪੁਲਿਸ ਦਾ ਕੋਈ ਤਾਅਲੁੱਕ ਨਹੀਂ ਹੈ । ਅੰਮ੍ਰਿਤਸਰ ਦੀ ਪੁਲਿਸ ਬਟਾਲੇ ਵਿੱਚ ਜਾ ਕੇ ਚੈੱਕ ਕਰਦੀ ਹੈ । ਜਿਹੜੇ ਮਹੀਨਾ ਦੇ ਦਿੰਦੇ ਹਨ, ਉਨ੍ਹਾਂ ਦੀ ਕੋਈ ਚੈਕਿੰਗ ਨਹੀਂ ਹੁੰਦੀ । ਉਨ੍ਹਾਂ ਦੀਆਂ ਗੱਡੀਆਂ ਜਾਣ ਦਿੱਤੀਆਂ ਜਾਂਦੀਆਂ ਹਨ ਔਰ ਸਾਡੀ ਡੀ.ਆਈ.ਜੀ. ਦੇ ਕਹਿਣ ਤੇ ਚੈਕਿੰਗ ਹੁੰਦੀ ਹੈ । ਮੁੱਖ ਮੰਤਰੀ ਸਾਹਿਬ ਆਪ ਹੁਕਮ ਦੇਣ ਕਿ ਯੂਨੀਅਨ ਦੇ ਪ੍ਰਧਾਨ ਉਤੇ ਕੋਈ ਐਸਾ ਪਰਚਾ ਦਰਜ ਨਹੀਂ ਹੋਣਾ

**Expunged as ordered by the Chair.

[ਸ੍ਰੀ ਜਗਦੀਸ਼ ਸਾਹਨੀ]

ਚਾਹੀਦਾ । ਅਸੀਂ ਦੱਸ ਸਕਦੇ ਹਾਂ ਕਿ ਕਿਹੜੇ-ਕਿਹੜੇ ਬੰਦੇ ਮਹੀਨਾ ਲੈਂਦੇ ਹਨ । ਸਾਡੇ ਕੋਲ ਟਰੈਫਿਕ ਵਾਲਿਆਂ ਦੀਆਂ ਚਿਟਾਂ ਹਨ । ਇਸੇ ਤਰ੍ਹਾਂ ਜੋ ਚਲਾਨ ਨਹੀਂ ਦਿੰਦੇ, ਉਸ ਨੂੰ ਅੰਦਰ ਕਰ ਦਿਉ, ਇਹ ਵਤੀਰਾ ਬੰਦ ਕਰਨਾ ਚਾਹੀਦਾ ਹੈ । ਪਠਾਨਕੋਟ ਯੂਨੀਅਨ ਦੇ ਪ੍ਰਧਾਨ, ਜਿਸ ਦੇ ਖਿਲਾਫ਼ ਪਰਚਾ ਦਰਜ ਹੋਇਆ ਹੈ, ਮੁੱਖ ਮੰਤਰੀ ਸਾਹਿਬ ਨੂੰ ਚਾਹੀਦਾ ਹੈ ਕਿ ਐਸੇ ਕੋਈ ਆਰਡਰ ਨਹੀਂ ਹੋਣੇ ਚਾਹੀਦੇ, ਉਨ੍ਹਾਂ ਦੀ ਅਰੈਸਟ ਨਹੀਂ ਹੋਣੀ ਚਾਹੀਦੀ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੈਂ ਕੁਝ ਦਿਨ ਪਹਿਲਾਂ ਵੀ ਗੁਜ਼ਾਰਿਸ਼ ਕੀਤੀ ਸੀ ਕਿ ਜ਼ਮਹੂਰੀਅਤ ਦਾ ਰੁਕਨ ਦਰਅਸਲ ਹਾਊਸ ਦਾ ਪ੍ਰੀਜ਼ਾਈਡਿੰਗ ਅਫਸਰ ਹੁੰਦਾ ਹੈ ਕਿਉਂਕਿ ਆਮ ਤੌਰ ਤੇ ਸਰਕਾਰਾਂ ਪਾਵਰ ਦੇ ਨਸ਼ੇ ਦੇ ਵਿੱਚ ਕਈ ਵਾਰ ਜ਼ਿਆਦਤੀਆਂ ਕਰ ਜਾਂਦੀਆਂ ਹਨ । ਮੈਂ ਤੁਹਾਨੂੰ ਗੁਜ਼ਾਰਿਸ਼ ਕੀਤੀ ਸੀ ਕਿ ਹਾਊਸ ਦੇ ਅੰਦਰ ਤਾਂ ਨਹੀਂ ਪਰ ਮੈਂਬਰਜ਼ ਲਾਬੀ ਦੇ ਅੰਦਰ ਸਰਕਾਰੀ ਫੋਟੋਗ੍ਰਾਫਰ ਤੋਂ ਇਲਾਵਾ ਕਿਸੇ ਵੀ ਅਖਬਾਰੀ ਫੋਟੋਗ੍ਰਾਫਰ ਨੂੰ ਜਾਣ ਦੀ ਇਜਾਜ਼ਤ ਨਹੀਂ ਦਿਤੀ ਗਈ । ਤੁਸੀਂ ਐਸ਼ਿਉਰ ਕੀਤਾ ਸੀ ਕਿ ਤੁਸੀਂ ਇਹੋ ਜਿਹੇ ਹੁਕਮ ਨਹੀਂ ਕੀਤੇ । ਜੇ ਤੁਹਾਡੇ ਹੁਕਮ ਤੋਂ ਬਗੈਰ ਇਹ ਅੱਜ ਵੀ ਪ੍ਰਚਲਤ ਹੈ ਤਾਂ ਇਹ ਮਾਮਲਾ ਬਹੁਤ ਗੰਭੀਰ ਹੈ । ਜੇ ਤੁਸੀਂ ਇਸ ਦੇ ਰਖਵਾਲੇ ਨਹੀਂ ਬਣੋਗੇ ਤਾਂ we will lose our democratic rights. ਮੇਰੀ ਗੁਜ਼ਾਰਿਸ਼ ਹੈ ਕਿ ਜੇ ਤੁਹਾਡੇ ਵੱਲੋਂ ਹੁਕਮ ਹੋਇਆ ਹੈ ਤਾਂ ਤੁਸੀਂ ਦੱਸੋ । ਜੇ ਤੁਹਾਡੇ ਵੱਲੋਂ ਹੁਕਮ ਨਹੀਂ ਹੋਇਆ, ਤੁਹਾਡੀ ਨਾਲਿਜ ਤੋਂ ਬਿਨਾਂ ਜਿਹੜਾ ਕੋਈ ਇਹ ਹੁਕਮ ਚਲਾ ਰਿਹਾ ਹੈ ਤਾਂ ਤੇ ਇਹ ਬਹੁਤ ਗੰਭੀਰ ਮਸਲਾ ਹੈ, ਜਿਸ ਦਾ ਹਾਊਸ ਨੂੰ ਨੋਟਿਸ ਲੈਣਾ ਚਾਹੀਦਾ ਹੈ । ਮੇਰੀ ਤਾਂ ਇਹ ਗੁਜ਼ਾਰਿਸ਼ ਹੈ, ਸਰ ।

**ਸ੍ਰੀ ਸਪੀਕਰ** : ਅੱਗੇ ਮੋਹਨ ਲਾਲ ਜੀ ।

**ਸਰਦਾਰ ਰਵੀ ਇੰਦਰ ਸਿੰਘ** : ਸਰ, ਮੈਨੂੰ ਕੋਈ ਜਵਾਬ ਨਹੀਂ ਮਿਲਿਆ ।

**ਸ੍ਰੀ ਸਪੀਕਰ** : ਮੈਂ ਇਸ ਦੇ ਬਾਰੇ ਦੇਖ ਲਵਾਂਗਾ। ...... (ਵਿਘਨ) ਮੈਂ ਦੇਖਦਾ ਹਾਂ ।

SARDAR RAVI INDER SINGH : I must protest this reply. ਸਪੀਕਰ ਸਾਹਿਬ, ਫਿਰ ਕਦੋਂ ਜਵਾਬ ਆਵੇਗਾ, ਕਿਉਂਕਿ ਹਾਊਸ ਦਾ ਸਮਾਂ ਤਾਂ ਸਿਰਫ ਦੋ ਤਿੰਨ ਦਿਨ ਦਾ ਹੀ ਰਹਿ ਗਿਆ ਹੈ । I must protest this reply. ਮੈਨੂੰ ਇਸ ਦੇ ਬਾਰੇ ਸ਼ੱਕ ਹੈ, ਯਾਨੀ ਤੁਸੀਂ ਵੀ ਆਪਣੇ ਹੱਥ ਉਤੇ ਕਰ ਦਿੱਤੇ ਹਨ ਤਾਂ ਫ਼ਿਰ "ਸੁਬਹਾਨਅੱਲਾ" "ਸੁਬਹਾਨਅੱਲਾ ।"

---

## WALK OUT

(ਇਸ ਸਮੇਂ ਅਖਬਾਰੀ ਫੋਟੋਗ੍ਰਾਫਰਾ ਨੂੰ ਲਾਬੀ ਦੇ ਅੰਦਰ ਆਉਣ ਦੀ ਇਜ਼ਾਜ਼ਤ ਨਾ ਦਿਤੇ ਜਾਣ ਦੇ ਵਿਰੋਧ ਵਜੋਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਰਵੀ ਇੰਦਰ ਸਿੰਘ ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਮਨਜੀਤ ਸਿੰਘ ਕਲਕੱਤਾ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਅਤੇ ਸ਼੍ਰੀਮਤੀ ਦਲਜੀਤ ਕੌਰ ਸਦਨ ਵਿਚੋਂ ਵਾਕ-ਆਊਟ ਕਰ ਗਏ ।)

MATTER RAISED DURRING ZERO HOUR (*Resumption*)

## MATTER RAISED DURING ZERO HOUR (*Resumption*)

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਇਕ ਬਹੁਤ ਹੀ ਸੀਰੀਅਸ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਸ੍ਰੀ ਜੀ.ਆਰ.ਬਾਂਸਲ, ਪੀ.ਸੀ.ਐਸ. ਜਿਸ ਦਾ ਕਿ ਨਾਮ ਪੰਜਾਬ ਸਰਕਾਰ ਵਲੋਂ ਆਈ.ਏ.ਐਸ. ਲਈ ਰਿਕੁਮੈਂਡ ਕੀਤਾ ਗਿਆ ਹੈ, ਉਸ ਦੇ ਖਿਲਾਫ ਹੈਲਥ ਡਿਪਾਰਟਮੈਂਟ ਦੇ ਵਿਚ ਗਲਤ ਭਰਤੀ ਕਰਨ ਅਤੇ ਹੋਰ ਬਹੁਤ ਸਾਰੇ ਸੀਰੀਅਸ ਮਸਲਿਆਂ ਬਾਰੇ ਇਨਕੁਆਰੀ ਚਲ ਰਹੀ ਹੈ। ਮੁੱਖ ਮੰਤਰੀ ਸਾਹਿਬ ਨੇ ਆਪਣੇ ਵਲੋਂ ਉਸ ਦੀ ਤਰੱਕੀ ਰੋਕਣ ਵਾਸਤੇ ਫਾਈਲ ਦੇ ਉਪਰ ਨੋਟ ਲਿਖਿਆ ਹੈ ਲੇਕਿਨ ਉਸ ਫਾਈਲ ਨੂੰ ਦਬਾ ਦਿੱਤਾ ਗਿਆ ਹੈ ਤਾਂ ਕਿ ਕੋਈ ਹੋਰ ਇਮਾਨਦਾਰ ਵਿਅਕਤੀ ਪ੍ਰੋਮੋਸ਼ਨ ਨਾ ਲੈ ਜਾਵੇ। ਇਸ ਕਰਕੇ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਸ੍ਰੀ ਜੀ.ਆਰ. ਬਾਂਸਲ, ਪੀ.ਸੀ ਐਸ. ਜਿਸ ਦਾ ਨਾਮ ਆਈ.ਏ.ਐਸ. ਵਜੋਂ ਰਿਕੁਮੈਂਡ ਕੀਤਾ ਗਿਆ ਹੈ, ਕੀ ਰਿਕੁਮੈਂਡੇਸ਼ਨ ਕਰਨ ਵੇਲੇ ਤੁਹਾਡੇ ਵਲੋਂ ਫਾਈਲ ਤੇ ਦਿਤੇ ਨੋਟ ਤੇ ਵਿਚਾਰ ਕੀਤਾ ਗਿਆ ਸੀ ਜਾਂ ਨਹੀਂ ਕੀਤਾ ਗਿਆ ਸੀ ? ਇਸ ਕਰਕੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੋਈ ਚੰਗਾ ਵਿਅਕਤੀ ਜਿਹੜਾ ਉਸ ਤੋਂ ਬਾਅਦ ਆਉਣ ਵਾਲਾ ਹੈ ਉਹ ਨਾ ਰਹਿ ਜਾਵੇ ਅਤੇ ਜਿਹੜਾ ਮਾੜਾ ਵਿਅਕਤੀ ਹੈ ਜਿਸ ਦਾ ਰਿਕਾਰਡ ਖਰਾਬ ਹੈ, ਦਾ ਨਾਂ ਰਿਕੁਮੈਂਡ ਹੋ ਕੇ ਨਾ ਚਲਿਆ ਜਾਵੇ। ਇਸ ਕਰਕੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਵੱਲ ਧਿਆਨ ਦੇਣ।

———

**ਸ੍ਰੀ ਸਪੀਕਰ** : ਅਗਲੀ ਆਈਟਮ CALL ATTENTION ਹੈ। ਸਰਦਾਰ ਗੁਰਦੀਪ ਸਿੰਘ ਭੁੱਲਰ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਮੈਂ ਜਿਹੜਾ ਧਿਆਨ ਦਿਵਾਊ ਨੋਟਿਸ ਦਿੱਤਾ ਸੀ, ਉਹ ਪੰਜਾਬ ਦੇ ਵਿੱਚ ਜੋ ਮੂੰਹ ਖੁਰ ਦੀ ਬਿਮਾਰੀ ਚੱਲ ਰਹੀ ਹੈ ਉਸ ਦੇ ਬਾਰੇ ਸੀ ਪਰੰਤੂ ਜੋ ਵਿਧਾਨ ਸਭਾ ਵਲੋਂ ਪ੍ਰਿੰਟ ਹੋ ਕੇ ਆਇਆ ਹੈ ਉਹ ਗਲ-ਘੋਟੂ ਬਿਮਾਰੀ ਬਾਰੇ ਆਇਆ ਹੈ। ਮੈਂ ਤਾਂ ਗਲ ਘੋਟੂ ਬਿਮਾਰੀ ਦੇ ਬਾਰੇ ਪੁੱਛਿਆ ਨਹੀਂ ਸੀ। ਹੁਣ ਮੈਂ ਕਨਫਿਊਜ਼ਨ ਦੇ ਵਿਚ ਹਾਂ ਕਿ ਮੈਂ ਮੂੰਹ-ਖੁਰ ਦੇ ਬਾਰੇ ਜਾਂ ਫਿਰ ਗਲ ਘੋਟੂ ਬਿਮਾਰੀ ਦੇ ਬਾਰੇ ਪੁੱਛਾਂ, ਕਿਉਂਕਿ ਮੈਂ ਗਲ ਘੋਟੂ ਬਿਮਾਰੀ ਦੇ ਬਾਰੇ ਤਾਂ ਪੁੱਛਿਆ ਹੀ ਨਹੀਂ ਸੀ।

**ਸ੍ਰੀ ਸਪੀਕਰ** : ਇਹ ਗਲ ਘੋਟੂ ਵਾਲੀ ਬਿਮਾਰੀ ਵੀ ਤਾਂ ਸੇਮ ਹੀ ਹੈ, ਇਸ ਲਈ ਤੁਸੀਂ ਕੰਬਾਈਨਡ ਬੋਲ ਲਵੋ, ਮੰਤਰੀ ਜੀ ਦੋਨਾਂ ਬਾਰੇ ਜਵਾਬ ਦੇ ਦੇਣਗੇ।

## CALL ATTENTION NOTICES UNDER RULE 66

(ਕ੍ਰਮ ਨੰ: 36 ਅਤੇ 39)

1. ਸਰਦਾਰ ਗੁਰਦੀਪ ਸਿੰਘ ਭੁੱਲਰ
2. ਸਰਦਾਰ ਮੱਖਣ ਸਿੰਘ
3. ਸਰਦਾਰ ਸੁਖਵਿੰਦਰ ਸਿੰਘ ਔਲਖ

—ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪੰਜਾਬ ਰਾਜ ਵਿੱਚ ਡੰਗਰਾਂ ਦੀ ਇਕ ਸਭ ਤੋਂ ਖਤਰਨਾਕ ਮੰਨੀ ਜਾਂਦੀ ਮੂੰਹ-ਖੁਰ ਦੀ ਬਿਮਾਰੀ ਫੈਲ ਰਹੀ ਨੂੰ ਜਿਸ ਨਾਲ ਹੁਣ ਤੱਕ ਤਕਰੀਬਨ ਦੋ ਦਰਜ਼ਨ ਪਸ਼ੂ ਮਰ ਚੁੱਕੇ ਹਨ। ਪੰਜਾਬ ਦੀਆਂ ਬਹੁਤ ਸਾਰੀਆਂ ਵੈਟਰਨਰੀ ਡਿਸਪੈਂਸਰੀਆਂ ਡਾਕਟਰ ਨਾ ਹੋਣ ਕਾਰਨ ਬੰਦ ਪਈਆਂ ਹਨ ਅਤੇ ਡੰਗਰਾਂ ਨੂੰ ਮੂੰਹ-ਖੁਰ ਦੀ ਬਿਮਾਰੀ ਤੋਂ ਬਚਾਉਣ ਲਈ ਤਰੁੰਤ ਪ੍ਰਭਾਵਸ਼ਾਲੀ ਕਾਰਵਾਈ ਕਰਨ ਦੀ ਜ਼ਰੂਰਤ ਹੈ। ਕਿਸਾਨਾਂ ਨੂੰ ਪਹਿਲਾਂ ਝੋਨੇ ਤੇ ਫਿਰ ਆਲੂਆਂ ਦੀ ਫਸਲ ਨੂੰ ਵੇਚਣ ਵਿਚ ਆਈਆਂ ਮੁਸ਼ਕਲਾਂ ਤੋਂ ਬਾਅਦ ਇਹ ਤੀਜੀ ਮੁਸ਼ਕਿਲ ਆਣ ਪਈ ਹੈ, ਜਿਸ ਨਾਲ ਮੁਸ਼ਕਿਲਾਂ ਵਿਚ ਰੁੱਝੇ ਹੋਏ ਪੇਂਡੂ ਲੋਕਾਂ ਦੀ ਆਰਥਿਕ ਹਾਲਤ ਖਤਰੇ ਵਿੱਚ ਪੈਣ ਦਾ ਡਰ ਪੈਦਾ ਹੋ ਗਿਆ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ (ਡਾਕਟਰ ਰਤਨ ਸਿੰਘ) :** ਪਸ਼ੂਆਂ ਵਿਚ ਮੂੰਹ-ਖੁਰ ਦੀ ਬਿਮਾਰੀ ਪੂਰੀ ਦੁਨੀਆਂ ਵਿੱਚ ਪਾਈ ਜਾਂਦੀ ਹੈ। ਇਹ ਬਿਮਾਰੀ ਭਿਅੰਕਰ ਰੂਪ ਧਾਰਣ ਕਰਨ ਦੀ ਸਮਰੱਥਾ ਰੱਖਦੀ ਹੈ। ਇਹ ਬਿਮਾਰੀ ਹਵਾ ਨਾਲ ਤੇਜ਼ੀ ਨਾਲ ਫੈਲਣ ਵਾਲੀ ਇੱਕ ਵਾਈਰਲ ਇਨਫੈਕਸ਼ਨ ਹੈ, ਜੋ ਹਮੇਸ਼ਾਂ ਕਲੋਬਨ ਖੁਰ ਵਾਲੇ ਪਸ਼ੂਆਂ ਜਿਵੇਂ ਕਿ ਮੱਝ, ਗਾਂ, ਸੂਰ, ਭੇਡ ਆਦਿ ਨੂੰ ਹੁੰਦੀ ਹੈ। ਇਸ ਬਿਮਾਰੀ ਦੇ ਵਾਇਰਸ ਦੀਆਂ ਕੁਝ ਮੁੱਖ ਕਿਸਮਾਂ ਹਨ, ਜਿਨ੍ਹਾਂ ਵਿਚ ਓ. ਏ. ਸੀ., ਏਸ਼ੀਆ-I, ਏਸ਼ੀਆ-II ਪ੍ਰਮੁੱਖ ਹਨ। ਇਨ੍ਹਾਂ ਕਿਸਮਾਂ ਦੀਆਂ ਅੱਗੇ ਕਈ ਪ੍ਰਜਾਤੀਆਂ ਹਨ। ਦੇਸ਼ ਦੇ ਉਤਰੀ ਭਾਗ ਵਿਚ 'ਓ.ਏ.' ਅਤੇ 'ਸੀ' ਜ਼ਿਆਦਾ ਪ੍ਰਭਾਵਸ਼ਾਲੀ ਹਨ। ਇਨ੍ਹਾਂ ਵਿਚ 'ਓ' ਕਿਸਮ ਦਾ ਵਾਇਰਸ ਜ਼ਿਆਦਾ ਪਾਇਆ ਜਾਂਦਾ ਹੈ। ਇਸ ਬਿਮਾਰੀ ਵਿਚ ਪ੍ਰਭਾਵਤ ਪਸ਼ੂ ਨੂੰ ਤੇਜ਼ ਬੁਖਾਰ ਹੁਦਾ ਹੈ, ਮੂੰਹ ਅਤੇ ਖੁਰਾਂ ਵਿਚ ਛਾਲੇ ਪੈ ਜਾਂਦੇ ਹਨ, ਜਿਸ ਕਾਰਣ ਪਸ਼ੂ ਨਿਢਾਲ ਹੋ ਜਾਂਦਾ ਹੈ। ਖਾਣਾ ਪੀਣਾ ਛੱਡ ਦਿੰਦਾ ਹੈ ਅਤੇ ਉਸਦੇ ਮੂੰਹ ਵਿਚੋਂ ਝੱਗ ਵਾਲਾ ਪਾਣੀ ਨਿਕਲਦਾ ਹੈ। ਦੋਗਲੇ ਪਸ਼ੂਆਂ ਵਿੱਚ ਇਸ ਬਿਮਾਰੀ ਨਾਲ ਜਾਨਵਰ ਦੇ ਦਿਲ ਤੇ ਛਾਲੇ ਪੈ ਜਾਂਦੇ ਹਨ ਅਤੇ ਦਿਲ ਕੰਮ ਕਰਨਾ ਬੰਦ ਕਰ ਦਿੰਦਾ ਹੈ ਜੋ ਕਿ ਮੌਤ ਦਾ ਕਾਰਣ ਬਣ ਜਾਂਦਾ ਹੈ। ਪਸ਼ੂਆਂ ਦੀ ਰੋਗਾਂ ਨਾਲ ਲੜਨ ਦੀ ਸ਼ਕਤੀ ਘੱਟ ਜਾਂਦੀ ਹੈ, ਜਿਸ ਕਾਰਣ ਦੂਜੀਆਂ ਇਨਫੈਕਸ਼ਨਜ਼ ਅਤੇ ਘਾਤਕ ਬਿਮਾਰੀਆਂ ਜਿਵੇਂ ਕਿ ਗਲ-ਘੋਟੂ ਨਾਲ ਪਸ਼ੂ ਪ੍ਰਭਾਵਿਤ ਹੋ ਜਾਂਦਾ ਹੈ ਅਤੇ ਮੌਤਾਂ ਹੋ ਜਾਂਦੀਆਂ ਹਨ। ਇਹ ਬਿਮਾਰੀ ਆਪਣੇ ਆਪ ਵਿਚ ਘੱਟ ਮਾਰੂ ਹੈ ਪਰ ਉਪਰੋਕਤ ਕਾਰਣਾਂ ਕਰਕੇ ਮੌਤਾਂ ਹੁੰਦੀਆਂ ਹਨ।

ਮੌਤਾਂ ਤੋਂ ਇਲਾਵਾ ਇਸ ਬਿਮਾਰੀ ਨਾਲ ਪ੍ਰਭਾਵਤ ਪਸ਼ੂਆਂ ਦੀ ਸਿਹਤ ਨੂੰ ਇੰਨਾ ਧੱਕਾ ਲੱਗਦਾ ਹੈ ਕਿ ਉਹ ਲੰਮੇ ਸਮੇਂ ਤੱਕ ਆਪਣੀ ਪਹਿਲੀ ਸਥਿਤੀ ਵਿਚ ਨਹੀ ਆਉਂਦੇ, ਜਿਸ ਕਾਰਣ ਪਸ਼ੂ ਪਾਲਕਾਂ ਨੂੰ ਵਾਧੂ ਖਰਚਾ ਕਰਨਾ ਪੈਂਦਾ ਹੈ । ਦੁੱਧ ਦੇ ਉਤਪਾਦਨ ਦੇ ਵਿਚ ਨੁਕਸਾਨ ਹੁੰਦਾ ਹੈ ਅਤੇ ਕਈ ਕੇਸਾਂ ਵਿੱਚ ਸੂਣ ਵਾਲੇ ਪਸ਼ੂ ਤੂਅ ਜਾਂਦੇ ਹਨ । ਇਸ ਤਰ੍ਹਾਂ ਇਹ ਬਿਮਾਰੀ ਪਸ਼ੂ ਪਾਲਕਾਂ ਨੂੰ ਚੋਖਾ ਨੁਕਸਾਨ ਪਹੁੰਚਾਉਂਦੀ ਹੈ ।

ਇਹ ਬਿਮਾਰੀ ਤਕਰੀਬਨ ਦੁਨੀਆਂ ਦੇ ਹਰ ਦੇਸ਼ ਵਿਚ ਪਾਈ ਜਾਂਦੀ ਹੈ । ਕਈ ਦੇਸ਼ਾਂ ਨੇ ਬੜੀ ਮਿਹਨਤ ਅਤੇ ਖਰਚੇ ਨਾਲ ਇਸ ਤੇ ਕਾਬੂ ਪਾਉਣ ਦਾ ਯਤਨ ਕੀਤਾ ਅਤੇ ਬਿਮਾਰੀ ਰਹਿਤ ਖਿੱਤੇ ਬਣਾਏ । ਤਾਜ਼ੀਆਂ ਖਬਰਾਂ ਅਨੁਸਾਰ ਅਮਰੀਕਾ ਅਤੇ ਕਨੇਡਾ ਨੂੰ ਛੱਡ ਕੇ ਬਾਕੀ ਸਾਰੇ ਦੇਸ਼ਾਂ ਵਿਚ ਇਹ ਬਿਮਾਰੀ ਜ਼ਾਹਰ ਹੋ ਰਹੀ ਹੈ । ਇੰਗਲੈਂਡ ਵਿਚ ਤਕਰੀਬਨ 70 ਵਰ੍ਹਿਆਂ ਬਾਅਦ ਇਹ ਬਿਮਾਰੀ ਪ੍ਰਗਟ ਹੋਈ ਹੈ । ਇਸ ਤਰ੍ਹਾਂ ਯੂਰਪ ਦੇ ਬਾਕੀ ਦੇਸ਼ਾਂ ਇਟਲੀ, ਫਰਾਂਸ ਆਦਿ ਦੇਸ਼ਾਂ ਵਿੱਚੋਂ ਵੀ ਇਸ ਬਿਮਾਰੀ ਦੇ ਫੈਲਣ ਦੀਆਂ ਰਿਪੋਰਟਾਂ ਛੱਪ ਰਹੀਆਂ ਹਨ । ਸਾਡੇ ਨਾਲ ਦੇ ਗਵਾਂਢੀ ਦੇਸ਼ ਪਾਕਿਸਤਾਨ ਵਿਚ ਵੀ ਇਸ ਬਿਮਾਰੀ ਦੇ ਫੈਲਣ ਦੀਆਂ ਖਬਰਾਂ ਆਈਆਂ ਹਨ ।

ਪੰਜਾਬ ਵਿਚ ਦਸੰਬਰ, 1997 ਵਿਚ ਇਹ ਬਿਮਾਰੀ ਮੋਗਾ ਜ਼ਿਲ੍ਹੇ ਦੇ ਇਲਾਕੇ ਵਿਚ ਉੱਭਰੀ ਸੀ ਅਤੇ ਇਸ ਨਾਲ ਤਕਰੀਬਨ 20 ਹਜ਼ਾਰ ਪਸ਼ੂ ਪ੍ਰਭਾਵਤ ਹੋਏ ਸਨ, ਜਿਨ੍ਹਾਂ ਵਿਚੋਂ ਤਕਰੀਬਨ 2000 ਪਸ਼ੂਆਂ ਦੀ ਮੌਤ ਹੋ ਗਈ ਸੀ । ਪਸ਼ੂ ਪਾਲਣ ਵਿਭਾਗ, ਪੰਜਾਬ ਖੇਤੀਬਾੜੀ ਯੂਨੀਵਰਸਿਟੀ ਅਤੇ ਹੋਰ ਪਸ਼ੂ ਪਾਲਕਾਂ ਨੇ ਰਲਕੇ ਜ਼ੋਰਦਾਰ ਕੋਸ਼ਿਸ਼ ਕਰਕੇ ਇਸ ਬਿਮਾਰੀ ਤੇ ਕਾਬੂ ਪਾ ਲਿਆ ਸੀ ।

ਇਸ ਵੇਲੇ ਇਸ ਬਿਮਾਰੀ ਦਾ ਲੁਧਿਆਣਾ ਜ਼ਿਲ੍ਹੇ ਦੀ ਪਾਇਲ ਤਹਿਸੀਲ ਵਿਚ ਪਿੰਡ ਘਲੋਟੀ ਵਿਖੇ ਹਮਲਾ ਹੋਇਆ ਹੈ । ਸਭ ਤੋਂ ਪਹਿਲਾਂ ਮਿਤੀ 23–2–2001 ਨੂੰ ਇੱਕ ਪਸ਼ੂ ਦੀ ਮੌਤ ਹੋਈ ਸੀ । ਮਿਤੀ 24-2–2001 ਨੂੰ ਪਸ਼ੂ ਪਾਲਣ ਵਿਭਾਗ ਦੇ ਸਟੇਟ ਐਨੀਮਲ ਹੈਲਥ ਇੰਸਟੀਚਿਊਟ, ਜਲੰਧਰ ਅਤੇ ਪੰਜਾਬ ਖੇਤਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਮਾਹਰਾਂ ਵੱਲੋਂ ਪਿੰਡ ਦਾ ਦੌਰਾ ਕੀਤਾ ਗਿਆ ਅਤੇ ਸੈਂਪਲ ਆਦਿ ਲਏ ਗਏ । ਸੈਂਪਲਾਂ ਦੇ ਨਿਰੀਖਣ ਉਪਰੰਤ ਇਹ ਪਤਾ ਲੱਗਿਆ ਹੈ ਕਿ ਮਿਤੀ 23–2–2001 ਨੂੰ ਹੋਈ ਮੌਤ ਦਾ ਕਾਰਣ ਮੂੰਹ-ਖੁਰ ਰੋਗ ਦੀ 'ਓ' ਕਿਸਮ ਦਾ ਵਾਈਰਸ ਸੀ । ਬਾਅਦ ਵਿੱਚ ਪ੍ਰਭਾਵਤ ਪਸ਼ੂਆਂ ਤੋਂ ਸੈਂਪਲ ਲੈਕੇ ਇੰਡੀਅਨ ਵੈਟਰਨਰੀ ਰਿਸਰਚ ਇੰਸਟੀਚਿਊਟ, ਮੁਕਤੇਸਵਰ (ਯੂ.ਪੀ.) ਵਿਖੇ ਭੇਜਿਆ ਗਿਆ, ਜਿਸ ਦੀ ਰਿਪੋਰਟ ਪ੍ਰਾਪਤ ਹੋ ਚੁੱਕੀ ਹੈ ਅਤੇ ਇਸ ਰਿਪੋਰਟ ਅਨੁਸਾਰ ਵੀ ਐਫ. ਐਮ. ਡੀ. ਦਾ 'ਓ' ਵਾਈਰਸ ਪਾਇਆ ਗਿਆ ਹੈ ।

ਪਿੰਡ ਘਲੋਟੀ ਵਿੱਚ ਮਿਤੀ 13-3–2001 ਤੱਕ ਇਸ ਬਿਮਾਰੀ ਨਾਲ ਪ੍ਰਭਾਵਤ ਹੋਏ ਪਸ਼ੂਆਂ ਅਤੇ ਹੋਈਆਂ ਮੌਤਾਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :-

1. ਪਿੰਡ ਦੇ ਪਸ਼ੂਆਂ ਦੀ ਗਿਣਤੀ 2287

[ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ]

| | | |
|---|---|---|
| 2. | ਪ੍ਰਭਾਵਤ ਪਸ਼ੂ | 191 (ਮੈਹਰੂ 133, ਗੋਕੇ 58) |
| 3. | ਹੋਈਆਂ ਮੌਤਾਂ | 26 (ਮੈਹਰੂ 19, ਗੋਕੇ 7) |
| 4. | ਇਲਾਜ ਅਧੀਨ ਪਸ਼ੂ | 12 (ਮੈਹਰੂ 4, ਗੋਕੇ 8) |
| 5. | ਇਲਾਜ ਨਾਲ ਠੀਕ ਹੋਏ ਪਸ਼ੂ | 153 (ਮੈਹਰੂ 110, ਗੋਕੇ 43) |

ਰਾਜ ਵਿਚੋਂ ਹੋਰ ਕਿਸੇ ਥਾਂ ਤੋਂ ਇਸ ਬਿਮਾਰੀ ਬਾਰੇ ਕੋਈ ਰਿਪੋਰਟ ਪ੍ਰਾਪਤ ਨਹੀਂ ਹੋਈ। ਇਸ ਲਈ ਇਹ ਸਪੱਸ਼ਟ ਹੈ ਕਿ ਇਹ ਬਿਮਾਰੀ ਕੇਵਲ ਘਲੋਟੀ ਪਿੰਡ, ਤਹਿਸੀਲ ਪਾਇਲ, ਜ਼ਿਲ੍ਹਾ ਲੁਧਿਆਣਾ ਵਿੱਚ ਹੀ ਆਈ ਹੈ ਜੋ ਕਿ ਹੁਣ ਤਕਰੀਬਨ ਕਾਬੂ ਹੇਠ ਹੈ।

ਪਸ਼ੂ ਪਾਲਣ ਵਿਭਾਗ ਨੇ ਇਸ ਬਿਮਾਰੀ ਦੀ ਖਬਰ ਪ੍ਰਾਪਤ ਹੋਣ ਉਪਰੰਤ ਸਾਰੇ ਲੋੜੀਂਦੇ ਯਤਨ ਕੀਤੇ ਹਨ, ਜਿਨ੍ਹਾਂ ਨਾਲ ਇਸ ਬਿਮਾਰੀ ਤੇ ਕਾਬੂ ਪਾਇਆ ਜਾ ਸਕਦਾ ਹੈ। ਇਸ ਬਿਮਾਰੀ ਤੇ ਕਾਬੂ ਪਾਉਣ ਲਈ ਲੁਧਿਆਣਾ ਜ਼ਿਲੇ ਵਿੱਚ ਵੈਟਰਨਰੀ ਡਾਕਟਰਾਂ ਦੀਆਂ 100 ਵਿਸ਼ੇਸ਼ ਟੀਮਾਂ ਬਣਾਈਆਂ ਗਈਆਂ ਹਨ, ਜਿਨ੍ਹਾਂ ਵਿੱਚ 25 ਟੀਮਾਂ ਪਾਇਲ ਤਹਿਸੀਲ ਵਿੱਚ ਤੈਨਾਤ ਹਨ। ਇਹ ਟੀਮਾਂ ਇਸ ਬਿਮਾਰੀ ਤੋਂ ਬਚਾਓ ਲਈ ਵੈਕਸੀਨ ਲਾ ਰਹੀਆਂ ਹਨ ਅਤੇ ਹੁਣ ਤੱਕ 87,200 ਜਾਨਵਰਾਂ ਨੂੰ ਇਸ ਬਿਮਾਰੀ ਤੋਂ ਬਚਾਉ ਦੇ ਟੀਕੇ ਲਗਾ ਚੁੱਕੀਆਂ ਹਨ। ਇਹ ਟੀਮਾਂ 24 ਘੰਟੇ ਕੰਮ ਕਰਦੀਆਂ ਹਨ ਅਤੇ ਪਸ਼ੂ ਪਾਲਕਾਂ ਨੂੰ ਇਸ ਬਿਮਾਰੀ ਤੋਂ ਬਚਾਅ ਲਈ ਲੋੜੀਂਦੇ ਕਦਮ ਚੁੱਕਣ ਲਈ ਵਿਸਥਾਰਪੂਰਵਕ ਜਾਣਕਾਰੀ ਦਿੰਦੀਆਂ ਹਨ, ਜਿਵੇਂ ਕਿ ਪ੍ਰਭਾਵਿਤ ਪਸ਼ੂਆਂ ਨੂੰ ਵੱਖਰਾ ਰੱਖਣਾ ਤੰਦਰੁਸਤ ਜਾਨਵਰਾਂ ਨੂੰ ਮੂੰਹ ਖੁਰ ਬਿਮਾਰੀ ਦੇ ਟੀਕੇ ਲਗਾਉਣਾ, ਸੈਕੰਡਰੀ ਬਿਮਾਰੀਆਂ ਨੂੰ ਰੋਕਣ ਲਈ ਲੋੜੀਂਦੀਆਂ ਦਵਾਈਆਂ ਦਾ ਇਸਤੇਮਾਲ ਕਰਨਾ ਅਤੇ ਇਲਾਜ ਕਰਵਾਉਣਾ, ਪਸ਼ੂ ਘਰਾਂ ਦੇ ਦਰਵਾਜ਼ਿਆਂ ਅਤੇ ਨਾਲੀਆਂ ਆਦਿ ਤੇ ਚੂਨੇ ਦਾ ਛਿੜਕਾਓ ਕਰਨਾ, 4% ਕਾਸਟਿਕ ਸੋਡੇ ਦਾ ਪਸ਼ੂਆਂ ਉਤੇ ਅਤੇ ਸਾਰੇ ਘਰਾਂ ਵਿਚ ਛਿੜਕਾਓ ਕਰਨਾ, ਪਸ਼ੂਆਂ ਦੇ ਮੂੰਹ ਅਤੇ ਪੈਰ ਲਾਲ ਦਵਾਈ (ਪੋਟਾਸ਼ੀਅਮ ਪਰਮੈਗਨੇਟ 1:2000) ਨਾਲ ਧੋ ਕੇ ਮੂੰਹ ਵਿੱਚ ਗਲੈਸਰੀਨ ਅਤੇ ਪੈਰਾਂ ਵਿੱਚ ਫਿਨਾਇਲ ਆਦਿ ਲਗਾਉਣਾ ਅਤੇ ਸਭ ਤੋਂ ਜ਼ਰੂਰੀ ਗੱਲ ਇਹ ਕਿ ਜਾਨਵਰਾਂ ਅਤੇ ਬੰਦਿਆਂ ਦੀ ਪ੍ਰਭਾਵਿਤ ਇਲਾਕੇ ਤੋਂ ਅਤੇ ਇਲਾਕੇ ਵਿਚ ਆਵਾਜਾਈ ਬੰਦ ਕਰਨਾ ਹੈ। ਇਹ ਟੀਮਾਂ ਬਿਮਾਰੀ ਦੀ ਸਥਿਤੀ ਬਾਰੇ ਆਪਣੇ-ਆਪਣੇ ਖੇਤਰ ਵਿੱਚ ਨਜ਼ਰ ਰੱਖਦੀਆਂ ਹਨ ਅਤੇ ਇਸ ਦੀ ਰਿਪੋਰਟ ਉਚ ਅਧਿਕਾਰੀਆਂ ਰਾਹੀਂ ਹੈਡ ਆਫਿਸ, ਚੰਡੀਗੜ੍ਹ ਵਿਖੇ ਕੰਟਰੋਲ ਰੂਮ ਨੂੰ ਭੇਜਦੀਆਂ ਹਨ। ਡਾ. ਬਲਜੀਤ ਸਿੰਘ ਸਿੱਧੂ, ਸੰਯੁਕਤ ਡਾਇਰੈਕਟਰ, ਪਸ਼ੂ ਪਾਲਣ, ਐਨੀਮਲ ਹੈਲਥ ਇੰਸਟੀਚਿਊਟ, ਜਲੰਧਰ ਨੂੰ ਨੋਡਲ ਅਫ਼ਸਰ ਲਗਾਇਆ ਗਿਆ ਹੈ। ਡਾਇਰੈਕਟੋਰੇਟ ਵਿੱਚ ਇੱਕ ਕੰਟਰੋਲ ਰੂਮ ਸਥਾਪਿਤ ਕੀਤਾ ਗਿਆ ਹੈ, ਜਿਸਦੇ ਇੰਚਾਰਜ ਡਾ. ਸਵਿੰਦਰ ਸਿੰਘ, ਸਯੁੰਕਤ ਡਾਇਰੈਕਟਰ, ਪਸ਼ੂ ਪਾਲਣ (ਪਸ਼ੂ ਸਿਹਤ) ਹਨ ਅਤੇ ਉਨ੍ਹਾਂ ਦੀ ਸਹਾਇਤਾ ਲਈ ਡਾ. ਡੀ. ਐਮ. ਸਿੰਘ ਡਿਪਟੀ ਡਾਇਰੈਕਟਰ, ਪਸ਼ੂ ਪਾਲਣ (ਐਕਸਟੈਨਸ਼ਨ) ਨੂੰ ਤੈਨਾਤ ਕੀਤਾ ਗਿਆ ਹੈ। ਇਹ ਕੰਟਰੋਲ ਰੂਮ 24 ਘੰਟੇ ਕੰਮ ਕਰ

ਰਿਹਾ ਹੈ ਅਤੇ ਸਾਰੀ ਸਥਿਤੀ ਤੇ ਨਜ਼ਰ ਰੱਖੀ ਜਾ ਰਹੀ ਹੈ। ਇਸ ਬਿਮਾਰੀ ਨੂੰ ਰੋਕਣ ਲਈ ਪੰਜਾਬ ਲਾਈਵਸਟਾਕ ਅਤੇ ਡਸੀਜ਼ਜ ਐਕਟ 1948 ਦੀ ਧਾਰਾ 10 ਹੇਠ ਰਾਜ ਵਿੱਚ ਕੈਟਲ ਮੇਲੇ ਲਗਾਉਣ ਤੇ ਰੋਕ ਲਗਾ ਦਿੱਤੀ ਗਈ ਹੈ। ਧਾਰਾ 15(1) ਤਹਿਤ ਵੈਟੀ, ਸਰਜਨਾਂ ਨੂੰ ਪਾਵਰਾਂ ਦਿੱਤੀਆਂ ਗਈਆਂ ਹਨ।

ਕਿਉਂਕਿ ਸੂਰਾਂ ਨੂੰ ਇਸ ਬਿਮਾਰੀ ਦੀ ਵਾਇਰਸ ਦੇ ਭੰਡਾਰਨ ਅਤੇ ਫੈਲਾਓ ਦਾ ਸਾਧਨ ਸਮਝਿਆ ਜਾਂਦਾ ਹੈ, ਇਸ ਲਈ ਰਾਜ ਦੇ ਸਾਰੇ ਸਰਕਾਰੀ ਸੂਰ ਫ਼ਾਰਮਾਂ ਤੇ ਮੂੰਹ ਖੁਰ ਬਿਮਾਰੀ ਦੇ ਬਚਾਓ ਲਈ ਵੈਕਸੀਨੇਸ਼ਨ ਕਰਵਾ ਦਿੱਤੀ ਗਈ ਹੈ। ਲੁਧਿਆਣਾ ਅਤੇ ਇਸ ਦੇ ਚੁਫੇਰੇ ਲਗਦੇ 7 ਜ਼ਿਲ੍ਹਿਆਂ ਵਿੱਚ ਸਬੰਧਤ ਡਿਪਟੀ ਡਾਇਰੈਕਟਰਾਂ ਨੂੰ ਆਪਣੇ ਜ਼ਿਲ੍ਹੇ ਦੇ ਸਾਰੇ ਸੂਰਾਂ ਨੂੰ ਇਸ ਬਿਮਾਰੀ ਵਿਰੁੱਧ ਵੈਕਸੀਨੇਸ਼ਨ ਕਰਵਾਉਣ ਲਈ ਹਦਾਇਤਾਂ ਜਾਰੀ ਕੀਤੀਆਂ ਜਾ ਚੁੱਕੀਆਂ ਹਨ ਅਤੇ ਇਹ ਕੰਮ ਸ਼ੁਰੂ ਹੈ। ਪਾਕਿਸਤਾਨ ਵਿੱਚ ਇਹ ਬਿਮਾਰੀ ਫੈਲੀ ਹੋਈ ਹੈ। ਇਸ ਲਈ ਇਸ ਦੇਸ਼ ਨਾਲ ਲੱਗਦੇ ਇਲਾਕੇ ਵਿੱਚ ਵਿਸ਼ੇਸ਼ ਪ੍ਰਬੰਧ ਕਰਨ ਦੀ ਲੋੜ ਹੈ। ਇਸ ਮੰਤਵ ਲਈ ਜ਼ਿਲ੍ਹਾ ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਵਿੱਚ ਪਸ਼ੂ ਪਾਲਣ ਵਿਭਾਗ ਦੇ ਅਧਿਕਾਰੀਆਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਉਹ ਪਾਕਿਸਤਾਨ ਦੀ ਸਰਹੱਦ ਨਾਲ ਲਗਦੇ ਇਲਾਕਿਆਂ ਵਿੱਚ ਪਸ਼ੂਆਂ ਨੂੰ ਇਸ ਬਿਮਾਰੀ ਦੀ ਰੋਕਥਾਮ ਲਈ ਤੁਰੰਤ ਵੈਕਸੀਨ ਲਗਵਾਉਣ।

ਸਰਕਾਰ ਵਲੋਂ ਇਸ ਬਿਮਾਰੀ ਨੂੰ ਰੋਕਣ ਅਤੇ ਇਸ ਤੇ ਕਾਬੂ ਪਾਉਣ ਲਈ ਹਰ ਸੰਭਵ ਯਤਨ ਕੀਤਾ ਜਾ ਰਿਹਾ ਹੈ। ਬਿਮਾਰੀ ਦੇ ਅੱਗੇ ਫਲਾਓ ਤੇ ਕਾਬੂ ਪਾਇਆ ਜਾ ਚੁੱਕਾ ਹੈ ਅਤੇ ਸਥਿਤੀ ਕਾਬੂ ਹੇਠ ਆ ਚੁੱਕੀ ਹੈ। ਜਿੱਥੇ ਤੱਕ ਵੈਟਰਨਰੀ ਅਫ਼ਸਰਾਂ ਦੀ ਘਾਟ ਕਾਰਨ ਹਸਪਤਾਲ ਬੰਦ ਰਹਿਣ ਦੀ ਗੱਲ ਹੈ, ਇਸ ਬਾਰੇ ਸਥਿਤੀ ਇਹ ਹੈ ਕਿ ਲੁਧਿਆਣਾ ਜ਼ਿਲ੍ਹੇ ਵਿੱਚ 113 ਪਸ਼ੂ ਹਸਪਤਾਲ ਅਤੇ 133 ਪਸ਼ੂ ਡਿਸਪੈਂਸਰੀਆਂ ਹਨ ਅਤੇ ਸਾਰੀਆਂ ਸੰਸਥਾਵਾਂ ਕੰਮ ਕਰ ਰਹੀਆਂ ਹਨ ਅਤੇ ਕੋਈ ਵੀ ਸੰਸਥਾ ਅਮਲੇ ਦੀ ਅਣਹੋਂਦ ਕਾਰਨ ਬੰਦ ਨਹੀਂ ਹੈ। ਜਿਨ੍ਹਾਂ ਪਸ਼ੂ ਪਾਲਕਾਂ ਨੂੰ ਇਸ ਬਿਮਾਰੀ ਕਾਰਨ ਨੁਕਸਾਨ ਹੋਇਆ ਹੈ, ਉਨ੍ਹਾਂ ਨਾਲ ਸਰਕਾਰ ਨੂੰ ਪੂਰੀ ਹਮਦਰਦੀ ਹੈ। ਇਸ ਬਿਮਾਰੀ ਦੀ ਰੋਕਥਾਮ ਲਈ ਸਰਕਾਰ ਆਪਣੀ ਪੂਰੀ ਵਾਹ ਲਾ ਰਹੀ ਹੈ। ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਬਿਮਾਰੀ ਦੀ ਰੋਕਥਾਮ ਲਈ ਸਪੈਸ਼ਲ ਵੈਕਸੀਨੇਸ਼ਨ ਖਰੀਦਣ ਲਈ 20 ਲੱਖ ਰੁਪਿਆਂ ਜਾਰੀ ਕੀਤਾ ਹੈ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿਹੜੇ ਪਸ਼ੂ ਰਹਿ ਗਏ ਹਨ, ਉਹ ਵੀ ਇਸ ਵੈਕਸੀਨ ਨਾਲ ਇੰਜੈਕਟ ਕੀਤੇ ਜਾਣ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਬੜਾ ਲੰਬਾ-ਚੌੜਾ ਲੇਖ ਪੜ੍ਹ ਦਿੱਤਾ ਹੈ। ਪਸ਼ੂਆਂ ਦੇ ਇਲਾਜ ਬਾਰੇ ਕੀ ਪ੍ਰਬੰਧ ਕਰਨਾ ਹੈ, ਇਸ ਬਾਰੇ ਕੁਝ ਪਤਾ ਨਹੀਂ ਲਗਦਾ।

**ਸ਼੍ਰੀ ਸਪੀਕਰ** : ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ 20 ਲੱਖ ਰੁਪਿਆ ਦੇ ਦਿੱਤਾ ਜਾਵੇਗਾ।

ਸਰਦਾਰ ਗੁਰਦੀਪ ਸਿੰਘ ਭੁੱਲਰ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਨਿਊਰੋਲੋਜੀ ਡਿਪਾਰਟਮੈਂਟ ਜੋ ਕਿ ਇਸ ਬਿਮਾਰੀ ਬਾਰੇ ਖੋਜ ਕਰਦਾ ਹੈ ਉਹ ਐਗਰੀਕਲਚਰ ਯੂਨੀਵਰ-ਸਿਟੀ ਵਿੱਚ ਬੰਦ ਪਿਆ ਹੈ ਅਤੇ ਇੱਕ ਲੈਬ ਜੋ ਇਸ ਨਾਲ ਸਬੰਧਤ ਹੈ, ਉਹ ਵੀ ਬੰਦ ਪਈ ਹੈ । ਇਹ ਦੋਵੇਂ ਡਿਪਾਰਟਮੈਂਟ ਬੰਦ ਪਏ ਹਨ । ਦੂਸਰਾ ਪ੍ਰਸ਼ਨ ਹੈ ਕਿ ਅੱਗੇ ਪਸ਼ੂਆਂ ਨੂੰ ਮੂੰਹ-ਖੁਰ ਦੀ ਬਿਮਾਰੀ ਤੋਂ ਬਚਾਉਣ ਵਾਸਤੇ ਸਾਲ ਵਿੱਚ ਦੋ ਵਾਰੀ ਟੀਕੇ ਲਗਾਏ ਜਾਂਦੇ ਸਨ । ਇਸ ਸਾਲ, ਇਸ ਬਿਮਾਰੀ ਦੀ ਰੋਕਥਾਮ ਲਈ ਕੋਈ ਪ੍ਰਬੰਧ ਨਹੀਂ ਕੀਤੇ ਗਏ । ਇਹ ਦੱਸ ਦੇਣ ਕਿ ਇਸ ਦੇ ਲਈ ਕਿੰਨੇ ਪੈਸੇ ਰੱਖੇ ਗਏ ਹਨ ? 100 ਵਿਚੋਂ 50% ਪੈਸਾ ਸੈਂਟਰ ਸਰਕਾਰ ਨੇ ਦੇਣਾ ਹੈ, 25% ਡਿਪਾਰਟਮੈਂਟ ਨੇ ਦੇਣਾ ਹੈ ਅਤੇ 25% ਫਾਰਮਰਜ਼ ਨੇ ਦੇਣਾ ਹੈ । ਇਨ੍ਹਾਂ ਨੇ ਕਿੰਨੇ ਪੈਸੇ ਦਾ ਪ੍ਰਬੰਧ ਕੀਤਾ ਹੈ ਤਾਂ ਕਿ ਸਾਰੇ ਪਸ਼ੂਆਂ ਨੂੰ ਮੂੰਹ-ਖੁਰ ਦੀ ਬਿਮਾਰੀ ਤੋਂ ਬਚਾਉਣ ਲਈ ਟੀਕੇ ਲੱਗ ਸਕਣ ?

ਮੰਤਰੀ : ਮੈਂ ਮੈਂਬਰ ਸਾਹਿਬ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਜਿੰਨੇ ਪੈਸੇ ਦਾ ਪ੍ਰਬੰਧ ਵੈਕਸੀਨੇਸ਼ਨ ਲਈ ਹੋਣਾ ਚਾਹੀਦਾ ਸੀ, ਉਨਾਂ ਪ੍ਰਬੰਧ ਨਹੀਂ ਸੀ ਹੋਇਆ । ਇੱਥੇ ਕਾਹਲੋਂ ਸਾਹਿਬ ਬੈਠੇ ਹਨ, ਮੈਂ ਇਨ੍ਹਾਂ ਨੂੰ ਅਤੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕੀਤੀ ਹੈ ਕਿ ਕੈਪੀਟਲ ਫੇਅਰ ਫੰਡ ਵਿਚੋਂ ਪੈਸਾ ਦੇਣ ਅਤੇ ਜਿੰਨੀਆਂ ਵੀ ਦਵਾਈਆਂ ਦੀ ਕਮੀ ਹੈ ਉਸਨੂੰ 100% ਕਰ ਦਿੱਤਾ ਜਾਵੇਗਾ ।

ਸਰਦਾਰ ਗੁਰਦੀਪ ਸਿੰਘ ਭੁੱਲਰ : ਜੇ ਪੰਜਾਬ ਦੇ ਸਾਰੇ ਪਸ਼ੂਆਂ ਨੂੰ ਟੀਕੇ ਲਗਾਉਣੇ ਹਨ ਤਾਂ ਇਸ ਦੇ ਲਈ ਕੁੱਲ 12 ਕਰੋੜ ਰੁਪਏ ਚਾਹੀਦੇ ਹਨ । 20 ਲੱਖ ਰੁਪਏ ਦੀ ਰਕਮ ਬਹੁਤ ਥੋੜ੍ਹੀ ਹੈ । ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਲੋਕਾਂ ਵਿਚ ਇਸ ਕਾਰਨ ਬਹੁਤ ਚਿੰਤਾ ਹੈ । ਇਸ ਬਿਮਾਰੀ ਤੋਂ ਪਸ਼ੂਆਂ ਨੂੰ ਬਚਾਉਣ ਲਈ ਪ੍ਰਬੰਧ ਕਰਕੇ ਟੀਕੇ ਲਗਾਏ ਜਾਣ । ਮੈਂ ਇਕੱਲੇ ਲੁਧਿਆਣਾ ਬਾਰੇ ਦੱਸਿਆ ਹੈ ਕਿ ਉਥੇ ਡਿਪਾਰਟਮੈਂਟ ਬੰਦ ਪਏ ਹਨ । ਪੰਜਾਬ ਵਿੱਚ ਹੋਰ ਵੀ ਜਿੱਥੇ ਪਸ਼ੂ ਹਸਪਤਾਲ ਜਾਂ ਡਿਸਪੈਂਸਰੀਆਂ ਬੰਦ ਪਈਆਂ ਹਨ, ਉਥੇ ਪੈਸੇ ਦਾ ਅਤੇ ਡਾਕਟਰਾਂ ਦਾ ਪੂਰਾ ਪ੍ਰਬੰਧ ਕਰਕੇ ਪਸ਼ੂਆਂ ਨੂੰ ਇਹ ਟੀਕੇ ਲਗਾਏ ਜਾਣ ਤਾਂ ਜੋ ਲੋਕਾਂ ਦੀ ਚਿੰਤਾ ਦੂਰ ਹੋ ਸਕੇ ਅਤੇ ਪਸ਼ੂਆਂ ਦਾ ਬਿਮਾਰੀ ਤੋਂ ਬਚਾਅ ਹੋ ਸਕੇ ।

ਮੰਤਰੀ : ਮੈਂ ਮੈਂਬਰ ਸਾਹਿਬ ਨਾਲ ਸਹਿਮਤ ਹਾਂ ਕਿ ਸਾਨੂੰ ਟੋਟਲ 12 ਕਰੋੜ ਰੁਪਏ ਦੀ ਲੋੜ ਇਸ ਵੈਕਸੀਨੇਸ਼ਨ ਦੇ ਲਈ ਹੁੰਦੀ ਹੈ । ਇਸ ਦੇ ਵਿਚੋਂ 6 ਕਰੋੜ ਰੁਪਏ ਅਸੀਂ ਫਾਰਮਰਜ਼ ਕੋਲੋਂ ਉਗਰਾਹੁੰਦੇ ਹਾਂ, 3 ਕਰੋੜ ਰੁਪਏ ਪੰਜਾਬ ਗੌਰਮਿੰਟ ਦਿੰਦੀ ਹੈ ਅਤੇ 3 ਕਰੋੜ ਰੁਪਏ ਸੈਂਟਰ ਗੌਰਮਿੰਟ ਦੇਂਦੀ ਹੈ । 3 ਕਰੋੜ ਰੁਪਏ ਦੀ ਸਾਨੂੰ ਲੋੜ ਹੈ । ਮੁੱਖ ਮੰਤਰੀ ਸਾਹਿਬ ਨਾਲ ਇਸ ਸਬੰਧੀ ਗੱਲ ਕੀਤੀ ਹੈ, ਵੈਕਸੀਨੇਸ਼ਨ ਕਰਨ ਲਈ ਪ੍ਰਬੰਧ ਹੋ ਜਾਵੇਗਾ ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮਹਿਕਮਾ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦਾ ਹੈ ਉਹ ਡੰਗਰਾਂ ਦੀਆਂ ਬਿਮਾਰੀਆਂ ਬਾਰੇ ਕੀ ਕੁਝ ਕਰ ਰਿਹਾ ਹੈ ? ਉਸ ਮਹਿਕਮੇ

ਦਾ ਨਾਂ ਕੀ ਹੈ ? ਇਸ ਬਿਮਾਰੀ ਦੀ ਰੋਕਥਾਮ ਲਈ ਜੋ ਪੈਸਾ ਖਰਚ ਹਣਾ ਹੈ, ਉਸ ਦਾ ਬਜਟ ਕਿੰਨਾਂ ਹੈ ? ਇਹ ਬਿਮਾਰੀ ਬਹੁਤ ਜ਼ੋਰਾਂ ਤੇ ਹੈ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ੍ਰੀ ਸਪੀਕਰ** : ਸਿਰਫ ਕਨਸਰਨਡ ਕੁਐਸਚਨ ਹੋ ਸਕਦਾ ਹੈ । ਲਕਸ਼ਮੀ ਕਾਂਤਾ ਚਾਵਲਾ ਜੀ, ਅਗਲੀ ਕਾਲ ਅਟੈਨਸ਼ਨ ਪੜ੍ਹੋ ।

———

(क्रम संख्या : 37)

श्रीमती लक्ष्मी कांता चावला : श्री मान जी, मैं सरकार का ध्यान सार्वजनिक हित के अत्यावश्यक मामले की ओर आकर्षित करूंगी अर्थात :—

पंजाब स्कूल शिक्षा बोर्ड की 12-3-2001 को परीक्षायें शुरु होते ही नकल बहुत जोर से चल रही है; इस से पूर्व पाँचवीं का गणित का प्रश्न पत्र भी परीक्षा पूर्व लीक हो गया । सरकार इस बुराई को रोके तथा सदन में वक्तव्य दें ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ)** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਿਹੜਾ ਪੰਜਵੀਂ ਕਲਾਸ ਦਾ ਪੇਪਰ ਲੀਕ ਹੋਇਆ ਹੈ, ਇਸ ਦਾ ਇਮਤਿਹਾਨ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨਹੀਂ ਲੈਂਦਾ ਐਜੂਕੇਸ਼ਨ ਬੋਰਡ ਅੱਠਵੀਂ, ਦਸਵੀਂ ਅਤੇ ਬਾਰ੍ਹਵੀਂ ਦੇ ਇਮਤਿਹਾਨ ਲੈਂਦਾ ਹੈ । 5ਵੀਂ ਕਲਾਸ ਦਾ ਇਮਤਿਹਾਨ ਐਨ. ਸੀ.ਈ.ਆਰ.ਟੀ. ਲੈਂਦੀ ਹੈ । ਉਸ ਦਾ ਕੰਟਰੋਲ ਆਫ ਐਗਜ਼ਾਮੀਨੇਸ਼ਨ ਡੀ.ਈ.ਓ. (ਪ੍ਰਾਇਮਰੀ) ਹੁੰਦਾ ਹੈ । ਬਾਕੀ ਅੱਠਵੀਂ, ਦਸਵੀਂ ਅਤੇ ਬਾਰ੍ਹਵੀਂ ਦਾ ਕੰਟਰੋਲਰ ਆਫ ਐਗਜ਼ਾਮੀਨੇਸ਼ਨ ਪੰਜਾਬ ਸਕੂਲ ਸਿੱਖਿਆ ਬੋਰਡ ਹੈ । ਮੈਂ ਇਸ ਨਕਲ ਨੂੰ ਰੋਕਣ ਲਈ 3 ਸਾਲ ਪਹਿਲੇ ਕਿਹਾ ਸੀ ਕਿ 5 ਕਿਸਮ ਦੇ ਪੇਪਰਜ਼ ਪ੍ਰਿੰਟ ਕਰਵਾਇਆ ਕਰਾਂਗੇ ਤਾਂਕਿ ਪੇਪਰਜ਼ ਲੀਕ ਨਾ ਹੋਣ । ਇਹ 5 ਕਿਸਮ ਦੇ ਪੇਪਰਜ 'ਏ' ਤੋਂ ਈ' ਤੱਕ ਛਪਦੇ ਹਨ । 6ਵੇਂ ਸਟੂਡੈਂਟ ਨੂੰ ਫਿਰ 'ਏ' ਪੇਪਰ ਮਿਲਦਾ ਹੈ ਐਗਜ਼ਾਮੀਨੇਸ਼ਨ ਸੈਂਟਰ ਵਿਚ ਇਸ ਤਰ੍ਹਾਂ ਸੀਟਿੰਗ ਸਿਸਟਮ ਵਿਚ ਕੀਤਾ ਹੈ । ਇਸ ਤਰੀਕੇ ਨੂੰ ਲਾਗੂ ਕਰਨ ਵਿਚ ਦੋ ਫਾਇਦੇ ਹੋਏ ਹਨ ਅਤੇ ਇਸ ਦੇ ਨਾਲ ਜਿਹੜੀ ਐਗਜ਼ਾਮੀਨੇਸ਼ਨ ਸੈਂਟਰ ਦੇ ਵਿਚ ਸਮੁੱਚੀ ਨਕਲ ਹੁੰਦੀ ਸੀ, ਉਹ ਬਿਲਕੁਲ ਬੰਦ ਹੋ ਗਈ ਹੈ ਅਤੇ ਇਸ ਵਿਚ ਠੱਲ੍ਹ ਪਈ ਹੈ । ਪਿਛਲੇ 3–4 ਸਾਲਾਂ ਤੋਂ ਕਦੇ ਪੇਪਰਜ਼ ਦੇ ਲੀਕੇਜ ਹੋਣ ਦੀ ਖਬਰ ਤੁਸੀਂ ਅਖਬਾਰਾਂ ਵਿਚ ਨਹੀਂ ਪੜ੍ਹੀ ਹੋਣੀ । ਪੇਪਰਜ ਲੀਕੇਜ ਨਾਲ ਇਕ ਨੁਕਸਾਨ ਬੋਰਡ ਦਾ ਹੁੰਦਾ ਸੀ ਅਤੇ ਦੂਜਾ ਬੱਚਿਆਂ ਦਾ ਹੁੰਦਾ ਸੀ । ਇਸ ਨੂੰ ਰੋਕਣ ਵਿਚ ਅਸੀਂ ਕਾਮਯਾਬ ਹੋਏ ਹਾਂ । ਜਿੱਥੋਂ ਤੱਕ ਪੰਜਵੀ ਕਲਾਸ ਦੇ ਐਗਜ਼ਾਮ ਦਾ ਤਾਅਲੁੱਕ ਹੈ, ਮੈਂ ਆਪਣਾ ਵਿਚਾਰ ਦਿੱਤਾ ਸੀ ਕਿ ਇਸ ਵਿਚ ਵੀ ਪੰਜ ਕਿਸਮ ਦੇ ਪੇਪਰ ਪ੍ਰਿੰਟ ਕਰਵਾਇਆ ਕਰੋ । ਜੇਕਰ 5 ਕਿਸਮ ਦੇ ਨਹੀਂ ਤਾਂ 3 ਕਿਸਮ ਦੇ ਪੇਪਰਜ਼ ਪ੍ਰਿੰਟ ਜ਼ਰੂਰ ਕਰਵਾਇਆ ਕਰੋ ਪਰ ਉਸ ਵਕਤ ਕੁਝ ਬੁੱਧੀਜੀਵੀਆਂ ਨਾਲ ਇਹ ਮਸਲਾ ਵਿਚਾਰਿਆ ਗਿਆ ਅਤੇ ਉਨ੍ਹਾਂ ਦੀ ਰਾਏ ਸੀ ਕਿ ਚੂੰਕਿ ਪੰਜਵੀਂ ਕਲਾਸ ਦੇ ਬੱਚੇ ਬਹੁਤ ਛੋਟੇ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹੁੰਦੇ ਹਨ ਉਹ ਪਜ਼ਲ ਹੋ ਜਾਣਗੇ ਅਤੇ ਘਬਰਾ ਜਾਣਗੇ । ਜਿਸ ਕਰਕੇ ਉਸ ਵਕਤ ਇਹ 3 ਕਿਸਮ ਦੇ ਪੇਪਰਜ਼ ਪ੍ਰਿੰਟ ਕਰਨ ਵਾਲੀ ਗੱਲ ਰਹਿ ਗਈ ਸੀ । ਜਦੋਂ ਮੈਂ ਪਿੱਛੇ ਵਿਦੇਸ਼ ਗਿਆ ਤਾਂ ਮੈਂ ਅਖਬਾਰ ਵਿਚ ਖਬਰ ਪੜ੍ਹੀ । ਮੈਂ ਇਥੇ ਵਾਪਿਸ ਆ ਕੇ ਇਕ ਆਫੀਸਰਜ਼ ਦੀ ਮੀਟਿੰਗ ਰੱਖੀ ਅਤੇ ਕਿਹਾ ਕਿ ਜੇਕਰ ਤੁਸੀਂ ਲੋਕ ਮੇਰੀ ਰਾਏ ਮੰਨ ਲੈਂਦੇ ਅਤੇ 3 ਕਿਸਮ ਦੇ ਪੇਪਰਜ਼ ਨੂੰ ਪ੍ਰਿੰਟ ਕਰਵਾ ਲੈਂਦੇ ਤਾਂ ਇਹ ਪੇਪਰ ਲੀਕ ਨਾ ਹੁੰਦਾ । ਉਹ ਫਿਰ ਕਹਿਣ ਲੱਗੇ ਕਿ ਤੁਸੀਂ ਠੀਕ ਕਹਿੰਦੇ ਸੀ ਅਤੇ ਅਗਲੇ ਸਾਲ ਅਸੀਂ ਪੰਜਵੀਂ ਕਲਾਸ ਦੇ 3 ਕਿਸਮ ਦੇ ਪੇਪਰ ਪ੍ਰਿੰਟ ਕਰਨ ਬਾਰੇ ਲਾਗੂ ਕਰਾਂਗੇ ਤਾਂਕਿ ਪੇਪਰ ਦੀ ਲੀਕੇਜ਼ ਨਾ ਹੋ ਸਕੇ । ਇਹ ਜਿਹੜੀ ਪੇਪਰ ਦੀ ਲੀਕੇਜ ਹੋਈ ਸੀ ਉਸ ਦਾ ਪੇਪਰ ਦੋਬਾਰਾ 17 ਤਰੀਕ ਨੂੰ ਹੋ ਗਿਆ ਹੈ ਅਤੇ ਇਹ ਪੇਪਰ ਅਮਨ ਅਮਾਨ ਨਾਲ ਹੋ ਗਿਆ ਹੈ । ਇਹ ਪੇਪਰ ਲੁਧਿਆਣਾ ਵਿਚ ਹੀ ਲੀਕ ਹੋਇਆ ਸੀ ਅਤੇ ਇਸ ਨੂੰ ਕੰਡੱਕਟ ਡੀ.ਈ.ਓ. (ਪ੍ਰਾਇਮਰੀ) ਕਰਦਾ ਹੈ । ਅਸੀਂ ਸੈਕ੍ਰੇਟਰੀ ਐਜੂਕੇਸ਼ਨ ਅਤੇ ਡੀ.ਪੀ.ਆਈ. ਨੂੰ ਲਿਖਿਆ ਹੈ ਕਿ ਇਸ ਲੀਕੇਜ਼ ਦੀ ਉੱਚ ਪੱਧਰੀ ਜਾਂਚ ਕੀਤੀ ਜਾਵੇ ਤਾਂਕਿ ਪਤਾ ਚਲ ਸਕੇ ਕਿ ਕੀ ਬੈਡ ਅਟੈਂਸ਼ਨ ਸੀ ?

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਸਰਦਾਰ ਤੋਤਾ ਸਿੰਘ ਜੀ ਦਾ ਮੈਂ ਆਦਰ ਕਰਦੀ ਹਾਂ ਅਤੇ ਇਨ੍ਹਾਂ ਦਾ ਧੰਨਵਾਦ ਵੀ ਕਰਦੀ ਹਾਂ ਕਿ ਇਹ ਬਹੁਤ ਮਿਹਨਤ ਇਸ ਮਹਿਕਮੇ ਲਈ ਕਰ ਰਹੇ ਹਨ ਅਤੇ ਜੋ ਸਹੀ ਗੱਲ ਹੁੰਦੀ ਹੈ ਉਸ ਨੂੰ ਮੰਨ ਵੀ ਲੈਂਦੇ ਹਨ । ਸਟੇਟ ਵਿਚ ਹਾਲੇ ਤੱਕ ਨਕਲ ਵਿਚ ਕੋਈ ਕਮੀ ਨਹੀਂ ਆਈ ਹੈ । 5 ਕਿਸਮ ਦੇ ਪੇਪਰਜ਼ ਪ੍ਰਿੰਟ ਕਰਵਾਉਣ ਨਾਲ ਅਤੇ ਲਾਗੂ ਕਰਨ ਨਾਲ ਨਕਲ ਵਿਚ ਕੋਈ ਕਮੀ ਨਹੀਂ ਆਉਣੀ । ਮੈਨੂੰ 30 ਸਾਲ ਪੜ੍ਹਾਈ ਕਰਵਾਉਂਦੇ ਅਤੇ ਸੁਪਰਇਨਟੈਂਡਿੰਗ ਕਰਦੇ ਹੋ ਗਏ ਹਨ । ਇਹ ਸਾਰਾ ਕੁਝ ਨਕਲ ਕਰਵਾਉਣ ਵਾਲਿਆਂ ਦੀ ਨੀਅਤ ਤੇ ਡੀਪੈਂਡ ਕਰਦਾ ਹੈ । ਬੱਚਿਆਂ ਉਤੇ ਘੱਟ ਡੀਪੈਂਡ ਕਰਦਾ ਹੈ । ਜੇ ਮੈਂ ਗੱਲ ਕਰਦੀ ਹਾਂ ਤਾਂ ਮਨਿਸਟਰ ਸਾਹਿਬ ਕਹਿ ਦਿੰਦੇ ਹਨ ਕਿ ਸਾਡੀ ਰਾਜਨੀਤਕ ਮਜਬੂਰੀ ਹੈ ਜਿਸ ਕਰਕੇ ਨਕਲ ਹੋ ਰਹੀ ਹੈ, ਪਰ ਮੈਂ ਕਹਿੰਦੀ ਹਾਂ ਕਿ 5 ਕਿਸਮ ਦੇ ਪੇਪਰ ਪ੍ਰਿੰਟ ਕਰਵਾਉਣ ਨਾਲ ਇਹ ਬਿਮਾਰੀ ਦੂਰ ਨਹੀਂ ਹੋਣੀ । ਜੇਕਰ ਤੁਸੀਂ ਸਿਫਾਰਸ਼ਾਂ ਨਾਲ ਟੀਚਰਜ਼ ਨਾ ਲਗਾਓ ਅਤੇ ਸਿਫਾਰਸ਼ੀ ਡੀ.ਈ.ਓਜ਼ ਨਾ ਲਗਾਓ ਤਾਂ ਐਜੂਕੇਸ਼ਨ ਦਾ ਢਾਂਚਾ ਕਾਫੀ ਠੀਕ ਹੋ ਸਕਦਾ ਹੈ । ਮੈਂ ਵੀ ਵਿਦੇਸ਼ ਗਈ ਹਾਂ, ਮੈਂ ਜਾਪਾਨ ਅਤੇ ਇੰਗਲੈਂਡ ਦੇ ਸਕੂਲਾਂ ਵਿਚ ਜਾ ਕੇ ਵੇਖਿਆ ਹੈ ਉਥੇ ਨਕਲ ਨਾਮ ਦੀ ਕੋਈ ਬਿਮਾਰੀ ਨਹੀਂ ਹੈ ।

**ਸ੍ਰੀ ਸਪੀਕਰ** : ਬੀਬੀ ਜੀ, ਤੁਸੀਂ ਆਪਣੀ ਸਪਲੀਮੈਂਟਰੀ ਕਰੋ, ਲੈਕਚਰ ਨਾ ਕਰੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜਦੋਂ ਮਨਿਸਟਰ ਸਾਹਿਬ ਨੇ ਵਿਦੇਸ਼ ਦੀ ਗੱਲ ਕੀਤੀ ਤਾਂ ਤੁਸੀਂ ਬੜੇ ਆਰਾਮ ਨਾਲ ਸੁਣ ਲਈ। ਹੁਣ ਜਦੋਂ ਮੈਂ ਵਿਦੇਸ਼ ਦੀ ਗੱਲ ਕਰਨ ਲੱਗੀ ਹਾਂ ਤੁਸੀਂ ਸੁਨਣ ਲਈ ਤਿਆਰ ਨਹੀਂ ਹੋ । ਇਹ ਮੈਨੂੰ ਪਤਾ ਹੈ ਕਿ ਹਾਊਸ ਵਿਚ ਮੇਰੀ ਗੱਲ ਨੂੰ ਪਸੰਦ ਨਹੀਂ ਕੀਤਾ ਜਾਂਦਾ ।

**ਸ੍ਰੀ ਸਪੀਕਰ** : ਤੁਸੀਂ ਲੈਕਚਰ ਨਾ ਕਰੋ ਬਲਕਿ ਤੁਸੀਂ ਆਪਣਾ ਪ੍ਰਸ਼ਨ ਕਰੋ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਵਿਦੇਸ਼ ਦੇ ਸਕੂਲਾਂ ਬਾਰੇ ਗੱਲ ਕਰ ਰਹੀ ਹਾਂ । ਸਪੀਕਰ ਸਾਹਿਬ, ਮੇਰਾ ਇਹ ਕਹਿਣਾ ਹੈ ਕਿ ਟੀਚਰਜ਼ ਨੂੰ ਸਕੂਲਾਂ ਤੋਂ ਦੂਰ ਰੱਖਿਆ ਜਾਂਦਾ ਹੈ । ਕੋਈ ਜਨ-ਗਣਨਾ ਹੋਵੇ, ਕੋਈ ਸਰਕਾਰੀ ਫੰਕਸ਼ਨ ਹੋਵੇ, ਇਲੈਕਸ਼ਨਾਂ ਹੋਣ ਅਤੇ ਹੋਰ ਕੋਈ ਫੰਕਸ਼ਨ ਹੋਵੇ ਤਾਂ ਉਸ ਦਾ ਬੱਚਿਆਂ ਦੀ ਪੜ੍ਹਾਈ ਤੇ ਇਫੈਕਟ ਪੈਂਦਾ ਹੈ । ਕੋਈ ਵੀ ਮੰਤਰੀ ਟੂਰ ਤੇ ਜਾਏ ਤਾਂ ਸੜਕਾਂ ਤੇ ਹੱਥ ਹਿਲਾਉਣ ਲਈ ਬੱਚਿਆਂ ਨੂੰ-ਕਈ ਕਈ ਘੰਟੇ ਖੜ੍ਹੇ ਕਰ ਦਿੱਤਾ ਜਾਂਦਾ ਹੈ । ਤੀਸਰੀ ਗੱਲ ਸਰਕਾਰੀ ਸਕੂਲਾਂ ਵਿਚ ਛੁੱਟੀਆਂ ਬਹੁਤ ਹਨ ।

**ਸ਼੍ਰੀ ਸਪੀਕਰ** : ਇਹ ਤਾਂ ਤੁਸੀਂ ਲੈਕਚਰ ਕਰ ਰਹੇ ਹੋ, ਸਵਾਲ ਪੁੱਛੋ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੇਰਾ ਸਵਾਲ ਨਹੀਂ ਹੈ ।

**ਸ਼੍ਰੀ ਸਪੀਕਰ** : ਜੇਕਰ ਤੁਹਾਡਾ ਕੋਈ ਸਵਾਲ ਨਹੀਂ ਹੈ ਤਾਂ ਚਾਵਲਾ ਜੀ ਤੁਸੀਂ ਬੈਠ ਜਾਓ । ਨੈਕਸਟ ਕਾਲ ਅਟੈਂਸ਼ਨ ਮੋਸ਼ਨ ਨੰ: **38 ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ।

**क्रम संख्या** : 38

श्रीमती लक्ष्मी कांता चावला : श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात : पंजाब में इन दिनों नर्सिंग कोर्स के लिए दाखिला ले रहे विद्यार्थियों से संस्थाओं के प्रबन्धक 25 हजार से 50 हजार रुपये तक की रिश्वत प्रत्येक शिक्षार्थी से ले रहे हैं । इस से शिक्षार्थियों में और जनता में दुःख और गुस्सा है । सरकार इस बुराई को रोके एवं तत् सम्बन्धी वक्तव्य सदन में दे ।

**ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਚਾਵਲਾ ਜੀ ਦੀ ਕਾਲ ਅਟੈਂਸ਼ਨ ਕੈਪੀਟੇਸ਼ਨ ਫੀਸ ਬਾਰੇ ਸੀ, ਨਾ ਕਿ ਕੁਰੱਪਸ਼ਨ ਬਾਰੇ । ਰਿਸ਼ਵਤ ਬਾਰੇ ਕੋਈ ਜ਼ਿਕਰ ਨਹੀਂ ਕੀਤਾ । ਸਪੀਕਰ ਸਾਹਿਬ, ਰਾਜ ਵਿਚ ਦੋ ਕਿਸਮ ਦੀਆਂ ਨਰਸਿੰਗ ਟਰੇਨਿੰਗ ਸੰਸਥਾਵਾਂ ਹਨ, ਜਿਹੜੀਆਂ ਕਿ ਨਰਸਿੰਗ ਟਰੇਨਿੰਗ ਕੋਰਸ ਕਰਵਾਉਂਦੀਆਂ ਹਨ । ਇਨ੍ਹਾਂ ਵਿਚੋਂ ਇਕ ਪਾਸੇ ਸਰਕਾਰੀ ਸੰਸਥਾਵਾਂ ਹਨ ਅਤੇ ਦੂਜੇ ਪਾਸੇ ਪ੍ਰਾਈਵੇਟ ਸੰਸਥਾਵਾਂ ਹਨ ।

ਸਰਕਾਰੀ ਸੰਸਥਾਵਾਂ ਵਿਚ ਪ੍ਰਵਾਨਤ ਦਰਾਂ ਅਨੁਸਾਰ ਹੀ ਫੀਸਾਂ ਲੈਂਦੇ ਹਨ ਅਤੇ ਕਿਸੇ ਵੀ ਪ੍ਰਾਰਥੀ ਤੋਂ ਕੈਪੀਟੇਸ਼ਨ ਫੀਸ ਨਹੀਂ ਵਸੂਲੀ ਜਾਂਦੀ । ਪ੍ਰਾਈਵੇਟ ਸੰਸਥਾਵਾਂ ਪ੍ਰਾਰਥੀਆਂ ਤੋਂ ਆਪਣੇ ਖਰਚੇ ਦੇ ਅਨੁਸਾਰ ਫੀਸਾਂ ਵਸੂਲ ਕਰ ਰਹੀਆਂ ਹਨ ਅਤੇ ਫ਼ਿਲਹਾਲ ਸਰਕਾਰ ਦਾ ਇਨ੍ਹਾਂ ਸੰਸਥਾਵਾਂ ਦੇ ਦਾਖਲੇ ਅਤੇ ਫ਼ੀਸਾ ਨਿਰਧਾਰਣ ਉਤੇ ਕਈ ਕੰਟਰੋਲ ਨਹੀਂ ਹੈ । ਮਾਨਯੋਗ ਸੁਪਰੀਮ ਕੋਰਟ ਦੇ ਆਦੇਸ਼ ਅਨੁਸਾਰ ਕੈਪੀਟੇਸ਼ਨ ਫ਼ੀਸਾਂ ਲੈਣ ਉਤੇ ਰੋਕ ਲਗਾ ਦਿੱਤੀ ਗਈ ਹੈ ਪਰ ਪ੍ਰਾਈਵੇਟ ਸੰਸਥਾਵਾਂ ਬਹੁਤ ਭਾਰੀ ਫ਼ੀਸਾਂ ਵਸੂਲ

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

ਕਰਦੀਆਂ ਹਨ । ਇਸ ਰੁਝਾਨ ਨੂੰ ਖ਼ਤਮ ਕਰਨ ਲਈ ਸਰਕਾਰ 2001-2002 ਲਈ ਨਰਸਿੰਗ ਸੰਸਥਾਵਾਂ ਵਿਚ ਦਾਖਲੇ ਲਈ ਸਾਂਝਾ ਦਾਖਲਾ ਟੈਸਟ ਲੈਣ ਦੀ ਤਜ਼ਵੀਜ਼ ਉਤੇ ਵਿਚਾਰ ਕਰ ਰਹੀ ਹੈ ।

ਪ੍ਰੰਤੂ ਹਾਲੇ ਤੱਕ ਕਿਸੇ ਵੀ ਵਿਅਕਤੀ ਨੇ ਕੈਪੀਟੇਸ਼ਨ ਫੀਸ ਵਸੂਲ ਕਰਨ ਵਿਰੁੱਧ ਲਿਖਤੀ ਰੂਪ ਵਿਚ ਕੋਈ ਸ਼ਿਕਾਇਤ ਨਹੀਂ ਕੀਤੀ । ਜੇਕਰ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਸਰਕਾਰ ਪਾਸ ਪ੍ਰਾਪਤ ਹੋਵੇਗੀ ਤਾਂ ਸਰਕਾਰ ਇਸ ਬਾਰੇ ਢੁਕਵੇਂ ਕਦਮ ਉਠਾਏਗੀ ।

श्रीमती लक्ष्मी कांता चावला : अध्यक्ष महोदय, 3-4 दिन पहले अन-स्टार्ड प्रश्न (Unstarred Question) के उत्तर में मंत्री जी ने 6 संस्थायों के नाम दिए है जो नर्सिंग कोर्स चला रहे है और वह सभी प्राईवेट हैं । मेरा मंत्री जी से प्रशन है कि अभी-अभी कुछ नई संस्थाओं को लाइसेंस दिये गए हैं । क्या सरकार के यह ध्यान में है कि नर्सिंग कोर्स जो नंगल और मानसा में चल रहा है वह सरकार की परमिशन के वगैर चल रहा है । वहाँ कैपीटेशन फीस बनाम रिश्वत लेकर दाखिल किया जा रहा है क्या सरकार को इस बारे में जानकारी नहीं है कि रायकोट में जो एक डाक्टर बैनर्जी नरसिंग कोर्स चला रहें है, वहां भी कैपीटेशन फीस बनाम रिश्वत लेकर विद्यार्थियों को दाखिल किया जा रहा है । और जो अब नए सैंटर खोले जा रहे हैं, वहाँ 25,000/- से 50,000/- रूपए रिश्वत लेकर दाखिला दिया जा रहा है । मेरे पास कैमरा तो है नहीं कि रिश्वत देने-लेने वालों की मैं फोटो ले लूं । क्या मंत्री जी एक उच-स्तरीय कमेटी बनाऐंगे जो खास करके लुधियाना, रायकोट, मानसा और नंगल के कालेजों में जा कर विद्यार्थीयों से पूरी इन्क्वायरी करें । जो अमृतसर के अन्दर कालज में हुआ, क्या यह उस की इन्क्वायरी करायेंगे ? और जो विद्यार्थियों ने कैपोटेशन फीस बनाम रिश्वत दी है, उसको यह वापिस करवाएंगे ?

**ਮੰਤਰੀ** : ਸਪੀਕਰ ਸਾਹਿਬ, ਤੁਸੀਂ ਵੀ ਕਾਨੂੰਨ ਦੇ ਜਾਣਕਾਰ ਹੋ । ਜਦੋਂ ਕੋਈ ਸ਼ਿਕਾਇਤ ਆਉਂਦੀ ਹੈ, ਉਸਤੇ ਹੀ ਐਕਸ਼ਨ ਹੁੰਦਾ ਹੈ । ਸਾਡੇ ਕੋਲ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਕਿਸੇ ਸਟੂਡੈਂਟ ਵਲੋਂ ਨਹੀਂ ਆਈ ਜਿਸ ਵਿਚ ਇਹ ਕਿਹਾ ਗਿਆ ਹੋਵੇ ਕਿ ਕੈਪੀਟੇਸ਼ਨ ਫੀਸ ਜਾਂ ਡੋਨੇਸ਼ਨ ਲਈ ਗਈ ਹੈ । ਮਾਨਯੋਗ ਮੈਂਬਰ ਸਾਡੇ ਧਿਆਨ ਵਿਚ ਲਿਆਉਣ ਜਾਂ ਕਿਸੇ ਸਟੂਡੈਂਟ ਵਲੋਂ ਕੰਪਲੇਂਟ ਦੇਣ ਮੈਂ ਪੂਰੀ ਕਾਰਵਾਈ ਕਰਾਂਗਾ ।

श्रीमती लक्ष्मी कांता चावला : स्पीकर साहिब, मैं पूछना चाहती हूं कि यह क्या इसकी जांच करवाएंगे ? स्टूडैंटस को आपने कैमरे तो अवेलेबल करवाए नहीं हुए ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

## PRESENTATION OF REPORT OF THE COMMITTEE

**ਸ਼੍ਰੀ ਸਪੀਕਰ** : ਅਗਲੀ ਆਈਟਮ, ਰਿਪੋਰਟ ਪੇਸ਼ ਕਰਨਾ ।

ਹੁਣ ਸਭਾਪਤੀ, ਅਨੁਮਾਨ ਕਮੇਟੀ ਆਪਣੀ ਰਿਪੋਰਟ ਪੇਸ਼ ਕਰਨਗੇ ।

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਗੁਰਦੀਪ ਸਿੰਘ ਭੁੱਲਰ)** : ਸ਼੍ਰੀਮਾਨ ਜੀ, ਮੈਂ ਸਾਲ 2000-2001 ਲਈ ਪ੍ਰਾਹੁਣਚਾਰੀ ਵਿਭਾਗ, ਪੰਜਾਬ ਨਾਲ ਸਬੰਧਤ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

## GENERAL DISCUSSION ON THE BUDGET ESTIMATES FOR THE YEAR 2001-2002

**ਸ਼੍ਰੀ ਸਪੀਕਰ** : ਸਾਲ 2001-2002 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਬਜਟ ਤੇ ਤਾਂ ਆਪੋਜ਼ੀਸ਼ਨ ਨੇ ਬਹਿਸ ਓਪਨ ਕਰਨੀ ਹੁੰਦੀ ਹੈ । ਉਸਦਾ ਤਾਂ ਇਕ ਵੀ ਮੈਂਬਰ ਏਥੇ ਨਹੀਂ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਬਜਟ ਤੇ ਕਹਿਣਾ ਚਾਹੁੰਦੀ ਹਾਂ...

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਬਹਿਸ ਹੀ ਆਪੋਜ਼ੀਸ਼ਨ ਨੇ ਓਪਨ ਕਰਨੀ ਹੁੰਦੀ ਹੈ...

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਬਜਟ ਤੇ ਕਹਿਣਾ ਚਾਹੁੰਦੀ ਹਾਂ । ਸਪੀਕਰ ਸਾਹਿਬ...

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਜੋ, ਸਪੀਕਰ ਸਾਹਿਬ, ਡਿਸੀਜ਼ਨ ਕਰ ਦੇਣਗੇ, ਠੀਕ ਹੈ । ਭੈਣ ਜੀ, ਤੁਸੀਂ ਗੱਲ ਤਾਂ ਸੁਣ ਲਓ । There can be no discussion. There is none to start. The convention is that it is the opposition who has to open the debate. So, there is none to open. They have accepted the budget proposalsas we have put it. ਜੋ ਐਫ.ਐਮ. ਨੇ ਪਰੋਪੋਜ਼ਲਜ਼ ਰੱਖੀਆਂ ਹਨ, ਇਸਦਾ ਮਤਲਬ ਹੈ, the opposition has nothing to say, so those should be accepted.

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੇਰਾ ਨਿਵੇਦਨ ਹੈ ਕਿ ਸਪੀਕਰ ਸਾਹਿਬ ਨੇ ਮੇਰੇ ਬਹੁਤ ਸਾਰੇ ਪ੍ਰਸ਼ਨਾਂ ਬਾਰੇ ਕਿਹਾ ਹੈ ਕਿ ਬਜਟ ਤੇ ਬੋਲ ਲੈਣਾ...

**ਸ਼੍ਰੀ ਸਪੀਕਰ** : ਬੀਬੀ ਜੀ, ਮਨਿਸਟਰਜ਼ ਨੂੰ ਮੈਂ ਕੰਪੈਲ ਨਹੀਂ ਕਰ ਸਕਦਾ ਕਿ ਰਿਪਲਾਈ ਹੁਣੇ ਦਿਉ । ਜੇ ਉਹ ਕਿਸੇ ਸਵਾਲ ਤੇ ਐਕਸਟੈਨਸ਼ਨ ਮੰਗਦੇ ਹਨ ਤਾਂ ਮੈਨੂੰ ਦੇਣੀ ਪੈਂਦੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਸੀਂ ਮੇਰੀਆਂ ਬਹੁਤ ਸਾਰੀਆਂ ਕਾਲ ਅਟੈਨਸ਼ਨਾਂ ਤੇ ਪ੍ਰਸ਼ਨਾਂ ਨੂੰ ਰੱਦ ਕਰਦੇ ਸਮੇਂ ਲਿਖਿਆ ਹੈ you can talk at the time of budget discussion. ਉਹ ਤੁਹਾਡਾ ਲਿਖਿਆ ਹੋਇਆ ਹੈ ।

**ਸ਼੍ਰੀ ਸਪੀਕਰ** : ਬੀਬੀ ਜੀ, ਜਿਨ੍ਹਾਂ ਨੇ ਬਜਟ ਤੇ ਆਮ ਬਹਿਸ ਓਪਨ ਕਰਨੀ ਹੈ, ਉਹ ਇਥੇ ਹੈ ਨਹੀਂ । What can we do at this stage ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕਈ ਵਾਰ ਕ੍ਰਿਕੇਟ ਵਿਚ ਓਪਨਰ ਖਿਲਾੜੀ ਨਹੀਂ ਹੁੰਦਾ ਤਾਂ ਦੂਜਾ ਖਿਲਾੜੀ ਓਪਨ ਕਰ ਲੈਂਦਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਇਥੇ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਬਹਿਸ ਸਟਾਰਟ ਕਰਦਾ ਹੈ ਪਰ ਜਿਹੜਾ ਮੈਂ ਤੁਹਾਡੇ ਇਥੇ ਕੰਪਿਊਟਰ ਤੇ ਹਾਊਸ ਵਿਚ ਐਮ.ਐਲ.ਏਜ਼ ਦਾ ਸਟੇਟਸ ਦੇਖਿਆ ਹੈ, ਉਸ ਵਿਚ 13 ਅਨ-ਅਟੈਚਡ ਐਮ.ਐਲ.ਏ. ਦਿਖਾਏ ਹੋਏ ਹਨ । ਫਿਰ ਤਾਂ ਸਾਡਾ ਰਾਈਟ ਬਣ ਜਾਂਦਾ ਹੈ । ਸੈਕ੍ਰੇਟਰੀ ਦੇ ਕਮਰੇ ਵਿਚ ਜਿਹੜਾ ਕੰਪਿਊਟਰ ਹੈ, ਉਸਤੇ 63 ਰੂਲਿੰਗ ਪਾਰਟੀ ਦੇ ਐਮ.ਐਲ.ਏ. ਦਿਖਾਏ ਹੋਏ ਹਨ ਤੇ 13 ਅਨ-ਅਟੈਚਡ ਐਮ.ਐਲ.ਏ. ਦਿਖਾਏ ਹੋਏ ਹਨ । ਸਾਡਾ ਡਿਸਕਸ਼ਨ ਲਈ ਰਾਈਟ ਬਣ ਜਾਂਦਾ ਹੈ । ਮੇਰੀ ਸਬਮਿਸ਼ਨ ਹੈ Democracy has already been murdered. ਇਸਦਾ ਸਸਕਾਰ ਤਾਂ ਸਨਮਾਨ ਨਾਲ ਕਰ ਦਿੱਤਾ ਜਾਵੇ । Otherwise it will prove ਕਿ ਇਸ ਸਿਸਟਮ ਨੂੰ ਸਮਾਪਤ ਕਰਨ ਦੀ ਇਹ ਸਹੁੰ ਖਾ ਕੇ ਬੈਠੇ ਹਨ । ਤੁਸੀਂ, ਸਪੀਕਰ ਸਾਹਿਬ, ਇਨ੍ਹਾਂ ਦਾ ਵਿਊ ਸੁਣ ਲਿਆ ਹੈ । ਮੇਰੀ ਰਿਕੁਐਸਟ ਹੈ...

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਇਨ੍ਹਾਂ ਦੀਆਂ ਸੀਟਾਂ ਉਧਰ ਅਲਾਟ ਕਰ ਦਿੱਤੀਆਂ । There was a representation to your office that we are unattached Members and our seats should not be allotted alongwith seats of SAD/BJP Members. ਅਸੀਂ ਸੀਟਾਂ ਉਸ ਤੋਂ ਬਅਦ ਇਨ੍ਹਾਂ ਨੂੰ ਇਧਰ ਅਲਾਟ ਕਰਕੇ ਦਿੱਤੀਆ ਹਨ । ਤੁਸੀਂ ਇਨ੍ਹਾਂ ਨੂੰ ਕਹੋ ਕਿ ਇਹ ਆਪਣਾ ਸਟੇਟਸ ਦੱਸ ਦੇਣ ਕਿ ਕੀਹੈ ? ਜ ਤੁਸੀਂ ਆਪਣੇ ਆਪ ਨੂੰ ਆਪੋਜ਼ੀਸ਼ਨ ਵਿਚ ਕਲੇਮ ਕਰਦੇ ਹੋ ਤਾਂ you have a right to open. ਐਫ.ਐਮ. ਸਾਹਿਬ ਜਵਾਬ ਦੇਣਗੇ । But there is none to open the

debate. We are ready to reply. ਸਾਡਾ ਵਿੱਤ ਮੰਤਰੀ ਤਿਆਰ ਹੈ । ਡਾਕੂਮੈਂਟਾਂ ਨਾਲ ਤਿਆਰ ਹੈ । ਕਈ ਅਖਬਾਰਾਂ ਨੇ ਸਾਡੇ ਬਜਟ ਦੀ ਪ੍ਰਸੰਸਾ ਕੀਤੀ ਹੈ, ਉਹ ਵੀ ਨਾਲ ਲੈ ਕੇ ਆਏ ਹਾਂ । ਟ੍ਰਿਬਿਊਨ ਨੇ ਪ੍ਰਸੰਸਾ ਕੀਤੀ ਹੈ । ਸਵਾਲ ਹੈ ਕਿ ਕਰੀਏ ਕੀ ? They have not come. They have not accepted the challenge of the Government. ਬਾਹਰ ਕਹਿੰਦੇ ਹਨ ਕਿ ਡੈਮੋਕਰੇਸੀ ਦਾ ਕਤਲ ਹੋ ਗਿਆ ।

**ਸ੍ਰੀ ਸਪੀਕਰ** : ਮੈਂ ਉਹ ਫਾਈਲ ਮੰਗਵਾਈ ਹੈ । ਮੈਂ ਉਸ ਨੂੰ ਵੇਖ ਲੈਂਦਾ ਹਾਂ ਕਿ ਫਾਈਲ ਵਿਚ ਕੀ ਹੈ । (ਵਿਘਨ)

(ਇਸ ਵਕਤ ਮਾਨਯੋਗ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਮਨਜੀਤ ਸਿੰਘ ਕਲਕੱਤਾ ਅਤੇ ਸ਼੍ਰੀ ਜਗਦੀਸ਼ ਸਾਹਨੀ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਰਕੇ ਸੁਣਾਈ ਨਹੀਂ ਦੇ ਰਿਹਾ ਸੀ ।)

ਮੈਨੂੰ ਇਕ ਮਿੰਟ ਲਈ ਉਹ ਫਾਈਲ ਵੇਖ ਲੈਣ ਦਿਓ ।

**Sardar Maheshinder Singh Grewal :** There was no need for Governor's Address also to be discussed and they do discussion and the Hon'ble Chief Minister replied to that. ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਜਸਟਿਸ ਕਰੋ ਅਤੇ ਇਸ ਸਿਸਟਮ ਨੂੰ ਅਨਡੂ ਨਾ ਕਰੋ ।

**ਸ੍ਰੀ ਸਪੀਕਰ** : ਮੈਂ ਉਹ ਫਾਈਲ ਮੰਗਵਾਈ ਹੈ ।...

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਮਿੰਟ ਵਾਸਤੇ ਅਰਜ਼ ਕਰਨੀ ਚਾਹੁੰਦਾ ਹਾਂ । ਮੈਂ ਤੁਹਾਨੂੰ ਹੀ ਅਸਿਸਟ ਕਰਨਾ ਚਾਹੁੰਦਾ ਹਾਂ । ਜਿਥੋਂ ਤੱਕ ਰੂਲਜ਼ ਦਾ ਤਾਅਲੁੱਕ ਹੈ, ਉਹ ਮੈਂ ਦੱਸ ਦਿੱਤੇ ਹਨ । ਬਾਕੀ ਤੁਹਾਡੀ ਡਿਸਕਰੀਸ਼ਨ ਹੈ, ਤੁਸੀਂ ਜਿਸ ਨੂੰ ਮਰਜ਼ੀ ਅਲਾਓ ਕਰ ਸਕਦੇ ਹੋ । ਅਸੀਂ ਇਹ ਮੈਸੇਜ ਨਹੀਂ ਦੇਣਾ ਚਾਹੁੰਦੇ ਕਿ ਅਸੀਂ ਡਿਬੇਟ ਨਹੀਂ ਕਰਾਉਣਾ ਚਾਹੁੰਦੇ । ਮੈਂ ਰੂਲਜ਼ ਦੀ ਗੱਲ ਦੱਸ ਦਿੱਤੀ ਹੈ । We do not run away from the debate. It is your discretion. We have no intention to stop the debate. The Govt. is ready for he debate.

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ** ** **

**ਸ੍ਰੀ ਸਪੀਕਰ** : ਇਹ ਗੱਲ ਨਹੀਂ । ਇਨ੍ਹਾਂ ਦਾ ਬੋਲਿਆ ਰਿਕਾਰਡ ਨਾ ਕੀਤਾ ਜਾਵੇ ।

---

**Not recorded as ordered by the Chair.

[ਸ੍ਰੀ ਸਪੀਕਰ]

ਮੈਂ 10 ਮਿੰਟ ਤੋਂ ਵੱਧ ਨਹੀਂ ਦੇਣੇ । ਮੈਂ ਇਹ ਨਹੀਂ ਕਿਹਾ ਸੀ ਕਿ 40 ਮਿੰਟ ਦੇਣੇ ਹਨ । ਮੈਂ ਹੁਣ ਵੇਖ ਰਿਹਾ ਹਾਂ ਕਿ ਤੁਹਾਡਾ ਸਟੇਟਸ ਕੀ ਹੈ ? ਮੈਂ ਫਾਈਲ ਮੰਗਵਾਈ ਹੈ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਇਸ ਹਾਊਸ ਦੀ ਇਕ ਪੁਰਾਣੀ ਪਰੰਪਰਾ ਹੈ । ਇਸ ਤਰ੍ਹਾਂ ਨਹੀਂ ਹੈ ਕਿ ਸਪੀਕਰ ਸਾਹਿਬ ਕੋਲ ਜੋ ਹੇਠੋਂ ਲਿਖ ਕੇ ਆਵੇ, ਉਹੀ ਹੋਵੇ । The Rules are very clear. You will call that person who catches your eye. ਇਹ ਤਰੀਕਾ ਬੜਾ ਸੌਖਾ ਹੈ । You can suspend the Rules. Then you can do what you like. ਆਪਾਂ ਬੰਦੇ ਵੀ ਤਾਂ ਕੱਢ ਹੀ ਦਿੱਤੇ ਹਨ । ਇਸੇ ਤਰ੍ਹਾਂ ਫਿਰ ਰੂਲਜ਼ ਨੂੰ ਵੀ ਰੱਦ ਕਰ ਦਿਓ । ਇਨ੍ਹਾਂ ਨੇ ਰੈਜ਼ੋਲਿਊਸ਼ਨ ਪਾਸ ਕਰਾਉਣਾ ਹੈ ਅਤੇ ਉਸ ਦੇ ਵਾਸਤੇ ਅਸੀਂ "ਹਾਂ" ਕਰ ਦੇਣੀ ਹੈ । But you are going about it the wrong way, ਹਰ ਚੀਜ਼ ਦੇ ਕਰਨ ਦਾ ਇਕ ਤਰੀਕਾ ਹੈ ।

**ਸ੍ਰੀ ਸਪੀਕਰ** : ਰਵੀ ਜੀ, ਮੈਂ ਫਾਈਲ ਮੰਗਵਾਈ ਹੈ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਪ੍ਰੈਸ ਦੀ ਫਰੀਡਮ ਨਹੀਂ ਹੋਵੇਗੀ ਤਾਂ ਫਿਰ ਕੋਈ ਗੱਲ ਨਹੀਂ ਬਣੇਗੀ । ਮੈਂ ਹੁਣੇ ਪ੍ਰੈਸ ਗੈਲਰੀ ਤੋਂ ਪਤਾ ਕਰਕੇ ਆਇਆ ਹਾਂ । ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਰਿਪੋਰਟਰਾਂ ਨੂੰ ਲਾਬੀ ਵਿਚ ਆਉਣ ਤੋਂ ਮਨ੍ਹਾ ਕੀਤਾ ਹੋਇਆ ਹੈ । ਉਹ ਕਹਿੰਦੇ ਹਨ ਕਿ ਸਾਨੂੰ ਸੈਕ੍ਰੇਟਰੀ ਸਾਹਿਬ ਦਾ ਹੁਕਮ ਹੈ । ਲਿਖਤੀ ਨਹੀਂ, ਇਹ ਜ਼ਬਾਨੀ ਕਲਾਮੀ ਹੈ । ਜੇ ਇਸ ਤਰ੍ਹਾਂ ਦੀ ਸਿਚੁਏਸ਼ਨ ਤੁਸੀਂ ਆਪ ਹੀ ਕਰੀਏਟ ਕਰੋਗੇ ਤਾਂ ਫਿਰ ਕਿਸ ਤਰ੍ਹਾਂ ਕੰਮ ਚੱਲੇਗਾ । They are not even allowed in side the Vidhan Sabha Building. This is ridiculous.

**ਸ੍ਰੀ ਸਪੀਕਰ** : ਤੁਸੀਂ 10 ਮਿੰਟ ਤੱਕ ਬੋਲ ਸਕਦੇ ਹੋ । ਰਵੀ ਜੀ, ਮੈਂ ਤੁਹਾਡੀ ਗੱਲ ਦਾ ਜਵਾਬ ਵੀ ਦੇ ਦਿਆਂਗਾ । ਮੈਂ ਪਾਰਲੀਮੈਂਟ ਤੋਂ ਪਤਾ ਕਰ ਲੈਂਦਾ ਹਾਂ । ਅਗਰ ਪਾਰਲੀਮੈਂਟ ਵਿਚ ਇਸ ਤਰ੍ਹਾਂ ਦੀ ਪ੍ਰੈਕਟਿਸ ਹੋਈ ਕਿ ਕੈਮਰਾਮੈਨ ਉਥੇ ਲਾਬੀ ਤੱਕ ਆ ਸਕਦੇ ਹਨ ਤਾਂ ਫਿਰ ਇਥੋਂ ਬਾਰੇ ਵੀ ਸੋਚਿਆ ਜਾ ਸਕਦਾ ਹੈ ਔਰ ਅਗਰ ਪਾਰਲੀਮੈਂਟ ਵਿਚ ਇਸ ਤਰ੍ਹਾਂ ਦੀ ਪ੍ਰੈਕਟਿਸ ਨਾ ਹੋਈ ਤਾਂ ਫਿਰ ਇਹ ਕੈਮਰਾਮੈਨ ਗੇਟ ਤੇ ਜਿਥੋਂ ਐਮ.ਐਲ.ਏ. ਸਾਹਿਬਾਨ ਐਂਟਰ ਹੁੰਦੇ ਹਨ, ਉਥੇ ਤੱਕ ਹੀ ਰਹਿਣਗੇ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਵੇਖਣ ਵਾਲੀ ਗੱਲ ਇਹ ਹੈ ਕਿ ਪੰਜਾਬ ਵਿਧਾਨ ਸਭਾ ਦੇ ਰੂਲਜ਼ ਕੀ ਹਨ ਅਤੇ ਸਾਡੀਆਂ ਪ੍ਰੰਪਰਾਵਾਂ ਕੀ ਹਨ ? ਜਿਹੜੇ ਫੋਟੋਗਾਫਰ ਹਨ, ਕੀ ਉਹ ਪੰਜਾਬ ਵਿਧਾਨ ਸਭਾ ਦੀ ਬਿਲਡਿੰਗ ਵਿਚ ਵੀ ਨਹੀਂ ਐਂਟਰ ਕਰ ਸਕਦੇ ?

**ਸ੍ਰੀ ਸਪੀਕਰ** : ਜੇ ਉਹ ਪਾਰਲੀਮੈਂਟ ਵਿਚ ਐਂਟਰ ਹੁੰਦੇ ਹੋਏ, then they will also be allowed here.

**ਸਰਦਾਰ ਰਵੀ ਇੰਦਰ ਸਿੰਘ :** ** **

**ਸ੍ਰੀ ਸਪੀਕਰ :** ਕੁਝ ਟਾਈਮ ਤੋਂ ਬਗੈਰ, ਅਦਰਵਾਈਜ਼ ਬਾਕੀ ਕੋਈ ਪਾਬੰਦੀ ਨਹੀਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) :** ਸਪੀਕਰ ਸਾਹਿਬ, ਮੈਂ ਇਸ ਬਹਿਸ ਤੇ ਸ਼ੁਰੂ ਕਰਦਿਆਂ ਹੋਇਆਂ ਇਕ ਗੱਲ ਦੀ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਬੜਾ ਹੀ ਰਾਜਨੀਤਿਕ ਅਤੇ ਦਲੇਰਾਨਾ ਬਜਟ ਪੇਸ਼ ਕੀਤਾ ਹੈ . .

**ਸ੍ਰੀ ਸਪੀਕਰ :** ਹੁਣ 4.20 ਹੋਏ ਹਨ ਅਤੇ 10 ਮਿੰਟਾਂ ਤੋਂ ਬਾਅਦ ਕਲੱਕਤਾ ਜੀ, ਮੈਂ ਨੂੰ ਬੋਲਣ ਲਈ ਟਾਈਮ ਦਿਆਂਗਾ ।

**ਸਰਦਾਰ ਮਨਜੀਤ ਸਿੰਘ ਕਲੱਕਤਾ :** ਠੀਕ ਹੈ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਦਲੇਰਾਨਾ ਬਜਟ ਇਸ ਗੱਲੋਂ ਕਿ ਅੱਜ ਤੱਕ ਪੰਜਾਬ ਦੀ ਸਰਕਾਰ ਨੇ ਕਦੇ ਰਿਕਾਰਡ ਤੇ ਇਹ ਮੰਨਿਆ ਨਹੀਂ ਸੀ ਕਿ ਸੈਂਟਰ ਦੀ ਸਰਕਾਰ ਕਿਰਸਾਨੀ ਲਈ ਮਿਨੀਮਮ ਸਪੋਰਟ ਪ੍ਰਾਈਸ ਖ਼ਤਮ ਕਰਨਾ ਚਾਹੁੰਦੀ ਹੈ । ਅੱਜ ਤੱਕ ਪੰਜਾਬ ਦੀ ਸਰਕਾਰ ਨੇ ਕਦੇ ਰਿਕਾਰਡ ਤੇ ਇਹ ਨਹੀਂ ਮੰਨਿਆ ਸੀ ਕਿ ਕਿਸਾਨਾਂ ਨੇ ਗੁਰਬਤ ਤੋਂ ਤੰਗ ਆ ਕੇ ਸੁਈਸਾਈਡਜ਼ ਕੀਤੀਆਂ । ਮੈਂ ਇਸ ਗੱਲ ਦੀ ਵਧਾਈ ਮੁੱਖ ਮੰਤਰੀ ਜੀ ਨੂੰ ਵੀ ਦੇਣਾ ਚਾਹੁੰਦਾ ਹਾਂ ਕਿ ਸ੍ਰੀ ਇੰਦਰ ਕੁਮਾਰ ਗੁਜ਼ਰਾਲ ਦੇ ਪ੍ਰਧਾਨ ਮੰਤਰੀ ਹੁੰਦਿਆਂ ਇਨ੍ਹਾਂ ਨੇ, ਬਾਦਲ ਸਾਹਿਬ ਨੇ, ਆਪਣਾ ਜਾਤੀ ਅਸਰ ਵਰਤ ਕੇ ਪੰਜਾਬ ਲਈ 8500 ਕਰੋੜ ਰੁਪਏ ਦਾ ਕਰਜ਼ਾ ਵੀ ਮੁਆਫ ਕਰਾਇਆ, ਥੀਨ ਡੈਮ ਵੀ ਕੰਪਲੀਟ ਕਰਵਾਇਆ ਅਤੇ ਪੰਜਾਬ ਦੇ ਬਹੁ-ਚਰਚਿਤ ਪ੍ਰਾਜੈਕਟ ਜਿਹੜੇ ਰਹਿ ਚੁੱਕੇ ਸਨ, ਉਹ ਵੀ ਸ਼ੁਰੂ ਹੋਏ ਹਨ, ਜਿਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਪੈਟਰੋਲੀਅਮ ਪ੍ਰੋਡਕੱਟਸ ਵਾਲਾ ਕਾਰਖਾਨਾ ਬਠਿੰਡੇ, ਪੁਸ਼ਪਾ-ਗੁਜਰਾਲ ਸਾਇੰਸ ਸਿਟੀ, ਜਲੰਧਰ, ਮੋਰਿੰਡਾ-ਚੰਡੀਗੜ੍ਹ ਰੇਲਵੇ ਲਾਈਨ, ਬਾਬਾ ਫਰੀਦ ਹੈਲਥ ਯੂਨੀਵਰਸਿਟੀ, ਫਰੀਦਕੋਟ, ਅੰਮ੍ਰਿਤਸਰ ਵਿਖੇ ਇੰਟਰ-ਨੈਸ਼ਨਲ ਏਅਰ-ਪੋਰਟ, ਸਰਦਾਰ ਸਰਵਣ ਸਿੰਘ ਇੰਸਟੀਚਿਊਟ ਆਫ ਨਾਨ-ਕੰਵੈਨਸ਼ਨਲ ਐਨਰਜੀ । ਇਸ ਬਜਟ ਦੇ ਵਿੱਚ ਬੜੇ ਹੀ ਜ਼ੋਰ-ਸ਼ੋਰ ਨਾਲ ਕਈ ਗੱਲਾਂ ਕਿਸਾਨਾਂ ਦੇ ਭਵਿੱਖ ਬਾਰੇ ਕਹੀਆਂ ਗਈਆਂ ਹਨ । ਮੈਂ ਸਮਝਦਾ ਹਾਂ ਕਿ ਇਸ ਬਜਟ ਦੇ ਵਿੱਚ ਫਾਇਨਾਂਸ ਮਨਿਸਟਰ ਨੇ ਬੜੀ ਹੀ ਸੱਚਾਈ ਦਿਖਾ ਕੇ ਕਿਸਾਨਾਂ ਦੇ ਭਵਿੱਖ ਨੂੰ ਹਨੇਰੀ ਰਾਤ ਵਾਲਾ ਕਿਹਾ ਹੈ । ਬੜ ਅਫਸੋਸ ਆਉਂਦਾ ਹੈ ਕਿ ਇਕ ਪਾਸੇ ਵਿੱਤ ਮੰਤਰੀ ਸਾਹਿਬ ਵੱਲੋਂ ਬਜਟ ਸਟੇਟਮੈਂਟ ਵਿੱਚ

---

**Expunged as ordered by the Hon. Speaker.

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਇਹ ਕਿਹਾ ਗਿਆ ਹੈ ਕਿ 308 ਕਿਲੋਗ੍ਰਾਮ annual food allocation per individual in China ਹੈ। ਇਸ ਦੇ ਉਲਟ ਭਾਰਤ ਵਿਚ 174 ਕਿਲੋਗ੍ਰਾਮ allocation per individual ਹੋਣ ਦੇ ਬਾਵਜੂਦ ਵੀ ਸਾਡਾ ਪੈਦਾ ਕੀਤਾ ਹੋਇਆ ਅਨਾਜ ਅੱਜ ਰੁਲ ਰਿਹਾ ਹੈ। ਅੱਜ ਕਿਸਾਨ ਮਟਕਾ ਚੌਕ ਤੇ ਬੈਠਾ ਚੀਕਾਂ ਮਾਰਦਾ ਹੈ। ਇਹ ਸਭ ਕੁਝ ਕਿਉਂ ਹੈ? ਠੀਕ ਹੈ, ਪਹਿਲੇ ਬਜਟ ਦੇ ਵਿੱਚ ਅਸੀਂ ਗੱਲ ਕੀਤੀ ਕਿ ਖਜ਼ਾਨਾ ਖਾਲੀ ਸੀ, ਦੂਜੇ ਬਜਟ ਦੇ ਵਿੱਚ ਪਰਪੋਜ਼ਲਾਂ ਲਿਆਂਦੀਆਂ, ਤੀਜੇ ਬਜਟ ਦੇ ਵਿੱਚ ਉਨ੍ਹਾਂ ਪਰਪੋਜ਼ਲਾਂ ਤੇ ਇੰਪਲੀਮੈਂਟੇਸ਼ਨ ਕੀਤੀ, ਚੌਥੇ ਵਿੱਚ ਇਕ ਬਹੁਤ ਵੱਡੀ ਗੱਲ ਕਹੀ ਕਿ ਸੈਕਿੰਡ ਪੁਸ਼ ਟੂ ਐਗਰੀਕਲਚਰ ਦੇਵਾਂਗੇ, ਜਿਸ ਵਿੱਚ ਡਾਈਵਰਸੀਫਿਕੇਸ਼ਨ ਹੋਏਗੀ ਅਤੇ ਪੰਜ ਸਾਲਾਂ ਵਿੱਚ 200 ਕਰੋੜ ਰੁਪਿਆ ਉਸ ਤੇ ਖਰਚ ਕਰਾਂਗੇ। ਮੇਰਾ ਖਿਆਲ ਸੀ ਕਿ ਇਹ ਬਜਟ ਸਟੇਟਮੈਂਟ ਪੜ੍ਹੀ ਜਾਵੇਗੀ ਕਿ ਪਿਛਲੇ ਸਾਲ ਇਸ 200 ਕਰੋੜ ਰੁਪਏ ਵਿਚੋਂ ਖਰਚ ਹੋਏ ਪੈਸੇ ਦਾ ਹਿਸਾਬ ਕਿਤਾਬ ਤੇ ਆਉਣ ਵਾਲੇ ਸਾਲ ਵਿੱਚ ਇਸ ਬਾਰੇ ਪ੍ਰਪੋਜ਼ਲਾਂ ਹੋਣਗੀਆਂ ਪਰ ਉਹ ਸਾਰੀਆਂ ਗੱਲਾਂ ਤੇ ਬਜਟ ਸਾਈਲੈਂਟ ਹੀ ਹੈ। ਬੜੀ ਖੁਸ਼ੀ ਹੋਈ ਸੀ ਇਸ ਗੱਲ ਨੂੰ ਪੜ੍ਹ ਕੇ ਜਦੋਂ ਮੁੱਖ ਮੰਤਰੀ ਜੀ ਨੇ ਇਥੇ ਹਾਊਸ ਵਿੱਚ, on the floor of the House ਇਹ ਐਸ਼ੋਰੈਂਸ ਦਿੱਤੀ ਕਿ ਜੋ 50 ਕਰੋੜ ਰੁਪਿਆ ਪੰਜਾਬ ਦੇ ਕਿਸਾਨ ਨੂੰ ਘੱਟ ਕੀਮਤ ਕਰਕੇ ਪੰਜਾਬ ਦੀ ਸਰਕਾਰ ਨੇ ਦੇਣਾ ਹੈ, ਆਉਣ ਵਾਲੇ ਬਜਟ ਤੋਂ ਬਾਅਦ ਉਹ 50 ਕਰੋੜ ਰੁਪਿਆ ਪੰਜਾਬ ਦੇ ਕਿਸਾਨ ਨੂੰ ਦੇ ਦਿੱਤਾ ਜਾਵੇਗਾ। ਪਰ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਦਾ ਇਹ ਬਜਟ ਉਸ 50 ਕਰੋੜ ਰੁਪਏ ਬਾਰੇ ਵੀ ਸਾਈਲੈਂਟ ਹੈ। ਉਸ ਪੈਸੇ ਬਾਰੇ ਵੀ ਕੋਈ ਪਰੋਵੀਜ਼ਨ ਇਸ ਬਜਟ ਦੇ ਵਿੱਚ ਨਹੀਂ ਕੀਤੀ ਗਈ। ਮੈਂ ਸਮਝਦਾ ਹਾਂ ਕਿ ਬੜੀ ਹਿੰਮਤ ਦੇ ਨਾਲ ਇਨ੍ਹਾਂ ਨੇ ਪਰ-ਕੈਪੀਟਾ ਇਨਕਮ ਇਸ ਵਿੱਚ ਵੱਧ ਦਿਖਾਉਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੇ ਗਰੋਥ ਰੇਟ ਨੂੰ ਵੀ ਵੱਧ ਦਿਖਾਉਣ ਦੀ ਕੋਸ਼ਿਸ਼ ਕੀਤੀ ਪਰ ਅੱਜ ਗਰਾਊਂਡ ਰਿਐਲਟੀ, ਅੱਜ ਸਚਾਈ ਕੀ ਹੈ? ਅੱਜ 21 ਤਰੀਕ ਹੋਣ ਤੱਕ ਕਣਕ ਦੀ ਮਿਨੀਮਮ ਸਪੋਰਟ ਪ੍ਰਾਈਸ ਡਿਕਲੇਅਰ ਨਹੀਂ ਹੋਈ। ਅੱਜ ਸਿਚੂਏਸ਼ਨ ਬੜੀ ਅਨ-ਸਰਟੇਨਿਟੀ ਤੇ ਆਈ ਖੜ੍ਹੀ ਹੈ। ਮੈਨੂੰ ਬੜਾ ਦੁੱਖ ਵੀ ਹੈ ਅਤੇ ਮੇਰਾ ਇਹ ਖਿਆਲ ਵੀ ਸੀ ਕਿ ਪੰਜਾਬ ਦੀ ਸਰਕਾਰ ਨੇ ਜਦੋਂ ਇਸ ਗੱਲ ਨੂੰ ਬੜਾ ਦਲੇਰਾਨਾ ਢਂਗ ਨਾਲ ਮੰਨ ਲਿਆ ਕਿ ਪੰਜਾਬ ਵਿੱਚ ਗਰੀਬ ਕਿਸਾਨਾਂ ਦੀਆਂ ਸੂਈਸਾਈਡਜ਼ ਹੋਈਆਂ ਅਤੇ ਉਨ੍ਹਾਂ ਪਰਿਵਾਰਾਂ ਲਈ ਉਨ੍ਹਾਂ ਨੂੰ ਕੁਝ ਦੇਣ ਲਈ ਕੋਈ ਇੰਤਜ਼ਾਮ ਕੀਤਾ ਜਾਵੇਗਾ, ਪਰ ਅੱਜ ਜਦੋਂ ਅਖਬਾਰ ਵਿਚ ਵਿੱਤ ਮੰਤਰੀ ਜੀ ਦਾ ਬਿਆਨ ਪੜ੍ਹਿਆ ਕਿ ਇਹ ਜਿਹੜਾ ਦੋ ਕਰੋੜ ਰੁਪਿਆ ਹੈ, ਉਹ ਪਹਿਲੀ ਅਪ੍ਰੈਲ ਤੋਂ ਸ਼ੁਰੂ ਹੋਣ ਵਾਲੇ ਸਾਲ ਤੋਂ ਲਾਗੂ ਕੀਤਾ ਜਾਵੇਗਾ। ਇਸ ਨਾਲ ਅਫਸੋਸ ਹੋਇਆ ਕਿ ਇਹ ਐਂਟੀਸੀਪੇਟ ਕਰ ਰਹੇ ਹਨ ਕਿ ਆਉਣ ਵਾਲੇ ਸਮੇਂ ਵਿਚ ਕਿਸਾਨ ਹੋਰ ਖੁਦਕਸ਼ੀਆਂ ਕਰਨਗੇ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਾਨਯੋਗ ਵਿੱਤ ਮੰਤਰੀ ਅਤੇ ਸਰਕਾਰ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਇਸ ਗੱਲ ਤੋਂ ਸੁਚੇਤ ਹੈ ਕਿ ਕਿਸਾਨ ਗੁਰਬਤ ਕਰਕੇ ਮਰਨ ਲਈ ਤਿਆਰ ਹਨ ਤਾਂ ਉਨ੍ਹਾਂ ਨੂੰ ਕੰਪਨਸੇਸ਼ਨ ਦੇਣ ਦੀ ਜੋ ਪ੍ਰੋਵੀਜ਼ਨ ਬਣਾਈ ਹੈ ਕਿ ਢਾਈ-ਢਾਈ ਲਖ ਰੁਪਏ ਜਿਹੜੇ ਕਿ ਮਰਨ ਉਪਰੰਤ ਉਨ੍ਹਾਂ ਨੂੰ ਦੇਣੇ ਹਨ ਤਾਂ ਸਰਕਾਰ ਸਰਵੇ

ਕਰਵਾ ਲਵੇ ਕਿ ਜਿਹੜੇ ਕਿਸਾਨ ਉਸ ਬਾਰਡਰ ਲਾਈਨ ਤੇ ਬੈਠੇ ਹਨ ਕਿ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਨੇ ਸੁਸਾਈਡਜ਼ ਕਮਿਟ ਕਰਨੀ ਹੈ ਤਾਂ ਉਨ੍ਹਾਂ ਨੂੰ ਮਰਨ ਤੋਂ ਪਹਿਲਾਂ ਹੀ ਢਾਈ-ਢਾਈ ਲੱਖ ਰੁਪਿਆ ਦੇ ਦਿਤਾ ਜਾਵੇ ਤਾਂ ਕਿ ਉਹ ਆਪਣੇ ਕਰਜ਼ੇ ਲਾਹ ਸਕਣ ਅਤੇ ਉਨ੍ਹਾਂ ਨੂੰ ਫਾਹਾ ਲੈਣ ਤੋਂ ਰੋਕਿਆ ਜਾ ਸਕੇ। ਜੇਕਰ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਮਦਦ ਦਿੱਤੀ ਜਾਵੇ ਤਾਂ ਵੀ ਉਹ ਆਪਣੀ ਜ਼ਿੰਦਗੀ ਦਾ ਕੁਝ ਅਨੰਦ ਮਾਣ ਸਕਦੇ ਹਨ ਨਾ ਕਿ ਪ੍ਰਮਾਤਮਾ ਵੱਲੋਂ ਦਿੱਤੀ ਹੋਈ ਜ਼ਿੰਦਗੀ ਨੂੰ ਉਹ ਆਪਣੀ ਗਰੀਬੀ ਦੇ ਹਾਲਾਤ ਹੇਠਾਂ ਆ ਕੇ ਫਾਹਾ ਲੈ ਲੈਣ। ਸਪੀਕਰ ਸਾਹਿਬ, ਇਹ ਬੜੇ ਅਫਸੋਸ ਦੀ ਗੱਲ ਹੈ ਕਿ ਪ੍ਰਾਈਮ ਮਨਿਸਟਰ ਨੇ ਇਹ ਗੱਲ ਬੜੀ ਕਲੀਅਰ ਕਰ ਦਿੱਤੀ ਹੈ ਅਤੇ ਕਈ ਵਾਰੀ ਕਰ ਦਿੱਤੀ ਹੈ ਕਿ ਜਿਹੜੀਆਂ ਵੀ ਸਟੇਟ ਗੌਰਮਿੰਟਾਂ ਆਪਣੇ ਕਿਸਾਨਾਂ ਨੂੰ ਜਾਂ ਕਿਸੇ ਵੀ ਕਲਾਸ ਨੂੰ ਮੁਫਤ ਬਿਜਲੀ ਦਿੰਦੀਆਂ ਹਨ ਜਾਂ ਦੇਣਾ ਚਾਹੁੰਦੀਆਂ ਹਨ ਤਾਂ ਉਨ੍ਹਾਂ ਨੂੰ ਆਪਣੇ ਰਿਸੋਰਸਿਜ਼ ਜੈਨਰੇਟ ਕਰਕੇ ਹੀ ਬਿਜਲੀ ਮੁਫਤ ਦੇਣੀ ਪਵੇਗੀ। ਮੈਂ ਜਦੋਂ ਵਿੱਤ ਮੰਤਰੀ ਜੀ ਦਾ ਦਿੱਤਾ ਹੋਇਆ ਭਾਸ਼ਣ ਪੜ੍ਹ ਰਿਹਾ ਸੀ ਤਾਂ 'ਏ' ਭਾਗ ਵਿਚ ਪੰਨਾ 21 ਤੇ ਪੜ੍ਹ ਕੇ ਬੜੀ ਖੁਸ਼ੀ ਹੋਈ ਕਿ 150 ਕਰੋੜ ਰੁਪਏ ਦੀ ਪ੍ਰੋਵੀਜ਼ਨ ਇਸ ਬਜਟ ਵਿਚ ਰੱਖੀ ਗਈ ਹੈ ਉਹ ਇਸ ਵਿੱਤੀ ਸਾਲ ਵਿਚ ਜਿਹੜਾ 31 ਮਾਰਚ ਨੂੰ ਖਤਮ ਹੋਣਾ ਹੈ, ਬਿਜਲੀ ਬੋਰਡ ਨੂੰ ਗਰਾਂਟ ਦਿਤੀ ਜਾਵੇਗੀ ਅਤੇ ਆਉਣ ਵਾਲੇ ਸਾਲ ਵਿਚ 250 ਕਰੋੜ ਰੁਪਏ ਦੀ ਗ੍ਰਾਂਟ ਦਿਤੀ ਜਾਵੇਗੀ ਪਰ ਸਪੀਕਰ ਸਾਹਿਬ, ਜਦੋਂ ਅੱਗੇ ਪੜ੍ਹਿਆ ਤਾ ਪਤਾ ਲੱਗਾ ਕਿ ਐਮ.ਓ.ਯੂ. ਬਿਜਲੀ ਬੋਰਡ ਨਾਲ ਜਿਹੜਾ ਕਰਨਾ ਹੈ, ਬਿਜਲੀ ਬੋਰਡ ਦੇ ਇਨਫਰਾਸਟਰੱਕਚਰ ਨੂੰ ਡਿਵੈਲਪ ਕਰਨ ਲਈ ਇਹ ਪੈਸਾ ਦਿੱਤਾ ਜਾਣਾ ਹੈ। ਜੇਕਰ ਐਮ.ਓ.ਯੂ. ਦੇ ਮੁਤਾਬਿਕ ਬਿਜਲੀ ਬੋਰਡ ਵੱਲੋਂ ਉਸ ਪੈਸੇ ਨੂੰ ਯੂਟੇਲਾਈਜ਼ ਨਾ ਕੀਤਾ ਗਿਆ ਤਾਂ ਉਸ ਨੂੰ ਕੋਈ ਹੋਰ ਗਰਾਂਟ ਨਹੀਂ ਦਿਤੀ ਜਾਵੇਗੀ। ਇਸ ਵਿਚ ਇਸ ਗੱਲ ਦਾ ਸੰਕੇਤ ਹੈ ਕਿ ਇਹ ਦਿਤੀ ਹੋਈ ਕਿਸਾਨਾਂ ਨੂੰ ਮੁਫਤ ਬਿਜਲੀ ਦੇ ਬਦਲੇ ਬਿਜਲੀ ਬੋਰਡ ਨੂੰ ਉਨ੍ਹਾਂ ਦੇ ਇਨਫਰਾਸ-ਟਰੱਕਚਰ ਨੂੰ ਡਿਵੈਲਪ ਕਰਨ ਲਈ ਇਹ ਗਰਾਂਟ ਦਿਤੀ ਜਾ ਰਹੀ ਹੈ। (ਘੰਟੀ) ਸਪੀਕਰ ਸਾਹਿਬ, ਮੈਂ ਸ਼ਾਰਟ-ਕੱਟ ਗਲ ਕਰਦਾ ਹਾਂ।

ਸਪੀਕਰ ਸਾਹਿਬ, ਸ਼ਹਿਰਾਂ ਨਾਲ ਮਜ਼ਾਕ ਕੀਤਾ ਗਿਆ ਹੈ। 5 ਕਰੋੜ ਰੁਪਿਆ ਸ਼ਹਿਰੀ ਇਨਫਰਾਸਟਰੱਕਚਰ ਡਿਵੈਲਪ ਕਰਨ ਲਈ ਦਿਤਾ ਗਿਆ ਹੈ। ਮੇਰੇ ਖਿਆਲ ਅਨੁਸਾਰ ਪਿਛਲੇ ਸਾਲ ਜੋ ਲੋਕਲ ਗੌਰਮਿੰਟ ਦੇ ਮੰਤਰੀ ਜੀ ਅਤੇ ਵਿੱਤ ਮੰਤਰੀ ਜੀ ਦੀ ਅਖਬਾਰਾਂ ਵਿਚ ਬੜੀ ਚਰਚਾ ਹੋਈ ਸੀ, ਉਸ ਤੋਂ ਬਾਅਦ ਸਰਕਾਰ ਨੇ ਕਿਹਾ ਕਿ 300 ਕਰੋੜ ਰੁਪਿਆ ਬਤੌਰ ਔਕਟਰਾਏ ਅਤੇ ਵੱਖ ਵੱਖ ਟੈਕਸਾਂ ਦਾ, ਜਿਹੜਾ ਕਿ ਸਰਕਾਰ ਦੇ ਖ਼ਜ਼ਾਨੇ ਵਿਚ ਚਲਾ ਗਿਆ ਹੈ, ਉਸ ਨੂੰ ਉਨ੍ਹਾਂ ਨੂੰ ਟਰਾਂਸਫਰ ਕੀਤਾ ਜਾਵੇਗਾ। ਇਸ ਬਾਰੇ ਬੱਜਟ ਵਿਚ ਕੋਈ ਗੱਲ ਨਹੀਂ ਕੀਤੀ ਗਈ। ਸਤਲੁਜ ਐਕਸ਼ਨ ਪਲਾਨ ਦੇ ਬਾਰੇ ਮੈਂ ਇਹ ਗੱਲ ਕਹਿਣੋਂ ਕੋਈ ਝਿਜਕ ਮਹਿਸੂਸ ਨਹੀਂ ਕਰਦਾ ਕਿ ਬਜਟ ਸਪੀਚ ਵਿਚ ਇਸ ਗੱਲ ਨੂੰ ਠੀਕ ਢੰਗ ਨਾਲ ਪੇਸ਼ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਸਤਲੁਜ ਐਕਸ਼ਨ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਪਲਾਨ ਤੁਹਾਡੇ ਤੇ ਮੇਰੇ ਸ਼ਹਿਰ ਲੁਧਿਆਣਾ ਨਾਲ ਤਾਅਲੁੱਕ ਰੱਖਦੀ ਹੈ। ਇਹ ਸਕੀਮ 1997 ਵਿਚ ਸ਼ੁਰੂ ਹੋਈ ਸੀ। ਇਸ ਉਤੇ 229 ਕਰੋੜ ਰੁਪਿਆ ਲਗਣਾ ਸੀ ਅਤੇ ਇਸ ਨੇ 2002 ਵਿਚ ਕੰਪਲੀਟ ਹੋਣਾ ਸੀ। ਇਸ ਵਿਚ 60% ਪੈਸੇ ਸੈਂਟਰ ਨੇ ਦੇਣੇ ਸਨ, 20% ਪੈਸੇ ਸਟੇਟ ਗੌਰਮਿੰਟ ਨੇ ਅਤੇ 20% ਪੈਸੇ ਲੋਕਲ ਬਾਡੀਜ਼ ਨੇ ਦੇਣੇ ਸਨ, ਪਰ ਲੋਕਲ-ਬਾਡੀਜ਼ ਮਹਿਕਮੇ ਨੇ ਪੈਸਾ ਨਹੀਂ ਦਿੱਤਾ ਜਿਸ ਦਾ ਨਤੀਜਾ ਇਹ ਹੋਇਆ ਕਿ ਸਾਰੀ ਰੀ-ਪੇਮੈਂਟ ਦਾ ਸ਼ਡਿਊਲ ਤਿਆਰ ਹੋਇਆ ਜਿਸ ਦੀ ਟੋਟਲ ਡਿਸਬਰਸਮੈਂਟ ਕਰਕੇ ਇਸ ਪ੍ਰੋਜੈਕਟ ਨੂੰ ਅਜੇ ਟੇਕ-ਅੱਪ ਕਰਨਾ ਹੈ। ਇਸ ਬਜਟ ਵਿਚ ਲਿਖਿਆ ਹੈ ਕਿ ਇਸ ਪ੍ਰੋਜੈਕਟ ਵਾਸਤੇ ਜਿਹੜੀ ਜ਼ਮੀਨ ਐਕਵਾਇਰ ਕਰਨੀ ਹੈ ਉਸ ਦਾ ਬਰਡਨ ਵੀ ਸਟੇਟ ਗੌਰਮਿੰਟ ਤੇ ਪੈਣਾ ਹੈ। ਇਹ ਵੀ ਇਨਕੁਰੈਕਟ ਹੈ। ਲੁਧਿਆਣਾ ਵਿਚ ਪਹਿਲਾਂ ਹੀ ਜ਼ਮੀਨ ਐਕਵਾਇਰ ਕੀਤੀ ਜਾ ਚੁੱਕੀ ਹੈ। ਫਗਵਾੜਾ ਵਿਚ ਵੀ ਜ਼ਮੀਨ ਐਕਵਾਇਰ ਹੋ ਚੁੱਕੀ ਹੈ। ਇਹ ਫੈਕਟਸ ਦੀ ਡਿਸਟੋਰਸ਼ਨ ਹੈ। ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਮੁੱਖ ਮੰਤਰੀ ਜੀ ਨੇ ਜੋ ਪੰਜਾਬ ਦੇ ਲੋਕਾਂ ਨਾਲ ਵਾਇਦੇ ਕੀਤੇ ਸਨ, ਉਨ੍ਹਾਂ ਵਿਚੋਂ ਇਕ ਫਰੀਦਕੋਟ ਦੇ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਫਰੀਦਕੋਟ ਵਿਚ ਬਾਬਾ ਫਰੀਦ ਜੀ ਦੇ ਨਾਮ ਤੇ ਯੂਨੀਵਰਸਿਟੀ ਆਫ ਹੈਲਥ ਸਾਇੰਸ ਬਣੇਗੀ। ਉਸ ਯੂਨੀਵਰਸਿਟੀ ਦਾ...

**ਸ਼੍ਰੀ ਸਪੀਕਰ** : ਗਰੇਵਾਲ ਜੀ ਤੁਹਾਡੇ 10 ਮਿੰਟ ਹੋ ਗਏ ਹਨ। ਤੁਸੀਂ ਇਕ ਅੱਧੇ ਮਿੰਟ ਵਿੱਚ ਆਪਣੀ ਸਪੀਚ ਖਤਮ ਕਰ ਲਵੋ। ਮੈਂ ਦੂਜਿਆਂ ਨੂੰ ਵੀ ਟਾਈਮ ਦੇਣਾ ਹੈ ਅਤੇ ਪੌਣੇ ਪੰਜ ਵਜੇ ਤੱਕ ਹਰ ਹਾਲਤ ਵਿੱਚ ਹਾਊਸ ਖਤਮ ਕਰਨਾ ਹੈ।

SARDAR MAHESHINDER SINGH GEREWAL : : I am sorry and I wish ਇਸ ਤੋਂ ਵੱਡਾ ਕਦੇ ਡੈਮੋਕਰੇਸੀ ਨਾਲ ਧੱਕਾ ਨਾ ਹੋਵੇ। ਸਾਨੂੰ ਆਪਣੀ ਗੱਲ ਕਹਿਣ ਵੀ ਨਹੀਂ ਦਿੱਤੀ ਜਾ ਰਹੀ।

**ਸ਼੍ਰੀ ਸਪੀਕਰ** : ਗਰੇਵਾਲ ਜੀ, ਮੈਂ ਮਜ਼ਬੂਰ ਹਾਂ, ਮੈਂ ਹੋਰਨਾਂ ਨੂੰ ਵੀ ਟਾਈਮ ਦੇਣਾ ਹੈ। ਕਲਕੱਤਾ ਜੀ ਬੈਠੇ ਹਨ, ਉਨ੍ਹਾਂ ਨੂੰ ਵੀ ਟਾਈਮ ਦੇਣਾ ਹੈ। ਜਾਂ ਤਾਂ ਤੁਸੀਂ ਕਲਕੱਤਾ ਜੀ ਨੂੰ ਪੁੱਛ ਲਵੋ ਜੇ ਉਹ ਆਪਣਾ ਟਾਈਮ ਤੁਹਾਨੂੰ ਦੇਣਾ ਚਾਹੁੰਦੇ ਹਨ ਤਾਂ ਤੁਸੀਂ ਹੋਰ ਬੋਲ ਲਵੋ। ਵਰਨਾ ਇਕ ਅੱਧੇ ਮਿੰਟ ਵਿੱਚ ਆਪਣੀ ਸਪੀਚ ਖਤਮ ਕਰੋ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਅਜੇ ਮੈਂ ਸੋਹਲੇ ਤਾਂ ਗਾਉਣੇ ਸੀ, ਤੁਸੀਂ ਮੈਨੂੰ ਰੋਕ ਦਿਤਾ ਹੈ। ਕ੍ਰਿਪਾ ਕਰਕੇ ਮੈਨੂੰ ਪੰਜ ਮਿੰਟ ਹੋਰ ਦੇ ਦਿਓ ਜੀ। ਮੈਂ ਪੰਜ ਮਿੰਟ ਵਿੱਚ ਕੰਪਲੀਟ ਕਰ ਦਿਆਂਗਾ ਜੀ।

**ਸ਼੍ਰੀ ਸਪੀਕਰ** : ਨਹੀਂ, ਨਹੀਂ, ਗਰੇਵਾਲ ਜੀ, ਪੰਜ ਮਿੰਟ ਵਾਲੀ ਗੱਲ ਨਹੀਂ। ਕਲਕੱਤਾ ਜੀ ਨੂੰ ਵੀ 10 ਮਿੰਟ ਦੇਣੇ ਹਨ। ਜਾਂ ਤਾਂ ਤੁਸੀਂ ਉਨ੍ਹਾਂ ਨਾਲ ਗੱਲ ਕਰ ਲਵੋ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਧੰਨਵਾਦ ਸਰ, ਮੈਂ ਬੈਠ ਹੀ ਜਾਂਦਾ ਹਾਂ ਜੀ।

**ਸ੍ਰੀ ਸਪੀਕਰ** : ਹਾਂ ਜੀ, ਕਲਕੱਤਾ ਜੀ । ਤੁਸੀਂ 10 ਮਿੰਟ ਬੋਲਣਾ ਹੈ, ਇਸ ਤੋਂ ਵੱਧ ਨਹੀਂ । ਕਦੇ ਫਿਰ ਤੁਸੀਂ ਕਹੋ, ਜੋ ਤੁਹਾਡੇ ਮਾਈਂਡ ਵਿੱਚ ਹੈ ਉਹ ਤੁਸੀਂ ਗੱਲ ਕਰ ਲਵੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ (ਅੰਮ੍ਰਿਤਸਰ ਦੱਖਣੀ)** : ਸਪੀਕਰ ਸਾਹਿਬ, ਮੈਨੂੰ ਸਭ ਤੋਂ ਪਹਿਲਾਂ ਤਾਂ ਇਸ ਗੱਲ ਤੇ ਸਖ਼ਤ ਇਤਰਾਜ਼ ਹੈ ਅਤੇ ਮੈਂ ਆਪਣਾ ਇਤਰਾਜ਼ ਕਰਨਾ ਚਾਹੁੰਦਾ ਹਾਂ ਕਿ :

"ਯਹ ਕੈਸੀ ਜੁਬਾਂ ਬੰਦੀ ਹੈ, ਤੇਰੀ ਮਹਿਫਲ ਮੇਂ
ਜਹਾਂ ਬੋਲਣੇ ਕੋ ਤੜਫਤੀ ਹੈ ਜੁਬਾਂ ਮੇਰੀ ।"

ਸਪੀਕਰ ਸਾਹਿਬ, ਸਾਨੂੰ ਲੋਕਾਂ ਨੇ ਚੁਣ ਕੇ ਇੱਥੇ ਭੇਜਿਆ ਹੈ ਤਾਂ ਕਿ ਅਸੀਂ ਲੋਕਾਂ ਦੀ ਗੱਲ ਇਥੇ ਕਰ ਸਕੀਏ । ਅਸੀਂ ਆਪੋਜ਼ੀਸ਼ਨ ਪਾਰਟੀਆਂ ਵਾਂਗੂ ਸਿਰਫ ਨੁਕਤਾਚੀਨੀ ਕਰਨ ਵਾਸਤੇ ਖੜੇ ਨਹੀਂ ਹੁੰਦੇ, ਅਸੀਂ ਜਿਹੜੀ ਵੀ ਗੱਲ ਕਹਿੰਦੇ ਹਾਂ, ਉਹ ਇਹ ਸਮਝਕੇ ਕਹਿੰਦੇ ਹਾਂ ਕਿ ਸਾਡੀ ਆਪਣੀ ਸਰਕਾਰ ਹੈ ਅਤੇ ਆਪਣੀ ਸਰਕਾਰ ਨੂੰ ਕੁਝ ਉਸਾਰੂ ਸੁਝਾਓ ਦਿਤੇ ਜਾਣ ਜਾਂ ਉਨ੍ਹਾਂ ਦੀ ਕੋਈ ਗੱਲ ਕੀਤੀ ਜਾਵੇ । ਸਾਰਿਆਂ ਤੋਂ ਪਹਿਲਾਂ ਤਾਂ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਡੈਮੋਕਰੇਸੀ ਦਾ ਕਤਲ ਹੋ ਗਿਆ ਹੈ, ਅਤੇ ਡੈਮੋਕਰੇਸੀ ਦਾ ਕਤਲ ਉਨ੍ਹਾਂ ਨੇ ਕੀਤਾ ਹੈ, ਜਿਹੜੀ ਅਕਾਲੀ ਦਲ ਦੀ ਪਾਰਟੀ ਹੈ ਅਤੇ ਜਿਸਦੇ ਆਗੂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਨ, ਜਿਨ੍ਹਾਂ ਨੇ ਡੈਮਕਰੇਸੀ ਰਿਸਟੋਰ ਕਰਨ ਲਈ ਅਤੇ ਜਿਨ੍ਹਾਂ ਦੀ ਪਾਰਟੀ ਦੀਆਂ ਟਰੈਡੀਸ਼ਨਜ......

**ਸ੍ਰੀ ਸਪੀਕਰ** : ਕਲਕੱਤਾ ਜੀ, ਤੁਸੀਂ ਬਜਟ ਬਾਰੇ ਵੀ ਕੁਝ ਕਹਿ ਲਵੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਮੈਂ ਬਜਟ ਤੇ ਹੀ ਆ ਰਿਹਾ ਹਾਂ ਜੀ, ਤੁਸੀਂ ਪਹਿਲਾਂ ਲਿਖਿਆ ਫੈਡਰਲ ਢਾਂਚਾ ਅਤੇ ਜਿਹੜੀ ਤੁਸੀਂ ਤਾਕਤਾਂ ਦੀ ਗੱਲ ਕਹੀ ਹੈ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰੀਕੇ ਨਾਲ ਤੁਸੀਂ ਲੈਜਿਸ-ਲੇਚਰਜ਼ ਨੂੰ ਐਗਜੈਕਟਿਵ ਦੇ ਥੱਲੇ ਲਗਾ ਦਿਤਾ ਹੈ ਅਤੇ ਲੈਜਿਸਲੇਚਰ ਨੂੰ ਕੋਈ ਪਾਵਰ ਨਹੀਂ ਅਤੇ ਲੈਜਿਸਲੇਟਰ ਕੋਈ ਗੱਲ ਨਹੀਂ ਕਰ ਸਕਦਾ । ਸਵਾਲ ਜਿਹੜੇ ਹਨ, ਉਹ ਤੁਸੀਂ ਸਾਡੇ ਸਾਰੇ ਕੱਟੇ ਹਨ ਅਤੇ ਸਵਾਲਾਂ ਦਾ ਜਵਾਬ ਇਹ ਦਿਤਾ ਹੈ ਕਿ ਇਹ ਐਸ਼ਿਓਰੈਂਸ ਕਮੇਟੀ ਕੋਲ ਪਏ ਹਨ । ਜਿਹੜੇ ਐਸ਼ਿਓਰੈਂਸ ਕਮੇਟੀ ਕੋਲ ਪਏ ਹਨ ਅਤੇ ਜੇ ਇਕ ਸਾਲ ਤੱਕ ਉਨ੍ਹਾਂ ਦਾ ਜਵਾਬ ਨਹੀਂ ਆਇਆ ਪਿਛਲੀ ਵਾਰੀ ਜੋ ਬਜਟ ਸੈਸ਼ਨ ਵਿੱਚ ਸਵਾਲ ਦਿੱਤੇ ਸੀ, ਤਾਂ ਉਨ੍ਹਾਂ ਦਾ ਜਵਾਬ ਕਦੋਂ ਤੱਕ ਦਿਤਾ ਜਾਵੇਗਾ ? ਇਹ ਲਾਸਟ ਸੈਸ਼ਨ ਹੈ, ਇਸ ਤੋਂ ਬਾਅਦ ਤਾਂ ਕੋਈ ਹੋਣਾ ਨਹੀਂ । ਇਸ ਲਈ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਤਾਂ ਸਾਡੇ ਤੇ ਇਹ ਬੜਾ ਵੱਡਾ ਕਲੰਕ ਲੱਗੇਗਾ ਕਿ ਅਸੀਂ ਡੈਮੋਕਰੈਟਿਕ ਵਾਇਸ ਗੈਬ ਕੀਤੀ ਹੈ ਅਤੇ ਇਹ ਜਿਸ ਤਰੀਕੇ ਨਾਲ ਅਕਾਲੀ ਦਲ ਦੀਆਂ ਜਿਹੜੀਆਂ ਟਰੈਡੀਸ਼ਨਜ਼ ਹਨ, ਅਕਾਲੀ ਦਲ ਦੀਆਂ ਜਿਹੜੀਆਂ ਵੈਲਿਯੂਜ਼ ਹਨ, ਅਕਾਲੀ ਦਲ ਦੀ ਜਿਹੜੀ ਫਿਲਾਸਫੀ ਹੈ, ਜਿਸ ਤੇ ਅਸੀਂ ਕੰਮ ਕਰਦੇ ਹਾਂ, ਉਸ ਦੇ ਠੀਕ ਪ੍ਰਤੀਕੂਲ ਇਹ ਕੰਮ ਕੀਤਾ ਗਿਆ ਹੈ ਅਤੇ ਡੈਮੋਕਰੈਟਿਕਲੀਨੌਨ ਜਿਹੜੀ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਲੈਜਿਸਲੇਚਰ ਹੈ ਉਸ ਨੂੰ, ਤੁਸੀਂ ਹੁਣੇ ਲੈਜਿਸਲੇਚਰਾਂ ਦੀ ਕਾਨਫਰੰਸ ਕਰਕੇ ਆਏ ਹੋ, ਉਸਦੇ ਵਿੱਚ ਜਿਹੜੇ ਮਤੇ ਪਾਸ ਕੀਤੇ ਗਏ ਹਨ ਅਤੇ ਫੈਸਲੇ ਲਿਤੇ ਗਏ ਹਨ, ਉਹ ਵੀ ਇਥੇ ਲਾਗੂ ਨਹੀਂ ਕੀਤੇ ਗਏ । ਸਾਰੀਆਂ ਜਿਹੜੀਆਂ ਕਮੇਟੀਆਂ ਬਣ ਰਹੀਆਂ ਹਨ ਅਤੇ ਐਡਵਾਈਜ਼ਰੀ ਕਮੇਟੀਆਂ ਬਣੀਆਂ ਹਨ, ਕਿੰਨੀ ਹਾਸੋਹੀਣੀ ਗੱਲ ਹੈ ਕਿ ਉਹ ਐਡਵਾਈ- ਜ਼ਰੀ ਕਮੇਟੀਆਂ ਬਣਾਈਆਂ ਗਈਆਂ ਅਤੇ ਇਸ ਫਾਈਨਾਂਸ਼ੀਅਲ ਈਯਰ ਦੇ ਅਖੀਰ ਤੱਕ ਉਨ੍ਹਾਂ ਵਿਚ ਅਮੈਂਡਮੈਂਟਸ ਆਉਂਦੀਆਂ ਰਹੀਆਂ । ਕਿਸੇ ਐਡਵਾਈਜ਼ਰੀ ਕਮੇਟੀ ਦੀ ਕੋਈ ਮੀਟਿੰਗ ਨਹੀਂ ਹੋਈ । ਕੀ ਇਹੀ ਡੈਮੋਕਰੈਸੀ ਹੈ ? ਕੀ ਇਹ ਅਸੈਂਬਲੀ ਦੇ ਮੈਂਬਰ ਜਿਹੜੇ ਹਨ, ਉਨ੍ਹਾਂ ਨੂੰ ਕੋਈ ਗੱਲ ਕਹਿਣ ਦਾ ਅਧਿਕਾਰ ਹੈ ਜਾਂ ਇਸ ਅਸੈਂਬਲੀ ਦੇ ਮੈਂਬਰ ਨੂੰ ਇਹ ਕਹਿਕੇ ਪਾਰਟੀ ਵਿਚ ਲਿਆ ਗਿਆ ਹੈ ਕਿ ਹੱਥ ਖੜ੍ਹੇ ਕਰਕੇ ਇਥੋਂ ਚਲੇ ਜਾਣ ? ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਤਾਂ ਮੈਨੂੰ ਇਹ ਇਤਰਾਜ਼ ਹੈ । ਦੂਸਰਾ ਇਤਰਾਜ਼ ਜਿਹੜਾ ਮੈਨੂੰ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਫਾਈਨਾਂਸ ਮਨਿਸਟਰ ਸਾਹਿਬ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਬਤੌਰ ਕੈਬਨਿਟ ਮਨਿਸਟਰ, ਕੈਬਨਿਟ ਵਿੱਚ ਵੀ ਕਹਿੰਦਾ ਰਿਹਾ ਹਾਂ ਵਾਰ ਵਾਰ ਪਿਛਲੀ ਵਾਰੀ ਵੀ ਇਹ ਗੱਲ ਕਹੀ ਗਈ ਹੈ ਕਿ ਫਾਈਨਾਂਸ ਮਨਿਸਟਰ ਸਾਹਿਬ ਬਜਟ ਵਿੱਚ ਕਿਸੇ ਨੂੰ ਇਨਵਾਲਵ ਨਹੀਂ ਕਰਦੇ, ਕਿਸੇ ਦੀ ਇਸ ਵਿੱਚ ਇਨਵਾਲਵਮੈਂਟ ਨਹੀਂ । ਇਹ ਜਿਹੜਾ ਡਾਕੂਮੈਂਟ ਬਣਾਇਆ ਜਾਂਦਾ ਹੈ, ਇਹ ਹਕੀਕਤਾਂ ਤੋਂ ਕਿਤੇ ਦੂਰ ਹੈ ਔਰ ਇਹ ਜਿਹੜੇ ਅਫਸਰ ਅੰਕੜੇ ਦਿੰਦੇ ਹਨ, ਉਹ ਅੰਕੜੇ ਪੇਸ਼ ਕਰ ਦਿੱਤੇ ਜਾਂਦੇ ਹਨ । ਇਹ ਐਸੇ ਸੁਪਰਫਲੂਅਸ ਹਨ, ਜਦ ਕੋਈ ਗੱਲ ਕੰਸੀਲ ਕਰਨੀ ਹੋਵੇ ਜਾਂ ਕੋਈ ਗੱਲ ਕਹਿਣ ਨੂੰ ਨਾ ਹੋਵੇ ਤਾਂ ਫਿਰ ਇਹੋ ਜਿਹੇ ਡਾਕੂਮੈਂਟ ਤਿਆਰ ਕੀਤੇ ਜਾਂਦੇ ਹਨ । ਇੱਥੇ ਦੋ ਬਜਟ ਸਪੀਚਾਂ 'ੳ' ਅਤੇ 'ਅ' ਪਾਰਟ ਵਿੱਚ ਦਿੱਤੀਆਂ ਗਈਆਂ । ਚਾਰ ਸਾਲ ਬੀਤ ਚੁੱਕੇ ਹਨ । ਸਾਡੇ ਕੋਲੋਂ ਲੋਕਾਂ ਨੇ ਰਿਜ਼ਲਟ ਮੰਗਣਾ ਹੈ । ਅਸੀਂ ਇਹ ਹੀ ਕਹਿੰਦੇ ਰਹੇ ਹਾਂ, ਕਿ ਅਸੀਂ ਇਹ ਕਰਨਾ ਚਾਹੁੰਦੇ ਹਾਂ, ਇਹ ਕੁਝ ਕਰਾਂਗੇ । ਅਸੀਂ ਇਸ ਤਰੀਕੇ ਦੀਆਂ ਹੀ ਗੱਲਾਂ ਕਰਦੇ ਰਹੇ ਹਾਂ । ਮੈਂ ਇਹ ਗੱਲ ਇਥੇ ਕਹਿਣੀ ਚਾਹੁੰਦਾ ਹਾਂ ਕਿ ਪਿਛਲੇ ਚਾਰ ਸਾਲ ਤੋਂ ਰਾਜਪਾਲ ਜੀ ਦੇ ਭਾਸ਼ਣ ਅਤੇ ਵਿੱਤ ਮੰਤਰੀ ਸਾਹਿਬ ਦੀ ਬਜਟ ਸਪੀਚ ਵਿੱਚ ਇੱਕੋ ਹੀ ਗੱਲ ਰਿਪੀਟ ਕੀਤੀ ਜਾਂਦੀ ਰਹੀ ਹੈ ਅਤੇ ਉਸਦਾ ਆਰੰਭ ਇਸ ਗੱਲ ਤੋਂ ਹੀ ਕੀਤਾ ਜਾਂਦਾ ਰਿਹਾ ਹੈ ਕਿ ਅਸੀਂ ਪੰਜਾਬ ਵਿੱਚ ਅਮਨ ਲਿਆਂਦਾ ਹੈ, ਅਸੀਂ ਪੰਜਾਬੀ ਭਾਈਚਾਰਾ ਕਾਇਮ ਕੀਤਾ ਹੈ । ਮੈਂ ਇੱਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਫਿਰ ਅਸੀਂ ਕਾਂਗਰਸੀਆਂ ਨੂੰ ਕੀ ਜਵਾਬ ਦੇਵਾਂਗੇ ਜਿਹੜੇ ਇਹ ਕਹਿੰਦੇ ਹਨ ਕਿ ਇਹ ਅਮਨ ਤੋੜਿਆ ਕਿਸ ਨੇ ਸੀ ? ਅਸੀਂ ਅਮਨ ਦੀ ਗੱਲ ਕਰਦੇ ਸੀ ਵਿਦ ਡਿਗਨਿਟੀ, ਅਸੀਂ ਅਮਨ ਚਾਹੁੰਦੇ ਸੀ ਵਿਦ ਜਸਟਿਸ ਪਰ ਇਹ ਜਸਟਿਸ ਕਿੱਥੇ ਹੈ ? ਸਿਵਾਏ ਇਨ੍ਹਾਂ ਦੇ ਕਾਗਜ਼ਾਂ ਦੇ ਕੀ ਜਸਟਿਸ ਹੈ ? ਪੰਜਾਬ ਨਾਲ ਧੱਕਾ ਕੀਤਾ ਗਿਆ ਹੈ । ਪੰਜਾਬ ਦੀ ਟੈਰਾਟਰੀ ਚੰਡੀਗੜ੍ਹ ਬਾਰੇ, ਪੰਜਾਬ ਦੇ ਦਰਿਆਈ ਪਾਣੀਆਂ ਬਾਰੇ ਜ਼ਿਕਰ ਤਾਂ ਕੀਤਾ ਹੈ ਪਰ ਇਸ ਤੋਂ ਵੱਧ ਪੰਜਾਬ ਸਰਕਾਰ ਨੇ ਹੋਰ ਕੋਈ ਗੱਲ ਨਹੀਂ ਕੀਤੀ ਕਿ ਕਿਸੇ ਫੋਰਮ ਜਾਂ ਕਿਸੇ ਤਰਕ ਤੇ ਕੋਈ ਪਬਲਿਕ ਓਪੀਨੀਅਨ ਬਣਾਈ ਜਾ ਸਕੇ । ਅਸੀਂ ਮੋਰਚੇ ਲਗਾ ਕੇ ਲੱਖਾਂ ਬੰਦਿਆਂ ਨੂੰ ਜੇਲ੍ਹਾਂ ਵਿੱਚ ਭੇਜਦੇ ਰਹੇ ਔਰ ਜਦੋਂ

ਹਕੂਮਤ ਆਈ ਤਾਂ ਅਸੀਂ ਸੌਂ ਗਏ । ਇਸ ਤਰ੍ਹਾਂ ਦੇ ਕਿਸੇ ਵੀ ਇਸ਼ੂ ਦੀ ਇੱਥੇ ਗੱਲ ਨਹੀਂ ਕੀਤੀ ਗਈ । ਮੈਂ ਵਿਕੇਂਦਰੀਕਰਨ ਦੀ ਗੱਲ ਕਰਨਾ ਚਾਹੁੰਦਾ ਹਾਂ । ਆਨੰਦਪੁਰ ਸਾਹਿਬ ਦਾ ਮਤਾ ਇਸੇ ਉਤੇ ਹੀ ਅਧਾਰਿਤ ਸੀ । ਆਨੰਦਪੁਰ ਸਾਹਿਬ ਦੇ ਮਤੇ ਬਾਰੇ ਹਰ ਬਜਟ ਸਪੀਚ ਦੇ ਸ਼ੁਰੂ ਵਿੱਚ ਕਿਹਾ ਗਿਆ । ਮੈਂ ਇੱਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਜਦ ਤੱਕ ਸੈਂਟਰ-ਸਟੇਟ ਰਿਲੇਸ਼ਨ ਵਿੱਚ ਕੋਈ ਤਬਦੀਲੀਆਂ ਨਹੀਂ ਲਿਆਂਦੀਆਂ ਜਾਂਦੀਆਂ, ਉਦੋਂ ਤੱਕ ਕੁਝ ਨਹੀਂ ਹੋ ਸਕਦਾ । ਰਾਜਪਾਲ ਜੀ ਦੇ ਭਾਸ਼ਣ ਵਿੱਚ ਹਰ ਵਾਰ ਇਹ ਗੱਲ ਕਹੀ ਗਈ ਕਿ ਜਦ ਤੱਕ ਸਟੇਟਾਂ ਨੂੰ ਫਾਇਨਾਂਸ਼ੀਅਲ ਪਾਵਰਾਂ ਨਹੀਂ ਦਿੱਤੀਆਂ ਜਾਂਦੀਆਂ, ਉਦੋਂ ਤੱਕ ਸਟੇਟਾਂ ਤਰੱਕੀ ਨਹੀਂ ਕਰ ਸਕਦੀਆਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਫਾਇਨਾਂਸ਼ੀਅਲ ਪਾਵਰ ਪੁਲੀਟੀਕਲ ਪਾਵਰ ਨਾਲ ਹੀ ਮਿਲਦੀ ਹੈ । ਆਨੰਦਪੁਰ ਸਾਹਿਬ ਦੇ ਮਤੇ ਵਿੱਚ ਫਾਇਨਾਂਸ਼ੀਅਲ ਪਾਵਰ ਅਤੇ ਪੁਲੀਟੀਕਲ ਪਾਵਰ ਦੋਹਾਂ ਦੀ ਗੱਲ ਕੀਤੀ ਗਈ ਹੈ ਪਰ ਤੁਸੀਂ ਪੁਲੀਟੀਕਲ ਪਾਵਰ ਤੋਂ ਬਿਨਾਂ ਹੀ ਇਕਨਾਮਿਕ ਪਾਵਰ ਦੀ ਗੱਲ ਕਰਦੇ ਹੋ । ਬੜੇ ਵਧੀਆ ਤਰੀਕੇ ਨਾਲ ਕੈਪਟਨ ਸਾਹਿਬ ਨੇ ਪਿਛਲੇ ਦਿਨਾਂ ਵਿੱਚ ਫਾਇਨਾਂਸ ਮਨਿਸਟਰੀ ਵਿੱਚ ਆਪਣਾ ਕੇਸ ਪੇਸ਼ ਕੀਤਾ । ਇਹ ਬੜੇ ਮਾਣ ਵਾਲੀ ਵਾਲੀ ਗੱਲ ਹੈ ਕਿ ਸਾਡੇ ਸੂਝਵਾਨ ਵਿੱਤ ਮੰਤਰੀ ਸਾਹਿਬ ਨੇ ਬੜੇ ਚੰਗੇ ਤਰੀਕੇ ਨਾਲ ਕੇਸ ਪੇਸ਼ ਕੀਤਾ ਪਰ ਉਸ ਦਾ ਰਿਜਲਟ ਕੀ ਨਿਕਲਿਆ ? 70 : 30 ਰੇਸ਼ੋ ਦੀ ਗੱਲ ਬਜਟ ਸਪੀਚ ਵਿੱਚ ਫਿਰ ਕਹੀ ਗਈ ਹੈ ਪਰ ਉਸ ਦਾ ਰਜ਼ਲਟ ਕੀ ਨਿਕਲਿਆ ? ਸਾਡੀ ਆਪਣੀ ਪਾਰਟੀ ਸੈਂਟਰ ਦੀ ਸਰਕਾਰ ਵਿੱਚ ਭਾਈਵਾਲ ਹੈ । ਅਸੀਂ ਸੈਂਟਰ ਵਿੱਚ ਰਾਜ ਕਰ ਰਹੇ ਹਾਂ ਪਰ ਅਸੀਂ ਭਾਈਵਾਲ ਤੋਂ ਵੀ ਕੁਝ ਨਹੀਂ ਲਿਆ ਸਕੇ । ਜਿਹੜੀਆਂ ਗੱਲਾਂ ਇੱਥੇ ਕਲੇਮ ਕੀਤੀਆਂ ਜਾਂਦੀਆਂ ਹਨ, ਕੀ ਉਹ ਭਾਈਵਾਲ ਪਾਰਟੀ ਨੇ ਦਿੱਤੀਆਂ ? ਇਹ ਸਾਰੀਆਂ ਚੀਜ਼ਾਂ ਜੋ ਪੰਜਾਬ ਨੂੰ ਮਿਲੀਆਂ, ਉਹ ਸ੍ਰੀ ਇੰਦਰ ਕੁਮਾਰ ਗੁਜਰਾਲ ਜਦੋਂ ਪ੍ਰਾਈਮ ਮਨਿਸਟਰ ਸਨ, ਉਨ੍ਹਾਂ ਨੇ ਦਿੱਤੀਆਂ । ਇਹ ਸਾਰਾ ਕੁਝ ਉਨ੍ਹਾਂ ਨੇ ਦਿੱਤਾ ਪਰ ਬੀ.ਜੇ.ਪੀ. ਵਾਲਿਆਂ ਨੇ ਇਨ੍ਹਾਂ ਚੀਜ਼ਾਂ ਨੂੰ ਰੋਕਿਆ । 8500 ਕਰੋੜ ਰੁਪਏ ਦਾ ਕਰਜ਼ਾ ਗੁਜਰਾਲ ਸਾਹਿਬ ਨੇ ਮੁਆਫ ਕੀਤਾ । ਅੰਮ੍ਰਿਤਸਰ ਵਿਚ ਇੰਟਰਨੈਸ਼ਨਲ ਏਅਰਪੋਰਟ ਉਨ੍ਹਾਂ ਨੇ ਦਿੱਤਾ । ਸਾਇੰਸ ਸਿਟੀ ਬਣਾਉਣ ਦੀ ਗੱਲ ਵੀ ਉਨ੍ਹਾਂ ਨੇ ਕਹੀ । ਹੋਰ ਵੀ ਬਹੁਤ ਸਾਰੇ ਪ੍ਰਾਜੈਕਟ ਜੋ ਪੰਜਾਬ ਨੂੰ ਮਿਲੇ, ਉਹ ਵੀ ਉਨ੍ਹਾਂ ਨੇ ਦਿੱਤੇ ਸਨ । ਹੁਣ ਦੇਖਣ ਵਾਲੀ ਗੱਲ ਤਾਂ ਇਹ ਹੈ ਕਿ ਉਸ ਵਿੱਚ ਪ੍ਰੋਗਰੈਸ ਕੀ ਹੈ ? ਜਿਹੜੀ ਕੋਲੈਬਰੇਸ਼ਨ ਵਾਲੀ ਚੀਜ਼ ਹੈ ਭਾਵ ਕਿ ਜਿਹੜਾ ਪੰਜਾਬ ਨੇ ਕੰਟਰੀਬਿਊਟ ਕਰਨਾ ਹੈ, ਉਹ ਕੰਟਰੀਬਿਊਸ਼ਨ ਵੀ ਨਹੀਂ ਪੁੰਜ ਸਕਾ । ਇੱਥੇ ਗੁਰੂ ਗੋਬਿੰਦ ਸਿੰਘ ਰਿਫਾਈਨਰੀ ਲੱਗ ਰਹੀ ਹੈ । ਇੱਥੇ ਵੀ ਕਈ ਗੱਲਾਂ ਕੀਤੀਆਂ ਗਈਆਂ, ਪਰ ਉਸ ਦੀ ਤਾਂ ਹਾਲੇ ਰੌਲਾ ਪਾ ਕੇ ਚਾਰ ਦੀਵਾਰੀ ਹੀ ਹੋਈ ਹੈ । ਰੌਲਾ ਪਾਉਣ ਦੇ ਬਾਵਜੂਦ ਵੀ ਉਸ ਤੇ ਕੋਈ ਕੰਕਰੀਟ ਗੱਲ ਨਹੀਂ ਹੋ ਸਕੀ । ਅੰਮ੍ਰਿਤਸਰ ਦੇ ਇੰਟਰਨੈਸ਼ਨਲ ਏਅਰ ਪੋਰਟ ਬਾਰੇ ਵੀ ਕੋਈ ਕੰਕਰੀਟ ਗੱਲ ਨਹੀਂ ਕੀਤੀ ਗਈ । ਅਸੀਂ ਕਰੇਡਿਟ ਤਾਂ ਲੈਣਾ ਚਾਹੁੰਦੇ ਹਾਂ ਪਰ ਅਸੀਂ ਪ੍ਰੋਗਰੈਸ ਕੀ ਕੀਤੀ ਹੈ ? ਪੰਜਵੇਂ ਸਾਲ ਸਾਨੂੰ ਲੋਕ ਪੁੱਛਣਗੇ ਕਿ ਅਸੀਂ ਪੰਜ ਸਾਲ ਕੀ ਕੀਤਾ ਹੈ ? ਪੰਜ ਸਾਲਾਂ ਦੀ ਜੇ ਰਿਪੋਰਟ ਦੇਖੀਏ ਤਾਂ ਪਤਾ ਲੱਗੇਗਾ ਕਿ ਇਕਾਨਮੀ ਤੇ ਕੀ ਅਸਰ ਪਿਆ ਹੈ । ਸਭ ਤੋਂ ਵੱਡੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅਕਾਲੀ ਦਲ ਦੀ ਸਰਕਾਰ ਵੇਲੇ ਡਾਊਨ-ਟੂ-ਅਰਥ ਪਾਰਟੀਸੀਪੇਸ਼ਨ ਹੋਈ । ਐਮ.ਐਲ.ਏ. ਨੂੰ ਕਿਸੇ ਨੂੰ ਨਹੀਂ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਪੁੱਛਿਆ ਗਿਆ । ਉਨ੍ਹਾਂ ਨੂੰ ਕਿਸੇ ਮੀਟਿੰਗ ਵਿੱਚ ਥੋੜ੍ਹਾ ਬਹੁਤ ਬੁਲਾਉਣ ਦੀ ਵੀ ਕੋਈ ਐਕਸਰਸਾਈਜ਼ ਨਹੀਂ ਕੀਤੀ ਗਈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਫਾਇਨਾਂਸ ਮਨਿਸਟਰ ਸਾਹਿਬ ਐਮ.ਐਲ.ਏ. ਤਾਂ ਦੂਰ, ਮਨਿਸਟਰਾਂ ਨੂੰ ਵੀ ਨਹੀਂ ਪੁੱਛਦੇ । ਕੈਬਨਿਟ ਦੀਆਂ ਮੀਟਿੰਗਾਂ ਵਿੱਚ ਮੇਰਾ ਇਹੀ ਇਤਰਾਜ਼ ਹੁੰਦਾ ਸੀ । ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਕੈਬਨਿਟ ਤੋਂ ਮੋਹਰ ਲਗਾਉਂਦੇ । ਮੋਹਰ ਤਾਂ ਉਥੇ ਲੱਗ ਹੀ ਜਾਂਦੀ ਹੈ । ਕੀ ਕੈਪਟਨ ਸਾਹਿਬ ਨੂੰ ਪਤਾ ਹੈ ਕਿ ਕੀ ਅਸੀਂ ਉਨ੍ਹਾਂ ਤੋਂ ਕਦੇ ਕੁਝ ਪੁੱਛਿਆ ਸੀ ਕਿ ਕਿਹੜੀ ਪਰੋਪੋਜ਼ਲ ਜਾਣੀ ਚਾਹੀਦੀ ਹੈ, ਕਿਹੜੀ ਪਰੋਪੋਜ਼ਲ ਨਹੀਂ ਜਾਣੀ ਚਾਹੀਦੀ । ਚਾਰ ਸਾਲ ਤੋਂ ਬਾਅਦ ਅੱਜ ਕਾਲਜ਼ ਅੰਮ੍ਰਿਤਸਰ ਵਿੱਚ ਬਣਿਆ ਹੈ । ਇਹ ਕਾਲਜ ਅੰਮ੍ਰਿਤਸਰ ਦੇ ਵਿੱਚ ਬਣ ਗਿਆ ਔਰ ਇਸ ਬਾਰੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਐਲਾਨ ਕੀਤਾ ਪਰ ਕਾਲਜ ਨੂੰ ਕਿਸੇ ਪੋਸਟ ਦੀ ਸੈਂਕਸ਼ਨ ਨਹੀਂ ਦਿੱਤੀ । ਜਦੋਂ ਇਨ੍ਹਾਂ ਦੇ ਕੁਲੀਗ ਦੀ ਕੋਈ ਗੱਲ ਪੂਰੀ ਨਹੀਂ ਹੋਣੀ, ਤਾਂ ਫਿਰ ਇਸ ਦਾ ਕੀ ਫਾਇਦਾ ਹੈ ? ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਬਾਬੂਆਂ ਦਾ ਤਿਆਰ ਕੀਤਾ ਹੋਇਆ ਹੈ, ਅਫਸਰਾਂ ਦਾ ਤਿਆਰ ਕੀਤਾ ਹੋਇਆ ਹੈ । ਇਸ ਬਜਟ ਵਿੱਚ ਕੋਈ ਡਾਇਰੈਕਸ਼ਨ ਨਹੀਂ ਦਿੱਤੀ ਗਈ ਹੈ । ਪੰਜਾਬ ਦੀ ਜੋ ਹਾਲਤ ਹੈ, ਉਸ ਹਾਲਤ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਵਿਕਾਸ ਦੀਆਂ ਗੱਲਾਂ ਹੀ ਕਹਿੰਦੇ ਰਹਾਂਗੇ । ਇਹ ਵਿਕਾਸ ਜਿਹੜਾ ਹੈ, ਪਹਿਲਾਂ 1998 ਦੇ ਵਿੱਚ ਵੀ ਕਿਹਾ ਸੀ ਕਿ ਇਹ ਵਿਕਾਸ ਦਾ ਸਾਲ ਮਨਾਵਾਂਗੇ । ਇਸ ਸਾਲ ਫਿਰ ਕਿਹਾ ਹੈ ਕਿ ਵਿਕਾਸ ਦਾ ਸਾਲ ਮਨਾਵਾਂਗੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਕਾਸ ਕੀ ਹੈ ? ਇਹ ਵਿਕਾਸ ਜਿਹੜਾ ਹੈ, ਕੀ ਇਹ ਜੇਬ ਦੇ ਵਿਚੋਂ ਕੱਢ ਕੇ ਕੋਈ ਚੀਜ਼ ਰੱਖਣ ਵਾਲੀ ਗੱਲ ਹੈ ਕਿ ਆਪਾਂ ਕਹਿ ਦੇਈਏ ਕਿ ਵਿਕਾਸ ਹੋ ਗਿਆ । ਕੀ ਸੰਗਤ ਦਰਸ਼ਨ ਕਰਕੇ ਵਿਕਾਸ ਹੁੰਦਾ ਹੈ ? ਸੰਗਤ ਦਰਸ਼ਨ ਦੀਆਂ ਪਰੋਪੋਜ਼ਲਜ਼ ਨੂੰ ਅਸੈਪਟ ਕਰਕੇ ਵਿਕਾਸ ਹੁੰਦਾ ਹੈ ? ਵਿਕਾਸ ਇੱਕ ਫਿਲਾਸਫੀ ਹੈ ! ਵਿਕਾਸ ਵੇਅ ਆਫ ਲਾਈਫ ਹੈ ! ਵਿਕਾਸ ਇੱਕ ਪੂਰਾ ਕੰਕਰੀਟ, ਕੰਪਲੈਕਸ ਸਬਜੈਕਟ ਹੈ । ਪਿਛਲੇ ਸਾਲ ਗੱਲ ਕੀਤੀ ਕਿ ਨਵਾਂ ਮਿਲੇਨੀਅਮ ਹੈ ਔਰ ਇਥੇ ਬੜੀ ਅਜ਼ਮਤ ਮਹਿਸੂਸ ਕੀਤੀ ਕਿ ਮਿਲੇਨੀਅਮ ਦਾ ਬਜਟ ਪੇਸ਼ ਕਰ ਰਹੇ ਹਾਂ । ਪਰ ਉਸ ਮਿਲੇਨੀਅਮ ਦੇ ਬਜਟ ਵਿੱਚ ਅਸੀਂ ਕੋਈ 10 ਸਾਲ ਦੀ ਜਾਂ 20 ਸਾਲ ਦੀ ਪਲੈਨਿੰਗ ਤਾਂ ਕੀਤੀ ਹੁੰਦੀ । ਕੋਈ ਵਿਜ਼ਨ ਬਣਾਇਆ ਹੁੰਦਾ, ਕੋਈ ਪ੍ਰੋਜੈਕਟ ਬਣਾਇਆ ਹੁੰਦਾ ਪਰ ਅਸੀਂ ਕੋਈ ਡਾਇਰੈਕਸ਼ਨ ਨਹੀਂ ਦਿੱਤੀ, ਪੰਜਾਬ ਦੀ ਇਕਾਨਮੀ ਨੂੰ ਕੋਈ ਡਾਇਰੈਕਸ਼ਨ ਨਹੀਂ ਦਿੱਤੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਕਾਸ ਦੀ ਸਭ ਤੋਂ ਪਹਿਲੀ ਗੱਲ ਇਹ ਹੈ ਕਿ ਅੱਜ ਅਸੀਂ ਐਗਰੀਕਲਚਰ ਅਤੇ ਇੰਡਸਟਰੀ ਦੀ ਗੱਲ ਕਰਦੇ ਹਾਂ । ਇਹ ਸਾਨੂੰ ਹੁਣ ਨਹੀਂ ਪਤਾ, ਇਹ ਚਾਰ ਸਾਲ ਤੋਂ ਪਤਾ ਹੈ ਕਿ ਗੈਟ ਸਮਝੌਤਾ ਹੋਇਆ ਹੈ । ਸ਼ਾਇਦ ਸਮਝੌਤੇ ਦਾ ਇਨ੍ਹਾਂ ਨੂੰ ਪਤਾ ਨਹੀਂ ਹੈ ਪਰ ਇਸ ਦਾ ਪਤਾ ਹੋਣਾ ਚਾਹੀਦਾ ਸੀ । ਹੁਣ ਅਪ੍ਰੈਲ ਦੇ ਵਿੱਚ ਇਹ ਖੁੱਲ੍ਹਣਾ ਹੈ । ਇਸ ਤੋਂ ਪਹਿਲਾਂ ਕਿ ਸਮਝੌਤੇ ਦੀ ਗੱਲ ਹੋਵੇ, ਜਿਹੜੀ ਪੰਜਾਬ ਦੀ ਸਿਚੂਏਸ਼ਨ ਹੈ, ਜਿਹੜੇ ਸੁਸਾਈਡਜ਼ ਹੋ ਰਹੇ ਹਨ, ਕੀ ਉਸ ਦੇ ਵਾਸਤੇ ਬਜਟ ਵਿੱਚ ਪ੍ਰੋਵੀਜ਼ਨ ਕਰ ਲਈ ਹੈ ? ਚਲੋ, ਇਨ੍ਹਾਂ ਨੇ ਮੰਨ ਤਾਂ ਲਿਆ ਹੈ ਕਿ ਸੁਸਾਈਡਜ਼ ਹੋਏ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਫੈਕਟਸ ਨੂੰ ਸਾਹਮਣੇ ਰੱਖ ਕੇ ਹੀ ਕੋਈ ਗੱਲ ਕੀਤੀ ਜਾ ਸਕਦੀ ਹੈ ਅਦਰਵਾਈਜ਼ ਕੋਈ ਗੱਲ ਨਹੀਂ ਕੀਤੀ ਜਾ ਸਕਦੀ ।

ਵਿਕਾਸ ਜਿਹੜਾ ਹੈ—ਕੀ ਕਰਜ਼ਾ ਘਟਿਆ ਹੈ ਜਾਂ ਕਰਜ਼ੇ ਨਾਲ ਲੋਕ ਘੱਟ ਗਰੀਬ ਹੋਏ ਹਨ ਜਾਂ ਵੱਧ ਹੋਏ ਹਨ ? ਕੀ ਅਨਪੜ੍ਹ ਘੱਟ ਹੋਏ ਹਨ ਜਾਂ ਵੱਧ ਹੋਏ ਹਨ ? ਕੀ ਬਿਮਾਰੀ ਘਟੀ ਹੈ ਜਾਂ ਬਿਮਾਰੀ ਵਧੀ ਹੈ ? ਕੀ ਅਨ-ਇੰਪਲਾਇਮੈਂਟ ਘਟੀ ਹੈ ਜਾਂ ਅਨ-ਇੰਪਲਾਇਮੈਂਟ ਵਧੀ ਹੈ ? ਕੀ ਇੰਡਸਟਰੀ ਘੱਟ ਸਿੱਕ ਹੋਈ ਹੈ ਜਾਂ ਵੱਧ ਸਿੱਕ ਹੋਈ ? ਕੀ ਇੰਡਸਟਰੀ ਰੇਜ਼ੋਲਿਊਟ ਕਰਨ ਲਈ ਕੋਈ ਪਰੋਪੋਜ਼ਲ ਤਿਆਰ ਕੀਤੀ ਗਈ ਹੈ ? ਪੰਜਾਬ ਦੀ ਸਾਰੀ ਇੰਡਸਟਰੀ ਖਾਸ ਕਰਕੇ ਅੰਮ੍ਰਿਤਸਰ ਦੀ ਇੰਡਸਟਰੀ ਮਰ ਰਹੀ ਹੈ, ਬਾਹਰ ਜਾ ਰਹੀ ਹੈ। ਇਸ ਦੇ ਬਾਰੇ ਕੋਈ ਉਪਰਾਲਾ ਨਹੀਂ ਕੀਤਾ ਗਿਆ ਕਿ ਇਸ ਇੰਡਸਟਰੀ ਨੂੰ ਬਚਾਇਆ ਜਾਵੇ। ਅੱਜ ਸਾਰਾ ਅੰਮ੍ਰਿਤਸਰ ਤਰਾਹ-ਤਰਾਹ ਕਰ ਰਿਹਾ ਹੈ.........

**ਸ੍ਰੀ ਸਪੀਕਰ** : ਕਲਕੱਤਾ ਜੀ, ਵਾਈਂਡ ਅੱਪ ਕਰੋ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਕਾਂਗਰਸੀ ਉਸ ਨੂੰ ਬਣਾ ਗਏ ਕਿ ਅੰਮ੍ਰਿਤਸਰ ਸਿੱਖੀ ਦਾ ਕੇਂਦਰ ਹੈ, ਇਹ ਪੰਥ ਦਾ ਕੇਂਦਰ ਹੈ, ਇਹ ਅਕਾਲੀ ਦਲ ਦਾ ਹੈਡਕਵਾਟਰ ਹੈ। ਅਕਾਲੀ ਦਲ ਮੋਰਚੇ ਲਾਉਂਦਾ ਹੈ, ਇਸ ਕਰਕੇ ਅੰਮ੍ਰਿਤਸਰ ਦਾ ਵਿਕਾਸ ਵੀ ਨਹੀਂ ਕੀਤਾ ਗਿਆ। ਬਹਾਨਾ ਇਹ ਬਣਾਇਆ ਹੈ ਕਿ ਬਾਰਡਰ ਦਾ ਸ਼ਹਿਰ ਹੈ। ਤੁਸੀਂ ਲਾਹੌਰ ਨੂੰ ਦੇਖ ਲਉ, ਲਾਹੌਰ ਦੇ ਵਿਕਾਸ ਨੂੰ ਦੇਖ ਲਉ, ਕੀ ਉਹ ਬਾਰਡਰ ਤੇ ਨਹੀਂ ਹੈ ? ਅੰਮ੍ਰਿਤਸਰ ਦਾ ਵਿਕਾਸ ਨਹੀਂ ਕੀਤਾ ਗਿਆ, ਅੰਮ੍ਰਿਤਸਰ ਨਾਲ ਧੱਕਾ ਕੀਤਾ ਗਿਆ ਹੈ। ਸਾਰੀਆਂ ਐਸ਼ਿਉਰੈਂਸਿਜ ਅਜੇ ਤੱਕ ਉਸੇ ਤਰ੍ਹਾਂ ਪਈਆਂ ਹਨ। ਬਾਦਲ ਸਾਹਿਬ ਨੇ ਅੱਜ ਫਿਰ ਕਿਹਾ ਸੀ, ਰਾਮ ਬਾਗ ਦੀ ਗੱਲ ਕੀਤੀ ਸੀ। ਬਾਦਲ ਸਾਹਿਬ ਵੱਲੋਂ 1998 ਤੋਂ ਹੁਣ ਤੱਕ ਦੀਆਂ ਸਾਰੀਆਂ ਗੱਲਾਂ ਦੇ ਬਾਰੇ ਗੱਲ ਹੋ ਗਈ, ਮੌਜੂਦਾ ਗੱਲਾਂ ਦੇ ਬਾਰੇ ਗੱਲ ਹੋ ਗਈ ਲੇਕਿਨ ਅੰਮ੍ਰਿਤਸਰ ਦਾ ਮੈਨਸ਼ਨ ਸਾਰੀ ਬਜਟ ਸਪੀਚ ਦੇ ਵਿੱਚ ਕਿਤੇ ਨਹੀਂ ਹੈ। ਅੰਮ੍ਰਿਤਸਰ ਦੀਆਂ ਸੜਕਾਂ ਦਾ ਮੈਨਸ਼ਨ ਨਹੀਂ ਹੈ। ਚਾਰ ਮਾਰਗੀ ਸੜਕ ਦਾ ਮੈਨਸ਼ਨ ਨਹੀਂ ਹੈ.........

**ਸ੍ਰੀ ਸਪੀਕਰ** : ਕਲਕੱਤਾ ਜੀ, ਹੁਣ ਵਾਈਂਡ ਅੱਪ ਕਰੋ। ਕਲਕੱਤਾ ਜੀ, ਬੱਸ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਅਸੀਂ ਤਾਂ ਕੀ ਕਹਿਣਾ ਹੈ ਜੀ ? ਬੱਸ ਕਰ ਜਾਂਦੇ ਹਾਂ ਜੇਕਰ ਤੁਸੀਂ ਬੋਲਣ ਹੀ ਨਹੀਂ ਦੇਣਾ।

**ਸ੍ਰੀ ਸਪੀਕਰ** : ਛੱਜਲਵੱਡੀ ਜੀ, ਤੁਸੀਂ ਪੰਜ ਮਿੰਟ ਲੈਣੇ ਹਨ। ਤੁਸੀਂ 4.44 ਮਿੰਟ ਤੋਂ ਲੈ ਕੇ 4.49 ਮਿੰਟ ਤੱਕ ਬੋਲਣਾ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ.ਸੀ.) : ਸਪੀਕਰ ਸਾਹਿਬ, ਜੋ ਬਜਟ ਅੱਜ ਪੇਸ਼ ਕੀਤਾ ਹੈ ਇਹ ਪਹਿਲਾਂ ਵਾਲੇ ਦੀ ਕਾਪੀ ਟੂ ਕਾਪੀ ਕਰ ਗਏ ਹਨ। ਸ਼ਡਿਊਲਡ ਕਾਸਟਾਂ ਬਾਰੇ ਲਿਖਿਆ ਹੈ ਕਿ ਧਰਮਸ਼ਾਲਾਵਾਂ ਬਣਾਵਾਂਗੇ, ਵਜ਼ੀਫ਼ੇ ਦੇਵਾਂਗੇ। ਇਹ ਕਾਗਜ਼ੀ ਗੱਲਾਂ ਚਲਦੀਆਂ ਹਨ। ਪਿਛਲੇ ਤਿੰਨ ਸਾਲ ਤੋਂ ਸਕੂਲ ਵਿੱਚ ਵਜ਼ੀਫ਼ੇ ਨਹੀਂ ਦਿੱਤੇ ਗਏ। ਇਸੇ ਤਰ੍ਹਾਂ ਹੋਰ ਮਿਸਾਲਾਂ ਪੇਸ਼ ਕਰ ਸਕਦੇ ਹਾਂ। ਸਪੀਕਰ ਸਾਹਿਬ,

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਸ਼ਡਿਊਲਡ ਕਾਸਟ 32-34 ਪ੍ਰਤੀਸ਼ਤ ਹਨ ਪਰ ਇਨ੍ਹਾਂ ਦਾ ਧਿਆਨ ਕੁਝ ਨਹੀਂ ਕੀਤਾ। ਇਨ੍ਹਾਂ ਦੇ ਹਿੱਸੇ ਦਾ ਜੋ ਬਣਦਾ ਹੈ, ਉਸ ਮੁਤਾਬਿਕ ਬਜਟ ਨਹੀਂ ਰੱਖਿਆ ਗਿਆ। ਜੋ ਬੇਇਨਸਾਫ਼ੀ ਅੱਜ ਸ਼ਡਿਊਲਡ ਕਾਸਟਾਂ ਨਾਲ ਇਸ ਸਰਕਾਰ ਦੇ ਵੇਲੇ ਹੋ ਰਹੀ ਹੈ, ਕਦੇ ਵੀ ਕਿਸੇ ਸਰਕਾਰ ਦੇ ਵਿਚ ਨਹੀਂ ਹੋਈ। ਉਸ ਸਰਕਾਰ ਦੇ ਰਾਜ ਵਿਚ ਜਿਹੜੀ ਸਦਾ ਅਕਾਲ ਪੁਰਖ ਦੇ ਉਤੇ ਵਿਸ਼ਵਾਸ ਰੱਖਣ ਵਾਲੀ ਅਤੇ ਅਕਾਲ ਤਖ਼ਤ ਦੀ ਮਰਿਆਦਾ ਤੇ ਚੱਲਣ ਵਾਲੀ ਅਤੇ "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ" ਮੰਨਣ ਵਾਲੀ ਸਰਕਾਰ ਹੈ, ਵਿਤਕਰਾ ਅੱਜ ਉਹੀ ਕਰ ਰਹੀ ਹੈ। ਸਪੀਕਰ ਸਾਹਿਬ, ਅੱਜ ਜੋ ਪੈਨਸ਼ਨਾਂ ਦਿੱਤੀਆਂ ਜਾ ਰਹੀਆਂ ਹਨ, ਸਾਡੀ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਪ੍ਰੋਗਰਾਮ ਵਿਚ ਸੀ। ਇਹ ਪੈਨਸ਼ਨਾਂ ਦਿੱਤੀਆਂ ਵੀ ਜਾਂਦੀਆਂ ਹਨ ਅਤੇ ਦਿੱਤੀਆਂ ਵੀ ਉਨ੍ਹਾਂ ਨੂੰ ਜਾਂਦੀਆਂ ਹਨ ਜਿਹੜੇ ਪੈਸੇ ਖਰਚ ਕਰਕੇ ਆਪਣੀਆਂ ਪੈਨਸ਼ਨਾਂ ਲਗਵਾਉਂਦੇ ਹਨ, ਪੈਸੇ ਦੇ ਕੇ ਹੀ ਪੈਨਸ਼ਨਾਂ ਮਿਲਦੀਆਂ ਹਨ;.........

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਵਿਧਾਨ ਸਭਾ ਪਵਿੱਤਰ ਹੈ। ਇਥੇ ਸਾਰੇ ਮੈਂਬਰ ਸਾਹਿਬਾਨ ਬੈਠੇ ਹਨ ਜਿਸ ਨੂੰ ਵੀ ਪੁੱਛ ਲਵੋ। ਅੱਜ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਰਾਜ ਵਿਚ ਕੋਈ ਵੀ ਬੰਦਾ ਹੱਥ ਚੁੱਕ ਕੇ ਕਹਿ ਦੇਵੇ ਕਿ ਪੈਨਸ਼ਨਾਂ ਪੈਸੇ ਦੇ ਕੇ ਲਗਦੀਆਂ ਹਨ। ਇਹ ਬਿਲਕੁਲ ਹਾਊਸ ਨੂੰ ਮਿਸਲੀਡ ਕਰਨ ਵਾਲੀ ਗੱਲ ਹੈ। ਇਹ ਹਰ ਕੋਈ ਲਗਵਾਉਂਦਾ ਹੈ ਔਰ ਇਹ ਵੀ ਲਗਵਾ ਰਹੇ ਹਨ। ਪੈਨਸ਼ਨਾਂ ਬਗੈਰ ਪੈਸੇ ਤੋਂ ਲੱਗ ਰਹੀਆਂ ਹਨ। ਪੈਨਸ਼ਨਾਂ ਖੁੱਲ੍ਹੇ ਰੂਪ ਵਿਚ ਲੱਗ ਰਹੀਆਂ ਹਨ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਮਾਨਯੋਗ ਸਾਹਨੀ ਸਾਹਿਬ ਨੂੰ ਕਹਿੰਦਾ ਹਾਂ ਕਿ ਇਹ ਇਸ ਦੇ ਬਾਰੇ ਬਾਅਦ ਵਿਚ ਕਹਿ ਲੈਣ, ਮੈਨੂੰ ਵਿਚ ਇੰਟਰੱਪਟ ਨਾ ਕਰਨ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ.........** **

**ਸ਼੍ਰੀ ਸਪੀਕਰ** : ਇਹ ਜੋ ਮੇਰੀ ਆਗਿਆ ਤੋਂ ਬਿਨਾਂ ਬੋਲ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ। ਕਲਕੱਤਾ ਜੀ, ਤੁਸੀਂ ਆਪਣੇ ਹੀ ਸਾਥੀ ਦਾ ਟਾਈਮ ਖਰਾਬ ਕਰਨ ਲੱਗੇ ਹੋਏ ਹੋ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ (ਵਿਘਨ) ਸਾਹਨੀ ਸਾਹਿਬ, ਨੂੰ ਬਾਹਰ ਕੱਢੋ ਕਿਉਂਕਿ ਇਹ ਸਮਾਂ ਖਰਾਬ ਕਰਦੇ ਹਨ......

**ਸ਼੍ਰੀ ਸਪੀਕਰ** : ਤੁਸੀਂ ਆਪਣੀ ਗੱਲ ਦੇ ਉਤੇ ਆ ਜਾਓ।

**ਸਰਦਾਰ ਰਣਜੀਤ ਸਿੰਘ ਛੱਜਲਵਡੀ** : ਜੋ ਪੈਨਸ਼ਨਾਂ ਦਾ ਮਸਲਾ ਹੈ, ਅਸੀਂ ਜ਼ਿਲ੍ਹਾ ਅੰਮ੍ਰਿਤਸਰ ਦੇ ਵਿਚ ਪਲਾਨਿੰਗ ਬੋਰਡ ਦੀ ਮੀਟਿੰਗ ਵਿੱਚ, ਜਿਸ ਦੇ ਚੇਅਰਮੈਨ ਸਰਦਾਰ

**Not recorded as ordered by the Chair.

ਗੁਰਦੇਵ ਸਿੰਘ ਬਾਦਲ ਜੀ ਹਨ, ਸਾਰਿਆਂ ਨੇ ਸਰਬਸੰਮਤੀ ਦੇ ਨਾਲ ਉਨ੍ਹਾਂ ਨੂੰ ਸ਼ਿਕਾਇਤ ਕੀਤੀ ਸੀ ਕਿ ਉਥੇ ਜੋ ਅਫ਼ਸਰ ਪੈਨਸ਼ਨਾਂ ਲਗਾ ਰਿਹਾ ਹੈ, ਉਹ ਪੈਸੇ ਲੈ ਰਿਹਾ ਹੈ। ਇਸ ਦੀ ਇਨਕੁਆਰੀ ਤੋਂ ਬਾਅਦ ਸਾਬਤ ਹੋ ਗਿਆ ਕਿ ਇਹ ਠੀਕ ਹੈ। ਪਰ ਦੋ ਐਮ. ਐਲ. ਏ. ਜਿਸ ਵਿਚ ਇਕ ਮੰਤਰੀ ਵੀ ਹੈ ਦੀ, ਮਿਹਰਬਾਨੀ ਨਾਲ, ਜਿਸ ਅਫ਼ਸਰ ਦੇ ਬਾਰੇ ਇਹ ਸਾਬਤ ਵੀ ਹੋ ਗਿਆ ਸੀ ਕਿ ਇਹ ਪੈਨਸ਼ਨਾਂ ਵੇਲੇ ਪੈਸੇ ਲੈ ਰਿਹਾ ਹੈ, ਉਸ ਨੂੰ ਫਿਰ ਇਕ ਮਹੀਨੇ ਬਾਅਦ ਦੁਬਾਰਾ ਉਥੇ ਹੀ ਲਗਾ ਦਿੱਤਾ ਗਿਆ ਹੈ। ਅੱਜ ਇਹ ਕਹਿ ਰਹੇ ਹਨ ਕਿ ਪੈਸੇ ਨਹੀਂ ਲੈ ਰਹੇ। ਹੁਣ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗਾ ਹੈ ਤਾਂ ਇਨ੍ਹਾਂ ਦੀਆਂ ਅੱਖਾਂ ਖੁਲ੍ਹ ਜਾਣੀਆਂ ਚਾਹੀਦੀਆਂ ਹਨ। ਸਾਡੀ ਅਕਾਲੀ ਦਲ ਦੀ ਸਰਕਾਰ ਨੇ ਇੰਨੀ ਜੱਦੋ-ਜਹਿਦ ਕਰਕੇ, ਐਮਰਜੈਂਸੀ ਦੇ ਦੌਰਾਨ ਮਾਨਯੋਗ ਮੁੱਖ ਮੰਤਰੀ ਜੀ ਨੇ 19 ਮਹੀਨੇ ਕੈਦ ਕੱਟੀ, ਪ੍ਰੈਸ ਦੀ ਆਜ਼ਾਦੀ ਦੇ ਵਾਸਤੇ ਅਤੇ ਲੋਕਤੰਤਰ ਦੀ ਬਹਾਲੀ ਕਰਨ ਵਾਸਤੇ ਉਨ੍ਹਾਂ ਨੇ ਇਹ ਕੈਦ ਕੱਟੀ। ਅੱਜ ਲੋਕਾਂ ਨੂੰ ਜਾਪਦਾ ਹੈ ਕਿ ਜਦੋਂ ਸ਼੍ਰੋਮਣੀ ਅਕਾਲੀ ਦਲ ਦੀ ਪਾਰਟੀ ਸੱਤਾ ਤੋਂ ਬਾਹਰ ਹੋਵੇ ਤਾਂ ਹੀ ਇਹ ਅਜਿਹੀ ਗੱਲ ਕਰਦੀ ਹੈ। ਜਦੋਂ ਸੱਤਾ ਵਿਚ ਆ ਜਾਂਦੀ ਹੈ ਤਾਂ ਇਹ ਵੀ ਕਾਂਗਰਸ ਪਾਰਟੀ ਵਾਂਗ ਕੁਹਾੜਾ ਮਾਰਦੀ ਹੈ। ਮੁੱਖ ਮੰਤਰੀ ਸਾਹਿਬ ਨੇ ਪ੍ਰੈਸ ਦੀ ਆਜ਼ਾਦੀ ਦੇ ਲਈ 19 ਮਹੀਨੇ ਕੈਦ ਕੱਟੀ ਹੈ ਪਰ ਅੱਜ ਪ੍ਰੈਸ ਵਾਲਿਆਂ ਨੂੰ ਅੰਦਰ ਵੜ੍ਹਨ ਨਹੀਂ ਦਿੱਤਾ ਜਾ ਰਿਹਾ। ਇਸ ਦੇ ਉਤੇ ਸਾਰਾ ਪਾਣੀ ਫੇਰ ਦਿੱਤਾ ਗਿਆ ਹੈ।

ਸਪੀਕਰ ਸਾਹਿਬ, ਇਸ ਬਜਟ ਦੇ ਵਿਚ ਬੇਰੁਜ਼ਗਾਰੀ ਦੂਰ ਕਰਨ ਦੇ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਅੱਜ ਮੁੱਖ ਮੰਤਰੀ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਅਸੀਂ ਰੋਜ਼ਗਾਰ/ਨੌਕਰੀਆਂ ਫਿਰ ਖੋਲ੍ਹ ਦਿੱਤੀਆਂ ਹਨ। ਮੁੱਖ ਮੰਤਰੀ ਸਾਹਿਬ ਦੀ ਮਨਜ਼ੂਰੀ ਲੈ ਕੇ ਕੋਈ ਵੀ ਭਰਤੀ ਕਰ ਸਕਦਾ ਹੈ। ਸਪੀਕਰ ਸਾਹਿਬ, ਲੱਖਾਂ ਦੀ ਗਿਣਤੀ ਵਿਚ ਅੱਜ ਪਲੱਸ-ਟੂ, ਬੀ.ਏ. ਕਰਕੇ ਬੱਚੇ ਬਾਹਰ ਨਿਕਲ ਰਹੇ ਹਨ ਅਤੇ ਮੇਰਾ ਖਿਆਲ ਹੈ ਕਿ ਉਸ ਦੇ ਵਿਚੋਂ 1% ਬੱਚਿਆਂ ਨੂੰ ਵੀ ਨੌਕਰੀਆਂ ਨਹੀਂ ਮਿਲ ਰਹੀਆਂ। ਇਸ ਦੇ ਲਈ ਕੋਈ ਵੀ ਚਾਰਾ ਨਹੀਂ ਕੀਤਾ ਗਿਆ। ਇਸ ਬਜਟ ਦੇ ਵਿਚ ਇਹ ਨਹੀਂ ਕਿਹਾ ਗਿਆ ਕਿ ਉਨ੍ਹਾਂ ਨੂੰ ਰੋਜ਼ਗਾਰ ਕਦੋਂ ਦੇਣਾ ਹੈ। ਉਨ੍ਹਾਂ ਦੇ ਲਈ ਸੈਲਫ-ਇੰਪਲਾਇਮੈਂਟ ਬਾਰੇ ਕੁਝ ਨਹੀਂ ਕਿਹਾ ਗਿਆ। ਪਿਛਲੀ ਸਰਕਾਰ ਦੇ ਵੇਲੇ ਜੋ ਬਹੁਤ ਸਾਰੀਆਂ ਆਈ.ਟੀ.ਆਈਜ਼. ਬਣੀਆਂ ਹਨ ਔਰ ਉਨ੍ਹਾਂ ਦੀਆਂ ਬਿਲਡਿੰਗਾਂ ਤਿਆਰ ਹਨ, ਉਨ੍ਹਾਂ ਆਈ.ਟੀ.ਆਈਜ਼. ਨੂੰ ਜੋ ਕਿ ਸੈਲਫ-ਇੰਪਲਾਇਮੈਂਟ ਦਿੰਦੀਆਂ ਹਨ, ਵਿਚ ਇਹ ਮਸ਼ੀਨਰੀ ਲਗਾ ਕੇ ਹੁਣ ਤੱਕ ਚਾਲੂ ਨਹੀਂ ਕਰ ਸਕੇ। ਇਹ ਸਾਡੀ ਡਿਵੈਲਪਮੈਂਟ ਦੀ ਗੱਲ ਹੈ, ਇਹ ਸਾਡਾ ਵਿਕਾਸ ਦਾ ਸਾਲ ਹੈ। ਅੱਜ ਲੱਖਾਂ, ਹਜ਼ਾਰਾਂ ਨੌਜਵਾਨ ਅਜਿਹੇ ਹਨ ਜਿਨ੍ਹਾਂ ਨੂੰ ਕੋਈ ਨੌਕਰੀਆਂ ਨਹੀਂ ਮਿਲ ਰਹੀਆਂ। ਉਨ੍ਹਾਂ ਦੇ ਲਈ ਰੋਜ਼ਗਾਰ ਦੇ ਕੋਈ ਸਾਧਨ ਪੈਦਾ ਨਹੀਂ ਕੀਤੇ ਗਏ, ਸੈਲਫ ਇੰਪਲਾਇਮੈਂਟ ਬਾਰੇ ਸਰਕਾਰ ਕੋਈ ਉਪਰਾਲਾ ਨਹੀਂ ਕਰ ਰਹੀ ਹੈ। ਸਪੀਕਰ ਸਾਹਿਬ, ਮੈਨੂੰ ਖਦਸ਼ਾ ਹੈ ਕਿ ਜਿਸ ਤਰ੍ਹਾਂ ਜ਼ਮੀਨ ਘੱਟ ਕਰਕੇ ਜਿਹੜੇ ਸਾਡੇ ਛੋਟੇ ਕਿਸਾਨ ਜਾਂ ਸ਼ਡਿਊਲਡ ਕਾਸਟ ਭਰਾ ਹਨ, ਜਿਨ੍ਹਾਂ ਨੂੰ ਕੋਈ ਇੰਪਲਾਇਮੈਂਟ ਨਹੀਂ ਮਿਲ ਰਹੀ ਹੈ ਉਹ ਇਸ ਬੇਰੁਜ਼ਗਾਰੀ ਦੇ ਕਾਰਨ, ਜਿਹੜੇ ਪਹਿਲਾਂ ਇਸ ਪੰਜਾਬ ਦੇ ਵਿਚ ਕਾਲੇ ਦਿਨ ਸਨ, ਵੱਲ ਦੁਬਾਰਾ ਨਾ ਤੁਰ ਪੈਣ। ਨੌਜਵਾਨਾਂ ਦੇ ਵਾਸਤੇ ਇਸ ਬਜਟ ਦੇ ਵਿਚ ਕੁਝ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਨਹੀਂ ਰੱਖਿਆ ਗਿਆ । ਸਪੀਕਰ ਸਾਹਿਬ, ਜੋ ਸੜਕਾਂ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਦੋ ਸਾਲ ਪਹਿਲਾਂ ਕੈਪਟਨ ਕੰਵਲਜੀਤ ਸਿੰਘ ਵਿੱਤ ਮੰਤਰੀ ਜੀ ਨਾਲ ਵੀ ਗੱਲ ਕੀਤੀ ਸੀ ਕਿ ਸੜਕਾਂ ਦਾ ਬਹੁਤ ਮਾੜਾ ਹਾਲ ਹੈ । ਹਰਿਆਣੇ ਵਾਂਗ ਡੀਜ਼ਲ ਦਾ ਰੇਟ ਵਧਾ ਦਿਓ ਤੇ ਪੈਸੇ ਪੰਜਾਬ ਦੀਆਂ ਸੜਕਾਂ ਤੇ ਲਾਉਣ ਦਾ ਵਾਅਦਾ ਕਰੋ ਅਤੇ ਜੇ ਲੋਕਾਂ ਵਲੋਂ ਮੁਖਾਲਫਤ ਹੋਈ ਤਾਂ ਉਹ ਆਪਣੀ ਪਾਰਟੀ ਦੇ ਐਮ.ਐਲ.ਏ. ਝੱਲ ਲੈਣਗੇ । ਇਨ੍ਹਾਂ ਨੇ ਹਰਿਆਣੇ ਨਾਲੋਂ ਵੀ ਡੀਜ਼ਲ ਤਾਂ ਮਹਿੰਗਾ ਕਰ ਦਿੱਤਾ ਪਰ ਉਹ ਪੈਸਾ ਸੜਕਾਂ ਤੇ ਨਹੀਂ ਲਾਇਆ ਗਿਆ । ਉਹ ਪੈਸਾ ਚੋਣਵੀਆਂ ਥਾਵਾਂ ਤੇ ਲਾਇਆ ਗਿਆ ਹੈ । ਮੈਂ ਸਰਦਾਰ ਤੋਤਾ ਸਿੰਘ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਗਰੀਬ ਵਰਗ ਦੇ ਬੱਚਿਆਂ ਲਈ ਮੁਢਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਕਰ ਦਿਤੀ ਹੈ ; ਕਿਉਂਕਿ, ਹੁਣ ਜਿਹੜੇ ਬੱਚੇ ਪਹਿਲਾਂ ਮਾਡਲ ਸਕੂਲਾਂ ਵਿਚ ਨਹੀਂ ਜਾ ਸਕਦੇ ਸਨ, ਉਨ੍ਹਾਂ ਨੂੰ ਮੁੱਢ ਤੋਂ ਇੰਗਲਿਸ਼ ਦੀ ਪੜ੍ਹਾਈ ਸ਼ੁਰੂ ਕਰਵਾਈ ਗਈ ਹੈ । ਮੈਂ ਆਪਣੀ ਸਰਕਾਰ ਦਾ ਖਾਸ ਕਰਕੇ ਸਰਦਾਰ ਤੋਤਾ ਸਿੰਘ ਦਾ ਧੰਨਵਾਦੀ ਹਾਂ । ਸਪੀਕਰ ਸਾਹਿਬ, ਇਹ ਜਿਹੜੀ ਹਜ਼ਾਰਾਂ ਸਕੂਲਾਂ ਨੂੰ ਅੱਪਗ੍ਰੇਡ ਕਰਨ ਬਾਰੇ ਗੱਲ ਕਹੀ ਗਈ ਹੈ ਇਸ ਤੋਂ ਪਹਿਲਾਂ ਜਿਹੜੇ ਸਕੂਲ ਅੱਪਗ੍ਰੇਡ ਕੀਤੇ ਗਏ ਹਨ......

**ਸ੍ਰੀ ਸਪੀਕਰ** : ਤੁਹਾਡੇ ਪੰਜ ਮਿੰਟ ਹੋ ਗਏ ਹਨ । ਲਾਲਪੁਰਾ ਜੀ, ਮੈਂ ਤੁਹਾਨੂੰ ਟਾਈਮ ਦਿੰਦਾ ਹਾਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਉਨ੍ਹਾਂ ਵਿਚੋਂ ਕਿਸੇ ਵੀ ਸਕੂਲ ਵਿਚ ਟੀਚਰ ਨਹੀਂ ਭੇਜੇ ਗਏ ਤੇ ਹੋਰ ਸਕੂਲਾਂ ਨੂੰ ਅੱਪਗ੍ਰੇਡ ਕਰਕੇ ਉਨ੍ਹਾਂ ਬੱਚਿਆਂ ਦੀ, ਮੈਂ ਕਹਿਣ ਤੋਂ ਨਹੀਂ ਝਿਜਕਾਂਗਾ, ਪੜ੍ਹਾਈ ਦਾ ਸੱਤਿਆਨਾਸ ਹੋ ਰਿਹਾ ਹੈ । ਉਨ੍ਹਾਂ ਬੱਚਿਆਂ ਲਈ ਜਿਥੇ ਪਹਿਲਾਂ ਪੜ੍ਹਾਉਣ ਲਈ ਟੀਚਰ ਪੂਰੇ ਨਹੀਂ ਸਨ, ਹੋਰ ਸਕੂਲ ਅੱਪਗ੍ਰੇਡ ਕਰਕੇ ਬਾਕੀ ਬੱਚਿਆਂ ਨਾਲ ਵਿਤਕਰਾ ਕਰੋਗੇ......

**ਸ੍ਰੀ ਸਪੀਕਰ** : ਬੱਸ, ਛੱਜਲਵੱਡੀ ਜੀ । ਲਾਲਪੁਰਾ ਜੀ, ਤੁਹਾਡੇ ਪੰਜ ਮਿੰਟ ਹਨ, ਤੁਹਾਨੂੰ ਪੰਜ ਮਿੰਟ ਦਿੱਤੇ ਹਨ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਬੱਚੇ ਠੀਕ ਪੜ੍ਹਾਈ ਨਹੀਂ ਕਰ ਸਕਦੇ, ਪਿੰਡਾਂ ਵਿਚ ਬੁਰਾ ਹਾਲ ਹੋ ਰਿਹਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ......

**ਸ੍ਰੀ ਸਪੀਕਰ** : ਬੀਬੀ ਜੀ, ਤੁਹਾਨੂੰ ਬਾਅਦ ਵਿਚ ਸਮਾਂ ਦੇਵਾਂਗੇ । ਲਾਲਪੁਰਾ ਜੀ, ਤੁਹਾਡੇ ਪੰਜ ਮਿੰਟ ਹਨ ,

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਪਿੰਡਾਂ ਵਿਚ ਪਾਣੀ ਦੀ ਬਹੁਤ ਸਮੱਸਿਆ ਹੈ......

**ਸ੍ਰੀ ਸਪੀਕਰ** : ਇਹ ਆ ਗਿਆ ਹੈ । ਛੱਜਲਵੱਡੀ ਜੀ, ਬੈਠ ਜਾਓ । Please sit down. ਲਾਲਪੁਰਾ ਜੀ ਤੋਂ ਸੁਣ ਲੈਣ ਦਿਓ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਤੁਸੀਂ ਵੀ ਉਸ ਬਿਰਾਦਰੀ ਨਾਲ ਸਬੰਧ ਰੱਖਦੇ ਹੋ । ਉਨ੍ਹਾਂ ਗਰੀਬ ਲੋਕਾਂ ਦੇ ਘਰਾਂ ਦੇ ਦੋਹਾਂ ਪਾਸੇ ਪਾਣੀ ਖੜ੍ਹਾ ਹੁੰਦਾ ਹੈ, ਗੰਦੇ ਪਾਣੀ ਦਾ ਕੋਈ ਨਿਕਾਸ ਨਹੀਂ ਹੈ । ਇਹ ਹਰ ਪਿੰਡ ਦੀ ਪ੍ਰਾਬਲਮ ਹੈ, ਜੇ ਇਹ ਪਾਣੀ ਬਾਰੇ ਪ੍ਰਾਬਲਮ ਨੂੰ ਠੀਕ ਨਾ ਕੀਤਾ ਗਿਆ ਤਾਂ ਅਸੀਂ ਉਨ੍ਹਾਂ ਗਰੀਬ ਲੋਕਾਂ ਨਾਲ ਵਿਤਕਰਾ ਕਰ ਰਹੇ ਹੋਵਾਂਗੇ । ਉਥੇ ਮਹਾਂਮਾਰੀ ਦਾ ਵੱਡਾ ਡਰ ਹੈ ।

**ਸ਼੍ਰੀ ਸਪੀਕਰ** : ਲਾਲਪੁਰਾ ਜੀ, ਤੁਸੀਂ ਬੋਲੋ । ਛੱਜਲਵੱਡੀ ਜੀ, ਤੁਸੀਂ ਬੈਠ ਜਾਓ । ਲਾਲਪੁਰਾ ਜੀ, ਪੰਜ ਮਿੰਟ ਲੈਣਾ, ਇਹ ਮੇਰੀ ਰਿਕੁਐਸਟ ਹੈ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** : ਪੰਜ ਮਿੰਟ ਵਿਚ ਗੱਲ ਕਹੀ ਨਹੀਂ ਜਾ ਸਕਦੀ ।

**ਸ਼੍ਰੀ ਸਪੀਕਰ** : ਤੁਸੀਂ ਸੀਨੀਅਰ ਬੁਲਾਰੇ ਹੋ ਪਰ ਸਿਰਫ ਪੰਜ ਮਿੰਟ ਲੈਣਾ ।

**ਸਰਦਾਰ ਪ੍ਰੇਮ ਸਿੰਘ ਲਾਲਪੁਰਾ** (ਤਰਨਤਾਰਨ) : ਇਤਿਹਾਸ ਵਿਚ ਇਹ ਪਹਿਲੀ ਦਫ਼ਾ ਹੈ, ਮੈਂ 25 ਸਾਲਾਂ ਤੋਂ ਸਦਨ ਦਾ ਮੈਂਬਰ ਹਾਂ, ਬਜਟ ਸੈਸ਼ਨ ਤਕਰੀਬਨ ਦੋ ਮਹੀਨੇ ਚਲਦਾ ਸੀ, ਬਜਟ ਤੇ ਖੁੱਲ੍ਹ ਕੇ ਬਹਿਸ ਹੁੰਦੀ ਸੀ, ਵਿੱਤ ਮੰਤਰੀ ਸਾਹਿਬ ਖੁੱਲ੍ਹ ਕੇ ਜਵਾਬ ਦਿੰਦੇ ਸੀ ਲੇਕਿਨ ਇਹ ਪਹਿਲੀ ਦਫ਼ਾ ਮੇਰੇ 25 ਸਾਲਾਂ ਦੇ ਇਤਿਹਾਸ ਵਿਚ ਹੋਇਆ ਹੈ ਕਿ ਹਾਊਸ ਵਿਚ ਅੱਜ ਦੀ ਬਜਟ ਬਹਿਸ ਸਿਰਫ ਇੱਕ ਘੰਟਾ ਚੱਲ ਰਹੀ ਹੈ । ਇਤਿਹਾਸ ਵਿਚ ਪੰਜਾਬ ਦੀ ਅਸੈਂਬਲੀ ਦਾ ਅੱਜ ਦਾ ਦਿਨ ਕਾਲੇ ਅੱਖਰਾਂ ਵਿਚ ਲਿਖਿਆ ਜਾਵੇਗਾ । ਕੀ ਕੋਈ ਮੈਂਬਰ 5-4 ਮਿੰਟਾਂ ਵਿਚ ਬਜਟ ਤੇ ਬਹਿਸ ਕਰ ਸਕਦਾ ਹੈ ? ਬਜਟ ਤੇ ਖੁੱਲ੍ਹ ਕੇ ਵਿਚਾਰਾਂ ਕਰ ਸਕਦਾ ਹੈ ? ਇਹ ਸਿਰਫ ਆਈਵਾਸ਼ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਇੰਨੀ ਵੱਡੀ ਮੈਜਾਰਿਟੀ ਹੁੰਦਿਆਂ ਹੋਇਆਂ ਵੀ ਹਾਊਸ ਵਿਚੋਂ ਇਸ ਤਰ੍ਹਾਂ ਡਰ ਕੇ ਭੱਜਣਾ, ਖੁੱਲ ਕੇ ਵਿਚਾਰਾਂ ਨਾ ਸੁਣਨਾ, ਡਾਕਟਰ ਅੰਬੇਦਕਰ ਦੀਆਂ ਅੱਖਾਂ ਵਿਚੋਂ ਵੀ ਅੱਥਰੂ ਆ ਰਹੇ ਹੋਣਗੇ ਕਿ ਮੈਂ ਜਿਹੜਾ ਹਿੰਦੁਸਤਾਨ ਦਾ ਕਾਂਸ਼ਟੀਚਿਊਸ਼ਨ ਬਣਾਇਆ, ਉਸ ਦਾ ਪੰਜਾਬ ਦੀ ਅਸੈਂਬਲੀ ਦੇ ਅੰਦਰ ਇਸ ਤਰ੍ਹਾਂ ਸੱਤਿਆਨਾਸ ਕੀਤਾ ਜਾ ਰਿਹਾ ਹੈ, ਘਾਣ ਕੀਤਾ ਜਾ ਰਿਹਾ ਹੈ । ਲੇਕਿਨ ਮੈਂ ਇਕ-ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ । ਅਸੀਂ ਆਪਣੇ ਇਲੈਕਸ਼ਨ ਮੈਨੀਫੈਸਟੋ ਵਿਚ ਵਾਅਦਾ ਕੀਤਾ ਸੀ ਕਿ ਕਿਸਾਨਾਂ ਨੂੰ ਬਿਜਲੀ ਮੁਫਤ ਦਿਆਂਗੇ । ਲੇਕਿਨ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਹਿੰਦੁਸਤਾਨ ਦੀ ਚੀਫ ਮਨਿਸਟਰਜ਼ ਕਾਨਫਰੰਸ ਵਿਚ, ਸਾਡੇ ਆਪਣੇ ਚੀਫ ਮਨਿਸਟਰ ਸਾਹਿਬ ਉਥੇ ਦਸਤਖਤ ਕਰਕੇ ਆਏ ਹਨ ਅਤੇ ਉੱਥੇ ਇਹ ਮੰਨ ਕੇ ਆਏ ਹਨ ਕਿ ਸਾਰੇ ਹਿੰਦੋਸਤਾਨ ਦੇ ਵਿੱਚ ਜਦੋਂ ਬਿਜਲੀ ਮੁਫਤ ਦੇਣ ਦੀ ਸਹੂਲਤ ਖਤਮ ਕੀਤੀ ਜਾ ਰਹੀ ਹੈ ਔਰ ਇਹ 50 ਪੈਸੇ ਫੀ ਯੂਨਿਟ ਲਾਇਆ ਜਾ ਰਿਹਾ ਹੈ, ਅਸੀਂ ਉਥੇ ਇਹ ਮੰਨ ਕੇ ਆ ਗਏ ਹਾਂ ਔਰ ਅਸੀਂ ਕਹਿੰਦੇ ਹਾਂ ਕਿ ਅਸੀਂ ਇਹ ਨਹੀਂ ਲਾਵਾਂਗੇ, ਇਹ ਰਿਪੋਰਟ ਗਵਾਹ ਹੈ । ਚੀਫ ਮਨਿਸਟਰ ਅਤੇ ਪ੍ਰਾਈਮ ਮਨਿਸਟਰ ਦੀਆਂ ਕਾਨਫਰੰਸਾਂ ਦੀਆਂ ਪ੍ਰੋਸੀਡਿੰਗਜ਼ ਗਵਾਹ ਹਨ ਕਿ ਛੇ ਮਹੀਨਿਆਂ ਦੇ ਅੰਦਰ-ਅੰਦਰ ਜਿਹੜੀ ਬਿਜਲੀ ਹੈ ਇਸ ਦਾ ਬਿਲ 50 ਪੈਸੇ ਫੀ ਯੂਨਿਟ ਆਵੇਗਾ । ਪਹਿਲਾਂ ਫਲੈਟ ਰੇਟ ਤੇ ਹੁੰਦੇ ਸਨ । ਹੁਣ ਜ਼ਿਮੀਦਾਰ ਨੂੰ ਫਲੈਟ ਰੇਟ ਨਾਲੋਂ ਵੀ 10-20 ਗੁਣਾਂ ਵੱਧ 50 ਪੈਸੇ ਫੀ ਯੂਨਿਟ ਬਿਜਲੀ ਤ ਪੈਸਾ ਖਰਚਣਾ ਪਵੇਗਾ ।

[ਸਰਦਾਰ ਪ੍ਰੇਮ ਸਿੰਘ ਲਾਲਪੁਰਾ]

ਇਸ ਕਰਕੇ ਮੈਂ ਜ਼ਿਆਦਾ ਕੁੱਝ ਨਹੀਂ ਕਹਿਣਾ ਚਾਹੁੰਦਾ। ਇਹ ਸਾਡੇ ਕਿਸਾਨਾਂ ਨਾਲ ਧਰੋਹ ਹੈ। ਸਾਡੇ ਇਲੈਕਸ਼ਨ ਮੈਨੀਫੈਸਟੋ ਨਾਲ ਧਰੋਹ ਹੈ। ਜਿਸ ਵਿੱਚ ਕਿ ਅਸੀਂ ਕਿਸਾਨਾਂ ਨੂੰ ਫਰੀ ਬਿਜਲੀ ਦੇਣ ਦਾ ਵਾਇਦਾ ਕੀਤਾ ਸੀ।

ਸਪੀਕਰ ਸਾਹਿਬ, ਸਾਡੇ ਵਿੱਤ ਮੰਤਰੀ ਸਾਹਿਬ ਨੇ ਦੂਸਰੇ ਮੁਲਕਾਂ ਅਮਰੀਕਾ, ਕੈਨੇਡਾ ਦਾ ਨਾਂ ਲਿਆ ਹੈ ਅਤੇ ਕਿਹਾ ਹੈ ਕਿ ਦੂਸਰੇ ਮੁਲਕ ਆਪਣੇ ਕਿਸਾਨਾਂ ਨੂੰ ਸਬਸਿਡੀਆਂ ਬਹੁਤ ਜ਼ਿਆਦਾ ਦਿੰਦੇ ਹਨ, ਅਸੀਂ ਨਹੀਂ ਦਿੰਦੇ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਮਰੀਕਾ ਔਰ ਕੈਨੇਡਾ ਦੇ ਅੰਦਰ ਅਗਰ 95 ਫੀਸਦੀ ਤੋਂ ਵੱਧ ਸਬਸਿਡੀ ਨਾ ਦਿੱਤੀ ਜਾਵੇ ਤਾਂ ਉਨ੍ਹਾਂ ਦਾ ਕਿਸਾਨ ਤਬਾਹ ਹੋ ਜਾਵੇਗਾ, ਉਸ ਦੀ ਆਰਥਿਕਤਾ ਤਬਾਹ ਹੋ ਜਾਵੇਗੀ। ਉਹ ਇਸ ਕਰਕੇ ਦਿੰਦੇ ਹਨ ਕਿ ਦੁਨੀਆਂ ਦੇ ਅੰਦਰ ਸਾਡੇ ਮੁਲਕ ਦੀ ਕਿਸਾਨੀ ਜਿਉਂਦੀ ਰਹੇ ਅਤੇ ਕਣਕ ਜਾਂ ਹੋਰ ਫਸਲਾਂ ਦੀ ਜੋ ਪੈਦਾਵਾਰ ਹੈ, ਉਸ ਤੋਂ ਉਹ ਪਿਛੇ ਨਾ ਰਹਿ ਜਾਣ। ਅਮਰੀਕਾ ਵਿੱਚ ਇਸ ਤਰ੍ਹਾਂ ਕਰਦੇ ਹਨ ਕਿ ਅਗਰ ਕਿਸੇ ਨੇ 100 ਏਕੜ ਜ਼ਮੀਨ ਬੀਜਣੀ ਹੈ ਤਾਂ ਉਹ ਕਹਿੰਦੇ ਹਨ ਕਿ 50 ਏਕੜ ਜ਼ਮੀਨ ਬੀਜ ਦਿਓ ਅਤੇ 50 ਏਕੜ ਜ਼ਮੀਨ ਖਾਲੀ ਰੱਖੋ। ਉਨ੍ਹਾਂ ਨੂੰ ਖਾਲੀ 50 ਏਕੜ ਜ਼ਮੀਨ ਦਾ ਉਨਾ ਹੀ ਮੁਆਵਜ਼ਾ ਮਿਲਦਾ ਹੈ, ਜਿੰਨੀ ਕਿ 50 ਏਕੜ ਦੀ ਆਮਦਨੀ ਹੁੰਦੀ ਹੈ। ਸੋ, ਇਹੋ ਜਿਹੀਆਂ ਉਦਾਹਰਣਾਂ ਦੇ ਕੇ ਅਸੀਂ ਆਪਣੇ ਆਪ ਨੂੰ ਬੇਬੱਸ ਕਰੀ ਬੈਠੇ ਹਾਂ। ਅਮਰੀਕਾ ਵਰਗਾ ਮੁਲਕ ਕਿਵੇਂ ਅਮੀਰ ਹੋਇਆ ਹੈ ? ਉਥੋਂ ਦੇ ਕਿਸਾਨਾਂ ਨੂੰ, ਮਜ਼ਦੂਰਾਂ ਨੂੰ ਅਤੇ ਇੰਡਸਟਰੀ ਨੂੰ, ਜੋ ਵੱਧ ਤੋਂ ਵੱਧ ਸਹੂਲਤਾਂ ਉਥੋਂ ਦੀ ਸਰਕਾਰ ਦੇ ਸਕਦੀ ਹੈ, ਉਹ ਦਿੰਦੇ ਆ ਰਹੇ ਹਨ। ਅਸੀਂ ਇਹ ਸਹੂਲਤਾਂ ਵਾਪਸ ਲੈਂਦੇ ਆ ਰਹੇ ਹਾਂ। ਮੈਨੂੰ ਇਸ ਦਾ ਅਫਸੋਸ ਹੈ ਔਰ ਮੈਂ ਇਥੋਂ ਵਾਕ-ਆਊਟ ਕਰਨਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਅੰਦਰ ਜੋ ਹਾਊਸ ਦੀਆਂ ਪ੍ਰੰਪਰਾਵਾਂ ਸਨ, ਜੋ ਹਾਊਸ ਦਾ ਵਕਾਰ ਸੀ, ਹਾਊਸ ਸੁਪਰੀਮ ਸੀ, ਔਰ ਪੰਜਾਬ ਦੇ ਐਮ.ਐਲ.ਏ ਪੰਜਾਬ ਦੇ ਲੋਕਾਂ ਦੀ ਆਵਾਜ਼ ਸਨ ਉਨ੍ਹਾਂ ਦਾ ਮੂੰਹ ਬੰਦ ਕਰ ਦਿੱਤਾ ਹੈ। ਦੋ-ਚਾਰ ਮਿੰਟ ਬਜਟ ਤੇ ਬਹਿਸ ਕਰੀਏ ਤਾਂ ਇਹ ਬਹਿਸ ਮੁਕੰਮਲ ਨਹੀਂ ਹੋ ਸਕਦੀ। ਇਹ ਦਿਨ ਜੋ ਹੈ, ਅੱਜ ਦੇ ਦਿਨ ਸਾਡੇ ਲੋਕਰਾਜ ਦੀਆਂ ਪ੍ਰੰਪਰਾਵਾਂ ਦਾ ਘਾਣ ਕੀਤਾ ਜਾ ਰਿਹਾ ਹੈ। ਇਨ੍ਹਾਂ ਪ੍ਰੰਪਰਾਵਾਂ ਦਾ ਘਾਣ ਕਰਕੇ ਇਹ ਖਤਮ ਕੀਤੀਆਂ ਜਾ ਰਹੀਆਂ ਹਨ ਅਤੇ ਡੈਮੋਕਰੇਸੀ ਖਤਮ ਕੀਤੀ ਜਾ ਰਹੀ ਹੈ, ਮੈਂਬਰਾਂ ਦੀ ਆਵਾਜ਼ ਖਤਮ ਕੀਤੀ ਜਾ ਰਹੀ ਹੈ ਅਤੇ ਪੰਜਾਬ ਦੇ ਲੋਕਾਂ ਦੀ ਆਵਾਜ਼ ਜੋ ਅਸੈਂਬਲੀ ਦੇ ਵਿੱਚ ਆਉਣੀ ਸੀ ਉਹ ਖਤਮ ਕੀਤੀ ਜਾ ਰਹੀ ਹੈ। ਮੈਂ ਇਸ ਦਾ ਵਿਰੋਧ ਕਰਦਾ ਹੋਇਆ ਵਾਕ-ਆਊਟ ਕਰਦਾ ਹਾਂ।

## WALK-OUT

(ਇਸ ਸਮੇਂ ਲੋਕਰਾਜ ਦੀਆਂ ਪਰੰਪਰਾਵਾਂ ਦਾ ਘਾਣ ਕੀਤੇ ਜਾਣ ਦੇ ਵਿਰੋਧ ਵਜੋਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਸਰਦਾਰ ਮਨਜੀਤ ਸਿੰਘ ਕਲਕੱਤਾ ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ।)

ਸ਼੍ਰੀ ਸਪੀਕਰ : Slogans are not to be recorded.

---

**Not recorded as ordered by the Chair.

## GENERAL DISCUSSION ON THE BUDGET ESTIMATES FOR THE YEAR 2001-2002 (*Resumption*)

श्रीमती लक्ष्मी कांता चावला (अमृतसर केन्द्रीय) : स्पीकर साहिब, आप ने पाँच मिनट का समय दिया है। मैं अपनी बात पाँच मिनट में ही खतम करूँगी। लेकिन मैं इस बात का जरुर ज़िक्र करना चाहती हूँ कि 1997 के समागम में आप ने यह माना था कि साल में हाऊस की 80 से 110 मीटिंगज़ होनी चाहिये। इस साल का बजट सैशन मेरे देखे 10 सालों के समय में सबसे छोटा है। अब मैं नुकते पर बात करती हूँ। वित्त मंत्री साहिब ने जब से अपने पाँच बजट पेश करने शुरु किये हैं तब से एस.पी.ओज़ और होम गार्डज़ का एक पैसा भी सैलरी में बढ़ाया नहीं गया। कहते हैं कि :—

"मानस की जात सबै एके पहचानबो"

लेकिन ऐसा किया नहीं गया। कैंसर और टी. बी. के मुफत ईलाज...... (विघ्न)

(ਇਕ ਅਵਾਜ਼ : ਇਹ ਗੁਰਬਾਣੀ ਸ਼ੁੱਧ ਬੋਲਣ।)

श्रीमती लक्ष्मी कांता चावला : वह गुरु तो जैसे आप के ही थे। अध्यक्ष महोदय, मेरा आप से एक निवेदन है कि इन्होंने जितने मेरे मिनट खराब किये हैं, मुझे उतना समय ज्यादा दे दीजिये। कैंसर और टी. बी. के मुफत ईलाज़ के लिऐ अमृतसर के अस्पताल में कोई व्यवस्था नहीं है। आज की तारीख़ में वहां 45 मरीज हैं। इनमें से किसी एक को भी गरीब डिकलेयर नहीं किया गया। गरीब होने के बावजूद भी सबसे पैसे लिये जा रहे हैं।

माननीय अध्यक्ष महोदय, आप के शिक्षा मन्त्री ने मेरे बिना निशान वाले प्रश्न नं. 489 के जबाव में कहा था कि अमृतसर के गवर्नमैंट कालेज के लिये हम ज़मीन इंप्रूवमैंट ट्रस्ट से ले लेंगे और मार्च, 2000 को कालेज की बिल्डिंग बना देंगे पर इस बात को 354 दिन बीत चुके हैं अभी तक सरकार ने कालेज के लिये इंप्रूवमैंट ट्रस्ट से ज़मीन नहीं खरीदी है। मन्त्री साहिब कहते थे कि पैसे सरकार से आ जायेंगे ज़मीन पर बिल्डिंग भी बन जायेगी। अगले बजट सैशन को कौन दोहरायेगा? बजट में लाटरी की बात की गई है। अगर किसान आर्थिक हालात खराब होने के कारण मर रहे हैं, लॉटरी करके पंजाब के लोग तबाह हो रहे हैं, यह एक जुआ है जो लोगों को तबाह कर रहा है। शराब बेचने में पंजाब सरकार किश्ती का चप्पु चला रही है।

[श्रीमती लक्ष्मी कांता चावला]

दूसरी तरफ सरकार नशों को दूर करने के लिये मुहिम चला रही है। This is a self controversial statement from the Govt, from the Minister in the House which is not appreciable. फिर अखबारों में एक्सीडैंटस की खबर आई है पर यहां पर मुझे कोई सूचना ठीक नहीं मिलती है। वित्त मन्त्री साहिब ने 2 साल पहले Goods Items पर सेलसटैक्स को 4% से 3% कर दिया था। अब मेरठ में Goods Items पर सेल्स टैक्स 3% कर दिया है। क्या आप इसको और कम करेंगे ? आप ने महावीर चक्र, परमवीर चक्र और वीर चक्र के विजेताओं को स्वतंत्रता संग्रामियों का रूतबा दिया है। पर जिन नौजवानों को President of India से Gallentary Award मिलते हैं उन के बारे में सरकार ने कुछ नहीं कहा है और ना ही इस बजट में कोई प्रावधान किया गया है कि उनको नौकरीयां दी जायेंगी। "आप्रेशन बल्यु स्टार" के दौरान शहीद हुए, लापता के परिवारों को अनुदान दिया जायेगा पर जो और भी मारे गये थे उन के परिवारजनों को नौकरी देने के बारे में कोई जिक्र नहीं किया गया। गवर्नर भाषण में सरकार की तरफ से पंजाब के हितों की सुरक्षा के लिए अलग-अलग मोर्चों में योगदान डालने वाले व्यक्तियों को आर्थिक सहायता और अन्य सुविधाएं देने की योजना बनाई है। अमृतसर में इंटरनैशनल एअरपोर्ट पर हवाई उड़ान अमृतसर से दिल्ली तक अभी तक शुरु नहीं करवा सके। फिर मैंने चीफ मनिस्टर साहिब को कहा कि अमृतसर से हरिद्वार तक के लिये सीधी ट्रेन चलवा दी जाये ताकि जिन्दा लोग हरिद्वार की यात्रा नहीं कर सकते कम से कम मौत के बाद अमृतसर से हरिद्वार की पवित्र यात्रा कर सकें और उन के अन्तिम संस्कार में योगदान हो सकेगा, पर ऐसा सरकार नहीं करवा सकी। Govt. always speak in future tense लाॅअ एंड आर्डर की हालात पंजाब में बहुत खराब है खास करके अमृतसर शहर में लाॅअ एंड आर्डर की हालात खराब है इस में कोई कमी नहीं आई है। शिक्षा विभाग में जो डी. ई. ओ. और प्रिंसीपलज लगाये जा रहे हैं वह काम खराब कर रहे हैं।

अमृतसर के गंदे नाले को ठीक करने के लिये जब से यह सरकार पंजाब में आई है तब से इस को ठीक करने के लिये कुछ नहीं किया गया जब कि इस से पहली सरकार ने उस पर 3.5 करोड़ रुपये खर्च किये थे। अमृतसर के बस स्टैंड के लिये भी सरकार की तरफ से कुछ नहीं किया गया, उसकी मूँह बोलती तस्वीर है। मन्त्रीयों की कारों को बहुत जल्द बदला जाता है और उन की कोठी में पाँच ए.सी. लगाये जाते है जब कि पहले 3 ए.सी. लगे हुऐ थे सारी बिजली का खर्चा यह ए.सी. ही खा जाते हैं, जो मन्त्री पहले एम.एल ए. होने पर कूलर से काम चला लेता था अब वह भी ए.सी. से कम बात नहीं करता। सारी बिजली तो 5 ए.सी. ही खा जाते है। इस को जरुर

कम किया जाये । कर्मचारियों की छुटीयां कम की जाऐं । Working days कम होते है जब कि पंजाब में छुटीयां ज्यादा होती है । एक त्योहार आता है उस की डेढ़ छुटी दफतरों में हो जाती है । स्पीकर साहिब मुझे पता हैं कि आपने मुझे 5 मिन्ट से ज्यादा समय नहीं देना और हमेशा मेरे साथ अन्याय ही हुआ है । मैं प्रार्थना करूं तो भी सरकार को बुरा लगता है और अगर अर्ज़ करूँ तो सरकार को मेरी शिकायत लगती है ।

**ਸ੍ਰੀ ਜਗਦੀਸ਼ ਸਾਹਨੀ (ਬਟਾਲਾ)** : ਸਪੀਕਰ ਸਾਹਿਬ, 5 ਬੰਦੇ ਮੇਰੇ ਤੋਂ ਪਹਿਲਾਂ ਬੋਲੇ ਹਨ ਅਤੇ ਪੰਜੇ ਹੀ ਬਜਟ ਦੇ ਖਿਲਾਫ ਬੋਲੇ ਹਨ ਅਤੇ ਬੰਦੇ ਵੀ ਸਾਡੇ ਆਪਣੇ ਸਨ । ਸਪੀਕਰ ਸਾਹਿਬ, ਅੱਜ ਦੇ ਯੁੱਗ ਵਿਚ ਇਕ ਪੁਰਾਣੀ ਕਹਾਵਤ ਹੈ ਕਿ ਇਕ ਬਾਪ, ਬੇਟਾ ਗਧੇ ਨੂੰ ਲੈ ਕੇ ਜਾ ਰਿਹਾ ਸੀ । ਬਾਪ ਗਧੇ ਤੇ ਬੈਠਾ ਸੀ ਅਤੇ ਰਸਤੇ ਵਿਚ ਲੋਕਾਂ ਨੇ ਪੁੱਛਿਆ ਕਿ ਆਪ ਗਧੇ ਤੇ ਬੈਠਾ ਹੈ ਅਤੇ ਬੱਚੇ ਨੂੰ ਪੈਦਲ ਤੋਰ ਰਿਹਾ ਹੈ । ਬਾਪ ਫਿਰ ਥੱਲੇ ਉਤਰ ਗਿਆ ਅਤੇ ਬੇਟੇ ਨੂੰ ਗਧੇ ਤੇ ਬਿਠਾ ਦਿਤਾ ਤਾਂ ਫਿਰ ਲੋਕਾਂ ਨੇ ਰਸਤੇ ਵਿਚ ਪੁੱਛਿਆ ਕਿ ਬੁੱਢਾ ਥੱਲੇ ਤੁਰ ਰਿਹਾ ਹੈ ਅਤੇ ਬੇਟਾ ਗਧੇ ਤੇ ਬੈਠਾ ਹੈ । ਜਦੋਂ ਉਹ ਦੋਨੋਂ ਗਧੇ ਤੇ ਬੈਠ ਗਏ ਤਾਂ ਲੋਕਾਂ ਨੇ ਕਿਹਾ ਕਿ ਵੇਖੋ ਗਧੇ ਦਾ ਕਚੂਮਰ ਕੱਢ ਰਹੇ ਹਨ । ਅੱਜ ਦੀ ਸਿਚੂਏਸ਼ਨ ਤਾਂ ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਹੀ ਹੈ । ਪੰਜਾਬ ਦੀ ਤਰੱਕੀ ਦੇ ਬਾਵਜੂਦ ਵੀ ਇਹੀ ਗੱਲ ਕਹੀ ਜਾਂਦੀ ਹੈ । ਸਾਡੇ ਵਿੱਤ ਮੰਤਰੀ ਜੀ ਨੇ ਬਜਟ ਵਿਚ ਵਿਕਾਸ ਤੇ ਜ਼ੋਰ ਦਿਤਾ ਹੈ ਅਤੇ 262 ਕਰੋੜ ਰੁਪਏ ਦਾ ਘਾਟੇ ਵਾਲਾ ਬਜਟ ਪੇਸ਼ ਕੀਤਾ ਹੈ । ਸਾਰੀਆਂ ਮੁਸ਼ਕਲਾਂ ਹੱਲ ਕੀਤੀਆਂ ਹਨ ਪ੍ਰੰਤੂ ਸਰਕਾਰ ਦੀ ਤਾਰੀਫ ਕਰਨ ਦੀ ਬਜਾਏ ਸਰਕਾਰ ਨੂੰ ਕੋਸਿਆ ਗਿਆ ਹੈ ਅਤੇ ਵਿਕਾਸ ਦੇ ਕੰਮਾਂ ਬਾਰੇ ਕੁਝ ਵੀ ਨਹੀਂ ਕਿਹਾ ਗਿਆ । 1997 ਤੋਂ ਪਹਿਲਾਂ ਪਿਛਲੀ ਸਰਕਾਰ ਵੇਲੇ ਮੈਂ ਵਿਰੋਧੀ ਬੈਂਚਾਂ ਤੇ ਬੈਠਦਾ ਸੀ । ਉਸ ਵੇਲੇ ਜਦੋਂ ਕੁਝ ਵਿਕਾਸ ਹੋਇਆ ਤਾਂ ਉਸ ਵਿਚ ਕਰੋੜਾਂ ਰੁਪਏ ਦੇ ਘਪਲੇ ਹੋਏ । ਉਸ ਵੇਲੇ ਮੈਂ ਇਸ ਬਾਰੇ ਪੁਆਇੰਟ-ਆਊਟ ਕੀਤਾ ਸੀ ਅਤੇ ਵਿਧਾਨ ਸਭਾ ਦਾ ਰਿਕਾਰਡ ਗਵਾਹ ਹੈ । ਉਸ ਵੇਲੇ ਦੇ ਜਿਹੜੇ ਰੂਰਲ ਡਿਵੈਲਪਮੈਂਟ ਮਨਿਸਟਰ ਸਨ, ਉਨ੍ਹਾਂ ਨੇ 15-20% ਤੱਕ ਕਮਿਸ਼ਨ ਲਿਆ । ਮੈਂ ਆਪੋਜ਼ੀਸ਼ਨ ਦਾ ਮੈਂਬਰ ਹੋਣ ਦੇ ਨਾਤੇ ਇਸ ਗੱਲ ਨੂੰ ਉਜਾਗਰ ਕੀਤਾ ਸੀ । ਅੱਜ ਫਿਰ ਰੂੜੀਆਂ ਦਾ ਜ਼ਿਕਰ ਹੋਇਆ ਹੈ ਅਤੇ 20-25 ਸਾਲ ਪਹਿਲਾਂ ਵੀ ਰੂੜੀਆਂ ਦਾ ਜ਼ਿਕਰ ਹੋਇਆ ਸੀ ਅਤੇ ਉਦੋਂ ਰੂੜੀਆਂ ਕੱਟੀਆਂ ਗਈਆਂ ਸਨ ਜੋ ਕਿ ਅੱਜ ਖਤਮ ਹੋ ਗਈਆਂ ਹਨ । ਉਹ ਜਗ੍ਹਾ, ਰੂੜੀਆਂ ਵਾਲੀ ਲੋਕਾਂ ਨੇ ਸਾਂਭ ਲਈ ਹੈ । ਹੁਣ ਪਿੰਡ ਦੇ ਪਾਣੀ ਦਾ ਨਿਕਾਸ ਛਪੜਾਂ ਵਿਚ ਪੈਂਦਾ ਹੈ ਉਸ ਨੂੰ ਛੱਪੜ ਵੀ ਸੰਭਾਲ ਨਹੀਂ ਸਕਦੇ ਇਸ ਕਰਕੇ ਸਰਕਾਰ ਵਲੋਂ ਉਨ੍ਹਾਂ ਛੱਪੜਾਂ ਦੇ ਦੁਆਲੇ ਰੀਟੇਨਿੰਗ ਵਾਲਜ਼ ਬਣਾਈਆਂ ਗਈਆਂ ਹਨ । ਕੀ ਇਹ ਵਿਕਾਸ ਦੇ ਕੰਮ ਨਹੀਂ ਹਨ ? ਗਵਰਨਰ ਐਡਰੈਸ ਵਿਚ ਕਿਹਾ ਗਿਆ ਹੈ ਕਿ ਅਸੀਂ ਵਿਕਾਸ ਉਤੇ ਪੈਸਾ ਖਰਚ ਕੀਤਾ ਹੈ ਪਰ ਕਈ ਮੈਂਬਰਾਂ ਨੇ ਐਡਰੈਸ ਤੇ ਬੋਲਦੇ ਹੋਏ ਕਿਹਾ ਹੈ ਕਿ ਵਿਕਾਸ ਤੇ ਕੋਈ ਵੀ ਪੈਸਾ ਖਰਚ ਨਹੀਂ ਕੀਤਾ ਗਿਆ । ਪੰਜਾਬ ਦਾ ਵਿਕਾਸ ਹੋਇਆ ਹੈ ਅਤੇ ਪੰਜਾਬ ਅੱਗੇ

[ਸ੍ਰੀ ਜਗਦੀਸ਼ ਸਾਹਨੀ]

ਵੱਧ ਰਿਹਾ ਹੈ । ਮਿਸਾਲ ਵਜੋਂ ਪਹਿਲਾਂ ਪਿੰਡਾਂ ਵਿਚ ਜਿਥੇ ਪੱਖੇ ਨਹੀਂ ਹੁੰਦੇ ਸਨ ਅੱਜ ਉਥੇ ਏ.ਸੀ. ਲੱਗੇ ਹੋਏ ਹਨ । ਪੰਜਾਬ ਸਰਕਾਰ ਨੇ ਬਿਜਲੀ ਦਾ ਇੰਤਜ਼ਾਮ ਕੀਤਾ ਹੈ । ਪਹਿਲਾਂ ਪਿੰਡਾਂ ਵਿਚ ਜਿਥੇ ਇਕ ਵੀ ਲਾਟੂ ਨਹੀਂ ਸੀ ਜਗਦਾ ਉਥੇ ਸਰਕਾਰ ਨੇ ਪੈਸਾ ਖਰਚ ਕਰਕੇ ਬਿਜਲੀ ਦਾ ਪ੍ਰਬੰਧ ਕੀਤਾ ਹੈ । ਜੇ ਕੋਈ ਕੁਦਰਤੀ ਕਰੋਪੀ ਕਾਰਨ ਬਾਰਸ਼ਾਂ ਨਾ ਹੋਣ, ਡੈਮ ਵਿਚ ਪਾਣੀ ਘੱਟ ਹੋਣ ਕਰਕੇ ਬਿਜਲੀ ਪੂਰੀ ਪੈਦਾ ਨਾ ਹੋਵੇ ਤਾਂ ਇਸ ਵਿਚ ਬਾਦਲ ਸਾਹਿਬ ਅਤੇ ਕੈਪਟਨ ਸਾਹਿਬ ਕੀ ਕਰ ਸਕਦੇ ਹਨ । ਪਹਿਲਾਂ ਸੜਕਾਂ ਦੀ ਹਾਲਤ ਮਾੜੀ ਸੀ ਪਰ ਹੁਣ ਸੜਕਾਂ ਦੀ ਰਿਪੇਅਰ ਹੋ ਰਹੀ ਹੈ ਅਤੇ ਨਵੀਆਂ ਸੜਕਾਂ ਬਣ ਰਹੀਆਂ ਹਨ । ਫਿਰ ਵੀ ਜੇਕਰ ਕਿਹਾ ਜਾਵੇ ਕਿ ਪੰਜਾਬ ਦਾ ਵਿਕਾਸ ਨਹੀਂ ਹੋਇਆ ਤਾਂ ਇਹ ਠੀਕ ਨਹੀਂ ਹੈ । ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਜਦੋਂ ਦੀ ਵਾਗਡੋਰ ਸੰਭਾਲੀ ਹੈ ਉਸ ਵੇਲੇ ਖਜ਼ਾਨੇ ਦੀ ਹਾਲਤ ਮਾੜੀ ਸੀ ਅਤੇ ਤਨਖਾਹਾਂ ਦੇਣ ਜੋਗਾ ਵੀ ਪੈਸਾ ਨਹੀਂ ਸੀ । ਇਸ ਸਰਕਾਰ ਨੇ ਨਵੇਂ ਤਨਖਾਹ ਸਕੇਲ ਲਾਗੂ ਕਰਕੇ 680 ਕਰੋੜ ਰੁਪਏ ਦੀ ਰਾਹਤ ਮੁਲਾਜ਼ਮਾਂ ਨੂੰ ਦਿੱਤੀ ਹੈ । ਕੈਪਟਨ ਸਾਹਿਬ ਨੇ ਪੈਸਾ ਇਧਰੋਂ ਉਧਰੋਂ ਇਕੱਠਾ ਕਰਕੇ ਇਹ ਕਾਰਗੁਜ਼ਾਰੀ ਦਿਖਾਈ ਹੈ । ਪਹਿਲਾਂ ਪੰਜਾਬ ਦੇ ਵਿਚ ਸ਼ਾਂਤੀ ਨਹੀਂ ਸੀ ਪਰ ਹੁਣ ਇਸ ਸਰਕਾਰ ਨੇ ਸ਼ਾਂਤੀ ਕਾਇਮ ਕੀਤੀ ਹੈ । ਪਹਿਲਾਂ ਵਿਕਾਸ ਨਾ ਹੋਣ ਦਾ ਇਕ ਇਹ ਵੱਡਾ ਕਾਰਨ ਸੀ ਕਿ ਪੰਜਾਬ ਵਿਚ ਸ਼ਾਂਤੀ ਕਾਇਮ ਨਹੀਂ ਸੀ । ਇਹ ਕਹਿੰਦੇ ਰਹੇ ਹਨ ਕਿ ਹਿੰਦੂ ਸਿੱਖ ਏਕਤਾ ਕਾਇਮ ਕਰਨੀ ਹੈ ਜਦੋਂ ਕਿ ਅਸੀਂ ਕਹਿੰਦੇ ਹਾਂ ਕਿ ਅਸੀਂ ਇਕ ਹੀ ਹਾਂ । ਕਿਸੇ ਵੇਲੇ ਕਾਂਗਰਸ ਨੇ ਇਹ ਕਿਹਾ ਸੀ ਕਿ ਇਹ ਨਾਪਾਕ ਗਠਬੰਧਨ ਹੈ । ਸਪੀਕਰ ਸਾਹਿਬ, ਇਹ ਸੱਚੇ ਪਾਤਸ਼ਾਹ ਨੇ ਬਣਾਇਆ ਹੈ । ਹਿੰਦੂ-ਸਿੱਖ ਏਕਤਾ ਦਾ ਕੋਈ ਗਠਬੰਧਨ ਨਹੀਂ, ਇਹ ਇਕ ਹਨ, ਕੋਈ ਏਕਤਾ ਦਾ ਗਠਬੰਧਨ ਨਹੀਂ । ਸਾਡੀ ਏਕਤਾ ਕਾਰਨ ਅੱਜ ਸੁਖ ਸ਼ਾਂਤੀ ਦੇ ਨਾਲ ਲੋਕ ਪੰਜਾਬ ਵਿਚ ਵਿਚਰਦੇ ਪਏ ਹਨ । ਅੱਗੇ ਅਸੀਂ ਕਦੇ ਸੋਚਿਆ ਨਹੀਂ ਸੀ ਕਿ ਚੰਡੀਗੜ੍ਹ ਤੋਂ 11.00 ਵਜੇ ਮੀਟਿੰਗ ਤੋਂ ਬਾਅਦ ਵਾਪਸ ਚਲੇ ਜਾਈਏ । 1991-92 ਵਿਚ ਕੋਈ ਸੋਚ ਨਹੀਂ ਸੀ ਸਕਦਾ ਕਿ ਚੰਡੀਗੜ੍ਹ ਤੋਂ ਬਟਾਲਾ ਵਾਪਸ ਜਾਣਾ ਹੈ ਜਾਂ ਨਹੀਂ । ਫਿਰ ਜੇ ਚਲੇ ਵੀ ਗਏ ਤਾਂ ਇਹ ਨਹੀਂ ਸੀ ਭਰੋਸਾ ਕਿ ਤੁਸੀਂ ਪਹੁੰਚ ਪਾਓਗੇ ਜਾਂ ਨਹੀਂ । ਜਿਥੇ ਸ਼ਾਂਤੀ ਹੈ, ਉਥੇ ਸਮਰਿਧੀ ਹੈ । ਜੇ ਸਾਡੇ ਦਿਲ ਵਿਚ ਸ਼ਾਂਤੀ ਨਹੀਂ, ਮੁਲਕ ਵਿਚ ਸ਼ਾਂਤੀ ਨਹੀਂ ਤਾਂ ਵਿਕਾਸ ਨਹੀਂ ਹੋ ਸਕਦਾ । ਅੱਜ ਅਸੀਂ ਵਿਕਾਸ ਦੀਆਂ ਪੂਰੀ ਤਰ੍ਹਾਂ ਪੁਲਾਂਘਾਂ ਪੁੱਟੀਆਂ ਹਨ । 20-22 ਸਾਲ ਤੋਂ ਮੁਤਵਰਤਾ ਥੀਨ ਡੈਮ ਕੰਪਲੀਟ ਨਹੀਂ ਸੀ ਹੋਇਆ । ਉਸਨੂੰ ਕੰਪਲੀਟ ਕਰਕੇ ਰਾਸ਼ਟਰ ਨੂੰ ਸਮਰਪਿਤ ਕੀਤਾ ਗਿਆ ਹੈ । ਇਹ ਸਮਰਿਧੀ ਦੀ ਨਿਸ਼ਾਨੀ ਹੈ । ਰਿਫਾਈਨਰੀ ਸਾਡੇ ਪੰਜਾਬ ਵਿਚ ਆਈ ਹੈ, ਚਾਹੇ ਕਿਸੇ ਦੇ ਟੈਨਿਓਰ ਵਿਚ ਆਈ ਹੋਏ, ਸ਼੍ਰੀ ਆਈ.ਕੇ. ਗੁਜ਼ਰਾਲ ਦੀ ਟੈਨਿਓਰ ਵਿਚ ਆਈ ਮਗਰ ਲਿਆਉਣ ਵਾਲਾ ਕੌਣ ਹੈ ? ਲਿਆਉਣ ਵਾਲਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੈ ਜਿਸਨੇ ਆਪਣੇ ਅਸਰ-ਰਸੂਖ ਨਾਲ, ਪ੍ਰੇਮ ਨਾਲ, ਭਾਈਚਾਰੇ ਦੇ ਨਾਤੇ, ਜਿਸ ਤਰੀਕੇ ਨਾਲ ਵੀ ਲਿਆ ਗਿਆ, ਮਿੰਨਤ ਨਾਲ, ਜਾਂ ਅੱਖਾਂ ਦਿਖਾ ਕੇ ਲਿਆ ਹੈ, ਪਰ ਲਿਆ ਪੰਜਾਬ ਲਈ ਹੈ । (ਥੰਪਿੰਗ) ਸਾਨੂੰ ਐਸੇ ਮੁੱਖ ਮੰਤਰੀ ਦਾ ਸ਼ੁਕਰ-ਗੁਜ਼ਾਰ ਹੋਣਾ ਚਾਹੀਦਾ ਹੈ ਜਿਸ ਨੇ ਆਪਣੇ ਹਰ ਵਸੀਲੇ ਨੂੰ ਵਰਤ ਕੇ ਪੰਜਾਬ ਦੀ ਖੁਸ਼ਹਾਲੀ ਲਈ ਕੋਸ਼ਿਸ਼ ਕੀਤੀ ਹੈ । ਇਹ ਕਹਿੰਦੇ ਹਨ ਕਿ ਅੱਜ ਲੋਕਤੰਤਰ ਦੀ ਹੱਤਿਆ ਹੋਈ ਹੈ ।

ਕੀ ਇਹ ਲੋਕਤੰਤਰ ਦੀ ਹੱਤਿਆ ਹੋਈ ਹੈ ? ਜਿਸ ਬੰਦੇ ਨੇ ਹਾਊਸ ਹੀ ਨਹੀਂ ਚੱਲਣ ਦੇਣਾ, ਇਥੇ ਆਉਣ ਦਾ ਅਸੀਂ ਟੀ.ਏ. ਲੈਣਾ ਹੈ, ਪੈਟਰੋਲ ਲੈਣਾ ਹੈ ਪਰ ਕੰਮ ਨਹੀਂ ਕਰਨਾ, ਉਸਦੇ ਬਾਰੇ ਕੀ ਕਹਿ ਸਕਦੇ ਹਾਂ । ਸਪੀਕਰ ਸਾਹਿਬ, ਜਾਂ ਤਾਂ ਤੁਸੀਂ ਇਹ ਪ੍ਰੋਵੀਜ਼ਨ ਕਰ ਦਿਉ ਕਿ ਜੇਕਰ ਕੰਮ ਨਹੀਂ ਹੋਵੇਗਾ ਤਾਂ ਖਰਚਾ ਵੀ ਨਹੀਂ ਮਿਲੇਗਾ । ਅਸੀਂ ਮੁਲਾਜ਼ਮਾਂ ਨੂੰ ਤਾਂ ਕਹਿੰਦੇ ਹਾਂ ਕਿ 'ਨੋ ਵਰਕ, ਨੋ ਪੇਅ' । ਇਹ ਅਸੂਲ ਵਿਧਾਨ-ਕਾਰ ਤੇ ਕਿਉਂ ਨਹੀਂ ਚਲ ਸਕਦਾ ? ਜੇ ਤਾਂ ਕੋਈ ਮੁੱਦਾ ਹੈ, ਫੇਰ ਤਾਂ ਹਾਊਸ ਦਾ ਕੰਮ ਰੋਕਣਾ ਚਾਹੀਦਾ ਹੈ । ਪਰ ਬਿਨਾਂ ਕਿਸੇ ਮੁੱਦੇ ਤੋਂ ਕੰਮ ਰੋਕ ਦੇਣਾ ਤੇ ਬਾਅਦ ਵਿਚ ਇਹ ਐਲਾਨ ਕਰ ਦੇਣਾ ਕਿ ਲੋਕਤੰਤਰ ਦੀ ਹੱਤਿਆ ਹੈ, ਕਿਥੋਂ ਤੱਕ ਵਾਜਬ ਗੱਲ ਹੈ ? ਮੇਰੀ, ਸਪੀਕਰ ਸਾਹਿਬ, ਅੰਤ ਵਿਚ ਇਹੋ ਬੇਨਤੀ ਹੈ ਕਿ ਅੱਜ ਜਿਸ ਵਿਕਾਸ ਦਰ ਤੇ ਪੰਜਾਬ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ, ਚਲ ਰਿਹਾ ਹੈ, ਅਸੀਂ ਕੋਸ਼ਿਸ਼ ਕਰਦੇ ਹਾਂ, ਭਗਵਾਨ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਸੱਚੇ ਪਾਤਸ਼ਾਹ, ਅਗਲੀ ਵਾਰ ਵੀ ਇਨ੍ਹਾਂ ਨੂੰ ਤਾਕਤ ਦੇਵੀਂ ਤਾਂਕਿ ਅਸੀਂ ਪੰਜਾਬ ਨੂੰ ਹੋਰ ਅੱਗੇ ਵਧਾ ਸਕੀਏ । ਧੰਨਵਾਦ ।

**ਸ਼੍ਰੀ ਸਪੀਕਰ** : ਵਿੱਤ ਮੰਤਰੀ ਸਾਹਿਬ । ਤੁਸੀਂ ਪੌਣੇ ਪੰਜ ਵਜੇ ਤੱਕ ਬੋਲਣਾ ਖਤਮ ਕਰ ਲੈਣਾ । 5.50 ਵਜੇ ਗਵਰਨਰ ਹਾਊਸ ਪਹੁੰਚਣਾ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਾਡੀ ਤਾਂ ਜੀ ਮੀਟਿੰਗ ਵੀ ਹੈ ।

**ਸ਼੍ਰੀ ਸਪੀਕਰ** : ਇਹ ਤਾਂ ਇਨ੍ਹਾਂ ਤੇ ਨਿਰਭਰ ਕਰਦਾ ਹੈ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਸੰਖੇਪ ਵਿਚ ਹੀ ਕਹਿਣਾ ਹੈ । ਅੱਜ ਮੇਰੇ ਵਲੋਂ 19 ਤਾਰੀਖ ਨੂੰ ਪੇਸ਼ ਕੀਤੇ ਗਏ ਬਜਟ ਤੇ ਬਹਿਸ ਆਰੰਭ ਹੋਣੀ ਸੀ । ਮੈਨੂੰ ਬੜੀ ਆਸ ਸੀ ਕਿ ਮੇਰੀਆਂ ਤਜ਼ਵੀਜ਼ਾਂ ਦੇ ਉਪਰ ਉਸਾਰੂ ਸੁਝਾਓ ਦੇਣ ਵਾਲੀ ਔਰ ਪੰਜਾਬ ਤੇ ਪੰਜਾਬੀਆਂ ਦੇ ਹਿੱਤਾਂ ਨੂੰ ਮੁੱਖ ਰੱਖਦੀ ਹੋਈ ਅੱਜ ਬਹਿਸ ਇਥੇ ਹੋਵੇਗੀ । ਮੈਂ ਆਪਣੇ ਮਨ ਵਿਚ ਇਹ ਵੀ ਤਿਆਰੀ ਕਰਕੇ ਆਇਆ ਸੀ ਕਿ ਬਹਿਸ ਦੇ ਦੌਰਾਨ ਜੇ ਕੋਈ ਅੱਛੇ ਸੁਝਾਓ ਜਾਂ ਪੰਜਾਬੀਆਂ ਦੀ ਬੇਹਤਰੀ ਵਾਸਤੇ ਕੋਈ ਗੱਲਾਂ ਦਰਸਾਈਆਂ ਗਈਆਂ ਤਾਂ ਮੈਂ ਆਪਣੀਆਂ ਤਜ਼ਵੀਜ਼ਾਂ ਦੇ ਵਿਚ ਤਰਮੀਮਾਂ ਕਰਨ ਲਈ ਤਿਆਰ ਹੋ ਕੇ ਆਇਆ ਸੀ । ਲੇਕਿਨ, ਸਪੀਕਰ ਸਾਹਿਬ, ਮੈਨੂੰ ਬੜੀ ਮਾਯੂਸੀ ਹੋਈ ਕਿ ਇਥੇ ਨੁਕਤਾਚੀਨੀ ਹੋਈ ਲੇਕਿਨ ਨਾ ਸਿਧਾਂਤਕ, ਨਾ ਅਮਲੀ ਤੇ ਨਾ ਹੀ ਠੋਸ ਨੁਕਤਾ-ਚੀਨੀ ਹੋਈ । ਮੇਰੀਆਂ ਤਜ਼ਵੀਜ਼ਾਂ ਦੇ ਉਪਰ ਇਕੱਲੀ ਇਕੱਲੀ ਦੀ ਗੱਲ ਕਰਕੇ, ਇਸ ਦੇ ਬਾਰੇ ਜੇਕਰ ਨੁਕਤਾਚੀਨੀ ਹੁੰਦੀ ਤਾਂ ਮੈਂ ਉਸਨੂੰ ਸਿਰ ਮੱਥੇ ਪ੍ਰਵਾਨ ਕਰਦਾ ਲੇਕਿਨ ਆਪਣਾ ਕੇਸ ਨੁਕਤਾਚੀਨੀ ਕਰਨ ਵਾਲੇ ਬਣਾ ਹੀ ਨਹੀਂ ਸਕੇ । ਕਿਉਂ ਨਹੀਂ ਬਣਾ ਸਕੇ ? ਕਿਉਂਕਿ ਜਿਹੜੇ ਕਾਗਜ਼ਾਤ, ਦਸਤਾਵੇਜ਼ ਮੈਂ ਆਪਣੀਆਂ ਤਜ਼ਵੀਜ਼ਾਂ ਦੇ ਵਿਚ ਪੇਸ਼ ਕੀਤੇ ਸਨ.........ਇਨ੍ਹਾਂ ਮਾਨਯੋਗ ਮੈਂਬਰਾਂ ਨੇ ਮੇਰੇ ਸਾਰੇ ਡਾਕੂਮੈਂਟਸ ਪੜ੍ਹਨ ਦੀ ਖੇਚਲ ਹੀ ਨਹੀਂ ਕੀਤੀ । ਇਸ ਕਰਕੇ ਉਨ੍ਹਾਂ ਵੱਲੋਂ ਬੜੀ ਮਾਯੂਸੀ ਵਾਲੀ ਨੁਕਤਾਚੀਨੀ

[ਵਿੱਤ ਅਤੇ ਯੋਜਨਾ ਮੰਤਰੀ]

ਹੋਈ। ਰਾਜਨੀਤੀ ਤੋਂ ਪ੍ਰੇਰਿਤ ਹੋ ਕੇ ਉਨ੍ਹਾਂ ਨੇ ਸਾਡੀ ਨੁਕਤਾਚੀਨੀ ਕਰਨੀ ਸੀ, ਇਸ ਕਰਕੇ ਉਨ੍ਹਾਂ ਨੇ ਇਹ ਨੁਕਤਾਚੀਨੀ ਕੀਤੀ ਔਰ ਬੋਲਣ ਲੱਗਿਆਂ ਇਸ ਮਹਾਨ ਸਦਨ ਦੀਆਂ ਪ੍ਰੰਪਰਾਵਾਂ ਡੈਮੋਕਰੇਸੀ ਅਤੇ ਪੰਜਾਬ ਦੇ ਹਿੱਤਾਂ ਦੀਆਂ ਗੱਲਾਂ ਕੀਤੀਆਂ ਗਈਆਂ। ਮੈਨੂੰ ਇਹ ਵੀ ਬੜੀ ਹੈਰਾਨੀ ਹੋਈ ਕਿ ਹਾਊਸ ਦੀਆਂ ਪ੍ਰੰਪਰਾਵਾਂ ਦੀ ਗੱਲ ਕਰਨ ਵਾਲੇ ਔਰ ਇਸ ਸਦਨ ਅੰਦਰ ਜਮਹੂਰੀ ਜ਼ਿਮੇਂਵਾਰੀਆਂ ਦੀ ਵਕਾਲਤ ਕਰਨ ਵਾਲੇ ਆਪਣੀ ਗੱਲ ਕਹਿ ਕੇ ਚਲੇ ਗਏ। ਕੀ ਅਸੀਂ ਇਸ ਮਹਾਨ ਸਦਨ ਵਿਚ ਇਸ ਕਰਕੇ ਆਉਂਦੇ ਹਾਂ ਕਿ ਅਸੀਂ ਆਪਣੀ ਗੱਲ ਆਖੀਏ, ਦੋ ਨਾਹਰੇ ਲਾਈਏ ਅਤੇ ਚਲੇ ਜਾਈਏ ? ਅਸੀਂ ਤਾਂ ਇਥੇ ਬਹਿਸ ਵਿਚ ਭਾਗ ਲੈਣ ਲਈ ਆਉਂਦੇ ਹਾਂ ਅਤੇ ਇਕ ਦੂਸਰੇ ਦੇ ਸੁਝਾਅ ਸੁਣ ਕੇ ਦਰੁੱਸਤੀ ਕਰਨ ਲਈ ਆਉਂਦੇ ਹਾਂ ਪਰੰਤੂ ਇਨ੍ਹਾਂ ਨੂੰ ਨਾਹਰੇ ਲਾਉਣ ਦੀ ਅਤੇ ਫੋਟੋ ਖਿਚਾਉਣ ਦੀ ਕਾਹਲੀ ਹੁੰਦੀ ਹੈ। ਇਸ ਮਹਾਨ ਸਦਨ ਦੀਆਂ ਪ੍ਰੰਪਰਾਵਾਂ ਬਾਰੇ ਇਨ੍ਹਾਂ ਨੂੰ ਕੋਈ ਫਿਕਰ ਨਹੀਂ ਹੈ। ਫੋਕੀ ਅਤੇ ਬੇਬੁਨਿਆਦ ਡੈਮੋਕਰੇਸੀ ਬਾਰੇ ਇਥੇ ਗੱਲਾਂ ਕੀਤੀਆਂ ਗਈਆਂ। ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਸਿਰਫ 2-3 ਪੁਆਇੰਟ ਹੀ ਰੱਖਣੇ ਹਨ। ਜਿਹੜਾ ਕਿਸਾਨ ਆਪਣੀ ਆਰਥਿਕ ਮੰਦਹਾਲੀ ਕਰਕੇ ਆਪਣੀ ਖੁਦ-ਕਸ਼ੀ ਦਾ ਸ਼ਿਕਾਰ ਹੋ ਜਾਂਦਾ ਹੈ, ਉਸ ਦੇ ਪਰਿਵਾਰ ਦੇ ਪੁਨਰਵਾਸ ਲਈ ਜਿਹੜਾ ਅਸੀਂ ਪ੍ਰਤੀ ਵਿਅਕਤੀ ਢਾਈ ਲੱਖ ਰੁਪਿਆ ਰੱਖਿਆ ਹੈ, ਉਸ ਬਾਰੇ ਮਾਨਯੋਗ ਮਹੇਸ਼ਇੰਦਰ ਸਿੰਘ ਗਰੇਵਾਲ ਨੇ ਜੋ ਕੁਝ ਕਿਹਾ ਹੈ, ਉਸ ਦੀ ਮੈਨੂੰ ਕੋਈ ਸਮਝ ਨਹੀਂ ਆਈ। ਉਨ੍ਹਾਂ ਨੇ ਸੁਝਾਅ ਦਿੱਤਾ ਹੈ ਕਿ ਤੁਸੀਂ ਸਰਵੇ ਕਰਾਓ ਅਤੇ ਪਤਾ ਕਰੋ ਕਿ ਕਿਸ ਕਿਸ ਨੇ ਖੁਦਕਸ਼ੀ ਕਰਨੀ ਹੈ। ਮੈਂ ਤਾਂ ਇਸ ਗੱਲ ਨੂੰ ਸਮਝ ਨਹੀਂ ਸਕਿਆ ਕਿ ਪਹਿਲਾਂ ਕਿਹੜਾ ਇਹ ਗੱਲ ਦੱਸੇਗਾ ਅਤੇ ਕਿਸ ਨੂੰ ਜਾ ਕੇ ਅਸੀਂ ਪੁੱਛਾਂਗੇ ਕਿ ਭਾਈ, ਤੂੰ ਖੁਦਕਸ਼ੀ ਕਰਨੀ ਹੈ ਜਾਂ ਨਹੀਂ। ਇਸ ਤਰ੍ਹਾਂ ਦੀ ਹਾਸੋਹੀਣੀ ਗੱਲ ਕਹਿ ਕੇ ਅਤੇ ਆਪਣਾ ਸੁਝਾਅ ਦੇ ਕੇ ਉਹ ਇਥੋਂ ਚਲੇ ਗਏ ਹਨ।

ਬਿਜਲੀ ਬੋਰਡ ਬਾਰੇ ਇਥੇ ਗੱਲ ਆਖੀ ਗਈ ਕਿ 250 ਕਰੋੜ ਰੁਪਿਆ ਕਿਥੇ ਜਾਵੇਗਾ ਅਤੇ ਕਿਵੇਂ ਜਾਵੇਗਾ। ਇਸ ਦੀ ਕਲੈਰੀਫਿਕੇਸ਼ਨ ਮੈਂ ਆਪਣੀ ਬਜਟ ਤਜਵੀਜ਼ ਵਿਚ ਦਿੱਤੀ ਸੀ ਕਿ ਇਹ 250 ਕਰੋੜ ਰੁਪਿਆ ਬਿਜਲੀ ਬੋਰਡ ਨੂੰ ਕੰਪਨਸੇਟ ਕਰਨ ਲਈ ਦਿੱਤਾ ਜਾਣਾ ਹੈ ਜੋ ਕਿ ਕਿਸਾਨਾਂ ਨੂੰ ਟਿਊਬਵੈਲਾਂ ਵਾਸਤੇ ਮੁਫਤ ਬਿਜਲੀ ਸਪਲਾਈ ਕਰਦਾ ਹੈ। (ਥੰਪਿੰਗ)

5 ਕਰੋੜ ਰੁਪਿਆ ਪਤਾ ਨਹੀਂ ਇਨ੍ਹਾਂ ਨੇ ਕਿਥੋਂ ਲੱਭ ਲਿਆ ਹੈ ਕਿ ਅਰਬਨ ਵਰਗ ਲਈ ਸਿਰਫ 5 ਕਰੋੜ ਰੁਪਿਆ ਹੀ ਰੱਖਿਆ ਹੈ। ਅਰਬਨ ਇਨਫਰਾਸਟਰੱਕਚਰ ਡਿਵੈਲਪ-ਮੈਂਟ ਬੋਰਡ ਜਿਹੜਾ ਅਸੀਂ ਬਣਾਇਆ ਹੈ, ਉਸ ਬਾਰੇ ਪਿਛਲੇ 50 ਸਾਲ ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ ਇਹ ਬੋਰਡ ਵੀ ਬਣਾਉਣ ਦੀ ਲੋੜ ਹੈ। ਇਹ ਸਿਰਫ ਸਾਡੀ ਸਰਕਾਰ ਨੇ ਹੀ ਸੋਚਿਆ ਹੈ। ਇਸ ਦੇ ਵਾਸਤੇ 5 ਕਰੋੜ ਰੁਪਿਆ ਨਹੀਂ, ਬਲਕਿ 30 ਕਰੜ ਰੁਪਿਆ ਰੱਖਿਆ ਗਿਆ ਹੈ। (ਥੰਪਿੰਗ) ਮਾਨਯੋਗ ਮੈਂਬਰ ਸਾਹਿਬਾਨ ਨੇ ਇਸ ਨੂੰ ਗਲਤ ਸਮਝ ਲਿਆ ਹੈ।

ਕਈ ਸ਼ਹਿਰਾਂ ਵਿਚ ਸੀਵਰੇਜ ਅਤੇ ਪੀਣ ਵਾਲੇ ਪਾਣੀ ਦਾ ਉਪਬੰਧ ਕਰਨ ਲਈ

ਹੁੱਡਕੋ ਕੋਲੋਂ 260 ਕਰੋੜ ਰੁਪਏ ਦਾ ਕਰਜ਼ਾ ਲੈਣ ਵਾਸਤੇ 20 ਕਰੋੜ ਰੁਪਿਆ ਅਸੀਂ ਜ਼ਾਰੀ ਕਰੀ ਬੈਠੇ ਹਾਂ ।

ਇਨ੍ਹਾਂ ਨੂੰ ਸਤਲੁਜ ਐਕਸ਼ਨ ਪਲੈਨ ਦਾ ਬੜਾ ਫਿਕਰ ਹੈ । ਕੇਂਦਰ ਸਰਕਾਰ ਨੇ ਇਸ ਐਕਸ਼ਨ ਪਲੈਨ ਵਿਚ ਜਿਹੜੀ ਟੈਕਨਾਲੋਜੀ ਵਰਤਣੀ ਸੀ, ਉਸ ਦੇ ਵਿਚ ਕੁਝ ਤਰ-ਮੀਮ ਕਰਨ ਦਾ ਫੈਸਲਾ ਕੀਤਾ ਹੈ ਅਤੇ ਦੋ ਹਜ਼ਾਰ ਏਕੜ ਜ਼ਮੀਨ ਐਕਵਾਇਰ ਕਰਨ ਲਈ ਪੈਸਾ ਰੱਖਿਆ ਹੈ । ਇਸ ਕਰਕੇ ਇਹ ਦੇਰੀ ਹੋਈ ਹੈ । ਕਲਕੱਤਾ ਸਾਹਿਬ ਕਹਿ ਰਹੇ ਸਨ ਕਿ ਪੰਜਾਬ ਵਿਚੋਂ ਸਾਰੀ ਇੰਡਸਟਰੀ ਬਾਹਰ ਚਲੀ ਗਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਵੀ ਇੰਡਸਟਰੀ ਪੰਜਾਬ ਵਿਚੋਂ ਬਾਹਰ ਨਹੀਂ ਗਈ ਬਲਕਿ ਮੈਂ ਇਹ ਗੱਲ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ......ਪਿਛਲੇ ਚਾਰ ਸਾਲਾਂ ਦੇ ਵਿੱਚ ਪੰਜਾਬ ਦੇ ਅੰਦਰ 20 ਹਜ਼ਾਰ ਕਰੋੜ ਰੁਪਏ ਦੀ ਨਵੀਂ ਸਨਅੱਤ ਲੱਗੀ ਹੈ (ਥੰਪਿੰਗ) ਪਿਛਲੇ 50 ਸਾਲਾਂ ਦੇ ਵਿੱਚ 16 ਹਜ਼ਾਰ ਅਤੇ ਇਨ੍ਹਾਂ 4 ਸਾਲਾਂ ਦੇ ਵਿੱਚ 20 ਹਜ਼ਾਰ ਕਰੋੜ ਰੁਪਏ ਦੀ ਨਵੀਂ ਸਨਅੱਤ ਲੱਗੀ ਹੈ । ਇਹ ਇੰਡਸਟਰੀ ਨੂੰ ਪੰਜਾਬ ਤੋਂ ਬਾਹਰ ਸ਼ਿਫਟ ਕਰਨ ਦੀਆਂ ਗੱਲਾਂ ਕਰਦੇ ਹਨ । ਜਦੋਂ ਕਿ ਇੰਡਸਟਰੀ ਪੰਜਾਬ ਦੇ ਵਿੱਚ ਬਾਹਰਲੇ ਸੂਬਿਆਂ ਤੋਂ ਸ਼ਿਫਟ ਹੋ ਕੇ ਇੱਥੇ ਆ ਰਹੀ ਹੈ । ਇਸ ਤੋਂ ਇਲਾਵਾ ਅੰਤਰ-ਰਾਸ਼ਟਰੀ ਕੰਪਨੀਆਂ ਪੰਜਾਬ ਦੇ ਵਿੱਚ ਆ ਕੇ ਕਾਰਖਾਨੇ ਲਗਾ ਰਹੀਆਂ ਹਨ । ਸਪੀਕਰ ਸਾਹਿਬ, ਇੱਕ ਗੱਲ ਇਹ ਆਖੀ ਕਿ ਗੁਜਰਾਲ ਸਾਹਿਬ ਨੇ ਆਹ ਦਿੱਤਾ, ਆਹ ਦਿੱਤਾ । ਅਸੀਂ ਗੁਜਰਾਲ ਸਾਹਿਬ ਦਾ ਧੰਨਵਾਦ ਹਰ ਵਾਰ ਕਰਦੇ ਹਾਂ । ਅਸੀਂ ਉਨ੍ਹਾਂ ਦਾ ਸਨਮਾਨ ਜਲੰਧਰ ਦੇ ਵਿੱਚ ਇਕ ਬਹੁਤ ਵੱਡਾ ਇਕੱਠ ਕਰਕੇ ਕੀਤਾ । ਅਸੀਂ ਸ਼ੁਕਰ-ਗੁਜ਼ਾਰ ਹਾਂ ਗੁਜਰਾਲ ਸਾਹਿਬ ਦੇ ਲੇਕਿਨ ਗੁਜਰਾਲ ਸਾਹਿਬ ਤੋਂ ਕਰਵਾਇਆ ਕਿਸ ਨੇ, ਉਨ੍ਹਾਂ ਦੇ ਨਾਲ ਬੈਠ ਕੇ ਸਾਰਾ ਜ਼ੋਰ ਲਾ ਕੇ, ਦਲੀਲਾਂ ਦੇ ਦੇ ਕੇ ਜਿਹੜੀਆਂ ਗੱਲਾਂ ਉਨ੍ਹਾਂ ਤੋਂ ਪ੍ਰਵਾਨ ਕਰਵਾਈਆਂ, ਸਕੀਮਾਂ ਬਣਾਈਆਂ ਉਹ ਸਾਰੀਆਂ ਚੀਜ਼ਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਔਰ ਅਸੀਂ ਸਾਰਿਆਂ ਨੇ ਕਰਵਾਈਆਂ । ਉਦੋਂ ਤਾਂ ਇਹ ਵੀ ਸਾਡੇ ਨਾਲ ਹੀ ਹੁੰਦੇ ਸਨ । ਇੱਕ ਛੱਜਲਵੱਡੀ ਸਾਹਿਬ ਪਤਾ ਨਹੀਂ ਕੀ ਗੱਲ ਕਹਿ ਗਏ । ਇਕ ਤਾਂ ਕਿਹਾ ਕਿ ਤੁਸੀਂ ਜੀ ਹਰ ਗੱਲ ਬਾਰੇ ਕਹਿ ਦਿੰਦੇ ਹੋ ਕਿ ਕਰਾਂਗੇ, ਕਰਾਂਗੇ, ਕਰਾਂਗੇ ਪਰ ਉਹ ਇਸ ਗੱਲ ਨੂੰ ਭੁੱਲ ਗਏ ਕਿ ਮੇਰੀਆਂ ਬਜਟ ਤਜਵੀਜ਼ਾਂ ਅਗਲੇ ਸਾਲ ਵਾਸਤੇ ਹਨ । ਪਿਛਲੇ ਸਾਲ ਲਈ ਨਹੀਂ ਸਨ । ਇਸ ਲਈ ਮੈਂ ਇਹ ਵੀ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਤਜ-ਵੀਜ਼ਾਂ ਪੰਜਾਬ ਸਰਕਾਰ ਨੇ ਬਜਟ ਦੇ ਅੰਦਰ ਦੱਸੀਆਂ ਹਨ ਉਸ ਵਾਸਤੇ ਫਾਇਨਾਂਸ ਦੇ ਠੋਸ ਪ੍ਰਬੰਧ ਵੀ ਸਾਲ 2001-2002 ਲਈ ਕੀਤੇ ਹਨ ।

ਇਸੇ ਤਰ੍ਹਾਂ ਹੀ ਇੱਥੇ ਇੱਕ ਮੈਂਬਰ ਬੋਲ ਗਏ ਹਨ ਕਿ ਕਿਸਾਨਾਂ ਤੇ ਤੁਸੀਂ ਵਜ਼ਨ ਪਾਉਂਦੇ ਹੋ ਤੁਸੀਂ ਉਨ੍ਹਾਂ ਉਤੇ ਬਹੁਤ ਦਬਾਅ ਪਾ ਦਿੱਤਾ ਹੈ । ਛੱਜਲਵੱਡੀ ਸਾਹਿਬ ਕਹਿੰਦੇ ਹਨ ਕਿ ਤਸੀਂ ਡੀਜ਼ਲ ਤੇ ਹੋਰ ਟੈਕਸ ਲਾਓ । ਇਹ ਸੁਝਾਅ ਉਨ੍ਹਾਂ ਵਲੋਂ ਆਇਆ ਹੈ । ਸਪੀਕਰ ਸਾਹਿਬ, ਜੋ ਆਪਣੇ ਵਲੋਂ ਕਹਿੰਦੇ ਹਾਂ ਕਿ ਅਸੀਂ ਕਿਸਾਨਾਂ ਦੇ ਹਮਦਰਦ ਹਾਂ ਆਮ ਜਨਤਾ ਦੇ ਉਪਰ ਡੀਜ਼ਲ ਤੇ ਟੈਕਸ ਲਾਉਣ ਦਾ ਮਤਲਬ ਇਹ ਹੈ ਕਿ ਕਿਸਾਨਾਂ ਉਤੇ ਵਜ਼ਨ ਪਏਗਾ, ਕਿਸਾਨ ਹੋਰ ਆਰਥਿਕ ਸੰਕਟ ਵਿੱਚ ਆ ਜਾਏਗਾ ਔਰ ਇਸ ਦੇ

[ਵਿੱਤ ਅਤੇ ਯੋਜਨਾ ਮੰਤਰੀ]

ਨਾਲ ਨਾਲ ਮਾਲ ਭਾੜਾ ਅਤੇ ਜਿਹੜੇ ਕਿਰਾਏ ਹਨ ਉਹ ਵੀ ਵੱਧਣਗੇ, ਟਰੱਕਾਂ ਦੇ ਕਿਰਾਏ ਵੀ ਵੱਧਣਗੇ, ਬੱਸਾਂ ਦੇ ਕਿਰਾਏ ਵੱਧਣਗੇ ਅਤੇ ਗਰੀਬ ਜਨਤਾ ਦੇ ਉਤੇ ਵੀ ਬੋਝ ਪਵੇਗਾ । ਇਕ ਪਾਸੇ ਹਮਦਰਦੀ ਦੇ ਨਾਲ ਉਨ੍ਹਾਂ ਬਾਰੇ ਗੱਲਾਂ ਕਰਦੇ ਹਨ ਅਤੇ ਦੂਜੇ ਪਾਸੇ ਸੁਝਾਅ ਦਿੰਦੇ ਹਨ ਕਿ ਕਿਸਾਨ ਤੇ, ਗਰੀਬ ਜਨਤਾ ਤੇ, ਡੀਜ਼ਲ ਤੇ ਟੈਕਸ ਲਾ ਕੇ ਤੁਸੀਂ ਕਿਸਾਨ ਵਾਸਤੇ ਹੋਰ ਮੁਸ਼ਕਲਾਂ ਖੜ੍ਹੀਆਂ ਕਰੋ ।

ਸਪੀਕਰ ਸਾਹਿਬ, ਬੀਬੀ ਜੀ ਨੇ ਆਖਿਆ ਕਿ ਤੁਸੀਂ ਜਿਸ ਦਿਨ ਦੇ ਆਏ ਹੋ, ਉਦੋਂ ਤੋਂ ਹੀ ਤੁਸੀਂ ਹੋਮ-ਗਾਰਡਾਂ ਵਾਸਤੇ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਪਿਛਲੇ ਸਾਲ ਹੀ ਹੋਮ-ਗਾਰਡਾਂ ਨੂੰ ਜਿਹੜੀ ਪਹਿਲਾਂ 50 ਰੁਪਏ ਦਿਹਾੜੀ ਮਿਲਦੀ ਸੀ ਅਸੀਂ ਉਹ ਵਧਾ ਕੇ 70/- ਰੁਪਏ ਕਰ ਦਿੱਤੀ ਸੀ ਔਰ ਲਾਲਪੁਰਾ ਸਾਹਿਬ ਸਾਡੇ ਤੇ ਇਹ ਵੀ ਦੋਸ਼ ਲਾ ਗਏ ਕਿ ਜਿਹੜਾ ਤੁਸੀਂ ਫੈਸਲਾ ਕਰਕੇ ਕਿਸਾਨਾਂ ਨੂੰ ਟਿਊਬਵੈਲਾਂ ਦੇ, ਬਿਜਲੀ ਦੇ ਬਿਲਾਂ ਦੀ ਮੁਆਫੀ ਕਰ ਦਿੱਤੀ ਸੀ ਉਹ ਵਾਪਸ ਲੈਣ ਲੱਗੇ ਹੋ। ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਸਾਡਾ ਕੋਈ ਇਰਾਦਾ ਨਹੀਂ, ਕੋਈ ਮਨਸ਼ਾ ਨਹੀਂ । ਸਾਡਾ ਇਹ ਬੜਾ ਸਪਸ਼ਟ ਅਤੇ ਦਲੇਰਾਨਾ ਫੈਸਲਾ ਹੈ ਕਿ ਕਿਸੇ ਕੀਮਤ ਤੇ ਟਿਊਬਵੈਲਾਂ ਦੇ ਬਾਰੇ ਬਿਜਲੀ ਦੀ ਜਿਹੜੀ ਮੁਆਫੀ ਕੀਤੀ ਹੋਈ ਹੈ ਉਹ ਵਾਪਸ ਨਹੀਂ ਲਵਾਂਗਾ ਸਗੋਂ ਬਿਜਲੀ ਬੋਰਡ ਨੂੰ ਪੰਜਾਬ ਸਰਕਾਰ 250 ਕਰੋੜ ਰੁਪਏ ਦੇਵੇਗੀ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਪੀਕਰ** : ਕੈਪਟਨ ਸਾਹਿਬ, ਪਲੀਜ਼ ਤੁਸੀਂ ਇਕ ਮਿੰਟ ਲਈ ਬੈਠੋ । ਸਾਹਨੀ ਸਾਹਿਬ ਦਾ ਪੁਆਇੰਟ ਆਫ ਆਰਡਰ ਸੁਣ ਲਈਏ । ਹਾਂ ਜੀ, ਸਾਹਨੀ ਸਾਹਿਬ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਜਿਸ ਤਰ੍ਹਾਂ ਹੁਣੇ ਕੈਪਟਨ ਸਾਹਿਬ ਨੇ ਕਿਹਾ ਹੈ ਕਿ ਅਸੀਂ ਹੋਮ-ਗਾਰਡਾਂ ਵਾਸਤੇ ਇਹ ਕੀਤਾ ਹੈ । ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਾ ਹਾਂ ਕਿ ਪੰਜਾਬ ਵਿੱਚ ਜਿਸ ਵੇਲੇ ਅਸੀਂ ਹਰ ਬੰਦੇ ਨੂੰ ਇਕ ਬਰਾਬਰ ਗਿਣਦੇ ਹਾਂ ਤਾਂ ਸਾਨੂੰ ਐਸ. ਪੀ. ਓਜ਼ ਲਈ ਵੀ ਸੋਚਣਾ ਚਾਹੀਦਾ ਹੈ ਕਿਉਂਕਿ ਉਸਦੀ ਡਿਊਟੀ ਵੀ 24 ਘੰਟੇ ਦੀ ਹੈ ਜਿਸ ਤਰ੍ਹਾਂ ਪੁਲਿਸ ਕਾਂਸਟੇਬਲਾਂ ਦੀ 24 ਘੰਟੇ ਦੀ ਡਿਊਟੀ ਹੈ । ਉਸ ਦੀ ਤਨਖਾਹ 3500/- ਰੁਪਏ ਪ੍ਰਤੀ ਮਹੀਨਾਂ ਤੋਂ ਸ਼ੁਰੂ ਹੋ ਕੇ ਅੱਗੇ ਤੱਕ ਜਾਂਦੀ ਹੈ ਜਦੋਂ ਕਿ ਐਸ. ਪੀ. ਓ. ਵਿਚਾਰੇ ਦੀ 1500/- ਰੁਪਏ ਪ੍ਰਤੀ ਮਹੀਨਾ ਤੋਂ ਅੱਗੇ ਚਲਦੀ ਹੈ ਅਤੇ 1700/- ਰੁਪਏ ਤੱਕ ਖਤਮ ਹੋ ਜਾਂਦੀ ਹੈ । ਜੇਕਰ ਪੰਜਾਬ ਦੇ ਵਿੱਚ ਹਰ ਇਕ ਨਾਗਰਿਕ ਨੂੰ ਆਪਾਂ ਇਕ ਨਿਗਾਹ ਦੇ ਨਾਲ ਦੇਖਦੇ ਹਾਂ ਤਾਂ ਬਜਟ ਪ੍ਰੋਵੀਜ਼ਨ ਦੇ ਵਿੱਚ ਮੇਰੀ ਇਹ ਬੇਨਤੀ ਹੈ ਕਿ ਉਸ ਦੇ ਬਾਰੇ ਵੀ ਇਹ ਜ਼ਰੂਰ ਗੌਰ ਕਰਨ ਤਾਂ ਕਿ ਐਸ.ਪੀ.ਓਜ਼ ਨੂੰ ਵੀ ਕੋਈ ਹੌਸਲਾ ਹੋਵੇ । ਜੇਕਰ ਇਹ ਤਨਖਾਹ ਦੋਨਾਂ ਦੀ ਬਰਾਬਰ ਨਹੀਂ ਕਰ ਸਕਦੇ ਤਾਂ ਥੋੜ੍ਹੀ ਬਹੁਤ ਉਨ੍ਹਾਂ ਦੇ ਨੇੜੇ-ਤੇੜੇ ਜ਼ਰੂਰ ਕਰ ਦਿੱਤੀ ਜਾਵੇ ਇਹ ਮੇਰੀ ਇਨ੍ਹਾਂ ਨੂੰ ਬੇਨਤੀ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਸਾਹਨੀ ਸਾਹਿਬ ਨੇ ਜੋ ਨੁਕਤਾ ਉਠਾਇਆ ਮੈਂ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ। ਲੇਕਿਨ ਸਰਕਾਰ ਦਾ ਵੀ ਮੰਤਵ ਅਤੇ ਮਨਸ਼ਾ ਇਹੀ ਹੈ ਕਿ ਜਿਹੜੇ ਐਸ.ਪੀ.ਓਜ਼ ਹਨ, ਉਨ੍ਹਾਂ ਦਾ ਕੁਝ ਕੀਤਾ ਜਾਵੇ। ਇਸ ਕਰਕੇ ਇਹ ਫੈਸਲਾ ਕੀਤਾ ਗਿਆ ਹੈ ਕਿ ਪੰਜਾਬ ਦੇ ਐਸ.ਪੀ.ਓਜ਼ ਨੂੰ ਪੰਜਾਬ ਪੁਲਿਸ ਦੇ ਸਿਪਾਹੀ ਬਣਾਇਆ ਜਾਵੇਗਾ। ਉਨ੍ਹਾਂ ਦੀਆਂ ਸਿਲੈਕਸ਼ਨਾਂ ਵੀ ਹੋ ਚੁੱਕੀਆਂ ਹਨ। ਸਾਰਿਆਂ ਜ਼ਿਲ੍ਹਿਆਂ ਵਿਚੋਂ ਉਨ੍ਹਾਂ ਦੀਆਂ ਰਿਪੋਰਟਾਂ ਵੀ ਤਿਆਰ ਹੋ ਚੁੱਕੀਆਂ ਹਨ। ਬਹੁਤ ਸਾਰਿਆਂ ਨੂੰ ਪੂਰਨ ਤੌਰ ਤੇ ਪੰਜਾਬ ਪੁਲਿਸ ਦੇ ਨੰਬਰ ਦੇ ਦਿੱਤੇ ਜਾਣਗੇ ਅਤੇ ਉਹ ਬਕਾਇਦਾ ਤੌਰ ਤੇ ਪੰਜਾਬ ਪੁਲਿਸ ਦੇ ਮੁਲਾਜ਼ਮ ਬਣ ਜਾਣਗੇ।

ਮੈਂ ਇਕ ਗੱਲ ਕਹਾਂਗਾ ਕਿ ਇਥੇ ਗੱਲ ਆਈ ਹੈ ਕਿ ਸਲਾਹ ਨਹੀਂ ਕੀਤੀ ਗਈ। ਸਪੀਕਰ ਸਾਹਿਬ, ਇਹ ਬਜਟ ਅਤੇ ਹਰੇਕ ਬਜਟ ਤਿਆਰ ਕਰਨ ਲੱਗਿਆਂ ਇਕੱਲੇ-ਇਕੱਲੇ ਮਹਿਕਮੇ ਅਤੇ ਵਜ਼ੀਰ ਸਾਹਿਬਾਨ ਨਾਲ ਉਨ੍ਹਾਂ ਦੀਆਂ ਯੋਜਨਾਵਾਂ ਸਬੰਧੀ ਲੰਮੀਆਂ-ਚੌੜੀਆਂ ਡਿਸਕਸ਼ਨਜ਼ ਹੋਈਆਂ ਹਨ। ਵਪਾਰੀਆਂ ਅਤੇ ਸਨਅਤਕਾਰਾਂ ਦੀਆਂ ਜਿਹੜੀਆਂ ਨੁਮਾਇੰਦਾ ਜਮਾਤਾਂ ਹਨ, ਉਨ੍ਹਾਂ ਨਾਲ ਬੈਠ ਕੇ ਲੰਮੀ-ਚੌੜੀ ਗੱਲਬਾਤ ਕੀਤੀ ਗਈ ਹੈ। ਇਸ ਤੋਂ ਇਲਾਵਾ ਅਸੀਂ ਕਿਸਾਨਾਂ ਨਾਲ ਅਤੇ ਕਿਸਾਨ ਜਥੇਬੰਦੀਆਂ ਨਾਲ, ਕਿਸਾਨ ਮਾਹਿਰਾਂ ਨਾਲ, ਅਰਥ-ਸ਼ਾਸਤਰੀਆਂ ਨਾਲ ਅਤੇ ਪੰਜਾਬ ਦੇ ਹਰੇਕ ਵਰਗ ਦੇ ਬੁੱਧੀਜੀਵੀਆਂ ਨਾਲ ਦਲੀਲ ਭਰਪੂਰ ਗੱਲਬਾਤ ਕੀਤੀ ਹੈ ਅਤੇ ਉਨ੍ਹਾਂ ਸਾਰਿਆਂ ਕੋਲੋਂ ਸੁਝਾਅ ਲਏ ਹਨ ਤਾਂ ਹੀ ਇਹ ਬਜਟ ਤਜਵੀਜ਼ ਕੀਤਾ ਹੈ। ਇਸੇ ਕਰਕੇ ਹੀ ਇਸ ਬਜਟ ਦੀ ਸਾਰੇ ਪੰਜਾਬ ਵਾਸੀਆਂ ਵੱਲੋਂ ਅਤੇ ਹਰੇਕ ਵਰਗ ਦੇ ਲੋਕਾਂ ਵੱਲੋਂ ਪ੍ਰਸੰਸਾ ਹੋ ਰਹੀ ਹੈ। ਲੇਕਿਨ ਇਨ੍ਹਾਂ ਨੂੰ ਦੁੱਖ ਇਸ ਗੱਲ ਦਾ ਨਹੀਂ ਕਿ ਅਸੀਂ ਪਿਛਲੇ ਸਾਲ ਨਾਲੋਂ 2700 ਕਰੋੜ ਦੇ ਮੁਕਾਬਲੇ 650 ਕਰੋੜ ਰੁਪਏ ਵੱਧ ਅਰਥਾਤ 3357 ਕਰੋੜ ਰੁਪਏ ਦੀ ਸਲਾਨਾ ਪਲਾਨ ਜਿਹੜੀ ਰੱਖੀ ਹੈ ਉਸ ਨਾਲ ਪੰਜਾਬ ਦਾ ਵਿਸ਼ਾਲ ਵਿਕਾਸ ਹੋ ਜਾਵੇਗਾ। ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਫਿਕਰ ਵੱਢ ਵੱਢ ਖਾਈ ਜਾਂਦਾ ਹੈ ਕਿ ਉਸ ਨਾਲ ਪੰਜਾਬ ਦੇ ਪਿੰਡਾਂ ਦੀ ਅਤੇ ਸ਼ਹਿਰਾਂ ਦੀ ਜਨਤਾ ਸਰਦਾਰ ਬਾਦਲ ਨਾਲ ਹੋਰ ਵਧੇਰੇ ਜੁੜ ਜਾਵੇਗੀ ਅਤੇ ਉਹ ਇਰ-ਰੇਲੇਟਿਵ ਹੋ ਕੇ ਪੰਜਾਬ ਵਿਚ ਰਹਿ ਜਾਣਗੇ। ਇਸ ਕਰਕੇ ਹੀ ਨੁਕਤਾਚੀਨੀ ਹੋਈ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਪੰਜਾਬ ਦੀ ਰਾਜਨੀਤੀ ਵਿਚੋਂ ਇਸ ਵੇਲੇ ਬਿਲਕੁਲ ਆਈਸੋਲੇਟ ਹੋ ਚੁੱਕੇ ਹਨ। ਪੰਜਾਬ ਦੀ ਜਨਤਾ ਚਾਹੁੰਦੀ ਹੈ ਕਿ ਪੰਜਾਬ ਦਾ ਵਿਕਾਸ ਹੋਵੇ। ਪੰਜਾਬ ਦੀ ਜਨਤਾ ਚਾਹੁੰਦੀ ਹੈ ਕਿ ਪੰਜਾਬ ਵਿਚ ਸ਼ਾਂਤੀ ਰਹੇ। ਪੰਜਾਬ ਦੀ ਜਨਤਾ ਚਾਹੁੰਦੀ ਹੈ ਕਿ ਪੰਜਾਬ ਵਿਚ ਰਾਜਨੀਤਕ ਸਥਿਰਤਾ ਰਹੇ। ਪੰਜਾਬ ਦੀ ਜਨਤਾ ਚਾਹੁੰਦੀ ਹੈ ਕਿ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਚੱਲੇ ਅਤੇ ਪੰਜਾਬ ਦੀ ਜਨਤਾ ਦੀ ਸੇਵਾ ਕਰੇ। (ਥੰਪਿੰਗ) ਇਸ ਕਰਕੇ ਮੈਂ ਅਪਣੀ ਸਪੀਚ ਵਿਚ ਵੀ ਆਖਿਆ ਸੀ ਕਿ ਇਹ ਬਜਟ ਤਜਵੀਜ਼ਾਂ ਇਕ ਸਾਲ ਲਈ ਨਹੀਂ ਹਨ ਬਲਕਿ 6 ਸਾਲ ਦੀਆਂ ਸਨ ਇਸੇ ਗੱਲ ਤੋਂ ਹੀ ਇਨ੍ਹਾਂ ਵਿਚ ਘਬਰਾਹਟ ਪੈਦਾ ਹੋਈ ਹੈ।

ਸਪੀਕਰ ਸਾਹਿਬ, ਇਹ ਨੁਕਤਾਚੀਨੀ ਰਾਜਨੀਤੀ ਤੋਂ ਪ੍ਰੇਰਤ ਹੈ ਅਤੇ ਵੱਡੀ ਗੱਲ ਮੈਂ ਆਖਾਂਗਾ ਕਿ ਈਰਖਾ ਵਿਚੋਂ ਹੋਈ ਹੈ। ਜਦੋਂ ਇਹ ਵੇਖਿਆ ਗਿਆ ਕਿ ਅਸੀਂ ਤਾਂ ਸਰਕਾਰ

[ਵਿੱਤ ਅਤੇ ਯੋਜਨਾ ਮੰਤਰੀ]

ਨੂੰ ਡੀ-ਸਟੈਬੇਲਾਈਜ਼ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਅਤੇ ਸਾਰੀਆਂ ਤੋੜ-ਮੋੜ ਕਰਕੇ ਪੰਜਾਬ ਵਿਚ ਆਰਥਿਕ ਹਲਚਲ ਪੈਦਾ ਕਰਨ ਦੀ ਵੀ ਕੋਸ਼ਿਸ਼ ਕੀਤੀ ਲੇਕਿਨ ਇਹ ਫਿਰ ਵੀ ਪੈਰ ਜਮਾਂ ਗਏ ਹਨ ਅਤੇ ਪੰਜਾਬ ਵਿਚ ਇਕ ਲੋਕਪ੍ਰਿਯ ਸਰਕਾਰ ਬਣ ਚੁੱਕੀ ਹੈ ਅਤੇ ਪੰਜਾਬ ਵਿਚ ਪਿੰਡਾਂ ਅਤੇ ਸ਼ਹਿਰਾਂ ਵਿਚ ਵਿਕਾਸ ਹੋਣ ਲੱਗ ਪਿਆ ਹੈ। ਇਸ ਸਰਕਾਰ ਨੇ ਸੜਕਾਂ ਬਣਾ ਦਿਤੀਆਂ ਹਨ। ਸਰਕਾਰ ਨੇ ਲਿੰਕ ਸੜਕਾਂ ਬਣਾ ਦਿਤੀਆਂ ਹਨ। ਸਰਕਾਰ ਨੇ ਪਿੰਡਾਂ ਦੀਆਂ ਫਿਰਨੀਆਂ ਪੱਕੀਆਂ ਕਰਵਾ ਦਿੱਤੀਆਂ ਹਨ। ਸਰਕਾਰ ਨੇ ਪੰਜਾਬ ਵਿਚ ਸਕੂਲ ਬਣਾ ਦਿੱਤੇ ਹਨ। ਸਰਕਾਰ ਨੇ ਪੰਜਾਬ ਵਿਚ ਧਰਮਸ਼ਾਲਾਵਾਂ ਬਣਾ ਦਿਤੀਆਂ ਹਨ। ਸਰਕਾਰ ਨੇ ਹਸਪਤਾਲ ਬਣਾ ਦਿੱਤੇ ਹਨ। ਸਰਕਾਰ ਮੰਦਰਾਂ ਅਤੇ ਹੋਰ ਸੰਸਥਾਵਾਂ ਲਈ ਵੀ ਬਹੁਤ ਕੁਝ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਆਰਥਿਕ ਵਿਕਾਸ ਇਤਨੇ ਵੱਡੇ ਪੈਮਾਨੇ ਤੇ ਹੋਇਆ ਹੈ ਕਿ ਪੰਜਾਬ ਵਿਚ ਅਗਾਂਹਵਧੂ ਸਕੀਮਾਂ ਚਲ ਰਹੀਆਂ ਹਨ ਜਿਹੜੀਆਂ ਕਿ ਪਿਛਲੇ 45 ਸਾਲਾਂ ਵਿਚ ਅੱਜ ਤੱਕ ਨਾ ਚਲੀਆਂ ਹੋਣ। ਸਪੀਕਰ ਸਾਹਿਬ, ਕਦੇ ਕੋਈ ਸੋਚ ਸਕਦਾ ਸੀ ਕਿ ਰਣਜੀਤ ਸਾਗਰ ਡੈਮ ਕਦੇ ਪੂਰਾ ਹੋ ਜਾਵੇਗਾ, ਕਦੇ ਕੋਈ ਇਹ ਅੰਦਾਜ਼ਾ ਲਗਾ ਸਕਦਾ ਸੀ ਕਿ 4 ਬਿਜਲੀ ਦੇ ਨਵੇਂ ਪ੍ਰੋਜੈਕਟ ਸ਼ੁਰੂ ਹੋ ਜਾਣਗੇ, ਕੋਈ ਸੋਚ ਸਕਦਾ ਸੀ ਕਿ ਪੰਜਾਬ ਦੀਆਂ ਜਰਨੈਲੀ ਸੜਕਾਂ ਜਿਨ੍ਹਾਂ ਤੇ ਗੋਡੇ ਗੋਡੇ ਟੋਏ ਪਏ ਸਨ ਅਤੇ ਅੱਧੇ ਘੰਟੇ ਦੇ ਸਫਰ ਲਈ ਚਾਰ-ਚਾਰ ਘੰਟੇ ਲੱਗ ਜਾਂਦੇ ਸਨ। ਉਹ ਮਲਾਈ ਵਰਗੀਆਂ ਬਣ ਜਾਣਗੀਆਂ, ਨਹੀਂ ਸੀ ਅੰਦਾਜ਼ਾ ਲਗਾ ਸਕਦਾ। ਕਦੇ ਕੋਈ ਇਹ ਸੋਚ ਸਕਦਾ ਸੀ ਕਿ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਨਵੀਆਂ ਅਤੇ ਵਧੀਆ ਬੱਸਾਂ ਚਲ ਪੈਣਗੀਆਂ ? ਕਦੇ ਕੋਈ ਇਹ ਸੋਚ ਸਕਦਾ ਸੀ ਕਿ ਪੰਜਾਬ ਦੀ ਗਰੀਬ ਜਨਤਾ ਅਤੇ ਸਾਡੇ ਜੋ ਬਜ਼ੁਰਗ ਹਨ ਉਨ੍ਹਾਂ ਨੂੰ ਕੋਈ ਵਿੱਤੀ ਲਾਭ ਮਿਲ ਸਕੇਗਾ ? ਸਪੀਕਰ ਸਾਹਿਬ ਅਸੀਂ 7 ਲੱਖ ਬਜ਼ੁਰਗਾਂ ਨੂੰ ਪੈਨਸ਼ਨ ਲਗਾਈ ਹੈ ਅਤੇ ਹੋਰ ਲਗਾਈਆਂ ਜਾ ਰਹੀਆਂ ਹਨ। ਕਦੇ ਕੋਈ ਇਹ ਸੋਚ ਸਕਦਾ ਸੀ ਦਲਿਤਾਂ ਦੀਆਂ ਕੁੜੀਆਂ ਨੂੰ ਵੀ ਕੋਈ ਕਦੇ ਸਰਕਾਰ ਆਵੇਗੀ ਜਿਹੜੀ ਉਨ੍ਹਾਂ ਨੂੰ ਸ਼ਗਨ ਦੇਵਗੀ ? ਕੋਈ ਅੰਦਾਜ਼ਾ ਲਗਾ ਸਕਦਾ ਸੀ ਕਿ ਦਲਿਤਾਂ ਦੀਆਂ ਨੌਜਵਾਨ ਬੱਚੀਆਂ ਨੂੰ ਸਕੂਲਾਂ ਵਿੱਚ ਪੜ੍ਹਣ ਲਈ ਵਜੀਫਾ ਦਿਤਾ ਜਾਵੇਗਾ, ਲੇਕਿਨ ਸਾਡੀ ਸਰਕਾਰ ਨੇ ਲਗਾਇਆ ਅਤੇ ਲਗਾ ਰਹੀ ਹੈ। ਕਦੇ ਕੋਈ ਇਹ ਅੰਦਾਜ਼ਾ ਲਗਾ ਸਕਦਾ ਸੀ ਕਿ ਕੋਈ ਐਸੀ ਵੀ ਸਰਕਾਰ ਆਵੇਗੀ ਜਿਹੜੀ ਦਲਿਤਾਂ ਨੂੰ ਆਪਣੇ ਪੈਸੇ ਨਾਲ ਜ਼ਮੀਨ ਖਰੀਦ ਕੇ ਦੇਵੇਗੀ। ਸਪੀਕਰ ਸਾਹਿਬ, ਅਜਿਹੀਆਂ ਗੱਲਾਂ ਤੋਂ ਉਨ੍ਹਾਂ ਨੂੰ ਘਬਰਾਹਟ ਹੁੰਦੀ ਹੈ ਕਿ ਪੰਜਾਬ ਅੱਗੇ ਵੱਧਣ ਲੱਗ ਪਿਆ ਹੈ ਅਤੇ ਖੁਸ਼ਹਾਲ ਹੋਣ ਲੱਗ ਪਿਆ ਹੈ ਅਤੇ ਇਹ ਵੀਰ ਪਿੱਛੇ ਰਹਿ ਗਏ ਹਨ। ਇਸ ਲਈ ਇਹ ਵੀਰ ਮੁਖਾਲਫਤ ਕਰਦੇ ਹਨ। ਇਹ ਗੱਲ ਕਰਦੇ ਹਨ ਕਿ ਪ੍ਰਾਪਤੀਆਂ ਨਹੀਂ ਦੱਸੀਆਂ ਗਈਆਂ। ਜੋ ਜੋ ਪ੍ਰਾਪਤੀਆਂ ਅਸੀਂ ਕੀਤੀਆਂ ਹਨ, ਉਹ ਪਹਿਲਾਂ ਕਿਸੇ ਸਰਕਾਰ ਨੇ ਨਹੀਂ ਕੀਤੀਆਂ ਹੋਣਗੀਆਂ, ਲੇਕਿਨ ਸਪੀਕਰ ਸਾਹਿਬ ਇਕ ਪ੍ਰਾਪਤੀ ਜਿਹੜੀ ਪੂਰੇ ਪੰਜਾਬ ਦੀ ਵਿੱਤੀ ਸਥਿਤੀ ਵਿੱਚ ਇਨਕਲਾਬੀ ਸੁਧਾਰ ਲੈ ਆਈ ਹੈ, ਮੈਂ ਸਮਝਦਾ ਹਾਂ ਕਿ ਇਹ ਸਾਡੀ ਸੱਭ ਤੋਂ ਵੱਡੀ ਜ਼ਿੰਦਗੀ ਦੀ ਪ੍ਰਾਪਤੀ ਹੈ ਪੰਜਾਬੀਆਂ ਦੇ ਵਿਕਾਸ ਲਈ ਨਵੇਂ ਰਸਤੇ ਖੋਲ੍ਹ ਦਿੱਤੇ ਗਏ ਹਨ। ਮੈਂ, ਸਪੀਕਰ ਸਾਹਿਬ, ਜ਼ਿਆਦਾ ਨਾ ਕਹਿੰਦਾ ਹੋਇਆ ਇਕ ਹੀ ਗੱਲ ਕਹਿ ਦਿੰਦਾ ਹਾਂ ਕਿ ਹਾਥੀ ਦੇ ਪੈਰ ਵਿੱਚ ਸਾਰੇ ਹੀ ਆ

ਜਾਂਦੇ ਧਨ । ਸਪੀਕਰ ਸਾਹਿਬ, ਅੱਜ ਦੀ ਅਖਬਾਰ ਟ੍ਰਿਬਿਊਨ ਦੇ ਵਿੱਚ ਜਿਹੜੀ ਕਿ ਸਾਰੇ ਨਾਰਥ ਜ਼ੋਨ ਵਿੱਚ ਬਹੁਤ ਵੱਡਾ ਰੋਲ ਅਦਾ ਕਰਦੀ ਹੈ ਅਤੇ ਜਿਹੜੇ ਲੋਕ ਪੜ੍ਹਦੇ ਹਨ, ਉਨ੍ਹਾਂ ਨੇ ਇਸ ਬਜਟ ਬਾਰੇ ਇਕ ਐਡੀਟੋਰੀਅਲ ਲਿਖਿਆ ਹੈ, ਜਿਸ ਦੀਆਂ ਤਿੰਨ ਚਾਰ ਲਾਈਨਾਂ ਮੈਂ ਪੜ੍ਹਕੇ ਸੁਣਾਉਣ ਲੱਗਾ ਹਾਂ :

"A REFORM BUDGET

Unlike the Centre, the Punjab Government does not incessantly talk of the next generation of economic reforms and tough decisions. Finance Minister Kanwaljit Singh, whose style is always understated, lets his budget speak. And the speaking is loud and clear. He has shifted the financial position from one of crisis to one of growth. Revenue from both sale tax and excise duty has jumped not because of any fortutous development but because of reworking the system itself. Hence the Finance Minister's hope that this trend will persist and the government will be able to spread cheer all round is fully justified,"

ਸਪੀਕਰ ਸਾਹਿਬ, ਮੋਟੇ ਲਫਜ਼ਾਂ ਵਿੱਚ ਲਿਖਿਆ ਹੈ —

"Public finance has been lifted to a rising spiral and the past woes are nearly cured. This is no mean success. The budget is commended to the people of Punjab and other state Finance Ministers."

ਇਹ ਟਿੱਪਣੀ ਕੀਤੀ ਹੋਈ ਹੈ । ਸਪੀਕਰ ਸਾਹਿਬ, ਮੈਂ ਸਾਰਾ ਨਹੀਂ ਪੜ੍ਹਾਂਗਾ ਕਿਉਂਕਿ ਸਮਾਂ ਜਿਆਦਾ ਲੱਗ ਜਾਵੇਗਾ । ਮੈਂ ਇਹ ਗੱਲ ਕਹਿੰਦਾ ਹੋਇਆ, ਸਪੀਕਰ ਸਾਹਿਬ, ਕਿਉਂਕਿ ਕੋਈ ਵਿਸ਼ੇਸ਼ ਸੁਝਾਓ ਨਹੀਂ ਆਏ, ਕੋਈ ਉਸਾਰੂ ਬਹਿਸ ਨਹੀਂ ਹੋਈ, ਇਸ ਕਰਕੇ ਮੈਂ ਤਜ਼ਵੀਜ਼ ਕਰਦਾ ਹਾਂ ਕਿ ਮੇਰੇ ਵਲੋਂ 19 ਤਾਰੀਖ ਨੂੰ ਪੇਸ਼ ਕੀਤਾ ਗਿਆ ਬਜਟ ਪਾਸ ਕਰ ਦਿੱਤਾ ਜਾਵੇ ਜੀ । (ਥੰਪਿੰਗ)

**ਸ਼੍ਰੀ ਸਪੀਕਰ** : ਸਦਨ, ਵੀਰਵਾਰ, ਮਿਤੀ **22** ਮਾਰਚ, **2001** ਦੇ **10.00** ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| 5.34 ਵਜੇ ਸ਼ਾਮ | (ਇਸ ਉਪ੍ਰੰਤ ਸਦਨ, ਵੀਰਵਾਰ, ਮਿਤੀ **22** ਮਾਰਚ, **2001** ਦੇ **10.00** ਵਜੇ ਸਵੇਰ ਤੱਕ ਸਥਗਿਤ ਹੋ ਗਿਆ । ) |
|---|---|

———

# APPENDIX

To

PUNJAB VIDHAN SABHA DEBATES

**Dated 21st March, 2001**

**Vol XI—No. 9**

STARRED QUESTION AND ANSWER.

## ਰਾਜ ਵਿੱਚ ਸੜਕ ਦੁਰਘਟਨਾਵਾਂ

*2193. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, :—** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

ੳ) ਰਾਜ ਵਿੱਚ 1 ਜਨਵਰੀ 2000 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਹੋਈਆਂ ਸੜਕ ਦੁਰਘਟਨਾਵਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਪੰਜਾਬ ਰੋਡਵੇਜ਼ ਦੀਆਂ ਬੱਸਾਂ ਸਰਕਾਰੀ ਅਫਸਰਾਂ ਦੀਆਂ ਕਾਰਾਂ, ਪ੍ਰਾਈਵੇਟ ਬੱਸਾਂ ਅਤੇ ਟਰੈਕਟਰ ਅਤੇ-ਟਰਾਲੀਆਂ ਸ਼ਾਮਲ ਹਨ ;

ਅ) ਉਕਤ ਸੜਕ ਦੁਰਘਟਨਾਵਾਂ ਵਿੱਚ ਮਰੇ/ਜ਼ਖਮੀ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ; ਹਰ ਇੱਕ ਦੁਰਘਟਨਾ ਵਿੱਚ ਮ੍ਰਿਤਕ ਦੇ ਨਜ਼ਦੀਕੀ ਰਿਸ਼ਤੇਦਾਰਾਂ ਨੂੰ ਦਿੱਤੇ ਗਏ ਮੁਅਵਜੇ ਦੇ ਵੇਰਵੇ ਕੀ ਹਨ ;

ੲ) ਹਰ ਇੱਕ ਕੇਸ ਵਿੱਚ ਉਕਤ ਸੜਕ ਦੁਰਘਟਨਾਵਾਂ ਵਿੱਚ ਜ਼ਖਮੀ ਹੋਏ ਵਿਅਕਤੀਆਂ ਦੇ ਇਲਾਜ ਤੇ ਹੋਏ ਖਰਚੇ ਦੇ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :**

ੳ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । (ਅਨੁਲੱਗ 'ਕ')

ਅ) ਸੜਕ ਦੁਰਘਟਨਾਵਾਂ ਵਿੱਚ 605 ਵਿਅਕਤੀ ਮਾਰੇ ਗਏ ਅਤੇ 1092 ਜਖਮੀ ਹੋਏ (ਅਨੁਲੱਗ 'ਖ') ਮ੍ਰਿਤਕਾਂ ਦੇ ਨਜ਼ਦੀਕੀ ਰਿਸਤੇਦਾਰਾਂ ਨੂੰ ਜੋ ਮੁਆ-ਵਜ਼ਾ ਦਿੱਤਾ ਗਿਆ ਹੈ, ਸਬੰਧੀ ਸੂਚਨਾ ਅਨੁਲੱਗ 'ਗ' ਤੇ ਪਈ ਹੈ ।

ੲ) ਉਕਤ ਸੜਕ ਦੁਰਘਟਨਾਵਾਂ ਵਿੱਚ ਜ਼ਖਮੀ ਹੋਏ ਵੱਖ-ਵੱਖ ਵਿਅਕਤੀਆਂ ਤੇ ਇਲਾਜ ਤੇ ਖਰਚ ਕੀਤੀ ਰਕਮ ਸਬੰਧੀ ਸੂਚਨਾ ਦੇਣੀ ਸੰਭਵ ਨਹੀਂ ਹੈ, ਕਿਉਂਕਿ ਸੂਚਨਾਂ ਲੰਬੀ/ਭਾਰੀ ਹੋ ਜਾਵੇਗੀ । ਫਿਰ ਵੀ, ਜ਼ਿਲ੍ਹਾਵਾਰ ਖਰਚੇ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ । (ਅਨੁਲੱਗ 'ਘ')

**ਅਨੁਲੱਗ 'ਕ'**

**ਰਾਜ ਵਿੱਚ 1, ਜਨਵਰੀ 2000 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਹੋਈਆਂ ਸੜਕ ਦੁਰਘਟਨਾਵਾਂ ਦਾ ਜ਼ਿਲ੍ਹਾਵਾਰ ਵੇਰਵਾ :—**

| ਲੜੀ ਨੰ: | ਜ਼ਿਲੇ ਦਾ ਨਾਂ | ਪੰਜਾਬ ਰੋਡਵੇਜ਼ ਦੀ ਬੱਸਾਂ | ਸਰਕਾਰੀ ਕਾਰਾਂ | ਪ੍ਰਾਈਵੇਟ ਬੱਸਾਂ | ਟਰੈਕਟਰ/ਟਰਾਲੀਆਂ | ਕੁੱਲ ਜੋੜ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਅੰਮ੍ਰਿਤਸਰ | 14 | — | 39 | 29 | 82 |
| 2. | ਬਠਿੰਡਾ | 07 | — | 23 | 27 | 57 |
| 3. | ਫਰੀਦਕੋਟ | 06 | — | 11 | 09 | 26 |
| 4. | ਫਤਹਿਗੜ੍ਹ ਸਾਹਿਬ | 04 | 03 | 20 | 14 | 41 |
| 5. | ਫਿਰੋਜ਼ਪੁਰ | 05 | — | 09 | 23 | 37 |
| 6. | ਗੁਰਦਾਸਪੁਰ | 04 | 01 | 36 | 14 | 55 |
| 7. | ਹੁਸ਼ਿਆਰਪੁਰ | 21 | — | 29 | 22 | 72 |
| 8. | ਜਲੰਧਰ | 21 | — | 12 | 07 | 40 |

| 1 | 2 | 3 | 4 | 5 | 6 | 7 |
|---|---|---|---|---|---|---|
| 9. | ਕਪੂਰਥਲਾ | 07 | — | 07 | 07 | 21 |
| 10. | ਲੁਧਿਆਣਾ | 18 | 01 | 37 | 21 | 77 |
| 11. | ਮਾਨਸਾ | 07 | — | 05 | 11 | 23 |
| 12. | ਮੁਕਤਸਰ | 02 | — | 05 | 08 | 15 |
| 13 | ਮੋਗਾ | 06 | — | 11 | 12 | 29 |
| 14. | ਨਵਾਂ ਸ਼ਹਿਰ | 06 | 05 | 06 | 09 | 26 |
| 15. | ਪਟਿਆਲਾ | 24 | 06 | 28 | 39 | 97 |
| 16. | ਰੋਪੜ | 05 | — | 17 | 04 | 26 |
| 17. | ਸੰਗਰੂਰ | 09 | 01 | 42 | 26 | 78 |
| | ਜੋੜ | 166 | 17 | 337 | 282 | 802 |

## ਅਨੁਲੱਗ 'ਖ'

### ਸੜਕ ਦੁਰਘਟਨਾਵਾਂ ਵਿੱਚ ਮ੍ਰਿਤਕ/ਜ਼ਖਮੀ ਹੋਏ ਵਿਅਕਤੀਆਂ ਦਾ ਜ਼ਿਲਾਵਾਰ ਵੇਰਵਾ :

ਮ੍ਰਿਤਕ/ਜ਼ਖਮੀ ਵਿਅਕਤੀਆਂ ਦਾ ਵੇਰਵਾ

| | | ਪੰਜਾਬ ਰੋਡਵੇਜ਼ ਬੱਸਾਂ | | ਸਰਕਾਰੀ ਕਾਰਾਂ | | ਪ੍ਰਾਈਵੇਟ ਬੱਸਾਂ | | ਟਰੈਕਟਰ/ਟਰਾਲੀਆਂ | | ਕੁਲ ਜੋੜ | |
|---|---|---|---|---|---|---|---|---|---|---|---|
| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮ੍ਰਿਤਕ | ਜ਼ਖਮੀ | ਮ੍ਰਿਤਕ | ਜ਼ਖਮੀ | ਮ੍ਰਿਤਕ | ਜ਼ਖਮੀ | ਮ੍ਰਿਤਕ | ਜ਼ਖਮੀ | ਮ੍ਰਿਤਕ | ਜ਼ਖਮੀ |
| 1. | ਅੰਮ੍ਰਿਤਸਰ | 13 | 11 | — | — | 32 | 76 | 28 | 23 | 73 | 110 |
| 2. | ਬਠਿੰਡਾ | 03 | 08 | — | — | 18 | 14 | 15 | 28 | 36 | 50 |
| 3. | ਫਰੀਦਕੋਟ | 03 | 07 | — | — | 10 | 35 | 10 | 17 | 23 | 59 |
| 4. | ਫਤਹਿਗੜ੍ਹ ਸਾਹਿਬ | 02 | 12 | | 08 | 10 | 27 | 04 | 19 | 16 | 66 |
| 5. | ਫਿਰੋਜ਼ਪੁਰ | 03 | 06 | — | — | 10 | 09 | 13 | 24 | 26 | 39 |
| 6. | ਗੁਰਦਾਸਪੁਰ | 03 | 08 | — | 01 | 38 | 58 | 12 | 03 | 53 | 70 |
| 7. | ਹੁਸ਼ਿਆਰਪੁਰ | 20 | 35 | — | — | 36 | 85 | 16 | 35 | 72 | 155 |
| 8. | ਜਲੰਧਰ | 13 | 28 | — | — | 05 | 11 | 06 | 04 | 24 | 43 |

V

| 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|
| 9. | ਕਪੂਰਥਲਾ | 08 | 12 | — | — | 05 | 12 | 08 | 08 | 21 | 32 |
| 10. | ਲੁਧਿਆਣਾ | 18 | 38 | — | 01 | 24 | 20 | 09 | 09 | 51 | 68 |
| 11. | ਮਾਨਸਾ | 04 | 04 | — | — | 02 | 10 | 10 | 19 | 16 | 33 |
| 12. | ਮੁਕਤਸਰ | 03 | — | — | — | 04 | 02 | 05 | 03 | 12 | 05 |
| 13. | ਮੋਗਾ | 05 | 01 | — | — | 07 | 14 | 10 | 18 | 22 | 33 |
| 14. | ਨਵਾਂ ਸ਼ਹਿਰ | 05 | 05 | — | 15 | 03 | 04 | 07 | 09 | 15 | 33 |
| 15. | ਪਟਿਆਲਾ | 26 | 64 | 02 | 03 | 19 | 36 | 24 | 35 | 71 | 138 |
| 16. | ਰੋਪੜ | 06 | 08 | — | — | 17 | 22 | 04 | 07 | 27 | 37 |
| 17. | ਸੰਗਰੂਰ | 03 | 10 | — | 05 | 26 | 44 | 18 | 62 | 47 | 121 |
| | ਜੋੜ | 138 | 257 | 02 | 33 | 266 | 479 | 199 | 323 | 605 | 1092 |

ਸੜਕ ਦੁਰਘਟਨਾਵਾਂ ਵਿੱਚ ਮਾਰੇ ਗਏ ਵਿਅਕਤੀਆਂ ਦੇ ਵਾਰਸਾਂ ਨੂੰ ਦਿੱਤੇ ਗਏ ਮੁਆਵਜ਼ੇ ਦਾ ਜਿਲ੍ਹਾਵਾਰ ਵੇਰਵਾ ।

| ਲੜੀ ਨੰ: | ਜਿਲ੍ਹਾ | ਵਾਰਸ ਦਾ ਨਾਂ ਅਤੇ ਪੂਰਾ ਪਤਾ | ਰਕਮ | ਵਿਸ਼ੇਸ਼ ਕਥਨ |
|---|---|---|---|---|
| 1. | ਅੰਮ੍ਰਿਤਸਰ | ਸ੍ਰੀ ਸਿੰਗਾਰਾ ਸਿੰਘ ਪਿੰਡ ਢੋਲਣ, ਜਿਲ੍ਹਾ ਅੰਮ੍ਰਿਤਸਰ । | 50.000/- ਰੁ. | ਮਿਤੀ 2.3.2001 ਨੂੰ ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿੱਤੇ ਗਏ । |
| | | ਸ੍ਰੀ ਕੁਲਵੰਤ ਸਿੰਘ ਪੁੱਤਰ ਸ੍ਰੀ ਸੁਖਰਾਜ ਸਿੰਘ ਵਾਸੀ ਖੋਟਵਿੰਡ ਮੁਸਲਮਾਨਾਂ, ਤਹਿ: ਬਾਬਾ ਬਕਾਲਾ, ਜਿਲ੍ਹਾ ਅੰਮ੍ਰਿਤਸਰ । | 25,000/- ਰੁ. | ਮਿਤੀ 22.3.2000 ਨੂੰ ਹਿੱਟ ਐਂਡ ਰਨ ਸਕੀਮ ਵਿੱਚੋਂ ਦਿੱਤੇ । |
| | | ਸ੍ਰੀ ਬਲਵਿੰਦਰ ਸਿੰਘ ਪੁੱਤਰ ਸ੍ਰੀ ਜੋਗਿੰਦਰ ਸਿੰਘ ਵਾਸੀ ਬਾਬਾ ਬਕਾਲਾ, ਜਿਲ੍ਹਾ ਅੰਮ੍ਰਿਤਸਰ । | 25,000/- ਰੁ. | ਮਿਤੀ 20.12.2000 ਨੂੰ ਹਿੱਟ ਐਂਡ ਰਨ ਸਕੀਮ ਵਿੱਚੋਂ ਦਿੱਤੇ । |
| 2. | ਬਠਿੰਡਾ | ਸ੍ਰੀਮਤੀ ਗੁਰਮੇਲ ਕੌਰ ਪਤਨੀ ਸ੍ਰੀ ਨੰਦ ਸਿੰਘ ਪਿੰਡ ਰਾਮ ਨਗਰ, ਜਿਲ੍ਹਾ ਬਠਿੰਡਾ । | 5,000/- ਰੁ. | ਮਿਤੀ 10.4.2000 ਨੂੰ ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿੱਤੇ ਗਏ । |
| 3. | ਫਰੀਦਕੋਟ | ਸ੍ਰੀਮਤੀ ਸਿੰਦਰ ਕੌਰ ਪਤਨੀ ਸ੍ਰੀ ਬਲਦੇਵ ਪਿੰਡ ਸਮਾਲਸਰ, ਤਹਿਸੀਲ : ਬਾਘਾ ਪੁਰਾਣਾ ਜਿਲ੍ਹਾ ਮੋਗਾ । | 50,000/- ਰੁ. | ਮਿਤੀ 8.1.2000 ਨੂੰ ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿੱਤੇ ਗਏ । |
| | | ਸ੍ਰੀ ਮੇਜਰ ਸਿੰਘ, ਮਿਸਤਰੀ, ਪੀ.ਆਰ.ਟੀ.ਸੀ. ਵਰਕਸ਼ਾਪ ਫਰੀਦਕੋਟ । | 50,000/- ਰੁ. | —ਉਕਤ— |

| 1 | 2 | 3 | 4 | 5 |
|---|---|---|---|---|
| | | ਸ਼੍ਰੀ ਲਖਬੀਰ ਸਿੰਘ ਪੁੱਤਰ ਸ਼੍ਰੀ ਰਤਨ ਸਿੰਘ ਦਫਤਰ ਇਂਡੀਅਨ ਆਇਲ, ਕੋਟਕਪੂਰਾ । | 50,000/- ਰੁ. | -ਉਕਤ- |
| | | ਸ਼੍ਰੀ ਲਖਬੀਰ ਸਿੰਘ ਪੁੱਤਰ ਸ਼੍ਰੀ ਜੁਗਰਾਜ ਸਿੰਘ ਵਾਸੀ ਦੁਆਰੇਆਣਾ ਜ਼ਿਲ੍ਹਾ ਫਰੀਦਕੋਟ । | 50,000/- ਰੁ. | -ਉਕਤ- |
| 4. | ਫਤਹਿਗੜ੍ਹ ਸਾਹਿਬ | — | | — |
| 5. | ਫਿਰੋਜ਼ਪੁਰ | | — | — |
| 6. | ਗੁਰਦਾਸਪੁਰ | — | — | — |
| 7. | ਹੁਸ਼ਿਆਰਪੁਰ | 1. ਸੂਬੇਦਾਰ ਕ੍ਰਿਸਨ ਦੇਵ ਵਾਸੀ ਗੜ੍ਹਦੀਵਾਲਾ । | 5000/- ਰੁ. | ਜ਼ਿਲ੍ਹਾ ਰੈਡ ਕਰਾਸ ਸੁਸਾਇਟੀ ਹੁਸ਼ਿਆਰਪੁਰ ਵਲੋਂ ਦਿੱਤੇ ਗਏ । |
| | | 2. ਜਰਗਾਵਾਲੀ ਓਰਫ ਪੁਸਪਾ ਵਾਸੀ, ਪਿੰਡ ਚੌੜੇਭਾਨਾ । | 5000/- ਰੁ. | -ਉਕਤ- |
| | | 3. ਸ਼੍ਰੀਮਤੀ ਜੋਗਿੰਦਰ ਕੌਰ ਪਤਨੀ ਸ਼੍ਰੀ ਸਰੈਣ ਸਿੰਘ, ਪਿੰਡ ਰਾਣਾ । | 5000/- ਰੁ. | -ਉਕਤ- |
| | | 4. ਸ਼੍ਰੀਮਤੀ ਸੰਕੁਤਲਾ ਦੇਵੀ ਪਤਨੀ ਸ਼੍ਰੀ ਲਸਕਰ ਰਾਮ, ਪਿੰਡ ਨਰੋਲੀ ਥਾਣਾ ਆਦਮਪੁਰ, ਜਿਲ੍ਹਾ ਜਲੰਧਰ । | 5000/- ਰੁ. | -ਉਕਤ- |
| | | 5. ਸ਼੍ਰੀ ਉਦਮੀ ਰਾਮ ਭੱਟੀ ਵਾਸੀ ਪਿੰਡ | 5000/- ਰੁ. | -ਉਕਤ- |

| 1 | 2 | 3 | 4 | 5 |
|---|---|---|---|---|
| | | ਗਾਜੀਪੁਰ, ਜ਼ਿਲ੍ਹਾ ਜਲੰਧਰ । | | |
| | | 6. ਸ੍ਰੀਮਤੀ ਕਮਲਜੀਤ ਕੌਰ । | 5000/- ਰੁ. | -ਉਕਤ- |
| | | 7. ਸ੍ਰੀਮਤੀ ਸੁਰਿੰਦਰ ਕੌਰ । ਪਿੰਡ ਨੱਲੀ, ਜ਼ਿਲ੍ਹਾ ਜਲੰਧਰ । | 5000/- ਰੁ. | -ਉਕਤ- |
| | | 8. ਸ੍ਰੀ ਛੱਜੂ ਰਾਮ ਪਿੰਡ ਨਲੀ, ਜ਼ਿਲ੍ਹਾ ਜਲੰਧਰ । | 5000/-ਰੁ. | -ਉਕਤ- |
| | | 9. ਸ੍ਰੀ ਮਹਿੰਦਰ ਸਿੰਘ ਵਾਸੀ ਕੰਗ ਮਦੀ ਹੁਸ਼ਿਆਰਪੁਰ । | 5000/- ਰੁ, | -ਉਕਤ- |
| | | 10. ਸ੍ਰੀਮਤੀ ਕ੍ਰਿਸ਼ਨ ਕੌਰ ਵਾਸੀ ਨਰੂਰ, ਜਿਲਾ ਕਪੂਰਥਲਾ । | 5000/- ਰੁ. | -ਉਕਤ- |
| | | 11. ਸ੍ਰੀ ਦੇਵ ਰਾਜ ਪਿੰਡ ਨਰੂਰ, ਜਿਲ੍ਹਾ ਕਪੂਰਥਲਾ । | 5000/- ਰੁ. | -ਉਕਤ- |
| | | 12. ਸ੍ਰੀ ਰਾਜਿੰਦਰ ਕੁਮਾਰ ਵਾਸੀ ਸਰੂਪ ਨਗਰ, ਹੁਸ਼ਿਆਰਪੁਰ । | 5000/- ਰੁ. | -ਉਕਤ- |
| | | 13. ਸ੍ਰੀ ਰਮੇਸ਼ ਚੰਦਰ ਡੋਗਰਾ ਵਾਸੀ ਸੁਤੇੜੀ ਰੋਡ, ਹੁਸ਼ਿਆਰਪੁਰ । | 5000/- ਰੁ. | -ਉਕਤ- |
| | | 14. ਸ੍ਰੀ ਗੁਰਮਾਨ ਸਿੰਘ ਵਾਸੀ ਜੌਹਲ, ਜ਼ਿਲ੍ਹਾ ਜਲੰਧਰ । | 5000/- ਰੁ. | -ਉਕਤ- |
| | | 15. ਸ੍ਰੀ ਮਲਕੀਤ ਸਿੰਘ ਵਾਸੀ ਬਾਗਪੁਰ, ਜਿਲ੍ਹਾ ਹੁਸ਼ਿਆਰਪੁਰ । | 5000/- ਰੁ. | -ਉਕਤ- |

| 1 | 2 | 3 | 4 | 5 |
|---|---|---|---|---|
| | | 16. ਸ਼੍ਰੀ ਸੁਰਜੀਤ ਸਿੰਘ ਪਿੰਡ ਬਾਗਪੁਰ, ਜਿਲ੍ਹਾ ਹੁਸ਼ਿਆਰਪੁਰ । | 5000/- ਰੁ. | -ਉਕਤ- |
| | | 17. ਸ਼੍ਰੀਮਤੀ ਨਿਰਮਲ ਦੇਵੀ ਵਾਸੀ ਕੈਥਾਂ, ਤਹਿ: ਦਸੂਹਾ । | 5000/- ਰੁ. | -ਉਕਤ- |
| | | 18. ਸ਼੍ਰੀ ਅਮਰਜੀਤ ਸਿੰਘ ਮਵੋਲਾ, ਜਿਲ੍ਹਾ ਗੁਰਦਾਸਪੁਰ । | 5000/- ਰੁ. | -ਉਕਤ- |
| | | 19. ਸ਼੍ਰੀ ਜਸਵੰਤ ਸਿੰਘ ਰਾਜੋਬਿਲ ਜਿਲ੍ਹਾ ਗੁਰਦਾਸਪੁਰ । | 5000/- ਰੁ. | -ਉਕਤ- |
| | | 20. ਸ਼੍ਰੀ ਸ਼ਾਮ ਸੁੰਦਰ ਵਾਸੀ ਕੈਂਥਾਂ ਤਹਿ : ਦਸੂਹਾ । | 5000/- ਰੁ. | -ਉਤਰ- |
| | | 21. ਸ਼੍ਰੀ ਪ੍ਰੀਤਮ ਸਿੰਘ ਪਿੰਡ ਨਗਰੋਟਾ, ਜਿਲਾ ਕਾਂਗੜਾ । | 5000/- ਰੁ: | -ਉਕਤ- |
| | | 22. ਸ਼੍ਰੀਮਤੀ ਹਰਬੰਸ ਕੌਰ ਵਾਸੀ ਅਟਾਲਗੜ੍ਹ, ਜਿਲ੍ਹਾ ਹੁਸ਼ਿਆਰਪੁਰ । | 5000/- ਰੁ. | -ਉਕਤ- |
| | | 23. ਸ਼੍ਰੀਮਤੀ ਜਸਵੰਤ ਕੌਰ ਪਿੰਡ ਬ੍ਰਹਮਜੀਤ, ਜਿਲ੍ਹਾ ਹੁਸ਼ਿਆਰਪੁਰ । | 5000/- ਰੁ. | -ਉਕਤ- |
| | | 24. ਸ਼੍ਰੀ ਜੋਗਿੰਦਰ ਸਿੰਘ ਵਾਸੀ ਵਿਧਵਾਨ । | 5000/- ਰੁ. | -ਉਕਤ- |
| | | 25. ਸ਼੍ਰੀ ਤਰਕੋਲ ਸਿੰਘ ਵਾਸੀ ਸੀਨਾ, ਜਿਲ੍ਹਾ ਹੁਸ਼ਿਆਰਪੁਰ । | 5000/- ਰੁ. | -ਉਕਤ- |
| 8. | ਜਲੰਧਰ | ਸ਼੍ਰੀਮਤੀ ਹਰਪ੍ਰੀਤ ਕੌਰ ਬਸਤੀ ਦਾ ਨਸਮੰਦਾਂ, ਜਿਲ੍ਹਾ ਜਲੰਧਰ । | 11,000/- ਰੁ. | ਮੁੱਖ ਮੰਤਰੀ ਰਲੀਫ ਫੰਡ ਵਿੱਚੋਂ ਮਿਤੀ 18.8.2000 ਨੂੰ ਦਿੱਤੇ ਗਏ । |

| 1 | 2 | 3 | 4 | 5 |
|---|---|---|---|---|
| 9. | ਕਪੂਰਥਲਾ | — | — | — |
| 10. | ਲੁਧਿਆਣਾ | 1. ਸ੍ਰੀਮਤੀ ਬਚਨ ਕੌਰ ਪਤਨੀ ਸ਼੍ਰੀ ਪ੍ਰੇਮ ਸਿੰਘ ਵਾਸੀ ਪਿੰਡ ਘਣਗਸ ਤਹਿ: ਪਾਇਲ, ਜਿਲ੍ਹਾ ਲੁਧਿਆਣਾ । | 25,000/- ਰੁ. | ਹਿੱਟ ਐਂਡ ਰਨ ਸਕੀਮ ਅਧੀਨ ਦਿੱਤੇ ਗਏ । |
| | | 2. ਸ੍ਰੀਮਤੀ ਮੋਹਨਜੀਤ ਕੌਰ ਪਤਨੀ ਸ਼੍ਰੀ ਕੁਲਵਿੰਦਰ ਸਿੰਘ ਵਾਸੀ ਉਟਾਲਾ, ਜਿਲ੍ਹਾ ਲੁਧਿਆਣਾ । | 25,000/- ਰੁ. | -ਉਕਤ- |
| | | 3. ਸ਼੍ਰੀਮਤੀ ਰਾਜਰਾਣੀ ਪਤਨੀ ਸ੍ਰੀ ਪਰਮਿੰਦਰ ਕੁਮਾਰ ਵਾਸੀ ਪਲਾਟ ਨੰ: 7. ਕੰਜੂਰ ਚੌਕ ਨਿਊ ਅਸ਼ੋਕ ਨਗਰ, ਲੁਧਿਆਣਾ । | 25000/- ਰੁ: | -ਉਕਤ- |
| | | 4. ਸ਼੍ਰੀਮਤੀ ਪ੍ਰਮਿਲਾ ਕੌਸ਼ਲ ਪਤਨੀ ਸ਼੍ਰੀ ਦੀਪਕ ਕੌਸ਼ਲ ਵਾਸੀ 347-ਈ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ । | 25,000/- ਰੁ: | -ਉਕਤ- |
| | | 5. ਸ੍ਰੀਮਤੀ ਸੁਖਵਿੰਦਰ ਕੌਰ ਪਤਨੀ ਸ਼੍ਰੀ ਗਿਆਨ ਸਿੰਘ ਵਾਸੀ ਚਾਵਾ, ਜਿਲ੍ਹਾ ਲੁਧਿਆਣਾ । | 25,000/- ਰੁ: | -ਉਕਤ- |
| | | 6. ਸ਼੍ਰੀਮਤੀ ਰਾਮਾ ਦੇਵੀ ਪਤਨੀ ਸ਼੍ਰੀ ਰਵੀ ਕੁਮਾਰ ਵਾਸੀ 494, ਵਿਜੇ ਨਗਰ ਓਸਵਾਲ ਰੋਡ, ਲੁਧਿਆਣਾ । | 25,000/- ਰੁ: | -ਉਕਤ- |

| 1 | 2 | 3 | 4 | 5 |
|---|---|---|---|---|
| | | 7. ਸ਼੍ਰੀ ਸਤਪਾਲ ਸਿੰਘ ਪੁੱਤਰ ਸ਼੍ਰੀ ਜਰਨੈਲ ਸਿੰਘ ਪਿੰਡ ਚਾਹਲਾਂ, ਜਿਲ੍ਹਾ ਲੁਧਿਆਣਾ । | 25,000/- ਰ: | ਮੁੱਖ ਮੰਤਰੀ ਰਲੀਫ ਫੰਡ ਵਿੱਚੋਂ ਮਿਤੀ 11.1.2001 ਨੂੰ ਦਿੱਤੇ ਗਏ । |
| | | 8. –ਉਕਤ– | 25,000/- ਰੁ: | -ਉਕਤ- |
| | | 9. -ਉਕਤ- | 25,000/- ਰੁ: | -ਉਕਤ- |
| | | 10. ਸ਼੍ਰੀ ਜੋਗਾ ਸਿੰਘ ਪੁੱਤਰ ਸ਼੍ਰੀ ਜੰਗ ਸਿੰਘ ਪਿੰਡ ਚਾਹਲਾ, ਜਿਲਾ ਲੁਧਿਆਣਾ । | 25,000/- ਰੁ. | ਮਿਤੀ 11.1.2001 ਨੂੰ ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿਤੇ ਗਏ । |
| | | 11. -ਉਕਤ- | 25,000/- ਰੁ. | -ਉਕਤ- |
| | | 12. –ਉਕਤ– | 25,000/- ਰੁ. | -ਉਕਤ- |
| | | 13. ਸਰਦਾਰ ਬਲਵੀਰ ਸਿੰਘ ਪੁੱਤਰ ਸ਼੍ਰੀ ਮੁਖਤਿਆਰ ਸਿੰਘ, ਸ਼ਹੀਦ ਭਗਤ ਸਿੰਘ ਮਾਰਗ । | 2,0000/- ਰੁ. | ਮਿਤੀ 17.6.2000 ਨੂੰ ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿੱਤੇ ਗਏ । |
| 11. | ਮਾਨਸਾ | 1. ਸ਼੍ਰੀ ਤੇਜਾ ਸਿੰਘ ਪੁੱਤਰ ਸ਼੍ਰੀ ਬਚਿੱਤਰ ਸਿੰਘ ਪਿੰਡ ਕੁਲੇਹੀਰ, ਜਿਲ੍ਹਾ ਮਾਨਸਾ । | 10,000/- ਰ. | ਮਿਤੀ 9.8.2000 ਨੂੰ ਮੁੱਖ ਮੰਤਰੀ ਰਲੀਫ ਫੰਡ ਵਿੱਚੋਂ ਦਿੱਤੇ ਗਏ । |
| | | 2. ਸ਼੍ਰੀਮਤੀ ਸੁਖਜਿੰਦਰ ਕੌਰ ਪਤਨੀ ਸ਼੍ਰੀ ਜਸਵੀਰ ਸਿੰਘ, ਮਾਨਸਾ | 10,000/- ਰੁ. | ਕੇਂਦਰ ਸਰਕਾਰ ਦੀ ਨੈਸ਼ਨਲ ਫੈਮਲੀ ਬੈਨੀਫਿਟ ਸਕੀਮ ਅਧੀਨ ਦਿੱਤੇ ਗਏ । |
| | | 3. ਸ਼੍ਰੀ ਭਜਨ ਸਿੰਘ ਪੁੱਤਰ ਸ਼੍ਰੀ ਅਰਜਨ ਸਿੰਘ, ਪਿੰਡ ਕੁਲਾਣਾ, ਬੁਢਲਾਡਾ । | 10,000/- ਰੁ. | -ਉਕਤ- |
| | | 4. ਸ਼੍ਰੀਮਤੀ ਰੇਨੂੰ ਬਾਲਾ ਪਤਨੀ ਸ਼੍ਰੀ ਰਾਜਿੰਦਰ ਸਿੰਘ, ਮਾਨਸਾ । | 10,000/- ਰੁ. | -ਉਕਤ- |

| 1 | 2 | 3 | 4 | 5 |
|---|---|---|---|---|
| 12. | ਮੁਕਤਸਰ | 1. ਸ਼੍ਰੀਮਤੀ ਸੁਨੀਤਾ ਪਤਨੀ ਸ਼੍ਰੀ ਕਰਨੈਲ ਸਿੰਘ ਨੰ: 12 ਠਾਕੁਰ ਕਲੋਨੀ, ਅਬੋਹਰ । | 25.000/- ਰੁ. | ਮਿਤੀ 21.9.2000 ਨੂੰ ਸੁਲੇਸ਼ਮ ਸਕੀਮ 1989 ਅਧੀਨ ਦਿੱਤੇ ਗਏ । |
| | | 2. ਸ਼੍ਰੀਮਤੀ ਪੂਨਮ ਰਾਣੀ ਪਤਨੀ ਸ਼੍ਰੀ ਨਰਿੰਦਰ ਕੁਮਾਰ ਵਾਸੀ 473, ਗਲੀ ਨੰ: 13, ਠਾਕੁਰ ਆਬਾਦੀ, ਅਬੋਹਰ । | 25000/- ਰੁ. | -ਉਕਤ- |
| | | 3. ਸ਼੍ਰੀਮਤੀ ਕ੍ਰਿਸ਼ਨਾ ਰਾਣੀ ਵਿਧਵਾ ਸ਼੍ਰੀ ਜਗਦੀਸ਼ ਰਾਏ, ਪੰਜ ਪੀਰ ਨਗਰ, ਅਬੋਹਰ । | 25000/- ਰੁ. | -ਉਕਤ- |
| | | 4. ਸ਼੍ਰੀਮਤੀ ਜਸਵੀਰ ਕੌਰ ਪਤਨੀ ਸ਼੍ਰੀ ਅਮਰਜੀਤ ਵਾਸੀ ਬੰਗਾਵਾਲਾ । | 11,500/- ਰੁ. | -ਉਕਤ- |
| | | 5. ਸ਼੍ਰੀਮਤੀ ਸੁਖਜੀਤ ਕੌਰ ਪਤਨੀ ਸ਼੍ਰੀ ਨਰਿੰਦਰ ਸਿੰਘ, ਮਕਾਨ ਨੰ: 20, ਵਾਰਡ ਨੰ:4, ਸਾਹਮਣੇ ਟਰੱਕ ਯੂਨੀਅਨ, ਗਿੱਦੜਬਾਹਾ । | 25,000/- ਰੁ. | ਮਿਤੀ 29.11.2000 ਨੂੰ ਸੁਲੇਸ਼ਮ ਸਕੀਮ 1989 ਅਧੀਨ ਦਿੱਤੇ ਗਏ । |
| | | 6. ਸ਼੍ਰੀ ਯਾਦਵਿੰਦਰ ਸਿੰਘ ਪਿੰਡ ਕਿੱਲਿਆਂ ਵਾਲੀ, ਜਿਲ੍ਹਾ ਮੁਕਤਸਰ । | 50,000/- ਰੁ. | ਮਿਤੀ 11.8.2000 ਨੂੰ ਮੁੱਖ ਮੰਤਰੀ ਰਲੀਫ ਫੰਡ ਵਿੱਚੋਂ ਦਿੱਤੇ । |
| | | 7. ਸ਼੍ਰੀ ਹਰਜੀਤ ਸਿੰਘ, ਪਿੰਡ ਕਿੱਲੀਆਂ ਵਾਲੀ, ਜਿਲ੍ਹਾ ਮੁਕਤਸਰ । | 50,000/- ਰੁ. | -ਉਕਤ- |

| 1 | 2 | | 3 | 4 | 5 |
|---|---|---|---|---|---|
| | | 8. | ਸ਼੍ਰੀਮਤੀ ਮਨਜੀਤ ਕੌਰ, ਪਿੰਡ ਕਿੱਲੀਆਂ ਵਾਲੀ ਜਿਲ੍ਹਾ ਮੁਕਤਸਰ। | 50,000/- ਰੁ. | -ਉਕਤ- |
| | | 9. | ਸ਼੍ਰੀਮਤੀ ਹਰਜੀਤ ਕੌਰ ,, | 50,000/- ਰੁ. | -ਉਕਤ- |
| | | 10. | ਸ਼੍ਰੀਮਤੀ ਮਨਜੀਤ ਕੌਰ, ਪਿੰਡ ,, ਜਿਲ੍ਹਾ ਮੁਕਤਸਰ। | 50,000/- ਰੁ. | -ਉਕਤ- |
| | | 11. | ਸ਼੍ਰੀ ਜਸਵਿੰਦਰ ਸਿੰਘ (ਪਤਨੀ ਦੇ) ,, | 50,000/- ਰੁ. | -ਉਕਤ- |
| | | 12. | ਸ਼੍ਰੀ ਜਸਵਿੰਦਰ ਸਿੰਘ (ਪੁੱਤਰੀ ਦੇ) ,, | 50,000/- ਰੁ. | -ਉਕਤ- |
| | | 13. | ਸ਼੍ਰੀ ਜਸਵਿੰਦਰ ਸਿੰਘ (ਪੁੱਤਰ ਦੇ) ,, | 50,000/- ਰੁ. | -ਉਕਤ- |
| 13. | ਮੋਗਾ | | — | — | — |
| 14. | ਨਵਾਂ ਸ਼ਹਿਰ | | 4 ਕੇਸਾਂ ਵਿੱਚ 25,000/- ਰੁਪਏ ਪ੍ਰਤੀ ਵਾਰਸ ਮੁਆਵਜ਼ਾ ਦਿੱਤਾ। | 1,00,000/- ਰੁ. | ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ ਵਲੋਂ ਹਿੱਟ ਐਂਡ ਰਨ ਸਕੀਮ ਅਧੀਨ ਦਿੱਤੇ ਗਏ। |
| 15. | ਪਟਿਆਲਾ | 1. | ਸ਼੍ਰੀਮਤੀ ਗੀਤਾ ਦੇਵੀ, ਵਾਸੀ ਮਕਾਨ ਨੰ: 6, ਗਲੀ ਨੰ: 19, ਗੁਰੂ ਨਾਨਕ ਨਗਰ, ਪਟਿਆਲਾ। | 25,000/- ਰੁ. | ਹਿੱਟ ਐਂਡ ਰਨ ਸਕੀਮ ਅਧੀਨ ਦਿੱਤੇ ਗਏ। |

| 1 | 2 | 3 | 4 | 5 |
|---|---|---|---|---|
| | | 2. ਸ੍ਰੀ ਸੁਖਵਿੰਦਰ ਸਿੰਘ, ਪਿੰਡ ਮੋਰੀਆਂ, ਜ਼ਿਲ੍ਹਾ ਮਾਨਸਾ । | 50,000/- ਰੁ. | ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿੱਤੇ ਗਏ । |
| | | 3. ਸ੍ਰੀ ਗੁਰਦਿਆਲ ਸਿੰਘ ਪਿੰਡ ਪਲੇਵਾ, ਜ਼ਿਲ੍ਹਾ ਮਾਨਸਾ । | 50,000/- ਰੁ. | -ਉਕਤ- |
| | | 4. ਸ੍ਰੀ ਰਣਜੀਤ ਸਿੰਘ | 50,000/- ਰੁ. | ਮਿਤੀ 28.9.2000 ਨੂੰ ਐਮ.ਡੀ., ਪੀ.ਆਰ.ਟੀ.ਸੀ. ਪਟਿਆਲਾ ਵਲੋਂ ਦਿੱਤੇ ਗਏ । |
| 16. | ਰੋਪੜ | — | — | — |
| 17. | ਸੰਗਰੂਰ | 1. ਸ੍ਰੀ ਸੁਰਿੰਦਰ ਕੁਮਾਰ ਪੁੱਤਰ ਸ੍ਰੀ ਕਰਮ ਚੰਦ, ਇੰਦਰਾ ਬਸਤੀ, ਸੰਗਰੂਰ । | 25,000/- ਰੁ. | ਸੁਲੇਸ਼ਨ ਸਕੀਮ 1989 ਅਧੀਨ ਹਿੱਟ ਐਂਡ ਰਨ ਸਕੀਮ ਅਧੀਨ ਦਿੱਤੇ । |
| | | 2. ਸ੍ਰੀ ਲਾਲੀ ਰਾਮ ਪੁੱਤਰ ਸ੍ਰੀ ਕਾਂਤਾ ਰਾਮ, ਪਿੰਡ ਘਾਬਦਾ, ਸੰਗਰੂਰ । | 25,000/- ਰੁ. | -ਉਕਤ- |
| | | 3. ਸ੍ਰੀ ਜਸਪਾਲ ਸਿੰਘ ਪੁੱਤਰ ਸ੍ਰੀ ਰਾਮ ਨਰਾਇਣ, ਪਿੰਡ ਝਨੇਰੀ, ਸੰਗਰੂਰ । | 25,000/- ਰੁ. | -ਉਕਤ- |
| | | 4. ਸ੍ਰੀ ਸੁਖਵਿੰਦਰ ਸਿੰਘ ਪੁੱਤਰ ਸ੍ਰੀ ਕੇਹਰ ਸਿੰਘ, ਸੰਗਰੂਰ । | 25,000/- ਰੁ. | ਮਿਤੀ 9.11.2000 ਨੂੰ ਮੁੱਖ ਮੰਤਰੀ ਰਲੀਫ ਫੰਡ ਵਿਚੋਂ ਦਿੱਤੇ ਗਏ । |
| | | | 16,88,500/- ਰੁ. | |

## ਅਨੁਲੱਗ 'ਘ'

### ਦੁਰਘਟਨਾਵਾਂ ਵਿੱਚ ਜ਼ਖਮੀ ਹੋਏ ਵਿਅਕਤੀਆਂ ਦੇ ਇਲਾਜ ਤੇ ਹੋਏ ਖਰਚ ਦਾ ਜਿਲ੍ਹਾਵਾਰ ਵੇਰਵਾ ।

| ਲੜੀ ਨੰ: | ਜਿਲ੍ਹਾ | ਖਰਚ ਦਾ ਵੇਰਵਾ | ਰਕਮ | ਵਿਸ਼ੇਸ਼ ਕਥਨ |
|---|---|---|---|---|
| 1. | ਅੰਮ੍ਰਿਤਸਰ | ਡਿਪਟੀ ਕਮਿਸ਼ਨਰ. ਅੰਮ੍ਰਿਤਸਰ । | 47,000/- ਰੁ. | ਜ਼ਖਮੀ ਵਿਅਕਤੀਆਂ ਦੇ ਇਲਾਜ ਲਈ |
| 2. | ਬਠਿੰਡਾ | — | — | — |
| 3. | ਫਰੀਦਕੋਟ | ਰੈਡ ਕਰਾਸ ਸੋਸਾਇਟੀ ਵਲੋਂ ਦਵਾਈਆਂ ਲਈ । | 46,738/- ਰੁ. | — |
| 4. | ਫਤਹਿਗੜ੍ਹ ਸਾਹਿਬ | — | — | — |
| 5. | ਫਿਰੋਜ਼ਪੁਰ | — | — | — |
| 6. | ਗੁਰਦਾਸਪੁਰ | — | — | — |
| 7. | ਹੁਸ਼ਿਆਰਪੁਰ | ਰੈਡ ਕਰਾਸ ਸੋਸਾਇਟੀ ਵਲੋਂ ਦਵਾਈਆਂ ਲਈ । | 41,051/– ਰੁ. ਸਿਵਲ ਸਰਜਨ ਹੁਸ਼ਿਆਰਪੁਰ ਵਲੋਂ ਦਵਾਈਆਂ ਤੇ ਖਰਚ ਕੀਤੇ ਗਏ । | — |
| 8. | ਜਲੰਧਰ | — | — | — |
| 9. | ਕਪੂਰਥਲਾ | — | — | — |
| 10. | ਲੁਧਿਆਣਾ | ਰੈਡ ਕਰਾਸ ਸੋਸਾਇਟੀ ਵਲੋਂ ਦਵਾਈਆਂ ਲਈ । | 1,29,852/- ਰੁ. | — |

| 1 | 2 | 3 | 4 | 5 |
|---|---|---|---|---|
| 11. | ਮਾਨਸਾ | ਰੈਡ ਕਰਾਸ ਸੋਸਾਇਟੀ ਵਲੋਂ ਦਵਾਈਆਂ ਲਈ। | ਐਸ ਐਮ ਓ., ਪ੍ਰਾਇਮਰੀ ਹੈਲਥ ਸੈਂਟਰ, ਖਿਆਲਾ ਵਲੋਂ 2,127/- ਰੁ. ਜ਼ਖਮੀਆਂ ਦੇ ਇਲਾਜ ਲਈ। | — |
| 12. | ਮੁਕਤਸਰ | ਡਿਪਟੀ ਕਮਿਸ਼ਨਰ। | 12,500/- ਰੁ. | |
| 13. | ਮੋਗਾ | — | — | |
| 14. | ਨਵਾਂ ਸ਼ਹਿਰ | ਡਿਪਟੀ ਕਮਿਸ਼ਨਰ। | 12,500/- ਰੁ. | |
| 15. | ਪਟਿਆਲਾ | ਰੈਡ ਕਰਾਸ ਸੋਸਾਇਟੀ ਅਤੇ ਪੀ. ਆਰ. ਟੀ. ਸੀ.। | 8568/- ਰੁ: + 3942/- ਰੁ. | — |
| 16. | ਰੋਪੜ | — | — | — |
| 17. | ਸੰਗਰੂਰ | ਰੈਡ ਕਰਾਸ ਸੋਸਾਇਟੀ ਵਲੋਂ ਦਵਾਈਆਂ ਲਈ। | 48,279/- ਰੁ. | — |
| | ਮੁੱਖ ਮੰਤਰੀ ਰਲੀਫ ਫੰਡ | 1. ਸ਼੍ਰੀ ਮੁਖਤਿਆਰ ਸਿੰਘ, ਵਾਸੀ ਗਿਲਜਾਂਵਾਲਾ। | 5000/- ਰੁ. | ਮੁੱਖ ਮੰਤਰੀ ਰਲੀਫ ਫੰਡ ਵਿੱਚੋ ਦਿੱਤੇ ਗਏ। |
| | | 2. ਸ਼੍ਰੀ ਸੁਖਦੇਵ ਸਿੰਘ, ਅਟਲਾ ਕਲਾਂ, ਜਲੰਧਰ। | 25,000/- ਰੁ. | — |
| | | ਕੁੱਲ : | 3,77,557.00/- ਰੁ: | |

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4310/7-2001/305 (ਆਫਸੈਟ ਪੇਪਰ)

10

# PUNJAB VIDHAN SABHA
## Debates

*22nd March, 2001*

**Vol. XI-No. 10**

OFFICIAL REPORT

CONTENTS

*Thursday, the 22nd March, 2001*




Punjab Vidhan Sabha Secretariat, Chandigarh.

Price: Rs. 234-00

10)57

10)80

# PUNJAB VIDHAN SABHA

*Thursday, the 22nd March, 2001*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Charnjit Singh Atwal) in the Chair.*

---

10)80

10)81

(Business entered in the lists of Business in the names of Hon. Members who were suspended on 13th March, 2001 from the House for the remaining period of the Session has been excluded from the Debates as ordered by the Hon. Speaker.)

---

## POSTPONED STARRED QUESTION AND ANSWER

**ਸ੍ਰੀ ਸਪੀਕਰ :** ਪੋਸਟਪੋਨਡ ਕੁਐਸਚਨ । ਸਰਦਾਰ ਸੁਖਵਿੰਦਰ ਸਿੰਘ ਜੀ ਔਲਖ ।

### ਸਹਿਕਾਰਤਾ ਸ਼ੂਗਰ ਮਿੱਲ ਬੁਢਲਾਡਾ ਦੇ ਵਾਧੂ ਕਰਾਰ ਦਿੱਤੇ ਮੁਲਾਜ਼ਮਾਂ ਨੂੰ ਜ਼ਜ਼ਬ ਕਰਨਾ (ਅਬਜ਼ਾਰਬ ਕਰਨਾ)

*2236. (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਮੱਖਣ ਸਿੰਘ : ਕੀ ਸਹਿਕਾਰਤਾ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਹਿਕਾਰਤਾ ਸ਼ੂਗਰ ਮਿੱਲ, ਬੁਢਲਾਡਾ ਦੇ ਮੁਲਾਜ਼ਮਾਂ ਨੂੰ ਵਾਧੂ ਕਰਾਰ ਦਿੱਤਾ ਗਿਆ ਹੈ; ਜੇਕਰ ਹਾਂ ਤਾਂ ਉਕਤ ਮੁਲਾਜ਼ਮਾਂ ਨੂੰ ਦੂਸਰੇ ਵਿਭਾਗਾਂ ਵਿੱਚ ਜ਼ਜ਼ਬ ਕਰਨ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਨਹੀਂ, ਜੀ । ਬੁਢਲਾਡਾ ਸਹਿਕਾਰੀ ਖੰਡ ਮਿੱਲ ਦੇ 397 ਕਰਮਚਾਰੀਆਂ ਨੂੰ ਮਿਤੀ 31 ਮਾਰਚ, 1999 ਨੂੰ ਮਿੱਲ ਬੰਦ ਹੋਣ ਕਰਕੇ ਕਾਨੂੰਨ ਅਨੁਸਾਰ ਛਾਂਟੀ ਕੀਤਾ ਗਿਆ ਸੀ;

ਛਾਂਟੀ ਕੀਤੇ ਗਏ ਕਰਮਚਾਰੀਆਂ ਨੂੰ ਉਨ੍ਹਾਂ ਦੇ ਬਣਦੇ ਲਾਭਾਂ ਦੀ ਅਦਾਇਗੀ ਕਰ ਦਿੱਤੀ ਗਈ ਹੈ । ਵਿਭਾਗ ਵੱਲੋਂ ਰਾਜ ਦੀਆਂ ਸਿਖਰ ਅਤੇ ਹੋਰ ਸਹਿਕਾਰੀ ਸਭਾਵਾਂ ਨੂੰ ਛਾਂਟੀ ਕੀਤੇ ਗਏ ਕਰਮਚਾਰੀਆਂ ਨੂੰ ਉਨ੍ਹਾਂ ਦੀ ਯੋਗਤਾ ਅਨੁਸਾਰ ਨਿਯੁਕਤੀ ਕਰਨ ਲਈ ਹਮਦਰਦੀ ਨਾਲ ਵਿਚਾਰਨ ਲਈ ਕਿਹਾ ਗਿਆ ਹੈ ।

ਸਪੀਕਰ ਸਾਹਿਬ, ਜਿਵੇਂ ਕਿ ਮੈਂ ਆਪਣੇ ਸਦਨ ਵਿੱਚ ਰੱਖੇ ਗਏ ਜਵਾਬ ਵਿੱਚ ਦੱਸਿਆ ਹੈ ਕਿ ਬੁੱਢਲਾਡਾ ਖੰਡ ਮਿੱਲਜ਼ ਲਿਮਟਿਡ ਬੁੱਢਲਾਡਾ ਦੇ 397 ਕਰਮਚਾਰੀਆਂ ਨੂੰ ਮਿਤੀ 31 ਮਾਰਚ, 1999 ਨੂੰ ਮਿੱਲ ਬੰਦ ਹੋਣ ਕਰਕੇ ਕਾਨੂੰਨ ਅਨੁਸਾਰ ਛਾਂਟੀ ਕੀਤਾ ਗਿਆ ਹੈ । ਇਨ੍ਹਾਂ ਵਿੱਚ 216 ਮੁਲਾਜ਼ਮ ਪੱਕੇ, 165 ਮੁਲਾਜ਼ਮ ਸੀਜ਼ਨਲ ਪੱਕੇ ਅਤੇ 16 ਮੁਲਾਜ਼ਮ ਐਡਹੌਕ ਦੇ ਤੌਰ ਤੇ ਕੰਮ ਕਰ ਰਹੇ ਸਨ ।

(ਸਹਿਕਾਰਤਾ ਮੰਤਰੀ)

2. ਛਾਂਟੀ ਕੀਤੇ ਗਏ ਕਰਮਚਾਰੀਆਂ ਵਿੱਚੋਂ 281 ਕਰਮਚਾਰੀਆਂ ਨੂੰ ਉਨ੍ਹਾਂ ਦੇ ਬਣਦੇ ਛਾਂਟੀ ਲਾਭਾਂ ਲਈ 14,12,000 ਰੁਪਏ ਦਿੱਤੇ ਜਾ ਚੁੱਕੇ ਹਨ । ਬਾਕੀ ਰਹਿੰਦੇ 116 ਕਰਮਚਾਰੀਆਂ ਨੂੰ ਇਹ ਪੈਸੇ ਦਿੱਤੇ ਜਾਣੇ ਬਣਦੇ ਹਨ । ਪਰ ਕਿਉਂਜੋ ਉਹ ਇਹ ਪੈਸੇ ਲੈਣ ਲਈ ਹਾਜ਼ਰ ਨਹੀਂ ਹੋਏ ਹਨ, ਇਸ ਲਈ ਉਨ੍ਹਾਂ ਦੀ ਰਕਮ ਬਕਾਇਆ ਰਹਿੰਦੀ ਹੈ । ਮੈਂ ਮਿੱਲ ਦੇ ਲਿਕੂਡੇਟਰ ਨੂੰ ਹਦਾਇਤ ਕੀਤੀ ਹੈ ਕਿ ਉਹ ਪਬਲਿਕ ਨੋਟਿਸ ਰਾਹੀਂ ਇਨ੍ਹਾਂ 116 ਕਰਮਚਾਰੀਆਂ ਨੂੰ ਆਪਣੀ ਰਕਮ ਪ੍ਰਾਪਤ ਕਰਨ ਲਈ ਕਹਿਣ ਤਾਂ ਜੋ ਇਹ ਕੰਮ ਮੁਕੰਮਲ ਹੋ ਸਕੇ ।

3. ਸਪੀਕਰ ਸਾਹਿਬ, ਮੁਲਾਜ਼ਮਾਂ ਦੀ ਕਾਨੂੰਨ ਅਨੁਸਾਰ ਛਾਂਟੀ ਉਪਰੰਤ ਉਨ੍ਹਾਂ ਨੂੰ ਛਾਂਟੀ ਲਾਭ ਹੀ ਦਿੱਤੇ ਜਾਣੇ ਬਣਦੇ ਹਨ ਅਤੇ ਉਹ ਕਿਸੇ ਤਰ੍ਹਾਂ ਦੀ ਨੌਕਰੀ ਦੇ ਹੱਕਦਾਰ ਨਹੀਂ ਬਣਦੇ ਹਨ । ਫਿਰ ਵੀ ਵਿਭਾਗ ਵੱਲੋਂ ਰਾਜ ਦੀਆਂ ਸਿਖਰ ਅਤੇ ਹੋਰ ਸਹਿਕਾਰੀ ਸੰਸਥਾਵਾਂ ਨੂੰ ਇਨ੍ਹਾਂ ਕਰਮਚਾਰੀਆਂ ਨੂੰ ਉਨ੍ਹਾਂ ਦੀ ਯੋਗਤਾ ਅਨੁਸਾਰ ਨਿਯੁਕਤ ਕਰਨ ਲਈ ਹਮਦਰਦੀ ਨਾਲ ਵਿਚਾਰਨ ਲਈ ਕਿਹਾ ਗਿਆ ਹੈ । ਇਸ ਸਬੰਧ ਵਿੱਚ ਵਿਭਾਗ ਵੱਲੋਂ ਇੱਕ ਪੱਤਰ ਮਿਤੀ 25 ਨਵੰਬਰ, 1997 ਨੂੰ ਹੀ ਲਿਖ ਕੇ ਦਿੱਤਾ ਗਿਆ ਸੀ । ਇਸ ਦੇ ਸਿੱਟੇ ਵਜੋਂ 15 ਕਰਮਚਾਰੀ ਸਹਿਕਾਰੀ ਖੰਡ ਮਿਲਜ਼ ਵਿਚ ਅਤੇ 1 ਕਰਮਚਾਰੀ ਪੁੱਡਾ ਵਿੱਚ ਐਡਜਸਟ ਕੀਤਾ ਗਿਆ ਹੈ । ਹੁਣ 18 ਕਰਮਚਾਰੀਆਂ ਨੇ ਮਲੋਟ ਸ਼ੂਗਰ ਮਿੱਲ ਵਿੱਚ ਨੌਕਰੀ ਲਈ ਆਪਣੇ ਬੇਨਤੀ ਪੱਤਰ ਦਾਖਲ ਕੀਤੇ ਹਨ । ਇਸ ਬਾਰੇ ਚੋਣ ਪ੍ਰਕ੍ਰਿਆ ਹਾਲਾਂ ਪੂਰੀ ਨਹੀਂ ਹੋਈ ਅਤੇ ਉਮੀਦ ਕੀਤੀ ਜਾਂਦੀ ਹੈ ਕਿ ਯੋਗਤਾਵਾਂ ਪੂਰੀਆਂ ਕਰਨ ਤੇ ਇਨ੍ਹਾਂ ਵਿੱਚੋਂ ਕੁਝ ਹੋਰ ਮੁਲਾਜ਼ਮਾਂ ਨੂੰ ਵੀ ਨੌਕਰੀ ਮਿਲ ਸਕੇਗੀ । ਇਨ੍ਹਾਂ 18 ਮੁਲਾਜ਼ਮਾਂ ਵਿੱਚੋਂ ਕੁਝ ਕੁ ਨੇ ਭੁੱਖ ਹੜਤਾਲ ਵੀ ਕੀਤੀ ਸੀ ।

4. ਸਪੀਕਰ ਸਾਹਿਬ, , ਇਹ ਗੱਲ ਠੀਕ ਹੈ ਕਿ ਜਿੱਥੇ ਛਾਂਟੀ ਕੀਤੇ ਗਏ ਮੁਲਾਜ਼ਮਾਂ ਨੂੰ ਉਨ੍ਹਾਂ ਦੇ ਛਾਂਟੀ ਲਾਭ ਦਿੱਤੇ ਜਾ ਚੁੱਕੇ ਹਨ, ਉਨ੍ਹਾਂ ਮੁਲਾਜ਼ਮਾਂ ਦੀਆਂ ਤਨਖਾਹਾਂ ਦੇ ਪਿਛਲੇ ਬਕਾਏ ਅਕਤੂਬਰ, 1994 ਤੋਂ ਮਾਰਚ, 1999 ਤੱਕ ਨਹੀਂ ਦਿੱਤੇ ਗਏ ਹਨ । ਇਸ ਬਕਾਇਆ ਰਕਮ ਦੀ ਅਦਾਇਗੀ ਮਿੱਲ ਵਿਕਰੀ ਕਰਕੇ ਪੰਜਾਬ ਸਹਿਕਾਰੀ ਸਭਾਵਾਂ ਐਕਟ, 1961 ਅਧੀਨ ਤੈਅ-ਸ਼ੁਦਾ ਪਹਿਲ ਦੇ ਆਧਾਰ ਤੇ ਹੀ ਕੀਤੀ ਜਾ ਸਕੇਗੀ ।

5. ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਬੁੱਢਲਾਡਾ ਸਹਿਕਾਰੀ ਖੰਡ ਮਿਲ ਵਿੱਚ ਰਹੇ ਸਾਬਕਾ ਫਿਟਰ ਸਹਾਇਕ, ਸ਼੍ਰੀ ਚਮਕੌਰ ਸਿੰਘ ਨੇ ਪਿਛਲੇ ਮਹੀਨੇ ਫਰਵਰੀ ਦੌਰਾਨ ਆਤਮ ਹੱਤਿਆ ਕੀਤੀ ਹੈ । ਮੈਂ ਇਸ ਬਾਬਤ ਮਿਤੀ 3 ਮਾਰਚ, 2001 ਨੂੰ ਅਖਬਾਰਾਂ ਵਿੱਚ ਛਪੀ ਖਬਰ ਦੇਖੀ ਹੈ ।

6. ਸ਼੍ਰੀ ਚਮਕੌਰ ਸਿੰਘ ਨੂੰ ਕਾਨੂੰਨ ਮੁਤਾਬਿਕ ਛਾਂਟੀ ਕੀਤਾ ਗਿਆ ਸੀ ਅਤੇ ਇਸ ਦੇ ਬਣਦੇ ਛਾਂਟੀ ਲਾਭ ਵੀ ਇਸ ਨੂੰ ਦਿੱਤੇ ਜਾ ਚੁੱਕੇ ਹਨ । ਪਰ ਇਸ ਉਪਰੰਤ ਕਿਨ੍ਹਾਂ ਕਾਰਣਾਂ ਕਰਕੇ ਇਸ ਨੇ ਆਤਮ-ਹੱਤਿਆ ਕੀਤੀ ਹੈ, ਬਾਰੇ ਕੁਝ ਵੀ ਕਹਿਣਾ ਮੁਸ਼ਕਿਲ ਹੈ । ਡਿਪਟੀ ਕਮਿਸ਼ਨਰ, ਮਾਨਸਾ ਦੀ ਰਿਪੋਰਟ ਮੁਤਾਬਿਕ ਸ਼੍ਰੀ ਚਮਕੌਰ ਸਿੰਘ ਦੀ ਜ਼ਮੀਨ ਖੰਡ ਮਿੱਲ ਵਾਸਤੇ ਲਈ ਗਈ ਸੀ । ਪਰ ਹੁਣ ਸ਼੍ਰੀ ਚਮਕੌਰ ਸਿੰਘ ਦੇ ਪਿੰਡ ਗੁਰਨੇਕਲਾਂ ਦੀ ਪੰਚਾਇਤ ਨੇ ਇਹ ਬੇਨਤੀ ਕੀਤੀ ਹੈ ਕਿ ਇਸ ਦੀ ਵਿਧਵਾ ਨੂੰ ਰੋਜ਼ਗਾਰ ਦਿੱਤਾ ਜਾਵੇ । ਇਸ ਸਬੰਧੀ ਇੱਕ ਪੱਤਰ ਡਿਪਟੀ ਕਮਿਸ਼ਨਰ, ਮਾਨਸਾ ਵੱਲੋਂ ਇਸ ਵਿਭਾਗ ਨੂੰ ਪ੍ਰਾਪਤ ਹੋਇਆ ਹੈ । ਇਹ ਬੇਨਤੀ ਸਰਕਾਰ ਦੀਆਂ ਕਿਸੇ ਵੀ ਮੌਜੂਦਾ ਹਦਾਇਤਾਂ ਅਧੀਨ ਨਹੀਂ ਆਉਂਦੀ, ਪਰ ਉਮੀਦ ਕੀਤੀ ਜਾਂਦੀ ਹੈ ਕਿ ਨਵੇਂ ਬਜਟ ਵਿੱਚ ਆਤਮ-ਹੱਤਿਆ ਸਬੰਧੀ ਕੀਤੀ ਗਈ ਘੋਸ਼ਣਾ ਅਨੁਸਾਰ ਸ਼੍ਰੀ ਚਮਕੌਰ ਸਿੰਘ ਦੀ ਵਿਧਵਾ ਨੂੰ ਕੁਝ ਲਾਭ ਮਿਲ

ਸਕੇਗਾ । ਮੈਂ ਵਿਭਾਗ ਨੂੰ ਹਦਾਇਤ ਕੀਤੀ ਹੈ ਕਿ ਉਹ ਇਸ ਬਾਰੇ ਸਬੰਧਤ ਮਹਿਕਮੇ ਨਾਲ ਲਿਖਾ ਪੜ੍ਹੀ ਕਰਨ ।

7. ਸਵਰਗੀ ਚਮਕੌਰ ਸਿੰਘ ਨੂੰ ਮਿਤੀ 30 ਸਤੰਬਰ, 1994 ਦੀ ਤਨਖਾਹ ਦੇ ਆਧਾਰ ਤੇ ਲੱਗਭੱਗ 1,73,954 ਰੁਪਏ ਬਤੌਰ ਪਿਛਲਾ ਬਕਾਇਆ ਦੇਣੇ ਬਣਦੇ ਹਨ, ਪਰ ਇਸ ਬਾਰੇ ਮਿੱਲ ਦੀ ਵਿਕਰੀ ਹੋਣ ਤੇ ਹੀ ਕੋਈ ਫੈਸਲਾ ਕੀਤਾ ਜਾ ਸਕੇਗਾ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੈ ਤਾਂ ਕੋਈ ਆਤਮ-ਹੱਤਿਆ ਦੇ ਬਾਰੇ ਗੱਲ ਕੀਤੀ ਹੀ ਨਹੀਂ ਸੀ । ਮੈਂ ਤਾਂ ਇਹ ਪੁੱਛਿਆ ਸੀ ਕਿ ਮੁਲਾਜ਼ਮ ਵਾਧੂ ਕਰਾਰ ਦਿੱਤੇ ਗਏ ਹਨ ਜਾਂ ਨਹੀਂ ਦਿੱਤੇ ਗਏ ?

**ਸ੍ਰੀ ਸਪੀਕਰ :** ਉਸ ਦੇ ਬਾਰੇ ਤੁਹਾਡੇ ਕੋਲ ਡਿਟੇਲ ਆ ਗਈ ਹੈ ।

**ਮੰਤਰੀ :** ਚਲੋ, ਮੈਂ ਜਵਾਬ ਦੇ ਦਿੰਦਾ ਹਾਂ । ਮੈਂ ਦੋਵੇਂ ਗੱਲਾਂ ਦਾ ਜਵਾਬ ਦੇ ਦਿੱਤਾ ਹੈ । ਇਹ ਜਵਾਬ ਇਸ ਕਰਕੇ ਦਿੱਤਾ ਗਿਆ ਹੈ ਕਿ ਮਾਮਲਾ ਬੜਾ ਇੰਪਾਰਟੈਂਟ ਸੀ, ਇਸ ਕਰਕੇ ਸਾਰੀ ਗੱਲ ਦੱਸ ਦਿੱਤੀ ਹੈ । ਸਪੀਕਰ ਸਾਹਿਬ, ਮੁਲਾਜ਼ਮ ਸਰਪਲੱਸ ਉਦੋਂ ਹੁੰਦੇ ਹਨ ਜਦੋਂ ਕੋਈ ਮਿੱਲ ਚਲਦੀ ਹੋਵੇ ਪਰੰਤੂ ਜਦੋਂ ਮਿੱਲ ਹੀ ਬੰਦ ਹੋ ਚੁੱਕੀ ਹੋਵੇ ਤਾਂ ਮੁਲਾਜ਼ਮਾਂ ਦੇ ਸਰਪਲੱਸ ਹੋਣ ਦਾ ਸਵਾਲ ਹੀ ਨਹੀਂ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੇਰੇ ਕੋਲ ਇਕ ਲੈਟਰ ਹੈ ਜੇਕਰ ਤੁਸੀਂ ਕਹੋਗੇ ਤਾਂ ਮੈਂ ਇਸ ਨੂੰ ਪੜ੍ਹ ਕੇ ਸੁਣਾ ਦਿੰਦਾ ਹਾਂ । ਇਸ ਲੈਟਰ ਦਾ ਨੰਬਰ 1246, ਮਿਤੀ 25 ਨਵੰਬਰ, 1997 ਹੈ ਔਰ ਇਹ ਮਾਨਯੋਗ ਰਜਿਸਟਰਾਰ ਵਲੋਂ ਹੈ । ਇਸ ਦੇ ਵਿਚ ਲਿਖਿਆ ਗਿਆ ਹੈ ਕਿ ਮੁਲਾਜ਼ਮਾਂ ਨੂੰ ਸਰਪਲੱਸ ਕਰਾਰ ਦਿੱਤਾ ਗਿਆ ਹੈ ਤੇ ਹੋਰ ਸੁਸਾਇਟੀਆਂ ਨੂੰ ਦੱਸ ਦਿੱਤਾ ਜਾਵੇ ਕਿ ਇਨ੍ਹਾਂ ਨੂੰ ਐਡਜਸਟ ਕਰਨ ਦੀ ਕਿਰਪਾਲਤਾ ਕੀਤੀ ਜਾਵੇ । ਇਹ ਲੈਟਰ ਮਾਨਯੋਗ ਰਜਿਸਟਰਾਰ ਵੱਲੋਂ ਹੈ ਅਤੇ ਇਸ ਦਾ ਨੰ: 1246, ਮਿਤੀ 25 ਨਵੰਬਰ, 1997 ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਲੈਟਰ ਸਹੀ ਹੈ ਜਾਂ ਨਹੀਂ ? ਇਹ ਲੈਟਰ ਜਾਰੀ ਕੀਤਾ ਗਿਆ ਹੈ ਜਾਂ ਨਹੀਂ ਕੀਤਾ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਜਵਾਬ ਦੇ ਦਿੱਤਾ ਹੈ । ਲੈਟਰ ਤਾਂ ਮੈਂ ਦੇਖਿਆ ਨਹੀਂ ਹੈ, ਇਹ ਮੈਨੂੰ ਦੇ ਦੇਣ ਤਾਂ ਮੈਂ ਦੇਖ ਲਵਾਂਗਾ । ਅਸੀਂ ਜਿਹੜੇ ਸਾਰੇ ਮੁਲਾਜ਼ਮਾਂ ਦੀ ਛਾਂਟੀ ਕੀਤੀ ਹੈ, ਉਨ੍ਹਾਂ ਦੇ ਨਾਲ ਸਾਡੀ ਪੂਰੀ-ਪੂਰੀ ਹਮਦਰਦੀ ਹੈ । ਜਿਵੇਂ ਮੈਂ ਪਹਿਲਾਂ ਵੀ ਕਹਿ ਦਿੱਤਾ ਹੈ ਕਿ ਕੁਝ ਮੁਲਾਜ਼ਮਾਂ ਨੂੰ ਲਗਾ ਦਿੱਤਾ ਗਿਆ ਹੈ ਅਤੇ ਕੁਝ ਹੋਰ ਜਿਵੇਂ ਹੁਣ ਰਿਕਰੂਟਮੈਂਟ ਹੋਣੀ ਹੈ, ਉਸ ਵਿਚ ਜਿਨ੍ਹਾਂ ਦੀ ਯੋਗਤਾ ਪੂਰੀ ਹੋਵੇਗੀ, ਉਨ੍ਹਾਂ ਨੂੰ ਅਸੀਂ ਰੱਖ ਲਵਾਂਗੇ । ਮੈਂ ਛਾਂਟੀ ਕੀਤੇ ਮੁਲਾਜ਼ਮਾਂ ਅਤੇ ਸਰਪਲੱਸ ਮੁਲਾਜ਼ਮਾਂ ਬਾਰੇ ਆਪਣਾ ਸਪੱਸ਼ਟੀਕਰਨ ਦੇ ਦਿੱਤਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਜਿਹੜਾ ਮੇਰੇ ਕੋਲ ਲੈਟਰ ਹੈ ਉਹ ਮੈਂ ਇਨ੍ਹਾਂ ਨੂੰ ਵਿਖਾ ਦੇਵਾਂਗਾ, ਇਹ ਸਹੀ ਹੈ, ਉਰੀਜਨਲ ਹੈ..

**ਸ੍ਰੀ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਜਦੋਂ ਕਿਸੇ ਮੁਲਾਜ਼ਮ ਨੂੰ ਕਿਸੇ ਅਦਾਰੇ ਵਿਚੋਂ ਕੱਢਿਆ ਜਾਂਦਾ ਹੈ ਜਾਂ ਛਾਂਟੀ ਕੀਤੀ ਜਾਂਦੀ ਹੈ ਤਾਂ ਉਨ੍ਹਾਂ ਦਾ ਸਾਰਾ ਹਿਸਾਬ ਕਿਤਾਬ ਕੀਤਾ ਜਾਂਦਾ ਹੈ, ਜਿਵੇਂ ਉਨ੍ਹਾਂ ਦਾ ਜੀ.ਪੀ.ਐਫ. ਅਤੇ ਤਨਖਾਹਾਂ ਆਦਿ ਦੇ ਬਕਾਏ ਦਾ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਮੰਤਰੀ ਜੀ ਨੇ ਕਿਹਾ ਹੀ ਹੈ ਕਿ ਸ਼ੂਗਰ ਮਿੱਲ ਦੇ

[ ਸਰਦਾਰ ਸੁਖਵਿੰਦਰ ਸਿੰਘ ਔਲਖ ]

ਛਾਂਟੀ ਕੀਤੇ ਮੁਲਾਜ਼ਮਾਂ ਬਾਰੇ ਅਸੀਂ ਬੜੀ ਹਮਦਰਦੀ ਨਾਲ ਵਿਚਾਰ ਕਰ ਰਹੇ ਹਾਂ, ਐਡਜਸਟ ਕਰਨ ਦੀ ਗੱਲ ਕੀਤੀ ਹੈ, ਹੋਰ ਵੀ ਗੱਲਾਂ ਕੀਤੀਆਂ ਹਨ.....

**ਸ੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਮੈਂ ਬੇਨਤੀ ਕਰ ਰਿਹਾ ਹਾਂ ਕਿ ਉਨ੍ਹਾਂ ਮੁਲਾਜ਼ਮਾਂ ਦੇ ਜੋ ਬਕਾਏ ਸਨ, ਉਨ੍ਹਾਂ ਨੂੰ ਕਾਇਦੇ ਕਾਨੂੰਨ ਅਨੁਸਾਰ ਦਿਵਾਉਣ ਬਾਰੇ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਇਹ ਜਿਹੜੀ ਮਿੱਲ ਹੈ, ਇਹ 1994 ਤੋਂ 1999 ਤੱਕ ਬੰਦ ਰਹੀ ਹੈ, ਉਸ ਤੋਂ ਬਾਅਦ ਛਾਂਟੀ ਹੋਈ ਹੈ । ਜਿਹੜਾ 1994 ਤੋਂ 1999 ਤੱਕ ਦਾ ਸਮਾਂ ਹੈ, ਇਸ ਦੌਰਾਨ ਦਾ ਮੁਲਾਜ਼ਮਾਂ ਦਾ ਤਕਰੀਬਨ 3 ਕਰੋੜ 40 ਲੱਖ ਰੁਪਿਆ ਬਣਦਾ ਹੈ, ਇਹ ਪੈਸਾ ਅਸੀਂ ਉਦੋਂ ਦਿਆਂਗੇ ਜਦੋਂ ਇਹ ਮਿੱਲ ਵਿਕ ਜਾਵੇਗੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਗੱਲ ਨਹੀਂ ਬਣੀ । ਲੋਕ ਤਾਂ ਪਹਿਲਾਂ ਹੀ ਬੇਰੁਜ਼ਗਾਰ ਹੋ ਕੇ ਭੁੱਖੇ ਮਰ ਰਹੇ ਹਨ । ਇਨ੍ਹਾਂ ਨੂੰ ਕਾਇਦੇ ਕਾਨੂੰਨ ਅਨੁਸਾਰ ਜੋ ਉਨ੍ਹਾਂ ਦਾ ਹਿਸਾਬ ਬਣਦਾ ਹੈ, ਉਹ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਜਦੋਂ ਸਰਕਾਰ ਕਿਸੇ ਮੁਲਾਜ਼ਮ ਨੂੰ ਕੱਢਦੀ ਹੈ ਤਾਂ ਉਸ ਤੋਂ ਬਾਅਦ ਉਸਦਾ ਜਿਹੜਾ ਬਕਾਇਆ ਬਣਦਾ ਹੈ, ਉਹ ਦੇਣਾ ਬਣਦਾ ਹੈ । ਅਜਿਹਾ ਕੋਈ ਕਾਨੂੰਨ ਨਹੀਂ ਕਿ ਉਨ੍ਹਾਂ ਨੂੰ ਬਕਾਇਆ ਨਾ ਮਿਲੇ । ਕੀ ਮੰਤਰੀ ਜੀ ਇਸ ਬਾਰੇ ਯਕੀਨ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਮਿੱਲ ਹੈ, ਇਸ ਨੂੰ ਅਸੀਂ ਵੇਚਣ ਦਾ ਫੈਸਲਾ ਕੀਤਾ ਹੈ । ਇਸ ਦੇ ਲਈ ਅਸੀਂ ਚਾਰ-ਪੰਜ ਵਾਰੀ ਟੈਂਡਰ ਮੰਗ ਚੁੱਕੇ ਹਾਂ ਲੇਕਿਨ ਜੋ ਸਾਡੀ ਫਿਕਸ ਕੀਤੀ ਹੋਈ ਕੀਮਤ ਹੈ, ਤਕਰੀਬਨ 36 ਕਰੋੜ ਰੁਪਿਆ ਹੈ, ਉਸ ਮੁਤਾਬਿਕ ਸਾਨੂੰ ਪੈਸੇ ਨਹੀਂ ਮਿਲ ਰਹੇ । ਜਦੋਂ ਵੀ ਸਾਨੂੰ ਠੀਕ ਪੈਸੇ ਮਿਲੇ ਤਾਂ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਦਾ ਬਕਾਇਆ ਅਸੀਂ ਦੇ ਦੇਵਾਂਗੇ । ਹੋਰ ਵੀ ਸਾਡੀਆਂ ਕਈ ਦੇਣਦਾਰੀਆਂ ਹਨ, ਉਹ ਵੀ ਅਸੀਂ ਅਦਾ ਕਰਨੀਆਂ ਹਨ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 54 ਮਹੀਨੇ ਮਿੱਲ ਬੰਦ ਰਹੀ, ਇਸ ਵਿਚ ਉਨ੍ਹਾਂ ਮੁਲਾਜ਼ਮਾਂ ਦਾ ਕੋਈ ਕਸੂਰ ਨਹੀਂ । ਮਿੱਲ ਬੰਦ ਕਰਨ ਦੇ ਕਾਰਨ ਕੀ ਹਨ ? ਕੀ ਉਨ੍ਹਾਂ ਮੁਲਾਜ਼ਮਾਂ ਨੂੰ ਇਹ 54 ਮਹੀਨਿਆਂ ਦੇ ਬਕਾਏ ਦੇਣਗੇ ? ਮੈਂ ਤਾਂ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ :** ਔਲਖ ਸਾਹਿਬ, ਇਸ ਦਾ ਜਵਾਬ ਆ ਗਿਆ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਇਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਬਕਾਏ ਨਹੀਂ ਦੇ ਸਕਦੇ । ਤੁਸੀਂ ਇਨ੍ਹਾਂ ਨੂੰ ਦੁਬਾਰਾ ਪੁੱਛ ਲਓ ।

**ਮੰਤਰੀ :** ਇਨ੍ਹਾਂ ਨੇ ਪੁੱਛਿਆ ਹੈ ਕਿ ਬੰਦ ਹੋਣ ਦੇ ਕਾਰਨ ਕੀ ਹਨ । ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਮਹੱਤਵਪੂਰਨ ਗੱਲ ਇਹ ਹੈ ਕਿ ਇਸ ਮਿੱਲ ਦੀ ਇਕ ਸਾਲ ਦੀ ਗੰਨਾ ਪੀੜਨ ਦੀ ਕੈਪੇਸਟੀ 40 ਲੱਖ ਕੁਇੰਟਲ ਹੈ । ਚਾਰ ਸਾਲ ਇਹ ਮਿੱਲ ਚੱਲੀ ਅਤੇ ਜਿੰਨਾ ਗੰਨਾ ਇਕ ਸਾਲ ਵਿਚ ਇਸ ਨੇ ਪੀੜਨਾ ਸੀ, ਉਸ ਦਾ ਤੀਜਾ ਹਿੱਸਾ ਇਸ ਨੇ ਚਾਰ ਸਾਲਾਂ ਵਿਚ ਪੀੜਿਆ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੈਂ 54 ਮਹੀਨਿਆਂ ਦੀ ਤਨਖਾਹ ਦੀ ਗੱਲ ਕਰਦਾ ਹਾਂ । ਇਸ ਪਾਸੇ ਮੈਂ ਗੱਲ ਨਹੀਂ ਕਰ ਰਿਹਾ ।

**ਸ਼੍ਰੀ ਸਪੀਕਰ :** ਇਹ ਆ ਗਿਆ ਹੈ । ਅਗਲਾ ਕੁਐਸਚਨ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਇਹ ਕਹਿੰਦੇ ਹਨ ਕਿ ਬਕਾਇਆ ਦੇ ਨਹੀਂ ਸਕਦੇ ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਦੇ ਦਿਆਂਗੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਕੀ ਇਹ ਉਨ੍ਹਾਂ ਨੂੰ ਬਣਦੇ ਬੈਨੀਫਿਟ ਦੇਣਗੇ ?

**ਸ਼੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਦਿਆਂਗੇ । ਮੰਤਰੀ ਜੀ, ਇਨ੍ਹਾਂ ਨੂੰ ਦੁਬਾਰਾ ਦੱਸ ਦਿਓ ।

**ਮੰਤਰੀ :** ਦਿਆਂਗੇ ਜੀ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਵੈਸੇ ਤਾਂ ਇਨ੍ਹਾਂ ਦਾ ਸਾਰਾ ਜਵਾਬ ਹੀ ਆਪਣੇ ਆਪ ਵਿਚ ਕੰਟਰਾਡਿਕਟ ਕਰਦਾ ਹੈ । ਇਹ ਕਹਿੰਦੇ ਹਨ ਕਿ ਸਾਰੇ ਮੁਲਾਜ਼ਮਾਂ ਦਾ ਹਿਸਾਬ ਕਿਤਾਬ ਕਲੀਅਰ ਕਰ ਦਿੱਤਾ ਹੈ ਜਦੋਂ ਕਿ ਆਪਣੇ ਜਵਾਬ ਵਿਚ ਇਹ ਮੰਨਦੇ ਹਨ ਕਿ ਸਾਢੇ ਚਾਰ ਸਾਲਾਂ ਦੇ ਬਕਾਏ ਹਾਲੇ ਮੁਲਾਜ਼ਮਾਂ ਦੇ ਰਹਿੰਦੇ ਹਨ । ਇਸੇ ਤਰ੍ਹਾਂ ਇਹ ਕਹਿੰਦੇ ਹਨ ਕਿ ਮਿੱਲ ਵੇਚ ਕੇ ਬਕਾਏ ਦਿਆਂਗੇ । ਇਸ ਸਬੰਧ ਵਿਚ ਮੁਲਾਜ਼ਮਾਂ ਨੇ ਹਾਈ ਕੋਰਟ ਵਿਚ ਅਪਰੋਚ ਕੀਤੀ ਸੀ । ਕੀ ਕਿਰਪਾ ਕਰਕੇ ਇਹ ਦੱਸਣਗੇ ਕਿ ਹਾਈ ਕੋਰਟ ਨੇ ਇਸ ਸਬੰਧੀ ਕਦੋਂ ਫੈਸਲਾ ਕੀਤਾ ਸੀ ਕਿ ਇਹ ਮਿੱਲ ਵੇਚ ਦਿੱਤੀ ਜਾਵੇ ਤੇ ਬਕਾਏ ਦਿੱਤੇ ਜਾਣ ? ਜਿਹੜਾ ਉਸ ਤੋਂ ਬਾਅਦ ਦਾ ਸਮਾਂ ਬੀਤਿਆ ਹੈ, ਉਸ ਦੌਰਾਨ ਇਸ ਪਾਸੇ ਕੀ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ ?

**ਮੰਤਰੀ :** ਜਦੋਂ ਮਿੱਲ ਬੰਦ ਹੋ ਗਈ ਤਾਂ ਮੁਲਾਜ਼ਮਾਂ ਦੀ ਛਾਂਟੀ ਕੀਤੀ ਗਈ । ਜਿਹੜੇ ਛਾਂਟੀ ਕੀਤਿਆਂ ਮੁਲਾਜ਼ਮਾਂ ਦੇ ਬਕਾਏ ਰਹਿੰਦੇ ਸਨ, ਉਹ ਦੇ ਦਿਤੇ ਗਏ ਹਨ । ਇਹ 14 ਲੱਖ 12 ਹਜ਼ਾਰ ਰੁਪਏ ਹਨ । ਜਿਥੋਂ ਤੱਕ ਹਾਈ ਕੋਰਟ ਦੀ ਗੱਲ ਕਹੀ ਹੈ, ਹਾਈ ਕੋਰਟ ਨੇ ਕਿਹਾ ਸੀ ਕਿ ਇਨ੍ਹਾਂ ਕਰਮਚਾਰੀਆਂ ਦੇ ਪੈਸੇ ਦਿਓ ਔਰ ਜਦੋਂ ਮਿੱਲ ਵਿਕੇ, ਇਹ ਪੈਸੇ ਤੁਰੰਤ ਦੇਣੇ ਚਾਹੀਦੇ ਹਨ । ਜਦੋਂ ਮਿੱਲ ਵਿਕ ਜਾਵੇਗੀ ਤਾਂ ਤਿੰਨ ਕਰੋੜ ਸਮਥਿੰਗ ਪੈਸੇ ਜਿਹੜੇ ਬਕਾਇਆ ਰਹਿੰਦੇ ਹਨ, ਉਹ ਦੇ ਦੇਵਾਂਗੇ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਹਾਈ ਕੋਰਟ ਨੇ ਕਦੋਂ ਡਾਇਰੈਕਸ਼ਨ ਕੀਤੀ ਸੀ ਕਿ ਮਿੱਲ ਬੰਦ ਕਰੋ ਅਤੇ ਉਸ ਸਮੇਂ ਦੌਰਾਨ ਕੀ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ, ਮੈਂ ਤਾਂ ਇਹ ਪੁੱਛਿਆ ਹੈ ?

**ਸ਼੍ਰੀ ਸਪੀਕਰ :** ਕੁਐਸਚਨ ਕੋਸ਼ਿਸ਼ਾਂ ਬਾਰੇ ਹੈ ।

**ਮੰਤਰੀ :** ਮੈਂ ਇਸ ਦਾ ਜਵਾਬ ਦਿੰਦਾ ਹਾਂ ਕਿ ਪੈਸੇ ਉਦੋਂ ਮਿਲਣੇ ਹਨ ਜਦੋਂ ਮਿੱਲ ਵਿਕ ਜਾਵੇਗੀ । ਜਦੋਂ ਪੈਸੇ ਆ ਜਾਣਗੇ, ਤੁਰੰਤ ਉਨ੍ਹਾਂ ਮੁਲਾਜ਼ਮਾਂ ਦੇ ਪੈਸੇ ਦੇ ਦੇਵਾਂਗੇ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ ਗਿਆ । ਹਾਈ ਕੋਰਟ ਨੇ ਫੈਸਲਾ ਕਦੋਂ ਕੀਤਾ ਅਤੇ ਉਸ ਤੋਂ ਬਾਅਦ ਮਿੱਲ ਦੇ ਬੰਦ ਹੋਣ ਦੇ ਸਮੇਂ ਤੋਂ ਬਾਅਦ ਇਨ੍ਹਾਂ ਨੇ ਕੀ ਕੋਸ਼ਿਸ਼ਾਂ ਕੀਤੀਆਂ ? ਇਨ੍ਹਾਂ ਦੋਹਾਂ ਸਵਾਲਾਂ ਦਾ ਜਵਾਬ ਨਹੀਂ ਦਿੱਤਾ ਗਿਆ । ਹਾਈ ਕੋਰਟ ਦਾ ਫੈਸਲਾ ਕਦੋਂ ਹੋਇਆ ?

**ਸ੍ਰੀ ਸਪੀਕਰ :** ਕੀ ਤੁਹਾਡੇ ਕੋਲ ਫੈਸਲੇ ਦੀ ਤਰੀਕ ਹੈ ?

**ਮੰਤਰੀ :** ਸਪੀਕਰ ਸਾਹਿਬ, ਫੈਸਲੇ ਦੀ ਡੇਟ ਤਾਂ ਨਹੀਂ ਹੈ । ਜਿਹੜਾ ਹਾਈ ਕੋਰਟ ਦਾ ਫੈਸਲਾ ਹੋਇਆ ਸੀ, ਉਸ ਵਿਚ ਉਸ ਨੇ ਕਿਹਾ ਸੀ ਕਿ ਇਨ੍ਹਾਂ ਮੁਲਾਜ਼ਮਾਂ ਦੇ ਬਣਦੇ ਬਕਾਏ ਦਿੱਤੇ ਜਾਣ ਤੇ ਇਹ ਉਦੋਂ ਹੀ ਹੋ ਸਕਦਾ ਹੈ ਜਦੋਂ ਮਿੱਲ ਵੇਚ ਦਿੱਤੀ ਜਾਏ । ਹਾਈ ਕੋਰਟ ਨੇ ਸ਼ਾਇਦ 1998 ਵਿਚ ਇਹ ਫੈਸਲਾ ਦਿੱਤਾ ਸੀ ।

**ਸ੍ਰੀ ਸਪੀਕਰ :** ਉਸ ਤੋਂ ਬਾਅਦ ਮਿੱਲ ਵੇਚਣ ਦੀ ਕੋਸ਼ਿਸ਼ ਕੀਤੀ ਗਈ ?

**ਮੰਤਰੀ :** ਛੇ ਵਾਰ ਟੈਂਡਰ ਮੰਗੇ ਹਨ ਪਰ ਉਹ ਘੱਟ ਰੇਟ ਦੇ ਆਏ ਹਨ । ਸਾਨੂੰ 36 ਕਰੋੜ ਰੁਪਿਆ ਚਾਹੀਦਾ ਸੀ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਸ਼ਾਇਦ ਮੰਤਰੀ ਜੀ ਨੂੰ ਪਤਾ ਨਹੀਂ ਕਿ 1993 ਵਿਚ ਆਕਸ਼ਨ ਹੋਈ ਸੀ । ਕਾਂਗਰਸ ਸਰਕਾਰ ਵੇਲੇ ਆਕਸ਼ਨ ਹੋਈ ਸੀ ਔਰ ਕਾਂਗਰਸ ਦੇ ਐਮ.ਪੀ. ਨੇ ਉਸ ਨੂੰ 10 ਲੱਖ ਰੁਪਏ ਵਿਚ ਲੈਣਾ ਸੀ । ਇਹ ਕੇਸ ਇਸੇ ਹਾਊਸ ਵਿਚ ਪੁਆਇੰਟ ਆਊਟ ਕੀਤਾ ਗਿਆ ਸੀ । ਫੇਰ ਆਕਸ਼ਨ ਕੈਂਸਲ ਕੀਤੀ ਗਈ । ਇਹ ਮਿੱਲ ਦੀ ਪਿਛਲੀ ਹਿਸਟਰੀ ਹੈ । ਦੂਸਰੀ ਗੱਲ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਤਾਂ ਸਿੱਧਾ ਲੇਬਰ ਲਾਅ ਨਾਲ ਰਿਲੇਟਿਡ ਹੈ ਅਤੇ ਮੰਤਰੀ ਸਾਹਿਬ ਵੀ ਬੈਠੇ ਹਨ । ਜਦੋਂ ਤੱਕ ਆਪਾਂ ਮੁਲਾਜ਼ਮਾਂ ਦਾ ਬਕਾਇਆ ਨਹੀਂ ਦੇ ਪਾਏ ਉਦੋਂ ਤੱਕ ਮਿਲ ਲਾਕ-ਆਊਟ ਕਿਵੇਂ ਕਰ ਦਿੱਤੀ ਗਈ ? ਜੇ ਮੁਲਾਜ਼ਮਾਂ ਦਾ ਬਕਾਇਆ ਨਹੀਂ ਦਿੱਤਾ ਗਿਆ ਤਾਂ ਕੀ ਇਹ ਗੈਰ ਕਾਨੂੰਨੀ ਨਹੀਂ ਹੈ ?

**ਸ੍ਰੀ ਸਪੀਕਰ :** ਤੁਸੀਂ ਇਸ ਨਾਲ ਸਬੰਧਤ ਕੁਐਸਚਨ ਕਰੋ ।

**ਮੰਤਰੀ :** ਸਪੀਕਰ ਸਾਹਿਬ, ਇਹ ਇਸ ਸਬੰਧੀ ਸੈਪਰੇਟ ਕੁਐਸਚਨ ਕਰ ਦੇਣ । ਮੈਂ ਜਿਹੜਾ ਸਵਾਲ ਇਥੇ ਹੈ, ਉਸ ਦਾ ਜਵਾਬ ਦੇ ਦਿੰਦਾ ਹਾਂ ।

**ਸ੍ਰੀ ਸਪੀਕਰ :** ਇਹ ਲੇਬਰ ਲਾਅ ਨਾਲ ਸਬੰਧਤ ਕੁਐਸਚਨ ਹੈ ਅਤੇ ਇਹ ਕੇਸ ਬੁਢਲਾਡਾ ਦਾ ਹੈ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਹ ਲੇਬਰ ਲਾਅ ਨਾਲ ਸਬੰਧਤ ਨਹੀਂ ਹੈ । ਇਹ ਬਟਾਲਾ ਸ਼ੂਗਰ ਮਿੱਲ ਨਾਲ ਵੀ ਸਬੰਧਤ ਹੈ । ਲੇਬਰ ਲਾਅ ਨਾਲ ਕੋਈ ਤੁਅੱਲਕ ਨਹੀਂ ਹੈ । ਲਾਕ-ਆਊਟ ਕਰਨ ਤੋਂ ਪਹਿਲਾਂ whether they have sought the permission from the employees or not ? ਅੱਜ ਤੱਕ ਕਾਨੂੰਨ ਇਹ ਕਹਿੰਦਾ ਹੈ ਕਿ ਲਾਕ-ਆਊਟ ਕਰਨ ਤੋਂ ਪਹਿਲਾਂ ਇਸ ਬਾਰੇ ਨੋਟਿਸ ਦੇਣਾ ਚਾਹੀਦਾ ਹੈ । ਇਹ ਸੈਪਰੇਟ ਕੁਐਸਚਨ ਨਹੀਂ ਹੈ । ਇਹ ਸੈਪਰੇਟ ਕੁਐਸਚਨ ਕਿਸ ਤਰ੍ਹਾਂ ਬਣਦਾ ਹੈ ? ਮੈਂ ਬੁਢਲਾਡਾ ਸ਼ੂਗਰ ਮਿੱਲ ਦੇ ਇੰਪਲਾਈਜ਼ ਬਾਰੇ ਗੱਲ ਕਰਦਾ ਹਾਂ, ਲੇਬਰ ਲਾਅ ਬਾਰੇ ਗੱਲ ਨਹੀਂ ਕਰਦਾ । ਉਨ੍ਹਾਂ ਦੇ ਸਵਾਲ ਦੀ ਹੰਡਰਡ ਪ੍ਰਤੀਸ਼ਤ ਸਪਲੀਮੈਂਟਰੀ ਬਣਦੀ ਹੈ ਕਿ ਕੋਈ ਵੀ ਸੰਸਥਾ ਬੰਦ ਕਰਨ ਤੋਂ ਪਹਿਲਾਂ ਅਸੀਂ ਮੁਲਾਜ਼ਮਾਂ ਦੀ ਪਰਮਿਸ਼ਨ ਲੈਂਦੇ ਹਾਂ । ਮੁਲਾਜ਼ਮਾਂ ਦੇ ਬਣਦੇ ਪੂਰੇ ਮੁਆਵਜ਼ੇ ਦੇਣ ਤੋਂ ਬਾਅਦ ਕੋਈ ਮਿੱਲ ਬੰਦ ਕਰਨੀ ਚਾਹੀਦੀ ਹੈ । ਇਨ੍ਹਾਂ ਨੇ ਜੋ ਇਹ ਮਿੱਲ ਲਾਕ-ਆਊਟ ਕੀਤੀ ਹੈ ਇਹ ਗੈਰ-ਕਾਨੂੰਨੀ ਕੀਤੀ ਹੈ ਜਾਂ ਕੀ ਇਹ ਗੈਰ-ਕਾਨੂੰਨੀ ਨਹੀਂ ਹੈ ?

**ਸ੍ਰੀ ਸਪੀਕਰ :** ਜੋ ਇਹ ਮਿੱਲ ਲਾਕ-ਆਊਟ ਕੀਤੀ ਹੈ, ਕੀ ਇਹ ਗੈਰ-ਕਾਨੂੰਨੀ ਤਾਂ ਨਹੀਂ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**श्रीमती लक्ष्मी कांता चावला** : स्पीकर साहिब, मेरा मंत्री जी से यह प्रश्न है कि जैसे कि यह खुद ही बता रहें हैं कि मुलाज़र्मों को उनके पूरे बकाये नहीं दिये गये हैं । इतना समय फैक्ट्री को बन्द किए हुये हो गया है पर मुलाज़र्मों को उनकी बिमारी का कोई पैसा नहीं दिया गया और उनकी रोज़ी-रोटी का कोई साधन नहीं है । लेबर लॉ है और हुमन (human) राईटस भी कायम हैं । इन्होंने मुलाज़र्मों को क्या दिया है ? मैं पूछना चाहती हूं कि यह उनको हर महीने कितनी पेंशन देंगे ? क्या पेंशन पर ब्याज देंगे ? और किस रेट पर देंगे ? और इस टाईम में उनके बच्चों की पढ़ाई में जो फर्क पड़ा है और उनकी बिमारी पर जो खर्च आया है, इसका उनको क्या मुआवज़ा मिला है ?

**ਸ਼੍ਰੀ ਸਪੀਕਰ** : ਮੰਤਰੀ ਜੀ,ਉਨ੍ਹਾਂ ਨੂੰ ਮੁਆਵਜ਼ੇ ਬਾਰੇ ਦੱਸੋ ।

**ਮੰਤਰੀ** : ਜੋ ਪੈਸੇ ਉਨ੍ਹਾਂ ਨੂੰ ਕਾਨੂੰਨ ਮੁਤਾਬਿਕ ਦੇਣੇ ਬਣਦੇ ਹੋਣਗੇ, ਜਦੋਂ ਮਿੱਲ ਦੀ ਵਿਕਰੀ ਹੋਣ ਉਪਰੰਤ ਪੈਸੇ ਆ ਜਾਣਗੇ, ਤਾਂ ਉਨ੍ਹਾਂ ਨੂੰ ਬਣਦਾ ਇੱਕ-ਇੱਕ ਪੈਸਾ ਦੇ ਦਿੱਤਾ ਜਾਵੇਗਾ ।

**श्रीमती लक्ष्मी कांता चावला** : स्पीकर साहिब, मेरा प्रश्न ब्याज के बारे में है । उनके पैसे आपके पास पड़े हैं । क्या उन पैसों पर उनका ब्याज मिलेगा ? यह हुमन (human) राईटस की बात है । अगर कोई बंदा मर गया तो क्या यह ढाई लाख रुपए अनाऊंस कर देंगे ?

**ਸ਼੍ਰੀ ਸਪੀਕਰ** : ਸਿੰਪਲ ਕੁਐਸਚਨ ਹੈ ਕਿ ਕੀ ਉਨ੍ਹਾਂ ਦੇ ਪੈਸੇ ਤੇ ਇੰਟਰਸਟ ਦਿਓਗੇ, ਜਾਂ ਨਹੀਂ ?

**ਮੰਤਰੀ** : ਕਾਇਦੇ ਕਾਨੂੰਨ ਮੁਤਾਬਿਕ ਜੋ ਬਣਦਾ ਹੋਵੇਗਾ ਉਹ ਜ਼ਰੂਰ ਦੇਵਾਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੇ ਤੁਸੀਂ ਪੈਸੇ ਲਏ ਹੋਣ ਤਾਂ ਫਿਰ ਕਾਇਦੇ ਕਾਨੂੰਨ ਕੀ ਹਨ ? ਕੀ ਕਾਇਦੇ ਕਾਨੂੰਨ ਦੇ ਮੁਤਾਬਿਕ ਮਿੱਲ ਬੰਦ ਕੀਤੀ ਗਈ ਸੀ ?

**ਸ਼੍ਰੀ ਜਗਦੀਸ਼ ਸਾਹਨੀ** : ਕੀ ਮਿੱਲ ਬੰਦ ਕਰਨ ਸਬੰਧੀ ਕਾਇਦੇ ਕਾਨੂੰਨ ਅਨੁਸਾਰ ਲੋਕਾਂ ਨੂੰ ਨੋਟਿਸ ਦਿੱਤਾ ਗਿਆ ਸੀ ? ਬਿਨਾਂ ਕਾਇਦੇ ਕਾਨੂੰਨ ਤੋਂ ਸਭ ਕੰਮ ਚਲ ਰਹੇ ਹਨ । ਇੱਕ ਪਾਸੇ ਕੋਈ ਕਾਇਦੇ ਕਾਨੂੰਨ ਨਹੀਂ ਤਾਂ ਦੂਸਰੇ ਪਾਸੇ ਕਾਇਦੇ ਕਾਨੂੰਨ ਦੀ ਗੱਲ ਕਿਵੇਂ ਹੋਵੇਗੀ ? ਜੋ ਕੁਝ ਹੋਇਆ ਹੈ, ਉਹ ਬਿਨਾਂ ਕਾਇਦੇ ਕਾਨੂੰਨ ਤੋਂ ਹੋਇਆ ਹੈ । ਜੇ ਕਾਇਦੇ ਕਾਨੂੰਨ ਅਨੁਸਾਰ ਕੰਮ ਹੋਣਾ ਹੈ ਤਾਂ ਇਹ ਮਿੱਲ ਲਾਕ-ਆਊਟ ਨਹੀਂ ਸੀ ਹੋ ਸਕਦੀ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੁੱਢ ਵਿੱਚ ਹੀ ਇਹ ਗੱਲ ਕਹੀ ਹੈ ਕਿ ਜਿਹੜੀ ਮਿੱਲ ਬੰਦ ਹੋਈ ਹੈ ਉਸ ਨੇ 40 ਲੱਖ ਕੁਇੰਟਲ ਗੰਨਾ ਇੱਕ ਸਾਲ ਦੇ ਵਿੱਚ ਪੀੜਨਾ ਸੀ । ਇਹ ਮਿੱਲ ਚਾਰ ਸਾਲ ਚਲੀ । ਪਹਿਲੇ ਸਾਲ ਕੇਵਲ 3.82 ਲੱਖ ਕੁਇੰਟਲ ਗੰਨਾ ਆਇਆ । ਸਾਲ 1991-92 ਵਿੱਚ 8.00 ਲੱਖ ਕੁਇੰਟਲ ਅਤੇ ਫਿਰ ਉਸ ਤੋਂ ਬਾਅਦ 5.04 ਲੱਖ ਕੁਇੰਟਲ ਗੰਨਾ ਆਇਆ । ਭਾਵ ਕਿ ਜਿੰਨਾ ਇੱਕ ਸਾਲ ਦੇ ਵਿੱਚ ਪੀੜਨਾ ਸੀ ਉਸ ਦਾ ਚੌਥਾ ਹਿੱਸਾ ਵੀ ਚਾਰ ਸਾਲਾਂ ਦੇ ਵਿੱਚ

[ਸਹਿਕਾਰਤਾ ਮੰਤਰੀ]

ਗੰਨਾ ਨਹੀਂ ਆਇਆ, ਇਸ ਕਰਕੇ ਉਹ ਮਿੱਲ ਚਲ ਹੀ ਨਹੀਂ ਸੀ ਸਕਦੀ । ਸਾਡੇ ਕੋਲ ਤਨਖਾਹਾਂ ਵਗੈਰਾ ਲਈ ਕੋਈ ਪੈਸੇ ਨਹੀਂ ਸਨ, ਕਿਉਂਕਿ ਗੰਨਾ ਨਹੀਂ ਆਇਆ, ਇਸ ਲਈ ਮਿੱਲ ਬੰਦ ਕਰ ਦਿੱਤੀ । ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕੀ ਪੁੱਛਣਾ ਚਾਹੁੰਦੇ ਹਨ ?

**ਸ਼੍ਰੀ ਜਗਦੀਸ਼ ਸਾਹਨੀ :** ਅਸੀਂ ਬਿਲਕੁਲ ਕਲੀਅਰ ਪੁੱਛਣਾ ਚਾਹੁੰਦੇ ਹਾਂ ਸਪੀਕਰ ਸਾਹਿਬ, ਕਿ ਇਹ ਦੱਸਦੇ ਹਨ ਕਿ ਉਥੇ ਬਹੁਤ ਘੱਟ ਗੰਨਾ ਪੁੱਜਿਆ ਹੈ । ਜਿਸ ਬੰਦੇ ਨੇ ਮਿੱਲ ਉਥੇ ਲਗਾਉਣ ਦੀ ਸਲਾਹ ਦਿੱਤੀ ਸੀ ਕੀ ਉਸ ਨੂੰ ਇਸ ਦੇ ਲਈ ਰਿਸਪਾਂਸੀਬਲ ਮੰਨਿਆ ਗਿਆ ਹੈ ? ਉਸ ਨੇ ਸਲਾਹ ਦਿੱਤੀ ਅਤੇ ਸਰਕਾਰ ਦਾ 36-37 ਕਰੋੜ ਰੁਪਿਆ ਖਰਾਬ ਹੋ ਗਿਆ, ਕੀ ਉਸ ਰਿਸਪਾਂਸੀਬਲ ਬੰਦੇ ਨੂੰ ਕੋਈ ਸਜ਼ਾ ਦਿੱਤੀ ਗਈ ਹੈ ? ਹੁਣ ਇਹ ਮਿੱਲ ਲਾਕ-ਆਊਟ ਹੋ ਗਈ ਹੈ । ਤੁਸੀਂ ਕਹਿੰਦੇ ਹੋ ਕਿ ਸੁਆਲ ਨਹੀਂ ਹੈ । (ਵਿਘਨ)

**ਸ਼੍ਰੀ ਸਪੀਕਰ :** ਇਸ ਕੁਐਸਚਨ ਤੇ 20 ਮਿੰਟ ਹੋ ਗਏ ਹਨ ।

**ਸ਼੍ਰੀ ਜਗਦੀਸ਼ ਸਾਹਨੀ :** ਅਸੀਂ ਸਪਲੀਮੈਂਟਰੀ ਕਰਦੇ ਰਹੀਏ ਤਾਂ ਇਨ੍ਹਾਂ ਦਾ ਟਾਈਮ ਖਰਾਬ ਹੋ ਗਿਆ ਹੈ । ਜੇ ਇਨ੍ਹਾਂ ਨੂੰ ਪੁੱਛੀਏ ਕਿ ਮਿੱਲ ਉਥੇ ਕਿਵੇਂ ਲਗ ਗਈ, ਇਹ ਗਲਤ ਥਾਂ ਤੇ ਕਿਵੇਂ ਲਗਾ ਦਿੱਤੀ ਗਈ । ਇਸ ਦੇ ਲਈ ਕਿਸ ਨੇ ਕਿਹਾ ਸੀ ਕਿ ਉਥੇ ਮਿੱਲ ਲਗਾਉਣੀ ਚਾਹੀਦੀ ਹੈ । ਹੁਣ ਇਹ ਲਾਕ-ਆਊਟ ਕਿਉਂ ਕੀਤੀ ਗਈ ਹੈ ?

**ਸ਼੍ਰੀ ਸਪੀਕਰ :** ਅਗਲਾ ਸਵਾਲ ।

---

## STARRED QUESTIONS AND ANSWERS
## ਨਿਸ਼ਾਨ ਵਾਲੇ ਪ੍ਰਸ਼ਨ ਨੰ: 2283 ਅਤੇ 2241

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਸਵਾਲ ਨੰ: 2283 ਦਾ ਮੈਨੂੰ ਸੰਸ਼ੋਧਿਤ ਉੱਤਰ ਨਹੀਂ ਮਿਲਿਆ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ :** ਸਪੀਕਰ ਸਾਹਿਬ, ਸੌਰੀ, ਮੇਰੇ ਕੋਲ ਜਵਾਬ ਹੈ, ਜੇਕਰ ਕਹੋ ਤਾਂ ਇਨ੍ਹਾਂ ਨੂੰ ਭੇਜ ਦਿੰਦਾ ਹਾਂ ।

**ਸ਼੍ਰੀ ਸਪੀਕਰ :** ਟੰਡਨ ਸਾਹਿਬ, ਅਸੀਂ ਇਹ ਸਵਾਲ ਪੋਸਟਪੋਨ ਇਸ ਲਈ ਕੀਤਾ ਸੀ ਕਿ ਇਸ ਦਾ ਕੰਪਲੀਟ ਜਵਾਬ ਦੇਣਾ ਹੈ ਪਰ ਇਸ ਸਵਾਲ ਦਾ ਕੰਪਲੀਟ ਜਵਾਬ ਨਾ ਮੇਰੇ ਕੋਲ ਆਇਆ ਹੈ ਅਤੇ ਨਾ ਬੀਬੀ ਜੀ ਕੋਲ ਪਹੁੰਚਿਆ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੇਰੇ ਕੋਲ ਕੰਪਲੀਟ ਜਵਾਬ ਹਾਲੇ ਤੱਕ ਨਹੀਂ ਭੇਜਿਆ ਗਿਆ । ਮੈਂ ਇਸ ਦੀ ਸਪਲੀਮੈਂਟਰੀ ਕਿਸ ਤਰ੍ਹਾਂ ਕਰ ਸਕਦੀ ਹਾਂ । ਇਸ ਲਈ ਇਸ ਨੂੰ ਪੋਸਟਪੋਨ ਕਰ ਦਿੱਤਾ ਜਾਵੇ । ਮੇਰੇ ਅਗਲੇ ਸਵਾਲ ਦਾ ਜਵਾਬ ਵੀ ਮੈਨੂੰ ਨਹੀਂ ਮਿਲਿਆ ।

**ਸ਼੍ਰੀ ਸਪੀਕਰ :** ਬੀਬੀ ਜੀ ਕੋਲ ਕੰਪਲੀਟ ਜਵਾਬ ਨਾ ਆਉਣ ਕਰਕੇ ਇਸ ਦੇ ਸਵਾਲ ਨੰ: 2283 ਅਤੇ 2241 ਨੂੰ 26 ਮਾਰਚ, 2001 ਲਈ ਪੋਸਟਪੋਨ ਕੀਤੇ ਜਾਂਦੇ ਹਨ ।

(ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 2283 ਅਤੇ 2241 ਮਿਤੀ 26 ਮਾਰਚ, 2001 ਲਈ ਪੋਸਟਪੋਨ ਕੀਤੇ ਗਏ ।)

---

## ਪਾਤੜਾਂ ਮੰਡੀ ਵਿਖੇ ਉਪ-ਖਜ਼ਾਨਾ ਸਥਾਪਿਤ ਕਰਨਾ

*2365. **ਸਰਦਾਰ ਗੁਰਦੇਵ ਸਿੰਘ ਸਿੱਧੂ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪਟਿਆਲਾ ਵਿਚ ਪਾਤੜਾਂ ਮੰਡੀ ਵਿਖੇ ਉਪ-ਖਜ਼ਾਨਾ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਕੰਵਲਜੀਤ ਸਿੰਘ** : ਹਾਲ ਦੀ ਘੜੀ, ਪਾਤੜਾਂ ਵਿਖੇ ਸਬ-ਖਜ਼ਾਨਾ ਦਫਤਰ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਡੀ.ਸੀ. ਕੋਲ ਇਨ੍ਹਾਂ ਦਾ ਲੈਟਰ ਗਿਆ ਹੈ ਪਰ ਮਹਿਕਮੇ ਨੇ ਕੋਈ ਜਵਾਬ ਨਹੀਂ ਭੇਜਿਆ । ਕੀ ਇਹ ਇਸ ਸਾਲ ਇਸ ਨੂੰ ਕੰਪਲੀਟ ਕਰ ਲੈਣਗੇ ? ਮੰਡੀ ਸਮਾਣਾ ਦੇ ਲੋਕਾਂ ਦੀ ਇਹ ਸਬ-ਖਜ਼ਾਨੇ ਦੀ ਬਹੁਤ ਵੱਡੀ ਮੰਗ ਹੈ ।

**ਸ਼੍ਰੀ ਸਪੀਕਰ** : ਕੀ ਤੁਸੀਂ ਇਸ ਸਾਲ ਕਰ ਲਵੋਗੇ ?

**ਮੰਤਰੀ** : ਸਪੀਕਰ ਸਾਹਿਬ, ਰੈਵੇਨਿਊ ਮਹਿਕਮੇ ਵਲੋਂ ਸਬ-ਖਜ਼ਾਨਾ ਬਣਾਉਣ ਲਈ ਇਕ ਸਟਰੌਂਗ ਰੂਮ ਦਾ ਹੋਣਾ ਜ਼ਰੂਰੀ ਹੈ ਤਾਂ ਕਿ ਉਸ ਰੂਮ ਦੇ ਵਿਚ ਸਟੈਂਪ ਪੇਪਰਜ਼ ਰੱਖੇ ਜਾ ਸਕਣ । ਇਸ ਦਾ ਹਾਲੇ ਉਥੇ ਕੋਈ ਪ੍ਰਬੰਧ ਨਹੀਂ ਕੀਤਾ ਗਿਆ । ਉਥੇ ਇਕ ਕਲਰਕ ਅਧੀਨ ਕੰਮ ਚਲ ਰਿਹਾ ਹੈ ਪਰ ਮੈਂ ਆਪਣੇ ਸਾਥੀ ਸਿੱਧੂ ਸਾਹਿਬ ਨੂੰ ਮਾਯੂਸ ਵੀ ਨਹੀਂ ਕਰਨਾ ਚਾਹੁੰਦਾ, ਅਸੀਂ ਇਸ ਤੇ ਜ਼ਰੂਰ ਵਿਚਾਰ ਕਰਾਂਗੇ ।

---

## ਜਲਾਲਾਬਾਦ ਸਬ-ਡਵੀਜ਼ਨ ਵਿੱਚ ਲਿੰਕ ਸੜਕਾਂ ਨੂੰ ਚੌੜਾ ਕਰਨਾ/ਮੁਰੰਮਤ ਕਰਨਾ

*2412. **ਸਰਦਾਰ ਸ਼ੇਰ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸਬ-ਡਵੀਜ਼ਨ, ਜਲਾਲਾਬਾਦ, ਵਿੱਚ ਪੈਂਦੀਆਂ ਲਿੰਕ ਸੜਕਾਂ ਜਿਨ੍ਹਾਂ ਤੇ ਮਿੰਨੀ ਬੱਸਾਂ ਚਲਾਈਆਂ ਜਾ ਰਹੀਆਂ ਹਨ, ਨੂੰ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕਾਂ ਨੂੰ ਕਦੋਂ ਤੱਕ ਚੌੜਾ/ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ । ਇਸ ਸਮੇਂ ਸਰਕਾਰ ਦੀ ਇਨ੍ਹਾਂ ਸੜਕਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਸੜਕਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਜਦੋਂ ਕਿ ਪਿਛਲੇ ਸਾਲ ਇਸੇ ਸਰਕਾਰ ਨੇ ਇਸੇ ਹਾਊਸ ਦੇ ਵਿਚ ਵਿਸ਼ਵਾਸ ਦਿਵਾਇਆ ਸੀ ਕਿ ਜਿਹੜੀਆਂ ਲਿੰਕ ਸੜਕਾਂ ਤੇ ਮਿੰਨੀ ਬੱਸਾਂ ਦੇ ਪਰਮਿੱਟ ਦਿੱਤੇ ਹੋਏ ਹਨ ਅਤੇ ਉਹ 35-40 ਕਿਲੋਮੀਟਰ ਦੇ ਰਸਤੇ ਨੂੰ ਕਵਰ ਕਰਦੀਆਂ ਹਨ, ਉਨ੍ਹਾਂ ਲਿੰਕ ਸੜਕਾਂ ਨੂੰ ਸਰਕਾਰ ਚੌੜਾ ਕਰੇਗੀ । ਇਸ ਤੋਂ ਇਲਾਵਾ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿਛਲੇ ਸਾਲ ਇਨ੍ਹਾਂ ਲਿੰਕ ਰੋਡਜ਼ ਦੇ ਲਈ ਸਰਕਾਰ ਵਲੋਂ ਸਰਵੇ ਕੀਤਾ ਗਿਆ ਸੀ, ਕੀ ਉਹ ਲੋਕਾਂ ਨੂੰ ਗੁੰਮਰਾਹ ਕਰਨ ਵਾਸਤੇ ਕੀਤਾ ਗਿਆ ਸੀ ?

**ਮੰਤਰੀ :** ਸਪੀਕਰ ਸਾਹਿਬ, ਇਹ 37 ਕਿਲੋਮੀਟਰ ਦੀਆਂ 17 ਸੜਕਾਂ ਬਣਦੀਆਂ ਹਨ ਤੇ ਇਨ੍ਹਾਂ ਤੇ 14 ਕਰੋੜ 63 ਲੱਖ ਰੁਪਿਆ ਖਰਚ ਆਉਂਦਾ ਹੈ ਜੇ ਇਨ੍ਹਾਂ ਨੂੰ 10 ਫੁੱਟ ਤੋਂ 18 ਫੁੱਟ ਚੌੜਾ ਕਰਨਾ ਹੋਵੇ । ਲੇਕਿਨ ਇਨ੍ਹਾਂ ਨੂੰ ਸਮੇਂ ਸਮੇਂ ਤੇ ਬਿਲਕੁਲ ਠੀਕ ਕਰ ਦਿੱਤਾ ਗਿਆ ਹੈ ਤੇ ਹੁਣ ਕੋਈ ਵੀ ਟੁੱਟੀ ਸੜਕ ਨਜ਼ਰ ਨਹੀਂ ਆਉਂਦੀ ਪਰ ਫੰਡਾਂ ਦੀ ਘਾਟ ਕਰਕੇ ਇਨ੍ਹਾਂ ਨੂੰ ਚੌੜਾ ਨਹੀਂ ਕੀਤਾ ਜਾ ਰਿਹਾ ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਇਹ ਜੋ ਦੋ ਸੜਕਾਂ ਹਨ, ਜਲਾਲਾਬਾਦ ਤੋਂ ਮੰਡੀ ਰੱਖਾਂ ਵਾਲੀ ਤੇ ਜਲਾਲਾਬਾਦ ਤੋਂ ਰੋੜਾਂ ਵਾਲੀ, ਇਨ੍ਹਾਂ ਵਿਚੋਂ ਪਹਿਲੀ ਦੀ ਲੰਬਾਈ ਲਗਭਗ 30 ਕਿਲੋਮੀਟਰ ਹੈ । ਇਹ ਸੜਕ ਜਲਾਲਾਬਾਦ ਤੇ ਮਲੋਟ ਰੋਡ ਨੂੰ ਜਾ ਕੇ ਕੁਨੈਕਟ ਕਰਦੀ ਹੈ । ਦੂਸਰੀ ਰੋੜਾਂ ਵਾਲੀ ਸੜਕ ਦੀ ਲੰਬਾਈ ਲਗਭਗ 35 ਕਿਲੋਮੀਟਰ ਹੈ । ਇਨ੍ਹਾਂ ਦੋਨਾਂ ਸੜਕਾਂ ਵਿਚੋਂ 5 ਫੋਕਲ ਪੁਆਇੰਟਾਂ ਦੇ ਪਰਚੇਜ਼ ਸੈਂਟਰ ਇਕ ਸੜਕ ਤੇ ਪੈਂਦੇ ਹਨ ਤੇ ਦੂਜੀ ਤੇ 7 ਪਰਚੇਜ਼ ਸੈਂਟਰ ਪੈਂਦੇ ਹਨ । ਜਦੋਂ ਵੀ ਸਾਡੇ ਕੋਲ ਪੈਡੀ ਤੇ ਕਣਕ ਦੀ ਪਰਚੇਜ਼ ਹੁੰਦੀ ਹੈ, ਉਨ੍ਹਾਂ ਦਿਨਾਂ ਵਿਚ ਆਮ ਤੌਰ ਤੇ ਇਨ੍ਹਾਂ ਸੜਕਾਂ ਤੇ ਪੂਰੀ ਤਰ੍ਹਾਂ ਜਾਮ ਲਗਿਆ ਹੁੰਦਾ ਹੈ । ਸਕੂਲ ਜਾਣ ਵਾਲੇ ਬੱਚੇ ਵੀ ਬਹੁਤ ਡਿਸਟਰਬ ਹੁੰਦੇ ਹਨ ਤੇ ਲੋਕਾਂ ਨੂੰ ਆਉਣ ਜਾਣ ਵਿਚ ਬਹੁਤ ਦਿੱਕਤ ਪੇਸ਼ ਆਉਂਦੀ ਹੈ । ਇਨ੍ਹਾਂ ਦਾ ਪਿਛਲੇ ਬਜਟ ਸੈਸ਼ਨ ਵਿਚ ਜਵਾਬ ਸੀ ਕਿ ਇਨ੍ਹਾਂ ਸੜਕਾਂ ਨੂੰ ਚੌੜਾ ਕੀਤਾ ਜਾਣਾ ਹੈ । ਮੈਂ ਮੰਤਰੀ ਜੀ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੜਕਾਂ ਨੂੰ ਸਰਕਾਰ ਕਦੋਂ ਤੱਕ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਕੁਝ ਸੜਕਾਂ ਜਿਨ੍ਹਾਂ ਤੇ ਪੰਜਾਬ ਵਿਚ ਬਹੁਤ ਜ਼ਿਆਦਾ ਟਰੈਫਿਕ ਹੈ, ਉਨ੍ਹਾਂ ਨੂੰ ਚੌੜਾ ਕਰਨ ਲਈ ਫੈਸਲਾ ਲਿਆ ਹੈ......

**ਸ੍ਰੀ ਸਪੀਕਰ :** ਲੰਗਾਹ ਸਾਹਿਬ, ਇਨ੍ਹਾਂ ਦਾ ਕਹਿਣਾ ਹੈ ਕਿ ਇਨ੍ਹਾਂ ਸੜਕਾਂ ਤੇ 5 ਫੋਕਲ ਪੁਆਇੰਟ ਫਾਲ ਕਰਦੇ ਹਨ । ਇਨ੍ਹਾਂ ਦੋਨਾਂ ਸੜਕਾਂ ਲਈ ਤੁਸੀਂ ਸਪੈਸ਼ਲ ਤੌਰ ਤੇ ਕੁਝ ਕਰੋਗੇ ?

**ਮੰਤਰੀ :** ਅਸੀਂ ਇਨ੍ਹਾਂ ਨੂੰ ਪ੍ਰਾਇਰਟੀ ਦੇ ਕੇ ਫੰਡ ਮਿਲਣ ਤੇ ਫੋਕਲ ਪੁਆਇੰਟਾਂ ਨੂੰ ਮੱਦੇ-ਨਜ਼ਰ ਰੱਖਦਿਆਂ ਹੋਇਆਂ ਇਸ ਸਾਲ ਵਿਚ ਚੌੜਾ ਕਰਨ ਦਾ ਯਕੀਨ ਦਿਵਾਉਂਦੇ ਹਾਂ ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਤੋਂ ਮੈਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਹ ਕਿੰਨੀ ਦੇਰ ਤੱਕ, ਕਿਹੜੇ ਮਹੀਨੇ ਤੱਕ ਤੇ ਕਦੋਂ ਤੱਕ ਇਨ੍ਹਾਂ ਨੂੰ ਚੌੜਾ ਕਰਾ ਦੇਣਗੇ? ਇਨ੍ਹਾਂ ਨੂੰ ਕਹੋ ਕਿ ਏਨਾ ਦੱਸ ਦੇਣ ।

**ਸ੍ਰੀ ਸਪੀਕਰ :** ਨਹੀਂ ਜੀ, ਇਹ ਨਹੀਂ ਹੋ ਸਕਦਾ । ਅਗਲਾ ਸਵਾਲ, ਬੀਬੀ ਲਕਸ਼ਮੀ ਕਾਂਤਾ ਚਾਵਲਾ ।

---

## ਟੀ.ਬੀ. ਦੇ ਇਲਾਜ ਲਈ ਸਹਾਇਤਾ ਗ੍ਰਾਂਟ

***2285. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕੇਂਦਰੀ ਸਿਹਤ ਮੰਤ੍ਰਾਲਾ ਟੀ.ਬੀ. ਦੇ ਇਲਾਜ ਲਈ ਕੋਈ ਸਹਾਇਤਾ ਗ੍ਰਾਂਟ ਦਿੰਦਾ ਹੈ; ਜੇਕਰ ਅਜਿਹਾ ਹੋਵੇ, ਤਾਂ ਪਹਿਲੀ ਅਪ੍ਰੈਲ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਇਸ ਤਰ੍ਹਾਂ ਰਾਜ ਸਰਕਾਰ ਦੁਆਰਾ ਪ੍ਰਾਪਤ ਕੀਤੀ ਗਈ ਰਕਮ ਦਾ ਸਾਲਵਾਰ ਵੇਰਵਾ ਕੀ ਹੈ;

(ਅ) ਉਨ੍ਹਾਂ ਦਵਾਈਆਂ ਦਾ ਵੇਰਵਾ ਕੀ ਹੈ ਜਿਨ੍ਹਾਂ ਤੇ ਉਪ੍ਰੋਕਤ ਭਾਗ (ੳ) ਵਿੱਚ ਵਰਨਿਤ ਰਕਮ ਖਰਚ ਕੀਤੀ ਗਈ ਅਤੇ ਇਸ ਤਰ੍ਹਾਂ ਖਰਚ ਕੀਤੀ ਗਈ ਰਕਮ ਦਾ ਸਾਲਵਾਰ ਅਤੇ ਜ਼ਿਲ੍ਹਾਵਾਰ ਵੇਰਵਾ ਕੀ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ :** (ੳ) ਹਾਂ ਜੀ, ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | |
|---|---|
| 1997-98 | 54.41 ਲੱਖ ਰੁਪਏ |
| 1998-99 | 62.83 ਲੱਖ ਰੁਪਏ |

ਇਹ ਰਾਸ਼ੀ ਸਾਲ 1999-2000 ਅਤੇ 2000-2001 ਲਈ ਭਾਰਤ ਸਰਕਾਰ ਵਲੋਂ ਰੀਵੈਲੀਡੇਟ ਕੀਤੀ ਗਈ ਹੈ । ਇਸ ਵਿਚੋਂ ਹੁਣ 50 ਲੱਖ ਰੁਪਿਆ ਰਿਲੀਜ਼ ਹੋ ਗਿਆ ਹੈ ।

(ਅ) ਸਾਲ 1997-98 ਦੌਰਾਨ ਨਿਮਨਲਿਖਤ ਦਵਾਈਆਂ ਖਰੀਦੀਆਂ ਗਈਆਂ ਹਨ :—

1. ਟੀਕੇ ਸਟਰੈਪਟੋਮਾਈਸੀਨ 1 ਗ੍ਰਾਮ
2. ਗੋਲੀਆਂ ਇਥੇਬੁਟੋਲ 800 ਮਿ: ਗ੍ਰਾਮ
3. ਗੋਲੀਆਂ ਪੈਰਾਜੀਨਮਾਈਡ 500 ਮਿ: ਗ੍ਰਾਮ
4. ਕੈਪਸੂਲ ਰਿਫੈਪੀਸੀਨ 450 ਮਿ: ਗ੍ਰਾਮ

ਇਹ ਦਵਾਈਆਂ ਰਾਜ ਹੈਡਕੁਆਰਟਰ ਤੇ ਖਰੀਦੀਆਂ ਗਈਆਂ ਸਨ । ਕੋਈ ਫੰਡਜ਼ ਜ਼ਿਲ੍ਹਿਆਂ ਨੂੰ ਨਹੀਂ ਦਿੱਤੇ ਗਏ ।

**ਸ਼੍ਰੀ ਸਪੀਕਰ :** ਤੁਸੀਂ ਹੁਣੇ ਕਿਹਾ ਹੈ ਕਿ ਇਸ ਵਿਚੋਂ 50 ਲੱਖ ਰੁਪਿਆ ਰਿਲੀਜ਼ ਹੋ ਗਿਆ ਹੈ ।

**ਮੰਤਰੀ :** ਇਹ ਜੀ 50 ਲੱਖ ਰੁਪਿਆ ਹੁਣੇ ਰਿਲੀਜ਼ ਹੋਇਆ ਹੈ ।

**ਸ਼੍ਰੀ ਸਪੀਕਰ :** ਮੇਰੇ ਕੋਲ ਜਿਹੜਾ ਜਵਾਬ ਆਇਆ ਹੈ, ਉਸ ਵਿਚ ਇਸ ਦਾ ਕੋਈ ਮੈਨਸ਼ਨ ਨਹੀਂ ਹੈ ।

**ਮੰਤਰੀ :** ਇਹ ਜਵਾਬ ਭੇਜਣ ਤੋਂ ਬਾਅਦ ਤੇ ਹੁਣ ਤੱਕ ਦੇ ਸਮੇਂ ਦਰਮਿਆਨ ਰਿਲੀਜ਼ ਹੋਇਆ ਹੈ ।

**ਸ਼੍ਰੀ ਸਪੀਕਰ :** ਚਾਵਲਾ ਜੀ, ਜਵਾਬ ਜਿਹੜਾ ਭੇਜਣਾ ਹੁੰਦਾ ਹੈ, ਮੈਨੂੰ ਵੀ ਸਹੀ ਭੇਜਿਆ ਕਰੋ ਤੇ ਮੈਂਬਰ ਨੂੰ ਵੀ ਸਹੀ ਭੇਜਿਆ ਕਰੋ ।

**ਮੰਤਰੀ :** ਇਹ ਜੀ ਜਿਸ ਵੇਲੇ ਪ੍ਰਸ਼ਨ ਦੇ ਜਵਾਬ ਦੀ ਕਾਰਵਾਈ ਸ਼ੁਰੂ ਹੋ ਚੁੱਕੀ ਸੀ, ਉਸ ਵੇਲੇ ਪੈਸੇ ਨਹੀਂ ਮਿਲੇ ਸਨ । ਜਵਾਬ ਜਾਣ ਤੋਂ ਬਾਅਦ ਦੇ ਸਮੇਂ ਦੇ ਦਰਮਿਆਨ ਵਿਚ ਇਹ ਪੈਸੇ ਮਿਲੇ ਹਨ ।

**श्रीमती लक्ष्मी कांता चावला :** स्पीकर साहिब, इस प्रश्न के उत्तर में कहा गया है, जिसका कि आपको भी अच्छी तरह पता लग गया है और आपने भी 50 लाख रुपए के पीछे इनको कहा है । जो पैसा खर्च हुआ है वह सारा

[श्रीमती लक्ष्मी कांता चावला]

1997 और 1998 में खर्च हुआ है । 1998 से 2001 तक एक नया पैसा भी दवाईयों की खरीद पर खर्च नहीं किया गया । मेरा मंत्री जी से प्रश्न है कि क्या यह जो पैसा 1998, 1999, 2000 और 2001 में रिलीज़ नहीं हुआ और जो सैंटर सरकार को रीवैलीडेट करना पड़ा, यह पैसा रिलीज़ न होने के लिए कौन जिम्मेवार है और यह पैसा रिलीज़ न होने के कारण मरीज़ों को दवाई कहां से दी गई ?

ਸ੍ਰੀ ਸਪੀਕਰ : ਮੰਤਰੀ ਜੀ, ਦੱਸੋ ਕਿ ਇਸ ਦੇ ਲਈ ਕੌਣ ਜ਼ਿੰਮੇਵਾਰ ਹੈ।

ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬਾ ਨੂੰ ਦੱਸਣਾ ਚਾਹਾਂਗਾ ਕਿ ਰਾਜ ਸਰਕਾਰ ਵੱਲੋਂ ਪੈਸੇ ਦੀ ਮਨਜ਼ੂਰੀ ਠੀਕ ਸਮੇਂ ਤੇ ਨਹੀਂ ਸੀ ਮਿਲ ਸਕੀ ਅਤੇ ਨਾ ਹੀ ਦਵਾਈਆਂ ਦੀ ਮਨਜ਼ੂਰੀ ਸਮੇਂ ਸਿਰ ਮਿਲ ਸਕੀ ਸੀ । ਇਸ ਕਰਕੇ 2 ਸਾਲਾਂ ਦੀਆਂ ਦਵਾਈਆਂ ਵਾਸਤੇ ਇਹ ਰਾਸ਼ੀ ਰੀਵੈਲੀਡੇਟ ਕਰਵਾਈ ਹੈ । ਹੁਣ ਸਾਨੂੰ 50 ਲੱਖ ਰੁਪਿਆ ਮਿਲ ਗਿਆ ਹੈ । ਹੁਣ ਦਵਾਈਆਂ ਦਾ ਇੰਤਜ਼ਾਮ ਜਲਦੀ ਤੋਂ ਜਲਦੀ ਹੋ ਜਾਵੇਗਾ ।

**श्रीमती लक्ष्मी कांता चावला** : स्पीकर साहिब, यह मेरे प्रश्न का उत्तर नहीं है । मैंने 2 बातें पूछी थीं । यह कहते हैं कि 'राज सरकार', क्या मंत्री जी के अलावा भी कोई सरकार है ? मैंने यह पूछा था कि किस ने यह पैसा रिलीज़ नहीं किया ? और इस के लिए जिम्मेवार कौन से व्यक्ति को दंड दिया गया ? इस के अलावा मरीज़ों का इलाज कैसे होता रहा, उन्हें दवाईयां कहां से मिलती रहीं ?

ਮੰਤਰੀ : ਸਪੀਕਰ ਸਾਹਿਬ, ਰਾਜ ਸਰਕਾਰ ਦਾ ਮਤਲਬ ਤਾਂ ਇਹ ਹੈ ਕਿ ਜਿਸ ਮਹਿਕਮੇ ਨੇ ਭਾਵ ਐਫ.ਡੀ. ਨੇ ਮਨਜ਼ੂਰੀ ਦੇਣੀ ਸੀ, ਉਸ ਦੀ ਮਨਜ਼ੂਰੀ ਬਰਾਬਰ ਸਮੇਂ ਤੇ ਨਹੀਂ ਹੋ ਸਕੀ ਅਤੇ ਨਾ ਹੀ ਦਵਾਈਆਂ ਦੀ ਮਨਜ਼ੂਰੀ ਹੋ ਸਕੀ । ਪੈਸੇ ਆਉਣ ਤੇ ਹੀ ਦਵਾਈਆਂ ਖਰੀਦੀਆਂ ਜਾਣੀਆਂ ਸਨ । ਰਹੀ ਗੱਲ ਟਰੀਟਮੈਂਟ ਦੀ । ਟਰੀਟਮੈਂਟ ਤਾਂ ਲੋਕੀਂ ਕਰਾਉਂਦੇ ਹੀ ਰਹੇ ਸਨ । ਜੇ ਕੋਈ ਕਮੀ-ਪੇਸ਼ੀ ਹੈ ਤਾਂ ਇਹ ਮੈਨੂੰ ਦੱਸ ਦੇਣ । ਲੋਕ ਤਾਂ ਟਰੀਟਮੈਂਟ ਕਰਾਉਂਦੇ ਹੀ ਹਨ-ਚਾਹੇ ਉਹ ਸਰਕਾਰੀ ਹਸਪਤਾਲਾਂ ਵਿਚੋਂ ਕਰਾਉਣ ਅਤੇ ਚਾਹੇ ਪ੍ਰਾਈਵੇਟ ਵਿਚੋਂ ।

**श्रीमती लक्ष्मी कांता चावला** : स्पीकर साहिब, क्या इस जवाब से आप की तसल्ली है ?

ਜਿਸ ਤਰ੍ਹਾਂ ਮਾਸਟਰ ਮੋਹਨ ਲਾਲ ਜੀ ਨੇ ਕਹਿ ਦਿੱਤਾ ਹੈ ਕਿ ਅਸੀਂ ਇਧਰੋਂ ਉਧਰੋਂ ਪੈਸੇ ਫੜ੍ਹ ਕੇ ਕਾਲਜਾਂ ਦਾ ਕੰਮ ਪੂਰਾ ਕਰ ਲੈਂਦੇ ਹਾਂ, ਉਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਲੋਕੀਂ ਤਾਂ ਟਰੀਟਮੈਂਟ ਕਰਾ ਹੀ ਲੈਂਦੇ ਹਨ, ਚਾਹੇ ਸਰਕਾਰੀ ਕਰਾਉਣ ਅਤੇ ਚਾਹੇ ਪ੍ਰਾਈਵੇਟ ।

मुझे पता है कि डाक्टर चावला जी अभी किस तरह से रिहरसल करके आए हैं । आप पिछले साल का प्रश्न निकलवा लीजिए । यह 4 टीके/दवाईयां 1997-98 से खरीदी गई थी । पिछले 4 वर्ष में और कोई दवाई नहीं खरीदी गई है ।

ਇਕ ** ** ਹੁੰਦਾ ਹੈ ਨਾ ਰੋਂਦੇ ਬੱਚਿਆਂ ਨੂੰ ਚੁੱਪ ਕਰਾਉਣ ਵਾਸਤੇ । ਇਸੇ ਤਰ੍ਹਾਂ ਇਹ 4 ਦਵਾਈਆਂ ਇਨ੍ਹਾਂ ਕੋਲ ਇਕ ** ** ਹੈ । पिछले 4 साल में मरीज़ों का इलाज किस दवाई से किया गया, मैं यह पूछना चाहती हूं और यह पैसा रिलीज़ करके किस को दिया है ? यह दवाईयां कब तक रिलीज़ हो जाएंगी ?

**ਉਚੇਰੀ ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਹਰ ਕੁਐਸ਼ਚਨ ਦੇ ਨਾਲ ਮਾਸਟਰ ਮੋਹਨ ਲਾਲ ਦਾ ਨਾਂ ਆ ਜਾਂਦਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੀ ਗਲਤੀ ਕੀ ਹੈ ? (ਹਾਸਾ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ** ** ਲਫਜ਼ ਅਨਪਾਰਲੀਮੈਂਟਰੀ ਹੈ, ਇਸ ਨੂੰ ਐਕਸਪੰਜ ਕਰਾ ਦਿਓ ।

**ਸ਼੍ਰੀ ਸਪੀਕਰ :** ** ** ਲਫਜ਼ ਕੱਟ ਦਿਓ ।

**ਮੰਤਰੀ :** ਸਪੀਕਰ ਸਾਹਿਬ, 16 ਮਾਰਚ, 2001 ਨੂੰ 50 ਲੱਖ ਰੁਪਿਆ ਰਿਲੀਜ਼ ਹੋ ਗਿਆ ਹੈ ।

**ਸ਼੍ਰੀ ਸਪੀਕਰ :** ਮੰਤਰੀ ਜੀ, ਤੁਸੀਂ ਇਹ ਦੱਸੋ ਕਿ ਦਵਾਈਆਂ ਕਦੋਂ ਤੱਕ ਰਿਲੀਜ਼ ਹੋ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਇਸ ਸਾਲ ਦੇ ਤਾਂ ਹੁਣ 15 ਦਿਨ ਹੀ ਰਹਿ ਗਏ ਹਨ । 31 ਤਰੀਕ ਤੱਕ ਅਸੀਂ ਖਰੀਦ ਕਰਕੇ ਦਵਾਈਆਂ ਦੇ ਦੇਵਾਂਗੇ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 3-4 ਸਾਲਾਂ ਵਿਚ ਪੰਜਾਬ ਵਿਚ ਟੀ.ਬੀ. ਦੀ ਬਿਮਾਰੀ ਵਧੀ ਹੈ ਜਾਂ ਘਟੀ ਹੈ ? ਕੀ ਮੰਤਰੀ ਜੀ ਇਹ ਜਵਾਬ ਦੇ ਸਕਣਗੇ ?

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ........(ਵਿਘਨ) ਵੈਸੇ ਵਿੱਤ ਮੰਤਰੀ ਜੀ ਇਸ਼ਾਰਾ ਕਰ ਰਹੇ ਹਨ.....(ਵਿਘਨ) ਕੁਝ ਪਤਾ ਨਹੀਂ ਲੱਗਦਾ.......

**ਸ਼੍ਰੀ ਸਪੀਕਰ :** ਕਲਕੱਤਾ ਜੀ, ਸਾਹਨੀ ਸਾਹਿਬ ਨੇ ਜੋ ਪੁੱਛਿਆ ਹੈ, ਉਸ ਦਾ ਜਵਾਬ ਹੀ ਆਉਣਾ ਹੈ । ਇਸ ਕਰਕੇ ਤੁਸੀਂ ਬੈਠ ਜਾਓ ।

**ਮੰਤਰੀ :** ਸਪੀਕਰ ਸਾਹਿਬ, ਸਾਹਨੀ ਸਾਹਿਬ ਦਾ ਤਾਂ ਨਵਾਂ ਕੁਐਸਚਨ ਹੈ । ਇਹ ਮੈਨੂੰ ਲਿਖ ਕੇ ਭੇਜ ਦੇਣ । ਮੈਂ ਇਨ੍ਹਾਂ ਨੂੰ ਲਿਖ ਕੇ ਜਵਾਬ ਦੇ ਦੇਵਾਂਗਾ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਹ ਕੋਈ ਇੰਗਲੈਂਡ ਦਾ ਸਵਾਲ ਹੈ ? ਮੇਰਾ ਸਵਾਲ ਤਾਂ ਟੀ.ਬੀ. ਬਾਰੇ ਹੀ ਸੀ । ਹੋਰ ਤਾਂ ਕੁਝ ਮੈਂ ਪੁੱਛਿਆ ਹੀ ਨਹੀਂ ।

**ਸ਼੍ਰੀ ਸਪੀਕਰ :** ਨੈਕਸਟ ਸਵਾਲ ।

**ਸ਼੍ਰੀ ਜਗਦੀਸ਼ ਸਾਹਨੀ :** ਫਿਰ ਤਾਂ, ਸਪੀਕਰ ਸਾਹਿਬ, ਗੱਲ ਹੀ ਖਤਮ ਹੋ ਗਈ । ਫਿਰ ਤਾਂ ਅਸੀਂ ਵੀ ਧਰਨੇ ਤੇ ਬੈਠ ਜਾਂਦੇ ਹਾਂ ।

---

**Expunged as ordered by the Chair.

**ਸ਼੍ਰੀ ਸਪੀਕਰ :** ਨਹੀਂ, ਸਾਹਨੀ ਜੀ, ਤੁਸੀਂ ਇਸ ਵਾਸਤੇ ਸੈਪਰੇਟ ਕੁਐਸਚਨ ਦੇ ਦਿਉ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਅਸੀਂ ਪਹਿਲਾਂ ਸਵਾਲ ਕੀਤਾ ਸੀ ਤਾਂ ਤੁਸੀਂ ਉਸਦਾ ਕੋਈ ਜਵਾਬ ਨਹੀਂ ਲੈਣ ਦਿੱਤਾ । ਅਸੀਂ ਹੁਣ ਸਵਾਲ ਕੀਤਾ ਹੈ ਤਾਂ ਤੁਸੀਂ ਕਹਿੰਦੇ ਹੋ ਕਿ ਸੈਪਰੇਟ ਕੁਐਸਚਨ ਦੇ ਦਿਓ, ਜਵਾਬ ਦੇ ਦਿਆਂਗੇ । (ਵਿਘਨ)

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਤੁਹਾਡਾ ਇਹ ਸੈਪਰੇਟ ਕੁਐਸਚਨ ਬਣਦਾ ਹੈ । ਤੁਸੀਂ ਸੈਪਰੇਟ ਕੁਐਸਚਨ ਦੇ ਦਿਓ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਤੁਸੀਂ ਵੀ ਪੰਜਾਬ ਵਿੱਚ ਰਹਿੰਦੇ ਹੋ ਔਰ ਮੈਂ ਆਪਣੀ ਸਪਲੀਮੈਂਟਰੀ ਵਿੱਚ ਪੁੱਛਿਆ ਹੈ ਕਿ ਪੰਜਾਬ ਵਿੱਚ ਟੀ.ਬੀ. ਦੇ ਕਿੰਨੇ ਮਰੀਜ਼ ਹਨ । ਕੀ ਅਸੀਂ ਇਹ ਪੁੱਛ ਨਹੀਂ ਸਕਦੇ ? ਟੀ.ਬੀ. ਨਾਲ ਸਬੰਧਤ ਪ੍ਰਸ਼ਨ ਚੱਲ ਰਿਹਾ ਹੈ ।

**ਸ਼੍ਰੀ ਸਪੀਕਰ :** ਮੈਂ ਕਿਹਾ ਜੀ, ਸਾਹਨੀ ਸਾਹਿਬ, ਜੇਕਰ ਤੁਸੀਂ ਇਸਦਾ ਜਵਾਬ ਲੈਣਾ ਹੈ ਤਾਂ ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਦੇ ਦਿਉ । (ਵਿਘਨ)

**ਸ਼੍ਰੀ ਜਗਦੀਸ਼ ਸਾਹਨੀ :** ਨਹੀਂ ਜੀ, ਤੁਸੀਂ ਸਾਨੂੰ ਇਸ ਦਾ ਜਵਾਬ ਦਿਵਾਓ ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਤੁਸੀਂ ਸੈਪਰੇਟ ਸਵਾਲ ਲਿਖ ਕੇ ਦੇ ਦਿਓ, ਇਹ ਇਸ ਨਾਲ ਲਿੰਕ ਨਹੀਂ ਕਰਦਾ । (ਵਿਘਨ) ਸਾਹਨੀ ਸਾਹਿਬ, ਤੁਸੀਂ ਮੇਰੀ ਗੱਲ ਤਾਂ ਸੁਣ ਲਓ ।

**ਸ਼੍ਰੀ ਜਗਦੀਸ਼ ਸਾਹਨੀ :** ਸਰ, ਮੈਂ ਆਪਣੀ ਸਲਪੀਮੈਂਟਰੀ ਦੇ ਵਿੱਚ ਟੀ.ਬੀ. ਦੇ ਇਲਾਜ ਬਾਰੇ ਹੀ ਪੁੱਛ ਰਿਹਾ ਹਾਂ ਕਿ ਪੰਜਾਬ ਦੇ ਵਿੱਚ ਇਹ ਬਿਮਾਰੀ ਕਿੰਨੀ ਵਧੀ ਹੈ ? ਤੁਸੀਂ ਦੱਸੋ ਇਹ ਸੈਪਰੇਟ ਸਵਾਲ ਕਿਵੇਂ ਬਣਦਾ ਹੈ ?

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਮੈਂਬਰ ਸਾਹਿਬ ਨੇ ਗਰਾਂਟਸ ਬਾਰੇ ਪੁੱਛਿਆ ਹੈ (ਵਿਘਨ)....ਮੈਂ ਕਹਿ ਰਿਹਾ ਹਾਂ ਕਿ ਇਨ੍ਹਾਂ ਨੇ ਕੁਐਸਚਨ ਗਰਾਂਟ ਇਨ-ਏਡ ਬਾਰੇ ਪੁੱਛਿਆ ਹੈ ਮੈਂ ਤੁਹਾਨੂੰ ਇਨ੍ਹਾਂ ਦਾ ਕੁਐਸਚਨ ਪੜ੍ਹ ਕੇ ਸੁਣਾ ਦਿੰਦਾ ਹਾਂ, ਕੁਐਸਚਨ ਇਹ ਹੈ ਕਿ:

(a) Whether Union Health Minister provides any grant-in-aid for the treatment of tuberculosis (T.B.); if so, the year-wise details of amount received by the State Government as such during the period from 1st April, 1997 to-date;

(b) the details of medicines on which the amount mentioned in part (a) above was spent together with the year-wise and district-wise amount of expenditure incurred as such ?

ਇਸ ਕਰਕੇ ਜਿਹੜਾ ਤੁਸੀਂ ਪੁਛਦੇ ਹੋ ਇਸਦੇ ਵਿੱਚ ਇਹ ਹੈ ਨਹੀਂ । ਉਨ੍ਹਾਂ ਨੇ ਤਾਂ ਗਰਾਂਟ-ਇਨ-ਏਡ ਬਾਰੇ ਪ੍ਰਸ਼ਨ ਵਿੱਚ ਪੁੱਛਿਆ ਹੋਇਆ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਸਾਨੂੰ ਸਪਲੀਮੈਂਟਰੀ ਪੁੱਛਣ ਦਾ ਰਾਈਟ ਤੁਹਾਡੇ ਵੱਲੋਂ ਮਿਲਿਆ ਹੈ । ਇਹ ਜਿਹੜੀ ਸਪਲੀਮੈਂਟਰੀ ਮੈਂ ਕੀਤੀ ਹੈ, ਇਹ ਟੀ.ਬੀ. ਨਾਲ ਹੀ ਸਬੰਧ ਰੱਖਦੀ ਹੈ ।

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਮੈਂ ਤੁਹਾਡੀ ਸਾਰੀ ਗੱਲ ਸੁਣ ਲਈ ਹੈ । ਹੁਣ ਤੁਸੀਂ ਬੈਠ ਜਾਓ । ਇਸ ਬਾਰੇ ਤੁਸੀਂ ਸੈਪਰੇਟ ਕੁਐਸਚਨ ਦੇ ਦੇਣਾ । ਹੁਣ ਅਗਲਾ ਪ੍ਰਸ਼ਨ ।

**ਲੇਡੀ ਡਾਕਟਰਾਂ (ਗਾਇਨੀਕਾਲੋਜਿਸਟ) ਤੋਂ ਬਿਨਾਂ ਹਸਪਤਾਲ**

*2354. **ਸਰਦਾਰ ਧਨਵੰਤ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਅਜਿਹੇ ਸਿਵਿਲ ਹਸਪਤਾਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿੱਚ ਇਸ ਸਮੇਂ ਲੇਡੀ ਡਾਕਟਰ (ਗਾਇਨੀਕਾਲੋਜਿਸਟ) ਨਹੀਂ ਹਨ;

(ਅ) ਉੱਕਤ ਹਸਪਤਾਲਾਂ ਵਿੱਚ ਲੇਡੀ ਡਾਕਟਰ (ਗਾਇਨੀਕਾਲੋਜਿਸਟ) ਲਗਾਉਣ ਲਈ ਕੀਤੀ ਗਈ ਕਾਰਵਾਈ/ਕੀਤੀ ਜਾਣ ਵਾਲੀ ਕਾਰਵਾਈ ਦੇ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ :** (ੳ) ਸੂਚਨਾ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ । (ਅਨੁਲੱਗ)

(ਅ) ਮਾਮਲਾ ਸਰਕਾਰ ਦੇ ਸਰਗਰਮੀ ਨਾਲ ਵਿਚਾਰ ਅਧੀਨ ਹੈ ।

**ਅਨੁਲੱਗ**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਹਸਪਤਾਲ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 3 |
| 2 | ਬਠਿੰਡਾ | 2 |
| 3 | ਫਰੀਦਕੋਟ | 1 |
| 4 | ਫਤਹਿਗੜ੍ਹ ਸਾਹਿਬ | 2 |
| 5 | ਫਿਰੋਜ਼ਪੁਰ | 4 |
| 6 | ਗੁਰਦਾਸਪੁਰ | — |
| 7 | ਹੁਸ਼ਿਆਰਪੁਰ | — |
| 8 | ਜਲੰਧਰ | 1 |
| 9 | ਕਪੂਰਥਲਾ | 2 |
| 10 | ਲੁਧਿਆਣਾ | 1 |
| 11 | ਮਾਨਸਾ | 2 |
| 12 | ਮੋਗਾ | — |
| 13 | ਮੁਕਤਸਰ | 1 |
| 14 | ਨਵਾਂ ਸ਼ਹਿਰ | — |
| 15 | ਪਟਿਆਲਾ | 1 |
| 16 | ਰੋਪੜ | — |
| 17 | ਸੰਗਰੂਰ | 1 |

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, 21 ਪੋਸਟਾਂ ਹਨ ਗਾਈਨੀ ਦੇ ਡਾਕਟਰਾਂ ਦੀਆਂ, ਲੇਡੀ ਡਾਕਟਰਾਂ ਦੀਆਂ ਜਿੱਥੇ ਇਹ ਹੈ ਨਹੀਂ । ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਕੀ ਕੋਈ ਹੋਰ ਹਸਪਤਾਲ ਵੀ ਹਨ, ਜਿੱਥੇ ਲੇਡੀ ਡਾਕਟਰ (ਗਾਇਨੀਕਾਲੋਜਿਸਟ) ਦੀ ਥਾਂ ਤੇ ਡਲਿਵਰੀ ਦੇ ਕੇਸ ਮੇਲ ਡਾਕਟਰ ਕਰਦੇ ਹੋਣ ?

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਹੈ ਕਿ ਜਿਹੜੇ ਮੇਲ ਗਾਈਨੀਕਾਲੋਜਿਸਟ ਹਨ, ਜਿਨ੍ਹਾਂ ਨੇ ਐਮ.ਡੀ. ਗਾਈਨੀ ਕੀਤੀ ਹੋਈ ਹੈ, ਉਹ ਤਾਂ ਕਰ ਰਹੇ ਹੋਣਗੇ ਕਿਉਂਕਿ ਇਹ ਅਲਾਊਡ ਹੈ ਕਿ ਜਿਹੜੇ ਐਮ.ਡੀ. (ਗਾਈਨੀਕਾਲੋਜਿਸਟ) ਹਨ, ਉਹ ਡਲਿਵਰੀ ਦੇ ਕੇਸ ਕਰ ਸਕਦੇ ਹਨ, ਅਪਰੇਸ਼ਨ ਕਰ ਸਕਦੇ ਹਨ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਆਮ ਤੌਰ ਤੇ ਲੇਡੀਜ਼ ਜਿਹੜੀਆਂ ਹਨ, ਉਹ ਮੇਲ ਡਾਕਟਰ ਤੋਂ ਡਲਿਵਰੀ ਕਰਾਉਣ ਸਬੰਧੀ ਸ਼ਰਮ ਮਹਿਸੂਸ ਕਰਦੀਆਂ ਹਨ ਔਰ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਕਈ ਥਾਵਾਂ ਤੇ ਅਜਿਹੇ ਡਾਕਟਰ ਹੋਣਗੇ । ਕੀ ਵਜ਼ੀਰ ਸਾਹਿਬ ਇਸ ਹਾਊਸ ਨੂੰ ਐਸ਼ਿਓਰ ਕਰਨਗੇ ਕਿ ਜਿੱਥੇ ਮੇਲ ਡਾਕਟਰ ਡਲਿਵਰੀ ਦੇ ਕੇਸ ਕਰਦੇ ਹਨ, ਕਿਉਂਕਿ ਲੇਡੀਜ਼ ਉਨ੍ਹਾਂ ਕੋਲ ਜਾਣ ਤੋਂ ਸ਼ਰਮ ਮਹਿਸੂਸ ਕਰਦੀਆਂ ਹਨ, ਇਸ ਲਈ ਕੀ ਫੀਮੇਲ ਡਾਕਟਰ ਉਥੇ ਹਸਪਤਾਲਾਂ ਦੇ ਵਿੱਚ ਲਗਾਏ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਗਾਇਨੀ ਵਿਚ ਮੇਲ ਅਤੇ ਫੀਮੇਲ ਵਿਚ ਕੋਈ ਵਿਤਕਰਾ ਨਹੀਂ ਹੈ । ਜਿਹੜੇ ਵੱਡੇ ਹਸਪਤਾਲ ਹਨ, ਉਨ੍ਹਾਂ ਹਸਪਤਾਲਾਂ ਵਿਚ ਜਿਹੜੇ ਡਾਕਟਰ ਸਾਹਿਬਾਨ ਨੇ ਗਾਇਨੀ ਵਿਚ ਐਮ.ਡੀ. ਕੀਤੀ ਹੋਵੇ, ਭਾਵੇਂ ਉਹ ਮੇਲ ਡਾਕਟਰ ਹੋਵੇ, ਉਹ ਡਲਿਵਰੀ ਕਰ ਸਕਦੇ ਹਨ । ਇਸ ਨੂੰ ਅਸੀਂ ਵੱਖ ਨਹੀਂ ਕਰ ਸਕਦੇ । ਜੇਕਰ ਮੈਂਬਰ ਸਾਹਿਬਾਨ ਇਹ ਦੱਸਣ ਕਿ ਫਲਾਣੇ ਹਸਪਤਾਲ ਵਿਚ ਲੇਡੀ ਡਾਕਟਰ ਹੀ ਚਾਹੀਦੀ ਹੈ ਤਾਂ ਮੈਂ ਕੋਸ਼ਿਸ਼ ਕਰਕੇ ਉਸ ਜਗ੍ਹਾ ਤੇ ਲੇਡੀ ਡਾਕਟਰ ਦਾ ਪ੍ਰਬੰਧ ਕਰਵਾ ਸਕਦਾ ਹਾਂ ।

**ਸਰਦਾਰ ਧਨਵੰਤ ਸਿੰਘ :** ਸਪੀਕਰ ਸਾਹਿਬ, ਮੇਰਾ ਹਲਕਾ ਧੂਰੀ ਹੈ । ਧੂਰੀ ਵਿਚ ਗਾਇਨੀ ਵਿਭਾਗ ਵਿਚ ਕੋਈ ਲੇਡੀ ਡਾਕਟਰ ਨਹੀਂ ਹੈ । ਇਹ ਕਦੋਂ ਤੱਕ ਉਥੇ ਲੇਡੀ ਡਾਕਟਰ ਭੇਜ ਦੇਣਗੇ ?

**ਮੰਤਰੀ :** ਉਥੇ ਜਲਦੀ ਤੋਂ ਜਲਦੀ ਲੇਡੀ ਡਾਕਟਰ ਭੇਜ ਦਿਆਂਗੇ । ਮੈਂ ਮੈਂਬਰ ਸਾਹਿਬ ਨੂੰ ਮਿਲ ਕੇ ਤਰੀਕ ਵੀ ਦੱਸ ਦਿਆਂਗਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਮਰੀਜ਼ ਡਲਿਵਰੀ ਜਾਂ ਹੋਰ ਅਪਰੇਸ਼ਨਾਂ ਵਾਸਤੇ ਦਾਖਲ ਹੁੰਦੇ ਹਨ, ਕੀ ਉਨ੍ਹਾਂ ਨੂੰ ਇਹ ਆਪਸ਼ਨ ਦਿਤੀ ਜਾ ਸਕਦੀ ਹੈ ਕਿ ਉਹ ਜੇਕਰ ਮੇਲ ਡਾਕਟਰ ਤੋਂ ਚਾਹੁੰਦੇ ਹਨ ਤਾਂ ਉਸ ਪਾਸੋਂ ਡਲਿਵਰੀ ਵਗੈਰਾ ਕਰਵਾ ਲੈਣ ਅਤੇ ਜੇਕਰ ਫੀਮੇਲ ਡਾਕਟਰ ਕੋਲੋਂ ਚਾਹੁੰਦੇ ਹਨ ਤਾਂ ਉਸ ਕੋਲੋਂ ਕਰਵਾ ਲੈਣ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਬੜਾ ਡਿਫੀਕਲਟ ਹੋ ਜਾਵੇਗਾ । ਜੇਕਰ ਇਹ ਦੱਸਣ ਕਿ ਫਲਾਣੇ ਹਸਪਤਾਲ ਵਿਚ ਲੇਡੀ ਡਾਕਟਰ ਹੀ ਚਾਹੀਦੀ ਹੈ ਤਾਂ ਉਥੇ ਲੇਡੀ ਡਾਕਟਰ ਪ੍ਰੋਵਾਈਡ ਕੀਤੀ ਜਾ ਸਕਦੀ ਹੈ । ਬਾਕੀ ਮੇਲ ਅਤੇ ਫੀਮੇਲ ਡਾਕਟਰ ਦੀ ਚੁਆਇਸ ਦੇਣਾ ਬੜਾ ਹੀ ਡਿਫੀਕਲਟ ਕੰਮ ਹੈ ।

---

## ਜ਼ਿਲ੍ਹਾ ਜਲੰਧਰ ਵਿੱਚ ਸੜਕਾਂ ਦੀ ਮੁਰੰਮਤ

*2382. **ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਜਲੰਧਰ ਵਿੱਚ ਤਲਵਣ-ਮਹਿਤਪੁਰ ਸੜਕ, ਕੋਟ ਬਾਦਲ ਖਾਂ-ਰਾਜੋਵਾਲ ਸੜਕ ਅਤੇ ਨੂਰਮਹਿਲ ਜੰਡਿਆਲਾ ਤੋਂ ਭੰਗਾਲਾ ਸੜਕ ਬੜੀ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਕੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** ਉੱਤਰ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਕਾਪੀ**

ਤਲਵਣ ਤੋਂ ਮਹਿਤਪੁਰ ਸੜਕ ਦੀ ਕੁੱਲ ਲੰਬਾਈ 13.60 ਕਿਲੋਮੀਟਰ ਹੈ, ਜਿਸ ਵਿਚੋਂ 9.00 ਕਿਲੋਮੀਟਰ ਸੜਕ ਜੋ ਕਿ ਮਾਰਕਿਟ ਕਮੇਟੀ, ਨਕੋਦਰ ਵਿੱਚ ਪੈਂਦੀ ਹੈ, ਦੀ ਹਾਲਤ ਤਕਰੀਬਨ ਠੀਕ ਹੈ । 4.60 ਕਿਲੋਮੀਟਰ ਸੜਕ ਜੋ ਕਿ ਮਾਰਕਿਟ ਕਮੇਟੀ ਬਿਲਗਾ ਵਿੱਚ ਪੈਂਦੀ ਹੈ, ਦੀ ਹਾਲਤ ਖਰਾਬ ਹੈ । ਇਸ ਸੜਕ ਦੀ ਮੁਰੰਮਤ ਡਿਊ ਹੋਣ ਤੇ ਸਾਲ 2003-2004 ਵਿੱਚ ਕਰਵਾ ਦਿੱਤੀ ਜਾਵੇਗੀ ।

ਕੋਟ ਬਾਦਲ ਖਾਂ-ਰਾਜੋਵਾਲ ਸੜਕ ਦੀ ਕੁੱਲ ਲੰਬਾਈ 9.00 ਕਿਲੋਮੀਟਰ ਹੈ, ਜਿਸ ਵਿਚੋਂ 5.18 ਕਿਲੋਮੀਟਰ ਦੀ ਹਾਲਤ ਠੀਕ ਹੈ ਅਤੇ 3.82 ਕਿਲੋਮੀਟਰ ਦੀ ਹਾਲਤ ਖਰਾਬ ਹੈ । ਸੜਕ ਦਾ ਇਹ ਖਰਾਬ ਹਿੱਸਾ ਡਿਊ ਹੋਣ ਤੇ ਸਾਲ 2003-2004 ਵਿੱਖ ਮੁਰੰਮਤ ਕਰ ਦਿੱਤਾ ਜਾਵੇਗਾ ।

ਨੂਰਮਹਿਲ ਜੰਡਿਆਲਾ ਤੋਂ ਭੰਗਾਲਾ ਸੜਕ ਦੀ ਕੁੱਲ ਲੰਬਾਈ 1.70 ਕਿਲੋਮੀਟਰ ਹੈ ਅਤੇ ਇਸ ਸੜਕ ਦੀ ਹਾਲਤ ਵੀ ਖਰਾਬ ਹੈ । ਇਸ ਸੜਕ ਦੀ ਮੁਰੰਮਤ ਵੀ ਡਿਊ ਹੋਣ ਤੇ ਸਾਲ 2003-2004 ਵਿੱਚ ਕਰਵਾ ਦਿੱਤੀ ਜਾਵੇਗੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਉੱਤਰ ਦਿਤਾ ਹੈ ਕਿ ਤਲਵਣ-ਮਹਿਤਪੁਰ ਸੜਕ ਦੀ ਕੁੱਲ ਲੰਬਾਈ 13.60 ਕਿਲੋਮੀਟਰ ਹੈ, ਜਿਸ ਵਿਚੋਂ 9.00 ਕਿਲੋ-ਮੀਟਰ ਸੜਕ ਮਾਰਕੀਟ ਕਮੇਟੀ ਨਕੋਦਰ ਵਿਚ ਪੈਂਦੀ ਹੈ ਅਤੇ 4.60 ਕਿਲੋਮੀਟਰ ਸੜਕ ਮਾਰਕੀਟ ਕਮੇਟੀ ਬਿਲਗਾ ਵਿਚ ਪੈਂਦੀ ਹੈ । ਸਪੀਕਰ ਸਾਹਿਬ, ਉਸ ਸੜਕ ਦੀ ਹਾਲਤ ਬੜੀ ਹੀ ਖਰਾਬ ਹੈ । ਮੰਤਰੀ ਜੀ ਨੇ ਕਿਹਾ ਹੈ ਕਿ ਇਸ ਦੀ ਰਿਪੇਅਰ 2003-2004 ਵਿਚ ਹੋਵੇਗੀ । ਇਸੇ ਤਰ੍ਹਾਂ ਕੋਟ ਬਾਦਲ ਖਾਂ-ਰਾਜੋਵਾਲ ਸੜਕ ਅਤੇ ਨੂਰਮਹਿਲ ਜੰਡਿਆਲ-ਭੰਗਾਲਾ ਸੜਕ ਦਾ ਵੀ ਉਹੋ ਹੀ ਉਤਰ ਦਿਤਾ ਗਿਆ ਹੈ । ਸਪੀਕਰ ਸਾਹਿਬ, ਇਹ ਤਿੰਨੇ ਸੜਕਾਂ ਹੀ ਬੜੀਆਂ ਇੰਪਾਰਟੈਂਟ ਹਨ...(ਵਿਘਨ)

**ਸ਼੍ਰੀ ਸਪੀਕਰ :** ਸਰਦਾਰ ਗੁਰਦੇਵ ਸਿੰਘ ਬਾਦਲ ਜੀ, ਤੁਸੀ ਸਪਲੀਮੈਂਟਰੀ ਨੂੰ ਧਿਆਨ ਨਾਲ ਸੁਣੋ । ਦੂਸਰੇ ਪਾਸੇ ਧਿਆਨ ਨਾ ਕਰੋ । ਤੁਸੀਂ ਜਵਾਬ ਵੀ ਦੇਣਾ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 2003 ਤੋਂ ਪਹਿਲਾਂ ਇਨ੍ਹਾਂ ਸੜਕਾਂ ਦੀ ਮੁਰੰਮਤ ਕਦੋਂ ਹੋਈ ਸੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੇ ਆਦਰਯੋਗ ਮੈਂਬਰ ਸਾਹਿਬਾਨ ਅਤੇ ਮੰਤਰੀ ਸਾਹਿਬਾਨ ਨੂੰ ਬੜੇ ਸਤਿਕਾਰ ਨਾਲ ਬੇਨਤੀ ਕਰਾਂਗਾ ਕਿ ਜਿਵੇਂ ਸੱਥ ਵਿਚ ਬੈਠ ਕੇ ਗੱਲਾਂ ਕਰੀਦੀਆਂ ਹਨ, ਉਸ ਤਰ੍ਹਾਂ ਇਥੇ ਨਾ ਕਰਿਆ ਕਰਨ । ਇਸ ਤਰ੍ਹਾਂ ਸਵਾਲ ਦਾ ਜਵਾਬ ਦੇਣ ਲੱਗਿਆਂ ਮੁਸ਼ਕਲ ਆਉਂਦੀ ਹੈ । ਕਿਰਪਾ ਕਰਕੇ ਜੇਕਰ ਗੱਲਾਂ ਕਰਨੀਆਂ ਹਨ ਤਾਂ ਬਾਹਰ ਲਾਬੀ ਵਿਚ ਚਲੇ ਜਾਇਆ ਕਰਨ । ਮੇਰੀ ਤੁਹਾਡੇ ਟਾਹੀਂ ਇਹ ਬੇਨਤੀ ਹੈ ।

**ਸ਼੍ਰੀ ਸਪੀਕਰ :** ਸੈਣੀ ਸਾਹਿਬ, ਤੁਸੀਂ ਆਲੇ-ਦੁਆਲੇ ਗੱਲਾਂ ਨਾ ਕਰੋ ਅਤੇ ਆਪਣੀ ਸੀਟ ਤੇ ਬੈਠੋ । ਮੋਬਾਈਲ ਫੋਨ ਵੀ ਹਾਊਸ ਵਿਚ ਨਹੀਂ ਆਉਣੇ ਚਾਹੀਦੇ । ਜਦੋਂ ਕਿਸੇ ਦਾ ਮੋਬਾਈਲ ਫੋਨ ਆਉਂਦਾ ਹੈ ਤਾਂ ਬੜੀ ਡਿਸਟਰਬੈਂਸ ਹੁੰਦੀ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਮੇਰੇ ਸਤਿਕਾਰਯੋਗ ਮੈਂਬਰ ਭੁੱਲਰ ਸਾਹਿਬ ਨੇ ਜੋ ਪੁੱਛਿਆ ਹੈ, ਇਨ੍ਹਾਂ ਸੜਕਾਂ ਦੀ ਰਿਪੇਅਰ ਸਾਲ 1996 ਵਿਚ ਹੋਈ ਸੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜੇਕਰ 1996 ਵਿਚ ਰਿਪੇਅਰ ਹੋਈ ਸੀ ਤਾਂ ਸਰਕਾਰ ਦੀ ਇਹ ਪਾਲਿਸੀ ਹੈ ਕਿ ਪੰਜ ਸਾਲ ਬਾਅਦ ਉਸ ਸੜਕ ਦੀ ਰਿਪੇਅਰ ਕਰਾਉਣੀ ਹੁੰਦੀ ਹੈ । ਫਿਰ ਤਾਂ ਇਹ ਇਸ ਸਾਲ ਰਿਪੇਅਰ ਡਿਊ ਹੈ । 2003 ਜਾਂ 2004 ਤੱਕ ਤਾਂ ਜਾਣ ਦੀ ਲੋੜ ਹੀ ਨਹੀਂ ਹੈ । ਫਿਰ ਤਾਂ ਇਨ੍ਹਾਂ ਸੜਕਾਂ ਦੀ ਰਿਪੇਅਰ ਕਰਾਉਣੀ ਚਾਹੀਦੀ ਹੈ ।

**ਮੰਤਰੀ :** ਸਪੀਕਰ ਸਾਹਿਬ, ਰੂਲਾਂ ਦੇ ਮੁਤਾਬਿਕ 6 ਸਾਲ ਬਾਅਦ ਹੀ ਸੜਕ ਦੀ ਰਿਪੇਅਰ ਹੁੰਦੀ ਹੈ । ਇਸ ਕਰਕੇ ਪਹਿਲਾਂ ਇਨ੍ਹਾਂ ਸੜਕਾਂ ਦੀ ਰਿਪੇਅਰ ਸਾਲ 1996 ਵਿਚ ਹੋਈ ਸੀ ਅਤੇ ਹੁਣ ਇਨ੍ਹਾਂ ਦੀ ਮੁਨਿਆਦ ਸਾਲ 2003-2004 ਵਿਚ ਪੂਰੀ ਹੋਣੀ ਹੈ ।

**ਸ਼੍ਰੀ ਸਪੀਕਰ :** ਬਾਦਲ ਜੀ, ਉਨ੍ਹਾਂ ਦੀ ਇਕ ਹੋਰ ਪ੍ਰਾਬਲਮ ਹੈ ਕਿ ਇਹ ਤਿੰਨੇ ਸੜਕਾਂ ਹੀ ਬੇਟ ਦੀਆਂ ਹਨ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, 1996 ਦੇ ਹਿਸਾਬ ਨਾਲ ਤਾਂ ਇਨ੍ਹਾਂ ਦੀ ਮਿਆਦ ਪੂਰੀ ਹੋ ਚੁੱਕੀ ਹੈ ਅਤੇ ਇਹ ਰਿਪੇਅਰ ਲਈ ਡਿਊ ਬਣਦੀਆਂ ਹਨ । ਦੂਜੀ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਸੜਕਾਂ ਦੀ ਮਹਾਨਤਾ ਨੂੰ ਮੁੱਖ ਰੱਖਦਿਆਂ ਹੋਇਆਂ ਅਤੇ ਬੇਟ ਏਰੀਏ ਦੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕੀ ਇਨ੍ਹਾਂ ਨੂੰ ਪ੍ਰੀ-ਮੈਚਿਊਰ ਪਾਲਿਸੀ ਅਧੀਨ ਪਹਿਲ ਦੇ ਆਧਾਰ ਤੇ ਬਣਾਉਣ ਲਈ ਮੰਤਰੀ ਜੀ ਆਸ਼ਵਾਸਨ ਦੇਣਗੇ ? ਸਪੀਕਰ ਸਾਹਿਬ, ਇਹ ਸੜਕਾਂ ਲੈ ਲਓ ਅਤੇ ਹੋਰ ਵੀ ਜੋ ਟੁੱਟੀਆਂ ਹੋਈਆਂ ਸੜਕਾਂ ਹਨ, ਕੀ ਮੰਤਰੀ ਜੀ ਉਨ੍ਹਾਂ ਨੂੰ ਪ੍ਰੀ-ਮੈਚਿਊਰ ਸਕੀਮ ਅਧੀਨ ਪਹਿਲ ਦੇ ਆਧਾਰ ਤੇ ਰਿਪੇਅਰ ਕਰਾਉਣ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਬੇਟ ਏਰੀਏ ਬਾਰੇ ਜਾਣਕਾਰੀ ਹੁਣ ਦਿਤੀ ਹੈ । ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀਆਂ ਸੜਕਾਂ ਦਾ ਸਬੰਧ ਬੇਟ ਏਰੀਏ ਨਾਲ ਹੈ, ਇਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਕੀ ਇਹ ਸੜਕਾਂ ਇਸ ਸਾਲ ਵਿੱਚ ਬਣਵਾ ਦੇਣਗੇ, ਕੋਸ਼ਿਸ਼ ਤਾਂ ਲੰਬੀ ਵੀ ਹੋ ਸਕਦੀ ਹੈ । ਜਿਹੜੀਆਂ ਸੜਕਾਂ ਖਰਾਬ ਹੋ ਚੁੱਕੀਆਂ ਹਨ, ਉਨ੍ਹਾਂ ਨੂੰ ਪ੍ਰੀ-ਮੈਚਿਊਰ ਪਾਲਿਸੀ ਦੇ ਅਧੀਨ ਪਹਿਲਾਂ ਰਿਪੇਅਰ ਕਰਾਉਣ ਲਈ ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਇਸੇ ਵਿੱਤੀ ਸਾਲ ਵਿੱਚ ਇਹ ਰਿਪੇਅਰ ਕਰਵਾ ਦਿਤੀਆਂ ਜਾਣਗੀਆਂ ।

**ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਖਰਾਬ ਸੜਕਾਂ ਹਨ, ਉਨ੍ਹਾਂ ਦੀ ਲੰਬਾਈ, ਚੌੜਾਈ ਮੇਰੇ ਕੋਲ ਸਾਰੀ ਹੈ ਪਰ ਇਸ ਦੇ ਉਤੇ ਹਮਦਰਦੀ ਨਾਲ ਵਿਚਾਰ ਕੀਤਾ ਜਾਵੇਗਾ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਜੀ ਤੋਂ ਇਸ ਸਾਲ ਬਾਰੇ ਪੁੱਛਿਆ ਹੈ ਕਿ ਇਸ ਵਿੱਤੀ ਸਾਲ ਵਿੱਚ ਰਿਪੇਅਰ ਕਰਵਾ ਦੇਣਗੇ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਤੀ ਸਾਲ ਦੇ ਤਾਂ ਪੰਜ-ਸੱਤ ਦਿਨ ਹੀ ਰਹਿ ਗਏ ਹਨ । ਮੈਂ ਪਹਿਲਾਂ ਜਵਾਬ ਦੇ ਦਿੱਤਾ ਹੈ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਮੈਂ ਅਗਲੇ ਆਉਣ ਵਾਲੇ ਵਿੱਤੀ ਸਾਲ ਦੀ ਗੱਲ ਕੀਤੀ ਹੈ ਜੀ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿੱਚ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਜਿਹੜੀਆਂ ਮੰਡੀ ਬੋਰਡ ਦੀਆਂ ਸੜਕਾਂ ਹਨ ਅਤੇ ਜਿਨ੍ਹਾਂ ਦੀ ਮਿਆਦ 6 ਸਾਲ ਰੱਖੀ ਹੋਈ ਹੈ, ਉਹ ਘਟਾ ਕੇ 5 ਸਾਲ ਕੀਤੀ ਜਾਂਦੀ ਹੈ ਅਤੇ ਜਿਹੜੀਆਂ ਸੜਕਾਂ ਜ਼ਿਆਦਾ ਚਲਦੀਆਂ ਹਨ, ਅਗਰ ਉਹ ਖਰਾਬ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਮਿਆਦ ਤੋਂ ਪਹਿਲਾਂ ਵੀ ਰਿਪੇਅਰ ਕੀਤਾ ਜਾ ਸਕਦਾ ਹੈ । ਮੇਰੀ ਬੇਨਤੀ ਹੈ ਕਿ ਇਨ੍ਹਾਂ ਸੜਕਾਂ ਦੀ ਮਿਆਦ 5 ਸਾਲ ਹੋ ਚੁੱਕੀ ਹੈ, ਇਨ੍ਹਾਂ ਨੇ 6 ਸਾਲ ਦੱਸੀ ਹੈ । ਪੰਜ ਸਾਲ ਮੁਤਾਬਿਕ 2001 ਵਿੱਚ ਇਨ੍ਹਾਂ ਦੀ ਮਿਆਦ ਖਤਮ ਹੋ ਜਾਂਦੀ ਹੈ । ਇਸ ਲਈ ਮੰਤਰੀ ਜੀ ਕਿਰਪਾ ਕਰਕੇ ਦੱਸਣ ਕਿ ਇਨ੍ਹਾਂ ਕੋਲ ਇਨ੍ਹਾਂ ਸੜਕਾਂ ਦੀ ਮਿਆਦ 5 ਸਾਲ ਲਿਖੀ ਹੋਈ ਹੈ ਜਾਂ 6 ਸਾਲ ?

**ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ 6 ਸਾਲ ਲਿਖੀ ਹੋਈ ਹੈ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਸਰਕਾਰ ਨੇ ਇਕ ਪ੍ਰੀ-ਮੈਚਿਊਰ ਦੀ ਪਾਲਿਸੀ ਬਣਾਈ ਹੈ । ਡਿਪਟੀ ਕਮਿਸ਼ਨਰ ਤੋਂ ਰਿਪੋਰਟ ਵੀ ਲਈ ਗਈ ਹੈ ਕਿ ਕਿਹੜੀਆਂ ਕਿਹੜੀਆਂ ਸੜਕਾਂ ਲੋੜਵੰਦ ਹਨ, ਜਿਨ੍ਹਾਂ ਤੇ ਟਰੈਫਿਕ ਜ਼ਿਆਦਾ ਚਲਦੀ ਹੈ ਤਾਂ ਕਿ ਉਨ੍ਹਾਂ ਨੂੰ ਪ੍ਰੀ-ਮੈਚਿਊਰ ਪਾਲਿਸੀ ਅਧੀਨ ਰਿਪੇਅਰ ਕੀਤਾ ਜਾ ਸਕੇ । ਇਸ ਲਈ ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣ ਦੀ ਖੇਚਲ ਕਰਨ ਕਿ ਕੀ ਇਨ੍ਹਾਂ ਸੜਕਾਂ ਨੂੰ ਇਸ ਪਾਲਿਸੀ ਦੇ ਅਧੀਨ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਪਾਲਿਸੀ ਬਣਾਈ ਹੈ, ਇਸ ਬਾਰੇ ਡਿਪਟੀ ਕਮਿਸ਼ਨਰ ਤੋਂ ਰਿਪੋਰਟ ਵੀ ਲੋੜੀਂਦੀ ਹੈ । ਜਿਹੜੀਆਂ ਸੜਕਾਂ ਬਿਲਕੁਲ ਖਰਾਬ ਹੋ ਚੁੱਕੀਆਂ ਹਨ ਅਤੇ ਉਨ੍ਹਾਂ ਤੇ ਆਵਾਜਾਈ ਬਹੁਤ ਜ਼ਿਆਦਾ ਹੈ ਅਤੇ ਉਨ੍ਹਾਂ ਦੀ ਰਿਪੇਅਰ ਦੀ ਲੋੜ ਹੈ, ਉਨ੍ਹਾਂ ਨੂੰ ਇਸ ਪਾਲਿਸੀ ਦੇ ਅਧੀਨ ਪਹਿਲਾਂ ਰਿਪੇਅਰ ਕਰਵਾ ਦੇਵਾਂਗੇ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ ਨੇ ਰਿਪੋਰਟ ਭੇਜੀ ਹੋਈ ਹੈ ਜੀ । ਰਿਪੋਰਟ ਭੇਜੀ ਨੂੰ ਤਿੰਨ ਮਹੀਨੇ ਹੋ ਚੁੱਕੇ ਹਨ ।

**ਮੰਤਰੀ :** ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ ਦੀ ਰਿਪੋਰਟ ਆ ਜਾਵੇਗੀ ਤਾਂ ਬਣਵਾ ਦੇਵਾਂਗੇ ਜੀ । ਸਾਡੇ ਕੋਲ ਅਜੇ ਰਿਪੋਰਟ ਨਹੀਂ ਪੁੱਜੀ ਜੀ ।

---

## ਮਹਿਤਪੁਰ ਵਿਖੇ ਮਾਰਕੀਟ ਕਮੇਟੀ ਦੀ ਸਥਾਪਨਾ

*2383. **ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਸਬਾ ਮਹਿਤਪੁਰ, ਜ਼ਿਲ੍ਹਾ ਜਲੰਧਰ ਵਿਚ ਮਾਰਕੀਟ ਕਮੇਟੀ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਕਮੇਟੀ ਦਾ ਗਠਨ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** ਜੀ ਨਹੀਂ । ਮਹਿਤਪੁਰ ਮਾਰਕੀਟ ਕਮੇਟੀ ਨਕੋਦਰ ਦਾ ਸਬ-ਯਾਰਡ ਹੈ ਜੋ ਕਿ ਪਾਲਿਸੀ ਤਹਿਤ ਮਾਰਕਿਟ ਕਮੇਟੀ ਸਥਾਪਿਤ ਕਰਨ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦਾ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜਿਹੜੀ ਮਹਿਤਪੁਰ ਨੂੰ ਮਾਰਕੀਟ ਕਮੇਟੀ ਬਣਾਉਣ ਦੀ ਗੱਲ ਹੈ, ਮੈਂ ਕਹਿ ਸਕਦਾ ਹਾਂ ਕਿ ਇਹ ਸਾਰੇ ਜ਼ਿਲ੍ਹੇ ਜਲੰਧਰ ਵਿਚੋਂ ਬਹੁਤ ਵੱਡੀ ਮੰਡੀ ਹੈ । ਝੋਨੇ ਦੀਆਂ ਉਥੇ ਲਗਭੱਗ 4 ਲੱਖ ਬੋਰੀਆਂ ਦੇ ਨੇੜੇ-ਤੇੜੇ ਆਮਦ ਹੈ ਅਤੇ ਕਣਕ ਦੀਆਂ ਉਥੇ ਲਗਭੱਗ 3 ਲੱਖ ਬੋਰੀਆਂ ਆਉਂਦੀਆਂ ਹਨ । ਹੋਰ ਵੀ ਛੋਟੀਆਂ ਛੋਟੀਆਂ ਮੰਡੀਆਂ ਉਸਦੇ ਨੇੜੇ ਪੈਂਦੀਆਂ ਹਨ । ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਹ ਪਾਲਿਸੀ ਦੇ ਅਧੀਨ ਸ਼ਰਤਾਂ ਪੂਰੀਆਂ ਨਹੀਂ ਕਰਦੀ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਜਿਹੀਆਂ ਕਿਹੜੀਆਂ ਸ਼ਰਤਾਂ ਇਹ ਪੂਰੀਆਂ ਨਹੀਂ ਕਰਦੀ, ਜਿਸ ਕਰਕੇ ਇਸ ਨੂੰ ਮਾਰਕੀਟ ਕਮੇਟੀ ਨਹੀਂ ਬਣਾਇਆ ਜਾ ਸਕਦਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਨਵੀਂ ਮਾਰਕੀਟ ਕਮੇਟੀ ਬਣਾਉਣ ਵਾਸਤੇ ਪਾਲਿਸੀ ਇਹ ਹੈ ਕਿ ਉਸ ਸਬ-ਯਾਰਡ ਦੀ ਦੋ ਸਾਲ ਦੀ ਆਮਦਨ ਘੱਟੋ-ਘੱਟ 50 ਲੱਖ ਰੁਪਿਆ ਹੋਣੀ ਚਾਹੀਦੀ ਹੈ । ਦੂਸਰੀ ਸ਼ਰਤ ਇਹ ਹੈ ਕਿ ਨਵੀਂ ਬਣਨ ਵਾਲੀ ਮਾਰਕੀਟ ਕਮੇਟੀ ਦੀ 16 ਕਿਲੋਮੀਟਰ ਲੰਬਾਈ ਹੋਣੀ ਚਾਹੀਦੀ ਹੈ । ਤੀਸਰੀ ਸ਼ਰਤ ਇਹ ਹੈ ਕਿ ਉਸ ਮਾਰਕੀਟ ਕਮੇਟੀ ਵਿੱਚ ਘੱਟੋ-ਘੱਟ 50 ਪਿੰਡ ਹੋਣੇ ਚਾਹੀਦੇ ਹਨ । ਚੌਥੀ ਸ਼ਰਤ ਇਹ ਹੈ ਕਿ ਪਿਛਲੇ ਦੋ ਸਾਲਾਂ ਦੌਰਾਨ ਧਾਰਾ 10 ਅਧੀਨ ਜਿਹੜੇ ਉਥੋਂ ਦੇ ਲਾਇਸੰਸੀ ਹਨ, ਉਨ੍ਹਾਂ ਵਿੱਚ ਘੱਟੋ-ਘੱਟ 50 ਆੜ੍ਹਤੀ ਚਾਹੀਦੇ ਹਨ । ਪੰਜਵੀਂ ਸ਼ਰਤ ਇਹ ਹੈ ਕਿ ਨਵੀਂ ਬਣਨ ਵਾਲੀ ਮਾਰਕੀਟ ਕਮੇਟੀ ਪਹਿਲਾਂ ਬਣੀਆਂ ਮਾਰਕੀਟ ਕਮੇਟੀਆਂ ਦਾ ਨੁਕਸਾਨ ਨਾ ਕਰਦੀ ਹੋਵੇ । ਜਦੋਂ ਤੱਕ ਕੋਈ ਸਬ-ਯਾਰਡ ਇਹ ਸ਼ਰਤਾਂ ਪੂਰੀਆਂ ਨਹੀਂ ਕਰਦਾ ਉਦੋਂ ਤੱਕ ਉਸ ਨੂੰ ਮਾਰਕੀਟ ਕਮੇਟੀ ਵਿੱਚ ਬਦਲਿਆ ਨਹੀਂ ਜਾ ਸਕਦਾ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਕਿ ਨਵੀਂ ਮਾਰਕੀਟ ਕਮੇਟੀ ਦੀ ਆਮਦਨ 50 ਲੱਖ ਰੁਪਿਆ ਹੋਵੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮੰਡੀ ਦੀ ਇਸ ਸਾਲ ਦੀ ਆਮਦਨ ਹੀ 60 ਲੱਖ ਰੁਪਿਆ ਹੋਈ ਹੈ । ਪਿਛਲੇ ਸਾਲ ਝੋਨੇ ਕਾਰਨ ਭਾਵੇਂ ਇਸ ਦੀ ਹਾਲਤ ਮਾੜੀ ਸੀ ਪਰ ਫਿਰ ਵੀ ਇਹ ਸ਼ਰਤ ਪੂਰੀ ਕਰਦੀ ਸੀ । ਦੂਸਰੀ ਸ਼ਰਤ ਜਿਹੜੀ 16 ਕਿਲੋਮੀਟਰ ਵਾਲੀ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਫਿਲੌਰ ਤੋਂ ਗੁਰਾਇਆ ਤੱਕ ਦਾ ਫਾਸਲਾ 16 ਕਿਲੋਮੀਟਰ ਨਹੀਂ ਬਣਦਾ ਔਰ ਨੂਰਮਹਿਲ ਤੋਂ ਬਿਲਗਾ ਤੱਕ ਵੀ 16 ਕਿਲੋਮੀਟਰ ਨਹੀਂ ਬਣਦਾ । ਇਸ ਵਿੱਚ ਕੇਵਲ 7-8 ਕਿਲੋਮੀਟਰ ਤੱਕ ਦਾ ਫਾਸਲਾ ਹੈ । ਤੀਜੀ ਸ਼ਰਤ ਜਿਹੜੀ ਪਿੰਡਾਂ ਬਾਰੇ ਹੈ, ਉਹ ਤਾਂ ਇਹ ਮੰਡੀ ਪੂਰੀ ਕਰਦੀ ਹੈ । ਉਸ ਤੋਂ ਬਾਅਦ ਅਗਲੀ ਸ਼ਰਤ ਜਿਹੜੀ ਆੜ੍ਹਤੀਆਂ ਬਾਰੇ ਹੈ, ਉਹ ਥੋੜ੍ਹੀ ਬਹੁਤ ਕਮੀ-ਪੇਸ਼ੀ ਹੋ ਸਕਦੀ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਲਾਇਸੰਸ ਤਾਂ ਭਾਵੇ ਅੱਜ ਬਣਾ ਲਓ । ਅਖੀਰਲੀ ਜਿਹੜੀ ਸ਼ਰਤ ਹੈ ਕਿ ਕੋਈ ਮਾਰਕੀਟ ਕਮੇਟੀ ਹੋਰ ਮਾਰਕੀਟ ਕਮੇਟੀਆਂ ਦਾ ਨੁਕਸਾਨ ਨਾ ਕਰਦੀ ਹੋਵੇ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਲੱਗਭਗ 140 ਮਾਰਕੀਟ ਕਮੇਟੀਆਂ ਹਨ ਪਰ ਜਦੋਂ ਵੀ ਕੋਈ ਨਵੀਂ ਮਾਰਕੀਟ ਕਮੇਟੀ ਬਣਦੀ ਹੈ ਤਾਂ ਥੋੜ੍ਹਾ ਬਹੁਤ ਫਰਕ ਤਾਂ ਜ਼ਰੂਰ ਪੈਂਦਾ ਹੈ । ਵੈਸੇ ਵੀ ਉਸ ਮਾਰਕੀਟ ਕਮੇਟੀ ਨੇ ਪੰਜਾਬ ਵਿੱਚ ਰਹਿਣਾ ਹੈ, ਪੰਜਾਬ ਤੋਂ ਬਾਹਰ ਤਾਂ ਜਾਣਾ ਨਹੀਂ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮੰਡੀ ਮੇਨ ਸ਼ਰਤਾਂ ਪੂਰੀਆਂ ਕਰਦੀ ਹੈ ਅਤੇ ਪਹਿਲਾਂ ਹੀ ਘੱਟ ਡਿਸਟੈਂਸ ਵਾਲੀਆਂ ਮਾਰਕੀਟ ਕਮੇਟੀਆ ਬਣੀਆਂ ਹੋਈਆਂ ਹਨ । ਸੀ.ਐਮ. ਸਾਹਿਬ ਨੇ ਵੀ ਇਸ

ਬਾਰੇ ਅਨਾਊਂਸਮੈਂਟ ਕੀਤੀ ਸੀ । ਇਸ ਲਈ ਕੀ ਮੰਤਰੀ ਜੀ ਇਸ ਮੰਡੀ ਨੂੰ ਮਾਰਕੀਟ ਕਮੇਟੀ ਬਣਾਉਣ ਦੀ ਕਿਰਪਾਲਤਾ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੇ ਸ਼ਰਤਾਂ ਬਾਰੇ ਪੁੱਛਿਆ ਸੀ, ਉਹ ਮੈਂ ਦੱਸ ਦਿੱਤਾ ਹੈ । ਜਿੰਨਾ ਚਿਰ ਤੱਕ ਉਸ ਮੰਡੀ ਦੀ ਲੰਬਾਈ 16 ਕਿਲੋਮੀਟਰ ਨਾ ਹੋਵੇ ਅਤੇ 50 ਆੜ੍ਹਤੀ ਨਾ ਹੋਣ ਉਦੋਂ ਤੱਕ ਉਥੇ ਮਾਰਕੀਟ ਕਮੇਟੀ ਨਹੀਂ ਬਣ ਸਕਦੀ । ਇਸ ਤੋਂ ਇਲਾਵਾ ਨਵੀਂ ਬਣਨ ਵਾਲੀ ਮਾਰਕੀਟ ਕਮੇਟੀ ਹੋਰਨਾਂ ਮਾਰਕੀਟ ਕਮੇਟੀਆਂ ਦਾ ਨੁਕਸਾਨ ਨਾ ਕਰਦੀ ਹੋਵੇ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਮੰਡੀ ਮਾਰਕੀਟ ਕਮੇਟੀ ਬਣਾ ਦਿੱਤੀ ਜਾਂਦੀ ਹੈ ਤਾਂ ਇਹ ਚਾਰ ਮਾਰਕੀਟ ਕਮੇਟੀਆਂ ਦਾ ਨੁਕਸਾਨ ਕਰਦੀ ਹੈ । ਇਸ ਕਰਕੇ ਇਹ ਸਬ-ਯਾਰਡ ਮਾਰਕੀਟ ਕਮੇਟੀ ਨਹੀਂ ਬਣ ਸਕਦਾ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਜਿਹੜੀ ਡਿਸਟੈਂਸ ਦੀ ਗੱਲ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਆਲਰੈਡੀ ਘੱਟ ਡਿਸਟੈਂਸ ਵਾਲੀਆਂ ਮਾਰਕੀਟ ਕਮੇਟੀਆਂ ਪੰਜਾਬ ਵਿੱਚ ਹਨ । ਦੋ ਇਸ ਤਰ੍ਹਾਂ ਦੀਆਂ ਮਾਰਕੀਟ ਕਮੇਟੀਆਂ ਤਾਂ ਮੇਰੇ ਹਲਕੇ ਵਿੱਚ ਹਨ ਔਰ ਉਨ੍ਹਾਂ ਦੀ ਆਮਦਨ ਵੀ 40 ਲੱਖ ਰੁਪਏ ਹੈ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਨੂਰਮਹਿਲ ਤੋਂ ਬਿਲਗਾ ਮਾਰਕੀਟ ਕਮੇਟੀ ਬਣੀ ਸੀ ਤਾਂ ਨੂਰਮਹਿਲ ਮਾਰਕੀਟ ਕਮੇਟੀ ਨੂੰ ਨੁਕਸਾਨ ਹੋਇਆ ਸੀ । ਇਸ ਕਰਕੇ ਇਹ ਮਾਰਕੀਟ ਕਮੇਟੀ ਮੇਨ ਸ਼ਰਤਾਂ ਪੂਰੀਆਂ ਕਰਦੀ ਹੈ ਅਤੇ ਅੜਿੱਕੇ ਵਾਲੀ ਕੋਈ ਗੱਲ ਨਹੀਂ ਹੈ । ਸੀ.ਐਮ. ਸਾਹਿਬ ਅਨਾਊਂਸਮੈਂਟ ਵੀ ਕਰ ਗਏ ਸਨ । ਇਸ ਦੀ ਆਮਦਨ ਵੀ 60 ਲੱਖ ਰੁਪਏ ਹੈ । ਇਸ ਕਰਕੇ ਕੀ ਮੰਤਰੀ ਜੀ ਇਸ ਨੂੰ ਮਾਰਕੀਟ ਕਮੇਟੀ ਬਣਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਦੀ ਦੁਬਾਰਾ ਇਨਕੁਆਰੀ ਕਰਵਾ ਲਵਾਂਗੇ ਅਤੇ ਫਿਰ ਹੀ ਕੁਝ ਕਰਾਂਗੇ ।

---

**ਰਾਜ ਵਿੱਚ ਮੈਡੀਕਲ ਕਾਲਜਾਂ ਨਾਲ ਸਬੰਧਤ ਹਸਪਤਾਲਾਂ ਲਈ ਫੰਡ**

*2284. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਈ, 1999 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿੱਚ ਸਰਕਾਰੀ ਕਾਲਜਾਂ ਨਾਲ ਸਬੰਧਤ ਹਸਪਤਾਲਾਂ ਤੋਂ ਸਰਕਾਰ ਨੂੰ ਹੋਈ ਆਮਦਨ ਦੇ ਕਾਲਜ-ਵਾਰ ਅਤੇ ਸਾਲ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਆਮਦਨੀ ਵਿਚੋਂ ਉਕਤ ਹਸਪਤਾਲਾਂ ਨੂੰ ਆਪਣਾ ਦਿਨ-ਬ-ਦਿਨ ਦਾ ਖਰਚਾ ਚਲਾਉਣ ਲਈ ਵਾਪਸ ਕੀਤੀ ਗਈ ਰਕਮ ਦਾ ਕਾਲਜ-ਵਾਰ ਅਤੇ ਸਾਲ-ਵਾਰ ਵੇਰਵਾ ਕੀ ਹੈ ਅਤੇ ਉਕਤ ਸਮੇਂ ਦੇ ਦੌਰਾਨ ਸਰਕਾਰ ਦੁਆਰਾ ਉਪਰੋਕਤ ਵਰਣਿਤ ਹਸਪਤਾਲਾਂ ਨੂੰ ਦਿੱਤੀ ਗਈ ਹੋਰ ਰਕਮ ਦਾ ਵੇਰਵਾ ਕੀ ਹੈ ਅਤੇ ਅਜਿਹੇ ਕੰਮਾਂ ਦਾ ਵੇਰਵਾ ਕੀ ਹੈ ਜਿਨ੍ਹਾਂ ਲਈ ਇਹ ਫੰਡ ਜਾਰੀ ਕੀਤੇ ਗਏ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਮਈ, 1999 ਤੋਂ ਮਿਤੀ ਅੰਤ ਤੱਕ ਰਾਜ ਵਿੱਚ ਸਰਕਾਰੀ ਮੈਡੀਕਲ ਕਾਲਜਾਂ ਅਤੇ ਸਬੰਧਤ ਹਸਪਤਾਲਾਂ ਤੋਂ ਸਰਕਾਰ ਦੀ ਹੋਈ ਆਮਦਨ ਦੇ ਕਾਲਜ-ਵਾਰ ਅਤੇ ਸਾਲ-ਵਾਰ ਵੇਰਵੇ ਨਾਲ ਨੱਥੀ ਅਨੁਲੱਗ 'ਕ' ਤੇ ਹਨ ।

[ਡਾਕਟਰੀ ਸਿੱਖਿਆ ਤੇ ਖੋਜ ਮੰਤਰੀ]

(ਅ) ਉਪਰੋਕਤ (ੳ) ਵਿਚ ਵਰਣਿਤ ਆਮਦਨ ਵਿਚੋਂ ਉਕਤ ਹਸਪਤਾਲਾਂ ਨੂੰ ਦਿਨ-ਬ-ਦਿਨ ਦਾ ਖਰਚਾ ਚਲਾਉਣ ਲਈ ਵਿੱਤ ਵਿਭਾਗ ਵੱਲੋਂ ਮੱਦ "ਪੰਜਾਬ ਪ੍ਰੋਫੈਸ਼ਨਲ ਸਰਵਿਸਿਜ਼ ਸਕੀਮ" (ਪੀ.ਪੀ.ਐਸ.ਐਸ.) ਵਿਚ ਕੀਤੇ ਗਏ ਉਪਬੰਧ, ਰੀਲੀਜ਼ ਕੀਤੀ ਰਕਮ ਅਤੇ ਹੋਏ ਖਰਚੇ ਦਾ ਵੇਰਵਾ ਨਾਲ ਨੱਥੀ ਅਨੁਲੱਗ 'ਖ' ਤੇ ਹੈ ।

**ਅਨੁਲੱਗ 'ਕ'**

(ਰੁਪਏ ਲੱਖਾਂ ਵਿੱਚ)

| ਸੰਸਥਾਂ ਦਾ ਨਾਂ | 1999-2000 | | | 2000-2001 (31-1-2001 ਤੱਕ) | | |
|---|---|---|---|---|---|---|
| | ਪੰਜਾਬ ਪ੍ਰੋਫੈਸ਼ਨਲ ਸਰਵਿਸਿਜ਼ ਸਕੀਮ ਅਧੀਨ ਪ੍ਰਾਪਤੀ | ਐਨ.ਆਰ.ਆਈ. ਅਧੀਨ ਪ੍ਰਾਪਤੀ | ਜੋੜ | ਪੰਜਾਬ ਪ੍ਰੋਫੈਸ਼ਨਲ ਸਰਵਿਸਿਜ਼ ਸਕੀਮ ਅਧੀਨ ਪ੍ਰਾਪਤੀ | ਐਨ.ਆਰ.ਆਈ. ਅਧੀਨ ਪ੍ਰਾਪਤੀ | ਜੋੜ |
| ਮੈਡੀਕਲ ਕਾਲਜ, ਅੰਮ੍ਰਿਤਸਰ | 31.35 | 97.38 | 128.71 | 80.22 | 193.95 | 274.17 |
| ਸ਼੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ | 65.67 | — | 65.67 | 65.51 | — | 65.51 |
| ਮੈਡੀਕਲ ਕਾਲਜ, ਪਟਿਆਲਾ | 42.81 | 101.93 | 144.74 | 96.94 | 222.95 | 319.89 |
| ਰਾਜਿੰਦਰਾ ਹਸਪਤਾਲ, ਪਟਿਆਲਾ | 70.47 | — | 70.47 | 62.15 | — | 62.15 |
| ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ | 19.95 | 33.72 | 53.67 | 8.82 | 13.50 | 22.32 |
| ਗੁਰੂ ਗੋਬਿੰਦ ਸਿੰਘ ਹਸਪਤਾਲ, ਫਰੀਦਕੋਟ | 29.18 | — | 29.18 | 22.19 | — | 22.19 |
| ਕੁੱਲ ਜੋੜ : | 259.41 | 233.03 | 492.44 | 335.83 | 430.40 | 766.23 |

31 ਜਨਵਰੀ, 2001 ਤੱਕ ਦੀਆਂ ਕੁੱਲ ਪ੍ਰਾਪਤੀਆਂ = 766.23+492.44 = 1258.67 ਲੱਖ

ਅਨੁਲੱਗ 'ਖ'

(ਰੁਪਏ ਲੱਖਾਂ ਵਿੱਚ)

| ਕਾਲਜ/ਹਸਪਤਾਲ ਦਾ ਨਾਂ | 1999-2000 | | 2000-2001 | |
|---|---|---|---|---|
| | ਪੰਜਾਬ ਪ੍ਰੋਫ਼ੈਸ਼ਨਲ ਸਰਵਿਸਿਜ਼ ਸਕੀਮ ਅਧੀਨ ਰਲੀਜ਼ ਕੀਤੀ ਰਾਸ਼ੀ | 1999-2000 ਦੌਰਾਨ ਖਰਚਾ | ਪੰਜਾਬ ਪ੍ਰੋਫ਼ੈਸ਼ਨਲ ਸਰਵਿਸਿਜ਼ ਸਕੀਮ ਅਧੀਨ ਰਲੀਜ਼ ਕੀਤੀ ਰਾਸ਼ੀ | ਜਨਵਰੀ, 2001 ਤੱਕ ਦਾ ਖਰਚਾ |
| ਮੈਡੀਕਲ ਕਾਲਜ, ਅੰਮ੍ਰਿਤਸਰ | 22.07 | 2.13 | 392.44 | 7.47 |
| ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ | 31.22 | 10.95 | 100.59 | 27.47 |
| ਮੈਡੀਕਲ ਕਾਲਜ, ਪਟਿਆਲਾ | 32.45 | 5.37 | 425.29 | 28.67 |
| ਰਾਜਿੰਦਰਾ ਹਸਪਤਾਲ, ਪਟਿਆਲਾ | 34.25 | 11.88 | 103.07 | 21.59 |
| ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ | 14.58 | 6.86 | 56.28 | 9.65 |
| ਗੁਰੂ ਗੋਬਿੰਦ ਸਿੰਘ ਹਸਪਤਾਲ, ਫਰੀਦਕੋਟ | 5.97 | — | 47.18 | — |
| ਜੋੜ : | 140.54 | 37.19 | *1124.85 | 94.85 |

*ਇਸ ਰਾਸ਼ੀ ਵਿਚ ਪਿਛਲੇ ਸਾਲ 1999-2000 ਦੀ ਅਣਵਰਤੀ ਰਾਸ਼ੀ ਵੀ ਸ਼ਾਮਲ ਹੈ ।

ਉਪਰੋਕਤ ਦਰਸਾਈ ਰਕਮ ਨੂੰ ਹਸਪਤਾਲਾਂ ਨੂੰ ਸੁਚਾਰੂ ਢੰਗ ਨਾਲ ਚਲਾਉਣ ਅਤੇ ਦਵਾਈਆਂ ਅਤੇ ਹੋਰ ਸਾਜ਼ੋ ਸਮਾਨ ਦੀ ਖਰੀਦ ਲਈ ਵਰਤਿਆ ਜਾਂਦਾ ਹੈ । ਤਨਖਾਹਾਂ ਆਦਿ ਲਈ ਵੱਖਰਾ ਬਜਟ ਉਪਬੰਧ ਹੈ । ਮੈਡੀਕਲ ਕਾਲਜਾਂ ਅਤੇ ਨਾਲ ਲਗਦੇ ਹਸਪਤਾਲਾਂ ਦੀ ਮੁਰੰਮਤ ਅਤੇ ਹੋਰ ਉਸਾਰੀ ਲਈ ਭਾਰਤੀ/ਵਿਦੇਸ਼ੀ ਮਸ਼ੀਨਰੀ ਅਤੇ ਸਾਜ਼ੋ ਸਮਾਨ ਖਰੀਦਣ ਲਈ ਪਲਾਨ ਸਕੀਮ ਅਧੀਨ ਉਪਬੰਧ ਕੀਤਾ ਜਾਂਦਾ ਹੈ ।

**श्रीमती लक्ष्मी कांता चावला** : स्पीकर साहिब, मई, 1999 में जब अस्पताल में फीस लगाई गई थी तो पंजाब गवर्नमैंट ने यह वचन दिया था कि जो पैसा अस्पतालों से कमाएंगे, वह उस अस्पताल में वापिस लगा दिया जाएगा । मेरा मन्त्री जी को प्रश्न है कि आप ने 1999-2000 में 259 लाख रुपए से ज़्यादा कमाए लेकिन वापस 140 लाख रुपए दिये और कुल मिला कर आप ने 1258 लाख रुपए कमाए । यह सारा पैसा अस्पतालों को वापस क्यों नहीं दिया गया ? आप ने सारे का सारा पैसा पिछले साल भी क्यों नहीं दिया ? यह पैसा आप अब कब तक देंगे और खर्च करने की आज्ञा भी साथ देंगे ?

ਮੰਤਰੀ : ਸਪੀਕਰ ਸਾਹਿਬ, ਜਿਹੜਾ ਪੈਸਾ ਖਰਚਿਆ ਨਹੀਂ ਗਿਆ, ਉਹ ਲੈਪਸ ਨਹੀਂ ਹੋਇਆ । ਉਹ ਅਗਲੇ ਸਾਲ ਵਿੱਚ ਕੈਰੀ ਫਾਰਵਰਡ ਹੋ ਗਿਆ ਹੈ । ਜਿਹੜਾ ਹੁਣ ਤੱਕ ਖਰਚਿਆ ਨਹੀਂ ਗਿਆ, ਉਹ ਵੀ ਕੈਰੀ-ਓਵਰ ਹੋ ਗਿਆ ਹੈ ਔਰ ਇਹ ਸਾਰਾ ਪੈਸਾ ਇਸ ਸਾਲ ਵਿੱਚ ਖਰਚ ਲਵਾਂਗੇ । ਪਿਛਲੇ ਸਾਲ ਦਸੰਬਰ, 2000 ਵਿੱਚ ਟਰੈਜ਼ਰੀ ਵਿਚੋਂ ਪੈਸਾ ਰਿਲੀਜ਼ ਹੋਇਆ ਸੀ ਤੇ ਹੁਣ ਇਸ ਵਿੱਤ ਵਰਸ਼ ਵਿੱਚ ਪਿਛਲੇ ਸਾਲ ਦਾ ਪੈਸਾ ਵੀ ਸਾਰਾ ਸਾਨੂੰ ਮਿਲ ਜਾਵੇਗਾ । ਉਹ ਇਸ ਸਾਲ ਵਿੱਚ ਖਰਚ ਕਰ ਲਵਾਂਗੇ ।

ਸ਼੍ਰੀ ਸਪੀਕਰ : ਜਿਥੋਂ ਆਮਦਨ ਹੋਈ ਹੈ, ਕੀ ਉਥੇ ਹੀ ਖਰਚ ਕਰੋਗੇ ?

ਮੰਤਰੀ : ਹਾਂ ਜੀ, ਉਥੇ ਹੀ ਖਰਚ ਕੀਤਾ ਜਾਵੇਗਾ ।

**श्रीमती लक्ष्मी कांता चावला** : स्पीकर साहिब, मैंने यह नहीं पूछा था कि लैपस हो गया या नहीं । मेरा प्रश्न था कि जिस समय रोगियों का पैसा आया, उस समय वह रोगियों को नहीं मिला । यह पैसा खर्च नहीं करते और पिछले सप्ताह में इनके अपने प्रश्न में लिखा है-- There is a provision under the Plan for the repair and other constructions of the Medical Colleges and attached Hospitals for the purchase of costly foreign machinery and other equipments. एक तरफ तो यह कह रहे हैं कि वित्त विभाग ने मनज़ूरी नहीं दी । वहां सकैनिंग मशीनें ठीक नहीं हैं, अलट्रासाऊंड मशीन ठीक नहीं है । मुझे पता है कि मुझे उत्तर नहीं मिलेगा लेकिन मैं सरकार को, जनता को और हाऊस को बताना चाहती हूं कि अस्पतालों में क्या हो रहा है । मेरा प्रश्न है कि यह सारे का सारा पैसा कब तक देंगे और जो पैसा पिछले साल नहीं गया, मशीनें खराब रही, दवाईयां नहीं मिली, उस के लिये जिम्मेदार अधिकारी, डायरैक्टर या जो भी है, क्या किसी को दण्ड दिया गया, या देंगे जिस के लिये मरीज़ों को खमियाज़ा भुगतना पड़ा ?

ਮੰਤਰੀ : ਸਪੀਕਰ ਸਾਹਿਬ, ਫੰਡਾਂ ਦੀ ਘਾਟ ਕਾਰਨ ਪਿਛਲੇ ਸਮੇਂ ਦੇ ਵਿੱਚ ਪੈਸੇ ਰਿਲੀਜ਼ ਨਹੀਂ ਕੀਤੇ ਗਏ । ਪੈਸੇ ਦਸੰਬਰ, 2000 ਵਿੱਚ ਰਿਲੀਜ਼ ਹੋਏ ਸਨ ਔਰ ਜਿੰਨੇ ਪੈਸੇ ਖਰਚ ਨਹੀਂ ਹੋਏ, ਉਹ ਲੈਪਸ ਨਹੀਂ ਹੋਏ, ਉਹ ਕੈਰੀਫਾਰਵਰਡ ਹੋ ਗਏ ਹਨ । ਇਸ ਫਾਈਨਾਂਸ਼ੀਅਲ ਈਅਰ ਵਿੱਚ ਉਹ ਪੈਸੇ ਸਾਨੂੰ ਮਿਲ ਜਾਣਗੇ ਔਰ ਅਸੀਂ ਖਰਚ ਕਰਾਂਗੇ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਪੀਕਰ ਸਾਹਿਬ, ਮੇਰਾ ਪ੍ਰਸ਼ਨ....

ਸ਼੍ਰੀ ਸਪੀਕਰ : ਉਨ੍ਹਾਂ ਨੇ ਕਹਿ ਤਾਂ ਦਿੱਤਾ ਹੈ ਕਿ ਇਸ ਸਾਲ ਪੈਸਾ ਖਰਚ ਕਰ ਦੇਵਾਂਗੇ ।

**श्रीमती लक्ष्मी कांता चावला** : यह कह रहे हैं कि फण्डों की घाट के कारण पैसे अस्पतालों को नहीं दिये गये । हमारे अस्पतालों में से मरीज़ों के खून की कमाई तो ऊपर जाती रही लेकिन नीचे मरीज़ों की मशीनें खराब रहीं । स्पीकर साहिब, अगर आप के मन और आत्मा को तसल्ली है तो मैं बैठ जाती हूं । मुझे इस का उत्तर दे दिजिए, पलीज़ ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਇਸ ਸਾਲ ਖਰਚ ਕਰ ਦੇਵਾਂਗੇ ।

**श्रीमती लक्ष्मी कांता चावला** : स्पीकर साहिब, जो पैसे नहीं दिये, उस के लिए कौन जिम्मेदार है । हमने कमाई दी है । यहां पर फंडों की घाट कहां से आ गई । हमारा पैसा आप ले गये । वह हमारा पैसा कहां गया । जो अस्पताल से 1258 लाख रुपए की कमाई दी थी, वह पैसा कहां गया ?

**ਸ਼੍ਰੀ ਸਪੀਕਰ :** ਅਗਲਾ ਸਵਾਲ, ਸਰਦਾਰ ਸ਼ੇਰ ਸਿੰਘ ਘੁਬਾਇਆ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਤੁਹਾਡੀ ਤਸੱਲੀ ਹੋ ਗਈ ਹੈ ?

**ਸ਼੍ਰੀ ਸਪੀਕਰ :** ਹਾਂ, ਬੀਬੀ ਜੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** ** **

**ਸ਼੍ਰੀ ਸਪੀਕਰ :** ਬੀਬੀ ਜੀ ਦਾ ਇਹ ਰਿਕਾਰਡ ਨਾ ਕਰਨਾ ।

---

**ਜਲਾਲਾਬਾਦ ਸਬ-ਡਵੀਜ਼ਨ ਵਿੱਚ ਪ੍ਰਾਈਵੇਟ ਬੱਸ ਸੇਵਾ**

*2411. ਸਰਦਾਰ ਸ਼ੇਰ ਸਿੰਘ : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਲਾਲਾਬਾਦ ਸਬ-ਡਵੀਜ਼ਨ ਵਿੱਚ ਪ੍ਰਾਈਵੇਟ ਬੱਸ ਆਪਰੇਟਰਾਂ ਨੂੰ ਜਾਰੀ ਕੀਤੇ ਗਏ ਰੂਟ ਪਰਮਿੱਟਾਂ ਦੀ ਇਸ ਸਮੇਂ ਕੁੱਲ ਗਿਣਤੀ ਕਿੰਨੀ ਹੈ ਅਤੇ ਅਜਿਹੇ ਰੂਟਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਤੇ ਉਕਤ ਬੱਸਾਂ ਚਲਾਈਆਂ ਜਾ ਰਹੀਆਂ ਹਨ ;

(ਅ) ਕੀ ਮਨਜ਼ੂਰਸ਼ੁਦਾ ਰੂਟਾਂ ਤੇ ਸਾਰੀਆਂ ਬੱਸਾਂ ਚਲਾਈਆਂ ਜਾ ਰਹੀਆਂ ਹਨ ?

**ਸਰਦਾਰ ਰਘਬੀਰ ਸਿੰਘ :** (ੳ) ਜਲਾਲਾਬਾਦ ਸਬ-ਡਵੀਜ਼ਨ ਵਿਚ ਪ੍ਰਾਈਵੇਟ ਬੱਸ ਓਪਰੇਟਰਾਂ ਨੂੰ 4 ਰੂਟ ਪਰਮਿਟ ਜਾਰੀ ਕੀਤੇ ਗਏ ਹਨ । ਰੂਟਾਂ ਦੀ ਗਿਣਤੀ 4 ਹੈ ।

(ਅ) ਹਾਂ ਜੀ ।

**ਸ਼੍ਰੀ ਸਪੀਕਰ :** ਮੰਤਰੀ ਜੀ, ਇੱਕ ਮਿੰਟ । ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ । ਹਾਂ ਜੀ ਨੈਕਸਟ ਆਈਟਮ, ਸ਼ਾਰਟ ਨੋਟਿਸ ਕੁਐਸਚਨ, ਸਰਦਾਰ ਮੱਖਣ ਸਿੰਘ ਜੀ ।

---

**Not recorded as ordered by the Chair.

SHORT NOTICE STARRED QUESTION AND ANSWER

**ਪੰਜਾਬ ਪਬਲਿਕ ਲਾਇਬ੍ਰੇਰੀਜ਼ ਐਕਟ ਬਣਾਉਣਾ**

*2441.(1) **ਸਰਦਾਰ ਮੱਖਣ ਸਿੰਘ**
(2) **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਰਾਜ ਵਿੱਚ ਲਾਇਬ੍ਰੇਰੀਜ਼ ਦੇ ਕੰਮ ਨੂੰ ਨਿਯਮਤ ਕਰਨ ਸਬੰਧੀ ਕੋਈ ਕਾਨੂੰਨ ਬਣਾਇਆ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾਂਹ ਵਿੱਚ ਹੋਵੇ, ਤਾਂ ਕੀ ਸਰਕਾਰ ਦੀ ਹੋਰਨਾਂ ਰਾਜਾਂ ਦੀ ਤਰ੍ਹਾਂ ਕੋਈ ਅਜਿਹਾ ਕਾਨੂੰਨ ਬਣਾਉਣ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ :

**ਮਾਸਟਰ ਮੋਹਨ ਲਾਲ :** (ੳ) ਨਹੀਂ ਜੀ ।

(ਅ) ਹੋਰਨਾਂ ਰਾਜਾਂ ਵਾਂਗ ਪੰਜਾਬ ਪਬਲਿਕ ਲਾਇਬ੍ਰੇਰੀਜ਼ ਐਕਟ ਬਣਾਉਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ । ਜਿਵੇਂ ਕਿ ਇਹ ਐਕਟ ਬਣਾਉਣ ਲਈ ਕਈ ਵਿਭਾਗਾਂ ਦਾ ਸਬੰਧ ਹੈ ਜਿਸ ਕਾਰਨ ਸਮਾਂ, ਸੀਮਾ ਨਿਰਧਾਰਿਤ ਨਹੀਂ ਕੀਤੀ ਜਾ ਸਕਦੀ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਲਾਇਬ੍ਰੇਰੀਆਂ ਕਿਸੇ ਵੀ ਰਾਜ ਦੀ ਸਿੱਖਿਆ ਵਾਸਤੇ ਬਹੁਤ ਮਹੱਤਵ ਰਖਦੀਆਂ ਹਨ । ਦੇਸ਼ ਨੂੰ ਆਜ਼ਾਦ ਹੋਇਆਂ 53 ਵਰ੍ਹੇ ਹੋ ਗਏ ਹਨ ਔਰ ਮਦਰਾਸ ਰਾਜ ਨੇ ਇਹ ਐਕਟ, 1948 ਵਿਚ ਬਣਾ ਦਿੱਤਾ ਸੀ, ਆਂਧਰਾ ਪ੍ਰਦੇਸ਼ ਨੇ 1960 ਵਿਚ ਅਤੇ ਕਰਨਾਟਕਾ ਨੇ 1965 ਵਿੱਚ । ਵੈਸਟ ਬੰਗਾਲ ਵਿਚ ਤਾਂ ਇਥੋਂ ਤੱਕ ਹੈ ਕਿ ਉਥੇ ਸਟੇਟ ਮਨਿਸਟਰ ਨਿਯੁਕਤ ਕਰਦੇ ਹਨ । ਅਸੀਂ ਬਹੁਤ ਪਿਛੇ ਹਾਂ । ਇੰਨੇ ਵਰ੍ਹੇ ਆਜ਼ਾਦੀ ਤੋਂ ਬਾਅਦ ਇਹ ਐਕਟ ਕਿਉਂ ਨਹੀਂ ਪਾਸ ਕੀਤਾ ਗਿਆ, ਇਹ ਇੰਨਾ ਗੈਰ-ਜ਼ਿੰਮੇਵਰਾਨਾ ਰਵਈਆ ਕਿਉਂ ਅਖਤਿਆਰ ਕੀਤਾ ਗਿਆ....

**ਸ਼੍ਰੀ ਸਪੀਕਰ :** ਤੁਸੀਂ ਲੈਕਚਰ ਨਾ ਕਰੋ, ਸਵਾਲ ਪੁੱਛੋ ।

**ਸਰਦਾਰ ਮੱਖਣ ਸਿੰਘ :** ਇਨ੍ਹਾਂ ਨੇ ਹਾਲੇ ਵੀ ਜਵਾਬ ਦੇ ਵਿਚ ਲਿਖਿਆ ਹੈ ਕਿ ਹਾਲੇ ਤੱਕ ਕੋਈ ਸਮਾਂ ਨਿਸ਼ਚਿਤ ਨਹੀਂ ਕਰ ਸਕਦੇ। ਮੇਰੀ ਜਾਣਕਾਰੀ ਦੇ ਮੁਤਾਬਕਿ ਇਹ ਪਿਛਲੇ 7 ਸਾਲਾਂ ਤੋਂ ਇਸ ਐਕਟ ਦੇ ਉਤੇ ਕੰਮ ਕਰ ਰਹੇ ਹਨ । 7 ਸਾਲਾਂ ਦਾ ਸਮਾਂ ਬੀਤਣ ਤੋਂ ਬਾਅਦ ਵੀ ਹਾਲੇ ਤੱਕ ਕੋਈ ਸਮਾਂ ਨਿਸ਼ਚਿਤ ਨਹੀਂ ਕਰ ਸਕੇ ਤਾਂ ਕਿੰਨੀ ਗੈਰ-ਜ਼ਿੰਮੇਵਰਾਨਾ ਗੱਲ ਹੈ, ਇਹ ਬਹੁਤ ਹੀ ਅਹਿਮ ਗੱਲ ਹੈ ।

**ਸ਼੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ, ਲੈਕਚਰ ਨਾ ਕਰੋ ।

**ਸਰਦਾਰ ਮੱਖਣ ਸਿੰਘ :** ਮੈਂ ਸਵਾਲ ਹੀ ਪੁੱਛ ਰਿਹਾ ਹਾਂ ਜੀ...

**ਸ਼੍ਰੀ ਸਪੀਕਰ :** ਇਹ ਕੋਈ ਸਵਾਲ ਨਹੀਂ ਪੁੱਛ ਰਹੇ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਇਹੀ ਪੁੱਛ ਰਿਹਾ ਹਾਂ ਕਿ ਇਸ ਐਕਟ ਲਈ ਕਦੋਂ ਤੱਕ ਦਾ ਸਮਾਂ ਨਿਸ਼ਚਿਤ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਤੋਂ ਮਨਜ਼ੂਰੀ ਮਿਲ ਗਈ ਹੈ ਔਰ ਜਿਹੜੇ-ਜਿਹੜੇ ਵੀ ਡਿਪਾਰਟਮੈਂਟ ਇਸ ਦੇ ਨਾਲ ਕਨਸਰਨਡ ਹਨ, ਉਨ੍ਹਾਂ ਤੋਂ ਰਾਇ ਲਈ ਜਾ ਰਹੀ ਹੈ । ਇਸ ਦੇ ਨਾਲ ਕਾਫੀ ਡਿਪਾਰਟਮੈਂਟ ਕਨਸਰਨਡ ਹਨ, ਇਸ ਲਈ ਸਾਰਿਆਂ ਡਿਪਾਰਟਮੈਂਟਸ ਦੇ ਨਾਲ ਕਨਸਲਟੇਸ਼ਨ ਕੀਤੀ ਜਾ ਰਹੀ ਹੈ । ਇਹ ਐਕਟ ਬੜੀ ਜਲਦੀ ਬਣਾ ਦਿਆਂਗੇ ।

## MATTERS RAISED DURING ZERO HOUR

**श्रीमती लक्ष्मी कांता चावला :** स्पीकर साहिब, मेरा आपके माध्यम से सरकार को यह निवेदन है कि साल 1996 में एक नोटीफिकेशन हुआ था कि जो गैर-सरकारी मान्यता प्राप्त कालेजों के लेक्चरार हैं उनको पैनशन मिलेगी । परंतु अब इस सरकार ने उनके लिए यह कर दिया है कि उनको जो पैनशन है, वह 1996 से नहीं, 1999 से मिलेगी । सरकारें आती जाती रहती हैं पर जो सरकार का किया गया फैसला है वह बदलना नहीं चाहिए, इस को क्यों बदल दिया जाता है ? मेरा कहना है कि जो प्राईवेट कालेज और मान्यता प्राप्त कालेज हैं उनको भी सरकारी प्रणाली के अनुसार ही पैनशन मिलनी चाहिए । 1992 में इस सदन में उस वक्त के मुख्य मंत्री सरदार बेअंत सिंह जी ने कहा था कि 1992 से पैनशन लागू होगी परंतु इस सरकार ने यह फैसला बदल दिया है । दूसरी मेरी सनिमर बेनती है, दोनों हाथ जोड़ कर बेनती है, प्रार्थना है कि जो गैर-सरकारी प्रस्ताव इस सदन में आता है उसके बारे में लाटरी बुधवार को खोली जाती है कि वीरवार को यह गैर-सरकारी प्रस्ताव आएगा । बुधवार को लाटरी खोली जाती है और इसके बारे में वीरवार को पता लगता है । लेकिन पिछले हफ्ते में चार बार यह अखबारों में आ चुका है कि इस वीरवार को जो गैर-सरकारी प्रस्ताव आयेगा वह 'नीला तारा' के बारे में होगा । इसका मतलब लाटरी निकाले बगैर किस जगह पर यह तय कर लिया गया और लाटरी कैसे निकाली गई है, किस की उपस्थिति में निकाली गई है । यह प्रस्ताव कैसे पहले नंबर पर आ गया है । यह लोकतंत्र परंपराओं के लिए ठीक नहीं हैं । मैं यह पूछना चाहती हूं कि इस प्रस्ताव के बारे में अखबारों में कैसे और क्यों आ रहा है । यह प्रस्ताव एक नंबर पर क्यों आ गया है ।

**ਸ਼੍ਰੀ ਸਪੀਕਰ :** ਕੋਈ ਨਹੀਂ ਜੀ ।

**ਖੁਰਾਕ ਤੇ ਸਪਲਾਈ ਅਤੇ ਮੰਡੀ ਮਾਮਲਿਆਂ ਦੇ ਮੰਤਰੀ :** ਮੈਂ ਬੇਨਤੀ ਕਰਦਾ ਹਾਂ ਕਿ ਆਨਰੇਬਲ ਮੈਂਬਰ ਨੇ ਇਥੇ ਗਲਤ ਗੱਲ ਕਹੀ ਹੈ । ਇਹ ਗੱਲ ਹਾਊਸ ਵਿਚ ਆਉਣੀ ਨਹੀਂ ਚਾਹੀਦੀ । ਜੋ ਇਹ ਗੱਲ ਕਹਿ ਰਹੇ ਹਨ ਇਸ ਬਾਰੇ ਬਕਾਇਦਾ ਨੋਟਿਸ ਜਾਂਦਾ ਹੈ ਕਿ ਫਲਾਣੇ ਦਿਨ ਡਰਾਅ ਨਿਕਲੇਗਾ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਫੇਰ ਇਹ ਗੱਲ ਅਖਬਾਰ ਵਿਚ ਕਿਵੇਂ ਆ ਗਈ ?

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : ਇਹ ਗੱਲ ਪਰੰਪਰਾ ਦੇ ਖਿਲਾਫ ਹੈ ਕਿ ਹਾਊਸ ਵਿਚ ਹਰ ਗੱਲ ਬੋਲ ਦਿੱਤੀ ਜਾਵੇ । ਸਪੀਕਰ ਸਾਹਿਬ, ਖੁਦ ਉਸ ਮੀਟਿੰਗ ਨੂੰ ਪ੍ਰੀਜ਼ਾਈਡ ਕਰਦੇ ਹਨ Atleast that should not be made the subject of discussion in the House ਕਿਉਂਕਿ ਸਪੀਕਰ ਦਾ ਫੈਸਲਾ ਸੁਪਰੀਮ ਹੁੰਦਾ ਹੈ ਅਤੇ ਡਰਾਅ ਹੋਣ ਤੋਂ ਪਹਿਲਾਂ ਸਾਰੇ ਮੈਂਬਰਾਂ ਨੂੰ ਨੋਟਿਸ ਜਾਂਦਾ ਹੈ, ਉਸ ਤੇ ਟਾਈਮ ਲਿਖਿਆ ਹੁੰਦਾ ਹੈ ਕਿ ਡਰਾਅ ਕਿਸ ਵੇਲੇ ਹੋਵੇਗਾ । They can participate and see that everything is being done in their presence and that these are the results of the draw. ਜੇ ਮੈਂਬਰ ਆਪ ਹੀ ਨਾ ਜਾਵੇ ਪਰ ਡਰਾਅ ਤਾਂ ਹੁੰਦਾ ਹੀ ਹੈ, I am sorry. Such remarks should not have come. She is a senior Member.

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਇਹ ਅਖਬਾਰਾਂ ਵਿਚ ਕਿਵੇਂ ਆ ਗਿਆ ?

ਸ਼੍ਰੀ ਸਪੀਕਰ : ਤੁਸੀਂ ਹਾਊਸ ਵਿਚ ਗਲਤ ਗੱਲ ਕਹੀ ਹੈ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਤੁਸੀਂ ਮੈਨੂੰ ਦੱਸੋ ਕਿ ਕੀ ਇਹ ਗੱਲ ਕਾਰਵਾਈ ਵਿਚ ਆ ਗਈ ਹੈ ? ਇਹ ਕਾਰਵਾਈ ਵਿਚ ਆਵੇਗੀ ।

ਸ਼੍ਰੀ ਸਪੀਕਰ : ਤੁਸੀਂ ਬੈਠ ਜਾਓ, ਤੁਸੀਂ ਹਰ ਗੱਲ ਵਿਚ ਇੰਟਰੱਪਟ ਕਰਦੇ ਹੋ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਜੇ ਅਜਿਹੀ ਗੱਲ ਹੈ ਤਾਂ ਮੈਂ ਵਾਕ ਆਊਟ ਕਰਦੀ ਹਾਂ ।

## WALK OUT

(ਇਸ ਸਮੇਂ ਸਦਨ ਦੀ ਕਾਰਵਾਈ ਵਿਚ ਸਪੀਕਰ ਸਾਹਿਬ ਵਲੋਂ ਮਾਨਯੋਗ ਮੈਂਬਰ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਦਲੋਂ ਰੁਕਾਵਟ ਪਾਉਣ ਤੋਂ ਰੋਕੇ ਜਾਣ ਦੇ ਰੋਸ ਵਜੋਂ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ (ਬੀ.ਜੇ.ਪੀ.) ਸਦਨ ਵਿਚੋਂ ਵਾਕ ਆਊਟ ਕਰ ਗਏ ।)

## MATTERS RAISED DURING ZERO HOUR *(RESUMPTION)*

ਸਰਦਾਰ ਮਨਜੀਤ ਸਿੰਘ ਕਲਕੱਤਾ : ਮੈਂ ਤੁਹਾਡੇ ਰਾਹੀਂ ਇਸ ਅਜ਼ੀਮ ਸਦਨ ਦਾ ਧਿਆਨ ਜਿਹੜੀ ਕੱਲ੍ਹ ਇਕ ਬਹੁਤ ਮਾੜੀ ਘਟਨਾ ਅੰਮ੍ਰਿਤਸਰ ਵਿਚ ਹੋਈ ਹੈ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ । ਬੜੀ ਮੁਸ਼ਕਿਲ ਨਾਲ ਪੰਜਾਬ ਵਿਚ ਸ਼ਾਂਤੀ ਸਥਾਪਿਤ ਹੋਈ ਹੈ । ਬੜੀ ਮੁਸ਼ਕਿਲ ਨਾਲ ਕਮਿਊਨਲ ਹਾਰਮੋਨੀ ਕਾਇਮ ਕੀਤੀ ਗਈ ਹੈ, ਜਿਸ ਦਾ ਕਰੈਡਿਟ ਸਾਡੀ ਸਰਕਾਰ ਵੀ ਲੈ ਰਹੀ ਹੈ । ਜਿਸ ਤਰੀਕੇ ਨਾਲ ਅੰਮ੍ਰਿਤਸਰ ਦੀ ਇਤਿਹਾਸਕ ਮਸਜਿਦ, ਹਾਲ ਬਜ਼ਾਰ ਵਿਚ ਜਾ ਕੇ ਸੂਰ ਦਾ ਮਾਸ ਸੁੱਟਿਆ ਗਿਆ ਅਤੇ ਇਸ ਦੇ ਨਾਲ ਹੀ ਕੁਰਾਨ ਸ਼ਰੀਫ ਨੂੰ ਪਾੜ੍ਹਿਆ ਗਿਆ, ਅਜਿਹੀਆਂ ਘਟਨਾਵਾਂ ਹਿੰਦੁਸਤਾਨ ਦੇ ਅਲੱਗ-ਅਲੱਗ ਹਿੱਸਿਆਂ ਵਿਚ ਵੀ ਹੋਈਆਂ ਹਨ । ਇਨ੍ਹਾਂ ਘਟਨਾਵਾਂ ਤੋਂ ਬਾਅਦ ਸਰਕਾਰ ਇਹ ਕਹਿ ਦਿੰਦੀ ਰਹੀ ਕਿ ਇਨ੍ਹਾਂ ਘਟਨਾਵਾਂ ਪਿੱਛੇ ਕੌਣ ਹੈ ਉਸ ਦੀ ਤਫਤੀਸ਼ ਕਰਾਂਗੇ । ਉਸ ਦੀ ਤਫਤੀਸ਼ ਕਰਕੇ ਜਿਨ੍ਹਾਂ ਦੁਆਲੇ ਸ਼ੱਕ ਦੀ ਸੂਈ ਜਾਂਦੀ ਸੀ ਉਹ ਸੋ ਕਾਲਡ ਹਿੰਦੂ ਆਰਗੇਨਾਈਜ਼ੇਸ਼ਨਜ਼ ਤੇ ਜਾਂਦੀ ਸੀ । ਇਨ੍ਹਾਂ ਬਾਰੇ ਸਰਕਾਰ ਕਹਿੰਦੀ ਰਹੀ ਕਿ ਇਨ੍ਹਾਂ ਘਟਨਾਵਾਂ ਪਿਛੇ ਉਨ੍ਹਾਂ ਦਾ ਹੱਥ ਨਹੀ ਹੈਂ ਬਲਕਿ ਕੁਝ ਇੰਡੀਵਿਜੂਅਲਜ਼ ਹਨ, ਜੋ

ਇਸ ਤਰ੍ਹਾਂ ਦਾ ਕੰਮ ਕਰ ਰਹੇ ਹਨ, ਪਾਦਰੀ ਦੀ ਹੱਤਿਆ ਕਰਦੇ ਹਨ, ਨੰਨਜ਼ ਦੇ ਰੇਪ ਕਰਦੇ ਹਨ ਅਤੇ ਉਨ੍ਹਾਂ ਦੇ ਗਿਰਜਾ ਘਰਾਂ ਨੂੰ ਜਲਾ ਦਿੱਤਾ ਜਾਂਦਾ ਹੈ.....

**ਸ਼੍ਰੀ ਸਪੀਕਰ :** ਤੁਸੀਂ ਉਸ ਵਾਕਿਆ ਬਾਰੇ ਗੱਲ ਕਰੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਅੱਜ ਪੰਜਾਬ ਵਿਚ ਸਾਰਿਆਂ ਤੋਂ ਵੱਡੀ ਗੱਲ ਇਹ ਹੈ ਕਿ ਆਪਣੇ ਆਪ ਨੂੰ ਅਖਿਲ ਭਾਰਤੀ ਹਿੰਦੂ ਪਰੀਸ਼ਦ ਕਹਾਉਣ ਵਾਲੀ ਆਰਗੇਨਾਈਜ਼ੇਸ਼ਨ ਨੇ ਇਸ ਗੱਲ ਦੀ ਰਿਸਪਾਂਸੇਬਿਲਟੀ ਲਈ ਹੈ । ਉਨ੍ਹਾਂ ਨੇ ਆਪਣੀਆਂ ਫੋਟੋਆਂ ਖਿਚਵਾਈਆਂ ਹਨ ਅਤੇ ਪ੍ਰੈਸ ਵਿਚ ਗਏ ਹਨ । ਉਨ੍ਹਾਂ ਨੇ ਇਹ ਕੰਮ ਉਸ ਤਰੀਕੇ ਨਾਲ ਕੀਤਾ ਜਿਵੇਂ ਤਾਲਿਬਾਨ ਨੇ ਅਫ਼ਗਾਨਿਸਤਾਨ ਵਿਚ ਕੀਤਾ ਹੈ । ਸਾਰੀ ਹਿਊਮਨ ਸਿਵਲਾਈਜ਼ੇਸ਼ਨ ਇਸ ਦੇ ਉਲਟ ਹੈ ਅਤੇ ਸਾਰੇ ਮੁਲਕਾਂ ਨੇ ਉਸ ਵਿਰੁੱਧ ਅਵਾਜ਼ ਬੁਲੰਦ ਕੀਤੀ ਹੈ । ਅੱਜ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਤੇ, ਸਤਿਗੁਰਾਂ ਦੀ ਪਵਿੱਤਰ ਧਰਤੀ ਤੇ ਇਹ ਮਾੜਾ ਕਰਮ ਕੀਤਾ ਗਿਆ ਹੈ । ਇਹ ਪੰਜਾਬ ਨੂੰ ਅੱਗ ਲਾਉਣ ਵਾਲੀ ਗੱਲ ਹੈ, ਇਹ ਪੰਜਾਬ ਦੇ ਸਭਿਆਚਾਰ ਦੇ ਉਲਟ ਹੈ । ਇਹ ਪੰਜਾਬ ਦੇ ਟੈਂਪਰਾਮੈਂਟ ਦੇ ਉਲਟ ਹੈ, ਮਨੁੱਖਤਾ ਦੇ ਉਲਟ ਹੈ, ਮਨੁੱਖੀ ਧਰਮ ਦੇ ਵਿਰੁੱਧ ਹੈ । ਇਹ ਬਿਮਾਰੀ ਹੋਰ ਨਾ ਫੈਲੇ ਕਿਉਂਕਿ ਥਰੈਟ ਕੀਤਾ ਗਿਆ ਹੈ ਕਿ ਹੋਰ ਸ਼ਹਿਰਾਂ ਵਿਚ ਵੀ ਅਜਿਹਾ ਹੀ ਕੀਤਾ ਜਾਵੇਗਾ, ਵਾਰ-ਵਾਰ ਕੀਤਾ ਜਾਵੇਗਾ । ਇਸ ਕਰਕੇ ਇਹ ਜਥੇਬੰਦੀ ਸੋ ਕਾਲਡ ਜੋ ਬਣੀ ਹੋਈ ਹੈ ਅਤੇ ਹੋਰ ਵੀ ਅਜਿਹੀਆਂ ਜਥੇਬੰਦੀਆਂ ਬਣੀਆਂ ਹੋਈਆਂ ਹਨ, ਜਿਨ੍ਹਾਂ ਦਾ ਸੀਕਰੇਟ ਏਜੰਡਾ ਹੈ ਜਿਸ ਵਿਚ 30—32 ਪੁਆਇੰਟ ਦਿੱਤੇ ਹੋਏ ਹਨ । ਅਜਿਹੀਆਂ ਗੱਲਾਂ ਉਨ੍ਹਾਂ ਜਥੇਬੰਦੀਆਂ ਵਿਚ ਕਹੀਆਂ ਗਈਆਂ ਹਨ, ਜਿਹੜੀਆਂ ਇੰਪਲੀਮੈਂਟ ਕੀਤੀਆਂ ਗਈਆਂ ਹਨ । ਉਸ ਵਿਚ ਅਜਿਹੀਆਂ ਗੱਲਾਂ ਹੋਣੀਆਂ ਅਤੇ ਅਜਿਹੀਆਂ ਹਰਕਤਾਂ ਕਰਨੀਆਂ, ਜਿਸ ਨਾਲ ਪੰਜਾਬ ਦੇ ਅਮਨ ਨੂੰ ਅੱਗ ਲੱਗੇਗੀ......

**ਸ਼੍ਰੀ ਸਪੀਕਰ :** ਤੁਹਾਡੀ ਗੱਲ ਆ ਗਈ ਹੈ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਹਿ ਰਿਹਾ ਹਾਂ, ਉਹ ਤੁਸੀਂ ਸੁਣਦੇ ਨਹੀਂ ਤੇ ਹੋਰ ਗੱਲਾਂ ਲਈ ਟਾਈਮ ਦੇਈ ਜਾਂਦੇ ਹੋ । ਇਹ ਨਰਕਧਾਰੀਆਂ ਨੇ ਵੀ ਕੀਤਾ ਸੀ....

**ਸ਼੍ਰੀ ਸਪੀਕਰ :** ਨਹੀਂ ਜੀ, ਰਹਿਣ ਦਿਓ । ਗਲਤ ਗੱਲ ਨਾ ਕਰੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਅਸੀਂ ਤਾਂ ਇਹੀ ਕਹਿਣਾ ਚਾਹੁੰਦੇ ਹਾਂ ਕਿ ਉਨ੍ਹਾਂ ਮੁਲਜ਼ਿਮਾਂ ਤੇ ਐਕਸ਼ਨ ਲੈਣਾ ਚਾਹੀਦਾ ਹੈ ।

ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ **(ਸ਼੍ਰੀ ਬਲਰਾਮਜੀ ਦਾਸ ਟੰਡਨ) :** ਇਹ ਗਲਤ ਗੱਲ, ਜਿਸ ਵੱਲ ਮੈਂਬਰ ਸਾਹਿਬ ਧਿਆਨ ਦਿਵਾਉਣਾ ਚਾਹੁੰਦੇ ਹਨ, ਇਹ ਨਿਖੇਧੀਯੋਗ ਹੈ ।

**ਸ਼੍ਰੀ ਸਪੀਕਰ :** ਹਾਂ ਜੀ, ਇਹ ਗਲਤ ਗੱਲ ਹੈ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ :** ਤਾਲਿਬਾਨ ਨੇ ਕੀ ਕੀਤਾ ਹੈ, ਅੱਜ ਸਾਰੀ ਦੁਨੀਆਂ ਉਸ ਦੀ ਨਿਖੇਧੀ ਕਰਦੀ ਹੈ, ਸਾਰੀ ਦੁਨੀਆਂ ਉਸ ਦੀ ਨਿੰਦਾ ਕਰਦੀ ਹੈ । ਜੋ ਅਜਿਹਾ ਕੰਮ ਕਰਦਾ ਹੈ, ਚਾਰ ਬੰਦੇ ਉਠ ਕੇ ਇਸ ਕਿਸਮ ਦਾ ਗਲਤ ਕੰਮ ਕਰਦੇ ਹਨ, ਕਿਸੇ ਜਗ੍ਹਾ ਤੇ ਜਾ ਕੇ ਮਸਜਿਦ ਵਿਚ ਗਲਤ ਕੰਮ ਕਰਦੇ ਹਨ ਤੇ ਕੋਈ ਵੀ ਇਸ ਤਰ੍ਹਾਂ ਦਾ ਕੰਮ ਕਰਦਾ ਹੈ, ਉਸ ਨੂੰ ਬਿਲਕੁਲ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ । ਇਹ ਨਿੰਦਾਯੋਗ ਹੈ । ਪੰਜਾਬ ਸਰਕਾਰ ਇਹੋ ਜਿਹੀਆਂ ਹਰਕਤਾਂ ਸਬੰਧੀ ਜੋ ਸਖਤ ਕਦਮ ਚੁੱਕਿਆ ਜਾ ਸਕਦਾ ਹੈ, ਚੁੱਕੇਗੀ ਤਾਂ ਕਿ ਉਨ੍ਹਾਂ ਨੂੰ ਸਜ਼ਾ ਮਿਲ ਸਕੇ । (ਥੰਪਿੰਗ)

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੱਲ੍ਹ ਇਹ ਬੜੀ ਮਾੜੀ ਘਟਨਾ ਹੋਈ ਹੈ । ਸਾਡੇ ਗੁਰੂ ਸਾਹਿਬਾਨ ਨੇ ਕਿਹਾ ਹੈ ਕਿ "ਅਵੱਲਿ ਅੱਲਾ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ, ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ" ਅਤੇ ਸਾਡੀ ਸਾਂਝੀਵਾਲਤਾ ਹੈ, "ਸਭੇ ਸਾਂਝੀਵਾਲ ਸਦਾਇਨ ਕੋਇ ਨਾ ਦਿਸੈ ਬਾਹਰਾ ਜੀਉ" । ਅਸੀਂ ਪੰਜਾਬ ਵਿਚ ਗੁਰੂ ਸਾਹਿਬ ਦੀ ਸਾਂਝੀਵਾਲਤਾ ਨਾਲ, ਅਮਨ ਅਤੇ ਸ਼ਾਂਤੀ ਨਾਲ ਅਤੇ ਹਰ ਢੰਗ ਨਾਲ ਸਰਕਾਰ ਚਲਾ ਰਹੇ ਹਾਂ ਪਰ ਜਿਹੜੀ ਕੱਲ੍ਹ ਘਟਨਾ ਹੋਈ ਹੈ, ਇਹ ਬਹੁਤ ਹੀ ਮਾੜੀ ਘਟਨਾ ਹੈ । ਮੈਂ ਇਸ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਕਿਰਪਾ ਕਰਕੇ ਇਕ ਮਤਾ ਲਿਆ ਕੇ ਇਸ ਦੀ ਨਿਖੇਧੀ ਇਸ ਸਦਨ ਵਿਚ ਕੀਤੀ ਜਾਵੇ ।

**ਉਚੇਰੀ ਸਿੱਖਿਆ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਜਿਸ ਸ਼ਖਸ ਨੇ ਇਹ ਗੱਲ ਕੀਤੀ ਹੈ, ਉਹ ਨਾ ਹਿੰਦੂ ਹੈ, ਨਾ ਉਹ ਸਿੱਖ ਹੈ । ਉਹ ਹਿੰਦੁਸਤਾਨ ਵਿਚ ਅੱਗ ਲਗਾਉਣਾ ਚਾਹੁੰਦਾ ਹੈ । ਉਹ ਇਸ ਦੇਸ਼ ਦੀ ਸ਼ਾਂਤੀ ਨੂੰ ਭੰਗ ਕਰਨਾ ਚਾਹੁੰਦਾ ਹੈ, ਜਿਸ ਨੂੰ ਸਰਕਾਰ ਸਖਤੀ ਨਾਲ ਦਬਾ ਦੇਵੇਗੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਚੀਫ ਮਨਿਸਟਰ ਸਾਹਿਬ ਦੀ ਗੈਰਹਾਜ਼ਰੀ ਵਿਚ ਪੰਜਾਬ ਦੇ ਸੀਨੀਅਰ ਕੈਬਨਿਟ ਮਨਿਸਟਰਜ਼ ਨੇ ਆਸ਼ਵਾਸਨ ਦਿੱਤਾ ਹੈ । ਇਹ ਓਫੈਂਸ ਹੋਣ ਤੋਂ 24 ਘੰਟੇ ਬਾਅਦ ਹੋਇਆ ਹੈ ਪਰ ਮੈਂ ਪੰਜਾਬ ਦੇ ਲੋਕਾਂ ਦੀ ਭਾਵਨਾ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਸਰਕਾਰ ਹਾਲੇ ਤੱਕ ਪੋਲਾਈਟ ਕਿਉਂ ਹੈ ? ਹੁਣ ਤੱਕ ਸਰਕਾਰ ਵੱਲੋਂ ਕੋਈ ਕੇਸ ਰਜਿਸਟਰ ਕਿਉਂ ਨਹੀਂ ਕੀਤਾ ਗਿਆ ? ਜਿਹੜੇ ਬੰਦਿਆਂ ਨੇ ਇਹ ਗਲਤ ਕੰਮ ਕੀਤਾ ਹੈ, ਉਨ੍ਹਾਂ ਤਰਫ ਹਾਲੇ ਤੱਕ ਸਰਕਾਰ ਪੋਲਾਈਟ ਕਿਉਂ ਹੈ ? ਇਹ ਗੱਲ ਦੱਸੀ ਜਾਵੇ ।

**ਸ੍ਰੀ ਸਪੀਕਰ :** ਇਥੇ ਸਰਕਾਰ ਨੇ ਕਹਿ ਦਿੱਤਾ ਹੈ ਕਿ ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਕਰਾਂਗੇ । ਇਸ ਦਾ ਆਸ਼ਵਾਸਨ ਆ ਗਿਆ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਆਸ਼ਵਾਸਨ ਸਰਕਾਰ ਵਲੋਂ ਪਿਛਲੇ ਸਾਲਾਂ ਦੇ ਕਾਫੀ ਚਲ ਰਹੇ ਹਨ । ਇਹ ਇਕ ਕ੍ਰਿਮੀਨਲ ਓਫੈਂਸ ਅਤੇ ਕਾਗਨੀਜੇਬਲ ਓਫੈਂਸ ਹੈ । ਇਸ ਉਤੇ ਜਲਦੀ ਕਾਰਵਾਈ ਹੋਣੀ ਚਾਹੀਦੀ ਸੀ । ਪਿਛਲੇ ਕਈ ਸਾਲਾਂ ਤੋਂ 16-16 ਸਾਲਾਂ ਦੇ ਮੁੰਡੇ ਜੇਲ੍ਹਾਂ ਦੇ ਵਿਚ ਬੰਦ ਪਏ ਹਨ, ਬਿਨਾਂ ਮੁਕੱਦਮੇ ਚਲਾਏ ਉਨ੍ਹਾਂ ਦੇ ਉਤੇ ਕੋਈ ਟਰਾਇਲ ਵੀ ਨਹੀਂ ਚਲ ਰਿਹਾ । ਕੀ ਉਨ੍ਹਾਂ ਨੂੰ ਛੱਡਦੇ ਹੋਏ ਸਰਕਾਰ ਨੂੰ ਸੰਗ ਆਉਂਦੀ ਹੈ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਜੋ ਮੁੱਦਾ ਮੈਂਬਰ ਸਾਹਿਬ ਵੱਲੋਂ ਹਾਊਸ ਦੇ ਵਿਚ ਉਠਾਇਆ ਗਿਆ ਔਰ ਟੰਡਨ ਸਾਹਿਬ ਵੱਲੋਂ ਹਾਊਸ ਦੇ ਵਿਚ ਵਿਸ਼ਵਾਸ ਦਿਵਾਇਆ ਗਿਆ, ਫਿਰ ਇਸ ਮੁੱਦੇ ਦੀ ਜ਼ਰੂਰਤ ਨਹੀਂ ਸੀ ਰਹੀ । ਇਹ ਗੱਲ ਬਿਲਕੁਲ ਠੀਕ ਹੈ ਕਿ ਹੁਣ ਪੰਜਾਬ ਦੇ ਵਿਚ ਸ਼ਾਂਤੀ ਹੈ । ਪਹਿਲਾਂ ਸਾਡੇ ਕੁਝ ਰਾਜਨੀਤਿਕ ਸਾਥੀ ਇਸ ਤਰ੍ਹਾਂ ਦੀਆਂ ਖੇਡਾਂ ਖੇਡਦੇ ਰਹੇ ਹਨ ਅਤੇ ਇਹ ਪਿਛਲੇ 1980 ਤੋਂ ਲਗਾਤਾਰ ਪੰਜਾਬ ਵਿਚ ਚਲਦਾ ਰਿਹਾ ਹੈ । ਕਦੇ ਮੰਦਰਾਂ ਦੇ ਵਿਚ ਗਾਊਆਂ ਦੀਆਂ ਪੂਛਾਂ ਨੂੰ ਸੁਟਿਆ ਗਿਆ ਅਤੇ ਕਦੇ ਗੁਰਦੁਆਰਿਆਂ ਵਿਚ ਸਿਗਰੇਟ ਦੀਆਂ ਡੱਬੀਆਂ ਸੁੱਟੀਆਂ ਗਈਆਂ । ਇਹ ਲੋਕ ਪੰਜਾਬ ਦੇ ਅਮਨ ਨੂੰ ਫੇਰ ਭੰਗ ਕਰਨਾ ਚਾਹੁੰਦੇ ਹਨ ਪਰ ਸਰਕਾਰ ਇਸ ਵੱਲੋਂ ਸੁਚੇਤ ਹੈ । ਇਸ ਨੂੰ ਅਸੀਂ ਕੰਡੈਮ ਕਰਦੇ ਹਾਂ ਅਤੇ ਇਹ ਹਾਊਸ ਦੇ ਵਿਚ ਉਨ੍ਹਾਂ ਲੋਕਾਂ ਦੇ ਖਿਲਾਫ ਸਖਤ ਕਾਰਵਾਈ ਕਰਨ

ਦਾ ਵਿਸ਼ਵਾਸ ਦਿਵਾਇਆ ਗਿਆ ਹੈ। ਅਸੀਂ ਇਸ ਹਾਊਸ ਵਿਚ ਪੁਰਜ਼ੋਰ ਸ਼ਬਦਾਂ ਦੇ ਨਾਲ ਇਸ ਘਟਨਾ ਦੀ ਨਿਖੇਧੀ ਕਰਦੇ ਹਾਂ ਭਾਵੇਂ ਇਸ ਨੂੰ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਲਿਆਂਦਾ ਜਾਵੇ ਪਰ ਸਰਕਾਰ ਉਨ੍ਹਾਂ ਦੇ ਖਿਲਾਫ ਸਖਤ ਕਾਰਵਾਈ ਕਰੇਗੀ ।

**ਸਰਦਾਰ ਰਵੀ ਇੰਦਰ ਸਿੰਘ :** ਸਪੀਕਰ ਸਾਹਿਬ, ਕੱਲ੍ਹ ਵੀ ਮੈਂ ਇਹ ਇਸ਼ੂ ਰੇਜ਼ ਕੀਤਾ ਸੀ ਕਿ ਇਸ ਸੈਸ਼ਨ ਦੇ ਦੌਰਾਨ ਇਸ ਵਿਧਾਨ ਸਭਾ ਦੇ ਵਿੱਚ ਜਿਹੜੀਆਂ ਪ੍ਰੰਪਰਾਵਾਂ ਹਨ, ਉਨ੍ਹਾਂ ਨੂੰ ਭੰਗ ਕੀਤਾ ਗਿਆ ਹੈ । ਇਥੇ ਕੋਈ ਪ੍ਰੈੱਸ ਵਾਲਾ ਨਹੀਂ ਹੈ । ਕੱਲ੍ਹ ਤੋਂ ਕੋਈ ਪ੍ਰੈੱਸ ਵਾਲਾ ਲਾਬੀ ਵਿੱਚ ਨਹੀਂ ਆਉਣ ਦਿੱਤਾ ਗਿਆ । ਆਮ ਫੋਟੋਗਰਾਫਰਾਂ ਨੂੰ ਵੀ ਮਨ੍ਹਾ ਕੀਤਾ ਗਿਆ ਹੈ । ਇੱਥੇ ਇਹ ਜ਼ਿਕਰ ਕੀਤਾ ਗਿਆ ਹੈ ਕਿ ਲੋਕ ਸਭਾ ਦੇ ਵਿੱਚ ਜਿਵੇਂ ਕੀਤਾ ਹੈ, ਅਸੀਂ ਵੀ ਉਸੇ ਤਰ੍ਹਾਂ ਕਰਾਂਗੇ । ਸਵਾਲ ਤਾਂ ਇਸ ਹਾਊਸ ਦੀਆਂ ਪ੍ਰੰਪਰਾਵਾਂ ਦਾ ਹੈ । ਮੈਂ ਬੇਨਤੀ ਕੀਤੀ ਸੀ ਕਿ ਤੁਸੀਂ ਮਿੱਤਲ ਸਾਹਿਬ ਨੂੰ ਪੁੱਛ ਲਓ, ਜੇ ਮਿੱਤਲ ਸਾਹਿਬ ਕਹਿ ਦੇਣ ਕਿ ਇੱਥੇ ਇਸੇ ਤਰ੍ਹਾਂ ਨਹੀਂ ਹੁੰਦਾ ਰਿਹਾ ਤਾਂ ਮੈਂ ਆਪਣੇ ਲਫ਼ਜ਼ ਵਾਪਸ ਲੈ ਲੈਂਦਾ ਹਾਂ । ਜੇ ਗਵਰਨਮੈਂਟ ਕਿਸੇ ਗੱਲ ਦਾ ਸਹੀ ਜਵਾਬ ਨਾ ਦੇਵੇ ਤਾਂ ਮੈਂ ਸਮਝ ਸਕਦਾ ਹਾਂ ਕਿ ਉਸ ਨੇ ਤਾਂ ਕਈ ਕੁਝ ਲੁਕਾਉਣ ਦੀ ਗੱਲ ਕਰਨੀ ਹੁੰਦੀ ਹੈ ਪਰ ਜੇ ਤੁਸੀਂ ਵੀ ਗੱਲ ਦਾ ਜਵਾਬ ਨਾ ਦੇਵੋ ਤਾਂ ਤੇ ਕੋਈ ਚਾਰਾ ਨਹੀਂ ਹੈ ।

## ANNOUNCEMENT BY THE HON. SPEAKER

**ਸ਼੍ਰੀ ਸਪੀਕਰ :** ਐਸਾ ਕੋਈ ਮਸਲਾ ਨਹੀਂ ਹੈ । ਕੋਈ ਐਸੀ ਗੱਲ ਨਹੀਂ ਹੈ । ਰਵੀ ਜੀ, ਹਾਊਸ ਦੇ ਵਿੱਚ ਜੇ ਕੋਈ ਐਕਸੈਪਸ਼ਨਲ ਕੇਸ ਹੁੰਦਾ ਹੈ, ਮਿਸਾਲ ਦੇ ਤੌਰ ਤੇ ਜੇ ਕੋਈ ਗਵਰਨਰ ਐਡਰੈਸ ਹੁੰਦਾ ਹੈ ਜਾਂ ਐਫ.ਐਮ. ਸਾਹਿਬ ਨੇ ਬਜਟ ਦੀ ਪਰੈਜ਼ੈਂਟੇਸ਼ਨ ਕਰਨੀ ਹੁੰਦੀ ਹੈ ਜਾਂ ਕੋਈ ਹੋਰ ਐਸਾ ਕੰਮ ਹੁੰਦਾ ਹੈ ਤਾਂ ਉਸ ਦੇ ਲਈ ਵੀ ਕੈਮਰਾਮੈਨ ਹੀ ਅਲਾਊਡ ਹੋ ਸਕਦਾ ਹੈ । ਅਦਰਵਾਈਜ਼ ਤਾਂ ਤੁਸੀਂ ਵੀ ਸਿਆਣੇ ਹੋ, ਸੀਨੀਅਰ ਬੰਦੇ ਹੋ । ਮੈਨੂੰ ਆਪ ਵੀ ਪਾਰਲੀਮੈਂਟ ਵਿੱਚ ਜਾਣ ਦਾ ਮੌਕਾ ਮਿਲਿਆ ਹੈ । ਹਾਊਸ ਦੇ ਅੰਦਰ ਕੋਈ ਫੋਟੋਗਰਾਫਰ ਨਹੀਂ ਆਉਂਦਾ, ਦੂਸਰਾ ਮੇਰਾ ਮਤਲਬ ਹੈ ਕਿ ਗੈਲਰੀ ਵਿੱਚ ਵੀ ਨਹੀਂ ਆਉਂਦਾ। ਜਿਥੇ ਮੈਂਬਰ ਪਾਰਲੀਮੈਂਟ ਅੰਦਰ ਐਂਟਰ ਕਰਦੇ ਹਨ, ਉਥੇ ਕੈਮਰਾਮੈਨ ਖੜ੍ਹੇ ਹੁੰਦੇ ਹਨ, ਉਥੇ ਜਾ ਕੇ ਹੀ ਇੰਟਰਵਿਊ ਦਿੰਦੇ ਹਨ। ਜੇ ਕਿਸੇ ਤਰ੍ਹਾਂ ਦਾ ਕੋਈ ਇਤਰਾਜ਼ ਹੈ ਜਾਂ ਕੋਈ ਗੱਲ ਕਹਿਣੀ ਹੈ ਤਾਂ ਵਿਧਾਨ ਸਭਾ ਦੇ ਬਾਹਰ ਜਾ ਕੇ ਬੇਸ਼ੱਕ ਫੋਟੋ ਖਿਚਾ ਲੈਣ, ਜੋ ਮਰਜ਼ੀ ਪ੍ਰੈੱਸ ਜਾਂ ਟੀ.ਵੀ. ਵਾਲਿਆਂ ਨੂੰ ਕਹਿ ਦੇਣ, ਮੈਨੂੰ ਕੋਈ ਇਤਰਾਜ਼ ਨਹੀਂ ਹੈ ਲੇਕਿਨ ਵਿਧਾਨ ਸਭਾ ਦੇ ਕੰਪਲੈਕਸ ਵਿੱਚ ਇਹ ਨਹੀਂ ਹੁੰਦਾ ।

## MATTERS RAISED DURING ZERO HOUR *(Resumption)*

**ਸਰਦਾਰ ਰਵੀ ਇੰਦਰ ਸਿੰਘ :** ਇਹ ਗਲਤ ਪ੍ਰੰਪਰਾਵਾਂ ਪਾ ਰਹੇ ਹਨ । ਪਹਿਲਾ ਤਾਂ ਹਮੇਸ਼ਾ ਅਲਾਊਡ ਹੁੰਦੇ ਸਨ । ਪਿਛਲੇ ਸੈਸ਼ਨ ਵਿੱਚ ਵੀ ਅਲਾਊਡ ਸਨ । ਇਥੋਂ ਤੱਕ ਕਿ ਜਦੋਂ ਤੱਕ ਮੈਂਬਰ ਐਕਸਪੈੱਲ ਨਹੀਂ ਕੀਤੇ ਗਏ, ਉਦੋਂ ਤੱਕ ਵੀ ਉਹ ਅਲਾਊਡ ਸਨ । ਬੇਸ਼ੱਕ ਤੁਸੀਂ ਨਵੀਆਂ ਪ੍ਰੰਪਰਾਵਾਂ ਪਾ ਦਿਓ, ਲੇਕਿਨ ਜੇ ਤੁਸੀਂ ਲੋਕ ਸਭਾ ਦੀਆਂ ਪ੍ਰੰਪਰਾਵਾਂ ਦੇ ਨਾਲ ਜਾਣਾ ਹੈ ਤਾਂ ਲੋਕ ਸਭਾ ਦੇ ਵਿੱਚ ਤਾਂ ਕਿੰਨੇ ਦਿਨ ਹੋ ਗਏ ਹਨ, ਕੰਮ ਰੁਕਿਆ ਹੋਇਆ ਹੈ ਪਰ ਉਨ੍ਹਾਂ ਨੇ ਇੱਕ ਵੀ ਮੈਂਬਰ ਐਕਸਪੈੱਲ ਨਹੀਂ ਕੀਤਾ । ਜੇ ਚੇਅਰ ** ** ਰੱਖੇ ਤਾਂ ਕੋਈ ਉਮੀਦ ਨਹੀਂ ਰਹਿਣੀ । ਚਾਹੇ ਮੈਂ ਇਹ ਗੱਲ ਇੱਥੇ ਕਹਿ ਲਵਾਂ ਜਾਂ ਮਗਰੋਂ ਕਹਿ ਲਵਾਂ । ਇੱਥੇ ਡੈਫੀਨੇਟਲੀ ਡਬਲ ਸਟੈਂਡਰਡ ਅਡਾਪਟ ਕੀਤੇ ਜਾ ਰਹੇ ਹਨ ।

**ਸ਼੍ਰੀ ਸਪੀਕਰ :** ਚਲੋ, ਤੁਸੀਂ ਮਿਲ ਲੈਣਾ ਅਤੇ ਆਪਣੇ ਸੁਝਾਓ ਦੇ ਦੇਣਾ । ਇਸ ਸੁਬੰਧੀ ਸੋਚ ਲਵਾਂਗੇ ।

**Expunged as ordered by the Chair.

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਜੋ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਪੁਆਇੰਟ ਆਫ ਆਰਡਰ ਤੇ ਬੋਲਦੇ ਸਮੇਂ ਰੈਜ਼ੋਲਿਊਸ਼ਨ ਦੀ ਗੱਲ ਕੀਤੀ ਹੈ, ਮੇਰਾ ਵੀ ਇਸੇ ਇਸ਼ੂ ਤੇ ਪੁਆਇੰਟ ਆਫ ਆਰਡਰ ਹੈ । ਸੱਤ ਰੈਜ਼ੋਲਿਊਸ਼ਨ ਸਨ । ਮੇਰਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਹਰਮੇਲ ਸਿੰਘ ਟੌਹੜਾ......

**ਸ੍ਰੀ ਸਪੀਕਰ :** ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਜੀ, ਜਦੋਂ ਉਹ ਡਰਾਅ ਕੱਢਦੇ ਹੁੰਦੇ ਹਨ ਤਾਂ..... (ਵਿਘਨ) ਜੇਕਰ ਤੁਹਾਨੂੰ ਨੋਟਿਸ ਨਹੀਂ ਆਇਆ ਤਾਂ ਇਸ ਦਾ ਮਤਲਬ ਹੈ ਕਿ......

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਤੁਸੀਂ ਆਪਣਾ ਰਿਕਾਰਡ ਚੈਕ ਕਰ ਲਵੋ, ਜੇ ਸਾਡੇ ਸੱਤ ਮੈਂਬਰਾਂ ਵਿਚੋਂ ਕਿਸੇ ਨੂੰ ਨੋਟਿਸ ਆਇਆ ਹੋਵੇ ਕਿ ਡਰਾਅ ਕੱਢਣਾ ਹੈ then I withdraw my argument. ਇਹ ** ** ਹੈ । ਸਾਡੇ ਸੱਤ ਰੈਜ਼ੋਲਿਊਸ਼ਨ....

**ਸ੍ਰੀ ਸਪੀਕਰ :** ਗਰੇਵਾਲ ਸਾਹਿਬ, 14 ਦਿਨ ਪਹਿਲਾਂ ਨੋਟਿਸ ਦੇਣਾ ਹੁੰਦਾ ਹੈ । ਜੇ ਨੋਟਿਸ 14 ਦਿਨ ਤੋਂ ਪਹਿਲਾਂ ਦਾ ਆਇਆ ਹੈ ਤਾਂ ਗੱਲ ਦੱਸੋ । ਜੇ 14 ਦਿਨ ਤੋਂ ਬਾਅਦ ਦਾ ਹੈ ਤਾਂ ਫਿਰ ਗੱਲ ਨਹੀਂ ਹੋ ਸਕਦੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਤੁਹਾਡੇ ਹੁਕਮਾਂ ਦੀ ਤਾਮੀਲ ਕਰਦਾ ਹੋਇਆ ਦੱਸਦਾ ਹਾਂ ਕਿ ਜੇ ਨੋਟਿਸ 14 ਦਿਨ ਪਹਿਲਾਂ ਆਉਂਦਾ ਹੈ ਤਾਂ ਜਦੋਂ ਪਿਛਲੇ ਵੀਰਵਾਰ ਰੈਜ਼ੋਲਿਊਸ਼ਨ ਡਿਸਕਸ ਕੀਤਾ ਹੈ ਕੀ ਅੱਜ ਤੱਕ ਸਾਨੂੰ ਉਸ ਬਾਰੇ ਇੰਟੀਮੇਸ਼ਨ ਦਿੱਤੀ ਗਈ ਕਿ ਤੁਹਾਡੇ ਜੋ ਰੈਜ਼ੋਲਿਊਸ਼ਨ ਹਨ, ਉਹ ਵਿਦਇਨ ਸਪੈਸਿਫਿਕ ਟਾਈਮ ਨਹੀਂ ਆਏ, ਇਸ ਕਰਕੇ ਐਂਟਰਟੇਨ ਨਹੀਂ ਕੀਤੇ ਜਾਣਗੇ ? ਇਹ ਗੱਲ ਸਾਫ ਹੈ ......

**ਸ੍ਰੀ ਸਪੀਕਰ :** ਚਲੋ, ਅੱਗੇ ਤੋਂ ਮੈਂ ਇਨ੍ਹਾਂ ਨੂੰ ਕਹਿ ਦਿੰਦਾ ਹਾਂ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਤੁਸੀਂ ਚੇਅਰ ਦੀ ਡਿਗਨਿਟੀ ਨੂੰ ਖਰਾਬ ਨਾ ਕਰੋ । This is going to work for long. ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਗੱਲ ਕਹਿੰਦਾ ਹਾਂ ਕਿ ਅਨਫੌਰਚੂਨੇਟਲੀ ਇਹ ਅਖਬਾਰਾਂ ਦੇ ਵਿੱਚ ਆ ਗਿਆ ਕਿ ਅਸੀਂ ਇਹ ਰੈਜ਼ੋਲਿਊਸ਼ਨ ਮੂਵ ਕਰਨਾ ਹੈ । ਉਸ ਚੀਜ਼ ਨੂੰ ਫਲਾਪ ਕਰਨ ਲਈ ਤਿੰਨ ਦਿਨ ਪਹਿਲਾਂ ਇਹ ਰੈਜ਼ੋਲਿਊਸ਼ਨ ਆਇਆ ਔਰ ਉਸ ਨੂੰ ਐਂਟਰਟੇਨ ਕੀਤਾ ਗਿਆ ਹੈ । ਇਹ 14 ਦਿਨ ਪਹਿਲਾਂ ਨਹੀਂ ਆਇਆ I can say this on the floor of the House.

**ਸ੍ਰੀ ਸਪੀਕਰ :** ਸਪੀਕਰ ਆਪਣੀ ਡਿਸਕਰੀਸ਼ਨ ਨਾਲ ਕਿਸੇ ਨੂੰ ਅਲਾਓ ਕਰ ਸਕਦਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਾਡਾ ਮਤਲਬ ਇਹ ਨਹੀਂ ਕਿ ਸਾਡੇ ਵੱਲ ਦੀ ਗੱਲ ਕਿਉਂ ਨਹੀਂ ਕੀਤੀ ਗਈ.......

**ਸ੍ਰੀ ਸਪੀਕਰ :** ਜੇ ਕਹੋ ਤਾਂ ਮੈਂ ਇਹ ਪੜ੍ਹ ਕੇ ਸੁਣਾ ਦਿੰਦਾ ਹਾਂ ।

"A Member, other than a Minister, who wishes to move a resolution, shall give not less than fifteen

---

**Expunged as ordered by the Chair.

clear days' notice of his intention, and shall submit, together with the notice, the text of the resolution which he wishes to move :

Provided that the Speaker, with the consent of the Minister to whose department the resolution relates, may allow it to be entered on the list of business with shorter notice than fifteen days."

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈ ਇਹੀ ਅਰਜ਼ ਕਰ ਰਿਹਾ ਸੀ, ਮੇਰੀ ਬੇਨਤੀ ਇਹੀ ਹੈ ਕਿ ਜੇ ਤੁਸੀਂ ਰੂਲਜ਼ ਦੇ ਮੁਤਾਬਿਕ ਚੱਲੋ ਤਾਂ ਬਿਲਕੁਲ ਚੱਲੋ, nobody would object to it. ਪਰ ਇਹ ਰੈਜ਼ੋਲਿਊਸ਼ਨ ਜਿਹੜਾ ਆਇਆ ਹੈ, ਇਹ ਵੀ ਸ਼ਾਰਟਰ ਨੋਟਿਸ ਤੇ ਹੀ ਡਿਸਾਈਡ ਹੋਇਆ ਹੈ । ਇਹ ਕਿਹੜੇ ਮਨਿਸਟਰ ਨੂੰ ਰਿਲੇਟ ਕਰਦਾ ਹੈ ? ਕਿਹੜੇ ਮਨਿਸਟਰ ਦੀ ਇਸ ਵਾਸਤੇ ਕਨਸੈਂਟ ਲਈ ਗਈ ਹੈ ? ਜੇ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਦੀ ਹੈ ਤਾਂ ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਸਾਡੇ ਨੋਟਿਸ ਵੀ ਸਿਮਿਲਰ ਕੈਟੇਗਰੀ ਵਿਚ ਫਾਲ ਨਹੀਂ ਸਨ ਕਰਦੇ ? ਉਨ੍ਹਾਂ ਤੇ ਇਹ ਆਬਜੈਕਸ਼ਨ ਕਿਉਂ ਲਾਉਂਦੇ ਹਨ ?

**ਸ੍ਰੀ ਸਪੀਕਰ :** ਇਹ ਨੋਟਿਸ ਤਾਂ ਜੀ ਮੇਰੇ ਆਫਿਸ ਵਾਲਿਆਂ ਨੇ ਦੇਣਾ ਹੁੰਦਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਫੇਰ ਜੀ ਆਫਿਸ ਦੀ ਜ਼ਿੰਮੇਵਾਰੀ ਤਾਂ ਸਪੀਕਰ ਦੀ ਹੈ ।

**ਸ੍ਰੀ ਸਪੀਕਰ :** ਮੈਂ ਤੁਹਾਡੀ ਗੱਲ ਸਮਝ ਗਿਆ ਹਾਂ । ਜੇ ਕਿਤੇ ਲੈਪਸ ਹੋਇਆ ਹੈ ਤਾਂ ਮੈਂ ਇਨ੍ਹਾਂ ਨੂੰ ਕਹਿ ਦੇਵਾਂਗਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਨਹੀਂ ਜੀ, ਸਪੀਕਰ ਸਾਹਿਬ, ਇਹ ਗਿਣੀ ਮਿਥੀ ਸਾਜ਼ਿਸ ਹੈ । ਲੁਧਿਆਣੇ ਤੋਂ ਖਬਰ ਲੱਗੀ ਸੀ ਕਿ ਜਿਹੜੇ ਅਨਅਟੈਚਡ ਐਮ.ਐਲ.ਏ. ਰੈਜ਼ੋਲਿਊਸ਼ਨ ਮੂਵ ਕਰਨਗੇ, ਉਹ ਨਹੀਂ ਲਾਉਣੇ......

**ਸ੍ਰੀ ਸਪੀਕਰ :** ਤੁਸੀਂ ਮੈਨੂੰ ਅਗਲਾ ਕੰਮ ਕਰਨ ਦਿਓ । ਹਾਂ ਜੀ, ਭੁੱਲਰ ਸਾਹਿਬ, ਕਾਲ ਅਟੈਨਸ਼ਨ ਨੋਟਿਸ ਪੜ੍ਹੋ ।

---

## CALL ATTENTION NOTICES UNDER RULE 66

(ਕ੍ਰਮ ਨੰ: 47)

(1) ਸਰਦਾਰ ਗੁਰਦੀਪ ਸਿੰਘ ਭੁੱਲਰ
(2) ਸਰਦਾਰ ਸੁਖਵਿੰਦਰ ਸਿੰਘ ਔਲਖ } : ਸ੍ਰੀਮਾਨ ਜੀ, ਮੈਂ ਸਰਕਾਰ
(3) ਸਰਦਾਰ ਮੱਖਣ ਸਿੰਘ

ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਕਿ ਅੱਜ ਪੰਜਾਬ ਅਤੇ ਖਾਸ ਕਰਕੇ ਮੋਗੇ ਏਰੀਏ ਵਿੱਚ ਬਹੁਤ ਚਿੰਤਾ ਪਾਈ ਜਾ ਰਹੀ ਹੈ ਕਿ ਟੀਚਰਾਂ ਦੀ ਘਾਟ ਕਰਕੇ ਪੜ੍ਹਾਈ ਦਾ ਬਹੁਤ ਨੁਕਸਾਨ ਹੋ ਰਿਹਾ ਹੈ, ਇਸ ਲਈ ਕੋਰਟਾਂ ਵਿੱਚ ਕੇਸ ਹੋਣ ਦੇ ਬਾਵਜੂਦ ਕੋਈ ਰਸਤਾ ਕੱਢ ਕੇ ਟੀਚਰਾਂ ਦੀ ਘਾਟ ਨੂੰ ਪੂਰਾ ਕਰਕੇ ਮੋਗੇ ਪੰਜਾਬੀਆਂ ਦੀ ਚਿੰਤਾ ਨੂੰ ਦੂਰ ਕੀਤਾ ਜਾ ਸਕੇ ।

[ਸਰਦਾਰ ਗੁਰਦੀਪ ਸਿੰਘ ਭੁੱਲਰ]

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ, ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਜੀ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਐਜੂਕੇਸ਼ਨ ਹੈ, ਮੈਂ ਕਹਿ ਸਕਦਾ ਹਾਂ ਕਿ ਕਿਸੇ ਵੀ ਦੇਸ਼ ਦੀ ਤਰੱਕੀ ਦੇ ਵਾਸਤੇ ਬਹੁਤ ਅਹਿਮ ਹੈ ਤੇ ਅੱਜ 21ਵੀਂ ਸਦੀ ਵਿਚ ਇਸ ਦੀ ਬਹੁਤ ਮਹਾਨਤਾ ਹੈ । ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਇਲਾਕੇ ਵਿਚ ਟੀਚਰਾਂ ਦੀ ਘਾਟ ਹੋਣ ਕਰਕੇ, ਖਾਸ ਕਰਕੇ ਜਿਹੜੇ ਸ਼ਹਿਰਾਂ ਤੋਂ ਦੂਰ ਦੁਰਾਡੇ ਦੇ ਅਤੇ ਬੇਟ ਏਰੀਏ ਦੇ ਹਨ, ਉਥੇ ਟੀਚਰਾਂ ਦੀ ਘਾਟ ਹੋਣ ਕਰਕੇ ਬੱਚੇ ਸਿੱਖਿਆ ਤੋਂ ਵਿਰਵੇ ਰਹਿ ਰਹੇ ਹਨ । ਉਹ ਬਜਾਏ ਕਿ ਅੱਗੇ ਨੂੰ ਜਾਣ, ਪਿਛੇ ਨੂੰ ਜਾ ਰਹੇ ਹਨ । ਭਾਵੇਂ ਸਾਡੇ ਸਿੱਖਿਆ ਮੰਤਰੀ ਜੀ ਨੇ ਐਜੂਕੇਸ਼ਨ ਨੂੰ ਅੱਗੇ ਲਿਜਾਣ ਲਈ ਬੜੇ ਯਤਨ ਕੀਤੇ ਹਨ, ਮੈਂ ਉਨ੍ਹਾਂ ਦੀ ਸ਼ਲਾਘਾ ਵੀ ਕਰਦਾ ਹਾਂ ਪਰ ਕਈ ਕਾਰਨਾਂ ਕਰਕੇ ਇਨ੍ਹਾਂ ਦੀ ਕੋਸ਼ਿਸ਼ ਦੇ ਬਾਵਜੂਦ ਵੀ ਇਹ ਟੀਚਰਾਂ ਦੀ ਘਾਟ ਪੂਰੀ ਨਹੀਂ ਹੋ ਸਕੀ ਤੇ ਇਹ ਟੀਚਰ ਐਪੁਆਇੰਟ ਨਹੀਂ ਕਰ ਸਕੇ । ਮੈਂ ਮੰਤਰੀ ਜੀ ਨੂੰ ਕਹਿਣਾ ਚਾਹਵਾਂਗਾ ਕਿ ਹਾਊਸ ਵਿੱਚ ਬਿਆਨ ਦੇਣ ਕਿ ਕੋਈ ਤਰੀਕਾ ਕੱਢ ਕੇ.....

**ਸ਼੍ਰੀ ਸਪੀਕਰ :** ** ** ਵਾਲਾ ਲਫ਼ਜ਼ ਕੱਟ ਦਿੱਤਾ ਜਾਵੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਕਿਸੇ ਤਰੀਕੇ ਦੇ ਨਾਲ ਸਿੱਖਿਆ ਟੀਚਰਾਂ ਦੀ ਘਾਟ ਨੂੰ ਪੂਰਾ ਕਰਨ ।

**ਸ਼੍ਰੀ ਸਪੀਕਰ :** ਤੁਸੀਂ ਤਾਂ ਲੈਕਚਰ ਹੀ ਦੇ ਦਿੱਤਾ ਹੈ । ਹਾਂ ਜੀ, ਜਥੇਦਾਰ ਤੋਤਾ ਸਿੰਘ ਜੀ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਧਿਆਨ ਦਿਵਾਊ ਮਤਾ ਲਿਆਂਦਾ ਹੈ, ਇਹ ਬੜੀ ਮਹੱਤਤਾ ਵਾਲਾ ਤੇ ਚਿੰਤਾ ਦਾ ਵਿਸ਼ਾ ਹੈ । ਇਸਦੇ ਬਾਰੇ ਤੁਸੀਂ ਆਪ ਵੀ ਚਿੰਤਾ ਕਰਦੇ ਹੋ । ਤੁਹਾਡੇ ਹਲਕੇ ਵਿਚ ਵੀ ਇਹ ਚਿੰਤਾ ਦਾ ਵਿਸ਼ਾ ਹੈ । ਇਸ ਦੇ 2 ਪੱਖ ਹਨ । ਇਸਦੇ ਵਿਚ ਇਕ ਹੈ ਸਰਕਾਰ ਦੀ ਕੋਸ਼ਿਸ਼ ਤੇ ਦੂਜਾ ਹੈ ਉਸ ਕੋਸ਼ਿਸ਼ ਦੇ ਵਿਚ ਕੁਝ ਅੜਚਨਾਂ । ਇਸਦੇ ਲਈ ਮੈਂ ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਤੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਪੂਰੀ ਕੋਸ਼ਿਸ਼ ਕੀਤੀ ਪਰ ਹਰ ਸਮੇਂ ਕੁਝ ਔਕੜਾਂ ਆਉਂਦੀਆਂ ਰਹੀਆਂ । ਕੋਸ਼ਿਸ਼ਾਂ ਬਹੁਤ ਕੀਤੀਆਂ ਗਈਆਂ ਹਨ । ਇਸਦੇ ਵੀ ਦੋ ਹਿੱਸੇ ਹਨ । ਇਕ ਪ੍ਰਾਇਮਰੀ ਡਾਇਰੈਕਟੋਰੇਟ ਹੈ ਅਤੇ ਇਕ ਸੈਕੰਡਰੀ ਡਾਇਰੈਕਟੋਰੇਟ ਹੈ । ਸਾਨੂੰ ਜਿਹੜੀ ਪੰਜਵੀਂ ਕਲਾਸ ਤੱਕ ਦੀ ਪ੍ਰਾਇਮਰੀ ਐਜੂਕੇਸ਼ਨ ਹੈ, ਉਸਦੇ ਬਾਰੇ ਬਹੁਤ ਵੱਡੀ ਚਿੰਤਾ ਹੈ । ਇਸ ਦੇ ਵਿਚ ਸਾਰੇ ਪੰਜਾਬ ਵਿਚ ਪ੍ਰਾਇਮਰੀ ਖੇਤਰ ਦੀਆਂ 48,000 ਪੋਸਟਾਂ ਹਨ ਤੇ ਇਸ ਵੇਲੇ 48,000 ਟੀਚਰਾਂ ਵਿਚੋਂ 10,000 ਟੀਚਰ ਘੱਟ ਹਨ । ਇਹ ਹੈਡ ਟੀਚਰ ਤੇ ਜੇ.ਬੀ.ਟੀ. ਟੀਚਰ ਹਨ । ਹੈਡ ਟੀਚਰਾਂ ਦੀਆਂ ਜਿਹੜੀਆਂ ਤਾਂ ਅਸੀਂ ਪਰੋਮੋਸ਼ਨਾਂ ਕਰਨੀਆਂ ਸੀ, ਉਹ ਸਾਰੀਆਂ ਹੀ ਕਰ ਦਿਤੀਆਂ ਹਨ ਔਰ 2033 ਟੀਚਰ ਅਸੀਂ ਸਿੱਧੀ ਭਰਤੀ ਨਾਲ ਹੈਡ ਟੀਚਰ ਬਣਾਉਣੇ ਸੀ । ਉਨ੍ਹਾਂ ਲਈ ਬੜਾ ਦੁੱਖ ਆਉਂਦਾ ਹੈ ਕਿ 1996 ਦੇ ਵਿਚ ਇੰਟਰਵਿਊ ਲਈ ਗਈ ਪਰ ਉਸਦਾ ਰਿਜ਼ਲਟ ਅਜੇ ਤੱਕ ਸੀਲ਼ ਪਿਆ ਹੈ । 4 ਸਾਲ ਹੋ ਗਏ ਹਨ, ਉਸ ਵਿਚ ਅੜਿੱਕਾ ਪਿਆ ਹੋਇਆ ਹੈ ।

**Expunged as ordered by the Chair.

ਹਾਈ ਕੋਰਟ ਵਲੋਂ ਸਟੇਅ ਹੋਇਆ ਪਿਆ ਹੈ ਤੇ ਹੁਣ ਉਮੀਦ ਹੈ ਕਿ ਅਪ੍ਰੈਲ ਵਿਚ ਤਾਰੀਖ ਉਸ ਕੇਸ ਦੀ ਲੱਗੀ ਹੋਈ ਹੈ ਤੇ ਜੋ ਮਾਨਯੋਗ ਹਾਈ ਕੋਰਟ ਵਲੋਂ ਆਰਡਰ ਹੋਣਗੇ, ਅਸੀਂ ਉਨ੍ਹਾਂ ਦਾ ਪਾਲਣ ਕਰਾਂਗੇ । ਹਾਲ ਦੀ ਘੜੀ 2033 ਹੈਡ ਟੀਚਰ ਅਸੀਂ ਕਾਨੂੰਨੀ ਅੜਿੱਕੇ ਕਰਕੇ ਲਗਾ ਨਹੀਂ ਸਕੇ । ਦੂਸਰੇ ਸਾਡੇ ਜੇ.ਬੀ.ਟੀ. ਅਤੇ ਈ.ਟੀ.ਟੀ. ਟੀਚਰ ਹਨ । ਇਨ੍ਹਾਂ ਬਾਰੇ ਵੀ ਅਸੀਂ ਬੜੇ ਚਿੰਤਾਵਾਨ ਹਾਂ । ਨਵੰਬਰ, 1999 ਵਿਚ ਬੈਨ ਹਟਿਆ ਸੀ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਕਿਰਪਾ ਨਾਲ ਐਜੂਕੇਸ਼ਨ ਡਿਪਾਰਟਮੈਂਟ ਵਾਸਤੇ ਭਰਤੀ ਉਤੇ ਬੈਨ ਸਪੈਸ਼ਲੀ ਹਟਾਇਆ ਗਿਆ ਸੀ । ਉਹ ਕਹਿੰਦੇ ਹਨ ਕਿ ਟੀਚਰਾਂ ਦੀ ਘਾਟ ਨਹੀਂ ਹੋਣੀ ਚਾਹੀਦੀ । ਨਵੰਬਰ, 1999 ਵਿਚ ਅਸੀਂ ਸਰਵੇ ਕਰਾਉਣਾ ਸ਼ੁਰੂ ਕੀਤਾ ਕਿ 31 ਜੁਲਾਈ, 2000 ਤੱਕ ਕਿੰਨੀਆਂ ਪੋਸਟਾਂ ਖਾਲੀ ਹੋਣਗੀਆਂ । ਸਾਨੂੰ ਪਤਾ ਲੱਗਾ ਕਿ ਇਸ ਤਰੀਕ ਤੱਕ 7230 ਪੋਸਟਾਂ ਖਾਲੀ ਹੋਣੀਆਂ ਹਨ । ਅਸੀਂ ਉਨ੍ਹਾਂ ਦੀ ਐਡਵਰਟਾਈਜ਼ਮੈਂਟ ਵੀ ਦੇ ਦਿੱਤੀ । ਤਕਰੀਬਨ 51,000 ਐਪਲੀਕੇਸ਼ਜ਼ ਆਈਆਂ । ਇੰਟਰਵਿਊ ਕਰਨ ਵਾਸਤੇ ਅਸੀਂ 17 ਕਮੇਟੀਆਂ ਵੀ ਬਣਾ ਦਿੱਤੀਆਂ । ਹਰੇਕ ਕਮੇਟੀ ਨੂੰ 3 ਹਜ਼ਾਰ ਕੈਂਡੀਡੇਟਸ ਦੀ ਇੰਟਰਵਿਊ ਕਰਨ ਵਾਸਤੇ ਅਸੀਂ ਹਦਾਇਤਾਂ ਜਾਰੀ ਕਰ ਦਿੱਤੀਆਂ, ਲੇਕਿਨ ਬੀ.ਐਡ. ਅਤੇ ਈ.ਟੀ.ਟੀ. ਵਿਚਕਾਰ ਆਪਸੀ ਝਗੜਾ ਹੋ ਜਾਣ ਕਰਕੇ ਉਹ ਲੋਕ ਮਾਨਯੋਗ ਹਾਈ ਕੋਰਟ ਵਿਚ ਚਲੇ ਗਏ । ਉਥੇ ਇਹ ਕੇਸ ਹਾਲੇ ਤੱਕ ਪੈਂਡਿੰਗ ਹੈ । ਇਹ ਕੇਸ ਲਗਾਤਾਰ ਇਸ ਮਾਰਚ ਦੇ ਮਹੀਨੇ ਤੱਕ ਵੀ ਚੱਲ ਰਿਹਾ ਹੈ । ਕਲ੍ਹ ਵੀ ਇਸ ਤੇ ਬਹਿਸ ਹੋਣੀ ਹੈ । ਮਾਨਯੋਗ ਹਾਈ ਕੋਰਟ ਜੋ ਵੀ ਡਾਇਰੈਕਸ਼ਨ ਦੇਵੇਗੀ, ਅਸੀਂ ਉਸ ਦੀ ਪਾਲਣਾ ਕਰਾਂਗੇ । ਪਤਾ ਨਹੀਂ ਹਾਈ ਕੋਰਟ ਵਿਚ ਕਿੰਨਾ ਸਮਾਂ ਹੋਰ ਲੱਗੇ । ਤਦ ਤੱਕ ਇਸ ਮਸਲੇ ਦਾ ਹਲ ਕੱਢਣ ਵਾਸਤੇ ਸਿੱਖਿਆ ਕਰਮੀ ਪਾਲਿਸੀ ਬਣਾਈ ਗਈ । ਵਿੱਤ ਮੰਤਰੀ ਜੀ ਨੇ ਖੁਲ੍ਹੇ ਦਿਲ ਨਾਲ ਇਸ ਕੰਮ ਲਈ 18 ਕਰੋੜ ਰੁਪਿਆ ਰੱਖਿਆ ਹੈ । ਅਸੀਂ ਸਬੰਧਤ ਲੋਕਾਂ ਨੂੰ ਕਿਹਾ ਹੈ ਕਿ ਤੁਸੀਂ ਇਹ ਸਿੱਧੀ ਭਰਤੀ ਕਰੋ । ਅਸੀਂ ਭਰਤੀ ਕਰਨ ਦੀ ਇਹ ਤਾਕਤ ਆਪਣੇ ਕੋਲ ਨਹੀਂ ਰੱਖੀ । ਇਸ ਦੇ ਵਾਸਤੇ ਅਸੀਂ ਥੱਲੇ ਹਦਾਇਤਾਂ ਕਰ ਦਿੱਤੀਆਂ । ਸਪੀਕਰ ਸਾਹਿਬ, ਆਪ ਨੇ ਵੀ ਆਪਣੇ ਵਿਚਾਰ ਇਸ ਸਬੰਧ ਵਿਚ ਦਿੱਤੇ ਅਤੇ ਹੋਰ ਬੁੱਧੀਜੀਵੀਆਂ ਨੇ ਵੀ ਆਪਣੇ ਵਿਚਾਰ ਦਿੱਤੇ । ਪਿੰਡਾਂ ਵਿਚ ਵਿਕਾਸ ਕਮੇਟੀਆਂ ਬਣੀਆਂ ਹੋਈਆਂ ਹਨ । ਕੁੱਲ 117 ਅਸੈਂਬਲੀ ਹਲਕਿਆਂ ਵਿਚੋਂ 20 ਅਸੈਂਬਲੀ ਹਲਕੇ ਐਸੇ ਹਨ ਜਿਥੇ ਟੀਚਰ ਜਾਣ ਨੂੰ ਤਿਆਰ ਨਹੀਂ ਹਨ । ਉਥੇ ਆਵਾਜਾਈ ਜਾਂ ਹੋਰ ਸਾਧਨਾਂ ਦੀ ਘਾਟ ਹੋਣ ਕਰਕੇ ਉਹ ਉਥੇ ਜਾਂਦੇ ਨਹੀਂ ਹਨ । ਜ਼ਿਆਦਾ ਕਰਕੇ ਸਾਨੂੰ ਇਨ੍ਹਾਂ ਹਲਕਿਆਂ ਵਿਚ ਵੀ ਔਕੜ ਆ ਰਹੀ ਹੈ । ਇਨ੍ਹਾਂ ਹਲਕਿਆਂ ਦੇ ਜਿਨ੍ਹਾਂ ਪਿੰਡਾਂ ਵਿਚ ਟੀਚਰਾਂ ਦੀ ਘਾਟ ਹੈ, ਅਸੀਂ ਉਨ੍ਹਾਂ ਪਿੰਡਾਂ ਜਾਂ ਬਲਾਕ ਦੀਆਂ ਵਿਕਾਸ ਕਮੇਟੀਆਂ, ਜਿਸ ਦਾ ਮੁੱਖੀ ਸੈਕਟਰੀ ਹੈ, ਨੂੰ ਕਿਹਾ ਕਿ ਤੁਸੀਂ ਸਿੱਖਿਆ ਕਰਮੀ ਭਰਤੀ ਕਰ ਲਵੋ । ਅਸੀਂ ਕਿਹਾ ਹੈ ਕਿ ਜਿਸ ਕੈਂਡੀਡੇਟ ਦੇ ਨੰਬਰ ਸਭ ਤੋਂ ਜ਼ਿਆਦਾ ਹਨ, ਉਸ ਨੂੰ ਤੁਸੀਂ ਟੀਚਰ ਰੱਖ ਲਓ । ਇਹ ਕੰਮ ਵੀ ਤਕਰੀਬਨ ਸ਼ੁਰੂ ਹੋ ਗਿਆ ਸੀ । ਤਿੰਨ ਹਜ਼ਾਰ ਤੋਂ ਉਤੇ ਸਿੱਖਿਆ ਕਰਮੀ ਰੱਖੇ ਗਏ ਸੀ ਲੇਕਿਨ ਇਸ ਸਕੀਮ ਤੇ ਵੀ ਮਾਨਯੋਗ ਹਾਈ ਕੋਰਟ ਨੇ ਸਟੇਅ ਦੇ ਦਿੱਤਾ । ਉਹ ਕੇਸ ਵੀ ਉਥੇ ਪੈਂਡਿੰਗ ਹੈ । ਇਸ ਸਬੰਧੀ, ਸਪੀਕਰ ਸਾਹਿਬ, ਤੁਹਾਡੇ ਨਾਲ ਵੀ ਵਿਚਾਰ ਹੋਇਆ ਅਤੇ ਤੁਸੀਂ ਵੀ ਆਪਣੀ ਨੇਕ ਰਾਏ ਦਿੱਤੀ । ਇਸ ਰਾਏ ਨਾਲ ਅਸੀਂ ਫੈਸਲਾ ਕੀਤਾ ਕਿ ਇਕ ਐਜੂਕੇਸ਼ਨ ਇੰਪਰੂਵਮੈਂਟ ਫੰਡ ਬਣਾਇਆ ਜਾਵੇ । ਇਸ ਦੇ ਬਾਰੇ ਮੈਂ ਹਾਲੇ ਜ਼ਿਆਦਾ ਕੁਝ ਨਹੀਂ ਦੱਸਾਂਗਾ ਕਿਉਂਕਿ ਫਿਰ ਕਈ ਕਿਸਮ ਦੀਆਂ ਅੜਚਨਾਂ ਆ ਜਾਂਦੀਆਂ ਹਨ । ਐਫ.ਐਮ. ਅਤੇ ਐਲ.ਆਰ. ਦੀ ਰਾਏ ਲੈ ਕੇ ਅਸੀਂ ਇਹ ਤਰੀਕਾ ਲੱਭਾਂਗੇ ਕਿ ਇਸ ਘਾਟ ਨੂੰ ਕਿਵੇਂ ਪੂਰਾ ਕੀਤਾ ਜਾ ਸਕਦਾ ਹੈ । ਦੂਸਰਾ ਹੈ, ਸੈਕੰਡਰੀ ਸਕੂਲਾਂ ਬਾਰੇ....

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ.......

**ਸ਼੍ਰੀ ਸਪੀਕਰ :** ਕਲਕੱਤਾ ਜੀ, ਜਦੋਂ ਉਹ ਬੋਲ ਰਹੇ ਹਨ ਤਾਂ ਤੁਹਾਨੂੰ ਉਨ੍ਹਾਂ ਨੂੰ ਡਿਸਟਰਬ ਨਹੀਂ ਕਰਨਾ ਚਾਹੀਦਾ ।

**ਮੰਤਰੀ :** ਸਪੀਕਰ ਸਾਹਿਬ, ਇਹ ਬੜੀ ਇੰਪਾਰਟੈਂਟ ਗੱਲ ਹੈ । ਇਹ ਕੋਈ ਛੋਟੀ ਜਿਹੀ ਗੱਲ ਨਹੀਂ ਹੈ । ਮਾਸਟਰ ਕੇਡਰ ਵਿਚ ਪੰਜਾਬੀ ਦੇ ਟੀਚਰ ਪੂਰੇ ਹਨ, ਹਿੰਦੀ ਦੇ ਵੀ ਤਕਰੀਬਨ ਪੂਰੇ ਹਨ । ਸਿਰਫ ਦੋ ਸੋ ਟੀਚਰ ਘੱਟ ਹਨ ਲੇਕਿਨ ਐਸ.ਐਸ. ਟੀਚਰ ਬਹੁਤ ਘੱਟ ਹਨ । ਇਸ ਦੇ ਬਾਰੇ ਅਸੀਂ ਬਹੁਤ ਚਿੰਤਤ ਹਾਂ । ਮੈਂ ਹਾਊਸ ਨੂੰ ਭਰੋਸਾ ਦੇਣਾ ਚਾਹੁੰਦਾ ਹਾਂ ਕਿ ਅਸੀਂ ਹਰ ਪੱਖੋਂ ਇਸ ਘਾਟ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ । ਜੇ ਇਸ ਮਹੀਨੇ ਫੈਸਲਾ ਹੋ ਜਾਵੇ ਤਾਂ ਮਾਨਯੋਗ ਹਾਈ ਕੋਰਟ ਦੇ ਫੈਂਸਲੇ ਮੁਤਾਬਿਕ ਅਸੀਂ ਇਸ ਘਾਟ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਇਨ੍ਹਾਂ ਦੀ ਕੋਰਟ ਵਾਲੀ ਗੱਲ ਤਾਂ ਠੀਕ ਹੈ । ਕੋਰਟ ਦੇ ਕੇਸਾਂ ਦਾ ਨਬੇੜਾ ਹੋ ਜਾਵੇ ਤਾਂ ਠੀਕ ਹੈ । ਤਦ ਤੱਕ ਕੋਈ ਵੱਖਰਾ ਰਸਤਾ ਵੀ ਅਪਣਾਇਆ ਜਾ ਸਕਦਾ ਹੈ, ਜਿਸ ਦੇ ਨਾਲ ਇਸ ਘਾਟ ਨੂੰ ਟੈਂਪਰੇਰੀ ਤੌਰ ਤੇ ਪੂਰਾ ਕੀਤਾ ਜਾ ਸਕਦਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਇਕ ਮੈਂ ਵੀ ਗੱਲ ਕਹਿਣੀ ਸੀ । ਅੱਧਾ ਘੰਟਾ ਜ਼ੀਰੋ ਆਵਰ ਹੁੰਦਾ ਹੈ । ਮੈਂ ਵੀ ਆਪਣੀ ਗੱਲ ਕਰਨੀ ਸੀ ।

**ਸ਼੍ਰੀ ਸਪੀਕਰ :** ਅਗਲਾ ਕਾਲ ਅਟੈਨਸ਼ਨ ਨੋਟਿਸ । ਸਰਦਾਰ ਗੁਰਦੀਪ ਸਿੰਘ ਭੁੱਲਰ ।

**(ਕ੍ਰਮ ਨੰ: 48)**

**(1) ਸਰਦਾਰ ਗੁਰਦੀਪ ਸਿੰਘ ਭੁੱਲਰ**
**(2) ਸਰਦਾਰ ਸੁਖਵਿੰਦਰ ਸਿੰਘ ਔਲਖ** } : ਮੈਂ, ਸਰਕਾਰ ਦਾ ਧਿਆਨ ਲੋਕ ਮਹੱਤਤਾ

ਦੇ ਇਕ ਅਹਿਮ ਜਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਕਿ ਅੱਜ ਮੇਰੇ ਹਲਕੇ ਵਿੱਚ ਬਹੁਤ ਹੀ ਚਿੰਤਾ ਪਾਈ ਜਾ ਰਹੀ ਹੈ । ਇਕੋ ਇਕ ਹੀ ਮੇਰੇ ਹਲਕੇ ਦੇ ਪੇਂਡੂ ਏਰੀਏ ਦੇ ਗੁਰੂ ਗੋਬਿੰਦ ਸਿੰਘ ਸਰਕਾਰੀ ਕਾਲਜ, ਜੰਡਿਆਲਾ (ਜਲੰਧਰ) ਵਿੱਚ ਸਾਇੰਸ ਗਰੁੱਪ ਖਤਮ ਕੀਤਾ ਜਾ ਰਿਹਾ ਹੈ । ਇਸ ਨਾਲ ਪੇਂਡੂ ਏਰੀਏ ਦੇ ਵਿਦਿਆਰਥੀ ਸਾਇੰਸ ਦੀ ਪੜ੍ਹਾਈ ਤੋਂ ਸੱਖਣੇ ਰਹਿ ਜਾਣਗੇ । ਇਸ ਲਈ ਮੰਤਰੀ ਸਾਹਿਬ ਸਦਨ ਵਿੱਚ ਬਿਆਨ ਦੇਣ ਕਿ ਸਾਇੰਸ ਗਰੁੱਪ ਨੂੰ ਚਾਲੂ ਰੱਖਕੇ ਵਿਦਿਆਰਥੀਆਂ ਦੀ ਉਚੇਰੀ (ਚੰਗੀ) ਪੜ੍ਹਾਈ ਦਾ ਨੁਕਸਾਨ ਨਾ ਹੋ ਸਕੇ ।

**ਉਚੇਰੀ ਸਿੱਖਿਆ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀ ਚਿੰਤਾ ਬਿਲਕੁਲ ਸਹੀ ਹੈ ਔਰ ਇਸ ਚਿੰਤਾ ਦਾ ਇਲਾਜ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਪਰ ਮੈਂ ਇਕ ਬੇਨਤੀ ਤੁਹਾਡੇ ਸਾਹਮਣੇ ਮੈਂਬਰ ਸਾਹਿਬ ਨੂੰ ਵੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਦਾ ਕਾਲਜ ਹੈ ਉਥੇ ਸਾਇੰਸ ਦਾ ਸਿਰਫ ਇੱਕ ਵਿਦਿਆਰਥੀ ਹੈ ਔਰ ਸਿਰਫ ਇੱਕ ਵਿਦਿਆਰਥੀ ਤੇ ਸਰਕਾਰ 6.5 ਲੱਖ ਰੁਪਿਆ ਸਾਲਾਨਾ ਖਰਚਾ ਨਹੀਂ ਕਰ ਸਕਦੀ । ਮੈਂ ਭਰੋਸਾ ਦਿਵਾਉਂਦਾ ਹਾਂ ਕਿ ਇਹ ਸਾਇੰਸ ਦੇ ਗਰੁੱਪ ਵਾਸਤੇ ਘੱਟੋ ਘੱਟ 10 ਬੱਚੇ ਤਿਆਰ ਕਰ ਲੈਣ । ਸਾਨੂੰ ਉਥੇ ਸਾਇੰਸ ਦਾ ਗਰੁੱਪ ਚਲਾਉਣ ਵਿੱਚ ਖੁਸ਼ੀ ਹੈ ਕਿ ਪੇਂਡੂ ਖੇਤਰ ਦੇ ਵਿੱਚ ਸਾਇੰਸ ਦਾ ਗਰੁੱਪ ਲੈਣ ਵਾਲੇ ਬੱਚੇ ਹਨ । ਇਹ ਮੈਨੂੰ ਭਰੋਸਾ ਦਿਵਾ ਦੇਣ ਕਿ ਅਸੀਂ 10 ਬੱਚੇ ਸਾਇੰਸ ਵਾਲੇ ਤਿਆਰ ਕਰ ਦਿਆਂਗੇ ਤਾਂ ਸਾਨੂੰ ਉਥੋਂ ਸਾਇੰਸ ਦਾ ਗਰੁੱਪ ਚੁੱਕਣ ਦੀ ਕੋਈ ਲੋੜ ਨਹੀਂ ਹੋਵੇਗੀ ਲੇਕਿਨ ਜਿਹੜੀ ਰੈਸ਼ਨੇਲਾਈਜ਼ੇਸਨ ਦੀ ਸਰਕਾਰ ਦੀ ਪਾਲਿਸੀ ਹੈ, ਉਸ

ਸਬੰਧੀ ਮੈਂ ਜੋ ਅੰਕੜੇ ਹਨ, ਉਹ ਤੁਹਾਡੇ ਸਾਹਮਣੇ ਰੱਖਾਂਗਾ । ਇੱਕ ਸਰਕਾਰੀ ਕਾਲਜ ਕਾਲਾ ਅਫ਼ਗਾਨਾ ਹੈ, ਉਥੇ +1 ਵਿਚ ਸਾਇੰਸ ਦੇ 4 ਵਿਦਿਆਰਥੀ ਹਨ, ਔਰ +2 ਵਿੱਚ 3 ਵਿਦਿਆਰਥੀ ਹਨ; ਸਰਕਾਰੀ ਕਾਲਜ ਕੋਜੇਵਾਲ ਵਿੱਚ +1 ਦੇ ਸਾਇੰਸ ਦੇ 3 ਵਿਦਿਆਰਥੀ ਹਨ ਅਤੇ +2 ਵਿੱਚ ਕੇਵਲ 2 ਵਿਦਿਆਰਥੀ ਹਨ । ਸਰਕਾਰੀ ਕਾਲਜ, ਜੰਡਿਆਲਾ ਦੇ ਵਿਚ +1 ਦੇ 1 ਵਿਦਿਆਰਥੀ ਅਤੇ +2 ਵਿੱਚ 10 ਵਿਦਿਆਰਥੀ ਹਨ.... . (ਵਿਘਨ)

**ਸ਼੍ਰੀ ਸਪੀਕਰ :** ਮੈਂ ਕਿਹਾ ਜਥੇਦਾਰ ਜੀ, (ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਵੱਲ ਇਸ਼ਾਰਾ) ਪਹਿਲਾਂ ਮਾਸਟਰ ਮੋਹਨ ਲਾਲ ਜੀ ਨੂੰ ਸੁਣ ਲਓ, ਫਿਰ ਗੱਲਾਂ ਕਰ ਲੈਣਾ ।

**ਮੰਤਰੀ :** ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਇਕ ਇਕ ਵਿਦਿਆਰਥੀ ਜਾਂ ਦੋ-ਦੋ ਵਿਦਿਆਰਥੀਆਂ ਦੇ ਨਾਲ ਏਨਾ ਸਰਕਾਰੀ ਖਰਚਾ ਨਹੀਂ ਕੀਤਾ ਜਾ ਸਕਦਾ । ਇੱਕ-ਇੱਕ ਵਿਦਿਆਰਥੀ ਲਈ ਸਾਇੰਸ ਗਰੁੱਪ ਚੁੱਕੇ ਜਾਣ ਨਾਲ ਕਿਹੜੀ ਉਥੇ ਹਾਹਾਕਾਰ ਮੱਚ ਜਾਣੀ ਹੈ । ਫਿਰ ਵੀ ਮੈਂ ਤੁਹਾਡੇ ਰਾਹੀਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਇਹ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਅਗਰ ਇਹ ਭਰੋਸਾ ਦਿਵਾ ਦੇਣ ਕਿ ਇਸ ਕਾਲਜ ਵਿੱਚ, ਗੁਰੂ ਗੋਬਿੰਦ ਸਿੰਘ ਗੌਰਮਿੰਟ ਕਾਲਜ ਦੇ ਵਿੱਚ 10 ਵਿਦਿਆਰਥੀ ਇਹ ਸਾਇੰਸ ਗਰੁੱਪ ਦੇ ਤਿਆਰ ਕਰ ਦੇਣ ਤਾਂ ਅਸੀਂ ਉਥੋਂ ਸਾਇੰਸ ਦਾ ਗਰੁੱਪ ਵਾਪਸ ਨਹੀਂ ਲੈਂਦੇ ।

**ਸ਼੍ਰੀ ਸਪੀਕਰ :** ਇਨ੍ਹਾਂ ਦਾ ਅਸਲੀ ਮਸਲਾ ਤਾਂ ਇਹ ਹੈ, ਬੇਸਿਕ ਗੱਲ ਇਹ ਹੈ ਕਿ ਪਹਿਲੀ, ਦੂਜੀ, ਤੀਜੀ, ਚੌਥੀ ਅਤੇ ਪੰਜਵੀਂ ਤੱਕ ਹੀ ਜੇ ਬੱਚੇ ਨਹੀਂ ਪੜ੍ਹਦੇ ਤਾਂ ਕਾਲਜ ਵਿੱਚ ਕਿਵੇਂ ਸਾਇੰਸ ਦਾ ਗਰੁੱਪ ਚੱਲੇਗਾ ? ਬੱਚੇ ਕਿਥੋਂ ਲਿਆਉਗੇ ?

**ਸਰਦਾਰ ਗੁਰਦੀਪ ਸਿੰਘ ਭੁੱਲਰ : ਸਪੀਕਰ ਸਾਹਿਬ, ਮੈ ਇਨ੍ਹਾਂ ਦੀ ਗੱਲ ਨਾਲ ਸਹਿਮਤ** ਹਾਂ । ਇਨ੍ਹਾਂ ਨੇ ਸਾਨੂੰ **ਅਲਟੀਮੇਟਮ ਦਿੱਤਾ ਹੈ ਕਿ ਜੇਕਰ ਅਸੀ 10 ਬੱਚੇ ਸਾਇੰਸ ਦੇ ਗਰੁੱਪ** ਵਾਲੇ ਤਿਆਰ ਕਰ ਦਿਆਂਗੇ ਤਾਂ ਸਾਇੰਸ ਦਾ ਗਰੁੱਪ ਉਥੇ ਰੱਖ ਲਿਆ ਜਾਵੇਗਾ, ਨਹੀਂ ਤਾਂ ਚੁੱਕ ਦੇਣਗੇ । ਸਪੀਕਰ ਸਾਹਿਬ, ਟੀਚਰਾਂ ਦੀ ਘਾਟ ਰਹਿਣ ਕਰਕੇ ਪੇਂਡੂ ਏਰੀਆਜ਼ ਦੇ ਵਿੱਚ ਇਹੋ ਜਿਹੇ ਹਾਲਾਤ ਹਨ । ਇਹ ਲੰਮੀ ਚੌੜੀ ਪਾਲਿਸੀ ਹੈ । ਮੈਂ ਇਸ ਪਾਲਿਸੀ ਵਿੱਚ ਨਹੀਂ ਪੈਣਾ ਚਾਹੁੰਦਾ ਮੈਨੂੰ ਇਹ ਮੰਤਰੀ ਜੀ ਸਮਾਂ ਦੇਣ । ਜੇਕਰ 10 ਨਹੀਂ ਤਾਂ 9 ਪੂਰੇ ਕਰ ਦਿਆਂਗੇ ਫਿਰ ਇਹ ਸਾਇੰਸ ਦਾ ਗਰੁੱਪ ਉਥੇ ਚਲਦਾ ਰਹਿਣ ਦੇਣ ।

**ਮੰਤਰੀ : ਸਪੀਕਰ ਸਾਹਿਬ,** ਮੈਂ ਇਸ ਗੱਲ ਦਾ ਭਰੋਸਾ ਦਿਵਾਉਂਦਾ ਹਾਂ ਕਿ ਇਸ **ਅਕਾਦਮਿਕ ਸੈਸ਼ਨ ਤੋਂ ਪਹਿਲਾਂ ਸਾਇੰਸ ਗਰੁੱਪ ਦੇ ਘੱਟੋ ਘੱਟ** 10 **ਵਿਦਿਆਰਥੀ** +1 **ਅਤੇ** 10 ਵਿਦਿਆਰਥੀ +2 ਵਾਸਤੇ ਤਿਆਰ ਕਰ ਲੈਣ ਫਿਰ ਅਸੀਂ ਸਾਇੰਸ ਗਰੁੱਪ ਉਥੋਂ ਨਹੀ ਚੁੱਕਾਂਗੇ ।

ਸਰਦਾਰ ਗੁਰਦੀਪ ਸਿੰਘ ਭੁੱਲਰ : ਠੀਕ ਹੈ ਜੀ ।

**ਸ਼੍ਰੀ ਸਪੀਕਰ :** ਹੁਣ ਪੇਪਰ ਲੇਅ ਹੋਣਗੇ । ਹਾਂ ਜੀ । ਮਿੱਤਲ ਸਾਹਿਬ ।... (ਵਿਘਨ)

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ.......

**ਸ਼੍ਰੀ ਸਪੀਕਰ :** ਮੈਂ ਕਿਹਾ ਜੀ, ਕਲਕੱਤਾ ਜੀ, ਤੁਸੀਂ ਬੈਠੋ । ਮੈ ਤੁਹਾਨੂੰ ਪਹਿਲਾਂ ਹੀ ਜ਼ੀਰੋ ਆਵਰ ਦੇ ਵਿੱਚ ਬੋਲਣ ਲਈ ਟਾਈਮ ਦੇ ਚੁੱਕਾ ਹਾਂ । ਬਾਰ-ਬਾਰ ਜ਼ੀਰੋ ਆਵਰ ਨਹੀਂ ਦਿੱਤਾ ਜਾ ਸਕਦਾ । ਮੈਂ ਤੁਹਾਨੂੰ ਪਹਿਲਾਂ ਟਾਈਮ ਦੇ ਚੁੱਕਾ ਹਾਂ । ਨਹੀਂ, ਹੁਣ ਨਹੀਂ ਹੋ ਸਕਦਾ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ......

**ਸ੍ਰੀ ਸਪੀਕਰ** : ਨਹੀਂ ਜੀ, ਐਲਖ ਸਾਹਿਬ ਨਹੀ । ਤੁਸੀਂ ਆਪਣੀ ਗੱਲ ਜ਼ੀਰੋ ਆਵਰ ਵਿੱਚ ਕਰ ਲੈਂਦੇ । ਜ਼ੀਰੋ ਅਵਰ ਵਿੱਚ ਤੁਸੀਂ ਆਪਣੀ ਗੱਲ ਕਹਿ ਲੈਂਦੇ, ਉਦੋਂ ਵੀ ਇਹ ਹੋ ਸਕਦੀ ਸੀ । (ਵਿਘਨ) ਮੈਂ ਕਿਹਾ ਸੀ, ਤੁਸੀਂ ਮਤੇ ਤੇ ਅੱਗੇ ਬੋਲ ਲੈਣਾ । ਹੁਣ ਪੇਪਰ ਲੇਅ ਹੋਣਗੇ ।

## PAPERS LAID ON THE TABLE OF THE HOUSE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ)** : ਸ੍ਰੀਮਾਨ ਜੀ, ਮੈਂ ਪੰਜਾਬ ਮੋਟਰ ਗੱਡੀਆਂ (ਪਹਿਲੀ ਸੋਧਨਾ) ਨਿਯਮਾਂਵਲੀ, 2001 ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਮੋਟਰ ਗੱਡੀਆਂ ਐਕਟ, 1988 ਦੀ ਧਾਰਾ 212 ਅਧੀਨ ਲੋੜੀਂਦਾ ਹੈ ।

---

## PRESENTATION OF REPORTS OF THE COMMITTEES

1. **ਮੈਂਬਰ, ਲੋਕ ਲੇਖਾ ਕਮੇਟੀ (ਸਰਦਾਰ ਸਾਧੂ ਸਿੰਘ ਪਾਇਲ)** : ਸ੍ਰੀਮਾਨ ਜੀ, ਮੈਂ-

(i) ਸਾਲਾਂ 1989-90 ਅਤੇ 1990-91 ਲਈ ਲੋਕ ਕਾਰਜ ਵਿਭਾਗ (ਜਨ ਸਿਹਤ) ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1989-90 ਅਤੇ 1990-91 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 134ਵੀਂ ਰਿਪੋਰਟ;

(ii) ਸਾਲਾਂ 1988-89, 1989-90 ਅਤੇ 1990-91 ਲਈ ਸਿੰਚਾਈ, ਉਦਯੋਗ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ, ਵਿੱਚ, ਬਿਜਲੀ ਅਤੇ ਬਾਗਬਾਨੀ ਵਿਭਾਗਾਂ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1988-89, 1989-90 ਅਤੇ 1990-91 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 135ਵੀਂ ਰਿਪੋਰਟ;

(iii) ਸਾਲਾਂ 1991-92 ਅਤੇ 1995-96 ਲਈ ਆਬਕਾਰੀ ਅਤੇ ਕਰ ਵਿਭਾਗ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1991-92 ਅਤੇ 1995-96 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 136ਵੀਂ ਰਿਪੋਰਟ; ਅਤੇ

(iv) ਸਾਲਾਂ 1984-85, 1985-86, 1986-87, 1988-89, 1989-90, 1990-91, 1991-92 ਅਤੇ 1994-95 ਲਈ ਮਾਲ, ਤਕਨੀਕੀ ਸਿਖਿਆ, ਖੇਡ, ਟਰਾਂਸਪੋਰਟ, ਪਸ਼ੂ-ਪਾਲਣ, ਬਸਤੀਵਾਦ ਅਤੇ ਬਾਗਵਾਨੀ ਵਿਭਾਗਾਂ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1984-85, 1985-86, 1986-87, 1988-89, 1989-90, 1990-91, 1991-92 ਅਤੇ 1994-95 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 137ਵੀਂ ਰਿਪੋਰਟ ਪੇਸ਼ ਕਰਦਾ ਹਾਂ ।

2. **ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਮੱਖਣ ਸਿੰਘ)** : ਸ੍ਰੀਮਾਨ ਜੀ, ਮੈਂ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਨਾਲ ਸਬੰਧਤ ਸਾਲਾਂ 1986-87 ਅਤੇ 1987-88 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) ਵਿਚ ਆਉਂਦੇ ਆਡਿਟ ਪੈਰਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 68ਵੀਂ ਰਿਪੋਰਟ ਪੇਸ਼ ਕਰਦਾ ਹਾਂ ।

3. **ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਗੁਰਦੀਪ ਸਿੰਘ ਭੁੱਲਰ)** : ਸ੍ਰੀਮਾਨ ਜੀ, ਮੈਂ ਡਾਕਟਰੀ ਸਿੱਖਿਆ ਅਤੇ ਖੋਜ ਵਿਭਾਗ, ਪੰਜਾਬ ਨਾਲ ਸਬੰਧਤ ਸਾਲ 2000-2001 ਲਈ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

4. **ਮੈਂਬਰ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ (ਚੌਧਰੀ ਰਾਮ ਲਾਲ)** : ਸ੍ਰੀਮਾਨ ਜੀ, ਮੈਂ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਿਟਿਡ (ਪਨਸਪ) ਨਾਲ ਸਬੰਧਤ ਸੇਵਾਵਾਂ ਅਤੇ ਅਸਾਮੀਆਂ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਰਾਖਵੇਂਕਰਨ ਸਬੰਧੀ ਸਾਲ 2000-2001 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 28ਵੀਂ ਰਿਪੋਰਟ ਪੇਸ਼ ਕਰਦਾ ਹਾਂ ।

5. **ਸਭਾਪਤੀ, ਮੇਜ਼ ਤੇ ਰੱਖੇ ਗਏ/ਰੱਖੇ ਜਾਣ ਵਾਲੇ ਕਾਗਜ਼-ਪੱਤਰਾਂ ਸਬੰਧੀ ਕਮੇਟੀ (ਸ੍ਰੀ ਜਗਦੀਸ਼ ਸਾਹਨੀ)** : ਸ੍ਰੀਮਾਨ ਜੀ, ਮੈਂ ਸਾਲ 2000-2001 ਲਈ ਮੇਜ਼ ਤੇ ਰੱਖੇ ਗਏ/ ਰੱਖੇ ਜਾਣ ਵਾਲੇ ਕਾਗਜ਼-ਪੱਤਰਾਂ ਸਬੰਧੀ ਕਮੇਟੀ ਦੀ 12ਵੀਂ ਰਿਪੋਰਟ ਪੇਸ਼ ਕਰਦਾ ਹਾਂ ।

6. **ਮੈਂਬਰ ਅਧੀਨ ਵਿਧਾਨ ਕਮੇਟੀ (ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ)** : ਸ੍ਰੀਮਾਨ ਜੀ, ਮੈਂ ਸਾਲ 2000-2001 ਲਈ ਅਧੀਨ ਵਿਧਾਨ ਕਮੇਟੀ ਦੀ 30ਵੀਂ ਰਿਪੋਰਟ ਪੇਸ਼ ਕਰਦਾ ਹਾਂ ।

---

**ਸ੍ਰੀ ਸਪੀਕਰ** : ਮੈਂ ਸਤਿਕਾਰਯੋਗ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਪ੍ਰੈਸ ਗੈਲਰੀ ਤੋਂ ਪਤਾ ਕੀਤਾ ਹੈ ਅਤੇ ਮੈਨੂੰ ਜੋ ਉਥੋਂ ਲਿਖਤੀ ਇਨਫਰਮੇਸ਼ਨ ਮਿਲੀ ਹੈ, ਉਹ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ :

> ਕੱਲ੍ਹ ਸਰਦਾਰ ਰਵੀ ਇੰਦਰ ਸਿੰਘ ਜੀ ਵੱਲੋਂ ਕਹੀ ਗਈ ਗੱਲ ਗਲਤ ਹੈ ਕਿ ਪੱਤਰਕਾਰਾਂ ਨੂੰ, ਪ੍ਰੈਸ ਰਿਪੋਰਟਰਾਂ ਨੂੰ ਲਾਬੀ ਵਿਚ ਜਾਣ ਤੋਂ ਰੋਕਿਆ ਗਿਆ ਹੈ । ਪ੍ਰੈਸ ਗੈਲਰੀ ਕੋਲ ਅਜਿਹੀ ਕੋਈ ਸ਼ਿਕਾਇਤ ਨਹੀਂ ਆਈ ਕਿ ਕਿਸੇ ਪੱਤਰਕਾਰ ਨੂੰ ਲਾਬੀ ਵਿਚ ਜਾਣ ਤੋਂ ਰੋਕਿਆ ਗਿਆ ਹੋਵੇ । ਕਿਰਪਾ ਕਰਕੇ ਇਹ ਗੱਲ ਸਦਨ ਵਿਚ ਸਪਸ਼ਟ ਕਰ ਦਿੱਤੀ ਜਾਵੇ ।
>
> ਸਹੀ/-
>
> ਬਲਜੀਤ ਬੱਲੀ,
>
> ਮੀਤ ਪ੍ਰਧਾਨ, ਪ੍ਰੈਸ ਗੈਲਰੀ ।

---

## RESOLUTION RE. CONDEMNATION OF THE SENSELESS ACT OF OPERATION BLUE STAR UNDERTAKEN AT SRI HARMANDIR SAHIB, AMRITSAR IN JUNE, 1984

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

> "ਇਹ ਸਦਨ ਜੂਨ, 1984 ਵਿਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਕੀਤੇ ਗਏ "ਓਪਰੇਸ਼ਨ ਬਲਿਊਸਟਾਰ" ਦੀ ਵਿਵੇਕਹੀਨ ਕਾਰਵਾਈ, ਜਿਸ ਵਿਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਜਿਹੜਾ ਕਿ ਸੰਸਾਰ ਵਿਚ ਪਵਿੱਤਰ ਅਤੇ ਧਾਰਮਿਕ ਅਸਥਾਨਾਂ ਵਿਚੋਂ ਸਭ ਨਾਲੋਂ ਵੱਧ ਪਵਿੱਤਰ ਸਥਾਨ ਹੈ, ਦੇ ਪਵਿੱਤਰ ਅਹਾਤੇ ਅੰਦਰ ਭੋਲੇ-ਭਾਲੇ ਸ਼ਰਧਾਲੂ ਮਾਰੇ ਗਏ ਸਨ, ਜਿਸ ਨੇ ਸਮੁੱਚੀ ਮਾਨਵਤਾ ਦੀ ਮਾਨਸਿਕਤਾ ਤੇ ਇਕ ਚਿਰ-ਸਥਾਈ ਅਤੇ ਡੂੰਘਾ ਅਸਰ ਪਾਇਆ ਸੀ, ਦੀ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਨਿਖੇਧੀ ਕਰਨ ਦਾ ਸਰਬ-ਸੰਮਤੀ ਨਾਲ ਸੰਕਲਪ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਇਸ ਸਦਨ ਦੀਆਂ ਭਾਵਨਾਵਾਂ ਕੇਂਦਰ ਸਰਕਾਰ ਤੱਕ ਪਹੁੰਚਾਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ ।"

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ :

"ਇਹ ਸਦਨ ਜੂਨ, 1984 ਵਿਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਕੀਤੇ ਗਏ "ਓਪਰੇਸ਼ਨ ਬਲਿਊਸਟਾਰ" ਦੀ ਵਿਵੇਕਹੀਨ ਕਾਰਵਾਈ ਜਿਸ ਵਿਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਜਿਹੜਾ ਕਿ ਸੰਸਾਰ ਵਿਚ ਪਵਿੱਤਰ ਅਤੇ ਧਾਰਮਿਕ ਅਸਥਾਨਾਂ ਵਿਚੋਂ ਸਭ ਨਾਲੋਂ ਵੱਧ ਪਵਿੱਤਰ ਸਥਾਨ ਹੈ, ਦੇ ਪਵਿੱਤਰ ਅਹਾਤੇ ਅੰਦਰ ਭੋਲੇ-ਭਾਲੇ ਸ਼ਰਧਾਲੂ ਮਾਰੇ ਗਏ ਸਨ, ਜਿਸ ਨੇ ਸਮੁੱਚੀ ਮਾਨਵਤਾ ਦੀ ਮਾਨਸਿਕਤਾ ਤੇ ਇਕ ਚਿਰ-ਸਥਾਈ ਅਤੇ ਡੂੰਘਾ ਅਸਰ ਪਾਇਆ ਸੀ, ਦੀ ਨਿਖੇਧੀ ਕਰਨ ਦਾ ਸਬਰਸੰਮਤੀ ਨਾਲ ਸੰਕਲਪ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਇਸ ਸਦਨ ਦੀਆਂ ਭਾਵਨਾਵਾਂ ਕੇਂਦਰ ਸਰਕਾਰ ਤੱਕ ਪਹੁੰਚਾਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ ।"

ਹਾਂ ਜੀ, ਮਹੇਸ਼ਇੰਦਰ ਸਿੰਘ ਜੀ, ਤੁਸੀਂ ਭੁੱਲਰ ਸਾਹਿਬ ਦੇ ਬੋਲਣ ਤੋਂ ਬਾਅਦ ਸਿਰਫ 10 ਮਿੰਟ ਬੋਲਣਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਉਹ ਤਾਂ ਠੀਕ ਹੈ ਜੀ, ਪਰ ਮੈਂ ਤਾਂ ਥੋੜ੍ਹੀ ਅਮੈਂਡਮੈਂਟ ਕਰਨੀ ਚਾਹੁੰਦਾ ਹਾਂ ਜੀ ।

**ਸ੍ਰੀ ਸਪੀਕਰ :** ਗਰੇਵਾਲ ਸਾਹਿਬ, ਪਹਿਲਾਂ ਭੁੱਲਰ ਸਾਹਿਬ ਨੂੰ ਬੋਲ ਲੈਣ ਦਿਓ । ਜਦੋਂ ਤੁਸੀਂ ਬੋਲਣਾ ਹੈ, ਉਸ ਸਮੇਂ ਆਪਣੀ ਤਰਮੀਮ ਦੇ ਦੇਣਾ । ਮੈਂ ਤੁਹਾਡਾ ਟਾਈਮ ਨੋਟ ਕਰ ਲਿਆ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ (ਨੂਰਮਹਿਲ) :** ਸਪੀਕਰ ਸਾਹਿਬ, ਇਹ ਬਲਿਊ ਸਟਾਰ ਅਪਰੇਸ਼ਨ ਦੀ ਘਟਨਾ ਬਹੁਤ ਹੀ ਦੁਖਦਾਈ ਘਟਨਾ ਸੀ, ਜਿਸ ਦੇ ਬਾਰੇ ਮੈਂ ਕਹਿ ਸਕਦਾ ਹਾਂ ਕਿ ਕੇਵਲ ਸਿੱਖਾਂ ਦੇ ਹੀ ਨਹੀਂ ਬਲਕਿ ਹਰ ਗੁਰੂ ਨਾਨਕ ਨਾਮ ਲੇਵਾ ਔਰ ਮਨੁੱਖਤਾ ਦਾ ਦਰਦ ਰੱਖਣ ਵਾਲੇ ਜਿਹੜੇ ਹਿਰਦੇ ਸਨ ਇਸ ਨੇ ਉਨ੍ਹਾਂ ਨੂੰ ਵਲੂੰਦਰ ਕੇ ਰੱਖ ਦਿੱਤਾ । ਇਹੋ ਜਿਹੀ ਘਟਨਾ ਵਾਪਰੀ ਹੈ ਜਿਹੜੀ ਲੰਮੇ-ਚੌੜੇ ਇਤਿਹਾਸ ਵਿੱਚ, ਕਿਸੇ ਵੀ ਆਜ਼ਾਦ ਦੇਸ਼ ਵਿੱਚ, ਉਸ ਦੇਸ਼ ਦੀਆਂ ਫੌਜਾਂ ਵਲੋਂ ਕਾਲੀ ਕਾਰਵਾਈ, ਜੇ ਮੈਂ ਕਹਿ ਦੇਵਾਂ ਤਾਂ ਕੋਈ ਅਤਿ-ਕਥਨੀ ਨਹੀਂ ਹੈ । ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮੈਂ ਕੁਝ ਗੱਲਾਂ ਕਰਨੀਆਂ ਚਾਹਾਂਗਾ ਕਿ ਜਿਸ ਵੇਲੇ ਦੇਸ਼ ਆਜ਼ਾਦ ਹੋਇਆ, ਆਜ਼ਾਦੀ ਦੇ ਦੌਰਾਨ ਜਿਨ੍ਹਾਂ ਸਿੱਖਾਂ ਨੇ ਵੱਧ-ਚੜ੍ਹ ਕੇ ਹਿੱਸਾ ਪਾਇਆ, ਉਨ੍ਹਾਂ ਨੂੰ ਕਾਂਗਰਸ ਨੇ ਅੱਤਵਾਦੀ ਕਹਿ ਕੇ ਪੇਸ਼ ਕੀਤਾ ਅਤੇ ਇਕ ਹਊਆ ਬਣਾਇਆ । ਕਾਂਗਰਸੀਆਂ ਨੇ ਆਪਣੀ ਰਾਜਸੀ ਭੁੱਖ ਮਿਟਾਉਣ ਲਈ ਇਹ ਸਭ ਕੁਝ ਕੀਤਾ, ਮੈਂ ਉਨ੍ਹਾਂ ਦਾ ਛੋਟਾ ਜਿਹਾ ਇਤਿਹਾਸ ਵਰਣਨ ਕਰਨਾ ਚਾਹਾਂਗਾ ।

*11.43 ਵਜੇ ਪੂਰਵ ਦੁਪਹਿਰ । (ਇਸ * ਸਮੇ ਕੈਪਟਨ ਬਲਬੀਰ ਸਿੰਘ ਬਾਠ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਦੇਸ਼ ਦੀ ਆਜ਼ਾਦੀ ਲਈ ਲਗਭਗ 80% ਤੋਂ ਉਪਰ ਕੁਰਬਾਨੀਆਂ ਸਿੱਖਾਂ ਨੇ ਕੀਤੀਆਂ, ਪੰਜਾਬੀਆਂ ਨੇ ਕੀਤੀਆਂ, ਚਾਹੇ ਉਹ ਫਾਂਸੀਆਂ ਤੇ ਚੜ੍ਹਨ ਦੀ ਗੱਲ ਸੀ । ਜੇ ਸਾਰੇ ਦੇਸ਼ ਵਿੱਚ 121 ਨੂੰ

ਫਾਂਸੀ ਦੀ ਸਜਾ ਦਿੱਤੀ ਗਈ ਤਾਂ ਉਨ੍ਹਾਂ ਦੇ ਵਿਚੋਂ ਲਗਭਗ 91-92 ਸਿੱਖ ਸਨ। ਜੇ 2650 ਬੰਦਿਆਂ ਨੂੰ ਕਾਲੇ ਪਾਣੀ ਭੇਜਿਆ ਗਿਆ ਤਾਂ ਉਨ੍ਹਾਂ ਦੇ ਵਿਚੋਂ ਲਗਭਗ 2400 ਬੰਦੇ ਸਿੱਖ ਸਨ। ਜੋ ਮਲੇਰਕੋਟਲਾ ਵਿੱਚ 70 ਕੂਕੇ ਉਡਾਏ ਗਏ ਤਾਂ ਉਹ ਵੀ ਸਾਰੇ ਹੀ ਇਸ ਕੌਮ ਦੇ ਨਾਲ ਸਬੰਧ ਰੱਖਦੇ ਸਨ। ਸੋ, ਇਸ ਕਰਕੇ ਜਿਸ ਕੌਮ ਨੇ ਏਡੀਆਂ ਵੱਡੀਆਂ ਕੁਰਬਾਨੀਆਂ ਦੇ ਕੇ ਦੇਸ਼ ਨੂੰ ਆਜ਼ਾਦ ਕਰਵਾਇਆ ਹੋਵੇ, ਉਨ੍ਹਾਂ ਦੇ ਧਾਰਮਿਕ ਸਥਾਨ ਨੂੰ ਬੜੀ ਬੁਰੀ ਤਰ੍ਹਾਂ ਜਾਲਮਾਨਾਂ ਢੰਗ ਨਾਲ ਇਕ ਬਦਲਾ ਲਊ ਭਾਵਨਾ ਦੇ ਨਾਲ ਢਹਿ-ਢੇਰੀ ਕਰਾਉਣਾ ਇਕ ਬਹੁਤ ਵੱਡੀ ਦੁਖਦਾਈ ਗੱਲ ਹੈ। ਮੈਂ ਥੋੜ੍ਹਾ ਜਿਹਾ ਪਿੱਛੇ ਜਾਣਾ ਚਾਹਾਂਗਾ। ਚੇਅਰਮੈਨ ਸਾਹਿਬ, ਕਾਂਗਰਸ ਦਾ ਹਮੇਸ਼ਾ ਹੀ ਇਹ ਵਤੀਰਾ ਰਿਹਾ ਹੈ, ਜਿਸ ਵੇਲੇ ਕਾਂਗਰਸ ਦਾ 1928 ਵਿੱਚ ਇਜਲਾਸ ਹੋਇਆ, ਜਿੱਥੇ ਇਹ ਗੱਲ ਤਹਿ ਕਰਨੀ ਸੀ ਕਿ ਜਿਹੜੀ ਸਾਡੀ ਵਰਕਿੰਗ ਕਮੇਟੀ ਹੈ, ਉਸ ਦੀਆਂ ਟਰਮਜ਼ ਅਤੇ ਕੰਡੀਸ਼ਨਜ਼ ਕੀ-ਕੀ ਹੋਣੀਆਂ ਹਨ, ਉਸ ਵੇਲੇ ਮੁਸਲਮਾਨ ਭਰਾਵਾਂ ਲਈ ਜਿਹੜੀਆਂ ਰਾਖਵੀਆਂ ਸੀਟਾਂ ਰੱਖੀਆਂ ਗਈਆਂ ਸਨ, ਉਸ ਵੇਲੇ ਵੀ ਧੋਖਾ ਕੀਤਾ ਗਿਆ ਸੀ ਅਤੇ ਉਸ ਵੇਲੇ ਬਾਬਾ ਖੜਕ ਸਿੰਘ ਨੇ ਜਦੋਂ ਆਵਾਜ਼ ਉਠਾਈ ਤਾਂ ਉਸ ਵੇਲੇ ਜਿਹੜੀ ਰਿਪੋਰਟ ਤਿਆਰ ਕੀਤੀ ਗਈ ਸੀ, ਉਹ ਜਵਾਹਰ ਲਾਲ ਨਹਿਰੂ ਨੂੰ ਵਾਪਸ ਲੈਣੀ ਪਈ ਸੀ। ਦੇਸ਼ ਦੇ ਆਜ਼ਾਦ ਹੋਣ ਤੋਂ ਬਾਅਦ ਸਾਡੇ ਨਾਲ ਕੀ ਹੋਇਆ, ਮੈਂ ਜ਼ਿਆਦਾ ਲੰਮੀ-ਚੌੜੀ ਬਹਿਸ ਵਿੱਚ ਨਹੀਂ ਪੈਣਾ ਚਾਹੁੰਦਾ। ਮਹਾਤਮਾ ਗਾਂਧੀ ਨੇ ਗੁਰਦੁਆਰਾ ਸੀਸ ਗੰਜ ਵਿਖੇ ਸੰਨ 1931 ਨੂੰ ਇਹ ਭਰੋਸਾ ਦਿਵਾਇਆ ਸੀ ਕਿ ਸਿੱਖ ਸਾਡੇ ਦੋਸਤ ਹਨ, ਸਾਡੇ ਭਰਾ ਹਨ ਅਤੇ ਉਨ੍ਹਾਂ ਨੂੰ ਡਰਨ ਦੀ ਲੋੜ ਨਹੀਂ ਹੈ। ਇਹ ਬਹਾਦਰ ਕੌਮ ਹੈ। ਉਨ੍ਹਾਂ ਨੇ ਕਿਹਾ ਕਿ ਇਹ ਜਾਣਦੇ ਹਨ ਕਿ ਇਨ੍ਹਾਂ ਨੇ ਹੱਕ ਕਿਵੇਂ ਪ੍ਰਾਪਤ ਕਰਨੇ ਹਨ। ਇਹ ਹਥਿਆਰਾਂ ਨਾਲ ਵੀ ਹੱਕ ਲੈਣਾ ਜਾਣਦੇ ਹਨ। ਮੈਂ ਮਹਾਤਮਾ ਗਾਂਧੀ ਦੀ ਸਟੇਟਮੈਂਟ ਪੜ੍ਹ ਕੇ ਸੁਣਾਉਂਦਾ ਹਾਂ ਜਿਹੜੀ ਉਨ੍ਹਾਂ ਨੇ ਉਸ ਵਕਤ ਕਹੀ :

"Our Sikh friends have no reason to fear that it (the Congress) would betray them. For, the moment it does so, the Congress would not only thereby seal its own doom but that of the country too. Moreover, Sikhs are a brave people. They know how to safeguard their rights by the exercise of arms if it should ever come to that.

ਸੋ, ਚੇਅਰਮੈਨ ਸਾਹਿਬ, ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਸਿੱਖ ਬਹਾਦਰ ਕੌਮ ਹੈ। ਇਨ੍ਹਾਂ ਨੂੰ ਪਤਾ ਹੈ ਕਿ ਅਸੀਂ ਆਪਣੇ ਹੱਕ ਕਿਵੇਂ ਲੈ ਸਕਦੇ ਹਾਂ। ਉਸ ਤੋਂ ਬਾਅਦ ਪੰਡਤ ਜਵਾਹਰ ਲਾਲ ਨਹਿਰੂ ਨੇ 1946 ਵਿੱਚ ਵੀ ਇਹੋ ਜਿਹਾ ਭਰੋਸਾ ਦਿਵਾਇਆ ਸੀ ਕਿ ਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਜੇ ਹਿੰਦੁਸਤਾਨ ਦੇ ਉੱਤਰ ਵਿੱਚ ਇਹੋ ਜਿਹਾ ਖਿੱਤਾ ਬਣਾਇਆ ਜਾਵੇ। ਉਥੇ ਸਿੱਖ ਆਪਣੇ ਆਪ ਨੂੰ ਮਹਿਸੂਸ ਕਰ ਸਕਣਗੇ ਕਿ ਅਸੀਂ ਇੱਕ ਨੰਬਰ ਦੇ ਸ਼ਹਿਰੀ ਹਾਂ। ਇੱਥੇ ਇੱਕ ਗੱਲ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਦੇਸ਼ ਅਜ਼ਾਦ ਹੋਣ ਤੋਂ ਬਾਅਦ ਇੱਥੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਨੇ ਸਰਕੂਲਰ ਜਾਰੀ ਕਰ ਦਿੱਤਾ ਕਿ ਸਿੱਖ ਜ਼ਰਾਇਮ ਪੇਸ਼ਾ ਕੌਮ ਹੈ। ਉਨ੍ਹਾਂ ਨੇ ਡੀ.ਸੀਜ਼. ਨੂੰ ਹਦਾਇਤਾਂ ਕੀਤੀਆਂ ਕਿ ਉਨ੍ਹਾਂ ਤੇ ਨਜ਼ਰ ਰੱਖੀ ਜਾਵੇ। ਇਹ ਇਲਲੀਗਲ ਕੌਮ ਹੈ। ਸਭ ਤੋਂ ਵੱਡਾ ਜਿਹੜਾ ਇਨਾਮ ਸਿੱਖਾਂ ਨੂੰ ਮਿਲਿਆ, ਉਹ ਇਹ ਸੀ ਕਿ ਇਨ੍ਹਾਂ ਨੂੰ ਜ਼ਰਾਇਮ ਪੇਸ਼ਾ ਕਰਾਰ ਦੇ ਦਿੱਤਾ ਗਿਆ ਜਦ ਕਿ ਇਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿੱਚ ਸਭ ਤੋਂ ਵੱਧ ਹਿੱਸਾ ਪਾਇਆ। ਕਾਂਗਰਸ ਨੇ ਘੱਟ ਗਿਣਤੀ ਲੋਕਾਂ ਅਤੇ ਖਾਸ ਕਰਕੇ ਸਿੱਖਾਂ ਨੂੰ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਖਤਮ ਕਰਨ ਲਈ ਹਿੰਦੂ ਸਿੱਖਾਂ ਵਿੱਚ ਪਾੜਾ ਵਧਾਇਆ ਤਾਂ ਕਿ ਉਨ੍ਹਾਂ ਦਾ ਰਾਜ-ਭਾਗ ਕਾਇਮ ਰਹਿ ਸਕੇ । ਉਨ੍ਹਾਂ ਦੇ ਮਨਸੂਬੇ ਇਨ੍ਹਾਂ ਗੱਲਾਂ ਤੋਂ ਜ਼ਾਹਿਰ ਹੋ ਜਾਂਦੇ ਹਨ । ਅਜ਼ਾਦੀ ਤੋਂ ਪਹਿਲਾਂ ਸਿੱਖਾਂ ਨੂੰ ਪੁੱਛਿਆ ਗਿਆ ਸੀ ਕਿ ਤੁਸੀਂ ਹਿੰਦੁਸਤਾਨ ਵਿੱਚ ਰਹਿਣਾ ਚਾਹੁੰਦੇ ਹੋ ਜਾਂ ਪਾਕਿਸਤਾਨ ਵਿਚ ਤਾਂ ਸਿੱਖਾਂ ਨੇ ਕਿਹਾ ਸੀ ਕਿ ਅਸੀਂ ਹਿੰਦੁਸਤਾਨ ਵਿੱਚ ਰਹਿਣਾ ਠੀਕ ਸਮਝਦੇ ਹਾਂ । ਚੇਅਰਮੈਨ ਸਾਹਿਬ, ਜਿਸ ਵੇਲੇ ਦੇਸ਼ ਅਜ਼ਾਦ ਹੋ ਗਿਆ ਤਾਂ ਇਸ ਦੇਸ਼ ਵਿੱਚ ਇਹ ਕਾਨੂੰਨ ਬਣਾਇਆ ਗਿਆ ਸੀ ਕਿ ਬੋਲੀ ਦੇ ਆਧਾਰ ਤੇ ਸੂਬੇ ਬਣਾਏ ਜਾਣਗੇ । ਹਿੰਦੁਸਤਾਨ ਵਿੱਚ ਬਹੁਤ ਸਾਰੇ ਸੂਬੇ ਬੋਲੀ ਦੇ ਆਧਾਰ ਤੇ ਬਣਾਏ ਗਏ, ਜਿਨ੍ਹਾਂ ਵਿੱਚ ਮਹਾਂਰਾਸ਼ਟਰ ਅਤੇ ਗੁਜਰਾਤ ਸ਼ਾਮਲ ਹਨ ਪਰ ਜਦੋਂ ਪੰਜਾਬ ਦੀ ਗੱਲ ਆਈ ਤਾਂ ਪੰਜਾਬੀਆਂ ਨੇ ਕਿਹਾ ਕਿ ਸਾਨੂੰ ਬੋਲੀ ਦੇ ਆਧਾਰ ਤੇ ਹੀ ਹੱਕ ਮਿਲਣਾ ਚਾਹੀਦਾ ਹੈ । ਉਸ ਵੇਲੇ ਕਾਂਗਰਸ ਦੇ ਲੀਡਰ ਇਸ ਮੰਗ ਨੂੰ ਫਿਰਕੂ ਮੰਗ ਕਹਿ ਕੇ ਟਾਲ ਮਟੋਲ ਕਰਦੇ ਰਹੇ ਅਤੇ ਇਹ ਮੰਗ ਮੰਨਣ ਤੋਂ ਇਨਕਾਰੀ ਹੁੰਦੇ ਰਹੇ । ਚੇਅਰਮੈਨ ਸਾਹਿਬ, ਇਹ ਗੱਲ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਪੰਜਾਬੀ ਸੂਬੇ ਦੀ ਮੰਗ ਮੰਨਵਾਉਣ ਵਾਸਤੇ 57,000 ਸਿੱਖ ਜੇਲ੍ਹਾਂ ਦੀਆਂ ਕੋਠੜੀਆਂ ਵਿੱਚ ਗਏ । 11-12 ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ । ਦੇਸ਼ ਦੇ ਨਵੇਂ ਸੂਬੇ ਬੋਲੀ ਦੇ ਆਧਾਰ ਤੇ ਬਣਾਏ ਗਏ ਪਰ ਪੰਜਾਬ ਨਾਲ ਇਨ੍ਹਾਂ ਦੀ ਰੰਜਸ਼ ਸੀ ਔਰ ਇਹ ਕਲਪਨਾ ਕਾਂਗਰਸ ਅੰਦਰ ਸੀ ਕਿ ਪੰਜਾਬ ਨੂੰ ਇਸ ਤੋਂ ਵਿਰਵਾ ਰੱਖਿਆ ਜਾਵੇ । ਸੋ ਲੰਬੀ ਜੱਦੋ-ਜਹਿਦ ਤੋ ਬਾਅਦ ਜਦੋਂ ਸੂਬਾ ਮਿਲਿਆ ਤਾਂ ਉਹ ਵੀ ਠੀਕ ਨਹੀਂ ਮਿਲਿਆ । ਬਹੁਤ ਸਾਰੇ ਲੀਡਰ ਅਤੇ ਜਿਹੜੇ ਇਸ ਹਾਊਸ ਵਿੱਚ ਲੀਡਰ ਆਫ ਦਿ ਹਾਊਸ ਵੀ ਰਹੇ, ਉਨ੍ਹਾਂ ਨੇ ਕਿਹਾ ਕਿ ਸਾਡੀ ਲਾਸ਼ ਤੇ ਸੂਬਾ ਬਣੇਗਾ ਪਰ ਉਨ੍ਹਾਂ ਦਾ ਪੰਜਾਬ ਨਾਲ ਧੋਖਾ ਸੀ । ਸੂਬਾ ਬਣਨ ਤੋਂ ਬਾਅਦ ਸਾਨੂੰ ਰਾਜਧਾਨੀ ਵੀ ਠੀਕ ਨਹੀਂ ਮਿਲੀ । ਜਦੋਂ ਮਹਾਂਰਾਸ਼ਟਰ ਵਿੱਚੋਂ ਗੁਜਰਾਤ ਬਣਿਆ ਸੀ ਤਾਂ ਮਹਾਂਰਾਸ਼ਟਰ ਦੀ ਰਾਜਧਾਨੀ ਬੰਬਈ ਮਹਾਂਰਾਸ਼ਟਰ ਕੋਲ ਰਹਿ ਗਈ ਅਤੇ ਗੁਜਰਾਤ ਦੀ ਨਵੀਂ ਰਾਜਧਾਨੀ ਬਣਾਈ ਗਈ ਪਰ ਪੰਜਾਬ ਨੂੰ ਰਾਜਧਾਨੀ ਨਹੀਂ ਦਿੱਤੀ ਗਈ । ਚੰਡੀਗੜ੍ਹ, ਪੰਜਾਬ ਦੇ ਪਿੰਡਾਂ ਦਾ ਉਜਾੜਾ ਕਰਕੇ ਬਣਿਆ ਸੀ ਪਰ ਫਿਰ ਵੀ ਇਹ ਪੰਜਾਬ ਨੂੰ ਨਾ ਦਿੱਤਾ ਗਿਆ । ਇਸ ਕਰਕੇ ਪੰਜਾਬ ਇਹੋ ਜਿਹੀ ਸਟੇਟ ਹੈ, ਜਿਸ ਦੀ ਆਪਣੀ ਕੋਈ ਰਾਜਧਾਨੀ ਨਹੀਂ । ਪੰਜਾਬ ਸੂਬਾ ਇਹੋ ਜਿਹਾ ਸੂਬਾ ਹੈ, ਜਿੱਥੇ ਕੋਲਾ ਨਹੀਂ ਮਿਲਦਾ, ਜਿੱਥੇ ਸੋਨਾ ਨਹੀਂ ਮਿਲਦਾ, ਲੋਹਾ ਨਹੀਂ ਮਿਲਦਾ, ਕੇਵਲ ਤੇ ਕੇਵਲ ਜਿਹੜਾ ਮੇਨ ਸੋਰਸ ਹੈ, ਉਹ ਪਾਣੀ ਹੈ । ਰਾਜਸਥਾਨ ਸਾਡਾ ਗਵਾਂਢੀ ਸੂਬਾ ਹੈ, ਅਸੀਂ ਆਪਣਾ ਪਾਣੀ ਘੱਟ ਕਰਕੇ ਪੂਰੀ ਤਰੱਕੀ ਨਹੀਂ ਕਰ ਸਕਦੇ । ਪੰਜਾਬ ਦੇ ਵਿੱਚ ਤਾਂ ਪਹਿਲਾਂ ਪਾਣੀ ਪੂਰਾ ਨਹੀਂ ਸੀ । ਅੱਜ ਸਾਰੇ ਹਾਹਾਕਾਰ ਮੱਚੀ ਹੋਈ ਹੈ । ਅਸੀਂ ਇਸ ਦਾ ਅੰਦਾਜ਼ਾ ਲਗਾ ਸਕਦੇ ਹਾਂ, ਅਖਬਾਰਾਂ ਵਿੱਚ ਬਿਆਨ ਆਉਂਦੇ ਹਨ ਕਿ ਫਲਾਣੇ ਇਲਾਕੇ ਵਿੱਚ ਨਹਿਰਾਂ ਵਿੱਚ ਪਾਣੀ ਘੱਟ ਆਉਂਦਾ ਹੈ, ਜ਼ਮੀਨ ਅਤੇ ਫਸਲਾਂ ਸੁੱਕ ਰਹੀਆਂ ਹਨ । ਪੰਜਾਬ ਨੇ ਆਪਣੇ ਪਾਣੀ ਤੇ ਹੱਕ ਜਤਾਇਆ ਹੈ । ਵੱਧ ਪਾਣੀ ਨਾ ਮਿਲੇ ਪਰ ਰਿਪੇਰੀਅਨ ਐਕਟ ਦੇ ਮੁਤਾਬਿਕ ਆਪਣਾ ਪਾਣੀ ਮੰਗਿਆ ਹੈ । ਜੋ ਸਾਡਾ ਜਾਇਜ਼ ਹੱਕ ਬਣਦਾ ਹੈ, ਉਸ ਹਿਸਾਬ ਨਾਲ ਪਾਣੀ ਦਿੱਤਾ ਜਾਵੇ । ਇਸ ਮੰਗ ਨੂੰ ਵੀ ਠੁਕਰਾਇਆ ਗਿਆ । ਜਿਸ ਨਾਲ ਪੰਜਾਬ ਦਾ ਹਮੇਸ਼ਾ ਨੁਕਸਾਨ ਹੋਇਆ ਹੈ । ਦੂਸਰੇ ਸੂਬਿਆਂ ਨੂੰ....

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ ਨੇ ਚੇਅਰ ਛੱਡਣ ਤੋਂ ਪਹਿਲਾਂ ਸਾਨੂੰ ਟਾਈਮ ਅਲਾਟ ਕੀਤਾ ਸੀ । 10 ਮਿੰਟ ਮਹੇਸ਼ਇੰਦਰ ਸਿੰਘ ਗਰੇਵਾਲ ਨੂੰ ਅਤੇ 10 ਮਿੰਟ ਕਲਕੱਤਾ ਸਾਹਿਬ ਨੂੰ । ਕੀ ਸਾਡੇ ਨਾਲ ਵਿਤਕਰਾ ਹੀ ਰਹੇਗਾ ? ਆਪਾਂ ਕਹਿੰਦੇ ਹਾਂ ਕਿ ਕਾਂਗਰਸ ਵਾਲੇ ਵਿਤਕਰਾ ਕਰਦੇ ਹਨ । ਸਰਦਾਰ ਗੁਰਦੀਪ ਸਿੰਘ ਭੁੱਲਰ ਨੂੰ 10 ਮਿੰਟ ਮਿਲੇ ਸਨ ਪਰ ਅਜੇ ਉਹ ਪਾਣੀਆਂ ਤੇ ਹੀ ਫਿਰਦੇ ਹਨ, ਬਲਿਊ ਸਟਾਰ ਤੇ ਕਦੋਂ ਜਾਣਗੇ ।

**ਸ੍ਰੀ ਸਭਾਪਤੀ :** ਤੁਹਾਨੂੰ ਪੂਰਾ-ਪੂਰਾ ਟਾਈਮ ਮਿਲੇਗਾ । Kindly take your seat.

**ਸਰਦਾਰ ਗੁਰਦੀਪ ਸਿੰਘ ਭੁੱਲਰ :** ਗਰੇਵਾਲ ਸਾਹਿਬ, ਮੈਂ ਨਹੀਂ ਰੋਕਦਾ । ਭਾਵੇਂ ਤੁਸੀਂ 20 ਮਿੰਟ ਲੈ ਲਉ ।

**ਸ੍ਰੀ ਸਭਾਪਤੀ :** ਭੁੱਲਰ ਸਾਹਿਬ, ਤੁਸੀਂ ਆਪਣੇ ਸਮੇਂ ਵਿੱਚ ਗੱਲ ਮੁਕਾਓ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਪੰਜਾਬ ਨਾਲ ਹਮੇਸ਼ਾ ਹੀ ਧੱਕਾ ਹੁੰਦਾ ਰਿਹਾ ਹੈ । ਜਿਹੜਾ ਬਲਿਊ ਸਟਾਰ ਅਪਰੇਸ਼ਨ ਹੋਇਆ, ਉਸ ਲਈ ਹਾਲਾਤ ਕੀ ਬਣੇ, ਮੈਂ ਇਹ ਦੱਸ ਰਿਹਾ ਹਾਂ । ਪੰਜਾਬ ਦੇ ਨਾਲ ਹਮੇਸ਼ਾ ਹੀ ਧੱਕਾ ਹੋਇਆ ਹੈ । ਪੰਜਾਬੀਆਂ ਨੇ ਹਮੇਸ਼ਾ ਹੀ ਆਪਣੀਆਂ ਹੱਕੀ ਮੰਗਾਂ ਦੇ ਲਈ ਲੰਬਾ ਸੰਘਰਸ਼ ਵੀ ਕੀਤਾ ਹੈ । ਸੋ, ਮੈਂ ਲੰਬੇਰਾ ਨਾ ਜਾਵਾਂ । ਪੰਜਾਬ ਨੇ ਹਮੇਸ਼ਾਂ ਹੱਕੀ ਮੰਗਾਂ ਲਈ ਲੜਾਈਆਂ ਲੜੀਆਂ ਹਨ । 1971 ਦੇ ਵਿੱਚ ਜਦੋਂ ਅਕਾਲੀ ਦਲ ਦੀ ਸਰਕਾਰ ਸੀ ਤਾਂ ਉਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸੁਪਰੀਮ ਕੋਰਟ ਵਿੱਚ ਕੇਸ ਕਰ ਦਿੱਤਾ ਕਿ ਸਾਨੂੰ ਪਾਣੀ ਰਿਪੇਰੀਅਨ ਐਕਟ ਦੇ ਮੁਤਾਬਿਕ ਦਿੱਤਾ ਜਾਵੇ । ਜਿੰਨਾ ਸਾਡਾ ਹੱਕ ਬਣਦਾ ਹੈ, ਉਸ ਮੁਤਾਬਿਕ ਦਿੱਤਾ ਜਾਵੇ । ਉਸ ਤੋਂ ਬਾਅਦ ਜਦੋਂ ਕਾਂਗਰਸ ਦੀ ਸਰਕਾਰ ਆਈ ਤਾਂ ਉਸ ਵੇਲੇ ਸੈਂਟਰ ਤੋਂ ਦਬਾਅ ਪਿਆ । ਭਾਵੇਂ ਉਸ ਵੇਲੇ ਦੇ ਕਾਂਗਰਸ ਦੇ ਮੁੱਖ ਮੰਤਰੀ ਨਹੀਂ ਚਾਹੁੰਦੇ ਸੀ ਕਿ ਮੇਰੇ ਸੂਬੇ ਤੋਂ ਪਾਣੀ ਖੋਹਿਆ ਜਾਵੇ, ਪਰ ਉਸ ਤੇ ਦਬਾਉ ਪਾਇਆ ਗਿਆ ਕਿ ਤੇਰੀ ਪ੍ਰਧਾਨਗੀ ਖੋਹ ਲਵਾਂਗੇ, ਤੈਨੂੰ ਮੁੱਖ ਮੰਤਰੀ ਤੋਂ ਪਾਸੇ ਕਰ ਦੇਵਾਂਗੇ । ਇਹੋ ਦਬਾਅ ਪਾ ਕੇ ਸੁਪਰੀਮ ਕੋਰਟ ਵਿਚੋਂ ਕੇਸ ਵਾਪਸ ਲਿਆ ਗਿਆ । ਉਸ ਵੇਲੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਸੀ ਕਿ ਜੇ ਤੁਸੀਂ ਕੇਸ ਵਾਪਸ ਨਾ ਲਉ ਤਾਂ ਅਸੀਂ ਸਦਾ ਲਈ ਕਹਿ ਸਕਦੇ ਹਾਂ ਕਿ ਤੁਸੀਂ ਸਾਡੇ ਮੁੱਖ ਮੰਤਰੀ ਰਹੋ ਪਰ ਉਪਰੋਂ ਉਸ ਤੇ ਦਬਾਉ ਸੀ । ਚੇਅਰਮੈਨ ਸਾਹਿਬ, ਜਿਸ ਵੇਲੇ ਧਰਮ ਯੁੱਧ ਮੋਰਚਾ ਸ਼ੁਰੂ ਹੋਇਆ, ਉਸ ਵੇਲੇ ਹਜ਼ਾਰਾਂ-ਲੱਖਾਂ ਦੀ ਗਿਣਤੀ ਵਿੱਚ ਵਲੰਟੀਅਰ ਆਪਣੀਆਂ ਹੱਕੀ ਮੰਗਾਂ ਦੀ ਖਾਤਰ ਜੇਲ੍ਹਾਂ ਵਿੱਚ ਗਏ । ਬਹੁਤ ਸਾਰੇ ਜਿਹੜੇ ਵੀ.ਆਈ.ਪੀ. ਲੋਕ ਸਨ, ਉਨ੍ਹਾਂ ਨੇ ਵਿੱਚ ਪੈ ਕੇ ਗੱਲ ਚਲਾਉਣ ਦੀ ਕੋਸ਼ਿਸ਼ ਕੀਤੀ । ਸਮੇਂ-ਸਮੇਂ ਜਾਇਜ਼ ਮੰਗਾਂ ਲਈ ਲੜਾਈਆਂ ਲੜੀਆਂ । ਜਿਹੜੀ ਵੱਧ ਅਧਿਕਾਰਾਂ ਦੀ ਮੰਗ ਸੀ, ਉਸ ਗੱਲ ਨੂੰ ਸਾਰੇ ਹਿੰਦੁਸਤਾਨ ਨੇ ਕਿਹਾ ਕਿ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ । ਇਨ੍ਹਾਂ ਸਾਰੀਆਂ ਮੰਗਾਂ ਦੇ ਲਈ ਜਦੋਂ ਧਰਮ ਯੁੱਧ ਮੋਰਚਾ ਲੱਗਿਆ, ਮੈਂ ਬਹੁਤੀ ਡਿਟੇਲ ਵਿੱਚ ਨਹੀਂ ਜਾਂਦਾ, ਪਹਿਲਾਂ ਸਵਰਨ ਸਿੰਘ ਰਾਹੀਂ ਗੱਲ ਚਲਾਈ ਗਈ । ਸਾਰੀ ਗੱਲਬਾਤ ਨਿਬੇੜੀ ਗਈ । ਅਕਾਲੀ ਲੀਡਰਾਂ ਨੂੰ ਫੈਸਲਾ ਸੁਣਾ ਦਿੱਤਾ ਗਿਆ ਤੇ ਜਿਹੜਾ ਫੈਸਲਾ ਹੋ ਗਿਆ, ਉਨ੍ਹਾਂ ਨੇ ਆਪਣੀ ਸੰਤੁਸ਼ਟੀ ਪ੍ਰਗਟ ਕੀਤੀ । ਸੰਤ ਹਰਚੰਦ ਸਿੰਘ ਲੌਂਗੋਵਾਲ ਜਿਹੜੇ ਮੋਰਚੇ ਦੇ ਡਿਕਟੇਟਰ ਸਨ, ਉਸ ਨਾਲ ਗੱਲ ਕੀਤੀ ਪਰ ਜਿਸ ਵੇਲੇ ਉਸ ਵੇਲੇ ਦੇ ਗ੍ਰਹਿ ਮੰਤਰੀ ਨੇ ਪਾਰਲੀਮੈਂਟ ਵਿਚ ਆਪਣਾ ਬਿਆਨ ਦੇਣਾ ਸੀ ਤਾਂ ਉਹ ਸਾਰੇ ਦੇ ਸਾਰੇ ਉਸ ਬਿਆਨ ਤੋਂ ਮੁੱਕਰ ਗਿਆ । ਸਰਦਾਰ ਸਵਰਨ ਸਿੰਘ ਜੀ ਦਾ ਬਿਆਨ ਸੀ ਕਿ ਜੋ ਸਾਨੂੰ ਕਿਹਾ ਗਿਆ ਸੀ, ਉਸ ਦੇ ਮੁਤਾਬਿਕ ਉਹ ਮੁੱਕਰ ਗਿਆ । ਧੋਖਾ ਕੀਤਾ ਗਿਆ ਅਤੇ ਮੁੜ ਕੇ ਉਹ (ਸਵਰਨ ਸਿੰਘ) ਸ਼ਖਸ ਇਸ ਗੱਲ ਵਿੱਚ ਨਾ ਪਿਆ । ਫਾਰੂਖ ਅਬਦੁੱਲਾ ਨੇ ਗੱਲਬਾਤ ਚਲਾਈ, ਸਾਰਾ ਮਸਲਾ ਤਹਿ ਹੋ ਗਿਆ.....

**ਸ੍ਰੀ ਸਭਾਪਤੀ :** ਭੁੱਲਰ ਸਾਹਿਬ, ਤੁਸੀਂ ਆਪਣੀ ਸਪੀਚ ਸਮੇਟੋ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਹਾਲਾਤ ਕਿਉਂ ਬਣੇ । ਉਸ ਵੇਲੇ ਜਿਹੜਾ ਇਸ ਸਮੇਂ ਕਾਂਗਰਸ ਦਾ ਪ੍ਰਧਾਨ ਅਮਰਿੰਦਰ ਸਿੰਘ ਹੈ ਤੇ ਉਸ ਨਾਲ ਗ੍ਰਹਿ ਸਕੱਤਰ ਚਤੁਰਵੇਦੀ ਦੀ ਡਿਊਟੀ ਲਗੀ । ਉਨ੍ਹਾਂ ਨੇ ਜਾਕੇ ਸੰਤ ਲੌਂਗੋਵਾਲ ਨੂੰ ਸਾਰਾ ਸਮਝੌਤਾ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਮਣਾਉਣਾ ਸੀ । ਸਾਰੀਆਂ ਸ਼ਰਤਾਂ ਤਹਿ ਹੋ ਗਈਆਂ, ਪਰ ਜਿਸ ਵੇਲੇ ਰਾਤ ਦੇ 9.00 ਵੱਜ ਗਏ ਉਨ੍ਹਾਂ ਨੂੰ ਪ੍ਰਧਾਨ ਮੰਤਰੀ ਦੇ ਦਫਤਰ ਤੋਂ ਕੋਈ ਸੁਨੇਹਾ ਨਹੀਂ ਆਇਆ । ਇਸ ਬਾਰੇ ਅਖਬਾਰਾਂ ਵਿੱਚ ਆਇਆ ਅਤੇ ਜਿਸ ਬਾਰੇ ਮਾਰਕਟੁਲੀ ਨੇ ਵੀ ਆਪਣੀ ਕਿਤਾਬ ਵਿੱਚ ਛਾਪਿਆ ਹੈ ਕਿ ਅਮਰਿੰਦਰ ਸਿੰਘ ਨੇ ਪ੍ਰਧਾਨ ਮੰਤਰੀ ਦੇ ਘਰ ਫੋਨ ਕੀਤਾ ਤਾਂ ਅੱਗੋ ਕਿਹਾ ਗਿਆ ਕਿ ਸਮਝੌਤੇ ਵਿੱਚ ਫਿਰ ਅੜਚਨ ਪੈ ਗਈ ਹੈ । ਸਰਕਾਰ ਇਸ ਸਮਝੌਤੇ ਤੋਂ ਮੁਕਰ ਗਈ, ਕਈ ਵਾਰ ਗੱਲਾਂ ਕੀਤੀਆਂ ਗਈਆਂ ਕੈਬਨਿਟ ਦੀਆਂ ਮੀਟਿੰਗਾਂ ਹੋਈਆਂ । ਆਖਰ ਵਿਚ ਜਿਹੜੀ ਗੱਲ ਹੋਈ ਸੀ, ਵਿਰੋਧੀ ਪਾਰਟੀਆਂ ਦੀਆਂ ਮੀਟਿੰਗਾਂ ਹੋਈਆਂ ਸਨ, ਜਿਸ ਦੇ ਵਿਚ ਅਕਾਲੀ ਦਲ ਦੇ ਨੁਮਾਇੰਦੇ ਵੀ ਸ਼ਾਮਲ ਹੋਏ, ਸਰਕਾਰ ਦੇ ਨੁਮਾਇੰਦੇ ਵੀ ਸ਼ਾਮਲ ਹੋਏ, ਵਿਰੋਧੀ ਪਾਰਟੀਆਂ ਦੇ ਨੁਮਾਇੰਦੇ ਵੀ ਸ਼ਾਮਲ ਹੋਏ । ਕਈ ਵਾਰੀ ਗੱਲਾਂ ਹੋਈਆਂ ਔਰ ਵਾਰ ਵਾਰ ਗੱਲ ਕਰਕੇ ਜਿਹੜੀ ਸੈਂਟਰ ਦੀ ਸਰਕਾਰ ਹੈ, ਉਹ ਮੁਕਰਦੀ ਰਹੀ ਹੈ । ਸ੍ਰੀ ਹਰਕ੍ਰਿਸ਼ਨ ਸਿੰਘ ਸੁਰਜੀਤ, ਜਿਸ ਦੇ ਕੋਲੋਂ ਭਾਵੇਂ ਅਕਾਲੀਆਂ ਦੇ ਖਿਲਾਫ ਹੀ ਸੁਣਿਆ ਗਿਆ ਹੈ ਪਰ ਉਸ ਨੇ ਵੀ ਹਮੇਸ਼ਾ ਇਹੋ ਹੀ ਕਿਹਾ ਹੈ ਕਿ ਸਮਝੌਤੇ ਹੋਏ ਹਨ ਪਰ ਸਮੇਂ-ਸਮੇਂ ਤੇ ਜਿਹੜੀ ਸਰਕਾਰ ਸੀ, ਉਹ ਮੁਕਰਦੀ ਰਹੀ ਹੈ, ਜਿਹੜੀਆਂ ਜਾਇਜ਼ ਮੰਗਾਂ ਸਨ, ਜਿਹੜੀਆਂ ਬਿਲਕੁਲ ਸਹੀ ਸਨ, ਉਨ੍ਹਾਂ ਦੇ ਬਾਰੇ ਮੁਕਰਦੀ ਰਹੀ ਹੈ । ਉਸ ਸਮੇਂ ਅਕਾਲੀ ਦਲ ਨੇ ਕਿਹਾ ਕਿ ਜਿਹੜੇ 17 ਇਲਾਕੇ ਹਨ ਉਹ ਛੱਡ ਦੇਵਾਂਗੇ ਪਰ ਜਿਹੜਾ ਟ੍ਰਿਬਿਊਨਲ ਬਣਿਆ ਹੈ, ਉਸ ਦੇ ਵਿੱਚ ਪੰਜਾਬ ਨੂੰ ਜਿੰਨਾ ਪਾਣੀ ਅੱਜ ਮਿਲ ਰਿਹਾ ਹੈ ਉਸ ਤੋਂ ਬਿਲਕੁਲ ਘੱਟ ਨਾ ਕੀਤਾ ਜਾਵੇ । ਉਸ ਵੇਲੇ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਮੁਕਰਦੀ ਰਹੀ ਕਿਉਂਕਿ ਇੰਦਰਾ ਗਾਂਧੀ ਦੇ ਮਨ ਵਿਚ ਸੀ ਕਿ ਪੰਜਾਬ ਦੇ ਨਾਲ ਇਸ ਤਰ੍ਹਾਂ ਕਰਕੇ ਇਸ ਨੂੰ ਸਬਕ ਸਿਖਾਇਆ ਜਾਵੇ । ਏਸ਼ੀਅਨ ਗੇਮਾਂ ਹੋਈਆਂ । ਠੀਕ ਹੈ ਅਕਾਲੀ ਦਲ ਉਥੇ ਪ੍ਰਦਰਸ਼ਨ ਕਰਨ ਗਿਆ । ਪ੍ਰਦਰਸ਼ਨ ਕਰਨ ਵਾਲਿਆਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਿਆ ਜਾਂਦਾ ਤਾਂ ਠੀਕ ਸੀ, ਪ੍ਰਦਰਸ਼ਨ ਕਰਨ ਵੇਲੇ ਉਨ੍ਹਾਂ ਨੂੰ ਫੜ੍ਹਿਆ ਜਾਂਦਾ ਤਾਂ ਠੀਕ ਸੀ ਲੇਕਿਨ ਉਸ ਵੇਲੇ ਜਿਹੜੇ ਕੁਝ ਸਿੱਖ ਮਿਲਟਰੀ ਦੇ ਆਫੀਸਰਜ਼ ਸਨ, ਉਨ੍ਹਾਂ ਦੇ ਨਾਲ ਵੀ ਘੱਟ ਨਾ ਕੀਤੀ ਗਈ, ਉਨ੍ਹਾਂ ਨੂੰ ਜ਼ਲੀਲ ਕੀਤਾ ਗਿਆ । ਭਜਨ ਲਾਲ ਇਹ ਕਰਕੇ ਦਿਖਾਉਣਾ ਚਾਹੁੰਦੇ ਸਨ ਕਿ ਹਰਿਆਣੇ ਦੇ ਵਿਚੋਂ ਦੀ ਕੋਈ ਵੀ ਸਿੱਖ ਨਹੀਂ ਲੰਘ ਸਕਦਾ । ਇਹੋ ਜਿਹੇ ਮੌਕਿਆਂ ਦੇ ਉਤੇ ਪੰਜਾਬ ਦੇ ਹਾਲਾਤ ਖਰਾਬ ਕੀਤੇ ਗਏ, ਉਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਦੇ ਕੰਮ ਕਰਨ ਵਾਸਤੇ ਹੱਲਾਸ਼ੇਰੀ ਦਿੱਤੀ ਗਈ । ਲੋਕਾਂ ਨੂੰ ਜ਼ਲੀਲ ਕੀਤਾ ਗਿਆ, ਪੰਜਾਬ ਦੇ ਵਿਚ ਇਹੋ ਜਿਹੇ ਹਾਲਾਤ ਪੈਦਾ ਕੀਤੇ ਗਏ । ਜਿਸ ਤਰ੍ਹਾਂ ਪਹਿਲਾਂ ਗੱਲ ਚੱਲੀ ਸੀ ਕਿ ਸੰਨ 1980 ਦੇ ਵਿਚ ਕਾਂਗਰਸ ਹਾਰ ਗਈ......

**ਸ੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਚੇਅਰਮੈਨ ਸਾਹਿਬ, ਮੈਨੂੰ ਹਾਲੇ ਦੋ ਚਾਰ ਮਿੰਟ ਦੇ ਦਿਉ । ਮੈਂ ਹਾਲੇ ਕੁਝ ਗੱਲਾਂ ਕਰਨੀਆਂ ਹਨ । ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਕਾਂਗਰਸੀਆਂ ਦੇ ਮਨ ਵਿਚ ਪਹਿਲਾਂ ਹੀ ਇਹ ਪਾਪ ਸੀ । ਜੋ ਠੀਕ ਸੀ, ਉਸ ਵੇਲੇ ਦੇ ਮਾੜੇ ਹਾਲਾਤ ਮੁਤਾਬਿਕ ਕਾਂਗਰਸੀ ਲੀਡਰਾਂ ਨੂੰ ਅਤੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੂੰ ਚਾਹੀਦਾ ਸੀ, ਉਸ ਵੇਲੇ ਦੇ ਜਨਰਲ ਸਕੱਤਰ, ਰਾਜੀਵ ਗਾਂਧੀ ਨੂੰ ਚਾਹੀਦਾ ਸੀ ਕਿ ਵਾਰਨਿੰਗ ਦੇ ਦਿੰਦੇ ਪਰ ਕੀ ਕੀਤਾ ਗਿਆ ? 23 ਮਾਰਚ ਨੂੰ ਰਾਜੀਵ ਗਾਂਧੀ ਨੇ ਕਿਹਾ ਕਿ ਸਾਡਾ ਕੋਈ ਇਰਾਦਾ ਨਹੀਂ ਹੈ, ਅਸੀਂ ਉਥੇ ਧਾਰਮਿਕ ਸਥਾਨ ਉਤੇ ਪੁਲਿਸ ਨਹੀਂ ਵਾੜਾਂਗੇ । ਭਾਵੇ ਪੁਲਿਸ ਦਾ ਅਧਿਕਾਰ ਹੈ ਪਰ ਅਸੀਂ ਹਿੰਦੂ-ਸਿੱਖ ਵਿੱਚ ਪਾੜਾ ਪਾਉਣ ਲਈ ਅਜਿਹਾ ਕੰਮ ਨਹੀਂ ਕਰ ਸਕਦੇ । 29 ਅਪ੍ਰੈਲ, 1984 ਨੂੰ ਜਦੋਂ ਪੱਤਰਕਾਰਾਂ ਨੇ ਰਾਜੀਵ ਗਾਂਧੀ ਨੂੰ ਪੁੱਛਿਆ ਸੀ ਕਿ ਕੀ ਸੰਤ ਭਿੰਡਰਾਂਵਾਲੇ ਅੱਤਵਾਦੀ ਹਨ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਇਸ ਦੇ ਬਾਰੇ ਆਪ ਹੀ ਅੰਦਾਜ਼ਾ ਲਗਾ

ਸਕਦੇ ਹੋ । ਜਦੋਂ ਉਨ੍ਹਾਂ ਤੋਂ ਪੁੱਛਿਆ ਗਿਆ ਕਿ ਉਹ ਕੋਈ ਰਾਜਨੀਤੀਵਾਨ ਤਾਂ ਨਹੀਂ ਹਨ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਤਰ੍ਹਾਂ ਤਾਂ ਕੋਈ ਨਹੀਂ ਲਗਦਾ ਕਿ ਉਨ੍ਹਾਂ ਦੇ ਵਿਚ ਰਾਜਨੀਤੀ ਦੀ ਭਾਵਨਾ ਹੈ । ਅਜਿਹੀ ਭਾਵਨਾ ਕੋਈ ਜ਼ਾਹਿਰ ਨਹੀਂ ਹੋਈ । ਪਰ ਪਤਾ ਉਦੋ ਲੱਗਾ ਕਿ ਜਦੋਂ ਇਕ ਪਾਸੇ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸੀ, ਪਰ ਦੂਸਰੇ ਪਾਸੇ ਹੱਲਾਸ਼ੇਰੀ ਦੇ ਕੇ ਦਰਬਾਰ ਸਾਹਿਬ ਨੂੰ ਢਾਹੁਣ ਦੀ ਤਿਆਰੀ ਕੀਤੀ ਜਾ ਰਹੀ ਸੀ । ਚੇਅਰਮੈਨ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਥੇ ਕਈ ਗੱਲਾਂ ਗਲਤ ਕੀਤੀਆਂ ਗਈਆਂ ਸਨ । ਉਨ੍ਹਾਂ ਨੂੰ ਰੋਕਣ ਦੇ ਵਾਸਤੇ ਕਈ ਤਰ੍ਹਾਂ ਦੇ ਹੋਰ ਤਰੀਕੇ ਹੋ ਸਕਦੇ ਸਨ । ਜਿਸ ਤਰ੍ਹਾਂ ਚਰਾਰ-ਏ-ਸ਼ਰੀਫ ਮਸਜਿਦ ਦਾ ਬੜੇ ਚਿਰ ਦਾ ਮਸਲਾ ਸੀ, ਉਸ ਦੇ ਵਿਚ ਜਦੋਂ ਅੱਤਵਾਦੀ ਸਨ ਤਾਂ ਪਹਿਲਾਂ ਉਸ ਨੂੰ ਘੇਰਾ ਪਾਇਆ ਗਿਆ । ਘੇਰਾ ਪਾਉਣ ਤੋਂ ਬਾਅਦ ਉਨ੍ਹਾਂ ਦਾ ਬਿਜਲੀ ਤੇ ਪਾਣੀ ਬੰਦ ਕਰ ਦਿੱਤਾ ਗਿਆ । ਇਸ ਤਰ੍ਹਾਂ ਸਾਰਾ ਕੁਝ ਕਰਕੇ, ਉਨ੍ਹਾਂ ਨੂੰ ਮਜਬੂਰ ਕਰਕੇ ਇਕ ਸੁਰਖਿਅਤ ਰਸਤਾ ਦੇ ਕੇ ਮਸਜਿਦ ਦੇ ਵਿਚੋਂ ਕੱਢ ਦਿੱਤਾ ਗਿਆ ਸੀ ਪਰ ਕੀ ਗੱਲ ਹੈ ਕਿ ਸ੍ਰੀ ਦਰਬਾਰ ਸਾਹਿਬ ਦੇ ਨਾਲ ਅਜਿਹਾ ਨਹੀਂ ਕੀਤਾ ਜਾ ਸਕਿਆ ? ਉਥੇ ਵੀ ਪਾਣੀ ਬੰਦ ਕੀਤਾ ਜਾ ਸਕਦਾ ਸੀ, ਬਿਜਲੀ ਬੰਦ ਕੀਤੀ ਜਾ ਸਕਦੀ ਸੀ । ਕਿਸੇ ਹੋਰ ਤਰੀਕੇ ਨਾਲ ਬੰਦਿਆਂ ਨੂੰ ਬਾਹਰ ਕੱਢਿਆ ਜਾ ਸਕਦਾ ਸੀ ਪਰ ਅਜਿਹਾ ਨਹੀਂ ਕੀਤਾ ਗਿਆ ਕਿਉਂਕਿ ਉਸ ਵੇਲੇ ਦੇ ਪ੍ਰਧਾਨ ਮੰਤਰੀ ਦੀ ਇਹ ਮਨਸ਼ਾ ਸੀ ਕਿ ਮੈਂ ਘੱਟ ਗਿਣਤੀ ਨੂੰ ਕੁੱਟ ਕੇ ਅਤੇ ਬਹੁ-ਗਿਣਤੀ ਨੂੰ ਆਪਣੇ ਹੱਕ ਵਿਚ ਕਰਕੇ ਆਪਣਾ ਰਾਜ ਭਾਗ ਦੁਬਾਰਾ ਕਾਇਮ ਕਰ ਸਕਦੀ ਹਾਂ । ਇਸ ਤਰ੍ਹਾਂ ਸਾਰੀਆਂ ਗਿਣੀਆਂ ਮਿਥੀਆਂ ਸਾਜ਼ਿਸ਼ਾਂ ਅਨੁਸਾਰ ਸ੍ਰੀ ਦਰਬਾਰ ਸਾਹਿਬ ਦੇ ਉਤੇ ਅਟੈਕ ਕੀਤਾ ਗਿਆ ।

**ਸ੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰੋ । ਤੁਹਾਡਾ ਸਿਰਫ ਇਕ ਮਿੰਟ ਬਾਕੀ ਰਹਿ ਗਿਆ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਚੇਅਰਮੈਨ ਸਾਹਿਬ, ਦਰਬਾਰ ਸਾਹਿਬ ਦੇ ਉਤੇ ਅਟੈਕ ਕਰਨ ਤੋਂ ਬਾਅਦ ਉਥੇ ਕਿਸ ਤਰ੍ਹਾਂ ਜ਼ਾਲਮਾਨਾ ਤਰੀਕੇ ਦੇ ਨਾਲ ਫੌਜ ਪੇਸ਼ ਆਈ ਕਿਸ ਤਰ੍ਹਾਂ ਦਰਦਨਾਕ ਘਟਨਾਵਾਂ ਉਥੇ ਕੀਤੀਆਂ ਗਈਆਂ । ਇਸ ਦੇ ਬਾਰੇ ਆਪਾਂ ਸਾਰੇ ਹੀ ਜਾਣਦੇ ਹਾਂ । ਜੇਕਰ ਤੁਹਾਨੂੰ ਮੈਂ ਇਕ ਘਟਨਾ ਵੀ ਸੁਣਾ ਦੇਵਾਂ ਤਾਂ ਅੱਜ ਇਥੇ ਸਾਰਿਆਂ ਦੇ ਫਿਰ ਰੌਂਗਟੇ ਖੜ੍ਹੇ ਹੋ ਜਾਣਗੇ । ਉਸ ਪਵਿੱਤਰ ਅਸਥਾਨ ਜਿਸ ਦੀ ਨੀਂਹ ਸਾਈਂ ਮੀਆਂ ਮੀਰ ਜੀ ਨੇ ਰੱਖੀ ਸੀ, ਜਿਸ ਦੇ ਚਾਰ ਦਰਵਾਜ਼ੇ ਹਨ, ਚਾਹੇ ਉਥੇ ਕੋਈ ਸਿੰਘ ਸਾਹਿਬ ਹੈ ਜਾਂ ਫਿਰ ਕੋਈ ਹੋਰ ਲੋਕ ਸਨ, ਉਨ੍ਹਾਂ ਸਾਰਿਆਂ ਦੇ ਖਿਲਾਫ ਫੌਜ ਇਸ ਤਰ੍ਹਾਂ ਪੇਸ਼ ਆ ਰਹੀ ਸੀ, ਜਿਸ ਦੇ ਬਾਰੇ ਬਿਆਨ ਨਹੀਂ ਕੀਤਾ ਜਾ ਸਕਦਾ । ਮੈਂ ਇੱਕ ਘਟਨਾ ਦੇ ਬਾਰੇ ਦੱਸਣਾ ਚਾਹੁੰਦਾ ਹਾਂ । ਉਥੇ ਇਕ ਬੀਬੀ ਰਣਬੀਰ ਕੌਰ ਬੱਚਿਆਂ ਨਾਲ ਗਈ ਸੀ, 14 ਬੱਚੇ ਉਸ ਨਾਲ ਸਨ । ਇਸ ਕਾਰੇ ਵਾਸਤੇ ਉਹ ਦਿਨ ਚੁਣਿਆ ਗਿਆ, ਜਿਸ ਦਿਨ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਪੁਰਬ ਸੀ । ਸੰਗਤਾਂ ਆਈਆਂ ਹੋਈਆਂ ਸਨ, ਇਹ ਦਿਨ ਕਿਸ ਵਾਸਤੇ ਚੁਣਿਆ ਗਿਆ, ਇਸ ਗੱਲ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਥੇ ਜਿਹੜਾ ਵੀ ਕੋਈ ਬੱਚਾ, ਬਜ਼ੁਰਗ, ਭੈਣ, ਮਾਂ ਸੀ ਉਸ ਨਾਲ ਉਨ੍ਹਾਂ ਨੇ ਇਹ ਕਾਰਾ ਕਰਨਾ ਸੀ । ਇਹ ਗੱਲਾਂ ਕਿੰਨੀਆਂ ਦਰਦਨਾਕ ਹਨ । 61 ਨੰਬਰ ਕਮਰੇ ਵਿਚ 60 ਸਿੱਖਾਂ ਨੂੰ ਬੰਦ ਕੀਤਾ ਗਿਆ । ਬੀਬੀ ਰਣਬੀਰ ਕੌਰ ਨੇ ਇਹ ਦੱਸਿਆ ਹੈ ਕਿ ਉਹ ਬੰਦੇ ਪਿਆਸ ਨਾਲ ਤੜਫ-ਤੜਫ ਕੇ ਮਰ ਗਏ । 35 ਨੰਬਰ ਕਮਰੇ ਵਿਚ 31 ਬੰਦੇ ਰੱਖੇ ਗਏ, ਉਨ੍ਹਾਂ ਵਿਚੋਂ 30 ਜਣੇ ਪਿਆਸ ਕਾਰਨ ਮਰ ਗਏ । ਗੁਰੂ ਰਾਮਦਾਸ ਸਰਾਂ ਵਿਚ 6 ਜੂਨ ਨੂੰ ਇਕ ਕਮਰੇ ਵਿਚੋਂ ਲੋਕ ਬਾਹਰ ਨਹੀਂ ਆ ਸਕੇ ਕਿਉਂਕਿ ਕੁੰਡਾ ਲਗਾਇਆ ਹੋਇਆ ਸੀ । ਜਦੋਂ ਉਨ੍ਹਾਂ ਨੂੰ ਬਾਹਰ ਕੱਢਿਆ ਗਿਆ ਤਾਂ ਉਨ੍ਹਾਂ ਨੂੰ ਪੁੱਛਿਆ ਤੁਸੀਂ ਬਾਹਰ ਕਿਉਂ ਨਹੀਂ

[ਸਰਦਾਰ ਗੁਰਦੀਪ ਸਿੰਘ ਭੁੱਲਰ]

ਆਏ ਤਾਂ ਉਹ ਕਹਿਣ ਲੱਗੇ ਕਿ ਬਾਹਰੋਂ ਕੁੰਡਾ ਲਗਾਇਆ ਹੋਇਆ ਸੀ । ਫੇਰ ਉਨ੍ਹਾਂ ਦੇ ਹੱਥ ਉਪਰ ਖੜ੍ਹੇ ਕਰਾ ਕੇ ਉਨ੍ਹਾਂ ਨੂੰ ਗੋਲੀਆਂ ਮਾਰੀਆਂ ਗਈਆਂ । ਜਿਹੜੇ ਆਪਣੇ ਜਥੇ ਲੈ ਕੇ ਗਏ ਸੀ, ਉਨ੍ਹਾਂ ਦੇ ਗੋਲੀਆਂ ਮਾਰੀਆਂ ਗਈਆਂ । ਉਹ ਇਕ ਪਵਿੱਤਰ ਸਥਾਨ ਸੀ, ਜਿਥੇ ਹਿੰਦੁਸਤਾਨ ਹੀ ਨਹੀਂ ਦੁਨੀਆਂ ਸਿਰ ਝੁਕਾਉਂਦੀ ਹੈ । ਫੌਜਾਂ ਨੇ ਉਥੇ ਉਹ ਕਾਰਵਾਈਆਂ ਕੀਤੀਆਂ, ਬੀੜੀਆਂ-ਸਿਗਰਟਾਂ ਪੀ ਕੇ ਉਸ ਥਾਂ ਦੀ ਬੇਹੁਰਮਤੀ ਕੀਤੀ । ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਸਾਡਾ ਬਹੁਮੁੱਲਾ ਖਜ਼ਾਨਾ ਪਿਆ ਨਾ ਰਹਿ ਸਕੇ, ਉਸ ਤੋਂ ਕੋਈ ਸੇਧ ਨਾ ਲੈ ਸਕੀਏ, ਕਾਰਵਾਈ ਕਰਨ ਤੋਂ ਬਾਅਦ ਉਸ ਨੂੰ ਸਾੜ ਦਿੱਤਾ ਗਿਆ । ਹਰਿਮੰਦਰ ਸਾਹਿਬ ਨੂੰ ਤਾਂ ਕੋਈ ਨੁਕਸਾਨ ਨਹੀਂ ਪੁਹੰਚਾਇਆ ਪਰ ਬੀੜ ਸਾਹਿਬ ਨੂੰ ਗੋਲੀਆਂ ਲੱਗੀਆਂ, ਪੱਤਰੇ ਜ਼ਖਮੀ ਹੋਏ, ਸਿੰਘਾਂ ਦੇ ਗੋਲੀਆਂ ਲੱਗੀਆਂ । ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਹਰ ਤਰ੍ਹਾਂ ਦੇ ਯਤਨ ਕੀਤੇ ਗਏ ਤਾਂ ਕਿ ਸਿੱਖਾਂ ਦੇ ਧਾਰਮਿਕ ਸਥਾਨ ਨੂੰ ਨੁਕਸਾਨ ਪਹੁੰਚਾਇਆ ਜਾ ਸਕੇ । ਪ੍ਰਧਾਨ ਮੰਤਰੀ ਇੰਦਰਾ ਗਾਂਧੀ ਲੋਕਾਂ ਸਾਹਮਣੇ ਇਹ ਸਾਬਤ ਕਰਨਾ ਚਾਹੁੰਦੀ ਸੀ ਕਿ ਸਿੱਖ ਬਹੁਤ ਵੱਡੇ ਅੱਤਵਾਦੀ ਹਨ ਅਤੇ ਮੈਂ ਦੇਸ਼ ਦੀ ਰੱਖਿਅਕ ਹਾਂ । ਨਹੀਂ ਤਾਂ ਉਥੋਂ ਸੰਤਾਂ ਨੂੰ ਕੱਢਣ ਦੇ ਬਹੁਤ ਤਰੀਕੇ ਸਨ । ਇਸ ਲਈ ਕੀ ਕੀਤਾ ਗਿਆ ? ਦਰਬਾਰ ਸਾਹਿਬ ਦੀ ਬੇਹੁਰਮਤੀ ਕੀਤੀ ਗਈ, ਜਿਸ ਨੂੰ ਕਹਿਣ ਵਾਸਤੇ ਕੋਈ ਲਫਜ਼ ਨਹੀਂ ਹਨ, ਜਿਨ੍ਹਾਂ ਨਾਲ ਇਸ ਗੱਲ ਦੀ ਨਿਖੇਧੀ ਕੀਤੀ ਜਾ ਸਕੇ । ਕੋਈ ਘਟਨਾ ਬਿਆਨ ਕਰੀਏ ਤਾਂ ਇਸ ਨੂੰ ਸੁਣ ਕੇ ਰੌਂਗਟੇ ਖੜ੍ਹੇ ਹੁੰਦੇ ਹਨ । ਛੋਟੇ-ਛੋਟੇ ਬੱਚਿਆਂ ਨੂੰ ਪਾਣੀ ਨਹੀਂ ਦਿੱਤਾ ਗਿਆ । ਜਦੋਂ ਉਹ ਪਿਆਸ ਨਾਲ ਤੜਫਦੇ ਸਨ ਤਾਂ ਫੌਜੀ ਉਨ੍ਹਾਂ ਨੂੰ ਗਾਲ੍ਹਾਂ ਕੱਢਦੇ ਸੀ ਕਿਉਂਕਿ ਉਨ੍ਹਾਂ ਦੇ ਮਨਾਂ ਵਿੱਚ ਜ਼ਹਿਰ ਭਰਿਆ ਗਿਆ ਸੀ ਕਿ ਸਿੱਖ ਅੱਤਵਾਦੀ ਹਨ । ਹਾਲਾਂ ਕਿ ਆਪਾਂ ਦੇਖਦੇ ਹਾਂ ਕਿ ਦੇਸ਼ ਅਜ਼ਾਦ ਹੋਣ ਤੋਂ ਬਾਅਦ ਸਿੱਖਾਂ ਨੇ ਕਿੰਨੀਆਂ ਵੱਡੀਆਂ ਕੁਰਬਾਨੀਆਂ ਕੀਤੀਆਂ.....

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰੋ, ਟਾਈਮ ਪੂਰਾ ਹੋ ਗਿਆ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਚਾਹੇ ਉਹ 1964 ਦੀ ਜੰਗ ਸੀ ਜਾਂ 1971 ਦੀ ਜੰਗ ਸੀ ਪਰ ਉਨ੍ਹਾਂ ਕੁਰਬਾਨੀਆਂ ਦਾ ਮੁੱਲ ਇਸ ਤਰੀਕੇ ਨਾਲ ਮੋੜਿਆ ਗਿਆ । ਇਹ ਜੋ ਸ਼ਰਮਨਾਕ ਘਟਨਾ ਹੋਈ ਹੈ, ਇਸ ਦੀ ਜਿੰਨੀ ਨਿਖੇਧੀ ਕੀਤੀ ਜਾਵੇ, ਥੋੜ੍ਹੀ ਹੈ । ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ, ਗੁਜ਼ਾਰਿਸ਼ ਕਰਦਾ ਹਾਂ ਕਿ ਆਪਾਂ ਇਹ ਮਤਾ ਸਰਬ-ਸੰਮਤੀ ਨਾਲ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜੀਏ । ਮੈਂ ਸਮਝਦਾ ਹਾਂ ਕਿ ਸਾਨੂੰ ਸੈਂਟਰ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਵਾਈਟ ਪੇਪਰ ਜਾਰੀ ਕਰੇ ਕਿਉਂਕਿ ਉਸ ਵੇਲੇ ਜੋ ਵਾਈਟ ਪੇਪਰ ਜਾਰੀ ਕੀਤਾ ਗਿਆ ਸੀ, ਉਸ ਵਿਚ ਅਸਲੀ ਅੰਸ਼ਾਂ ਨੂੰ ਅੱਖੋਂ-ਪਰੋਖੇ ਕੀਤਾ ਗਿਆ, ਤਾਂ ਕਿ ਲੋਕਾਂ ਨੂੰ ਪਤਾ ਨਾ ਲੱਗੇ ਕਿ ਕਾਂਗਰਸ ਕਿੰਨੀ ਜ਼ਾਲਮ ਸਰਕਾਰ ਸੀ, ਕਿੰਨੀ ਨਿਕੰਮੀ ਪਾਰਟੀ ਹੈ । ਇਸ ਲਈ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ, ਬਹੁਤ-ਬਹੁਤ ਧੰਨਵਾਦ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) :** ਤੁਹਾਡਾ ਧੰਨਵਾਦ, ਚੇਅਰਮੈਨ ਸਾਹਿਬ । ਇਨਸਾਫ ਦੀ ਉਮੀਦ ਰੱਖਦਾ ਹੋਇਆ ਮੈਂ ਕਹਿੰਦਾ ਹਾਂ ਪਰ ਅਫਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਇੰਨਾਂ ਮਹੱਤਵਪੂਰਨ ਮਤਾ ਤੇ ਤੁਸੀਂ ਆਪ ਹਾਊਸ ਵਿਚ ਮੈਂਬਰਾਂ ਦੀ ਮੌਜੂਦਗੀ ਤੋਂ ਉਨ੍ਹਾਂ ਅੰਦਰਲੀ ਸਨਸੀਅਰਤਾ ਦਾ ਅੰਦਾਜ਼ਾ ਲਗਾ ਸਕਦੇ ਹੋ । ਲੀਡਰ ਆਫ ਦਿ ਹਾਊਸ ਵੀ ਗੈਰਹਾਜ਼ਰ ਹਨ ਤੇ ਦੂਸਰੇ ਮੈਂਬਰ ਵੀ ਗੈਰ ਹਾਜ਼ਰ ਹਨ ਤੇ ਬਾਹਰ ਅਸੀਂ ਇਸ ਮੁੱਦੇ ਨੂੰ ਉਛਾਲ ਕੇ ਇਸ ਹਾਊਸ ਵਿਚ ਵੜਨ ਦੀ ਕੋਸ਼ਿਸ਼ ਕਰਦੇ ਹਾਂ । ਮੈਂ ਇਹ ਦੁੱਖ ਨਾਲ ਕਹਿੰਦਾ ਹਾਂ । ਮੈ ਆਪਣੀ ਗੱਲ ਕਹਿਣ ਤੋ ਪਹਿਲਾਂ ਇਕ ਤਰਮੀਮ ਇਸ ਮਤੇ ਵਿਚ ਪੇਸ਼ ਕਰਨੀ ਚਾਹਾਂਗਾ । ਮੈਨੂੰ ਇਸ ਗੱਲ ਦਾ ਦੁੱਖ ਹੁੰਦਾ ਹੈ ਕਿ ਜਦ ਅਕਾਲੀ ਵੀਰ ਪੰਥਕ ਏਜੰਡਾ, ਪੰਥ ਦੀਆਂ ਦੁਕਾਨਾਂ ਲਗਾ ਕੇ ਵਿਧਾਨ ਸਭਾ ਵਿਚ ਵੜ ਜਾਂਦੇ ਹਨ ਤਾਂ ਉਸ ਤੋਂ ਬਾਅਦ ਇਹ

ਪੰਥਕ ਲਫਜ਼ ਤੋਂ ਘਿਰਣਾ ਕਰਨ ਲੱਗ ਪੈਂਦੇ ਹਨ ਤੇ ਫਿਰ ਗੱਲ ਪੰਜਾਬੀਆਂ ਦੀ ਆ ਜਾਂਦੀ ਹੈ । ਅੱਜ ਇਹ ਮਤਾ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਜੋ ਸ੍ਰੀ ਅਕਾਲ ਤਖਤ ਸਾਹਿਬ ਦੀ ਉਸ ਸਮੇਂ ਦੀ ਸਰਕਾਰ ਵਲੋਂ ਉਸਾਰੀ ਕੀਤੀ ਗਈ ਸੀ, ਉਹ ਪੰਥਕ ਰਵਾਇਤਾਂ ਨਾਲ ਨਹੀਂ ਹੋਈ ਸੀ । ਓਪਰੇਸ਼ਨ ਬਲਿਊ ਸਟਾਰ ਦੇ ਦੌਰਾਨ ਸ੍ਰੀ ਦਰਬਾਰ ਸਾਹਿਬ ਤੇ ਗੋਲੀਆਂ ਵੱਜੀਆਂ ਅਤੇ ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਹੋਇਆ ਔਰ ਫਿਰ ਸ੍ਰੀ ਅਕਾਲ ਤਖਤ ਸਾਹਿਬ ਦੀ ਬਿਲਡਿੰਗ ਸਰਕਾਰੀ ਜ਼ੋਰ-ਜ਼ਬਰ ਨਾਲ ਦੁਬਾਰਾ ਖੜ੍ਹੀ ਕੀਤੀ ਗਈ । ਮੈਂ ਤੁਹਾਡੇ ਰਾਹੀਂ ਇਸ ਮਤੇ ਵਿੱਚ ਇਹ ਤਰਮੀਮ ਪੇਸ਼ ਕਰਾਂਗਾ ਕਿ ਹਾਊਸ ਜਦੋਂ ਇਸ ਮਤੇ ਨੂੰ ਅਡਾਪਟ ਕਰੇ ਤਾਂ ਨਾਲ ਇਹ ਵੀ ਪਾਸ ਕਰ ਦੇਵੇ ਕਿ ਉਸ ਫੌਜੀ ਹਮਲੇ ਵਿੱਚ ਸ੍ਰੀ ਅਕਾਲ ਤਖਤ ਸਾਹਿਬ, ਸਿੱਖਾਂ ਦੀ ਸੋਮਾ ਸ਼ਕਤੀ ਅਤੇ ਸਿੱਖਾਂ ਨੂੰ ਰਾਜਨੀਤਿਕ ਤੇ ਧਾਰਮਿਕ ਸੇਧ ਦੇਣ ਵਾਲਾ ਸਥਾਨ ਵਕਤ ਦੀ ਸਰਕਾਰ ਦੀਆਂ ਗੋਲੀਆਂ/ਤੋਪਾਂ ਨਾਲ ਢਹਿ ਢੇਰੀ ਕੀਤਾ ਅਤੇ ਮੁੜ ਕੇ ਜ਼ਖਮਾਂ ਤੇ ਲੂਣ ਛਿੜਕਿਆ ਜਦੋਂ ਆਪਣੇ ਬੰਦਿਆਂ ਰਾਹੀਂ ਸਰਕਾਰੀ ਖਰਚੇ ਤੇ ਸਰਕਾਰ ਨੇ ਇਸ ਨੂੰ ਬਣਾਇਆ, ਇਸ ਦੀ ਵੀ ਇਹ ਹਾਊਸ ਨਿੰਦਿਆ ਕਰਦਾ ਹੈ । ਇਹ ਸੈਂਟਰ ਦੀ ਸਰਕਾਰ ਨੂੰ ਸਿਫ਼ਾਰਸ਼ ਕਾਹਦੀ ਕਰਦੇ ਹਨ । ਇਸ ਦੀ ਅਸੀਂ ਸਖਤ ਲਫ਼ਜ਼ਾਂ ਦੇ ਵਿੱਚ ਨਿਖੇਧੀ ਕਰਦੇ ਹਾਂ ਕਿ 17 ਸਾਲ ਸੁੱਤੇ ਪਇਆਂ ਤੁਹਾਨੂੰ ਹੋ ਗਏ ਹਨ । ਜਨਰਲ ਚੌਧਰੀ ਸਾਹਿਬ ਵਰਗਿਆਂ ਨੇ ਕਿਹਾ ਕਿ ਇਹ ਇੱਕ ਹਿਮਾਲੀਅਨ ਬਲੰਡਰ ਸੀ । ਇਸ ਬਾਰੇ ਗੌਰਮਿੰਟ ਆਫ਼ ਇੰਡੀਆ ਦੀ ਸੈਂਟਰ ਦੀ ਸਰਕਾਰ ਨੂੰ ਕਿਹਾ ਜਾਵੇ ਕਿ ਉਹ ਪਾਰਲੀਮੈਂਟ ਵਿੱਚ ਵੀ ਨਿਖੇਧੀ ਦਾ ਮਤਾ ਪਾਸ ਕਰੇ । ਸ੍ਰੀ ਦਰਬਾਰ ਸਾਹਿਬ ਤੇ ਹਮਲੇ ਹੋਏ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਉਸ ਵੇਲੇ ਦੇ ਪ੍ਰਧਾਨ ਵਲੋ ਇੱਕ ਹਜ਼ਾਰ ਕਰੋੜ ਰੁਪਏ ਦੇ ਡੈਮੇਜਿਜ਼ ਦੇ ਕੀਤੇ ਗਏ ਦਾਅਵੇ ਵਿੱਚ ਗੌਰਮਿੰਟ ਆਫ ਇੰਡੀਆਂ ਡਿਫੈਂਡੈਂਟ ਦੇ ਤੌਰ ਤੇ ਪਾਰਟੀ ਹੈ । ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਕਹੇ ਡਿਫੈਂਡੈਂਟ ਪਾਰਟੀ ਨੂੰ ਕਹੇ ਕਿ ਉਹ ਪੰਜਾਬ ਦੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਕਲੇਮ ਐਡਮਿਟ ਕਰ ਲਵੇ । ਇਹ ਐਡਮਿਟ ਕਰਕੇ ਉਹ ਪੰਜਾਬ ਨੂੰ, ਪੰਜਾਬ ਵਿੱਚ ਵਸਦੇ ਸਿੱਖਾਂ ਨੂੰ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਇੱਕ ਸੁਨੇਹਾ ਦੇਵੇ ਕਿ ਕਾਂਗਰਸ ਪੰਜਾਬ ਵਿਰੋਧੀ ਸੀ, ਕਾਂਗਰਸ ਪੰਥ ਵਿਰੋਧੀ ਸੀ । ਕਾਂਗਰਸ ਨੇ ਪੰਥ ਨਾਲ ਬਹੁਤ ਜ਼ਿਆਦਤੀਆਂ ਕੀਤੀਆਂ ਹਨ ਔਰ ਅੱਜ ਤੁਹਾਡੀ ਭਾਈਵਾਲੀ ਦੀ ਸਰਕਾਰ ਜ਼ਖਮਾਂ ਤੇ ਮਲ੍ਹਮ ਲਾਉਂਦੀ ਹੈ । ਚੇਅਰਮੈਨ ਸਾਹਿਬ, ਬਹੁਤ ਗੱਲਾਂ ਕਰੀਆਂ ਹਨ ਜਿਨ੍ਹਾਂ ਨੂੰ ਕਿ ਮੈਂ ਦੁਹਰਾਉਣਾ ਨਹੀਂ ਚਾਹੁੰਦਾ । ਮੈਨੂੰ ਖੁਸ਼ੀ ਹੈ ਕਿ ਜੋ ਸਾਡੀ ਸਹਿਯੋਗੀ ਭਾਈਵਾਲ ਪਾਰਟੀ ਹੈ, ਜਿਹੜੀ ਕਿ ਸਹੀ ਰਾਜਨੀਤਿਕ ਅਪਰੋਚ ਵਾਲੀ ਹੈ, ਉਹ ਇਸ ਨਤੀਜੇ ਤੇ ਪਹੁੰਚੀ ਹੈ ਕਿ ਪੰਜਾਬ ਵਿੱਚ ਕੇਵਲ ਤੇ ਕੇਵਲ ਸ਼੍ਰੋਮਣੀ ਅਕਾਲੀ ਦਲ ਦੇ ਨਾਲ ਵਿਚਾਰਧਾਰਾ ਮਿਲਾ ਕੇ ਚਲਣ ਵਾਲੀ ਪਾਰਟੀ ਹੀ ਆਪਣਾ ਸਥਾਨ ਬਣਾ ਸਕਦੀ ਹੈ । ਜੇ ਇਹ ਸੋਚ ਇਸ ਪਾਰਟੀ ਦੀ ਪਹਿਲਾਂ ਹੁੰਦੀ ਤਾਂ ਕਾਂਗਰਸ ਵਾਲਿਆਂ ਵਲੋਂ ਸਾਡੇ ਨਾਲ ਕੀਤੀਆਂ ਗਈਆਂ ਜ਼ਿਆਦਤੀਆਂ ਸ਼ਾਇਦ ਘੱਟ ਹੁੰਦੀਆਂ । ਜਦੋਂ ਸ੍ਰੀਮਾਨ ਮਾਸਟਰ ਤਾਰਾ ਸਿੰਘ ਅਤੇ ਸ੍ਰੀਮਾਨ ਸੰਤ ਫਤਿਹ ਸਿੰਘ ਨੇ ਪੰਜਾਬੀ ਸੂਬਾ ਬਣਾਉਣ ਲਈ ਵਰਤ ਰੱਖਿਆ ਹੋਇਆ ਸੀ ਤਾਂ ਉਸ ਵੇਲੇ ਨਾਲ ਇਨ੍ਹਾਂ ਪਾਰਟੀਆਂ ਦੇ ਨੇਤਾਵਾਂ ਨੇ ਵੀ ਵਰਤ ਰੱਖ ਲਏ ਸਨ ਕਿ ਪੰਜਾਬੀ ਸੂਬਾ ਬਣਨ ਨਹੀਂ ਦੇਣਾ । ਗਲੀਆਂ ਵਿਚ ਅੱਗਾਂ ਵੀ ਲੱਗੀਆਂ, ਦੁਕਾਨਾਂ ਵੀ ਸੜੀਆਂ । ਕਾਂਗਰਸ ਦੇ ਨਾਲ ਜੇ ਉਦੋਂ ਇਹ ਮਦਦ ਨਾ ਕਰਦੇ ਤਾਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਪੰਜਾਬ ਦਾ ਇਤਿਹਾਸ ਬਦਲ ਦਿੰਦੀ । ਕੋਈ ਸ਼ਕਤੀ ਨਹੀ ਹੋ ਸਕਦੀ ਸੀ ਜਿਹੜੀ ਕਿ ਪੰਜਾਬ ਦੀ ਸ਼੍ਰੋਮਣੀ ਅਕਾਲੀ ਦਲ ਦੀ ਤਾਕਤ ਦੇ ਅੱਗੇ ਆ ਸਕਦੀ ਅਤੇ ਚੰਡੀਗੜ੍ਹ ਸਾਡੇ ਤੋਂ ਖੋਹ ਲੈਂਦੀ, ਪੰਜਾਬੀ ਬੋਲਦੇ ਇਲਾਕੇ ਸਾਨੂੰ ਨਾ ਦਿੰਦੀ, ਅਬੋਹਰ ਤੇ ਫਾਜ਼ਿਲਕਾ ਤੇ ਆਪਣਾ ਕਲੇਮ ਕਰ ਸਕਦੀ ਅਤੇ ਪੰਜਾਬ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਦੇ ਪਾਣੀਆਂ ਤੇ ਡਾਕਾ ਮਾਰ ਲੈਂਦੀ । ਚਲੋ, ਦੇਰ ਆਏ ਦਰੁੱਸਤ ਆਏ । ਇਨ੍ਹਾਂ ਭਰਾਵਾਂ ਨੇ ਸੋਚ ਬਦਲੀ । ਅੱਜ ਇਹ ਸੋਚ ਬਦਲਣ ਨਾਲ ਕਾਂਗਰਸ ਵਾਲੇ ਨਕਾਰਾ ਤੇ ਕਮਜ਼ੋਰ ਹੋ ਕੇ ਰਹਿ ਗਏ ਹਨ । ਮੈ ਕਹਿੰਦਾ ਹਾਂ ਕਿ ਇਸ ਨੂੰ ਹਰ ਸਹੀ ਸੋਚ ਵਾਲਾ ਨਿੰਦੇਗਾ । ਮੈ ਉਨ੍ਹਾਂ ਲੋਕਾਂ ਨੂੰ ਵੀ ਨਿੰਦਾਂਗਾ, ਜਿਨ੍ਹਾਂ ਨੇ ਓਪਰੇਸ਼ਨ ਬਲਿਊ ਸਟਾਰ ਤੋਂ ਬਾਅਦ ਸਾਡੇ ਨਾਲ ਉਤੋਂ-ਉਤੋਂ ਹਮਦਰਦੀ ਪ੍ਰਗਟਾਉਣ ਦੀ ਕੋਸ਼ਿਸ ਕੀਤੀ । ਉਸ ਵੇਲੇ ਦੀ ਪ੍ਰਧਾਨ ਮੰਤਰੀ ਨੂੰ ਦੁਰਗਾ ਦਾ ਖਿਤਾਬ ਦੇ ਦਿੱਤਾ । ਅੰਮ੍ਰਿਤਸਰ ਦੀਆਂ ਗਲੀਆਂ ਵਿੱਚ ਲੱਡੂ ਵੀ ਵੰਡੇ । ਉਹ ਸਾਡੇ ਜ਼ਖਮਾਂ ਤੇ ਲੂਣ ਲਾਇਆ ਸੀ, ਮਲ੍ਹਮ ਨਹੀਂ ਸੀ ਲਾਈ । ਉਹ ਸਮੁੱਚੇ ਲੋਕਾਂ ਦੀ ਵੀ ਨਿੰਦਿਆ ਕਰੇਗਾ ਕਿਉਂਕਿ ਮੈਂ ਸਮਝਦਾ ਹਾਂ ਕਿ ਅੱਜ ਕਮਜ਼ੋਰੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੇ ਵਿੱਚ ਇਹ ਆਪਣੇ ਆਪ ਨੂੰ ਪੰਥਕ ਘੁੰਡ ਵਿੱਚ ਰਹਿ ਕੇ ਕਹਿਣ ਨੂੰ ਤਿਆਰ ਹਨ, ਜਦੋਂ ਇਨ੍ਹਾਂ ਨੇ ਵੋਟਾਂ ਲੈਣੀਆਂ ਹੁੰਦੀਆਂ ਹਨ ਤਾਂ ਪੰਥ ਦੇ ਨਾਂ ਤੇ ਅਜੰਡਾ ਬਣਾ ਕੇ ਸਰਕਾਰਾਂ ਬਣਾ ਲੈਂਦੇ ਹਨ ਤੇ ਫਿਰ ਇਨ੍ਹਾਂ ਗੱਲਾਂ ਨੂੰ ਠੰਢੇ ਬਸਤੇ ਦੇ ਵਿੱਚ ਪਾ ਦਿੱਤਾ ਜਾਵੇ, ਇਹ ਗੱਲ ਸ਼੍ਰੋਮਣੀ ਅਕਾਲੀ ਦਲ ਦੇ ਲਈ ਲਾਹੇਵੰਦ ਨਹੀਂ ਰਹੇਗੀ । ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਜਦੋਂ ਓਪਰੇਸ਼ਨ ਬਲਿਊ ਸਟਾਰ ਹੋਇਆ ਤਾਂ ਇਸ ਓਪਰੇਸ਼ਨ ਬਲਿਊ ਸਟਾਰ ਦੇ ਵਿਰੋਧ ਵਿਚ ਜਿਨ੍ਹਾਂ ਅਫਸਰਾਂ ਨੇ ਬੜੇ ਸੁਚੇਜੇ ਢੰਗ ਦੇ ਨਾਲ ਆਪਣੇ ਰੋਸ ਦਾ ਪ੍ਰਗਟਾਵਾ ਕੀਤਾ, ਅੱਜ ਉਨ੍ਹਾਂ ਅਫਸਰਾਂ ਵਿਚੋਂ ਸਿਰਫ ਦੋ ਹੀ ਸਰਵਿਸ ਵਿੱਚ ਹਨ ਅਤੇ ਉਨ੍ਹਾਂ ਦੋ ਅਫਸਰਾਂ ਦੇ ਵਿਚੋਂ ਇਕ ਰਿਟਾਇਰ ਹੋ ਚੁੱਕਾ ਹੈ ਅਤੇ ਇਕ ਅਫਸਰ ਸੰਸਾਰ ਦੇ ਵਿਚੋਂ ਚਲਾ ਗਿਆ ਹੈ ਜਿਨ੍ਹਾਂ ਨੇ ਪੰਥ ਦੇ ਖਿਲਾਫ ਕੰਮ ਕੀਤਾ ਸੀ, ਉਨ੍ਹਾਂ ਬਾਰੇ ਲੋਕਾਂ ਨੂੰ ਇਹ ਕਿਹਾ ਗਿਆ ਸੀ ਕਿ ਜਦ ਅਕਾਲੀ ਦਲ ਦੀ ਸਰਕਾਰ ਆਏਗੀ ਤਦ ਉਹ ਬਲਿਊ ਸਟਾਰ ਅਪਰੇਸ਼ਨ ਦੇ ਖਿਲਾਫ ਕੰਮ ਕਰਨ ਵਾਲੇ ਅਫਸਰਾਂ ਨੂੰ ਦਬਾਏਗੀ ਅਤੇ ਉਨ੍ਹਾਂ ਦੇ ਖਿਲਾਫ ਕਾਰਵਾਈ ਕਰੇਗੀ । ਇਥੇ ਮਜੀਠਾ ਇਲੈਕਸ਼ਨਾਂ ਵਿਚ ਸਰਕਾਰ ਵਲੋਂ ਬਲਿਊ ਸਟਾਰ ਅਪਰੇਸ਼ਨ ਅਤੇ ਦਿੱਲੀ ਦੇ ਦੰਗਿਆਂ ਦੇ ਦੋਸ਼ੀਆਂ ਦੇ ਖਿਲਾਫ ਆਵਾਜ ਨੂੰ ਬੁਲੰਦ ਕੀਤਾ ਗਿਆ ਪਰ ਉਨ੍ਹਾਂ ਅਫਸਰਾਂ ਨੂੰ ਜਿਨ੍ਹਾਂ ਨੇ ਬਲਿਊ ਸਟਾਰ ਅਪਰੇਸ਼ਨ ਦੇ ਵਿਚ ਸਰਕਾਰ ਦਾ ਸਾਥ ਦਿੱਤਾ ਸੀ, ਉਨ੍ਹਾਂ ਨੂੰ ਇਸ ਸਰਕਾਰ ਵਲੋਂ ਮਾਨ ਦਿੱਤਾ ਗਿਆ, ਸਨਮਾਨ ਦਿੱਤਾ ਗਿਆ । ਪਾਵਰ ਕੋਰੀਡੋਰ ਵਿਚ ਅੱਜ ਉਹ ਸਨਮਾਨਿਤ ਅਫਸਰ ਹਨ ਅਤੇ ਸਰਕਾਰ ਨੇ ਉਨ੍ਹਾਂ ਨੂੰ ਪਦਮਭੂਸ਼ਣ ਨਾਲ ਸਨਮਾਨਿਤ ਕੀਤਾ ਹੋਇਆ ਹੈ । ਬਾਹਰ ਕੁਝ ਹੋਰ ਗੱਲਾਂ ਕੀਤੀਆਂ ਜਾਂਦੀਆਂ ਹਨ । ਬਾਦਲ ਸਾਹਿਬ ਦੀ ਲੀਡਰਸ਼ਿਪ ਵਿਚ ਸਰਕਾਰ ਹੋਵੇ ਔਰ ਇਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹੋਣ ਅਤੇ ਉਨ੍ਹਾਂ ਅਫਸਰਾਂ ਨੂੰ ਹੀ ਨਹੀਂ ਬਲਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਸਨਮਾਨ ਦਿੱਤਾ ਜਾ ਰਿਹਾ ਹੈ ਅਤੇ ਉਸ ਪਰਿਵਾਰ ਦੇ ਮੈਂਬਰ ਨੂੰ ਡਾਇਰੈਕਟਰ ਪ੍ਰੋਸੀਕਿਊਸ਼ਨ ਆਊਟ ਆਫ ਵੇ ਲਗਾਇਆ ਹੋਇਆ ਹੈ । ਉਸ ਅਫਸਰ ਦਾ ਕਿਰਦਾਰ ਇਸ ਸਾਂਝੀ ਸਰਕਾਰ ਵਿਚ ਕੀ ਰਿਹਾ ਹੈ ਕਿ ਇਹ ਅਫਸਰ ਚਰੰਜੀ ਲਾਲ ਗਰਗ ਦੇ ਮਹਿਕਮੇ ਵਿਚ ਹੈ ਔਰੰਗਜ਼ੇਬੀ ਜਜੀਆ ਲਗਾਇਆ ਹੋਇਆ ਹੈ । ਜਦੋਂ ਮਜੀਠਾ ਅਤੇ ਸੁਨਾਮ ਦੀਆਂ ਬਾਈ ਇਲੈਕਸ਼ਨ ਹੋਈਆਂ ਉਸ ਵਕਤ ਡਾਇਰੈਕਟਰ ਪ੍ਰੋਸੀਕਿਊਸ਼ਨ ਵਿਚੋਂ ਫੰਡਜ਼ ਨੂੰ ਇਕੱਠਾ ਕੀਤਾ ਗਿਆ । ਪ੍ਰੋਸੀਕਿਊਸ਼ਨ ਡਿਪਾਰਟਮੈਂਟ ਦੇ ਅਫਸਰ ਮਰੇ ਹੋਣ ਅਤੇ ਉਸ ਦੇ ਨਾਮ ਤੇ ਫੰਡ ਇਕੱਠਾ ਕਰਕੇ ਢਿੱਡ ਆਪਣੇ ਭਰੇ ਹੋਣ । ਇਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦੇ ਅਜੰਡੇ ਤੇ ਗੱਲਾਂ ਨਹੀਂ ਚਾਹੀਦੀਆਂ । ਇਨ੍ਹਾਂ ਗੱਲਾਂ ਨੂੰ ਵੇਖ ਕੇ ਸਾਡੇ ਮਨਾਂ ਦੇ ਵਿਚ ਰੋਸ ਆਉਂਦਾ ਹੈ ਜੇਕਰ ਇਹ ਗੱਲ ਕਿਸੇ ਮਨਿਸਟਰ ਨਾਲ ਜਾਂ ਆਪਣੇ ਕਿਸੇ ਸਾਥੀ ਮੈਂਬਰ ਨਾਲ ਕੀਤੀ ਜਾਵੇ ਜਾਂ ਕਿਸੇ ਸਰਕਾਰੀ ਅਫਸਰ ਨਾਲ ਕੀਤੀ ਜਾਵੇ ਤਦ ਉਹ ਕਹਿੰਦੇ ਹਨ ਕਿ ਉਸ ਦੀ ਸਰਕਾਰੀ ਪਾਵਰ ਕੋਰੀਡੋਰ ਵਿਚ ਪੁਜ਼ੀਸ਼ਨ ਬੜੀ ਸਟਰੌਂਗ ਹੈ । ਉਸ ਅਫਸਰ ਦੇ ਨਾਲ ਮੇਰੀ ਜ਼ਾਤੀ ਤੌਰ ਤੇ ਕੋਈ ਗੱਲ ਨਹੀ ਹੈ, ਨਾਂ ਕੋਈ ਫਰਕ ਹੈ । ਅਗਰ ਉਸ ਅਫਸਰ ਨੂੰ ਮਾਨ ਅਤੇ ਸਨਮਾਨ ਕਾਂਗਰਸ ਪਾਰਟੀ ਦੀ ਸਰਕਾਰ ਦਿੰਦੀ, ਤਦ ਤਾਂ ਇਹ ਗੱਲ ਸਮਝ ਆ ਸਕਦੀ ਸੀ । ਉਸ ਅਫਸਰ ਨੇ ਦਰਬਾਰ ਸਾਹਿਬ ਦੇ ਹਮਲੇ ਦੇ ਵਕਤ ਸਰਕਾਰ ਦਾ ਸਾਥ ਦਿੱਤਾ ਸੀ । ਸਰਕਾਰ

ਵਲੋਂ ਇਸ ਤਰ੍ਹਾਂ ਕਰਕੇ ਸਾਡੇ ਜ਼ਖਮਾਂ ਤੇ ਲੂਣ ਲਗਾਇਆ ਗਿਆ ਹੈ । ਅੱਜ ਉਸ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵਿਚ ਹੀਰੋ ਕਿਉਂ ਬਣਾਇਆ ਜਾ ਰਿਹਾ ਹੈ ? ਮੈਂ ਇਹ ਗੱਲ ਆਪਣੇ ਸਾਥੀਆਂ ਨੂੰ ਦੱਸਦਾ ਹੁੰਦਾ ਹਾਂ ਕਿ ਇਹ ਗੱਲ ਸਾਨੂੰ ਲੋਕ ਆਉਣ ਵਾਲੇ ਇਲੈਕਸ਼ਨਾਂ ਦੇ ਵਿਚ ਪੁੱਛਣਗੇ ਅਤੇ ਇਸ ਦਾ ਜਵਾਬ ਸਾਡੇ ਕੋਲ ਕੁਝ ਨਹੀਂ ਹੋਵੇਗਾ ਕਿ ਜਿਨ੍ਹਾਂ ਅਫਸਰਾਂ ਨੇ ਬਲਿਊ ਸਟਾਰ ਅਪਰੇਸ਼ਨ ਦੇ ਵਕਤ ਜ਼ੁਲਮ ਕੀਤੇ ਸੀ ਅਤੇ ਸਰਕਾਰ ਦਾ ਸਾਥ ਦਿੱਤਾ ਸੀ, ਉਨ੍ਹਾਂ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਸਨਮਾਨ ਕਿਉਂ ਦਿੱਤਾ ਸੀ ਅਤੇ ਉਨ੍ਹਾਂ ਨੂੰ ਉਚੇ ਅਹੁਦੇ ਤੇ ਕਿਉਂ ਬਿਠਾਇਆ ਗਿਆ ਸੀ ? ਮੈਂ ਇਸ ਸਾਂਝੀ ਸਰਕਾਰ ਨੂੰ ਚੁਣੌਤੀ ਦਿੰਦਾ ਹਾਂ ਕਿ ਇਲੈਕਸ਼ਨਾਂ ਦੇ ਵਿਚ ਇਹ ਗੱਲ ਲੋਕਾਂ ਨੇ ਸਾਡੇ ਕੋਲੋਂ ਪੁਛਣੀ ਹੈ, ਫੇਰ ਸਾਡੇ ਕੋਲ ਇਸ ਦਾ ਕੋਈ ਜਵਾਬ ਨਹੀਂ ਹੋਵੇਗਾ । 11 ਮਹੀਨੇ ਇਲੈਕਸ਼ਨਾਂ ਨੂੰ ਰਹਿ ਗਏ ਹਨ ਅਤੇ ਇਹ ਸਾਡੀ ਸਾਂਝੀ ਜ਼ਿੰਮੇਵਾਰੀ ਬਣਦੀ ਹੈ ਕਿ ਇਹ ਗੱਲ ਲੋਕਾਂ ਨੂੰ ਦੱਸੀ ਜਾਵੇ ਕਿ ਬਲਿਊ ਸਟਾਰ ਅਪਰੇਸ਼ਨ ਕਿਸ ਸਾਜ਼ਿਸ਼ ਕਰਕੇ ਹੋਇਆ ਸੀ । ਜੇਕਰ ਕੋਈ ਕਹੇ ਕਿ ਸਿਰਫ ਸੈਂਟਰ ਦੀ ਸਰਕਾਰ ਵਲੋਂ ਸਿੱਖਾਂ ਨੂੰ ਨੀਵਾਂ ਵਿਖਾਉਣ ਕਰਕੇ ਇਹ ਬਲਿਊ ਸਟਾਰ ਅਪਰੇਸ਼ਨ ਹੋਇਆ ਸੀ ਜਾਂ ਸ਼੍ਰੋਮਣੀ ਅਕਾਲੀ ਦਲ ਨੂੰ ਦਬਾਉਣ ਦੀ ਖਾਤਰ ਹੋਇਆ ਸੀ ਕਿਉਂਕਿ ਉਸ ਵਕਤ ਸ਼੍ਰੋਮਣੀ ਅਕਾਲੀ ਦਲ ਰਾਜਸੀ ਤੌਰ ਤੇ ਕਾਫੀ ਵੱਧ ਰਹੀ ਸੀ ਅਤੇ ਉਸ ਨੂੰ ਦਬਾਉਣ ਲਈ ਇਹ ਬਲਿਊ ਸਟਾਰ ਅਪਰੇਸ਼ਨ ਹੋਇਆ ਸੀ ਇਹ ਗਲਤ ਗੱਲ ਹੋਵੇਗੀ । ਉਸ ਵਕਤ ਦੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇਸ਼ ਵਿਚ ਐਮਰਜੰਸੀ ਲਗਾਉਣਾ ਚਾਹੁੰਦੀ ਸੀ ਅਤੇ ਅਕਾਲੀ ਦਲ ਦੀ ਲੀਡਰਸ਼ਿਪ ਨੂੰ ਇੰਦਰਾ ਗਾਂਧੀ ਵਲੋਂ ਅਪਰੋਚ ਕੀਤੀ ਗਈ ਸੀ ਕਿ ਉਹ ਐਮਰਜੰਸੀ ਵਿਚ ਸੈਂਟਰ ਦੀ ਸਰਕਾਰ ਦਾ ਸਾਥ ਦੇਣ ਅਸੀਂ ਅਕਾਲੀਆਂ ਨੂੰ ਸੱਤਾ ਦੇਣ ਲਈ ਤਿਆਰ ਹਾਂ ਅਤੇ ਪੰਜਾਬ ਵਿਚ ਅਸੀਂ ਐਮਰਜੰਸੀ ਦੌਰਾਨ ਕੋਈ ਜ਼ਿਆਦਤੀ ਨਹੀਂ ਕਰਾਂਗੇ ਅਤੇ ਪੰਜਾਬ ਵਿਚ ਅਕਾਲੀਆਂ ਦਾ ਰਾਜ ਕਾਇਮ ਕਰ ਦਿੱਤਾ ਜਾਵੇਗਾ । ਪਰ ਤੁਸੀਂ ਸੈਂਟਰ ਨੂੰ ਐਮਰਜੰਸੀ ਲਗਾਉਣ ਵਿਚ ਸਾਥ ਦਿਓ । ਪਰ ਉਸ ਵਕਤ ਅਕਾਲੀ ਦਲ ਦੀ ਪਾਰਟੀ ਨੇ ਇਸ ਐਮਰਜੰਸੀ ਦੇ ਖਿਲਾਫ ਆਵਾਜ਼ ਬੁਲੰਦ ਕਰਨ ਲਈ ਮੋਰਚਾ ਖੋਲ੍ਹ ਦਿੱਤਾ ਸੀ । ਜਥੇਦਾਰ ਮੋਹਨ ਸਿੰਘ ਤੁੜ ਦੀ ਅਗਵਾਈ ਤਹਿਤ ਇਕ ਮੋਰਚਾ ਸ਼ੁਰੂ ਕੀਤਾ । ਉਸ ਤੋਂ ਬਾਅਦ ਉਸ ਮੋਰਚੇ ਦੀ ਡਿਕਟੇਟਰਸ਼ਿਪ ਸ਼੍ਰੀਮਾਨ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਸੰਭਾਲੀ ਤੇ ਉਸ ਮੋਰਚੇ ਦੀ ਸਫਲਤਾ ਜੋ 19 ਮਹੀਨਿਆਂ ਵਿਚ ਪ੍ਰਾਪਤ ਹੋਈ, ਅੱਜ ਸਭ ਦੇ ਸਾਹਮਣੇ ਹੈ । ਅੱਜ ਕੋਈ ਟਾਹਰਾਂ ਮਾਰੀ ਜੱਲੇ ਕਿ ਫਲਾਣੀ ਨੈਸ਼ਨਲ ਪਾਰਟੀ ਹੈ, ਫਲਾਣੀ ਨੈਸ਼ਨਲ ਪਾਰਟੀ ਹੈ । 19 ਮਹੀਨੇ ਵਿਚ ਨਿਰੰਤਰ ਜੇਲ੍ਹਾਂ ਕੱਟੀਆਂ, ਨਾ ਮੁਆਫੀਆਂ ਮੰਗੀਆਂ, ਨਾ ਪੈਰੋਲਾਂ ਲਈਆਂ, ਇਹ ਮਾਣ ਸਿਰਫ ਸ਼੍ਰੋਮਣੀ ਅਕਾਲੀ ਦਲ ਨੂੰ ਹਾਸਲ ਹੈ ।

**ਸ਼੍ਰੀ ਸਭਾਪਤੀ :** ਗਰੇਵਾਲ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ । ਤੁਸੀਂ ਵਾਈਂਡ ਅੱਪ ਕਰੋ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਚੇਅਰਮੈਨ ਸਾਹਿਬ, ਤੁਸੀਂ ਜਿੰਨਾ ਹੁਕਮ ਕਰੋਗੇ, ਮੈਂ ਉਨਾਂ ਹੀ ਟਾਈਮ ਲਵਾਂਗਾ । ਕਹੋ ਤਾਂ ਮੈਂ ਬੈਠ ਜਾਂਦਾ ਹਾਂ ।

**ਸ਼੍ਰੀ ਸਭਾਪਤੀ :** ਤੁਸੀ ਜਲਦੀ ਵਾਈਂਡ ਅੱਪ ਕਰੋ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮੈਂ 5 ਮਿੰਟ ਵਿਚ ਹੀ ਖਤਮ ਕਰ ਦੇਂਦਾ ਹਾਂ । ਮੈਂ ਚੇਅਰਮੈਨ ਸਾਹਿਬ, ਕਹਿ ਰਿਹਾ ਸੀ ਕਿ ਇਹ ਸਾਰੀਆਂ ਗੱਲਾਂ ਹੋਈਆਂ ਹਨ ਪਰ ਹੋਣ ਦੇ ਬਾਅਦ ਸਾਡੇ ਨਾਲ ਕੀ ਹੋਇਆ ? ਸਾਡੇ ਨਾਲ ਗਿਣੀ ਮਿੱਥੀ ਸਾਜ਼ਿਸ਼ ਹੋਈ । ਕੁਝ ਲੋਕਾਂ ਦਾ ਕਹਿਣਾ ਹੈ ਕਿ ਉਸ ਵਕਤ ਸ਼੍ਰੀ ਦਰਬਾਰ ਸਾਹਿਬ ਅੰਦਰ ਅੱਤਵਾਦੀ ਬੈਠੇ ਸਨ ਤੇ ਉਨ੍ਹਾਂ ਨੂੰ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਕੱਢਣ ਲਈ ਫੌਜੀ ਹਮਲਾ ਕਰਨਾ ਪਿਆ । ਮੈ ਉਨ੍ਹਾਂ ਲੋਕਾਂ ਨੂੰ ਪੁੱਛਦਾ ਹਾਂ ਕਿ ਪਟਿਆਲਾ ਦੇ ਦੁਖਨਿਵਾਰਨ ਸਾਹਿਬ ਗੁਰਦੁਆਰੇ ਵਿਚ ਕੌਣ ਬੈਠੇ ਸੀ ? ਤਖਤ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ਵਿਚ ਕੌਣ ਬੈਠੇ ਸੀ ? ਉਸ ਵਕਤ ਪੰਜਾਬ ਦੇ ਅੰਦਰ 43 ਗੁਰਦੁਆਰਿਆਂ ਵਿਚ ਕਰਫਿਊ ਲਗਾ ਕੇ ਸਿੱਖਾਂ ਦੇ ਤੇ ਪੰਜਾਬੀਆਂ ਦੇ ਜਮਹੂਰੀ ਹੱਕ ਖੋਹ ਕੇ ਹਿੰਦੁਸਤਾਨ ਦੀ ਫੌਜ ਨੇ ਉਸ ਵੇਲੇ ਦੇ ਹਾਕਮਾਂ ਨੂੰ ਖੁਸ਼ ਕਰਨ ਲਈ 7 ਦਿਨ ਖੂਨ ਦੀਆਂ ਹੋਲੀਆਂ ਖੇਡੀਆਂ । ਇਸ ਨੂੰ ਜਿੰਨੀ ਘਿਰਣਾ ਕੀਤੀ ਜਾਵੇ, ਥੋੜ੍ਹੀ ਹੈ । ਚੇਅਰਮੈਨ ਸਾਹਿਬ, ਮੈਨੂੰ ਇਸ ਵਿਚ ਇਕ ਖੁਸ਼ੀ ਦੀ ਗੱਲ ਵੀ ਨਜ਼ਰ ਆਉਂਦੀ ਹੈ । ਜਦੋਂ ਅਪਰੇਸ਼ਨ ਬਲਿਊ ਸਟਾਰ ਹੋਇਆ, ਮੈਂ ਬੀ.ਬੀ.ਸੀ. ਚੈਨਲ ਤੇ ਕੰਨੀ ਸੁਣਿਆ ਹੈ, ਅੱਜ ਦੇ ਲੀਡਰ ਆਫ ਦਿ ਹਾਊਸ ਤੇ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਦੀ ਇਕ ਅਪੀਲ ਫੌਜੀਆਂ ਦੇ ਨਾਂ ਤੇ ਆਈ ਅਤੇ ਉਸ ਅਪੀਲ ਵਿਚ ਇਨ੍ਹਾਂ ਵਲੋਂ ਫੌਜੀਆਂ ਨੂੰ ਬਗਾਵਤ ਕਰਨ ਲਈ ਕਿਹਾ ਗਿਆ । ਇਨ੍ਹਾਂ ਨੇ ਅਪੀਲ ਕੀਤੀ ਕਿ ਇਸ ਘਿਨਾਉਣੀ ਹਰਕਤ ਦੇ ਵਿਰੁੱਧ ਗੁਰੂ ਨਾਨਕ ਨਾਮ ਲੇਵਾ, ਪੰਥਕ ਦਰਦ ਦਿਲ ਵਿਚ ਰੱਖਣ ਵਾਲੇ ਫੌਜੀਓ, ਤੁਸੀਂ ਬਗਾਵਤ ਕਰੋ । ਉਸ ਬਗਾਵਤ ਦੀ ਅਪੀਲ ਨੂੰ ਕਬੂਲ ਕਰਦਿਆਂ ਰਾਮਨਗਰ, ਬਿਹਾਰ ਵਿਚੋਂ ਅਨੇਕਾਂ ਸਿੱਖ ਫੌਜੀ ਹਜ਼ਾਰਾਂ ਦੀ ਗਿਣਤੀ ਵਿਚ ਹੋਰ ਪਾਸਿਉਂ ਵੀ ਸ੍ਰੀ ਦਰਬਾਰ ਸਾਹਿਬ ਵੱਲ ਕੂਚ ਕਰ ਗਏ। 43 ਫੌਜੀ ਰਸਤੇ ਵਿਚ ਸ਼ਹੀਦ ਹੋਏ ਤੇ ਸੈਂਕੜਿਆਂ ਨੂੰ ਨੌਕਰੀਆਂ ਛੱਡਣੀਆਂ ਪਈਆਂ । ਪਰ ਅੱਜ ਦੁੱਖ ਨਾਲ ਇਕ ਗੱਲ ਕਹਿਣੀ ਪੈਂਦੀ ਹੈ ਕਿ ਫੌਜੀਆਂ ਨੇ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਦੀ ਆਵਾਜ਼ ਸੁਣੀ ਹੋਵੇ, ਫੌਜੀਆਂ ਨੇ ਤਾਂ ਕਾਲ ਸੁਣੀ ਹੋਵੇ ਤੇ ਆਪਣੇ ਪਰਿਵਾਰ ਬਾਰੇ ਨਹੀਂ ਸੋਚਿਆ, ਘਰ ਬਾਰੇ ਨਹੀਂ ਸੋਚਿਆ, ਨੌਕਰੀ ਬਾਰੇ ਨਹੀਂ ਸੋਚਿਆ ਤੇ ਜਾਨ ਬਾਰੇ ਨਹੀਂ ਸੋਚਿਆ ਹੋਵੇ ਤੇ ਪੰਥਕ ਦਰਦ ਦਿਲ ਵਿਚ ਜਗਾਉਂਦਿਆਂ ਹੋਇਆਂ ਸ੍ਰੀ ਦਰਬਾਰ ਸਾਹਿਬ ਵੱਲ ਕੂਚ ਕਰ ਦਿੱਤਾ ਪਰ ਅੱਜ ਉਹੀ ਪੰਥਕ ਸਰਕਾਰ ਉਨ੍ਹਾਂ ਫੌਜੀਆਂ ਦੀ ਵੀ ਸਾਰ ਨਹੀਂ ਲੈ ਰਹੀ । ਭਾਈ ਰਾਮ ਸਿੰਘ, ਫੌਜੀ ਅੱਜ ਕਈ ਸਾਲਾਂ ਤੋਂ ਜੇਲ੍ਹ ਵਿਚ ਬੈਠਾ ਹੈ । ਉਸਦੀ ਸਾਰ ਕੌਣ ਲਏਗਾ ? ਉਸਦੇ ਜੇ ਮੁਦਈ ਸੌਂ ਜਾਣ ਤਾਂ ਜ਼ਾਲਮਾਂ ਨੇ ਤਾਂ ਕੋਈ ਖਿਆਲ ਨਹੀਂ ਰੱਖਣਾ । ਸੋ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਸਨਿਮਰ ਬੇਨਤੀ ਕਰਾਂਗਾ ਕਿ ਇਹ ਚੋਣ ਮੁੱਦਾ ਨਹੀਂ ਜਿਹੜਾ ਲੋਕ ਸੋਚਦੇ ਹਨ ਕਿ ਇਹ ਇਕ ਚੋਣ ਮੁੱਦਾ ਹੈ । ਇਹ ਇਤਿਹਾਸ ਦੇ ਕਾਲੇ ਪੰਨੇ ਹਨ । ਜਦ ਤੱਕ ਹਮਲਾਵਰਾਂ ਵਿਚ ਅਹਿਮਦ ਸ਼ਾਹ ਅਬਦਾਲੀ ਦਾ ਨਾਂ ਆਉਂਦਾ ਰਹੇਗਾ, ਜਦ ਤੱਕ ਮੱਸੇ ਰੰਗੜ੍ਹ ਦਾ ਨਾਂ ਇਤਿਹਾਸ ਵਿਚ ਹਮਲਾਵਰ ਵਜੋਂ ਆਉਂਦਾ ਰਹੇਗਾ, ਜਹਾਂ ਖਾਨ ਦਾ ਨਾਂ ਇਤਿਹਾਸ ਵਿਚ ਆਉਂਦਾ ਰਹੇਗਾ, ਤਦ ਤੱਕ ਕਾਂਗਰਸ ਵਲੋਂ ਤੇ ਕਾਂਗਰਸ ਦੀ ਲੀਡਰਸ਼ਿਪ ਵਲੋਂ ਕੀਤਾ ਹੋਇਆ ਪਾਪ ਵੀ ਕਾਲੇ ਲਫਜ਼ਾਂ ਵਿਚ ਇਤਿਹਾਸ ਦਾ ਹਿੱਸਾ ਬਣਦਾ ਰਹੇਗਾ। ਪਰ ਇਕ ਗੱਲ ਮੈਂ ਏਥੇ ਜ਼ਰੂਰ ਕਹਿਣੀ ਚਾਹਵਾਂਗਾ ਕਿ ਜੇ ਅਸੀਂ ਇਸਨੂੰ ਇਕ ਰਾਜਨੀਤਕ ਵੈਂਡੇਟਾ ਬਣਾ ਕੇ ਐਕਸਪਲਾਇਟ ਕਰਨਾ ਹੈ ਤਾਂ ਸਾਡੇ ਲਈ ਵੀ ਇਕ ਬਹੁਤ ਵੱਡੀ ਲਾਹਨਤ ਹੋਵੇਗੀ । ਸਾਨੂੰ ਉਨ੍ਹਾਂ ਲੋਕਾਂ ਦਾ ਦਰਦ ਸੁਣਨਾ ਚਾਹੀਦਾ ਹੈ । ਇਹ ਇਸ ਸਰਕਾਰ ਦਾ ਆਖਰੀ ਸਾਲ ਹੈ ਤੇ ਇਮਤਿਹਾਨ ਦਾ ਸਾਲ ਹੈ । ਚੇਅਰਮੈਨ ਸਾਹਿਬ, ਇਹ ਮਤਾ 4 ਸਾਲ ਪਹਿਲਾਂ ਨਾ ਆਇਆ, ਬੜੇ ਦੁੱਖ ਦੀ ਗੱਲ ਹੈ ।

**ਸ੍ਰੀ ਸਭਾਪਤੀ :** ਹੁਣ ਤੁਸੀਂ ਵਾਈਂਡ ਅੱਪ ਕਰੋ । ਤੁਹਾਡੇ 15 ਮਿੰਟ ਪੂਰੇ ਹੋ ਗਏ ਹਨ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਬੱਸ ਜੀ, ਹੁਣੇ ਖਤਮ ਕਰਦਾ ਹਾਂ । ਆਪਰੇਸ਼ਨ ਬਲਿਊ ਸਟਾਰ ਤੋਂ ਬਾਅਦ ਇਹ ਦੂਸਰੀ ਅਕਾਲੀ ਸਰਕਾਰ ਬਣੀ ਹੈ । ਢਾਈ ਸਾਲ ਪਹਿਲੀ ਨੇ ਕੱਢੇ ਤੇ 4 ਸਾਲ ਇਨ੍ਹਾਂ ਨੇ ਕੱਢ ਲਏ ਹਨ । ਪਰ ਪਹਿਲਾਂ ਮਤਾ ਕਿਉਂ ਨਾ ਆਇਆ ? ਕੀ ਗੱਲ ਸੀ ? ਅਸੀਂ ਕਿਸ ਤੋਂ ਡਰਦੇ ਸੀ ? ਜਾਂ ਕਿ ਪੰਥਕ ਸੋਚ ਨੂੰ ਤਿਆਗਣ ਨੂੰ ਤਿਆਰ ਸੀ । ਇਹ ਇਕ ਮਜਬੂਰੀ ਬਣੀ । ਇਹ ਸੈਸ਼ਨ ਇਸ ਅਸੈਂਬਲੀ ਦਾ ਲਾਸਟ ਸੈਸ਼ਨ

ਹੈ ਅਤੇ ਇਨ੍ਹਾਂ ਦੀ ਇਹ ਮਜ਼ਬੂਰੀ ਇਸ ਲਈ ਬਣੀ ਕਿ ਅਖੌਤੀ ਬਾਗੀਆਂ ਵੱਲੋਂ ਇਹ ਫੈਸਲਾ ਕੀਤਾ ਗਿਆ ਕਿ ਜੇ ਸ਼੍ਰੋਮਣੀ ਅਕਾਲੀ ਦਲ ਇਸ ਜ਼ਿੰਮੇਵਾਰੀ ਨੂੰ ਨਹੀਂ ਨਿਭਾਵੇਗਾ ਤਾਂ ਉਹ ਬਾਗੀ ਮੈਂਬਰ ਇਹ ਯਕੀਨ ਕਰਨ ਕਿ ਜਾਂ ਤਾਂ ਹਾਊਸ ਇਸ ਮਤੇ ਨੂੰ ਪਾਸ ਕਰੇਗਾ, ਨਹੀਂ ਤਾਂ ਉਹ ਆਪਣੀਆਂ ਮੈਂਬਰੀਆਂ ਤਿਆਗ ਦੇਣਗੇ । ਇਸ ਦਾ ਨਤੀਜਾ ਇਹ ਹੋਇਆ ਕਿ ਅੱਜ ਇਹ ਮਤਾ ਸਾਡੇ ਮਤੇ ਨੂੰ ਇਗਨੋਰ ਕਰਕੇ ਲਿਆਂਦਾ ਗਿਆ । ਫਿਰ ਵੀ ਚੰਗੀ ਚੀਜ਼ ਤਾਂ ਚੰਗੀ ਹੀ ਹੁੰਦੀ ਹੈ, ਇਸ ਲਈ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹੋਇਆ ਇਹ ਅਪੀਲ ਕਰਾਂਗਾ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਜਾਵੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਚੇਅਰਮੈਨ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹਾਂਗਾ । ਇਨ੍ਹਾਂ ਨੇ ਪਿਛਲੇ 4 ਸਾਲਾਂ ਦਾ ਜ਼ਿਕਰ ਕੀਤਾ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 4 ਸਾਲ ਤਾਂ ਇਹ ਵੀ ਇਸ ਹਾਊਸ ਦੇ ਮੈਂਬਰ ਰਹੇ ਹਨ । ਇਨ੍ਹਾਂ ਨੇ ਪਹਿਲਾਂ ਇਹ ਗੱਲ ਕਿਉਂ ਨਹੀ ਕੀਤੀ ?.....(ਵਿਘਨ) ਇਹ ਸਾਰੇ......

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਾਡਾ ਮਤਾ ਰਿਜੈਕਟ ਕੀਤਾ ਗਿਆ....

**ਸਰਦਾਰ ਗੁਰਦੀਪ ਸਿੰਘ ਭੁੱਲਰ :** ਜੇ ਤਾਂ ਗਰੇਵਾਲ ਸਾਹਿਬ ਵੱਲੋਂ ਮਤਾ ਆਵੇ, ਫਿਰ ਤਾਂ ਠੀਕ ਹੈ ਪਰੰਤੂ ਜੇ ਮੇਰੇ ਵੱਲੋਂ ਆਵੇ ਤਾਂ ਕੀ ਉਸ ਦੀ ਭਾਵਨਾ ਹੋਰ ਹੋ ਜਾਂਦੀ ਹੈ ? . . . .(ਵਿਘਨ) ਇਹ 4 ਸਾਲ ਪਹਿਲਾਂ ਮਤਾ ਲੈ ਆਉਂਦੇ । ਇਹ ਮਤਾ ਇਕ ਐਸੇ ਕਾਂਡ ਬਾਰੇ ਹੈ, ਜਿਸ ਦੀ ਸਾਰੇ ਪੰਜਾਬ ਨੂੰ ਨਿਖੇਧੀ ਕਰਨੀ ਚਾਹੀਦੀ ਹੈ ।

**ਸ਼੍ਰੀ ਸਭਾਪਤੀ :** ਤੁਸੀਂ ਮੇਰੇ ਨਾਲ ਗੱਲ ਕਰੋ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਚੇਅਰਮੈਨ ਸਾਹਿਬ, ਇਹ ਮਤਾ ਸਾਰੇ ਹਾਊਸ ਨੂੰ ਪਾਸ ਕਰਨਾ ਚਾਹੀਦਾ ਹੈ । ਗਰੇਵਾਲ ਸਾਹਿਬ ਨੇ ਮਤੇ ਤੇ ਘੱਟ ਬੋਲਿਆ ਹੈ ਅਤੇ ਸਿਆਸਤ ਜ਼ਿਆਦਾ ਘਚੋਲੀ ਹੈ ।

**ਵਿੱਤ ਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਮਾਨਯੋਗ ਚੇਅਰਮੈਨ ਸਾਹਿਬ, ਉਪਰੇਸ਼ਨ ਬਲਿਊ ਸਟਾਰ ਦੀ ਨਿੰਦਿਆਂ ਕਰਨ ਵਾਸਤੇ ਇਸ ਮਹਾਨ ਸਦਨ ਵਿਚ ਜਿਹੜਾ ਮਤਾ ਭੁੱਲਰ ਸਾਹਿਬ ਲੈ ਕੇ ਆਏ ਹਨ, ਮੈਂ ਉਸ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ । ਇਸ ਮਹਾਨ ਸਦਨ ਵਿਚ ਵਰਤਮਾਨ ਸੈਸ਼ਨ ਦੇ ਦੌਰਾਨ ਸਾਡੀ ਵਿਰੋਧੀ ਧਿਰ ਕਾਂਗਰਸ ਵੱਲੋਂ ਜਮਹੂਰੀ ਹੱਕਾਂ ਅਤੇ ਮਨੁੱਖੀ ਅਧਿਕਾਰਾਂ ਸਬੰਧੀ ਬਹੁਤ ਸਾਰੀਆਂ ਗੱਲਾਂ ਕੀਤੀਆਂ ਗਈਆਂ । ਬੜੇ ਜ਼ੋਰਦਾਰ ਢੰਗ ਨਾਲ ਉਨ੍ਹਾਂ ਵੱਲੋਂ ਇਥੇ ਨਾਹਰੇ ਵੀ ਲਾਏ ਗਏ ਔਰ ਹਾਊਸ ਦੀ ਕਾਰਵਾਈ ਵੀ ਠੱਪ ਕੀਤੀ ਗਈ । ਆਪਣੇ ਵੱਲੋਂ ਉਹ ਇਹ ਕਹਿਣਾ ਚਾਹੁੰਦੇ ਸਨ ਕਿ ਅਸੀਂ ਜਮਹੂਰੀਅਤ ਦੇ ਰਖਵਾਲੇ ਹਾਂ । ਚੇਅਰਮੈਨ ਸਾਹਿਬ, ਜਦੋਂ ਤਾਂ ਵਿਅਕਤੀਗਤ ਹਿੱਤਾਂ ਦੀ ਗੱਲ ਆ ਗਈ ਅਤੇ ਜਦੋਂ ਵਿਧਾਨ ਸਭਾ ਦੇ ਇੱਕਲੇ ਇੱਕਲੇ ਮੈਂਬਰ ਦੇ ਹਿੱਤਾਂ ਦੀ ਗੱਲ ਆ ਗਈ ਉਸ ਵੇਲੇ ਤਾਂ ਹੰਗਾਮਾ ਖੜ੍ਹਾ ਹੋ ਗਿਆ ਉਸ ਵੇਲੇ ਤਾਂ ਉਨ੍ਹਾਂ ਵੱਲੋਂ ਵਾਕ-ਆਊਟ ਵੀ ਕੀਤੇ ਗਏ ਲੇਕਿਨ ਮੈਂ ਇਹ ਗੱਲ ਕਹਿਣ ਵਿਚ ਇਕ ਮਿੰਟ ਵਾਸਤੇ ਵੀ ਗੁਰੇਜ਼ ਨਹੀਂ ਕਰਾਂਗਾ ਕਿ ਜਮਹੂਰੀਅਤ, ਮਨੁੱਖੀ ਅਧਿਕਾਰਾਂ ਨੂੰ ਔਰ ਸਮੁੱਚੀ ਮਾਨਵਤਾ ਦੀਆਂ ਭਾਵਨਾਵਾਂ ਨੂੰ ਜੇ ਕਿਸੇ ਨੇ ਕਤਲ ਕੀਤਾ ਹੈ ਤਾਂ 1984 ਵਿਚ ਸਾਕਾ ਨੀਲਾ ਤਾਰਾ ਕਰਕੇ ਕਾਂਗਰਸ ਵਾਲਿਆਂ ਨੇ ਕੀਤਾ ਹੈ । ਔਰ ਕਿਸ ਖਾਤਰ ਕੀਤਾ ? ਕਿਨ੍ਹਾਂ ਗੱਲਾਂ ਵਾਸਤੇ ਕੀਤਾ ? ਬਹੁਤ ਲੰਮੇ ਸਮੇਂ ਤੋਂ ਇਸ ਸਬੰਧ ਵਿਚ ਬਹਿਸ ਹੋ ਰਹੀ ਹੈ । ਸਾਰੇ ਦੇਸ਼ ਵਿਚ ਵੀ ਅਤੇ ਵਿਦੇਸ਼ਾਂ ਵਿਚ ਵੀ ਬਹਿਸ ਹੋਈ । ਇਹ ਹੋਣੀ ਵੀ ਚਾਹੀਦੀ ਸੀ ਜੋ ਕਿ. .

(ਇਸ ਵਕਤ ਟਰੈਜ਼ਰੀ ਬੈਂਚਿਜ਼ ਦੇ ਕੁੱਝ ਮੈਂਬਰ ਸਾਹਿਬਾਨ ਆਪਸ ਵਿਚ ਗੱਲਾਂ ਕਰ ਰਹੇ ਸਨ ।)

**ਸ਼੍ਰੀ ਸਭਾਪਤੀ :** ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪਸ ਵਿਚ ਗੱਲਾਂ ਨਾ ਕਰਨ ।

**ਵਿੱਤ ਤੇ ਯੋਜਨਾ ਮੰਤਰੀ :** ਚੇਅਰਮੈਨ ਸਾਹਿਬ, ਮੈਂ ਆਖ ਰਿਹਾ ਸੀ ਕਿ ਸਾਕਾ ਨੀਲਾ ਤਾਰਾ ਯਾਨੀ ਕਿ ਓਪਰੇਸ਼ਨ ਬਲਿਊ ਸਟਾਰ ਇਕ ਅਜਿਹੀ ਦਰਦਨਾਕ ਘਟਨਾ ਸੀ ਔਰ ਕੋਝੀ ਸਾਜਿਸ਼ ਸੀ, ਜਿਸ ਨੇ ਅਹਿਮਦਸ਼ਾਹ ਅਬਦਾਲੀ, ਨਾਦਰਸ਼ਾਹ ਅਤੇ ਔਰੰਗਜ਼ੇਬ ਵੱਲੋਂ ਜੋ ਸਾਡੇ ਪੰਜਾਬ ਅਤੇ ਦੇਸ਼ ਦੇ ਅੰਦਰ ਕਤਲੇਆਮ ਕਰਾਇਆ ਗਿਆ, ਉਸ ਨੂੰ ਭੁਲਾ ਦਿੱਤਾ । ਮੈਂ ਇਹ ਗੱਲ ਕਹਾਂਗਾ ਕਿ ਜਿਤਨੀ ਦੇਰ ਤੱਕ ਇਹ ਸਰਿਸ਼ਟੀ ਰਹੇਗੀ, ਜਿਤਨੀ ਦੇਰ ਤੱਕ ਇਨਸਾਨ ਰਹੇਗਾ, ਜਿਤਨੀ ਦੇਰ ਤੱਕ ਲੋਕਾਈ ਰਹੇਗੀ, ਉਤਨੀ ਦੇਰ ਤੱਕ ਕਾਂਗਰਸ ਦੀ ਇਹ ਘਿਨਾਉਣੀ ਹਰਕਤ, ਪੰਥਕ ਜਜ਼ਬਾਤ ਰੱਖਣ ਵਾਲਿਆਂ ਨੂੰ ਔਰ ਸਹੀ ਸੋਚ ਰੱਖਣ ਵਾਲੇ ਦੇਸ਼ ਅਤੇ ਦੁਨੀਆਂ ਵਾਸੀਆਂ ਨੂੰ ਚੁਭਦੀ ਰਹੇਗੀ । ਮੈਂ ਜ਼ਿਕਰ ਕਰ ਰਿਹਾ ਸੀ, ਚੇਅਰਮੈਨ ਸਾਹਿਬ, ਕਿ ਇਹ ਗੱਲ ਹੋਈ ਕਿਉਂ ? ਮੈਂ ਇਹ ਗੱਲ ਆਂਖਾਗਾਂ ਕਿ ਅੱਜ ਉਹ ਜਮਹੂਰੀਅਤ ਦੀਆਂ ਗੱਲਾਂ ਕਰਨ ਵਾਲਿਆਂ ਨੇ, ਮਨੁੱਖੀ ਅਧਿਕਾਰਾਂ ਦੀਆਂ ਗੱਲਾਂ ਕਰਨ ਵਾਲਿਆਂ ਨੇ, ਦਿਲੀ ਦੇ ਅੰਦਰ ਬੈਠ ਕੇ ਇਕ ਸਾਜਿਸ਼ ਘੜੀ, ਕਿਉਂਕਿ ਜਿਹੜੀਆਂ ਚੋਣਾਂ ਉਨ੍ਹਾਂ ਦੇ ਸਾਹਮਣੇ ਆ ਰਹੀਆਂ ਸਨ, ਉਨ੍ਹਾਂ ਚੋਣਾਂ ਵਿੱਚ ਕਾਂਗਰਸ ਨੂੰ ਆਪਣੀ ਹਾਰ ਦਿਖਾਈ ਦੇ ਰਹੀ ਸੀ । ਉਸ ਹਾਰ ਨੂੰ ਜਿੱਤ ਵਿੱਚ ਬਦਲਣ ਵਾਸਤੇ ਇਨ੍ਹਾਂ ਜਮਹੂਰੀਅਤ ਦੇ ਦਾਅਵੇਦਾਰਾਂ ਨੇ ਐਸੀ ਕੋਝੀ ਹਰਕਤ ਘੜੀ, ਜਿਹੜੀ ਰਾਜਨੀਤੀ ਤੋਂ ਪ੍ਰੇਰਿਤ ਅਤੇ ਵੋਟਾਂ ਦੀ ਰਾਜਨੀਤੀ ਤੋਂ ਪ੍ਰੇਰਿਤ ਹੋ ਕੇ ਇਸ ਹੱਦ ਤੱਕ ਉਤੱਰ ਗਈ ਕਿ ਇਨ੍ਹਾਂ ਨੇ ਸਰਕਾਰ ਦੀ ਸ਼ਕਤੀ ਦੀ ਵਰਤੋਂ ਕਰਦੇ ਹੋਏ ਆਪਣੇ ਰਾਜਨੀਤਿਕ ਅਹੁਦਿਆਂ ਦੀ ਪ੍ਰਾਪਤੀ ਦੀ ਖਾਤਰ ਐਸੇ ਜ਼ਖਮ ਮਨੁੱਖੀ ਹਿਰਦਿਆਂ ਦੇ ਅੰਦਰ ਕਰ ਦਿੱਤੇ ਜਿਹੜੇ, ਚੇਅਰਮੈਨ ਸਾਹਿਬ, ਕਦੇ ਭਰੇ ਨਹੀਂ ਜਾਣਗੇ । ਚੇਅਰਮੈਨ ਸਾਹਿਬ, ਮੈਂ ਇਹ ਗੱਲ ਆਖਾਂਗਾ ਕਿ ਆਖਿਰਕਾਰ ਇਤਨਾ ਵੱਡਾ ਕਦਮ ਚੁੱਕਣ ਤੋ ਪਹਿਲਾਂ, ਜਿਹੜਾ ਕਿ ਅੱਜ ਤੱਕ ਦੁਨੀਆਂ ਦੇ ਇਤਿਹਾਸ ਦੇ ਵਿੱਚ ਕਦੇ ਵੇਖਣ ਲਈ ਨਹੀਂ ਆਇਆ ਕਿ ਕਿਸੇ ਵਿਸ਼ੇਸ਼ ਧਰਮ ਦੇ ਮਹਾਨ ਸਥਾਨ ਦੇ ਉਪਰ ਆਪਣੀਆਂ ਹੀ ਫੌਜਾਂ ਚੜ੍ਹਾ ਕੇ ਉਸਨੂੰ ਬਰਬਾਦ ਕੀਤਾ ਜਾਵੇ ਔਰ ਬਿਨਾਂ ਕਿਸੇ ਕਾਰਨ ਸ਼੍ਰੀ ਹਰਿਮੰਦਰ ਸਾਹਿਬ, ਸ਼੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਕਰਕੇ ਸਾਰੇ ਪੰਜਾਬ ਦੀ, ਸਾਰੇ ਹਿੰਦੁਸਤਾਨ ਦੇ ਵਿੱਚ ਸਿੱਖ ਪੰਥ ਨੂੰ, ਦੁਨੀਆਂ ਦੇ ਵਿੱਚ ਵਸਣ ਵਾਲੇ ਸਿੱਖ ਪੰਥ ਨੂੰ ਅਜਿਹੀ ਸੱਟ ਮਾਰੀ ਅਤੇ ਉਸ ਬਾਰੇ ਸੋਚਿਆ ਵੀ ਨਹੀਂ ਕਿ ਇਸ ਦੇ ਸਿੱਟੇ ਕੀ ਹੋਣਗੇ ? ਮੈਂ, ਚੇਅਰਮੈਨ ਸਾਹਿਬ, ਇਹ ਗੱਲ ਕਹਾਂਗਾ ਕਿ ਦੁਨੀਆਂ ਦੇ ਵਿੱਚ ਹਜ਼ਾਰਾਂ ਸਾਲਾਂ ਦੇ ਸਾਡੇ ਪਾਸ ਬਹੁਤ ਸਾਰੇ ਦਸਤਾਵੇਜ਼ ਹਨ ਲੇਕਿਨ ਕੋਈ ਇਹ ਨਹੀਂ ਦਰਸਾਉਂਦਾ ਕਿ ਕਿਸੇ ਵੇਲੇ ਵੀ, ਅੱਜ ਕੱਲ੍ਹ ਤਾਂ ਸਾਡਾ ਸਮਾਜ ਬਦਲ ਗਿਆ ਹੈ, ਅੱਜ ਕੱਲ੍ਹ ਤਾਂ ਅਸੀਂ ਆਪਣੇ ਆਪ ਨੂੰ ਸਿਵਲਾਈਜ਼ਡ ਸੋਸਾਇਟੀ ਕਹਿਣ ਲੱਗ ਪਏ ਹਾਂ, ਲੇਕਿਨ ਪੁਰਾਣੇ ਸਮਿਆਂ ਦੇ ਵਿੱਚ ਵੀ ਇਕ ਦੂਜੇ ਦੀਆਂ ਭਾਵਨਾਵਾਂ ਦਾ ਕਤਲ ਨਹੀਂ ਸੀ ਹੁੰਦਾ । ਇਹ ਗੱਲਾਂ ਤਾਂ, ਚੇਅਰਮੈਨ ਸਾਹਿਬ, ਉਨ੍ਹਾਂ ਸਮਿਆਂ ਦੀਆਂ ਸਰਕਾਰਾਂ ਨੇ ਵੀ ਨਹੀਂ ਕੀਤੀਆਂ, ਜਿਹੜੀਆਂ 1984 ਦੇ ਵਿੱਚ ਹਿੰਦੁਸਤਾਨ ਦੀ ਸਰਕਾਰ ਨੇ ਕੀਤੀਆਂ ਔਰ ਫਿਰ ਕਿਉਂ ਕੀਤੀਆਂ ਉਹਦਾ ਜ਼ਿਕਰ ਮੈਂ ਪਹਿਲਾਂ ਕਰ ਚੁੱਕਾ ਹਾਂ । ਲੇਕਿਨ ਜਮਹੂਰੀਅਤ ਦੇ ਦਾਅਵੇਦਾਰਾਂ ਤੋਂ, ਮਨੁੱਖੀ ਅਧਿਕਾਰਾਂ ਦੀ ਗੱਲ ਕਰਨ ਵਾਲਿਆਂ ਤੋਂ ਔਰ ਪੰਜਾਬ ਅਤੇ ਹਿੰਦੁਸਤਾਨ ਦਾ ਬੇੜਾ ਬਠਾਉਣ ਵਾਲੀ ਕਾਂਗਰਸ ਤੋਂ ਇਹ ਸਵਾਲ ਮੈਂ ਜ਼ਰੂਰ ਪੁੱਛਾਂਗਾਂ ਕਿ ਸਾਡੇ ਦੇਸ਼ ਦੇ ਅੰਦਰ, ਸਾਡੇ ਸੰਵਿਧਾਨ ਦੇ ਅੰਦਰ ਕੀ ਇਹ ਹਕੂਕ ਹਾਸਿਲ ਹਨ ਕਿ ਜੇ ਕੋਈ ਜਮਾਤ ਜਾਂ ਕੋਈ ਰਾਜਨੀਤਿਕ ਸੰਸਥਾ ਜਾਂ ਕੋਈ ਪ੍ਰਦੇਸ਼ ਇਹ ਗੱਲ ਮਹਿਸੂਸ ਕਰਦਾ ਹੋਵੇ ਕਿ ਸਾਡੇ ਨਾਲ ਕੇਂਦਰ ਸਰਕਾਰ ਵਿਤਕਰਾ ਕਰ ਰਹੀ ਹੈ ਅਤੇ ਐਸੇ

ਫੈਸਲੇ ਕਰ ਰਹੀ ਹੈ, ਜਿਨ੍ਹਾਂ ਦੇ ਨਾਲ ਪੰਜਾਬ ਅਤੇ ਪੰਜਾਬੀਆਂ ਨੂੰ ਬਰਬਾਦ ਕਰਨ ਦੇ ਫੈਸਲੇ ਹੋ ਰਹੇ ਹਨ ਤਾਂ ਫਿਰ ਇਸ ਗੱਲ ਦਾ ਵੀ ਫੈਸਲਾ ਹੋਣਾ ਚਾਹੀਦਾ ਹੈ ਕਿ ਕੀ ਸ਼੍ਰੋਮਣੀ ਅਕਾਲੀ ਦਲ ਨੂੰ ਜਮਹੂਰੀ ਅਤੇ ਸ਼ਾਂਤਮਈ ਸੰਘਰਸ਼ ਕਰਨ ਦਾ ਅਧਿਕਾਰ ਹੈ ਜਾਂ ਨਹੀਂ ? ਚੇਅਰਮੈਨ ਸਾਹਿਬ, ਜਮਹੂਰੀਅਤ ਦਾ ਗਲਾ ਇਸ ਹੱਦ ਤੱਕ ਕੱਟਿਆ ਗਿਆ ਕਿ ਸਾਨੂੰ ਆਪਣੀ ਅਵਾਜ਼ ਬੁਲੰਦ ਕਰਨ ਦਾ, ਆਪਣੇ ਨਾਲ ਹੋ ਰਹੇ ਵਿਤਕਰੇ ਨੂੰ ਠੱਲ ਪਾਉਣ ਦੀਆਂ ਗੱਲਾਂ ਕਰਨ ਦਾ, ਸਾਡੇ ਨਾਲ ਹੋ ਰਹੇ ਧੋਖੇ ਨੂੰ ਰੋਕਣ ਦਾ ਵੀ ਇਸ ਹਿੰਦੁਸਤਾਨ ਦੇ ਵਿਚ ਕੋਈ ਹੱਕ ਨਾ ਰਿਹਾ । ਸੰਘਰਸ਼ਮਈ ਸ਼੍ਰੋਮਣੀ ਅਕਾਲੀ ਦਲ ਦੇ ਮਹਾਨ ਯੋਧਿਆਂ ਨੇ ਢਾਈ ਲੱਖ ਦੀ ਗਿਣਤੀ ਵਿਚ ਜੇਲ੍ਹਾਂ ਅੰਦਰ ਜਾ ਕੇ ਜਦੋਂ-ਜਹਿਦ ਕੀਤੀ । ਹਜ਼ਾਰਾਂ ਨੇ ਇਸ ਵਿਤਕਰੇ ਨੂੰ ਰੋਕਣ ਵਾਸਤੇ ਡਾਂਗਾਂ ਖਾਧੀਆਂ । ਰਸਤਾ ਰੋਕੋ ਅੰਦੋਲਨ ਵਿਚ ਬਹੁਤ ਸਾਰਿਆਂ ਨੇ ਆਪਣੀਆਂ ਹਿੱਕਾ ਵਿਚ ਗੋਲੀਆਂ ਖਾਧੀਆਂ । ਸਾਡੀ ਇਹ ਮੰਗ ਸੀ ਕਿ ਸਾਡੀ ਗੱਲ ਸੁਣੀ ਜਾਵੇ, ਅਸੀਂ ਕਿਸੇ ਦਾ ਹੱਕ ਨਹੀਂ ਸੀ ਮਾਰਦੇ । ਅਸੀਂ ਤਾਂ ਸਿਰਫ ਆਪਣੇ ਹੱਕਾਂ ਦੀ ਹੀ ਗੱਲ ਕਰਨਾ ਚਾਹੁੰਦੇ ਸੀ । ਆਪਣੇ ਹੱਕ ਮੰਗਦੇ ਸੀ, ਕਿਸੇ ਦੇ ਖੋਹਣਾ ਨਹੀਂ ਸੀ ਚਾਹੁੰਦੇ । ਸਾਡੀ ਦਲੀਲ ਅਤੇ ਸਾਡੀ ਅਪੀਲ ਤਾਂ, ਚੇਅਰਮੈਨ ਸਾਹਿਬ, ਇਸ ਹੱਦ ਤੱਕ ਸੀਮਿਤ ਹੈ ਕਿ ਸਾਡੀ ਗੱਲ ਬੈਠਕੇ ਸੁਣੀ ਜਾਵੇ ਅਤੇ ਸਾਨੂੰ ਇਨਸਾਫ ਦਿੱਤਾ ਜਾਵੇ । ਇਨਸਾਫ ਐਸਾ ਦਿੱਤਾ ਇਨ੍ਹਾਂ ਜਮਹੂਰੀਅਤ ਦੀ ਗੱਲ ਕਰਨ ਵਾਲਿਆਂ ਨੇ ਕਿ ਨਾ ਤਾਂ ਇਨ੍ਹਾਂ ਨੇ ਕੋਈ ਗੱਲ ਕੀਤੀ, ਨਾ ਕੋਈ ਫੈਸਲਾ ਕੀਤਾ ਪ੍ਰੰਤੂ ਇਕ ਸੰਘਰਸ਼ਮਈ ਸ਼੍ਰੋਮਣੀ ਅਕਾਲੀ ਦਲ ਨੂੰ ਅਤੇ ਸਾਡੀਆਂ ਹੱਕੀ ਮੰਗਾਂ ਨੂੰ ਖਤਮ ਕਰਨ ਵਾਸਤੇ ਉਨ੍ਹਾਂ ਉੱਤਰ ਇਹ ਦਿੱਤਾ ਕਿ ਦਰਬਾਰ ਸਾਹਿਬ ਉਤੇ ਫੌਜਾਂ ਚੜ੍ਹਾ ਦਿਤੀਆਂ । ਸ੍ਰੀ ਅਕਾਲ ਤਖਤ ਸਾਹਿਬ ਢਹਿ-ਢੇਰੀ ਕਰ ਦਿੱਤਾ ਅਤੇ ਇਕ ਐਸੀ ਬਦਲਾ ਲਊ ਭਾਵਨਾ ਨਾਲ ਸਾਰੀ ਕਾਰਵਾਈ ਕੀਤੀ ਗਈ, ਇਕ ਐਸੇ ਢੰਗ ਨਾਲ ਉਹ ਕਾਰਵਾਈ ਕੀਤੀ ਗਈ, ਜਿਸ ਦੀ ਕਿ ਸਾਰੇ ਸੰਸਾਰ ਵਿਚ ਕਿਧਰੇ ਵੀ ਮਿਸਾਲ ਨਹੀਂ ਮਿਲਦੀ । ਗੁਰਪੁਰਬ ਦੇ ਸ਼ੁਭ ਅਵਸਰ ਤੇ ਹਜ਼ਾਰਾਂ ਦੀ ਗਿਣਤੀ ਵਿਚ ਉਥੇ ਸ਼ਰਧਾਲੂ ਇਕੱਠੇ ਹੋਏ ਸਨ ਅਤੇ ਉਹ ਆਪਣਾ ਪ੍ਰਣਾਮ ਕਰਕੇ, ਨਮਸਕਾਰ ਕਰਕੇ ਪਵਿੱਤਰ ਹਰਿਮੰਦਰ ਸਾਹਿਬ ਵਿਚ ਆਪਣੇ ਪਾਪ ਬਖਸ਼ਾਉਣ ਆਏ ਸਨ । ਉਨ੍ਹਾਂ ਦਾ ਕੀ ਕਸੂਰ ਸੀ ? ਉਨ੍ਹਾਂ ਨੂੰ ਕਿਉਂ ਸਜ਼ਾਵਾਂ ਦਿੱਤੀਆਂ ਗਈਆਂ ? ਸਜ਼ਾਵਾਂ ਵੀ ਐਸੀਆਂ ਕਿ ਰੋਹੀ ਦੀਆਂ ਧੁੱਪਾਂ ਵਿਚ ਖੜ੍ਹੇ ਕਰਕੇ ਗੋਲੀਆਂ ਨਾਲ ਭੁੰਨਿਆ ਗਿਆ । ਬੱਚਿਆਂ ਨੂੰ ਸ਼ਹੀਦ ਕੀਤਾ ਗਿਆ । ਕੀ ਉਸ ਵੇਲੇ ਪੰਜਾਬ ਵਿਚ, ਹਿੰਦੁਸਤਾਨ ਵਿਚ, ਚੇਅਰਮੈਨ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਮਹੂਰੀਅਤ ਉਠ ਚੁੱਕੀ ਸੀ ? ਕੀ ਹਿੰਦੁਸਤਾਨ ਵਿਚ ਜਮਹੂਰੀਅਤ ਖਤਮ ਹੋ ਚੁੱਕੀ ਸੀ ? ਕੀ ਹਿੰਦੁਸਤਾਨ ਵਿਚ ਲੋਕ ਰਾਜ ਖਤਮ ਹੋ ਚੁੱਕਾ ਸੀ ? ਕੀ ਇਥੇ ਦਿਨ ਖਤਮ ਹੋ ਕੇ ਹਿੰਦੁਸਤਾਨ ਵਿਚ ਹਨੇਰਾ ਛਾ ਗਿਆ ਸੀ ? ਜ਼ਰੂਰ ਛਾ ਗਿਆ ਸੀ ਪਰ ਸਾਡੇ ਵਾਸਤੇ ਛਾ ਗਿਆ ਸੀ ਜਿਨ੍ਹਾਂ ਨੇ ਆਪਣੀਆਂ ਹਿੱਕਾਂ ਵਿਚ ਗੋਲੀਆਂ ਖਾਧੀਆਂ । 19-19 ਮਹੀਨੇ ਜੇਲ੍ਹਾਂ ਕੱਟੀਆਂ ਤੇ ਤਸੀਹੇ ਝੱਲੇ । ਉਸ ਦੇ ਸਿੱਟੇ ਵਜੋਂ ਸਾਰੇ ਪੰਜਾਬ ਅੰਦਰ ਅਤੇ ਪਿੰਡਾਂ ਅੰਦਰ ਸਿਕਿਉਰਟੀ ਫੋਰਸਿਜ਼ ਨੇ ਬੇਕਸੂਰ ਨੌਜਵਾਨਾਂ ਨੂੰ ਹਲਕੇ ਹੋਏ ਕੁੱਤਿਆਂ ਵਾਂਗ ਲੱਭ ਲੱਭ ਕੇ ਗੋਲੀਆਂ ਦਾ ਸ਼ਿਕਾਰ ਬਣਾਇਆ । ਇਹ ਸਭ ਕਿਉਂ ਕੀਤਾ, ਇਸ ਦਾ ਮੈਂ ਖੁਲਾਸਾ ਸਪਸ਼ਟ ਕਰ ਚੁੱਕਾ ਹਾਂ । ਮੈਂ ਇਸਦਾ ਸਰਾਸਰ ਦੋਸ਼ੀ ਤੇ ਜ਼ਿੰਮੇਵਾਰ ਕਾਂਗਰਸ ਨੂੰ ਕਹਾਂਗਾਂ ਅਤੇ ਕਾਂਗਰਸ ਉਤੇ ਇਸ ਗੱਲ ਦੀ ਜ਼ਿੰਮੇਵਾਰੀ ਬੰਨ੍ਹਾਂਗਾ । ਮੈਂ ਇਹ ਵੀ ਗੱਲ ਕਹਾਂਗਾ, ਗਰੇਵਾਲ ਸਾਹਿਬ ਨੇ ਵੀ ਗੱਲ ਕੀਤੀ ਹੈ, ਕਈ ਗੱਲਾਂ ਰਾਜਨੀਤੀ ਤੱਕ ਸੀਮਿਤ ਹੁੰਦੀਆਂ ਹਨ, ਕਈ ਰਾਜਨੀਤਿਕ ਲੜਾਈ ਤੱਕ ਸੀਮਿਤ ਹੁੰਦੀਆਂ ਹਨ, ਹੋਣੀਆਂ ਵੀ ਚਾਹੀਦੀਆਂ ਹਨ । ਜਮਹੂਰੀਅਤ ਇਹ ਆਖਦੀ ਹੈ, ਜਮਹੂਰੀਅਤ ਦਾ ਮਾਇਨਾ ਹੈ ਵੋਟਾਂ ਮੰਗਣਾ, ਵੋਟਾਂ ਦੀ ਗੱਲ ਕਰਨੀ ਜਾਂ ਆਪਸ ਦੇ ਵਿੱਚ, ਵਿਰੋਧੀ ਧਿਰ ਅਤੇ ਸੱਤਾ ਧਿਰ ਦੇ ਵਿੱਚ ਟਕਰਾਉ । ਇਹ ਗੱਲਾਂ ਜਮਹੂਰੀਅਤ ਢੰਗ ਨਾਲ ਅਮਲ ਵਿਚ ਲਿਆਂਦੀਆਂ ਜਾਂਦੀਆਂ ਹਨ ਲੇਕਿਨ

[ਵਿੱਤ ਤੇ ਯੋਜਨਾ ਮੰਤਰੀ]

ਮੈਂ ਇਹ ਗੱਲ ਕਹਾਂਗਾ ਕਿ ਕਾਂਗਰਸ ਦੇ ਨਾਲ ਸਾਡੀ ਕੋਈ ਇੱਕਲੀ ਸੱਤਾ ਦੇ ਵਾਸਤੇ ਜਾ ਵੋਟਾਂ ਦੇ ਵਾਸਤੇ ਲੜਾਈ ਨਹੀਂ, ਕਾਂਗਰਸ ਦੇ ਨਾਲ ਸਾਡੀ ਲੜਾਈ ਇਸ ਗੱਲ ਤੱਕ ਸੀਮਿਤ ਨਹੀਂ। ਕਾਂਗਰਸ ਜਮਾਤਾਂ ਬਣਾਉਂਦੀ ਹੈ। ਸਾਡੀ ਲੜਾਈ ਇਸ ਹੱਦ ਤੱਕ ਸੀਮਿਤ ਨਹੀਂ ਕਿ ਪੰਜਾਬ ਵਿੱਚ ਕੌਣ ਰਾਜ ਸੱਤਾ ਤੇ ਕਾਬਜ਼ ਹੁੰਦਾ ਹੈ। ਸਾਡੀ ਲੜਾਈ, ਚੇਅਰਮੈਨ ਸਾਹਿਬ, ਕਾਂਗਰਸ ਨਾਲ ਜਿੱਥੇ ਜਮਹੂਰੀਅਤ ਦੀ ਲੜਾਈ ਹੈ, ਉਥੇ ਇਸ ਗੱਲ ਦੀ ਵੀ ਲੜਾਈ ਹੈ ਕਿ ਕਾਂਗਰਸ ਪਾਰਟੀ ਨੇ ਸਾਨੂੰ ਸਾਜਿਸ਼ ਦਾ ਸ਼ਿਕਾਰ ਬਣਾ ਕੇ ਸਾਡੇ ਤੇ ਮੌਤ ਦੀ ਘੰਟੀ ਲਟਕਾਈ ਅਤੇ ਸਾਡੇ ਸਿਰਾਂ ਦੇ ਅਹਿਮਦ ਸ਼ਾਹ ਅਬਦਾਲੀ ਵਾਂਗ ਮੁੱਲ ਲਗਾ ਦਿਤੇ, ਕੀਮਤਾਂ ਲਗਾ ਦਿਤੀਆਂ ਕਿ ਫਲਾਣੀ ਕੀਮਤ ਫਲਾਣੇ ਦੇ ਨਾਉਂ, ਇਤਨੇ ਰੁਪਏ ਫਲਾਣੇ ਦੇ ਨਾਉਂ। ਕੀ ਕਦੇ ਇਹ ਸੁਣ ਸਕਦੇ ਹਾਂ, ਇਸ ਤਰ੍ਹਾਂ ਦੀਆਂ ਗੱਲਾਂ ਕਦੇ ਕਿਸੇ ਜ਼ਮਹੂਰੀਅਤ ਵਾਲੇ ਮੁਲਕਾਂ ਵਿੱਚ ਹੋ ਸਕਦੀਆਂ ਹਨ, ਲੇਕਿਨ ਕਾਂਗਰਸ ਨੇ ਸਾਡੇ ਨਾਲ ਕੀਤੀਆਂ ਹਨ। ਇਸ ਕਰਕੇ ਸਾਡੀ ਲੜਾਈ ਉਸ ਸਮੇਂ ਤੋਂ ਕਾਂਗਰਸ ਨਾਲ ਹੈ। ਲੜਾਈ ਪਹਿਲਾਂ ਵੀ ਚਲਦੀ ਸੀ ਲੇਕਿਨ 1984 ਤੋਂ ਪਹਿਲਾਂ ਲੜਾਈ ਕਾਂਗਰਸ ਦੇ ਨਾਲ ਜ਼ਮਹੂਰੀ ਢੰਗ ਦੀ ਸੀ, ਰਾਜਨੀਤੀ ਦੀ ਸੀ, ਵੋਟਾਂ ਮੰਗਣ ਦੀ ਸੀ ਲੇਕਿਨ 1984 ਤੋਂ ਬਾਅਦ ਇਸ ਰਾਜਨੀਤੀ ਤੋਂ ਪ੍ਰੇਰਤ ਸਾਰੀਆਂ ਗੱਲਾਂ ਤਬਦੀਲ ਹੋ ਗਈਆਂ। ਸਾਡੀ ਲੜਾਈ ਦਾ ਢੰਗ ਤਬਦੀਲ ਹੋ ਗਿਆ, ਸਾਡਾ ਸਾਰੀਆਂ ਗੱਲਾਂ ਕਰਨ ਦਾ ਢੰਗ ਤਬਦੀਲ ਹੋ ਗਿਆ। 1984 ਤੋਂ ਬਾਅਦ ਸਾਰੀ ਲੜਾਈ ਸਾਡੀ ਕੌਮ ਦੀ ਹੋ ਗਈ, ਸਾਡੀ ਲੜਾਈ ਸਾਡੀ ਹੈਸੀਅਤ ਨੂੰ ਕਾਇਮ ਰੱਖਣ ਦੀ ਹੋ ਗਈ। ਕਾਂਗਰਸ ਸਾਡੀ ਹੈਸੀਅਤ ਖਤਮ ਕਰਨਾ ਚਾਹੁੰਦੀ ਸੀ ਅਤੇ ਅਸੀਂ ਉਸ ਹੈਸੀਅਤ ਨੂੰ ਜੰਗਲਾਂ ਦੇ ਵਿਚ ਅਤੇ ਘਰਾਂ ਦੇ ਵਿੱਚ ਲੁੱਕ-ਲੁੱਕ ਕੇ ਬਚਾਉਣ ਵਾਸਤੇ ਮਜਬੂਰ ਹੋਏ। ਇਸ ਕਰਕੇ ਇਹ ਲੜਾਈ ਇਹ ਰੰਗਤ ਲੈ ਗਈ ਕਿ ਕਾਂਗਰਸ ਸਾਡੀ ਹੈਸੀਅਤ ਖਤਮ ਕਰਨਾ ਚਾਹੁੰਦੀ ਹੈ। ਸਾਡੇ ਹਿੱਤਾਂ ਨੂੰ ਖਤਮ ਕਰਨਾ ਚਾਹੁੰਦੀ ਹੈ ਲੇਕਿਨ ਪੰਜਾਬ ਦੇ ਅੰਦਰ ਸਾਡੀਆਂ ਮਾਤਾਵਾਂ ਦੇ ਸਪੁੱਤ ਅਤੇ ਜੋ ਸਾਡੇ ਲਾਲ ਸੀ, ਉਨ੍ਹਾਂ ਦੀ ਹੈਸੀਅਤ ਨੂੰ, ਚੇਅਰਮੈਨ ਸਾਹਿਬ, ਅਸੀਂ ਕਾਂਗਰਸੀਆਂ ਦੇ ਹੱਥੋਂ ਖਤਮ ਨਹੀਂ ਹੋਣ ਦਿਆਂਗੇ। ਅੱਜ ਮੈਨੂੰ ਇੱਕ ਦੁੱਖ ਹੈ। ਇਸ ਗੱਲ ਦਾ ਦੁੱਖ ਹੈ ਕਿ ਮੇਰੇ ਸਾਹਮਣੇ ਜੇ ਉਹ ਬੈਠੇ ਹੁੰਦੇ, ਅੱਜ ਜੇ ਵਿਰੋਧੀ ਧਿਰਾਂ ਦੇ ਮੇਜ਼ਾਂ ਤੇ ਉਹ ਬੈਠੇ ਹੁੰਦੇ ਤਾਂ ਇਸ ਬਹਿਸ ਦਾ ਜ਼ਿਆਦਾ ਸਵਾਦ ਆਉਣਾ ਸੀ ਕਿਉਂਕਿ ਅਸੀਂ ਸਵਾਲ ਕਰਨੇ ਸੀ ਅਤੇ ਉਨ੍ਹਾਂ ਤੋਂ ਸਵਾਲਾਂ ਦੇ ਜਵਾਬ ਪੁੱਛਣੇ ਸਨ ਕਿ ਤੁਸੀਂ ਇਹ ਮਨੁੱਖਤਾ ਦਾ ਘਾਣ ਕਿਉਂ ਕੀਤਾ? 1984 ਵਿੱਚ ਦਰਬਾਰ ਸਾਹਿਬ ਤੇ ਹਮਲਾ ਕਿਉਂ ਕੀਤਾ? ਅਸੀਂ ਉਨ੍ਹਾਂ ਤੋਂ ਉਤਰ ਲੈਣਾ ਚਾਹੁੰਦੇ ਸੀ। ਸ਼ਾਇਦ ਉਨ੍ਹਾਂ ਨੂੰ ਝਲਕ ਲਗ ਗਈ ਸੀ, ਸ਼ਾਇਦ ਉਨ੍ਹਾਂ ਨੂੰ ਇਸ ਗੱਲ ਦੀ ਭਿਨਕ ਪੈ ਗਈ ਸੀ ਕਿ ਅਸੀਂ ਇਹ ਮਤਾ ਲਿਆਵਾਂਗੇ ਅਤੇ ਮਤੇ ਦਾ ਉਤਰ ਸਾਡੇ ਕੋਲੋਂ ਦਿਤਾ ਨਹੀਂ ਜਾਵੇਗਾ, ਇਸੇ ਕਰਕੇ ਉਹ ਵਾਕ-ਆਊਟ ਕਰ ਗਏ, ਸਦਨ ਵਿਚੋਂ ਚਲੇ ਗਏ। ਚੇਅਰਮੈਨ ਸਾਹਿਬ, ਦੋ ਗੱਲਾਂ ਕਹਿਕੇ ਮੈਂ ਆਪਣੀ ਬੇਨਤੀ ਸਮਾਪਤ ਕਰ ਦੇਣੀ ਹੈ। ਗਰੇਵਾਲ ਸਾਹਿਬ ਨੇ ਬਹਿਸ ਵਿੱਚ ਹਿੱਸਾ ਲੈਂਦਿਆਂ ਹੋਇਆਂ ਕਈ ਵਧੀਆ ਨੁਕਤੇ ਉਠਾਏ, ਅੱਛੀ ਗੱਲ ਹੈ, ਲੇਕਿਨ ਮੈਨੂੰ ਇਕ ਗੱਲ ਦਾ ਅਫ਼ਸੋਸ ਹੋਇਆ ਹੈ ਕਿ ਉਨ੍ਹਾਂ ਨੇ ਆਪਣੀਆਂ ਜੋ ਸਾਰੀਆਂ ਗੱਲਾਂ ਇੱਥੇ ਆਖੀਆਂ ਹਨ, ਉਨ੍ਹਾਂ ਵਿਚ ਮੁੱਖ ਨੁਕਤਾਚੀਨੀ ਦਾ ਕੇਂਦਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਬਣਾਇਆ ਗਿਆ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਅਸੀਂ ਆਪ ਜਖਮੀ ਹਾਂ। ਬੜੇ ਘਾਇਲ ਹਾਂ। ਉਹ ਦੋ-ਤਿੰਨ ਸਾਲ ਪਹਿਲਾਂ ਸਾਡੇ ਤੋਂ ਨਰਾਜ਼ ਹੋਕੇ ਪਾਸੇ ਚਲੇ ਗਏ ਹਨ। ਇਸ ਦਾ ਮਤਲਬ ਇਹ ਨਹੀਂ ਕਿ ਉਹ ਇਸ ਗੱਲ ਨੂੰ ਭੁੱਲ ਜਾਣ ਕਿ ਸਾਡਾ ਦੁਸ਼ਮਣ ਕੌਣ ਹੈ? ਇਹ ਸਾਰੀ ਘਟਨਾ ਕਰਨ ਵਾਲਾ ਕੌਣ ਹੈ? ਇਸ ਸਾਰੀ ਸਾਜ਼ਿਸ ਨੂੰ ਰਚਣ ਵਾਲਾ ਕੌਣ ਹੈ? ਸਾਡੀ ਦੁਸ਼ਮਣ ਕਾਂਗਰਸ ਹੀ ਹੈ। ਮੈਨੂੰ ਅੱਛਾ ਲੱਗਦਾ ਹੈ ਇਹ ਆਪਣੀ ਨੁਕਤਾਚੀਨੀ ਦਾ ਸਾਰੇ ਦਾ ਸਾਰਾ ਜ਼ੋਰ ਕਾਂਗਰਸ ਪਾਰਟੀ ਤੇ ਪਾਉਂਦੇ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਤਾਂ, ਚੇਅਰਮੈਨ ਸਾਹਿਬ, ਖੁਦ ਇਸ ਦਾ ਸ਼ਿਕਾਰ ਹੋਈ ਹੈ। ਸਾਡੇ ਸ਼੍ਰੋਮਣੀ ਅਕਾਲੀ ਦਲ ਦੇ ਇਹੋ

ਜਿਹੇ ਆਗੂ ਸਨ, ਜਿਨ੍ਹਾਂ ਨੇ ਦਰਬਾਰ ਸਾਹਿਬ ਅੰਦਰ ਸ਼ਹੀਦੀਆਂ ਪਾਈਆਂ, ਹਿੰਦ ਸਰਕਾਰ ਦੀਆਂ ਗੋਲੀਆਂ ਦਾ ਨਿਸ਼ਾਨਾ ਬਣੇ । ਸਾਡੇ ਦਲ ਦੇ ਪ੍ਰਧਾਨ ਸ਼ਹੀਦ ਹੋ ਗਏ । ਇੱਥੇ ਮੈਂ ਕਿਸ ਕਿਸ ਦਾ ਨਾ ਲਵਾਂ । ਜੇ ਸਾਰਿਆਂ ਦਾ ਨਾਂ ਲਵਾਂ ਤਾਂ ਕਾਫੀ ਸਮਾਂ ਲੱਗ ਜਾਵੇਗਾ । ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਆਪਣੇ ਸਿਧਾਤਾਂ ਤੇ ਖੜ੍ਹਾ ਹੈ ਅਤੇ ਇਸ ਨੇ ਕਦੇ ਵੀ ਕਾਂਗਰਸ ਅਤੇ ਇਸ ਦੀਆਂ ਨੀਤੀਆਂ ਨਾਲ ਨਾ ਕਿਤੇ ਸਮਝੌਤਾ ਕੀਤਾ ਅਤੇ ਨਾ ਹੀ ਕਰਾਂਗੇ । ਸ਼੍ਰੋਮਣੀ ਅਕਾਲੀ ਦਲ ਕੋਲ ਆਪਣਾ 80 ਸਾਲ ਦਾ ਗੌਰਵਮਈ ਵਿਰਸਾ ਹੈ । ਅਸੀਂ ਹਮੇਸ਼ਾ ਇਸ ਗੱਲ ਦਾ ਮਾਣ ਕਰਦੇ ਆਏ ਹਾਂ ਕਿ ਅਸੀਂ ਹਮੇਸ਼ਾ ਆਪਣੇ ਸਿਧਾਂਤਾਂ ਤੇ ਪਹਿਰਾ ਦਿੱਤਾ ਹੈ, ਅਸੀਂ ਮਾਨਵਤਾ ਦੀ ਲੜਾਈ ਲੜੇ ਹਾਂ, ਅਸੀਂ ਇਸ ਵਾਸਤੇ ਹਮੇਸ਼ਾ ਹੀ ਜੁਝੇ ਹਾਂ । ਅਸੀਂ ਜੋ ਕਦੇ ਲੜਾਈ ਲੜੀ ਵੀ ਹੈ ਤਾਂ ਨਿੱਜੀ ਮਨੋਰਥ ਵਾਸਤੇ ਨਹੀਂ ਲੜੀ, ਅਸੀਂ ਤਾਂ ਜੋ ਸੰਦੇਸ਼ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸੰਨ 1699 ਈਸਵੀ ਵਿੱਚ ਖਾਲਸਾ ਸਾਜਣ ਵੇਲੇ ਦਿੱਤਾ ਸੀ ਕਿ ਮਾਨਵਤਾ ਦੀ ਭਲਾਈ ਵਾਸਤੇ ਕੁਰਬਾਨ ਹੋਣਾ ਹੈ, ਅਸੀਂ ਤਾਂ ਉਸ ਤੇ ਹੀ ਖੜ੍ਹਦੇ ਆਏ ਹਾਂ, ਖੜ੍ਹੇ ਹਾਂ ਅਤੇ ਖੜ੍ਹਦੇ ਰਹਾਂਗੇ । 1984 ਵਿੱਚ ਜਦੋਂ ਤੋਂ ਕਾਂਗਰਸ ਨੇ ਦਰਬਾਰ ਸਾਹਿਬ ਤੇ ਹਮਲਾ ਕੀਤਾ, ਸ਼੍ਰੋਮਣੀ ਅਕਾਲੀ ਦਲ ਨੇ ਕਿਸੇ ਢੰਗ ਨਾਲ ਵੀ ਕਾਂਗਰਸ ਦਾ ਸਾਥ ਨਹੀਂ ਦਿੱਤਾ ਅਤੇ ਨਾ ਹੀ ਕੋਈ ਸਮਝੌਤਾ ਕੀਤਾ ਹੈ ।

ਹੁਣ ਮੈਂ ਧਰਮੀ ਫੌਜੀਆਂ ਬਾਰੇ ਜਿਕਰ ਕਰਦਾ ਹਾਂ । ਚੇਅਰਮੈਨ ਸਾਹਿਬ, ਧਰਮੀ ਫੌਜੀਆਂ ਨੂੰ ਰਾਹਤ ਦੇਣ ਵਾਸਤੇ ਜੋ ਜੋ ਕਦਮ ਚੁੱਕੇ ਹਨ, ਉਹ ਮੈਂ ਦੋ ਸ਼ਬਦਾਂ ਵਿਚ ਹੀ ਸੀਮਿਤ ਕਰਾਂਗਾ । ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜੇ ਵੀ ਫੌਜੀ ਫੌਜ ਵਿੱਚੋਂ ਨਿਕਲ ਕੇ ਆਏ ਸਨ, ਉਨ੍ਹਾਂ ਸਾਰੇ ਨੌਜਵਾਨਾਂ ਨੂੰ, ਚਾਹੇ ਪੰਜਾਬ ਸਰਕਾਰ ਹੋਵੇ ਜਾਂ ਹਿੰਦ ਸਰਕਾਰ ਹੋਵੇ, ਵਲੋਂ ਨੌਕਰੀਆਂ ਦਿੱਤੀਆਂ ਗਈਆਂ ਹਨ । ਜਿਹੜੇ ਜ਼ਖਮੀ ਹੋਏ ਸਨ ਅਤੇ ਜਿਨ੍ਹਾਂ ਨੂੰ ਮਦਦ ਦੀ ਲੋੜ ਸੀ, ਉਹ ਵੀ ਦੇ ਦਿੱਤੀ ਹੈ । ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਅਸੀਂ ਧਰਮੀ ਫੌਜੀਆਂ ਨੂੰ ਪੈਨਸ਼ਨਾਂ ਵੀ ਲਗਾਈਆਂ ਹਨ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਹਿ ਰਹੇ ਹਨ ਕਿ ਅਸੀਂ ਸਾਰੇ ਧਰਮੀ ਫੌਜੀਆਂ ਨੂੰ ਨੌਕਰੀਆਂ ਦਿੱਤੀਆਂ ਹਨ, ਇਹ ਠੀਕ ਨਹੀਂ ਹੈ । ਹਾਲੇ ਵੀ 37 ਧਰਮੀ ਫੌਜੀ ਵਿਚਾਰੇ ਇਨ੍ਹਾਂ ਦੀਆਂ ਲਿਲਕੜੀਆਂ ਕੱਢਦੇ ਫਿਰਦੇ ਹਨ । ਸਾਲ 1997 ਤੋਂ ਲੈ ਕੇ ਇਨ੍ਹਾਂ ਦੀਆਂ ਘੱਟੋ ਘੱਟ 80-82 ਮੀਟਿੰਗਾਂ ਹੋ ਚੁੱਕੀਆਂ ਹਨ । ਇਹ ਹਰ ਵਾਰੀ ਅਗਲੀ ਮੀਟਿੰਗ ਕਹਿਕੇ ਟਾਲ ਦਿੰਦੇ ਰਹੇ ਹਨ । ਇਸ ਕਰਕੇ ਇਹ ਹਾਊਸ ਨੂੰ ਗਲਤ ਇਨਫਰਮੇਸ਼ਨ ਦੇ ਰਹੇ ਹਨ ।

**ਵਿੱਤ ਤੇ ਯੋਜਨਾ ਮੰਤਰੀ :** ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਸਾਇਦ ਪੂਰੀ ਜਾਣਕਾਰੀ ਨਹੀਂ ਹੈ । ਅਸੀਂ ਉਨ੍ਹਾਂ ਨੂੰ ਬੱਸਾਂ ਦੇ ਰੂਟ ਦਿੱਤੇ ਹਨ, ਅਸੀਂ ਉਨ੍ਹਾਂ ਦੀਆਂ ਪੈਨਸ਼ਨਾਂ ਲਗਾਈਆਂ ਹਨ । ਪਹਿਲਾਂ ਇਹ ਪੈਨਸ਼ਨ ਘੱਟ ਸੀ ਸਗੋਂ ਹੁਣ ਵਧਾ ਦਿੱਤੀ ਗਈ ਹੈ । ਇਸ ਤੋਂ ਇਲਾਵਾ ਜਿਨ੍ਹਾਂ ਧਰਮੀ ਫੌਜੀਆਂ ਨੇ ਪੰਜਾਬ ਸਰਕਾਰ ਤੋਂ ਕਰਜਾ ਲਿਆ ਸੀ ਉਹ ਵੀ ਅਸੀਂ ਮੁਆਫ ਕਰ ਦਿੱਤਾ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਹੜੀਆਂ ਗੱਲਾਂ ਇੱਥੇ ਆਖੀਆਂ ਗਈਆਂ ਹਨ, ਉਨ੍ਹਾਂ ਦਾ ਕੋਈ ਆਧਾਰ ਨਹੀਂ ਰੱਖਿਆ ਗਿਆ । ਇਹ ਸ਼ਾਇਦ ਤੱਥਾਂ ਅਤੇ ਸੱਚਾਈ ਤੋਂ ਬਹੁਤ ਦੂਰ ਹੋ ਗਏ ਹਨ । ਚੇਅਰਮੈਨ ਸਾਹਿਬ, ਮੈਂ ਇਹ ਗੱਲ ਕਹਾਂਗਾ ਕਿ ਸਾਰੇ ਕੇਸ ਵਿੱਚ ਨਾ ਤਾਂ ਸਿੱਖਾਂ ਦਾ ਸਵਾਲ ਹੈ, ਨਾਂ ਹਿੰਦੂਆਂ ਦਾ ਸਵਾਲ ਹੈ, ਨਾ ਮੁਸਲਮਾਨਾਂ ਦਾ ਸਵਾਲ ਹੈ, ਨਾ ਇਸਾਈਆਂ ਦਾ ਸਵਾਲ ਹੈ । ਸਵਾਲ ਕੀ ਹੈ ? ਸਵਾਲ ਇਸ ਚੀਜ਼ ਦਾ ਹੈ ਕਿ ਕੀ ਕਿਸੇ ਜਮਹੂਰੀ ਮੁਲਕ ਦੇ ਅੰਦਰ ਕੋਈ ਸਰਕਾਰ ਆਪਣੀ ਸਰਕਾਰੀ ਸ਼ਕਤੀ ਨੂੰ ਵਰਤਦੇ

[ਵਿੱਤ ਤੇ ਯੋਜਨਾ ਮੰਤਰੀ]
ਹੋਏ ਕਿਸੇ ਦੇ ਧਰਮ ਦੇ ਜਜ਼ਬਾਤ ਨੂੰ ਸੱਟ ਮਾਰ ਸਕਦੀ ਹੈ ਜਾਂ ਨਹੀਂ ਮਾਰ ਸਕਦੀ ਹੈ ? ਮੈਂ ਕਹਾਂਗਾ ਕਿ ਸਾਡੀ ਜਮਹੂਰੀਅਤ, ਸਾਡਾ ਸੰਵਿਧਾਨ ਸਭ ਤੋਂ ਪਹਿਲਾਂ ਇਸ ਗੱਲ ਦੀ ਗਰੰਟੀ ਕਰਦਾ ਹੈ ਕਿ ਹਰ ਇੱਕ ਹਿੰਦੁਸਤਾਨ ਦੇ ਨਾਗਰਿਕ ਨੂੰ ਆਪਦੇ ਧਰਮ ਦੀ ਪਾਲਣਾ ਕਰਨ ਦਾ ਪੂਰਾ ਅਧਿਕਾਰ ਹੋਏਗਾ । ਲੇਕਿਨ, ਚੇਅਰਮੈਨ ਸਾਹਿਬ, ਕਾਂਗਰਸ ਵਾਲਿਆਂ ਨੇ ਸੰਵਿਧਾਨ ਦੀਆਂ ਧੱਜੀਆਂ ਉਡਾ ਦਿੱਤੀਆਂ । ਕਾਂਗਰਸ ਵਾਲਿਆਂ ਨੇ ਕਾਨੂੰਨ ਦੀਆਂ ਧੱਜੀਆਂ ਉਡਾ ਦਿੱਤੀਆਂ । ਕਾਂਗਰਸ ਵਾਲਿਆਂ ਨੇ ਦੇਸ਼ ਅੰਦਰ ਲੋਕ ਰਾਜੀ ਪਰੰਪਰਾਵਾਂ ਦੀਆਂ ਧੱਜੀਆਂ ਉਡਾ ਦਿੱਤੀਆਂ । ਐਸੀਆਂ ਹਰਕਤਾਂ ਕੀਤੀਆਂ ਜਿਹੜੀਆਂ ਨਾ ਕੋਈ ਜਰ ਸਕਦਾ ਹੈ ਨਾ ਕੋਈ ਉਨ੍ਹਾਂ ਤੇ ਦਲੀਲ ਦੇ ਸਕਦਾ ਹੈ । ਇਸ ਕਰਕੇ ਮੈਂ ਆਖਾਂਗਾ ਕਿ ਜਿਹੜਾ ਸਾਡਾ ਨੀਲਾ ਤਾਰਾ ਹੋਇਆ ਹੈ, ਜਿਹੜਾ ਅਪਰੇਸ਼ਨ ਬਲਿਊ ਸਟਾਰ ਹੋਇਆ, ਉਹ ਵੀ ਵੋਟਾਂ ਲੈਣ ਖਾਤਰ ਹੋਇਆ ਔਰ ਸਿੱਖਾਂ ਨੂੰ ਸਾਰੇ ਦੇਸ਼ ਅੰਦਰ ਬਦਨਾਮ ਕਰਕੇ, ਲੋਕਾਂ ਨੂੰ ਪਾੜਕੇ ਵੋਟਾਂ ਲੈਣ ਦੀ ਖਾਤਰ ਹੋਇਆ । ਕਾਂਗਰਸ ਨੇ ਅੰਗਰੇਜ਼ਾਂ ਤੋਂ ਇੱਕ ਸਬਕ ਸਿੱਖਿਆ ਕਿ ਲੋਕਾਂ ਨੂੰ ਪਾੜ ਦਿਉ ਤੇ ਰਾਜ ਕਰ ਲਉ । ਇਸੇ ਨੀਤੀ ਤੇ 50 ਸਾਲ ਕਾਂਗਰਸ ਨੇ ਰਾਜਭਾਗ ਕੀਤਾ ਹੈ । ਇਹ 1984 ਦੇ ਅੰਦਰ, ਸਾਕਾ ਨੀਲਾ ਤਾਰਾ ਵੀ ਲੋਕਾਂ ਨੂੰ ਆਪਸ ਵਿੱਚ ਪਾੜਕੇ, ਲੋਕਾਂ ਨੂੰ ਇੱਕ ਦੂਸਰੇ ਨਾਲ ਲੜਾਕੇ, ਡਿਵਾਈਡ ਐਂਡ ਰੂਲ ਦੀ ਪਾਲਿਸੀ ਦੇ ਆਧਾਰ ਉਪਰ ਕੀਤਾ ਹੈ । ਮੈਂ ਆਖ ਰਿਹਾ ਸੀ ਕਿ ਜੋ ਘਾਣ ਹੋਇਆ, ਜੋ ਉਥੇ ਬੇਦਰਦੀ ਨਾਲ ਮਾਰੇ ਗਏ, ਜੋ ਉਥੇ ਬੇਦਰਦੀ ਨਾਲ ਕਤਲੇਆਮ ਕੀਤਾ ਗਿਆ, ਉਹ ਕੋਈ ਇੱਕ ਛੋਟੀ ਜਿਹੀ ਘਟਨਾ ਨਹੀਂ ਬਲਕਿ ਸਮੁੱਚੀ ਮਾਨਵਤਾ ਦੇ ਵਿਰੋਧ ਵਿੱਚ, ਸਾਰੇ ਸੰਵਿਧਾਨਿਕ ਅਧਿਕਾਰਾਂ ਦੇ ਵਿਰੋਧ ਵਿੱਚ, ਸਾਰੇ ਜਮਹੂਰੀਅਤ ਦੇ ਅਧਿਕਾਰਾਂ ਦੇ ਵਿਰੋਧ ਵਿੱਚ, ਸਾਰੇ ਮਨੁੱਖੀ ਅਧਿਕਾਰਾਂ ਦੇ ਵਿਰੋਧ ਵਿੱਚ, ਚੇਅਰਮੈਨ ਸਾਹਿਬ, ਜੂਨ, 1984 ਵਿੱਚ ਕਾਂਗਰਸ ਵੱਲੋਂ ਕਤਲੇਆਮ ਕੀਤਾ ਗਿਆ । ਜਿਸ ਵਾਸਤੇ ਨਾ ਪੰਜਾਬ, ਨਾ ਹਿੰਦੁਸਤਾਨ, ਨਾ ਸਾਡੇ ਪੰਜਾਬ ਦੇ ਔਰ ਦੇਸ਼ ਦੇ ਸਪੁੱਤਰ, ਕੀ ਮਾਈ-ਭਾਈ, ਭੈਣਾਂ, ਵਿਦੇਸ਼ਾਂ ਵਿੱਚ ਬੈਠੇ ਕਿਸੇ ਕੀਮਤ ਉਪਰ ਕਾਂਗਰਸ ਨੂੰ ਇਸ ਹਰਕਤ ਵਜੋਂ ਕਦੇ ਵੀ ਮੁਆਫ ਨਹੀਂ ਕਰਨਗੇ । ਚੇਅਰਮੈਨ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਵੀ ਕਾਂਗਰਸ ਨੂੰ ਉਸ ਗੱਲ ਲਈ ਕਿਸੇ ਕੀਮਤ ਤੇ ਨਹੀਂ ਬਖਸ਼ਣਗੀਆਂ । ਮੈਂ ਇਨ੍ਹਾਂ ਗੱਲਾਂ ਨਾਲ ਆਪਣੀ ਸਪੀਚ ਸਮਾਪਤ ਕਰਦਾ ਹੋਇਆ ਇਹ ਆਖਾਂਗਾ ਕਿ ਇਸ ਮਤੇ ਨੂੰ ਅਪਨਾਇਆ ਜਾਵੇ ਔਰ ਪੂਰਨ ਤੌਰ ਤੇ ਕਾਂਗਰਸ ਦੀ, ਇਸ 1984 ਵਾਲੀ ਗੱਲ ਕਰਕੇ ਨਿਖੇਧੀ ਅਤੇ ਨਿੰਦਾ ਕੀਤੀ ਜਾਵੇ ।

## STATEMENT BY A MINISTER RE. ACTION TAKEN BY THE GOVERNMENT ON THROWING PORK AND BURNING OF RELIGIOUS BOOK (THE HOLY QURAN)

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ) :** ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ । ਇਥੇ ਜਿਹੜੇ ਧਿਆਨ ਦਿਵਾਊ ਮਤੇ ਰਾਹੀਂ ਕਲਕੱਤਾ ਸਾਹਿਬ ਨੇ ਅੰਮ੍ਰਿਤਸਰ ਦੇ ਵਾਕੇ ਬਾਰੇ ਕਿਹਾ ਸੀ ਔਰ ਜਿਸ ਦੇ ਬਾਰੇ ਵਿੱਚ ਉਨ੍ਹਾਂ ਨੇ ਦੱਸਿਆ ਸੀ ਔਰ ਉਸ ਦੇ ਜਵਾਬ ਦੇ ਵਿੱਚ ਮੈਂ ਇਹ ਗੱਲ ਕਹੀ ਸੀ ਕਿ ਸਰਕਾਰ ਇਸ ਦੇ ਬਾਰੇ ਬਿਲਕੁੱਲ ਪੂਰੀ ਤਰ੍ਹਾਂ ਚੇਤੰਨ ਹੈ । ਇਸ ਕਿਸਮ ਦੇ ਜਜ਼ਬਾਤ ਪਸੰਦ ਲੋਕ , ਜਿਹੜੇ ਪੰਜਾਬ ਦੇ ਅਮਨ ਨੂੰ, ਸ਼ਾਂਤੀ ਨੂੰ ਕਿਸੇ ਵੀ ਤਰੀਕੇ ਨਾਲ ਪਲੀਤਾ ਲਗਾਉਣਾ ਚਾਹੁੰਦੇ ਹਨ ਅਤੇ ਪਹਿਲਾਂ ਵੀ ਲੋਕ ਇਸ ਤਰ੍ਹਾਂ ਕਰਦੇ ਰਹੇ ਹਨ, ਪਹਿਲਾਂ ਵੀ ਇਸ ਤਰ੍ਹਾਂ ਗੁਰਦੁਆਰਿਆਂ ਤੇ ਮੰਦਰਾਂ ਵਿੱਚ ਕਰਦੇ ਰਹੇ ਹਨ ਹੁਣ ਇਹ ਮਸਜਿਦ ਵਿੱਚ ਕੀਤਾ ਹੈ ਤੇ ਕੱਲ੍ਹ ਨੂੰ ਕਿਸੇ ਚਰਚ ਵਿੱਚ ਕਰਨਗੇ ਲੇਕਿਨ ਪੰਜਾਬ ਸਰਕਾਰ ਦੀ ਨੀਅਤ ਵੀ ਅਤੇ ਨੀਤੀ ਵੀ ਬਿਲਕੁੱਲ ਕਲੀਅਰ ਹੈ ਅਤੇ ਅਸੀਂ ਇਸ ਕਿਸਮ ਦੀਆਂ ਗੱਲਾਂ ਕਦੇ ਵੀ ਪੰਜਾਬ ਵਿੱਚ ਹੋਣ ਨਹੀਂ ਦੇਣੀਆਂ ।

## RESOLUTION RE. CONDEMNATION OF THE SENSELESS ACT OF OPERATION BLUE STAR UNDERTAKEN AT SRI HARMANDIR SAHIB, AMRITSAR IN JUNE, 1984 *(Resumption)*

ਪੰਜਾਬ ਦਾ ਅਮਨ ਹੁਣ ਸਾਰੇ ਹਿੰਦੁਸਤਾਨ ਦੇ ਵਿੱਚ ਮਸ਼ਹੂਰ ਹੈ। ਜਿਸ ਦੇ ਉਤੇ ਪੰਜਾਬ ਅੱਜ ਤਰੱਕੀ ਦੀਆਂ ਸ਼ਿਖਰਾਂ ਉਪਰ ਚਲਦਾ ਪਿਆ ਹੈ। ਜਿਸ ਵੇਲੇ ਇਹ ਐਕਟ ਹੋਇਆ, ਜਿਸ ਗੱਲ ਦੀ ਤਰਫ ਇਨ੍ਹਾਂ ਨੇ ਧਿਆਨ ਦਿਵਾਇਆ ਤਾਂ ਇਮੀਜੇਟਲੀ ਉਥੇ ਬੰਦਾ ਪਕੜਿਆ ਗਿਆ ਤੇ ਉਸ ਤੇ ਕੇਸ ਰਜਿਸਟਰ ਹੋ ਗਿਆ ਹੈ। ਜਿਸ ਬੰਦੇ ਨੇ ਮਸੀਤ ਦੇ ਵਿੱਚ ਜਾਕੇ ਕੁਰਾਨ ਨੂੰ ਪਾੜ ਕਰਕੇ, ਉਸ ਨਾਲ ਬੇਹੁਰਮਤੀ ਕੀਤੀ, ਉਸ ਸਾਹਿਲ ਸ਼ਰਮਾ ਨੂੰ ਪਕੜ ਲਿਆ ਗਿਆ ਅਤੇ ਉਸ ਦੇ ਪੰਜ ਸਾਥੀਆਂ ਨੂੰ ਪਛਾਣ ਲਿਆ ਗਿਆ ਹੈ। ਉਹ ਸਾਹਿਲ ਸ਼ਰਮਾ ਪਕੜਿਆ ਗਿਆ ਸੀ ਤੇ ਦੂਸਰੇ ਬੰਦੇ ਅੰਡਰ-ਗਰਾਊਂਡ ਹਨ। ਉਨ੍ਹਾਂ ਦੇ ਮਗਰ ਪੁਲਿਸ ਲੱਗੀ ਹੋਈ ਹੈ, ਔਰ ਉਮੀਦ ਹੈ ਕਿ ਉਹ ਛੇਤੀ ਹੀ ਪਕੜੇ ਜਾਣਗੇ। ਜਿਹੜੀ ਉਨ੍ਹਾਂ ਦੀ ਸੰਸਥਾ ਹੈ, ਉਹ ਰਾਤੋ-ਰਾਤ ਬਣਾ ਦਿੱਤੀ ਗਈ, ਕਿਸੇ ਸੰਸਥਾ ਦਾ ਰਾਤੋ-ਰਾਤ ਤਾਂ ਨਿਰਮਾਣ ਨਹੀਂ ਹੋ ਜਾਂਦਾ। ਕਿਉਂਕਿ ਉਸ ਚਾਲ ਦੇ ਪਿੱਛੇ ਜਿਹੜੀ ਸ਼ਕਤੀ, ਜਿਹੜਾ ਦਿਮਾਗ ਕੰਮ ਕਰ ਰਿਹਾ ਹੈ, ਜਿਨ੍ਹਾਂ ਨੇ ਹਮੇਸ਼ਾ ਹੀ ਪੰਜਾਬ ਦੇ ਵਿੱਚ ਇਸ ਕਿਸਮ ਦੀਆਂ ਗੱਲਾਂ ਕੀਤੀਆਂ ਹਨ, ਏਕਤਾ ਅਖੰਡਤਾ ਨੂੰ ਖਰਾਬ ਕਰਨ ਦੀਆਂ ਗੱਲਾਂ ਕੀਤੀਆ ਹਨ, ਉਨ੍ਹਾਂ ਨੇ ਆਲ ਇੰਡੀਆਂ ਹਿੰਦੂ ਸੁਰੱਖਿਆ ਸੰਮਤੀ ਨਵੀਂ ਬਣਾਈ ਹੈ। ਉਨ੍ਹਾਂ ਦੇ ਵਿੱਚ ਜਿਹੜੇ ਬੰਦੇ ਹਨ, ਉਨ੍ਹਾਂ ਵਿਚੋਂ ਸ਼੍ਰੀ ਅਰਵਿੰਦਰ ਸ਼ਰਮਾ, ਸ਼੍ਰੀ ਰਾਕੇਸ਼ ਕੁਮਾਰ ਅਤੇ ਸ਼੍ਰੀ ਅਲੋਕ ਸ਼ਰਮਾ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਜਿਹੜੇ ਬਾਕੀ ਬੰਦੇ ਰਹਿੰਦੇ ਹਨ, ਉਨ੍ਹਾਂ ਨੂੰ ਵੀ ਕਾਰਵਾਈ ਕਰਕੇ ਜਲਦੀ ਤੋਂ ਜਲਦੀ ਗ੍ਰਿਫਤਾਰ ਕਰ ਲਿਆ ਜਾਵੇਗਾ। ਪੰਜਾਬ ਸਰਕਾਰ ਕਿਸੇ ਵੀ ਕੀਮਤ ਦੇ ਉਤੇ ਜਿਨ੍ਹਾਂ ਵਲੋਂ ਪੰਜਾਬ ਦੇ ਵਿਚ ਇਸ ਤਰ੍ਹਾਂ ਦੀਆਂ ਘਿਨਾਉਣੀਆਂ ਘਟਨਾਵਾਂ, ਇਹੋ ਜਿਹੀਆਂ ਗੱਲਾਂਬਾਤਾਂ ਕੀਤੀਆਂ ਗਈਆਂ ਹਨ, ਉਨ੍ਹਾਂ ਵਿਚੋਂ ਕਿਸੇ ਵੀ ਸ਼ਖਸ਼ ਨੂੰ ਖਿਮਾ ਨਹੀਂ ਕਰੇਗੀ ਔਰ ਇਹੋ ਜਿਹੇ ਅਨਸਰਾਂ ਦੇ ਖਿਲਾਫ ਸਰਕਾਰ ਸਖਤੀ ਨਾਲ ਨਜਿੱਠੇਗੀ ਔਰ ਪੰਜਾਬ ਦੀ ਅਮਨ ਅਤੇ ਸ਼ਾਂਤੀ ਨੂੰ ਹਰ ਕੀਮਤ ਤੇ ਕਾਇਮ ਰੱਖੇਗੀ। ਹਿੰਦੁਸਤਾਨ ਦੀ ਤਰੱਕੀ ਦੇ ਰਸਤੇ ਵਿੱਚ ਇਹੋ ਜਿਹੀਆਂ ਘਟਨਾਵਾਂ ਨੂੰ ਹਰ ਕੀਮਤ ਤੇ ਰੋਕੇਗੀ ਅਤੇ ਇਸ ਤਰ੍ਹਾਂ ਦੀ ਕੋਈ ਰੁਕਾਵਟ ਨਹੀਂ ਆਉਣ ਦਿੱਤੀ ਜਾਵੇਗੀ।

## RESOLUTION RE. CONDEMNATION OF THE SENSELESS ACT OF OPERATION BLUE STAR UNDERTAKEN AT SRI HARMANDIR SAHIB, AMRITSAR IN JUNE, 1984 *(Resumption)*

**ਸਰਦਾਰ ਬਲਵੰਤ ਸਿੰਘ (ਅਮਲੋਹ, ਐਸ.ਸੀ.) :** ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ., ਸਾਹਿਬ ਵਲੋਂ ਜੋ ਸਾਕਾ ਨੀਲਾ ਤਾਰਾ ਦੀ ਨਿੰਦਾ ਕਰਨ ਬਾਰੇ ਮਤਾ ਲਿਆਂਦਾ ਗਿਆ ਹੈ, ਉਤੇ ਬੋਲਣ ਦਾ ਮੌਕਾ ਦਿੱਤਾ ਹੈ, ਸਮਾਂ ਦਿੱਤਾ ਹੈ। ਚੇਅਰਮੈਨ ਸਾਹਿਬ, ਆਪ ਜੀ ਨੂੰ ਪਤਾ ਹੀ ਹੈ ਕਿ ਸਰਬ ਸਾਂਝੀਵਾਲਤਾ ਦਾ ਸੰਦੇਸ਼ ਜਿਥੋਂ ਆਉਂਦਾ ਹੈ, ਜਿਸ ਨੂੰ ਅਸੀਂ ਸਾਰੇ ਰੱਬ ਦਾ ਘਰ ਮੰਨਦੇ ਹਾਂ ਔਰ ਉਸ ਦੇ ਸਾਹਮਣੇ ਸ਼ਕਤੀ ਭਗਤੀ ਦਾ ਸਰੋਤ ਸ਼੍ਰੀ ਅਕਾਲ ਤਖਤ ਸਾਹਿਬ ਤੇ, ਅਤੇ ਵੱਖ-ਵੱਖ ਹੋਰ 43 ਗੁਰਧਾਮਾਂ ਦੇ ਉਤੇ ਜੂਨ, 1984 ਵਿਚ ਕਾਂਗਰਸੀ ਹਾਕਮਾਂ ਨੇ ਆਪਣੇ ਮੁਲਕ ਦੇ ਲੋਕਾਂ ਉਤੇ, ਆਪਣੇ ਹੀ ਮੁਲਕ ਦੀ ਫੌਜ ਚਾੜ੍ਹਕੇ ਸਾਡੇ ਧਰਮ ਦਾ, ਸਾਡੇ ਫਲਸਫੇ ਦਾ, ਸਾਡੇ ਇਤਿਹਾਸ ਦਾ, ਸਾਡੇ ਵਿਰਸੇ ਦਾ, ਸਾਡੇ ਸਭਿਆਚਾਰ ਦਾ ਔਰ ਸਿੱਖ ਸਿਧਾਂਤਾਂ ਦਾ ਕਤਲੇਆਮ ਕੀਤਾ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੀ ਜੋ 11ਵੀਂ ਵਿਧਾਨ ਸਭਾ ਦਾ ਸੈਸ਼ਨ ਹੈ, ਇਸ ਵਿਚ ਇਸ ਘਿਨਾਉਣੀ ਕਾਰਵਾਈ ਦੀ ਨਿੰਦਾ ਕਰਨ ਵਾਸਤੇ ਮਤਾ ਲਿਆਂਦਾ ਗਿਆ ਹੈ। ਸਤਿਕਾਰਯੋਗ ਚੇਅਰਮੈਨ ਸਾਹਿਬ, ਇਹ ਸਾਰੀ ਜੋ ਬਹੁਤ ਵੱਡੀ ਜੁਲਮ ਦੀ ਦਾਸਤਾਨ

[ਸਰਦਾਰ ਬਲਵੰਤ ਸਿੰਘ]

ਹੈ, ਇਸ ਦੇ ਪਿਛੇ ਦੇਸ਼ ਦੀ ਜੋ ਹਕੂਮਤ ਸੀ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਇਸ ਦੇਸ਼ ਨੂੰ ਲੁੱਟਿਆ ਔਰ ਇਸ ਦੇਸ਼ ਅੰਦਰ ਵੱਖ-ਵੱਖ ਫਿਰਕਿਆਂ ਅੰਦਰ, ਵੱਖ-ਵੱਖ ਧਰਮਾਂ ਅੰਦਰ ਹਰ ਥਾਂ ਦੇ ਉਤੇ ਦੰਗੇ ਫਸਾਦ ਕਰਵਾਏ । ਲੋਕਾਂ ਦੇ ਮਨਾਂ ਵਿਚ ਪੰਜਾਬ ਦੇ ਹਿੱਤਾਂ ਦੇ ਪਹਿਰੇਦਾਰ, ਪੰਜਾਬ ਦੀਆਂ ਮੰਗਾਂ ਦੇ ਪਹਿਰੇਦਾਰ ਔਰ ਪੰਜਾਬ ਦੇ ਲੋਕਾਂ ਦੀ ਉਹ ਰਾਜਨੀਤਿਕ ਸ਼ਕਤੀ ਰੱਖਣ ਵਾਲੀ ਸ਼੍ਰੋਮਣੀ ਅਕਾਲੀ ਦਲ, ਜਿਸ ਦੇ ਬਾਰੇ ਲੋਕਾਂ ਦੇ ਵਿਚ ਬੜੀ ਵੱਡੀ ਗੱਲ ਸੀ ਕਿਉਂਕਿ ਇਨ੍ਹਾਂ ਨੇ ਹਮੇਸ਼ਾਂ ਹੀ ਦੇਸ਼ ਦੀ ਏਕਤਾ ਅਤੇ ਅਖੰਡਤਾ ਤੇ ਪਹਿਰਾ ਦਿੱਤਾ ਹੈ । ਦੇਸ਼ ਆਜ਼ਾਦ ਹੋਣ ਤੋਂ ਬਾਅਦ ਕਾਂਗਰਸੀ ਹਕੂਮਤਾਂ ਨੇ ਹਿੰਦੁਸਤਾਨ ਦੇ ਅੰਦਰ ਬੋਲੀ ਦੇ ਆਧਾਰ ਤੇ ਸੂਬੇ ਬਣਾਏ ਲੇਕਿਨ ਪੰਜਾਬ ਅੰਦਰ ਪੰਜਾਬੀ ਸੂਬਾ ਬਣਾਉਣ ਲਈ ਸ਼੍ਰੋਮਣੀ ਅਕਾਲੀ ਦਲ ਨੂੰ ਲੰਮਾ ਸਮਾਂ ਸੰਘਰਸ਼ ਕਰਨਾ ਪਿਆ, ਬਹੁਤ ਵੱਡੀਆਂ ਕੁਰਬਾਨੀਆਂ ਦਿੱਤੀਆਂ ਗਈਆਂ ਔਰ ਲੱਖਾਂ ਲੋਕਾਂ ਨੇ ਜੇਲ੍ਹਾਂ ਕੱਟੀਆਂ । ਜੇ ਪੰਜਾਬੀ ਸੂਬਾ ਬਣਾਇਆ ਸੀ ਤਾਂ ਉਸ ਦੇ ਵਿਚੋਂ ਪੰਜਾਬੀ ਬੋਲਦੇ ਇਲਾਕੇ ਬਾਹਰ ਰੱਖੇ ਗਏ, ਪੰਜਾਬ ਦਾ ਪਾਣੀ ਸਾਡੇ ਕੋਲੋ ਖੋਹਿਆ ਗਿਆ, ਪੰਜਾਬ ਦੇ ਹੈਡ ਵਰਕਸ ਖੋਹੇ ਗਏ ਔਰ ਜੋ ਸ਼੍ਰੋਮਣੀ ਅਕਾਲੀ ਦਲ ਇੱਕ ਸ਼ਕਤੀ ਬਣ ਰਹੀ ਸੀ, ਕਾਂਗਰਸ ਉਸ ਨੂੰ ਕਿਸੇ ਵੀ ਕੀਮਤ ਦੇ ਉਤੇ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਸੀ । ਸਾਲ 1975 ਵਿਚ ਜਦੋਂ ਐਮਰਜੈਂਸੀ ਲੱਗੀ ਸੀ ਤਾਂ ਉਸ ਐਮਰਜੈਂਸੀ ਦੇ ਦੌਰਾਨ ਸਾਡੇ ਸਾਰੇ ਲੀਡਰਾਂ ਨੇ ਜੇਲ੍ਹਾਂ ਕੱਟੀਆਂ । ਉਸ ਵੇਲੇ ਦੀ ਕਾਂਗਰਸ ਦੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਇਹ ਚਾਹੁੰਦੀ ਸੀ ਕਿ ਸਿੱਖਾਂ ਨੇ ਕਾਂਗਰਸ ਦੇ ਖਿਲਾਫ, ਐਮਰਜੈਂਸੀ ਦੇ ਖਿਲਾਫ ਜੋ ਫਤਵਾ ਦਿੱਤਾ ਸੀ, ਉਸ ਦਾ ਬਦਲਾ ਲਿਆ ਜਾਵੇ । ਜਦੋਂ ਧਰਮ ਯੁੱਧ ਮੋਰਚਾ ਲੱਗਿਆ ਤਾਂ ਸਾਰੇ ਪੰਜਾਬ ਦੇ ਲੋਕਾਂ ਨੇ ਸਾਥ ਦਿੱਤਾ । ਪੰਜਾਬ ਦੀਆਂ ਜੇਲ੍ਹਾਂ ਕੀ, ਸਾਰੇ ਸਕੂਲ, ਸਾਰੀਆਂ ਬਿਲਡਿੰਗਾਂ ਜੋ ਸਰਕਾਰ ਦੀਆਂ ਸਨ, ਉਹ ਸ਼੍ਰੋਮਣੀ ਅਕਾਲੀ ਦਲ ਦੇ ਜੁਝਾਰੂ ਵਰਕਰਾਂ ਨੇ ਭਰ ਦਿੱਤੀਆਂ ਤੇ ਸਰਕਾਰ ਨੂੰ ਮਜ਼ਬੂਰ ਹੋਕੇ ਉਨ੍ਹਾਂ ਸਾਰਿਆਂ ਨੂੰ ਬਿਨਾਂ ਸ਼ਰਤ ਰਿਹਾਅ ਕਰਨਾ ਪਿਆ । ਔਰ ਮੋਰਚਾ ਫਿਰ ਦਰਬਾਰ ਸਾਹਿਬ ਦੇ ਹੈਡ ਆਫਿਸ ਵਿਚ ਤਬਦੀਲ ਹੋਇਆ ਤਾਂ ਲੱਖਾਂ ਲੋਕਾਂ ਨੇ ਉਸ ਵਿਚ ਗ੍ਰਿਫਤਾਰੀਆਂ ਦਿੱਤੀਆਂ । ਸਤਿਕਾਰਯੋਗ ਚੇਅਰਮੈਨ ਸਾਹਿਬ, ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੀ ਲੀਡਰਸ਼ਿਪ ਨੇ ਆਪਣੇ ਪੰਜਾਬ ਦਾ ਪੱਖ ਲਿਆ ਲੇਕਿਨ ਇਸ ਦੇ ਉਲਟ ਕੇਂਦਰ ਨੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਜੋ ਸਾਕਾ ਨੀਲਾ ਤਾਰਾ ਕਰਵਾਇਆ, ਉਸ ਪਿਛੇ ਬਹੁਤ ਵੱਡੀ ਸਾਜਿਸ਼ ਕੰਮ ਕਰ ਰਹੀ ਸੀ । ਜਿਸ ਤਰ੍ਹਾਂ ਸਿੱਖਾਂ ਦਾ ਹਿੰਦੁਸਤਾਨ ਅੰਦਰ ਸ਼ਿਕਾਰ ਖੇਡਿਆ ਗਿਆ, ਹਰ ਥਾਂ ਹਰ ਗੁਰੂਧਾਮ ਦੀ ਬੇਅਦਬੀ ਕੀਤੀ ਗਈ, ਇਹ ਸਭ ਅਸੀਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ । ਇਸ ਉਪਰੰਤ ਜਦੋਂ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਹੱਕਾਂ ਦੀ ਮੰਗ ਕੀਤੀ, ਡੈਮੋਕਰੇਸੀ ਰਿਸਟੋਰ ਕਰਨ ਦੀ ਗੱਲ ਚੱਲੀ ਤਾਂ 1991 ਦੀਆਂ ਚੋਣਾਂ ਇਨ੍ਹਾਂ ਕਾਂਗਰਸੀ ਹਾਕਮਾਂ ਨੇ ਮੁਲਤਵੀ ਕਰਾਈਆਂ । ਉਸ ਦੌਰਾਨ 27-28 ਉਮੀਦਵਾਰ ਜੋ ਸ਼ਹੀਦ ਕੀਤੇ ਗਏ, ਉਸ ਸਭ ਦਾ ਇਹੀ ਕਾਰਨ ਸੀ ਕਿਉਂਕਿ ਉਹ ਸਿੱਖਾਂ ਦੇ ਹੱਥ, ਸ਼੍ਰੋਮਣੀ ਅਕਾਲੀ ਦਲ ਦੇ ਹੱਥ ਪੰਜਾਬ ਦੀ ਸੱਤਾ ਨਹੀਂ ਸੌਂਪਣਾ ਚਾਹੁੰਦੇ ਸਨ । ਉਹ ਪੰਜਾਬ ਅੰਦਰ ਬਦਅਮਨੀ ਖਤਮ ਕਰਕੇ ਖੁਸ਼ਹਾਲੀ ਨਹੀਂ ਲਿਆਉਣਾ ਚਾਹੁੰਦੇ ਸਨ । ਉਸ ਤੋਂ ਬਾਅਦ 1990 ਤੋਂ ਲੈਕੇ 1995 ਤੱਕ ਆਪਾਂ ਸਾਰਿਆਂ ਨੇ ਵੇਖਿਆ ਹੈ ਕਿ ਕਿਸ ਤਰ੍ਹਾਂ ਜ਼ੁਲਮ ਜਬਰ ਦਾ ਦੌਰ ਚੱਲਿਆ, ਕਿਸ ਤਰ੍ਹਾਂ ਸਿੱਖ ਨੌਜਵਾਨਾਂ ਦਾ ਸ਼ਿਕਾਰ ਖੇਡਿਆ ਗਿਆ, ਸਿੱਖਾਂ ਦੀਆਂ ਭਾਵਨਾਵਾਂ ਨੂੰ ਕਤਲ ਕੀਤਾ ਗਿਆ । ਸ਼੍ਰੋਮਣੀ ਅਕਾਲੀ ਦਲ ਦੀ ਰਾਜਨੀਤਿਕ ਸ਼ਕਤੀ ਸਮਾਪਤ ਕਰਨ ਲਈ, ਪਾਰਟੀ ਦੀ ਹੋਂਦ ਸਥਾਪਤ ਕਰਨ ਲਈ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਹਮਲਾ ਕਰਕੇ ਉਸ ਦਾ ਕਤਲ ਕੀਤਾ ਗਿਆ, ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਸ਼ਹੀਦ ਕੀਤਾ ਗਿਆ । ਇਹ ਸਾਰੀ ਦਾਸਤਾਨ ਆਪਣੇ ਸਾਹਮਣੇ ਹੈ । ਜੋ ਸਾਕਾ ਨੀਲਾ ਤਾਰਾ ਹੋਇਆ, ਉਸ ਵਿਚ ਕਾਂਗਰਸ ਦੀ ਜਿਹੜੀ ਜਮਾਤ ਹੈ, ਜਿਹੜੇ ਡੈਮੋਕ੍ਰੇਸੀ ਦੀਆਂ ਗੱਲਾਂ ਕਰਦੇ ਹਨ, ਜਿਹੜੇ ਲੋਕਰਾਜ ਦੀ ਬਹਾਲੀ ਦੀਆਂ ਗੱਲਾਂ ਕਰਦੇ ਹਨ, ਐਮ.ਐਲ.ਏ. ਸਾਹਿਬਾਨ ਦੇ

ਅਧਿਕਾਰਾਂ ਦੀਆਂ ਗੱਲਾਂ ਕਰਦੇ ਹਨ, ਇਨ੍ਹਾਂ ਦੇ ਰਾਜਕਾਲ ਦੌਰਾਨ 1992 ਤੋਂ 1997 ਤੱਕ ਇਹ ਲੋਕਾਂ ਨਾਲ ਕੀ ਕਰਦੇ ਰਹੇ । ਲੋਕਾਂ ਦੇ ਨੌਜਵਾਨ ਪੁੱਤਰ ਸ਼ਾਮ ਨੂੰ ਥਾਣੇ ਜਾਂਦੇ ਸਨ ਤੇ ਦੂਜੇ ਦਿਨ ਲਾਸ਼ ਪਰਤਦੀ ਸੀ । ਸਾਡੇ ਬਜ਼ੁਰਗਾਂ ਦੀਆਂ ਦਾੜ੍ਹੀਆਂ ਪੁੱਟੀਆਂ ਗਈਆਂ, ਸਿੱਖ ਬੀਬੀਆਂ ਦੀ ਬੇਪੱਤੀ ਹੋਈ । ਜ਼ੁਲਮ ਜਬਰ ਦਾ ਜਿਹੜਾ ਉਹ ਦੌਰ ਸੀ, ਉਹ ਨਾ ਕਦੇ ਅੰਗਰੇਜ਼ਾਂ ਦੇ ਸਮੇਂ ਵਿਚ ਹੋਇਆ ਤੇ ਨਾ ਕਦੇ ਮੁਗਲਾਂ ਨੇ ਕੀਤਾ ਸੀ । ਸੋ, ਇਹ ਜੋ ਕਹਾਣੀ ਹੈ, ਦਾਸਤਾਨ ਹੈ, ਇਸ ਵਾਸਤੇ ਕਾਂਗਰਸੀ ਮੁਕੰਮਲ ਤੌਰ ਤੇ ਜ਼ਿੰਮੇਵਾਰ ਹਨ । ਖਾਸ ਕਰਕੇ ਪੰਜਾਬ ਦੇ ਅਣਖੀ ਲੋਕ, ਪੰਜਾਬ ਦੀ ਸਿੱਖ ਕੌਮ ਕਦੇ ਵੀ ਕਾਂਗਰਸ ਨੂੰ ਇਨ੍ਹਾਂ ਘਿਨਾਉਣੀਆਂ ਕਾਰਵਾਈਆਂ ਕਰਕੇ ਮੁਆਫ ਨਹੀਂ ਕਰੇਗੀ । ਸੋ, ਜੋ ਇਹ ਮਤਾ ਭੁੱਲਰ ਸਾਹਿਬ ਨੇ ਲਿਆਂਦਾ ਹੈ, ਮੈਂ ਇਸ ਦੀ ਪ੍ਰੋੜਤਾ ਕਰਦਾ ਹੋਇਆ ਆਪਣੇ ਵਲੋਂ ਬੇਨਤੀ ਕਰਦਾ ਹਾਂ ਕਿ ਇਸ ਸਦਨ ਨੂੰ ਇਹ ਮਤਾ ਸਰਬ ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਧੰਨਵਾਦ ।

**ਸਰਦਾਰ ਮਨਜੀਤ ਸਿੰਘ ਕਲਕੱਤਾ (ਅੰਮ੍ਰਿਤਸਰ ਦੱਖਣੀ) :** ਚੇਅਰਮੈਨ ਸਾਹਿਬ, ਜਿਸ ਸ਼ਰਮਨਾਕ ਘਟਨਾ ਨੂੰ ਸਾਰੇ ਸਿੱਖ ਸੰਸਾਰ ਨੇ ਬਹੁਤ ਚਿਰ ਪਹਿਲਾਂ ਕੰਡੈਮ ਕੀਤਾ, ਨਿਖੇਧੀ ਕੀਤੀ ਸੀ ਅਸੀਂ ਬਹੁਤ ਦੇਰ ਬਾਅਦ ਆਪਣੀ ਕੌਮੀ ਜ਼ਿੰਮੇਵਾਰੀ ਪ੍ਰਤੀ ਝੁਕੇ ਤੇ ਅੱਜ ਪੰਜਾਬ ਅਸੈਂਬਲੀ ਵਿਚ ਇਹ ਮਤਾ ਸਰਦਾਰ ਗੁਰਦੀਪ ਸਿੰਘ ਭੁੱਲਰ ਨੇ ਲਿਆਂਦਾ ਹੈ । ਮੈਂ ਉਸ ਲਈ ਤਸੱਲੀ ਪ੍ਰਗਟ ਕਰਦਾ ਹਾਂ ਕਿ ਦੇਰ ਆਇਦ ਦਰੁਸਤ ਆਇਦ ਦੇ ਅਨੁਸਾਰ ਅਸੀਂ ਜਿਹੜੀ ਹਿਸਟੋਰੀਕਲ ਓਮਿਸ਼ਨ ਕਰ ਰਹੇ ਸੀ, ਜਿਹੜੀ ਸਾਡੇ ਤੋਂ ਇਤਿਹਾਸਕ ਓਮਿਸ਼ਨ ਹੋ ਰਹੀ ਸੀ, ਉਸ ਨੂੰ ਅੱਜ ਅਸੀਂ ਦਰੁੱਸਤ ਕੀਤਾ ਹੈ । ਅੱਜ ਜੋਂ ਅਸੰਬਲੀ ਦੇ ਵਿੱਚ ਮਤਾ ਲਿਆਂਦਾ ਗਿਆ ਹੈ, ਇਸ ਮਤੇ ਦੀ ਪਿੱਠ ਭੂਮੀ ਬਾਰੇ ਮੈਂ ਕਹਿੰਦਾ ਹਾਂ ਕਿ ਪਿਛਲੇ ਸਾਲ ਇਹ ਦੋਵੇ ਮਤੇ ਮੈਂ ਦਿੱਤੇ ਸਨ । ਇਹ ਦੋਵੇ ਮਤੇ ਲੱਗਣ ਨਾ ਦਿੱਤੇ ਗਏ । ਇਸ ਵੇਲੇ ਜਦੋਂ ਹੁਣ ਇਸ ਸਾਲ ਇਸ ਅਸੈਂਬਲੀ ਦੇ ਵਿੱਚ ਸੈਟਲਮੈਂਟ ਹੋ ਰਹੀ ਸੀ ਤਾਂ ਬਾਦਲ ਸਾਹਿਬ ਤੇ ਸਪੀਕਰ ਸਾਹਿਬ ਨੇ ਸਾਨੂੰ ਸਪੀਕਰ ਸਾਹਿਬ ਦੇ ਚੈਂਬਰ ਵਿੱਚ ਬੁਲਾਇਆ । ਉਥੇ ਕਿਹਾ ਕਿ ਤੁਸੀਂ ਇਸ ਵਾਸਤੇ ਹੋਰ ਪਰਸਿਸਟ ਨਾ ਕਰੋ ਤਾਂ ਮੈਂ ਕਿਹਾ ਕਿ ਇਸ ਮਾਮਲੇ ਵਿੱਚ ਅਸੀਂ ਤੁਹਾਡੀ ਗੱਲ ਮੰਨ ਲੈਂਦੇ ਹਾਂ । ਮੈਂ ਦੋ ਮਤੇ ਲਿਆਉਣੇ ਹਨ, ਇਹ ਪਿਛਲੇ ਵਰ੍ਹੇ ਆਉਣ ਨਹੀਂ ਦਿੱਤੇ ਗਏ । ਇਹ ਦੋ ਮਤੇ ਸਨ— ਇੱਕ ਤਾਂ ਸਾਲ 1984 ਦੇ ਵਿੱਚ ਜਿਹੜਾ ਭਾਰਤੀ ਫੌਜ ਨੇ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕੀਤਾ, ਉਸ ਬਾਰੇ ਅਤੇ ਦੂਸਰਾ ਜਿਹੜਾ ਸਾਰੇ ਦੇਸ਼ ਵਿੱਚ ਸਿੱਖਾਂ ਦਾ ਕਤਲੇਆਮ ਹੋਇਆ ਹੈ, ਉਸ ਬਾਰੇ ਹੈ । ਇੱਕ ਮਿੰਟ ਸੋਚਣ ਤੋਂ ਬਾਅਦ ਬਾਦਲ ਸਾਹਿਬ ਨੇ ਕਿਹਾ ਕਿ ਸਾਨੂੰ ਕੋਈ ਇਤਰਾਜ਼ ਨਹੀਂ । ਅਸੀਂ ਆਪਣੇ ਮੈਂਬਰਾਂ ਦੇ ਨਾਵਾਂ ਤੇ ਵੀ ਇਹ ਮਤਾ ਦੇ ਦੇਵਾਂਗੇ ਔਰ ਇਸ ਤਰ੍ਹਾਂ ਇਹ ਮਤਾ ਕਿਸੇ ਤਰੀਕੇ ਨਾਲ ਆ ਗਿਆ । ਇਸ ਦੇ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਕਿਸ ਦੇ ਨਾਂ ਤੇ ਆਇਆ ਹੈ । ਇਹ ਸਰਦਾਰ ਗੁਰਦੀਪ ਸਿੰਘ ਭੁੱਲਰ ਦੇ ਨਾਂ ਤੇ ਆਇਆ ਹੈ । ਮੈਂ ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ ਅਤੇ ਤਸੱਲੀ ਵੀ ਪ੍ਰਗਟ ਕਰਦਾ ਹਾਂ ਪਰ ਇਸ ਮਤੇ ਵਿੱਚ ਜਿਹੜੇ ਅੱਖਰ ਲਿਖੇ ਗਏ ਹਨ, ਉਹ ਬੜੀ ਕਾਹਲੀ ਵਿੱਚ ਲਿਖੇ ਗਏ ਹਨ । ਇਸ ਮਤੇ ਵਿੱਚ, ਜਿੰਨੇ ਸਾਡੇ ਡੀਪ ਵੂੰਡਜ਼ ਹਨ, ਜਿੰਨੇ ਸਾਡੇ ਜ਼ਖਮ ਗਹਿਰੇ ਹਨ, ਸਾਡਾ ਦੁੱਖ ਸਮੁੰਦਰ ਨਾਲੋਂ ਵੀ ਡੂੰਘਾ ਹੈ, ਉਸ ਦੁੱਖ ਦਾ ਪਰਾਪਰ ਸ਼ਬਦਾਂ ਦੇ ਵਿੱਚ ਪ੍ਰਗਟਾਵਾ ਨਹੀਂ ਕੀਤਾ ਗਿਆ । ਇਸ ਕਰਕੇ ਮੈਂ ਇਸ ਮਤੇ ਦੀ ਸਪਿਰਿਟ ਨਾਲ ਤਾਂ ਸਹਿਮਤ ਹਾਂ ਪਰ ਇਸ ਦੇ ਵਿੱਚ ਕੁੱਝ ਅੱਖਰਾਂ ਨੂੰ ਜੋੜਨ ਦੀ ਸਿਫਾਰਸ਼ ਵੀ ਕਰਾਂਗਾ । ਸਭ ਤੋਂ ਪਹਿਲਾਂ ਤਾਂ ਇਸ ਦੇ ਵਿੱਚ ਲਿਖਿਆ ਗਿਆ ਹੈ ਕਿ 'ਓਪਰੇਸ਼ਨ ਬਲਿਊ ਸਟਾਰ' ਫੌਜੀ ਕੋਡ ਸੀ । ਇਹ ਸਿੱਖਾਂ ਲਈ ਬੜਾ ਇੱਕ ਗੰਦਾ ਨਾਮ ਹੈ । ਇਸ ਦਾ ਉਸ ਦੇ ਨਾਲ ਕੋਈ ਤੁਅੱਲਕ ਨਹੀਂ ਹੈ । ਇਸ ਦੀ ਬਜਾਏ ਸਾਨੂੰ ਲਿਖਣਾ ਚਾਹੀਦਾ ਹੈ ਕਿ '1984 ਵਿੱਚ

[ਸਰਦਾਰ ਮਨਜੀਤ ਸਿੰਘ ਕਲਕੱਤਾ]
ਭਾਰਤ ਦੀ ਕਾਂਗਰਸ ਸਰਕਾਰ ਨੇ, ਭਾਰਤ ਦੀ ਕੇਂਦਰੀ ਕਾਂਗਰਸ ਸਰਕਾਰ ਨੇ ਜੋ ਫੌਜੀ ਹਮਲਾ ਸ੍ਰੀ ਦਰਬਾਰ ਸਾਹਿਬ ਸਮੂਹ ਤੇ ਕੀਤਾ ।' ਇਸ ਦੇ ਵਿੱਚ ਇੱਕ ਲਫ਼ਜ਼ ਪਾਇਆ ਹੈ 'ਅਹਾਤਾ' । ਇਹ ਬਿਲਕੁਲ ਗਲਤ ਲਫ਼ਜ਼ ਹੈ । ਇਸ ਦੀ ਜਗ੍ਹਾ 'ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ' ਲਿਖਿਆ ਜਾਵੇ । ਅਹਾਤਾ ਤਾਂ ਸ਼ਰਾਬ ਦਾ ਹੁੰਦਾ ਹੈ, ਕਿਸੇ ਆਰਡਿਨਰੀ ਬਿਲਡਿੰਗ ਦਾ ਹੁੰਦਾ ਹੈ । ਸ੍ਰੀ ਦਰਬਾਰ ਸਾਹਿਬ ਦਾ ਅਹਾਤਾ ਨਹੀਂ ਹੁੰਦਾ । ਸ੍ਰੀ ਦਰਬਾਰ ਸਾਹਿਬ ਦਾ ਤਾਂ 'ਸਮੂਹ' ਹੁੰਦਾ ਹੈ ਜਾਂ ਸ੍ਰੀ ਦਰਬਾਰ ਸਾਹਿਬ ਦੀ 'ਪ੍ਰਕਰਮਾ' ਹੁੰਦੀ ਹੈ । ਇਸ ਕਰਕੇ ਉਸ ਦੀ ਜਗ੍ਹਾ ਇਹ ਲਫ਼ਜ਼ ਲਿਖਿਆ ਜਾਵੇ । ਉਸ ਦੀ ਪਵਿੱਤਰਤਾ ਨੂੰ ਅਨੁਭਵ ਕਰਦਿਆਂ ਹੋਇਆਂ ਇਸ ਤਰ੍ਹਾਂ ਲਿਖਿਆ ਜਾਵੇ ।

**ਸ੍ਰੀ ਸਭਾਪਤੀ :** ਮੈਂ ਵੀ ਮਹਿਸੂਸ ਕਰਦਾ ਹਾਂ ਅਤੇ ਇਹ ਹਾਊਸ ਵੀ ਮਹਿਸੂਸ ਕਰਦਾ ਹੈ ਕਿ ਇਹ ਸ਼ਬਦ ਗਲਤ ਹੈ । ਇਸ ਦੇ ਲਈ ਮੈਂ ਹਾਊਸ ਨੂੰ ਕਹਿੰਦਾ ਹਾਂ ਕਿ ਲਫ਼ਜ਼ ਸਹੀ ਕਰਨ ਦੀ ਮਨਜ਼ੂਰੀ ਦਿੱਤੀ ਜਾਵੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਇਸ ਦੀ ਜਗ੍ਹਾ 'ਪ੍ਰਕਰਮਾ' ਲਫ਼ਜ਼ ਕਰ ਦੇਣਾ ਚਾਹੀਦਾ ਹੈ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਮੈਨੂੰ ਬੜੀ ਖੁਸ਼ੀ ਹੈ ਕਿ ਸਰਦਾਰ ਗੁਰਦੀਪ ਸਿੰਘ ਭੁੱਲਰ ਜੀ ਮੇਰੇ ਨਾਲ ਸਹਿਮਤ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਅਕਾਲ ਤਖਤ ਸਾਹਿਬ ਜ਼ਰੂਰ ਮੈਨਸ਼ਨ ਹੋਣਾ ਚਾਹੀਦਾ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਨੂੰ ਸ਼ਹੀਦ ਕੀਤਾ ਗਿਆ । ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕੀਤਾ ਗਿਆ ਅਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਅਤੇ 37 ਹੋਰ ਗੁਰਦਵਾਰਿਆਂ ਤੇ ਹਮਲਾ ਕੀਤਾ ਗਿਆ । ਇਹ ਹਿਸਟੋਰੀਕਲ ਫੈਕਟ ਹੈ । ਅਸੀਂ ਹਿਸਟਰੀ ਨੂੰ ਜਵਾਬਦੇਹ ਹਾਂ । ਇਹ ਗੱਲਾਂ ਇਨਕਾਰਪੋਰੇਟ ਕਰ ਲੈਣੀਆਂ ਚਾਹੀਦੀਆਂ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਇੱਕ ਹੋਰ ਲਫ਼ਜ਼ 'ਵਿਵੇਕਹੀਣ ਕਾਰਵਾਈ' ਲਿਖਿਆ ਹੋਇਆ ਹੈ । 'ਵਿਵੇਕਹੀਣ ਕਾਰਵਾਈ' ਤਾਂ ਬੜਾ ਮਾਈਲਡ ਲਫ਼ਜ਼ ਹੈ । ਜਿਸ ਦਾ ਮਤਲਬ ਹੈ ਕਿ ਬੈਲੇਂਸ ਸੋਚ ਦਾ ਨਾ ਹੋਣਾ ਅਤੇ ਗਲਤ ਸੋਚ ਨਾਲ ਕੀਤਾ ਗਿਆ ਕੰਮ । ਪਰ ਉਨ੍ਹਾਂ ਨੇ ਤਾਂ ਇਹ ਸਾਜਿਸ਼ ਤਹਿ ਕੀਤੀ ਹੋਈ ਸੀ । ਇਹ ਤਾਂ ਸੋਚੀ ਸਮਝੀ ਕਾਰਵਾਈ ਸੀ, ਇਹ ਜਾਣ-ਬੁੱਝ ਕੇ ਕੀਤੀ ਗਈ ਕਾਰਵਾਈ ਸੀ । ਇਸ ਦਾ ਬਹੁਤ ਮਾੜਾ ਮੰਤਵ ਸੀ, ਉਨ੍ਹਾਂ ਦੇ ਸਾਹਮਣੇ ਮਾੜਾ ਮੰਤਵ ਸੀ । ਇਸ ਦਾ ਮੰਤਵ ਸੀ ਕਿ ਸਿੱਖਾਂ ਦੀ ਕੌਮੀ ਸ਼ਕਤੀ ਨੂੰ ਖਤਮ ਕਰਕੇ ਉਹ ਸਿੱਖ ਕੌਮ ਨੂੰ ਅਪਮਾਨਿਤ ਕਰਨਾ ਚਾਹੁੰਦੇ ਸਨ । ਇਸ ਕਰਕੇ ਇਨ੍ਹਾਂ ਨੂੰ ਇਸ ਦੇ ਵਿਚ ਵਿਵੇਕਹੀਣ ਸ਼ਬਦ ਦੀ ਥਾਂ ਤੇ ਸ਼ਰਮਨਾਕ ਅਤੇ ਅਤਿਘ੍ਰਿਣਤ ਸ਼ਬਦ ਲਿਖਣਾ ਚਾਹੀਦਾ ਸੀ । ਇਹ ਸਾਡੀ ਕੌਮ ਦੇ ਨਾਲ ਸਾਜਿਸ਼ ਕੀਤੀ ਗਈ ਸੀ। ਵਿਵੇਕਹੀਨ ਨਹੀਂ ਬਲਕਿ ਇਹ ਤਾਂ ਇਕ ਸੋਚੀ ਸਮਝੀ ਕਾਰਵਾਈ ਕੀਤੀ ਗਈ ਸੀ । ਇਸ ਕਰਕੇ ਮੈਂ ਇਥੇ ਬੇਨਤੀ ਕਰਾਂਗਾ ਕਿ ਇਹ ਸਿੱਖ ਕੌਮ ਦੇ ਨਾਲ ਇਕ ਸੋਚੀ ਸਮਝੀ ਹੋਈ ਸਾਜਿਸ਼ ਸੀ । ਇਸ ਦਾ ਅਰੰਭ 1947 ਤੋਂ ਜਿਹੜੀ ਸੋਚ ਕਾਂਗਰਸ ਪਾਰਟੀ ਨੇ ਅਪਣਾਈ ਸੀ, ਉਸ ਸੋਚ ਕਰਕੇ ਹੀ ਇਹ ਸਾਰੀ ਕਾਰਵਾਈ ਹੋਈ । ਜਦੋਂ ਸਿੱਖ ਕੌਮ ਉਜੜ ਕੇ ਪੰਜਾਬ ਵਿੱਚ ਆਈ ਸੀ, ਉਸ ਵਕਤ ਪੰਜਾਬ ਦੇ ਗਵਰਨਰ ਚੰਦੂ ਲਾਲ ਤ੍ਰਿਵੇਦੀ ਸਨ । ਉਸ ਸੋਚ ਕਰਕੇ ਹੀ ਉਸ ਨੇ ਸਾਰੇ ਡੀ.ਸੀਜ਼. ਨੂੰ ਇਕ ਸਰਕੂਲਰ ਕਢਿਆ ਸੀ ਅਤੇ ਉਸ ਵਕਤ ਅੰਮ੍ਰਿਤਸਰ ਵਿੱਚ ਡੀ.ਸੀ. ਸਰਦਾਰ ਕਪੂਰ ਸਿੰਘ, ਆਈ.ਸੀ.ਐਸ. ਸਨ ਅਤੇ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ । ਇਸ ਤਰ੍ਹਾਂ ਸਰਕੂਲਰ ਸਾਰੇ ਡੀ.ਸੀਜ. ਨੂੰ ਭੇਜਿਆ ਗਿਆ ਸੀ ਕਿ ਸਿੱਖ ਇਕ ਕ੍ਰਿਮੀਨਲ ਕੌਮ ਹੈ ਅਤੇ ਸਾਰੇ ਸਿੱਖ ਕ੍ਰਿਮੀਨਲ ਟਰਾਈਬਸ ਹਨ । ਇਹ ਚਿੱਠੀ ਵਿੱਚ ਦੱਸਿਆ ਗਿਆ ਸੀ । ਨਾਲ ਹੀ ਕਿਹਾ ਗਿਆ ਸੀ ਕਿ ਇਨ੍ਹਾਂ ਨੂੰ ਦਬਾਇਆ ਜਾਵੇ ਅਤੇ ਇਸ ਚਿੱਠੀ ਉਤੇ

ਕਾਰਵਾਈ ਕੀਤੀ ਜਾਵੇ । ਇਸ ਤਰ੍ਹਾਂ ਦੀਆਂ ਗੱਲਾਂ ਉਸ ਵਕਤ ਡੀ.ਸੀਜ਼. ਨੂੰ ਚਿੱਠੀ ਵਿਚ ਕਾਂਗਰਸ ਗੌਰਮਿੰਟ ਵਲੋਂ ਲਿਖੀਆਂ ਜਾਂਦੀਆਂ ਸਨ । ਉਸ ਵਕਤ ਕਾਂਗਰਸ ਦੀ ਸਿੱਖਾਂ ਬਾਰੇ ਇਸ ਤਰ੍ਹਾਂ ਦੀ ਸੋਚ ਸੀ ਅਤੇ ਉਸੇ ਸੋਚ ਕਰਕੇ ਹੀ ਸਾਡੇ ਉਪਰ ਇਹ ਸਾਰਾ ਕੁਝ ਹੋਇਆ ਸੀ । ਜਿਸ ਵਕਤ ਪਾਕਿਸਤਾਨ ਅਤੇ ਹਿੰਦੁਸਤਾਨ ਬਣਾਉਣਾ ਸੀ, ਉਸ ਵਕਤ ਕਾਂਗਰਸੀ ਕਹਿੰਦੇ ਸਨ ਕਿ ਪਾਕਿਸਤਾਨ ਸਾਡੀਆਂ ਲਾਸ਼ਾਂ ਉਤੇ ਬਣੇਗਾ ਪਰ ਇਹ ਪਾਕਿਸਤਾਨ ਸਿੱਖਾਂ ਦੀਆਂ ਜਿੰਦਾਂ ਲਾਸ਼ਾਂ ਉਤੇ ਬਣਾ ਦਿੱਤਾ ਗਿਆ, ਜਿਸ ਦਾ ਪ੍ਰੋਟੈਸਟ ਸਾਡੇ ਮਾਸਟਰ ਤਾਰਾ ਸਿੰਘ ਨੇ ਲਾਹੌਰ ਅਸੈਂਬਲੀ ਵਿਚ ਆਵਾਜ਼ ਬੁਲੰਦ ਕਰਕੇ ਕੀਤਾ ਅਤੇ ਮੋਰਚਾ ਲਗਾਇਆ । ਆਜ਼ਾਦੀ ਤੋਂ ਬਾਅਦ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਸ਼੍ਰੋਮਣੀ ਅਕਾਲੀ ਦਲ ਦੇ ਖਿਲਾਫ ਇਕ ਸੋਚੀ ਸਮਝੀ ਸਾਜ਼ਿਸ਼ ਨਾਲ ਕੰਮ ਕਰਦੀਆਂ ਰਹੀਆਂ । ਇਥੇ ਜਿਸ ਤਰ੍ਹਾਂ ਸਾਡੇ ਕੈਪਟਨ ਕੰਵਲਜੀਤ ਸਿੰਘ ਜੀ ਨੇ ਕਿਹਾ ਕਿ ਉਹ ਸਾਡੀ ਹੋਂਦ ਨੂੰ ਅਤੇ ਹਸਤੀ ਨੂੰ ਮਿਟਾ ਦੇਣਾ ਚਾਹੁੰਦੇ ਸਨ ਕਿਉਂਕਿ ਸ਼੍ਰੋਮਣੀ ਅਕਾਲੀ ਦਲ ਦਾ ਮੂਲ ਮੰਤਵ ਹੈ ਕਿ ਖਾਲਸੇ ਦੀ ਆਜ਼ਾਦ ਹਸਤੀ ਨੂੰ, ਵਿਲੱਖਣ ਹਸਤੀ ਨੂੰ ਕਾਇਮ ਰੱਖਣਾ ਭਾਵੇਂ ਅੱਜ ਪੁਲੀਟੀਕਲ ਕੰਪਲਸ਼ਨ ਕਰਕੇ ਅਸੀਂ ਇਸ ਨੂੰ ਮਿਟੀਗੇਟ ਕਰਨ ਦੀ ਕੋਸ਼ਿਸ ਕਰ ਰਹੇ ਹਾਂ, ਦਬਾਉਣ ਦੀ ਕੋਸ਼ਿਸ਼ ਕਰ ਰਹੇ ਹਾਂ । ਪਰ ਸ਼੍ਰੋਮਣੀ ਅਕਾਲੀ ਦਲ ਇਨ੍ਹਾਂ ਦੋ ਮੰਤਵਾਂ ਦੇ ਨਾਲ ਹੀ ਹੋਂਦ ਦੇ ਵਿੱਚ ਆਇਆ ਹੈ । ਇਕ ਖਾਲਸਾ ਪੰਥ ਦੀ ਵਿਲੱਖਣ ਹਸਤੀ ਨੂੰ ਕਾਇਮ ਰੱਖਣਾ ਹੈ ਤੇ ਦੂਸਰੀ ਗੱਲ ਕਿ ਅਜਿਹਾ ਦੇਸ਼ ਘੜਨਾ, ਜਿਸ ਵਿੱਚ ਸਿੱਖਾਂ ਦਾ ਕੌਮੀ ਜਜ਼ਬਾ ਪ੍ਰਫੁੱਲਤ ਹੋ ਸਕੇ । ਇਸ ਕਰਕੇ ਉਹ ਸਿੱਖਾਂ ਦੀ ।ਇਸ ਸ਼ਕਤੀ ਨੂੰ ਖੋਰਾ ਲਾਉਣ ਵਾਸਤੇ ਅਤੇ ਹਿੰਦੂਤਵ ਦੇ ਗਹਿਰੇ ਸਮੁੰਦਰ ਵਿੱਚ ਸ਼ਾਮਲ ਕਰਨ ਵਾਸਤੇ, ਉਨ੍ਹਾਂ ਨੇ ਇਹ ਸਾਜ਼ਿਸ਼ ਕੀਤੀ । ਪਿਛਲੀਆਂ ਸਰਕਾਰਾਂ ਨੇ ਸਾਡੇ ਨਾਲ ਪੰਜਾਬ ਵਿੱਚ ਬਹੁਤ ਧੱਕੇ ਕੀਤੇ ਹਨ ਚਾਹੇ ਇਹ ਮਸਲਾ ਪੰਜਾਬੀ ਬੋਲੀ ਦਾ ਹੋਵੇ, ਚਾਹੇ ਪੰਜਾਬੀ ਸੂਬੇ ਦਾ ਹੋਵੇ, ਚਾਹੇ ਪੰਜਾਬੀ ਬੋਲਦੇ ਇਲਾਕਿਆਂ ਦਾ ਹੋਵੇ, ਚੰਡੀਗੜ੍ਹ ਦਾ ਮਸਲਾ ਹੋਵੇ ਚਾਹੇ ਪਾਣੀ ਦੀ ਵੰਡ ਦਾ ਮਸਲਾ ਹੋਵੇ । ਇਨ੍ਹਾਂ ਸਾਰੀਆਂ ਗੱਲਾਂ ਦੇ ਵਿੱਚ ਪੰਜਾਬ ਨਾਲ ਧੱਕਾ ਕੀਤਾ ਗਿਆ ਹੈ ਜੋ .ਹਾਲੇ ਵੀ ਚਲ ਰਿਹਾ ਹੈ । ਸਿੱਖਾਂ ਦੇ ਪ੍ਰਤੀ ਕਾਂਗਰਸ ਪਾਰਟੀ ਦੀ ਸੋਚ ਪਾਕਿਸਤਾਨ ਬਣਨ ਤੋਂ ਪਹਿਲੇ ਵੀ ਐਸੀ ਰਹੀ ਸੀ ਅਤੇ ਹਿੰਦੁਸਤਾਨ ਆਜ਼ਾਦ ਹੋਣ ਤੋਂ ਬਾਅਦ ਵੀ ਇਹੀ ਸੋਚ ਚਲਦੀ ਰਹੀ । ਉਸ ਸੋਚ ਕਰਕੇ ਹੀ ਇਹ ਪੰਜਾਬੀਆਂ ਦੇ ਹੱਕਾਂ ਨੂੰ ਡੀਨਾਈ ਕਰਦੇ ਰਹੇ । ਇਹ ਕਾਂਗਰਸ ਪਾਰਟੀ ਦੀ ਇਕ ਸੋਚੀ ਸਮਝੀ ਸਾਜਿਸ਼ ਸੀ । ਇਹ ਸਾਜਿਸ਼ ਸੀ ਜਿਸ ਨੂੰ ਅਸੀਂ ਅੰਗਰੇਜ਼ੀ ਵਿਚ ਕਹਿੰਦੇ ਹਾਂ ਕਿ "If you even want to shoot a dog, give him a bad name." ਤੁਸੀਂ ਜੇਕਰ ਕੁੱਤੇ ਨੂੰ ਮਾਰਨਾ ਹੋਵੇ ਗਾਲੀ ਦੇ ਕੇ ਹੀ ਗੋਲੀ ਮਾਰੋਗੇ, ਸਾਰੇ ਹਿੰਦੁਸਤਾਨ ਦੇ ਵਿੱਚ ਸਿੱਖਾਂ ਨੂੰ ਬਦਨਾਮ ਕੀਤਾ ਗਿਆ ਕਿ ਇਹ ਅੱਤਵਾਦੀ ਹਨ, ਇਹ ਵੱਖਵਾਦੀ ਹਨ, ਨਿਰਦਈ ਹਨ। ਫਿਰ ਰਾਜੀਵ ਗਾਂਧੀ ਨੂੰ ਆਨੰਦਪੁਰ ਸਾਹਿਬ ਦਾ ਮਤਾ ਯਾਦ ਆ ਗਿਆ ਜਦ ਕਿ ਆਨੰਦਪੁਰ ਸਾਹਿਬ ਦਾ ਮਤਾ ਰਾਜੀਵ ਗਾਂਧੀ ਨੇ ਕਦੇ ਪੜ੍ਹਿਆ ਤੱਕ ਨਹੀਂ ਹੋਣਾ ਪਰ ਚੂੰਕਿ ਇਸ ਦੇ ਵਿਚ ਉਨ੍ਹਾਂ ਦਾ ਵੈਸਿਟਡ ਇੰਟਰੈਸਟ ਸੀ, ਇਸ ਕਰਕੇ ਇਸ ਮਤੇ ਨੂੰ ਉਛਾਲ ਕੇ ਆਪਣੀਆਂ ਰੋਟੀਆਂ ਸੇਕਣ ਲਈ ਕੇਰਲਾ, ਆਸਾਮ ਅਤੇ ਕੰਟਰੀ ਦੇ ਦੂਜੇ ਹਿੱਸਿਆਂ ਵਿੱਚ ਰਾਜੀਵ ਗਾਂਧੀ ਨੇ ਸਿੱਖਾਂ ਨੂੰ ਬਦਨਾਮ ਕੀਤਾ ਕਿ ਸਿੱਖ ਅੱਤਵਾਦੀ ਹਨ, ਸਿੱਖ ਵੱਖਵਾਦੀ ਹਨ, ਮੈਂ ਦੇਸ਼ ਨੂੰ ਬਚਾਉਣਾ ਚਾਹੁੰਦਾ ਹਾਂ, ਮੈਂ ਹਿੰਦੁਸਤਾਨ ਦੀ ਸਰਹੱਦ ਦਿੱਲੀ ਤੱਕ ਨਹੀਂ ਲਿਆਉਣਾ ਚਾਹੁੰਦਾ । ਕਈ ਤਰ੍ਹਾਂ ਦੇ ਇਸ਼ਤਿਹਾਰ ਕਾਂਗਰਸ ਬੜੀ ਬੇਸ਼ਰਮੀ ਨਾਲ ਦਿੰਦੀ ਰਹੀ ਤੇ ਇਸ ਤਰ੍ਹਾਂ ਦਾ ਉਸ ਵਕਤ ਵਾਤਾਵਰਣ ਪੈਦਾ ਹੋਇਆ, ਜਿਸ ਵਾਤਾਵਰਣ ਕਰਕੇ ਸਾਰੇ ਹਿੰਦੁਸਤਾਨ ਵਿਚ ਜਿਥੇ ਕਦੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਵੀ ਏਨੀ ਮੇਜਾਰਿਟੀ ਨਹੀਂ ਮਿਲੀ ਸੀ, ਇੰਦਰਾ ਗਾਂਧੀ ਨੂੰ ਵੀ ਪਾਰਲੀਮੈਂਟ ਵਿੱਚ ਏਨੀ ਮੇਜਾਰਿਟੀ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਨਹੀਂ ਦਿੱਤੀ ਗਈ, ਉਥੇ ਸਿੱਖਾਂ ਨੂੰ ਵਿਲੇਨ ਬਣਾ ਕੇ, ਦੇਸ਼ ਦੇ ਦੁਸ਼ਮਣ ਦਰਸਾ ਕੇ ਰਾਜੀਵ ਗਾਂਧੀ 401 ਸੀਟਾਂ ਪਾਰਲੀਮੈਂਟ ਅੰਦਰ ਜਿੱਤ ਗਿਆ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਾਲ ਸਿੱਖਾਂ ਦੀ ਚਰਿੱਤਰ-ਕੁਸ਼ੀ ਕੀਤੀ ਗਈ ਤੇ ਉਸ ਤੋਂ ਬਾਅਦ ਬਲਿਊ ਸਟਾਰ ਆਪਰੇਸ਼ਨ ਦੌਰਾਨ ਸ੍ਰੀ ਹਰਿਮੰਦਰ ਸਾਹਿਬ ਤੇ ਫੌਜੀ ਹਮਲਾ ਕਰਵਾ ਕੇ ਸਿੱਖਾਂ ਦਾ ਬਹੁਤ ਵੱਡਾ ਕੌਮੀ ਚਰਿੱਤਰ ਘਾਣ ਕੀਤਾ ਗਿਆ। ਕਿਹਾ ਗਿਆ ਕਿ ਸਿੱਖ ਖੂਨੀ ਹਨ, ਅੱਤਵਾਦੀ ਹਨ, ਵੱਖਵਾਦੀ ਹਨ। ਇਹ ਗੱਲਾਂ ਦੱਸ ਕੇ ਸਿੱਖਾਂ ਦਾ ਪਿੰਡ-ਪਿੰਡ ਵਿਚ ਸ਼ਿਕਾਰ ਕੀਤਾ ਗਿਆ। ਇਨ੍ਹਾਂ ਨੇ ਪਹਿਲਾਂ ਬੜੀ ਕੋਸ਼ਿਸ਼ ਕੀਤੀ ਕਿ ਦੋ ਸੰਤਾਂ ਦੀ ਲੜਾਈ ਕਰਾ ਦਿਉ ਪਰ ਜਦੋਂ ਉਹ ਨਹੀਂ ਲੜੇ ਤਾਂ ਅਖੀਰ ਵਿਚ ਇਨ੍ਹਾਂ ਨੇ ਇਹ ਕਾਰਵਾਈ ਕੀਤੀ ਜੋ ਕਦੇ ਵੀ ਕਿਸੇ ਇਤਿਹਾਸ ਵਿਚ ਨਹੀਂ ਹੋਈ ਕਿ ਆਪਣੇ ਮੁਲਕ ਦੀ ਸਰਕਾਰ ਹੀ ਹੋਵੇ ਈਵਨ ਜਦੋਂ ਅਸੀਂ ਅੰਗਰੇਜ਼ਾਂ ਦੇ ਗੁਲਾਮ ਰਹੇ, ਉਦੋਂ ਅੰਗਰੇਜ਼ ਨੇ ਵੀ ਇਸ ਤਰ੍ਹਾਂ ਕਦੇ ਨਹੀਂ ਕੀਤਾ ਕਿ ਫੌਜ ਨੂੰ ਕਿਹਾ ਹੋਵੇ ਕਿ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰ ਦੇਵੇ। ਪਰ ਉਸ ਕਾਂਗਰਸ ਸਰਕਾਰ ਨੇ ਦਿੱਲੀ ਵਿਚ ਬੈਠ ਕੇ, ਉਸ ਵੇਲੇ ਦੀ ਕੇਂਦਰੀ ਸਰਕਾਰ ਨੇ ਇਤਿਹਾਸ ਦੀ ਸਭ ਤੋਂ ਵੱਡੀ ਕਲੰਕਤ ਕਾਰਵਾਈ ਕੀਤੀ, ਜਿਸ ਦੀ ਕਿ ਪੰਜਾਬ ਵਿਚ ਹੀ ਨਹੀਂ, ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਮੁੱਚੇ ਵਿਸ਼ਵ ਦੇ ਵਿਚ ਪੈਰੇਲਲ ਦੂਜਾ ਨਹੀਂ ਹੈ। ਆਪਣੇ ਦੇਸ਼ ਦਾ ਸਭ ਤੋਂ ਪਵਿੱਤਰ ਸਥਾਨ ਹੋਵੇ, ਇਸ ਪਵਿੱਤਰ ਅਸਥਾਨ ਤੋਂ ਸਦਾ "ਏਕ ਪਿਤਾ ਏਕਸ ਦੇ ਹਮ ਬਾਰਿਕ" ਦੀ ਆਵਾਜ਼ ਆਉਂਦੀ ਹੈ, ਜਿਥੇ ਸਦਾ ਕੀਰਤਨ ਹੁੰਦਾ ਰਹਿੰਦਾ ਹੈ, ਜਿਥੇ ਬਾਬਾ ਫਰੀਦ ਦੇ ਸ਼ਬਦਾਂ ਦਾ ਭੀ ਕੀਰਤਨ ਹੁੰਦਾ ਹੈ—

ਉਠ ਫਰੀਦਾ ਉਜੂ ਸਾਜ, ਸੁਬਾਹ ਨਮਾਜ਼ ਗੁਜ਼ਾਰ ॥

ਉਸ ਕੀਰਤਨ ਦੇ ਵਿੱਚ ਭਗਤ ਕਬੀਰ ਅਤੇ ਧੰਨਾ ਜੱਟ ਦੇ ਸ਼ਬਦ ਭੀ ਹਨ। ਸਾਰੇ ਬਾਕੀ ਭਗਤ ਨਾਮਦੇਵ, ਸਦਨਾ ਕਸਾਈ ਦੀ ਬਾਣੀ ਵੀ ਹੈ। ਸਾਰੇ ਭਗਤ ਹਨ, ਜਿਨ੍ਹਾਂ ਨੂੰ ਅਸੀ ਮੱਥਾ ਟੇਕਦੇ ਹਾਂ। ਇਹ ਸਾਰਿਆਂ ਦੀ ਸਾਂਝੀ ਬਾਣੀ ਹੈ। ਭਗਤ ਸਭ ਦੇ ਸਾਂਝੇ ਹਨ।

ਸਭੁਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ।
ਦੂਰਿ ਪਰਾਇਓ ਮਨ ਦਾ ਬਿਰਹਾ, ਤਾ ਮੇਲੁ ਕੀਓ ਮੇਰੇ ਰਾਜਨ ॥

ਅਸੀਂ ਕਦੇ ਵੀ ਨਫਰਤ ਦੀ ਗੱਲ ਨਹੀਂ ਕਰਦੇ। ਉਸ ਅਸਥਾਨ ਤੋਂ ਸਾਨੂੰ ਸਦਾ ਪਿਆਰ ਦੀ ਆਵਾਜ਼ ਸੁਣਾਈ ਦੇਂਦੀ ਹੈ। ਉਸ ਅਸਥਾਨ ਤੋਂ ਸਾਨੂੰ ਗੁਲਾਮੀ ਦੇ ਖਿਲਾਫ, ਨਫਰਤ ਦੇ ਖਿਲਾਫ ਲੜਣ ਦਾ ਬਲ ਮਿਲਦਾ ਹੈ, ਉਹ ਮਹਾਨ ਅਕਾਲ ਤਖਤ ਸਾਹਿਬ ਤੇ ਹਰਿਮੰਦਰ ਸਾਹਿਬ ਤੇ ਫੌਜ ਵਲੋਂ ਹਮਲਾ ਕੀਤਾ ਗਿਆ। ਸਭ ਤੋਂ ਵੱਡੀ ਗੱਲ ਹੈ ਕਿ ਉਥੇ ਦਰਬਾਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਦੀ ਮਰਿਆਦਾ ਦੋ ਦਿਨ ਲਗਾਤਾਰ ਬੰਦ ਰਹੀ, ਉਥੇ ਕੀਰਤਨ ਬੰਦ ਰਿਹਾ। ਉਥੇ ਗੁਰੂ ਗਰੰਥ ਸਾਹਿਬ ਦਾ ਪਵਿੱਤਰ ਪ੍ਰਕਾਸ਼ ਨਹੀਂ ਹੋ ਸਕਿਆ, ਉਥੇ ਇਸ਼ਨਾਨ ਨਹੀਂ ਕਰਵਾਇਆ ਜਾ ਸਕਿਆ ਤੇ ਬਾਅਦ ਵਿਚ ਇਹ ਬੜੀ ਬੇਸ਼ਰਮੀ ਨਾਲ ਕਹਿੰਦੇ ਰਹੇ, ਵਾਈਟ ਪੇਪਰ ਵਿਚ ਵੀ ਕਿਹਾ ਗਿਆ ਕਿ ਭਾਰਤੀ ਫੌਜ ਨੇ ਦਰਬਾਰ ਸਾਹਿਬ ਤੇ ਗੋਲੀਆਂ ਨਹੀਂ ਚਲਾਈਆਂ। ਦਰਬਾਰ ਸਾਹਿਬ ਤੇ ਗੋਲੀ ਲਗੀ ਤੇ ਉਥੇ ਰਾਗੀ ਸਿੰਘ ਕੀਰਤਨ ਕਰਦਾ ਸ਼ਹੀਦ ਹੋਇਆ। ਉਥੇ ਖੂਨ ਦੇ ਨਾਲ ਸੈਂਕਟਮ ਸੈਂਕਟੋਰਮ ਧੋਤਾ ਗਿਆ। ਦਰਬਾਰ ਸਾਹਿਬ ਦੇ ਵਿੱਚ ਪ੍ਰਕਾਸ਼ ਜਿਹੜਾ ਕੀਤਾ ਜਾਂਦਾ ਸੀ, ਉਸ ਬੀੜ ਵਿਚੋਂ ਗੋਲੀਆਂ ਨਿਕਲੀਆਂ। ਇਹ ਸਾਰਾ ਕੁਝ ਉਸ ਸਮੇਂ ਵਿਚ ਹੋਇਆ ਤੇ ਐਸਾ ਵਾਤਾਵਰਣ ਸਿਰਜ ਦਿੱਤਾ ਗਿਆ, ਜਿਸ ਨਾਲ ਸਾਰੇ ਪਾਸੇ ਜ਼ਹਿਰ ਘੁਲ ਗਿਆ। ਅੱਜ ਪਾਰਲੀਮੈਂਟ ਵਿੱਚ ਬੈਠੇ ਹੁਕਮਰਾਨ ਇਸ ਨੂੰ ਰਿਅਲਾਈਜ਼ ਕਰ ਗਏ ਹਨ ਤੇ ਉਸ ਵਕਤ ਦੇ ਵੀ ਰਿਅਲਾਈਜ਼ ਕਰ ਗਏ ਸਨ।

RESOLUTION RE. CONDEMNATION OF THE SENSELESS ACT OF OPERATION BLUE STAR UNDERTAKEN AT SRI HARMANDIR SAHIB, AMRITSAR IN JUNE, 1984 *(Resumption)* 

**ਸ਼੍ਰੀ ਸਭਾਪਤੀ :** ਕਲਕੱਤਾ ਜੀ, ਵਾਈਂਡ-ਅਪ ਕਰੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਅੱਜ ਉਨ੍ਹਾਂ ਨੂੰ ਪਤਾ ਲਗ ਗਿਆ ਹੈ । ਇਨ੍ਹਾਂ ਨੇ (ਬੀ.ਜੇ.ਪੀ. ਵੱਲ ਇਸ਼ਾਰਾ) ਕੀ ਕੀਤਾ ਕਿ ਉਸ ਵਕਤ ਆਪੋਜ਼ੀਸ਼ਨ ਵਿਚ ਬੈਠਿਆਂ ਨੇ ਵੀ, ਇੰਦਰਾ ਗਾਂਧੀ ਦੇ ਇਸ ਸ਼ਰਮਨਾਕ ਕਾਂਡ ਦੀ ਹਮਾਇਤ ਕੀਤੀ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜੇ ਵੀ ਇਸਦਾ ਜਿਹੜਾ ਫਾਲ-ਆਊਟ ਹੈ, ਬਹੁਤ ਗੰਭੀਰ ਹੈ । ਪੰਜਾਬ ਸਰਕਾਰ ਦਾ ਫਰਜ਼ ਹੈ ਕਿ ਜਿਹੜਾ ਦਰਬਾਰ ਸਾਹਿਬ ਉਤੇ ਹੋਇਆ, ਇਸ ਹਮਲੇ ਕਰਕੇ ਉਸ ਵਕਤ ਜਿਨ੍ਹਾਂ ਫੌਜੀਆਂ ਨੇ ਆਪਣੀਆਂ ਬੈਰਕਾਂ ਛੱਡੀਆਂ, ਉਨ੍ਹਾਂ ਨੂੰ ਰੀਹੈਬਲੀਟੇਟ ਕੀਤਾ ਜਾਵੇ, ਉਨ੍ਹਾਂ ਨੂੰ ਸਤਿਕਾਰ ਦਿੱਤਾ ਜਾਵੇ । ਉਹ ਧਰਮੀ ਫੌਜੀ ਸਨ । ਇਹ ਸਾਡਾ ਫਰਜ਼ ਹੈ । ਇਸਦੇ ਨਾਲ ਹੀ ਜਿਹੜੇ ਸ਼ਹੀਦ ਹੋ ਗਏ, ਉਨ੍ਹਾਂ ਬਾਰੇ ਮੈਂ ਇਕ ਅਮੈਂਡਮੈਂਟ ਵਜੋਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਉਸ ਵੇਲੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਸ਼ਹੀਦ ਹੋ ਗਏ, ਜਿਹੜੇ ਸਿੰਘ, ਸਿੰਘਣੀਆਂ ਅਤੇ ਬੱਚੇ ਉਸ ਵੇਲੇ ਸ਼ਹੀਦ ਹੋਏ, ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਿੱਖ ਰੈਫਰੈਂਸ ਲਾਇਬ੍ਰੇਰੀ, ਜਿਹੜੀ ਕਿ ਸਾਡਾ ਇਤਿਹਾਸ ਹੈ, ਸਾਡਾ ਹੈਰੀਟੇਜ ਹੈ, ਉਸ ਨੂੰ ਜਾਣ-ਬੁਝ ਕੇ ਫੌਜ ਲੈ ਗਈ । ਸਾਡੇ ਕੋਲ ਇਸ ਗੱਲ ਦੇ ਪਰੂਫ ਹਨ । ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਦੇ ਤੌਰ ਤੇ ਇਸ ਸਬੰਧ ਵਿਚ ਚਿੱਠੀਆਂ ਲਿਖਦਾ ਰਿਹਾ ਹਾਂ । ਜਿਹੜੇ ਅਫਸਰ ਰਿਟਾਇਰ ਹੋ ਗਏ, ਉਨ੍ਹਾਂ ਕੋਲੋਂ ਵੀ ਇਸ ਗੱਲ ਦੀ ਪੁਸ਼ਟੀ ਹੋ ਗਈ ਹੈ ਕਿ ਉਸ ਲਾਇਬ੍ਰੇਰੀ ਨੂੰ ਸਾੜਿਆ ਨਹੀਂ ਗਿਆ, ਬਲਕਿ ਫੌਜ ਉਸ ਨੂੰ ਯੂਥ ਹੋਸਟਲ ਵਿਚ ਲੈ ਗਈ ਸੀ । ਅੱਗ ਬਾਅਦ ਵਿਚ ਲਾਈ ਗਈ । ਇਸ ਨੂੰ ਫੌਜ ਉਥੋ ਚੁੱਕ ਕੇ ਲੈ ਗਈ ਸੀ । ਫਰਨਾਂਡੇਜ਼ ਨੇ ਵੀ ਮੰਨਿਆ ਸੀ ਕਿ ਇਹ ਵਾਪਸ ਕਰ ਦਿੱਤੀ ਜਾਵੇਗੀ । ਇਸ ਨੂੰ ਵਾਪਸ ਲਿਆਉਣਾ ਪੰਜਾਬ ਸਰਕਾਰ ਦਾ ਫਰਜ਼ ਹੈ । ਪਿਛਲੇ ਸਾਲ ਜਿਹੜਾ ਮਤਾ ਅਸੀਂ ਇਥੇ ਲਿਆਂਦਾ ਸੀ, ਉਸ ਵਿਚ ਅਸੀਂ ਕਿਹਾ ਸੀ ਕਿ ਇਹ ਕੰਮ ਪੰਜਾਬ ਸਰਕਾਰ ਕਰੇ ਅਤੇ ਇਹ ਲਾਇਬ੍ਰੇਰੀ ਵਾਪਸ ਲਿਆਂਦੀ ਜਾਵੇ ਲੇਕਿਨ ਕਿਸੇ ਪੁਲੀਟੀਕਲ ਕੰਪਲਸ਼ਨ ਵਿਚ ਆ ਕੇ ਉਸ ਨੂੰ ਡਿਨਾਈ ਕਰ ਦਿੱਤਾ ਗਿਆ । ਸਰਕਾਰ ਨੇ ਸਾਡੇ ਨਾਲ ਕਿੱਡੀਆਂ ਵੱਡੀਆਂ ਜ਼ਿਆਦਤੀਆਂ ਕੀਤੀਆਂ ਹਨ । ਅਸੀਂ ਇਸ ਲਾਇਬ੍ਰੇਰੀ ਦੇ ਸਬੰਧ ਵਿੱਚ ਕੰਪਨਸੇਸ਼ਨ ਦਾ ਕੇਸ ਕੀਤਾ ਹੋਇਆ ਹੈ । ਇਹ ਕੇਸ ਦਿੱਲੀ ਹਾਈਕੋਰਟ ਵਿੱਚ ਲੱਗਿਆ ਹੋਇਆ ਹੈ । ਇਹ ਜਥੇਦਾਰ ਗੁਰਚਰਨ ਸਿੰਘ ਟੌਹੜਾ ਵੱਲੋਂ ਅਪਰੂਵ ਕੀਤਾ ਹੋਇਆ ਹੈ ਅਤੇ ਐਸ.ਜੀ.ਪੀ.ਸੀ. ਵੱਲੋਂ ਪਾਇਆ ਹੋਇਆ ਕੇਸ ਹੈ । ਦਿੱਲੀ ਵਿਚ ਕਿਉਂਕਿ ਪੰਜਾਬ ਸਰਕਾਰ ਦੀ ਭਾਈਵਾਲ ਸਰਕਾਰ ਹੈ, ਇਸ ਕਰਕੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਆਪਣਾ ਕਲਾਊਟ ਵਰਤ ਕੇ ਆਊਟ-ਆਫ-ਕੋਰਟ ਸੈਟਲਮੈਂਟ ਕਰਾਉਣ । ਭਾਵੇਂ ਇਕ ਪੈਸਾ ਕੰਪਨਸੇਸ਼ਨ ਮਿਲੇ ਅਤੇ ਭਾਵੇਂ ਇਕ ਹਜ਼ਾਰ ਰੁਪਿਆ ਮਿਲੇ, ਇਹ ਕੰਪਨਸੇਸ਼ਨ ਦਿੱਤੀ ਜ਼ਰੂਰ ਜਾਣੀ ਚਾਹੀਦੀ ਹੈ ਤਾਂ ਕਿ ਇਹ ਗੱਲ ਸਾਬਤ ਹੋ ਸਕੇ ਕਿ ਸਰਕਾਰ ਨੇ ਆਪਣੀ ਗਲਤੀ ਨੂੰ ਤਸਲੀਮ ਕਰ ਲਿਆ ਹੈ ।

ਚੇਅਰਮੈਨ ਸਾਹਿਬ, ਤੁਸੀਂ ਤਾਂ ਆਪ ਫੌਜੀ ਰਹੇ ਹੋ । ਤੁਹਾਨੂੰ ਪਤਾ ਹੋਵੇਗਾ ਕਿ ਸੈਕਿੰਡ ਵਰਲਡ ਵਾਰ ਦੌਰਾਨ ਜਿਨ੍ਹਾਂ ਫੌਜੀਆਂ ਨੇ ਹਿਊਮੈਨਿਟੀ ਦੇ ਖਿਲਾਫ ਕਰਾਈਮ ਕੀਤੇ, ਉਨ੍ਹਾਂ ਦੇ ਬਾਅਦ ਵਿਚ ਬਕਾਇਦਾ ਟਰਾਇਲ ਹੋਏ । ਇਸੇ ਤਰ੍ਹਾਂ ਜਿਨ੍ਹਾਂ ਪੁਲਿਸ ਵਾਲਿਆਂ ਨੇ ਸਾਕਾ ਨੀਲਾ ਤਾਰਾ ਤੋਂ ਬਾਅਦ ਸਿੱਖਾਂ ਤੇ ਕਰਾਈਮ ਕੀਤੇ, ਉਨ੍ਹਾਂ ਦੀ ਵੀ ਟਰਾਇਲ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ । ਪੁਲਿਸ ਨੇ 20 ਹਜ਼ਾਰ ਲਾਸ਼ਾਂ ਖਪਾ ਦਿੱਤੀਆਂ । ਉਨ੍ਹਾਂ ਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ । ਇਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੈ, ਇਹ ਪੰਥਕ ਸਰਕਾਰ ਹੈ । ਜਿਸ ਤਰ੍ਹਾਂ ਗਰੇਵਾਲ ਸਾਹਿਬ ਨੇ ਕਿਹਾ ਹੈ, ਇਹ ਇੰਪਰੈਸ਼ਨ ਨਹੀਂ ਦਿੱਤਾ ਜਾਣਾ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਚਾਹੀਦਾ ਕਿ ਜਿਨ੍ਹਾਂ ਅਫਸਰਾਂ ਦਾ ਓਪਰੇਸ਼ਨ ਬਲਿਊ ਸਟਾਰ ਵਿੱਚ ਯੋਗਦਾਨ ਰਿਹਾ, ਉਨ੍ਹਾਂ ਨੂੰ ਤਾਂ ਵੱਧ ਤੋਂ ਵੱਧ ਪਦਵੀਆਂ ਦਿੱਤੀਆਂ ਜਾਣ ਅਤੇ ਜਿਨ੍ਹਾਂ ਫੌਜੀਆਂ ਜਾਂ ਹੋਰ ਲੋਕਾਂ ਨੇ ਜਮਹੂਰੀਅਤ ਦਾ ਸਾਥ ਦਿੱਤਾ ਸੀ, ਉਨ੍ਹਾਂ ਨੂੰ ਪਿੱਛੇ ਧੱਕਿਆ ਜਾਵੇ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੋਚ ਹੈ, ਇਹ ਅਜੇ ਮਰੀ ਨਹੀਂ ਹੈ । ਸੋਚ ਇਹ ਸੀ ਕਿ ਅਕਾਲ ਤਖਤ ਨੂੰ ਮਾਰ ਦਿੱਤਾ ਜਾਵੇ, ਇਸ ਨੂੰ ਖਤਮ ਕਰ ਦਿੱਤਾ ਜਾਵੇ । ਅਕਾਲ ਤਖਤ ਦੀ ਬਿਲਡਿੰਗ ਤਾਂ ਅਸੀਂ ਮੁੜ ਉਸਾਰ ਲਈ ਹੈ ਲੇਕਿਨ ਇਸ ਨੂੰ ਖਤਮ ਕਰਨ ਦੀ ਕੋਸ਼ਿਸ਼ ਅਜੇ ਵੀ ਜਾਰੀ ਹੈ । ਇਸ ਕਰਕੇ ਸਾਨੂੰ ਇਕ ਜੁੱਟ ਹੋ ਕੇ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅਕਾਲ ਤਖਤ ਸਾਹਿਬ ਦਾ ਜਿਹੜਾ ਵੱਕਾਰ ਹੈ, ਉਸ ਨੂੰ ਹਰ ਹਾਲਤ ਵਿੱਚ ਕਾਇਮ ਰੱਖਿਆ ਜਾਵੇ । ਮੈਂ ਇਨ੍ਹਾਂ ਅਮਿੰਡਮੈਂਟਸ ਨਾਲ ਇਸ ਰੈਜ਼ੋਲਿਊਸ਼ਨ ਦੀ ਪੂਰੇ ਜ਼ੋਰ ਨਾਲ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਮਝਦਾ ਹਾਂ ਕਿ ਇਹ ਜਿਹੜੀ ਇਕ ਇਤਿਹਾਸਕ ਓਮਿਸ਼ਨ ਹੋ ਚੱਲੀ ਸੀ, ਉਸ ਦੀ ਇਹ ਸਦਨ ਦਰੁੱਸਤੀ ਕਰ ਰਿਹਾ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ । ਕਲਕੱਤਾ ਸਾਹਿਬ ਨੇ ਗੱਲ ਤਾਂ ਬੜੇ ਸੋਹਣੇ ਤਰੀਕੇ ਨਾਲ ਆਖੀ ਹੈ ਲੇਕਿਨ ਇਹ ਥੋੜ੍ਹਾ ਜਿਹਾ ਆਊਟ ਆਫ ਟਰੈਕ ਹੋ ਗਏ ਹਨ । ਇਸ ਦੀ ਵਜ੍ਹਾ ਹੈ ਕਿ ਇਹ ਅਨਅਟੈਚਡ ਹੋ ਗਏ ਹਨ । ਜੇ ਇਹ ਸਾਡੇ ਨਾਲ ਰਹਿੰਦੇ ਤਾਂ ਫਿਰ ਇਨ੍ਹਾਂ ਨੇ ਆਊਟ ਆਫ ਟਰੈਕ ਨਹੀਂ ਹੋਣਾ ਸੀ । . . . . . (ਵਿਘਨ) ਵੋਟਾਂ ਤਾਂ ਅਸੀਂ ਇਕੱਠੀਆਂ ਹੀ ਪਾਈਆਂ ਸੀ । ਕਲੱਕਤਾ ਸਾਹਿਬ, ਤੁਹਾਨੂੰ ਤਾਂ ਜਿਤਾਇਆ ਵੀ ਬੀ.ਜੇ.ਪੀ. ਨੇ ਹੀ ਸੀ ਔਰ ਬੀ.ਜੇ.ਪੀ. ਨੇ ਆਪਣੇ ਖਾਤੇ ਵਿਚੋਂ ਤੁਹਾਨੂੰ ਸੀਟ ਦਿੱਤੀ ਸੀ । ਤੁਸੀਂ ਤਾਂ ਬੋਲ ਹੀ ਨਹੀਂ ਸਕਦੇ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਮੈਂ ਤਾਂ ਫੈਕਟਸ ਹੀ ਦੱਸੇ ਹਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਚੇਅਰਮੈਨ ਸਾਹਿਬ, ਮੈਂ ਜਿਹੜੀ ਗੱਲ ਕਹਿਣ ਵਾਸਤੇ ਖੜ੍ਹਾ ਹੋਇਆਂ ਹਾਂ ਉਹ ਇਹ ਹੈ ਕਿ ਇਨ੍ਹਾਂ ਨੇ ਇੱਕ ਗੱਲ ਕਹਿ ਦਿੱਤੀ ਕਿ ਹੁਣ ਜਿਹੜੇ ਕੇਂਦਰ ਵਿੱਚ ਰਾਜ ਕਰ ਰਹੇ ਹਨ, ਉਹ ਵੀ ਇਸਦਾ ਸਮਰਥਨ ਕਰ ਰਹੇ ਸਨ । ਦਰਅਸਲ ਇਹ ਇਸ ਗੱਲ ਨੂੰ ਗੁੱਸੇ ਵਿੱਚ ਕਹਿ ਗਏ । ਇਹ ਭੁੱਲ ਗਏ ਹਨ ਕਿ ਸਾਡੇ ਲੀਡਰ ਨੇ ਤਾਂ ਐਗਜ਼ੈਕਟ ਫਿਗਰਜ਼ ਲੋਕ ਸਭਾ ਦੇ ਵਿੱਚ ਦਿੱਤੀਆਂ ਸਨ ਕਿ ਇੰਨੇ ਬੰਦੇ ਮਾਰੇ ਗਏ ਸਨ ਔਰ ਉਸਦੀ ਸਜ਼ਾ ਸਾਨੂੰ ਇਹ ਮਿਲੀ ਕਿ ਸਾਡੇ ਦੋ ਮੈਂਬਰ ਹੀ ਜਿੱਤ ਕੇ ਆਏ. . . . . . (ਵਿਘਨ)। ਤੁਸੀਂ ਪਹਿਲਾਂ ਮੇਰੀ ਗੱਲ ਸੁਣ ਲਓ । ਤੁਸੀਂ ਸੋਚਿਆ ਕਰੋ ਕਿ ਗੁੱਸਾ ਕਿੱਥੇ ਕੱਢਣਾ ਹੈ, ਤੁਸੀਂ ਸਿਆਣੇ ਬੰਦੇ ਹੋ । ਲੋਕਾਂ ਨੇ ਕਿਹਾ ਸੀ ਕਿ ਇਹ ਵਾਜਪਾਈ ਜੀ ਦੀ ਪਾਰਟੀ ਹੈ ਜਿਸਨੇ ਕਿਹਾ ਸੀ ਕਿ 23 ਨਹੀਂ 3,400 ਮਰੇ ਹਨ । ਇਸ ਕਰਕੇ ਇਨ੍ਹਾਂ ਨੂੰ ਦੰਡ ਦਿਓ । ਮੈਂ ਸਮਝਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ, ਇਹ ਗੱਲ ਗਲਤ ਕਹਿ ਦਿੱਤੀ ਹੈ । ਇਨ੍ਹਾਂ ਨੂੰ ਇਹ ਗੱਲ ਤਾਂ ਭੁੱਲ ਗਈ ਜਦੋਂ ਚੰਡੀਗੜ੍ਹ ਵਿੱਚ ਆ ਕੇ ਉਸ ਵਕਤ ਰੂਲਿੰਗ ਪਾਰਟੀ ਦੇ ਜਨਰਲ ਸੈਕਟਰੀ, ਜਿਹੜੇ ਬਾਅਦ ਵਿੱਚ ਪ੍ਰਧਾਨ ਮੰਤਰੀ ਬਣੇ, ਉਨ੍ਹਾਂ ਨੇ ਕਿਹਾ ਸੀ ਕਿ Jarnail Singh Bhindranwala is a saint ਔਰ ਦੂਸਰੇ ਦਿਨ ਜਾ ਕੇ ਹਮਲਾ ਕਰ ਦਿੱਤਾ । ਮੈਂ ਤਾਂ ਇਸ ਕਰਕੇ ਖੜ੍ਹਾ ਹੋਇਆ ਹਾਂ । ਨਹੀਂ ਤਾਂ ਮੈਨੂੰ ਲਗਦਾ ਸੀ ਕਿ ਬੜੀ ਸੋਹਣੀ ਡੀਬੇਟ ਹੋ ਰਹੀ ਸੀ, ਸਾਰੇ ਆਪਣੇ-ਆਪਣੇ ਸੈਂਟੀਮੈਂਟਸ ਰੱਖ ਰਹੇ ਹਨ । ਸੋ, ਇਸ ਕਰਕੇ ਜਿੱਥੇ ਸੂਈ ਚੱਲ ਰਹੀ ਹੈ, ਉਥੇ ਹੀ ਰੱਖਣੀ ਚਾਹੀਦੀ ਹੈ, ਐਵੇਂ ਹੀ ਲੈਫਟ ਰਾਈਟ ਨਹੀਂ ਹੋਣਾ ਚਾਹੀਦਾ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਚੇਅਰਮੈਨ ਸਾਹਿਬ, ਮਿੱਤਲ ਸਾਹਿਬ ਸਾਡੇ ਮਿੱਤਰ ਹਨ । ਜਿਹੜੀ ਗੱਲ ਮਿੱਤਲ ਸਾਹਿਬ ਨੇ ਕਹੀ ਹੈ, ਮੇਰਾ ਆਪਣਾ ਖਿਆਲ ਹੈ ਕਿ ਇਹ ਲਫਜ਼

ਵੀ ਮੈਂ ਗਲਤ ਨਹੀਂ ਕਿਹਾ । ਕਿਉਂਕਿ ਬਹੁਤ ਵੱਡੀ ਪੀੜਾ ਹੈ, ਬਹੁਤ ਵੱਡਾ ਕੌਮ ਦਾ ਦੁਖਾਂਤ ਹੈ । ਮੈਂ ਕੋਈ ਗੱਲ ਪੁਲੀਟੀਕਲ ਮੋਟਿਵ ਨਾਲ ਜਾਂ ਕਿਸੇ ਹੋਰ ਤਰੀਕੇ ਦੇ ਨਾਲ ਨਹੀਂ ਕਹੀ । ਮੈਂ ਫੇਅਰ ਫੈਕਟਸ ਦਿੱਤੇ ਹਨ । ਇਨ੍ਹਾਂ ਨੇ, ਮਿੱਤਲ ਸਾਹਿਬ ਨੇ, ਇਹ ਗੱਲ ਬਿਲਕੁਲ ਦਰੁੱਸਤ ਕਹੀ ਹੈ ਕਿ 1984 ਦੇ ਵਿੱਚ ਜੋ ਸਿੱਖਾਂ ਦਾ ਕਤਲੇਆਮ ਹੋਇਆ ਉਸ ਵਿੱਚ ਬੀ.ਜੇ.ਪੀ. ਦਾ ਰੋਲ ਅਤੇ ਆਰ.ਐਸ.ਐਸ. ਦਾ ਰੋਲ ਬਹੁਤ ਉਸਾਰੂ ਸੀ, ਉਸਦੀ ਅਸੀਂ ਪ੍ਰਸ਼ੰਸਾ ਬਹੁਤ ਵਾਰ ਕਰ ਚੁੱਕੇ ਹਾਂ, ਹੁਣ ਵੀ ਕਰ ਰਹੇ ਹਾਂ ਕਿ ਉਸਦਾ ਰੋਲ ਬੜਾ ਉਸਾਰੂ ਸੀ । ਜਦੋਂ 1984 ਵਿੱਚ ਭਾਰਤੀ ਫੌਜਾਂ ਦਾ ਹਮਲਾ ਹੋਇਆ, ਉਸ ਵੇਲੇ ਐਸਾ ਵਾਤਾਵਰਣ ਸਿਰਜ ਦਿੱਤਾ ਗਿਆ ਸੀ ਔਰ ਉਹ ਕਾਂਗਰਸ ਨੇ ਸਿਰਜਿਆ ਸੀ । ਮੈਂ ਉਸ ਵਿੱਚ ਦੋਸ਼ ਕਾਂਗਰਸ ਦਾ ਲਾਇਆ ਸੀ ਕਿ ਉਸ ਵੇਲੇ ਆਪੋਜ਼ੀਸ਼ਨ ਵੀ ਅਪੋਜ਼ ਨਹੀਂ ਕਰ ਸਕੀ ਬਲਕਿ ਆਪੋਜ਼ੀਸ਼ਨ ਨੇ ਹੇਲ ਕੀਤਾ ਔਰ ਕਿਹਾ ਕਿ ਇਹ ਬੀਲੇਟਿਡ ਸੀ ਔਰ ਇਹ ਕਿਹਾ ਕਿ ਉਹ ਦੁਰਗਾ ਮਾਤਾ ਹੈ ਇੰਦਰਾ ਗਾਂਧੀ ਜਿਸ ਨੇ ਇਹ ਹਮਲਾ ਕੀਤਾ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਚੇਅਰਮੈਨ ਸਾਹਿਬ, ਫੇਰ ਦੇਖੋ ਜਦੋਂ ਅਸੀਂ ਫੈਕਟਸ ਦੇ ਖਿਲਾਫ ਕਹਿੰਦੇ ਹਾਂ —— (ਵਿਘਨ)

**ਸ੍ਰੀ ਸਭਾਪਤੀ :** ਕਲਕੱਤਾ ਜੀ, ਤੁਸੀਂ ਬੈਠੋ, ਮਿੱਤਲ ਸਾਹਿਬ ਨੂੰ ਪਹਿਲਾਂ ਸੁਣ ਲਈਏ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਦਰਅਸਲ, ਚੇਅਰਮੈਨ ਸਾਹਿਬ, ਮੈਂ ਬਹੁਤ ਸਾਲ ਵਕੀਲ ਰਿਹਾ ਹਾਂ । ਜੇ ਤਾਂ ਮੀਆਂ-ਬੀਵੀ ਹੋਣ ਇਕੱਠੇ ਫਿਰ ਤਾਂ ਉਹ ਕਹਿੰਦੇ ਹਨ ਕਿ ਜੀ ਧਰਤੀ ਤੇ ਸਾਡੇ ਵਰਗਾ ਤਾਂ ਕੋਈ ਬੰਦਾ ਨਹੀਂ । ਪਰ ਜੇ ਜਨਾਨੀ-ਆਦਮੀ ਦੀ ਨਾ ਬਣੇ ਤਾਂ ਬੀਵੀ ਕਹਿੰਦੀ ਹੈ ਕਿ ਜੀ ਇਹ ਤਾਂ ਮੈਨੂੰ ਰਾਤ ਨੂੰ ਰੋਜ਼ ਕੁੱਟਦਾ ਹੈ ਤੇ ਆਦਮੀ ਕਹਿੰਦਾ ਹੈ ਕਿ ਇਹ ਤਾਂ ਮੈਨੂੰ ਰੋਟੀ ਦੇ ਵਿੱਚ ਜ਼ਹਿਰ ਪਾ ਕੇ ਮਾਰ ਦੇਣ ਨੂੰ ਤਿਆਰ ਹੈ । ਸੋ, ਹੁਣ ਇਹ ਅਨ-ਅਟੈਚਡ ਹੋ ਗਏ, ਇਸ ਕਰਕੇ ਇਹ ਕੁਝ ਨਾ ਕੁਝ ਬੋਲੀ ਜਾਂਦੇ ਹਨ । (ਵਿਘਨ) ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਹੜੀ ਗੱਲ ਇਹ ਕਹਿੰਦੇ ਹਨ ਕਿ ਦੁਰਗਾ ਕਿਹਾ, ਤੁਸੀਂ ਇਸ ਨੂੰ ਅਨਪਾਰਲੀਮੈਂਟ ਕਹਿ ਕੇ ਨਾ ਲਿਖੋ ਆਫ ਦੀ ਰਿਕਾਰਡ ਕਰ ਦਿਓ । ਪਰ ਮੈਂ ਤੁਹਾਨੂੰ ਮਿਸਾਲ ਦਿੱਤੀ ਹੈ ਅਤੇ ਇਹ ਫੈਕਟ ਹੈ । ਮੇਰੀ ਬੇਨਤੀ ਹੈ ਕਿ ਅਸੀਂ ਕਿਸੇ ਨੂੰ ਦੁਰਗਾ ਨਹੀਂ ਕਿਹਾ ਸਿਰਫ ਇਕ ਵਾਰ ਜਦੋਂ ਬੰਗਲਾ ਦੇਸ਼ ਦੀ ਲੜਾਈ ਹੋਈ ਸੀ, ਇਹ ਉਦੋਂ ਕਿਹਾ ਗਿਆ ਕਿਉਂਕਿ ਅਸੀਂ ਦੇਸ਼ ਭਗਤ ਹਾਂ, ਅਤੇ ਦੇਸ਼ ਦੀ ਸੁਰੱਖਿਆ ਸਾਡੇ ਵਾਸਤੇ ਪਹਿਲੇ ਹੈ । ਪੁਲੀਟੀਕਲ ਪਾਰਟੀ ਬਾਅਦ ਦੇ ਵਿੱਚ ਹਾਂ । Political parties come and go but the country must exist. ਇਸ ਕਰਕੇ ਸਾਡੇ ਲੀਡਰ ਨੇ ਇਹ ਗੱਲ ਕਹੀ ਸੀ । ਤੁਸੀਂ ਤਾਂ ਚੇਅਰਮੈਨ ਸਾਹਿਬ, ਫੌਜ ਵਿੱਚ ਰਹੇ ਹੋ । ਇਹ ਗੱਲ ਕਹੀ ਸੀ ਕਿ ਹੁਣ ਸਾਰਾ ਦੇਸ਼ ਇਕ ਪਾਰਟੀ ਹੈ ਔਰ ਉਸਦਾ ਇਕ ਲੀਡਰ ਹੈ, ਜਿਹੜਾ ਕਿ ਪ੍ਰਧਾਨ ਮੰਤਰੀ ਹੈ । ਦੱਸੋ ਇਸ ਵਿੱਚ ਉਨ੍ਹਾਂ ਨੇ ਕੀ ਗੱਲ ਗਲਤ ਕਹੀ ? ਇਹ ਅਲੱਗ ਗੱਲ ਹੈ ਕਿ ਉਨ੍ਹਾਂ ਨੇ ਇਸਨੂੰ ਵੀ ਐਕਸਪਲਾਇਟ ਕਰ ਲਿਆ । ਜਦੋਂ ਚਾਰ ਮਹੀਨੇ ਬਾਅਦ ਚੋਣ ਹੋਈ ਤਾਂ ਉਨ੍ਹਾਂ ਨੇ ਕਿਹਾ ਕਿ ਹੁਣ ਇਨ੍ਹਾਂ ਦਾ ਕੀ ਰਾਈਟ ਹੈ ਜੀ ਇਲੈਕਸ਼ਨ ਲੜਣ ਦਾ, ਇਹ ਤਾਂ ਆਪ ਹੀ ਕਹਿੰਦੇ ਹਨ ਕਿ ਦੇਸ਼ ਦਾ ਇਕ ਲੀਡਰ ਹੈ, ਇਸ ਲਈ ਹੁਣ ਸਾਨੂੰ ਲੀਡਰ ਮੰਨੋ । It is a fact, ਜਦੋਂ ਹਿੰਦੁਸਤਾਨ ਦੀ ਲੜਾਈ ਕਾਰਗਿਲ ਵਿੱਚ ਹੋਈ ਤਾਂ ਉਹ ਕਹਿੰਦੇ ਕਿ ਪਹਿਲਾਂ ਡੀਬੇਟ ਕਰੋ, ਹੁਣ ਡੀਬੇਟ ਕਰਨ ਨੂੰ ਤਿਆਰ ਨਹੀਂ ਜਦੋਂ ਲੋਕ ਸਭਾ ਕਹਿੰਦੀ ਹੈ ਕਿ ਆਓ ਡੀਬੇਟ ਕਰੋ । ਕਦੇ ਕਹਿੰਦੇ ਹਨ ਕਿ ਉਥੇ ਗਲਤ ਹੋ ਗਿਆ, ਕਦੇ ਕਹਿ ਦਿੰਦੇ ਹਨ ਕਿ ਉਥੇ ਸਿਕਿਓਰਟੀ ਲੈਪਸ ਹੋ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਗਿਆ, ਕਦੇ ਕਹਿ ਦਿੰਦੇ ਹਨ ਕਿ ਇੰਟੈਲੀਜੈਂਸ ਲੈਪਸ ਹੋ ਗਿਆ । ਇਸ ਕਰਕੇ ਜਿਹੜੀ ਇਹ ਗੱਲ ਦੁਰਗਾ ਵਾਲੀ ਕਹਿੰਦੇ ਹਨ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੁਰਗਾ ਤਾਂ ਇੱਕੋ ਹੀ ਹੈ, ਬਾਕੀ ਕੋਈ ਦੁਰਗਾ ਨਹੀਂ ਬਣ ਸਕਦੀ । ਜਿਸ ਨੂੰ ਅਸੀਂ ਸਾਰੇ ਮੰਨਦੇ ਹਾਂ । ... (ਵਿਘਨ)

**ਸਰਦਾਰ ਮਨਜੀਤ ਸਿੰਘ ਕਲਕੱਤਾ :** ਚੇਅਰਮੈਨ ਸਾਹਿਬ....

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ.....

**ਸ੍ਰੀ ਸਭਾਪਤੀ :** ਛੱਜਲਵੱਡੀ ਸਾਹਿਬ, ਤੁਹਾਨੂੰ ਵੀ ਸਮਾਂ ਦਿਆਂਗੇ ਬੋਲਣ ਲਈ । ਪਲੀਜ਼ ਕਲਕੱਤਾ ਸਾਹਿਬ, ਹੁਣ ਬਹੁਤ ਹੋ ਗਿਆ । ਪਲੀਜ਼ ਤੁਸੀਂ ਹੁਣ ਬੈਠੋ ।

**ਸ੍ਰੀ ਜਗਦੀਸ਼ ਸਾਹਨੀ :** ਚੇਅਰਮੈਨ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਕਲਕੱਤਾ ਸਾਹਿਬ ਨੇ ਪੂਰੇ ਫਿਗਰਜ਼ ਐਂਡ ਫੈਕਟਸ ਰੱਖੇ ਹਨ । ਪਰ ਕਲਕੱਤਾ ਸਾਹਿਬ, ਅੱਜਕੱਲ੍ਹ ਤਾਂ ਬਹੁਤ ਕੁਝ ਚੇਂਜ ਹੋ ਗਿਆ ਹੈ । ਕਲਕੱਤਾ ਨੂੰ ਵੀ ਕੋਲਕਟਾ ਕਹਿਣ ਲਗ ਪਏ ਹਨ । ਫਿਗਰਜ਼ ਵੀ ਇਧਰੋਂ ਉਧਰੋਂ ਹੋਏ ਹਨ । ਕਦੀ ਵੀ ਭਾਰਤੀ ਜਨਤਾ ਪਾਰਟੀ ਨੇ ਕਿਸੇ ਨੂੰ ਦੁਰਗਾ ਨਹੀਂ ਕਿਹਾ । ਕੇਵਲ ਇਕ ਵਾਰ, 1971 ਦੀ ਭਾਰਤ-ਪਾਕ ਜੰਗ ਵੇਲੇ, ਇੰਦਰਾ ਗਾਂਧੀ ਦੇ ਦੌਰੇ ਸਮੇਂ ਜਿਹੜੀ ਹੋਈ ਸੀ, ਉਸ ਨੂੰ ਕਿਹਾ ਸੀ । ਉਸ ਤੋਂ ਬਾਅਦ ਅੱਜ ਤੱਕ ਕਦੀ ਵੀ ਕਿਸੇ ਨੂੰ ਦੁਰਗਾ ਨਹੀਂ ਕਿਹਾ ਅਤੇ ਨਾ ਹੀ ਕੋਈ ਫਿਗਰਜ਼ ਐਂਡ ਫੈਕਟਸ ਅਜਿਹੇ ਹਨ ।.... (ਵਿਘਨ)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਚੇਅਰਮੈਨ ਸਾਹਿਬ....

**ਸ੍ਰੀ ਸਭਾਪਤੀ :** ਛੱਜਲਵੱਡੀ ਸਾਹਿਬ ਬੈਠ ਜਾਓ । ਤੁਹਾਨੂੰ ਵੀ ਬੋਲਣ ਦਾ ਸਮਾਂ ਮਿਲੇਗਾ ।

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ (ਸ੍ਰੀ ਚਰੰਜੀ ਲਾਲ ਗਰਗ) :** ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਆਪ ਜੀ ਨੇ ਸਰਦਾਰ ਗੁਰਦੀਪ ਸਿੰਘ ਭੁੱਲਰ ਜੀ ਦੁਆਰਾ ਲਿਆਂਦੇ ਹੋਏ ਮਤੇ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਅੱਜ ਇਸ ਹਾਊਸ ਦੇ ਵਿੱਚ ਬਲਿਊ ਸਟਾਰ ਦੀ ਚਰਚਾ ਹੋਈ ਹੈ... (ਵਿਘਨ)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਚੇਅਰਮੈਨ ਸਾਹਿਬ....

**Mr. Chairman :** Chhajalwadi Sahib, let us hear Mr. Garg.

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ :** ਚੇਅਰਮੈਨ ਸਾਹਿਬ, ਹਿੰਦੁਸਤਾਨ ਦੀ ਧਰਤੀ ਉਤੇ, ਖਾਸ ਕਰਕੇ ਪੰਜਾਬ ਦੀ ਧਰਤੀ ਉਤੇ ਇਸ ਤੋਂ ਵੱਡੀ ਦੁਖਦਾਈ ਘਟਨਾ ਹੋਰ ਨਹੀਂ ਹੋ ਸਕਦੀ । ਜਿਹੜਾ ਬਲਿਊ ਸਟਾਰ ਓਪਰੇਸ਼ਨ ਹੋਇਆ ਹੈ, ਉਸ ਨੂੰ ਤਕਰੀਬਨ 17 ਸਾਲ ਹੋ ਗਏ ਹਨ । ਇਹ ਘਟਨਾ ਅੱਜ ਵੀ ਇਤਨੀ ਦੁਖਦਾਈ ਹੈ ਕਿ ਸੁਣਨਾ ਤਾਂ ਇਕ ਪਾਸੇ ਰਿਹਾ ਜਦੋਂ ਇਸ ਦਾ ਸੁਪਨਾ ਵੀ ਆਉਂਦਾ ਹੈ ਤਾਂ ਪੰਜਾਬੀਆਂ ਦੇ ਦਿਲਾਂ ਦੇ ਵਿੱਚ ਬੜਾ ਭੈੜਾ ਦਰਦ, ਇਤਨਾ ਭੈੜਾ ਦਰਦ ਉਠਦਾ ਹੈ ਕਿ ਸਾਡੇ ਕੋਲੋਂ ਸਹਾਰਿਆ ਨਹੀਂ ਜਾ ਸਕਦਾ । ਸਾਡੇ ਜ਼ਖਮੀ ਦਿਲਾਂ ਵਿਚੋਂ ਡੁਲ੍ਹਦਾ ਹੋਇਆ ਖੂਨ, ਉਸ ਵੇਲੇ ਦੀ ਸਰਕਾਰ ਅਤੇ ਉਸ ਵੇਲੇ ਦੀ ਹਕੂਮਤ ਦੇ ਇਸ ਕਿਰਦਾਰ ਦੀ ਪੁਰਜ਼ੋਰ ਨਿੰਦਾ ਕਰਦਾ ਹੈ । ਇਸ ਬਲਿਊ ਸਟਾਰ ਓਪਰੇਸ਼ਨ ਦੇ ਪਿਛੇ ਕੌਣ ਲੋਕ ਸਨ, ਕਿਹੜੀ ਸਰਕਾਰ ਸੀ ਅਤੇ ਉਹ ਸਰਕਾਰ ਕਿਹੜੀ ਪਾਰਟੀ ਦੀ ਸੀ ? ਇਸ ਦੇ ਪਿਛੇ ਉਸ ਦਾ ਮਨੋਰਥ ਕੀ ਸੀ ? ਇਹ ਸਭ ਉਸ ਵੇਲੇ ਦੀ ਕਾਂਗਰਸ ਦੀ

ਸਰਕਾਰ ਸੀ ਅਤੇ ਉਸ ਦਾ ਮਨੋਰਥ ਇਹੋ ਹੀ ਸੀ ਕਿ ਕਾਂਗਰਸ ਨੇ 45 ਸਾਲ ਹਿੰਦੁਸਤਾਨ ਦੇ ਵਿੱਚ ਪੰਜਾਬ ਦੀ ਧਰਤੀ ਉਤੇ ਰਾਜ ਕੀਤਾ ਹੈ ਪਰ ਪੰਜਾਬ ਦੇ ਅੰਦਰ ਨਾ ਤਾਂ ਉਹ ਕੋਈ ਆਰਥਿਕ, ਨਾ ਸਿਆਸੀ ਅਤੇ ਨਾ ਹੀ ਕੋਈ ਲੋਕ-ਭਲਾਈ ਦੀਆਂ ਸਕੀਮਾਂ ਦੇ ਸਕੇ ਹਨ । ਮਗਰ ਸੱਤਾ ਦੀ ਭੁੱਖ ਹਮੇਸ਼ਾ ਉਨ੍ਹਾਂ ਦੇ ਦਿਲਾਂ ਵਿਚ ਰਹੀ ਹੈ ਅਤੇ ਉਸ ਭੁੱਖ ਦੀ ਪੂਰਤੀ ਦੇ ਲਈ, ਹਮੇਸ਼ਾਂ ਹੀ ਉਨ੍ਹਾਂ ਨੇ ਨਵੀਆਂ-ਨਵੀਆਂ ਕਾਢਾਂ ਕੱਢਣ ਦੀ ਕੋਸ਼ਿਸ਼ ਕੀਤੀ । ਉਸ ਵੇਲੇ ਦੀ ਸਰਕਾਰ ਨੇ ਦੇਖਿਆ ਕਿ ਪੰਜਾਬ ਦੀ ਧਰਤੀ ਤੇ ਰਹਿਣ ਵਾਲੇ ਲੋਕ, ਚਾਹੇ ਕੋਈ ਹਿੰਦੂ ਹੈ, ਚਾਹੇ ਕੋਈ ਸਿੱਖ ਹੈ, ਚਾਹੇ ਈਸਾਈ ਹੈ, ਚਾਹੇ ਮੁਸਲਮਾਨ ਹੈ- ਜਦੋਂ ਸ਼੍ਰੀ ਹਰਿਮੰਦਰ ਸਾਹਿਬ ਜਾਂ ਸ਼੍ਰੀ ਅਕਾਲ ਤਖਤ ਸਾਹਿਬ ਦੇ ਅੱਗੋਂ ਦੀ ਲੰਘਦੇ ਹਨ ਤਾਂ ਉਹ ਸਿਰ ਝੁਕਾ ਕੇ ਲੰਘਦੇ ਹਨ । ਅਸੀਂ ਦੇਖਿਆ ਕਿ ਅੰਮ੍ਰਿਤਸਰ ਦੇ ਲੋਕ ਜਿਹੜੇ ਵਿਉਪਾਰ ਦੇ ਨਾਲ ਤਾਅਲੁੱਕ ਰੱਖਦੇ ਸੀ, ਉਹ ਲੋਕ ਜਿੰਨਾਂ ਚਿਰ ਹਰਿਮੰਦਰ ਸਾਹਿਬ ਜਾਂ ਸ਼੍ਰੀ ਅਕਾਲ ਤਖਤ ਸਾਹਿਬ ਤੇ ਮੱਥਾ ਟੇਕ ਕੇ ਆਪਣਾ ਸਿਰ ਝੁਕਾ ਕੇ ਉਥੋਂ ਦੀ ਨਹੀਂ ਲੰਘ ਜਾਂਦੇ, ਉਹ ਆਪਣੀ ਦੁਕਾਨ ਤੇ ਨਹੀਂ ਜਾਂਦੇ ਸੀ । ਉਥੋਂ ਨਜ਼ਰ ਆਉਂਦਾ ਸੀ ਕਿ ਮੇਰੇ ਦਸਮੇਸ਼ ਪਿਤਾ ਦੇ ਸਾਂਝੀਵਾਲਤਾ ਦੇ ਸੰਦੇਸ਼ ਕਾਰਨ ਸਾਰੀਆਂ ਕੌਮਾਂ ਇਕੱਠੀਆਂ ਹਨ, ਜਿਨ੍ਹਾਂ ਦਾ ਦਰਦ ਕਾਂਗਰਸ ਪਾਰਟੀ ਦੀ, ਉਸ ਵੇਲੇ ਦੀ ਸਰਕਾਰ ਦੇ ਮਨ ਵਿੱਚ ਸੀ । ਉਨ੍ਹਾਂ ਨੇ ਸੋਚਿਆ ਕਿ ਜਿੰਨ੍ਹਾ ਚਿਰ ਇਸ ਸਾਂਝੀਵਾਲਤਾ ਦੇ ਸੰਦੇਸ਼ ਨੂੰ ਅਸੀਂ ਨਹੀਂ ਤੋੜਦੇ, ਉਨ੍ਹਾਂ ਚਿਰ ਪੰਜਾਬ ਦੀ ਪਵਿੱਤਰ ਧਰਤੀ ਤੇ ਪੰਜਾਬੀਆਂ ਦੀ ਏਕਤਾ ਨੂੰ ਅਸੀਂ ਖਤਮ ਨਹੀਂ ਕਰ ਸਕਦੇ ਤੇ ਸਾਡੇ ਰਾਜਭਾਗ ਨੂੰ ਖਤਰਾ ਹੈ । ਇਸ ਕੋਸ਼ਿਸ਼ ਦੀ ਪੂਰਤੀ ਦੇ ਲਈ ਉਸ ਵੇਲੇ ਦੀ ਭਾਰਤ ਸਰਕਾਰ ਨੇ ਇਕ ਯੋਜਨਾ ਰਚੀ ਕਿ ਪੰਜਾਬ ਦੀ ਪਵਿੱਤਰ ਧਰਤੀ ਤੇ ਹਿੰਦੂ ਸਿੱਖਾਂ ਨੂੰ ਪਾੜ ਕੇ, ਇਨ੍ਹਾਂ ਦੇ ਟੁਕੜੇ ਕਰਕੇ, ਇੱਥੇ ਫਿਰਕਾ ਪ੍ਰਸਤੀ ਦਾ ਜਾਲ ਵਿਛਾਇਆ ਜਾਵੇ । ਕੋਸ਼ਿਸ਼ ਕੀਤੀ ਅਤੇ ਸਾਡੇ ਵਿਚੋਂ ਹੀ ਕੁਝ ਲੋਕਾਂ ਨੂੰ ਵਰਗਲਾ ਕੇ ਫਿਰਕਾ ਪ੍ਰਸਤੀ ਦਾ ਨਾਅਰਾ ਦੇਣ ਦੀ ਖਾਤਰ ਉਨ੍ਹਾਂ ਨੂੰ ਖੜ੍ਹਾ ਕੀਤਾ ਗਿਆ । ਆਖਰ, ਚੇਅਰਮੈਨ ਸਾਹਿਬ, ਸਾਰੇ ਪੰਜਾਬ ਦੇ ਲੋਕਾਂ ਨੂੰ ਪਤਾ ਹੈ, ਸਾਨੂੰ ਵੀ ਪਤਾ ਹੈ ਕਿ ਉਸਦਾ ਕੀ ਸਿੱਟਾ ਨਿਕਲਿਆ । ਲੋਕ ਬਰਦਾਸ਼ਤ ਨਹੀਂ ਕਰ ਸਕੇ ਕਿ ਹਰਿਮੰਦਰ ਸਾਹਿਬ ਤੇ ਜਾਂ ਅਕਾਲ ਤਖਤ ਸਾਹਿਬ ਤੇ ਤੋਪਾਂ ਦੇ ਗੋਲਿਆਂ ਦੀ ਬਾਰਸ਼ ਹੋਵੇ । ਲੋਕਾਂ ਦੇ ਦਿਲ ਉਸ ਨੂੰ ਭੁਲਾ ਨਹੀਂ ਸਕੇ ਕਿ ਸ਼੍ਰੀ ਹਰਿਮੰਦਰ ਸਾਹਿਬ ਦੇ ਵਿੱਚ ਪਵਿੱਤਰ ਜਲ ਦੀ ਜਗ੍ਹਾ ਇਨਸਾਨੀਅਤ ਦੇ ਖੂਨ ਦੇ ਛਿੱਟੇ ਉਸ ਪਵਿੱਤਰ ਤਲਾਬ ਵਿੱਚ ਪੈਣ । ਖੜ੍ਹੇ ਹੋ ਗਏ ਲੋਕ, ਖੜ੍ਹੇ ਹੋ ਗਏ ਨੌਜਵਾਨ, ਇਸ ਗੱਲ ਦੀ ਪੁਕਾਰ ਨੂੰ ਲੈ ਕੇ ਕਿ ਅਸੀਂ ਇਹ ਤੋਪਾਂ ਦੇ ਜਿਹੜੇ ਗੋਲੇ ਹਨ, ਮੁੜ ਸਾਡੇ ਪਵਿੱਤਰ ਸਥਾਨਾਂ ਤੇ ਨਹੀਂ ਡਿੱਗਣ ਦੇਣੇ । ਜਿਸ ਨੂੰ ਅਸੀਂ ਅੱਤਵਾਦ ਕਿਹਾ, ਟੈਰੋਰਿਜ਼ਮ ਕਿਹਾ, ਇਹ ਕੀ ਸੀ ? ਇਹ ਪੰਜਾਬ ਦੇ ਰਹਿਣ ਵਾਲੇ ਨੌਜਵਾਨਾਂ ਦੀਆਂ ਦੁਖੀ ਭਾਵਨਾਵਾਂ ਸਨ । ਜਦੋਂ ਉਨ੍ਹਾਂ ਨੇ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਕੀਤਾ ਤਾਂ ਉਸ ਵੇਲੇ ਦੀਆਂ ਸਰਕਾਰਾਂ ਨੇ ਉਨ੍ਹਾਂ ਨੌਜਵਾਨਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ । ਜਿਨ੍ਹਾਂ ਨੌਜਵਾਨਾਂ ਨੇ ਭਗਤ ਸਿੰਘ ਬਣ ਕੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਨੀ ਸੀ, ਜਿਹੜੇ ਨੌਜਵਾਨਾਂ ਨੇ ਕਾਰਗਿਲ ਦੇ ਪਹਾੜਾਂ ਉਪਰ ਦੁਸ਼ਮਣ ਦੀਆਂ ਫੌਜਾਂ ਦਾ ਮੁਕਾਬਲਾ ਕਰਨਾ ਸੀ, ਉਨ੍ਹਾਂ ਨੌਜਵਾਨਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਉਨ੍ਹਾਂ ਦੀਆਂ ਲਾਸ਼ਾਂ ਨੂੰ ਨਹਿਰਾਂ ਅਤੇ ਦਰਿਆਵਾਂ ਵਿੱਚ ਸੁੱਟ ਦਿੱਤਾ ਗਿਆ । ਆਖਰ ਕੀ ਹੋਇਆ ? ਪੰਜਾਬ ਦੀ ਇਹ ਪਵਿੱਤਰ ਧਰਤੀ ਇਨਸਾਨੀਅਤ ਦੇ ਖੂਨ ਨਾਲ ਲਥਪਥ ਹੋ ਗਈ । ਚੇਅਰਮੈਨ ਸਾਹਿਬ, ਇੱਥੇ ਹੀ ਬੱਸ ਨਹੀਂ, ਇਸ ਤੋਂ ਬਾਅਦ ਵੀ ਇਨਸਾਨੀਅਤ ਦਾ ਕਤਲ ਹੋਇਆ । ਕਿਵੇਂ ਮੇਰੇ ਛੋਟੇ-ਛੋਟੇ ਬੱਚਿਆਂ ਨੂੰ ਭੱਠੀਆਂ ਵਿੱਚ ਸੁੱਟਿਆ ਗਿਆ, ਕਿਵੇਂ ਮੇਰੀਆਂ ਭੈਣਾਂ ਦਾ ਸੁਹਾਗ ਲੁੱਟਿਆ ਗਿਆ । ਇਹ ਗੱਲਾਂ ਸਿਰਫ ਪੰਜਾਬ ਵਿੱਚ ਵੀ ਨਹੀਂ ਵਾਪਰੀਆਂ, ਜੇ ਅਸੀਂ ਹਿੰਦੁਸਤਾਨ ਦੇ ਇਤਿਹਾਸ ਵੱਲ ਨਿਗਾਹ ਮਾਰੀਏ ਤਾਂ ਸਾਰੇ ਹਿੰਦੁਸਤਾਨ ਦੀ ਧਰਤੀ ਇਨਸਾਨੀਅਤ ਦੇ ਖੂਨ ਨਾਲ ਲਥਪਥ ਹੋ ਗਈ ਸੀ । ਇਨਸਾਨੀਅਤ ਦੇ ਖੂਨ ਨਾਲ ਲਾਲ ਹੋ ਗਈ

[ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ]
ਸੀ । ਇਹ ਜਿਹੜੀ ਲਾਲ ਹਨੇਰੀ ਚੱਲੀ ਸੀ, ਉਸ ਨੂੰ ਉਸ ਸਮੇਂ ਦੀ ਸਰਕਾਰ ਨੇ, ਚੇਅਰਮੈਨ ਸਾਹਿਬ, ਦੰਗਿਆਂ ਦਾ ਨਾਂ ਦਿੱਤਾ । ਚੇਅਰਮੈਨ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦੰਗੇ ਕਿਸ ਨੂੰ ਕਹਿੰਦੇ ਹਨ । ਜਦੋਂ ਇੱਕ ਕੌਮ ਕਿਸੇ ਦੂਸਰੀ ਕੌਮ ਨੂੰ ਮਾਰਦੀ ਹੈ, ਉਸ ਨੂੰ ਦੰਗੇ ਕਿਹਾ ਜਾਂਦਾ ਹੈ ਪਰ ਮੇਰੇ ਸਿੱਖ ਵੀਰਾਂ ਨੂੰ ਨਾ ਹਿੰਦੂਆਂ ਨੇ ਮਾਰਿਆ, ਨਾ ਇਸਾਈਆਂ ਨੇ ਮਾਰਿਆ ਅਤੇ ਨਾ ਹੀ ਮੁਸਲਮਾਨਾਂ ਨੇ ਮਾਰਿਆ । ਉਨ੍ਹਾਂ ਦਾ ਕਤਲ ਉਸ ਵੇਲੇ ਦੀ ਸਰਕਾਰ ਦੇ ਵਜ਼ੀਰਾਂ ਨੇ ਕੀਤਾ । ਉਨ੍ਹਾਂ ਦਾ ਕਤਲ ਉਸ ਵੇਲੇ ਦੀ ਸਰਕਾਰ ਦੇ ਐਮ.ਪੀਜ਼ ਨੇ ਕੀਤਾ । ਇਸ ਲਈ ਇਸ ਨੂੰ ਦੰਗੇਂ ਨਹੀਂ ਕਹਿੰਦੇ ਸਗੋਂ ਚੇਅਰਮੈਨ ਸਾਹਿਬ, ਇਸ ਨੂੰ ਗੁੰਡਾਗਰਦੀ ਕਿਹਾ ਜਾਂਦਾ ਹੈ । ਫਿਰ ਸੱਚਾਈ ਸਾਹਮਣੇ ਆਈ । ਸ਼੍ਰੀ ਅਟੱਲ ਬਿਹਾਰੀ ਵਾਜਪਾਈ ਦੀ ਸਰਕਾਰ ਆਈ ਜੋ ਇਹ ਮੰਗ ਕਰ ਰਹੀ ਸੀ ਕਿ ਇਸ ਸਬੰਧੀ ਕੇਸ ਦਰਜ ਕੀਤੇ ਜਾਣ ਅਤੇ ਇਨਕੁਆਰੀਆਂ ਹੋਣ ।

**ਸ਼੍ਰੀ ਸਭਾਪਤੀ :** ਗਰਗ ਜੀ, ਵਾਂਈਂਡ ਅੱਪ ਕਰੋ ।

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ :** ਚੇਅਰਮੈਨ ਸਾਹਿਬ, ਮੈਂ ਦੋ ਮਿੰਟਾਂ ਵਿੱਚ ਹੀ ਖਤਮ ਕਰ ਰਿਹਾ ਹਾਂ । ਇਨ੍ਹਾਂ ਦੇ ਖਿਲਾਫ ਕੇਸ ਚਲਾਏ ਜਾਣ । ਚੇਅਰਮੈਨ ਸਾਹਿਬ, ਸ਼੍ਰੀ ਅਟੱਲ ਬਿਹਾਰੀ ਵਾਜਪਾਈ ਦੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਮਿਹਰਬਾਨੀ ਨਾਲ ਉਨ੍ਹਾਂ ਮੁਲਜ਼ਮਾਂ ਦੇ ਖਿਲਾਫ ਕੇਸ ਚਲਾਏ । ਇੱਕ ਸੱਚਾਈ ਦੇ ਆਧਾਰ ਤੇ ਉਨ੍ਹਾਂ ਨੂੰ ਸਜ਼ਾ ਹੋਈ ਅਤੇ ਉਨ੍ਹਾਂ ਨੂੰ ਉਮਰ ਕੈਦਾਂ ਹੋਈਆਂ । ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਦੁਨੀਆਂ ਦਾ ਇਤਿਹਾਸ ਫਰੋਲ ਲਓ ਪਰ ਇਹ ਕਿਤੇ ਵੀ ਨਜ਼ਰ ਨਹੀਂ ਆਵੇਗਾ ਕਿ ਕਿਸੇ ਦੇਸ਼ ਦੀ ਆਪਣੀ ਸਰਕਾਰ ਨੇ ਆਪਣੇ ਹੀ ਦੇਸ਼ ਦੇ ਲੋਕਾਂ ਤੇ ਗੋਲੀ ਚਲਾ ਕੇ, ਤਲਵਾਰ ਚਲਾ ਕੇ ਉਨ੍ਹਾਂ ਦਾ ਖੂਨ ਕੀਤਾ ਹੋਵੇ । ਚੇਅਰਮੈਨ ਸਾਹਿਬ, ਤੁਸੀਂ ਇਤਿਹਾਸ ਪੜ੍ਹ ਕੇ ਦੇਖੋ ਤਾਂ ਇਹ ਪਤਾ ਲੱਗੇਗਾ ਕਿ ਦੁਸ਼ਮਣ ਸਰਕਾਰ ਮਾਰਦੀ ਰਹੀ ਹੈ, ਦੁਸ਼ਮਣ ਹਮਲਾ ਕਰਦਾ ਰਿਹਾ ਹੈ । ਦੁਸ਼ਮਣ ਦੂਜੇ ਦੇਸ਼ਾਂ ਦੇ ਲੋਕਾਂ ਨੂੰ ਮਾਰਦਾ ਰਿਹਾ ਹੈ ਪਰ ਇਹੋ ਜਿਹਾ ਕਾਲਾ ਇਤਿਹਾਸ ਤੁਹਾਨੂੰ ਕਿਤੇ, ਚੇਅਰਮੈਨ ਸਾਹਿਬ, ਨਜ਼ਰ ਨਹੀਂ ਆਏਗਾ । ਸਿਰਫ ਹਿੰਦੁਸਤਾਨ ਦੇ ਇਤਿਹਾਸ ਦੇ ਵਿੱਚ ਇਹ ਕਾਲੇ ਵਰਕੇ ਨਜ਼ਰ ਆਉਣਗੇ । ਚੇਅਰਮੈਨ ਸਾਹਿਬ, ਇਥੇ ਹੀ ਨਹੀਂ, ਅਸੀਂ ਅੱਜ ਇਸ ਗੱਲ ਦੀ ਅਗਰ ਨਿੰਦਿਆ ਨਹੀਂ ਕਰਦੇ, ਅਗਰ ਅਸੀਂ ਅਪ੍ਰੇਸ਼ਨ ਬਲਿਊ ਸਟਾਰ ਦੀ ਨਿੰਦਿਆ ਨਹੀਂ ਕਰਦੇ, ਅਗਰ ਅਸੀਂ 1984 ਦੇ ਹਾਦਸੇ ਦੀ ਨਿੰਦਿਆ ਨਹੀਂ ਕਰਦੇ ਤਾਂ ਸਾਡੀ ਆਉਣ ਵਾਲੀ ਸੰਤਾਨ, ਸਾਡੀ ਆਉਣ ਵਾਲੀ ਪੀੜ੍ਹੀ ਸਾਥੋਂ ਇਹ ਪੁੱਛੇਗੀ ਕਿ ਉਹ ਕਿਹੜੇ ਲੋਕਾਂ ਦੀ ਸਰਕਾਰ ਸੀ, ਉਹ ਕਿਹੜੀ ਪਾਰਟੀ ਦੀ ਸਰਕਾਰ ਸੀ, ਜਿਸ ਨੇ ਆਪ ਇਸ ਦੇਸ਼ ਦੇ ਲੋਕ ਕਤਲ ਕੀਤੇ । ਜਿਸ ਨੇ ਸਾਡੇ ਵਰਗੇ ਮਾਸੂਮ ਬੱਚੇ ਕਤਲ ਕੀਤੇ, ਜਿਸ ਨੇ ਭੈਣਾਂ ਦੇ ਸੁਹਾਗ ਲੁੱਟੇ, ਉਹ ਕਿਹੜੀ ਸਰਕਾਰ ਸੀ । ਕਿਹੜੀ ਪਾਰਟੀ ਦੀ ਸਰਕਾਰ ਸੀ, ਜਿਸ ਨੇ ਸ਼੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕਰਕੇ ਉਸ ਨੂੰ ਮਿੱਟੀ ਵਿੱਚ ਮਿਲਾਉਣ ਦੀ ਕੋਸ਼ਿਸ਼ ਕੀਤੀ ।

**ਸ਼੍ਰੀ ਸਭਾਪਤੀ :** ਤੁਸੀ ਆਪਣੀ ਸਪੀਚ ਮੁਕਾਉਣ ਦਾ ਯਤਨ ਕਰੋ ।

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਿਕ ਮਾਮਲੇ ਅਤੇ ਨਿਆਂ ਮੰਤਰੀ :** ਸ਼੍ਰੀ ਅਕਾਲ ਤਖਤ ਤੇ ਹਮਲਾ ਕਰਕੇ ਸਾਡੀ ਪੁਰਾਣੀ ਰੀਤ ਨੂੰ ਢਾਹੁਣ ਦੀ ਕੋਸ਼ਿਸ਼ ਕੀਤੀ । ਚੇਅਰਮੈਨ ਸਾਹਿਬ, ਜੇ ਅਸੀਂ ਇਸ ਦੀ ਨਿੰਦਿਆ ਨਹੀਂ ਕਰਦੇ, ਤਾਂ ਆਉਂਣ ਵਾਲੇ ਲੋਕ, ਸਾਡੀ ਆਉਣ ਵਾਲੀ ਪੀੜ੍ਹੀ ਸਾਨੂੰ ਕਦੇ ਮੁਆਫ਼ ਨਹੀਂ ਕਰੇਗੀ ਔਰ ਕਰੇਗੀ ਕਿ ਸਾਡੇ ਬਜ਼ੁਰਗ ਉਹ ਲੋਕ ਸਨ ਕਿ ਇਹੋ ਜਿਹਾ ਹਾਦਸਾ ਹੋਣ ਦੇ ਬਾਵਜੂਦ ਵੀ ਉਹ ਲੋਕ ਚੁੱਪ ਰਹੇ । ਸਾਡੇ ਕੋਲ ਉਸ ਸਮੇਂ, ਚੇਅਰਮੈਨ ਸਾਹਿਬ, ਕੋਈ ਜਵਾਬ ਨਹੀਂ ਹੋਣਾ । ਸਾਡਾ ਸਿਰ ਧਰਤੀ ਨਾਲ ਲੱਗ ਜਾਵੇਗਾ । ਸਾਡਾ ਨੱਕ ਰਗੜਿਆ ਜਾਵੇਗਾ । ਅਸੀਂ ਆਪਣੀ ਪੀੜ੍ਹੀ ਨੂੰ ਜਵਾਬ ਦੇਣ ਜੋਗੇ ਨਹੀਂ ਹੋਵਾਂਗੇ । ਚੇਅਰਮੈਨ

ਸਾਹਿਬ, ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਸਾਡੇ ਕੋਲ ਹੋਰ ਕੋਈ ਚਾਰਾ ਨਹੀਂ । ਅਸੀਂ ਸਾਰੇ ਦੁਖੀ ਦਿਲ ਨਾਲ, ਭਰੇ ਦਿਲ ਨਾਲ, ਜ਼ਖਮਾਂ ਦੇ ਵਿੱਚੋਂ ਇਸ ਮਤੇ ਦੀ ਬਹੁਤ ਪ੍ਰੋੜਤਾ ਕਰਦੇ ਹਾਂ ਅੋਰ 1984 ਦਾ ਜੋ ਹਾਦਸਾ ਹੋਇਆ, ਸ਼੍ਰੀ ਹਰਿਮੰਦਰ ਸਾਹਿਬ ਤੇ ਅਤੇ ਸ਼੍ਰੀ ਅਕਾਲ ਤਖਤ ਸਾਹਿਬ ਤੇ ਜੋ ਬਲਿਊ ਸਟਾਰ ਅਪ੍ਰੇਸ਼ਨ ਹੋਇਆ, ਉਸ ਦੀ ਮੈਂ ਪੁਰਜ਼ੋਰ ਨਿੰਦਿਆ ਕਰਦਾ ਹਾਂ । ਇਸ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਬਹੁਤ-ਬਹੁਤ ਧੰਨਵਾਦ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ) :** ਮੈਂ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਇਸ ਦੁਖਦਾਈ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਜਿਹੜਾ ਇਹ ਮਤਾ ਸਰਦਾਰ ਗੁਰਦੀਪ ਸਿੰਘ ਭੁੱਲਰ ਨੇ ਲਿਆਂਦਾ, ਬੜੀ ਚੰਗੀ ਗੱਲ ਕੀਤੀ ਹੈ । ਇਹ ਵਿਧਾਨ ਸਭਾ ਵੱਲੋਂ ਇਤਿਹਾਸਕ ਮਤਾ ਬਣਨਾ ਹੈ । ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਇਹ ਬੜਾ ਸਮਾਂ ਪਹਿਲਾਂ ਆਉਣਾ ਚਾਹੀਦਾ ਸੀ । ਚੇਅਰਮੈਨ ਸਾਹਿਬ, ਇਹ ਬੜੇ ਦੁੱਖ ਦੀ ਗੱਲ ਹੈ ਕਿ ਇਸ ਨੂੰ ਬਲਿਊ ਸਟਾਰ ਅਪ੍ਰੇਸ਼ਨ ਦਾ ਨਾਮ ਦਿੱਤਾ ਗਿਆ ਹੈ । ਮੇਰੀ ਸੋਚ ਦੇ ਮੁਤਾਬਿਕ ਇਹ ਬਲਿਊ ਸਟਾਰ ਅਪ੍ਰੇਸ਼ਨ ਨਹੀਂ ਸੀ, ਇਹ ਕਾਂਗਰਸੀ ਹਮਲਾ ਸੀ । ਇਸ ਦਾ ਕਾਰਨ ਕੀ ਹੈ ? ਇਸ ਦਾ ਵੀ ਪਿਛੋਕੜ ਹੈ । ਗੁਰਦੀਪ ਸਿੰਘ ਭੁੱਲਰ ਨੇ ਵੀ ਕਾਫੀ ਦੱਸਿਆ ਹੈ ਅੋਰ ਸਰਦਾਰ ਮਨਜੀਤ ਸਿੰਘ ਕਲੱਕਤਾ ਨੇ ਵੀ ਇਸ ਦਾ ਇਤਿਹਾਸ ਦੱਸਿਆ ਹੈ । ਇਹ ਬੜੀ ਸੋਚੀ ਸਮਝੀ ਸਕੀਮ ਸੀ । ਜੇ ਪਿਛਲਾ ਇਤਿਹਾਸ ਲਈਏ ਤਾਂ ਜਦੋਂ ਬਾਬਾ ਖੜਕ ਸਿੰਘ ਅਕਾਲੀ ਦਲ ਦੇ ਪ੍ਰਧਾਨ ਸਨ ਅਤੇ ਜਦੋਂ ਲਾਹੌਰ ਦਾ ਸਮਾਗਮ ਹੋਣਾ ਸੀ ਤਾਂ ਉਸ ਵੇਲੇ ਕਾਂਗਰਸ ਆਪਣੇ ਆਪ ਨੂੰ ਬੜੀ ਕਮਜ਼ੋਰ ਜਮਾਤ ਸਮਝਦੀ ਸੀ । ਤਾਂ ਜੋ ਸਮਾਗਮ ਵਿੱਚ ਇਕੱਠ ਹੋ ਸਕੇ ਇਸ ਲਈ ਸ਼੍ਰੋਮਣੀ ਅਕਾਲੀ ਦਲ ਦੀ ਸਹਾਇਤਾ ਲੈਣਾ ਚਾਹੁੰਦੀ ਸੀ । ਬਾਬਾ ਖੜਕ ਸਿੰਘ ਨਾਲ ਤਾਲਮੇਲ ਕੀਤਾ ਗਿਆ । ਉਸ ਵੇਲੇ ਮਹਾਤਮਾ ਗਾਂਧੀ ਜੀ ਨੇ ਵੀ ਕਿਹਾ ਅੋਰ ਉਸ ਤੋਂ ਮਗਰੋਂ ਹਲਾਤ ਐਸੇ ਬਣੇ ਕਿ ਬਾਬਾ ਖੜਕ ਸਿੰਘ ਨੇ ਕਿਹਾ ਕਿ ਅਸੀਂ ਮੋਰਚੇ ਵਿੱਚ ਸ਼ਾਮਿਲ ਹੋਵਾਂਗੇ । ਦੇਸ਼ ਦੀ ਆਜ਼ਾਦੀ ਵਾਸਤੇ ਕਾਂਗਰਸ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਮਿਲ ਕੇ ਜੱਦੋਂ-ਜਹਿਦ ਕੀਤੀ ਅਤੇ ਬੜਾ ਤਾਲਮੇਲ ਰਿਹਾ । ਉਸ ਵੇਲੇ ਰਾਸ਼ਟਰੀ ਝੰਡੇ ਦਾ ਵੀ ਮਸਲਾ ਸੀ ਕਿ ਰਾਸ਼ਟਰੀ ਝੰਡਾ ਕਿਹੜਾ ਹੋਵੇਗਾ । ਅੱਜ ਭਾਵੇਂ ਵੱਖ-ਵੱਖ ਵਿਚਾਰ ਦਿੰਦੇ ਹਨ ਪਰ ਸਹੀ ਮਾਇਨਿਆਂ ਵਿੱਚ ਜੇ ਇਤਿਹਾਸ ਨੂੰ ਪੜਚੋਲੀਏ ਤਾਂ ਉਸ ਵੇਲੇ ਤਿੰਨ ਰੰਗ ਰਾਸ਼ਟਰੀ ਝੰਡੇ ਵਿੱਚ ਪਾਏ ਗਏ ਸਨ । ਕੇਸਰੀ ਨਿਸ਼ਾਨ ਸਿੱਖਾਂ ਦਾ ਰੂਪ ਦਿੱਤਾ ਗਿਆ, ਚਿੱਟਾ ਰੰਗ ਹਿੰਦੂਆਂ ਦਾ ਰੂਪ ਦਿੱਤਾ ਗਿਆ ਅਤੇ ਹਰਾ ਰੰਗ ਮੁਸਲਮਾਨਾਂ ਦਾ ਰੰਗ ਮੰਨਿਆ ਗਿਆ । ਅਸ਼ੋਕ ਚੱਕਰ ਨੂੰ ਉਸ ਵੇਲੇ ਅਮਨ ਦੀ ਨਿਸ਼ਾਨੀ ਦਾ ਰੂਪ ਦਿੱਤਾ ਗਿਆ । ਹੁਣ ਇਸ ਦੇ ਜੋ ਮਰਜ਼ੀ ਅਰਥ ਕੱਢੀ ਜਾਉ ਪਰ ਇਹ ਸਭ ਕੁਝ ਰਲ ਮਿਲ ਕੇ, ਬੈਠ ਕੇ ਹੋਇਆ ਸੀ । ਕੇਸਰੀ ਨਿਸ਼ਾਨ ਸੰਤ ਬਾਬਾ ਖੜਕ ਸਿੰਘ ਦੇ ਕਹਿਣ ਉਤੇ ਉਪਰ ਰੱਖਿਆ ਗਿਆ ਸੀ । ਇਸ ਲਈ ਮੇਰੇ ਕਹਿਣ ਤੋਂ ਭਾਵ ਹੈ ਕਿ ਬੜੀਆਂ ਕੁਰਬਾਨੀਆਂ ਹੋਈਆਂ ਅੋਰ ਬੜੇ ਤਾਲਮੇਲ ਦੇ ਨਾਲ ਹਿੰਦੂ, ਮੁਸਲਮਾਨਾਂ ਅਤੇ ਸਿੱਖਾਂ ਨੇ ਰਲ ਕੇ, ਸਾਰਿਆਂ ਨੇ ਘੋਲ ਕਰਕੇ ਦੇਸ਼ ਨੂੰ ਆਜ਼ਾਦ ਕਰਵਾਇਆ । 1947 ਵਿਚ ਜਦੋਂ ਸਾਰਾ ਹਿੰਦੁਸਤਾਨ ਆਜ਼ਾਦੀ ਦਾ ਆਨੰਦ ਮਾਣ ਰਿਹਾ ਸੀ ਤਾਂ ਪੰਜਾਬੀਆਂ ਅਤੇ ਬੰਗਾਲੀਆਂ ਦੇ ਵਿਹੜੇ ਵਿਚ ਸੱਥਰ ਵਿਛੇ ਹੋਏ ਸਨ । ਇਸ ਦਾ ਕੀ ਕਾਰਨ ਸੀ ? ਅੰਗਰੇਜ਼ਾਂ ਨੇ ਜਾਣ ਬੁਝ ਕੇ ਪੰਜਾਬ ਤੇ ਬੰਗਾਲ ਨੂੰ ਵੰਡਿਆ ਸੀ ਅਤੇ ਇਸ ਗੱਲ ਦੇ ਲਈ ਮੁਸਲਿਮ ਲੀਗ ਦੀ ਸਹਾਇਤਾ ਲਈ ਗਈ ਸੀ ਕਿਉਂਕਿ ਆਜ਼ਾਦ ਹਿੰਦ ਫੌਜ ਦੇ ਵਿੱਚ ਪੰਜਾਬੀਆਂ ਤੇ ਬੰਗਾਲੀਆਂ ਨੇ ਬਹੁਤ ਵੱਡੀਆਂ ਕੁਰਬਾਨੀਆਂ ਕੀਤੀਆਂ ਸਨ । ਇਸ ਗੱਲ ਦੀ ਸਜ਼ਾ ਪੰਜਾਬੀਆਂ ਤੇ ਬੰਗਾਲੀਆਂ ਨੂੰ ਦਿਹ ਦਿੱਤੀ ਗਈ । ਅੋਰ 1947 ਵੇਲੇ ਜਦੋਂ ਦੇਸ਼ ਆਜ਼ਾਦ ਹੋਇਆ ਸੀ ਤਾਂ 10 ਲੱਖ ਤੋਂ ਵੱਧ ਹਿੰਦੂ, ਸਿੱਖ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਅਤੇ ਮੁਸਲਮਾਨਾਂ ਦਾ ਕਤਲੇਆਮ ਹੋਇਆ ਸੀ । ਅਸੀਂ ਫਿਰ ਵੀ ਖੁਸ਼ ਸੀ ਪਰੰਤੂ ਜਦੋਂ ਆਪਣਾ ਕੋਈ ਫੁੱਲ ਮਾਰੇ ਤਾਂ ਬੜਾ ਦੁਖ ਹੁੰਦਾ ਹੈ, ਬਿਗਾਨੇ ਦੀ ਗੋਲੀ ਮਾਰੀ ਦਾ ਇੰਨਾ ਦੁਖ ਨਹੀਂ ਹੁੰਦਾ । ਉਦੋਂ ਸਾਡੇ ਵਿਹੜੇ ਵਿੱਚ ਸਥਰ ਵਿਛੇ ਹੋਏ ਸਨ, ਉਤੋਂ ਉਸ ਮੌਕੇ ਪੰਜਾਬ ਦੇ ਗਵਰਨਰ ਨੇ ਇਹ ਹੁਕਮ ਜਾਰੀ ਕਰ ਦਿੱਤਾ ਕਿ ਸਿੱਖ ਜ਼ਰਾਇਮ ਪੇਸ਼ਾ ਕੌਮ ਹੈ ਔਰ ਜਿੰਨੇ ਵੀ ਸਿੱਖ ਪਾਕਿਸਤਾਨ ਵਿਚੋਂ ਉਠ ਕੇ ਆ ਰਹੇ ਹਨ, ਉਨ੍ਹਾਂ ਦੇ ਉਤੇ ਨਿਗਾਹ ਰਖੀ ਜਾਵੇ । ਇਸ ਲਈ ਇੰਨੀ ਵੱਡੀ ਗੱਲ ਉਨ੍ਹਾਂ ਲਈ ਕਹਿ ਦੇਣੀ, ਜਿਨ੍ਹਾਂ ਨੇ ਇੰਨੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਹੋਣ, ਬਰਦਾਸ਼ਤ ਨਹੀਂ ਹੋ ਸਕਦੀ । ਸਿਰਦਾਰ ਕਪੂਰ ਸਿੰਘ, ਆਈ.ਸੀ.ਐਸ. ਵੀ ਇਸ ਗੱਲ ਨੂੰ ਬਰਦਾਸ਼ਤ ਨਹੀਂ ਕਰ ਸਕੇ, ਬੜਾ ਦੁਖ ਸੀ ਉਸ ਵੇਲੇ । ਇਥੇ ਹੀ ਬਸ ਨਹੀਂ, ਪਹਿਲਾਂ ਤਾਂ ਕਾਂਗਰਸ ਅਤੇ ਅਕਾਲੀ ਦਲ ਨੇ ਤਾਲਮੇਲ ਕਰਕੇ, ਜਦੋਂ ਜਹਿਦ ਕਰਕੇ ਦੇਸ਼ ਆਜ਼ਾਦ ਕਰਵਾਇਆ । ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਗਈਆਂ ਕਿ ਸਾਰੇ ਸੂਬਿਆਂ ਨੂੰ ਬੋਲੀ ਦੇ ਆਧਾਰ ਤੇ ਬਣਾ ਦਿੱਤਾ ਜਾਵੇਗਾ ਪਰੰਤੂ ਜਦੋਂ ਬੋਲੀ ਦੇ ਆਧਾਰ ਤੇ ਸੂਬਾ ਬਣਾਉਣ ਦੀ ਗੱਲ ਆਈ ਤਾਂ ਉਸ ਵੇਲੇ ਬੜੀ ਹੈਰਾਨੀ ਹੋਈ ਕਿ ਸਾਊਥ ਵਿਚ ਤਾਂ ਬੋਲੀ ਦੇ ਆਧਾਰ ਤੇ ਸੂਬੇ ਬਣਾਏ ਗਏ ਪਰ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਇਹ ਗੱਲ ਕਹਿ ਦਿੱਤੀ ਕਿ ਉਤਰੀ ਭਾਰਤ ਵਿਚ ਕੋਈ ਵੀ ਸੂਬਾ ਬੋਲੀ ਦੇ ਆਧਾਰ ਤੇ ਨਹੀਂ ਬਣਾਇਆ ਜਾਵੇਗਾ ਕਿਉਂਕਿ ਦੇਸ਼ ਵਿਚ ਪਹਿਲਾਂ ਹੀ ਪੰਜਾਬੀ ਸੂਬੇ ਦੀ ਮੰਗ ਉਠ ਚੁੱਕੀ ਸੀ । ਜਦੋਂ 1955 ਵਿੱਚ ਪੰਜਾਬੀ ਸੂਬਾ ਜ਼ਿੰਦਾਬਾਦ ਦੀ ਗੱਲ ਆਈ ਤਾਂ ਜਿਨ੍ਹਾਂ ਲੋਕਾਂ ਨੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਗਾਏ, ਉਨ੍ਹਾਂ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਪੰਜਾਬੀ ਸੂਬੇ ਦੇ ਨਾਅਰੇ ਕਾਰਨ ਜੇਲ੍ਹ ਦੀ ਯਾਤਰਾ ਕਰਨੀ ਪਈ । ਕਿਤੇ ਰਾਮਪੁਰ ਵਿਖੇ ਪ੍ਰਧਾਨ ਮੰਤਰੀ ਦੇ ਇਕੱਠ ਵੇਲੇ ਪੰਜ ਸਿੱਖਾਂ ਨੇ ਉਠ ਕੇ ਪੰਜਾਬੀ ਸੂਬਾ, ਜ਼ਿੰਦਾਬਾਦ ਦੇ ਨਾਅਰਾ ਲਗਾ ਦਿੱਤਾ ਤਾਂ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਕਹਿ ਦਿੱਤਾ ਕਿ ਕਿਤੇ ਇਨ੍ਹਾਂ ਦੇ ਦਿਮਾਗ ਵਿੱਚ ਇਹ ਰਹਿ ਨਾ ਜਾਵੇ, ਕਿ ਹਿੰਦੁਸਤਾਨ ਦੀ ਧਰਤੀ ਉਤੇ ਕੋਈ ਵੀ ਪੰਜਾਬੀ ਸੂਬਾ ਬਣ ਸਕਦਾ ਹੈ । ਇਹ ਉਸ ਵੇਲੇ ਯੂ.ਪੀ. ਦੇ ਵਿੱਚ ਰਾਮਪੁਰ ਵਿਖੇ ਪ੍ਰਧਾਨ ਮੰਤਰੀ ਦੇ ਬਚਨ ਹਨ । ਇਸ ਲਈ ਮੇਰੇ ਕਹਿਣ ਦਾ ਭਾਵ ਹੈ ਕਿ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਕਿੰਨੀਆਂ ਬੇਨਿਯਮੀਆਂ ਕੀਤੀਆਂ । ਉਹ ਕਾਂਗਰਸ ਸਰਕਾਰ ਜਿਹੜੀ ਅਕਾਲੀ ਦਲ ਦੇ ਨਾਲ ਦੇਸ਼ ਨੂੰ ਆਜ਼ਾਦ ਕਰਾਉਣ ਲਈ ਜਦੋਜਹਿਦ ਵਿਚ ਭਾਈਵਾਲ ਸੀ, ਇਸ ਤੋਂ ਅਜਿਹੀ ਆਸ ਨਹੀਂ ਕੀਤੀ ਜਾ ਸਕਦੀ ਸੀ । ਇਥੇ ਹੀ ਬਸ ਨਹੀਂ ਹੈ, ਇਸ ਤੋਂ ਬਾਅਦ ਜਦੋਂ 1960 ਵਿਚ ਪੰਜਾਬੀ ਸੂਬੇ ਦਾ ਮੋਰਚਾ ਲੱਗਿਆ ਤਾਂ 57 ਹਜ਼ਾਰ ਲੋਕਾਂ ਤੋਂ ਵੱਧ ਲੋਕਾਂ ਨੇ ਜੇਲ੍ਹਾਂ ਕੱਟੀਆਂ, ਬਠਿੰਡਾ ਜੇਲ੍ਹ ਵਿੱਚ ਗੋਲੀ ਚੱਲੀ ਅਤੇ ਹੋਰ ਕਈ ਵੱਡੀਆਂ ਘਟਨਾਵਾਂ ਵਾਪਰੀਆਂ, ਇਸੇ ਦਾ ਬੜਾ ਦੁਖ ਹੁੰਦਾ ਹੈ । ਇਸ ਤੋਂ ਮਗਰੋਂ ਸੰਤ ਫਤਹਿ ਸਿੰਘ ਦੀ ਹਿੰਮਤ ਸਦਕਾ ਪੰਜਾਬੀ ਸੂਬਾ ਹੋਂਦ ਵਿੱਚ ਆਇਆ । ਉਸ ਤੋਂ ਬਾਅਦ ਜਦੋਂ ਸਾਡੀ ਪਹਿਲੀ ਸਰਕਾਰ ਬਣੀ ਤਾਂ ਸਾਡੀ ਸਰਕਾਰ ਨੂੰ ਕਾਂਗਰਸ ਵਲੋਂ ਹਲ ਹੀਲੇ ਤਾਰਪੀਡੋ ਕਰਨ ਦੀ ਕੋਸ਼ਿਸ਼ ਕੀਤੀ ਗਈ, ਕੋਈ ਕਸਰ ਨਹੀਂ ਛੱਡੀ ਗਈ । ਜਿਹੜੀ ਹੁਣ ਸਾਡੀ ਸਰਕਾਰ ਪੂਰੇ ਪੰਜ ਸਾਲ ਚਲ ਰਹੀ ਹੈ, ਇਸ ਦਾ ਕਾਰਨ ਵੀ ਇਹੀ ਹੈ ਕਿ ਉਪਰ ਸੈਂਟਰ ਦੇ ਵਿੱਚ ਕਾਂਗਰਸ ਸਰਕਾਰ ਨਹੀਂ ਹੈ । ਜੇਕਰ ਹੁੰਦੀ ਤਾਂ ਸਾਡੀ ਸਰਕਾਰ ਪੂਰੇ ਪੰਜ ਸਾਲ ਨਹੀਂ ਸੀ ਚੱਲਣੀ । ਇਹ ਕਾਂਗਰਸ ਜਮਾਤ ਹੈ, ਜਿਸ ਨੇ ਪੰਜਾਬੀਆਂ ਦੇ ਨਾਲ ਧ੍ਰੋਹ ਕੀਤਾ ਹੈ । ਉਨ੍ਹਾਂ ਪੰਜਾਬੀਆਂ ਨਾਲ, ਜਿਨ੍ਹਾਂ ਨੇ ਦੇਸ਼ ਵਿੱਚ ਭੁੱਖੇ ਮਰਦੇ ਲੋਕਾਂ ਲਈ ਅਨਾਜ ਪੈਦਾ ਕੀਤਾ, ਦੇਸ਼ ਦੀ ਰਖਵਾਲੀ ਕੀਤੀ, ਚਾਹੇ ਉਹ 1948 ਦੀ ਜੰਗ ਸੀ, ਚਾਹੇ 1965 ਦੀ ਜੰਗ ਸੀ, ਚਾਹੇ 1971 ਦੀ ਜੰਗ ਸੀ ਜਾਂ ਫਿਰ ਹੁਣ ਕਾਰਗਿਲ ਦੀ ਲੜਾਈ ਸੀ । ਇਸ ਕੌਮ ਨੇ ਹਮੇਸ਼ਾ ਵੱਡੀਆਂ ਕੁਰਬਾਨੀਆਂ ਕੀਤੀਆਂ ਹਨ । ਫਿਰ ਵੀ ਪੰਜਾਬੀਆਂ ਨੂੰ ਜ਼ਲੀਲ ਕੀਤਾ ਗਿਆ ਔਰ ਜੋ ਇਹ ਬਲਿਊ ਸਟਾਰ ਅਪ੍ਰੇਸ਼ਨ ਹੋਇਆ ਹੈ ਇਹ

ਗਿਣ-ਮਿਥ ਕੇ, ਪ੍ਰੀਪਲਾਨ ਦੇ ਨਾਲ ਕੀਤਾ ਗਿਆ ਹੈ । ਪੰਜਾਬੀ ਬੋਲੀ ਦੇ ਆਧਾਰ ਤੇ ਸੂਬੇ ਦੀ ਜਿਹੜੀ ਮੰਗ ਸੀ, ਇਹ ਛੋਟੀ ਜਿਹੀ ਗੱਲ ਸੀ । ਚੇਅਰਮੈਨ ਸਾਹਿਬ, ਏਨੀ-ਕਮੀਨੀ ਜਮਾਤ ਕਾਂਗਰਸ ਸੀ, ਇਹ ਮੈਂ ਅਨਪਾਰਲੀਮੈਂਟਰੀ ਸ਼ਬਦ ਵਰਤ ਰਿਹਾ ਹਾਂ । 1971 ਦੇ ਵਿਚ ਜਦੋਂ ਦਿੱਲੀ ਵਿੱਚ ਗੁਰਦੁਆਰਾ ਮੋਰਚਾ ਲਗਾਇਆ ਗਿਆ ਤਾਂ ਉਦੋਂ ਕੀ ਗੱਲ ਹੋਈ ਸੀ ? ਗੱਲ ਸਿਰਫ ਇਹੀ ਸੀ ਕਿ ਉਥੇ ਜੋ ਲੋਕ ਗੁਰੂ ਗਰੰਥ ਸਾਹਿਬ ਵਿੱਚ ਆਪਣਾ ਭਰੋਸਾ ਰਖਦੇ ਸਨ, ਉਨ੍ਹਾਂ ਦੁਆਰਾ ਵੋਟਾਂ ਦੇ ਰਾਹੀਂ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਚੁਣ ਲਿਆ ਗਿਆ ਸੀ । ਸਿਰਫ ਇੰਨੀ ਗੱਲ ਬਦਲੇ ਸਾਨੂੰ ਮੋਰਚਾ ਲਾਉਣਾ ਪਿਆ । 16,000 ਲੋਕਾਂ ਨੇ ਦਿੱਲੀ ਦੀਆਂ ਜੇਲ੍ਹਾਂ ਦੇਖੀਆਂ । ਕਈ-ਕਈ ਮਹੀਨੇ ਦਿੱਲੀ ਦੀ ਤਿਹਾੜ ਜੇਲ੍ਹ ਵਿਚ ਰਹਿਣਾ ਪਿਆ । ਕੰਮ ਕੀ ਸੀ ਕਿ ਦਿੱਲੀ ਗੁਰਦੁਆਰਾ ਐਕਟ ਬਣਿਆ ਸੀ, ਜਿਸ ਵਿੱਚ ਜਿਹੜਾ ਗੁਰੂ ਘਰ ਵਿੱਚ ਭਰੋਸਾ ਰੱਖਦਾ ਸੀ, ਉਸ ਨੇ ਵੋਟਾਂ ਦੇਣੀਆਂ ਸਨ । ਉਸ ਵਿੱਚ ਕੀ ਅੜਿੱਕਾ ਰੱਖਿਆ ਕਿ ਜਥੇਦਾਰ ਸੰਤੋਖ ਸਿੰਘ, ਜਿਹੜੇ ਸਾਡੇ ਨਾਲ ਸਨ, ਕਿਤੇ ਉਹ ਦਿੱਲੀ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨਾ ਬਣ ਜਾਣ, ਉਸ ਵਿੱਚ ਇੱਲਤ ਪਾ ਦਿੱਤੀ ਕਿ ਮੈਟ੍ਰਿਕ ਤੋਂ ਘੱਟ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਨਹੀਂ ਬਣ ਸਕਦਾ । ਇਸ ਕਰਕੇ ਕਿ ਉਹ ਬੰਦਾ ਪ੍ਰਧਾਨ ਨਾ ਬਣ ਸਕੇ ਕਿਉਂਕਿ ਉਹ ਸਾਡੇ ਨਾਲ ਤਿਹਾੜ ਜੇਲ੍ਹ ਵਿੱਚ ਸੀ । ਪਰ 1975 ਵਿੱਚ ਜਦੋਂ ਐਮਰਜੈਂਸੀ ਲੱਗੀ ਤਾਂ ਉਸੇ ਜਥੇਦਾਰ ਨੇ ਐਮਰਜੈਂਸੀ ਦੀ ਵਕਾਲਤ ਕਰ ਦਿੱਤੀ ਇਸ ਕਰਕੇ ਇੰਦਰਾ ਗਾਂਧੀ ਨੇ ਫਿਰ ਆਰਡੀਨੈਂਸ ਕਰ ਦਿੱਤਾ ਕਿ ਮੈਟ੍ਰਿਕ ਤੋਂ ਘੱਟ ਵੀ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣ ਸਕਦਾ ਹੈ । ਡੈਮੋਕ੍ਰੇਟਿਕ ਢੰਗ ਨਾਲ ਗੱਲ ਮੰਨਣੀ ਨਹੀਂ ਪਰ ਇਕ ਬੰਦੇ ਨੂੰ ਖੁਸ਼ ਕਰਨ ਲਈ ਅਜਿਹੀਆਂ ਗੱਲਾਂ ਕਰਨੀਆਂ, ਇੰਨੀ ਬਦਨੀਤੀ ਸੀ । ਗੱਲ ਨੀਅਤ ਦੀ ਹੈ, ਜਿਸ ਜਮਾਤ ਦੇ ਮੁਖੀ ਦੇ ਮਨ ਵਿੱਚ ਅਜਿਹੀ ਨੀਅਤ ਹੋਵੇ, ਉਸ ਦੇ ਰਾਜ ਵਿੱਚ ਕੋਈ ਕਿਵੇਂ ਵੱਸ ਸਕਦਾ ਹੈ । ਉਸ ਤੋਂ ਮਗਰੋਂ ਕਿਸ ਤਰ੍ਹਾਂ ਦੇ ਹਾਲਾਤ ਪੈਦਾ ਕੀਤੇ ਗਏ, ਤੁਹਾਡੇ ਸਾਹਮਣੇ ਐਮਰਜੈਂਸੀ ਲਗਾਈ ਗਈ, ਲੋਕਾਂ ਨੇ ਗ੍ਰਿਫਤਾਰੀਆਂ ਦਿੱਤੀਆਂ, ਰੋਪੜ ਦੀਆਂ ਜੇਲ੍ਹਾਂ ਕੱਟੀਆਂ । ਟੌਹੜਾ ਸਾਹਿਬ, ਬਾਦਲ ਸਾਹਿਬ ਤੇ ਹੋਰ ਕਿਸ-ਕਿਸ ਦਾ ਨਾਂ ਲਵਾਂ, ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਅਸੀਂ ਬੜੀਆਂ ਮਾਰਾਂ ਖਾਧੀਆਂ ਤੇ ਇਸ ਦੇਸ਼ ਨੂੰ ਅਸਲੀ ਅਜ਼ਾਦੀ ਦਿਵਾਈ । 1977 ਵਿੱਚ ਜਿਹੜੀ ਸਰਕਾਰ ਬਣੀ ਜੋ ਡੈਮੋਕ੍ਰੇਸੀ ਦੀ ਰਾਖੀ ਕਰਨ ਵਾਲੀ ਸੀ, ਉਸ ਨੂੰ ਕਿਨ੍ਹਾਂ ਕਾਰਨਾਂ ਕਰਕੇ 1980 ਵਿੱਚ ਤੋੜਿਆ ਗਿਆ ? ਫੇਰ ਲੋਕਾਂ ਨੇ ਕਾਂਗਰਸ ਨੂੰ ਮੌਕਾ ਦਿੱਤਾ । 1980 ਵਿੱਚ ਲੋਕਾਂ ਨੇ ਕਾਂਗਰਸ ਨੂੰ ਮੌਕਾ ਦਿੱਤਾ, ਜਿਸ ਦਾ ਸਿੱਟਾ ਕੀ ਨਿਕਲਿਆ ਕਿ ਇਕ ਪਲੈਨਿੰਗ ਬਣਾਈ ਗਈ ਕਿ ਸ਼੍ਰੋਮਣੀ ਅਕਾਲੀ ਦਲ ਨੇ 1977 ਵਿੱਚ ਸਾਡੇ ਤੋਂ ਰਾਜ ਖੋਹਿਆ ਸੀ, ਇਸ ਲਈ ਇਨ੍ਹਾਂ ਨੂੰ ਸਬਕ ਸਿਖਾਉਣਾ ਚਾਹੀਦਾ ਹੈ । ਵਿਸ਼ੇਸ਼ ਕਰਕੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਇਕ ਪਲੈਨ ਬਣਾਈ ਗਈ । ਕੀ ਕਾਰਾ ਕੀਤਾ, ਇਸ ਬਾਰੇ ਸਾਰੇ ਲੋਕਾਂ ਨੂੰ ਪਤਾ ਹੈ । ਸਾਡੇ ਪਾਣੀਆਂ ਨੂੰ ਖੋਹਿਆ ਗਿਆ । ਬਾਦਲ ਸਾਹਿਬ ਨੇ ਸੁਪਰੀਮ ਕੋਰਟ ਵਿੱਚ ਕੇਸ ਕੀਤਾ ਸੀ ਤਾਂ ਕਿ ਪੰਜਾਬ ਦੇ ਪਾਣੀਆਂ ਨੂੰ ਬਚਾਇਆ ਜਾਵੇ । ਉਸ ਵੇਲੇ ਦੇ ਮੁੱਖ ਮੰਤਰੀ ਤੇ ਦਬਾਅ ਪਾਇਆ ਗਿਆ ਪਰ ਉਸ ਦੇ ਮਨ ਦੀ ਇੱਛਾ ਨਹੀਂ ਸੀ, ਉਹ ਆਪਣੇ ਸੂਬੇ ਨਾਲ ਗੱਦਾਰੀ ਨਹੀਂ ਕਰਨਾ ਚਾਹੁੰਦਾ ਸੀ ਤੇ ਕੇਸ ਵਾਪਸ ਨਹੀਂ ਲੈਣਾ ਚਾਹੁੰਦਾ ਸੀ । ਉਸ ਤੇ ਇਕ ਝਟਕਾ ਪਿਆ, ਉਸ ਤੋਂ ਕਾਂਗਰਸ ਦੀ ਪ੍ਰਧਾਨਗੀ ਖੋਹ ਲਈ ਗਈ ਤੇ ਨਾਲ ਹੀ ਸੁਨੇਹਾ ਦੇ ਦਿੱਤਾ ਗਿਆ ਕਿ ਅਜੇ ਤਾਂ ਕਾਂਗਰਸ ਦੀ ਪ੍ਰਧਾਨਗੀ ਹੀ ਲਈ ਹੈ, ਮੁੱਖ ਮੰਤਰੀ ਦੀ ਪਦਵੀ ਵੀ ਵਾਪਸ ਲੈ ਲਈ ਜਾਵੇਗੀ । ਉਸ ਨੇ ਇਸ ਨੂੰ ਬਚਾਉਣ ਲਈ ਸੁਪਰੀਮ ਕੋਰਟ ਤੋਂ ਕੇਸ ਵਾਪਸ ਲੈ ਲਿਆ । ਇਥੇ ਹੀ ਬਸ ਨਹੀਂ, ਉਸ ਤੋਂ ਮਗਰੋਂ ਹਾਲਾਤ ਐਸੇ ਪੈਦਾ ਕੀਤੇ ਗਏ, ਉਸ ਵੇਲੇ ਦੇ ਹੋਮ ਮਨਿਸਟਰ ਤੇ ਮੁੱਖ ਮੰਤਰੀ ਦੀ ਜ਼ਾਤੀ ਰੰਜਿਸ਼ ਸੀ, ਕਾਂਗਰਸ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਨੇ ਐਸੇ ਹਾਲਾਤ ਪੈਦਾ ਕੀਤੇ, ਇਸ ਬਾਰੇ ਕਿਸ ਨੂੰ ਨਹੀਂ ਪਤਾ ? ਬੱਸਾਂ ਵਿਚੋਂ ਕੱਢ ਕੇ ਲੋਕ ਮਾਰੇ ਗਏ, ਸਿੱਟਰ ਵਿਚੋਂ ਇਹ ਚਾਲਾਂ ਚੱਲੀਆਂ ਗਈਆਂ । 1981 ਵਿੱਚ ਜਦੋਂ ਮੱਧਕਾਲੀ ਇਲੈਕਸ਼ਨ ਸਨ, ਮੈਂ ਉਸ ਵੇਲੇ ਫਰੀਦਕੋਟ ਦਾ ਪ੍ਰਧਾਨ ਸੀ । ਇਲੈਕਸ਼ਨਾਂ ਵਿੱਚ ਦੋ ਦਿਨ ਰਹਿੰਦੇ ਸਨ ਕਿ ਕੋਟਕਪੂਰੇ ਮੰਦਿਰ ਵਿੱਚ ਗਊਆਂ ਦੀਆਂ ਪੂਛਾਂ ਸੁੱਟੀਆਂ ਗਈਆਂ, ਸਾਡੇ ਨਿਹੰਗਾਂ ਦਾ ਗੁਰਦੁਆਰਾ ਹੈ, ਉਥੇ ਸਿਗਰਟਾਂ ਸੁੱਟੀਆਂ ਗਈਆਂ । ਹਾਲਾਤ ਐਸੇ ਪੈਦਾ ਕੀਤੇ ਗਏ ? ਇਹ ਕਾਂਗਰਸ ਦੀ ਚਾਲ ਹੁੰਦੀ ਸੀ, ਵੋਟਾਂ ਪੈਣੀਆਂ ਤੇ ਸ਼ਹਿਰੀ ਲੋਕਾਂ ਨੂੰ ਭੜਕਾਉਣ ਲਈ ਅਜਿਹੀਆਂ ਚਾਲਾਂ ਚੱਲੀਆਂ ਜਾਣੀਆਂ । ਮੈਂ ਸਮਝਦਾ ਹਾਂ ਕਿ ਸਭ ਤੋਂ ਫਿਰਕਾਪ੍ਰਸਤ ਜਮਾਤ ਇਹ ਕਾਂਗਰਸ ਜਮਾਤ ਹੈ । ਮੇਰੇ ਕਹਿਣ ਤੋਂ ਭਾਵ ਇਸ ਨੇ ਹਾਲਾਤ ਐਸੇ ਪੈਦਾ ਕੀਤੇ ਕਿ ਬਲਿਊ ਸਟਾਰ ਦੀ ਘਟਨਾ ਵਾਪਰੀ, ਜਿਸ ਨੂੰ ਫੌਜੀ ਹਮਲਾ ਕਿਹਾ ਜਾਂਦਾ ਹੈ । ਮੈਂ ਕਹਿੰਦਾ ਹਾਂ ਸਾਡੀ ਫੌਜ ਬੜੀ ਪਵਿੱਤਰ ਹੈ । ਅੰਗਰੇਜ਼ਾਂ ਬਾਰੇ ਸੁਣਿਆ ਸੀ ਕਿ ਉਹ ਹਰ ਇਕ ਧਰਮ ਦਾ ਸਤਿਕਾਰ ਕਰਦੇ ਸਨ । ਚੇਅਰਮੈਨ ਸਾਹਿਬ, ਤੁਸੀਂ ਵੀ ਫੌਜ ਤੋਂ ਰਿਟਾਇਰਮੈਂਟ ਲੈ ਕੇ ਆਏ ਹੋ, ਤੁਹਾਨੂੰ ਫੌਜ ਦੀ ਹਿਸਟਰੀ ਦਾ ਪਤਾ ਹੈ । ਜਦੋਂ ਅੰਗਰੇਜ਼ ਭਰਤੀ ਕਰਦੇ ਸੀ ਤਾਂ ਡਿਊਟੀ ਤੋਂ ਪਹਿਲਾਂ ਉਸ ਬੰਦੇ ਨੂੰ ਧਰਮ ਦੀ ਸਹੁੰ ਚੁਕਾਈ ਜਾਂਦੀ ਸੀ । ਉਨ੍ਹਾਂ ਦਾ ਨਿਸ਼ਚਾ ਸੀ ਕਿ ਜਿਹੜਾ ਆਪਣੇ ਧਰਮ ਵਿੱਚ ਪੱਕਾ ਹੈ, ਉਹ ਸਾਡਾ ਵਫਾਦਾਰ ਰਹੇਗਾ । ਜਦੋਂ ਉਹ ਸਿੱਖ ਨੂੰ ਭਰਤੀ ਕਰਦੇ ਸੀ ਤਾਂ ਉਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਸਹੁੰ ਚੁਕਾਉਂਦੇ ਸੀ, ਜੇ ਕਿਸੇ ਮੁਸਲਮਾਨ ਨੂੰ ਭਰਤੀ ਕਰਦੇ ਸੀ ਤਾਂ ਉਸ ਨੂੰ ਕੁਰਾਨ ਦੀ ਸਹੁੰ ਚੁਕਾਈ ਜਾਂਦੀ ਸੀ ਅਤੇ ਜੇ ਕਿਸੇ ਹਿੰਦੂ ਨੂੰ ਭਰਤੀ ਕਰਦੇ ਸਨ ਤਾਂ ਗੀਤਾ ਦੀ ਸਹੁੰ ਚੁਕਾਈ ਜਾਂਦੀ ਸੀ । ਉਹ ਸਾਰੇ ਧਰਮਾਂ ਦਾ ਸਤਿਕਾਰ ਕਰਦੇ ਸਨ । ਫੌਜ ਦੇ ਵਿੱਚ ਤਾਂ ਬਹੁਤ ਵੱਡਾ ਸਤਿਕਾਰ ਕੀਤਾ ਜਾਂਦਾ ਸੀ । ਇਥੋਂ ਤੱਕ ਕਿ ਜੇ ਕਿਸੇ ਫੌਜੀ ਵੀਰ ਨੇ ਇੱਕ ਰੋਮ ਵੀ ਕੱਟ ਦੇਣਾ ਤਾਂ ਉਸ ਨੂੰ ਸਜ਼ਾ ਦਿੱਤੀ ਜਾਂਦੀ ਸੀ ਕਿ ਜੇ ਤੂੰ ਆਪਣੇ ਧਰਮ ਦਾ ਵਫਾਦਾਰ ਨਹੀਂ ਤਾਂ ਸਾਡਾ ਵਫਾਦਾਰ ਕਿਵੇਂ ਹੋ ਸਕਦਾ ਹੈ । ਉਸ ਦਾ ਸਿੱਟਾ ਹੀ ਸੀ ਕਿ ਜਿਹੜੇ ਸਿੱਖ ਅੰਗਰੇਜ਼ਾਂ ਦੀ ਫੌਜ ਵਿੱਚ ਸਨ, ਉਹ ਬੜੇ ਤਕੜੇ ਹੋ ਕੇ ਲੜਦੇ ਸਨ ਅਤੇ ਪੂਰਾ ਸਾਥ ਦਿੰਦੇ ਸਨ । ਅੱਜ ਅਰਬ ਦੇਸ਼ਾਂ ਦੇ ਵਿੱਚ ਜਾ ਕੇ ਦੇਖੋ, ਜਦੋਂ ਸੈਕਿੰਡ ਵਰਲਡ ਵਾਰ ਹੋਈ ਤਾਂ ਸਿੱਖਾਂ ਦੇ ਸਿਰ ਤੇ ਅੰਗਰੇਜ਼ਾਂ ਨੇ ਉਹ ਵਾਰ ਜਿੱਤੀ । ਮੇਰਾ ਕਹਿਣ ਦਾ ਭਾਵ ਹੈ ਕਿ ਸਿੱਖੀ ਸਰੂਪ ਦਾ ਸਤਿਕਾਰ ਕੀਤਾ ਜਾਂਦਾ ਸੀ । ਮੈਨੂੰ ਦੁੱਖ ਹੈ ਕਿ ਜਦੋਂ ਦਾ ਹਿੰਦੁਸਤਾਨ ਆਜ਼ਾਦ ਹੋਇਆ ਹੈ ਤਾਂ ਫੌਜ ਦਾ ਜੋ ਡਿਸਪਲਿਨ ਸੀ, ਉਹ ਗੁਆ ਹੀ ਦਿੱਤਾ ਗਿਆ ਹੈ । ਮੈਂ ਤਾਂ ਇਹ ਕਹਿਣ ਤੋਂ ਵੀ ਝਿਜਕ ਨਹੀਂ ਕਰਦਾ ਕਿ ਕਈਆਂ ਨੂੰ ਅੱਜ ਕਿਹਾ ਜਾਂਦਾ ਹੈ ਕਿ ਉਹ ਆਪਣੇ ਰੋਮ ਥੋੜ੍ਹੇ ਬਹੁਤੇ ਕੱਟਣ ਤਾਂ ਉਨ੍ਹਾਂ ਦੀ ਸੀ.ਆਰ. ਚੰਗੀ ਲਿਖੀ ਜਾਵੇਗੀ । ਇਹੋ ਜਿਹੇ ਹਾਲਾਤ ਪੈਦਾ ਕੀਤੇ ਗਏ । ਇਹ ਕਿਸ ਨੇ ਕੀਤੇ ਹਨ-ਕਾਂਗਰਸ ਜਮਾਤ ਨੇ ਪੈਦਾ ਕੀਤੇ ਹਨ । ਮੇਰਾ ਕਹਿਣ ਤੋਂ ਭਾਵ ਹੈ ਕਿ ਜਦੋਂ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਹੋਇਆ ਤਾਂ ਸਾਡੇ ਫੌਜੀ ਭਰਾ ਬਰਦਾਸ਼ਤ ਨਾ ਕਰ ਸਕੇ । ਉਨ੍ਹਾਂ ਨੂੰ ਆਪਣੀਆਂ ਬੈਰਕਾਂ ਵੀ ਛੱਡਣੀਆਂ ਪਈਆਂ ਕਿਉਂਕਿ ਉਹ ਨਹੀਂ ਚਾਹੁੰਦੇ ਸਨ ਕਿ ਸਾਡੇ ਗੁਰੂ ਗ੍ਰੰਥ ਸਾਹਿਬ ਦੀ, ਸਾਡੇ ਹਰਿਮੰਦਰ ਸਾਹਿਬ ਦੀ ਇੰਨੀ ਵੱਡੀ ਬੇਅਦਬੀ ਹੋਵੇ, ਜਿਸ ਦੀ ਕਿ ਉਹ ਸਹੁੰ ਖਾ ਕੇ ਇੱਥੇ ਆਏ ਹਨ । ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਇੰਨੀ ਵੱਡੀ ਦਰਦਨਾਕ ਘਟਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਦੇ ਮੌਕੇ ਤੇ ਵਾਪਰੀ । ਉਥੇ ਹਜ਼ਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਗਏ ਹੋਏ ਸਨ । ਉਹ ਦਿਨ ਇਸ ਕੰਮ ਲਈ ਚੁਣਿਆ ਜਾਵੇ ਤਾਂ ਇਹ ਬੜੀ ਦੁਖਦਾਈ ਘਟਨਾ ਸੀ । ਜੇ ਇਨ੍ਹਾਂ ਨੂੰ ਕੋਈ ਲਾਅ ਐਂਡ ਆਰਡਰ ਦਾ ਗਿਲਾ ਸੀ ਤਾਂ ਬੜੇ ਸਿਆਣੇ ਢੰਗ ਨਾਲ ਕੰਟਰੋਲ ਵੀ ਕੀਤਾ ਜਾ ਸਕਦਾ ਸੀ । ਕੋਈ ਲਾਈਟ ਬੰਦ ਕਰਕੇ, ਪਾਣੀ ਬੰਦ ਕਰਕੇ ਜਾਂ ਸਮਾਂ ਦੇ ਕੇ ਇਸ ਦਾ ਹੱਲ ਹੋ ਸਕਦਾ ਸੀ । ਪਰ ਨਹੀਂ, ਇਹ ਪਰੀ-ਪਲੈਨ ਸੀ ਕਿਉਂਕਿ ਮੂਹਰੇ ਪਾਰਲੀਮੈਂਟ ਦੀਆਂ ਚੋਣਾਂ ਆ

ਰਹੀਆਂ ਸਨ । ਇਹ ਲੋਕ ਘੱਟ ਗਿਣਤੀ ਵਿੱਚ ਹਨ । ਇਨ੍ਹਾਂ ਦੇ ਧਾਰਮਿਕ ਅਸਥਾਨਾਂ ਨੂੰ ਢਾਹ ਕੇ, ਇਮਾਰਤਾਂ ਨੂੰ ਢਾਹ ਕੇ, ਦੂਜੇ ਬਹੁਤ ਗਿਣਤੀ ਧਰਮਾਂ ਵਾਲਿਆਂ ਦੀਆਂ ਵੋਟਾਂ ਲੈ ਕੇ ਇੱਥੇ ਰਾਜਨੀਤੀ ਵਿੱਚ ਸਫਲਤਾ ਲੈਣੀ ਚਾਹੁੰਦੇ ਸਨ । ਇਹ ਸਾਰਾ ਕੁੱਝ ਪਰੀ-ਪਲੈਨ ਦੇ ਨਾਲ ਕੀਤਾ ਗਿਆ ਸੀ । ਇਸ ਲਈ ਜਿਸ ਜਮਾਤ ਦੀ ਇੰਨੀ ਕੁਟਨੀਤੀ ਹੋਵੇ, ਉਸ ਦੀ ਨਿਖੇਧੀ ਕਰਨੀ ਬਣਦੀ ਹੈ । ਮੇਰੇ ਕਹਿਣ ਦਾ ਭਾਵ ਹੈ, ਚੇਅਰਮੈਨ ਸਾਹਿਬ, ਕਿ ਬੜੀ ਦੁਖਦਾਈ ਘਟਨਾ ਵਾਪਰੀ ਹੈ । ਚਾਹੇ ਸਾਡੇ ਹਿੰਦੂ ਵੀਰ ਹਨ, ਚਾਹੇ ਸਿੱਖ ਵੀਰ ਹਨ, ਚਾਹੇ ਮੁਸਲਿਮ ਵੀਰ ਹਨ ਧਾਰਮਿਕ ਅਸਥਾਨ ਤਾਂ ਸਾਰਿਆਂ ਲਈ ਸਾਂਝਾ ਹੁੰਦਾ ਹੈ । ਇਸ ਲਈ ਹਰਿਮੰਦਰ ਸਾਹਿਬ ਕਿਸੇ ਇਕੱਲੇ ਸਿੱਖ ਧਰਮ ਦਾ ਨਹੀਂ ਹੈ । ਇਹ ਸਾਰਿਆਂ ਨੂੰ ਸਤਿਕਾਰ ਦਿੰਦਾ ਹੈ । ਅਕਾਲ ਤਖਤ, ਜਦੋਂ ਛੇਵੇਂ ਪਾਤਸ਼ਾਹ ਨੇ ਮੀਰੀ ਤੇ ਪੀਰੀ ਦੀ ਰਚਨਾ ਕੀਤੀ, ਉਸ ਵੇਲੇ ਹੋਂਦ ਵਿੱਚ ਆਇਆ । ਜਦੋਂ ਵੀ ਕਿਸੇ ਸਾਡੀ ਧੀ-ਭੈਣ ਨੂੰ ਪਠਾਣ ਜਾਂ ਕੋਈ ਹੋਰ ਧਾੜਵੀ ਚੁੱਕ ਕੇ ਲੈ ਗਏ ਤਾਂ ਅਕਾਲ ਤਖਤ ਸਾਹਿਬ ਤੋਂ ਉਸ ਦੀ ਇੱਜ਼ਤ ਬਚਾਉਣ ਵਾਸਤੇ ਜਥੇ ਗਏ । ਸਾਡੀ ਬਹੁਤ ਵੱਡੀ ਹਿਸਟਰੀ ਹੈ । ਇਸ ਲਈ ਉਸ ਅਕਾਲ ਤਖਤ ਸਾਹਿਬ ਨੂੰ ਪਰੀ-ਪਲੈਨ ਨਾਲ ਢਹਿ ਢੇਰੀ ਕਰ ਦੇਣਾ, ਸਾਡੀ ਲਾਇਬ੍ਰੇਰੀ ਢਹਿ-ਢੇਰੀ ਕਰ ਦੇਣਾ ਤੇ ਸਾਡੇ ਇਤਿਹਾਸ ਨੂੰ ਢਹਿ-ਢੇਰੀ ਕਰ ਦੇਣਾ ਤੇ ਖਤਮ ਕਰ ਦੇਣਾ, ਇਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਉਨੀ ਹੀ ਥੋੜ੍ਹੀ ਹੈ । ਫੌਜੀ ਵੀਰਾਂ ਦੇ ਬੈਰਕਾਂ ਛੱਡਣ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਵੀਰਾਂ ਬਾਰੇ ਕਲਕੱਤਾ ਸਾਹਿਬ ਅਤੇ ਗਰੇਵਾਲ ਸਾਹਿਬ ਨੇ ਵੀ ਆਖਿਆ ਹੈ ਕਿ ਉਨ੍ਹਾਂ ਲਈ ਕੁੱਝ ਕਰਨਾ ਚਾਹੀਦਾ ਹੈ । ਮੈਨੂੰ ਯਾਦ ਹੈ ਕਿ ਜਦੋਂ ਦਾਸ ਮੰਡੀ ਬੋਰਡ ਦਾ ਚੇਅਰਮੈਨ ਸੀ ਤਾਂ ਮੈਂ ਮੰਡੀ ਬੋਰਡ ਦੇ ਵਿੱਚ ਸਭ ਤੋਂ ਵੱਧ ਫੌਜੀ ਵੀਰਾਂ ਨੂੰ ਭਰਤੀ ਕੀਤਾ, ਜੋ ਬੈਰਕਾਂ ਛੱਡ ਕੇ ਆਏ ਸਨ । ਇਥੇ ਹੀ ਬੱਸ ਨਹੀਂ, ਮੈਨੂੰ ਉਹ ਘਟਨਾ ਵੀ ਯਾਦ ਹੈ ਜਦੋਂ ਹਰਿਆਣੇ ਦੇ ਸੱਤ-ਅੱਠ ਫੌਜੀ ਵੀਰ ਮੇਰੇ ਕੋਲ ਆਏ ਸਨ ਕਿ ਸਾਡੇ ਲਈ ਉਧਰ ਕੋਈ ਨੌਕਰੀ ਨਹੀਂ ਦਿੱਤੀ ਜਾਂਦੀ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਅਸੀਂ ਤੁਹਾਨੂੰ ਪੰਜਾਬ ਵਿੱਚ ਨੌਕਰੀ ਦਿੰਦੇ ਹਾਂ । ਮੈਂ ਉਨ੍ਹਾਂ ਨੂੰ ਲਾਲੜੂ ਮਾਰਕੀਟ ਕਮੇਟੀ ਤੇ ਦੋਰਾਹਾ ਕਮੇਟੀ ਵਿੱਚ ਲਾਇਆ । ਫਿਰ ਜੋ ਫੌਜੀ ਵੀਰ ਆਏ ਕਿ ਉਹ ਮੈਟ੍ਰਿਕ ਪਾਸ ਨਹੀਂ ਹਨ । ਉਨ੍ਹਾਂ ਕਿਹਾ ਕਿ ਅਸੀਂ ਸੇਵਾਦਾਰ ਹਾਂ, ਅਸੀਂ ਜੂਠੇ ਭਾਂਡੇ ਨਹੀਂ ਮਾਂਜਣੇ । ਅਸੀਂ ਤਾਂ ਫੌਜ ਦੀ ਸੇਵਾ ਕਰ ਰਹੇ ਹਾਂ । ਮੇਰੇ ਮਨ ਤੇ ਬੋਝ ਹੋ ਗਿਆ ਤਾਂ ਮੈਂ ਉਨ੍ਹਾਂ ਲਈ ਮੰਡੀ ਬੋਰਡ ਵਿੱਚ ਸਪੈਸ਼ਲ ਕੈਟਲ ਸੁਕੇਅਰ ਦੀ ਪੋਸਟ ਕਰੀਏਟ ਕੀਤੀ ਜੋ ਕਿ ਕਲਰਕ ਦੇ ਗਰੇਡ ਵਿੱਚ ਸੀ ਤਾਂ ਕਿ ਜਿਹੜਾ ਮੈਟ੍ਰਿਕ ਪਾਸ ਨਾ ਹੋਵੇ, ਉਸਨੂੰ ਉਥੇ ਲਾਇਆ ਜਾਵੇ, ਜੋ ਕਿ ਕਿਸੇ ਦੇ ਜੂਠੇ ਭਾਂਡੇ ਨਹੀਂ ਚੁੱਕਣਾ ਚਾਹੁੰਦਾ । ਮੇਰੇ ਕਹਿਣ ਦਾ ਭਾਵ ਹੈ ਕਿ ਅਸੀਂ ਉਸ ਵੇਲੇ ਦੀ ਫੌਜੀ ਵੀਰਾਂ ਦਾ ਸਤਿਕਾਰ ਕੀਤਾ ਅਤੇ ਹੁਣ ਵੀ ਜੇਕਰ ਕੋਈ ਵੀਰ ਸਾਡੇ ਧਿਆਨ ਵਿੱਚ ਲਿਆਉਗੇ ਕਿ ਫੌਜੀ ਵੀਰ, ਜੋ ਧਰਮੀ ਹਨ, ਉਨ੍ਹਾਂ ਨੂੰ ਇਨਸਾਫ ਨਹੀਂ ਮਿਲਿਆ ਤਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦਾ ਫਰਜ਼ ਹੈ ਅਤੇ ਇਹ ਕੋਸ਼ਿਸ਼ ਕਰ ਰਹੀ ਹੈ ਕਿ ਹਰ ਇੱਕ ਨੂੰ ਰਿਲੀਫ ਦਿੱਤਾ ਜਾਵੇ । ਉਸ ਫੌਜੀ ਨੇ ਜੋ ਕੁੱਝ ਵੀ ਕੀਤਾ ਹੈ, ਆਪਣੇ ਧਰਮ ਲਈ ਕੀਤਾ ਹੈ, ਸ੍ਰੀ ਹਰਿਮੰਦਰ ਸਾਹਿਬ ਲਈ ਕੀਤਾ ਹੈ ਅਤੇ ਮਨੁੱਖਤਾ ਲਈ ਕੀਤਾ ਹੈ । ਉਸ ਦੀ ਮੱਦਦ ਕਰਨਾ ਸਾਡਾ ਫਰਜ਼ ਹੈ । ਇਸ ਲਈ ਜੋ ਮਤਾ ਸਰਦਾਰ ਗੁਰਦੀਪ ਸਿੰਘ ਭੁੱਲਰ ਨੇ ਇੱਥੇ ਪੇਸ਼ ਕੀਤਾ ਹੈ ਜਿੰਨਾ ਵੀ ਇਸ ਦੇ ਵਿੱਚ ਉਸ ਕਾਂਗਰਸ ਜਮਾਤ ਦੀ ਕੂਟਨੀਤੀ ਨਾਲ ਭਾਣਾ ਵਾਪਰਿਆ ਹੈ, ਉਸ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਥੋੜ੍ਹੀ ਹੈ । ਇਹ ਮਤਾ ਸਾਰਿਆਂ ਨੂੰ ਸਰਬ-ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ।

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਸਦਨ ਵਿਚ ਇਸ ਮਤੇ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਇਹ ਜਿਹੜਾ ਮਤਾ ਭੁੱਲਰ ਸਾਹਿਬ ਨੇ ਲਿਆਂਦਾ ਹੈ, ਮੈ ਇਸ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ । ਇਹ ਮਤਾ ਲਿਆਉਣਾ ਬੜਾ ਜ਼ਰੂਰੀ ਸੀ ਅਤੇ ਇਸ ਮਤੇ ਉਤੇ ਵੱਖ-ਵੱਖ ਲੋਕਾਂ ਦੇ ਵਿਚਾਰ ਆਏ ਹਨ । ਅਸੀਂ ਆਪਣੇ ਮੈਂਬਰ ਸਾਹਿਬਾਨ ਦੇ ਵੀ ਵਿਚਾਰ ਸੁਣੇ ਹਨ, ਜੋ ਬਹੁਤ ਹੀ ਜ਼ਰੂਰੀ ਸੀ । ਜਿਸ ਤੋਂ ਪਤਾ ਲਗਦਾ ਹੈ ਕਿ ਕਿਸ ਨੇ ਕੀ ਕੀਤਾ ਹੈ । ਸਾਹਮਣੇ ਜਿਹੜੀਆਂ ਬੈਂਚਾਂ ਖਾਲੀ ਪਈਆਂ ਹਨ, ਇਹ ਖਾਲੀ ਹੋਣ ਕਰਕੇ ਇਥੇ ਗੱਲਾਂ ਸੁਣਾਉਣ ਦਾ ਸਵਾਦ ਨਹੀਂ ਆਉਂਦਾ । ਜੇਕਰ ਇਹ ਸਾਹਮਣੇ ਬੈਠੇ ਹੁੰਦੇ ਤਾਂ ਗੱਲ ਦਾ ਸਵਾਦ ਕੁਝ ਹੋਰ ਹੋਣਾ ਸੀ । ਇਸ ਮਤੇ ਦੀ ਮੈਂ ਪੁਰਜ਼ੋਰ ਤਾਈਦ ਕਰਦਾ ਹਾਂ । ਇਹ ਠੀਕ ਹੈ ਕਿ ਇਸ ਮਤੇ ਨੂੰ ਪਹਿਲੇ ਲਿਆਉਣਾ ਚਾਹੀਦਾ ਸੀ । ਜਿਸ ਤਰ੍ਹਾਂ ਜਥੇਦਾਰ ਤੋਤਾ ਸਿੰਘ ਨੇ ਅਤੇ ਕਲਕੱਤਾ ਸਾਹਿਬ ਨੇ ਕਿਹਾ ਹੈ, ਮੈਂ ਉਨ੍ਹਾਂ ਦੀਆਂ ਗੱਲਾਂ ਇਥੇ ਵਾਰ-ਵਾਰ ਰਿਪੀਟ ਨਹੀ ਕਰਾਂਗਾ ਪਰ ਮੈਨੂੰ ਖੁਸ਼ੀ ਹੈ ਕਿ ਆਉਣ ਵਾਲੀਆਂ ਪੀੜ੍ਹੀਆਂ ਇਸ ਮਤੇ ਬਾਰੇ ਜਾਣਕਾਰੀ ਹਾਸਲ ਕਰਨਗੀਆਂ । ਅੱਜ ਦੁਖਦਾਈ ਗੱਲਾਂ ਇਸ ਸਦਨ ਦੇ ਵਿੱਚ ਆਈਆਂ ਹਨ ਅਤੇ ਇਸ ਬਾਰੇ ਗੁਰੂ ਨਾਨਕ ਸਾਹਿਬ ਨੇ ਵੀ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਗੁਰਬਾਣੀ ਵਿੱਚ ਕਿਹਾ ਹੈ । ਜਿਸ ਵਕਤ ਅਕਾਲ ਤਖਤ ਨੂੰ ਢਾਹਿਆ ਜਾ ਰਿਹਾ ਸੀ ਅਤੇ ਮਾਸੂਮ ਬੱਚਿਆਂ ਨੂੰ, ਭੈਣਾਂ ਨੂੰ, ਮਾਤਾਵਾਂ ਨੂੰ, ਨੌਜਵਾਨਾਂ ਨੂੰ, ਬੁਜ਼ਰਗਾਂ ਨੂੰ, ਜੋ ਉਸ ਦਿਨ ਪੰਚਮ ਪਾਤਸ਼ਾਹੀ ਦੇ ਇਤਿਹਾਸਕ ਦਿਹਾੜੇ ਤੇ ਹਰਿਮੰਦਰ ਸਾਹਿਬ ਦਰਸ਼ਨਾਂ ਲਈ ਆਈਆਂ ਸਨ ਅਤੇ ਪਵਿਤਰ ਸਰੋਵਰ ਵਿੱਚ ਇਸ਼ਨਾਨ ਕਰ ਰਹੀਆਂ ਸਨ, ਉਸ ਵਕਤ ਫੌਜ਼ ਨੇ ਹਰਿਮੰਦਰ ਸਾਹਿਬ ਤੇ ਹਮਲਾ ਕਰ ਦਿੱਤਾ । ਜੋ ਇਹ ਬਲਿਊ ਸਟਾਰ ਅਪਰੇਸ਼ਨ ਹੋਇਆ ਸੀ, ਉਸੇ ਤਰ੍ਹਾਂ ਬਾਬਰ ਨੇ ਵੀ ਏਮਨਾਬਾਦ ਤੇ ਹਮਲਾ ਕੀਤਾ ਸੀ । ਉਸ ਵਕਤ ਗੁਰੂ ਨਾਨਕ ਸਾਹਿਬ ਨੇ ਅੱਖੀਂ ਵੇਖ ਕੇ ਆਖਿਆ ਸੀ । ਉਨ੍ਹਾਂ ਨੇ ਉਸ ਵਕਤ ਦੀ ਸਰਕਾਰ ਨੂੰ ਤਾਂ ਕਹਿਣਾ ਹੀ ਸੀ ਪਰ ਉਨ੍ਹਾਂ ਨੇ ਦੁਖੀ ਦਿਲੋਂ ਅਕਾਲ ਪੁਰਖ ਨੂੰ ਵੀ ਕਿਹਾ ਕਿ ਤੂੰ ਕਾਹਦਾ ਅਕਾਲ ਪੁਰਖ ਹੈਂ, ਤੂੰ ਕਾਹਦਾ ਰੱਬ ਹੈਂ, ਤੂੰ ਕਾਹਦਾ ਖੁਦਾ ਹੈਂ, ਤੂੰ ਕਾਹਦਾ ਰਹਿਬਰ ਹੈਂ, ਜਿਸ ਨੂੰ ਤੂੰ ਦੇਖ ਕੇ ਚੁੱਪ ਹੈਂ । ਗੁਰੂ ਨਾਨਕ ਸਾਹਿਬ ਨੇ ਕਿਹਾ ਹੈ :—

> ਜਿਨ ਸਿਰਿ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰ ॥
> ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ ॥
> ਆਪੈ ਦੋਸ਼ ਨ ਦੇਈ ਕਰਤਾ ਜਮੁ ਕਰਿ ਮੁਗਲ ਚੜਾਇਆ ॥
> ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ॥

ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਇੰਨੀ ਮਾਰਾਮਾਰ ਹੋ ਰਹੀ ਹੈ ਕੀ ਤੈਨੂੰ ਦਰਦ ਨਹੀਂ ਹੋ ਰਿਹਾ । ਉਸੇ ਤਰ੍ਹਾਂ ਹੀ ਉਸ ਵਕਤ ਦੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਹਰਿਮੰਦਰ ਸਾਹਿਬ ਉਤੇ ਹਮਲਾ ਕੀਤਾ ਅਤੇ ਮਾਸੂਮ ਬੱਚਿਆਂ ਤੇ ਗੋਲੀਆਂ ਚਲਾਈਆਂ ਅਤੇ ਤੋਪ ਦੇ ਗੋਲੇ ਚਲਾਏ । ਇਸ ਨੂੰ ਹਿਸਟਰੀ ਵਿੱਚ ਲਿਖਿਆ ਜਾਵੇਗਾ । ਹਿਸਟਰੀ ਤਾਂ ਚਲਦੀ ਰਹਿੰਦੀ ਹੈ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸ ਬਾਰੇ ਪਤਾ ਲਗ ਸਕੇਗਾ । ਇਸ ਕਰਕੇ ਮੈਂ ਵਾਰ-ਵਾਰ ਇਨ੍ਹਾਂ ਗੱਲਾਂ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ । ਇਥੇ ਜਥੇਦਾਰ ਸਾਹਿਬ ਨੇ ਸਰਦਾਰ ਸੰਤੋਖ ਸਿੰਘ ਦਾ ਨਾਂ ਲਿਆ । ਉਸ ਨਾਂ ਤੋਂ ਮੈਨੂੰ ਯਾਦ ਆਇਆ ਕਿ ਅਕਾਲ ਤਖਤ ਸਾਹਿਬ ਤੇ ਅਟੈਕ ਕਿਉਂ ਹੋਇਆ । ਇੰਦਰਾ ਗਾਂਧੀ ਨੂੰ ਅਕਾਲ ਤਖਤ ਸਾਹਿਬ ਤੋਂ ਕੀ ਚਿੜ੍ਹ ਸੀ ਅਤੇ ਇੰਦਰਾ ਗਾਂਧੀ ਨੂੰ ਕਿਹੜੀ ਗੱਲ ਤੋਂ ਅਕਾਲ ਤਖਤ ਸਾਹਿਬ ਤੇ ਚਿੜ੍ਹ ਆਈ ਸੀ । ਸਰਦਾਰ ਸੰਤੋਖ ਸਿੰਘ ਨੂੰ ਕਿਸੇ ਕਾਰਨ ਕਰਕੇ ਅਕਾਲ ਤਖਤ ਵਲੋਂ ਸੱਦਾ ਦਿੱਤਾ ਗਿਆ ਸੀ ਕਿ ਤੁਸੀਂ ਫਲਾਣੀ ਤਾਰੀਕ ਨੂੰ ਅਕਾਲ ਤਖਤ ਤੇ ਪੇਸ਼ ਹੋਣਾ । ਜਿਹੜੀ ਤਾਰੀਖ ਨੂੰ ਸਰਦਾਰ ਸੰਤੋਖ ਸਿੰਘ ਨੂੰ ਅਕਾਲ ਤਖਤ ਤੇ ਪੇਸ਼ ਹੋਣਾ

ਲਈ ਸਮਾਂ ਦਿੱਤਾ ਗਿਆ ਸੀ, ਉਸ ਸਮੇਂ ਸਰਦਾਰ ਸੰਤੋਖ ਸਿੰਘ ਅੰਮ੍ਰਿਤਸਰ ਨੂੰ ਜਾਣ ਲਈ ਆਪਣੇ ਸਾਥੀਆਂ ਸਮੇਤ ਤਿਆਰੀ ਕਰਨ ਲੱਗਾ । ਉਸ ਨੇ ਕਿਹਾ ਕਿ ਜੋ ਅਕਾਲ ਤਖਤ ਮੈਨੂੰ ਹੁਕਮ ਕਰੇਗਾ, ਮੈਂ ਉਸ ਅਕਾਲ ਤਖਤ ਦਾ ਹੁਕਮ ਮੰਨ ਕੇ ਜੋ ਕੋਈ ਸੇਵਾ ਲਗੇਗੀ, ਉਸਨੂੰ ਪੂਰੀ ਤਰ੍ਹਾਂ ਨਿਭਾਵਾਂਗਾ । ਉਸ ਵੇਲੇ ਸਭ ਸਿੱਖਾਂ ਵਿਚੋਂ, ਸਾਰੇ ਪੰਜਾਬ ਦੇ ਤੇ ਸਾਰੇ ਸੰਸਾਰ ਦੇ ਸਿੱਖਾਂ ਵਿਚੋਂ ਇੰਦਰਾ ਗਾਂਧੀ ਦੇ ਸਭ ਤੋਂ ਨੇੜੇ ਸਰਦਾਰ ਸੰਤੋਖ ਸਿੰਘ ਸੀ । ਉਸ ਦੇ ਆਖੇ ਇੰਦਰਾ ਗਾਂਧੀ ਨੇ ਸੀਸ ਗੰਜ ਗੁਰਦੁਆਰੇ ਦੇ ਨਾਲ ਲਗਦੀ ਜਿਹੜੀ ਜਗ੍ਹਾ ਸੀ, ਉਹ ਦਿੱਤੀ ਸੀ । ਉਸ ਦਾ ਸਿਹਰਾ ਸੰਤੋਖ ਸਿੰਘ ਨੂੰ ਜਾਂਦਾ ਹੈ । ਉਹ ਜਗ੍ਹਾ ਜਿਹੜੀ ਇੰਚਾਂ ਦੇ ਭਾਅ ਵਿਕਦੀ ਸੀ ਤੇ ਜਿਸਨੂੰ ਮੋਹਰਾਂ ਨਾਲ ਜਿਵੇਂ ਚੀਜਾਂ ਖਰੀਦੀਆਂ ਜਾਂਦੀਆਂ ਹਨ, ਜਿਵੇਂ ਸਾਹਿਬਜ਼ਾਦਿਆਂ ਦੇ ਸਸਕਾਰ ਸਮੇਂ ਟੋਡਰਮੱਲ ਨੇ ਕੀਤਾ ਸੀ, ਉਵੇਂ ਹੀ ਇਹ ਜਗ੍ਹਾ, ਏਨੀ ਕੀਮਤੀ ਜਗ੍ਹਾ ਸੰਤੋਖ ਸਿੰਘ ਨੇ ਸੀਸ ਗੰਜ ਗੁਰਦੁਆਰੇ ਵਾਸਤੇ ਲੈ ਕੇ ਦਿੱਤੀ । ਉਹ ਇੰਦਰਾ ਗਾਂਧੀ ਦਾ ਏਨਾ ਨਜ਼ਦੀਕੀ ਸੀ । ਫੇਰ ਜਦੋਂ ਇੰਦਰਾ ਗਾਂਧੀ ਨੂੰ ਪਤਾ ਲਗਾ ਕਿ ਮੇਰਾ ਮਿਸ਼ਨ ਤਾਂ ਫੇਲ੍ਹ ਹੋ ਰਿਹਾ ਹੈ, ਮੇਰਾ ਜਿਹੜਾ ਮਿਸ਼ਨ ਹੈ ਹਿੰਦੂ ਅਤੇ ਸਿੱਖਾਂ ਨੂੰ ਲੜਾਉਨ ਦਾ ਤੇ ਆਪਣੀ ਸਰਕਾਰ ਦੀ ਉਮਰ ਲੰਬੀ ਕਰਨ ਦਾ, ਉਹ ਫੇਲ੍ਹ ਹੋ ਰਿਹਾ ਹੈ ਜਦ ਕਿ ਉਸਨੂੰ ਇਹ ਨਹੀਂ ਸੀ ਪਤਾ ਕਿ ਹਿੰਦੂ ਅਤੇ ਸਿੱਖ ਕਦੇ ਵੱਖ ਨਹੀਂ ਹੋ ਸਕਦੇ । ਹਿੰਦੂ ਅਤੇ ਸਿੱਖ ਇਸ ਤਰ੍ਹਾਂ ਹਨ, ਜਿਵੇਂ ਇਕ ਦਰੱਖਤ ਦੇ ਦੋ ਟਾਹਣੇ ਹਨ । ਹਿੰਦੂ ਸਿੱਖ ਇਸ ਤਰ੍ਹਾਂ ਹਨ, ਜਿਵੇਂ ਇਕ ਮਨੁੱਖ ਦੀ ਸੱਜੀ ਅੱਖ ਅਤੇ ਖੱਬੀ ਅੱਖ ਹੈ । ਇਨ੍ਹਾਂ ਦਾ ਇਸ ਤਰ੍ਹਾਂ ਦਾ ਪਿਆਰ ਹੈ, ਜਿਵੇਂ ਨਹੁੰ ਅਤੇ ਮਾਸ ਦਾ ਰਿਸ਼ਤਾ ਹੁੰਦਾ ਹੈ । ਉਸ ਨੂੰ ਤੋੜਨ ਵਾਸਤੇ ਇੰਦਰਾ ਗਾਂਧੀ ਦਾ ਯਤਨ ਸੀ ਕਿ ਇਨ੍ਹਾਂ ਨੂੰ ਦੂਰ ਕੀਤਾ ਜਾਵੇ ਤਾਂ ਫਿਰ ਉਸਨੇ ਸੰਤੋਖ ਸਿੰਘ ਨੂੰ ਸੱਦਿਆ । ਆਪਣੇ ਘਰ ਬੁਲਾ ਕੇ ਇੰਦਰਾ ਗਾਂਧੀ ਕਹਿਣ ਲਗੀ ਕਿ ਮੈਂ ਤੇਰੇ ਆਖੇ ਲਗ ਕੇ ਸੀਸ ਗੰਜ ਗੁਰਦੁਆਰੇ ਨੂੰ ਜਾਇਦਾਦ ਦਿੱਤੀ, ਤੇਰੇ ਆਖੇ ਲਗ ਕੇ ਬੰਗਲਾ ਸਾਹਿਬ ਗੁਰਦੁਆਰੇ ਨੂੰ ਜਾਇਦਾਦ ਦੇ ਦਿੱਤੀ । ਜਿਹੜੀ ਵੀ ਤੂੰ ਗੱਲ ਕਹਿੰਦਾ ਹੈਂ, ਮੈਂ ਮੰਨਦੀ ਹਾਂ ਪਰ ਅੱਜ ਮੈਂ ਤੈਨੂੰ ਇਕ ਸ਼ਬਦ ਕਹਿਣਾ ਚਾਹੁੰਦੀ ਹਾਂ, ਉਹ ਤੈਨੂੰ ਮੰਨਣਾ ਪਵੇਗਾ । ਉਸਨੇ ਕਿਹਾ ਕਿ ਦੱਸੋ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ । ਇੰਦਰਾ ਗਾਂਧੀ ਕਹਿਣ ਲਗੀ ਕਿ ਮੈਨੂੰ ਪਤਾ ਲਗਾ ਹੈ ਕਿ ਤੂੰ ਅਕਾਲ ਤਖਤ ਉਤੇ ਪੇਸ਼ ਹੋ ਰਿਹਾ ਹੈ । ਉਸਨੇ ਕਿਹਾ ਕਿ ਹਾਂ ਜੀ, ਅਕਾਲ ਤਖਤ ਨੂੰ ਅਸੀਂ ਪੂਜਦੇ ਹਾਂ । ਅਕਾਲ ਤਖਤ ਦਾ ਜਿਹੜਾ ਹੁਕਮ ਹੈ, ਉਸਨੂੰ ਅਸੀਂ ਰੱਬੀ ਹੁਕਮ ਸਮਝਦੇ ਹਾਂ । ਹੁਣ ਜੋ ਮੈਨੂੰ, ਉਨ੍ਹਾਂ ਵਲੋਂ ਹੁਕਮਨਾਮਾ ਆਇਆ ਹੈ ਮੈਂ ਉਥੇ ਜ਼ਰੂਰ ਜਾਣਾ ਹੈ । ਇੰਦਰਾ ਗਾਂਧੀ ਨੇ ਕਿਹਾ ਕਿ ਤੂੰ ਜੋ ਵੀ ਮੂੰਹੋ ਕੱਢਦਾ ਹੈਂ, ਮੈਂ ਤੇਰੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਦੀ ਹਾਂ ਪਰ ਤੂੰ ਅਕਾਲ ਤਖਤ ਤੇ ਪੇਸ਼ ਨਾ ਹੋਈਂ । ਉਸ ਵੇਲੇ ਸਰਦਾਰ ਸੰਤੋਖ ਸਿੰਘ ਨੇ ਇਹ ਗੱਲਾਂ ਸੁਣ ਕੇ ਔਖੇ ਹੋ ਕੇ ਇੰਦਰਾ ਗਾਂਧੀ ਨੂੰ ਕਹਿ ਦਿੱਤਾ ਕਿ ਜੇ ਤੂੰ ਮੇਰਾ ਸਾਥ ਦਿੱਤਾ ਹੈ ਤਾਂ ਮੈਂ ਤੇਰਾ ਸਾਥ ਵੀ ਦਿੱਤਾ ਹੈ । ਇਹ ਦੁਨਿਆਵੀ ਗੱਲਾਂ ਹਨ । ਪਰ ਇਹ ਸਾਡੇ ਧਰਮ ਦੀ ਗੱਲ ਹੈ, ਜਿਸਨੂੰ ਸਾਰੀ ਦੁਨੀਆਂ ਮੰਨਦੀ ਹੈ । ਮੈਂ ਅਕਾਲ ਤਖਤ ਤੇ ਲਾਜ਼ਮੀ ਪੇਸ਼ ਹੋਵਾਂਗਾ । ਤੂੰ ਸਾਂਝ ਰਖਣੀ ਹੈ ਰੱਖ, ਨਹੀਂ ਰੱਖਣੀ ਨਾ ਰੱਖ, ਤੇਰੀ ਮਰਜ਼ੀ ਹੈ । ਜਦੋਂ ਇੰਦਰਾ ਗਾਂਧੀ ਨੇ ਇਹ ਗੱਲਾਂ ਸੁਣੀਆਂ, ਉਹ ਬੜੀ ਪਰੇਸ਼ਾਨ ਹੋਈ ਤੇ ਕਹਿੰਦੀ ਕਿ ਇੱਟਾਂ ਦਾ ਬਣਿਆ ਅਕਾਲ ਤਖਤ ਹੈ ਤੇ ਇੱਟਾਂ ਦੇ ਬਣੇ ਅਕਾਲ ਤਖਤ ਦੇ ਹੁਕਮਨਾਮੇ ਉਤੇ ਮੇਰਾ ਹੁਕਮਨਾਮਾ ਛੱਡ ਕੇ, ਉਹ ਸ਼ਖਸ ਜਿਸਦੇ ਵਾਸਤੇ ਮੈਂ ਏਨਾ ਕੁੱਝ ਕੀਤਾ ਹੈ, ਮੇਰੇ ਕਹਿਣ ਤੇ ਵੀ ਮੈਨੂੰ ਜਵਾਬ ਦੇਈ ਜਾ ਰਿਹਾ ਹੈ । ਪਰ ਉਸਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਇਹ ਇੱਟਾਂ ਦਾ ਬਣਿਆ ਅਕਾਲ ਤਖਤ ਨਹੀਂ ਹੈ । ਅਕਾਲ ਤਖਤ ਨੂੰ ਅੱਗੇ ਵੀ ਢਾਹ ਲਗਦੀ ਰਹੀ ਹੈ । ਇਸਨੂੰ ਅੱਗੇ ਵੀ ਢਾਹੁੰਦੇ ਰਹੇ ਹਨ । ਇੱਟਾਂ ਦਾ ਅਕਾਲ ਤਖਤ ਤਾਂ ਸਿੰਘ ਦੋਬਾਰਾ ਵੀ ਉਸਾਰ ਲੈਂਦੇ ਰਹੇ ਹਨ । ਇੰਦਰਾ ਗਾਂਧੀ ਨੂੰ ਇਹ ਨਹੀਂ ਸੀ ਪਤਾ ਕਿ ਜਿਹੜਾ ਅਕਾਲ ਤਖਤ ਅਸਲੀ ਹੈ, ਉਹ ਲੋਕਾਂ ਦੇ ਦਿਲਾਂ

[ਖੇਤੀਬਾੜੀ ਮੰਤਰੀ]

ਵਿੱਚ ਬਣਿਆ ਹੋਇਆ ਹੈ, ਜਿਸ ਅਕਾਲ ਤਖਤ ਨੂੰ ਕੋਈ ਢਾਹ ਨਹੀਂ ਸਕਦਾ । ਇਸ ਕਰਕੇ ਸੰਤੋਖ ਸਿੰਘ ਨੇ ਕਿਹਾ ਕਿ ਅਕਾਲ ਤਖਤ ਤੇ ਮੈਂ ਪੇਸ਼ ਹੋਣਾ ਹੈ । ਉਸ ਨੂੰ ਢਾਹੁਣ ਦੀ ਤਿਆਰੀ ਇਸ ਗੱਲ ਤੋਂ ਤੇ ਇਸ ਦੁੱਖ ਤੋਂ ਹੋਈ । ਇੰਦਰਾ ਗਾਂਧੀ ਦੇ ਮਨ ਵਿੱਚ ਆਇਆ ਕਿ ਮੈਂ ਇਸ ਅਕਾਲ ਤਖਤ ਨਾਲ ਸਿੱਝਣਾ ਹੈ, ਜਿਸਨੂੰ ਸਿੱਖ ਇੰਨੀ ਮਾਨਤਾ ਦਿੰਦੇ ਹਨ ਅਤੇ ਇੰਨਾ ਪਿਆਰ ਕਰਦੇ ਹਨ । ਇਸ ਗੱਲ ਵਾਸਤੇ ਉਸ ਨੂੰ ਸਮਾਂ ਮਿਲ ਗਿਆ ਅਤੇ ਉਸ ਨੇ ਅਪ੍ਰੇਸ਼ਨ ਬਲਿਊ ਸਟਾਰ ਕਰਵਾ ਦਿੱਤਾ । ਪਰ ਉਸ ਨੂੰ ਇਸ ਗੱਲ ਦਾ ਨਹੀਂ ਸੀ ਪਤਾ ਕਿ ਜਿਹੜਾ ਵੀ ਕੋਈ ਹਰਿਮੰਦਰ ਸਾਹਿਬ ਤੇ ਧਾਵਾ ਬੋਲਦਾ ਸੀ, ਉਸ ਵੱਲ ਮੰਦੀ ਨਿਗਾਹ ਰੱਖਦਾ ਸੀ, ਉਹ ਕਦੇ ਬਚਿਆ ਨਹੀਂ । ਇਹ ਇਕ ਅਟੱਲ ਸੱਚਾਈ ਹੈ, ਇਹ ਇਕ ਇਤਿਹਾਸ ਹੈ । ਕਿਉਂਕਿ ਇਹ ਜਿਹੜਾ ਹਰਿਮੰਦਰ ਸਾਹਿਬ ਹੈ, ਇਹ ਸਰਬੱਤ ਦੇ ਭਲੇ ਵਾਸਤੇ ਗੁਰੂ ਸਾਹਿਬਾਨ ਨੇ ਬਣਵਾਇਆ ਸੀ । ਇਸ ਦੇ 4 ਦਰਵਾਜ਼ੇ ਹਨ । ਇਹ ਸਾਰੀਆਂ ਜਾਤਾਂ, ਸਾਰੇ ਧੜਿਆਂ, ਸਾਰੀ ਦੁਨੀਆਂ ਵਾਸਤੇ ਸਾਂਝਾ ਹੈ । "ਸਭੈ ਸਾਂਝੀਵਾਲ ਸਦਾਇਨ ਕੋਇ ਨਾ ਦਿਸਹਿ ਬਾਹਿਰਾ ਜੀਉ ।" ਇਸ ਦੀ ਨੀਂਹ ਵੀ ਗੁਰੂ ਸਾਹਿਬਾਨ ਨੇ ਇਕ ਮੁਸਲਮਾਨ ਕੋਲੋਂ ਰਖਵਾਈ ਸੀ, ਜਿਸ ਦਾ ਨਾਂ ਸਾਈ ਮੀਆਂ ਮੀਰ ਸੀ । ਇਸ ਪਵਿੱਤਰ ਅਸਥਾਨ ਦੀ ਨੀਂਹ ਇਕ ਮੁਸਲਮਾਨ ਪਾਸੋਂ ਉਨ੍ਹਾਂ ਨੇ ਰੱਖਵਾਈ ਸੀ । ਉਸ ਅਕਾਲ ਤਖਤ ਨੂੰ ਢਾਹੁਣ ਵਾਸਤੇ ਫੌਜ ਦੀ ਚੜ੍ਹਾਈ ਕੀਤੀ ਗਈ ।

**ਸ੍ਰੀ ਸਭਾਪਤੀ :** ਬਾਦਲ ਸਾਹਿਬ, ਤੁਸੀਂ ਆਪਣੇ ਵਿਚਾਰਾਂ ਨੂੰ ਥੋੜ੍ਹਾ ਜਿਹਾ ਸੀਮਿਤ ਕਰਨ ਦੀ ਕ੍ਰਿਪਾ ਕਰੋ ।

**ਖੇਤੀਬਾੜੀ ਮੰਤਰੀ :** ਤੁਹਾਡਾ ਹੁਕਮ ਚਾਹੀਦਾ ਹੈ । ਮੈਂ ਇਸ ਨੂੰ ਛੇਤੀ ਖਤਮ ਕਰ ਦਿੰਦਾ ਹਾਂ । ਮੈਂ ਕਹਿ ਰਿਹਾ ਸੀ ਕਿ ਅਕਾਲ ਤਖਤ ਨੂੰ ਢਾਹੁਣ ਵਾਸਤੇ ਫੌਜਾਂ ਦੀ ਚੜ੍ਹਾਈ ਹੋਈ । ਅਕਾਲ ਤਖਤ ਨੂੰ ਢਾਹ ਕੇ ਢੇਰੀ ਕਰ ਦਿੱਤਾ ਗਿਆ । ਉਥੇ ਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਸੀ, ਜਿਸ ਵਿੱਚ ਸਿੱਖ ਬਹੁਤ ਸ਼ਰਧਾ ਰੱਖਦੇ ਸੀ । ਗੁਰੂ ਗ੍ਰੰਥ ਸਾਹਿਬ ਤਾਂ ਸਾਰੇ ਹੀ ਪਵਿੱਤਰ ਹਨ ਪਰ ਉਸ ਬੀੜ ਵਿੱਚ ਸਿੱਖਾਂ ਦੀ ਬੜੀ ਵੱਡੀ ਸ਼ਰਧਾ ਹੈ । 7 ਮਣ ਉਸ ਦੀ ਦੇਹ ਹੈ । ਉਸ ਦਾ ਅਖੰਡ ਪਾਠ ਉਪਰਲੀ ਛੱਤ ਤੇ ਹਮੇਸ਼ਾ ਚੱਲਦਾ ਰਹਿੰਦਾ ਹੈ । ਉਸ ਦਾ ਅਖੰਡ ਪਾਠ ਕਰਾਉਣ ਵਾਸਤੇ ਕਿਸੇ ਵਿਅਕਤੀ ਨੂੰ ਕਰਮਾਂ ਨਾਲ ਹੀ ਸਮਾਂ ਮਿਲਦਾ ਹੈ ਅਤੇ ਕਈ-ਕਈ ਸਾਲ ਉਡੀਕ ਕਰਦਿਆਂ ਲੰਘ ਜਾਂਦੇ ਹਨ । ਸਿੱਖ ਉਸ ਨੂੰ ਬਹੁਤ ਪਵਿੱਤਰ ਸਮਝ ਕੇ ਉਸ ਵਿੱਚ ਬੜੀ ਸ਼ਰਧਾ ਰੱਖਦੇ ਹਨ । ਜਦੋਂ ਉਥੇ ਧਾਵਾ ਬੋਲਿਆ ਗਿਆ ਤਾਂ ਉਸ ਬੀੜ ਵਿਚ ਵੀ ਗੋਲੀਆਂ ਲੱਗੀਆਂ ਤੇ ਗੁਰੂ ਗ੍ਰੰਥ ਸਾਹਿਬ ਜ਼ਖਮੀ ਹੋਇਆ । "ਧੁਰ ਕੀ ਬਾਣੀ ਆਈ ਜਿਨ ਸਗਲੀ ਚਿੰਤ ਮਿਟਾਈ ।" ਸਾਰੀ ਦੁਨੀਆਂ ਦੀ ਚਿੰਤਾ ਮਿਟਾਉਣ ਵਾਲੀ ਬਾਣੀ ਵਿੱਚ ਵੀ ਗੋਲੀਆਂ ਲੱਗੀਆਂ । ਜਿਸ ਬਾਣੀ ਨੂੰ ਪੜ੍ਹ ਕੇ ਅੱਕਾਂ ਤੋਂ ਅੰਬ ਬਣ ਗਏ, ਕੌੜੇ ਰੀਠਿਆਂ ਵਿਚ ਮਿੱਠਾ ਰਸ ਭਰ ਗਿਆ, ਸੱਜਣ ਠੱਗ ਵਰਗਾ ਬੰਦਾ ਸੱਜਣ ਬਣ ਗਿਆ ਅਤੇ ਕੌਡੇ ਰਾਖਸ਼ ਵਰਗਾ ਸੰਤ ਬਣ ਗਿਆ, ਉਸ ਬਾਣੀ ਦੀ ਦੇਹ ਵਿੱਚ ਵੀ ਗੋਲੀਆਂ ਲੱਗੀਆਂ । ਇਸ ਨਾਲ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ ਕਿਉਂਕਿ ਇਹ ਕਿਸੇ ਅਮੀਰ ਬੰਦੇ ਦੀ ਜਾਂ ਕਿਸੇ ਵੱਡੇ ਘਰਾਣੇ ਦੀ ਬਾਣੀ ਨਹੀਂ ਹੈ । ਇਹ ਤਾਂ ਧੰਨਾ ਮੁਰੀਦ (ਬਿਹਾਰ), ਤ੍ਰਿਲੋਚਨ (ਮੱਧ ਪ੍ਰਦੇਸ਼), ਸੈਣ ਭਗਤ ਨਾਈ, ਨਾਮ ਦੇਵ ਛੀਂਬਾ, ਕਬੀਰ ਜੁਲਾਹਾ ਅਤੇ ਰਵਿਦਾਸ ਚਮਾਰ ਦੀ ਜੁਤੀਆਂ ਗੰਢਣ ਵਾਲੇ ਦੀ ਬਾਣੀ ਹੈ । ਉਸ ਨੇ ਕਿਹਾ ਹੈ :—

"ਐਸੀ ਲਾਲ ਤੁਝ ਬਿਨ ਕੌਨ ਕਰੇ ।
ਗਰੀਬ ਨਿਵਾਜ ਗੁਸਈਆਂ ਮੇਰੇ ਮਾਥੇ ਛਤਰ ਧਰੇ ।
ਜਾ ਕੀ ਛੋਧ ਜਗਤ ਕੋ ਲਾਗੇ ਤਾ ਪਰ ਤੂ ਹੀ ਤਰੇ ।
ਨੀਚਹੁ ਊਚ ਕਰੇ ਮੇਰਾ ਗੋਵਿੰਦ ਕਾਹੂੰ ਤੇ ਨਾ ਡਰੇ ।"

ਇਨ੍ਹਾਂ ਭਗਤਾਂ ਦੀ ਬਾਣੀ ਨੂੰ ਜ਼ਖਮੀ ਕਰ ਦਿੱਤਾ ਗਿਆ । ਅਕਾਲ ਤਖਤ ਨੂੰ ਢਾਹ ਕੇ ਢੇਰੀ ਕਰ ਦਿੱਤਾ ਗਿਆ । ਉਸ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਗਈ ਪਰ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਦੱਸ ਰਿਹਾ ਸੀ, ਜਿਹੜਾ ਵੀ ਇਸ ਰੱਬੀ ਘਰ ਵੱਲ ਮੰਦੀ ਨਿਗਾਹ ਰੱਖਦਾ ਹੈ, ਉਹ ਸੁੱਕਾ ਨਹੀਂ ਜਾਂਦਾ । ਬਾਬਾ ਦੀਪ ਸਿੰਘ ਵਰਗੇ ਨੇ ਆਪਣਾ ਸੀਸ ਤਲੀ ਤੇ ਰੱਖ ਕੇ ਇਸ ਦੀ ਰਾਖੀ ਕੀਤੀ । ਜਿਸ ਨੇ ਇਥੇ ਵੇਸਵਾਵਾਂ ਦਾ ਨਾਚ ਕਰਾਉਣ ਦੀ ਹਿੰਮਤ ਕੀਤੀ, ਉਸ ਦਾ ਸਿਰ ਵੱਢ ਕੇ ਸੁੱਖਾ ਸਿੰਘ, ਮਹਿਤਾਬ ਸਿੰਘ ਨੇ ਬੁੱਢਾ ਜੌਹੜ ਦੇ ਜੰਡ ਨਾਲ ਜਾ ਟੰਗਿਆ ਸੀ । ਏਸੇ ਤਰ੍ਹਾਂ ਹੀ ਇੰਦਰਾ ਗਾਂਧੀ ਨੂੰ ਜਿਹੜੀ ਸਜ਼ਾ ਅਕਾਲ ਤਖਤ ਸਾਹਿਬ ਤੋਂ ......

**ਸ੍ਰੀ ਸਭਾਪਤੀ :** ਬਾਦਲ ਸਾਹਿਬ, ਮੇਰਾ ਮਨ ਤਾਂ ਨਹੀਂ ਕਰਦਾ ਕਿ ਮੈਂ ਤੁਹਾਨੂੰ ਬੋਲਣ ਤੋਂ ਰੋਕਾਂ ਪਰ ਹੁਣ ਸਮਾਂ ਹੋਰ ਇਜਾਜ਼ਤ ਨਹੀਂ ਦਿੰਦਾ । ਕ੍ਰਿਪਾ ਕਰਕੇ ਤੁਸੀਂ ਵਾਈਂਡ-ਅੱਪ ਕਰਨ ਦੀ ਕੋਸ਼ਿਸ਼ ਕਰੋ ।

**ਖੇਤੀਬਾੜੀ ਮੰਤਰੀ :** ਧੰਨਵਾਦ ਜੀ । ਮੈਂ ਕਹਿ ਰਿਹਾ ਸੀ ਕਿ ਇੰਦਰਾ ਗਾਂਧੀ ਜੀ ਨੇ ਅਕਾਲ ਤਖਤ ਸਾਹਿਬ ਨੂੰ ਢਾਹ ਕੇ ਗਲਤੀ ਕੀਤੀ । ਇੰਦਰਾ ਗਾਂਧੀ ਨੇ ਆਪਣੀ ਜੋ ਉਸਦੀ ਮੰਦੀ ਭਾਵਨਾ ਸੀ ਉਸ ਦੀ ਬਹੁਤੀ ਸਜ਼ਾ ਆਪੇ ਪਾ ਲਈ । ਇਸ ਤਰ੍ਹਾਂ ਅਕਾਲ ਤਖਤ ਸਾਹਿਬ ਉਸ ਨੇ ਖਿਲਾਰਿਆ ਸੀ, ਉਸੇ ਤਰ੍ਹਾਂ ਹੀ ਇੰਦਰਾ ਗਾਂਧੀ ਨੂੰ ਖਿਲਾਰ ਦਿੱਤਾ ਗਿਆ । ਜਿਵੇਂ ਉਸ ਨੇ ਅਕਾਲ ਤਖਤ ਨੂੰ ਖਿਲਾਰਿਆ, ਉਵੇਂ ਹੀ ਇਕ ਦਿਨ ਉਸ ਦੇ ਖਾਨਦਾਨ ਨੂੰ ਖਿਲਾਰ ਦਿੱਤਾ ਗਿਆ । ਜਿਵੇਂ ਬੰਬਾਂ ਰਾਹੀਂ ਉਸ ਨੇ ਅਕਾਲ ਤਖਤ ਸਾਹਿਬ ਨੂੰ ਖਿਲਾਰਿਆ, ਉਸੇ ਤਰ੍ਹਾਂ ਹੀ ਉਸ ਦੇ ਪਰਿਵਾਰ ਨੂੰ ਖਿਲਾਰ ਦਿੱਤਾ ਗਿਆ । ਇਸ ਕਰਕੇ ਧਰਮ ਸਥਾਨਾਂ ਪ੍ਰਤੀ ਕਿਸੇ ਦੀ ਮੰਦੀ ਭਾਵਨਾ ਨਹੀਂ ਹੋਣੀ ਚਾਹੀਦੀ, ਇਹ ਕਿਸੇ ਬੰਦੇ ਲਈ ਅਕਲ ਦੀ ਗੱਲ ਨਹੀਂ । ਸ਼ਕਤੀਆਂ ਆਉਂਦੀਆਂ ਹਨ ਔਰ ਤੁਰ ਜਾਂਦੀਆਂ ਹਨ ਪਰ ਸਰਬੱਤ ਦੇ ਭਲੇ ਬਾਰੇ ਹਮੇਸ਼ਾ ਸੋਚਣਾ ਚਾਹੀਦਾ ਹੈ । ਜਿਹੜਾ ਸਿੱਖ ਹੈ, ਉਹ ਕਿਸੇ ਵਾਸਤੇ ਮੰਦੀ ਭਾਵਨਾ ਨਾਲ ਨਹੀਂ ਸੋਚਦਾ । ਉਹ ਤਾਂ ਹਮੇਸ਼ਾ ਕਹਿੰਦੇ ਹਨ ਕਿ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ ।' ਸਰਬੱਤ ਦਾ ਭਲਾ ਸੋਚਣ ਵਾਲਿਆਂ ਤੇ ਇਹ ਹਮਲਾ ਹੋਇਆ ਤੇ ਉਸਦਾ ਇਹ ਹਸ਼ਰ ਹੋਇਆ । ਬੱਸ ਏਨੀਆਂ ਗੱਲਾਂ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬ-ਸੰਮਤੀ ਦੇ ਨਾਲ ਪਾਸ ਕੀਤਾ ਜਾਵੇ । ਇਹ ਬਹੁਤ ਹੀ ਅੱਛਾ ਮਤਾ ਹੈ ਜਿਹੜਾ ਕਿ ਸਰਦਾਰ ਗੁਰਦੀਪ ਸਿੰਘ ਭੁੱਲਰ ਜੀ ਨੇ ਬੜੀ ਅੱਛੀ ਸੋਚ ਅਤੇ ਸੂਝ-ਬੂਝ ਦੇ ਨਾਲ ਲਿਆਂਦਾ ਹੈ । ਅੰਤ ਵਿੱਚ ਚੇਅਰਮੈਨ ਸਾਹਿਬ, ਮੈਂ ਤੁਹਾਡਾ ਇਕ ਵਾਰ ਫਿਰ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਭਾਵੇ ਸਮਾਂ ਆਗਿਆ ਨਹੀਂ ਸੀ ਦਿੰਦਾ ਪਰ, ਫਿਰ ਵੀ ਬੋਲਣ ਲਈ ਸਮਾਂ ਦਿੱਤਾ ਹੈ ।

**ਸ੍ਰੀ ਸਭਾਪਤੀ :** ਹੁਣ ਸਰਦਾਰ ਰਣਜੀਤ ਸਿੰਘ ਛੱਜਲਵੱਡੀ । ਵੈਸੇ ਤਾਂ ਸਮਾਂ ਇਜਾਜ਼ਤ ਨਹੀਂ ਦਿੰਦਾ ਪਰ ਚਲੋ ਕੋਈ ਗੱਲ ਨਹੀਂ, ਤੁਸੀ ਵੀ ਪੰਜ ਮਿੰਟਾਂ ਲਈ ਬੋਲ ਲਓ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ.) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਤਿਹਾਸਕ ਮਤੇ ਤੇ, ਜਿਹੜਾ ਕਿ ਸਮੂਹ ਸਿੱਖਾਂ ਨਾਲ ਜੁੜਿਆ ਹੈ, ਬੋਲਣ ਲਈ ਸਮਾਂ ਦਿੱਤਾ ਹੈ । ਜਿਹੜੀਆਂ ਗੱਲਾਂ ਮੇਰੇ ਤੋਂ ਪਹਿਲਾਂ ਮੇਰੇ ਸਾਥੀ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਮਨਜੀਤ ਸਿੰਘ ਕਲਕੱਤਾ ਸਾਹਿਬ ਅਤੇ ਸਰਦਾਰ ਤੋਤਾ ਸਿੰਘ ਜੀ ਕਰ ਗਏ ਹਨ, ਮੈਂ ਉਨ੍ਹਾਂ ਨੂੰ ਦੁਬਾਰਾ ਰਿਪੀਟ ਨਹੀਂ ਕਰਨਾ ਚਾਹੁੰਦਾ । ਮੈਂ ਤਾਂ ਚੇਅਰਮੈਨ ਸਾਹਿਬ, ਏਨੀ ਗੱਲ ਕਰਨਾ ਚਾਹੁੰਦਾ ਹਾਂ ਕਿ ਇਹ ਕਾਂਗਰਸ ਸਰਕਾਰ, ਜਿਵੇਂ ਸਰਦਾਰ ਗੁਰਦੇਵ ਸਿੰਘ ਬਾਦਲ ਜੀ ਨੇ ਹੁਣੇ ਬੜੇ ਸੋਹਣੇ ਸ਼ਬਦਾਂ ਵਿੱਚ ਦੱਸਿਆ ਹੈ ਕਿ ਸਾਡੇ ਅਕਾਲ ਤਖਤ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਸਾਹਿਬ ਦੀ ਸ਼ਕਤੀ ਤੋਂ ਚਿੰਤਤ ਸੀ, ਉਸ ਦੀ ਸ਼ਕਤੀ ਤੋਂ ਉਹ ਭੈ-ਭੀਤ ਸੀ । ਉਸ ਦੀ ਸ਼ਕਤੀ ਤੋਂ ਉਸ ਨੂੰ ਸਦਾ ਹੀ ਡਰ ਆਉਂਦਾ ਸੀ । ਉਸਦੀ ਸ਼ਕਤੀ ਐਮਰਜੰਸੀ ਦੇ ਦੌਰਾਨ ਉਸਨੇ ਪਰਖ ਲਈ ਸੀ । ਅਕਾਲ ਤਖਤ ਸਾਹਿਬ ਤੋਂ ਐਮਰਜੰਸੀ ਦੇ ਦੌਰਾਨ ਜੋ ਸਿੱਖ ਮੋਰਚਾ ਲਗਾਇਆ ਗਿਆ ਸੀ, ਉਸ ਵਾਸਤੇ ਸ਼੍ਰੋਮਣੀ ਅਕਾਲੀ ਦਲ ਨੇ 19 ਮਹੀਨੇ ਜੇਲ੍ਹਾਂ ਕੱਟੀਆਂ ਅਤੇ ਉਹ ਰਸ਼ੀਆ ਦੀ ਸਲਾਹ ਦੇ ਨਾਲ ਐਮਰਜੰਸੀ ਲਾ ਕੇ ਆਪਣਾ ਰਾਜ ਸਦਾ ਵਾਸਤੇ ਚਲਾਉਣਾ ਚਾਹੁੰਦੀ ਸੀ । ਉਸ ਦੀਆਂ ਜੋ ਸਕੀਮਾਂ ਸਨ, ਉਸ ਨੂੰ ਸ਼੍ਰੋਮਣੀ ਅਕਾਲੀ ਦਲ ਨੇ ਅਕਾਲ ਤਖਤ ਸਾਹਿਬ ਤੋਂ ਸੇਧ ਲੈ ਕੇ ਹਮੇਸ਼ਾ ਵਾਸਤੇ ਖਤਮ ਕਰ ਦਿੱਤਾ ਸੀ । ਉਸ ਸ਼ਕਤੀ ਤੋਂ ਉਹ ਬਹੁਤ ਭੈ-ਭੀਤ ਸੀ । ਉਹ ਸਮਾਂ ਚਾਹੁੰਦੀ ਸੀ, ਬਹਾਨਾ ਬਣਾ ਕੇ ਉਸਨੇ ਅਕਾਲ ਤਖਤ ਸਾਹਿਬ ਤੇ ਅਟੈਕ ਕੀਤਾ, ਇਸ ਤੋਂ ਸਾਰੀ ਦੁਨੀਆਂ ਦੇ ਲੋਕ ਜਾਣੂੰ ਹਨ । ਜੋ ਆਰ.ਐਸ.ਐਸ. ਨੇ ਬਲਿਊ ਸਟਾਰ ਵੇਲੇ, ਦਿੱਲੀ ਦੇ ਦੰਗਿਆਂ ਦੇ ਵੇਲੇ ਸਿੱਖਾਂ ਦੀ ਭਲਾਈ ਵਾਸਤੇ ਬੜੇ ਜ਼ੋਰ ਦੇ ਨਾਲ ਕੰਮ ਕੀਤਾ ਸੀ ਅਤੇ ਉਸ ਕਤਲੇਆਮ ਦੇ ਖਿਲਾਫ ਜੋ ਹਾਅ ਦਾ ਨਾਹਰਾ ਮਾਰਿਆ ਸੀ, ਉਸ ਸਮੇਂ ਉਹ ਆਪੋਜੀਸ਼ਨ ਵਿੱਚ ਸੀ ਪਰ ਅੱਜ ਇਹ ਤਾਕਤ ਵਿੱਚ ਹਨ । ਅੱਜ ਸ਼ਕਤੀ ਉਨ੍ਹਾਂ ਦੇ ਕੋਲ ਹੈ, ਅੱਜ ਉਹ ਰਾਜ ਕਰਦੇ ਹਨ । ਜੋ ਸਿੱਖਾਂ ਦਾ ਵਿਸ਼ਵਾਸ ਜਿੱਤਣ ਵਾਸਤੇ ਉਹ ਗੱਲਾਂ ਕਰਦੇ ਸਨ, ਉਸ ਸਮੇਂ ਉਹ ਆਪੋਜੀਸ਼ਨ ਵਿੱਚ ਸਨ ਪਰ ਜਦੋਂ ਬੰਦੇ ਕੋਲ ਸ਼ਕਤੀ ਹੋਵੇ ਤਾਂ ਉਸਦੀ ਅਸਲੀਅਤ ਉਦੋਂ ਪਤਾ ਲਗਦੀ ਹੈ ਕਿ ਅਸਲ ਵਿੱਚ ਉਹ ਕੀ ਕਰਨਾ ਚਾਹੁੰਦਾ ਹੈ । ਜੇਕਰ ਇਨ੍ਹਾਂ ਨੂੰ ਸਾਡੀ ਵਿਰਾਸਤ ਦੇ ਨਾਲ ਹਮਦਰਦੀ ਹੈ ਤਾਂ ਸਾਡਾ ਜਿਹੜਾ ਵਿਰਸਾ ਸੀ, ਸਿੱਖ ਲਾਇਬ੍ਰੇਰੀ ਸੀ, ਉਹ ਸਾਨੂੰ ਵਾਪਸ ਦਿਵਾਇਆ ਜਾਵੇ । ਮੈਂ ਨਾਲ ਹੀ ਇਸ ਮਤੇ ਵਿੱਚ ਤਰਮੀਮ ਕਰਨਾ ਚਾਹੁੰਦਾ ਹਾਂ । ਨਾਲ ਹੀ ਇਹ ਗੱਲ ਵੀ ਕਹਿੰਦਾ ਹਾਂ ਕਿ ਸਿੱਖਾਂ ਦੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਹਰਿਮੰਦਰ ਸਾਹਿਬ ਦਾ ਇਤਨਾ ਵੱਡਾ ਨੁਕਸਾਨ ਕੀਤਾ ਗਿਆ ਅਤੇ ਉਸ ਨੁਕਸਾਨ ਦਾ ਕੇਸ ਚਲ ਰਿਹਾ ਹੈ । **ਮੈਂ ਚਾਹੁੰਦਾ ਹਾਂ ਕਿ ਅਦਾਲਤ ਤੋ ਬਾਹਰ ਜਾ ਕੇ ਇਸ ਦੀ ਪੂਰਤੀ ਲਈ ਕਾਰਵਾਈ ਕੀਤੀ ਜਾਵੇ** । ਅੱਜ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸੈਂਟਰ ਵਿੱਚ ਸਰਕਾਰ ਨਾਲ ਭਾਈਵਾਲ ਹੈ, ਜੇਕਰ ਅੱਜ ਭਾਈਵਾਲ ਸਰਕਾਰ ਦੇ ਹੁੰਦਿਆਂ ਸਰਕਾਰ ਤੋ ਇਸ ਬਾਰੇ ਕੁੱਝ ਨਾ ਕਰਵਾ ਸਕੇ ਤਾਂ ਕਦੀ ਵੀ ਇਤਿਹਾਸ ਨੇ ਸਾਨੂੰ ਮੁਆਫ ਨਹੀਂ ਕਰਨਾ । ਮੈਂ ਨਿਮਰਤਾ ਸਹਿਤ ਇਹੋ ਹੀ ਬੇਨਤੀ ਕਰਦਾ ਹਾਂ । ਵਾਜਪਾਈ ਸਾਹਿਬ ਨੇ ਖਾਲਸੇ ਦੇ 300 ਸਾਲਾ ਸਾਜਨਾ ਦਿਵਸ ਦੇ ਜਸ਼ਨਾਂ ਵਾਸਤੇ 100 ਕਰੋੜ ਰੁਪਏ ਦਿੱਤੇ, ਭਾਵੇਂ ਕਿ ਥੋੜ੍ਹੇ ਘੱਟ ਹੀ ਮਿਲੇ ਹਨ ਪਰ ਫਿਰ ਵੀ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਡੇ ਵਿਰਸੇ, ਸਾਡੇ ਸਿੱਖ ਵਿਰਸੇ ਦੀ ਕਦਰ ਕੀਤੀ ਹੈ । ਸਾਡੇ ਸਿੱਖਾਂ ਦੇ ਬੁਰੀ ਤਰ੍ਹਾਂ ਵਲੂੰਧਰੇ ਹੋਏ ਹਿਰਦੇ ਤਾਂ ਹੀ ਸ਼ਾਂਤ ਹੋਣਗੇ ਜੇਕਰ ਹੁਣ ਇਹ ਕੁੱਝ ਕਰ ਕੇ ਵਿਖਾਉਣਗੇ । ਜਿਹੜੀਆਂ ਗੱਲਾਂ ਇਹ ਅਪੋਜੀਸ਼ਨ ਵਿੱਚ ਹੁੰਦੇ ਹੋਏ ਕਰਦੇ ਸਨ, ਅੱਜ ਵੀ ਉਸੇ ਤਰ੍ਹਾਂ ਕਰ ਕੇ ਵਿਖਾਉਣ । ਇਹੋ ਮੇਰੀ ਬੇਨਤੀ ਹੈ । ਸਰਦਾਰ ਗੁਰਦੇਵ ਸਿੰਘ ਜੀ ਬਾਦਲ ਨੇ ਜੋ ਕਿਹਾ ਕਿ ਹਿੰਦੂ-ਸਿੱਖ ਦਾ ਨਹੁੰ-ਮਾਸ ਦਾ ਰਿਸ਼ਤਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਹੈ । ਪਰ ਗੁਰੂ ਨਾਨਕ ਦੇਵ ਜੀ ਨੇ ਤਾਂ 'ਸਭੈ ਸਾਂਝੀਵਾਲ ਸਦਾਇਨ' ਅਨੁਸਾਰ ਸਾਰਿਆਂ ਨੂੰ ਇਕੋ ਜਿਹਾ ਹੀ ਸਮਝਿਆ ਹੈ । ਉਨ੍ਹਾਂ ਨੇ ਚਹੁੰ-ਵਰਗਾਂ ਨੂੰ ਇਕ ਕਿਹਾ ਹੈ । ਉਨ੍ਹਾਂ ਦੇ ਮਨ ਵਿੱਚ ਹਿੰਦੂ-ਸਿੱਖ ਦੀ ਕੋਈ ਗੱਲ ਨਹੀਂ ਸੀ ।

*2.17 ਵਜੇ ਬਾਅਦ ਦੁਪਹਿਰ । (*ਇਸ ਸਮੇ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸਰਦਾਰ ਗੁਰਦੀਪ ਸਿੰਘ ਭੁੱਲਰ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ** ** ** **

---

**Expunged as ordered by the Chair.

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਾਂਗਾ ਕਿ ਜਿਨ੍ਹਾਂ ਨੇ ਵੀ ਇਸ ਘਿਨਾਉਣੀ ਕਾਰਵਾਈ ਵਿੱਚ ਹਿੱਸਾ ਲਿਆ, ਉਨ੍ਹਾਂ ਸਾਰਿਆਂ ਦੀ ਪੁਰਜ਼ੋਰ ਨਿਖੇਧੀ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਮੁਆਫ ਨਹੀਂ ਕਰਨਾ ਚਾਹੀਦਾ । ਜਿਥੇ ਅਸੀਂ, ਜਿਹੜੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਤੇ ਆਏ ਮਾਰੇ ਗਏ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨੇ ਹਨ, ਉਥੇ ਧਰਮੀ ਫੌਜੀਆਂ ਨੂੰ ਵੀ, ਜਿਨ੍ਹਾਂ ਨੇ ਸਿੱਖੀ ਜਜ਼ਬਾਤਾਂ ਕਰਕੇ ਬੈਰਕਾਂ ਛੱਡੀਆਂ ਸਨ ਉਨ੍ਹਾਂ ਬਾਰੇ ਵੀ ਕੁਝ ਕਰਨਾ ਹੈ । ਉਸ ਵਕਤ ਸਾਡੇ ਕੁਝ ਲੀਡਰਾਂ ਨੇ ਵੀ ਉਨ੍ਹਾਂ ਨੂੰ ਉਕਸਾਇਆ ਸੀ । ਇਸ ਬਾਰੇ ਮੈਂ ਸਰਦਾਰ ਤੋਤਾ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਕਿਹਾ ਹੈ ਕਿ ਬਹੁਤ ਸਾਰਿਆਂ ਦਾ ਸਨਮਾਨ ਕੀਤਾ ਗਿਆ ਹੈ । ਨਾਲ ਹੀ ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਦਾ ਹਾਂ ਕਿ ਉਸ ਵਕਤ ਜਿਹੜੇ ਨਿਰੱਥੇ ਲੋਕ ਸ਼ਹੀਦੀ ਦਿਵਸ ਦੇ ਸਮੇਂ ਮਾਰੇ ਗਏ ਸਨ, ਉਨ੍ਹਾਂ ਦੀ ਲਿਸਟ ਬਣਾ ਕੇ, ਕੁੱਝ ਨਾ ਕੁੱਝ ਉਨ੍ਹਾਂ ਦੇ ਪਰਿਵਾਰਾਂ ਨੂੰ ਮਾਇਕ ਸਹਾਇਤਾ ਦਿੱਤੀ ਜਾਵੇ ਤਾਂ ਕਿ ਉਹ ਵੀ ਸਰਕਾਰ ਤੇ ਮਾਣ ਕਰ ਸਕਣ । ਸਪੀਕਰ ਸਾਹਿਬ, ਅੱਜ ਦੇ ਮਤੇ ਨੂੰ ਤਰਮੀਮ ਸਹਿਤ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਅਤੇ ਪਾਰਲੀਮੈਂਟ ਵਿਚੋਂ ਵੀ ਇਸ ਨੂੰ ਪਾਸ ਕਰਾਉਣਾ ਚਾਹੀਦਾ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਕੇਵਲ ਦੋ ਮਿੰਟ ਦਾ ਸਮਾਂ ਹੀ ਲੈਣਾ ਹੈ । ਮੈਂ ਇਕ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਸ ਮਤੇ ਉਤੇ ਸਾਰੇ ਮੈਂਬਰ ਸਾਹਿਬਾਨ ਨੇ ਆਪਣੀ-ਆਪਣੀ ਰਾਏ ਰੱਖੀ ਹੈ । ਸੋ, ਇਹ ਮਤਾ ਵਾਕਿਆ ਹੀ ਪਾਸ ਕਰਨਯੋਗ ਹੈ ਅਤੇ ਜਿਨ੍ਹਾਂ ਲੋਕਾਂ ਨੇ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦਾ ਅਪਮਾਨ ਕੀਤਾ, ਉਨ੍ਹਾਂ ਦੇ ਉਸ ਐਕਸ਼ਨ ਨੂੰ ਕੰਡੈਮ ਕਰਨਾ ਚਾਹੀਦਾ ਹੈ, ਉਸ ਦੀ ਨਿੰਦਾ ਹੋਣੀ ਚਾਹੀਦੀ ਹੈ । ਮੈਂ ਤਾਂ ਇਹ ਕਹਾਂਗਾ ਕਿ ਹਿੰਦੁਸਤਾਨ ਦੀ ਸਭਿਅਤਾ ਅਤੇ ਸੰਸਕ੍ਰਿਤੀ ਦੇ ਇਤਿਹਾਸ ਵਿੱਚ ਅੱਜ ਤੱਕ ਕਿਸੇ ਵੀ ਰਾਜ ਕਰਨ ਵਾਲੇ ਨੇ ਕਿਸੇ ਦੂਸਰੇ ਧਰਮ ਅਸਥਾਨ ਦਾ ਅਪਮਾਨ ਨਹੀਂ ਕੀਤਾ । ਭਾਵੇਂ ਹਿੰਦੁਸਤਾਨ ਅਤੇ ਭਾਵੇਂ ਹਿੰਦੁਸਤਾਨ ਤੋਂ ਬਾਹਰ ਦੀ ਗੱਲ ਹੋਵੇ ਕਿਸੇ ਨੇ ਵੀ ਇਸ ਤਰ੍ਹਾਂ ਨਹੀਂ ਕੀਤਾ । ਜਿਨ੍ਹਾਂ ਵੀ ਲੋਕਾਂ ਨੇ ਇਹ ਰਿਵਾਇਤ ਪਾਈ ਹੈ ਅਤੇ ਜਦੋਂ ਵੀ ਹਿੰਦੁਸਤਾਨ ਵਿੱਚ ਸਰਕਾਰ ਨੇ ਕਿਸੇ ਧਾਰਮਿਕ ਅਸਥਾਨ ਦਾ ਅਪਮਾਨ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਰਾਜ ਵੀ ਨਹੀਂ ਰਿਹਾ । ਸੋ, ਸਪੀਕਰ ਸਾਹਿਬ, ਮੈਂ ਇਸ ਪ੍ਰਸਤਾਵ ਦੇ ਪੱਖ ਵਿੱਚ ਖੜ੍ਹਾ ਹੋਇਆ ਹਾਂ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਪਾਰਟੀ ਵੀ ਇਸ ਦੀ ਨਿੰਦਾ ਕਰਦੀ ਹੈ । ਸਪੀਕਰ ਸਾਹਿਬ, ਜਦੋਂ ਅਸੀਂ ਆਪੋਜੀਸ਼ਨ ਵਿਚ ਸੀ, ਉਦੋਂ ਵੀ ਅਸੀਂ ਇਸ ਦੀ ਨਿੰਦਾ ਕੀਤੀ ਸੀ ਅਤੇ ਅੱਜ ਰੂਲਿੰਗ ਪਾਰਟੀ ਵਿੱਚ ਹਾਂ ਤਾਂ ਵੀ ਅਸੀਂ ਨਿੰਦਾ ਕੀਤੀ ਹੈ । ਮੈਂ ਹੁਣ ਇਸ ਨੂੰ ਦੁਹਰਾਉਣਾ ਨਹੀਂ ਚਾਹੁੰਦਾ । ਭਾਰਤ ਸਰਕਾਰ ਨੇ ਤਾਂ ਪਹਿਲਾਂ ਹੀ 1984 ਦੇ ਕਾਤਲਾਂ ਬਾਰੇ ਕਮਿਸ਼ਨ ਕਾਇਮ ਕਰ ਦਿੱਤਾ ਸੀ । ਮੈਂ ਇਹੀ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਪਾਸ ਕਰ ਦਿੱਤਾ ਜਾਵੇ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਰ, ਮੈਂ ਮਤਾ ਪਾਸ ਹੋਣ ਤੋਂ ਪਹਿਲਾਂ ਇਸ ਵਿੱਚ ਕੁੱਝ ਸੋਧ ਕਰਨੀ ਚਾਹੁੰਦਾ ਹਾਂ ਜੀ ।

## EXTENSION OF TIME OF THE SITTING

**ਸ੍ਰੀ ਸਪੀਕਰ :** ਚਲੋ ਠੀਕ ਹੈ । ਜੇ ਸਦਨ ਸਹਿਮਤ ਹੋਵੇ ਤਾਂ ਹਾਊਸ ਦਾ ਸਮਾਂ ਮਤਾ ਪਾਸ ਕਰਨ ਤੱਕ ਵਧਾ ਦਿਤਾ ਜਾਵੇ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ :** ਸਦਨ ਦਾ ਸਮਾਂ, ਸਦਨ ਦੀ ਕਾਰਵਾਈ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ ।

## RESOLUTION RE. CONDEMNATION OF THE SENSELESS ACT OF OPERATION BLUE STAR UNDERTAKEN AT SRI HARMANDIR SAHIB, AMRITSAR IN JUNE, 1984. *(RESUMPTION)*

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਰ, ਮੈਂ ਇਸ ਮਤੇ ਵਿੱਚ ਇਹ ਸੋਧ ਕਰਨੀ ਚਾਹੁੰਦਾ ਹਾਂ ਜੀ ਕਿ ਮਤੇ ਦੀ ਦੂਸਰੀ ਲਾਈਨ ਵਿੱਚ ਸ਼ਬਦ "ਵਿਵੇਕਹੀਨ" ਦੀ ਥਾਂ ਤੇ ਸ਼ਬਦ "ਸ਼ਰਮਨਾਕ" ਅਤੇ ਪੰਜਵੀਂ ਲਾਈਨ ਵਿੱਚ ਸ਼ਬਦ "ਦੇ ਪਵਿੱਤਰ ਅਹਾਤੇ ਅੰਦਰ ਭੋਲੇ-ਭਾਲੇ ਸ਼ਰਧਾਲੂ ਮਾਰੇ ਗਏ ਸਨ" ਦੀ ਥਾਂ ਸ਼ਬਦ "ਦੀ ਪਵਿੱਤਰ ਪਰਿਕਰਮਾ ਅੰਦਰ ਭੋਲੇ-ਭਾਲੇ ਸ਼ਰਧਾਲੂ ਸ਼ਹੀਦ ਕੀਤੇ ਗਏ" ਪੜ੍ਹਿਆ ਜਾਵੇ ਅਤੇ ਸੋਧਿਆ ਹੋਇਆ ਮਤਾ ਹੇਠ ਅਨੁਸਾਰ ਪਾਸ ਕੀਤਾ ਜਾਵੇ :—

> ਇਹ ਸਦਨ ਜੂਨ, 1984 ਵਿੱਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਕੀਤੇ ਗਏ "ਓਪਰੇਸ਼ਨ ਬਲਿਊ ਸਟਾਰ" ਦੀ ਸ਼ਰਮਨਾਕ ਕਾਰਵਾਈ ਜਿਸ ਵਿੱਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਜਿਹੜਾ ਕਿ ਸੰਸਾਰ ਵਿੱਚ ਪਵਿੱਤਰ ਅਤੇ ਧਾਰਮਿਕ ਅਸਥਾਨਾਂ ਵਿਚੋਂ ਸਭ ਨਾਲੋ ਵੱਧ ਪਵਿੱਤਰ ਸਥਾਨ ਹੈ, ਦੀ ਪਵਿੱਤਰ ਪਰਿਕਰਮਾ ਅੰਦਰ ਭੋਲੇ-ਭਾਲੇ ਸ਼ਰਧਾਲੂ ਸ਼ਹੀਦ ਕੀਤੇ ਗਏ ਅਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕੀਤਾ ਗਿਆ, ਜਿਸ ਨੇ ਸਮੁੱਚੀ ਮਾਨਵਤਾ ਦੀ ਮਾਨਸਿਕਤਾ ਤੇ ਇਕ ਚਿਰ-ਸਥਾਈ ਅਤੇ ਡੂੰਘਾ ਅਸਰ ਪਾਇਆ ਸੀ, ਦੀ ਨਿਖੇਧੀ ਕਰਨ ਦਾ ਸਰਬ-ਸੰਮਤੀ ਨਾਲ ਸੰਕਲਪ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਇਸ ਸਦਨ ਦੀਆਂ ਭਾਵਨਾਵਾਂ ਕੇਂਦਰ ਸਰਕਾਰ ਤੱਕ ਪਹੁੰਚਾਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਉਸ ਵਕਤ ਦੀ . . . . .

**ਸ੍ਰੀ ਸਪੀਕਰ :** ਗਰੇਵਾਲ ਸਾਹਿਬ, ਬੈਠ ਜਾਓ । (ਵਿਘਨ)

**ਸ੍ਰੀ ਸਪੀਕਰ :** ਪ੍ਰਸ਼ਨ ਹੈ :—

> ਇਹ ਸਦਨ ਜੂਨ, 1984 ਵਿੱਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਕੀਤੇ ਗਏ 'ਓਪਰੇਸ਼ਨ ਬਲਿਊ ਸਟਾਰ" ਦੀ ਸ਼ਰਮਨਾਕ ਕਾਰਵਾਈ ਜਿਸ ਵਿੱਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਜਿਹੜਾ ਕਿ ਸੰਸਾਰ ਭਰ ਵਿੱਚ ਪਵਿੱਤਰ ਅਤੇ ਧਾਰਮਿਕ ਅਸਥਾਨਾਂ ਵਿਚੋਂ ਸਭ ਨਾਲੋਂ ਵੱਧ ਪਵਿੱਤਰ ਸਥਾਨ ਹੈ, ਦੀ ਪਵਿੱਤਰ ਪਰਿਕਰਮਾ ਅੰਦਰ ਭੋਲੇ-ਭਾਲੇ ਸ਼ਰਧਾਲੂ ਸ਼ਹੀਦ ਕੀਤੇ ਗਏ ਅਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕੀਤਾ ਗਿਆ, ਜਿਸ ਨੇ ਸਮੁੱਚੀ ਮਾਨਵਤਾ ਦੀ ਮਾਨਸਿਕਤਾ ਤੇ

ਇੱਕ ਚਿਰ-ਸਥਾਈ ਅਤੇ ਡੂੰਘਾ ਅਸਰ ਪਾਇਆ ਸੀ, ਦੀ ਨਿਖੇਧੀ ਕਰਨ ਦਾ ਸਰਬਸੰਮਤੀ ਨਾਲ ਸੰਕਲਪ ਕਰਦਾ ਹੈ । ਇਹ ਸਦਨ ਰਾਜ ਸਰਕਾਰ ਨੂੰ ਇਸ ਸਦਨ ਦੀਆਂ ਭਾਵਨਾਵਾਂ ਕੇਂਦਰ ਸਰਕਾਰ ਤੱਕ ਪਹੁੰਚਾਣ ਦੀ ਪੁਰਜ਼ੋਰ ਸਿਫਾਰਸ਼ ਕਰਦਾ ਹੈ।

**ਸੋਧਿਆ ਹੋਇਆ ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਮਿੱਤਲ ਸਾਹਿਬ, ਅਗਲਾ ਮਤਾ ਪੇਸ਼ ਕਰਨਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਤੁਸੀ ਪਹਿਲਾਂ ਟਾਈਮ ਤਾਂ ਐਕਸਟੈਂਡ ਕਰ ਦਿਓ ।

**ਸ਼੍ਰੀ ਸਪੀਕਰ :** ਮੈਂ ਪਹਿਲਾਂ ਹੀ ਟਾਈਮ ਐਕਸਟੈਂਡ ਕਰ ਦਿੱਤਾ ਹੈ । ਤੁਸੀਂ ਸ਼ਾਇਦ ਸੁੱਤੇ ਹੋਏ ਸੀ । (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ** ** ** **

**ਸ਼੍ਰੀ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਸਵੇਰੇ ਅਰਜ਼ ਕੀਤੀ ਸੀ ਕਿ ਅੰਮ੍ਰਿਤਸਰ ਵਿਖੇ ਬੜਾ ਭਿਆਨਕ ਤੇ ਦਰਦਨਾਕ ਇੰਸੀਡੈਂਟ ਹੋਇਆ ਹੈ..... । (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ.......

**ਸ਼੍ਰੀ ਸਪੀਕਰ :** ਗਰੇਵਾਲ ਸਾਹਿਬ, ਬੈਠ ਜਾਓ ।

## OFFICIAL RESOLUTION RE. CONDEMNATION OF THE HEINOUS CRIME OF THROWING PORK AND BURNING OF A RELIGIOUS BOOK (THE HOLY QURAN)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :—

ਇਹ ਸਦਨ ਅੰਮ੍ਰਿਤਸਰ ਵਿਖੇ ਕੁਝ ਸ਼ਰਾਰਤੀ ਅਨਸਰਾਂ ਦੁਆਰਾ ਧਾਰਮਿਕ ਅਸਥਾਨ ਵਿਖੇ ਸੂਰ ਦਾ ਮਾਸ ਸੁੱਟਣ ਅਤੇ ਪਵਿੱਤਰ ਕੁਰਾਨ ਨੂੰ ਸਾੜਨ ਦੇ ਅਪਰਾਧ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ, ਜਿਸ ਨਾਲ ਘੱਟ ਗਿਣਤੀ ਦੇ ਲੋਕਾਂ ਦੇ ਧਾਰਮਿਕ ਜਜ਼ਬਾਤ ਨੂੰ ਠੇਸ ਪਹੁੰਚਦੀ ਹੈ ਅਤੇ ਜਿਸ ਦਾ ਨਿਸ਼ਾਨਾ ਸਾਡੇ ਸਮਾਜਿਕ ਢਾਂਚੇ ਨੂੰ ਖੰਡਿਤ ਕਰਦਾ ਹੈ । ਇਹ ਸਦਨ ਰਾਜ ਸਰਕਾਰ ਦੁਆਰਾ ਉਠਾਏ ਗਏ ਸਖਤ ਅਤੇ ਤੁਰੰਤ ਕਦਮਾਂ ਦੀ ਦੋਸ਼ੀਆਂ ਨੂੰ ਫੜਨ ਦੀ ਸ਼ਲਾਘਾ ਕਰਦਾ ਹੈ ।

ਪਿੱਛੇ ਵੀ ਅਜਿਹੇ ਅਨਸਰਾਂ ਨੇ ਅਜਿਹੇ ਅਪਰਾਧ ਕਰਕੇ ਸਾਡੇ ਸਮਾਜਿਕ ਢਾਂਚੇ ਨੂੰ ਰਾਜਨੀਤਿਕ ਲਾਭ ਉਠਾਉਣ ਲਈ ਖੰਡਿਤ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਿਸ ਕਰਕੇ ਰਾਜ ਵਿੱਚ ਅੱਤਵਾਦ ਦਾ ਜਨਮ ਹੋਇਆ ਅਤੇ ਕਈ ਨਿਰਦੋਸ਼ ਹੱਤਿਆਵਾਂ ਹੋਈਆਂ । ਅਜਿਹੇ ਘਿਰਣਾਯੋਗ ਮਨਸੂਬਿਆਂ ਰਾਹੀਂ ਰਾਜਨੀਤਿਕ ਤੌਰ ਤੇ ਲਾਭ ਲੈਣ ਵਾਲੀਆਂ ਤਾਕਤਾਂ

---

Expunged as ordered by the Chair.

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕੀਤੀ ਜਾਂਦੀ ਹੈ । ਇਹ ਸਦਨ ਪੰਜਾਬ ਦੇ ਅਮਨ-ਪਸੰਦ ਲੋਕਾਂ ਨੂੰ ਅਪੀਲ ਕਰਦਾ ਹੈ ਕਿ ਉਹ ਅਜਿਹੀਆਂ ਤਾਕਤਾਂ ਤੋਂ ਸੁਚੇਤ ਰਹਿਣ ਅਤੇ ਆਪਸੀ ਭਾਈਚਾਰੇ ਅਤੇ ਸ਼ਾਂਤੀ ਨੂੰ ਬਰਕਰਾਰ ਰੱਖਣ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ, ਜਿਸ ਜਥੇਬੰਦੀ ਨੇ ਰਿਸਪਾਂਸੀਬਿਲਟੀ ਓਨ ਕੀਤੀ ਹੈ, ਉਸ ਦਾ ਨਾਂ ਵੀ ਲੈਣਾ ਚਾਹੀਦਾ ਹੈ । ਇਹ ਤਾਕਤਾਂ ਕਿਹੜੀਆਂ ਗੁੰਮ-ਸੁੰਮ ਹਨ, ਸਗੋਂ ਇਹ ਤਾਕਤਾਂ ਤਾਂ ਪ੍ਰਗਟ ਹਨ । ਇਸ ਕਰਕੇ ਇਨ੍ਹਾਂ ਤਾਕਤਾਂ ਦਾ ਨਾਂ ਲਿਆਂ ਜਾਵੇ ਅਤੇ ਇਸ ਜਥੇਬੰਦੀ ਨੂੰ ਬੈਨ ਕੀਤਾ ਜਾਵੇ ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ :—

ਇਹ ਸਦਨ ਅੰਮ੍ਰਿਤਸਰ ਵਿਖੇ ਕੁਝ ਸ਼ਰਾਰਤੀ ਅਨਸਰਾਂ ਦੁਆਰਾ ਧਾਰਮਿਕ ਅਸਥਾਨ ਵਿਖੇ ਸੂਰ ਦਾ ਮਾਸ ਸੁੱਟਣ ਅਤੇ ਪਵਿੱਤਰ ਕੁਰਾਨ ਨੂੰ ਸਾੜਨ ਦੇ ਅਪਰਾਧ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ, ਜਿਸ ਨਾਲ ਘੱਟ ਗਿਣਤੀ ਦੇ ਲੋਕਾਂ ਦੇ ਧਾਰਮਿਕ ਜਜ਼ਬਾਤ ਨੂੰ ਠੇਸ ਪਹੁੰਚਦੀ ਹੈ ਅਤੇ ਜਿਸ ਦਾ ਨਿਸ਼ਾਨਾ ਸਾਡੇ ਸਮਾਜਿਕ ਢਾਂਚੇ ਨੂੰ ਖੰਡਿਤ ਕਰਦਾ ਹੈ । ਇਹ ਸਦਨ ਰਾਜ ਸਰਕਾਰ ਦੁਆਰਾ ਉਠਾਏ ਗਏ ਸਖਤ ਅਤੇ ਤੁਰੰਤ ਕਦਮਾਂ ਦੀ ਦੋਸ਼ੀਆਂ ਨੂੰ ਫੜਨ ਦੀ ਸ਼ਲਾਘਾ ਕਰਦਾ ਹੈ ।

ਪਿੱਛੇ ਵੀ ਅਜਿਹੇ ਅਨਸਰਾਂ ਨੇ ਅਜਿਹੇ ਅਪਰਾਧ ਕਰਕੇ ਸਾਡੇ ਸਮਾਜਿਕ ਢਾਂਚੇ ਨੂੰ ਰਾਜਨੀਤਿਕ ਲਾਭ ਉਠਾਉਣ ਲਈ ਖੰਡਿਤ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਿਸ ਕਰਕੇ ਰਾਜ ਵਿੱਚ ਅੱਤਵਾਦ ਦਾ ਜਨਮ ਹੋਇਆ ਅਤੇ ਕਈ ਨਿਰਦੋਸ਼ ਹੱਤਿਆਵਾਂ ਹੋਈਆਂ । ਅਜਿਹੇ ਘਿਰਣਾਯੋਗ ਮਨਸੂਬਿਆਂ ਰਾਹੀਂ ਰਾਜਨੀਤਿਕ ਤੌਰ ਤੇ ਲਾਭ ਲੈਣ ਵਾਲੀਆਂ ਤਾਕਤਾਂ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕੀਤੀ ਜਾਂਦੀ ਹੈ । ਇਹ ਸਦਨ ਪੰਜਾਬ ਦੇ ਅਮਨ-ਪਸੰਦ ਲੋਕਾਂ ਨੂੰ ਅਪੀਲ ਕਰਦਾ ਹੈ ਕਿ ਉਹ ਅਜਿਹੀਆਂ ਤਾਕਤਾਂ ਤੋਂ ਸੁਚੇਤ ਰਹਿਣ ਅਤੇ ਆਪਸੀ ਭਾਈਚਾਰੇ ਅਤੇ ਸ਼ਾਂਤੀ ਨੂੰ ਬਰਕਰਾਰ ਰੱਖਣ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਇਨ੍ਹਾਂ ਨੇ ਪੰਜਾਬੀ ਭਾਈਚਾਰੇ ਨੂੰ ਸੁਚੇਤ ਰਹਿਣ ਦੀ ਲਾਈਨ ਪਾਈ ਹੈ । ਪੰਜਾਬੀ ਭਾਈਚਾਰੇ ਨੂੰ ਸਰਕਾਰ ਵੀ ਯਕੀਨ ਦਿਵਾਏ ਕਿ ਇਨ੍ਹਾਂ ਨੂੰ ਫਿਰ ਸਿਰ ਨਹੀਂ ਚੁੱਕਣ ਦਿੱਤਾ ਜਾਵੇਗਾ । ਦੂਸਰੀ ਗੱਲ ਜਿਹੜੀ ਇਹ ਕਹਿੰਦੇ ਹਨ ਕਿ ਬੰਦੇ ਫੜੇ ਗਏ ਹਨ, ਜਿਵੇਂ ਹਾਊਸ ਨੂੰ ਰਿਪੋਰਟ ਕੀਤਾ ਗਿਆ ਹੈ, ਉਹ ਨਾਮਜ਼ਦ ਕੀਤੇ ਗਏ ਹਨ, ਫੜੇ ਨਹੀਂ ਗਏ । ਟੰਡਨ ਸਾਹਿਬ ਦੱਸ ਕੇ ਗਏ ਹਨ ਕਿ ਇਕ ਫੜ੍ਹਿਆ ਗਿਆ ਹੈ, ਪੰਜ ਭਗੌੜੇ ਹਨ । (ਵਿਘਨ)

**ਜਨ ਸਿਹਤ ਮੰਤਰੀ :** ਮੈਂ ਕਨਫਰਮ ਕਰਦਾ ਹਾਂ ਕਿ ਉਹ ਫੜੇ ਗਏ ਹਨ ।

**ਸ੍ਰੀ ਸਪੀਕਰ :** ਪ੍ਰਸ਼ਨ ਹੈ —

ਇਹ ਸਦਨ ਅੰਮ੍ਰਿਤਸਰ ਵਿਖੇ ਕੁਝ ਸ਼ਰਾਰਤੀ ਅਨਸਰਾਂ ਦੁਆਰਾ ਧਾਰਮਿਕ ਅਸਥਾਨ ਵਿਖੇ ਸੂਰ ਦਾ ਮਾਸ ਸੁੱਟਣ ਅਤੇ ਪਵਿੱਤਰ ਕੁਰਾਨ ਨੂੰ ਸਾੜਨ ਦੇ ਅਪਰਾਧ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ, ਜਿਸ ਨਾਲ ਘੱਟ ਗਿਣਤੀ ਦੇ ਲੋਕਾਂ ਦੇ ਧਾਰਮਿਕ ਜਜ਼ਬਾਤ ਨੂੰ ਠੇਸ ਪਹੁੰਚਦੀ ਹੈ ਅਤੇ ਜਿਸ ਦਾ ਨਿਸ਼ਾਨਾ ਸਾਡੇ ਸਮਾਜਿਕ ਢਾਂਚੇ ਨੂੰ ਖੰਡਿਤ ਕਰਦਾ ਹੈ । ਇਹ ਸਦਨ ਰਾਜ ਸਰਕਾਰ ਦੁਆਰਾ ਉਠਾਏ ਗਏ ਸਖਤ ਅਤੇ ਤੁਰੰਤ ਕਦਮਾਂ ਦੀ ਦੋਸ਼ੀਆਂ ਨੂੰ ਫੜਨ ਦੀ ਸ਼ਲਾਘਾ ਕਰਦਾ ਹੈ ।

ਪਿਛਲੇ ਵੀ ਅਜਿਹੇ ਅਨਸਰਾਂ ਨੇ ਅਜਿਹੇ ਅਪਰਾਧ ਕਰਕੇ ਸਾਡੇ ਸਮਾਜਿਕ ਢਾਂਚੇ ਨੂੰ ਰਾਜਨੀਤਿਕ ਲਾਭ ਉਠਾਉਣ ਲਈ ਖੰਡਿਤ ਕਰਨ ਦੀਆਂ ਕੋਸਿਸਾਂ ਕੀਤੀਆਂ ਜਿਸ ਕਰਕੇ ਰਾਜ ਵਿਚ ਅੱਤਵਾਦ ਦਾ ਜਨਮ ਹੋਇਆ ਅਤੇ ਕਈ ਨਿਰਦੋਸ਼ ਹੱਤਿਆਵਾਂ ਹੋਈਆਂ। ਅਜਿਹੇ ਘਿਰਣਾਯੋਗ ਮਨਸੂਬਿਆਂ ਰਾਹੀਂ ਰਾਜਨੀਤਿਕ ਤੌਰ ਤੇ ਲਾਭ ਲੈਣ ਵਾਲੀਆਂ ਤਾਕਤਾਂ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਜਾਂਦੀ ਹੈ। ਇਹ ਸਦਨ ਪੰਜਾਬ ਦੇ ਅਮਨ-ਪਸੰਦ ਲੋਕਾਂ ਨੂੰ ਅਪੀਲ ਕਰਦਾ ਹੈ ਕਿ ਉਹ ਅਜਿਹੀਆਂ ਤਾਕਤਾਂ ਤੋਂ ਸੁਚੇਤ ਰਹਿਣ ਅਤੇ ਆਪਸੀ ਭਾਈਚਾਰਾ ਅਤੇ ਸ਼ਾਂਤੀ ਨੂੰ ਬਰਕਰਾਰ ਰੱਖਣ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਸ਼੍ਰੀ ਸਪੀਕਰ** : ਹੁਣ ਸਦਨ ਸੋਮਵਾਰ, ਮਿਤੀ 26 ਮਾਰਚ, 2001 ਨੂੰ 2-30 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.38 ਵਜੇ ਬਾਅਦ ਦੁਪਹਿਰ

(ਇਸ *ਉਪ੍ਰੰਤ ਸਦਨ ਸੋਮਵਾਰ ਮਿਤੀ 26 ਮਾਰਚ, 2001 ਦੇ 2-30 ਵਜੇ ਬਾਅਦ ਦੁਪਹਿਰ ਤਕ ਸਥਗਿਤ ਹੋ ਗਿਆ।)

---

1290 ਪੀ. ਵੀ. ਐਸ.--ਗੌਰਮਿੰਟ ਪ੍ਰੈਸ, ਯੂ.ਟੀ., ਚੰਡੀਗੜ੍ਹ।

11

# PUNJAB VIDHAN SABHA

## DEBATES

*26th March, 2001*

Vol. XI-No. 11

## OFFICIAL REPORT

CONTENTS

*Monday, the 26th March, 2001*




Punjab Vidhan Sabha Secretariat, Chandigarh

Price Rs: Rs 162-0

## PUNJAB VIDHAN SABHA

*Monday, the 26th March, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2-30 P.M. Mr. Speaker (Sardar Charnjit Singh Atwal) in the Chair.*

---

(Business entered in the Lists of Business in the names of Hon'ble Members who were suspended on 13th March, 2001 from the House for the remaining period of the session has been excluded from the Debates, as ordered by the Hon'ble Speaker.)

---

**ਸ੍ਰੀ ਸਪੀਕਰ :** ਸਭ ਤੋਂ ਪਹਿਲਾਂ ਮਿਤੀ 21 ਮਾਰਚ, 2001 ਦੀ ਬੈਠਕ ਵਿੱਚ ਹੋਏ ਨਿਰਣੇ ਅਨੁਸਾਰ ਨਿਸ਼ਾਨ ਵਾਲੇ ਪ੍ਰਸ਼ਨ ਨੰ: 2204 ਅਤੇ 2376 ਉੱਤੇ ਸਪਲੀਮੈਂਟਰੀਜ਼ ਹੋਣਗੀਆਂ । ਹਾਂ ਜੀ, ਬੀਬੀ ਚਾਵਲਾ ਜੀ ।

### STARRED QUESTIONS AND ANSWERS

### Supplementaries to Starred Question No. 2204*

**श्रीमती लक्ष्मी कांता चावला :** स्पीकर साहिब, जो मेरे पास दो पोस्टपोन सवाल आए हैं उनका नंबर 2283 और 2241 है ।

**ਸ੍ਰੀ ਸਪੀਕਰ :** ਬੀਬੀ ਜੀ, ਤੁਹਾਡਾ ਸਵਾਲ ਨੰਬਰ 2204 ਪਹਿਲਾਂ ਹੈ । ਤੁਸੀਂ ਸਵਾਲ ਨੰਬਰ 2204 ਦੇ ਉੱਤੇ ਸਪਲੀਮੈਂਟਰੀਜ਼ ਪੁੱਛ ਲਵੋ ।

**श्रीमती लक्ष्मी कांता चावला :** ठीक है जी ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਤਾਂ ਪਹਿਲਾਂ ਦੇ ਦਿੱਤਾ ਹੈ । ਮੈਂਬਰ ਸਾਹਿਬ ਸਪਲੀਮੈਂਟਰੀ ਕਰ ਲੈਣ ।

**श्रीमती लक्ष्मी कांता चावला :** स्पीकर साहिब, मेरी आपके माध्यम से यह सप्लीमैंटरी है कि पंजाब में जो बच्चे सन् 2000 में मारे गये या उससे पहले लापता हो गये, या मारे गये उनकी संख्या कितनी है और वह कहां-कहां मारे गये और उनके परिवार के लिए सरकार की ओर से क्या सहायता दी गई है ?

---

*For Starred Question No. 2204 and reply thereto, please see P.V.S. Debates, dated 21st March, 2001.

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦੀ ਡਿਟੇਲਡ ਇਨਫਰਮੇਸ਼ਨ ਤਾਂ ਮੈਂ ਦੇ ਦਿੱਤੀ ਹੈ ਜਿਹੜੇ ਬੱਚੇ ਮਾਰੇ ਗਏ ਹਨ । 6 ਤੇ 14 ਸਾਲ ਦੀ ਉਮਰ ਦੇ ਬਾਰੇ ਵੀ ਇਸ ਵਿੱਚ ਲਿਖਿਆ ਹੈ ਅਤੇ 16 ਸਾਲ ਤੋਂ ਵੱਧ ਅਤੇ 16 ਸਾਲ ਤੋਂ ਘੱਟ, ਇਹ ਸਾਰੀ ਫਿਗਰ ਦੇ ਦਿੱਤੀ ਹੈ ।

**श्रीमती लक्ष्मी कांता चावला :** स्पीकर साहिब, मेरे पास इस प्रश्न के लिए और नया कुछ नहीं है । जो आपने पहले उस दिन बताया था जिस दिन सप्लीमैंटरी स्थगित हुई थी, आज सुबह भी आपके साथ टैलीफोन पर बात हुई थी, जो इस में लिखा हुआ है वह मुझे नहीं मिला । क्या आप यह सुनिश्चित करेंगे कि जो बच्चे खो जाते हैं उनको ढूंढने के लिए एकदम कानूनी मशीनरी लगे और जो मारे जाते है.........

**ਸ੍ਰੀ ਸਪੀਕਰ :** ਬੀਬੀ ਜੀ, ਜਿਹੜੀ ਤੁਹਾਡੇ ਨਾਲ ਮੇਰੀ ਟੈਲੀਫੋਨ ਉਤੇ ਪ੍ਰਾਈਵੇਟ ਗੱਲਬਾਤ ਹੋਈ ਹੈ ਜਾਂ ਜੋ ਕਨਵਰਸੇਸ਼ਨ ਹੋਈ ਹੈ ਉਹ ਇਸ ਹਾਊਸ ਦੇ ਰਿਕਾਰਡ ਵਿੱਚ ਨਹੀਂ ਆਉਣੀ ।

**श्रीमती लक्ष्मी कांता चावला :** ठीक है जी । मेरा निवेदन है कि एक साल में जिस-जिस ज़िले में सबसे ज्यादा बच्चे मारे गये, क्या वहां के अधिकारियों को इसके लिए कोई ताड़ना की गई है या उनकी ट्रांसफर की गई है ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਹਮੇਸ਼ਾਂ ਹੀ ਇਨ-ਟੱਚ ਰਹਿੰਦਾ ਹਾਂ । ਹੁਣ ਤਾਂ ਮੈਂ ਹਦਾਇਤ ਕਰ ਦਿੱਤੀ ਹੈ, ਰਿਟਨ ਹਦਾਇਤ ਕਰ ਦਿੱਤੀ ਹੈ ਕਿ ਹਰ ਜ਼ਿਲ੍ਹੇ ਵਿੱਚ ਇੱਕ ਜਿਹੜਾ ਐਸ.ਪੀ. ਆਪਰੇਸ਼ਨ ਹੁੰਦਾ ਸੀ, ਉਸ ਦੀ ਸਿਰਫ ਇਹ ਡਿਊਟੀ ਲਗਾਈ ਹੈ ਕਿ ਉਹ ਕਰਾਈਮ ਅਗੇਂਸਟ ਚਿਲਡਰਨ ਅਤੇ ਕਰਾਈਮ ਅਗੇਂਸਟ ਵੂਮੈਨ ਨੂੰ ਵਾਚ ਕਰੇ । ਇਸ ਕਰਕੇ ਇਹ ਪ੍ਰਬੰਧ ਕੀਤਾ ਹੈ ।

**श्रीमती लक्ष्मी कांता चावला :** स्पीकर साहिब, मैंने यह पूछा है कि पिछले साल जहां सबसे ज्यादा बच्चे मारे गये जैसे लुधियाना में 6 और अमृतसर में 2 बच्चे मारे गये हैं । जहां ज्यादा बच्चे गायब हुए हैं, अनट्रेसऐबल हैं या ज्यादा बच्चों की हत्या की गई है जैसे लुधियाना में हुआ है, वहां के पुलिस अधिकारियों को कोई ताड़ना की गई है या उनकी ट्रांसफर करने का विचार किया है या वे बदले गये हैं ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਤਾੜਨਾ ਬਾਰੇ ਮੈਂ ਹਰ ਰੋਜ਼ ਐਸ.ਐਸ.ਪੀ. ਨਾਲ ਗੱਲ ਕਰਦਾ ਹਾਂ। ਜਿਥੇ ਕਿਤੇ ਅਜਿਹੀ ਕੋਈ ਕਮੀ ਹੁੰਦੀ ਹੈ, ਉਨ੍ਹਾਂ ਨੂੰ ਪੁੱਛਦਾ ਹਾਂ ਅਤੇ ਜਿਥੇ ਕਿਤੇ ਤਾੜਨਾ ਦੀ ਲੋੜ ਹੁੰਦੀ ਹੈ, ਉਥੇ ਤਾੜਨਾ ਕਰ ਦਿੰਦੇ ਹਾਂ। ਐਸ.ਐਸ.ਪੀ. ਲੁਧਿਆਣਾ ਨੂੰ ਤਾੜਨਾ ਕੀਤੀ ਗਈ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *2376**

**Mr. Speaker :** Supplementaries to Starred Question No. 2376 have been postponed for 27th March, 2001 on the request of the member concerned. Next question.

---

POSTPONED STARRED QUESTIONS AND ANSWERS

**ਸੀਵਰੇਜ/ਗੰਦੇ ਨਾਲਿਆਂ ਵਿਚ ਡਿੱਗਣ ਕਾਰਣ ਹੋਈਆਂ ਮੌਤਾਂ**

*2283. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿਚ ਪਹਿਲੀ ਜਨਵਰੀ, 2000 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੌਰਾਨ ਜ਼ਮੀਨ ਹੇਠ ਸੀਵਰੇਜ/ਗੰਦੇ ਨਾਲਿਆਂ ਵਿਚੋਂ ਜਿਨ੍ਹਾਂ ਵਿਅਕਤੀਆਂ ਦੀਆਂ ਲਾਸ਼ਾਂ ਬਰਾਮਦ ਕੀਤੀਆਂ ਗਈਆਂ ਸਨ ਉਨ੍ਹਾਂ ਦੇ ਜ਼ਿਲ੍ਹਾਵਾਰ ਨਾਂ ਅਤੇ ਪਤੇ ਕੀ-ਕੀ ਹਨ ਅਤੇ ਇਨ੍ਹਾਂ ਵਿਚੋਂ 16 ਸਾਲ ਤੋਂ ਘੱਟ ਉਮਰ ਵਾਲਿਆਂ ਦੀ ਗਿਣਤੀ ਕਿੰਨੀ ਸੀ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਅਕਤੀਆਂ ਵਿਚੋਂ ਅਜਿਹੇ ਵਿਅਕਤੀ ਕਿੰਨੇ ਹਨ ਜਿਨ੍ਹਾਂ ਦੀ ਮੌਤ ਜ਼ਮੀਨ ਹੇਠ ਸੀਵਰੇਜ਼/ਗੰਦੇ ਨਾਲਿਆਂ ਵਿੱਚ ਡਿੱਗਣ ਕਾਰਣ ਹੋਈ ਅਤੇ ਅਜਿਹੇ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਮਾਰਨ ਤੋਂ ਬਾਅਦ ਉਕਤ ਸੀਵਰੇਜ/ਗੰਦੇ ਨਾਲਿਆਂ ਵਿਚ ਸੁੱਟਿਆ ਗਿਆ ਸੀ;

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਮਰਨ ਵਾਲੇ ਵਿਅਕਤੀਆਂ ਦੇ ਵਾਰਸਾਂ ਦੇ ਜ਼ਿਲ੍ਹਾਵਾਰ ਨਾਂ ਕੀ ਹਨ ਜਿਨ੍ਹਾਂ ਨੂੰ ਸਰਕਾਰ ਦੁਆਰਾ ਮੁਆਵਜ਼ਾ ਦਿੱਤਾ ਗਿਆ ਸੀ ਅਤੇ ਹਰ ਇਕ ਕੇਸ ਵਿੱਚ ਕਿੰਨੀ ਰਕਮ ਦਿੱਤੀ ਗਈ ?

**ਸ਼੍ਰੀ ਬਲਰਾਮਜੀ ਦਾਸ ਟੰਡਨ :** (ੳ) ਰਾਜ ਵਿੱਚ ਪਹਿਲੀ ਜਨਵਰੀ, 2000 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੌਰਾਨ 6 ਲਾਸ਼ਾਂ ਜ਼ਮੀਨ ਹੇਠਲੇ ਸੀਵਰੇਜ਼ ਜਾਂ ਗੰਦੇ ਨਾਲਿਆਂ ਵਿਚੋ ਪ੍ਰਾਪਤ ਹੋਈਆਂ ਸਨ। ਇਨ੍ਹਾਂ ਵਿਚੋਂ ਤਿੰਨ ਲਾਸ਼ਾਂ 16 ਸਾਲ ਦੀ ਉਮਰ ਤੋਂ ਘੱਟ ਸਨ। ਜ਼ਿਲ੍ਹਾ-ਵਾਰ ਨਾਂ ਅਤੇ ਪਤੇ ਅਨੁਲੱਗ "ਏ" ਤੇ ਹਨ।

(ਅ) 4 ਵਿਅਕਤੀਆਂ ਦੀ ਮੌਤ ਜ਼ਮੀਨ ਹੇਠਲੇ ਸੀਵਰੇਜ਼/ਗੰਦੇ ਨਾਲਿਆਂ ਵਿੱਚ ਡਿੱਗਣ ਨਾਲ ਹੋਈ ਜਿਵੇਂ ਅਨੁਲੱਗ "ਏ" ਦੇ ਲੜੀ ਨੰ: 1, 2 ਅਤੇ 4 ਤੇ ਦਰਸਾਇਆ ਗਿਆ ਹੈ। ਦੋ ਵਿਅਕਤੀਆਂ ਨੂੰ ਮਾਰਨ ਉਪਰੰਤ ਸੁੱਟਿਆ ਗਿਆ ਜਿਵੇਂ ਅਨੁਲੱਗ "ਏ" ਦੇ ਲੜੀ ਨੰ: 3 ਅਤੇ 5 ਤੇ ਦਰਸਾਇਆ ਗਿਆ ਹੈ।

(ੲ) ਇਕ ਕੇਸ ਵਿੱਚ ਮ੍ਰਿਤਕ ਅਲੀ ਮੁਹੰਮਦ ਦੇ ਪਿਤਾ ਕਲੀਮ ਅਲੀ ਨੂੰ ਨਗਰ ਨਿਗਮ, ਲੁਧਿਆਣਾ ਵਲੋਂ ਇਕ ਲੱਖ ਰੁਪਏ ਦੀ ਮੁਆਵਜ਼ਾ ਰਾਸ਼ੀ ਦਿੱਤੀ ਗਈ ਹੈ।

[ ਸਥਾਨਕ ਸਰਕਾਰ ਮੰਤਰੀ ]

ਅਨੁਲੱਗ-ੲ

ਉਨ੍ਹਾਂ ਵਿਅਕਤੀਆਂ ਜਿਨ੍ਹਾਂ ਦੀਆਂ ਲਾਸ਼ਾਂ ਜ਼ਮੀਨ ਹੇਠਲੇ ਸੀਵਰੇਜ਼ ਜਾਂ ਗੰਦੇ ਨਾਲਿਆਂ ਵਿਚੋਂ ਪ੍ਰਾਪਤ ਕੀਤੀਆਂ ਗਈਆਂ ਸਨ ਦੇ ਜ਼ਿਲ੍ਹਾ-ਵਾਰ ਨਾਂ ਅਤੇ ਪਤਿਆਂ ਦੀ ਸੂਚੀ

ਜ਼ਿਲ੍ਹਾ ਲੁਧਿਆਣਾ :

1. ਅਲੀ ਮੁਹੰਮਦ ਪੁੱਤਰ ਕਲੀਮ ਅਲੀ ਵਾਸੀ ਮੁਹੱਲਾ ਕਿਰਪਾਲ ਨਗਰ, ਲੁਧਿਆਣਾ । — ਉਮਰ ਲਗਭੰਗ 4 ਸਾਲ

ਜ਼ਿਲ੍ਹਾ ਅੰਮ੍ਰਿਤਸਰ :

2. ਕੰਚਨ ਪੁੱਤਰੀ ਸ੍ਰੀ ਮੋਹਨ ਲਾਲ ਵਾਸੀ ਕੋਟ ਮਾਹਨਾ ਸਿੰਘ ਆਬਾਦੀ ਨੇੜੇ ਨਾਮਧਾਰੀ ਧਰਮ ਕੰਡਾ, ਜੀ.ਟੀ. ਰੋਡ, ਅੰਮ੍ਰਿਤਸਰ । — ਉਮਰ ਲਗਭੰਗ 4 ਸਾਲ

3. ਇੱਕ ਅਣਪਛਾਤੇ ਬੱਚੇ ਦੀ ਲਾਸ਼ ਨਗਰ ਨਿਗਮ, ਅੰਮ੍ਰਿਤਸਰ ਵਿਖੇ ਪ੍ਰਾਪਤ ਹੋਈ । — ਉਮਰ ਲਗਭੰਗ 5/6 ਮਹੀਨੇ

4. ਦੋ ਅਣਪਛਾਤੀਆਂ ਲਾਸ਼ਾਂ ਜਿਨ੍ਹਾਂ ਦੀ ਉਮਰ 16 ਸਾਲਾਂ ਤੋ ਵੱਧ ਸੀ ਪ੍ਰਾਪਤ ਹੋਈਆਂ ਜਿਨ੍ਹਾਂ ਵਿਚੋਂ ਇੱਕ ਨਗਰ ਨਿਗਮ, ਅੰਮ੍ਰਿਤਸਰ ਦੀ ਹਦੂਦ ਅੰਦਰ ਅਤੇ ਦੂਸਰੀ ਹਦੂਦ ਤੋਂ ਬਾਹਰ ।

ਜ਼ਿਲ੍ਹਾ ਫਰੀਦਕੋਟ :

5. ਸ੍ਰੀ ਸਤਿੰਦਰ ਕੁਮਾਰ ਪੁੱਤਰ ਸ੍ਰੀ ਸੰਤ ਲਾਲ ਰਾਏ, ਮੁਹੱਲਾ ਮੁਕਨਪੁਰ, ਕਸਬਾ ਮਹੂਆ, ਜ਼ਿਲ੍ਹਾ ਵੈਸ਼ਾਲੀ (ਬਿਹਾਰ) ਦੀ ਲਾਸ਼ ਨਗਰ ਕੌਂਸਲ ਕੋਟਕਪੂਰਾ ਦੀ ਹਦੂਦ ਅੰਦਰੋਂ ਮਿਲੀ ਸੀ ।

**श्रीमती लक्ष्मी कांता चावला** : स्पीकर साहिब, मेरा आप के माध्यम से मंत्री जी से प्रश्न है कि जो लोग बच्चे या बड़े अंडर ग्राऊंड सीवरेज में या गंदे नाले में गिर जाते हैं और जो लोग मेनहोल का ढक्कन न होने के कारण गिर जाते है तो जिन की अनगहली के कारण मेनहोल ढक्कन के बिना रहे, क्या उन्हें सजा दी गई या कोई सावधानी बरती गई ताकि आगे से कोई मेनहोल ढक्कन के बिना न रहे ।

**ਮੰਤਰੀ** : ਸਪੀਕਰ ਸਾਹਿਬ, ਇਕ ਬੱਚੇ ਦੀ ਸੀਵਰੇਜ਼ ਵਿਚ ਡਿੱਗਣ ਕਾਰਨ ਮੌਤ ਹੋਈ । ਉਸ ਦੇ ਮੁਆਵਜ਼ੇ ਬਾਰੇ ਮੈ ਦੱਸ ਚੁੱਕਾ ਹਾਂ । ਉਸ ਦੇ ਪਿਤਾ ਨੂੰ ਇਕ ਲੱਖ ਰੁਪਿਆ ਮੁਆਵਜ਼ਾ ਦਿੱਤਾ ਗਿਆ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਮੈਂ ਇਹ ਨਹੀਂ ਪੁੱਛਿਆ ।

**ਮੰਤਰੀ :** ਜਿਹੜਾ ਬੱਚਾ ਸੀਵਰੇਜ ਵਿੱਚ ਗਿਰ ਗਿਆ ਸੀ ਉਹ ਲੁਧਿਆਣੇ ਵਿੱਚ ਜਿਹੜਾ ਗੰਦਾ ਨਾਲਾ ਹੈ ਉਸ ਦੇ ਨਾਲ ਸੜਕ ਬਣ ਰਹੀ ਸੀ। ਜ਼ਮੀਨ ਨੂੰ ਜ਼ਿਆਦਾ ਖੋਦ ਕੇ ਉਸ ਨੂੰ ਪੱਕਾ ਕਰਨਾ ਸੀ, ਗੰਦਗੀ ਪਈ ਹੋਈ ਸੀ, ਉਸ ਵਿੱਚ ਮਿੱਟੀ ਆ ਜਾਣ ਕਾਰਨ ਇਸ ਕਿਸਮ ਦੀ ਅਣਗਹਿਲੀ ਹੋ ਗਈ । ਉਸ ਬੱਚੇ ਦੀ ਜੋ ਰਿਪੋਰਟ ਆਈ ਸੀ ਉਸ ਤੇ ਕਾਰਵਾਈ ਕੀਤੀ ਗਈ । ਬਾਕੀ ਜਿਹੜੇ ਸਨ, ਉਹ ਓਪਨ ਗੰਦੇ ਨਾਲੇ ਵਿੱਚ ਗਿਰੇ ਪਾਏ ਗਏ ।

**ਸ੍ਰੀ ਸਪੀਕਰ :** ਉਨ੍ਹਾਂ ਦਾ ਜਵਾਬ ਨਹੀਂ ਆਇਆ । ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਕੇਸ ਹਨ ਕੀ ਉਨ੍ਹਾਂ ਉਪਰ ਕੋਈ ਕਾਰਵਾਈ ਕੀਤੀ ਗਈ ?

**ਮੰਤਰੀ :** ਇਹ ਗੱਲ ਪਿਛਲੀ ਵਾਰ ਵਿਧਾਨ ਸਭਾ ਵਿੱਚ ਆਈ ਸੀ । ਉਸ ਵਿੱਚ ਦੱਸਿਆ ਸੀ ਕਿ ਉਥੇ ਕੋਈ ਸੀਨੀਅਰ ਅਫਸਰ ਦੀ ਐਕਸਪਲੇਨੇਸ਼ਨ ਕਾਲ ਕੀਤੀ ਸੀ । ਉਨ੍ਹਾਂ ਖਿਲਾਫ਼ ਚਾਰਜਸ਼ੀਟ ਜਾਰੀ ਕੀਤੀ ਗਈ ਤੇ ਉਨ੍ਹਾਂ ਨੂੰ ਤਾੜਨਾ ਕੀਤੀ ਗਈ ਹੈ ਕਿ ਅੱਗੇ ਤੋਂ ਉਹ ਸਾਵਧਾਨ ਰਹਿਣ । ਇਸ ਦੇ ਨਾਲ ਹੀ ਅੱਗੇ ਤੋਂ ਹਰ ਹਫਤੇ ਉਥੋਂ ਦੀ ਲੋਕਲ ਮਿਊਂਸਿਪਲ ਕਾਰਪੋਰੇਸ਼ਨ ਦਾ ਇੰਜੀਨੀਅਰ ਆਪਣਾ ਸਰਟੀਫਿਕੇਟ ਦੇਵੇਗਾ ਕਿ ਇਥੇ ਚੈਕਿੰਗ ਕੀਤੀ ਹੈ ਅਤੇ ਚੈਕਿੰਗ ਤੋ ਬਾਅਦ ਉਨ੍ਹਾਂ ਨੇ ਪਾਇਆ ਹੈ ਕਿ ਸਾਰੇ ਸੀਵਰੇਜਾਂ ਦੇ ਢੱਕਣ ਠੀਕ ਹਨ ।

**श्रीमती लक्ष्मी कांता चावला :** मेरा निवेदन है कि मंत्री जी की दी हुई जानकारी ठीक नहीं है । मेरे शहर अमृतसर में जाकर देखें कि आज भी शहर के अंदर 500 मेनहोल ऐसे है जिन के ढक्कन नहीं हैं । मैं मंत्री जी से पूछना चाहती हूं और जानना चाहती हूं, मेरा प्रश्न है कि जो नंबर दो पर कंचन की मौत हुई वह चार साल की बच्ची है । पुलिस ने जो उसके बारे में रिपोर्ट दी है कि वह अपने घर से सौ गज दूर मेनहोल का ढक्कन न होने के कारण गिरी और डेढ़ किलोमीटर दूर ज्ञान आश्रम स्कूल, चाटीविंड़ के गंदे नाले में जहां सीवरेज गिरता है, वहां पाई गई । यह पुलिस का रिकार्ड है । वह बच्ची मर गई । लेकिन मरने के कई दिन बाद भी उस सीवरेज पर ढक्कन नहीं था । मेरा निवेदन है कि जो जानकारी मंत्री जी ने दी है वह सही नहीं है। बच्चे मरते हैं लेकिन ताड़ना कर देनी काफी नहीं है । अगला प्रश्न है कि लुधियाना में इसी तरह एक बच्चे के गिरने से मरने के बाद परिवार को आर्थिक सहायता दी गई, एक लाख कोई बहुत ज्यादा नहीं है । मगर जो और लोग मारे गए है उन के परिवारों को आर्थिक सहायता नही दी गई। क्या यह उन्हें भी आर्थिक सहायता दिलवाएंगे ?

**ਮੰਤਰੀ :** ਦੋਹਾਂ ਤਰ੍ਹਾਂ ਦੇ ਕੇਸਾਂ ਵਿੱਚ ਫਰਕ ਹੈ । ਇਕ ਹੈ ਗੰਦਾ ਨਾਲਾ ਓਪਨ ਜਾ ਰਿਹਾ ਸੀ ਤੇ ਕੋਈ ਬੰਦਾ ਆਪਣੀ ਅਣਗਹਿਲੀ ਕਾਰਨ ਗਿਰ ਜਾਂਦਾ ਹੈ । 2-3 ਕੇਸਾਂ ਵਿੱਚ ਇਹੀ ਗੱਲ ਹੈ । ਪੁਲਿਸ ਦੀ ਵੀ ਰਿਪੋਰਟ ਹੈ ਕਿ ਆਪਣੀ ਅਣਗਹਿਲੀ ਕਾਰਨ ਗਿਰ ਗਿਆ ।

[ ਸਥਾਨਕ ਸਰਕਾਰ ਮੰਤਰੀ ]

ਇਸ ਤਰ੍ਹਾਂ ਦੇ ਕੇਸਾਂ ਵਿੱਚ ਧਾਰਾ 174 ਦੇ ਤਹਿਤ ਕਾਰਵਾਈ ਕਰਦੇ ਹਨ ਤੇ ਡੀ.ਡੀ.ਏ. ਲਿਖ ਕੇ ਕਾਰਵਾਈ ਸਮਾਪਤ ਕਰ ਦਿੱਤੀ ਜਾਂਦੀ ਹੈ । ਦੂਸਰੇ ਕੇਸ ਵਿੱਚ ਸੀਵਰੇਜ ਦੇ ਵਿੱਚ ਗਿਰ ਜਾਣਾ, ਮੈਂ ਸਮਝਦਾ ਹਾਂ ਕਿ ਇਹ ਸਬੰਧਤ ਮਿਊਂਸਿਪਲ ਕਾਰਪੋਰੇਸ਼ਨ ਜਾਂ ਕਮੇਟੀ ਦੀ ਆਪਣੀ ਜ਼ਿੰਮੇਵਾਰੀ ਹੈ । ਇੱਕ ਬੱਚੇ ਦੀ ਮੌਤ ਇਸ ਤਰ੍ਹਾਂ ਹੋਈ ਹੈ । ਇਸ ਦੇ ਮੁਤਾਬਿਕ ਕਾਰਵਾਈ ਕੀਤੀ ਹੈ ਅਤੇ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਹੈ ।

**श्रीमती लक्ष्मी कांता चावला :** स्पीकर साहिब, मैं अगला प्रश्न यह करना चाहती हूं कि सीवरेज का ढक्कन न होने के कारण वह बच्ची गिरी है । यह तो पुलिस की रिपोर्ट में लिखा है । वह डेढ़ किलोमीटर दूर तक गंदे नाले में गई । इसकी जांच करवा ली जाये । भला छोटा बच्चा खुद डेढ़ किलोमीटर दूर कैसे जा सकता है ? वह डेढ़ किलोमीटर दूर से मिली है । वह अपने मुहल्ले में नहीं गिरी और सीवरेज के मेनहोल पर ढक्कन न होने के कारण गिरी है ।

**ਮੰਤਰੀ :** ਸਾਡੇ ਕੋਲ ਜੋ ਰਿਪੋਰਟ ਹੈ, ਮੈਂ ਉਹੀ ਦੱਸਣੀ ਹੈ । ਜੋ ਇਹ ਕਹਿ ਰਹੇ ਹਨ, ਉਸੇ ਤਰ੍ਹਾਂ ਲਿਖਕੇ ਦੇ ਦੇਣ ਤਾਂ ਦੁਬਾਰਾ ਜ਼ਰੂਰ ਕਾਰਵਾਈ ਕਰਵਾਈ ਜਾਵੇਗੀ । ਦੁਬਾਰਾ ਫਿਰ ਇਸ ਬਾਰੇ ਪੁੱਛਿਆ ਜਾਵੇਗਾ । ਅਗਰ ਇਹ ਗੱਲ ਠੀਕ ਨਿਕਲੀ ਤਾਂ ਅਗਲੀ ਕਾਰਵਾਈ ਜ਼ਰੂਰ ਕਰਾਂਗੇ ।

**श्रीमती लक्ष्मी कांता चावला :** विधान सभा में कह देना क्या लिखा कर देने से कम है ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

**ਰਾਜ ਵਿਚ ਲਾਟਰੀ ਟਿਕਟਾਂ ਦੀ ਵਿਕਰੀ**

***2241. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) 1 ਅਪ੍ਰੈਲ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਰਾਜ ਸਰਕਾਰ ਦੁਆਰਾ ਸ਼ੁਰੂ ਕੀਤੀਆਂ ਗਈਆਂ ਲਾਟਰੀਆਂ ਦੇ ਸਾਲ-ਵਾਰ ਨਾਂ ਅਤੇ ਵੇਰਵੇ ਕੀ ਹਨ ਅਤੇ ਲਾਟਰੀਆਂ ਦੀ ਵਿਕਰੀ ਤੋਂ ਕਿੰਨੀ ਰਕਮ ਪ੍ਰਾਪਤ ਹੋਈ ਅਤੇ ਟਿਕਟਾਂ ਦੀ ਵਿਕਰੀ ਤੋਂ ਹੋਏ ਲਾਭ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਲਾਟਰੀਆਂ ਦੇ ਡਰਾਅ ਵਿੱਚ ਇਕ ਲੱਖ ਜਾਂ ਇਸ ਤੋਂ ਉਪਰ ਦੀ ਰਕਮ ਦੇ ਇਨਾਮ ਲੈਣ ਵਾਲੇ ਵਿਅਕਤੀਆਂ ਦੇ ਸਾਲ-ਵਾਰ ਨਾਮ ਅਤੇ ਪਤੇ ਕੀ-ਕੀ ਹਨ ਅਤੇ ਇਸ ਸਬੰਧ ਵਿੱਚ ਅਖਬਾਰਾਂ ਵਿੱਚ ਦਿੱਤੇ ਵਿਗਿਆਪਨਾਂ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

**ਕੈਪਟਨ ਕੰਵਲਜੀਤ ਸਿੰਘ :** (ੳ) 1 ਅਪ੍ਰੈਲ, 1997 ਤੋਂ ਹੁਣ ਤੱਕ ਸਰਕਾਰ ਵਲੋਂ ਚਲਾਈਆਂ ਗਈਆਂ ਲਾਟਰੀਆਂ ਦੇ ਨਾਂ ਅਤੇ ਉਹਨਾਂ ਦਾ ਵੇਰਵਾ ਅਨੁਲੱਗ-1* ਵਿੱਚ ਦਿੱਤਾ ਗਿਆ ਹੈ । 1 ਅਪ੍ਰੈਲ, 1997 ਤੋਂ ਹੁਣ ਤੱਕ ਸਾਲ-ਵਾਰ ਇਹਨਾਂ ਲਾਟਰੀਆਂ ਤੋਂ ਪ੍ਰਾਪਤ ਹੋਈ ਆਮਦਨ ਅਤੇ ਸਰਕਾਰ ਨੂੰ ਹੋਏ ਲਾਭ ਦਾ ਵੇਰਵਾ ਅਨੁਲੱਗ-2* ਵਿੱਚ ਦਿੱਤਾ ਗਿਆ ਹੈ ।

(ਅ) ਉਪਰੋਕਤ 'ੳ' ਵਿੱਚ ਦਿੱਤੀਆਂ ਗਈਆਂ ਲਾਟਰੀਆਂ ਵਿਚੋਂ 1 ਲੱਖ ਅਤੇ ਇਸ ਤੋਂ ਵੱਧ ਦੇ ਇਨਾਮ ਜੇਤੂਆਂ ਦੇ ਨਾਂ ਅਤੇ ਐਡਰੈਸ ਅਨੁਲੱਗ-'ਏ'* ਵਿੱਚ ਦਿੱਤੇ ਗਏ ਹਨ ਅਤੇ ਸਕੀਮਵਾਈਜ਼ ਅਖਬਾਰਾਂ ਵਿੱਚ ਕੀਤੀ ਇਸ਼ਤਿਹਾਰਬਾਜ਼ੀ/ਮਸ਼ਹੂਰੀ ਤੇ ਕੀਤੇ ਗਏ ਖਰਚੇ ਦੇ ਸਾਲ-ਵਾਰ ਵੇਰਵੇ ਅਨੁਲੱਗ-'ਬੀ'* ਵਿੱਚ ਦਿੱਤੇ ਗਏ ਹਨ ।

**श्रीमती लक्ष्मी कांता चावला** : स्पीकर साहिब, एक जो इन्होंने विवरण दिया है और लिखा है कि 4 साल में लगभग 50 करोड़ रुपए लाटरियों से कमाये हैं । इन्होंने 4 सालों में लगभग 60 करोड़ रुपया लाटरियों पर खर्च कर दिया है और इसमें लिखा है कि 50 करोड़ रुपये के करीब जो प्राफिट हुआ है उसमें इसटैबलिशमेंट का खर्चा नहीं जोड़ा गया । इसटैबलिशमैंट का खर्चा बीच में शामिल नहीं किया । मेरा इनसे प्रश्न है कि लाटरियों के कारण बहुत सारे घर तबाह हो गये हैं, जैसे कि किसान फसल खराब होने से मर जाते हैं । वैसे ही लाटरियों के कारण लोगों के बर्तन वगैरा भी बिक जाते हैं । मेरा प्रश्न है कि चार सालों में केवल 50 करोड़ रुपया कमाने के लिये आम लोगों के घरों की तबाही हो जाती है और बर्तन तक भी बिक जाते हैं । इस के इलावा विज्ञापनों पर भी सरकार ने 7 करोड़ रुपये खर्च कर दिये । यह आंकड़े बता रहे हैं कि एक साल में 19.33 करोड़ रुपये कमाये गये और अगले वर्ष 19.99 करोड़ रुपये कमाये गये । लेकिन विज्ञापनों पर भी तो बहुत खर्च हो जाता है । इतना कम लाभ कमाने की इच्छा से और सोशल लाभ कमाने की इच्छा से लाटरी के जरीये धन कमाने की इच्छा अगर बन्द कर दी जाये और इसकी जगह कोई ओर साधन कमाई के सरकार जन हित और सोशल हित में शुरु कर दे तो क्या यह ठीक नहीं ? सरकार कमाने के लिये और साधन उपलब्ध करवा सकती है ।

**ਮੰਤਰੀ :** ਸਪੀਕਰ ਸਾਹਿਬ, ਜਦੋਂ ਲਾਟਰੀ ਸ਼ੁਰੂ ਕੀਤੀ ਗਈ ਸੀ ਤਾਂ ਉਦੋਂ ਜ਼ਰੂਰ 6 ਕਰੋੜ ਰੁਪਏ ਆਮਦਨ ਹੋਈ ਸੀ । ਇਸ ਵਿੱਤੀ ਸਾਲ ਵਿੱਚ ਪੰਜਾਬ ਨੂੰ ਲਾਟਰੀਜ਼ ਤੋਂ 35 ਕਰੋੜ ਰੁਪਏ ਅਤੇ ਅਗਲੇ ਸਾਲ 60 ਕਰੋੜ ਰੁਪਏ ਆਮਦਨ ਹੋਣ ਦਾ ਅਨੁਮਾਨ ਹੈ । ਜਿਥੋਂ ਤੱਕ ਬੰਦ ਕਰਨ ਦਾ ਸਵਾਲ ਹੈ, ਇਸ ਤੇ ਕੇਂਦਰ ਸਰਕਾਰ ਨੇ ਵੀ ਵਿਚਾਰ ਕੀਤਾ ਹੈ ਔਰ ਜੇ ਮੈਂਬਰ ਸਾਹਿਬ ਕਹਿਣਗੇ, ਕਿਉਂਕਿ ਪੰਜਾਬ ਦੇ ਵਿੱਤੀ ਸਾਧਨਾਂ ਵਿੱਚ ਲਾਟਰੀਜ਼ ਵਲੋਂ ਬਹੁਤ ਵੱਡਾ ਯੋਗਦਾਨ ਪੈਂਦਾ ਹੈ, ਲੇਕਿਨ ਅਸੀ ਵਿਚਾਰ ਕਰਾਂਗੇ ।

---

* Placed in the Library.

**श्रीमती लक्ष्मी कांता चावला :** स्पीकर साहिब, मेरा एक और प्रश्न यह है कि क्या सरकार यह आंकड़े इक्ट्ठे करेगी कि लाटरियों के कारण कितने परिवारों के बर्तन बिक गये और कितनों ने आत्म हत्या की ? सौ करोड़ रुपये लाभ ही न कमाया जाये ।

**ਸ਼੍ਰੀ ਸਪੀਕਰ :** ਇਹ ਤਾਂ ਪੋਸੀਬਲ ਨਹੀਂ ਹੈ ।

**श्रीमती लक्ष्मी कांता चावला :** स्पीकर साहिब, क्या impossible है ? मैंने तो सुना है कि impossible लफज कर्मशील लोगों की डिक्शनरी में नहीं होता ।

**ਸ਼੍ਰੀ ਸਪੀਕਰ :** ਹੁਣ ਰੈਗੂਲਰ ਸੂਚੀ ਦੇ ਪ੍ਰਸ਼ਨ ਲਏ ਜਾਣਗੇ ।

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2425

**ਸ਼੍ਰੀ ਸਪੀਕਰ :** ਇਹ ਪ੍ਰਸ਼ਨ ਸਬੰਧਤ ਮੈਂਬਰ ਚੌਧਰੀ ਮੋਹਨ ਲਾਲ ਬਹਿਰਾਮ ਵੱਲੋਂ ਵਿਦਡਰਾਅ ਕਰ ਲਿਆ ਗਿਆ ਹੈ । ਅਗਲਾ ਪ੍ਰਸ਼ਨ, ਬੀਬੀ ਚਾਵਲਾ ਜੀ ।

-----

### ਦਿਹਾੜੀਦਾਰਾਂ/ਤਦਅਰਥ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਿਤ ਕਰਨਾ

*2312. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਦੇ ਪ੍ਰਾਹੁਣਾਚਾਰੀ ਵਿਭਾਗ ਵਿੱਚ ਇਸ ਸਮੇਂ ਕੰਮ ਕਰ ਰਹੇ ਦਿਹਾੜੀਦਾਰਾਂ/ਤਦਅਰਥ ਕਰਮਚਾਰੀਆਂ ਦੀ ਅਹੁਦੇ-ਵਾਰ ਗਿਣਤੀ ਕਿੰਨੀ-ਕਿੰਨੀ ਹੈ ।

(ਅ) ਪ੍ਰਾਹੁਣਾਚਾਰੀ ਵਿਭਾਗ ਦੇ ਅਜਿਹੇ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਪਿਛਲੇ ਪੰਜ ਸਾਲਾਂ ਦੌਰਾਨ ਸਥਾਈ ਆਸਾਮੀਆਂ ਵਿਰੁੱਧ ਭਰਤੀ ਕੀਤੇ ਗਏ ਸਨ ਅਤੇ ਉਨ੍ਹਾਂ ਆਸਾਮੀਆਂ ਦੇ ਨਾਂ ਕੀ ਹਨ ਜਿਨ੍ਹਾਂ ਤੇ ਉਕਤ ਕਰਮਚਾਰੀ ਭਰਤੀ ਕੀਤੇ ਗਏ ਸਨ;

(ੲ) ਉਕਤ ਦਿਹਾੜੀਦਾਰਾਂ/ਤਦਅਰਥ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਕਦੋਂ ਤੱਕ ਨਿਯਮਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਅਤੇ (ਅ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਦੋ ਦਿਹਾੜੀਦਾਰਾਂ ਜਿਨ੍ਹਾਂ ਨੇ 3 ਸਾਲ ਦੀ ਸੇਵਾ ਪੂਰੀ ਕਰ ਲਈ ਹੈ, ਦੀਆਂ ਸੇਵਾਵਾਂ ਰੈਗੂਲਰ ਆਸਾਮੀਆਂ ਵਿਰੁੱਧ ਮਿਤੀ 30 ਜੂਨ, 2001 ਤੱਕ ਰੈਗੂਲਰ ਕਰ ਦਿੱਤੀਆਂ ਜਾਣਗੀਆਂ। ਇਹ ਸਰਕਾਰ ਵਲੋਂ ਲਏ ਗਏ ਫੈਸਲੇ ਅਨੁਸਾਰ ਹੈ। ਜਿਥੋਂ ਤੀਕ ਐਡਹਾਕ ਕਰਮਚਾਰੀਆਂ, ਜਿਹੜੇ ਕਿ ਗਿਣਤੀ ਵਿੱਚ 6 ਹਨ, ਨੂੰ ਰੈਗੂਲਰ ਕਰਨ ਦਾ ਸਬੰਧ ਹੈ, ਮਾਮਲਾ ਮਾਨਯੋਗ ਸੁਪਰੀਮ ਕੋਰਟ ਵਿੱਚ ਲੰਬਿਤ ਹੈ।

-----

## ਸਟੇਟਮੈਂਟ

**(I) ਦਿਹਾੜੀਦਾਰ ਮੁਲਾਜ਼ਮ :**

| | | | |
|---|---|---|---|
| (ੳ) | (i) | ਮੇਟ/ਮਸਾਲਚੀ/ਵੇਟਰ | = 66 |
| | (ii) | ਸਫਾਈ ਸੇਵਕ | = 03 |
| | | ਕੁੱਲ ਦਿਹਾੜੀਦਾਰ | = 69 |

**(II) ਐਡਹਾਕ ਮੁਲਾਜ਼ਮ :**

| | | | |
|---|---|---|---|
| | (i) | ਸਟੈਨੋ-ਟਾਈਪਿਸਟ | = 01 |
| | (ii) | ਕਲਰਕ | = 05 |
| | | ਕੁੱਲ ਐਡਹਾਕ ਮੁਲਾਜ਼ਮ | = 06 |
| | | ਕੁੱਲ ਜੋੜ : | = 75 |
| (ਅ) | (i) | ਸਟੈਨੋ-ਟਾਈਪਿਸਟ | = 01 |
| | (ii) | ਕਲੱਰਕ | = 05 |
| | | ਕੁੱਲ ਕਰਮਚਾਰੀ | = 06 |

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਜਿਨ੍ਹਾਂ ਦਿਹਾੜੀਦਾਰ ਕਰਮਚਾਰੀਆਂ ਦੀ ਸਰਵਿਸ 9 ਸਾਲ, 6 ਸਾਲ ਅਤੇ 3 ਸਾਲ ਕੰਪਲੀਟ ਹੋ ਚੁੱਕੀ ਹੈ, ਉਨ੍ਹਾਂ ਨੂੰ ਹਾਲੇ ਤੱਕ ਕਿਉਂ ਨਹੀਂ ਪੱਕਾ ਕੀਤਾ ਗਿਆ ? ਇਥੇ ਜਵਾਬ ਵਿੱਚ ਦੱਸਿਆ ਗਿਆ ਹੈ ਕਿ ਜਿਨ੍ਹਾਂ ਦੀ ਸਰਵਿਸ ਜੂਨ, 2001 ਨੂੰ 3 ਸਾਲ ਦੀ ਹੋ ਜਾਵੇਗੀ ਉਨ੍ਹਾਂ ਨੂੰ ਪੱਕਾ ਕਰ ਦਿੱਤਾ ਜਾਵੇਗਾ। ਫੇਰ ਜਿਨ੍ਹਾਂ ਦਿਹਾੜੀਦਾਰਾਂ ਦੀ ਸਰਵਿਸ 6 ਸਾਲ ਅਤੇ 9 ਸਾਲ ਤੱਕ ਦੀ ਹੋ ਗਈ ਹੈ, ਉਨ੍ਹਾਂ ਦਿਹਾੜੀਦਾਰਾਂ ਨੂੰ ਕਿਉ ਨਹੀਂ ਪੱਕਾ ਕੀਤਾ ਗਿਆ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜੀਆਂ ਰੈਗੂਲਰ ਆਸਾਮੀਆਂ ਹੁੰਦੀਆਂ ਹਨ, ਉਨ੍ਹਾਂ ਦੇ ਅਗੇਂਸਟ ਹੀ ਪੱਕਾ ਕੀਤਾ ਜਾਂਦਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਦਾ ਉੱਤਰ ਨਹੀਂ ਆਇਆ ਹੈ । ਇਨ੍ਹਾਂ ਨੇ ਕਿਹਾ ਹੈ ਕਿ ਜਿਨ੍ਹਾਂ ਦੀ ਸਰਵਿਸ ਜੂਨ, 2001 ਨੂੰ 3 ਸਾਲ ਦੀ ਹੋ ਜਾਵੇਗੀ, ਉਨ੍ਹਾਂ ਨੂੰ ਰੈਗੂਲਰ ਕਰ ਦਿੱਤਾ ਜਾਵੇਗਾ । ਫੇਰ ਜਿਨ੍ਹਾਂ ਦੀ 9 ਸਾਲ ਦੀ, ਕਿਸੇ ਦੀ 7 ਸਾਲ ਦੀ ਅਤੇ ਕਿਸੇ ਦੀ 6 ਸਾਲ ਦੀ ਸਰਵਿਸ ਹੈ, ਉਨ੍ਹਾਂ ਨੂੰ ਕਿਉਂ ਨਹੀਂ ਪੱਕਾ ਕੀਤਾ ਗਿਆ ? ਉਹ ਹਾਲੇ ਤੱਕ ਐਡਹਾਕ ਤੇ ਕਿਉਂ ਚਲ ਰਹੇ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਨ੍ਹਾਂ ਦੀ ਸਰਵਿਸ 3 ਸਾਲ ਦੀ ਹੋ ਜਾਂਦੀ ਹੈ ਉਸ ਨੂੰ ਰੈਗੂਲਰ ਕਰਨ ਲਈ ਕੰਸਿਡਰ ਕੀਤਾ ਜਾਂਦਾ ਹੈ ਅਤੇ ਇਹ ਰੈਗੂਲਰ ਆਸਾਮੀਆਂ ਤੇ ਹੀ ਕੰਸਿਡਰ ਕੀਤਾ ਜਾਂਦਾ ਹੈ । ਜਿੰਨੀਆਂ ਰੈਗੂਲਰ ਆਸਾਮੀਆਂ ਖਾਲੀ ਹੁੰਦੀਆਂ ਹਨ, ਉਨ੍ਹਾਂ ਲਈ ਹੀ ਕੰਸਿਡਰ ਕੀਤਾ ਜਾਂਦਾ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਫੇਰ 6 ਸਾਲ, 7 ਸਾਲ, 8 ਸਾਲ ਦੀ ਸਰਵਿਸ ਵਾਲੇ ਕਿਉਂ ਰਹਿ ਜਾਂਦੇ ਹਨ ਜਦ ਕਿ ਪੱਕੇ ਕਰਨ ਲਈ 3 ਸਾਲ ਦੀ ਰੈਗੂਲਰ ਸਰਵਿਸ ਦੀ ਲੋੜ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਜਿਸ ਦੀ 3 ਸਾਲ ਦੀ ਸਰਵਿਸ ਰੈਗੂਲਰ ਹੁੰਦੀ ਹੈ ਉਸ ਨੂੰ ਰੈਗੂਲਰ ਆਸਾਮੀ ਲਈ ਕੰਸਿਡਰ ਕੀਤਾ ਜਾਂਦਾ ਹੈ । ਪੱਕੇ ਕਰਨ ਲਈ ਸਰਕਾਰ ਵਲੋਂ 3 ਸਾਲ ਦੀ ਮੀਨੀਮਮ ਰੈਗੂਲਰ ਸਰਵਿਸ ਦੀ ਕੰਡੀਸ਼ਨ ਰੱਖੀ ਹੋਈ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਹ ਕੱਲ੍ਹ ਸਦਨ ਵਿੱਚ ਜਵਾਬ ਦੇ ਦੇਣ ।

**ਮੁੱਖ ਮੰਤਰੀ :** ਮੈ ਇਨ੍ਹਾਂ ਨੂੰ ਅੱਜ ਹੀ ਦੱਸ ਦੇਵਾਂਗਾ, ਪਰ ਸਦਨ ਵਿੱਚ ਨਹੀਂ ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2432**

**ਸ਼੍ਰੀ ਸਪੀਕਰ :** ਇਹ ਪ੍ਰਸ਼ਨ ਮਿਤੀ 27 ਮਾਰਚ, 2001 ਲਈ ਮੁਲਤਵੀ ਕੀਤਾ ਜਾਂਦਾ ਹੈ ।

---

**ਓਪਨ ਯੂਨੀਵਰਸਿਟੀ ਦੀ ਸਥਾਪਨਾ**

***2442. (1) ਸਰਦਾਰ ਮੱਖਣ ਸਿੰਘ**
**(2) ਸਰਦਾਰ ਸੁਖਵਿੰਦਰ ਸਿੰਘ ਔਲਖ** :- ਕੀ ਉਚੇਰੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਓਪਨ ਯੂਨੀਵਰਸਿਟੀ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮਾਸਟਰ ਮੋਹਨ ਲਾਲ :** ਨਹੀਂ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਪੰਜਾਬ ਵਿੱਚ ਓਪਨ ਯੂਨੀਵਰਸਿਟੀ ਨਾ ਖੋਲ੍ਹਣ ਦੇ ਕੀ ਕਾਰਣ ਹਨ ? ਕੀ ਫੰਡਜ਼ ਦੀ ਘਾਟ ਕਰਕੇ ਓਪਨ ਯੂਨੀਵਰਸਿਟੀ ਨਹੀਂ ਖੋਲ੍ਹੀ ਜਾ ਰਹੀ ?

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਵਿੱਚ ਪਹਿਲੇ ਹੀ 3 ਯੂਨੀਵਰਸਿਟੀਆਂ ਓਪਨ ਯੂਨੀਵਰਸਿਟੀ ਦਾ ਕੰਮ ਕਰ ਰਹੀਆਂ ਹਨ ਅਤੇ ਇਨ੍ਹਾਂ ਵਲੋਂ ਉਨ੍ਹਾਂ ਵਿਦਿਆਰਥੀਆਂ ਲਈ ਜਿਹੜੇ

ਦੂਰ-ਦਰਾਜ ਇਲਾਕਿਆਂ ਵਿੱਚ ਰਹਿੰਦੇ ਹਨ, ਕਾਰਸਪੌਂਡੈਂਸ ਕੋਰਸਿਜ ਪੋਸਟਗਰੈਜੂਏਟ ਲੈਵਲ ਤੇ ਖੋਲ੍ਹੇ ਹੋਏ ਹਨ । ਇਸ ਕਰਕੇ ਇਹ 3 ਯੂਨੀਵਰਸਿਟੀਆਂ ਓਪਨ ਯੂਨੀਵਰਸਿਟੀ ਦਾ ਕੰਮ ਪਹਿਲੇ ਹੀ ਕਰ ਰਹੀਆਂ ਹਨ ਅਤੇ ਪਰਪਜ਼ ਸੋਲਵ ਕਰ ਰਹੀਆਂ ਹਨ ।

-----

### ਕਾਲਜ ਲਾਇਬ੍ਰੇਰੀਅਨਾਂ ਦੇ ਕਾਡਰ ਦਾ ਮਿਲਾਉਣਾ

*2443. (1) ਸਰਦਾਰ ਮੱਖਣ ਸਿੰਘ
(2) ਸਰਦਾਰ ਸੁਖਵਿੰਦਰ ਸਿੰਘ ਔਲਖ } :-ਕੀ ਉਚੇਰੀ ਸਿੱਖਿਆ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਕਾਲਜ ਕਾਡਰ ਦੇ ਲਾਇਬ੍ਰੇਰੀਅਨਾਂ ਨੂੰ ਵਿਦਿਅਕ/ਟੀਚਿੰਗ ਅਮਲੇ ਦੇ ਕਾਡਰ ਵਿੱਚ ਮਿਲਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਮਾਸਟਰ ਮੋਹਨ ਲਾਲ :** ਨਹੀ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿੱਚ ਕਿਹਾ ਹੈ ਕਿ "ਨਹੀਂ ਜੀ" ਪਰ ਲਾਇਬ੍ਰੇਰੀਅਨ ਟੀਚਿੰਗ ਕਾਡਰ ਵਿੱਚ ਕਿਉਂ ਨਹੀਂ ਮਿਲਾਏ ਜਾ ਸਕਦੇ ਅਤੇ ਕੀ ਇਸ ਵਿੱਚ ਕੋਈ ਕਾਨੂੰਨੀ ਅੜਚਨ ਹੈ ?

**ਮੰਤਰੀ :** ਲਾਇਬ੍ਰੇਰੀਅਨ ਦਾ ਕਾਡਰ ਵੱਖਰਾ ਹੈ, ਟੀਚਰਜ਼ ਦਾ ਵੱਖਰਾ ਹੈ । ਲੈਕਚਰਾਰ ਦਾ ਪੇ-ਸਕੇਲ ਵੀ ਅੱਗੇ ਜਾ ਕੇ ਵੱਖਰਾ ਹੋ ਜਾਂਦਾ ਹੈ । ਲਾਇਬ੍ਰੇਰੀਅਨ ਦਾ ਨਾਨ-ਟੀਚਿੰਗ ਕੰਮ ਹੈ ਅਤੇ ਪ੍ਰੋਫੈਸਰਾਂ ਦਾ ਪੜ੍ਹਾਉਣ ਦਾ ਕੰਮ ਹੈ । ਇਸ ਕਰਕੇ ਇਹ ਦੋਨੋ ਕਾਡਰ ਮਿਲਾਏ ਨਹੀਂ ਜਾ ਸਕਦੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੰਤਰੀ ਜੀ ਦੱਸਣ ਕਿ ਲਾਇਬ੍ਰੇਰੀਅਨ ਦਾ ਕਾਡਰ ਕੀ ਹੈ ਅਤੇ ਦੂਸਰੇ ਦਾ ਕਾਡਰ ਕੀ ਹੈ ?

**ਮੰਤਰੀ :** ਲਾਇਬ੍ਰੇਰੀਅਨ ਕਲਾਸ-2 ਅਫਸਰ ਹਨ ਅਤੇ ਜਿਹੜੇ ਲੈਕਚਰਾਰ ਹਨ ਉਹ ਕਲਾਸ-1 ਅਫਸਰ ਹਨ । ਇਸ ਕਰਕੇ ਇਨ੍ਹਾਂ ਦਾ ਕਾਡਰ ਵੱਖਰਾ-ਵੱਖਰਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਕੀ ਕਈ ਕਾਲਜਾਂ ਵਿੱਚ ਲਾਇਬ੍ਰੇਰੀਅਨ ਵੀ ਪੜ੍ਹਾ ਰਹੇ ਹਨ ? ਕੀ ਕੋਈ ਅਜਿਹੀ ਗੱਲ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀ ਆਇਆ ।)

**ਸ੍ਰੀ ਸਪੀਕਰ :** ਚਾਵਲਾ ਜੀ, ਤੁਸੀਂ ਦੱਸੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਜਦੋ ਲਾਇਬ੍ਰੇਰੀਅਨ ਦੀ ਭਰਤੀ ਹੁੰਦੀ ਹੈ ਤਾਂ ਸਿੱਖਿਆ ਯੋਗਤਾਵਾਂ ਜਿਹੜੀਆਂ ਹਨ ਕੀ ਉਹ ਲੈਕਚਰਾਰ ਦੇ ਬਰਾਬਰ ਹੁੰਦੀਆਂ ਹਨ ਜਾਂ ਘੱਟ, ਵੱਧ ਹਨ ? ਪਹਿਲਾਂ ਇਨ੍ਹਾਂ ਦੋਨਾਂ ਦਾ ਇਕੋ ਕਾਡਰ ਤਹਿ ਹੋ ਗਿਆ ਸੀ । ਕਾਲਜ ਅਧਿਆਪਕ ਅਤੇ ਲਾਇਬ੍ਰੇਰੀਅਨ ਦੀਆਂ ਸਿੱਖਿਆ ਯੋਗਤਾਵਾਂ ਇਕੋ ਹਨ ਜਾਂ ਇਨ੍ਹਾਂ ਵਿੱਚ ਕੋਈ ਅੰਤਰ ਰੱਖਿਆ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਲਾਇਬ੍ਰੇਰੀਅਨ ਅਤੇ ਲੈਕਚਰਾਰ ਲਈ ਸਿਖਿਅਕ ਯੋਗਤਾਵਾਂ ਬਰਾਬਰ ਹਨ । ਇਨੀਸ਼ਿਅਲ ਪੇ-ਸਕੇਲ ਵੀ ਬਰਾਬਰ ਹਨ । ਪਰ 4, 5, 6 ਸਾਲਾਂ ਬਾਅਦ ਉਨ੍ਹਾਂ ਦੇ ਸਕੇਲ ਵੱਖ ਹੋ ਜਾਂਦੇ ਹਨ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਸਰਕਾਰ ਇਨ੍ਹਾਂ ਦੋਨਾਂ ਨੂੰ ਬਰਾਬਰ ਕਰਨ ਤੇ ਵਿਚਾਰ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਪ੍ਰੋਫੈਸਰ ਦਾ ਆਪਣਾ ਕੰਮ ਹੈ ਅਤੇ ਲਾਇਬ੍ਰੇਰੀਅਨ ਦਾ ਆਪਣਾ ਕੰਮ ਹੈ । ਲਾਇਬ੍ਰੇਰੀਅਨ ਦਾ ਨਾਨ-ਟੀਚਿੰਗ ਕੰਮ ਹੈ ਅਤੇ ਪ੍ਰੋਫੈਸਰ ਦਾ ਟੀਚਿੰਗ ਦਾ ਕੰਮ ਹੈ । ਇਨ੍ਹਾਂ ਨੇ ਆਪਣੇ-ਆਪਣੇ ਕੰਮ ਕਰਨੇ ਹਨ ਅਤੇ ਆਪਣੇ-ਆਪਣੇ ਦਾਇਰੇ ਵਿਚ ਰਹਿਣਾ ਹੈ । ਸਵਾਲ ਹੀ ਪੈਦਾ ਨਹੀ ਹੁੰਦਾ ਹੈ ਕਿ ਇਨ੍ਹਾਂ ਨੂੰ ਬਰਾਬਰ ਕਰ ਦੇਈਏ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੰਤਰੀ ਜੀ ਲੈਕਚਰਾਰਾਂ ਦੇ ਨਾਲ ਕਮਿਟਮੈਂਟ ਕਰਕੇ ਆਏ ਹਨ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ...

**ਸ਼੍ਰੀ ਸਪੀਕਰ :** ਤੁਸੀਂ ਬੇਨਤੀ ਨਾ ਕਰੋ, ਕੁਐਸਚਨ ਕਰੋ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈ ਬੇਨਤੀ ਹੀ ਕਰ ਰਿਹਾ ਹਾਂ । ਹਰ ਇਕ ਦਾ ਆਪਣਾ-ਆਪਣਾ ਅੰਦਾਜ਼ ਹੁੰਦਾ ਹੈ । ਤੁਸੀ ** ਨਾ ਕਰਿਆ ਕਰੋ ।

**ਸ਼੍ਰੀ ਸਪੀਕਰ:** ** ਲਫਜ਼ ਐਕਸਪੰਜ ਕਰ ਦਿਓ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਜਦੋਂ ਕੋਈ ਫਾਈਨੈਂਸ਼ਲ ਬੋਝ ਸਰਕਾਰ ਤੇ ਨਹੀਂ ਪੈਂਦਾ ਤਾਂ ਦੋਨਾਂ ਕਾਡਰਾਂ ਨੂੰ ਇਕ ਕਰਨ ਵਿੱਚ ਕੀ ਨੁਕਸਾਨ ਹੈ ?

**ਮੰਤਰੀ :** ਲਾਇਬ੍ਰੇਰੀਅਨ ਨੇ ਆਪਣੇ ਕਾਡਰ ਵਿੱਚ ਸਟੈਪ-ਅੱਪ ਲੈਣੀ ਹੈ ਅਤੇ ਲੈਕਚਰਾਰ ਨੇ ਆਪਣੇ ਕਾਡਰ ਵਿਚ ਸਟੈਪ-ਅੱਪ ਲੈਣੀ ਹੈ । ਇਨ੍ਹਾਂ ਨੂੰ ਆਪਣੇ-ਆਪਣੇ ਕਾਡਰਾਂ ਵਿਚ ਸਟੈਪ-ਅੱਪ ਦੇਣੀ ਹੈ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪਰਮੋਸ਼ਨ ਬਾਰੇ ਨਹੀਂ ਪੁੱਛਿਆ ਸੀ । ਮੈਂ ਤਾਂ ਇਹ ਗੱਲ ਕਹੀ ਹੈ ਕਿ ਜਦੋਂ ਦੋਨਾਂ ਦੀ ਕੁਆਲੀਫਿਕੇਸ਼ਨ ਬਰਾਬਰ ਹੈ ਅਤੇ ਪੰਜਾਬ ਸਰਕਾਰ ਤੇ ਕੋਈ ਫਾਈਨੈਂਸ਼ਲ ਬੋਝ ਵੀ ਨਹੀਂ ਪੈਂਦਾ ਤਾ ਡਿਪਾਰਟਮੈਂਟ ਨੂੰ ਸਨਮਾਨ ਦੇਣ ਵਿੱਚ ਕੀ ਫਰਕ ਪੈਂਦਾ ਹੈ ?

**ਸ਼੍ਰੀ ਸਪੀਕਰ :** ਮੰਤਰੀ ਜੀ, ਕੀ ਉਨ੍ਹਾਂ ਨੂੰ ਬਰਾਬਰ ਲਿਆ ਸਕਦੇ ਹੋ ?

**ਮੰਤਰੀ :** ਨਹੀਂ ਜੀ, ਬਰਾਬਰ ਨਹੀਂ ਲਿਆ ਸਕਦੇ ।

---

**ਸ਼੍ਰੀ ਸਪੀਕਰ :** ਅਗਲਾ ਪ੍ਰਸ਼ਨ, ਸਰਦਾਰ ਸ਼ੇਰ ਸਿੰਘ ।

---

*Expunged as ordered by the Chair.

**ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਦਿਹਾਤੀ ਜਲ ਸਪਲਾਈ ਸਕੀਮਾਂ**

*2428. **ਸਰਦਾਰ ਸ਼ੇਰ ਸਿੰਘ :** ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਜ਼ਿਲ੍ਹਾ ਫਿਰੋਜ਼ਪੁਰ ਦੀ ਫਾਜ਼ਿਲਕਾ ਤਹਿਸੀਲ ਵਿੱਚ ਪੈਂਦੇ ਪਿੰਡਾਂ ਕੱਟੀਆਂਵਾਲਾ ਬੋਦਲਾ, ਚੱਕ ਪੰਜ ਕੋਹੀ ਅਤੇ ਜਲਾਲਾਬਾਦ ਤਹਿਸੀਲ ਵਿੱਚ ਪੈਂਦੇ ਪਿੰਡ ਮੰਡੀ ਰੋੜਾਂਵਾਲੀ ਵਿੱਚ ਦਿਹਾਤੀ ਜਲ ਸਪਲਾਈ ਸਕੀਮਾਂ ਅਧੀਨ ਕਿੰਨੇ ਯੂਨਿਟ ਬੰਦ ਪਏ ਹਨ;

(ਅ) ਕੀ ਉਕਤ ਵਰਣਿਤ ਯੂਨਿਟਾਂ ਨੂੰ ਪਾਣੀ ਦੀ ਸਪਲਾਈ ਕੀਤੀ ਜਾ ਰਹੀ ਹੈ; ਜੇਕਰ ਨਹੀ, ਤਾਂ ਪਾਣੀ ਦੀ ਸਪਲਾਈ ਕਿੰਨੇ ਸਮੇਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਰਾਜਾ ਨਰਿੰਦਰ ਸਿੰਘ :** (ੳ) ਇਹ ਸਕੀਮਾਂ ਨਹਿਰੀ ਪਾਣੀ ਤੇ ਅਧਾਰਤ ਹਨ ਤੇ ਪੁਰਾਣੀਆਂ ਸਕੀਮਾਂ ਹਨ, ਪੇਂਡੂ ਜਲ ਸਪਲਾਈ ਸਕੀਮ ਜਿਹੜੀ ਘੱਟਿਆਂਵਾਲੀ ਬੋਦਲਾ ਦੀ ਹੈ, ਉਸ ਦੇ 14 ਪਿੰਡਾਂ ਵਿਚੋਂ 6 ਪਿੰਡਾਂ ਵਿੱਚ ਪਾਣੀ ਨਹੀਂ ਜਾ ਰਿਹਾ ਅਤੇ ਪੇਂਡੂ ਜਲ ਸਪਲਾਈ ਸਕੀਮ, ਚੱਕ ਪੰਜ ਕੋਹੀ ਦੇ 19 ਪਿੰਡਾਂ ਵਿਚੋਂ 5 ਪਿੰਡਾਂ ਵਿੱਚ ਪਾਣੀ ਨਹੀਂ ਜਾ ਰਿਹਾ ਜਦੋਂ ਕਿ ਜਲ ਸਪਲਾਈ ਸਕੀਮ, ਮੰਡੀ ਰੋੜਾਂਵਾਲੀ ਮੁਕੰਮਲ ਤੌਰ ਤੇ ਚਾਲੂ ਹਾਲਤ ਵਿੱਚ ਹੈ ।

(ਅ) ਪੇਂਡੂ ਜਲ ਸਪਲਾਈ ਸਕੀਮ, ਘੱਟਿਆਂਵਾਲੀ ਬੋਦਲਾ ਦੇ 2 ਬੰਦ ਯੂਨਿਟਾਂ - ਪਿੰਡ ਚੱਕ ਬਨਵਾਲਾ ਅਤੇ ਚੱਕ ਡਬਵਾਲਾ ਦੀ ਰਾਇਜਿੰਗ ਮੇਨ ਦੀ ਲੀਕੇਜ ਦੀ ਰਿਪੇਅਰ ਕਰਨ ਉਪਰੰਤ ਇਕ ਮਹੀਨੇ ਵਿੱਚ ਪਾਣੀ ਦੀ ਸਪਲਾਈ ਬਹਾਲ ਕਰ ਦਿੱਤੀ ਜਾਵੇਗੀ । ਇਨ੍ਹਾਂ ਵਿੱਚ ਲੀਕੇਜ ਹੋ ਗਈ ਸੀ , ਉਥੇ ਸੜਕ ਬਣਨ ਦੇ ਕਾਰਨ ਹੈਵੀ ਟਰੈਫਿਕ ਨਾਲ ਤੇ ਰੋਡ ਰੋਲਰ ਨਾਲ ਇਹ ਡੈਮੇਜ ਹੋ ਗਈ ਸੀ । **ਅਸੀਂ ਹੁਣ ਇਹ ਲੀਕੇਜ ਹਟਾ ਕੇ ਇਸ ਕੰਮ ਨੂੰ ਮੁਕੰਮਲ ਕਰ ਦਿਆਂਗੇ ।**

**ਦੋਵੇਂ ਸਕੀਮਾਂ ਦੇ ਬਾਕੀ ਦੇ 9 ਯੂਨਿਟਾਂ ਨੂੰ ਪਾਣੀ ਦੀ ਸਪਲਾਈ ਨਾ ਟਾਲਣਯੋਗ ਤਕਨੀਕੀ ਕਾਰਣਾਂ ਕਰਕੇ ਬੰਦ ਹੈ । ਫਿਰ ਵੀ ਫੰਡਜ਼ ਪ੍ਰਾਪਤ ਹੋਣ ਉਪਰੰਤ ਇਨ੍ਹਾਂ ਸਕੀਮਾਂ ਦੀ ਆਗੂਮੈਨਟੇਸ਼ਨ ਦਾ ਕੰਮ 2 ਸਾਲ ਦੇ ਸਮੇਂ ਵਿੱਚ ਮੁਕੰਮਲ ਕਰ ਲਿਆ ਜਾਵੇਗਾ ।**

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਦੱਸਿਆ ਹੈ ਕਿ ਘੱਟਿਆਂਵਾਲੀ ਬੋਦਲਾ ਦੀ ਪੇਂਡੂ ਜਲ ਸਪਲਾਈ ਸਕੀਮ ਅਧੀਨ ਪੈਂਦੇ 14 ਪਿੰਡਾਂ ਵਿਚੋਂ 6 ਯੂਨਿਟ ਜਿਹੜੇ ਹਨ, ਉਹ ਬੰਦ ਹਨ ਤੇ ਬਾਕੀ ਦੇ ਚਲ ਰਹੇ ਹਨ । ਕੀ ਮੰਤਰੀ ਜੀ ਦੱਸਣਗੇ ਕਿ ਘੱਟਿਆਂਵਾਲੀ ਬੋਦਲਾ ਨੂੰ, ਜਿਸ ਪਿੰਡ ਵਿਚੋਂ ਵਾਟਰ ਸਪਲਾਈ ਦੀ ਸਕੀਮ ਚਲ ਰਹੀ ਹੈ, ਉਸ ਪਿੰਡ ਨੂੰ ਪਾਣੀ ਪੂਰਾ ਦਿੱਤਾ ਜਾ ਰਿਹਾ ਹੈ ਜਾਂ ਨਹੀ ?

**ਮੰਤਰੀ :** ਇਹਦੇ ਵਿੱਚ ਪਾਣੀ ਤਾਂ ਇਸ ਸਕੀਮ ਦੇ ਤਹਿਤ ਪੂਰਾ ਦਿੱਤਾ ਜਾਂਦਾ ਹੈ ਹਾਲੇ ਲੇਕਿਨ ਅਸੀਂ ਨਾਬਾਰਡ ਦੀ ਸਕੀਮ, ਜੋ ਬਾਦਲ ਸਾਹਿਬ ਨੇ ਸੈਂਟਰ ਗੌਰਮਿੰਟ ਨਾਲ ਗੱਲ ਕਰਨ ਤੋ ਬਾਅਦ ਤੇ ਕਾਫੀ ਐਫਰਟਸ ਕਰਨ ਤੋਂ ਬਾਅਦ ਇਥੇ ਲਿਆਂਦੀ ਹੈ, ਜਿਸ ਦੇ ਨਾਲ ਅਸੀਂ ਸਾਰੇ ਪਿੰਡਾਂ ਨੂੰ ਹੁਣ ਸੈਪਰੇਟ-ਸੈਪਰੇਟ ਕਰਕੇ ਪਾਣੀ ਦੇ ਸਕਾਂਗੇ ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਇਹ ਜੋ 3 ਸਕੀਮਾਂ ਮੇਰੇ ਹਲਕੇ ਵਿੱਚ ਪੈਂਦੀਆਂ ਹਨ, ਮੈਂ ਸਤਿਕਾਰਯੋਗ ਮੰਤਰੀ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ ਤੇ ਇਨ੍ਹਾਂ ਤੋਂ ਪੁੱਛਦਾ

[ ਸਰਦਾਰ ਸ਼ੇਰ ਸਿੰਘ ]

ਵੀ ਹਾਂ ਕਿ ਇਹ ਤਿੰਨੇ ਜਿਹੜੀਆਂ ਸਕੀਮਾਂ ਹਨ, ਇਹ ਬਿਲਕੁਲ ਬੰਦ ਪਈਆਂ ਹਨ। ਘੱਟਿਆਂ-ਵਾਲੀ ਬੋਦਲਾ ਦੀ 14 ਪਿੰਡਾਂ ਦੀ ਸਕੀਮ ਹੈ ਜਿਸ ਦੇ 6 ਪਿੰਡਾਂ ਵਿੱਚ ਹੀ ਪਾਣੀ ਬੰਦ ਨਹੀਂ ਬਲਕਿ 14 ਪਿੰਡਾਂ ਵਿਚੋਂ ਕਿਸੇ ਇਕ ਪਿੰਡ ਨੂੰ ਵੀ ਪਾਣੀ ਨਹੀਂ ਮਿਲ ਰਿਹਾ। ਦੂਸਰੀ ਮੰਡੀ ਰੋੜੀਆਂ ਵਾਲੀ ਦੀ ਸਕੀਮ ਦੇ ਤਹਿਤ ਵੀ ਅੱਜ ਤੱਕ ਕਿਸੇ ਪਿੰਡ ਨੂੰ ਪਾਣੀ ਨਹੀਂ ਮਿਲਦਾ ਤੇ ਨਹਿਰੀ ਪਾਣੀ ਦੀ ਸਪਲਾਈ ਵੀ ਨਹੀਂ ਮਿਲਦੀ। ਤੀਸਰੀ ਜਿਹੜੀ ਚੱਕ ਪੰਜ ਕੋਹੀ ਦੀ ਸਕੀਮ ਹੈ, ਉਸਦੇ ਤਹਿਤ ਪੈਂਦੇ 19 ਪਿੰਡਾਂ ਵਿਚੋਂ ਦੋ ਬੂੰਦਾਂ ਤੋਂ ਵੱਧ ਕਿਸੇ ਵੀ ਪਿੰਡ ਨੂੰ ਪਾਣੀ ਨਹੀਂ ਮਿਲਦਾ। ਕੀ ਕਿਰਪਾ ਕਰਕੇ ਮੰਤਰੀ ਜੀ ਦੋਬਾਰਾ ਫੰਡ ਦੇ ਕੇ, ਛੋਟੇ-ਛੋਟੇ ਯੂਨਿਟ ਬਣਾ ਕੇ ਇਨ੍ਹਾਂ ਪਿੰਡਾਂ ਨੂੰ ਪਾਣੀ ਦੀ ਸਪਲਾਈ ਕਰਾਉਣੀ ਯਕੀਨੀ ਬਣਾਉਗੇ ?

**ਮੰਤਰੀ :** ਮੈਂ ਜਿਵੇਂ ਬੇਨਤੀ ਕੀਤੀ ਹੈ, ਸੀ.ਐਮ. ਸਾਹਿਬ ਦੇ ਐਫ਼ਰਟਸ ਨਾਲ ਇਸਦਾ ਪ੍ਰਾਜੈਕਟ ਹੀ ਵੱਖਰਾ ਬਣਾ ਦਿੱਤਾ ਗਿਆ ਹੈ। ਇਸ ਪ੍ਰਾਜੈਕਟ ਦੇ ਤਹਿਤ ਨਾਬਾਰਡ ਤੋਂ ਅਮਾਊਂਟ ਸੈਂਕਸ਼ਨ ਹੋਣ ਵਾਲੀ ਹੈ। ਇਹ ਅਮਾਊਂਟ ਸੈਂਕਸ਼ਨ ਹੋਣ ਤੋਂ ਬਾਅਦ ਅਸੀਂ 2 ਸਾਲਾਂ ਦੇ ਅੰਦਰ ਇਸ ਪ੍ਰਾਜੈਕਟ ਨੂੰ ਕੰਪਲੀਟ ਕਰ ਦਿਆਂਗੇ। ਇਹ ਜਿਹੜੇ ਪਿੰਡਾਂ ਦਾ ਜ਼ਿਕਰ ਕਰ ਰਹੇ ਹਨ, ਇਨ੍ਹਾਂ ਵਿੱਚ ਅਸਲ ਪੁਜ਼ੀਸ਼ਨ ਇਹ ਹੈ ਕਿ ਇਹ ਸੂਏ ਦੀ ਟੇਲ ਤੇ ਆਉਂਦੇ ਹਨ ਤੇ ਉਥੇ ਪਾਣੀ ਪੂਰਾ ਨਹੀਂ ਜਾਂਦਾ। ਬਿਜਲੀ ਦੀ ਸਪਲਾਈ ਵੀ 5 ਘੰਟੇ ਦੀ ਹੈ ਜਦੋਂ ਕਿ ਸਾਨੂੰ ਬਿਜਲੀ 16 ਘੰਟੇ ਚਾਹੀਦੀ ਹੈ। ਇਹ ਕੁਝ ਪ੍ਰਾਬਲਮਜ਼ ਹਨ ਜਿਸ ਕਰਕੇ ਸੀ.ਐਮ. ਸਾਹਿਬ ਇਸ ਏਰੀਏ ਵਿੱਚ ਸੰਗਤ ਦਰਸ਼ਨ ਵਾਸਤੇ ਵੀ ਗਏ ਸਨ ਤੇ ਉਸ ਤੋਂ ਬਾਅਦ ਹੀ ਦਿੱਲੀ ਜਾ ਕੇ ਇਹ ਨਵਾਂ ਪ੍ਰਾਜੈਕਟ ਸੈਂਕਸ਼ਨ ਕਰਾ ਕੇ ਲਿਆਏ ਹਨ। ਮੈਂ ਮਾਨਯੋਗ ਮੈਂਬਰ ਨੂੰ ਇਹ ਯਕੀਨ ਦਿਵਾਉਂਦਾ ਹਾਂ ਕਿ ਫੰਡ ਮੁਹੱਈਆ ਹੋਣ ਦੇ ਨਾਲ ਹੀ ਅਸੀਂ ਇਹ ਕੰਮ ਸ਼ੁਰੂ ਕਰ ਦਿਆਂਗੇ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ। ਮੈਂ ਇਕ ਹੋਰ ਬੇਨਤੀ ਕਰਦਾ ਹਾਂ....

**ਸ੍ਰੀ ਸਪੀਕਰ :** ਤੁਸੀ ਕੁਐਸਚਨ ਪੁੱਛੋ।

**ਸਰਦਾਰ ਸ਼ੇਰ ਸਿੰਘ :** ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ ਜਿਹੜੀਆਂ ਵਾਟਰ ਸਪਲਾਈ ਸਕੀਮਾਂ ਚਲ ਰਹੀਆਂ ਹਨ, ਇਨ੍ਹਾਂ ਨੂੰ ਪੇਂਡੂ ਖੇਤਰ ਨਾਲ ਜੋੜਿਆ ਹੋਇਆ ਹੈ। ਇਨ੍ਹਾਂ ਪਿੰਡਾਂ ਨੂੰ, ਇਨ੍ਹਾਂ 19 ਪਿੰਡਾਂ ਨੂੰ ਪਾਣੀ ਦੀ ਸਪਲਾਈ ਲਈ 24 ਘੰਟੇ ਬਿਜਲੀ ਦੀ ਜ਼ਰੂਰਤ ਹੈ। ਕੀ ਇਹ ਇਨ੍ਹਾਂ ਨੂੰ ਇਸ ਗਰਮੀਆਂ ਤੋਂ ਪਹਿਲਾਂ-ਪਹਿਲਾਂ ਪਾਣੀ ਮੁਹੱਈਆ ਕਰਵਾਉਣ ਵਾਸਤੇ 24 ਘੰਟੇ ਬਿਜਲੀ ਦੀ ਲਾਈਨ ਦਾ ਕੁਨੈਕਸ਼ਨ ਦਿਵਾ ਸਕਣਗੇ ?

**ਮੰਤਰੀ :** ਸਪੀਕਰ ਸਾਹਿਬ, ਬਿਜਲੀ ਮਹਿਕਮੇ ਵਾਲੇ 35 ਲੱਖ ਰੁਪਿਆ ਮੰਗਦੇ ਹਨ। ਇਸ ਵਾਸਤੇ 35 ਲੱਖ ਰੁਪਿਆ ਡਿਸਟ੍ਰਿਕਟ ਪਲਾਨਿੰਗ ਬੋਰਡ ਦੇ ਦੇਵੇ ਜਾਂ ਕਿਸੇ ਤਰ੍ਹਾਂ ਹੋਰ ਕੋਈ ਫੰਡ ਆ ਗਏ ਤਾਂ ਫਿਰ ਅਸੀਂ ਵਾਟਰ ਸਪਲਾਈ ਯਕੀਨੀ ਬਣਾ ਦਿਆਂਗੇ।

------

## ਬਸ ਦੁਰਘਟਨਾ ਦੇ ਪੀੜਤਾਂ ਨੂੰ ਐਕਸ ਗ੍ਰੇਸ਼ੀਆ ਗ੍ਰਾਂਟ

***2403. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਠੀਕ ਹੈ ਕਿ ਸਾਲ 1999-2000 ਦੇ ਦੌਰਾਨ ਰੋਪੜ ਨੇੜੇ ਕੋਈ ਬਸ ਨਹਿਰ ਵਿੱਚ ਡਿੱਗੀ ਸੀ ; ਜੇਕਰ ਅਜਿਹਾ ਹੋਵੇ, ਤਾਂ ਇਸ ਦੁਰਘਟਨਾ ਦੇ ਕਾਰਣ ਕਿੰਨੇ ਵਿਅਕਤੀ ਮਰ ਗਏ/ਕਿੰਨੇ ਜ਼ਖਮੀ ਹੋਏ ;

(ਅ) ਉਕਤ ਦੁਰਘਟਨਾ ਵਿੱਚ ਮਰੇ ਅਤੇ ਜ਼ਖਮੀ ਹੋਏ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਅਤੇ ਮ੍ਰਿਤਕ ਦੇ ਨਜ਼ਦੀਕੀ ਰਿਸ਼ਤੇਦਾਰਾਂ ਅਤੇ ਜ਼ਖਮੀ ਹੋਏ ਵਿਅਕਤੀਆਂ ਨੂੰ ਕ੍ਰਮਵਾਰ ਅਦਾ ਕੀਤੀ ਗਈ ਐਕਸ-ਗ੍ਰੇਸ਼ੀਆ ਗ੍ਰਾਂਟ ਦੀ ਰਕਮ ਦੇ ਵੇਰਵੇ ਕੀ ਹਨ ?

**ਸਰਦਾਰ ਰਘਬੀਰ ਸਿੰਘ :** (ੳ) ਹਾਂ ਜੀ ।

ਮ੍ਰਿਤਕ ਵਿਅਕਤੀਆਂ ਦੀ ਗਿਣਤੀ ਸਮੇਤ ਬੱਸ ਡਰਾਈਵਰ = 26

ਜ਼ਖਮੀ ਵਿਅਕਤੀਆਂ ਦੀ ਗਿਣਤੀ ਸਮੇਤ ਬੱਸ ਕੰਡਕਟਰ = 05

(ਅ) ਹਾਦਸੇ ਵਿੱਚ ਜਿਹੜੇ ਮ੍ਰਿਤਕ ਅਤੇ ਜ਼ਖਮੀ ਹੋਏ ਸਨ, ਉਨ੍ਹਾਂ ਦੇ ਨਾਮ ਅਤੇ ਘਰ ਦੇ ਪਤੇ ਸਮੇਤ ਮ੍ਰਿਤਕ ਦੇ ਵਾਰਸਾਂ ਅਤੇ ਜ਼ਖਮੀਆਂ ਨੂੰ ਦਿੱਤੀ ਗਈ ਮਾਲੀ ਸਹਾਇਤਾ ਦਾ ਵੇਰਵਾ ਅਨੁਲੱਗ 'ੳ' ਤੇ ਹੈ ।

**ਅਨੁਲੱਗ "ੳ"**

ਹਾਦਸੇ ਵਿੱਚ ਮ੍ਰਿਤਕ/ਜ਼ਖਮੀਆਂ ਬਾਰੇ ਵੇਰਵਾ

| ਲੜੀ ਨੰ: | ਨਾਮ ਅਤੇ ਪਤਾ | ਦਿਤੀ ਗਈ ਮੁਆਵਜ਼ੇ ਦੀ ਰਾਸ਼ੀ |
|---|---|---|
| 1. | ਸ੍ਰੀ ਰਾਮ ਇੰਦਰ ਸਿੰਘ ਪੁੱਤਰ ਸ੍ਰੀ ਕੇਹਰ ਸਿੰਘ, ਮਕਾਨ ਨੰ: 738, ਸੈਕਟਰ-8, ਚੰਡੀਗੜ੍ਹ । | 50,000/- |
| 2. | ਮਾਸਟਰ ਚੇਤਨ ਪੁੱਤਰ ਸ੍ਰੀ ਪ੍ਰਦੀਪ ਕੁਮਾਰ, ਉਮਰ 3 ਸਾਲ, ਪਿੰਡ ਬਨਾ ਟੌਸਨ, ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ । | 50,000/- |
| 3. | ਸ੍ਰੀਮਤੀ ਕਮਲੇਸ਼ ਕੁਮਾਰੀ ਪਤਨੀ ਸ੍ਰੀ ਪ੍ਰਦੀਪ ਸਿੰਘ, ਪਿੰਡ ਬਨਾ ਟੌਸਾ, ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ । | 50,000/- |
| 4. | ਸ੍ਰੀ ਸਵਰਨ ਸਿੰਘ ਪੁੱਤਰ ਸ੍ਰੀ ਮਲਿਕ ਸਿੰਘ, ਪਿੰਡ ਨੇਪਰਾ, ਪੁਲਿਸ ਸਟੇਸ਼ਨ ਰਾਜਪੁਰਾ, ਜ਼ਿਲ੍ਹਾ ਪਟਿਆਲਾ । | 50,000/- |
| 5. | ਸ੍ਰੀ ਤੇਜਿੰਦਰ ਸਹੋਤਾ ਪੁੱਤਰ ਸ੍ਰੀ ਕੇਵਲ ਕ੍ਰਿਸ਼ਨ, ਮਕਾਨ ਨੰ: 84, ਫੇਜ਼-1, ਅਰਬਨ ਅਸਟੇਟ, ਜਲੰਧਰ । | 50,000/- |
| 6. | ਸ੍ਰੀ ਰੌਸ਼ਨ ਲਾਲ, ਬੱਸ ਡਰਾਈਵਰ, ਪੁੱਤਰ ਸ੍ਰੀ ਚੌਧਰੀ ਮਦਨ ਮੋਹਨ, ਜਾਸੀਨ ਰੋਡ, ਨੇੜੇ ਏਨਮ ਸਿਨਮਾ, ਅੰਮ੍ਰਿਤਸਰ । | 50,000/- |
| 7. | ਸ੍ਰੀ ਦਲਜੀਤ ਸਿੰਘ ਪੁੱਤਰ ਸ੍ਰੀ ਗੁਰਮੀਤ ਸਿੰਘ, ਪਿੰਡ ਢੋਲ ਕਲਾਂ, ਪੁਲਿਸ ਸਟੇਸ਼ਨ ਰਾਜਾ ਸਾਂਸੀ, ਰਾਮ ਤੀਰਥ ਰੋਡ, ਅੰਮ੍ਰਿਤਸਰ । | 50,000/- |

[ ਟਰਾਂਸਪੋਰਟ ਮੰਤਰੀ ]

| ਲੜੀ ਨੰ: | ਨਾਮ ਅਤੇ ਪਤਾ | ਦਿਤੀ ਗਈ ਮੁਆਵਜੇ ਦੀ ਰਾਸ਼ੀ |
|---|---|---|
| 8. | ਸ੍ਰੀ ਕਰਤਾਰ ਸਿੰਘ ਪੁੱਤਰ ਸ੍ਰੀ ਜਵਾਲਾ ਸਿੰਘ, ਮਕਾਨ ਨੰ: 282, ਸੈਕਟਰ-23, ਚੰਡੀਗੜ੍ਹ । | 50,000/- |
| 9. | ਸ੍ਰੀਮਤੀ ਸਰੇਸ਼ਟਾ ਮਹਾਜਨ ਪਤਨੀ ਸ੍ਰੀ ਮੋਹਨ ਲਾਲ ਮਹਾਜਨ, ਮਕਾਨ ਨੰ: 2889, ਸੈਕਟਰ 38-ਸੀ, ਚੰਡੀਗੜ੍ਹ । | 50,000/- |
| 10. | ਸ੍ਰੀ ਮਹਿੰਦਰ ਸਿੰਘ ਦੁਆ ਪੁੱਤਰ ਸ੍ਰੀ ਸੰਤ ਰਾਮ, ਚਾਰ ਬਾਗ, ਜਲੰਧਰ । | 50,000/- |
| 11. | ਸ੍ਰੀਮਤੀ ਸਵਿਤਾ ਮਹਾਜਨ ਪਤਨੀ ਸ੍ਰੀ ਯੁਗਲ ਕਿਸ਼ੋਰ ਮਹਾਜਨ, ਮਕਾਨ ਨੰ: 2814, ਸੈਕਟਰ-22, ਚੰਡੀਗੜ੍ਹ । | 50,000/- |
| 12. | ਸ੍ਰੀਮਤੀ ਸੁਸਮਾ ਫੂਲ ਪਤਨੀ ਸ੍ਰੀ ਇੰਦਰਪਾਲ, ਮਕਾਨ ਨੰ: 1448, ਸੈਕਟਰ-22, ਚੰਡੀਗੜ੍ਹ । | 50,000/- |
| 13. | ਬੇਬੀ ਕੰਚਨ ਪੁੱਤਰੀ ਸ੍ਰੀ ਪ੍ਰਦੀਪ ਕੁਮਾਰ, ਪਿੰਡ ਬਨੀ ਟੋਸਾ ਬਲਾਚੋਰ, ਜ਼ਿਲ੍ਹਾ ਨਵਾਂ ਸ਼ਹਿਰ । | 50,000/- |
| 14. | ਸ੍ਰੀਮਤੀ ਗੁਰਵਿੰਦਰ ਕੌਰ ਪੁੱਤਰੀ ਸ੍ਰੀ ਕੁਲਵੰਤ ਸਿੰਘ, ਮਕਾਨ ਨੰ: ਈ.ਐਸ. 246, ਨਕੋਦਰ ਰੋਡ, ਜਲੰਧਰ । | 50,000/- |
| 15. | ਮਾਸਟਰ ਲਵ ਮਹਾਜਨ ਪੁੱਤਰ ਸ੍ਰੀ ਯੁਗਲ ਕਿਸ਼ੋਰ, ਮਕਾਨ ਨੰ: 2814, ਸੈਕਟਰ-22, ਚੰਡੀਗੜ੍ਹ । | 50,000/- |
| 16. | ਸਿਪਾਹੀ ਸੁਖਦੇਵ ਸਿੰਘ ਨੰ: 406, ਆਈ.ਆਰ.ਸੀ., ਪਿੰਡ ਸੀਆਣਾ, ਬਲਾਚੋਰ, ਜ਼ਿਲ੍ਹਾ ਨਵਾਂ ਸ਼ਹਿਰ । | 50,000/- |
| 17. | ਸ੍ਰੀ ਮਨਜਿੰਦਰ ਸਿੰਘ ਪੁੱਤਰ ਸ੍ਰੀ ਨਿਰਮਲ ਸਿੰਘ, ਮਕਾਨ ਨੰ: 411, ਸੈਕਟਰ 46-ਏ, ਚੰਡੀਗੜ੍ਹ । | 50,000/- |
| 18. | ਸ੍ਰੀ ਇੰਦਰਜੀਤ ਸਿੰਘ ਪੁੱਤਰ ਸ੍ਰੀ ਜਸਵੰਤ ਸਿੰਘ, ਮਕਾਨ ਨੰ: 1023, ਫੇਜ਼-3ਬੀ, ਮੁਹਾਲੀ। | 50,000/- |
| 19. | ਸ੍ਰੀਮਤੀ ਗੁਰਮੀਤ ਕੌਰ ਪਤਨੀ ਸ੍ਰੀ ਸਵਰਨ ਸਿੰਘ, ਪਿੰਡ ਨੇਪਰਾ, ਪੁਲਿਸ ਸਟੇਸ਼ਨ ਰਾਜਪੁਰਾ, ਜ਼ਿਲ੍ਹਾ ਪਟਿਆਲਾ । | 50,000/- |
| 20. | ਸ੍ਰੀਮਤੀ ਤੇਜ ਕੌਰ ਪਤਨੀ ਸ੍ਰੀ ਗੁਰਬਚਨ ਸਿੰਘ, ਪਿੰਡ ਪੰਜਾ ਚੌਂਕ ਨੇੜੇ ਘੁਮਾਣ, ਜ਼ਿਲ੍ਹਾ ਗੁਰਦਾਸਪੁਰ । | 50,000/- |
| 21. | ਸ੍ਰੀ ਲਾਲ ਚੰਦ ਪੁੱਤਰ ਸ੍ਰੀ ਧਰਮ ਰਾਮ, ਪਿੰਡ ਬਾਰਾ, ਪੁਲਿਸ ਸਟੇਸ਼ਨ ਝਬਾਲ, ਜ਼ਿਲ੍ਹਾ ਅੰਮ੍ਰਿਤਸਰ । | 50,000/- |
| 22. | ਸ੍ਰੀ ਕਿਸ਼ਨ ਚੰਦ ਪੁੱਤਰ ਸ੍ਰੀ ਮੋਲਾ ਰਾਮ, ਮਕਾਨ ਨੰ: 765, ਸੈਕਟਰ 41-ਏ, ਚੰਡੀਗੜ੍ਹ । | 50,000/- |

| ਲੜੀ ਨੰ: | ਨਾਮ ਅਤੇ ਪਤਾ | ਦਿੱਤੀ ਗਈ ਮੁਆਵਜੇ ਦੀ ਰਾਸ਼ੀ |
|---|---|---|
| 23. | ਸ੍ਰੀ ਮਸਾ ਸਿੰਘ ਪੁੱਤਰ ਸ੍ਰੀ ਸ਼ੇਰ ਸਿੰਘ, ਪਿੰਡ ਲਾਲੂ ਘੁਮਣ, ਥਾਣਾ ਝਬਾਲ, ਜ਼ਿਲ੍ਹਾ ਅੰਮ੍ਰਿਤਸਰ | 50,000/- |
| 24. | ਸ੍ਰੀ ਮੱਖਣ ਲਾਲ ਪੁੱਤਰ ਸ੍ਰੀ ਤਰਸੇਮ ਲਾਲ, ਪਿੰਡ ਮੋਲੀ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ | 50,000/- |
| 25. | ਸ੍ਰੀ ਕੁਲਬੀਰ ਚੰਦ ਪੁੱਤਰ ਸ੍ਰੀ ਗੁਰਪਾਲ ਰਾਮ, ਅਮਰ ਨਗਰ, ਲੁਧਿਆਣਾ | 50,000/- |
| 26. | ਸ੍ਰੀਮਤੀ ਮਹਿੰਦਰ ਕੌਰ ਪਤਨੀ ਸ੍ਰੀ ਤਿਲਕ ਰਾਜ, ਪਿੰਡ ਮੁਰਾਦਪੁਰ, ਡਾਕਖਾਨਾ ਬੱਲ ਕੁਰਦ, ਜ਼ਿਲ੍ਹਾ ਅੰਮ੍ਰਿਤਸਰ | 50,000/- |
| | **ਜ਼ਖਮੀ :** | |
| 1. | ਸ੍ਰੀ ਨਰੇਸ਼ ਕੁਮਾਰ, ਕੰਡਕਟਰ, ਪੁੱਤਰ ਸ੍ਰੀ ਹਰਨਾਮ ਦਾਸ, ਵਾਸੀ ਨਿਊ ਜਵਾਹਰ ਨਗਰ, ਮਹਿਤਾ ਰੋਡ, ਅੰਮ੍ਰਿਤਸਰ | 500/- |
| 2. | ਸ੍ਰੀਮਤੀ ਗੁਰਮੀਤ ਕੌਰ ਪਤਨੀ ਸ੍ਰੀ ਬਲਦੇਵ ਸਿੰਘ, ਪਿੰਡ ਬਰਮਾਜਰਾ, ਜ਼ਿਲ੍ਹਾ ਰੋਪੜ | 500/- |
| 3. | ਸ੍ਰੀ ਪਿਆਰਾ ਸਿੰਘ ਸਪੁੱਤਰ ਸ੍ਰੀ ਭਾਣ ਸਿੰਘ, ਸੁਲਤਾਨ ਵਿੰਡ ਰੋਡ, ਪੁਰਾਣੀ ਚੁੰਗੀ, ਅੰਮ੍ਰਿਤਸਰ | ਇਨ੍ਹਾਂ ਨੂੰ ਸਿਵਲ ਹਸਪਤਾਲ ਰੋਪੜ ਵਿਖੇ ਫਸਟ-ਏਡ ਦੇ ਕੇ ਛੁੱਟੀ ਕਰ ਦਿੱਤੀ ਗਈ ਸੀ । |
| 4. | ਸ੍ਰੀ ਰਾਮ ਸੇਵਕ ਪੁੱਤਰ ਸ੍ਰੀ ਰਸ ਲਾਲ, ਮਕਾਨ ਨੰ: 1520, ਸੈਕਟਰ 45-ਸੀ, ਚੰਡੀਗੜ੍ਹ | |
| 5. | ਸ੍ਰੀ ਰਤਨ ਲਾਲ ਪੁੱਤਰ ਸ੍ਰੀ ਚੰਚਲ, ਮਕਾਨ ਨੰ: 1520, ਸੈਕਟਰ 45-ਸੀ, ਚੰਡੀਗੜ੍ਹ | |

**श्रीमती लक्ष्मी कांता चावला** : स्पीकर साहिब, मेरा प्रश्न था कि क्या रोपड़ के नजदीक कोई बस नहर में गिरी और अगर गिरी तो उस में कितने लोग मारे गये, कितने घायल हुए और कितनो को सहायता दी गई ? इन्होंने बताया है कि 26 मारे गए और 5 घायल हुए । इन्होंने बताया है कि मारे गए व्यक्तियों को 50,000/-रुपऐ के हिसाब से सहायता दी गई । घायल लोगों के साथ तो मजाक ही किया गया है क्योंकि 500/-रुपए में तो अल्टरासाऊंड भी नहीं होता । मैं मंत्री जी से पूछना चाहती हूं कि यह जो 50,000/-रुपये प्रति व्यक्ति सहायता दी गई, यह ट्रांसपोर्ट विभाग/पंजाब सरकार ने दी है या रैड क्रास ने दी है ? मुझे यह जानकारी दे दीजिए ।

**ਸ੍ਰੀ ਸਪੀਕਰ :** ਮੰਤਰੀ ਜੀ, ਦੱਸੋ ਕਿ ਉਹ ਸਹਾਇਤਾ ਰੈਡ ਕਰਾਸ ਨੇ ਦਿੱਤੀ ਜਾਂ ਪੰਜਾਬ ਗੌਰਮਿੰਟ ਨੇ ਦਿੱਤੀ ?

**ਮੰਤਰੀ :** ਇਹ ਪੈਸੇ ਮਹਿਕਮੇ ਵੱਲੋਂ ਦਿੱਤੇ ਗਏ ਹਨ । ਪੰਜਾਬ ਸਰਕਾਰ ਨੇ ਇਹ ਸਹਾਇਤਾ ਰਾਸ਼ੀ ਅਨਾਊਂਸ ਕੀਤੀ ਸੀ ਅੋਰ ਮਹਿਕਮੇ ਵੱਲੋਂ ਦਿੱਤੀ ਗਈ ਸੀ ।

**श्रीमती लक्ष्मी कांता चावला** : ठीक है जी, इस जवाब से मेरा काम बन गया । स्पीकर साहिब, पिछले साल पंजाब में ढाई हज़ार से ज्यादा व्यक्ति रोड ऐक्सीडैंटस में मारे गये हैं । इन 26 लोगों को जो सहायता दी गई है, बहुत अच्छा किया गया है । हालांकि यह सहायता और ज्यादा देनी चाहिए थी क्योंकि रेलवे ऐक्सीडैंटस में मरने वालों को ज्यादा सहायता मिलती है और हवाई जहाज में मरने वालों को और भी ज्यादा मिलती है क्योंकि उन में अमीर लोग चढ़ते हैं । बसों में तो गरीब लोग ही चढ़ते हैं । अब मेरा प्रश्न यह है कि पंजाब में जितनी भी मौतें सड़क दुर्घटनाओं में होती हैं, यह सहायता उन को क्यों नहीं दी जाती ? क्या उन को यह सहायता दी गई और अगर नहीं दी गई तो क्यों नहीं दी गई ? इस तरह से जितने भी लोग मारे जाते हैं, क्या सरकार उन को यह सहायता देगी ?

**ਮੰਤਰੀ :** ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਸਬੰਧ ਨਹੀਂ ਹੈ ।

**श्रीमती लक्ष्मी कांता चावला** : जितने लोग पंजाब रोड़वेज़ और पी.आर.टी.सी. के ऐक्सीडैंटस में मारे गए, उन सभी को क्या यह सहायता देंगे ?

**ਮੰਤਰੀ :** ਸਪੀਕਰ ਸਾਹਿਬ, ਰੋਪੜ ਦੇ ਲਾਗੇ ਜਿਹੜਾ ਬੱਸ ਦਾ ਐਕਸੀਡੈਂਟ ਮਿਤੀ 14 ਮਈ, 2000 ਨੂੰ ਹੋਇਆ ਸੀ, ਉਸ ਦੇ ਬਾਰੇ ਬੀਬੀ ਜੀ ਨੇ ਪੁੱਛਿਆ ਸੀ ਕਿ ਕਿੰਨੇ ਲੋਕ ਮਾਰੇ ਗਏ ਅਤੇ ਕਿੰਨੇ ਜ਼ਖਮੀ ਹੋਏ.....

**ਸ੍ਰੀ ਸਪੀਕਰ :** ਜਿਹੜੇ ਹੋਰ ਲੋਕ ਸੜਕੀ ਹਾਦਸਿਆਂ ਵਿੱਚ ਸਰਕਾਰੀ ਬੱਸਾਂ ਕਾਰਨ ਮਰੇ ਹਨ, ਉਨ੍ਹਾਂ ਨੂੰ ਕੋਈ ਸਹਾਇਤਾ ਦੇਣ ਦਾ ਵਿਚਾਰ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਪਹਿਲਾਂ ਇਹ ਤਾਂ ਪਤਾ ਲੱਗੇ ਕਿ ਇਹ ਹੋਰ ਕਿਹੜੇ ਐਕਸੀਡੈਂਟ ਦੀ ਗੱਲ ਕਰ ਰਹੇ ਹਨ ।

**श्रीमती लक्ष्मी कांता चावला** : स्पीकर साहिब, मुझे इतना आश्वासन दे दीजिए कि सन् 2000 में सरकारी बसों के कारण सड़की दुर्घटनाओं में जितने लोग मारे गए, उन के परिवारों को सरकार इसी पैटरन पर आर्थिक सहायता देगी । ट्रांसपोर्ट मंत्री की तो अंगुलियों पर यह सूचना होनी चाहिए कि कितनी बस दुर्घटनाएं हुईं ।

**ਸ਼੍ਰੀ ਸਪੀਕਰ :** ਮੰਤਰੀ ਜੀ, ਦੱਸੋ ਕਿ ਤੁਸੀਂ ਇਸੇ ਪੈਟਰਨ ਤੇ ਉਨ੍ਹਾਂ ਨੂੰ ਸਹਾਇਤਾ ਦੇ ਸਕਦੇ ਹੋ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਤਾਂ ਸਾਰਾ ਵੇਰਵਾ ਲੈਣਾ ਪਵੇਗਾ । ਉਸ ਤੋਂ ਬਾਦ ਹੀ ਸਾਰੀ ਗੱਲ ਦੱਸ ਸਕਦੇ ਹਾਂ ।

**ਸ਼੍ਰੀ ਸਪੀਕਰ :** ਅਗਲਾ ਸਵਾਲ । ਸਰਦਾਰ ਜਤਿੰਦਰ ਸਿੰਘ ਕਰੀਹਾ ।

-----

## ਨਵਾਂ ਸ਼ਹਿਰ ਤੋਂ ਬਲਾਚੌਰ ਤੱਕ ਬਾਈ-ਪਾਸ ਸੜਕ ਦੀ ਉਸਾਰੀ

***2407. ਸਰਦਾਰ ਜਤਿੰਦਰ ਸਿੰਘ ਕਰੀਹਾ :** ਕੀ ਲੋਕ ਕਾਰਜ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ ਤੋਂ ਬਲਾਚੌਰ ਤੱਕ ਬਾਈ-ਪਾਸ ਸੜਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਨਹੀਂ ਜੀ ।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸਪੀਕਰ ਸਾਹਿਬ, ਨਵਾਂ ਸ਼ਹਿਰ-ਬਲਾਚੌਰ ਜਿਹੜੀ **ਸੜਕ ਹੈ, ਉਸ ਤੇ ਬਾਈ-ਪਾਸ ਬਣਾਉਣ ਬਾਰੇ ਮੈਂ ਜਾਣਕਾਰੀ ਮੰਤਰੀ ਜੀ ਤੋਂ ਲੈਣੀ ਚਾਹੀ ਸੀ ।** ਸ਼ਾਇਦ ਸਵਾਲ ਪੁੱਛਣ ਵਿਚ ਕੋਈ ਫਰਕ ਰਹਿ ਗਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ **ਰੋਪੜ-ਫਗਵਾੜਾ ਸੜਕ ਹੈ, ਇਹ ਬੜੀ ਮਹੱਤਵਪੂਰਨ ਸੜਕ ਹੈ । ਇਹ ਤਕਰੀਬਨ 79.38 ਕਿਲੋਮੀਟਰ ਲੰਮੀ ਬਣਦੀ ਹੈ । ਇਸ ਦੀ ਫੋਰ ਲੇਨਿੰਗ ਵਾਸਤੇ ਅਸੀਂ 268 ਕਰੋੜ ਰੁਪਿਆ ਖਰਚ ਕਰ ਰਹੇ ਹਾਂ ਅਤੇ ਇਸ ਤੇ 3 ਬਾਈ-ਪਾਸ ਬਣਾ ਰਹੇ ਹਾਂ । ਇਕ ਰੋਪੜ ਬਾਈ-ਪਾਸ ਹੈ ਜਿਹੜਾ ਕਿ ਪੁਲ ਸਮੇਤ ਹੈ । ਇਸ ਦੀ ਲੰਬਾਈ 7.20 ਕਿਲੋਮੀਟਰ ਬਣਦੀ ਹੈ । ਇਸ ਤੇ ਕੁੱਲ ਲਾਗਤ 72 ਕਰੋੜ 88 ਲੱਖ ਰੁਪਿਆ ਆਵੇਗੀ ਅਤੇ ਇਹ ਮੁਕੰਮਲ ਹੋ ਜਾਵੇਗਾ ।** ਦੂਸਰਾ ਨਵਾਂ ਸ਼ਹਿਰ-ਬੰਗਾ ਬਾਈ-ਪਾਸ ਹੈ, ਇਸ ਦੀ ਲੰਬਾਈ 28.10 ਕਿਲੋਮੀਟਰ ਬਣਦੀ ਹੈ, ਅਤੇ ਇਸ ਤੇ ਕੁਲ ਲਾਗਤ 80 ਕਰੋੜ 86 ਲੱਖ ਰੁਪਿਆ ਆਵੇਗੀ । ਏਸੇ ਤਰ੍ਹਾਂ ਹੀ ਤੀਸਰਾ ਬਾਈ-ਪਾਸ ਫਗਵਾੜੇ ਵਾਲਾ ਹੈ, ਇਸ ਦੀ ਲੰਬਾਈ 9.53 ਕਿਲੋਮੀਟਰ ਹੈ ਅਤੇ ਇਸ ਤੇ ਕੁੱਲ ਲਾਗਤ 37.23 ਕਰੋੜ ਰੁਪਿਆ ਆਏਗੀ । ਟੋਟਲ ਫੋਰ-ਲੇਨਿੰਗ ਕਰਨ ਵਾਸਤੇ ਸਮੇਤ ਬਾਈ-ਪਾਸਾਂ ਦੇ ਕੁੱਲ 268 ਕਰੋੜ ਰੁਪਿਆ ਖਰਚਾ ਆਵੇਗਾ ।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ **ਸਾਰੇ ਪ੍ਰਾਜੈਕਟ ਨੂੰ ਸ਼ੁਰੂ ਕਰਕੇ ਕਿੰਨੇ ਚਿਰ ਵਿੱਚ ਮੁਕੰਮਲ ਕਰਨ ਦਾ ਸਰਕਾਰ ਦਾ ਵਿਚਾਰ ਹੈ ?**

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪ੍ਰਾਜੈਕਟ ਅਜੇ ਦੂਸਰੇ ਫੇਜ਼ ਵਿੱਚ ਹੈ । **ਇਸ ਦੇ ਮੁਕੰਮਲ ਹੋਣ ਬਾਰੇ ਹਾਲੇ ਕੋਈ ਤਰੀਕ ਨਹੀਂ ਦੱਸੀ ਜਾ ਸਕਦੀ ਲੇਕਿਨ ਸਾਡਾ ਇਸ ਨੂੰ ਜਲਦੀ ਮੁਕੰਮਲ ਕਰਨ ਦਾ ਵਿਚਾਰ ਹੈ ।**

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸਪੀਕਰ ਸਾਹਿਬ, ਇਹ ਹੁਣ ਜਿਹੜਾ ਅਗਲਾ ਵਿੱਤੀ ਸਾਲ ਹੈ ਕੀ ਇਸ ਵਿੱਚ ਇਹ ਪੂਰਾ ਕਰ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਛੇਤੀ ਤੋਂ ਛੇਤੀ ਪੂਰਾ ਕਰ ਦਿੱਤਾ ਜਾਵੇ ਲੇਕਿਨ ਤਰੀਕ ਨਹੀਂ ਦੱਸੀ ਜਾ ਸਕਦੀ ।

## ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਸੜਕਾਂ ਦੀ ਮੁਰੰਮਤ

***2424. ਸਰਦਾਰ ਸੋਹਨ ਸਿੰਘ ਬੋਦਲ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਕੋਈ ਅਜਿਹੀ ਪਾਲਿਸੀ ਹੈ ਜਿਸ ਅਧੀਨ ਗਰਾਮ ਪੰਚਾਇਤਾਂ ਦੁਆਰਾ ਕੀਤੇ ਜਾਂਦੇ ਮਿੱਟੀ ਦੇ ਕੰਮ ਤੇ ਖਰਚ ਕੀਤੀ ਗਈ ਰਕਮ ਦੇ 10 ਪ੍ਰਤੀਸ਼ਤ ਹਿੱਸੇ ਦੀ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਦੁਆਰਾ ਪ੍ਰਤਿਪੂਰਤੀ ਕੀਤੀ ਜਾਂਦੀ ਹੈ ; ਜੇਕਰ ਅਜਿਹਾ ਹੋਵੇ ਤਾਂ 1 ਅਪ੍ਰੈਲ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਉਕਤ ਸਕੀਮ ਅਧੀਨ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬਣਾਈਆਂ ਗਈਆਂ ਸੜਕਾਂ ਦੇ ਨਾਂ ਕੀ-ਕੀ ਹਨ ਅਤੇ ਸਬੰਧਤ ਗਰਾਮ ਪੰਚਾਇਤਾਂ ਨੂੰ ਹੁਣ ਤੱਕ ਅਦਾ ਕੀਤੀ ਗਈ ਰਕਮ ਦਾ ਵੇਰਵਾ ਕੀ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਸਪੈਸ਼ਲ ਰਿਪੇਅਰ ਦੀਆਂ ਉਨ੍ਹਾਂ ਲਿੰਕ ਸੜਕਾਂ ਜਿਨ੍ਹਾਂ ਉਪਰ ਮਿੱਟੀ ਦਾ ਕੰਮ ਸਬੰਧਤ ਪੰਚਾਇਤਾਂ ਦੁਆਰਾ ਕੀਤਾ ਜਾਂਦਾ ਹੈ, ਉਨ੍ਹਾਂ ਪੰਚਾਇਤਾਂ ਨੂੰ ਪ੍ਰੋਤਸਾਹਨ ਦੇ ਤੌਰ ਤੇ ਪਾਈ ਗਈ ਮਿੱਟੀ ਦੀ ਕੁੱਲ ਕੀਮਤ ਦਾ 10% ਦੇ ਬਰਾਬਰ ਰਾਸ਼ੀ ਦੇਣ ਦਾ ਫੈਸਲਾ ਮਿਤੀ 29 ਜਨਵਰੀ, 1999 ਨੂੰ ਲਾਗੂ ਕੀਤਾ ਗਿਆ ਹੈ ਅਤੇ ਇਹ ਫੈਸਲਾ ਨਵੀਆਂ ਬਣਾਈਆਂ ਜਾਣ ਵਾਲੀਆਂ ਲਿੰਕ ਸੜਕਾਂ ਤੇ ਲਾਗੂ ਨਹੀਂ ਹੁੰਦਾ ।

ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਇਸ ਪਾਲਿਸੀ ਦੇ ਅਧੀਨ ਮਿਤੀ 1 ਜੁਲਾਈ, 1998 ਤੋਂ ਹੁਣ ਤੱਕ ਜਿਹੜੀਆਂ 212.43 ਕਿਲੋਮੀਟਰ ਲਿੰਕ ਸੜਕਾਂ ਦੀ ਸਪੈਸ਼ਲ ਰਿਪੇਅਰ ਸਬੰਧੀ ਮਿੱਟੀ ਦਾ ਕੰਮ ਪੰਚਾਇਤਾਂ ਦੁਆਰਾ ਕਰਾਇਆ ਗਿਆ ਹੈ ਅਤੇ ਇਸ ਮਿੱਟੀ ਦੇ ਕੰਮ ਦੀ ਕੁੱਲ ਕੀਮਤ 335.70 ਲੱਖ ਰੁਪਏ ਬਣਦੀ ਹੈ ਅਤੇ ਉਪਰੋਕਤ ਦਰਸਾਈ ਪਾਲਿਸੀ ਅਨੁਸਾਰ 33.57 ਲੱਖ ਰੁਪਏ ਪੰਚਾਇਤਾਂ ਨੂੰ ਪ੍ਰੋਤਸਾਹਨ ਵਜੋਂ ਦੇਣੇ ਬਣਦੇ ਹਨ । ਇਸ ਵਿਚੋਂ ਹੁਣ ਤੱਕ 4.22 ਲੱਖ ਰੁਪਏ ਦੀ ਰਾਸ਼ੀ ਪੰਚਾਇਤਾਂ ਨੂੰ ਦਿੱਤੀ ਜਾ ਚੁੱਕੀ ਹੈ ਅਤੇ ਬਾਕੀ ਦੀ ਰਾਸ਼ੀ ਜਲਦੀ ਹੀ ਦੇ ਦਿੱਤੀ ਜਾਵੇਗੀ ।

ਸੜਕ-ਵਾਰ ਲੋੜੀਂਦਾ ਵੇਰਵਾ *ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਕਰਨ ਤੋਂ ਪਹਿਲਾਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ 26 ਪੇਜ ਦਾ ਜਵਾਬ ਮੈਨੂੰ ਦੋ ਵੱਜ ਕੇ ਵੀਹ ਮਿੰਟ ਤੇ ਮਿਲਿਆ ਹੈ । ਫਿਰ ਵੀ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਕਮ ਸਰਕਾਰ ਆਪਣੇ ਆਪ ਦੇ ਦਿੰਦੀ ਹੈ ਜਾਂ ਕਿ ਪੰਚਾਇਤਾਂ ਨੂੰ ਪਹਿਲਾਂ ਅਪਲਾਈ ਕਰਨਾ ਪੈਂਦਾ ਹੈ ?

**ਸ਼੍ਰੀ ਸਪੀਕਰ :** ਬੋਦਲ ਸਾਹਿਬ, ਇਸ ਤੋਂ ਪਹਿਲਾਂ ਤੁਸੀਂ ਆਪ ਹੀ ਅਵੇਲੇਬਲ ਨਹੀਂ ਸੀ। ਇਨ੍ਹਾਂ ਦਾ ਜਵਾਬ ਤਾਂ ਪਹਿਲਾਂ ਆ ਗਿਆ ਸੀ ।

**ਸਰਦਾਰ ਸੋਹਨ ਸਿੰਘ ਬੋਦਲ :** ਕਦੋਂ ਆ ਗਿਆ ਸੀ ਜੀ ?

**ਸ਼੍ਰੀ ਸਪੀਕਰ :** 22 ਤਰੀਕ ਨੂੰ ਇਨ੍ਹਾਂ ਦਾ ਜਵਾਬ ਆ ਗਿਆ ਸੀ ।

**ਸਰਦਾਰ ਸੋਹਨ ਸਿੰਘ ਬੋਦਲ :** ਅੱਛਾ ਜੀ ।

**ਸ਼੍ਰੀ ਸਪੀਕਰ :** ਲੇਕਿਨ ਇਸ ਤੋਂ ਪਹਿਲਾਂ ਤੁਸੀਂ ਆਪ ਅਵੇਲੇਬਲ ਨਹੀਂ ਸੀ ।

---

* Placed in the Library.

**ਸਰਦਾਰ ਸੋਹਨ ਸਿੰਘ ਬੋਦਲ :** ਅੱਛਾ ਜੀ, ਠੀਕ ਹੈ ਜੀ । ਆ ਗਿਆ ਹੋਣਾ ਹੈ । ਲੇਕਿਨ ਮੇਰੀ ਇਸ ਸਪਲੀਮੈਂਟਰੀ ਦਾ ਜਵਾਬ ਦਿਵਾ ਦਿਓ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਇਹ ਪੈਸੇ ਚੈਕਾਂ ਰਾਹੀਂ ਭੇਜਦੇ ਹਾਂ । 4 ਕਰੋੜ 22 ਲੱਖ ਰੁਪਿਆ ਚੈਕਾਂ ਰਾਹੀਂ ਭੇਜ ਦਿੱਤਾ ਗਿਆ ਹੈ ਅਤੇ ਬਾਕੀ ਦਾ ਰਹਿੰਦਾ ਪੈਸਾ ਵੀ ਛੇਤੀ ਹੀ ਭੇਜ ਦਿੱਤਾ ਜਾਵੇਗਾ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੈਂ ਤਾਂ ਪੁੱਛਿਆ ਹੈ ਕਿ ਪੰਚਾਇਤਾਂ ਨੂੰ ਅਪਲਾਈ ਕਰਨਾ ਪੈਂਦਾ ਹੈ ਜਾਂ ਕਿ ਸਰਕਾਰ ਆਪਣੇ ਆਪ ਪੈਸੇ ਭੇਜ ਦਿੰਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜੇਕਰ ਪੰਚਾਇਤਾਂ ਆਪ ਅਪਲਾਈ ਕਰ ਦੇਣ ਤਾਂ ਉਨ੍ਹਾਂ ਨੂੰ ਛੇਤੀ ਨਾਲ ਭੇਜ ਦਿੰਦੇ ਹਾਂ ਅਤੇ ਜੇਕਰ ਨਾ ਵੀ ਅਪਲਾਈ ਕਰਨ ਤਾਂ ਵੀ ਜਿਉਂ-ਜਿਉਂ ਪੈਸੇ ਆਉਂਦੇਂ ਜਾਂਦੇਂ ਹਨ, ਅਸੀਂ ਆਪਣੇ ਆਪ ਹੀ ਦਿੰਦੇ ਜਾਂਦੇ ਹਾਂ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ 4 ਕਰੋੜ 22 ਲੱਖ ਰੁਪਏ ਦੀ ਪੇਮੈਂਟ ਕੀਤੀ ਗਈ ਹੈ ਉਸਦਾ ਵੇਰਵਾ ਕੀ ਹੈ ਅਤੇ ਜਿਹੜੀ ਪੇਮੈਂਟ ਬਾਕੀ ਰਹਿੰਦੀ ਹੈ ਉਹ ਕਿਸ ਤਰੀਕ ਤੱਕ ਦੇ ਦਿੱਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਗੱਲ ਇਹ ਪੁੱਛਣਾ ਚਾਹੁੰਦੇ ਹਨ, ਇਨ੍ਹਾਂ ਦੇ ਪਿੰਡ ਵਾਲੀ ਜਿਹੜੀ ਸੜਕ ਹੈ, ਉਹ ਇਸ ਕੈਟੇਗਰੀ ਵਿੱਚ ਨਹੀਂ ਆਉਂਦੀ । ਉਹ ਦੋ ਤਿੰਨ ਮਹੀਨੇ ਪਹਿਲਾਂ ਬਣ ਗਈ ਸੀ । ਇਸ ਕਰਕੇ ਉਹ ਇਸ ਕੈਟੇਗਰੀ ਵਿੱਚ ਨਹੀਂ ਆਉਂਦੀ ।

**ਸ੍ਰੀ ਸਪੀਕਰ :** ਮੈਂਬਰ ਸਾਹਿਬ ਇਹ ਪੁੱਛਦੇ ਹਨ ਕਿ ਜਿਹੜੇ ਪੰਚਾਇਤਾਂ ਨੂੰ 4 ਕਰੋੜ 22 ਲੱਖ ਰੁਪਏ ਦਿੱਤੇ ਗਏ ਹਨ, ਉਹ ਕਿਹੜੇ-ਕਿਹੜੇ ਪਿੰਡ ਨੂੰ ਦਿੱਤੇ ਗਏ ਹਨ ਅਤੇ ਬਾਕੀ ਦੇ ਪੈਸੇ ਕਦੋਂ ਤੱਕ ਦੇ ਦਿਓਗੇ ?

**ਮੰਤਰੀ :** ਜਿਹੜੇ ਪੈਸੇ ਬਾਕੀ ਰਹਿੰਦੇ ਹਨ, ਉਹ ਆਉਣ ਤੇ ਜਲਦੀ ਤੋਂ ਜਲਦੀ ਤਕਰੀਬਨ ਦੋ ਮਹੀਨਿਆਂ ਵਿੱਚ ਦੇ ਦਿਆਂਗੇ । ਜੇਕਰ ਇਸ ਤੋਂ ਵੀ ਜਲਦੀ ਹੈ ਤਾਂ ਮੈਂਬਰ ਸਾਹਿਬ ਦੱਸ ਦੇਣ, ਹੋਰ ਵੀ ਪਰੀਓਰਟੀ ਤੇ ਕਰ ਦੇਵਾਂਗੇ ।

**ਸ੍ਰੀ ਸਪੀਕਰ :** ਲੰਗਾਹ ਸਾਹਿਬ, ਤੁਸੀਂ ਚੇਅਰ ਵੱਲ ਵੇਖੋ ਅਤੇ ਉਧਰ ਮੈਂਬਰ ਵੱਲ ਨਹੀਂ ।

-----

## ਤੇਲੂ ਪੁਰਾ-ਮੰਡੀ-ਲੱਖੇਵਾਲੀ ਸੜਕ ਦੀ ਉਸਾਰੀ

***2413. ਸਰਦਾਰ ਸ਼ੇਰ ਸਿੰਘ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲਾਲਾਬਾਦ ਸਬ-ਡਿਵੀਜ਼ਨ ਵਿੱਚ ਨਵਾਂ ਤੇਲੂਪੁਰਾ ਤੋਂ ਮੰਡੀ ਲੱਖੇਵਾਲੀ ਤੱਕ ਸੜਕ ਬਣਾਈ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਨਹੀਂ ਜੀ । ਨਵਾਂ ਤੇਲੂਪੁਰਾ ਇੱਕ ਸਾਈਡ ਤੋਂ ਜਲਾਲਾਬਾਦ ਲੱਖੇਵਾਲੀ ਸੜਕ ਨਾਲ ਪਹਿਲਾਂ ਹੀ ਪੱਕੀ ਸੜਕ ਨਾਲ ਜੁੜਿਆ ਹੋਇਆ ਹੈ । ਇਸ ਪਿੰਡ ਨੂੰ ਦੂਸਰੀ ਸਾਈਡ ਤੋਂ ਜਲਾਲਾਬਾਦ ਲੱਖੇਵਾਲੀ ਸੜਕ ਨਾਲ ਜੋੜਨ ਦੀ ਫਿਲਹਾਲ ਕੋਈ ਤਜਵੀਜ਼ ਨਹੀਂ ਹੈ ।

ਸਰਦਾਰ ਸ਼ੇਰ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸੜਕ ਉਤੇ ਇੱਟਾਂ ਕਦੋਂ ਲਗਾਈਆਂ ਗਈਆਂ ਸਨ, ਕਿਹੜੇ ਸਾਲ ਵਿੱਚ ਲਗਾਈਆਂ ਗਈਆਂ ਸਨ ?

ਮੰਤਰੀ : ਸਪੀਕਰ ਸਾਹਿਬ, ਸਾਲ 1977-78 ਵਿੱਚ ਇਸ ਸੜਕ ਉਤੇ 7650/- ਰੁਪਏ ਦਾ ਖਰਚ ਹੋਇਆ ਹੈ । ਸਾਲ 1978-79 ਵਿੱਚ ਇਸ ਸੜਕ ਉਤੇ 642/- ਰੁਪਏ ਦਾ ਖਰਚ ਹੋਇਆ ਹੈ । ਅਸੀਂ ਸਾਰਾ ਰਿਕਾਰਡ ਰੱਖਿਆ ਹੋਇਆ ਹੈ । ਇਹ ਸੜਕ ਹੁਣ 20 ਕਿਲੋਮੀਟਰ ਵਿੱਚ ਨਹੀਂ ਪਾਈ ਗਈ ਹੈ । ਇਸ ਉਤੇ ਇੱਟਾਂ ਪਹਿਲਾਂ ਦੀਆਂ ਹੀ ਲੱਗੀਆਂ ਹੋਈਆਂ ਹਨ । ਅਸੀਂ ਹੁਣ ਇਸ ਸੜਕ ਨੂੰ ਪੰਜਾਬ ਦੀ ਪਾਲਿਸੀ ਵਿੱਚ ਪਾ ਕੇ ਬਣਾਉਣ ਲਈ ਪੈਸਾ ਮੰਗ ਲੈਂਦੇ ਹਾਂ । ਜਦੋਂ ਵੀ ਪੈਸਾ ਮਿਲ ਗਿਆ ਇਸ ਨੂੰ ਬਣਵਾ ਦਿਆਂਗੇ ।

ਸਰਦਾਰ ਸ਼ੇਰ ਸਿੰਘ : ਸਪੀਕਰ ਸਾਹਿਬ, ਇਸ ਸੜਕ ਉਤੇ 1977 ਵਿਚ ਇਟਾਂ ਦੀ ਸੋਲਿੰਗ ਕੀਤੀ ਗਈ ਸੀ । 1977 ਤੋਂ ਬਾਅਦ ਜਿਸ ਤਰ੍ਹਾਂ ਥੀਨ ਡੈਮ ਦਾ ਨੀਂਹ-ਪੱਥਰ ਰੱਖਣ ਤੋਂ ਬਾਅਦ ਕੋਈ ਪੈਸਾ ਨਹੀਂ ਸੀ ਲਗਾਇਆ ਗਿਆ, ਇਸ ਸੜਕ ਉਤੇ ਵੀ ਕੋਈ ਪੈਸਾ ਨਹੀਂ ਲਗਾਇਆ ਗਿਆ । ਨਾ ਕੋਈ ਪੱਥਰ ਪਾਇਆ ਗਿਆ ਨਾ ਹੀ ਪੱਕੀ ਕੀਤੀ ਗਈ । ਅੱਜ ਉਸ, ਸੜਕ ਦੀ ਹਾਲਤ ਕੱਚੀ ਨਾਲੋਂ ਵੀ ਮਾੜੀ ਹੈ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸ ਸਾਲ ਦੇ ਵਿੱਚ ਇਹ ਸੜਕ ਬਣਾ ਦਿੱਤੀ ਜਾਵੇਗੀ ?

ਮੰਤਰੀ : ਸਪੀਕਰ ਸਾਹਿਬ, ਇਸ ਨੂੰ ਵਿਚਾਰ ਕੇ, ਪਰੀਓਰਟੀ ਦੇ ਕੇ ਬਣਾ ਦਿਆਂਗੇ ਕਿਉਂਕਿ ਸੜਕ ਉਤੇ ਪਹਿਲਾਂ ਦੀਆਂ ਇੱਟਾਂ ਲੱਗੀਆਂ ਹੋਈਆਂ ਹਨ । ਇਸ ਲਈ ਪਰੀਓਰਟੀ ਤੇ ਬਣਾ ਦਿਆਂਗੇ ।

ਸਰਦਾਰ ਸ਼ੇਰ ਸਿੰਘ : ਸਪੀਕਰ ਸਾਹਿਬ, ਮੰਤਰੀ ਜੀ ਦੱਸ ਦੇਣ ਕਿ ਇਹ ਸੜਕ ਕਦੋਂ ਤੱਕ ਬਣਾ ਦਿੱਤੀ ਜਾਵੇਗੀ ?

ਮੰਤਰੀ : ਜਦੋਂ ਵੀ ਪੈਸੇ ਮਿਲ ਜਾਣਗੇ, ਉਸ ਤੋਂ ਦੋ ਦਿਨ ਬਾਅਦ ਹੀ ਇਸ ਦਾ ਕੰਮ ਸ਼ੁਰੂ ਕਰਵਾ ਦਿੱਤਾ ਜਾਵੇਗਾ ।

ਸ਼੍ਰੀ ਸਪੀਕਰ : ਪ੍ਰਸ਼ਨ ਖਤਮ ਹੁੰਦੇ ਹਨ । ਹੁਣ ਏਜੰਡੇ ਦੀ ਅਗਲੀ ਆਈਟਮ ਲਈ ਜਾਵੇਗੀ ।

------

## UNSTARRED QUESTION AND ANSWER

### ਸਰਕਾਰੀ ਰਿਹਾਇਸ਼ ਦੀ ਕੁਵਰਤੋਂ

586. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਰਾਜ ਵਿੱਚ ਉਨ੍ਹਾਂ ਜ਼ਿਲ੍ਹਾ ਸਿੱਖਿਆ ਅਧਿਕਾਰੀਆਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਸਰਕਾਰੀ ਰਿਹਾਇਸ਼ ਮੁਹੱਈਆ ਕੀਤੀ ਗਈ ਹੈ ਅਤੇ ਹਰ ਇਕ ਕੇਸ ਵਿੱਚ ਉਨ੍ਹਾਂ ਨੂੰ ਮੁਹੱਈਆ ਕੀਤੀ ਗਈ ਰਿਹਾਇਸ਼ ਕਿਸ ਕਿਸਮ (ਟਾਈਪ) ਦੀ ਹੈ;

(ਅ) ਕੀ ਸਰਕਾਰ ਨੂੰ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਿਸੇ ਉਨ੍ਹਾਂ ਜ਼ਿਲ੍ਹਾ ਸਿੱਖਿਆ ਅਧਿਕਾਰੀਆਂ ਬਾਰੇ ਪਤਾ ਹੈ ਜਿਨ੍ਹਾਂ ਨੇ ਉਨ੍ਹਾਂ ਨੂੰ ਅਲਾਟ ਕੀਤੀ ਗਈ

ਸਰਕਾਰੀ ਰਿਹਾਇਸ਼ ਜਾਂ ਤਾਂ ਕਿਰਾਏ ਤੇ ਦਿੱਤੀ ਹੋਈ ਹੈ ਜਾਂ ਉਹ ਇਸ ਨੂੰ ਕਿਸੇ ਹੋਰ ਮੰਤਵਾਂ ਲਈ ਵਰਤ ਰਹੇ ਹਨ ਅਤੇ ਖੁਦ ਆਪਣੇ ਪ੍ਰਾਈਵੇਟ ਮਕਾਨਾਂ ਵਿੱਚ ਰਹਿ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਜ਼ਿਲ੍ਹਾ-ਵਾਰ ਨਾਂ ਕੀ-ਕੀ ਹਨ ?

**ਸਰਦਾਰ ਤੋਤਾ ਸਿੰਘ :** (ੳ) ਪੰਜਾਬ ਰਾਜ ਵਿੱਚ ਜਿਨ੍ਹਾਂ ਜ਼ਿਲ੍ਹਾ ਸਿੱਖਿਆ ਅਧਿਕਾਰੀਆਂ ਨੂੰ ਸਰਕਾਰੀ ਰਿਹਾਇਸ਼ ਮੁਹੱਈਆ ਕੀਤੀ ਗਈ ਹੈ ਉਨ੍ਹਾਂ ਦੇ ਨਾਂ ਅਤੇ ਟਾਈਪ ਦਾ ਵੇਰਵਾ ਹੇਠ ਅਨੁਸਾਰ ਹੈ :--

1. ਸ੍ਰੀਮਤੀ ਸਵਿੰਦਰ ਕੌਰ ਕਾਹਲੋਂ, ਜ਼ਿਲ੍ਹਾ ਸਿੱਖਿਆ ਅਫਸਰ (ਸਕੂਲਜ਼), ਅੰਮ੍ਰਿਤਸਰ ਨੂੰ ਟਾਈਪ 'ਬੀ' ਸਰਕਾਰੀ ਰਿਹਾਇਸ਼ ਮੁਹੱਈਆ ਕੀਤੀ ਹੋਈ ਹੈ ।

2. ਸ੍ਰੀ ਹਰਭਜਨ ਸਿੰਘ ਭੁੱਲਰ, ਜ਼ਿਲ੍ਹਾ ਸਿੱਖਿਆ ਅਫਸਰ (ਸ), ਫਤਹਿਗੜ੍ਹ ਸਾਹਿਬ ਨੂੰ ਟਾਈਪ 'ਡੀ' ਸਰਕਾਰੀ ਰਿਹਾਇਸ਼ ਮੁਹੱਈਆ ਕੀਤੀ ਹੋਈ ਹੈ ।

3. ਸ੍ਰੀਮਤੀ ਸੁਰਿੰਦਰ ਕੌਰ ਨਿੰਬਰ, ਜ਼ਿਲ੍ਹਾ ਸਿੱਖਿਆ ਅਫਸਰ (ਪ੍ਰਾਇਮਰੀ), ਕਪੂਰਥਲਾ ਨੂੰ ਟਾਈਪ 'ਏ' ਸਰਕਾਰੀ ਰਿਹਾਇਸ਼ ਮੁਹੱਈਆ ਕੀਤੀ ਹੋਈ ਹੈ ।

ਰਾਜ ਦੇ ਬਾਕੀ ਜ਼ਿਲ੍ਹਾ ਸਿੱਖਿਆ ਅਧਿਕਾਰੀਆਂ ਨੂੰ ਸਰਕਾਰੀ ਰਿਹਾਇਸ਼ ਮੁਹੱਈਆ ਨਹੀਂ ਕੀਤੀ ਗਈ ਹੈ ।

(ਅ) ਉਪਰੋਕਤ ਭਾਗ (ੳ) ਵਿੱਚ ਦਰਸਾਏ ਅਧਿਕਾਰੀ ਆਪਣੀ ਸਰਕਾਰੀ ਰਿਹਾਇਸ਼ ਨੂੰ ਆਪਣੇ ਰਿਹਾਇਸ਼ੀ ਮੰਤਵਾਂ ਲਈ ਹੀ ਵਰਤ ਰਹੇ ਹਨ ।

-----

## STATEMENTS MADE IN REPLY TO MATTERS RAISED DURING ZERO HOUR

**श्रीमती लक्ष्मी कांता चावला** : अध्यक्ष महोदय, मैं आप के द्वारा मुख्य मंत्री जी के ध्यान में एक गंभीर सामाजिक मसला लाना चाहती हूं । **एफ.आई.आर. नं. 72, सितंबर, 2000 जो एक लड़की किरनदीप कौर जो खालसा कालेज, अमृतसर में पढ़ती थी, के बारे में लिखाई गई है । लापता होने के सात महीने बाद भी तरनतारन की पुलिस ने लापता होने का केस दर्ज नहीं किया** । उस लड़की का जन्म होते ही उसका पिता मर गया था । **उसकी विधवा मां ने हाईकोर्ट में जाकर वहां से आर्डर लिये** । नीचे के अफसर घर आकर बता गये कि लड़की मार दी गई है और **उस की 27 एकड़ जमीन पर कुछ प्रभावी लोग कब्जा करना चाहते हैं । मेरा निवेदन है कि किरनदीप कौर से जिस लड़के ने शादी करनी थी उसको भी मार दिया गया है** । उसकी मां को इतना डरा दिया गया है कि वह तरनतारन छोड़ कर ही चली गयी है । पुलिस कहती है कि चुप रहो । **13 अगस्त, 2000 को मैंने उसकी मां को डी.जी.पी.**

[श्रीमती लक्ष्मी कांता चावला]

**के सामने भी पेश किया था । फिर भी हाईकोर्ट में जाकर केस दर्ज हुआ है ।** लड़की गायब हो गयी, कानून उसको ढूंढ नहीं सका । मैं बड़ी जिम्मेवारी से कह रही हूं कि आप के एक अफसर ने मुझे कहा है कि यह राजनैतिक प्रभाव वाला परिवार मुझे टिकने नहीं देगा । वह लड़की और उसके मंगेतर को मार दिया गया है । **उसकी 27 एकड़ जमीन में से 15 एकड़ जमीन पर जो कि हरी-के-पतन पर है, उस पर कब्जा कर लिया है जो कि बड़ी** Prime Land है । उन लोगों का, स्पीकर साहिब, इतना प्रभाव है कि उनके आगे एस.एस.पी. और लोकल पुलिस वाले बोल नहीं सकते । पहले मुख्य मंत्री जी, मुझे आप से व्यक्तिगत तौर पर इसके लिए आश्वासन चाहिए ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਅੱਜ ਹੀ ਆਰਡਰ ਕਰ ਦਿਆਂਗਾ ਕਿ ਆਈ.ਜੀ. (ਬਾਰਡਰ ਰੇਂਜ) ਉਹ ਖੁਦ ਇਸ ਗੱਲ ਦੀ ਤਫਤੀਸ਼ ਕਰਨਗੇ ਅਤੇ ਉਸਦਾ ਸਿੱਟਾ ਜੋ ਨਿਕਲੇਗਾ ਉਹ ਮੈਂ ਬੀਬੀ ਜੀ ਤੱਕ ਪਹੁੰਚਾ ਦਿਆਂਗਾ ਜੀ ।**

**श्रीमती लक्ष्मी कांता चावला** : ठीक है जी । स्पीकर साहिब, हमारे देश की कांग्रेस पार्टी की प्रधान श्रीमती सोनीया गांधी ने देश के मौजूदा प्रधान मंत्री जी को गद्धार कहा है हम को इसकी निंदा करनी चाहिए ।

**ਸ਼੍ਰੀ ਸਪੀਕਰ :** ਮੈਂ ਕਿਹਾ, ਬੀਬੀ ਜੀ ਇਹ ਗੱਲ ਇਥੇ ਰਹਿਣ ਦਿਓ । ਤੁਸੀਂ ਹੁਣ ਬੈਠ ਜਾਓ । ਹਾਂ ਜੀ ਸਰਦਾਰ ਮੱਖਣ ਸਿੰਘ ਜੀ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਇਕ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ । ਅੱਜ ਜਿਹੜਾ ਮਟਕਾ ਚੌਂਕ ਵੱਜਦਾ ਹੈ, ਉਥੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਜਿਹੜੇ ਬੜੇ ਹੀ ਨਾਮਵਰ ਲਿਖਾਰੀ ਹਨ, ਉਨ੍ਹਾਂ ਵਲੋਂ ਧਰਨਾ ਦਿੱਤਾ ਗਿਆ ਹੈ ਅਤੇ ਉਸ ਤੋਂ ਬਾਅਦ ਉਨ੍ਹਾਂ ਦੀ ਗ੍ਰਿਫਤਾਰੀ ਦੇਣ ਦਾ ਪ੍ਰੋਗਰਾਮ ਹੈ । ਉਨ੍ਹਾਂ ਦੀ ਮੰਗ ਹੈ ਕਿ ਸਾਡੀ ਸਰਕਾਰ ਤਾਂ ਖੁਦ ਕਹਿੰਦੀ ਰਹੀ ਹੈ ਕਿ ਅਸੀਂ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਲਈ ਪ੍ਰਣਾਏ ਹੋਏ ਹਾਂ । ਉਨ੍ਹਾਂ ਦੀ ਮੰਗ ਹੈ ਕਿ ਚੰਡੀਗੜ੍ਹ ਜਿਹੜਾ ਕਿ ਪੰਜਾਬ ਦੀ ਰਾਜਧਾਨੀ ਹੈ ਅਤੇ ਚੰਡੀਗੜ੍ਹ ਵਿਚ ਬਹੁਗਿਣਤੀ ਲੋਕ ਪੰਜਾਬੀ ਬੋਲਦੇ ਹਨ, ਉਥੋਂ ਦੇ ਡਿਪਟੀ ਕਮਿਸ਼ਨਰ ਨੇ ਮਾਰਕੀਟ ਕਮੇਟੀਆਂ ਵਾਸਤੇ ਇਕ ਚਿੱਠੀ ਕੱਢੀ ਹੈ ਕਿ ਉਥੇ ਅਗਰ ਕੋਈ ਪੰਜਾਬੀ ਭਾਸ਼ਾ ਵਿੱਚ ਅਰਜ਼ੀ ਭੇਜਦਾ ਹੈ ਤਾਂ ਉਹ ਸਵੀਕਾਰ ਨਹੀਂ ਹੋਵੇਗੀ । ਉਨ੍ਹਾਂ ਲੇਖਕਾਂ ਦੀ ਮੰਗ ਹੈ ਕਿ ਚੰਡੀਗੜ੍ਹ ਵਿੱਚ ਪ੍ਰਾਇਮਰੀ ਪੱਧਰ ਤੱਕ ਪੰਜਾਬੀ ਪੜ੍ਹਾਈ ਜਾਵੇ ਅਤੇ ਚੰਡੀਗੜ੍ਹ ਦੇ ਦਫਤਰਾਂ ਵਿੱਚ ਪੰਜਾਬੀ ਵਿੱਚ ਦਿਤੀਆਂ ਅਰਜ਼ੀਆਂ ਵੀ ਸਵੀਕਾਰ ਹੋਣੀਆਂ ਚਾਹੀਦੀਆਂ ਹਨ । ਉਨ੍ਹਾਂ ਦੀ ਇਕ ਮੰਗ ਇਹ ਵੀ ਹੈ ਕਿ ਜਿਹੜੇ ਬਜ਼ੁਰਗ ਲਿਖਾਰੀ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਵਲੋਂ ਪੈਨਸ਼ਨ ਦਿਤੀ ਜਾਂਦੀ ਹੈ ਜਾਂ ਸਾਹਿਤਕ ਸਭਾਵਾਂ ਨੂੰ ਜੋ ਗਰਾਂਟਾਂ ਦਿਤੀਆਂ ਜਾਂਦੀਆਂ ਹਨ, ਉਹ ਕਾਫੀ ਚਿਰ ਤੋਂ ਪੈਂਡਿੰਗ ਹਨ ਉਨ੍ਹਾਂ ਦੀ ਪੇਮੈਂਟ ਵਿੱਚ ਦੇਰੀ ਨਹੀਂ ਹੋਣੀ ਚਾਹੀਦੀ ਕਿਉਂਕਿ ਜੋ ਬਜ਼ੁਰਗ ਲੇਖਕ ਹਨ ਉਨ੍ਹਾਂ ਨੇ ਇਸ ਪੈਨਸ਼ਨ ਦੀ ਰਕਮ ਨਾਲ ਦਵਾਈਆਂ ਆਦਿ ਲੈਣੀਆਂ ਹੁੰਦੀਆਂ ਹਨ ਅਤੇ ਪੈਸੇ ਦੀ

ਲੋੜ ਹੁੰਦੀ ਹੈ । ਜੇ ਉਨ੍ਹਾਂ ਨੂੰ ਸਮੇਂ ਸਿਰ ਪੇਮੈਂਟ ਮਿਲ ਜਾਵੇ ਤਾਂ ਉਨ੍ਹਾਂ ਦੀਆਂ ਸਾਰੀਆਂ ਮੁਸ਼ਕਲਾਂ ਦੂਰ ਹੋ ਜਾਣਗੀਆਂ । ਉਨ੍ਹਾਂ ਦੀ ਇਹ ਵੀ ਮੰਗ ਹੈ ਕਿ ਪੰਜਾਬ ਸਰਕਾਰ ਨੇ ਆਪਣੇ ਪਹਿਲੇ ਬਜਟ ਵਿੱਚ ਇਕ ਵਿਵਸਥਾ ਕੀਤੀ ਸੀ ਕਿ ਪੰਜਾਬ ਸਰਕਾਰ ਹਰ ਸਾਲ 5 ਕਰੋੜ ਰੁਪਏ ਪੰਜਾਬੀ ਭਾਸ਼ਾ ਦੀਆਂ ਸਾਹਿਤਕ ਕਿਤਾਬਾਂ ਖਰੀਦਣ ਵਾਸਤੇ ਰੱਖਿਆ ਕਰੇਗੀ । ਉਸ ਤੇ ਵੀ ਅਜੇ ਤੱਕ ਅਮਲ ਨਹੀਂ ਹੋਇਆ । ਸਪੀਕਰ ਸਾਹਿਬ, ਉਹ ਵੀ ਸਾਡਾ ਆਪਣਾ ਫੈਸਲਾ ਹੈ, ਉਨ੍ਹਾਂ ਦਾ ਇਹ ਕਹਿਣਾ ਹੈ ਕਿ ਇਸ ਨੂੰ ਅਮਲ ਵਿੱਚ ਲਿਆਂਦਾ ਜਾਵੇ ਅਤੇ ਹਰ ਸਾਲ 5 ਕਰੋੜ ਰੁਪਏ ਦੀਆਂ ਸਾਹਿਤਕ ਪੁਸਤਕਾਂ ਖਰੀਦ ਕੇ ਉਨ੍ਹਾਂ ਨੂੰ ਵੱਖ-ਵੱਖ ਲਾਇਬਰੇਰੀਆਂ ਵਿੱਚ ਰੱਖਿਆ ਜਾਵੇ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਕੋਈ ਅਜਿਹੀ ਗੱਲ ਨਹੀਂ ਹੈ ਜਿਹੜੀ ਕਿ ਸਰਕਾਰ ਦੇ ਹਿੱਤਾਂ ਦੇ ਖਿਲਾਫ ਜਾਂਦੀ ਹੋਵੇ । ਮੈਂ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੀ ਜੋ ਨੀਤੀ ਹੈ ਉਸਦੇ ਅਨੁਸਾਰ ਇਹ ਮੰਗਾਂ ਪ੍ਰਵਾਨ ਕਰਕੇ, ਹੁਣ ਤੱਕ ਜੋ ਦੇਰੀ ਹੋ ਗਈ ਹੈ ਉਹ ਤਾਂ ਹੋ ਗਈ ਹੈ, ਪਰ ਹੋਰ ਦੇਰੀ ਨਾ ਕੀਤੀ ਜਾਵੇ ਜੀ । ਇਨ੍ਹਾਂ ਗੱਲਾਂ ਤੇ ਤੁਰੰਤ ਅਮਲ ਹੋਣਾ ਚਾਹੀਦਾ ਹੈ ਜੀ । ਉਨ੍ਹਾਂ ਨੇ ਮੈਮੋਰੰਡਮ ਸੀ.ਐਮ. ਸਾਹਿਬ ਨੂੰ ਅਤੇ ਚੰਡੀਗੜ੍ਹ ਦੇ ਪ੍ਰਸ਼ਾਸਕ ਨੂੰ ਵੀ ਭੇਜਣਾ ਹੈ ਪਰ ਜੇ ਕੋਈ ਪੰਜਾਬ ਸਰਕਾਰ ਦਾ ਨੁਮਾਇੰਦਾ ਅਤੇ ਯੂ.ਟੀ. ਦੇ ਐਡਵਾਈਜ਼ਰ ਸਾਹਿਬ ਦਾ ਕੋਈ ਨੁਮਾਇੰਦਾ ਉਨ੍ਹਾਂ ਤੋਂ ਮੈਮੋਰੰਡਮ ਲੈ ਲਵੇ ਤਾਂ ਉਨ੍ਹਾਂ ਨੇ ਕਿਹਾ ਹੈ ਕਿ ਅਸੀ ਗ੍ਰਿਫਤਾਰੀ ਟਾਲ ਸਕਦੇ ਹਾਂ । ਇਹ ਛੋਟੀ ਜਿਹੀ ਗੱਲ ਹੈ ਭਾਵੇਂ ਅਸੀਂ ਪੰਜਾਬ ਸਰਕਾਰ ਦਾ ਕੋਈ ਛੋਟਾ ਅਫਸਰ ਬਤੌਰ ਨੁਮਾਇੰਦਾ ਮੈਮੋਰੰਡਮ ਲੈਣ ਲਈ ਭੇਜ ਦੇਈਏ ਤਾਂ ਉਹ ਮੈਮੋਰੰਡਮ ਲੈ ਆਵੇ । ਉਥੇ ਬੜੇ ਵੱਡੇ ਵੱਡੇ ਬਜ਼ੁਰਗ ਲਿਖਾਰੀ ਡਾ. ਸੰਤੋਖ ਸਿੰਘ ਧੀਰ ਅਤੇ ਡਾਕਟਰ ਜਗਤਾਰ ਵਰਗੇ ਪੁੱਜੇ ਹੋਏ ਹਨ । ਇਸ ਮਾਮਲੇ ਤੇ ਜ਼ਰੂਰ ਗੌਰ ਹੋਣੀ ਚਾਹੀਦੀ ਹੈ ਅਤੇ ਧਿਆਨ ਦਿਤਾ ਜਾਣਾ ਚਾਹੀਦਾ ਹੈ ਜੀ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਨੂੰ ਇਹ ਮੈਸੇਜ਼ ਸਵੇਰੇ ਹੀ ਮਿਲਿਆ ਸੀ । ਮੈਂ ਸਰਦਾਰ ਤੋਤਾ ਸਿੰਘ ਜੀ, ਜਿਹੜੇ ਸਾਡੇ ਐਜੂਕੇਸ਼ਨ ਮਨਿਸਟਰ ਹਨ, ਉਨ੍ਹਾਂ ਨੂੰ ਉਥੇ ਭੇਜਿਆ ਹੈ ਅਤੇ ਕਿਹਾ ਹੈ ਕਿ ਉਹ ਉਨ੍ਹਾਂ ਪੰਜਾਬੀ ਲਿਖਾਰੀਆਂ ਦਾ ਮੈਮੋਰੰਡਮ ਆਪ ਲੈ ਕੇ ਆਉਣ । ਸਾਨੂੰ ਉਨ੍ਹਾਂ ਲਿਖਾਰੀਆਂ ਦਾ ਵੀ ਸਤਿਕਾਰ ਹੈ ਅਤੇ ਪੰਜਾਬੀ ਪ੍ਰਤੀ ਵੀ ਬੇਹੱਦ ਸਤਿਕਾਰ ਹੈ । ਇਸ ਲਈ ਉਨ੍ਹਾਂ ਦਾ ਮੈਮੋਰੰਡਮ ਮਿਲਣ ਉਪਰੰਤ ਉਨ੍ਹਾਂ ਦੀਆਂ ਜੋ ਵੀ ਡਿਮਾਂਡਾਂ ਹੋਣਗੀਆਂ ਉਨ੍ਹਾਂ ਤੇ ਪੂਰੀ ਤਰ੍ਹਾਂ ਵਿਚਾਰ ਕੀਤਾ ਜਾਵੇਗਾ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਜਿੱਥੋਂ ਤੱਕ ਪੰਜਾਬੀ ਪੁਸਤਕਾਂ ਖਰੀਦਣ ਦਾ ਸਵਾਲ ਹੈ, ਉਸ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਬਜਟ ਵਿੱਚ ਪ੍ਰੋਵੀਜਨ ਇੱਕ ਕਰੋੜ ਰੁਪਏ ਦੀ ਸੀ । ਇਹ ਪੈਸਾ ਹਰ ਸਾਲ ਪੰਜਾਬ ਦੇ ਖਜ਼ਾਨੇ ਵਿੱਚੋਂ ਜਾਰੀ ਕੀਤਾ ਜਾਂਦਾ ਹੈ । ਇਹ ਪੈਸਾ ਇਸ ਸਾਲ ਵੀ ਜਾਰੀ ਕੀਤਾ ਗਿਆ ਹੈ । ਇਹ ਪੈਸਾ ਰੂਰਲ ਡਿਵੈਲਪਮੈਂਟ ਵਿਭਾਗ ਨੂੰ ਜਾਰੀ ਕੀਤਾ ਜਾਂਦਾ ਹੈ ਅਤੇ ਫਿਰ ਪੰਚਾਇਤਾਂ ਨੂੰ ਪੰਜਾਬੀ ਦੀਆਂ ਪੁਸਤਕਾਂ ਖਰੀਦਣ ਵਾਸਤੇ ਮੁਹੱਈਆ ਕਰਵਾਇਆ ਜਾਂਦਾ ਹੈ । ਮੈਂ ਇਹ ਕਲੈਰੀਫਿਕੇਸ਼ਨ ਇਸ ਕਰਕੇ ਦੇਣੀ ਚਾਹੁੰਦਾ ਸੀ ਕਿਉਂਕਿ ਮਾਨਯੋਗ ਮੈਂਬਰ ਸਾਹਿਬ ਨੇ ਇਹ ਆਖਿਆ ਸੀ ਕਿ ਪੈਸਾ ਨਹੀਂ ਗਿਆ । ਪਰ, ਸਪੀਕਰ ਸਾਹਿਬ, ਇਹ ਪੈਸਾ ਹਰ ਸਾਲ ਰਿਲੀਜ਼ ਹੋ ਰਿਹਾ ਹੈ ।

**ਸਰਦਾਰ ਸੋਹਨ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦਾ ਧਿਆਨ ਇੱਕ ਵਿਸ਼ੇਸ਼ ਹਲਕੇ ਵਿੱਚ ਕਿਸਾਨਾਂ ਦੀ ਹਾਲਤ ਬਾਰੇ ਲਿਆਉਣਾ ਚਾਹੁੰਦਾ ਹਾਂ । ਕੰਡੀ ਏਰੀਏ ਵਿੱਚ ਸੋਕੇ ਕਾਰਨ ਕਿਸਾਨਾਂ ਦੀ ਸਾਰੀ ਦੀ ਸਾਰੀ ਕਣਕ ਖਰਾਬ ਹੋ ਗਈ ਹੈ । ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਰੈਵਿਨਿਊ ਵਿਭਾਗ ਰਾਹੀਂ

[ ਸਰਦਾਰ ਸੋਹਨ ਸਿੰਘ ਠੰਡਲ ]

ਵੈਰੀਫਾਈ ਕਰਵਾ ਕੇ ਅਤੇ ਸਪੈਸ਼ਲ ਗਿਰਦਾਵਰੀ ਕਰਵਾ ਕੇ ਗਰੀਬ ਕਿਸਾਨਾਂ ਦੀ ਮਦਦ ਕਰਨ ਅਤੇ ਇਸ ਬਾਰੇ ਸਾਨੂੰ ਭਰੋਸਾ ਦੇਣ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪਠਾਨਕੋਟ ਤੋਂ ਲੈ ਕੇ ਹੁਸ਼ਿਆਰਪੁਰ ਤੱਕ ਜਿੰਨਾ ਵੀ ਕੰਡੀ ਦਾ ਏਰੀਆ ਹੈ ਉਥੇ ਸਾਰੀ ਦੀ ਸਾਰੀ ਕਣਕ ਸੋਕੇ ਦੀ ਮਾਰ ਥੱਲੇ ਹੈ ।

**ਚੌਧਰੀ ਨੰਦ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਵੀ ਇਹੋ ਹੀ ਮਤਾ ਲਿਆਉਣਾ ਚਾਹੁੰਦਾ ਹਾਂ । ਜਿਹੜਾ ਕੰਡੀ ਏਰੀਆ ਹੈ, ਉਸ ਵਿੱਚ ਬਲਾਚੌਰ ਤੱਕ ਦਾ ਇਲਾਕਾ ਸੋਕੇ ਦੀ ਮਾਰ ਥੱਲੇ ਆਇਆ ਹੈ । ਇਸ ਕਰਕੇ ਬਲਾਚੌਰ ਤੱਕ ਸਪੈਸ਼ਲ ਗਿਰਦਾਵਰੀ ਕੀਤੀ ਜਾਵੇ ।

**ਮਾਲ ਅਤੇ ਪੁਨਰਵਾਸ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਸਾਹਿਬ ਨੂੰ ਇੱਕ ਸੂਚਨਾ ਦੇਣੀ ਚਾਹੁੰਦਾ ਹਾਂ । ਇਸ ਵੇਲੇ ਗਿਰਦਾਵਰੀ ਦਾ ਸੀਜ਼ਨ ਸ਼ੁਰੂ ਹੈ ਜਿਹੜਾ ਕਿ 31 ਮਾਰਚ ਤੱਕ ਚੱਲਣਾ ਹੈ । ਅਸੀਂ ਸਰਕਾਰ ਵੱਲੋਂ ਪੰਜਾਬ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਇੱਕ ਚਿੱਠੀ ਕੱਢ ਦਿੱਤੀ ਹੈ ਕਿ ਜਿਹੜੀ ਗਿਰਦਾਵਰੀ ਚੱਲ ਰਹੀ ਹੈ, ਉਸ ਵਿੱਚ ਵਿਸ਼ੇਸ਼ ਤੌਰ ਤੇ ਇਹ ਖਿਆਲ ਰੱਖਿਆ ਜਾਵੇ ਕਿ ਕੰਡੀ ਦਾ ਇਲਾਕਾ ਜਾਂ ਕਿਧਰੇ ਹੋਰ ਵੀ ਜਿੱਥੇ ਕਿਤੇ ਸੋਕੇ ਦਾ ਅਸਰ ਹੈ, ਉਸ ਦੀ ਪਰਸੈਂਟੇਜ਼ ਬਾਰੇ ਡਾਟਾ ਸਰਕਾਰ ਨੂੰ ਭੇਜਿਆ ਜਾਵੇ ਕਿ ਕਿਹੜੀ-ਕਿਹੜੀ ਜਗ੍ਹਾ ਤੇ ਕਿੰਨਾ-ਕਿੰਨਾ ਨੁਕਸਾਨ ਸੋਕੇ ਕਾਰਨ ਹੋਇਆ ਹੈ। (ਥੰਪਿੰਗ)

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਦੇ ਧਿਆਨ ਵਿੱਚ ਇੱਕ ਜ਼ਰੂਰੀ ਮਸਲਾ ਲਿਆਉਣਾ ਚਾਹੁੰਦਾ ਹਾਂ । ਇਸ ਸਾਲ 10+2 ਦਾ ਭੌਤਿਕ ਵਿਗਿਆਨ ਦਾ ਪੇਪਰ ਸਿਲੇਬਸ ਤੋਂ ਬਾਹਰ ਆਇਆ ਹੈ ਅਤੇ ਜਿਹੜਾ ਪ੍ਰੇਪਰ ਆਇਆ ਹੈ, ਉਹ ਬੱਚਿਆਂ ਨੂੰ ਪੜ੍ਹਾਇਆ ਨਹੀਂ ਗਿਆ.......'

**ਸ੍ਰੀ ਸਪੀਕਰ :** ਨਹੀਂ ਜੀ, ਔਲਖ ਸਾਹਿਬ । ਬੈਠ ਜਾਓ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਉਨ੍ਹਾਂ ਦੇ ਇਸ ਪੇਪਰ ਵਿੱਚ ਨੰਬਰ ਨਹੀਂ ਆਉਣੇ ਅਤੇ ਫਿਰ ਉਹ ਪਾਸ ਕਿਵੇਂ ਹੋਣਗੇ........

**ਸ੍ਰੀ ਸਪੀਕਰ :** ਔਲਖ ਸਾਹਿਬ, ਬੈਠ ਜਾਓ । ਇਹ ਗੱਲ ਨਹੀਂ ਬਣਦੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ :** ਸਪੀਕਰ ਸਾਹਿਬ, ਮੰਤਰੀ ਜੀ ਕੁਐਸਚਨ ਪ੍ਰੇਪਰ ਦੇਖ ਲੈਣ । ਇਹ ਸਾਰਾ ਸਿਲੇਬਸ ਤੋਂ ਬਾਹਰ ਆਇਆ ਹੈ । ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਨਕੁਆਰੀ ਕਰਵਾਉਣ ਅਤੇ ਬੱਚਿਆਂ ਨੂੰ ਗਰੇਸ ਨੰਬਰ ਦਿੱਤੇ ਜਾਣ । ਵਿਦਿਆਰਥੀਆਂ ਅਤੇ ਉਨ੍ਹਾਂ ਦੇ ਮਾਪਿਆਂ ਵਿੱਚ ਚਿੰਤਾ ਪਾਈ ਜਾ ਰਹੀ ਹੈ ।

---

## CALL ATTENTION NOTICES UNDER RULE 66.

**श्रीमती लक्ष्मी कांता चावला** : श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करती हूं अर्थात् प्रशिक्षण संस्थाओं और परीक्षा केन्द्रों के नजदीक लाउडस्पीकरों के प्रयोग से परीक्षा देने वाले विद्यार्थियों को बहुत कठिनाई का सामना करना पड़

रहा है । स्कूलों की परीक्षायें चल रहीं है और कालिजों की शुरु होने वाली हैं सरकार इस बुराई को रोके और सदन में वक्तव्य दें ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਪੰਜਾਬ ਇੰਸਟਰੂਮੈਂਟਸ (ਕੰਟਰੋਲ ਆਫ਼ ਨਾਇਸਜ਼) ਐਕਟ, 1956 ਦੀ ਧਾਰਾ 4 ਤਹਿਤ ਕੋਈ ਵਿਅਕਤੀ ਰਾਤ ਦੇ 10.00 ਵਜੇ ਤੋਂ ਬਾਅਦ ਅਤੇ ਸਵੇਰੇ 6 ਵਜੇ ਤੋਂ ਪਹਿਲਾਂ ਲਾਊਡ ਸਪੀਕਰ ਦੀ ਵਰਤੋਂ ਨਹੀਂ ਕਰੇਗਾ ਬਸ਼ਰਤੇ ਕਿ ਉਸਨੇ ਜ਼ਿਲ੍ਹਾ ਮੈਜਿਸਟਰੇਟ/ਸਬੰਧਤ ਅਧਿਕਾਰੀ ਪਾਸੋਂ ਇਸ ਮਾਮਲੇ ਸਬੰਧੀ ਲਿਖਤੀ ਮਨਜ਼ੂਰੀ ਲਈ ਹੋਵੇ ।

ਜੇਕਰ ਕੋਈ ਵਿਅਕਤੀ ਐਕਟ ਦੀ ਧਾਰਾ-5 ਦੀ ਉਲੰਘਣਾ ਕਰੇਗਾ ਤਾਂ ਉਸਨੂੰ 6 ਮਹੀਨੇ ਤੱਕ ਦੀ ਸਜ਼ਾ ਜਾਂ 1000/-ਰੁਪਏ ਤੱਕ ਜ਼ੁਰਮਾਨਾ ਕੀਤਾ ਜਾ ਸਕਦਾ ਹੈ ਜਾਂ ਦੋਨੋ ਸਜ਼ਾਵਾਂ ਦਿੱਤੀਆਂ ਜਾ ਸਕਦੀਆਂ ਹਨ ।

ਉਪਰੋਕਤ ਦੱਸੇ ਐਕਟ ਦੀਆਂ ਧਾਰਾਵਾਂ ਦੀ ਰੌਸ਼ਨੀ ਵਿਚ ਕੀਤੇ ਉਪਬੰਧਾਂ ਦੇ ਆਧਾਰ ਤੇ ਸਰਕਾਰ ਵਲੋਂ ਜ਼ਿਲ੍ਹਾ ਮੈਜਿਸਟਰੇਟਾਂ/ਸੀਨੀਅਰ ਪੁਲਿਸ ਕਪਤਾਨਾਂ ਨੂੰ ਸਾਲ 1994 ਵਿਚ ਹਦਾਇਤਾਂ ਕੀਤੀਆਂ ਗਈਆਂ ਸਨ, ਜਿਨ੍ਹਾਂ ਨੂੰ ਮਿਤੀ 16 ਜੂਨ, 1998 ਅਤੇ 12 ਮਾਰਚ, 2001 ਨੂੰ ਮੁੜ ਦੁਹਰਾਉਂਦੇ ਹੋਏ ਇਨ੍ਹਾਂ ਦੀ ਇੰਨ-ਬਿੰਨ ਪਾਲਣਾ ਲਈ ਕਹਿ ਦਿੱਤਾ ਗਿਆ ਹੈ ।

**श्रीमती लक्ष्मी कांता चावला** : स्पीकर साहिब, मैं आप के माध्यम से मुख्य मंत्री जी से पूछना चाहती हूं, इन्होंने कहा है कि पांच धारा लगाने पर इस तरह की सजा दी जाती है । मेरा आदर के साथ प्रश्न है कि क्या यह बताएंगे कि पिछले दस साल से पंजाब में किसी को इस धारा के उल्लंघन करने पर सजा दी गई है ? सारा-सारा दिन लाऊड स्पीकर चलते हैं और आप और हम सब उन कार्यक्रमों में जाते हैं, जिन में बिना आज्ञा स्पीकर चलते हैं जैसे जगराता, पाठ, कीर्तन और जलसे । मैं मुख्य मंत्री जी का ध्यान इधर दिलाना चाहती हूं कि विधार्थियों की कठिनाइयों को दूर करवाने के लिए स्कूलों के सामने जंज घर और मैरिज पैलेस--------

**ਸ਼੍ਰੀ ਸਪੀਕਰ** : ਤੁਸੀਂ ਪ੍ਰਸ਼ਨ ਪੁੱਛੋ ।

**श्रीमती लक्ष्मी कांता चावला** : मेरा प्रश्न भी और प्रार्थना भी है कि क्या यह बताएंगे कि आज की तारीख में, 31 दिसंबर, 2000 तक नहीं, आज रुटीन में, इस समय जब हम यहां बैठे हैं अमृतसर में किस स्कूल के साथ कितने लाऊड स्पीकर सही चल रहे हैं । मेरा आप से प्रश्न है, मैं मुख्य मंत्री जी, आप का ध्यान दिलाना चाहती हूं कि हम यह मसला शिकायत कमेटियों में भी ले कर गये और आप कह रहे हैं कि एस.एस.पी. हिदायत देता है लेकिन जितने ज़िले हैं, वहां सब में उलंघना करने की कोई आज्ञा नहीं देता । उन से पूछे, उन की एपलीकेशन अगली तारीख में रहती है । आज 26 तारीख है, संवत का नया वर्ष है, चाहे हमें याद नहीं, हमें अंग्रेजों की एक जनवरी याद रहती है------

**ਸ੍ਰੀ ਸਪੀਕਰ :** ਤੁਸੀਂ ਸਵਾਲ ਕਰੋ ।

**श्रीमती लक्ष्मी कांता चावला :** मेरा निवेदन है कि इस समय कितने लाऊड स्पीकर चल रहे हैं और क्या किसी पर एस.एस.पी. कोई कार्यवाई कर रहा है ? मैं बेनती करती हूं कि इस में कोई कार्यवाई करें सिर्फ लिप सिम्पथी से बात होने वाली नहीं है ।

**ਸ੍ਰੀ ਸਪੀਕਰ :** ਬੀਬੀ ਜੀ, ਅਗਲੀ ਕਾਲ ਅਟੈਨਸ਼ਨ ਫਿਰ ਤੁਹਾਡੀ ਹੈ ।

**क्रम संख्या 50**

**श्रीमती लक्ष्मी कांता चावला :** श्रीमान जी, मैं सरकार का ध्यान सार्वजनिक महत्व के एक अत्यावश्यक मामले की और आकर्षित करती हूं :—

पंजाब में विवाह शादियों एवं अन्य अवसरों पर लाइसैन्सी या बिना लाइसैंस हथियारों से गोली चलाने और मृत्यु या घायल होने की घटनायें बढ़ रही हैं । इस सप्ताह खरड़ के गांव पोपलियां की 8 साल की लड़की मारी गई है । सरकार इस बुराई को रोके और सदन में वक्तव्य दें ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਪਿਛਲੇ ਕੁਝ ਸਮੇਂ ਦੌਰਾਨ ਵਿਆਹ ਅਤੇ ਹੋਰਨਾਂ ਮੌਕਿਆਂ ਤੇ ਗੋਲੀ ਚਲਾਉਣ ਦੀਆਂ ਕੁਝ ਵਾਰਦਾਤਾਂ ਹੋਈਆਂ । ਜਿਥੋਂ ਤੱਕ ਇਸ ਵਾਰਦਾਤ ਦਾ ਸਬੰਧ ਹੈ, ਇਸ ਬਾਰੇ ਮੁਕੱਦਮਾ ਨੰ: 35 ਮਿਤੀ 25 ਫਰਵਰੀ, 2001 ਅ/ਧ 307/302 ਆਈ.ਪੀ.ਸੀ. 25/54/59 ਏ. ਐਕਟ ਪੀ.ਐਸ. ਖਰੜ ਸ੍ਰੀ ਪਰਮਜੀਤ ਸਿੰਘ ਪੁੱਤਰ ਸ੍ਰੀ ਹਾਕਮ ਸਿੰਘ ਵਾਸੀ ਪਿੰਡ ਪੋਪਲੀਆਂ ਦੇ ਬਿਆਨ ਤੇ ਅੱਛਰ ਸਿੰਘ ਪੁੱਤਰ ਜਰਨੈਲ ਸਿੰਘ ਵਾਸੀ ਪਿੰਡ ਕੰਸਾਲਾ ਦੇ ਵਿਰੁੱਧ ਦਰਜ਼ ਕੀਤਾ ਗਿਆ ਹੈ । ਇਸ ਕੇਸ ਦੇ ਦੋਸ਼ੀ ਅੱਛਰ ਸਿੰਘ ਨੇ ਪਿੰਡ ਪੋਪਲੀਆਂ ਵਿਖੇ ਮਿਤੀ 25 ਫਰਵਰੀ, 2001 ਨੂੰ ਵਿਆਹ ਦੇ ਕਾਰਜ ਦੌਰਾਨ ਬਿਨਾਂ ਲਾਇਸੈਂਸ 12 ਬੋਰ ਬੰਦੂਕ ਨਾਲ ਗੋਲੀ ਚਲਾ ਦਿੱਤੀ । ਇਹ ਗੋਲੀ ਸ਼ਿਕਾਇਤਕਰਤਾ ਦੀ ਲੜਕੀ ਮਿਸ ਮਨਜਿੰਦਰ ਕੌਰ ਨੂੰ ਜਾ ਵੱਜੀ, ਜਿਸਦੀ ਬਾਅਦ ਵਿਚ ਮਿਤੀ 7 ਮਾਰਚ, 2001 ਨੂੰ ਮੌਤ ਹੋ ਗਈ । ਇਸ ਕੇਸ ਵਿੱਚ ਲੜਕੀ ਦੀ ਮੌਤ ਉਪਰੰਤ ਜ਼ੁਰਮ ਵਧਾ ਕੇ ਅ/ਧ 302 ਆਈ.ਪੀ.ਸੀ. ਕਰ ਦਿੱਤਾ ਗਿਆ । ਇਸ ਕੇਸ ਦੀ ਜਾਂਚ ਏ.ਐਸ.ਆਈ. ਜਰਨੈਲ ਸਿੰਘ ਕਰ ਰਿਹਾ ਹੈ । ਦੋਸ਼ੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ਅਤੇ ਉਹ ਜੁਡੀਸ਼ੀਅਲ ਹਿਰਾਸਤ ਵਿਚ ਹੈ । ਇਸ ਕੇਸ ਦੀ ਅਗਲੀ ਸੁਣਵਾਈ ਦੀ ਮਿਤੀ 30 ਮਾਰਚ, 2001 ਨੂੰ ਨਿਸ਼ਚਿਤ ਹੋਈ ਹੈ । ਕੇਸ ਪੜਤਾਲ ਅਧੀਨ ਹੈ ।

**श्रीमती लक्ष्मी कांता चावला :** स्पीकर साहिब, मैंने जो ध्यान आकर्षित मुख्य मंत्री जी का किया है वह केवल एक घटना के लिए नहीं हैं । मैंने तो यह कहा है कि आज पूरे प्रदेश में इस तरह की और बहुत सी घटनाएं हो रही हैं और ऐसी जगहों पर बिना लाईसैंस हथियार लिजाने की मनाही है । आज हम

लोग शोभा यात्राओं में, नगर कीरतन में सड़कों पर चलते हैं । आप सबको यह याद होगा कि पिछले समय में एक बहुत बड़ा लोक गायक भी गुरदासपुर में मारा गया था और अभी **साल 2000 में ज़िला अमृतसर में भी इस तरह की घटना घटी** है । मेरा मुख्य मंत्री जी से यह निवेदन है कि यह जो बुराईयां इधर उधर फैल गई हैं, आप का ध्यान ऐसे मामलों की ओर लाना पड़ रहा है । स्पीकर साहिब, **बहुत सारे मैरिज पैलेसों में यह काम शराब पीकर होता है । जहां बिना लाईसैंस वाले हथियार तो क्या, लाईसैंस वाले हथियार भी नहीं लिजा सकते,** वहां यह **काम होता है ।**

मेरा मुख्य मंत्री जी से निवेदन है कि आप इस तरह की घटनाओं को बंद करवा सकते हैं तो आपको इसे जाकर बंद करवाना चाहिये । मेरा ख्याल है कि हम सब राज्य के शुभचिंतक हैं, जनता के शुभचिंतक हैं । इस लिए **यह जो गलत प्रथा चलती रही है इसको बंद करवाना चाहिए ।**

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਕੁਝ ਹੋਰ ਘਟਨਾਵਾਂ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਧਿਆਨ ਵਿੱਚ ਲਿਆਂਦੀਆਂ ਹਨ । **ਇਸ ਕਰਕੇ ਅਸੀਂ ਦੁਬਾਰਾ ਹਦਾਇਤਾਂ ਕਰਾਂਗੇ ਕਿ ਇਨ੍ਹਾਂ ਮੈਰਿਜ ਪੈਲੇਸਾਂ ਦੇ ਉੱਤੇ ਜਿਥੇ ਇਸ ਤਰ੍ਹਾਂ ਦੇ ਫੰਕਸ਼ਨ ਹੁੰਦੇ ਹਨ, ਉਥੇ ਅਸਲਾ ਲੈ ਕੇ ਪ੍ਰਾਈਵੇਟ ਬੰਦਿਆਂ ਨੂੰ ਨਾ ਜਾਣ ਦਿੱਤਾ ਜਾਵੇ ।**

---

## OFFICIAL RESOLUTION RE. CONDEMNATION OF CERTAIN REMARKS ALLEGEDLY PASSED BY THE PRESIDENT OF ALL INDIA CONGRESS PARTY AT ITS BANGALORE SESSION AGAINST THE PRIME MINISTER OF INDIA, HON'BLE SHRI ATAL BIHARI VAJPAYEE

**ਸ਼੍ਰੀ ਸਪੀਕਰ :** ਹੁਣ ਬਾਦਲ ਸਾਹਿਬ, ਪ੍ਰਸਤਾਵ ਪੇਸ਼ ਕਰਨਗੇ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ--

ਕਿ ਇਹ ਸਦਨ ਬੰਗਲੌਰ ਵਿਖੇ ਹੋਏ ਸਰਬ ਭਾਰਤੀ ਕਾਂਗਰਸ ਪਾਰਟੀ ਦੇ ਸਮਾਗਮ ਵਿੱਚ ਉਸ ਪਾਰਟੀ ਦੇ ਪ੍ਰਧਾਨ ਦੁਆਰਾ ਮਾਨਯੋਗ ਸ੍ਰੀ ਅਟੱਲ ਬਿਹਾਰੀ ਵਾਜਪਾਈ, ਭਾਰਤ ਦੇ ਪ੍ਰਧਾਨ ਮੰਤਰੀ, ਜੋ ਕਿ ਮੰਨੇ-ਪ੍ਰਮੰਨੇ ਦੇਸ਼ ਭਗਤ ਹਨ ਅਤੇ ਜੋ ਕਿ ਜਨਤਾ ਦੇ ਉਘੇ ਨੇਤਾ ਹਨ ਅਤੇ ਜਿਨ੍ਹਾਂ ਨੇ ਪ੍ਰਧਾਨ ਮੰਤਰੀ ਬਣਨ ਤੋਂ ਬਾਅਦ ਦੇਸ਼ ਨੂੰ ਮਜ਼ਬੂਤ ਕੀਤਾ ਅਤੇ ਭਾਰਤ-ਵਰਸ਼ ਅਤੇ ਭਾਰਤੀਆਂ ਦੀ ਸਾਰੀ ਦੁਨੀਆਂ ਵਿੱਚ ਇਕ ਖਾਸ ਪਹਿਚਾਣ ਬਣਾਈ ਹੈ ਅਤੇ ਜਿਨ੍ਹਾਂ ਦੀ ਅਗਵਾਈ ਹੇਠ ਅੱਜ ਦੁਨੀਆਂ ਦੇ ਸਾਰੇ ਮੁਲਕ ਭਾਰਤ ਨਾਲ ਦੋਸਤੀ ਬਣਾਉਣ ਦੇ ਚਾਹਵਾਨ ਹਨ ।

ਉਨ੍ਹਾਂ ਨੇ ਇਸ ਤਰ੍ਹਾਂ ਦੇ ਉਘੇ ਨੇਤਾ ਨੂੰ ਗਦਾਰ ਕਹਿ ਕੇ ਗੈਰ-ਜ਼ਿੰਮੇਵਾਰ ਅਤੇ ਅਨੈਤਿਕ ਹੋਣ ਦਾ ਸਬੂਤ ਦਿੱਤਾ ਹੈ ਅਤੇ ਆਪਣੇ ਬਾਹਰਲੇ ਮੁਲਕ ਦੇ ਵਸਨੀਕ ਹੋਣ ਕਾਰਨ ਇਕ

[ ਮੁੱਖ ਮੰਤਰੀ ]

ਦੇਸ਼-ਭਗਤ ਨੂੰ ਇਸ ਤਰ੍ਹਾਂ ਦਾ ਬਹੁਤ ਹੀ ਘਟੀਆ ਦੋਸ਼ ਲਗਾ ਕੇ ਆਪਣੀ ਰਾਜਨੀਤਿਕ ਬੇਸਮਝੀ ਦਾ ਸਬੂਤ ਵੀ ਦਿੱਤਾ ਹੈ, ਜਿਸ ਦੇ ਨਾਲ ਸਾਰੇ ਭਾਰਤ-ਵਾਸੀਆਂ ਦਾ ਅਪਮਾਨ ਹੋਇਆ ਹੈ ।

ਕਿਉਂਕਿ ਇੱਕ ਰਾਸ਼ਟਰੀ ਪਾਰਟੀ ਦੇ ਪ੍ਰਧਾਨ ਵਲੋਂ ਅਜਿਹਾ ਕੋਝਾ ਬਿਆਨ ਦੇਸ਼ ਦੇ ਪ੍ਰਧਾਨ ਮੰਤਰੀ ਬਾਰੇ ਅਜੇ ਤੱਕ ਨਹੀ ਦਿੱਤਾ ਗਿਆ, ਇਸ ਲਈ ਇਹ ਸਦਨ ਇਸ ਬਹੁਤ ਹੀ ਗੈਰ-ਜ਼ਿੰਮੇਦਾਰਾਨਾ, ਗੈਰ-ਸਮਝ ਅਤੇ ਅਨੈਤਿਕ ਬਿਆਨ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਾ ਹੈ ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ--

ਕਿ ਇਹ ਸਦਨ ਬੰਗਲੋਰ ਵਿਖੇ ਹੋਏ ਸਰਬ ਭਾਰਤੀ ਕਾਂਗਰਸ ਪਾਰਟੀ ਦੇ ਸਮਾਗਮ ਵਿੱਚ ਉਸ ਪਾਰਟੀ ਦੇ ਪ੍ਰਧਾਨ ਦੁਆਰਾ ਮਾਨਯੋਗ ਸ੍ਰੀ ਅਟੱਲ ਬਿਹਾਰੀ ਵਾਜਪਾਈ, ਭਾਰਤ ਦੇ ਪ੍ਰਧਾਨ ਮੰਤਰੀ, ਜੋ ਕਿ ਮੰਨੇ-ਪ੍ਰਮੰਨੇ ਦੇਸ਼ ਭਗਤ ਹਨ ਅਤੇ ਜੋ ਕਿ ਜਨਤਾ ਦੇ ਉਘੇ ਨੇਤਾ ਹਨ ਅਤੇ ਜਿਨ੍ਹਾਂ ਨੇ ਪ੍ਰਧਾਨ ਮੰਤਰੀ ਬਣਨ ਤੋ ਬਾਅਦ ਦੇਸ਼ ਨੂੰ ਮਜ਼ਬੂਤ ਕੀਤਾ ਅਤੇ ਭਾਰਤ-ਵਰਸ਼ ਅਤੇ ਭਾਰਤੀਆਂ ਦੀ ਸਾਰੀ ਦੁਨੀਆਂ ਵਿੱਚ ਇੱਕ ਖਾਸ ਪਹਿਚਾਣ ਬਣਾਈ ਹੈ ਅਤੇ ਜਿਨ੍ਹਾਂ ਦੀ ਅਗਵਾਈ ਹੇਠ ਅੱਜ ਦੁਨੀਆਂ ਦੇ ਸਾਰੇ ਮੁਲਕ ਭਾਰਤ ਨਾਲ ਦੋਸਤੀ ਬਣਾਉਣ ਦੇ ਚਾਹਵਾਨ ਹਨ ।

ਉਨ੍ਹਾਂ ਨੇ ਇਸ ਤਰ੍ਹਾਂ ਦੇ ਉਘੇ ਨੇਤਾ ਨੂੰ ਗੱਦਾਰ ਕਹਿ ਕੇ ਗੈਰ-ਜ਼ਿੰਮੇਵਾਰ ਅਤੇ ਅਨੈਤਿਕ ਹੋਣ ਦਾ ਸਬੂਤ ਦਿੱਤਾ ਹੈ ਅਤੇ ਆਪਣੇ ਬਾਹਰਲੇ ਮੁਲਕ ਦੇ ਵਸਨੀਕ ਹੋਣ ਕਾਰਨ ਇੱਕ ਦੇਸ਼-ਭਗਤ ਨੂੰ ਇਸ ਤਰ੍ਹਾਂ ਦਾ ਬਹੁਤ ਹੀ ਘਟੀਆ ਦੋਸ਼ ਲਗਾ ਕੇ ਆਪਣੀ ਰਾਜਨੀਤਿਕ ਬੇਸਮਝੀ ਦਾ ਸਬੂਤ ਵੀ ਦਿੱਤਾ ਹੈ, ਜਿਸ ਦੇ ਨਾਲ ਸਾਰੇ ਭਾਰਤ-ਵਾਸੀਆਂ ਦਾ ਅਪਮਾਨ ਹੋਇਆ ਹੈ ।

ਕਿਉਂਕਿ ਇੱਕ ਰਾਸ਼ਟਰੀ ਪਾਰਟੀ ਦੇ ਪ੍ਰਧਾਨ ਵਲੋਂ ਅਜਿਹਾ ਕੋਝਾ ਬਿਆਨ ਦੇਸ਼ ਦੇ ਪ੍ਰਧਾਨ ਮੰਤਰੀ ਬਾਰੇ ਅਜੇ ਤੱਕ ਨਹੀ ਦਿੱਤਾ ਗਿਆ, ਇਸ ਲਈ ਇਹ ਸਦਨ ਇਸ ਬਹੁਤ ਹੀ ਗੈਰ-ਜ਼ਿੰਮੇਵਾਰਾਨਾ, ਗੈਰ-ਸਮਝ ਅਤੇ ਅਨੈਤਿਕ ਬਿਆਨ ਦੀ ਸਖਤ ਸਬਦਾਂ ਵਿੱਚ ਨਿਖੇਦੀ ਕਰਦਾ ਹੈ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ) :** ਸਪੀਕਰ ਸਾਹਿਬ, ਮੈਂ ਇਸ ਮਤੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਜਿਹੜਾ ਇਹ ਪ੍ਰਸਤਾਵ ਮਾਨਯੋਗ ਮੁੱਖ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਜਿਥੇ ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਉਥੇ ਨਾਲ ਹੀ ਮੈਂ ਇਹ ਸਮਝਦਾ ਹਾਂ ਕਿ ਜੋ ਕੁਝ ਅਪਰਿਪੱਕਤਾ ਕਾਂਗਰਸ ਪਾਰਟੀ ਦੀ ਪ੍ਰਧਾਨ ਨੇ ਦਿਖਾਈ ਹੈ, ਇਸ ਕਿਸਮ ਦੇ ਲਫ਼ਜ਼ ਕਹਿ ਕੇ ਸਾਰੇ ਦੇਸ਼ ਦਾ ਅਪਮਾਨ ਕੀਤਾ ਹੈ, ਮੈਂ ਨਹੀਂ ਸਮਝਦਾ ਕਿ ਇਸ ਕਿਸਮ ਦੀ ਗੱਲ ਅੱਜ ਤੱਕ ਦੇਸ਼ ਦੇ ਇਤਿਹਾਸ ਵਿਚ ਹੋਈ ਹੋਵੇ । ਜਿਸ ਵਿਅਕਤੀ ਨੇ ਅੱਜ ਦੇਸ਼ ਦੀ ਇੱਜ਼ਤ ਸਾਰੀ ਦੁਨੀਆਂ ਵਿਚ ਬਣਾਈ, ਦੇਸ਼ ਦਾ ਅੱਜ ਨਾਂ ਉਚੱਾ ਕੀਤਾ, ਦੇਸ਼ ਦੀ ਸਕਿਉਰਟੀ ਹਰ ਲਿਹਾਜ਼ ਨਾਲ ਮਜ਼ਬੂਤ ਕੀਤੀ ਤਾਂ ਕਿ ਕੋਈ ਭੈੜੀ ਅੱਖ ਨਾਲ, ਜਿਹੜੇ ਸਾਡੇ ਆਸ-ਪਾਸ ਬੈਠੇ ਦੇਸ਼ ਹਨ, ਉਹ ਨਾ ਦੇਖ ਸਕਣ ਅਤੇ ਦੇਸ਼ ਨੂੰ ਗੁਲਾਮ ਬਣਾਉਣ ਦੇ ਕਿਸੇ ਨਜ਼ਰੀਏ ਨੂੰ ਅਮਲੀ ਜਾਮਾ ਨਾ ਪਹਿਨਾਇਆ ਜਾ ਸਕੇ ਇਸ ਵਾਸਤੇ ਪੋਖਰਨ ਵਿਚ ਉਨ੍ਹਾਂ ਨੇ ਕੀ ਕੀਤਾ, ਇਕ ਨਵੀਂ ਤਾਕਤ ਇਸ ਦੇਸ਼ ਦੇ ਲੋਕਾਂ ਨੂੰ ਦਿੱਤੀ ਅਤੇ ਉਨ੍ਹਾਂ ਸਭ ਲੋਕਾਂ ਵਾਸਤੇ ਭੈਅ ਪੈਦਾ ਕੀਤਾ ਜਿਹੜੇ ਇਸ ਕਿਸਮ ਦੇ ਮਨਸੂਬੇ ਆਪਣੇ ਦਿਲੋ-ਦਿਮਾਗ ਵਿਚ ਰੱਖਦੇ ਸਨ । ਜਿਥੇ ਇਹ ਸੋਚਿਆ ਜਾਂਦਾ ਸੀ ਕਿ ਕੋਈ ਬਾਹਰਲੇ ਮੁਲਕਾਂ ਨਾਲ ਸੈਂਕਸ਼ਨਾਂ ਐਸੀਆਂ ਨਾ ਹੋ ਜਾਣ, 1984 ਵਿਚ ਜੋ ਉਸ ਵੇਲੇ ਦੇ ਰਾਸ਼ਟਰਪਤੀ ਸਨ ਤੇ ਹੋਮ ਮਨਿਸਟਰ ਵੀ ਰਹੇ ਸਨ ਉਨ੍ਹਾਂ ਨੇ ਉਸ ਵੇਲੇ ਵੀ ਪ੍ਰਧਾਨ ਮੰਤਰੀ ਨੂੰ ਦੱਸਿਆ ਕਿ ਅਸੀਂ ਇਹ 1984 ਤੋਂ

OFFICIAL RESOLUJTION RE. CONDEMNATION OF CERTAIN REMARKS ALLEGEDLY PASSED BY THE PRESIDENT OF ALL INDIA CONGRESS PARTY AT ITS BANGALORE SESSION AGAINST THE PRIME MINISTER OF INDIA, HON'BLE SHRI ATAL BIHARI VAJPAYEE

ਪਹਿਲਾਂ ਦੀ ਪਲੈਨਿੰਗ ਬਣਾਕੇ ਬੈਠੇ ਹਾਂ ਕਿ ਇਹ ਪੋਖਰਨ ਟੈਸਟ ਹੋਵੇ । ਲੇਕਿਨ ਹਰ ਇਕ ਦੇ ਦਿਮਾਗ ਤੇ ਇਹ ਡਰ ਬੈਠਿਆ ਹੋਇਆ ਸੀ ਕਿ ਅਗਰ ਪੋਖਰਨ ਟੈਸਟ ਕਰ ਦਿਤਾ ਤਾਂ ਕੋਈ ਇਸ ਵਿਚ ਇਹ ਨਾ ਦੇਖ ਲਵੇ ਕਿ ਕਮਜ਼ੋਰੀ ਕੀ ਹੈ । ਠੀਕ ਹੈ ਅਸੀਂ ਉਸ ਨੂੰ ਅੱਗੇ ਲੈ ਕੇ ਗਏ ਕਿਉਂਕਿ ਟੈਸਟ ਤੋਂ ਬਾਅਦ ਹੀ ਪਤਾ ਲੱਗਣਾ ਸੀ ਕਿ ਇਸ ਵਿਚ ਕੋਈ ਕਮੀ ਹੈ ਜਾਂ ਨਹੀਂ। ਉਨ੍ਹਾਂ ਦੇ ਦਿਮਾਗ ਤੇ ਇੰਨਾ ਡਰ ਪਿਆ ਸੀ ਕਿ ਉਹ ਲੋਕ ਜੁਅਰਤ ਨਹੀਂ ਕਰ ਸਕੇ ਕਿ ਇਸ ਸਬੰਧੀ ਆਰਡਰ ਲਿਖ ਕੇ ਦੇਈਏ ਕਿ ਇਹ ਕੀਤਾ ਜਾਵੇ । ਪਰ ਜਿਸ ਹਿੰਮਤ ਨਾਲ ਇਸ ਆਦਮੀ ਨੇ ਇੰਨਾ ਮਹੱਤਵਪੂਰਨ ਫੈਸਲਾ ਕੀਤਾ ਕਿ ਦੁਨੀਆਂ ਦੇ ਸਭ ਤੋਂ ਵੱਡੇ ਦੇਸ਼ (ਅਮਰੀਕਾ) ਦੇ ਪ੍ਰਧਾਨ ਮੰਤਰੀ ਸਾਡੇ ਦੇਸ਼ ਵਿਚ ਚੱਲ ਕੇ ਆਏ ਅਤੇ ਇਨ੍ਹਾਂ ਨੂੰ ਇੰਨੀ ਇੱਜ਼ਤ ਤੇ ਮਾਣ ਦਿੱਤਾ । ਇੰਨਾ ਹੀ ਨਹੀਂ ਏਸ਼ੀਆ ਵਿਚ ਯੂਨੀਅਨ ਬਣਾਉਣ ਬਾਰੇ ਰਾਏ ਹੋਣ ਲੱਗੀ ਕਿ ਜੇ ਬਣਾਇਆ ਜਾਵੇ ਤਾਂ ਉਸ ਨੂੰ ਕੌਣ ਲੀਡ ਕਰ ਸਕਦਾ ਹੈ, ਜਿਸ ਸਬੰਧੀ ਉਨ੍ਹਾਂ ਨੇ ਇਕ ਅਵਾਜ਼ ਵਿਚ ਕਿਹਾ ਕਿ ਸਿਰਫ ਅਟੱਲ ਬਿਹਾਰੀ ਵਾਜਪਾਈ ਜੀ ਹਨ ਜਿਹੜੇ ਏਸ਼ੀਆ ਦੇ ਉਘੇ ਵਿਅਕਤੀ ਹਨ। (ਥੰਪਿੰਗ) ਸਪੀਕਰ ਸਾਹਿਬ, ਇਸ ਤਰ੍ਹਾਂ ਜਿਸ ਵਿਅਕਤੀ ਨੇ ਦੇਸ਼ ਦਾ ਨਾਂ ਉੱਚਾ ਕੀਤਾ , ਪਾਕਿਸਤਾਨ ਦੇ ਨਾਲ ਪਿਆਰ ਵਧਾਉਣ ਵਾਸਤੇ ਅਤੇ ਦੋਹਾਂ ਦੇਸ਼ਾਂ ਵਿਚ ਆਪਸੀ ਮੁਹੱਬਤ ਵਧੇ, ਲੋਕ ਆਪਸ ਵਿਚ ਮਿਲਣ-ਜੁਲਣ, ਕਲਚਰਲ ਏਕਤਾ ਦ੍ਰਿੜ ਹੋਵੇ ਅਜਿਹੇ ਹਿੰਮਤ ਵਾਲੇ ਕਦਮ ਉਨ੍ਹਾਂ ਨੇ ਚੁੱਕੇ । ਕਦੇ ਕਿਸੇ ਪ੍ਰਧਾਨ ਮੰਤਰੀ ਨੇ ਇੰਨੇ ਸਾਲਾਂ ਬਾਅਦ ਦੂਜੇ ਦੇਸ਼ ਵਿਚ ਜਾਣ ਬਾਰੇ ਕਦਮ ਨਹੀਂ ਚੁੱਕਿਆ, ਦੇਸ਼ ਦੀ ਇਕਾਨਮੀ ਨੂੰ ਠੀਕ ਕੀਤਾ । ਸਾਰੇ ਦੇਸ਼ਾਂ ਵਿਚ ਅੱਜ ਇਸ ਤਰ੍ਹਾਂ ਦੀ ਅਵਸਥਾ ਬਣੀ ਹੈ ਕਿ ਛੋਟੀਆਂ-ਛੋਟੀਆਂ ਪਾਰਟੀਆਂ ਹਰ ਜਗ੍ਹਾ ਤੇ ਉਭਰ ਰਹੀਆਂ ਹਨ, ਪਰ ਸਾਰੀਆਂ ਪਾਰਟੀਆਂ ਨੂੰ ਇਕੱਠਾ ਕਰਕੇ ਸਰਕਾਰ ਚਲਾਉਣਾ ਤੇ ਦੇਸ਼ ਦੀ ਇਕਾਨਮੀ ਨੂੰ ਠੀਕ ਕਰਨਾ, ਹਾਲਾਤ ਨੂੰ ਠੀਕ ਕਰਨਾ ਇਹ ਇਕੱਲੇ ਉਸ ਵਿਅਕਤੀ ਦਾ ਹੀ ਕੰਮ ਹੈ । ਦੇਸ਼ ਦੇ ਸਭ ਲੋਕ ਬੜੀ ਇੱਜ਼ਤ ਔਰ ਮਾਣ ਦੇ ਨਾਲ ਉਸ ਦਾ ਨਾਂ ਲੈਂਦੇ ਹਨ । ਉਸ ਦਾ ਨਾਂ ਲੈਣ ਲੱਗਿਆਂ ਆਪਣਾ ਸਿਰ ਝੁਕਾਉਂਦੇ ਹਨ । ਉਹ ਵਿਅਕਤੀ ਹੈ-ਸ਼੍ਰੀ ਅਟੱਲ ਬਿਹਾਰੀ ਵਾਜਪਾਈ ਸਾਹਿਬ । ਇੱਕ ਵਿਅਕਤੀ ਨੇ ਨਾ-ਸਮਝੀ ਨਾਲ ਕਹਿ ਦਿੱਤਾ ਜਿਸ ਦਾ ਕਿ ਆਪਣਾ ਕੋਈ ਆਧਾਰ ਨਹੀਂ ਹੈ ਔਰ ਜਿਸ ਦਾ ਕਿ ਇਸ ਦੇਸ਼ ਦੇ ਨਾਲ ਔਰ ਇਸ ਦੇਸ਼ ਦੀ ਜ਼ਮੀਨ ਦੇ ਨਾਲ ਵੀ ਕੋਈ ਸਬੰਧ ਨਹੀਂ ਹੈ। ਜੇਕਰ ਉਹ ਇਸ ਤਰ੍ਹਾਂ ਦੀ ਗੱਲ ਕਹਿ ਜਾਵੇ ਤਾਂ ਇਸ ਤੋਂ ਵੱਧ ਨਿੰਦਣਯੋਗ ਹੋਰ ਕਿਹੜੀ ਗੱਲ ਹੋ ਸਕਦੀ ਹੈ । ਮੈਂ ਇਸ ਪ੍ਰਸਤਾਵ ਦੀ ਪ੍ਰੋੜਤਾ ਕਰਦਾ ਹਾਂ ਔਰ ਤਾਈਦ ਕਰਦਾ ਹਾਂ । ਮੈ ਉਮੀਦ ਕਰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ-ਬਾਤਾਂ ਉਸ ਪਾਰਟੀ ਦੇ ਪ੍ਰਧਾਨ ਜਾਂ ਉਸ ਪਾਰਟੀ ਦੇ ਜੋ ਹੋਰ ਵਿਅਕਤੀ ਹਨ, ਉਹ ਕਰਨ ਦੀ ਜੁਅਰਤ ਨਹੀਂ ਕਰਨਗੇ । ਇਹ ਇੱਕ ਵਿਅਕਤੀ ਦਾ ਅਪਮਾਨ ਨਹੀਂ ਹੈ ਸਗੋਂ ਇਹ ਦੇਸ਼ ਦਾ ਅਪਮਾਨ ਹੈ । ਉਹ ਇਹ ਅਪਮਾਨ ਦੁਬਾਰਾ ਕਰਨ ਦੀ ਜੁਅਰਤ ਨਾ ਕਰ ਸਕੇ । ਮੈਂ ਇਸ ਪ੍ਰਸਤਾਵ ਦੀ ਪ੍ਰੋੜਤਾ ਕਰਦਾ ਹਾਂ ।

**ਸ਼੍ਰੀ ਸਪੀਕਰ : ਪ੍ਰਸਤਾਵ ਕੀਤਾ--**

ਕਿ ਇਹ ਸਦਨ ਬੰਗਲੋਰ ਵਿਖੇ ਹੋਏ ਸਰਬ ਭਾਰਤੀ ਕਾਂਗਰਸ ਪਾਰਟੀ ਦੇ ਸਮਾਗਮ ਵਿੱਚ ਉਸ ਪਾਰਟੀ ਦੇ ਪ੍ਰਧਾਨ ਦੁਆਰਾ ਮਾਨਯੋਗ ਸ਼੍ਰੀ ਅਟੱਲ ਬਿਹਾਰੀ ਵਾਜਪਾਈ, ਭਾਰਤ ਦੇ ਪ੍ਰਧਾਨ ਮੰਤਰੀ, ਜੋ ਕਿ ਮੰਨੇ-ਪ੍ਰਮੰਨੇ ਦੇਸ਼ ਭਗਤ ਹਨ ਅਤੇ ਜੋ ਕਿ ਜਨਤਾ ਦੇ ਉਘੇ ਨੇਤਾ ਹਨ ਅਤੇ ਜਿਨ੍ਹਾਂ ਨੇ ਪ੍ਰਧਾਨ ਮੰਤਰੀ ਬਣਨ ਤੋ ਬਾਅਦ ਦੇਸ਼ ਨੂੰ ਮਜ਼ਬੂਤ ਕੀਤਾ ਅਤੇ ਭਾਰਤ-ਵਰਸ਼ ਅਤੇ ਭਾਰਤੀਆਂ ਦੀ ਸਾਰੀ ਦੁਨੀਆਂ ਵਿੱਚ ਇੱਕ ਖਾਸ ਪਹਿਚਾਣ ਬਣਾਈ ਹੈ ਅਤੇ ਜਿਨ੍ਹਾਂ ਦੀ ਅਗਵਾਈ ਹੇਠ ਅੱਜ ਦੁਨੀਆਂ ਦੇ ਸਾਰੇ ਮੁਲਕ ਭਾਰਤ ਨਾਲ ਦੋਸਤੀ ਬਣਾਉਣ ਦੇ ਚਾਹਵਾਨ ਹਨ ।

[ ਸ਼੍ਰੀ ਸਪੀਕਰ ]

ਉਨ੍ਹਾਂ ਨੇ ਇਸ ਤਰ੍ਹਾਂ ਦੇ ਉਘੇ ਨੇਤਾ ਨੂੰ ਗੱਦਾਰ ਕਹਿ ਕੇ ਗੈਰ-ਜਿੰਮੇਵਾਰ ਅਤੇ ਅਨੈਤਿਕ ਹੋਣ ਦਾ ਸਬੂਤ ਦਿੱਤਾ ਹੈ ਅਤੇ ਆਪਣੇ ਬਾਹਰਲੇ ਮੁਲਕ ਦੇ ਵਸਨੀਕ ਹੋਣ ਕਾਰਨ ਇੱਕ ਦੇਸ਼-ਭਗਤ ਨੂੰ ਇਸ ਤਰ੍ਹਾਂ ਦਾ ਬਹੁਤ ਹੀ ਘਟੀਆ ਦੋਸ਼ ਲਗਾ ਕੇ ਆਪਣੀ ਰਾਜਨੀਤਿਕ ਬੇਸਮਝੀ ਦਾ ਸਬੂਤ ਵੀ ਦਿੱਤਾ ਹੈ, ਜਿਸ ਦੇ ਨਾਲ ਸਾਰੇ ਭਾਰਤ-ਵਾਸੀਆਂ ਦਾ ਅਪਮਾਨ ਹੋਇਆ ਹੈ ।

ਕਿਉਂਕਿ ਇੱਕ ਰਾਸ਼ਟਰੀ ਪਾਰਟੀ ਦੇ ਪ੍ਰਧਾਨ ਵਲੋਂ ਅਜਿਹਾ ਕੋਝਾ ਬਿਆਨ ਦੇਸ਼ ਦੇ ਪ੍ਰਧਾਨ ਮੰਤਰੀ ਬਾਰੇ ਅਜੇ ਤੱਕ ਨਹੀਂ ਦਿੱਤਾ ਗਿਆ, ਇਸ ਲਈ ਇਹ ਸਦਨ ਇਸ ਬਹੁਤ ਹੀ ਗੈਰ-ਜ਼ਿੰਮੇਵਾਰਾਨਾ, ਗੈਰ-ਸਮਝ ਅਤੇ ਅਨੈਤਿਕ ਬਿਆਨ ਦੀ ਸਖਤ ਸ਼ਬਦਾਂ ਵਿੱਚ ਨਿਖੇਦੀ ਕਰਦਾ ਹੈ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

## PRESENTATION OF REPORTS OF THE COMMITTEES

**ਸ਼੍ਰੀ ਸਪੀਕਰ :** ਹੁਣ ਰਿਪੋਰਟਾਂ ਪੇਸ਼ ਹੋਣਗੀਆਂ । ਸਰਦਾਰ ਜਤਿੰਦਰ ਸਿੰਘ ਕਰੀਹਾ ਮੈਂਬਰ, ਲੋਕ ਲੇਖਾ ਕਮੇਟੀ ।

**1. ਮੈਂਬਰ, ਲੋਕ ਲੇਖਾ ਕਮੇਟੀ (ਸਰਦਾਰ ਜਤਿੰਦਰ ਸਿੰਘ ਕਰੀਹਾ) :** ਸ਼੍ਰੀਮਾਨ ਜੀ, ਮੈਂ ਸਾਲ 1996-97 ਲਈ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਨਾਲ ਸਬੰਧਤ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1996-97 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 138ਵੀਂ ਰਿਪੋਰਟ ਪੇਸ਼ ਕਰਦਾ ਹਾਂ ।

**ਸ਼੍ਰੀ ਸਪੀਕਰ :** ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ ਸਰਦਾਰ ਮੱਖਣ ਸਿੰਘ ਜੀ ।

**2. ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਮੱਖਣ ਸਿੰਘ) :** ਸਪੀਕਰ ਸਾਹਿਬ, ਮੈਂ—

(i) ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ, ਪੰਜਾਬ ਭੌਂ ਵਿਕਾਸ ਅਤੇ ਕੱਲਰ ਸੁਧਾਰ ਕਾਰਪੋਰੇਸ਼ਨ ਲਿਮਟਿਡ, ਪੰਜਾਬ ਮੁਰਗੀ ਪਾਲਣ ਵਿਕਾਸ ਕਾਰਪੋਰੇਸ਼ਨ ਲਿਮਟਿਡ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪੰਜਾਬ ਡਿਜੀਟਲ ਇੰਡਸਟਰੀਅਲ ਸਿਸਟਮਜ਼ ਲਿਮਟਿਡ ਨਾਲ ਸਬੰਧਤ ਸਾਲਾਂ 1987-88, 1989-90, 1991-92, 1993-94, 1994-95 ਅਤੇ 1996-97 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਵਪਾਰਕ) ਵਿੱਚ ਆਉਂਦੇ ਆਡਿਟ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 69ਵੀਂ ਰਿਪੋਰਟ, ਅਤੇ

(ii) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਆਮ ਕੰਮ-ਕਾਰ ਸਬੰਧੀ ਸਾਲ 2000-2001 ਲਈ ਸਰਕਾਰੀ ਕਾਰੋਬਾਰ ਕਮੇਟੀ ਦੀ 70ਵੀਂ ਰਿਪੋਰਟ ਪੇਸ਼ ਕਰਦਾ ਹਾਂ ।

**3. ਮੈਂਬਰ, ਅਨੁਮਾਨ ਕਮੇਟੀ (ਕੈਪਟਨ ਬਲਬੀਰ ਸਿੰਘ ਬਾਠ) :** ਮਾਨਯੋਗ ਸਪੀਕਰ ਸਾਹਿਬ, ਮੈਂ ਲੋਕ ਕਾਰਜ ਵਿਭਾਗ (ਭਵਨ ਅਤੇ ਮਾਰਗ), ਪੰਜਾਬ ਸਬੰਧੀ ਸਾਲ 2000-2001 ਲਈ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

------

**DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2001-2002.**

**ਸ਼੍ਰੀ ਸਪੀਕਰ :** ਅੱਜ ਦੇ ਏਜੰਡੇ ਤੇ ਕੁੱਲ 30 ਮੰਗਾਂ ਹਨ ਜਿਨ੍ਹਾਂ ਤੇ ਅੱਜ ਬਹਿਸ ਅਤੇ ਵੋਟਿੰਗ ਹੋਣੀ ਹੈ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ) ।

**ਮੰਗ ਨੰਬਰ 1**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,08,97,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 68,35,95,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰਬਰ 2**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,43,44,44,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,46,59,44,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਪਸ਼ੂ-ਪਾਲਣ ਅਤੇ ਮੱਛੀ-ਪਾਲਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰਬਰ 3**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 42,78,41,000 ਰੁਪਏ ਅਤੇ ਪੂੰਜੀਗਤ ਲੇਖੇ ਤੇ 28,95,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਹਿਕਾਰਤਾ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰਬਰ 4**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,00,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰਬਰ 5**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 22,52,35,23,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,47,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਿੱਖਿਆ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰਬਰ 6**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,35,63,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਚੋਣਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**ਮੰਗ ਨੰਬਰ 7**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 50,25,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ ਸ਼੍ਰੀ ਸਪੀਕਰ ]

### ਮੰਗ ਨੰਬਰ 8

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 63,89,32,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 66,73,32,72,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਵਿੱਤ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 9

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,07,07,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,50,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 10

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 73,22,53,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 11

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,92,37,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,56,61,78,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,22,69,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 13

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 36,63,19,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,84,91,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਉਦਯੋਗਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 14

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,46,86,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,63,10,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,39,69,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 16

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,33,23,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਕਿਰਤ ਅਤੇ ਰੁਜ਼ਗਾਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 17

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 16,52,87,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,57,98,17,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 18

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,66,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 19

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,80,69,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,33,28,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਯੋਜਨਾਬੰਦੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 20

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,68,29,04,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,01,21,28,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਲੋਕ ਕਾਰਜ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

### ਮੰਗ ਨੰਬਰ 22

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,24,84,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

[ ਸ਼੍ਰੀ ਸਪੀਕਰ ]

### ਮੰਗ ਨੰਬਰ 23

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,45,32,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,65,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,75,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,85,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 25

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,52,78,52,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,90,98,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 26

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,80,60,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 27

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 90,73,80,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 28

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,19,28,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,59,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 29

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,94,55,91,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,01,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਟਰਾਂਸਪੋਰਟ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 30

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,44,15,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਚੌਕਸੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

**श्रीमती लक्ष्मी कांता चावला** : स्पीकर साहिब, मैं अपनी बात कहना चाहती हूं ।

**ਸ੍ਰੀ ਸਪੀਕਰ :** ਹਾਂ ਜੀ, ਬੀਬੀ ਜੀ, ਦੱਸੋ । ਜਿੰਨਾ ਮਰਜ਼ੀ ਕਹਿ ਲਵੋ ।

**श्रीमती लक्ष्मी कांता चावला (अमृतसर केन्द्रीय)** : स्पीकर साहिब, धन्यवाद । मैं अपनी बात करना चाहती हूं कि इस साल की जो सारी मांगे पास हो रही हैं, असल शब्दों में तो यह नये वर्ष के लिए बजट पास हो रहा है । मैं यह मांगे पास होने के बहाने अपनी कुछ कठिनाईयां और पंजाब के लोगों के लिये जो कुछ होना चाहिये, वह मांगे रखूंगी । मैं प्रार्थना करुंगी कि शिक्षा के लिये पंजाब में जो कुछ होना चाहिये, वह नहीं हो पा रहा । बड़ी मेहनत करने

*3.45 ਵਜੇ ਬਾਅਦ ਦੁਪਹਿਰ

(ਇਸ ਸਮੇਂ *ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

के बाद बादल सरकार ने इतना तो किया है कि अमृतसर में लड़कों का कालेज तो खोल दिया लेकिन कालेज में प्रिंसीपल की पोस्ट नहीं । जो लेक्चरार है उनको भी कभी किसी काम पर लगाया जाता है, कभी किसी और काम पर लगाया जाता है । उनको वेतन भी समय पर नहीं मिलता । कहते हैं—

"भूखे भजन न होय गोपाला ।"

उनको 10-10 महीने वेतन नहीं मिलता । वह काम कैसे करेंगे । शिक्षा की यह स्थिति है । हम गरीब बच्चों को और एक जाति विशेष के बच्चों को वजीफा देते हैं ताकि वह शिक्षा लेने के लिये आते रहें । लेकिन अमृतसर में पिछले दो वर्ष तक एक भी पैसा वजीफे का नहीं मिला । अमृतसर शिकायत निवारण कमेटी में जब इस बारे में बात हुई और मंत्री जी से भी बात हुई तो यह बात बच्चों के स्कूल छोड़ जाने के बारे में हुई । उन बच्चों के स्कूल छोड़ जाने की जिम्मेदारी किसकी है ? वह बच्चे केवल इस लिये स्कूल छोड़ गये क्योंकि सरकार ने टाईम पर उन बच्चों को वजीफा नहीं दिया । उन बच्चों को

[ श्रीमती लक्ष्मी कांता चावला]

वजीफा न मिलने के कारण अनपढ़ रहने में हम लोग जिम्मेदार है जिन्होंने उनको वजीफे का पैसा नहीं दिया । सरकारी स्कूलों में अध्यापकों के पद खाली हैं और कालेजों में प्रोफेसरों के पद खाली हैं । फिर कहते हैं कि हम इधर उधर से टीचर पकड़ कर गुजारा कर लेते हैं । शिक्षा संबंधी जितनी गंभीरता सरकार को देनी चाहिए उतनी गम्भीरता नहीं दी जा रही । सरकार बेशक दूसरी चीजों पर सबसिड़ी को खत्म कर दे । यहां पर अभी भी 50% लोग अनपढ़ हैं । पंजाब में शिक्षा के स्तर को बढ़ाया जाना चाहिये । शिक्षा के स्तर को ऊपर उठाने की जरूरत है । बच्चों को पढ़ाई देने के लिये सरकार की तरफ से योगदान ज्यादा दिया जाना चाहिये । यह शिक्षा चाहे स्कूल की, चाहे कालेजों की हो । मैं हमेशा बच्चों की पढ़ाई के लिये ही मांग करती रही हूं । इसका प्रबन्ध किया जाये । अगर बच्चों को पढ़ाई मिल जायेगी फिर उन का शोषण कोई नहीं कर सकेगा । लड़कियों की पढ़ाई की तरफ ज्यादा ध्यान देने की जरूरत है क्योंकि इन लड़कियों का शोषण हर जगह होता है और जिंदगी भर होता रहता है । शिक्षा मिलने के कारण उन के शोषण को रोका जा सकता है । जिस तरह जापान में शिक्षा का सिस्टम है, जब कोई बच्चा 6 साल का हो जाता है तो उसको स्कूल भेजने की जिम्मेवारी माता-पिता की होती है । अगर कोई मां-बाप अपने बच्चों को स्कूल नहीं भेजते तो सरकार की तरफ से उन मां-बाप को नोटिस आ जाता है कि आपको जेल भी हो सकती है अगर आप अपने बच्चों को स्कूल नहीं भेजेंगे। वहां बच्चों को शिक्षा देने की जिम्मेवारी सरकार की है ऐसा सिस्टम यहां पर भी होना चाहिये । मैं सी.एम. साहिब को प्रार्थना करुंगी कि सारे साधन सरकार के लगा कर बच्चों को शिक्षा देने का प्रबन्ध किया जाये । इस तरह करने से सारी मुश्किलें हल हो जायेंगी और बच्चों की जिंदगी में सुधार हो जायेगा । सुबह 4 बजे जब हम लोग अपने घरों में बिस्तरों पर सो रहे होते हैं उस वक्त यह बच्चे कूड़े-कचरे में अपनी रोटी ढूंढ़ते हैं । उन बच्चों के लिये सरकार को कुछ करना चाहिये ।

बाकी यहां पर बस ऐक्सीडैंटस की बात आई थी कि कितने लोग बसों के ऐक्सीडैंटस से मर गये । इन्होंने एक साल की फिगर 2700 बताई थी । आखिर यह ऐक्सीडैंट क्यों होते हैं । मैं इस सदन में बताना चाहती हूं कि मुझे अफसोस है कि मैं पीछे एक गैर-सरकारी प्रस्ताव इस सदन में लाई थी और उस के बारे में यह कहा गया कि "Let it be talked out"

*3.48 ਵਜੇ
ਬਾਅਦ ਦੁਪਹਿਰ] (ਇਸ ਸਮੇਂ* ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

लेकिन मैं कहना चाहती हूं कि सड़कों की हालत बहुत खराब है । अगर सड़क पर ऐक्सीडैंट हो जाता है तो ज़ख्मी व्यक्ति को उठाने वाला कोई नहीं होता, जब तक उसको उठाने के लिये पुलिस न आ जाये और कार्रवाई न कर ले । इतने समय में बेशक ज़ख्मी की जान क्यों न चली जाये । यह जो सड़कों को चौड़ा (Four Line) किया जा रहा है यह Four Line सड़क अभी तक मेरे अमृतसर तक नहीं पहुंची है जो पहुंचनी चाहिये । आपने देखा होगा कि खरड़ से बलाचौर और नवां शहर तक सड़कों की हालत बहुत खराब है और इस इलाके में अकसर ऐक्सीडैंट होते हैं और ऐक्सीडैंट वालों को मैडिकल सहायता भी समय पर नहीं मिलती । जख्मियों को देखने वाला कोई नहीं होता । सरकार कुछ खास खास सड़कों को ही ठीक करवाने के चक्कर में हैं । बाकी सड़कों की तरफ ध्यान नहीं दिया जा रहा । तीन दिन पहले अमृतसर में रेल राज्य मन्त्री आये थे । उन्होंने एक साल में 70 हज़ार मौतों का ज़िक्र किया था कि सारे हिन्दुस्तान में एक साल में 70 हज़ार मौते केवल ऐक्सीडैंट से होती हैं । बसों की हालत बड़ी खराब है । इन में सुधार लाने की ज़रूरत है । आप यहां कह देते हैं कि इतनी बसें किलोमीटर स्कीम के तहत चला दी गई हैं और उन बसों के पास जारी किये हुए हैं । पर जिनके पास बसों के पास हैं, उनको कोई बस में चढ़ने नहीं देता । सड़कों को चौड़ा किया जाना बहुत ज़रूरी है ताकि ऐक्सीडैंट कम हों और जो उचित पास होल्डर हैं उनको बसों में चढ़ाया जाये । शाम 6 बजे अमृतसर बस स्टैंड से बस को दूरबीन से देखना पड़ता है । अध्यक्ष महोदय, वह बस वाले अपना रूट बदल कर बाहर से ही चले जाते हैं । मैं एक दिन वहां बस अड्डे पर शाम 6.00 बजे से 7.45 बजे तक खड़ी रही लेकिन कोई बस वहां नहीं आई । मुझे पूछने पर बताया गया कि 8.30 बजे चण्डीगढ़ के लिए एक बस आएगी । मैं कृषि मंत्री जी को वहां बस स्टैंड अमृतसर लेकर गई तो मंत्री जी ने कहा कि जब पिछले 6 सालों में वहां काम नहीं हुआ तो 6 हफ्तों में कैसे होगा । स्पीकर साहिब, एक साल में 52 हफ्ते होते हैं । उसको 4 से मलटीपलाई करें तो देख लें परनाला वहां का वहां है । मन्त्री वहां हैं । गन्दा पानी वहां खड़ा हैं । पहले जब बस स्टैंड की छत का कुछ हिस्सा गिरा था तो किस्मत अच्छी थी कि वहां उस समय लोग नहीं खड़े थे और बचाव हो गया, नहीं तो ट्रांसपोर्ट मंत्री जी को लाख-लाख रुपए देने पड़ते ।

[श्रीमती लक्ष्मी कांता चावला]

स्पीकर साहिब, अब मैं वित्त मंत्री जी से कहूंगी कि जो उन्होंने कहा है कि लाटरी बंद करने से सरकार को नुकसान होगा । इस लिए वह लाटरी बन्द नहीं कर सकते । मेरी जानकारी है कि दालों पर तो टैक्स लग सकता है, मांस पर टैक्स क्यों नहीं लग सकता ? अक्तूबर, 1999 के महीने में मैंने मुख्य मंत्री जी को कहा था कि मांस पर टैक्स है या नहीं है तो उन्होंने जवाब दिया कि मैं मांस नहीं खाता इस लिए मुझे पता नहीं है कि टैक्स लगता है कि नहीं । यह ज़रूरी नहीं है कि यदि खाएं तो ही पता लग सकता है । मांस पर टैक्स लगाया जा सकता है । मांस और मछली पर टैक्स लगा कर यह घाटा पूरा हो सकता है । गांधी जी की फोटो लगाकर रखना और मांस मछली खाना अलग अलग बातें हैं । सन्त कबीर ने भी कहा है :

बकरी पाती खात है, ताकि काही खाल
जो नर बकरी खात है, तिनको कौन हवाल,

गुरबानी में भी लिखा है :

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥

मैं तो उस वक्त सरकार को बधाई दूंगी जब मांस खाना ही बन्द हो जाएगा । पंजाब सरकार जब यहां लंच देती है तो लंच जब तैयार होता है उस समय दूर-दूर तक मांस मछली की बदबू आती है । वहां पर जो लोग मांस नहीं खाते उनके लिए खड़ना भी मुश्किल हो जाता है । कम से कम पंजाब भवन और एम.एल.ऐज. होस्टल में शाकाहारी और मांसाहारी का अलग-अलग किचन हो, अलग-अलग खाना तैयार हो ।

मैं त्रिपुरा में गई थी, वहां मांस खाने वाले ज़्यादा हैं । शाकाहारी कम हैं । लेकिन शाकाहारी के लिए खाने का प्रबन्ध बिल्कुल अलग है । परन्तु शाकाहारी के लिए पंजाब सरकार कोई चिन्ता नहीं करती । अगर आप का घाटा वहां से पूरा हो जाए, तो लाटरियों से कई घर उजड़ने से बच सकते हैं । बकरे मुर्गे तो मारने ही हैं क्योंकि बहादुर हम हैं नहीं । शेर हाथी मार नहीं सकते । इस लिये खाने तो बकरे मुर्गे और मछली ही हैं । इस लिए इन पर टैक्स लगा दीजिए । हमें थोड़ा फायदा कर दीजिए ।

अगला निवेदन मैं यह करना चाहती हूं कि मुझे समझ नहीं आया, मुख्य मंत्री जी यह आपका ही डिपार्टमैंट है (विघन) टंडन साहिब, मुझे अपनी बात करने दीजिए । मुख्य मंत्री जी आपके डिपार्टमैंट में थोड़े स्टैनोग्राफर और रिर्पोटर्ज़ हैं । आखिर क्या बात है कि उन पर पे-कमीशन की रिपोर्ट लागू क्यों नहीं होती ? क्या वह हमारे कर्मचारी नहीं ? हां, उनका एक कसूर है कि केवल उनकी गिनती बहुत थोड़ी है । अगर वे प्रोटैस्ट भी करें तो भी नकारखाने में तूती की आवाज़ बन कर रह जाएगी । कृपया आप अपने कर्मचारियों की सुनिए । अगली बात मैं बड़े दावे से कहती हूं कि आप इसे आरोप भी कह सकते हैं । पिछले 2-3-4 सालों में अध्यापकों को जो अवार्ड दिये गये हैं उन के लिये जो कसौटी रखी गई है उसकी उल्लंघना करके दिये गए हैं ।

मैं सदन में नाम लूं ठीक नहीं लगेगा । मैंने शिक्षा मंत्री जी को उस दिन जाकर बताया था और उन्होंने कहा था कि मैं फाईल मंगवाता हूं लेकिन किया कुछ भी नहीं गया । अब सारे के सारे अवार्ड उनके घरों में आ जाएं, यह कोई बात बढ़िया नहीं है ।

मेरी आपसे शिकायत है आपने सबसे ज़्यादा इग्नोर किया है तो एस.पी. ओज़ और होम गार्डज़ को किया है । 70 रुपए रोज़ पर कौन ईमानदारी से 16 घंटे हथियार थामकर ड्यूटी देगा ? आप उनकी ज़रुरत को, दर्द को महसूस करो । मैं हाथ जोड़ कर कह रही हूं कि आज आप घोषणा कर दें कि आप उन्हें 100 रुपया रोज़ का देंगे, चाहे कोई लड़का है या लड़की है, सबको देंगे । इससे आपको कोई घाटा नहीं पड़ने वाला और जैसे कि सब कर्मचारियों को तरक्की मिलती है, इनक्रीमैंट मिलती है, छुट्टियां मिलती हैं । पर यह सबसे ज़्यादा शोषित क्लास है । इनकी हाज़री भी तब लगती है जब थाने का मुन्शी और थानेदार खुश हो । इनके सिर पर एक ही डंडा लटकता रहता है कि गैर-हाज़िर शो कर देंगे । अगर तीन गैर-हाज़रियां लग गईं तो आप इन्हें नौकरी से बाहर निकाल देंगे । विधायक तो चाहे एक महीना न आएं उनके लिए कुछ नहीं पर इनके सिर पर तीन गैर-हाजरियों का डंडा लटकता रहता है ।

आगे अस्पतालों की हालत के बारे में विधान सभा में आप सुन ही चुके हैं । प्रश्न है कि जब अस्पतालों ने आप को पैसा कमा कर दिया, मैं वित्त मंत्री जी से कह रही हूं, आपकी सरकार की कमिटमैंट है कि पैसा जिस अस्पताल

[श्रीमती लक्ष्मी कांता चावला]

से जितना आएगा, वह सारा उसी अस्पताल को दिया जाएगा । फिर क्या कारण है कि नीचे से आया पैसा रोक कर रख लिया गया ? अगर अस्पताल की सक्रीनिंग मशीन खराब है, अल्ट्रासाऊंड मशीन खराब है तो 5-7 लाख रुपया दे दिया जाता है । जब हमने 1,259 लाख रुपया कमा कर दिया है तो सारी कमाई आपकी जेब में कैसे चली गई ? क्या कारण है कि मरीज़ों को 2000-2000 रुपये देकर बाहर से सक्रीनिंग करवानी पड़ती है ? बजट सैशन को तो आपने पहले ही मिनी सैशन कर दिया है और हमें अपनी बात भी पूरी तरह कहने का मौका नहीं दिया । मैं, वित्त मन्त्री जी, आपसे प्रश्न करती हूं कि कौन कसूरवार है कि नीचे से पैसा लाकर 1999 और 2000 में भी, सरकार के मेन पूल में डाल दिया और वापिस नहीं भेजा ? अगर सचमुच ही स्टेट में आर्थिक संकट है तो विधान सभा की कमेटियों के टूर बंद करें । यहां कमेटियां हवाई जहाज़ों में टूर पर जाती हैं । अगर सच में आर्थिक तंगी है तो हमारा यात्रा फंड बंद कर दें परंतु यह तो आर्थिक संकट से निपटने का हल नहीं कि पैसा आपको अस्पतालों के मरीज़ों ने दिया है, खून टैस्ट, पेशाब टैस्ट, मल-मूत्र के टैस्ट, चारपाई और रोटी का दिया है और फिर मंत्री जी कहें कि फंडों की अवेलेबिलटी होगी तो मशीन लग जाएगी, कहां तक वाजिब है ? फंड तो थे । मंत्री जी, यह फंड हमने जमा करवाए थे पर फिर आगे अमानत में ख्यानत हो गई । मंत्री जी, पैसा हमने नीचे से दिया है परन्तु पैसा वापिस नहीं पहुंचा । मैं आपको नीति शास्त्र की बात बताती हूं । नीतिशास्त्र में लिखा है कि जब बादल आते हैं, पानी इक्ट्ठा करके नदियों से, समुद्र से तो उनका रंग सफेद नहीं होता, बल्कि काला हो जाता है । परन्तु फिर जब वो पानी सौ गुना ज़्यादा बरसा देते हैं तो उनका रंग सफेद हो जाता है । पर हमारे यहां बात बिल्कुल उल्ट हो रही है । हमने अस्पतालों से 1259 लाख रुपया कमा कर दिया परन्तु अस्पतालों में 10-20 लाख रुपये भी नहीं पहुंचे । कुछ गरीब जनता का भी ख्याल करो ।

इसके आगे, अमृतसर का बस स्टैंड बनाईए । मेरी मुख्य मंत्री जी से प्रार्थना है कि अमृतसर के गंदे नाले को ढकने की अत्यंत ज़रुरत है । प्रदूषण के खिलाफ सड़कों पर पुलिस कर्मचारी चलान काटने को तो खड़े हो जाते हैं, 50 रुपये का चलान, 100 रुपए का चलान काट दिया । हैल्मैट नहीं पहना, तो चलान काट दिया । मैं यह नही कहती कि न काटें, परन्तु, जब पुलिस के

कर्मचारी खुद बिना हैल्मैट पहने निकलते हैं, तो उनका कोई चलान नहीं करता । फिर नियम है कि कार का ड्राईवर और पहली स्वारी बैल्ट पहने नहीं तो उनका चलान कट जाएगा । परन्तु यह चलान कभी सरकारी गाड़ियों का नहीं कटता प्राईवेट का कटता है । प्रदूषण के खिलाफ चलान स्कूटर, कारों का कटता है ट्रैक्टर, ट्रालियों, रोड़वेज़ की बसों और आपकी गाड़ियों का नहीं कटता । पुलिस गाड़ियों का तो बिल्कुल नहीं कटता । "राजा सब को डांटे, राजे को कौन डांटे ।" मेरा कहने का भाव है कि छोटे-मोटे प्रदूषण के खिलाफ तो आप चलान करते हैं परन्तु अमृतसर के लाखों लोग गंदे नाले के प्रदूषण में बैठने को मजबूर हैं और मुझे एक बात दुख से कहनी पड़ती है कि पिछली सरकार के टाईम पर मैंने 11.50 करोड़ रुपये की योजना मन्जूर करवा ली थी । टंडन जी यहां बैठे हैं । मैंने 11.50 करोड़ रुपये मन्जूर करवा लिए थे और 1997 से पहले-पहले 3½ करोड़ रुपया लगवा भी लिया था । बाकी 8 करोड़ रुपया रह गया था, उसमें से एक कौड़ी भी नहीं लग पाई, जब से हमने स्वत्रंता संभाली है । हम लोगों को क्या मुंह दिखाएंगे ? हम तो सोचते थे कि इसके बाद 12 करोड़ रुपया हम सरकार से ले लेंगे लेकिन जो पिछला पैसा मिला था, वह भी सरकार ने वहां नहीं खर्च किया है, और पैसे तो क्या देने थे । यह तो वही बात हो गई कि 'गये थे नमाज़ बख्शवाने लेकिन रोज़े गले पड़ गये ।' आप ने हमारा गंदा नाला बनाकर नहीं दिया । बादल साहिब को तो मैं एक बार वहां ले गई थी । वित्त मंत्री जी, आप मिहरबानी करके एक बार मेरे शहर में आईये । आप वहां घंटा, आधा घंटा रह कर देखिए । अगर फिर आप को लगे कि वह रहने वाली जगह है तो गंदा नाला मत बनवाईये नहीं तो 9-10 करोड़ रुपया जो उस पर लगना है, वह दीजिए । मैं जब मुख्य मंत्री जी को कुछ कहना चाहती हूं तो कुछ और मंत्री उनसे बात करने लग जाते हैं । मैं मुख्य मंत्री जी को कहना चाहती हूं कि जब मैं आप को वहां गंदे नाले के किनारे ले करके गई थी तकिया चानण शाह में तो आप ने प्रामिस किया था कि अमृतसर शहर की डेयरियां बाहर निकाल दी जायेंगी । 22 डेयरियों के तकरीबन 2 हज़ार जानवर गांयें और भैंसें उन गरीबों के मुहल्लों में डाल दी गईं । याद होगा जब आप वहां गये थे तो उन के बच्चों ने आप से कहा था कि हम गंदगी में रहते हैं, हमें कोई कच्चा पार्क ही बनवा दीजिए । आप ने बहुत बार कहा, यह अलग बात है कि कार्पोरेशन ने इस को नहीं माना । 2,200 जानवर अगर 15 किलो

[श्रीमती लक्ष्मी कांता चावला]

गोबर भी प्रति जानवर रोज़ का करें तो आप अंदाजा लगाईये कि वहां छोटे से मुहल्ले में कुल कितना ज़्यादा गोबर होगा और गंदगी होगी । इस प्रदूषण का चालान कौन करेगा ? यह केप्टन साहिब को करैडिट जाता है, सरकार को करैडिट जाता है कि यह लगातार पांचवा बजट पास कर रहे हैं लेकिन जब जनता को मिला ही कुछ नहीं तो इन का क्या फायदा है । मोहाली पर नया पुल बनेगा, फलाई ओवर बनेगा, यह कहा जाता रहा है लेकिन बना कुछ नहीं है । अमृतसर को गंदे नाले से छुटकारा दिलवा दीजिए । याद कीजिए 27 मार्च 1997 को पंजाब भवन की मीटिंग में यह आप का प्रामिस था अब पूरे 4 साल हो गये हैं, कुछ नहीं हुआ । कृपया अभी वित्त मंत्री जी को कह दें कि गंदा नाला आप अपने इसी ग्यारहवीं विधान सभा के काल में पूरा करवा देंगे । लड़कों का कालेज वहां खोल दिया है, मैं उसके लिए आप का धन्यवाद करती हूं लेकिन साथ ही कहना चाहती हूं कि कालेज को कालेज ही रहने दें । उसके लिए कुर्सियां कहीं और से मंगवाई जाती है और मेज़ें भी बाहर से मंगवाई जाती है । बिल्डिंग भी रैड क्रास की है और मेरा ख्याल है कि शायद उसका किराया भी नहीं दिया गया है । प्रिंसीपल नहीं है और प्रोफैसरों को तनख्वाह किसी और काम की मिलती है । इस तरीके से कालेज नहीं चलते । ऐसे तो कोई अकैडमी भी नहीं चलती । सो, अमृतसर की समस्याओं की ओर ध्यान दीजिये । पुलिस विभाग में पे-कमीशन की चौथी रिपोर्ट लागू करवाईये और होम गार्डज़ और ऐस.पी.ओज़. की वेजिज़ को बढ़वाईये । आज बहुत शुभ दिन है । आज संवत 2098 का पहला दिन है, पहला नौराता है, ऐतिहासिक दिन है, और देश की शान का दिन है । आईये घोषणा कीजिये ताकि गरीबों के पेट में अन्न पहुंचे । 100 रुपये से पूरा अन्न तो नहीं पहुंचेगा, फिर भी कुछ राहत तो जरुर मिलेगी । धन्यवाद ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਜੋ ਦੋ ਤਿੰਨ ਨੁਕਤੇ ਬੀਬੀ ਜੀ ਨੇ ਆਪਣੀ ਬਹਿਸ ਦੌਰਾਨ ਉਠਾਏ ਹਨ, ਉਨ੍ਹਾਂ ਬਾਰੇ ਮੈਂ ਜ਼ਿਕਰ ਕਰਨਾ ਚਾਹਾਂਗਾ । ਪਹਿਲਾਂ ਤਾਂ ਇਨ੍ਹਾਂ ਨੇ ਆਖਿਆ ਹੈ ਕਿ ਸਾਡੀ ਬਾਦਲ ਸਹਿਬ ਦੀ ਸਰਕਾਰ ਸਿੱਖਿਆ ਪ੍ਰਤੀ ਗੰਭੀਰ ਨਹੀਂ ਹੈ । ਜੇ ਮੇਰੇ ਵੱਲੋਂ ਰੱਖੀਆਂ ਗਈਆਂ ਬਜਟ ਤਜਵੀਜ਼ਾਂ ਇਹ ਗੰਭੀਰਤਾ ਨਾਲ ਪੜ੍ਹ ਲੈਂਦੇ ਤਾਂ ਇਨ੍ਹਾਂ ਨੂੰ ਪਤਾ ਲੱਗ ਜਾਂਦਾ ਕਿ ਇਸ ਸਾਲ ਸਿੱਖਿਆ ਖੇਤਰ ਦੀ ਰਾਸ਼ੀ ਵਿਚ ਅਸੀਂ ਵਾਧਾ ਕੀਤਾ ਹੈ । ਸਪੀਕਰ ਸਾਹਿਬ, ਇਸ ਸਾਲ ਸਾਡਾ ਜ਼ਿਆਦਾ ਜ਼ੋਰ ਇਸ ਗੱਲ ਵੱਲ ਹੈ ਕਿ ਜਿਹੜਾ ਸਕੂਲਾਂ ਦਾ ਇਨਫਰਾਸਟਰਕਚਰ ਹੈ ਔਰ ਫਰਨੀਚਰ ਹੈ, ਉਸ ਨੂੰ ਪੂਰਾ ਕੀਤਾ

ਜਾਵੇ । ਅਸੀਂ ਤਾਂ ਪਿੰਡਾਂ ਦੇ ਵਿੱਚ ਵੀ ਵਧੀਆ ਸਕੂਲਾਂ ਦੀਆਂ ਇਮਾਰਤਾਂ ਬਣਾਉਣ ਲਈ ਔਰ ਬੱਚਿਆਂ ਦੇ ਬੈਠਣ ਵਾਸਤੇ ਵਧੀਆ ਫਰਨੀਚਰ ਬਣਾਉਣ ਲਈ ਇਕ ਸੈਪਰੇਟ ਐਜੂਕੇਸ਼ਨ ਇੰਪਰੂਵਮੈਂਟ ਫੰਡ ਕਰੀਏਟ ਕੀਤਾ ਹੈ। ਜਿਹੜੀਆਂ ਮੈਂ ਆਪਣੀਆਂ ਬਜਟ ਤਜਵੀਜ਼ਾਂ ਪੇਸ਼ ਕੀਤੀਆਂ ਹਨ ਉਨ੍ਹਾਂ ਦੇ ਵਿੱਚ ਇਹ ਸਾਰਾ ਕੁਝ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਤਾਂ ਵਿੱਦਿਆ ਦਾ ਹੋਰ ਪ੍ਰਸਾਰ ਕਰਨ ਵਾਸਤੇ ਇਸ ਸਾਲ 1404 ਸਕੂਲ ਨਵੇਂ ਅਪਗ੍ਰੇਡ ਕਰਕੇ ਵਿਦਿਆ ਦਾ ਪ੍ਰਸਾਰ ਹੋਰ ਵਧਾਉਣ ਦਾ ਉਪਰਾਲਾ ਕੀਤਾ ਹੈ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਆਖਿਆ ਹੈ ਕਿ ਅਸੀਂ ਲੜਕੀਆਂ ਦੀ ਵਿੱਦਿਆ ਪ੍ਰਤੀ ਗੰਭੀਰ ਨਹੀ । ਹਰ ਵਿਧਾਨ ਸਭਾ ਦੇ ਹਲਕੇ ਵਿੱਚ, ਹਰ ਬਲਾਕ ਵਿੱਚ 20-20 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ, ਜਿਸ ਨਾਲ ਕਿ ਇਸ ਸਾਲ ਵਿਸ਼ੇਸ਼ ਤੌਰ ਤੇ ਲੜਕੀਆਂ ਦੀ ਸਿਖਿਆ ਦੇ ਮਿਆਰ ਨੂੰ ਹੋਰ ਉਚੱਾ ਚੁੱਕਣ ਅਤੇ ਵਿਦਿਆ ਦਾ ਪ੍ਰਸਾਰ ਕਰਨ ਵਾਸਤੇ ਹਰ ਇਕ ਬਲਾਕ ਵਿੱਚ ਇਕ-ਇਕ ਸਕੂਲ ਖੋਲ੍ਹਿਆ ਜਾਵੇਗਾ ਜਿੱਥੇ ਕਿ ਉਨ੍ਹਾਂ ਨੂੰ ਬਹੁਤ ਵਧੀਆ ਢੰਗ ਨਾਲ ਵਿੱਦਿਆ ਦਿੱਤੀ ਜਾਵੇਗੀ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਬੀਬੀ ਜੀ ਨੇ ਇਕ ਹੋਰ ਜਲੰਧਰ ਅਤੇ ਅੰਮ੍ਰਿਤਸਰ ਵਾਲੀ ਸੜਕ ਬਾਰੇ ਕਿਹਾ ਹੈ ਕਿ ਸਰਕਾਰ ਵੱਲੋਂ ਇਸ ਵੱਲ ਧਿਆਨ ਨਹੀਂ ਦਿੱਤਾ ਜਾ ਰਿਹਾ । ਸਪੀਕਰ ਸਾਹਿਬ, ਇਹ ਨੈਸ਼ਨਲ ਹਾਈ-ਵੇਅ ਹੈ ਔਰ ਅਸੀਂ ਬੜੇ ਜ਼ੋਰਦਾਰ ਢੰਗ ਦੇ ਨਾਲ ਕੇਂਦਰ ਸਰਕਾਰ ਨਾਲ ਇਸ ਬਾਰੇ ਗੱਲ ਕੀਤੀ ਹੈ ਕਿ ਜਿਹੜੀ ਫੋਰ ਲੇਨਿੰਗ ਹੈ ਔਰ ਜਲੰਧਰ ਜਾ ਕੇ ਰੁਕਦੀ ਹੈ, ਇਸ ਨੂੰ ਹੋਰ ਅੱਗੇ ਵਧਾਇਆ ਜਾਵੇ । ਸਾਨੂੰ ਆਸ ਹੈ ਕਿ ਆਉਣ ਵਾਲੇ ਦਿਨਾਂ ਦੇ ਵਿੱਚ ਇਸ ਦੇ ਬਾਰੇ ਵੀ ਕੋਈ ਉਚਿਤ ਫੈਸਲਾ ਜਲਦੀ ਹੋ ਜਾਵੇਗਾ । ਸਾਨੂੰ ਕੇਂਦਰ ਸਰਕਾਰ ਵੱਲੋਂ ਇਸ ਬਾਰੇ ਹਾਂ ਪੱਖੀ ਹੁੰਗਾਰਾ ਵੀ ਮਿਲਿਆ ਹੈ । ਏਸੇ ਤਰ੍ਹਾਂ ਇਨ੍ਹਾਂ ਨੇ ਚਰਚਾ ਕੀਤਾ ਹੈ ਕਿ ਕੁਝ ਚੋਣਵੀਂਆਂ ਸੜਕਾਂ ਨੂੰ ਚੌੜਾ ਕਰਨ ਦਾ ਸਰਕਾਰ ਵੱਲੋਂ ਫੈਸਲਾ ਕੀਤਾ ਗਿਆ ਹੈ । ਸਪੀਕਰ ਸਾਹਿਬ, ਜਿਹੜੀਆਂ ਸੜਕਾਂ ਨੂੰ ਫੋਰ ਲੇਨਿੰਗ ਜਾਂ ਚੌੜਾ ਕਰਨ ਦਾ ਫੈਸਲਾ ਕੀਤਾ ਗਿਆ ਹੈ ਉਹ ਨਾ ਤਾਂ ਕੋਈ ਨਿੱਜੀ ਫੈਸਲਾ ਹੈ ਅਤੇ ਨਾ ਕਿਸੇ ਹੋਰ ਢੰਗ ਨਾਲ ਫੈਸਲਾ ਕੀਤਾ ਗਿਆ ਹੈ । ਅਸੀਂ ਪੰਜਾਬ ਦੀਆਂ ਸੜਕਾਂ ਬਣਾਉਣ ਲਈ ਪੰਜਾਬ ਸਰਕਾਰ ਵੱਲੋਂ ਇਕ ਸਰਵੇ ਕਰਵਾਇਆ ਹੈ ਔਰ ਜਿਹੜੀਆਂ ਸੜਕਾਂ ਦੇ ਉਪਰ ਟਰੈਫਿਕ ਦਾ ਵਾਲਿਊਮ ਸਭ ਤੋਂ ਵੱਧ ਸੀ ਔਰ ਜਿਨ੍ਹਾਂ ਤੇ ਟਰੈਫਿਕ ਤੇ ਕਨਜੈਸ਼ਨ ਵਗੈਰਾ ਦੀ ਸਮੱਸਿਆ ਬਹੁਤ ਗੰਭੀਰ ਸੀ, ਪਹਿਲੇ ਪੜਾਅ ਵਿੱਚ ਉਨ੍ਹਾਂ ਨੂੰ ਲਿਆ ਗਿਆ ਹੈ । ਅੰਮ੍ਰਿਤਸਰ ਦੇ ਬੱਸ ਸਟੈਂਡ ਦੀ ਵੀ ਇਨ੍ਹਾਂ ਨੇ ਗੱਲ ਕੀਤੀ ਹੈ । ਮੇਰੇ ਖਿਆਲ ਦੇ ਵਿੱਚ ਇਸ ਦੇ ਬਾਰੇ ਵੀ ਫੈਸਲਾ ਹੋ ਚੁੱਕਾ ਹੈ ਔਰ ਪਨਬੱਸ ਕੰਪਨੀ ਜਿਹੜੀ ਕਿ ਪੰਜਾਬ ਸਰਕਾਰ ਵੱਲੋਂ ਬਣਾਈ ਗਈ ਹੈ, ਉਸ ਨੇ ਇਸ ਵਿੱਤੀ ਸਾਲ ਦੇ ਦੌਰਾਨ ਅੰਮ੍ਰਿਤਸਰ ਦੇ ਬੱਸ ਸਟੈਂਡ ਨੂੰ ਬੜਾ ਆਧੁਨਿਕ, ਬਹੁਤ ਸੋਹਣਾ ਔਰ ਮੁਸਾਫਰਾਂ ਦੀਆਂ ਸਹੂਲਤਾਂ ਵਾਲਾ ਅਤੇ ਬੱਸਾਂ ਨੂੰ ਖੜ੍ਹਾ ਕਰਨ ਵਾਸਤੇ ਬਣਾਉਣ ਦਾ ਫੈਸਲਾ ਕਰ ਲਿਆ ਹੈ । ਇਸ ਤੇ ਕੰਮ ਅਗਲੇ ਮਹੀਨੇ ਸ਼ੁਰੂ ਹੋ ਜਾਵੇਗਾ । ਇਸੇ ਤਰ੍ਹਾਂ ਹੀ ਬੀਬੀ ਜੀ ਨੇ ਬੜਾ ਆਖਿਆ ਹੈ ਕਿ ਅਸੀਂ ਲਾਟਰੀਆਂ ਨੂੰ ਖ਼ਤਮ ਕਰਕੇ ਖਾਣ ਵਾਲੀਆਂ ਚੀਜ਼ਾਂ ਤੇ ਹੋਰ ਟੈਕਸ ਵਧਾਏ ਹਨ । ਸਪੀਕਰ ਸਾਹਿਬ, ਕੋਈ ਟੈਕਸ ਅਜਿਹਾ ਨਹੀ ਜਿਹੜਾ ਅਸੀਂ ਖਾਣ ਵਾਲੀਆਂ ਚੀਜ਼ਾਂ ਤੇ ਲਾਇਆ ਹੈ । ਸਾਰੀਆਂ ਸਬਜ਼ੀਆਂ, ਫਰੂਟ ਆਦਿ ਜਿਹੜੀਆਂ ਆਮ ਆਦਮੀ ਦੇ ਖਾਣ ਵਾਲੀਆਂ ਚੀਜ਼ਾਂ ਹਨ, ਮਿੱਤਲ ਸਾਹਿਬ ਇਨ੍ਹਾਂ ਚੀਜ਼ਾਂ ਬਾਰੇ ਆਪ ਯਾਦ ਰਖਦੇ ਹਨ, ਮਠਿਆਈਆਂ ਤੇ ਹਲਵਾਈਆਂ ਤੇ ਵੀ ਕੋਈ ਟੈਕਸ ਨਹੀਂ ਹੈ.......

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਦਾਲਾਂ ਤੇ ਟੈਕਸ ਲੱਗਾ ਹੋਇਆ ਹੈ......

**ਮੰਤਰੀ :** ਮੈਂ ਉਸਦਾ ਜ਼ਿਕਰ ਨਹੀਂ ਕੀਤਾ । ਜਿਹੜੀਆਂ ਹਰ ਵਿਅਕਤੀ ਦੀਆਂ ਹਰ ਰੋਜ਼ ਦੀਆਂ ਚੀਜ਼ਾਂ ਹਨ, ਉਸ ਦੇ ਉੱਪਰ ਅਸੀਂ ਟੈਕਸ ਨਹੀਂ ਲਾਉਂਦੇ । ਇਨ੍ਹਾਂ ਵੱਲੋਂ ਹੁਣ ਦਾਲਾਂ ਦਾ ਜ਼ਿਕਰ ਕੀਤਾ ਗਿਆ ਹੈ। ਉਹ ਵੀ ਟੈਕਸ, ਅਸੀਂ ਇਸ ਸਾਲ ਬਜਟ ਵਿੱਚ ਜਿਹੜੀਆਂ ਤਜਵੀਜ਼ਾਂ ਪੇਸ਼ ਕੀਤੀਆਂ ਹਨ ਇਸ ਦੇ ਉਪਰ ਦਾਲਾਂ ਤੇ ਸੇਲਜ਼-ਟੈਕਸ ਦੀ ਦਰ ਨੂੰ ਘਟਾਇਆ ਗਿਆ ਹੈ । (ਵਿਘਨ)......

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਨ੍ਹਾਂ ਨੂੰ ਮਾਸ ਮਛਲੀ ਤੇ ਵੀ ਟੈਕਸ ਲਗਾਉਣ ਲਈ ਕਹੋ ।

**ਮੰਤਰੀ :** ਮੈਨੂੰ ਤਾਂ, ਸਪੀਕਰ ਸਾਹਿਬ, ਇਸ ਦੇ ਬਾਰੇ ਵੀ ਕੋਈ ਇਤਰਾਜ਼ ਨਹੀਂ । ਸਾਰਾ ਸਦਨ ਇਕ ਮੁੱਠ ਹੋ ਕੇ ਫੈਸਲਾ ਕਰ ਲਵੇ ਕਿ ਇਸ ਤੇ ਟੈਕਸ ਲਾਓ । ਫਿਰ ਮੈਨੂੰ ਅਜਿਹਾ ਕਰਨ ਤੇ ਕੀ ਇਤਰਾਜ਼ ਹੈ ਇਸ ਨਾਲ ਤਾਂ ਸਗੋਂ ਪੈਸੇ ਹੋਰ ਆਉਣਗੇ । ਬਾਕੀ **ਇਨ੍ਹਾਂ ਨੇ ਅੰਮ੍ਰਿਤਸਰ ਦੇ ਗੰਦੇ ਨਾਲੇ ਬਾਰੇ ਜ਼ਿਕਰ ਕੀਤਾ ਹੈ, ਇਹ ਜ਼ਰੂਰ ਅੰਮ੍ਰਿਤਸਰ ਮਿਊਂਸਪਲ ਕਾਰਪੋਰੇਸ਼ਨ ਨਾਲ ਟੇਕ-ਅੱਪ ਕਰਾਂਗੇ ਅਤੇ ਉਨ੍ਹਾਂ ਨੂੰ ਆਖਾਂਗੇ ਕਿ ਇਸ ਦਾ ਪ੍ਰਬੰਧ ਕੀਤਾ ਜਾਵੇ ।** ਦੂਸਰਾ ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਐਸ.ਪੀ.ਓਜ਼. ਅਤੇ ਹੋਮ ਗਾਰਡ ਜਵਾਨ ਕਾਫੀ ਲੰਮੇ ਸਮੇਂ ਤੋਂ ਪਿਛਲੀ ਸਰਕਾਰ ਵੇਲੇ ਭਰਤੀ ਕੀਤੇ ਗਏ ਸਨ । ਉਨ੍ਹਾਂ ਦੀ ਡਿਊਟੀ ਵੀ ਬੜੀ ਸਖਤ ਸੀ ਸਾਡੀ ਸਰਕਾਰ ਨੇ ਪਿਛਲੇ ਤੋਂ ਪਿਛਲੇ ਸਾਲ ਉਨ੍ਹਾਂ ਦੀ ਡੇਅਲੀ 50 ਰੁਪਏ ਤੋਂ ਵਧਾ ਕੇ 70 ਰੁਪਏ ਕੀਤੀ ਸੀ । ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਪੰਜਾਬ ਪੁਲਿਸ ਵਿਚ ਪੱਕੇ ਤੌਰ ਤੇ ਐਬਜ਼ੋਰਬ ਕਰ ਲਿਆ ਜਾਵੇ । ਇਸ ਬਾਰੇ ਪੁਲਿਸ ਵਿਭਾਗ ਵੱਲੋਂ ਕਾਰਵਾਈ ਪਹਿਲਾਂ ਹੀ ਚਲਾਈ ਜਾ ਰਹੀ ਹੈ । ਲੇਕਿਨ ਇਸ ਗੱਲ ਨੂੰ ਵਾਰ-ਵਾਰ ਸਾਰੇ ਮੈਂਬਰ ਸਾਹਿਬਾਨ ਨੇ ਕਿਹਾ ਤੇ ਮੇਰੇ ਉਤੇ ਜ਼ੋਰ ਪਾਇਆ, ਉਨ੍ਹਾਂ ਦਾ ਡੈਪੂਟੇਸ਼ਨ ਵੀ ਮੈਨੂੰ ਮਿਲਿਆ ਹੈ ਮੈਂ ਮਹਿਸੂਸ ਵੀ ਕਰਦਾ ਹਾਂ ਕਿ 70 ਰੁਪਏ ਨਾਲ ਅੱਜ ਦੇ ਮਹਿੰਗਾਈ ਦੇ ਜ਼ਮਾਨੇ ਵਿਚ ਪਰਿਵਾਰ ਦਾ ਖਰਚਾ ਚਲਾਉਣਾ ਮੁਸ਼ਕਲ ਹੈ । ਪਹਿਲਾਂ ਉਨ੍ਹਾਂ ਦੀ ਡੇਲੀ 50 ਰੁਪਏ ਤੋਂ 70 ਰੁਪਏ ਕੀਤੀ ਅਤੇ ਹੁਣ 70 ਰੁਪਏ ਤੋਂ ਵਧਾ ਕੇ ਮੈਂ ਇਸ ਨੂੰ 90 ਰੁਪਏ ਕਰਨ ਦਾ ਐਲਾਨ ਕਰਦਾ ਹਾਂ ।

**ਸ਼੍ਰੀ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਮੰਗਾਂ ਸਦਨ ਦੀ ਵੋਟ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

### ਮੰਗ ਨੰਬਰ 1

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,08,97,18,000 ਰੁਪਏ ਅਤੇ ਪੂੰਜੀਗਤ ਲੇਖੇ ਤੇ 68,35,95,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 2

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,43,44,44,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,46,59,44,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਪਸ਼ੂ-ਪਾਲਣ ਅਤੇ ਮੱਛੀ-ਪਾਲਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 3

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 42,78,41,000 ਰੁਪਏ ਅਤੇ ਪੂੰਜੀਗਤ ਲੇਖੇ ਤੇ 28,95,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਹਿਕਾਰਤਾ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ : 4

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,00,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਰੱਖਿਆ ਸੇਵਾਵਾਂ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 5

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 22,52,35,23,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,47,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਿਖਿਆ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 6

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,35,63,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਚੋਣਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 7

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 50,25,14,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 8

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 63,89,32,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 66,73,32,72,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਵਿੱਤ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 9

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,07,07,000 ਰੁਪਏ ਅਤੇ ਪੂੰਜੀਗਤ ਲੇਖੇ ਤੇ 14,50,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਖੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 10

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 73,22,53,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ ਸ਼੍ਰੀ ਸਪੀਕਰ ]

### ਮੰਗ ਨੰਬਰ 11

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,92,37,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,56,61,78,000 ਰੁਪਏ ਅਤੇ ਪੂੰਜੀਗਤ ਲੇਖੇ ਤੇ 18,22,69,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 13

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 36,63,19,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,84,91,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਉਦਯੋਗਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 14

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 12,46,86,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,63,10,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,39,69,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 16

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 19,33,23,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਕਿਰਤ ਅਤੇ ਰੁਜ਼ਗਾਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 17

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 16,52,87,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,57,98,17,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 18

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,66,62,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਕਰਮਚਾਰੀ-ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 19

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,80,69,01,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,33,28,45,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਯੋਜਨਾਬੰਦੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 20

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 5,68,29,04,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,01,21,28,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਲੋਕ ਕਾਰਜ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 22

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 4,24,84,05,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 23

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,45,32,68,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,65,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,75,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 8,85,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

[ ਸ਼੍ਰੀ ਸਪੀਕਰ ]

### ਮੰਗ ਨੰਬਰ 25

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,52,78,52,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,90,98,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 26

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,80,60,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਰਾਜ ਵਿਧਾਨ-ਮੰਡਲ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 27

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 90,73,80,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 28

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,19,28,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,59,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 29

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,94,55,91,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,01,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਟਰਾਂਸਪੋਰਟ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

### ਮੰਗ ਨੰਬਰ 30

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 10,44,15,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2001-2002 ਲਈ ਚੌਕਸੀ ਦੇ ਸਬੰਧ ਵਿਚ ਆਉਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ ।

ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

---

## FINANCIAL BUSINESS

### The Punjab Appropriation (No. 2) Bill, 2001

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸ੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰਬਰ 2) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ--

ਕਿ ਪੰਜਾਬ ਨਮਿੱਤਣ (ਨੰਬਰ 2) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ--

ਕਿ ਪੰਜਾਬ ਨਮਿੱਤਣ (ਨੰਬਰ 2) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ।

(ਇਸ ਸਮੇ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ ।)

**ਸ੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਪੰਜਾਬ ਨਮਿੱਤਣ (ਨੰਬਰ 2) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 2**

**ਸ੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 3**

**ਸ੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼ਡਿਊਲ**

**ਸ੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1**

**ਸ੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਕਲਾਜ਼-1 ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਵਿੱਤ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ--

ਕਿ ਪੰਜਾਬ ਨਮਿੱਤਣ (ਨੰਬਰ 2) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ--

ਕਿ ਪੰਜਾਬ ਨਮਿੱਤਣ (ਨੰਬਰ 2) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ--

ਕਿ ਪੰਜਾਬ ਨਮਿੱਤਣ (ਨੰਬਰ 2) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।**

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਇੱਕ ਪ੍ਰਸਤਾਵ ਕਰਨਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ :** ਨਹੀਂ ਜੀ । ਹੁਣ ਤੁਸੀਂ ਇਹ ਆਈਟਮ ਕੱਲ੍ਹ ਲੈ ਆਉਣਾ । ਮੈਂ ਹੁਣ ਅਖੀਰਲੀ ਸਟੇਜ ਤੇ ਪਹੁੰਚ ਚੁੱਕਾ ਹਾਂ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ :** ਚਲੋ ਦੱਸੋ, ਤੁਸੀਂ ਕੀ ਕਹਿਣਾ ਚਾਹੁੰਦੇ ਹੋ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਸਾਨੂੰ ਸਭ ਨੂੰ ਪਤਾ ਹੈ ਕਿ ਕਿਸਾਨਾਂ ਨੂੰ ਇਹ ਖਦਸ਼ਾ ਸੀ ਕਿ ਕਣਕ ਦੀ ਕੀਮਤ 60 ਰੁਪਏ ਘਟਾਈ ਜਾਵੇਗੀ ਪਰੰਤੂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀਆਂ ਕੋਸ਼ਿਸ਼ਾਂ ਸਦਕਾ 30 ਰੁਪਏ ਕਣਕ ਦਾ ਭਾਅ ਪ੍ਰਤੀ ਕੁਇੰਟਲ ਵੱਧ ਹੋਇਆ ਹੈ । ਇਸ ਲਈ ਇਸ ਹਾਊਸ ਨੂੰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦਾ ਇਸ ਗੱਲ ਲਈ ਧੰਨਵਾਦ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਨੇ ਕੇਂਦਰ ਉਤੇ ਜ਼ੋਰ ਪਾ ਕੇ ਕਿਸਾਨਾਂ ਲਈ ਬਹੁਤ ਵਧੀਆ ਫੈਸਲਾ ਕਰਵਾਇਆ ਹੈ । (ਥੰਪਿੰਗ)

**ਸ਼੍ਰੀ ਸਪੀਕਰ :** ਹੁਣ ਸਦਨ ਮੰਗਲਵਾਰ, ਮਿਤੀ 27 ਮਾਰਚ, 2001 ਨੂੰ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ ।

*4.24 ਵਜੇ ਸ਼ਾਮ

(ਇਸ *ਉਪ੍ਰੰਤ ਸਦਨ ਮੰਗਲਵਾਰ, ਮਿਤੀ 27 ਮਾਰਚ, 2001 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।)

---

1163/PVS—Govt. Press, U.T., Chd.

12

# PUNJAB VIDHAN SABHA

## DEBATES

*27th March, 2001*

## Vol. XI No. 12

## OFFICIAL REPORT

CONTENTS

*Tuesday, the 27th March, 2001*



Punjab Vidhan Sabha Secretariat, Chandigarh

Price Rs. 201-00

Ha
Mr

## PUNJAB VIDHAN SABHA

*Tuesday, the 27th March, 2001*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Charnjit Singh Atwal) in the Chair.*

### SUPPLEMENTARIES TO STARRED QUESTION NO. 2376

**ਸ਼੍ਰੀ ਸਪੀਕਰ :** ਸਭ ਤੋਂ ਪਹਿਲਾਂ ਪ੍ਰਸ਼ਨ ਨੰ: 2376* ਤੇ ਸਪਲੀਮੈਂਟਰੀਜ਼ ਹੋਣਗੀਆਂ । ਹਾਂ ਜੀ, ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ।

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਸ ਪ੍ਰਸ਼ਨ ਤੇ ਸਪਲੀਮੈਂਟਰੀਜ਼ ਨਹੀਂ ਹੋਈਆਂ ।)

---

### POSTPONED STARRED QUESTIONS AND ANSWERS

**ਸ਼੍ਰੀ ਸਪੀਕਰ :** ਹੁਣ ਪੋਸਟਪੋਨਡ ਸਟਾਰਡ ਕੁਐਸਚਨ ਲਏ ਜਾਣਗੇ । ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ।

**ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ: 2232**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਜੂਨੀਅਰ ਸਕੇਲ ਸਟੈਨੋਗਰਾਫਰਾਂ ਦੀ ਭਰਤੀ**

***2300. ਸਰਦਾਰ ਧਨਵੰਤ ਸਿੰਘ :** ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਆਬਕਾਰੀ ਅਤੇ ਕਰ ਵਿਭਾਗ ਵਿੱਚ ਜੂਨੀਅਰ ਸਕੇਲ ਸਟੈਨੋਗਰਾਫਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਕੀ ਕਸੌਟੀ ਅਪਣਾਈ ਜਾਂਦੀ ਹੈ;

(ਅ) ਸਾਲ 1998-99 ਅਤੇ 1999-2000 ਦੇ ਦੌਰਾਨ ਸਿੱਧੀ ਭਰਤੀ ਅਤੇ ਤਰੱਕੀ ਰਾਹੀਂ ਭਰੀਆਂ ਗਈਆਂ ਉਕਤ ਆਸਾਮੀਆਂ ਦੀ ਸਾਲ-ਵਾਰ ਵੱਖ-ਵੱਖ ਗਿਣਤੀ ਕਿੰਨੀ ਹੈ ਅਤੇ ਇਸ ਤਰ੍ਹਾਂ ਭਰਤੀ ਕੀਤੇ ਗਏ/ਤਰੱਕੀ ਦਿੱਤੇ ਗਏ ਵਿਅਕਤੀਆਂ ਦੇ ਨਾਂ ਕੀ-ਕੀ ਹਨ ਅਤੇ ਇਸ ਸਮੇਂ ਉਹ ਕਿਥੇ-ਕਿਥੇ ਤਾਇਨਾਤ ਹਨ ?

---

* For S.Q. No. 2376 and reply thereto, please see P.V.S. Debates dated 21st March, 2001.

**ਸ੍ਰੀ ਤਿਕਸ਼ਨ ਸੂਦ (ਰਾਜ ਮੰਤਰੀ, ਆਬਕਾਰੀ ਅਤੇ ਕਰ) :** ਵਿਭਾਗ ਵਿੱਚ ਜੂਨੀਅਰ ਸਕੇਲ ਸਟੈਨੋਗ੍ਰਾਫ਼ਰਾਂ ਦੀਆਂ 26 ਪੋਸਟਾਂ ਮਨਜ਼ੂਰਸ਼ੁਦਾ ਹਨ । ਇਨ੍ਹਾਂ ਵਿਚੋਂ 5 ਆਸਾਮੀਆਂ ਮੁੱਖ ਦਫਤਰ, ਪਟਿਆਲਾ ਲਈ ਮਨਜ਼ੂਰਸ਼ੁਦਾ ਹਨ ਅਤੇ 21 ਪੋਸਟਾਂ ਖੇਤਰੀ ਦਫਤਰਾਂ ਲਈ ਮਨਜ਼ੂਰਸ਼ੁਦਾ ਹਨ । ਮੁੱਖ ਦਫਤਰ ਦੀਆਂ ਆਸਾਮੀਆਂ ਤੇ ਦਫਤਰ ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ (ਸਟੇਟ ਸਰਵਿਸ ਕਲਾਸ-III) ਰੂਲ, 1954 ਲਾਗੂ ਹੁੰਦੇ ਹਨ ਅਤੇ ਖੇਤਰੀ ਦਫਤਰਾਂ ਦੀਆਂ ਆਸਾਮੀਆਂ ਤੇ ਪੰਜਾਬ ਆਬਕਾਰੀ ਤੇ ਕਰ ਵਿਭਾਗ ਸੁਬਾਰਡੀਨੇਟ ਦਫਤਰ (ਮਨਿਸਟੀਰੀਅਲ) ਕਲਾਸ-III ਸਰਵਿਸ ਰੂਲ, 1964 ਲਾਗੂ ਹੁੰਦੇ ਹਨ ।

**ਜੂਨੀਅਰ ਸਕੇਲ ਸਟੈਨੋਗ੍ਰਾਫਰਾਂ** ਦੀਆਂ ਪੋਸਟਾਂ ਭਰਨ ਦੀ ਵਿਧੀ ਹੇਠ ਅਨੁਸਾਰ ਹੈ :—

**1. ਯੋਗਤਾਵਾਂ (ਮੁੱਖ ਦਫਤਰ) :**

ਮੁੱਖ ਦਫਤਰ (ਪੰਜਾਬ ਆਬਕਾਰੀ ਤੇ ਕਰ ਕਮਿਸ਼ਨਰ ਦਫਤਰ) ਦੇ ਕਲਾਸ-III ਦੇ ਰੂਲ, 1954 ਦੇ ਰੂਲ 7(II) ਅਨੁਸਾਰ ਸਿੱਧੀ ਭਰਤੀ ਲਈ ਮਾਨਤਾ ਪ੍ਰਾਪਤ ਯੂਨੀਵਰਸਿਟੀ ਜਾਂ ਸੰਸਥਾ ਤੋਂ ਬੀ.ਏ. ਦੀ ਡਿਗਰੀ ਅਤੇ ਪੰਜਾਬੀ/ਅੰਗ੍ਰੇਜ਼ੀ ਵਿੱਚ ਸ਼ਾਰਟਹੈਂਡ/ਟਾਈਪ ਟੈਸਟ ਪਾਸ ਹੋਣਾ ਚਾਹੀਦਾ ਹੈ । ਸਟੈਨੋ ਟਾਈਪਿਸਟ ਤੋਂ ਪਦ ਉਨਤੀ ਲਈ 2 ਸਾਲ ਦਾ ਤਜਰਬਾ ਹੋਣਾ ਚਾਹੀਦਾ ਹੈ ਅਤੇ ਪੰਜਾਬੀ ਅਤੇ ਅੰਗ੍ਰੇਜ਼ੀ ਸ਼ਾਰਟਹੈਂਡ ਅਤੇ ਟਾਈਪ ਟੈਸਟ ਪਾਸ ਹੋਣਾ ਚਾਹੀਦਾ ਹੈ ।

**ਖੇਤਰੀ ਦਫਤਰਾਂ ਲਈ :**

ਖੇਤਰੀ ਦਫਤਰਾਂ ਵਿੱਚ ਸਿੱਧੀ ਭਰਤੀ ਦੇ ਉਮੀਦਵਾਰ ਨੂੰ ਮੈਟ੍ਰਿਕ ਦੂਜੇ ਦਰਜੇ ਵਿੱਚ ਜਾਂ ਹਾਇਰ ਸੈਕੰਡਰੀ ਭਾਗ-2 ਮਾਨਤਾ ਪ੍ਰਾਪਤ ਬੋਰਡ/ਸੰਸਥਾ ਤੋਂ ਪਾਸ ਹੋਣਾ ਚਾਹੀਦਾ ਹੈ । ਉਸ ਨੂੰ ਪੰਜਾਬੀ ਅਤੇ ਅੰਗ੍ਰੇਜ਼ੀ ਦਾ ਸ਼ਾਰਟਹੈਂਡ/ਟਾਈਪ ਟੈਸਟ ਪਾਸ ਕਰਨਾ ਹੋਵੇਗਾ । ਬਤੌਰ ਸਟੈਨੋ-ਟਾਈਪਿਸਟ ਤੋਂ ਪਦ-ਉਨਤੀ ਲਈ 2 ਸਾਲ ਦਾ ਤਜਰਬਾ ਅਤੇ ਸ਼ਾਰਟਹੈਂਡ/ਟਾਈਪ ਅੰਗ੍ਰੇਜ਼ੀ ਅਤੇ ਪੰਜਾਬੀ ਵਿੱਚ ਟੈਸਟ ਪਾਸ ਕਰਨਾ ਪਵੇਗਾ ।

25% ਪੋਸਟਾਂ ਸਿੱਧੀ ਭਰਤੀ ਅਤੇ 75% ਪੋਸਟਾਂ ਪਦ-ਉਨਤੀ/ਸਰਕਾਰ ਦੇ ਦੂਜੇ ਵਿਭਾਗਾਂ ਵਿਚੋਂ ਬਦਲੀ ਰਾਹੀਂ ਭਰੀਆਂ ਜਾਂਦੀਆਂ ਹਨ ।

2. ਮੁੱਖ ਦਫ਼ਤਰ ਅਤੇ ਖੇਤਰੀ ਦਫਤਰਾਂ ਦੀਆਂ ਆਸਾਮੀਆਂ ਦੇ ਵੱਖਰੇ-ਵੱਖਰੇ ਰੂਲ ਲਾਗੂ ਹੁੰਦੇ ਹਨ । ਸਾਲ 1998-99 ਅਤੇ ਸਾਲ 1999-2000 ਵਿੱਚ ਸਿੱਧੀ ਭਰਤੀ ਅਤੇ ਪਦ-ਉਨੱਤੀ ਰਾਹੀਂ ਹੇਠ ਲਿਖੇ ਅਨੁਸਾਰ ਪੋਸਟਾਂ ਭਰੀਆਂ ਗਈਆਂ ਹਨ :-

| ਪੋਸਟਾਂ ਦੀ ਭਰਤੀ | ਸਾਲ 1998-99 | ਸਾਲ 1999-2000 |
|---|---|---|
| (i) ਪਦ-ਉਨੱਤੀ ਰਾਹੀਂ | -- | 1 (ਖੇਤਰੀ ਦਫਤਰ) |
| (ii) ਬਦਲੀ ਰਾਹੀਂ | -- | -- |
| (iii) ਸਿੱਧੀ ਭਰਤੀ (ਐਸ.ਐਸ.ਐਸ. ਬੋਰਡ ਰਾਹੀਂ) | -- | 5 (ਮੁੱਖ ਦਫਤਰ)<br>7 (ਖੇਤਰੀ ਦਫਤਰ) |

ਉਪਰੋਕਤ ਜੂਨੀਅਰ ਸਕੇਲ ਸਟੈਨੋਗ੍ਰਾਫਰਾਂ ਦੇ ਨਾਮ ਅਤੇ ਤੈਨਾਤੀ ਹੇਠ ਅਨੁਸਾਰ ਹੈ :

| ਲੜੀ ਨੰ: | ਕਰਮਚਾਰੀ ਦਾ ਨਾਮ | ਤੈਨਾਤੀ ਦਾ ਸਥਾਨ |
|---|---|---|
| 1 | ਸ਼੍ਰੀ ਪ੍ਰਿਤਪਾਲ ਸਿੰਘ | ਦਫਤਰ ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ । |
| 2 | ਸ਼੍ਰੀ ਰਾਕੇਸ਼ ਕੁਮਾਰ | ਦਫਤਰ ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ । |
| 3 | ਸ਼੍ਰੀ ਬਲਜੀਤ ਸਿੰਘ | ਦਫਤਰ ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ । |
| 4 | ਸ਼੍ਰੀਮਤੀ ਰਣਜੀਤ ਕੌਰ | ਦਫਤਰ ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ । |
| 5 | ਸ਼੍ਰੀ ਜਸਪਾਲ ਸਿੰਘ | ਦਫਤਰ ਆਬਕਾਰੀ ਤੇ ਕਰ ਕਮਿਸ਼ਨਰ, ਪੰਜਾਬ । |
| 6 | ਮਿਸ ਰਿੰਪੀ | ਦਫਤਰ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਗੁਰਦਾਸਪੁਰ । |
| 7 | ਸ਼੍ਰੀ ਕੁਲਵਿੰਦਰ ਸਿੰਘ | ਦਫਤਰ ਉਪ ਆਬਕਾਰੀ ਤੇ ਕਰ ਕਮਿਸ਼ਨਰ, ਜਲੰਧਰ । |
| 8 | ਸ਼੍ਰੀ ਕੁਲਵਿੰਦਰ ਪਾਲ | ਦਫਤਰ ਉਪ ਆਬਕਾਰੀ ਤੇ ਕਰ ਕਮਿਸ਼ਨਰ (ਅਪੀਲ) ਜਲੰਧਰ । |
| 9 | ਸ਼੍ਰੀ ਰਾਜਵੰਤ ਸਿੰਘ | ਦਫਤਰ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਲੁਧਿਆਣਾ-2 |
| 10 | ਮਿਸ ਸੁਖਵਿੰਦਰ ਕੌਰ | ਦਫਤਰ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, (ਮੋਬਾਈਲ ਵਿੰਗ), ਪਟਿਆਲਾ । |
| 11 | ਸ਼੍ਰੀ ਬਲਕਰਨ ਸਿੰਘ | ਦਫਤਰ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਫਰੀਦਕੋਟ । |
| 12 | ਸ਼੍ਰੀ ਗੁਰਚਰਨ ਸਿੰਘ | ਦਫਤਰ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ, ਫਿਰੋਜ਼ਪੁਰ । |
| 13 | ਸ਼੍ਰੀਮਤੀ ਅਰੁਣਾ ਰਾਣੀ (ਤਰੱਕੀ ਰਾਹੀਂ) | ਦਫਤਰ ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ (ਪੜਤਾਲ) ਜਲੰਧਰ) । |

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਜ਼ੀਰ ਸਾਹਿਬ ਨੂੰ-ਪੁੱਛਣਾ ਚਾਹੁੰਦਾ ਹਾਂ ਕਿ ਜੂਨੀਅਰ ਸਕੇਲ ਸਟੈਨੋਗ੍ਰਾਫਰਾਂ ਦੀ 25 ਪ੍ਰਤੀਸ਼ਤ ਪੋਸਟਾਂ ਦੀ ਭਰਤੀ ਸਿੱਧੀ ਭਰਤੀ ਰਾਹੀਂ ਕੀਤੀ ਜਾਂਦੀ ਹੈ ਅਤੇ 75 ਪ੍ਰਤੀਸ਼ਤ ਪੋਸਟਾਂ ਦੀ ਪਦ-ਉਨਤੀ ਰਾਹੀਂ ਭਰਤੀ ਕੀਤੀ ਜਾਂਦੀ ਹੈ । ਜਿਹੜੀ ਇਹ ਭਰਤੀ ਕੀਤੀ ਗਈ ਹੈ, ਇਸ ਦੇ ਵਿੱਚ ਪਦ-ਉਨੱਤੀ ਰਾਹੀਂ ਜੇ ਆਪਾਂ ਦੇਖੀਏ ਤਾਂ 1997-98 ਵਿੱਚ ਇੱਕ ਪੋਸਟ ਭਰੀ ਗਈ ਹੈ ਤੇ ਬਾਕੀ ਸਾਰੀਆਂ ਦੀਆਂ ਸਾਰੀਆਂ ਪੋਸਟਾਂ ਸਿੱਧੀ ਭਰਤੀ ਰਾਹੀਂ ਭਰੀਆਂ ਗਈਆਂ ਹਨ । ਇਸ ਦਾ ਕੀ ਕਾਰਨ ਹੈ ਕਿ ਪਦ-ਉਨੱਤੀ ਰਾਹੀਂ ਭਰਤੀ ਨਹੀਂ ਕੀਤੀ ਗਈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਦ-ਉਨਤੀ ਰਾਹੀਂ ਪੋਸਟਾਂ ਉਦੋਂ ਹੀ ਭਰੀਆਂ ਜਾਂਦੀਆਂ ਹਨ ਜਦੋਂ ਯੋਗਤਾਵਾਂ ਪੂਰੀਆਂ ਕਰਨ ਵਾਲਾ ਸਟਾਫ ਅਵੇਲੇਬਲ ਹੋਵੇ ਕਿਉਂਕਿ ਉਸ ਵੇਲੇ ਪ੍ਰੋਮੋਸ਼ਨ ਲਈ ਸਟਾਫ ਅਵੇਲੇਬਲ ਨਹੀਂ ਸੀ, ਇਸ ਕਰਕੇ ਡਾਇਰੈਕਟ ਐਸ.ਐਸ.ਐਸ. ਬੋਰਡ ਰਾਹੀਂ ਇਹ ਪੋਸਟਾਂ ਭਰ ਲਈਆਂ ਸਨ ।

**ਸ਼੍ਰੀ ਸਪੀਕਰ :** ਹਾਂ ਜੀ, ਐਸ.ਐਸ.ਐਸ. ਬੋਰਡ ਰਾਹੀਂ ਭਰਤੀ ਹੋਈ ਹੈ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਭਾਵੇਂ ਐਸ.ਐਸ.ਐਸ. ਬੋਰਡ ਰਾਹੀਂ ਭਰਤੀ ਹੋਵੇ ਜਾਂ ਕੋਈ ਹੋਰ ਕਮੇਟੀ ਬਣਾਈ ਜਾਵੇ, ਇਨ੍ਹਾਂ ਦੇ ਕਹਿਣ ਅਨੁਸਾਰ 25% ਭਰਤੀ ਐਸ.ਐਸ.ਐਸ. ਬੋਰਡ ਰਾਹੀਂ ਹੁੰਦੀ ਹੈ ਔਰ 75% ਭਰਤੀ ਪੱਦ-ਉਨਤੀ ਰਾਹੀਂ ਹੁੰਦੀ ਹੈ । ਵਜ਼ੀਰ ਸਾਹਿਬ ਨੇ ਹੁਣੇ ਹੀ ਫੁਰਮਾਇਆ ਹੈ ਕਿ ਉਦੋਂ ਮਹਿਕਮੇ ਦੇ ਅੰਦਰ ਪੂਰੀਆਂ ਯੋਗਤਾਵਾਂ ਵਾਲੇ ਉਮੀਦਵਾਰ ਅਵੇਲੇਬਲ ਨਹੀਂ ਸਨ ਜਿਸ ਕਰਕੇ ਅਸੀਂ ਪਦ-ਉਨਤੀ ਨਹੀਂ ਕੀਤੀ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ 5 ਪੋਸਟਾਂ ਹੈਡ ਆਫਿਸ ਵਿੱਚ ਖਾਲੀ ਹਨ, ਜਿਹੜੇ ਪਦ-ਉਨਤੀ ਰਾਹੀਂ ਬੰਦੇ ਯੋਗ ਸਨ ਉਨ੍ਹਾਂ ਨੂੰ ਜੂਨੀਅਰ ਸਕੇਲ ਦੀ ਬਜਾਏ ਸੀਨੀਅਰ ਸਕੇਲ ਕਿਉਂ ਲਗਾਇਆ ਗਿਆ ਹੈ । ਜੇ ਉਨ੍ਹਾਂ ਦੀ ਕੁਆਲੀਫਿਕੇਸ਼ਨ ਪੂਰੀ ਨਹੀਂ ਸੀ ਤਾਂ ਉਨ੍ਹਾਂ ਨੂੰ ਸੀਨੀਅਰ ਸਕੇਲ ਕਿਉਂ ਲਗਾਇਆ ਗਿਆ ?

**ਰਾਜ ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹੈਡ ਆਫਿਸ ਵਿੱਚ ਕੁਲ ਪੰਜ ਪੋਸਟਾਂ ਸਨ ਜਿਨ੍ਹਾਂ ਵਿਚੋਂ ਇਕ ਪੋਸਟ ਜੋ ਸਾਡੇ 25-75% ਵਾਲੇ ਡਰਾਫਟ ਰੂਲ ਹਨ ਉਸ ਅਨੁਸਾਰ ਡਾਇਰੈਕਟ ਭਰਤੀ ਰਾਹੀਂ ਅਤੇ 4 ਪੋਸਟਾਂ ਪਰਮੋਸ਼ਨਾਂ ਰਾਹੀਂ ਭਰਨੀਆਂ ਬਣਦੀਆਂ ਹਨ ਪਰੰਤੂ ਸਾਡੇ ਕੋਲ ਪਰਮੋਸ਼ਨ, ਟਰਾਂਸਫਰ ਅਤੇ ਡਾਇਰੈਕਟ ਰਿਕਰੂਟਮੈਂਟ ਲਈ ਥੱਲੇ ਸਟਾਫ ਨਹੀਂ ਸੀ ਇਸ ਕਰਕੇ ਅਸੀਂ ਐਸ.ਐਸ.ਐਸ. ਬੋਰਡ ਦੇ ਰਾਹੀਂ ਇਹ ਪੋਸਟਾਂ ਭਰ ਲਈਆਂ ਹਨ । ਜੋ ਦੋ ਪੋਸਟਾਂ ਬਾਰੇ ਉਹ ਕੁਆਲੀਫਾਈ ਹੋ ਗਏ ਤਾਂ ਸਾਡੇ ਕੋਲ ਸੀਨੀਅਰ ਸਕੇਲ ਦੀਆਂ ਪੋਸਟਾਂ ਵੇਕੈਂਟ ਪਈਆਂ ਸਨ ਇਸ ਕਰਕੇ ਅਸੀਂ ਉਨ੍ਹਾਂ ਦੇ ਅਗੇਂਸਟ ਜੂਨੀਅਰ ਸਕੇਲ ਨੂੰ ਲਗਾ ਲਿਆ ਹੈ । ਉਨ੍ਹਾਂ ਦਾ ਹਾਲੇ ਪ੍ਰੋਬੇਸ਼ਨ ਪੀਰੀਅਡ ਚਲ ਰਿਹਾ ਹੈ ਜਿਸ ਵੇਲੇ ਪੂਰਾ ਹੋ ਜਾਵੇਗਾ ਉਸ ਵੇਲੇ ਉਨ੍ਹਾਂ ਨੂੰ ਪਰਮੋਟ ਕਰ ਦਿਆਂਗੇ ।

**ਸਰਦਾਰ ਧਨਵੰਤ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਦੁਬਾਰਾ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਜੂਨੀਅਰ ਸਕੇਲ ਨੂੰ ਪਦ-ਉਨਤੀ ਦੇਣੀ ਹੈ, ਨਾਲ ਹੀ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿੱਚ ਫੁਰਮਾਇਆ ਹੈ ਕਿ ਜੇ ਮਹਿਕਮੇ ਦੇ ਵਿਚੋਂ ਨਹੀਂ ਮਿਲਦੇ ਤਾਂ ਪਦ-ਉਨਤੀ ਲਈ ਮਹਿਕਮੇ ਤੋਂ ਬਾਹਰੋਂ ਲਏ ਜਾਂਦੇ ਹਨ ਜਿਹੜਾ ਕਿ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿੱਚ ਕਿਹਾ ਹੈ । ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਜਿਹੜੀ ਪਰਮੋਸ਼ਨ 75% ਹੈ, ਇਹ ਮਹਿਕਮੇ ਵਿਚੋਂ ਸਿੱਧੀ ਹੋਣੀ ਚਾਹੀਦੀ ਸੀ । ਉਸ ਦੇ ਨਾ ਹੋਣ ਦੇ ਕੀ ਕਾਰਨ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ ਕਿ ਸਾਡੇ ਕੋਲ ਪਰਮੋਸ਼ਨ ਵਾਸਤੇ ਥੱਲਿਉਂ ਸਟਾਫ ਅਵੇਲੇਬਲ ਨਹੀਂ ਸੀ । ਜੇਕਰ ਸਾਡੇ ਕੋਲ ਸਟਾਫ ਅਵੇਲੇਬਲ ਹੁੰਦਾ ਤਾਂ ਅਸੀਂ ਪਰਮੋਟ ਕਰ ਦੇਣਾ ਸੀ । ਅਸੀਂ ਤਾਂ ਇਨ੍ਹਾਂ ਨੂੰ ਉਪਰਲੇ ਸਕੇਲ ਦੀਆਂ ਪੋਸਟਾਂ ਦੇ ਅਗੇਂਸਟ ਵੇਕੈਂਟ ਪੋਸਟਾਂ ਤੇ ਲਾਇਆ ਹੈ । ਅਸੀਂ ਤਾਂ ਇਹ ਨਹੀਂ ਕਿਹਾ ਕਿ ਨਹੀਂ ਕਰਨਾ । ਅਸੀਂ ਤਾਂ ਪੰਜ ਪੋਸਟਾਂ ਭਰਨੀਆਂ ਹਨ ਬਾਕੀ ਜਿਹੜੇ ਜਦੋਂ ਯੋਗ ਹੋ ਜਾਣਗੇ ਤਾਂ ਅਸੀਂ ਐਡਜਸਟ ਕਰ ਦਿਆਂਗੇ ।

---

**ਮੁਲਤਵੀ ਕੀਤੇ ਗਏ ਨਿਸ਼ਾਨ ਵਾਲੇ ਪ੍ਰਸ਼ਨ ਨੰ: 2374 ਅਤੇ 2432**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

**ਸ਼੍ਰੀ ਸਪੀਕਰ :** ਹੁਣ ਰੈਗੂਲਰ ਪ੍ਰਸ਼ਨਾਂ ਦੀ ਲਿਸਟ ਟੇਕ-ਅੱਪ ਕੀਤੀ ਜਾਵੇਗੀ । ਸਵਾਲ ਨੰ: 2427 ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ।

---

STARRED QUESTIONS AND ANSWERS

**ਪੰਜਾਬ ਤਕਨੀਕੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਦੇ ਵਿਰੁੱਧ ਜਾਂਚ-ਪੜਤਾਲ**

*2427. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਸੰਬਰ, 2000 ਅਤੇ ਜਨਵਰੀ, 2001 ਦੇ ਮਹੀਨੇ ਦੌਰਾਨ ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਦੇ ਵਾਈਸ-ਚਾਂਸਲਰ ਦੇ ਵਿਰੁੱਧ ਕੀਤੀਆਂ ਗਈਆਂ ਸ਼ਿਕਾਇਤਾਂ ਦੀ ਕੋਈ ਜਾਂਚ-ਪੜਤਾਲ ਮੁੱਖ ਸਕੱਤਰ ਦੁਆਰਾ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਸ਼ਿਕਾਇਤਾਂ ਦੇ ਵੇਰਵੇ ਕੀ ਹਨ ਅਤੇ ਉਪਰੋਕਤ ਸ਼ਿਕਾਇਤਾਂ ਦੀ ਕੀਤੀ ਗਈ ਜਾਂਚ-ਪੜਤਾਲ ਦੇ ਸਿੱਟੇ ਕੀ ਨਿਕਲੇ ?

**ਸਰਦਾਰ ਜਗਦੀਸ਼ ਸਿੰਘ ਗਰਚਾ :** ਨਹੀਂ ਜੀ । ਜਿਥੋਂ ਤੱਕ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਦਾ ਸਬੰਧ ਹੈ, ਦਸੰਬਰ, 2000 ਅਤੇ ਜਨਵਰੀ, 2001 ਦੇ ਮਹੀਨੇ ਦੌਰਾਨ ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਦੇ ਵਾਈਸ ਚਾਂਸਲਰ ਦੇ ਵਿਰੁੱਧ ਕੀਤੀਆਂ ਗਈਆਂ ਸ਼ਿਕਾਇਤਾਂ ਦੀ ਮੁੱਖ ਸਕੱਤਰ ਜੀ ਦੁਆਰਾ ਕੋਈ ਜਾਂਚ ਪੜਤਾਲ ਨਹੀਂ ਕੀਤੀ ਗਈ ।

ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਦੇ ਕੰਮਾਂ ਬਾਰੇ ਅਖਬਾਰਾਂ ਵਿਚ ਛਪੀਆਂ ਖਬਰਾਂ ਦੀ ਜਾਂਚ-ਪੜਤਾਲ ਕਰਨ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਵੱਲੋਂ ਕਮੇਟੀ ਦਾ ਗਠਨ ਕੀਤਾ ਗਿਆ ਸੀ, ਜਿਸ ਵਿੱਚ 4 ਸੀਨੀਅਰ ਵਿਭਾਗੀ ਅਫਸਰ ਸ਼ਾਮਲ ਹਨ । ਕਮੇਟੀ ਨੇ ਆਪਣੀ ਰਿਪੋਰਟ ਸਰਕਾਰ ਨੂੰ ਪੇਸ਼ ਕਰ ਦਿੱਤੀ ਹੈ ਅਤੇ ਉਸ ਦੀ ਪੜਚੋਲ ਕਰਨ ਉਪਰੰਤ ਅਗਲੇਰੀ ਬਣਦੀ ਕਾਰਵਾਈ ਛੇਤੀ ਹੀ ਕੀਤੀ ਜਾਵੇਗੀ ।

**श्रीमती लक्ष्मी कांता चावला :** स्पीकर साहिब, मैं बड़े दु:ख के साथ कह रही हूं कि इतना गंभीर मसला है और ऐसे गंभीर मसले पर सुप्रीम कोर्ट ने भी केरल सरकार को ताड़ना की है कि महिलाओं से अशलील हरकतें करने वाले जो आफीसर है किसी को बख्शा न जाये । पर आप ने उत्तर दिया है कि पंजाब तकनीकी यूनीवर्सिटी के वाईस चांसलर के विरुद्ध जो शिकायतें आई हैं, उस पर अखबारों में पढ़ कर चार आफीसर जांच के लिए लगाये गये । इस के लिए मैंने चीफ मनिस्टर साहिब को कहा था तो उन्होंने श्री मान, चीफ सैक्टरी की बाए-नेम डयूटी लागई थी, इन्क्वायरी हुई और उन्होंने अपनी रिटायरमैंट से पहले

**[श्रीमती लक्ष्मी कांता चावला]**

यह रिपोर्ट चीफ मनिस्टर साहिब को पेश कर दी थी, पहले तो स्पीकर साहिब मेरा आप के माध्यम से और आप की मदद से मंत्री जी से प्रश्न है कि जो इन्होंने गलत जवाब दिया है, रिपोर्ट आज भी सी.एम. साहिब की टेबल पर पड़ी है, मिस्टर मान इनक्वायरी करके गये हैं, अखाबारों के बल पर नहीं करके गये लड़कियों की लिखती शिकायत पर करके गये हैं, लड़कियों के ब्यान कलमबद्ध हो गये हैं । जो इन्होंने जवाब दिया है ये बताएं ये कितना गलत है । अगर सच है तो जितना हम आमने-सामने बैठे हैं इतना सच है । यहां गलत जवाब देने के लिए क्या सजा हो सकती है ?

**ਸ੍ਰੀ ਸਪੀਕਰ :** ਤੁਸੀਂ ਸਵਾਲ ਪੁੱਛੋ ।

**श्रीमती लक्ष्मी कांता चावला :** मैंने पूछा है जी कि इन्होंने गलत जवाब दिया है । रिकार्ड पर लिखा है ये गलत उत्तर है । चीफ सैक्रेट्री ने ब्यान लिए हैं सी.एम. साहिब ने ड्यूटी लगाई है । मंत्री जी बताएं कि इन्होंने जो गलत रिपोर्ट दी है क्या इन्हें पता नहीं है । मेरे साथ बैठ कर ये अलग बात कर चुके हैं । इन्हें इस बात का पता नहीं है या यह जान-बूझ कर गलत जवाब दे रहे हैं ?

**ਸ੍ਰੀ ਸਪੀਕਰ :** ਹਾਂ ਜੀ, ਤੁਹਾਨੂੰ ਪਤਾ ਹੈ ਕਿ ਕੀ ਕੋਈ ਇਨਕੁਆਇਰੀ ਹੋਈ ਹੈ ਤੁਹਾਡੇ ਮਹਿਕਮੇ ਦੀ ?

**ਮੰਤਰੀ :** ਬਿਲਕੁਲ ਪਤਾ ਨਹੀਂ ਹੈ ਜੀ । ਨਾ ਹੀ ਸੀ.ਐਮ. ਸਾਹਿਬ ਨੇ ਮੇਰੇ ਕੋਲ ਇਨਕੁਆਇਰੀ ਰਿਪੋਰਟ ਤੇ ਕੋਈ ਕੇਸ ਐਕਸ਼ਨ ਲੈਣ ਲਈ ਭੇਜਿਆ ਹੈ । ਜਿੰਨੀ ਮੇਰੀ ਵਾਕਫੀਅਤ ਹੈ ਮੈਂ ਬਿਲਕੁਲ ਠੀਕ ਉੱਤਰ ਦਿੱਤਾ ਹੈ ।

**श्रीमती लक्ष्मी कांता चावला :** स्पीकर साहिब, मेरा आप से निवेदन है कि जांच करने के लिए कमेटी बनाएं । यह जवाब एकदम गलत है । दूसरा इन्होंने उत्तर में कहा है, वैसे तो जो इन्होंने कमेटी बनाई है वो तो ऐसे है जैसे थानेदार को डी.आई.जी. की इनक्वायरी के लिए लगा दिया जाए । जो चार अफसर इन्होंने लगाए हैं, वाईस-चांसलर की इनक्वायरी के लिए वे उस से सीनीयर हैं या जूनियर हैं जो इनक्वायरी कर रहें हैं ?

**ਸ਼੍ਰੀ ਸਪੀਕਰ :** ਹਾਂ ਜੀ । ਜੂਨੀਅਰ ਹਨ ਜਾਂ ਸੀਨੀਅਰ ਹਨ, ਇਹ ਦੱਸੋ ?

**ਮੰਤਰੀ :** ਅਖ਼ਬਾਰਾਂ ਵਿੱਚ ਛਪੀ ਖ਼ਬਰ ਦੇ ਅਨੁਸਾਰ ਜਿਹੜੇ ਵਿਅਕਤੀਆਂ ਨੇ ਇਲਜ਼ਾਮ ਲਗਾਏ ਹਨ ਉਨ੍ਹਾਂ ਨਾਲੋਂ ਬਹੁਤ ਜ਼ਿਆਦਾ ਸੀਨੀਅਰ ਆਦਮੀ...

**श्रीमती लक्ष्मी कांता चावला** : मेरा यह प्रश्न नहीं हैं । वाईस चांसलर जिस के अगेंस्ट इनक्वायरी है, उस के लिए सीनीयर अफसर लगाए गए हैं या जूनियर अफसर लगाए गए हैं ?

**मंत्री** : मैं बहन जी को बताना चाहता हूं कि जो लोग हैं वह हर बड़े से बड़े अफसर को गालियां निकालते हैं । क्या उन की इनक्वायरी चीफ मनिस्टर या प्रधान मंत्री करेगा ?

**श्रीमती लक्ष्मी कांता चावला** : ये मेरे प्रश्न का उत्तर है ? मैंने पूछा है कि वाईस-चांसलर की जांच के लिए जो अफसर लगाए गये हैं वे वाईस-चांसलर से सीनीयर हैं या जूनियर ?

**ਸ਼੍ਰੀ ਸਪੀਕਰ :** ਇਸ ਦਾ ਜਵਾਬ ਦੇ ਦਿਓ ਕਿ ਉਹ ਸੀਨੀਅਰ ਹਨ ਜਾਂ ਜੂਨੀਅਰ ?

**ਮੰਤਰੀ :** ਉਹ ਵਾਈਸ ਚਾਂਸਲਰ ਤੋਂ ਜੂਨੀਅਰ ਹਨ ।

**ਸ਼੍ਰੀ ਜਗਦੀਸ਼ ਸਾਹਨੀ :** ਜੂਨੀਅਰ ਆਪਣੇ ਸੀਨੀਅਰ ਦੀ ਇਨਕੁਆਇਰੀ ਕਿਵੇਂ ਕਰੇਗਾ ? ਇਹ ਤਾਂ ਹੁਣ ਗੱਲ ਹੀ ਕੋਈ ਨਹੀਂ ਰਹੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਕ ਪ੍ਰਸ਼ਨ ਦੀ ਆਗਿਆ ਦਿਓ ....

**मंत्री** : स्पीकर साहिब, मैं आप के माध्यम से मानयोग मैंबर साहिबा को बताना चाहता हूं...........

**ਸ਼੍ਰੀ ਸਪੀਕਰ :** ਜੇ ਹਿੰਦੀ ਚੰਗੀ ਤਰ੍ਹਾਂ ਨਹੀਂ ਆਉਂਦੀ ਤਾਂ ਪੰਜਾਬੀ ਵਿੱਚ ਜਵਾਬ ਦੇ ਦਿਓ ।

**ਮੰਤਰੀ :** ਜਿਹੜੇ ਸ਼ਿਕਾਇਤ ਕਰਨ ਵਾਲੇ ਹਨ ਉਨ੍ਹਾਂ ਨਾਲੋਂ ਬਹੁਤ ਜ਼ਿਆਦਾ ਸੀਨੀਅਰ ਅਫ਼ਸਰ ਹਨ । ਡਿਪਟੀ ਡਾਇਰੈਕਟਰ, ਅਸਿਸਟੈਂਟ ਡਾਇਰੈਕਟਰ ਹਨ ਜਿਹੜੇ ਸਾਡੇ ਮਹਿਕਮੇ ਦੇ ਹੈਡ ਤੋਂ ਇਕ ਦਰਜਾ ਥੱਲੇ ਹਨ । ਉਨ੍ਹਾਂ ਦੀ ਡਿਊਟੀ ਲਾਈ ਹੈ । ਉਹ ਆਪਣੀ ਇਨਕੁਆਇਰੀ ਕੰਪਲੀਟ ਕਰਨ ਵਾਲੇ ਹਨ । ਮੈਂ ਅਜੇ ਕੁਝ ਨਹੀਂ ਕਹਿੰਦਾ ਉਸ ਇਨਕੁਆਇਰੀ ਦੀ ਰਿਪੋਰਟ ਦਾ ਅਧਿਐਨ ਹੋ ਰਿਹਾ ਹੈ । ਜਿਹੜੇ ਰਿਪੋਰਟ ਕਰਨ ਵਾਲੇ ਹਨ ਉਨ੍ਹਾਂ ਨੂੰ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੇ ਚੋਰੀ ਕਰਦਿਆਂ ਰੰਗੇ ਹੱਥੀਂ ਫੜ੍ਹਿਆ ਹੈ । ਥੋੜ੍ਹੇ ਦਿਨਾਂ ਵਿੱਚ ਇਹ ਪਬਲਿਕ ਵਿੱਚ ਗੱਲ ਆ ਜਾਣੀ ਹੈ । ਜਿਨ੍ਹਾਂ ਦੀ ਇਹ ਲੋਕ ਮਦਦ ਕਰਨੀ ਚਾਹੁੰਦੇ ਹਨ ਉਨ੍ਹਾਂ ਦਾ ਕਿਰਦਾਰ ਨੰਗਾ ਹੋ ਜਾਣਾ ਹੈ ।

**श्रीमती लक्ष्मी कांता चावला** : स्पीकर सहिब, जो जवाब मिला है वह मेरे प्रश्न का नहीं है । जिन्होंने शिकायत की उनसे क्या यह सीनीयर हैं ? चाहे जितनी मर्जी टाल-मटोल करो, दुनिया जानती है कि एक सीनियर अफसर की इन्क्वायरी एक जूनियर व्यक्ति कैसे करेगा । जो इन्होंने जवाब में कहा है वह आपके पास भी है कि रिपोर्ट की अभी पड़ताल होगी और उसके बाद कार्यवाही होगी । इसके बारे में 25 मार्च के ट्रिब्यून अखबार में भी खबर छप चुकी है । यह सदन चल रहा है और मुझे मेरे प्रश्न का उत्तर भेज दिया गया है कि इन्कवायरी हो रही है और अभी रिपोर्ट नहीं आई । पड़ताल भी अभी होनी है । यह रिपोर्ट मैडम दलजीत कौर और एक ओर व्यक्ति के माध्यम से 25 मार्च के अखबार में छपी है । क्या यह सदन की मर्यादा का उल्लंघन नहीं हैं ? क्या यहां मंत्री जी ने गलत जवाब नहीं दिया है ? क्या उस अफसर को बचाने के लिये जूनियर अफसरों को इन्कवायरी करने के लिये नहीं लगाया गया ? एक थानेदार अगर डी.जी.पी. की इन्क्वायरी करेगा तो क्या जवाब मिलेगा ?

**ਮੰਤਰੀ** : ਸਪੀਕਰ ਸਾਹਿਬ, ਮੈ ਤੁਹਾਡੇ ਰਾਹੀ ਦੱਸਣਾ ਚਾਹੁੰਦਾ ਹਾਂ ਕਿ ਭੈਣ ਜੀ ਨੂੰ ਮੇਂ ਸਵਾਲ ਦਾ ਜੋ ਉੱਤਰ ਦਿੱਤਾ ਹੈ, ਉਹ ਪੜ੍ਹ ਲੈਣ । ਇਨਕੁਆਇਰੀ ਰਿਪੋਰਟ ਮਿਲ ਗਈ ਹੈ ਅਸੀਂ ਉਸ ਦੇ ਅਨੁਸਾਰ ਦੱਸਿਆ ਹੈ । ਉਸ ਦੀ ਪੜਚੋਲ ਹੋ ਰਹੀ ਹੈ ਅਤੇ ਉਸ ਤੇ ਫਾਲੋ-ਅੱਪ ਐਕਸ਼ਨ ਜਲਦੀ ਤੋਂ ਜਲਦੀ ਕੀਤਾ ਜਾਵੇਗਾ ।

**श्रीमती लक्ष्मी कांता चावला** : स्पीकर साहिब, मेरी आपसे बेनती है कि जो चीफ सैक्रेट्री की रिपोर्ट सी.एम. साहिब को पेश की है, वह क्या उस पर कार्यवाही करेंगे और क्या जरुरत पड़ने पर सीनियर अफसरों की कमेटी बनाएंगे ? यह लड़कियों के यौन-उत्पीड़न का मामला है । वहां पर वी.सी. स्वीपरैस के साथ गलत हालत में पकड़ा भी गया है ।

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀ ਆਇਆ ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2447*

**ਸ਼੍ਰੀ ਸਪੀਕਰ :** ਇਸ ਪ੍ਰਸ਼ਨ ਬਾਰੇ ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

ਅ.ਸ.ਪ. ਨੰ: 9/30/2001-ਮ-2/ਸਪੈਸ਼ਲ-1

ਗੁਰਦੇਵ ਸਿੰਘ ਬਾਦਲ

ਖੇਤੀਬਾੜੀ ਮੰਤਰੀ,
ਖੇਤੀਬਾੜੀ ਵਿਭਾਗ, ਪੰਜਾਬ,
ਚੰਡੀਗੜ੍ਹ ।
ਚੰਡੀਗੜ੍ਹ, ਮਿਤੀ 26-3-2001

ਮਾਨਯੋਗ ਸਪੀਕਰ ਸਾਹਿਬ,

ਮੈਂ ਆਪ ਦਾ ਧਿਆਨ ਤਾਰਾ ਅੰਕਿਤ ਸਵਾਲ ਨੰ: 2447 ਜੋ ਸ. ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਵੱਲੋਂ ਲਿੰਕ ਸੜਕਾਂ ਦੀ ਉਸਾਰੀ ਸਬੰਧੀ ਉਠਾਇਆ ਗਿਆ ਹੈ ਅਤੇ ਜੋ ਪੰਜਾਬ ਵਿਧਾਨ ਸਭਾ ਵਿੱਚ ਉੱਤਰ ਦੇਣ ਲਈ ਕਲ੍ਹ ਮਿਤੀ 27 ਮਾਰਚ, 2001 ਨੂੰ ਲੱਗਾ ਹੋਇਆ ਹੈ, ਵੱਲ ਦਿਵਾਉਂਦਾ ਹਾਂ ।

ਇਸ ਸਵਾਲ ਵਿੱਚ ਸਾਲ 1992 ਤੋਂ 1997 ਤੱਕ ਦੇ ਸਮੇਂ ਦੌਰਾਨ ਰਾਜ ਵਿੱਚ ਬਣਾਈਆਂ ਗਈਆਂ ਨਵੀਆਂ ਲਿੰਕ ਸੜਕਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਅਤੇ ਵੇਰਵੇ ਮੰਗੇ ਗਏ ਹਨ ਅਤੇ ਇਹ ਸੂਚਨਾ ਪੰਜਾਬ ਮੰਡੀ ਬੋਰਡ ਅਤੇ ਲੋਕ ਨਿਰਮਾਣ ਵਿਭਾਗ ਵੱਲੋਂ ਸਾਂਝੇ ਤੌਰ ਤੇ ਤਿਆਰ ਕੀਤੀ ਜਾਣੀ ਹੈ । ਇਹ ਸੂਚਨਾ ਰਾਜ ਦੇ ਸਾਰੇ ਜ਼ਿਲ੍ਹਿਆਂ ਬਾਰੇ ਦਿੱਤੀ ਜਾਣ ਕਰਕੇ ਇਕੱਤਰ ਕਰਨ ਵਿੱਚ ਕੁਝ ਸਮਾਂ ਲੱਗ ਜਾਵੇਗਾ । ਇਸ ਲਈ ਬੇਨਤੀ ਹੈ ਕਿ ਇਸ ਸਵਾਲ ਦਾ ਉੱਤਰ ਦੇਣ ਲਈ 15 ਦਿਨਾਂ ਦਾ ਹੋਰ ਸਮਾਂ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ ।

ਸਤਿਕਾਰ ਸਹਿਤ ।

ਹਿਤੂ
(ਸਹੀ)
ਗੁਰਦੇਵ ਸਿੰਘ ਬਾਦਲ

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

---

*For starred Question No. 2447 and reply thereto, please see Appendix to this Debate.

ਸੰਸਕ੍ਰਿਤ ਯੂਨੀਵਰਸਿਟੀ ਸਥਾਪਿਤ ਕਰਨਾ

*2440. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਸਰਕਾਰ ਨਾਭਾ ਅਤੇ ਪਟਿਆਲਾ ਵਿੱਚ ਸਥਿਤ ਸਰਕਾਰੀ ਸੰਸਕ੍ਰਿਤ ਕਾਲਜਾਂ ਦੇ ਮੌਜੂਦਾ ਸੈਟ-ਅੱਪ ਵਿੱਚ ਕੋਈ ਤਬਦੀਲੀਆਂ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ-ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਾਲਜਾਂ ਲਈ ਰਾਜ ਵਿੱਚ ਸੰਸਕ੍ਰਿਤ ਯੂਨੀਵਰਸਿਟੀ ਸਥਾਪਿਤ ਕਰਨ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : (ੳ) ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਅੰਤ੍ਰਿਮ ਹੁਕਮ ਮਿਤੀ 6 ਮਈ, 1999 ਦੀ ਪਾਲਣਾ ਹਿੱਤ ਸਰਕਾਰ ਨੇ ਸਰਕਾਰੀ ਸੰਸਕ੍ਰਿਤ ਮਹਾਂ-ਵਿਦਿਆਲਾ ਨਾਭਾ ਅਤੇ ਗੌਰਮਿੰਟ ਇੰਸਟੀਚਿਊਟ ਆਫ਼ ਮਾਡਰਨ ਲੈਂਗੂਏਜ਼ਿਜ਼, ਪਟਿਆਲਾ ਨੂੰ ਮਰਜ਼ ਕਰਕੇ ਇਸ ਦਾ ਨਾਂ "ਪੰਜਾਬ ਇੰਸਟੀਚਿਊਟ ਆਫ਼ ਸੰਸਕ੍ਰਿਤ ਓਰੀਐਂਟਲ ਐਂਡ ਇੰਡੀਅਨ ਲੈਂਗੂਏਜਿਜ਼, ਪਟਿਆਲਾ" ਰੱਖਿਆ ਹੈ ।

(ਅ) ਅਜੇਹੀ ਕੋਈ ਤਜਵੀਜ਼ ਨਹੀਂ ਹੈ ।

२-५/न२

**श्रीमती लक्ष्मी कांता चावला** : ~~स्पीकर~~ साहिब, मेरा यह प्रश्न था कि क्या कोई संस्कृत यूनिवर्सिटी स्थापित करने की संभावना है और क्या नाभा कालेज को किसी दूसरे कालेज में मर्ज करने की बात हो रही है ? यह अंग्रेजों के समय का खुला हुआ है । महाराजा पटियाला और महाराजा नाभा ने दो कालेज खोले थे । जो इन्होंने तिथि 6-5-1999 को हाई कोर्ट के फैसले की बात कही है, उसमें है कि :--

Whether any special status could be conferred on the two Institutions individually or after amalgamating them ?

स्पीकर साहिब असली बात यह है कि उस कालेज को संस्कृत कालेज के प्रोफैसर ग्रेड देने का फैसला हो गया था । उसको खत्म करने के लिये यह किया गया है । क्योंकि इनको फिर सभी संस्कृत कालेजों को यह देना पड़ेगा । इस लिये इन्होंने दूसरे कालेजों को इक्ट्ठा करके मिलाने का काम शुरू कर दिया है । संस्कृत की पोस्ट ही खत्म कर दी गई है । इस ढंग से पंजाब सरकार ने संस्कृत वर्ष मनाया है । जो उन्होंने करना है वह तो मुझे पता है । मेरा मंत्री जी से यह प्रश्न है कि पंजाब में जो संस्कृत कालेज 1935 से चल रहे हैं, क्या

यह उन कालेजों को अपने पुराने स्थान पर रहने देंगे ? और क्या कालेज के प्रोफैसरों को, लेक्चरारों को पूरे बनते ग्रेड देंगे ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਕਾਲਜ ਵਿੱਚ, ਜਿਸ ਕਾਲਜ ਨੂੰ ਨਵਾਂ ਸੰਸਕ੍ਰਿਤ ਵਿਦਿਆਲਿਆ ਦਾ ਨਾਂ ਦਿੱਤਾ ਹੈ, ਉਸ ਵਿੱਚ 9 ਵਿਦਿਆਰਥੀ ਹਨ ਅਤੇ 11 ਕਰਮਚਾਰੀ ਹਨ । ਤੁਸੀਂ ਅੰਦਾਜ਼ਾ ਲਗਾ ਲਵੋ ਕਿ 36 ਲੱਖ 22 ਹਜ਼ਾਰ ਰੁਪਿਆ ਸਾਲ ਵਿੱਚ ਅਸੀਂ ਉਸ ਨਾਭਾ ਦੇ ਸੰਸਕ੍ਰਿਤ ਵਿਦਿਆਲਿਆ ਤੇ ਖਰਚ ਕਰ ਰਹੇ ਹਾਂ । ਮੈਂ ਇਸ ਪਵਿੱਤਰ ਸਦਨ ਦੇ ਵਿੱਚ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਉਸ ਸੰਸਕ੍ਰਿਤ ਵਿਦਿਆਲੇ ਨੂੰ ਖਤਮ ਨਹੀਂ ਕਰਨਾ ਚਾਹੁੰਦੇ । ਉਥੇ ਕੁਝ ਨਾ ਕੁਝ ਬੱਚੇ ਹੋਣੇ ਚਾਹੀਦੇ ਹਨ । ਇਹ ਉਥੇ ਲਈ ਕੁਝ ਹੋਰ ਬੱਚਿਆਂ ਦਾ ਅਰੇਂਜਮੈਂਟ ਕਰ ਦੇਣ । ਉਥੇ ਬੱਚੇ ਹੀ ਨਹੀਂ ਹਨ । ਇਨਾਂ ਵੱਡਾ ਖਰਚਾ ਸਰਕਾਰ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਹੈ । ਸਾਰੀ ਗੱਲ ਇਹ ਹੈ ।

**श्रीमती लक्ष्मी कांता चावला :** स्पीकर साहिब, मेरा मंत्री जी से निवेदन है कि जिस तरह कपूरथला कालेज खत्म कर दिया है और वहां संस्कृत के लैक्चरार ही खत्म कर दिये हैं । वहां अनेकों पोस्टें अब खाली पड़ी हैं । क्या मंत्री जी यह बताएंगे कि आज से कुछ साल पहले वहां काफी संख्या में पढ़ने वाले विद्यार्थी भी थे और दूसरे प्रांतों से भी विद्यार्थी आते थे । जैसे कभी नालंदा--तक्षिला में लोग आते थे । क्या कारण है कि वहां से विद्यार्थी भाग गए या भगा दिए गए । क्या यह दो साल का समय हमें देते हैं ? हम उस संस्था में पूरे विद्यार्थी देंगे तो यह साधन देने का आशवासन दें ।

**ਮੰਤਰੀ :** ਸਪੀਕਰ ਸਾਹਿਬ, ਸਾਧਨ ਤਾਂ ਪਹਿਲਾਂ ਹੀ ਬਹੁਤ ਹਨ । ਮੈਂ ਨਹੀਂ ਸਮਝਦਾ ਕਿ ਸਾਧਨਾਂ ਦੀ ਕੋਈ ਕਮੀ ਹੈ । 11 ਟੀਚਰ ਪੜ੍ਹਾਉਣ ਵਾਲੇ ਹਨ ਅਤੇ 9 ਵਿਦਿਆਰਥੀ ਪੜ੍ਹਨ ਵਾਲੇ ਹਨ । ਮੈਂ ਭੈਣ ਚਾਵਲਾ ਜੀ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਸਾਲ ਦੋ ਸਾਲ ਦਾ ਸਮਾਂ ਨਹੀਂ । ਅਗਰ ਉਹ 6 ਮਹੀਨਿਆਂ ਵਿੱਚ ਵਿਦਿਆਰਥੀ ਪੂਰੇ ਕਰਨ ਤਾਂ ਬੱਚਿਆਂ ਨੂੰ ਸਿੱਖਿਆ ਦਿੱਤੀ ਜਾਵੇਗੀ । ਇਮਤਿਹਾਨ ਸਿੱਖਿਆ ਬੋਰਡ ਲਵੇਗਾ ।

---

**ਆਦਰਸ਼ ਸਕੂਲਾਂ ਲਈ ਲੈਕਚਰਾਰਾਂ ਦੀਆਂ ਆਸਾਮੀਆਂ**

***2444. (1) ਸਰਦਾਰ ਮੱਖਣ ਸਿੰਘ**
**(2) ਸਰਦਾਰ ਸੁਖਵਿੰਦਰ ਸਿੰਘ ਔਲਖ** } : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਚਲਾਏ ਜਾ ਰਹੇ ਛੇ ਮਾਡਲ ਸਕੂਲਾਂ ਵਿੱਚ ਲੈਕਚਰਾਰਾਂ ਦੀਆਂ ਆਸਾਮੀਆਂ ਮਨਜ਼ੂਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਤੋਤਾ ਸਿੰਘ :** ਰਾਜ ਵਿੱਚ ਚੱਲ ਰਹੇ ਛੇ ਮਾਡਲ ਸਕੂਲਾਂ ਵਿੱਚ ਲੈਕਚਰਾਰਾਂ ਦੀਆਂ ਵਾਧੂ ਜਾਂ ਨਵੀਆਂ ਆਸਾਮੀਆਂ ਮੰਜੂਰ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

2. ਇਸ ਵੇਲੇ ਰਾਜ ਵਿਚ ਅੱਠ (8) ਆਦਰਸ਼ ਸਕੂਲ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਚਲਾਏ ਜਾ ਰਹੇ ਹਨ । ਇਨ੍ਹਾਂ ਸਕੂਲਾਂ ਵਿੱਚ ਇਸ ਸਮੇਂ ਲੈਕਚਰਾਰਾਂ ਦੀਆਂ ਕੁੱਲ 10 ਆਸਾਮੀਆਂ ਹਨ, ਪ੍ਰੰਤੂ ਬੋਰਡ ਵੱਲੋਂ ਆਪਣੀ 20 ਮਾਰਚ, 2001 ਨੂੰ ਹੋਈ ਮੀਟਿੰਗ ਵਿੱਚ ਇਨ੍ਹਾਂ ਹਰੇਕ ਸਕੂਲਾਂ ਵਿੱਚ ਲੈਕਚਰਾਰਾਂ ਦੀਆਂ ਪੰਜ-ਪੰਜ ਹੋਰ ਆਸਾਮੀਆਂ ਕੰਟਰੈਕਟ ਆਧਾਰ ਤੇ ਇੱਕ ਸਾਲ ਲਈ ਪ੍ਰਵਾਨਗੀ ਦੇ ਦਿੱਤੀ ਗਈ ਹੈ । ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਵਾਲ ਮਾਡਲ ਸਕੂਲਾਂ ਦਾ ਕੀਤਾ ਸੀ । ਮਾਡਲ ਸਕੂਲ ਸਾਰੇ ਪੰਜਾਬ ਵਿੱਚ 6 ਉਹ ਹਨ ਜਿਥੇ ਇੰਗਲਿਸ਼ ਮੀਡੀਅਮ ਹੈ । ਪਹਿਲਾਂ ਹੀ ਲੈਕਚਰਾਰ ਉਥੇ ਪੂਰੇ ਹਨ । ਮੈਂ ਇਨ੍ਹਾਂ ਦੇ ਗਿਆਨ ਵਿੱਚ, ਮੇਰਾ ਖਿਆਲ ਹੈ ਕਿ ਵਾਧਾ ਕਰਨਾ ਹੈ । ਵੈਸੇ ਇਹ ਆਦਰਸ਼ ਸਕੂਲਾਂ ਬਾਰੇ ਪੁੱਛਣਾ ਚਾਹੁੰਦੇ ਹਨ ਕਿਉਂਕਿ ਇਨ੍ਹਾਂ ਦੇ ਹਲਕੇ ਵਿੱਚ ਇਕ ਆਦਰਸ਼ ਸਕੂਲ ਹੈ । ਇਸ ਵੇਲੇ ਪੰਜਾਬ ਵਿੱਚ 8 ਆਦਰਸ਼ ਸਕੂਲ, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਚਲਾ ਰਿਹਾ ਹੈ ਅਤੇ ਨੌਵੇਂ ਆਦਰਸ਼ ਸੁਕਲ ਦੀ ਬਿਲਡਿੰਗ ਵੀ ਤਿਆਰ ਹੈ । ਜੇਕਰ ਮੈਂਬਰ ਸਾਹਿਬ ਹੋਰ ਸਪਲੀਮੈਂਟਰੀ ਪੁੱਛਣਾ ਚਾਹੁੰਦੇ ਹਨ ਤਾਂ ਪੁੱਛ ਲੈਣ ਮੈਂ ਜਵਾਬ ਦੇ ਦੇਵਾਂਗਾ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ ਪਰ ਤੁਸੀਂ ਕਹਿਣਾ ਹੈ ਕਿ ਸਵਾਲ ਪੁਛੋ । ਤੁਹਾਡੇ ਦਫਤਰ ਵਾਲੇ ਕਦੇ ਮੂੰਹ ਖੁਰ ਨੂੰ ਗਲ ਘੋਟੂ ਬਣਾ ਦਿੰਦੇ ਹਨ । ਮੈਂ ਸਵਾਲ ਆਦਰਸ਼ ਸਕੂਲਾਂ ਬਾਰੇ ਪੁੱਛਿਆ ਸੀ ਪਰ ਇਨ੍ਹਾਂ ਨੇ ਮਾਡਲ ਸਕੂਲ ਕਰ ਦਿੱਤਾ । ਇਸ ਕਰਕੇ ਇਨ੍ਹਾਂ ਨੂੰ ਵੀ ਰੋਕਿਆ ਜਾਵੇ । ਬਾਕੀ ਜੇਕਰ ਇਨ੍ਹਾਂ ਨੇ ਪੰਜ-ਪੰਜ ਲੈਕਚਰਾਰਾਂ ਦੀਆਂ ਆਸਾਮੀਆਂ ਸੈਂਕਸ਼ਨ ਕਰ ਦਿੱਤੀਆਂ ਹਨ ਤਾਂ ਮੈਂ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦੀ ਹਾਂ ।

**श्रीमती लक्ष्मी कांता चावला :** स्पीकर साहिब, 6 माडल स्कूल सरकार ने इस सैशन काल में बनाए हैं । इन माडल स्कूलों को खोलने का सरकार का क्या क्राईटेरिया है, स्कूल खोलने के लिए क्या कसौटी बनाई गई है । क्या मंत्री जी ने अपने इलाके में कोई माडल स्कूल खोला है ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਦੱਸ ਦਿੰਦਾ ਹਾਂ ਅਤੇ ਉਨ੍ਹਾਂ ਦੀ ਜਾਣਕਾਰੀ ਵਿੱਚ ਵਾਧਾ ਵੀ ਕਰਦਾ ਹਾਂ ਕਿ ਜਿਹੜੇ ਮਾਡਲ ਸਕੂਲ ਖੋਲ੍ਹੇ ਗਏ ਹਨ ਇਹ ਬਹੁਤ ਪੁਰਾਣੇ ਵੇਲੇ ਦੇ ਖੋਲ੍ਹੇ ਗਏ ਹਨ ਅਤੇ ਸਰਕਾਰ ਨੇ ਹੁਣ ਨਹੀਂ ਖੋਲ੍ਹੇ । ਇਕ ਸੀਨੀਅਰ ਸੈਕੰਡਰੀ ਮਾਡਲ ਸਕੂਲ ਕੋ-ਐਜੂਕੇਸ਼ਨ, ਜਲੰਧਰ ਹੈ । ਇਕ ਸੀਨੀਅਰ ਸੈਕੰਡਰੀ ਮਾਡਲ ਸਕੂਲ, ਜਲੰਧਰ ਹੈ । ਇਕ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਪੀ.ਏ.ਪੀ., ਲੁਧਿਆਣਾ ਹੈ । ਇਕ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਪੀ.ਏ.ਯੂ. ਸਿਵਲ ਲਾਈਨ, ਪਟਿਆਲਾ ਹੈ । ਇਕ ਸਰਕਾਰੀ ਸੀਨੀਅਰ ਮਾਡਲ ਸਕੂਲ ਫੀਲਖਾਨਾ, ਪਟਿਆਲਾ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਜੀ ਤੋਂ ਨਵੇਂ ਆਦਰਸ਼ ਸਕੂਲਾਂ ਬਾਰੇ ਪੁਛਿਆ ਹੈ ।

**ਮੰਤਰੀ :** ਆਦਰਸ਼ ਸਕੂਲਾਂ ਬਾਰੇ ਮੈਂ ਬੇਨਤੀ ਕਰ ਚੁੱਕਾ ਹਾਂ ਕਿ ਇਸ ਵੇਲੇ 8 ਸਕੂਲ ਚਲ ਰਹੇ ਹਨ ਅਤੇ 9ਵੇਂ ਸਕੂਲ ਦੀ ਬਿਲਡਿੰਗ ਤਿਆਰ ਹੈ ਅਤੇ ਇਹ ਜਵਾਹਰ ਸਿੰਘ ਨਗਰ ਵਿਖੇ ਹੈ ।

**ਸ਼੍ਰੀ ਸਪੀਕਰ :** ਅਗਲਾ ਸਵਾਲ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2446**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

**ਸ਼੍ਰੀ ਸਪੀਕਰ :** ਪ੍ਰਸ਼ਨ ਖਤਮ ਹੁੰਦੇ ਹਨ ।

---

## MATTERS RAISED DURING ZERO HOUR

**ਸ਼੍ਰੀ ਸਪੀਕਰ :** ਬੀਬੀ ਜੀ, ਤੁਸੀਂ ਕੁਝ ਕਹਿਣਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਕੁਐਸਚਨ ਆਵਰ ਤੋਂ ਬਾਅਦ ਜ਼ੀਰੋ ਆਵਰ ਵਿੱਚ ਕੁਝ ਕਹਿਣਾ ਹੈ । ਤੁਸੀਂ ਹੁਣੇ ਸੰਸਦੀ ਕਾਰਜ ਮਨਿਸਟਰ ਨੂੰ ਬੁਲਾ ਰਹੇ ਹੋ....

**ਸ਼੍ਰੀ ਸਪੀਕਰ :** ਪਹਿਲਾਂ ਗਰੇਵਾਲ ਸਾਹਿਬ ਨੂੰ ਸੁਣ ਲਈਏ .....

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਮੈਂ ਇਕ ਗੱਲ ਤੁਹਾਡੇ ਧਿਆਨ ਵਿੱਚ ਲਿਆਉਣੀ ਹੈ ....

**ਸ਼੍ਰੀ ਸਪੀਕਰ :** ਬੀਬੀ ਜੀ, ਗਰੇਵਾਲ ਸਾਹਿਬ ਪਹਿਲਾਂ ਖੜ੍ਹੇ ਹਨ । ਉਨ੍ਹਾਂ ਦੀ ਗੱਲ ਸੁਣ ਲਈਏ । ਫੇਰ ਤੁਸੀਂ ਬੋਲ ਲੈਣਾ । ਹਾਂ ਜੀ, ਗਰੇਵਾਲ ਸਾਹਿਬ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਸ ਗੱਲ ਦੀ ਵਧਾਈ ਵੀ ਦੇਣੀ ਚਾਹੁੰਦਾ ਹਾਂ ਕਿ ਕਣਕ ਦੀ ਮਿਨੀਮਮ ਸਪੋਰਟ ਪ੍ਰਾਈਸ ਜਿਥੇ ਕਿਸਾਨਾਂ ਲਈ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਸੀ ਕਿ ਸ਼ਾਇਦ ਇਸ ਸਾਲ ਕਣਕ ਦੀ ਕੀਮਤ ਪਿਛਲੇ ਸਾਲ ਨਾਲੋਂ ਵੀ 60 ਰੁਪਏ ਘਟਾ ਕੇ ਨਿਸ਼ਚਿਤ ਕੀਤੀ ਜਾਵੇ, ਉਸਨੂੰ ਅਕਾਲੀ ਦਲ ਦਾ ਪ੍ਰੈਸ਼ਰ ਪੈਣ ਤੋਂ ਬਾਅਦ ਸੈਂਟਰ ਦੀ ਸਰਕਾਰ ਨੇ 610 ਰੁਪਏ ਪ੍ਰਤੀ ਕੁਇੰਟਲ ਅਨਾਊਂਸ ਕੀਤਾ ਹੈ (ਥੰਪਿੰਗ) ਪਰ ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ, ਉਹ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇਲੈਕਸ਼ਨ ਦਾ ਸਾਲ ਹੈ ਤੇ ਜਿਵੇਂ ਕਨਸੋਆਂ ਪੈ ਰਹੀਆਂ ਹਨ ਕਿ ਜੂਨ ਵਿੱਚ ਪੰਜਾਬ ਅਸੈਂਬਲੀ ਦੀ ਇਲੈਕਸ਼ਨ ਵੀ ਆ ਰਹੀ ਹੈ ਤੇ ਪੰਜਾਬ ਦੇ ਚੀਫ਼ ਮਨਿਸਟਰ ਨੇ, ਲੀਡਰ ਆਫ ਦਿ ਹਾਊਸ ਨੇ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਨੇ ਬੜੇ ਸਪਸ਼ਟ ਲਫਜ਼ਾਂ ਨਾਲ ਸੈਂਟਰ ਤੋਂ 735 ਰੁਪਏ ਪ੍ਰਤੀ ਕੁਇੰਟਲ ਕਣਕ ਦੀ ਪ੍ਰਾਈਸ ਡਿਮਾਂਡ ਕੀਤੀ ਸੀ ਪਰ ਹੁਣ ਤਾਂ ਸੈਂਟਰ ਨੇ ਆਪਣੀ ਪਿਟਾਰੀ ਖੋਲ੍ਹ ਹੀ ਦਿੱਤੀ ਹੈ ਤੇ ਉਸਦੇ ਲਈ ਹੁਣ ਕੋਈ ਚਾਰਾ ਨਹੀਂ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਚਾਹੀਦਾ ਤਾਂ ਇਹ ਸੀ ਕਿ ਅੱਜ ਏਥੇ ਮੁੱਖ ਮੰਤਰੀ ਸਾਹਿਬ ਹੁੰਦੇ ਤਾਂ ਕਿ ਉਹ ਕੁਝ ਅਨਾਊਂਸ ਵੀ ਕਰ ਸਕਦੇ ਕਿਉਂਕਿ ਦੂਸਰੇ ਤਾਂ ਸ਼ਾਇਦ ਇਸ ਬਾਰੇ ਕੁਝ ਅਨਾਊਂਸ ਨਾ ਕਰ ਸਕਦੇ ਹੋਣ ਕਿ ਜਿਹੜਾ 120 ਰੁਪਏ ਆਪਣੇ ਮੰਗਣ ਤੋਂ ਭਾਅ ਘੱਟ ਰਹਿ ਗਿਆ ਹੈ, ਕੀ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਪੰਜਾਬ ਸਰਕਾਰ ਦੇ ਜ਼ੇਰੇ ਗੌਰ ਇਸ ਤਰ੍ਹਾਂ ਦੀ ਕੋਈ ਗੱਲ ਹੈ ਕਿ ਪੰਜਾਬ ਦੀ ਡੁੱਬ ਰਹੀ ਕਿਰਸਾਨੀ ਨੂੰ ਘੱਟੋ ਘੱਟ 50 ਰੁਪਏ ਪ੍ਰਤੀ ਕੁਇੰਟਲ ਇਸ ਨਿਸ਼ਚਿਤ ਕੀਤੇ ਭਾਅ ਤੋਂ ਵੱਧ ਹੋਰ ਬੋਨਸ ਅਨਾਊਂਸ ਕਰਕੇ ਪੰਜਾਬ ਵਿੱਚ ਆਉਣ ਵਾਲੀ ਪਹਿਲੀ ਅਪ੍ਰੈਲ ਤੋਂ 660 ਰੁਪਏ ਘੱਟੋ ਘੱਟ ਭਾਅ ਤੇ ਇਹ ਖਰੀਦ ਕਰਨਗੇ ਜਾਂ ਨਹੀਂ ?

**ਸ੍ਰੀ ਸਪੀਕਰ :** ਹਾਂ ਜੀ, ਬੀਬੀ ਜੀ ।

**श्रीमती लक्ष्मी कांता चावला :** स्पीकर साहिब, क्योंकि यह सैशन बहुत छोटा है इस बार का और यह बजट सैशन न होकर मिनी सैशन ही बनकर रह गया है, मेरी आपसे प्रार्थना है कि मुझे दो बातों के बारे में निवेदन करने की आप आज्ञा दें ।

**ਸ੍ਰੀ ਸਪੀਕਰ :** ਗੱਲਾਂ ਕਰੰਟ ਵਿਸ਼ੇ ਤੇ ਹੋਣ ।

**श्रीमती लक्ष्मी कांता चावला :** मैं करंट विष्यों के बारे में ही बात करूंगी । स्पीकर साहिब, इस सप्ताह भी हुआ है कि जो राह चलते हाईवे हैं, उन हाईवेज़ पर कुछ भी चिन्ह बना कर, कब्र बनाकर या मूर्ति रख कर जमीनों पर क़ब्जा हो रहा है । इस सप्ताह भी जब चंडीगढ़ से बलाचौर को नवांशहर जाने के लिए घूमने लगते हैं, तो उसी मोड़ पर ही कब्जा हो गया है । इस बात पर सरकार गौर करे । दूसरा जालन्धर के एक मुहल्ले गाजी खुला में बच्चों के खेलने के ग्राऊंड की जमीन पर कुछ लोगों ने दुकानें ही बना ली हैं । मुझे नहीं पता वो कौन लोग हैं । इसी तरह अमृतसर में भी नाजायज कब्जे हो रहें हैं । कई जगह नहरों के पुलों पर, रेलवे के पुलों पर भी इस तरह से लोग कब्जे कर रहे हैं । यह बात देश की सुरक्षा के लिए भी ठीक नहीं ।

मैं एक और बहुत महत्वपूर्ण बात कहना चाहती हूं कि पुलिस विभाग, पंजाब का लिखती आदेश है, आदेश पंजाब के डी.जी.पी. द्वारा दिया गया है, वैसे तो आजकल डी.जी.पी. मिलते ही नहीं । पता नहीं क्यों नहीं मिलते ? आदेश है कि कौन अपनी कार पर झंडा लगा सकता है, किस तरह का फ्लैग लगाया जा सकता है, कौन सायरन-हूटर बजा सकता है और कौन नहीं बजा सकता । इस आदेश में पंजाब के तीन लोगों के नाम दर्शाए गए हैं जो सायरन-हूटर बजा सकते हैं । परन्तु यहां तो अगर कोई शहर का चौधरी भी है, वह भी सायरन हूटर बजाता चलता है जिससे बहुत ज्यादा नॉयज़ पाल्यूशन

क्रिएट हो रहा है । लखनऊ में तो हाईकोर्ट ने ही सायरन हूटर बजाने को प्रदूषण कह दिया है । हूटर से शामत किसकी आती है ? शामत आती है रिक्शा वालों की, साईकिल वालों की व बसों की । हम विधायक कानून बनाते हैं । अगर विधायक ही कानून को तोड़ने लग जाएंगे तो कानून की पालना कौन करेगा ? स्पीकर साहिब, आप कृपा करके यह निर्देष नहीं, स्पष्ट आदेश दिलवाऐ कि कौन सायरन हूटर बजा सकता है, कौन झंडा कार के आगे लगा सकता है ।

छोटे-छोटे जो चेअरमैन हैं, वो भी अपनी कारों के आगे फ्लैग लगा कर दौड़ते हैं और मेअर तक भी लाल बत्ती और सायरन लगा कर घूमते हैं । डी.जी.पी. के आर्डरों की कापी मेरे पास है । मेरी जानकारी के मुताबिक हाई कोर्ट के चीफ जस्टिस, मुख्य मंत्री और राज्यपाल के इलावा सायरन और हूटर और कोई नहीं बजा सकता ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ 2-4 ਮੁੱਦੇ ਇਸ ਜ਼ੀਰੋ ਆਵਰ ਵਿੱਚ ਉਠਾਉਣਾ ਚਾਹੁੰਦਾ ਹਾਂ . . . . . .

**ਸ਼੍ਰੀ ਸਪੀਕਰ :** 2-4 ਨਹੀਂ, ਸਿਰਫ ਇਕ ਬਾਰੇ ਹੀ ਗੱਲ ਕਰੋ ।

**ਸਰਦਾਰ ਮੱਖਣ ਸਿੰਘ :** ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਵੀ ਤਾਂ 3-4 ਇਸ਼ੂ ਰੇਜ਼ ਕੀਤੇ ਹਨ - ਇਕ ਫਲੈਗ ਦਾ, ਇਕ ਜ਼ਮੀਨਾਂ ਤੇ ਕਬਜ਼ਿਆਂ ਦਾ ਅਤੇ ਇਕ ਹੋਰ । ਸਪੀਕਰ ਸਾਹਿਬ, ਤੁਸੀਂ ਸਾਰਿਆਂ ਵਾਸਤੇ ਇਕੋ ਹੀ ਯਾਰਡਸਟਿੱਕ ਵਰਤਿਆ ਕਰੋ ।

**ਸ਼੍ਰੀ ਸਪੀਕਰ :** ਅੱਜ ਅਸੀਂ ਬੀਬੀ ਜੀ ਨੂੰ ਨਰਾਜ਼ ਨਹੀਂ ਜਾਣ ਦੇਣਾ ।

**ਸਰਦਾਰ ਮੱਖਣ ਸਿੰਘ :** ਚਲੋ, ਫਿਰ ਮੈਨੂੰ ਵੀ ਤੁਸੀਂ ਖੁਸ਼ ਕਰ ਦਿਓ । ਮੈਂ ਸਰਕਾਰ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਅੱਜ ਕੱਲ੍ਹ ਜਿਹੜੇ ਸਾਡੇ ਟਰੱਕ ਹਨ, ਬੱਸਾਂ ਹਨ ਜਾਂ ਹੋਰ ਵਹੀਕਲਜ਼ ਹਨ, ਉਨ੍ਹਾਂ ਨੂੰ ਟ੍ਰਾਂਸਪੋਰਟ ਵਿਭਾਗ ਵੱਲੋਂ ਅਤੇ ਪੁਲੀਸ ਵਿਭਾਗ ਵੱਲੋਂ ਬਹੁਤ ਤੰਗ ਕੀਤਾ ਜਾਂਦਾ ਹੈ । ਫਰਜ਼ ਕਰੋ ਕਿ ਕੋਈ ਤੂੜੀ ਦਾ ਟਰੱਕ ਜਾ ਰਿਹਾ ਹੈ । ਉਸ ਵਿੱਚ ਤੂੜੀ ਤਾਂ ਸਾਰੀ 1600/-ਰੁਪਏ ਦੀ ਹੋਵੇਗੀ ਪਰ ਪੈਨੇਲਿਟੀ ਉਸ ਨੂੰ 5 ਹਜ਼ਾਰ ਰੁਪਏ ਦੀ ਲਗਾ ਦਿੱਤੀ ਜਾਂਦੀ ਹੈ । ਇਸੇ ਤਰ੍ਹਾਂ ਦੇ ਹੀ ਹੋਰ ਵੀ ਕੇਸ ਹੁੰਦੇ ਹਨ । ਇਨ੍ਹਾਂ ਨੂੰ ਬੰਦ ਕਰਵਾਇਆ ਜਾਵੇ । ਲੋਕੀਂ ਇਸ ਤੋਂ ਬਹੁਤ ਦੁਖੀ ਹਨ । ਕਾਰਾਂ, ਜੀਪਾਂ ਅਤੇ ਸਕੂਟਰਾਂ ਵਾਲਿਆਂ ਨੂੰ ਵੀ ਨਜਾਇਜ਼ ਹਰਾਸ ਕੀਤਾ ਜਾ ਰਿਹਾ ਹੈ । ਟਰੱਕਾਂ ਵਾਲਿਆਂ ਨੂੰ ਵੀ ਬਹੁਤ ਤੰਗ ਕੀਤਾ ਜਾਂਦਾ ਹੈ । ਟਰੱਕ ਸਾਡੀ ਆਰਥਿਕਤਾ ਦੀ ਬੜੀ ਮਦਦ ਕਰਦੇ ਹਨ । ਇਹ ਸਾਡੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹਨ ਲੇਕਿਨ ਉਨ੍ਹਾਂ ਲੋਕਾਂ ਨੂੰ ਨਰਾਜ਼ ਅਤੇ ਤੰਗ ਕੀਤਾ ਜਾ ਰਿਹਾ ਹੈ । ਲੋਕ ਇਸ ਤੋਂ ਬਹੁਤ ਦੁਖੀ ਹਨ ।

ਦੂਸਰੀ ਗੱਲ ਇਹ ਹੈ ਕਿ 22 ਫਰਵਰੀ ਨੂੰ ਪੰਜਾਬ ਦੀ ਕੈਬਨਿਟ ਦੀ ਇਕ ਮੀਟਿੰਗ ਹੋਈ ਸੀ.....

**ਸ਼੍ਰੀ ਸਪੀਕਰ** : ਇਸ ਨੂੰ ਤੁਸੀਂ ਰਹਿਣ ਦਿਉ ।

**ਸਰਦਾਰ ਮੱਖਣ ਸਿੰਘ** : ਮੇਰੀ ਇਕ ਹੋਰ ਗੱਲ ਵੀ ਰਹਿੰਦੀ ਹੈ....

**ਸ਼੍ਰੀ ਸਪੀਕਰ** : ਤੁਸੀਂ ਹੁਣ ਬੈਠ ਜਾਓ । ਹੁਣ ਆਪਾਂ ਸਾਹਨੀ ਸਾਹਿਬ ਦੀ ਗੱਲ ਸੁਣਦੇ ਹਾਂ । ਹਾਂ ਜੀ, ਸਾਹਨੀ ਸਾਹਿਬ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਿਹੜਾ ਮੁੱਦਾ ਮੈਂ ਉਠਾਉਣ ਲੱਗਾ ਹਾਂ, ਇਹ ਵਿਧਾਨ ਸਭਾ ਨਾਲ ਤਾਅਲੁੱਕ ਰੱਖਦਾ ਹੈ । ਇਹ ਇਕ ਛੋਟੇ-ਗੌਰ ਚੀਜ਼ ਹੈ । ਪਿਛਲੇ ਦਿਨੀਂ ਗੁਜਰਾਤ ਵਿਧਾਨ ਸਭਾ ਵਿੱਚ ਜੋ ਤੋੜ-ਫੋੜ ਹੋਈ ਹੈ, ਉਸ ਦਾ ਆਪਾਂ ਸਾਰਿਆਂ ਨੂੰ ਪਤਾ ਹੈ । ਇਹ ਬੜੀ ਮੰਦਭਾਗੀ ਗੱਲ ਹੈ ਅਤੇ ਇਸ ਨੂੰ ਰੋਕਣ ਵਾਸਤੇ ਹਰ ਵਿਧਾਨ ਸਭਾ ਵਿੱਚ ਕੋਈ ਪ੍ਰੈਕਟੀਕਲ ਚੀਜ਼ ਹੋਣੀ ਚਾਹੀਦੀ ਹੈ ਔਰ ਹੈਰਾਨਗੀ ਦੀ ਗੱਲ ਇਹ ਹੈ ਕਿ ਇਹ ਚੀਜ਼ ਉਸ ਪਾਰਟੀ ਦੇ ਬੰਦਿਆਂ ਵੱਲੋਂ ਕੀਤੀ ਗਈ, ਜਿਸ ਪਾਰਟੀ ਦੇ ਬੰਦੇ ਸਾਡੀ ਵਿਧਾਨ ਸਭਾ ਦੇ ਬਾਹਰ ਵੀ ਬੈਠੇ ਹੋਏ ਹਨ । ਇਹ ਕਹਿੰਦੇ ਹਨ ਕਿ ਉਨ੍ਹਾਂ ਨੂੰ ਸਸਪੈਂਡ ਕਰਕੇ ਸਰਕਾਰ ਨੇ ਲੋਕਤੰਤਰ ਦੀ ਹੱਤਿਆ ਕੀਤੀ ਹੈ । ਲੋਕਤੰਤਰ ਦੀ ਹੱਤਿਆ ਤਾਂ ਇਨ੍ਹਾਂ ਵੱਲੋਂ ਕੀਤੀ ਜਾਂਦੀ ਹੈ । ਇਸ ਕਰਕੇ ਇਹ ਹਾਊਸ ਰਿਕੁਮੈਂਡ ਕਰੇ ਕਿ ਇਸ ਤਰ੍ਹਾਂ ਦੀਆਂ ਜੋ ਘਟਨਾਵਾਂ ਵਿਧਾਨ ਸਭਾ ਦੇ ਅੰਦਰ ਹੁੰਦੀਆਂ ਹਨ, ਉਹ ਨਿੰਦਣਯੋਗ ਹਨ । ਇਹ ਜੋ ਤਾਜ਼ਾ ਘਟਨਾ ਗੁਜਰਾਤ ਵਿਧਾਨ ਸਭਾ ਵਿੱਚ ਹੋਈ ਹੈ, ਇਸ ਨਾਲ ਲੋਕਤੰਤਰ ਦੀ ਹੱਤਿਆ ਕੀਤੀ ਗਈ ਹੈ । ਇਸਦੀ ਨਿਖੇਧੀ ਸਮੁੱਚੇ ਹਾਊਸ ਨੂੰ ਕਰਨੀ ਚਾਹੀਦੀ ਹੈ ।

**ਸ਼੍ਰੀ ਸਪੀਕਰ** : ਮਿੱਤਲ ਸਾਹਿਬ, ਹੁਣ ਤੁਸੀਂ ਆਪਣਾ ਪ੍ਰਸਤਾਵ ਪੇਸ਼ ਕਰੋ ।

## MOTION UNDER RULE 16

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ--

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ--

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਅਗਲੀ ਆਈਟਮ, ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ ।

## PAPERS LAID ON THE TABLE OF THE HOUSE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ( ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਨਿਮਨ ਲਿਖਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. ਪੰਜਾਬ ਸਿੱਖਿਆ ਵਿਕਾਸ ਨਿਯਮਾਵਲੀ, 1999 ਜਿਵੇਂ ਕਿ ਪੰਜਾਬ ਸਿੱਖਿਆ ਵਿਕਾਸ ਐਕਟ, 1998 ਦੀ ਧਾਰਾ 11(3) ਅਧੀਨ ਲੋੜੀਂਦਾ ਹੈ ।

2. (i) ਸਾਲ 1999-2000 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ; ਅਤੇ

(ii) ਸਾਲ 1999-2000 ਲਈ ਪੰਜਾਬ ਸਰਕਾਰ ਦੇ ਵਿੱਤ ਲੇਖੇ ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151 ਦੀ ਕਲਾਜ਼ (2) ਅਧੀਨ ਲੋੜੀਂਦਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਚੌਧਰੀ ਰਾਮ ਲਾਲ ਅਤੇ ਸਰਦਾਰ ਸੁਖਵਿੰਦਰ ਸਿੰਘ ਔਲਖ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਵਾਸਤੇ ਸਮੇਂ ਦੀ ਮੰਗ ਕਰ ਰਹੇ ਸਨ ।)

**ਸ਼੍ਰੀ ਸਪੀਕਰ** : ਜ਼ੀਰੋ ਆਵਰ ਖਤਮ ਹੋ ਗਿਆ ਹੈ, ਇਹ ਜ਼ੀਰੋ ਆਵਰ ਨਹੀਂ ਹੈ । ਤੁਸੀਂ ਸਾਰੇ ਬੈਠ ਜਾਓ । ਹੁਣ ਰਿਪੋਰਟਾਂ ਪੇਸ਼ ਕੀਤੀਆਂ ਜਾਣਗੀਆਂ । ਹਾਂ ਜੀ, ਸਰਦਾਰ ਤੋਤਾ ਸਿੰਘ ਜੀ. . . .(ਵਿਘਨ) (ਸ਼ੋਰ)

---

## PRESENTATION OF REPORTS OF THE COMMITTEES

1. **ਸਭਾਪਤੀ, ਪਿਛਲੀ ਸਰਕਾਰ ਦੁਆਰਾ ਅਧਿਆਪਕਾਂ ਦੀ ਭਰਤੀ ਦੀ ਜਾਂਚ-ਪੜਤਾਲ ਕਰਨ ਸਬੰਧੀ ਗਠਿਤ ਕੀਤੀ ਗਈ ਸਦਨ ਦੀ ਕਮੇਟੀ (ਸਰਦਾਰ ਤੋਤਾ ਸਿੰਘ)** : ਸ਼੍ਰੀਮਾਨ ਜੀ, ਮੈਂ ਪਿਛਲੀ ਸਰਕਾਰ ਦੇ ਸ਼ਾਸਨ ਕਾਲ ਵਿਚ ਅਧਿਆਪਕਾਂ ਦੀਆਂ ਹੋਈਆਂ ਨਿਯੁਕਤੀਆਂ ਸਬੰਧੀ ਜਾਂਚ ਪੜਤਾਲ ਕਰਨ ਲਈ ਗਠਿਤ ਕੀਤੀ ਗਈ ਸਦਨ ਦੀ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ । (ਵਿਘਨ)

**ਸ਼੍ਰੀ ਸਪੀਕਰ** : ਮੈਂ ਕਿਹਾ ਜੀ ਜ਼ੀਰੋ ਆਵਰ ਖਤਮ ਹੋ ਗਿਆ ਹੈ । ਚੌਧਰੀ ਰਾਮ ਲਾਲ ਜੀ, ਹੁਣ ਤੁਸੀਂ ਬੈਠ ਜਾਓ । . . . . .(ਵਿਘਨ) ਸਾਹਨੀ ਸਾਹਿਬ, ਤੁਸੀਂ ਰਿਪੋਰਟ ਪੇਸ਼ ਕਰੋ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਮਨਜੀਤ ਸਿੰਘ ਕਲੱਕਤਾ, ਸਰਦਾਰ ਸੁਖਵਿੰਦਰ ਸਿੰਘ ਔਲਖ ਅਤੇ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ।)

2. **ਮੈਂਬਰ, ਅਨੁਮਾਨ ਕਮੇਟੀ (ਸ਼੍ਰੀ ਜਗਦੀਸ਼ ਸਾਹਨੀ)** : ਸ਼੍ਰੀਮਾਨ ਜੀ, ਮੈਂ ਸਾਲ 2000-2001 ਲਈ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ, ਪੰਜਾਬ ਸਬੰਧੀ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ।

3. **ਸਭਾਪਤੀ, ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ (ਸਰਦਾਰ ਮਨਮੋਹਨ ਸਿੰਘ ਸਠਿਆਲਾ)** : ਸ਼੍ਰੀਮਾਨ ਜੀ, ਮੈਂ ਸਾਲ 2000-2001 ਲਈ ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ ਦੀ 34ਵੀਂ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ ।

---

ਸ਼੍ਰੀ ਸਪੀਕਰ : ਹਾਂ ਜੀ, ਮਿੱਤਲ ਸਾਹਿਬ ।

MOTION REGARDING CONSTITUTION OF ELECTED COMMITTEES FOR THE YEAR 2001-2002

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

"ਕਿਉਂਜੋ ਸਾਲ 2001-2002 ਲਈ—

1. ਲੋਕ ਲੇਖਾ ਕਮੇਟੀ;

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2001 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ; ਅਤੇ ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣਾਂ ਕਰਾਉਣਾ ਸੰਭਵ ਨਹੀਂ ਹੈ;

ਇਸ ਲਈ ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦੇਂਦਾ ਹੈ ।

ਇਹ ਸਦਨ ਇਹ ਵੀ ਸੰਕਲਪ ਕਰਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2001-2002 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ, ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ" ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਇਸ ਤੇ ਕੁਝ ਕਹਿਣਾ ਹੈ ਜੀ । ਮੇਰੀ ਇੱਕ ਪ੍ਰਾਰਥਨਾ ਹੈ । ਮੈਂਬਰ ਹੋਣ ਦੇ ਨਾਤੇ ਮੈਂ.......

ਸ਼੍ਰੀ ਸਪੀਕਰ : ਇਹ ਤੁਸੀਂ ਮਿੱਤਲ ਸਾਹਿਬ ਨਾਲ ਗੱਲ ਕਰ ਲੈਣਾ । ਤੁਸੀਂ ਆਪਣੇ ਲੀਡਰ ਨਾਲ ਗੱਲ ਕਰ ਲੈਣਾ । ਟੰਡਨ ਸਾਹਿਬ ਨਾਲ ਗੱਲ ਕਰ ਲੈਣਾ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ** ** **

Mr. Speaker : Not to be recorded. ਇਹ ਤੁਸੀਂ ਆਪਣੀ ਪਾਰਟੀ ਦੇ ਲੀਡਰ ਨਾਲ ਗੱਲ ਕਰਨਾ ਜੀ । (ਵਿਘਨ) ਮੈਂ ਕਿਹਾ ਜੀ, ਬੀਬੀ ਜੀ, ਪਲੀਜ਼ ਸਾਇਲੈਂਟ । ਬੀਬੀ ਜੀ ਕਿਉਂ ਆਪਾਂ ਆਖਰੀ ਦਿਨ ਐਵੇਂ... Nothing to be recorded.

---

**Not recorded as ordered by the Chair.

ਸ੍ਰੀ ਸਪੀਕਰ : ਪ੍ਰਸਤਾਵ ਕੀਤਾ :--

"ਕਿਉਂਜੋ ਸਾਲ 2001-2002 ਲਈ

1. ਲੋਕ ਲੇਖਾ ਕਮੇਟੀ;

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ੍ਰੇਣੀਆਂ ਦੀ ਭਲਾਈ ਲਈ ਕਮੇਟੀ,

ਲਈ ਚੋਣਾਂ 31 ਮਾਰਚ, 2001 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ; ਅਤੇ ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦੇਂਦਾ ਹੈ ।

ਇਹ ਸਦਨ ਇਹ ਵੀ ਸੰਕਲਪ ਕਰਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2001-2002 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ, ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ" ।

ਸ੍ਰੀ ਸਪੀਕਰ : ਪ੍ਰਸ਼ਨ ਹੈ :--

"ਕਿਉਂਜੋ ਸਾਲ 2001-2002 ਲਈ

1. ਲੋਕ ਲੇਖਾ ਕਮੇਟੀ;

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ੍ਰੇਣੀਆਂ ਦੀ ਭਲਾਈ ਲਈ ਕਮੇਟੀ,

ਲਈ ਚੋਣਾਂ 31 ਮਾਰਚ, 2001 ਤੋਂ ਪਹਿਲਾਂ ਕੀਤੀਆਂ ਜਾਣੀਆਂ ਹਨ; ਅਤੇ ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦੇਂਦਾ ਹੈ;

[ ਸ੍ਰੀ ਸਪੀਕਰ ]

ਇਹ ਸਦਨ ਇਹ ਵੀ ਸੰਕਲਪ ਕਰਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2001-2002 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ, ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ" ।

ਪ੍ਰਸਤਾਵ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ।

## OFFICIAL RESOLUTION UNDER SECTION 65 OF THE ELECTRICITY (SUPPLY) ACT, 1948

ਬਿਜਲੀ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :--

"ਜਦ ਕਿ ਪੰਜਾਬ ਸਰਕਾਰ ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ, ਅਜਿਹੀ ਰਕਮ ਦੀ 4000 ਕਰੋੜ ਰੁਪਏ (ਚਾਰ ਹਜ਼ਾਰ ਕਰੋੜ ਰੁਪਏ) ਦੀ ਮੌਜੂਦਾ ਸੀਮਾ ਜੋ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਬਿਜਲੀ ਵਿਭਾਗ ਦੇ ਮੀਮੋ ਨੰਬਰ 2/2/95-ਪੀ.ਈ.(5)/11691, ਮਿਤੀ 23 ਜੂਨ, 2000 ਰਾਹੀਂ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ, ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 5000 ਕਰੋੜ ਰੁਪਏ ਤੱਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ;

ਹੁਣ ਇਸ ਲਈ ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 5000 ਕਰੋੜ ਰੁਪਏ (ਕੇਵਲ ਪੰਜ ਹਜ਼ਾਰ ਕਰੋੜ ਰੁਪਏ) ਤੱਕ ਨਿਸ਼ਚਿਤ ਕਰਨ ਦੀ ਪ੍ਰਵਾਨਗੀ ਦੇਂਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ" ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ :

"ਜਦ ਕਿ ਪੰਜਾਬ ਸਰਕਾਰ ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ, ਅਜਿਹੀ ਰਕਮ ਦੀ 4000 ਕਰੋੜ ਰੁਪਏ (ਚਾਰ ਹਜ਼ਾਰ ਕਰੋੜ ਰੁਪਏ) ਦੀ ਮੌਜੂਦਾ ਸੀਮਾ ਜੋ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਬਿਜਲੀ ਵਿਭਾਗ ਦੇ ਮੀਮੋ ਨੰਬਰ 2/2/95-ਪੀ.ਈ.(5)/11691, ਮਿਤੀ 23 ਜੂਨ, 2000 ਰਾਹੀਂ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸਚਿਤ ਕੀਤੀ ਗਈ ਸੀ, ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 5000 ਕਰੋੜ ਰੁਪਏ ਤੱਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ;

ਹੁਣ ਇਸ ਲਈ ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 5000 ਕਰੋੜ ਰੁਪਏ (ਕੇਵਲ ਪੰਜ ਹਜ਼ਾਰ ਕਰੋੜ ਰੁਪਏ) ਤੱਕ ਨਿਸ਼ਚਿਤ ਕਰਨ ਦੀ ਪ੍ਰਵਾਨਗੀ ਦੇਂਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ" ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਇਕ ਸਾਲ ਪਹਿਲਾਂ ਇਕ ਅਮੈਂਡਮੈਂਟ ਲਿਆਂਦੀ ਗਈ ਸੀ ਜਿਸ ਵਿਚ ਬਿਜਲੀ ਬੋਰਡ ਨੂੰ 4000 ਕਰੋੜ ਰੁਪਏ ਤੱਕ ਇਨਹਾਂਸ ਕਰਕੇ ਲੋਨ ਲੈਣ ਦੀ ਪਾਵਰ ਦਿੱਤੀ ਗਈ ਸੀ । ਉਸ ਤੋਂ ਪਹਿਲਾਂ ਜਿਥੋਂ ਤੱਕ ਮੇਰੀ ਯਾਦਾਸ਼ਤ ਜਾਂਦੀ ਹੈ ਇਹ ਪਾਵਰ ਤਕਰੀਬਨ 2500 ਜਾਂ 3000 ਕਰੋੜ ਰੁਪਏ ਤੱਕ ਸੀ । ਜਦੋਂ ਇਹ ਪਾਸ ਕੀਤਾ ਗਿਆ ਤਾਂ ਕਿ ਬਿਜਲੀ ਬੋਰਡ ਵੱਧ ਕਰਜ਼ਾ ਲੈ ਸਕੇ ਤਾਂ ਉਸ ਸਮੇਂ ਬਿਜਲੀ ਮੰਤਰੀ ਜੀ ਵੱਲੋਂ ਇਹ ਕਿਹਾ ਗਿਆ ਸੀ ਕਿ ਅੱਜ ਜਿਹੜੀ ਪੰਜਾਬ ਦੀ ਪਾਵਰ ਹੈ, ਉਹ ਖੇਰੂੰ-ਖੇਰੂੰ ਹੋਈ ਪਈ ਹੈ । ਇਸ ਨੂੰ ਸਟ੍ਰੀਮਲਾਈਨ ਕਰਨ ਲਈ ਤੇ ਵਧੀਆ ਬਣਾਉਣ ਲਈ ਸ਼ਾਇਦ ਹੋਰ ਕਰਜ਼ੇ ਦੀ ਲੋੜ ਪੈ ਜਾਵੇ । ਇਸ ਕਰਕੇ ਇਹ ਪ੍ਰਵਾਨਗੀ ਲਈ ਜਾਂਦੀ ਹੈ । ਥੋੜ੍ਹੇ ਦਿਨ ਪਹਿਲਾਂ ਹੀ, ਜੇ ਅਖਬਾਰਾਂ ਵਿੱਚ ਛਪੀਆਂ ਖਬਰਾਂ ਦਰੁੱਸਤ ਹਨ, ਉਨ੍ਹਾਂ ਵਿੱਚ ਦੱਸਿਆ ਗਿਆ ਸੀ ਕਿ ਪੰਜਾਬ ਰਾਜ ਬਿਜਲੀ ਬੋਰਡ ਹੁਣ ਘਾਟੇ ਦੇ ਵਿਚੋਂ ਨਿਕਲ ਕੇ ਵਾਧੇ ਵਾਲੀ ਸੰਸਥਾ ਬਣ ਗਿਆ ਹੈ, ਬਿਜਲੀ ਦੇ ਭਾਅ ਆਸਮਾਨ ਨੂੰ ਛੂਹ ਰਹੇ ਹਨ । ਘਰੇਲੂ ਖਪਤ ਵਾਲੀ ਬਿਜਲੀ ਤਕਰੀਬਨ 3 ਰੁਪਏ ਯੂਨਿਟ ਤੋਂ ਮਹਿੰਗੀ ਹੈ ਜਦ ਕਿ ਨਾਲ ਲਗਦੀ ਸਟੇਟ ਹਿਮਾਚਲ ਵਿੱਚ, ਜਿਸ ਦੀ ਕਿ ਅੱਜ ਵੀ ਆਰਥਿਕ ਹਾਲਤ ਪੰਜਾਬ ਨਾਲੋਂ ਮਾੜੀ ਹੈ, ਉਥੇ 1.05 ਰੁਪਏ ਪ੍ਰਤੀ ਯੂਨਿਟ ਬਿਜਲੀ ਦਿਤੀ ਜਾਂਦੀ ਹੈ । ਅੱਜ ਜਦ ਇਹ ਪ੍ਰਸਤਾਵ 5,000 ਕਰੋੜ ਰੁਪਏ ਤੱਕ ਕਰਜ਼ਾ ਲੈਣ ਦੀ ਪ੍ਰਵਾਨਗੀ ਲੈਣ ਲਈ ਪੇਸ਼ ਹੋਇਆ ਹੈ ਤਾਂ ਕੁਝ ਸਵਾਲ ਉਠਦੇ ਹਨ ਕਿ ਕੀ ਬਿਜਲੀ ਬੋਰਡ ਘਾਟੇ ਵਿੱਚ ਜਾ ਰਿਹਾ ਹੈ ? ਕੀ ਪਿਛਲੇ ਤਿੰਨ ਸਾਲਾਂ ਵਿੱਚ ਬਿਜਲੀ ਬੋਰਡ ਨੇ ਆਪਣੇ ਆਪ ਨੂੰ ਸੁਧਾਰਨ ਲਈ ਕੋਈ ਕਦਮ ਚੁੱਕੇ ਹਨ ਅਤੇ ਜੇ ਕਦਮ ਚੁੱਕੇ ਹਨ ਤਾਂ ਉਨ੍ਹਾਂ ਦੀ ਪ੍ਰਾਪਤੀ ਵਿੱਚ ਕੀ ਅੜਿਕੇ ਪਏ ? ਬੋਰਡ ਘਾਟੇ ਵੱਲ ਕਿਉਂ ਜਾ ਰਿਹਾ ਹੈ ? ਕਰਜ਼ਾ ਸਿਰ ਚੜ੍ਹੀ ਜਾ ਰਿਹਾ ਹੈ, ਬਿਜਲੀ ਮਹਿੰਗੀ ਤੋਂ ਮਹਿੰਗੀ ਹੁੰਦੀ ਜਾ ਰਹੀ ਹੈ । ਸਪੀਕਰ ਸਾਹਿਬ, ਜੇ ਤੁਸੀਂ ਕੱਲ੍ਹ ਲੁਧਿਆਣੇ ਵਿਖੇ ਸੀ ਤਾਂ ਤੁਹਾਨੂੰ ਪਤਾ ਹੀ ਹੋਵੇਗਾ ਕਿ ਲੁਧਿਆਣੇ ਵਿੱਚ ਕਲ੍ਹ ਪੰਜ ਘੰਟੇ ਦੀ ਕੱਟ ਲੱਗੀ ਸੀ । ਰਾਤ ਨੂੰ 12.00 ਵਜੇ ਤੋਂ 1.30 ਵਜੇ ਤੱਕ, ਸਵੇਰੇ 6.00 ਵਜੇ ਤੋਂ 8.00 ਵਜੇ ਤੱਕ ਅਤੇ ਸ਼ਾਮ ਨੂੰ 4.00 ਵਜੇ ਤੋਂ 5.00 ਵਜੇ ਤੱਕ ਬਿਜਲੀ ਦੀ ਕੱਟ ਰਹੀ ਹੈ । ਮੈਂ ਇਸ ਗੱਲ ਦੀ ਮੁਖਾਲਫਤ ਲਈ ਨਹੀਂ ਉਠਿਆ ਕਿ ਇਹ ਕਰਜਾ 4,000 ਕਰੋੜ ਤੋਂ ਵਧਾ ਕੇ 5,000 ਕਰੋੜ ਤੱਕ ਲੈਣ ਲਈ ਬਿਜਲੀ ਬੋਰਡ ਨੂੰ ਪਾਵਰ ਨਾ ਦਿਤੀ ਜਾਵੇ । ਇਹ ਉਨ੍ਹਾਂ ਦਾ ਐਡਮਨਿਸਟਰੇਟਿਵ ਮੈਟਰ ਹੈ, ਲੇਕਿਨ ਮੈਂ ਕਹਾਂਗਾ ਕਿ ਜਦ ਵੀ ਇਸ ਤਰ੍ਹਾਂ ਦਾ ਪ੍ਰਸਤਾਵ ਕਿਸੇ ਅਦਾਰੇ ਵੱਲੋਂ ਵਿਧਾਨ ਸਭਾ ਦੀ ਪ੍ਰਵਾਨਗੀ ਲਈ ਇਥੇ ਪੇਸ਼ ਹੋਵੇ ਤਾਂ ਜ਼ਰੂਰੀ ਹੈ ਕਿ ਉਸਦੇ ਲਈ, ਰੈਫਰੈਂਸ ਲਈ, ਇਕ ਡੀਟੇਲਡ ਸ਼ੀਟ, ਬਰੀਫ ਨੋਟ ਨਹੀਂ, ਡੀਟੇਲਡ ਸ਼ੀਟ ਘੱਟੋ-ਘੱਟ ਇਕ-ਦੋ ਸਫੇ ਦੀ ਜ਼ਰੂਰ ਪੇਸ਼ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਕਿਉਂਕਿ ਇਹ ਇਸ ਸਰਕਾਰ ਦਾ ਆਖਰੀ ਸਾਲ ਹੈ, ਪ੍ਰਮਾਤਮਾ ਕਰੇ ਕਿ ਫਿਰ ਇਲੈਕਸ਼ਨ ਜਿੱਤ ਕੇ ਇਹ ਸਰਕਾਰ ਆਵੇ ਪਰ ਇਲੈਕਸ਼ਨਾਂ ਇਸੇ ਸਾਲ ਵਿੱਚ ਆ ਰਹੀਆਂ ਹਨ । ਮੈਂ ਜ਼ੀਰੋ ਆਵਰ ਵਿੱਚ ਵੀ ਕਿਹਾ ਸੀ ਕਿ ਇਲੈਕਸ਼ਨਾਂ ਜੂਨ ਵਿੱਚ ਹੋ ਰਹੀਆਂ ਹਨ ਅਤੇ ਮੋਸਟ-ਪਰੋਬੇਬਲੀ 11 ਜੂਨ ਨੂੰ ਹੋ ਰਹੀਆਂ ਹਨ । ਇਸ ਲਈ ਉਦੋਂ ਫਿਰ ਜਦੋਂ ਅਸੀਂ ਲੋਕਾਂ ਕੋਲ ਜਾਣਾ ਹੈ, ਤਾਂ ਉਨ੍ਹਾਂ ਨੇ ਕਹਿਣਾ ਹੈ ਕਿ ਤੁਸੀਂ ਬਿਜਲੀ ਦੇ ਰੇਟ ਵੀ ਬਹੁਤ ਵਧਾ ਦਿਤੇ ਹਨ

[ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ]

ਅਤੇ 4 ਰੁਪਏ ਪ੍ਰਤੀ ਯੂਨਿਟ ਤੁਸੀਂ ਘਰੇਲੂ ਬਿਜਲੀ ਕਰ ਦਿਤੀ ਹੈ ਅਤੇ ਇੰਡਸਟਰੀਅਲ ਖਪਤ ਲਈ 5 ਰੁਪਏ ਪ੍ਰਤੀ ਯੂਨਿਟ ਬਿਜਲੀ ਪੈਂਦੀ ਹੈ। ਫੇਰ ਮੈਨੇਜਮੈਂਟ ਵਿੱਚ ਕੀ ਲਕੂਨਾ ਹੈ ਕਿ ਅਸੀਂ ਘਾਟੇ ਵੱਲ ਜਾ ਰਹੇ ਹਾਂ ? ਇਹ ਠੀਕ ਹੈ ਕਿ ਬਿਜਲੀ ਇਕ ਅਸੈਂਸ਼ੀਅਲ ਕਮੋਡਿਟੀ ਹੈ ਪਰ ਨਾਲ ਹੀ ਬਿਜਲੀ ਬੋਰਡ ਇਕ ਕਮਰਸ਼ੀਅਲ ਅਦਾਰਾ ਵੀ ਹੈ । ਜੇ ਇਸ ਦੀਆਂ ਸੇਵਾਵਾਂ ਰੈਂਡਰ ਕਰਕੇ ਚਾਰਜਿਜ਼ ਨਾ ਲਏ ਜਾਣ ਤਾਂ ਉਹ ਇਕ ਇੰਸਟੀਚਿਊਸ਼ਨ ਹੁੰਦਾ ਹੈ ਜਿਹੜਾ ਸਿਰਫ ਸੇਵਾਵਾਂ ਵਾਲਾ ਹੋਵੇ । ਇਹ ਇਕ ਕਮਰਸ਼ੀਅਲ ਇੰਸਟੀਚਿਊਸ਼ਨ ਹੈ । ਕਮਰਸ਼ੀਅਲ ਇੰਸਟੀਚਿਊਸ਼ਨ ਵਿੱਚ ਹਰ ਕਨਜਿਊਮਰ ਨੂੰ ਸਟੇਟ ਵਿੱਚ ਰਹਿਣ ਵਾਲੇ ਹਰ ਇਕ ਵਸਨੀਕ ਨੂੰ ਇਸ ਗੱਲ ਦੀ ਜਾਣਕਾਰੀ ਦੇਣਾ ਸਾਡੇ ਲਈ ਅਤਿਅੰਤ ਜਰੂਰੀ ਹੈ ਕਿ ਜਦ ਅਸੀਂ ਕਰਜ਼ੇ ਦੀ ਲਿਮਟ ਵਧਾ ਰਹੇ ਹਾਂ, 500 ਰੁਪਏ ਨਹੀਂ; 700 ਰੁਪਏ ਨਹੀਂ; 1,000 ਰੁਪਏ ਨਹੀਂ; ਅਸੀਂ 1,000 ਕਰੋੜ ਰੁਪਏ ਦਾ ਐਡੀਸ਼ਨਲ ਕਰਜ਼ਾ ਲੈਣ ਦੀ ਪਰਮਿਸ਼ਨ ਦੇ ਰਹੇ ਹਾਂ । ਇੰਨੇ ਫਰਦਰ ਸੋਰਸਿਜ਼ ਜੈਨਰੇਟ ਕਰਕੇ ਅਸੀਂ ਕਿਹੜੇ ਸੈਕਸ਼ਨ ਆਫ ਸੁਸਾਇਟੀ ਨੂੰ ਸੇਵ ਕਰਨ ਦੀ ਕੋਸ਼ਿਸ਼ ਕਰਾਂਗੇ ? ਦੂਸਰੇ ਪਾਸੇ ਕਨਸੋਆਂ ਹਨ, ਮੇਰਾ ਖਿਆਲ ਹੈ ਕਿ ਊਰਜਾ ਮੰਤਰੀ ਜੀ ਇਹ ਸਪਸ਼ਟ ਵੀ ਕਰਨਗੇ ਕਿ ਜਿਹੜੀ ਪਾਵਰ ਮਨਿਸ਼ਟਰਜ਼ ਦੀ ਪ੍ਰਾਈਮ-ਮਨਿਸਟਰ ਸਾਹਿਬ ਨੇ ਕਾਨਫਰੰਸ ਕੀਤੀ ਸੀ, ਉਸਦੇ ਵਿੱਚ ਰੈਜ਼ੋਲਿਊਸ਼ਨ ਪਾਸ ਹੋਇਆ ਸੀ ਕਿ ਵਿਦਇਨ ਸਿਕਸ ਮੰਥ ਜਿਹੜੀ ਸਟੇਟ ਕਿਸੇ ਸੈਕਸ਼ਨ ਨੂੰ ਬਿਜਲੀ ਮੁਫਤ ਦੇਣੀ ਬੰਦ ਨਹੀਂ ਕਰੇਗੀ ਤਾਂ ਉਸ ਦੀ ਸੈਂਟਰਲ ਐਸਿਸਟੈਂਸ ਕੱਟ ਦਿਤੀ ਜਾਵੇਗੀ । ਇਹ ਠੀਕ ਹੈ ਕਿ ਇਸ ਰੈਜ਼ੋਲਿਊਸ਼ਨ ਦੇ ਪਾਸ ਹੋਣ ਤੋਂ ਬਾਅਦ, ਮੀਟਿੰਗ ਤੋਂ ਬਾਹਰ ਨਿਕਲਕੇ ਪੰਜਾਬ ਅਤੇ ਹਰਿਆਣਾ ਦੇ ਮੁੱਖ ਮੰਤਰੀਆਂ ਨੇ ਇਸ ਰੈਜ਼ੋਲਿਊਸਨ ਦੀਆਂ ਭਾਵਨਾਵਾਂ ਦੇ ਉਲਟ ਆਪਣਾ ਵੱਖਰਾ ਬਿਆਨ ਦਿਤਾ ਹੈ ਪਰ ਮੈਂ ਕਹਾਂਗਾ ਕਿ ਜੇ ਕੋਈ ਮਤਾ ਹਾਊਸ ਵਿੱਚ ਪਾਸ ਹੋ ਜਾਵੇ ਅਤੇ ਉਸਦੇ ਉਲਟ ਬਾਹਰ ਜਾਕੇ ਮੈਂ ਕੋਈ ਗੱਲ ਕਰਾਂ ਤਾਂ ਉਹ ਸ਼ਾਇਦ ਕੋਈ ਮਾਇਨੇ ਨਹੀਂ ਰੱਖਦੀ । ਸੋ, ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਜਦ ਇਹ ਪਰਪੋਜ਼ਲ ਪਾਵਰ ਮਨਿਸਟਰ ਸਾਹਿਬ ਨੇ ਹਾਊਸ ਵਿੱਚ ਰੱਖੀ ਹੈ ਤਾਂ ਇਹ ਪਰਪੋਜ਼ਲ ਮੈਜਾਰਿਟੀ ਨਾਲ ਹਾਊਸ ਵਿੱਚ ਪਾਸ ਹੋਣੀ ਹੀ ਹੋਣੀ ਹੈ ਕਿਉਂਕਿ ਆਪੋਜੀਸ਼ਨ ਨਹੀਂ ਹੈ ਪਰ ਪੰਜਾਬ ਇਹ ਗੱਲ ਜਾਣਨਾ ਚਾਹੇਗਾ ਕਿ ਪੰਜਾਬ ਰਾਜ ਬਿਜਲੀ ਬੋਰਡ ਅੱਜ ਮਾਇਕ ਤੌਰ ਤੇ ਕਿੱਥੇ ਖੜ੍ਹਾ ਹੈ । ਜੇ ਬਿਜਲੀ ਬੋਰਡ ਦੀ ਮੰਦਹਾਲੀ ਵਾਲੀ ਹਾਲਤ ਹੈ ਤਾਂ ਪਿਛਲੇ ਚਾਰ ਸਾਲਾਂ ਵਿੱਚ ਇਸ ਦੀ ਹਾਲਤ ਸੁਧਾਰਨ ਲਈ ਕੀ ਕਦਮ ਚੁੱਕੇ ਗਏ ? ਮੈਨੂੰ ਵੀ ਡੇਢ ਸਾਲ ਕੈਬਨਿਟ ਵਿੱਚ ਰਹਿਣ ਦਾ ਮੌਕਾ ਮਿਲਿਆ ਹੈ । ਹਰ ਵਾਰੀ ਇਹ ਫੈਸਲਾ ਹੋਇਆ ਹੈ ਕਿ ਹੈਵੀ ਟਾਪ ਐਡਮਨਿਸਟਰੇਸ਼ਨ ਨੂੰ ਕੰਟਰੋਲ ਕੀਤਾ ਜਾਵੇਗਾ । ਬਿਜਲੀ ਬੋਰਡ ਵਿੱਚ 18 ਚੀਫ ਇੰਜੀਨੀਅਰ, 48 ਐਸ.ਈ. ਆਦਿ ਹਨ । ਇਸ ਤਰ੍ਹਾਂ ਇਹ ਇੱਕ ਬਹੁਤ ਵੱਡਾ ਢਾਂਚਾ ਹੈ ਪਰ ਇਹ ਢਾਂਚਾ ਫਿਰ ਵੀ ਕਰਟੇਲ ਨਹੀਂ ਕੀਤਾ ਗਿਆ । ਸੋ, ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਗੱਲ ਕਹਿਣ ਤੋਂ ਸੰਕੋਚ ਕਰਦਿਆਂ ਪਾਵਰ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹਾਂਗਾ ਕਿ ਹਰ ਸਾਲ ਕਰਜ਼ਾ ਵਧਾਉਣ ਦਾ ਕੀ ਕਾਰਨ ਹੈ ? ਪਿਛਲੇ ਸਾਲ ਡੇਢ ਹਜ਼ਾਰ ਕਰੋੜ ਰੁਪਏ ਦੀ ਲਿਮਟ ਵਧਾਈ ਗਈ ਸੀ । ਇਸ ਸਾਲ ਇੱਕ ਹਜ਼ਾਰ ਕਰੋੜ ਰੁਪਏ ਦੀ ਲਿਮਟ ਹੋਰ ਵਧਾਈ ਜਾ ਰਹੀ ਹੈ । ਇੱਕ ਗੱਲ ਸਪਸ਼ਟ ਹੈ ਕਿ ਜਿਹੜੀ ਵੀ ਲਾਇਬਿਲਟੀ ਬੋਰਡ ਦੇ ਸਿਰ ਖੜ੍ਹੀ ਹੈ, ਉਹ ਜੇ ਕਦੇ ਜਾਂ ਜਦ ਕਦੇ ਵੀ ਉਸ ਨੂੰ ਉਤਾਰਨ ਦਾ ਸਿਲਸਿਲਾ ਚਲੇਗਾ ਜਾਂ ਜਦੋਂ ਲੋਨ ਦੇਣ ਵਾਲੇ ਲੋਨ ਵਾਪਸ ਕਰਨ ਵਾਸਤੇ ਜੋਰ ਪਾਉਣਗੇ ਤਾਂ ਇਸ ਦਾ ਇਫੈਕਟ ਸ਼ਹਿਰੀਆਂ ਤੇ ਪਵੇਗਾ । ਮੈਂ ਆਪਣੀ ਗੱਲ ਸਮਾਪਤ ਕਰਨ ਤੋਂ ਪਹਿਲਾਂ ਬੜੇ ਪੁਰਜ਼ੋਰ ਸ਼ਬਦਾਂ ਵਿੱਚ ਪਾਵਰ ਮਨਿਸਟਰ ਸਾਹਿਬ ਨੂੰ ਇਹ ਗੱਲ ਕਹਾਂਗਾ ਕਿ ਤੁਸੀਂ ਬੜੇ ਹੀ ਖੁੱਲ੍ਹੇ ਦਿਲ ਵਾਲੇ ਇਨਸਾਨ ਹੋ ਅਤੇ ਗਰੀਬਾਂ ਦੀ ਮਦਦ ਦੀ ਗੱਲ ਕਰਨ ਵਾਲੇ ਇਨਸਾਨ ਹੋ, ਇਸ ਲਈ ਜਦ ਵੀ ਕਦੇ ਕਰਜ਼ੇ ਦੀ ਮਨਜ਼ੂਰੀ ਲਓ ਤਾਂ ਜੋ ਗਰੀਬ ਲੋਕ ਹਨ ਜਿਨ੍ਹਾਂ ਕੋਲ

ਪੀਲੇ ਕਾਰਡ ਹਨ ਜਾਂ ਜਿਹੜੇ ਗਰੀਬੀ ਰੇਖਾ ਤੋਂ ਥੱਲੇ ਹਨ ਜਾਂ ਜਿਨ੍ਹਾਂ ਦੀ ਮਹੀਨੇ ਦੀ ਆਮਦਨ 1,500--2,000 ਰੁਪਏ ਤੋਂ ਘੱਟ ਹੈ ਜਾਂ ਜਿਨ੍ਹਾਂ ਪਰਿਵਾਰਾਂ ਨੂੰ ਬੁਢਾਪਾ ਪੈਨਸ਼ਨ ਲੱਗੀ ਹੋਈ ਹੈ, ਉਨ੍ਹਾਂ ਨੂੰ ਬਿਜਲੀ ਮੁਫਤ ਦਿੱਤੀ ਜਾਵੇ ਭਾਵੇਂ ਬਿਜਲੀ ਬੋਰਡ ਤੇ ਇਹ 1,000 ਕਰੋੜ ਰੁਪਏ ਦਾ ਹੋਰ ਬੋਝ ਪਾ ਲਓ । ਸੋ, ਇੰਨੀਆਂ ਕੁ ਬੇਨਤੀਆਂ ਕਰਦਾ ਹੋਇਆ ਮੈਂ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ । ਧੰਨਵਾਦ ।

ਉਚੇਰੀ ਸਿੱਖਿਆ ਮੰਤਰੀ (ਮਾਸਟਰ ਮੋਹਨ ਲਾਲ) : ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ । ਸਰਦਾਰ ਤੋਤਾ ਸਿੰਘ ਜੀ ਨੇ ਅੱਜ ਇਕ ਰਿਪੋਰਟ ਸਦਨ ਦੀ ਮੇਜ਼ ਤੇ ਰੱਖੀ ਹੈ । ਇਹ ਰਿਪੋਰਟ ਮੈਂ ਹੁਣੇ ਹੀ ਪੜ੍ਹੀ ਹੈ । ਇਸ ਰਿਪੋਰਟ ਵਿੱਚ ਊਣਤਾਈਆਂ ਦੱਸੀਆਂ ਗਈਆਂ ਹਨ । ਪਿਛਲੇ ਸਮੇਂ ਦੀ ਸਰਕਾਰ ਨੇ 97 ਟੀਚਰ ਗਲਤ ਲਗਾਏ ਅਤੇ 58 ਟੀਚਰਾਂ ਦਾ ਰਿਕਾਰਡ ਹੀ ਨਹੀਂ ਹੈ । ਇਹ ਜੋ ਬਦ-ਇੰਤਜ਼ਾਮੀਆਂ ਪਿਛਲੀ ਸਰਕਾਰ ਦੇ ਸਮੇਂ ਸਨ, ਮੈਂ ਸਮਝਦਾ ਹਾਂ ਕਿ ਹਾਊਸ ਉਸ ਤੇ ਚਿੰਤਾ ਪ੍ਰਗਟ ਕਰਦਾ ਹੈ । ਸਰਕਾਰ ਨੇ ਇੰਟਰਵਿਊ ਅਤੇ ਮੈਰਿਟ ਲਿਸਟ ਅਨੁਸਾਰ ਕੋਈ ਵੀ ਕਾਰਵਾਈ ਨਹੀਂ ਕੀਤੀ । ਇਸ ਲਈ ਉਸ ਸਰਕਾਰ ਦੇ ਖਿਲਾਫ ਕੋਈ ਕਾਰਵਾਈ ਕਰਨੀ ਚਾਹੀਦੀ ਹੈ ।

ਬਿਜਲੀ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਬਿਜਲੀ ਬੋਰਡ ਦੇ ਸਬੰਧ ਵਿੱਚ ਕੁਝ ਖਦਸ਼ੇ ਉਠਾਏ ਹਨ ਕਿ ਹਿਮਾਚਲ ਪ੍ਰਦੇਸ਼ ਵਿੱਚ ਬਿਜਲੀ ਸਸਤੀ ਹੈ ਅਤੇ ਪੰਜਾਬ ਵਿੱਚ ਬਿਜਲੀ ਮਹਿੰਗੀ ਹੈ । ਮੈਂ ਸਾਰੇ ਹਾਊਸ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਬਿਜਲੀ ਬੋਰਡ ਦੀ ਮਾਲੀ ਹਾਲਤ ਠੀਕ ਨਹੀਂ ਹੈ । ਇਹ ਵੀ ਠੀਕ ਹੈ ਕਿ ਅਖਬਾਰਾਂ ਵਿੱਚ ਜੋ ਖਬਰਾਂ ਆ ਰਹੀਆਂ ਹਨ ਕਿ ਬਿਜਲੀ ਬੋਰਡ ਨੇ ਸੁਧਾਰ ਕੀਤਾ ਹੈ, ਮੈਂ ਹਾਊਸ ਨੂੰ ਇਹ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਸਿਰ ਕਰਜ਼ਾ ਹੈ ਅਤੇ ਇਹ ਘਾਟੇ ਵਿੱਚ ਜਾ ਰਿਹਾ ਹੈ । ਜਿੱਥੋਂ ਤੱਕ ਬਿਜਲੀ ਸਸਤੀ ਦਾ ਸਬੰਧ ਹੈ, ਮੈਂ ਸਾਰੇ ਹਾਊਸ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚੋਂ ਇੱਕ ਹਿਮਾਚਲ ਪ੍ਰਦੇਸ਼ ਹੀ ਐਸਾ ਸੂਬਾ ਹੈ ਜਿੱਥੇ ਕਿ ਬਿਜਲੀ ਪਾਣੀ ਰਾਹੀਂ ਪੈਦਾ ਕੀਤੀ ਜਾਂਦੀ ਹੈ ਜਿਸ ਕਰਕੇ ਉਥੇ ਬਿਜਲੀ ਸਸਤੀ ਪੈਂਦੀ ਹੈ ਪਰ ਜਿਹੜੇ ਹੋਰ ਸੂਬੇ ਹਨ ਜਿਸ ਤਰ੍ਹਾਂ ਹਰਿਆਣਾ, ਜੰਮੂ-ਕਸ਼ਮੀਰ, ਦਿੱਲੀ ਆਦਿ ਜਾਂ ਹਿੰਦੁਸਤਾਨ ਦੇ ਹੋਰ ਸੂਬੇ ਹਨ, ਉਥੋਂ ਨਾਲੋਂ ਬਿਜਲੀ ਪੰਜਾਬ ਵਿੱਚ ਕਾਫੀ ਸਸਤੀ ਹੈ । ਕਈ ਸੂਬਿਆਂ ਵਿੱਚ ਤਾਂ ਬਿਜਲੀ ਡੇਢ ਗੁਣਾ ਮਹਿੰਗੀ ਹੈ ਅਤੇ ਕਿਤੇ ਦੋ ਗੁਣਾਂ ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਮੰਤਰੀ ਜੀ. . . . . .

ਸ੍ਰੀ ਸਪੀਕਰ : ਬੀਬੀ ਜੀ, ਪੁਆਇੰਟ ਆਫ ਆਰਡਰ ਲੈ ਕੇ ਬੋਲਣਾ ਹੈ । ਆਪਣੇ ਆਪ ਨਾ ਬੋਲੀ ਜਾਣਾ ।

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਮੈਂ ਇਸ ਲਈ ਮੁਆਫੀ ਚਾਹੁੰਦੀ ਹਾਂ ।

ਮੰਤਰੀ : ਜਿਥੋਂ ਤੱਕ ਮੁਫਤ ਬਿਜਲੀ ਦੇਣ ਦਾ ਸਬੰਧ ਹੈ . . . (ਵਿਘਨ)

ਸ੍ਰੀ ਸਪੀਕਰ : ਬੀਬੀ ਜੀ, ਤੁਸੀਂ ਬੈਠ ਜਾਓ । ਆਪਣੇ ਆਪ ਨਾ ਬੋਲੀ ਜਾਓ, ਇਸ ਨਾਲ ਡਿਸਟਰਬੈਂਸ ਹੁੰਦੀ ਹੈ ।

ਮੰਤਰੀ : ਜਿਥੋਂ ਤੱਕ ਬਿਜਲੀ ਮੁਫਤ ਦੇਣ ਦਾ ਸਬੰਧ ਹੈ, ਮੈਂ ਇਹ ਮਹਿਸੂਸ ਕਰਦਾ ਹਾਂ ਕਿ ਜਿੰਨੀ ਬਿਜਲੀ ਪੰਜਾਬ ਨੂੰ ਚਾਹੀਦੀ ਹੈ, ਉਨੀ ਬਿਜਲੀ ਇਸ ਵੇਲੇ ਪੰਜਾਬ ਕੋਲ ਹੈ ਨਹੀਂ । ਫਿਰ ਤਿੰਨ-ਚਾਰ ਮਹੀਨੇ ਪੈਡੀ ਦੇ ਸੀਜ਼ਨ ਵਿੱਚ ਸਾਨੂੰ ਬਿਜਲੀ ਦੀ ਬਹੁਤ ਲੋੜ ਪੈਂਦੀ ਹੈ, ਉਦੋਂ

[ਬਿਜਲੀ ਮੰਤਰੀ]

ਅਸੀਂ ਹਿਮਾਚਲ ਪ੍ਰਦੇਸ਼ ਤੋਂ, ਜੰਮੂ-ਕਸ਼ਮੀਰ ਤੋਂ ਜਾਂ ਸੈਂਟਰ ਦੇ ਹੋਰ ਸੋਰਸਾਂ ਤੋਂ ਬਿਜਲੀ ਲੈ ਕੇ ਲੋੜ ਪੂਰੀ ਕਰਦੇ ਹਾਂ । ਉਸ ਸਮੇਂ ਮੰਗ ਬਹੁਤ ਵੱਧ ਜਾਂਦੀ ਹੈ । ਇਕਦਮ ਵੱਧ ਜਾਂਦੀ ਹੈ । ਬਾਕੀ 8 ਮਹੀਨੇ ਆਪਣੀ ਬਿਜਲੀ ਨਾਲ ਸਰ ਜਾਂਦਾ ਹੈ ਬਲਕਿ ਸਾਡੀ ਲੋੜ ਤੋਂ ਬਿਜਲੀ ਵੱਧ ਹੁੰਦੀ ਹੈ ਪਰ ਇਸ ਵਾਰ ਵੱਧ ਬਾਰਸ਼ਾਂ ਨਹੀਂ ਪਈਆਂ । ਦੋ ਸਾਲ ਤੋਂ ਬਿਲਕੁਲ ਬਾਰਸ਼ਾਂ ਨਾ ਪੈਣ ਕਰਕੇ, ਡੈਮਾਂ ਵਿੱਚ ਪਾਣੀ ਘੱਟ ਹੋਣ ਕਰਕੇ ਹਾਈਡਰੋ ਬਿਜਲੀ ਸਿਸਟਮ ਸਾਡਾ ਬਿਲਕੁੱਲ ਘੱਟ ਗਿਆ ਹੈ । ਜਿਸ ਨਾਲ ਰੋਜ਼ਾਨਾ ਬਿਜਲੀ ਬੋਰਡ ਨੂੰ ਕਾਫੀ ਵੱਡੇ ਕੱਟ ਲਗਾਉਣੇ ਪੈਂਦੇ ਹਨ । ਜਿਹੜੀ ਥਰਮਲ ਪਲਾਂਟਾਂ ਵਿੱਚ ਸਰਦੀਆਂ ਵਿੱਚ ਰਿਪੇਅਰ ਕਰਨੀ ਹੁੰਦੀ ਹੈ, ਉਹ ਵੀ ਲੋਕਾਂ ਦੀ ਮੰਗ ਨੂੰ ਧਿਆਨ ਵਿੱਚ ਰੱਖ-ਕੇ ਅਤੇ ਹਾਈਡਰੋ ਬਿਜਲੀ ਘੱਟ ਪੈਦਾ ਹੋਣ ਕਾਰਨ, ਨਹੀਂ ਕੀਤੀ ਗਈ । ਫਿਰ ਵੀ ਮੈਂ ਇਹ ਗੱਲ ਮਾਣ ਨਾਲ ਕਹਿ ਸਕਦਾ ਹਾਂ ਕਿ ਬਾਕੀ ਹਿੰਦੁਸਤਾਨ ਦੇ ਨਾਲੋਂ ਹਾਲੇ ਵੀ, ਮੈਂ ਇਹ ਨਹੀਂ ਕਹਿੰਦਾ ਕਿ ਪੂਰੇ ਲੋਕ ਸੈਟਸਫਾਈਡ ਹਨ ਜਾਂ ਬਿਜਲੀ ਜਿੰਨੀ ਉਨ੍ਹਾਂ ਨੂੰ ਚਾਹੀਦੀ ਹੈ, ਦੇ ਰਹੇ ਹਾਂ ਪਰ ਬਾਕੀ ਹਿੰਦੁਸਤਾਨ ਦੇ ਨਾਲੋਂ ਅਸੀਂ ਫਿਰ ਵੀ ਇਸ ਗੱਲ ਦੇ ਵਿੱਚ ਬੈਟਰ ਪੁਜੀਸ਼ਨ ਵਿੱਚ ਹਾਂ ।

ਜਿਥੋਂ ਤੱਕ ਗੱਲ ਆਈ ਚਾਰ ਜਾਂ ਪੰਜ ਰੁਪਏ ਯੂਨਿਟ ਦੇਣ ਦੀ ਇਹ ਗਰੇਵਾਲ ਸਾਹਿਬ ਨੇ ਗਲਤ ਜਾਣਕਾਰੀ ਦੇ ਦਿੱਤੀ ਲਗਦੀ ਹੈ । ਪੰਜਾਬ ਵਿੱਚ ਨਾ ਇੰਡਸਟਰੀ, ਘਰੇਲੂ ਖਪਤਕਾਰਾਂ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਪੰਜ ਰੁਪਏ ਯੂਨਿਟ ਤਾਂ ਬਿਜਲੀ ਹੈ ਹੀ ਨਹੀਂ । ਕਿਸੇ ਖੇਤਰ ਵਿੱਚ ਵੀ ਨਹੀਂ ਹੈ । ਸਲੈਬਾਂ ਜ਼ਰੂਰ ਤਿੰਨ ਬਣਾਈਆਂ ਹੋਈਆਂ ਹਨ. . . .

ਸਰਦਾਰ ਮਨਜੀਤ ਸਿੰਘ ਕਲਕੱਤਾ : ਸਪੀਕਰ ਸਾਹਿਬ, ਇਹ ਗਲਤ ਕਹਿ ਰਹੇ ਹਨ ਕਿ ਕੱਟ ਨਹੀਂ ਲਗਦੇ ।

ਸ਼੍ਰੀ ਸਪੀਕਰ : ਕਲਕੱਤਾ ਜੀ, ਪਹਿਲਾਂ ਸੁਣ ਤਾਂ ਲਿਆ ਕਰੋ ਕਿ ਉਹ ਕੀ ਕਹਿ ਰਹੇ ਹਨ ।

ਮੰਤਰੀ : ਕਲਕੱਤਾ ਜੀ, ਪਹਿਲਾਂ ਸੁਣ ਲਉ, ਫਿਰ ਜੋ ਤੁਸੀਂ ਪੁੱਛੋਂਗੇ, ਮੈਂ ਉਸ ਦਾ ਜਵਾਬ ਦੇਵਾਂਗਾ । ਪੰਜ ਰੁਪਏ ਯੂਨਿਟ ਪੰਜਾਬ ਵਿੱਚ ਕਿਤੇ ਨਹੀਂ ਹੈ । ਇਹ ਗਲਤ ਗੱਲ ਹੈ । ਤਿੰਨ ਰੁਪਏ ਤੋਂ ਥੋੜ੍ਹਾ ਉਪਰ ਤੱਕ ਸਲੈਬ ਚਲਦੀ ਹੈ । ਪਹਿਲੇ 100 ਯੂਨਿਟ ਤੇ ਡੇਢ ਰੁਪਏ ਪ੍ਰਤੀ ਯੂਨਿਟ ਲਗਦੇ ਹਨ ਅਤੇ ਫਿਰ ਥੋੜ੍ਹੀ-ਥੋੜ੍ਹੀ ਸਲੈਬ ਵਧਦੀ ਜਾਂਦੀ ਹੈ । ਗਰੀਬਾਂ ਦੇ ਵਾਸਤੇ 100 ਯੂਨਿਟ ਬਿਲਕੁਲ ਫਰੀ ਕੀਤੇ ਹੋਏ ਹਨ । ਪਹਿਲੇ 100 ਯੂਨਿਟ ਉਨ੍ਹਾਂ ਨੂੰ ਫਰੀ ਦੇਣ ਦਾ ਮਤਾ ਪਾਸ ਕੀਤਾ ਹੋਇਆ ਹੈ । (ਥੰਪਿੰਗ) ਪਰ ਉਸ ਵਿੱਚ ਥੋੜ੍ਹੀਆਂ ਜਿਹੀਆਂ ਖਾਮੀਆਂ ਰਹਿੰਦੀਆਂ ਹਨ । ਉਸ ਵਿੱਚ ਇੱਕ ਸ਼ਰਤ ਹੈ ਕਿ ਘਰ ਵਿਚ ਵੱਧ ਤੋਂ ਵੱਧ ਇੱਕ ਪੱਖਾ ਤੇ ਦੋ ਬਲਬ ਲੱਗੇ ਹੋਏ ਹੋਣ ਕੇਵਲ ਉਸ ਨੂੰ ਹੀ ਇਹ ਸਹੂਲਤ ਮਿਲ ਸਕਦੀ ਹੈ । ਅਸੀਂ ਮੁੱਖ ਮੰਤਰੀ ਜੀ ਕੋਲ ਬੈਠਕੇ ਉਨ੍ਹਾਂ ਦੇ ਧਿਆਨ ਵਿੱਚ ਇਹ ਗੱਲ ਲਿਆਂਦੀ ਹੈ ਕਿ ਇਨ੍ਹਾਂ ਸ਼ਰਤਾਂ ਨੂੰ ਹੋਰ ਨਰਮ ਬਣਾਇਆ ਜਾਵੇ ਤਾਂਕਿ ਪਬਲਿਕ ਦੀ ਵੱਡੀ ਗਿਣਤੀ ਇਸ ਦਾ ਫਾਇਦਾ ਲੈ ਸਕੇ । ਇਹ ਸਹੂਲਤ ਇੱਕ ਬਿਲ ਮਗਰ ਹੈ. . .

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਦੱਸਿਆ ਹੈ ਕਿ ਸਾਡੀਆਂ ਸਲੈਬਾਂ ਥੋੜ੍ਹੀਆਂ-ਥੋੜ੍ਹੀਆਂ ਵਧਦੀਆਂ ਜਾਂਦੀਆਂ ਹਨ । ਮੇਰੀ ਬੇਨਤੀ ਹੈ ਕਿ ਸਲੈਬ ਥੋੜ੍ਹੀ ਜਿਹੀ ਨਹੀਂ ਵਧਦੀ । ਇਹ ਜ਼ੇਰੇ ਗੌਰ ਹੈ ਕਿ ਇੱਕ ਯੂਨਿਟ ਦੇ ਵਧਣ ਨਾਲ ਸਲੈਬ ਇਕਦਮ ਬਦਲ ਜਾਂਦੀ ਹੈ ਤੇ ਰੇਟ ਉਛਾਲਾ ਮਾਰਦਾ ਹੈ । ਰੇਟ ਦੇ ਉਛਾਲਾ ਮਾਰਨ ਨਾਲ ਹਰ ਬੰਦੇ ਦੇ ਮਨ ਵਿੱਚ ਆ ਜਾਂਦਾ ਹੈ ਕਿ ਇਹ ਉਛਾਲਾ ਨਾ ਵੱਜੇ ਅਤੇ ਕਿਸੇ ਤਰੀਕੇ ਨਾਲ ਮੀਟਰ ਨੂੰ ਰੋਕਿਆ ਜਾਵੇ ਔਰ ਇਸ ਕੰਮ ਵਿੱਚ ਬਿਜਲੀ ਬੋਰਡ ਦੇ ਕਰਮਚਾਰੀ ਸਹਾਇਕ ਹੁੰਦੇ ਹਨ । ਇਸ ਤਰ੍ਹਾਂ ਕੁਰੱਪਸ਼ਨ

ਦੀ ਨਵੀਂ ਲਾਈਨ ਚਾਲੂ ਹੋ ਜਾਂਦੀ ਹੈ । ਮੇਰੀ ਬੇਨਤੀ ਹੈ ਕਿ ਇਸ ਚੀਜ਼ ਤੇ ਗੌਰ ਕੀਤੀ ਜਾਣੀ ਚਾਹੀਦੀ ਹੈ । ਇਕ ਦਮ ਸਲੈਬ ਵਧਣ ਨਾਲ ਬਿਲ 800 ਰੁਪਏ ਤੋਂ 1,500 ਰੁਪਏ ਤੇ ਚਲਿਆ ਜਾਂਦਾ ਹੈ ਅਤੇ ਇਸੇ ਤਰ੍ਹਾਂ ਇਕ ਯੂਨਿਟ ਵਧਣ ਨਾਲ then it goes up more than that. ਇਹ ਜਿਹੜਾ ਸਲੈਬ ਦਾ ਉਛਾਲਾ ਹੈ, ਇਹ ਏਨਾ ਜ਼ਿਆਦਾ ਹੈ ਕਿ ਇਸ ਉਛਾਲੇ ਵੱਲ ਬਿਜਲੀ ਬੋਰਡ ਖਾਸ ਤੌਰ ਤੇ ਧਿਆਨ ਦੇਵੇ । ਸਭ ਤੋਂ ਵੱਡੀ ਗੱਲ ਕਿ ਹਿੰਦੁਸਤਾਨ ਨੂੰ ਆਜ਼ਾਦ ਹੋਇਆਂ ਨੂੰ ਇਨ੍ਹੇ ਵਰ੍ਹੇ ਹੋ ਗਏ ਹਨ ਅਤੇ . . . .

**ਸ੍ਰੀ ਸਪੀਕਰ :** ਸਾਹਨੀ ਸਾਹਿਬ, ਤੁਸੀਂ ਪੁਆਇੰਟ ਆਫ਼ ਆਰਡਰ ਤੇ ਬੋਲ ਰਹੇ ਹੋ ?

**ਸ੍ਰੀ ਜਗਦੀਸ਼ ਸਾਹਨੀ :** ਮੰਤਰੀ ਜੀ ਨੇ ਜਵਾਬ ਦੇਣਾ ਹੈ, ਉਸ ਵੇਲੇ ਇਹ ਦੱਸ ਦੇਣ ਇਸ ਦੀ ਪੁਜੀਸ਼ਨ ਇਹ ਹੈ ਕਿ ਅੱਜ ਵੀ ਸਾਡੇ ਪਿੰਡਾਂ ਦੇ ਲੋਕ, ਇੱਕ ਪਾਸੇ ਅਸੀਂ ਕਹਿੰਦੇ ਹਾਂ ਕਿ ਅਸੀਂ ਪਿੰਡਾਂ ਦੇ ਹਮਾਇਤੀ ਹਾਂ, ਸਭ ਕੁਝ ਹਾਂ, ਉਹ ਅੱਜ ਵੀ 24 ਘੰਟੇ ਬਿਜਲੀ ਲਈ ਤਰਸਦੇ ਹਨ । ਉਨ੍ਹਾਂ ਤੇ ਬਿਜਲੀ ਦੇ ਅਨੱ-ਡਿਕਲੇਅਰਡ ਕੱਟ ਲਗਦੇ ਹਨ । ਇੰਡਸਟਰੀ ਵੀ ਇਸ ਗੱਲ ਤੋਂ ਦੁਖੀ ਹੈ । ਰੇਟ ਵੱਧਣ ਜਾਂ ਪੈਸਿਆਂ ਦੀ ਗੱਲ ਨਹੀਂ, ਗੱਲ ਤਾਂ ਇਹ ਹੈ ਕਿ ਅੱਜ ਪਬਲਿਕ ਨੂੰ ਐਸ਼ੋਅਰ ਕੀਤਾ ਜਾਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਸਪਲਾਈ ਪੂਰੀ ਮਿਲੇ । ਇਹ ਮੇਰੀ ਬੇਨਤੀ ਹੈ ਔਰ ਖਾਸ ਤੌਰ ਤੇ ਜਿਹੜਾ ਯੂਨਿਟ ਦਾ ਉਛਾਲਾ ਹੈ ਅਤੇ ਬਿੱਲ 800 ਰੁਪਏ ਤੋਂ 1,500 ਰੁਪਏ ਹੋ ਜਾਂਦਾ ਹੈ, ਇਹ ਦੂਰ ਕੀਤਾ ਜਾਵੇ ।

**ਸ੍ਰੀ ਸਪੀਕਰ :** ਰਾਮ ਲਾਲ ਜੀ, ਤੁਸੀਂ ਵੀ ਕੁਝ ਕਹਿਣਾ ਹੈ ਤਾਂ ਕਹਿ ਲਓ ।

**ਚੌਧਰੀ ਰਾਮ ਲਾਲ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਅਤੇ ਮੈਂ ਸਰਕਾਰ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ ਕਿ ਕੁਟੀਰ ਜਾਤੀ ਦੇ ਲੋਕਾਂ ਦੇ ਬਿਜਲੀ ਦੇ ਮੀਟਰ ਫਰੀ ਲਗਾਏ ਗਏ ਹਨ। ਪਰ ਦੂਸਰੇ ਪਾਸੇ ਜਿਹੜੇ ਕੁਝ ਮੁਲਾਜ਼ਮਾਂ ਨੇ ਪੰਜ-ਪੰਜ, ਛੇ-ਛੇ ਮਹੀਨੇ ਆਪਣੇ ਘਰਾਂ ਦੇ ਵਿੱਚ ਬੈਠ ਕੇ ਹੀ ਬਿਜਲੀ ਦੇ ਬਿਲ ਭਰ ਦਿੱਤੇ ਹਨ ਕਿਸੇ ਘਰ ਵਾਲੇ ਨੂੰ 200 ਰੁਪਏ, ਕਿਸੇ ਨੂੰ 150 ਰੁਪਏ ਅਤੇ ਕਿਸੇ ਨੂੰ 100 ਰੁਪਏ ਉਨ੍ਹਾਂ ਨੇ ਆਪਣੇ ਘਰਾਂ ਦੇ ਵਿਚ ਬੈਠੇ ਹੀ ਬਿਲ ਪਾ ਦਿੱਤੇ ਲੇਕਿਨ ਫਿਰ ਸਮਾਂ ਬੀਤਣ ਤੋਂ ਬਾਅਦ ਜਦੋਂ ਦੂਸਰੇ ਬੰਦੇ ਭੇਜੇ ਗਏ ਤਾਂ ਉਨ੍ਹਾਂ ਨੇ ਮੀਟਰ ਰੀਡਿੰਗ ਕੀਤੀ ਤਾਂ ਉਸ ਵੇਲੇ ਕਿਸੇ ਨੂੰ 800 ਰੁਪਏ, ਕਿਸੇ ਨੂੰ 1,000 ਰੁਪਏ, ਕਿਸੇ ਨੂੰ 10,00C ਰੁਪਏ, ਬਿਜਲੀ ਦੇ ਬਿਲ ਭੇਜੇ ਗਏ । ਸਪੀਕਰ ਸਾਹਿਬ, ਮੇਰੇ ਕੋਲ ਇਸ ਤਰ੍ਹਾਂ ਦੀ ਇਕ ਮਿਸਾਲ ਹੈ । ਮੇਰੇ ਇਲਾਕੇ ਦੇ ਇਕ ਪਿੰਡ ਕਥਲੋਰ ਜਿਥੇ ਕਿ 35-36 ਬੰਦਿਆਂ ਦੇ ਮੀਟਰ ਚੈਕ ਕੀਤੇ ਗਏ ਹਨ ਉਨ੍ਹਾਂ ਨੂੰ ਕਿਸੇ ਨੂੰ ਦੋ ਹਜ਼ਾਰ ਰੁਪਿਆ, ਕਿਸੇ ਨੂੰ ਪੰਜ ਹਜ਼ਾਰ ਰੁਪਿਆ ਅਤੇ ਕਿਸੇ ਨੂੰ ਦਸ ਹਜ਼ਾਰ ਰੁਪਿਆ ਬਿਜਲੀ ਦੇ ਬਿਲ ਦਾ ਪਾਇਆ ਗਿਆ ਹੈ । ਇਸ ਦੇ ਲਈ ਮੈਂ ਐਸ.ਈ., ਗੁਰਦਾਸਪੁਰ, ਦੇ ਕੋਲ ਗਿਆ ਤਾਂ ਉਨ੍ਹਾਂ ਨੂੰ ਮੈਂ ਕਿਹਾ ਕਿ ਇਹ ਇਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ ਹੈ, ਕਸੂਰ ਤਾਂ ਉਨ੍ਹਾਂ ਮੁਲਾਜ਼ਮਾਂ ਦਾ ਹੈ ਜਿਹੜੇ ਕਾਫੀ ਸਮਾਂ ਆਪਣੇ ਘਰਾਂ ਵਿਚ ਬੈਠਕੇ ਹੀ ਲੋਕਾਂ ਦੇ ਬਿਲ ਪਾਉਂਦੇ ਰਹੇ ਹਨ. . .

**ਸ੍ਰੀ ਸਪੀਕਰ :** ਰਾਮ ਲਾਲ ਜੀ, ਤੁਸੀਂ ਉਦੋਂ ਤਾਂ ਉਠੇ ਨਹੀਂ ਜਦੋਂ ਇਸ ਦੇ ਉਤੇ ਬਹਿਸ ਹੋ ਰਹੀ ਸੀ । ਹੁਣ ਤੁਸੀਂ ਲੈਕਚਰ ਕਰਨ ਲੱਗੇ ਹੋ । ਤੁਸੀਂ ਬੈਠ ਜਾਓ ।

ਚੌਧਰੀ ਰਾਮ ਲਾਲ : ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਦਾ ਤਾਂ ਇਸ ਦੇ ਵਿਚ ਕੋਈ ਕਸੂਰ ਨਹੀਂ ਹੈ । ਉਨ੍ਹਾਂ ਨੂੰ ਤਾਂ ਦੋ ਚਾਰ ਸੌ ਰੁਪਏ ਬਿਲ ਆਉਣਾ ਚਾਹੀਦਾ ਸੀ । ਇਸ ਦੇ ਵਿਚ ਗਲਤੀ ਤਾਂ ਮੁਲਾਜ਼ਮਾਂ ਦੀ ਹੈ । ਇਸ ਤਰ੍ਹਾਂ ਹੋਣ ਦੇ ਨਾਲ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਲੋਕਾਂ ਦੇ ਵਿੱਚ ਇਹ ਗਲਤ ਭਾਵਨਾ ਜਾਂਦੀ ਹੈ ਅਤੇ ਉਨ੍ਹਾਂ ਮੁਲਾਜ਼ਮਾਂ ਦੁਆਰਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਬਦਨਾਮ ਕਰਨ ਵਾਸਤੇ ਇਹ ਕੀਤਾ ਗਿਆ ਹੈ ਜਿਹੜੀਆਂ ਚੰਗਿਆਈਆਂ ਕੀਤੀਆਂ ਹਨ, ਜਿਹੜੀ ਬਿਜਲੀ ਫਰੀ ਕੀਤੀ ਹੈ ਉਸ ਦੇ ਲਈ ਮੈਂ ਬਾਦਲ ਸਾਹਿਬ ਨੂੰ ਵਧਾਈ ਵੀ ਦਿੰਦਾ ਹਾਂ ਪਰ ਜੋ ਇਹ ਗੱਲ ਕੀਤੀ ਗਈ ਹੈ . . .

ਸ਼੍ਰੀ ਸਪੀਕਰ : ਰਾਮ ਲਾਲ ਜੀ, ਤੁਸੀਂ ਬੈਠੋ । ਲੈਕਚਰ ਨਹੀਂ ਕਰਨਾ । ਨਹੀਂ ਜੀ ।

ਬਿਜਲੀ ਮੰਤਰੀ : ਸਪੀਕਰ ਸਾਹਿਬ, ਜਿਥੋਂ ਤੱਕ ਸਾਹਨੀ ਸਾਹਿਬ ਨੇ ਕਿਹਾ ਹੈ ਕਿ ਬਿਜਲੀ ਦੇ ਬਿਲ ਦੀ ਸਲੈਬ ਵੱਧ ਜਾਂਦੀ ਹੈ, ਇਹ ਠੀਕ ਹੈ । ਇਨ੍ਹਾਂ ਦੀ ਗੱਲ ਦੇ ਵਿਚ ਵਜ਼ਨ ਵੀ ਹੈ ਕਿ ਜਦੋਂ ਲਾਸਟ ਸਟੇਜ ਦੇ ਉਤੇ ਇਕ ਯੂਨਿਟ ਵੀ ਵੱਧ ਜਾਵੇ ਤਾਂ ਉਸ ਵਿਅਕਤੀ ਦਾ ਬਿਜਲੀ ਦਾ ਬਿਲ ਥੱਲਿਉਂ ਲੈਕੇ ਉਪਰ ਤੱਕ ਦੂਸਰੀ ਸਲੈਬ ਵਿਚ ਜਾਕੇ ਵੱਧ ਜਾਂਦਾ ਹੈ ਇਸਦੇ ਨਾਲ ਚੋਰੀ ਦੀ ਗੁੰਜਾਇਸ਼ ਵੱਧ ਜਾਂਦੀ ਹੈ ਕਿਉਂਕਿ ਖਪਤਕਾਰ ਲਾਸਟ ਸਲੈਬ ਵਾਲਾ ਯੂਨਿਟ ਟੱਪਣ ਨਹੀਂ ਦੇਣਾ ਚਾਹੁੰਦਾ ਇਸ ਦੇ ਬਾਰੇ ਮੈਂ ਵੀ ਸੋਚਿਆ ਹੈ ਕਿ ਇਹ ਗਲਤ ਹੈ ਅਤੇ ਇਸ ਦੇ ਬਾਰੇ ਅਸੀਂ ਬੋਰਡ ਵਿਚ ਦੁਬਾਰਾ ਵਿਚਾਰ ਕਰਾਂਗੇ ਕਿ ਜਿੰਨਾ ਵੀ ਕਿਸੇ ਵਿਅਕਤੀ ਦੇ ਬਿਲ ਦੀ ਸਲੈਬ ਵੱਧਦੀ ਹੈ, ਯੂਨਿਟ ਵੱਧਦੇ ਹਨ ਉਸ ਅਨੁਸਾਰ ਹੀ ਬਿਜਲੀ ਦਾ ਬਿਲ ਪਾਇਆ ਜਾਵੇ, ਇਸ ਤੇ ਜ਼ਰੂਰ ਵਿਚਾਰ ਕਰਾਂਗੇ । ਬਾਕੀ ਜਿਵੇਂ ਹੁਣੇ ਚੌਧਰੀ ਰਾਮ ਲਾਲ ਜੀ ਨੇ ਦੱਸਿਆ ਹੈ, ਸਾਨੂੰ ਮੀਟਰ ਰੀਡਰਾਂ ਦੇ ਵਿਚ ਪ੍ਰਾਬਲਮ ਹੈ । ਕਈ ਵਾਰੀ ਉਹ ਸਾਲ-ਸਾਲ, ਦੋ-ਦੋ ਸਾਲ ਕਿਸੇ ਦਾ ਮੀਟਰ ਚੈਕ ਕਰਨ ਹੀ ਨਹੀਂ ਜਾਂਦੇ ਅਤੇ ਆਪਣੇ ਅਨੁਸਾਰ ਹੀ ਇਕ ਐਵਰੇਜ ਬਿਲ ਉਸ ਨੂੰ ਪਾ ਦਿੰਦੇ ਹਨ ਅਤੇ ਜਦੋਂ ਬਾਅਦ ਦੇ ਵਿਚ ਉਸ ਦਾ ਅਸਲੀ ਬਿਲ ਉਸ ਨੂੰ ਜਾਂਦਾ ਹੈ ਤਾਂ ਉਹ ਕਾਫੀ ਜ਼ਿਆਦਾ ਚਲਾ ਜਾਂਦਾ ਹੈ ਅਤੇ ਇਸ ਤਰ੍ਹਾਂ ਇਕ ਯੂਨਿਟ ਵੀ ਵੱਧ ਜਾਂਦੀ ਸੀ ਤਾਂ ਉਸ ਨੂੰ ਬਿਲ ਵੀ ਜ਼ਿਆਦਾ ਆ ਜਾਂਦਾ ਸੀ । ਇਸ ਦੇ ਦੋ ਨੁਕਸਾਨ ਹੋ ਜਾਂਦੇ ਹਨ ਇਕ ਤਾਂ ਉਸ ਦੀ ਸਲੈਬ ਵੱਧ ਜਾਂਦੀ ਹੈ ਅਤੇ ਦੂਸਰਾ ਉਸ ਨੂੰ ਬਿਲ ਇਕੱਠਾ ਹੋ ਕੇ ਜ਼ਿਆਦਾ ਆ ਜਾਂਦਾ ਹੈ । ਹੁਣ ਅਸੀਂ ਇਹ ਕੀਤਾ ਹੈ ਕਿ ਇਸ ਤਰ੍ਹਾਂ ਹੋਣ ਨਾਲ ਇਹ ਜ਼ਿੰਮੇਵਾਰੀ ਮੀਟਰ ਰੀਡਰਾਂ ਦੀ ਹੋਵੇਗੀ ਕਨਜ਼ਿਊਮਰ ਨੂੰ ਬਿਲ ਹਰ ਵਾਰੀ ਜਾਵੇ ਅਤੇ ਜਿਸ ਤਰ੍ਹਾਂ ਮੀਟਰ ਰੀਡਰ ਬਹੁਤ ਦੇਰ ਤੋਂ ਇਕ ਜਗ੍ਹਾ ਦੇ ਉਤੇ ਟਿਕ ਕੇ ਬੈਠੇ ਸਨ ਅਤੇ ਆਪਣੀ ਮਨਾਪਲੀ ਬਣਾਈ ਬੈਠੇ ਸਨ ਉਨ੍ਹਾਂ ਦੀ ਇਸ ਮਨਾਪਲੀ ਨੂੰ ਖਤਮ ਕਰਨ ਲਈ ਅਸੀਂ ਉਨ੍ਹਾਂ ਦੀਆਂ ਪੋਸਟਾਂ ਕਲਰਕਾਂ ਅਤੇ ਲਾਈਨਮੈਨਾਂ ਦੇ ਇੰਟਰਚੇਂਜ ਕਰ ਦਿੱਤੀਆਂ ਹਨ ਅਤੇ ਉਨ੍ਹਾਂ ਨੂੰ ਕਿਤੇ ਵੀ ਬਦਲਿਆ ਜਾ ਸਕਦਾ ਹੈ । ਹੁਣ ਉਨ੍ਹਾਂ ਦੀ ਮਨਾਪਲੀ ਰਹਿਣ ਨਹੀਂ ਦਿੱਤੀ ਜਾਵੇਗੀ ਜਿਵੇਂ ਕਿ ਉਹ ਕਾਫੀ ਕਾਫੀ ਸਮਾਂ ਆਪਣੇ ਘਰ ਬੈਠਕੇ ਹੀ ਬਿਲ ਪਾ ਦਿੰਦੇ ਸਨ, ਤਨਖਾਹਾਂ ਉਨ੍ਹਾਂ ਦੀਆਂ ਕਲਰਕਾਂ ਵਾਲੀਆਂ ਹੀ ਰਹਿਣਗੀਆਂ ਪਰੰਤੂ ਉਨ੍ਹਾਂ ਨੂੰ ਮੀਟਰ ਰੀਡਰਾਂ ਵਾਲੀ ਡਿਊਟੀ ਕਰਨੀ ਪਵੇਗੀ । ਜਿਸ ਤਰ੍ਹਾਂ ਹੁਣ ਗਰੇਵਾਲ ਸਾਹਿਬ ਨੇ ਕਿਹਾ ਹੈ ਕਿ ਕਰਜ਼ਾ ਕੀ ਕਰਨਾ ਹੈ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ, ਬਿਜਲੀ ਬੋਰਡ ਨੇ ਕਾਫ਼ੀ ਰਿਆਇਤਾਂ ਦਿੱਤੀਆਂ ਹਨ । ਹੁਣ ਗਰੀਬ ਲੋਕਾਂ ਦੇ ਵਾਸਤੇ 100 ਯੂਨਿਟ ਫਰੀ ਦੀ ਸਹੂਲਤ ਦਿੱਤੀ ਹੈ ਅਤੇ ਇਸੇ ਤਰ੍ਹਾਂ ਹੀ ਖੇਤੀਬਾੜੀ ਸੈਕਟਰ ਨੂੰ ਵੀ ਅਸੀਂ ਫਰੀ ਬਿਜਲੀ ਦਿੱਤੀ ਹੈ, ਮੁਲਾਜ਼ਮਾਂ ਦੀਆਂ ਤਨਖਾਹਾਂ ਵੀ ਇਸ ਸਮੇਂ ਦੇ ਵਿੱਚ ਕਾਫੀ ਵਧੀਆਂ ਹਨ । ਬਿਜਲੀ ਬੋਰਡ ਦਾ ਘਾਟੇ ਵਿਚ ਜਾਣ ਦਾ ਇਹ ਵੀ ਇਕ ਕਾਰਨ ਹੈ । ਇਸ ਦੇ ਨਾਲ ਹੀ ਜਿਵੇਂ ਡੀਜ਼ਲ ਦੇ ਰੇਟ ਵੱਧ ਗਏ ਹਨ, ਰੇਲਵੇ ਦੇ ਰੇਟ ਵੱਧ ਗਏ ਹਨ ਇਸਦੇ ਨਾਲ

ਹੀ ਮਾਲ ਭਾੜੇ ਦੇ ਰੇਟ ਵੱਧ ਗਏ ਹਨ । ਕੋਲੇ ਉਤੇ ਜ਼ਿਆਦਾ ਖਰਚਾ ਹੋਣ ਕਾਰਨ ਵੀ ਬਿਜਲੀ ਬੋਰਡ ਘਾਟੇ ਵਿਚ ਜਾ ਰਿਹਾ ਹੈ । ਇਕ ਗੱਲ ਇਥੇ ਕਹੀ ਗਈ ਹੈ ਕਿ ਬਿਜਲੀ ਬੋਰਡ ਦੇ ਵਿੱਚ ਅਫਸਰਾਂ ਦੀ ਬਹੁਤ ਵੱਡੀ ਫੌਜ ਹੈ । ਇਹ ਮੈਂ ਵੀ ਮੰਨਦਾ ਹਾਂ ਇਸ ਵਿੱਚ ਦੋ ਰਾਵਾਂ ਨਹੀਂ ਕਿ ਇਹ ਜ਼ਿਆਦਾ ਹਨ । ਇਸ ਕਰਕੇ ਅਸੀਂ ਅਧਿਕਾਰੀਆਂ ਦੀਆਂ ਮੀਟਿੰਗਾਂ ਦੇ ਵਿੱਚ ਇਹ ਵਿਚਾਰ ਕਰਨਾ ਸ਼ੁਰੂ ਕੀਤਾ ਹੈ ਕਿ ਇਨ੍ਹਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਘੱਟ ਕੀਤਾ ਜਾਵੇ । ਚਾਰ ਚੁਫੇਰਿਉਂ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿਥੇ ਕਿਤੇ ਲੋੜ ਤੋਂ ਵੱਧ ਗਿਣਤੀ ਹੈ ਚਾਹੇ ਉਹ ਅਫਸਰ ਹੈ ਜਾਂ ਹੋਰ ਉਸ ਨੂੰ ਘੱਟ ਕੀਤਾ ਜਾਵੇ ਅਤੇ ਬੋਰਡ ਦੇ ਜੋ ਨਜਾਇਜ਼ ਖਰਚੇ ਹਨ ਉਨ੍ਹਾਂ ਨੂੰ ਘੱਟ ਕੀਤਾ ਜਾਵੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਨੂੰ ਮੁਨਾਫੇ ਵਿਚ ਲਿਆਉਣ ਲਈ ਕੋਲੇ ਕਾਰਨ ਜੋ ਖਰਚਾ ਵਧਦਾ ਹੈ ਉਸ ਵਿਚ ਵੀ ਕੁਝ ਸੁਧਾਰ ਕਰਨ ਦੀ ਲੋੜ ਹੈ । ਇਸ ਦੇ ਲਈ ਕੋਈ ਅਜਿਹਾ ਸਿਸਟਮ ਲਾਗੂ ਕੀਤਾ ਜਾਵੇ ਜਿਸ ਨਾਲ ਬੋਰਡ ਨੂੰ ਫਾਇਦਾ ਹੋ ਸਕੇ । ਇਸ ਦੇ ਨਾਲ ਹੀ ਅੱਜ ਬਿਜਲੀ ਦੀ ਚੋਰੀ ਬਹੁਤ ਵੱਡੇ ਪੈਮਾਨੇ ਦੇ ਉਤੇ ਹੁੰਦੀ ਹੈ ਜਿਸ ਨੂੰ ਸਖਤੀ ਨਾਲ ਰੋਕਣ ਵਿਚ ਅਸੀਂ ਹਾਲੇ ਤੱਕ ਪੂਰੀ ਤਰ੍ਹਾਂ ਸਫਲ ਨਹੀਂ ਹੋ ਸਕੇ ਜਿੰਨਾਂ ਕਿ ਸਾਨੂੰ ਹੋਣਾ ਚਾਹੀਦਾ ਸੀ । ਇਸ ਦਾ ਕਾਰਨ ਇਹ ਵੀ ਹੈ ਕਿ ਇਸ ਦੇ ਵਿਚ ਪੁਲੀਟੀਕਲ ਦਖਲਅੰਦਾਜੀ ਸਾਰੇ ਖੇਤਰਾਂ ਵਿਚ ਆ ਜਾਂਦੀ ਹੈ । ਜਦੋਂ ਕੋਈ ਚੋਰੀ ਕਰਦਾ ਫੜਿਆ ਜਾਂਦਾ ਹੈ ਤਾਂ ਉਹ ਪੁਲੀਟੀਕਲ ਤੌਰ ਤੇ ਪ੍ਰੈਸ਼ਰ ਪੁਆਕੇ ਨਿਕਲ ਜਾਂਦਾ ਹੈ ਜਾਂ ਫਿਰ ਮੁਲਾਜ਼ਮਾਂ ਉਤੇ ਵੀ ਪ੍ਰੈਸ਼ਰ ਪੈ ਜਾਂਦਾ ਹੈ । ਛੋਟੇ-ਮੋਟੇ ਮੁਲਾਜ਼ਮ ਵੀ ਗਲਤੀਆਂ ਕਰ ਲੈਂਦੇ ਹਨ । ਇਸ ਦੇ ਕਈ ਕਾਰਨ ਹਨ ਜਿਸ ਕਰਕੇ ਬਿਜਲੀ ਬੋਰਡ ਘਾਟੇ ਵਿਚ ਰਹਿੰਦਾ ਹੈ । ਇਸ ਤੋਂ ਬਿਨਾਂ ਪਿਛਲੇ ਲੰਮੇ ਸਮੇਂ ਤੋਂ ਪਿਛਲੀ ਸਰਕਾਰ ਨੇ ਕਦੇ ਵੀ ਬਿਜਲੀ ਨੂੰ ਵਧਾਉਣ ਬਾਰੇ ਗੱਲ ਨਹੀਂ ਕੀਤੀ, ਕੋਸ਼ਿਸ਼ ਨਹੀਂ ਕੀਤੀ । ਜਿਵੇਂ ਮਾਨਯੋਗ ਮੈਂਬਰਾਂ ਨੇ ਖਦਸ਼ਾ ਵੀ ਜ਼ਾਹਿਰ ਕੀਤਾ ਹੈ ਕਿ ਬਿਜਲੀ ਦੀ ਲੋੜ ਜ਼ਿਆਦਾ ਹੈ ਅਤੇ ਇਹ ਪੂਰੀ ਨਹੀਂ ਹੋਵੇਗੀ । ਸਪੀਕਰ ਸਾਹਿਬ, ਕੋਈ ਵੀ ਦੇਸ਼, ਕੋਈ ਵੀ ਸੂਬਾ ਬਿਜਲੀ ਤੋਂ ਬਗੈਰ ਤਰੱਕੀ ਨਹੀਂ ਕਰ ਸਕਦਾ ਇਥੋਂ ਤੱਕ ਕਿ ਪਰਿਵਾਰ ਵੀ ਤਰੱਕੀ ਨਹੀਂ ਕਰ ਸਕਦਾ । ਅੱਜ ਹਰ ਕੋਈ ਚਾਹੁੰਦਾ ਹੈ ਕਿ ਉਸ ਨੂੰ ਬਿਜਲੀ 24 ਘੰਟੇ ਮਿਲੇ, ਇੰਡਸਟਰੀ ਦੇ ਵਾਸਤੇ ਬਿਜਲੀ ਬਹੁਤ ਜ਼ਰੂਰੀ ਹੈ, ਘਰੇਲੂ ਜੀਵਨ ਦੇ ਵਾਸਤੇ ਬਹੁਤ ਜਰੂਰੀ ਹੈ। ਪੰਜਾਬ ਸਰਕਾਰ ਦੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਮਨਸ਼ਾ ਹੈ ਕਿ ਲੋਕਾਂ ਨੂੰ ਬਿਜਲੀ ਲੋੜ ਅਨੁਸਾਰ ਮਿਲਦੀ ਰਹੇ । ਪੰਜਾਬ ਵਿਚ ਬਿਜਲੀ ਵੱਧ ਰਹੇ, ਇਸ ਕਰਕੇ ਵੱਡੀਆਂ ਸਕੀਮਾਂ ਬਣਾਈਆਂ ਗਈਆਂ ਹਨ । ਬਿਜਲੀ ਦੀ ਹਾਲਤ ਤੇ ਇਸ ਤੋਂ ਪਹਿਲਾਂ ਕਿਸੇ ਨੇ ਏਨਾ ਧਿਆਨ ਨਹੀ ਸੀ ਦਿੱਤਾ, ਬਿਜਲੀ ਵੱਲ ਰੁਚੀ ਨਹੀਂ ਸੀ ਦਿਖਾਈ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਆਉਂਦਿਆਂ ਹੀ ਲਹਿਰਾ ਮੁਹੱਬਤ ਦੇ ਦੋ ਯੂਨਿਟ ਚਾਲੂ ਕੀਤੇ । 210-210 ਮੈਗਾਵਾਟ ਦੇ ਇਹ ਯੂਨਿਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀਆਂ ਕੋਸ਼ਿਸਾਂ ਸਦਕਾ, ਸਾਡੇ ਮੁੱਖ ਮੰਤਰੀ ਜੀ ਦੀਆਂ ਕੋਸ਼ਿਸ਼ਾਂ ਸਦਕਾ ਸ਼ੁਰੂ ਹੋਏ । ਰਣਜੀਤ ਸਾਗਰ ਡੈਮ ਦੀ ਬੜੀ ਦੇਰ ਤੋਂ ਉਡੀਕ ਕੀਤੀ ਜਾ ਰਹੀ ਸੀ। ਉਸਦਾ ਵੀ ਸਾਡੇ ਮਾਨਯੋਗ ਪ੍ਰਧਾਨ ਮੰਤਰੀ ਇਥੇ ਆਕੇ ਉਦਘਾਟਨ ਕਰਕੇ ਗਏ ਹਨ ਅਤੇ ਇਹ ਡੈਮ ਕੌਮ ਨੂੰ ਸਮਰਪਿਤ ਕੀਤਾ ਹੈ । ਇਸ ਤੋਂ 600 ਮੈਗਾਵਾਟ ਬਿਜਲੀ ਮਿਲਣੀ ਹੈ । ਗੋਇੰਦਵਾਲ ਵਿਖੇ 250 ਮੈਗਾਵਾਟ ਦਾ ਯੂਨਿਟ ਪ੍ਰਾਈਵੇਟ ਖੇਤਰ ਦੀ ਮਦਦ ਨਾਲ ਸ਼ੁਰੂ ਕਰਨਾ ਹੈ । ਲਹਿਰਾ ਮੁਹੱਬਤ ਵਿਚ ਦੋ ਯੂਨਿਟ 250-250 ਮੈਗਾਵਾਟ ਦੇ ਸ਼ੁਰੂ ਕਰਨੇ ਹਨ ਜਿਨ੍ਹਾਂ ਦੀ ਪ੍ਰਵਾਨਗੀ ਮਿਲ ਗਈ ਹੈ ਅਤੇ ਅਸੀਂ ਇਸ ਤੇ ਕੰਮ ਸ਼ੁਰੂ ਕਰਨ ਜਾ ਰਹੇ ਹਾਂ । ਪਾਤੜਾਂ ਵਿਖੇ 1,200 ਮੈਗਾਵਾਟ ਦਾ ਪ੍ਰਮਾਣੂ ਬਿਜਲੀ ਘਰ ਸ਼ੁਰੂ ਕਰਨ ਲਈ ਜਗ੍ਹਾ ਅਸੀਂ ਦੇਖ ਲਈ ਹੈ ਅਤੇ ਸੈਂਟਰ ਨਾਲ ਗੱਲ ਕਰ ਲਈ ਹੈ । ਕਿਉਂਕਿ ਕੋਲੇ ਦੀ ਬਿਜਲੀ ਕਾਫੀ ਮਹਿੰਗੀ ਪੈਂਦੀ ਹੈ ਇਸ ਕਰਕੇ ਹਿਮਾਚਲ ਪ੍ਰਦੇਸ਼ ਨਾਲ ਮੁੱਖ ਮੰਤਰੀ ਜੀ ਦੀ ਵਾਰ-ਵਾਰ ਗੱਲ ਚਲਦੀ ਹੈ ਅਤੇ ਉਤਰਾਂਚਲ ਤੇ ਹਿਮਾਚਲ ਵਿਚ ਪਾਣੀ ਤੋਂ ਬਿਜਲੀ ਪੈਦਾ ਕਰਨ ਦਾ ਬਹੁਤ ਵੱਡਾ ਸਕੋਪ ਹੈ । ਕੋਈ 50,000 ਮੈਗਾਵਾਟ ਬਿਜਲੀ

[ ਬਿਜਲੀ ਮੰਤਰੀ ]

ਇਨ੍ਹਾਂ ਦੋਹਾਂ ਸੂਬਿਆਂ ਤੋਂ ਪੈਦਾ ਕੀਤੀ ਜਾ ਸਕਦੀ ਹੈ ਜਿਸ ਨਾਲ ਅੱਧੇ ਤੋਂ ਜਿਆਦਾ ਹਿੰਦੁਸਤਾਨ ਦੀਆਂ ਲੋੜਾਂ ਇਹ ਦੋ ਸੂਬੇ ਪੂਰੀਆਂ ਕਰਦੇ ਹਨ । ਇਨ੍ਹਾਂ ਸੂਬਿਆਂ ਨਾਲ ਗੱਲਬਾਤ ਕਰਨ ਲਈ ਮੈਂ ਉਤਰਾਂਚਲ ਜਾਣਾ ਹੈ । ਸਾਡੀ ਇਹ ਪੂਰੀ ਕੋਸ਼ਿਸ ਹੋਵੇਗੀ ਕਿ ਬਿਜਲੀ ਪੈਦਾ ਕਰਕੇ ਪੰਜਾਬ ਦੀਆਂ ਲੋੜਾਂ ਪੂਰੀਆਂ ਕਰੀਏ । ਇਸ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਬੜਾ ਧਿਆਨ ਦਿੱਤਾ ਹੈ ਅਤੇ ਬਿਜਲੀ ਨੂੰ ਹਰ ਖੇਤਰ ਤੋਂ ਵੱਧ ਪਹਿਲ ਦਿੱਤੀ ਹੈ ਤਾਂਕਿ ਬਿਜਲੀ ਵੱਧ ਤੋਂ ਵੱਧ ਪੈਦਾ ਕਰਕੇ ਲੋਕਾਂ ਦੀਆਂ ਲੋੜਾਂ ਹਰ ਖੇਤਰ ਵਿਚ ਪੂਰੀਆਂ ਕੀਤੀਆਂ ਜਾਣ । ਇਹ ਬੇਨਤੀ ਕਰਦਿਆਂ ਹੋਇਆਂ ਮੈਂ ਹਾਊਸ ਨੂੰ ਅਪੀਲ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਪਾਸ ਕੀਤਾ ਜਾਵੇ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ, ਮਲੂਕਾ ਸਾਹਿਬ ਨੇ ਬਿਜਲੀ ਬਾਰੇ ਜੋ ਗੱਲ ਕਹੀ ਹੈ ਅਸਲ ਵਿਚ ਉਸ ਦੀ ਸਥਿਤੀ ਐਕਸਟ੍ਰੀਮਲੀ ਚਿੰਤਾਜਨਕ ਹੈ । ਉਹ ਬਿਜਲੀ ਬੋਰਡ ਦੀ ਉਸ ਹਾਲਤ ਨੂੰ ਹੋਰ ਦ੍ਰਿੜ ਕਰਵਾਉਂਦੀ ਹੈ ਜਿਹੜੇ ਕਰਜ਼ੇ, ਡੈਟ ਟਰੈਪ, ਕਰਜ਼ੇ ਦੇ ਟਰੈਪ ਵਿਚ ਬਿਜਲੀ ਬੋਰਡ ਫਸਿਆ ਹੋਇਆ ਹੈ । ਇਨ੍ਹਾਂ ਨੇ ਜਿਹੜੀਆਂ ਗੱਲਾਂ ਦੱਸੀਆਂ ਹਨ ਕਿ ਬਿਜਲੀ ਬੋਰਡ ਦੀ ਕਰਜ਼ੇ ਦੀ ਲਿਮਿਟ ਵਧਾ ਰਹੇ ਹਾਂ, ਹੋਰ ਵੀ ਗੱਲਾਂ ਕੀਤੀਆਂ ਹਨ ਜਿਵੇਂ ਅਫਸਰਾਂ ਦੀ ਗਿਣਤੀ ਘਟਾ ਦੇਵਾਂਗੇ । ਇਹ ਵਿਸ਼ਫੁੱਲ ਥਿੰਕਿੰਗ ਹੈ । ਮਲੂਕਾ ਸਾਹਿਬ ਨੇ ਇਹ ਗੱਲ ਪਿਛਲੇ ਬਜਟ ਵਿਚ ਵੀ ਕਹੀ ਸੀ, ਅਖਬਾਰਾਂ ਵਿਚ ਵੀ ਬੜੀਆਂ ਗੱਲਾਂ ਆਈਆਂ ਸਨ ਕਿ ਡਾਊਨ ਲੋਡ ਕਰਾਂਗੇ, ਸਟਾਫ ਵਿਚ ਬੱਚਤ ਕਰਨ ਦੀ ਕੋਸ਼ਿਸ਼ ਕਰਾਂਗੇ ਪਰ ਇਹ ਨਹੀਂ ਕੀਤਾ ਗਿਆ । ਮੇਰੀ ਬੇਨਤੀ ਇਹ ਹੈ ਕਿ ਕੀ ਮੰਤਰੀ ਜੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਜਿਹੜੇ ਐਗਜਿਸਟਿੰਗ ਕਰਜ਼ੇ ਹਨ ਉਨ੍ਹਾਂ ਲਈ ਨਵੇਂ ਕਰਜ਼ੇ ਲੈਣੇ ਪੈਣਗੇ ਜਾਂ ਇਹ ਬਿਜਲੀ ਬੋਰਡ ਦੀ ਮਾਡਰੇਨਾਈਜ਼ੇਸ਼ਨ ਕਰਨਗੇ ਤਾਂਕਿ ਇਸ ਨਾਲ ਇਹ ਜਿਹੜੇ ਪਿਛਲੇ ਕਰਜ਼ੇ ਹਨ ਇਨ੍ਹਾਂ ਨੂੰ ਵਾਪਸ ਕੀਤਾ ਜਾ ਸਕੇ ਤੇ ਬਿਜਲੀ ਬੋਰਡ ਫਾਈਨਾਂਸ਼ੀਅਲੀ ਵਾਇਬਲ ਹੋ ਸਕੇ ।

**ਮੰਤਰੀ :** ਇਹ ਠੀਕ ਹੈ ਕਿ. . .

**ਸ਼੍ਰੀ ਸਪੀਕਰ :** ਪਹਿਲਾਂ ਨੰਦ ਲਾਲ ਜੀ ਦਾ ਸੁਣ ਲਓ, ਉਸ ਤੋਂ ਬਾਅਦ ਤੁਸੀਂ ਬੋਲ ਲੈਣਾ ।

**ਚੌਧਰੀ ਨੰਦ ਲਾਲ :** ਸਪੀਕਰ ਸਾਹਿਬ, ਅੱਜ ਬਿਜਲੀ ਬਾਰੇ ਗੱਲ ਚੱਲੀ ਮੈਂ ਇਸ ਬਾਰੇ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬਿਜਲੀ ਤੋਂ ਲੋਕਾਂ ਨੇ ਬਹੁਤ ਫਾਇਦਾ ਲਿਆ ਹੈ । ਕਿਸਾਨ ਤਬਕੇ ਨੂੰ ਸਾਡੀ ਸਰਕਾਰ ਨੇ ਫਾਇਦਾ ਦਿੱਤਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਬੈਠੇ-ਬੈਠੇ):** ਕੋਈ ਫਾਇਦਾ ਨਹੀਂ ਦਿੱਤਾ।

**ਚੌਧਰੀ ਨੰਦ ਲਾਲ :** ਕਿਸਾਨ ਵੀਰਾਂ ਨੂੰ ਪੁੱਛੋ ਜਿਹੜੇ ਫਾਇਦਾ ਲੈ ਰਹੇ ਹਨ, ਖੇਤੀਬਾੜੀ ਵਾਲਿਆਂ ਨੇ ਫਾਇਦਾ ਜ਼ਰੂਰ ਲਿਆ ਹੈ । ਮੈਂ ਜ਼ਰੂਰ ਦੱਸਾਂਗਾ ਕਿ ਜੋ ਕੰਡੀ ਏਰੀਏ ਵਿਚ ਲੋਕ ਵਸਦੇ ਹਨ ਉਹ ਇਸ ਗੱਲ ਤੋਂ ਪ੍ਰੇਸ਼ਾਨ ਹਨ ਤੇ ਇਹ ਗੱਲ ਮੈਂ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਲੋਕ ਕਿਵੇਂ ਪਿਛੇ ਰਹਿ ਗਏ ਹਨ । ਕੰਡੀ ਏਰੀਏ ਦੇ ਲੋਕ ਹਿੰਮਤ ਰੱਖਦੇ ਹਨ ਤੇ ਉਹ ਵੀ ਚਾਹੁੰਦੇ ਹਨ ਕਿ ਟਿਊਬਵੈਲ ਲਗਾ ਲਈਏ ਪਰ ਉਥੇ ਟਿਊਬਵੈਲ ਮਹਿੰਗੇ ਲਗਦੇ ਹਨ । ਕਿਸਾਨਾਂ ਨੇ ਜੇ ਅਪਲਾਈ ਕਰਨਾ ਹੁੰਦਾ ਹੈ ਤਾਂ ਉਸ ਦੀ ਹਾਰਸ ਪਾਵਰ ਦਾ ਰੇਟ ਪੰਜ ਹਜ਼ਾਰ ਰੁਪਿਆ ਰੱਖਿਆ ਹੋਇਆ ਹੈ, ਬਲਾਚੌਰ ਬੇਟ ਏਰੀਆ ਹੈ ਉਥੇ ਤਿੰਨ ਜਾਂ ਪੰਜ ਹਾਰਸ ਪਾਵਰ ਦੀ ਮੋਟਰ ਤੋਂ ਕੰਮ ਲਿਆ ਜਾਂਦਾ ਹੈ । ਜੇ ਉਹ ਤਿੰਨ ਹਾਰਸ ਪਾਵਰ ਦੀ ਮੋਟਰ ਲਗਾਏਗਾ ਤਾਂ ਉਸ ਵਾਸਤੇ 15,000 ਰੁਪਏ ਜਮ੍ਹਾਂ ਕਰਵਾਏਗਾ । ਕੰਡੀ ਦੇ ਇਲਾਕੇ ਵਿਚ 600 ਫੁੱਟ ਤੇ ਬੋਰ ਹੁੰਦਾ

ਹੈ । ਜੇ ਉਥੇ 50 ਹਾਰਸ ਪਾਵਰ ਦੀ ਮੋਟਰ ਲਗਾਉਣੀ ਹੈ ਤਾਂ ਉਹ ਕੁਨੈਕਸ਼ਨ ਲੈਣ ਲਈ ਅਪਲਾਈ ਕਰੇਗਾ ਤਾਂ ਉਹ ਢਾਈ ਲੱਖ ਰੁਪਏ ਦੇਵੇਗਾ । ਇਸ ਤਰ੍ਹਾਂ ਟਿਊਬਵੈੱਲ ਲਗਾਉਣਾ ਬਹੁਤ ਮਹਿੰਗਾ ਪਵੇਗਾ । ਕਿਉਂ ਨਾ ਇਸ ਦਾ ਖਰਚਾ ਘਟਾ ਦਿੱਤਾ ਜਾਵੇ ਅਤੇ ਇਹ ਘਟਾ ਕੇ 500 ਜਾਂ 5,000 ਰੁਪਏ ਕਰ ਦਿੱਤਾ ਜਾਵੇ ?

ਸ਼੍ਰੀ ਸਪੀਕਰ : ਚੌਧਰੀ ਨੰਦ ਲਾਲ ਜੀ, ਨਹੀਂ । ਹੁਣ ਨਹੀਂ ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਅਸੀਂ ਘਰ ਜਾ ਕੇ ਕੀ ਕਰਨਾ ਹੈ । ਅਸੀਂ ਸਾਰੀ ਗੱਲ ਕਰਾਂਗੇ ।

ਸ਼੍ਰੀ ਸਪੀਕਰ : ਮੈਂ ਕਿਹਾ ਜੀ ਕਿ ਬਹਿਸ ਹੋ ਚੁੱਕੀ ਹੈ ਔਰ ਹੁਣ ਅਸੀਂ ਜਵਾਬ ਦੇਣ ਲੱਗੇ ਹਾਂ । ਹੁਣ ਟਾਈਮ ਨਹੀਂ ਹੈ । ਇਹ ਗੱਲ ਉਨ੍ਹਾਂ ਦੇ ਨੋਟਿਸ ਵਿੱਚ ਲਿਆਉਣੀ ਸੀ, ਉਹ ਲਿਆ ਦਿੱਤੀ ਹੈ । ਸਾਹਨੀ ਸਾਹਿਬ, ਹੁਣ ਨਹੀਂ ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਅਸੀਂ ਸੁਝਾਓ ਦੇਵਾਂਗੇ । ਅਸੀਂ ਸੁਝਾਓ ਦੇਣੇ ਹਨ ।

ਸ਼੍ਰੀ ਸਪੀਕਰ : ਸੁਝਾਓ ਦੇਣ ਦਾ ਟਾਈਮ ਲੰਘ ਗਿਆ ਹੈ । ਜਦੋਂ ਬਹਿਸ ਹੋ ਰਹੀ ਸੀ ਉਦੋਂ ਜੋ ਮਰਜ਼ੀ ਕਹਿ ਲੈਂਦੇ ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਅਸੀਂ ਸੁਝਾਓ ਦੇਣੇ ਹਨ ।

ਸ਼੍ਰੀ ਸਪੀਕਰ : ਚਲੋ, ਸੁਝਾਓ ਦੇ ਦਿਓ ।

ਸ਼੍ਰੀ ਜਗਦੀਸ਼ ਸਾਹਨੀ : ਸਪੀਕਰ ਸਾਹਿਬ, ਮੈਂ ਮੇਨ ਮੁੱਦਾ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਨੇ ਦਿਨ ਵਿਚ ਛਾਪੇ ਮਾਰਨ ਕਾਰਨ ਜੋ ਹਾਲਾਤ ਪੈਦਾ ਕੀਤੇ ਹਨ, ਪਰਟੀਕੁਲਰਲੀ ਸ਼ਹਿਰਾਂ ਦੇ ਵਿੱਚ ਉਨ੍ਹਾਂ ਨੇ ਜਿਸ ਤਰ੍ਹਾਂ ਰੇਡਿੰਗ ਪਾਰਟੀਜ਼ ਬਣਾ ਰੱਖੀਆਂ ਹਨ, ਉਨ੍ਹਾਂ ਦੇ ਐਕਸੀਅਨ ਤੇ ਐਸ.ਡੀ.ਓ. ਸਵੇਰੇ 4-4 ਵਜੇ, 5-5 ਵਜੇ ਅਤੇ 6-6 ਵਜੇ ਆ ਕੇ ਲੋਕਾਂ ਦੇ ਘਰਾਂ ਵਿੱਚ ਛਾਪੇ ਮਾਰਦੇ ਹਨ । ਇਥੋਂ ਤੱਕ ਕਿ ਲੇਟ ਆਵਰਜ਼ ਦੇ ਵਿਚ ਵੀ ਛਾਪੇ ਮਾਰਦੇ ਹਨ । ਇਸ ਦੇ ਨਾਲ ਸਰਕਾਰ ਦੀ ਛਵੀ ਬਣਨ ਦੀ ਬਜਾਏ ਸਗੋਂ ਵਿਗੜ ਰਹੀ ਹੈ । ਇਹ ਕੀ ਕਰਦੇ ਹਨ, ਪਿਛਲੇ ਸਾਲ ਬਜਟ ਦੇ ਵਿਚ ਵੀ ਮੈਂ ਇਸ ਬਾਰੇ ਦੱਸਿਆ ਸੀ । ਹੁੰਦਾ ਕੀ ਹੈ ਕਿ ਜਦੋਂ ਅਸੀਂ ਮਕਾਨ ਬਣਾਉਂਦੇ ਹਾਂ, ਜੋ ਵੀ ਪਬਲਿਕ ਦਾ ਆਦਮੀ, ਗਰੀਬ ਤੋਂ ਗਰੀਬ ਅਤੇ ਅਮੀਰ ਤੋਂ ਅਮੀਰ ਆਪਣਾ ਮਕਾਨ ਬਣਾਉਂਦਾ ਹੈ ਤਾਂ ਉਸ ਵੇਲੇ ਘਰ ਵਿਚ ਬਿਜਲੀ ਦੇ ਪੁਆਇੰਟ ਰੱਖੇ ਜਾਂਦੇ ਹਨ । ਮਿਸਤਰੀ 10-10 ਪੁਆਇੰਟ ਇਕ-ਇਕ ਕਮਰੇ ਦੇ ਵਿੱਚ ਲਗਾ ਦਿੰਦਾ ਹੈ । ਪਰ ਸਿਰਫ ਇਕ ਜਾਂ ਦੋ ਪੁਆਇੰਟ ਹੀ ਯੂਟੇਲਾਈਜ਼ ਹੁੰਦੇ ਹਨ । ਜਦੋਂ ਰੇਡ ਪੈਂਦੀ ਹੈ ਤਾਂ ਉਹ ਸਾਰੇ ਪੁਆਇੰਟ ਹੀ ਗਿਣ ਲੈਂਦੇ ਹਨ । ਉਨ੍ਹਾਂ ਪੁਆਇੰਟਾਂ ਦੇ ਹਿਸਾਬ ਨਾਲ ਹੀ ਇਹ ਜੁਰਮਾਨਾ ਲਗਾ ਦਿੰਦੇ ਹਨ । ਇਸ ਤਰ੍ਹਾਂ ਜੁਰਮਾਨਾ ਜ਼ਿਆਦਾ ਪੈ ਜਾਂਦਾ ਹੈ । ਜਿਵੇਂ ਕਿ ਆਮ ਆਦਮੀ ਤਿੰਨ ਪੁਆਇੰਟ ਏ.ਸੀ. ਲਈ ਰੱਖ ਲੈਂਦਾ ਹੈ ਪਰ ਯੂਜ਼ ਇਕ ਹੀ ਪੁਆਇੰਟ ਹੁੰਦਾ ਹੈ । ਪਰ ਜਦੋਂ ਇਹ ਜੁਰਮਾਨਾ ਕਰਦੇ ਹਨ ਤਾਂ ਤਿੰਨ ਦੇ ਹਿਸਾਬ ਨਾਲ ਲਗਾ ਦਿੰਦੇ ਹਨ । ਪੁਆਇੰਟ ਦੇ ਹਿਸਾਬ ਨਾਲ ਜੁਰਮਾਨਾ ਨਹੀਂ ਲਗਣਾ ਚਾਹੀਦਾ । ਸਾਨੂੰ ਕੋਈ ਇਤਰਾਜ਼ ਨਹੀਂ ਅਗਰ ਇਹ ਕੋਈ ਇਕ ਹੁਕਮ ਜੁਰਮਾਨੇ ਲਈ ਪਰਟੀਕੁਲਰ ਰੱਖ ਲੈਣ । ਇਸ ਦੇ ਕਰਕੇ ਬਿਜਲੀ ਬੋਰਡ ਬਾਰੇ ਪਬਲਿਕ ਦੇ ਮਨ ਵਿੱਚ ਵਿਦਰੋਹ ਦੀ ਭਾਵਨਾ ਚਲ ਰਹੀ ਹੈ ।

ਸ੍ਰੀ ਸਪੀਕਰ : ਸਾਡੇ ਕੋਲ ਅਜੇ ਬਹੁਤ ਕੰਮ ਹੈ । ਹੁਣ ਤੁਸੀਂ ਕ੍ਰਿਪਾ ਕਰਕੇ ਬੈਠ ਜਾਓ ।

ਮੰਤਰੀ : ਸਪੀਕਰ ਸਾਹਿਬ, ਜੋ ਚੋਰੀ ਬਾਰੇ ਸਵਾਲ ਹੈ, ਉਹ ਅਸੀਂ ਸਾਰੇ ਮੰਨਦੇ ਹਾਂ ਕਿ ਹੁੰਦੀ ਹੈ । ਪੰਜਾਬ ਵਿੱਚ ਰਾਤ ਦੇ ਸਮੇਂ ਵਿੱਚ ਜਾਂ ਸ਼ਾਮ ਨੂੰ ਜ਼ਿਆਦਾ ਚੋਰੀ ਹੁੰਦੀ ਹੈ, ਕਿਉਂਕਿ ਰਾਤ ਦੇ ਸਮੇਂ ਕਰਮਚਾਰੀ ਟਿਕ ਜਾਂਦੇ ਹਨ । ਲੋਕਾਂ ਨੂੰ ਫੜੇ ਜਾਣ ਦਾ ਡਰ ਨਹੀਂ ਹੁੰਦਾ । ਲੋਕ ਉਸ ਵੇਲੇ ਵੱਡੀ ਗਿਣਤੀ ਦੇ ਵਿੱਚ ਚੋਰੀ ਕਰਦੇ ਹਨ । ਜਿਸ ਤਰੀਕੇ ਨਾਲ ਇਸ ਨੂੰ ਰੋਕਣ ਸਬੰਧੀ ਕਦਮ ਚੁਕੇ ਗਏ, ਉਸ ਦੇ ਬੜੇ ਚੰਗੇ ਰਿਜ਼ਲਟ ਨਿਕਲੇ ਹਨ ਉਸ ਤਰੀਕੇ ਨਾਲ ਰੈਵੇਨਿਊ ਵੀ ਸਾਡਾ ਵਧਿਆ ਹੈ । ਅਸੀਂ ਤਾਂ ਇਹ ਚਾਹੁੰਦੇ ਹਾਂ ਕਿ ਲੋਕ ਚੋਰੀ ਕਰਨ ਹੀ ਨਾ । ਸਾਨੂੰ ਛਾਪੇ ਮਾਰਨ ਦੀ ਲੋੜ ਹੀ ਨਾ ਪਵੇ , ਛਾਪੇ ਮਾਰਨ ਦੀ ਨੌਬਤ ਹੀ ਨਾ ਆਵੇ । ਜੇ ਲੋਕ ਬਿਜਲੀ ਚੋਰੀ ਕਰਨੀ ਛੱਡ ਦੇਣ ਤਾਂ ਬਿਜਲੀ ਬੋਰਡ ਨਫੇ ਵਿੱਚ ਆ ਸਕਦਾ ਹੈ । (ਵਿਘਨ) ਇਹ ਸਕੀਮ ਇਕੱਲੀ ਘਾਟੇ ਨੂੰ ਪੂਰਾ ਕਰਨ ਖਾਤਰ ਹੀ ਨਹੀਂ ਹੈ । ਅਸੀਂ ਨਵੀਆਂ ਸਕੀਮਾਂ ਵੀ ਬਹੁਤ ਲਾਗੂ ਕਰ ਰਹੇ ਹਾਂ । ਸਾਡੇ ਗਰਿਡ ਓਵਰ ਲੋਡ ਹੋਏ ਪਏ ਹਨ । ਨਵੇਂ ਗਰਿਡ ਲਗਾਉਣੇ ਹਨ । ਨਵੇਂ ਨਵੇਂ ਸਬ-ਸਟੇਸ਼ਨ ਵੀ ਲਗਾਉਣੇ ਹਨ । ਸਾਡਾ ਸਿਸਟਮ ਬੜਾ ਪੁਰਾਣਾ ਹੋ ਗਿਆ ਹੈ । ਇਸ ਦੇ ਵਿੱਚ ਸੁਧਾਰ ਕਰਨਾ ਹੈ । ਇਕੱਲੇ ਲੁਧਿਆਣੇ ਦਾ ਹੀ ਨਹੀਂ ਕਿਹਾ ਗਿਆ ਕਿ ਨਵਾਂ ਸਿਸਟਮ ਬਣਾਉਣਾ ਹੈ । ਜੇ ਓਵਰ ਆਲ ਸਾਰਾ ਸਿਸਟਮ ਠੀਕ ਕਰਵਾਈਏ . . .

ਸ੍ਰੀ ਸਪੀਕਰ : ਸਾਡੇ ਵੀ ਗਰਿਡ ਲਗਾਉਣ ਵਾਲਾ ਹੈ, ਉਹ ਵੀ ਲਗਾ ਦੇਣਾ ।

ਮੰਤਰੀ : ਸਪੀਕਰ ਸਾਹਿਬ ਦਾ ਗਰਿਡ ਜ਼ਰੂਰ ਲਗਾਇਆ ਜਾਵੇਗਾ । ਇਹ ਗਰਿਡ ਇਸੇ ਸਾਲ ਵਿਚ ਹੀ ਸ਼ੁਰੂ ਕਰਵਾਵਾਂਗੇ । ਜਿਥੋਂ ਤੱਕ ਲੁਧਿਆਣੇ ਦੀ ਗੱਲ ਹੈ, ਉਥੇ 200 ਕਰੋੜ ਰੁਪਏ ਦਾ ਐਸਟੀਮੇਟ ਹੈ । ਉਥੇ 200 ਕਰੋੜ ਰੁਪਏ ਦੇ ਖਰਚ ਨਾਲ ਸਾਰਾ ਸਿਸਟਮ ਵਧੀਆ ਬਣ ਸਕਦਾ ਹੈ । ਅਸੀਂ ਸੋਚਿਆ ਹੈ ਕਿ 200 ਕਰੋੜ ਰੁਪਿਆ ਕਿਥੋਂ ਪ੍ਰਾਪਤ ਹੋਵੇਗਾ ? ਇਸ ਬਾਰੇ ਉਨ੍ਹਾਂ ਨੇ ਦੱਸਿਆ ਕਿ ਇਸ ਸਾਲ ਦੇ ਵਿਚ ਹੀ 200 ਕਰੋੜ ਰੁਪਏ ਦੀ ਵਸੂਲੀ ਹੋ ਜਾਵੇਗੀ । ਇਸ ਤੋਂ ਵਧੀਆ ਹੋਰ ਕਿਹੜੀ ਗੱਲ ਹੋ ਸਕਦੀ ਹੈ । ਅਸੀਂ ਪੰਜਾਬ ਦੇ ਵਿੱਚ ਉਹ ਗੱਲਾਂ ਲਾਗੂ ਕਰਾਂਗੇ ਜੋ ਅਸੀਂ ਬਾਹਰ ਦੇਖਦੇ ਹਾਂ ਜਿਨ੍ਹਾਂ ਨਾਲ ਚੋਰੀ ਹੋਣ ਦਾ ਕੋਈ ਸਕੋਪ ਹੀ ਨਹੀਂ ਹੁੰਦਾ । ਅਸੀਂ ਅਗਲੇ ਸਾਲ ਤੋਂ ਨਵੀਆਂ ਸਕੀਮਾਂ ਲਾਗੂ ਕਰਾਂਗੇ । ਵਧੀਆ ਸਿਸਟਮ ਬਣਾਉਣ ਲਈ ਕਰਜ਼ੇ ਦੀ ਹੱਦ ਵਧਾਉਣੀ ਬਹੁਤ ਜ਼ਰੂਰੀ ਹੈ । ਇਸ ਲਈ ਇਹ ਰੈਜ਼ੋਲਿਊਸ਼ਨ ਇਥੇ ਲਿਆਂਦਾ ਗਿਆ ਹੈ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

> "ਜਦ ਕਿ ਪੰਜਾਬ ਸਰਕਾਰ ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ, ਅਜਿਹੀ ਰਕਮ ਦੀ 4,000 ਕਰੋੜ ਰੁਪਏ (ਚਾਰ ਹਜ਼ਾਰ ਕਰੋੜ ਰੁਪਏ) ਦੀ ਮੌਜੂਦਾ ਸੀਮਾ ਜੋ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਬਿਜਲੀ ਵਿਭਾਗ ਦੇ ਮੀਮੋ ਨੰਬਰ 2/2/95-ਪੀ.ਈ.(5)/11691, ਮਿਤੀ 23 ਜੂਨ, 2000 ਰਾਹੀਂ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ, ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 5000 ਕਰੋੜ ਰੁਪਏ ਤੱਕ ਕਰਨ ਦਾ ਇਰਾਦਾ ਰੱਖਦੀ ਹੈ , ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ;

ਹੁਣ ਇਸ ਲਈ, ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 5,000 ਕਰੋੜ ਰੁਪਏ (ਕੇਵਲ ਪੰਜ ਹਜ਼ਾਰ ਕਰੋੜ ਰੁਪਏ) ਤਕ ਨਿਸ਼ਚਿਤ ਕਰਨ ਦੀ ਪ੍ਰਵਾਨਗੀ ਦੇਂਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1.) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ" ।

ਪ੍ਰਸਤਾਵ ਪ੍ਰਵਾਨ ਹੋਇਆ ।

## LEGISLATIVE BUSINESS

**ਸ੍ਰੀ ਸਪੀਕਰ :** ਵਿਧਾਨਕ ਕੰਮਕਾਰ। ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ, 2001. ਸ੍ਰੀ ਗੋਬਿੰਦ ਸਿੰਘ ਕਾਂਝਲਾ ਜੀ ਬਿਲ ਪੇਸ਼ ਕਰਨਗੇ ।

## THE PUNJAB STATE COMMISSION FOR WOMEN BILL, 2001

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ) :** ਸ੍ਰੀਮਾਨ ਜੀ, ਮੈਂ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ :—

ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ :—

ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ।

**श्रीमती लक्ष्मी कांता चावला** (अमृतसर केन्द्रीय): अध्यक्ष महोदय, आपका धन्यवाद । यह महिलायों के लिए कमिशन बनाया जा रहा है । इस कमिशन को शक्तियां दी जाएं। इस को दिवानी न्यायलय जैसे शक्ति दी जाए । यह बिल अपने आप में बड़ा अच्छा है । यह बहुत पहले आ जाना चाहिए था । मेरा तो निवेदन है कि पहली सरकार ने जो महिला आयोग बनाया था, उस बारे में सभी को पता है कि वह सन्तोष-जनक काम नहीं करता था । उस बारे में सभी को पता था कि अखबारों में घटनायें न आ जायें, उनको लीक न कर दें । जो मर्ज़ी कर लें, तो आपने इसकी अध्यक्षा महिला बनाई थी । उन्होंने अपने दफतर से बाहर निकल कर नहीं जाना है । अब, स्पीकर साहिब, खतरा है कि 6 सदस्यों को आपने गैर सरकारी मैंबर बनाने का फैसला किया है । अगर किसी गरीब की बात सुननी नहीं, यदि केस आ जाए तो उसका फैसला नहीं होना । मैंने मंत्री जी से यह प्रश्न भी पूछा था लेकिन पता नहीं वह आपके दफतर में कहां रह गया । वह प्रश्न था कि कौन-कौन से केस उन्होंने सुलझाए ।

[ श्रीमती लक्ष्मी कांता चावला ]

अब भी जो मुझे खतरा है कि 6 सदस्य आपने गैर सरकारी मैंबर बनाने का फैसला किया है । अगर 6 सदस्यों को भी रिशतेदारी से लेना है, राजनीतिक लिहाज़ से लेना है तो उन 6 सदस्यों का भी काम वही होगा । अब तो हमने न्यायालय की शक्तियां भी दे दी हैं । अगर इस के सदस्य कानून जानने वाले, सामाजिक कार्यकर्ता, राजनैतिक गुटबंधी से दूर महिला व पुरुष नहीं बनाए गए तो यह कमिशन बनाने का उद्धेश्य पूरा होने वाला नहीं हैं । इसमें कमिशन की चेयरपर्सन की तनखाह 9,000/- रुपए महीना, चंडीगढ़ में कोठी, लाल बत्ती वाली कार, नौकर चाकर आदि देकर किसी कृपा पात्र को कृतज्ञ बनाने के लिए, आब्लाईज करने के लिए जिस तरह पिछली बार चेयरपर्सन चुनी गई, उसी तरह इस बिल के तहत किया गया, तो यहां टाईम लगाना, पैसा लगाना, बिल लेकर आना सब व्यर्थ चला जाएगा । इसमें एक लफ्ज़ लिखा है कि पंजाब पुलिस का डी.जी.पी. ओहदे के आधार पर इसका मैंबर होगा । यहां तो कई डी.जी.पी. हैं । यहां डी.जी.पी. लफ्ज़ है या पुलिस मुखी, यह बात स्पष्ट नहीं । अगर पुलिस मुखी को इस कमिशन का मैंबर बनाया गया है, तो जिस राज्य में पुलिस मुखी को राज्य के विधायकों से मिलने का समय नहीं, टैलीफोन की 12-12 कालें करने पर भी टैलीफोन पर जवाब तक देने का समय नहीं, तो वह इस कमिशन की मीटिंग अटैंड करने कैसे जा पाएगा ? यहां यह बात निश्चित करें कि कहीं वे अपने स्थान पर किसी और डी.जी.पी. या एस.एस.पी. को तो नहीं भेज देंगे ? पहले तो यह भी बात स्पष्ट होनी चाहिए कि मैंबर पुलिस मुखी होगा या डी.जी.पी. ? बात यह है कि यहां कई और भी डी.जी.पी. हैं, ए.डी.जी.पी. हैं । मैं कहना चाहती हूं कि कोई महिला पुलिस अधिकारी, जैसे उस दिन मुख्य मंत्री जी ने भी कहा है कि एक डी.आई.जी. रैंक का अफसर क्राईम अगेंस्ट वुमैन और क्राईम अगेंस्ट चिल्ड्रन के लिए तय किया जाएगा, मेरा इसमें एक संशोधन है कि जो क्राईम अगेंस्ट वुमैन का मुखीया पंजाब सरकार बनाए, उसे ही इस कमिशन का सदस्य बनाया जाए । यह मेरी तरफ से संशोधन है, मेरा सुझाव है । मैं अनुभव के आधार पर यह बात कह रही हूं कि उसको इसका सदस्य बनाना हमारे इस काम के लिए बहुत उपयोगी रहेगा ।

इससे आगे मैं कहना चाहती हूं कि जैसे उपभोक्ता शिकायत निवारण फोरम की पंजाब के सारे ज़िलों में ब्रांचें है, इसमें आपने लिखा है कि जो गरीब औरतें न्याय नहीं ले सकतीं, उनको सुविधापूर्वक न्याय दिलवाने के लिए यह

कमिशन स्थापित किया जा रहा है, तो मैं यह कहूंगी कि गरीब औरत साथ में गवाह लेकर चंडीगढ़ में भी नहीं पहूंचेगी । इसका हैड आफिस चंडीगढ़ में न होकर पंजाब के मध्य में कहीं होना चाहिए, जिस जगह तक पहुंचने में हरेक को तीन घंटे से ज़्यादा समय न लगे । सैकंडली, इसका हर ज़िले में एक एक विंग होना चाहिए । जिस तरह सी.एम. साहिब ने कहा है कि जो एस.पी. आप्रेशन है क्राईम अगेंस्ट वुमैन के लिए, वह भी मैंबर होगा इस कमिशन का, यह निश्चित होना चाहिए और इसके साथ ही एक कमेटी बना दी जाए जो अपने अपने ज़िले में ठीक कंज़्यूमर गरीवैंसिज़, रिड्रैसल फोरम की तरह काम करे । मुझे लगता है कि इनको किसी तरह का कोई आनरेरियम देने की भी जरुरत नहीं क्योंकि सामाजिक कार्य तो बिना पैसे के ही करना चाहिए । वैसे भी पैसे देकर जो नियुक्तियां की जाती है, वह लिहाज़ें पूरी करने के लिए ज़्यादा होती है । इसमें रिनाउन्ड फेम वाले, बिना धब्बे वाले सामाजिक जीवन के अगर इसके सदस्य हों तो ज़्यादा अच्छी बात होगी । इसमें अच्छा हो अगर रिटायरड आई.ए.एस., पी.सी.एस. अफसर, जुडीशीयरी के लोग लिए जाएं और मैंबर हों । इसके साथ ही शिक्षा शास्त्री, शिक्षाविद, प्रोफैसर व प्रिंसीपल भी लिए जा सकते हैं परन्तु एक सीनियर महिला डाक्टर इसमें लाज़मी मैंबर हो । वह महिला डाक्टर ऐसी हो जो गलत काम करने के लिए बदनाम न रही हो । कहीं वह महिलाओं का शोषण करना ही न शुरू कर दे । ये मेरे सुझाव हैं । इन्होंने कहा है कि क्योंकि इनका जो पिछला कार्यकाल है, वह ठीक नहीं रहा, पीछे कोई काम ठीक नहीं हुआ तो इसके लिए भी अकाऊंटेबिलटी तय की जाए । मैं कहना चाहती हूं कि अगर अच्छाईयां हैं तो पुरस्कार दें लेकिन अगर बुराईयां हैं, मैं दंड शब्द तो इस्तेमाल करती ही नहीं, वह तो यहां देने का रिवाज ही नहीं क्योंकि सब रिश्तेदारियां ही होती है, सामाजिक संबंध होते हैं, लेकिन यह मुकर्रर किया जाए कि किसके कारण यह काम ठीक नहीं हुआ क्योंकि इसमें इन्होंने आप ही कहा है कि पिछला कार्य ठीक नहीं हुआ । इन शब्दों के साथ ही मैं आपका धन्यवाद करती हूं ।

ਚੌਧਰੀ ਰਾਮ ਲਾਲ (ਨਰੋਟ ਮਹਿਰਾ, ਐਸ.ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ । ਮੈਂ ਇਸ ਪ੍ਰਸਤਾਵ ਦਾ ਸਮਰਥਨ ਕਰਦਾ ਹਾਂ ਅਤੇ ਨਾਲ ਹੀ ਮੈਂ ਇਸ ਵਿਚ ਥੋੜ੍ਹੀ ਜਿਹੀ ਐਡੀਸ਼ਨ ਵੀ ਕਰਨੀ ਚਾਹੁੰਦਾ ਹਾਂ । ਮੈਂ ਇਸ ਹਾਊਸ ਦੇ ਅੰਦਰ ਇਕ ਫਿਗਰ ਦੇਣ ਲੱਗਿਆ ਹਾਂ । ਮਿਤੀ 28 ਅਕਤੂਬਰ, 1999 ਨੂੰ ਇਕ ਵਿਅਕਤੀ ਦੀ ਮੌਤ ਹੋ ਗਈ । ਮਿਤੀ 11 ਨਵੰਬਰ, 2000 ਨੂੰ ਉਸ ਦੇ ਖਿਲਾਫ ਕੇਸ ਰਜਿਸਟਰ ਹੋ ਗਿਆ । ਉਸ ਦੇ ਨਾਲ 6 ਬੰਦੇ ਹੋਰ

[ ਚੌਧਰੀ ਰਾਮ ਲਾਲ ]

ਜੋੜ ਦਿੱਤੇ ਗਏ । ਪਠਾਨਕੋਟ ਵਿਚ ਲੋਕ ਦਰਬਾਰ ਲੱਗਿਆ । ਆਈ.ਜੀ. ਪਾਂਡੇ ਅਤੇ ਐਸ.ਐਸ.ਪੀ. ਗੁਰਦਾਸਪੁਰ ਉੱਥੇ ਆਏ ਸਨ । ਉਸ ਸਮੇਂ ਮੈਂ ਇਹ ਸਵਾਲ ਉਠਾਇਆ ਸੀ ਕਿ ਇਸ ਤਰ੍ਹਾਂ ਦਾ ਇਕ ਕੇਸ ਰਜਿਸਟਰ ਹੋਇਆ ਹੈ । ਅਦਾਲਤ ਵਿਚ ਫਾਈਲ ਗਈ ਤਾਂ ਉਸ ਨੇ ਕਿਹਾ ਕਿ 15 ਦਿਨਾਂ ਦੇ ਅੰਦਰ-ਅੰਦਰ ਘੋਖ ਕਰਕੇ ਦੱਸਿਆ ਜਾਵੇ ਲੇਕਿਨ ਫਾਈਲ ਕੋਈ ਫੋਲੀ ਨਹੀਂ ਗਈ । ਉਸ ਕੇਸ ਵਿਚ ਮੁਦਈ ਨੇ ਇਹ ਵੀ ਨਹੀਂ ਦੱਸਿਆ ਕਿ ਇਕ ਸਾਲ ਤੋਂ ਮੇਰਾ ਭਣਵਈਆ ਮਰ ਗਿਆ ਹੋਇਆ ਹੈ, ਉਸ ਨੇ ਖੁਸ਼ੀ ਜਾਹਿਰ ਕੀਤੀ ਕਿ 7 ਬੰਦਿਆਂ ਤੇ ਕੇਸ ਰਜਿਸਟਰ ਹੋ ਗਿਆ ਹੈ । ਮੈਂ ਆਈ.ਜੀ. ਪਾਂਡੇ ਅੱਗੇ ਬੇਨਤੀ ਕੀਤੀ ਕਿ 6 ਬੰਦਿਆਂ ਨੂੰ 22 ਦਿਨ ਅੰਦਰ ਰਹਿਣਾ ਪਿਆ ।......

**ਸ੍ਰੀ ਸਪੀਕਰ :** ਰਾਮ ਲਾਲ ਜੀ, ਤੁਸੀਂ ਤਾਂ ਕਿਸੇ ਹੋਰ ਪਾਸੇ ਹੀ ਜਾ ਰਹੇ ਹੋ ।

**ਚੌਧਰੀ ਰਾਮ ਲਾਲ :** ਉਸ ਵੇਲੇ ਮੈਂ ਕਿਹਾ ਸੀ ਕਿ ਇਕ ਬੰਦਾ ਰੱਬ ਕੋਲ ਚਲਾ ਗਿਆ ਹੈ, ਉਸ ਨੂੰ ਕੇਸ ਵਿਚ ਲੈਣ ਦਾ ਕੀ ਫਾਇਦਾ ਹੈ ......(ਵਿਘਨ) ਇਹ ਲੋਕ ਕੌਣ ਬੋਲ ਸਕਦੇ ਹਨ ਜਿਨ੍ਹਾਂ ਦੇ ਸਿਰ ਤੇ ਕਫਨ ਬੰਨ੍ਹੇ ਹੋਏ ਹਨ.....(ਵਿਘਨ)

**ਸ੍ਰੀ ਸਪੀਕਰ :** ਰਾਮ ਲਾਲ ਜੀ, ਨਹੀਂ । ਇਹ ਗੱਲ ਤੁਸੀਂ ਆਪਣੀ ਸਰਕਾਰ ਨੂੰ ਕਹਿ ਲੈਣਾ । ਬਿਲ ਤੇ ਜੇ ਤੁਸੀਂ ਕੁਝ ਕਹਿਣਾ ਹੈ ਤਾਂ ਕਹੋ ।....(ਵਿਘਨ)

**ਚੌਧਰੀ ਰਾਮ ਲਾਲ :** ** ** **

**ਸ੍ਰੀ ਸਪੀਕਰ :** ਰਾਮ ਲਾਲ ਜੀ, ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ । ਤੁਸੀਂ ਹੁਣ ਬੈਠ ਜਾਓ.....(ਵਿਘਨ) Sit down (ਵਿਘਨ) ਇਹ ਮਸਲਾ ਹੋਰ ਹੈ ।

**ਚੌਧਰੀ ਰਾਮ ਲਾਲ :** ** ** **

**ਸ੍ਰੀ ਸਪੀਕਰ :** ਇਹ ਰਿਕਾਰਡ ਨਹੀਂ ਕਰਨਾ । ਰਾਮ ਲਾਲ ਜੀ, ਇਹ ਤੁਹਾਡਾ ਪਰਸਨਲ ਮਾਮਲਾ ਹੈ । ਐਕਟ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ । ਰਾਮ ਲਾਲ ਜੀ, ਬੈਠ ਜਾਓ । ਮਹੇਸ਼ਇੰਦਰ ਸਿੰਘ ਜੀ, ਤੁਸੀਂ ਬੋਲੋ । (ਵਿਘਨ) ਰਾਮ ਲਾਲ ਜੀ, ਇਹ ਰਿਕਾਰਡ ਨਹੀਂ ਹੋ ਰਿਹਾ । ਤੁਹਾਡੇ ਬੋਲਣ ਦਾ ਕੋਈ ਫਾਇਦਾ ਨਹੀਂ ਹੋਣਾ, ਬੈਠ ਜਾਓ । (ਵਿਘਨ) ਮੈਂ ਕਿਹਾ ਹੈ ਕਿ ਇਹ ਤੁਹਾਡਾ ਬੋਲਿਆ ਰਿਕਾਰਡ ਨਹੀਂ ਹੋ ਰਿਹਾ । ਇਹ ਤੁਹਾਡਾ ਪਰਸਨਲ ਮਾਮਲਾ ਹੈ.....(ਵਿਘਨ) ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲਓ । ਇਹ ਤੁਹਾਡੀ ਪਰਸਨਲ ਗੱਲ ਹੈ.... (ਵਿਘਨ) ਰਾਮ ਲਾਲ ਜੀ, ਇਹ ਰਿਕਾਰਡ ਨਹੀਂ ਹੋ ਰਿਹਾ.....(ਵਿਘਨ) ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ । ਮਹੇਸ਼ਇੰਦਰ ਸਿੰਘ ਜੀ, ਬੋਲਣਾ ਸ਼ੁਰੂ ਕਰੋ । ਇਸ ਤਰ੍ਹਾਂ ਤਾਂ ਇਨ੍ਹਾਂ ਨੇ ਬੈਠਣਾ ਨਹੀਂ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) :** ਸਪੀਕਰ ਸਾਹਿਬ, ਇਸ ਬਿਲ ਤੇ ਮੈਂ ਕੁਝ ਕਹਿਣ ਤੋਂ ਪਹਿਲਾਂ ਇਕ ਗੱਲ ਜ਼ਰੂਰ ਕਹਿਣੀ ਚਾਹਾਂਗਾ ਕਿ ਡੈਮੋਕਰੇਸੀ ਦਾ ਮੂਲ ਮੁੱਦਾ ਇਹ ਹੈ ਕਿ ਜੋ ਵੀ ਕਾਨੂੰਨ ਕਿਸੇ ਸੂਬੇ ਦੀ ਵਿਧਾਨ ਸਭਾ ਜਾਂ ਸੈਂਟਰ ਦੀ ਪਾਰਲੀਮੈਂਟ ਪੇਸ਼ ਕਰੇ, ਉਹ ਕਾਨੂੰਨ ਬਣਾਉਣ ਤੋਂ ਪਹਿਲਾਂ ਉਸ ਦੇ ਬਾਰੇ ਬੜੇ ਹੀ ਸੁੱਚਜੇ ਤੇ ਡੂੰਘੇ ਤਰੀਕੇ ਨਾਲ ਘੋਖ ਹੋਵੇ ਅਤੇ ਉਸ ਘੋਖ ਵਿਚ ਪਾਰਟੀਸਿਪੇਸ਼ਨ ਹਰ ਤਰ੍ਹਾਂ ਦੇ ਮੈਂਬਰਾਂ ਦੀ ਹੋਵੇ । ਡਿਸਕਸ਼ਨ ਤੋਂ ਬਾਅਦ ਜੋ ਕੁਝ ਉਸ ਦੇ ਵਿਚ ਡਾਈਮੈਂਟ ਹੋਵੇ, ਉਸ ਨੂੰ ਕਨਸਿਡਰ ਕਰਕੇ ਕਾਨੂੰਨ

**Not recorded as ordered by the Chair.

ਬਣਾਇਆ ਜਾਵੇ । ਹਿੰਦੁਸਤਾਨ ਵਿਚ ਸਾਡੀ ਡੈਮੋਕਰੇਸੀ ਦੀ ਬਦਕਿਸਮਤੀ ਰਹੀ ਕਿ ਕਾਂਗਰਸ ਵਿਚ ਇਕ ਐਸਾ ਕਲਚਰ ਆਇਆ ਜਿਸ ਨਾਲ ਕਿ ਰੂਲਿੰਗ ਪਾਰਟੀ ਦੇ ਕੁਝ ਨੁਮਾਇੰਦੇ ਬੈਠ ਕੇ ਕਾਨੂੰਨ ਬਣਾ ਦਿੰਦੇ ਰਹੇ । ਬਹੁਮਤ ਦੇ ਸਿਰ ਤੇ ਹਾਊਸ ਵਿਚ ਉਸ ਨੂੰ ਹਾਂ-ਹਾਂ ਕਰਕੇ ਪਾਸ ਕਰਦੇ ਰਹੇ । ਇਥੋਂ ਤੱਕ ਵੀ ਵੇਖਣ ਵਿਚ ਆਉਂਦਾ ਹੈ ਕਿ ਕਈ ਦਫਾ ਪਾਸ ਕਰਨ ਵਾਲੇ ਮੈਂਬਰ ਸਾਹਿਬਾਨ ਤੋਂ ਬਾਹਰ ਜਾ ਕੇ ਪੁੱਛਿਆ ਜਾਵੇ ਕਿ ਪਾਸ ਕੀ ਕਰਕੇ ਆਏ ਹੋ ਤਾਂ ਉਹ ਉਸਦੀ ਡੀਟੇਲ ਤੋਂ ਵਾਕਫ ਨਹੀਂ ਸਨ ਹੁੰਦੇ । ਅੱਜ ਜਿਹੜਾ ਕਾਨੂੰਨ ਬਣਾਉਣ ਚੱਲੇ ਹਾਂ ਇਹ, ਸਪੀਕਰ ਸਾਹਿਬ, ਬਹੁਤ ਜ਼ਰੂਰੀ ਹੈ, ਇਸ ਦੀ ਬਹੁਤ ਅਹਿਮੀਅਤ ਹੈ । ਜੇ ਤਾਂ ਸਿਰਫ ਇਸ ਕਾਨੂੰਨ ਨੂੰ ਇਕ ਕਮਿਸ਼ਨ ਬਣਾ ਕੇ ਉਸ ਦੇ 7-8 ਬੰਦੇ ਫੜ ਕੇ ਚੇਅਰਪਰਸਨ ਨਾਮਜ਼ਦ ਕਰਨ ਅਤੇ ਉਨ੍ਹਾਂ ਨੂੰ ਦਫਤਰ ਅਤੇ ਕੋਠੀ ਦੇਣ ਤੱਕ ਹੀ ਸੀਮਤ ਹੈ, ਜੇ ਕਾਨੂੰਨ ਦੀ ਮਨਸ਼ਾ ਇਹ ਹੈ ਤਾਂ ਫਿਰ ਮੈਂ ਕੋਈ ਗੱਲ ਕਹਿਣੀ ਪਸੰਦ ਨਹੀਂ ਕਰਾਂਗਾ । ਜੇ ਕਾਨੂੰਨ ਬਣਾਉਣ ਦਾ ਮਕਸਦ ਇਹ ਹੈ ਕਿ ਔਰਤਾਂ ਪ੍ਰਤੀ ਹੋ ਰਹੀਆਂ ਦਿਨ-ਬ-ਦਿਨ ਜ਼ਿਆਦਤੀਆਂ ਲਈ ਉਨ੍ਹਾਂ ਦੇ ਲਈ ਕੋਈ ਸਾਰ ਲੈਣ ਵਾਲੀ ਇੰਸਟੀਚਿਊਸ਼ਨ ਬਣੇ ਤਾਂ ਸਭ ਤੋਂ ਪਹਿਲਾਂ ਮੇਰੀ ਤੁਹਾਨੂੰ ਇਹ ਬੇਨਤੀ ਹੋਵੇਗੀ ਕਿ ਇਸ ਨੂੰ ਏਨੀ ਛੇਤੀ ਪਾਸ ਨਹੀਂ ਕਰਨਾ ਚਾਹੀਦਾ । ਇਸ ਨੂੰ ਹਾਊਸ ਦੀ ਸਿਲੈਕਟ ਕਮੇਟੀ ਅੱਗੇ ਪੇਸ਼ ਕਰਨਾ ਚਾਹੀਦਾ ਹੈ ਜਿੱਥੇ ਡੀਟੇਲ ਵਿੱਚ ਇਸ ਤੇ ਬਹਿਸ ਹੋਵੇ, ਡਿਸਕਸ਼ਨ ਹੋਵੇ ਅਤੇ ਇਸ ਵਿੱਚ ਪੂਰੀ ਘੋਖ ਹੋਣ ਤੋਂ ਬਾਅਦ ਇਸ ਬਿਲ ਨੂੰ ਕਾਨੂੰਨ ਦੀ ਸ਼ੇਪ ਦਿੱਤੀ ਜਾਵੇ । ਇਹ ਮੈਨੂੰ ਪਤਾ ਨਹੀਂ ਕਿ ਅੱਜ ਕੀ ਮਜਬੂਰੀ ਸੀ ਕਿ 15-20 ਸਫਿਆਂ ਦਾ ਐਕਟ ਅੱਜ ਸਵੇਰੇ ਮੈਨੂੰ ਮੇਰੀ ਟੇਬਲ ਤੇ ਮਿਲਿਆ ਹੈ । ਅੱਧੇ ਸਫੇ ਦੀ ਇਸ ਦੇ ਨਾਲ ਅਮੈਂਡਮੈਂਟ ਸੀ । ਠੀਕ ਹੈ, ਅਮੈਂਡਮੈਂਟ ਤੇ ਉਸੇ ਵੇਲੇ ਪੜ੍ਹ ਕੇ ਉਸ ਤੇ ਗੱਲ ਕੀਤੀ ਜਾ ਸਕਦੀ ਹੈ । ਫਿਰ ਇਸ ਗੱਲ ਦਾ ਮਜ਼ਾਕ ਨਹੀਂ ਬਣੇਗਾ ਕਿ ਲੈਜਿਸਲੇਚਰ ਵਿਜ਼ਡਮ ਹੈ । ਅਸੀਂ 15 ਸਫਿਆਂ ਤੇ ਪੰਜ ਮਿੰਟ ਵਿੱਚ ਨਜ਼ਰ ਮਾਰ ਕੇ ਉਸ ਨੂੰ ਕਾਨੂੰਨ ਦੀ ਸ਼ੇਪ ਦੇ ਰਹੇ ਹਾਂ, ਮੈਂ ਇਸ ਤਰ੍ਹਾਂ ਸਮਝਦਾ ਹਾਂ ਕਿ ਇਸ ਸਿਸਟਮ ਦੇ ਨਾਲ ਇਹ ਇਕ ਬਹੁਤ ਵੱਡਾ ਮਜ਼ਾਕ ਕਰ ਰਹੇ ਹਾਂ ਔਰ ਪਿਛਲੀ ਸਰਕਾਰ ਨੂੰ ਅੱਜ ਅਸੀਂ ਕਰਿਟੀਸਾਈਜ਼ ਕਰਦੇ ਰਹੇ ਕਿ ਉਸ ਪਾਰਟੀ ਦੇ ਵਿੱਚ ਇਨਰ ਡੈਮੋਕਰੇਸੀ ਨਾਂ ਦੀ ਕੋਈ ਚੀਜ਼ ਨਹੀਂ ਸੀ । ਆਵਾਜ਼ ਉਪਰੋਂ ਆਉਂਦੀ ਸੀ ਔਰ ਥੱਲੇ ਵਾਲੇ ਬਾਹਾਂ ਖੜ੍ਹੀਆਂ ਕਰ ਦਿੰਦੇ ਸੀ ਔਰ ਕਾਨੂੰਨ ਪਾਸ ਹੋ ਜਾਂਦਾ ਸੀ ।

**ਸ਼੍ਰੀ ਸਪੀਕਰ :** ਇਹ ਗਰੇਵਾਲ ਸਾਹਿਬ ਤੁਹਾਨੂੰ ਪਿਛਲੇ ਹਫਤੇ ਵੰਡ ਦਿੱਤਾ ਗਿਆ ਸੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਨੂੰ ਤਾਂ ਇਹ ਅੱਜ ਹੀ ਮੇਰੇ ਟੇਬਲ ਤੇ ਮਿਲਿਆ ਹੈ ਜੀ । ਕੱਲ੍ਹ ਮੈਂ ਹੈ ਨਹੀਂ ਸੀ ।

**ਸ਼੍ਰੀ ਸਪੀਕਰ :** ਵੈਸੇ ਇਹ ਦਿੱਤਿਆਂ ਨੂੰ ਇਕ ਹਫਤਾ ਹੋ ਗਿਆ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਨੂੰ ਇਸ ਬਾਰੇ ਪਤਾ ਨਹੀਂ । ਹੋ ਸਕਦਾ ਹੈ ਕਿ ਇਹ ਕੱਲ੍ਹ ਆ ਗਿਆ ਹੋਵੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਇਸ ਤੇ ਬਹਿਸ ਹੋਣੀ ਚਾਹੀਦੀ ਹੈ ਔਰ ਇਸ ਵਾਸਤੇ ਕਮੇਟੀ ਬਣਨੀ ਚਾਹੀਦੀ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਅੱਜ ਜ਼ਰੂਰਤ ਕਿਸ ਚੀਜ਼ ਦੀ ਹੈ ? ਅੱਜ ਅਸੀਂ ਜਿੰਨੇ ਮਰਜ਼ੀ ਕਾਨੂੰਨ ਬਣਾ ਲਈਏ, ਅੱਜ ਅਸੀਂ ਜਿੰਨੇ ਮਰਜ਼ੀ ਅਹਿਮ ਫੈਸਲੇ ਕਰ ਲਈਏ, ਅੱਜ ਅਸੀਂ ਜਿੰਨੇ ਮਰਜ਼ੀ ਚੰਗੇ ਅਤੇ ਲੋਕ-ਪੱਖੀ ਫੈਸਲੇ ਕਰ ਲਈਏ, ਅੱਜ ਇਕ ਸਭ ਤੋਂ ਵੱਡੀ ਜ਼ਰੂਰਤ ਇਹ ਹੈ ਕਿ ਇੰਡੀਵਿਜੂਅਲ ਆਉਂਦੇ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਰਹਿੰਦੇ ਹਨ, ਜਾਂਦੇ ਰਹਿੰਦੇ ਹਨ । ਲੋਕ ਸਰਕਾਰਾਂ ਦੀ ਪਛਾਣ ਇੰਡਵਿਜੂਅਲ ਕਰਦੇ ਹਨ । ਮੈਂ ਉਸ ਨਾਲ ਸਹਿਮਤ ਨਹੀਂ ਕਿ ਅਕਾਲੀ ਦਲ ਦੀ ਜਦੋਂ ਸਰਕਾਰ ਪਾਵਰ ਵਿੱਚ ਹੋਵੇ, ਅਕਾਲੀ ਦਲ ਇਸ ਗੱਲ ਲਈ ਗਵਾਹ ਹੈ ਕਿ ਪੰਜ ਪ੍ਰਧਾਨ ਮੈਂਬਰਾਂ ਨੂੰ ਇਹ ਮਾਣ ਦਿੰਦਾ ਹੈ ਅਤੇ ਉਨ੍ਹਾਂ ਦਾ ਸਤਿਕਾਰ ਕਰਦਾ ਹੈ ਅਤੇ ਬਿਲ ਪਾਸ ਕਰਨ ਲੱਗਿਆਂ ਅਕਾਲੀ ਦਲ ਦੀ ਸਰਕਾਰ ਬਿਨਾਂ ਕਿਸੇ ਬਹਿਸ ਦੇ, ਬਿਨਾਂ ਕਿਸੇ ਡੀਬੇਟ ਦੇ ਇਸ ਬਿਲ ਨੂੰ ਕਾਨੂੰਨ ਬਣਾ ਦੇਵੇ, ਇਹ ਅਕਾਲੀ ਦਲ ਦੀ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ । ਅਸੀਂ ਪਿਛਲਿਆਂ ਦੀ ਮੁਖਾਲਫਤ ਕਰਦੇ ਹਾਂ । ਅੱਜ ਸਾਡੇ ਲਈ ਸਭ ਤੋਂ ਵੱਡੀ ਜ਼ਰੂਰੀ ਗੱਲ ਇਹ ਹੈ ਕਿ ਆਉਣ ਵਾਲੀਆਂ ਚੋਣਾਂ ਵਿਚ ਇਸ ਗੱਲ ਕਰਕੇ ਬਿਲ ਪਾਸ ਕਰੋ ਕਿ ਅਸੀਂ ਲੋਕਾਂ ਨੂੰ ਕਹੀਏ ਕਿ ਬੀਬੀਆਂ ਅਤੇ ਬੱਚੀਆਂ ਲਈ ਇਹ ਗੱਲ ਕਰਕੇ ਵਿਖਾਈ ਹੈ । ਅਸੀਂ ਲੋਕਾਂ ਨੂੰ ਜਾ ਕੇ ਇਹ ਸੰਦੇਸ਼ ਦੇਣ ਵਿਚ ਕਾਮਯਾਬ ਨਹੀਂ ਹੋਵਾਂਗੇ ਕਿ ਅਸੀਂ ਪੁਰਾਣੀਆਂ ਪਾਈਆਂ ਹੋਈਆਂ ਲੀਹਾਂ ਨੂੰ ਬੰਦ ਕਰਕੇ ਡੈਮੋਕਰੇਸੀ ਨੂੰ ਦੁਬਾਰਾ ਜ਼ਿੰਦਾ ਕਰਕੇ ਡਿਸਕਸ਼ਨ ਅਤੇ ਡਿਬੇਟ ਨੂੰ ਪ੍ਰਥਮ ਸਥਾਨ ਦੇ ਕੇ, ਵਿਚਾਰਾਂ ਦਾ ਹੱਕ ਬਹਾਲ ਕਰਕੇ, ਹਰ ਇਕ ਦੇ ਵਿਚਾਰ ਸੁਣ ਕੇ ਮਾਣ ਅਤੇ ਸਨਮਾਨ ਕਰਕੇ ਫੈਸਲੇ ਲੈਣ ਵਾਲੇ ਹਾਂ ਤਾਂ ਫਿਰ ਸਾਡੀ ਹਾਲਤ ਵੀ ਇਹੀ ਹੋਵੇਗੀ । ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਬਿਲ ਦੇ ਵਿਚ ਜੋ ਕਮਿਸ਼ਨ ਦਾ ਕਾਂਸਟੀਚਿਊਸ਼ਨ ਹੈ, ਉਸ ਦੇ ਵਿਚ ਲਿਖਿਆ ਹੈ ਕਿ ਚੇਅਰਪਰਸਨ ਹੋਏਗਾ ਔਰ ਚੇਅਰਪਰਸਨ ਦੇ ਨਾਲ 6 ਗੈਰ-ਸਰਕਾਰੀ ਮੈਂਬਰ ਨਾਮਜ਼ਦ ਕੀਤੇ ਜਾਣਗੇ । ਪਹਿਲੀ ਗੱਲ ਹੀ ਉਸ ਦੇ ਵਿਚ ਇਕ ਲਫਜ਼ ਬਹੁਤ ਵੱਡੀ ਜ਼ਿਆਦਤੀ ਹੈ ਬੀਬੀਆਂ ਅਤੇ ਬੱਚੀਆਂ ਲਈ । ਮੇਰਾ ਖਿਆਲ ਸੀ ਕਿ ਮੇਰੀ ਭੈਣ ਲਕਸ਼ਮੀ ਕਾਂਤਾ ਚਾਵਲਾ ਜੀ ਇਸ ਗੱਲ ਨੂੰ ਕਹਿਣਗੇ ਕਿ ਕਮਿਸ਼ਨ ਵਿਚ 6 ਗੈਰ-ਸਰਕਾਰੀ ਮੈਂਬਰਾਂ ਤੋਂ ਵੱਧ ਮੈਂਬਰ ਨਹੀਂ ਹੋਣਗੇ ਜਿਨ੍ਹਾਂ ਵਿਚ ਤਰਜੀਹ ਇਸਤਰੀਆਂ ਨੂੰ ਦਿੱਤੀ ਜਾਵੇਗੀ ਜਿਸ ਦਾ ਕਲੀਅਰ ਮਤਲਬ ਹੈ ਕਿ ਕਮਿਸ਼ਨ ਦੇ ਕਾਂਸਟੀਚਿਊਸ਼ਨ ਲਈ ਗੌਰਮਿੰਟ ਲਈ ਇਹ ਕੋਈ ਮੈਨਡੇਟਰੀ ਨਹੀਂ ਹੈ ਕਿ ਲੇਡੀਜ਼ ਹੀ ਉਸ ਦੀਆਂ ਮੈਂਬਰ ਹੋਣ । ਉਹ ਕਹਿ ਦੇਣ ਕਿ ਸੂਟੇਬਲ ਲੇਡੀ ਨਹੀਂ ਲੱਭੀ, ਇਸ ਕਰਕੇ ਅਸੀਂ ਮਰਦ ਦਾ ਕਮਿਸ਼ਨ ਬਣਾ ਰਹੇ ਹਾਂ । ਕਮਿਸ਼ਨ ਇਸਤਰੀਆਂ ਦਾ ਹੋਵੇ ਪਰ ਉਸਦਾ ਚੇਅਰਪ੍ਰਸਨ ਜਾਂ ਮੁਖੀ ਇਕ ਮਰਦ ਹੋਵੇ, ਇਸ ਤਰ੍ਹਾਂ ਇਸ ਦੀ ਕਾਂਸਟੀਚਿਊਸ਼ਨ ਵਿਚ ਇਹ ਬੜਾ ਵੱਡਾ ਨੁਕਸ ਹੈ । ਇਸ ਦੇ ਪਹਿਲੇ ਪੈਰ੍ਹੇ ਵਿਚ ਜਿਥੇ ਗੈਰ-ਸਰਕਾਰੀ ਮੈਂਬਰਾਂ ਦੀ ਕਲਾਜ਼ ਹੈ, ਮੈਂ ਉਥੇ ਇਹ ਤਰਮੀਮ ਕਰਨਾ ਚਾਹਾਂਗਾ ਅਤੇ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜੇਕਰ ਤਾਂ ਫੈਸਲਾ ਉਨ੍ਹਾਂ ਦੇ ਹੱਥ ਵਿਚ ਹੈ ਤਾਂ ਉਹ ਆਪਣੀ ਲਿਆਕਤ ਦਾ ਸਬੂਤ ਦਿਖਾਉਂਦੇ ਹੋਏ ਇਸ ਗੱਲ ਨੂੰ ਤੁਰੰਤ ਯਕੀਨੀ ਬਣਾਉਣ ਕਿ 6 ਗੈਰ-ਸਰਕਾਰੀ ਮੈਂਬਰਾਂ ਵਿਚੋਂ ਚਾਰ ਮੈਂਬਰ ਇਸਤਰੀਆਂ ਹੋਣਗੀਆਂ ਅਤੇ ਉਹ ਪੱਕੇ ਮੈਂਬਰ ਹੋਣਗੀਆਂ ਅਤੇ ਉਨ੍ਹਾਂ ਦੀ ਗਿਣਤੀ ਨੂੰ ਘਟਾਇਆ ਨਹੀਂ ਜਾਵੇਗਾ । ਦੋ ਮੈਂਬਰ ਦੂਸਰੇ ਲਏ ਜਾ ਸਕਦੇ ਹਨ । ਜੇਕਰ ਇਸ ਬਿਲ ਪ੍ਰਤੀ ਸਰਕਾਰ ਅਤੇ ਮਹਿਕਮਾ ਸਿਨਸੀਅਰ ਹੈ ਤਾਂ ਜ਼ਰੂਰ ਤਰਮੀਮ ਕਰਨੀ ਚਾਹੀਦੀ ਹੈ । ਜੇਕਰ ਫੈਸਲਾ ਮੰਤਰੀ ਜੀ ਨੇ ਨਹੀਂ ਕਰਨਾ ਅਤੇ ਕੈਬਨਿਟ ਕੋਲੋਂ ਕਰਾਉਣਾ ਹੈ ਜਾਂ ਸੀ.ਐਮ. ਸਾਹਿਬ ਕੋਲੋਂ ਹੀ ਕਰਾਉਣਾ ਹੈ ਤਾਂ ਮੈਂ ਬੇਨਤੀ ਕਰਦਾ ਹਾਂ ਕਿ ਇਸ ਚੀਜ਼ ਨੂੰ ਡੈਫਰ ਕੀਤਾ ਜਾਵੇ । ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਇਸ ਬਾਰੇ ਬੋਲਦਿਆਂ ਕਿਹਾ ਹੈ ਕਿ ਡੀ.ਜੀ.ਪੀ. ਨੂੰ ਇਸ ਦਾ ਮੈਂਬਰ ਰੱਖਿਆ ਗਿਆ ਹੈ । ਅੱਜ ਪੰਜਾਬ ਵਿਚ ਡੀ.ਜੀ.ਪੀਜ਼. ਦੀ ਗਿਣਤੀ 16 ਹੈ । ਉਨ੍ਹਾਂ 16 ਵਿਚੋਂ ਕਿਹੜਾ ਡੀ.ਜੀ.ਪੀ. ਇਸ ਦਾ ਮੈਂਬਰ ਹੋਵੇਗਾ । ਜੇਕਰ ਇਹ ਮੰਨ ਲਈਏ ਕਿ ਪੰਜਾਬ ਪੁਲਿਸ ਦਾ ਮੁਖੀ ਮੈਂਬਰ ਹੋਵੇਗਾ ਤਾਂ ਇਹ ਜ਼ਰੂਰ ਕਲੈਰੀਫਾਈ ਕਰ ਦੇਣਾ ਚਾਹੀਦਾ ਹੈ ਤਾਂ ਜੋ ਬਾਅਦ ਵਿਚ ਕੋਈ ਕਨਫਿਊਜ਼ਨ ਕਰੀਏਟ ਨਾ ਹੋਵੇ । ਇਸ ਤਰ੍ਹਾਂ ਦੇ ਜਿਹੜੇ ਕਮਿਸ਼ਨ ਹੁੰਦੇ ਹਨ, ਉਨ੍ਹਾਂ ਵਿਚ ਜਿਹੜੀਆਂ ਇਨਵੈਸਟੀਗੇਟਿੰਗ ਏਜੰਸੀਆਂ ਹਨ, ਜੇਕਰ ਉਨ੍ਹਾਂ ਨੂੰ ਵਿਚ ਇਨਵਾਲਵ ਕਰ ਲਈਏ ਤਾਂ ਫਿਰ ਕਮਿਸ਼ਨ ਦਾ ਪਰਪਜ਼ ਨੀਗੇਟ

ਹੋ ਜਾਂਦਾ ਹੈ ਅਤੇ ਕੋਈ ਵੀ ਪਰਪਜ਼ਫੁੱਲ ਗੱਲ ਨਹੀਂ ਨਿਕਲਦੀ । ਜੇਕਰ ਪੁਲਿਸ ਦੇ ਸਹਿਯੋਗ ਨਾਲ ਹੀ ਕਮਿਸ਼ਨ ਨੇ ਫੈਸਲੇ ਕਰਨੇ ਹਨ ਤਾਂ ਪੁਲਿਸ ਕੋਲ ਤਾਂ ਪਹਿਲੀਆਂ ਹੀ ਬੜੀਆਂ ਧਾਰਾਵਾਂ ਆਈ.ਪੀ.ਸੀ. ਤੇ ਸੀ.ਪੀ.ਸੀ. ਅਧੀਨ ਹਨ ਅਤੇ ਪੁਲਿਸ ਉਨ੍ਹਾਂ ਦੁਆਰਾ ਹੀ ਇਸਤਰੀਆਂ ਅਤੇ ਬੱਚੀਆਂ ਨੂੰ ਇਨਸਾਫ ਦਿਵਾ ਸਕਦੀ ਹੈ । ਡੀ.ਜੀ.ਪੀ. ਦਾ ਇਸ ਬਿਲ ਵਿਚ ਮੈਂਬਰ ਵਜੋਂ ਪਰੈਜ਼ੈਂਟ ਹੋਣਾ ਇਸ ਬਿਲ ਦੀ ਵੈਰੀ ਅਸੈਂਸ ਦੇ ਅਗੇਂਸਟ ਹੈ । ਇਸ ਬਿਲ ਨੂੰ ਲਿਆਉਣ ਲਈ ਜਿਹੜੀ ਪ੍ਰਥਾ ਹੈ ਉਸ ਬਾਰੇ ਮੈਂ ਕਹਿਣਾ ਚਾਹਾਂਗਾ ਕਿ ਜੋ ਵੀ ਕਮਿਸ਼ਨ ਬਣਦੇ ਹਨ ਉਨ੍ਹਾਂ ਦਾ ਮਕਸਦ, ਕਿਉਂਕਿ ਬੁੱਢੇ ਬੱਬਰ ਸ਼ੇਰ ਬਿਨਾਂ ਦੰਦਾਂ ਦੇ ਹੁੰਦੇ ਹਨ ਜੇਕਰ ਕਮਿਸ਼ਨ ਕੋਲ ਕੋਈ ਅਖਤਿਆਰਾਤ ਹੀ ਨਾ ਹੋਣ ਅਤੇ ਉਨ੍ਹਾਂ ਨੇ ਕੇਵਲ ਸੁਝਾਓ ਹੀ ਦੇਣੇ ਹੋਣ, ਕੋਈ ਸਜ਼ਾ ਦੇਣ ਦੀ ਪਾਵਰ ਨਾ ਹੋਵੇ, ਤਾਂ ਅਜਿਹੇ ਕਮਿਸ਼ਨ ਪਹਿਲਾਂ ਵੀ ਕਈ ਬਣੇ ਹਨ, ਅਤੇ ਅੱਗੇ ਨੂੰ ਵੀ ਬਣਨਗੇ ਪ੍ਰੰਤੂ ਉਨ੍ਹਾਂ ਦਾ ਕੋਈ ਵੀ ਪਰਪਜ਼ਫੁੱਲ ਰਿਜ਼ਲਟ ਨਹੀਂ ਨਿਕਲੇਗਾ, ਕੋਈ ਵੀ ਚੰਗੀ ਗੱਲ ਨਹੀਂ ਨਿਕਲੇਗੀ । ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ । ਸੈਂਟਰ ਵਿਚ ਹਿਊਮਨ ਰਾਈਟਸ ਕਮਿਸ਼ਨ ਬਣਾਇਆ ਗਿਆ । ਅਸੀਂ ਵੀ ਆਉਂਦੇ ਸਾਰ ਹੀ ਸਟੇਟ ਦਾ ਹਿਊਮਨ ਰਾਈਟਸ ਕਮਿਸ਼ਨ ਬਣਾ ਦਿੱਤਾ ਪਰ ਉਸ ਕੋਲ ਕੋਈ ਵੀ ਪਾਵਰ ਨਹੀਂ । ਪੁਲਿਸ ਨੇ ਇਕ ਆਦਮੀ ਦੀਆਂ ਲੱਤਾਂ ਤੋੜ ਦਿਤੀਆਂ ਅਤੇ ਕਮਿਸ਼ਨ ਨੇ ਕਹਿ ਦਿੱਤਾ ਕਿ 25,000/- ਰੁਪਏ ਕੰਪਨਸੇਸ਼ਨ ਦੇ ਦਿਓ; ਕੀ ਇਸ ਤਰ੍ਹਾਂ ਦੀ ਪਾਵਰ ਨਾਲ ਕਮਿਸ਼ਨ ਕੋਈ ਪਰਪਜ਼ਫੁੱਲ ਡਿਊਟੀ ਨਿਭਾ ਸਕਦਾ ਹੈ, ਇਸ ਦਾ ਉਤਰ 'ਨਾਂਹ' ਵਿਚ ਹੈ । ਕਮਿਸ਼ਨ ਕੋਲ ਪਾਵਰ ਹੋਣੀ ਚਾਹੀਦੀ ਹੈ, ਸਜ਼ਾ ਦੇਣ ਦੀ ਤਾਕਤ ਹੋਣੀ ਚਾਹੀਦੀ ਹੈ । ਜੇਕਰ ਪਾਵਰ ਨਹੀਂ ਮਿਲਣੀ, ਸਜ਼ਾ ਦੇਣ ਦਾ ਹੱਕ ਨਹੀਂ ਮਿਲਣਾ ਤਾਂ ਕੇਵਲ ਇਹ ਐਕਸਰਸਾਈਜ਼-ਇਨ-ਫਿਊਟੈਲਟੀ ਹੋਵੇਗੀ, ਜਿਸ ਨਾਲ ਕੇਵਲ ਇਕ ਭਰਮ ਕ੍ਰੀਏਟ ਕਰਨਾ ਹੁੰਦਾ ਹੈ । ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਹ ਵਧੀਆ ਲਿਆਂਦਾ ਗਿਆ ਹੈ । ਮੈਂ ਇਹ ਪੁੱਛਣਾ ਚਾਹਾਂਗਾ ਕਿ ਇਸ ਸਮੇਂ ਵੀ ਕਮਿਸ਼ਨ ਦਾ ਚੇਅਰਪਰਸਨ ਹੈ, ਉਸ ਦੇ ਵਿਚ ਸਰਕਾਰੀ ਮੈਂਬਰ ਵੀ ਹਨ, ਮੈਂਬਰ ਸਕੱਤਰ ਵੀ ਹੈ । ਇਸ ਲਈ ਕਮਿਸ਼ਨ ਨੇ ਪਿਛਲੇ ਤਿੰਨ ਸਾਲਾਂ ਵਿਚ ਜੋ ਰਿਜ਼ਲਟ ਕੱਢੇ ਹਨ, ਉਨ੍ਹਾਂ ਬਾਰੇ ਵੀ ਦੱਸਿਆ ਜਾਵੇ । ਸਪੀਕਰ ਸਾਹਿਬ, ਮੇਰਾ ਖਦਸ਼ਾ ਇਹ ਹੈ ਕਿ ਇਕ ਪਾਸੇ ਤਾਂ ਅਸੀਂ ਬਜਟ ਪੇਸ਼ ਕਰਨ ਲੱਗਿਆਂ ਇਹ ਕਹਿ ਦਿੰਦੇ ਹਾਂ ਕਿ ਅਸੀਂ ਸਿਸਟਮ ਨੂੰ ਘਟਾਵਾਂਗੇ ਅਤੇ ਅਸੀਂ ਉਹ ਕਾਰਪੋਰੇਸ਼ਨਾਂ ਵਗੈਰਾ ਬੰਦ ਕਰਾਂਗੇ ਜਿਹੜੀਆਂ ਕਿ ਨਾਫਾਇਦੇ ਵਾਲੀਆਂ ਹਨ ਪਰ ਦੂਸਰੇ ਪਾਸੇ ਅਸੀਂ ਆਪ ਹੀ ਨਵੀਆਂ ਇੰਸਟੀਚਿਊਸਨਜ਼ ਕ੍ਰੀਏਟ ਕਰੀ ਜਾ ਰਹੇ ਹਾਂ । ਸਪੀਕਰ ਸਾਹਿਬ, ਮੈਂ ਪੁੱਛਣਾ ਚਾਹਾਂਗਾ ਕਿ ਇਸ ਕਮਿਸ਼ਨ ਦੀ ਨੈਸੈਸਟੀ ਜਾਂ ਹਿਸਟਰੀ ਕੀ ਹੈ ? ਇਸ ਉਤੇ ਡਿਬੇਟ ਕਦੋਂ ਹੋਈ ਸੀ ? ਜਦੋਂ ਚੰਗੇ ਦੇਸ਼ਾਂ ਵਿਚ ਜਿਥੇ ਕਿ ਜਮਹੂਰੀਅਤ ਦੀ ਕਦਰ ਹੁੰਦੀ ਹੈ, ਕੋਈ ਵੀ ਨਵਾਂ ਕਾਨੂੰਨ ਲੋਕਾਂ ਦੇ ਹਿਤਾਂ ਦਾ ਬਣਾਉਣਾ ਹੋਵੇ ਤਾਂ ਉਨ੍ਹਾਂ ਵਿੱਚ ਸੈਮੀਨਾਰ ਹੁੰਦੇ ਹਨ, ਡਿਸਕਸ਼ਨਜ਼ ਹੁੰਦੀਆਂ ਹਨ, ਉਨ੍ਹਾਂ ਵਿਚ ਡਿਬੇਟਸ ਹੁੰਦੀਆਂ ਹਨ, ਜਿੱਥੇ ਕਾਨੂੰਨ ਪ੍ਰਤੀ ਹਮਦਰਦ ਲੋਕ ਜਾ ਕੇ ਆਪਣੇ ਮਨ ਦੀਆਂ ਭਾਵਨਾਵਾਂ ਰੱਖਦੇ ਹਨ । ਫਿਰ ਉਨ੍ਹਾਂ ਸਾਰੀਆਂ ਡਿਸਕਸ਼ਨਜ਼ ਅਤੇ ਡਿਬੇਟਸ ਤੋਂ ਬਾਅਦ, ਸਰਕਾਰਾਂ ਸਾਰੰਸ਼ ਕੱਢ ਕੇ ਨਵਾਂ ਕਾਨੂੰਨ ਬਣਾਉਂਦੀਆਂ ਹਨ । ਮੈਂ ਜ਼ਿਆਦਾ ਗੱਲਾਂ ਵਿਚ ਨਾ ਜਾਂਦਾ ਹੋਇਆ ਇਹੀ ਕਹਾਂਗਾ ਕਿ ਮੈਂ ਇਸ ਬਿਲ ਦੇ ਸਾਰੇ ਪੰਨੇ ਤਾਂ ਨਹੀਂ ਪੜ੍ਹ ਸਕਿਆ ਪਰ ਜਿੰਨੇ ਕੁ ਪੜ੍ਹ ਸਕਿਆ ਹਾਂ, ਉਨ੍ਹਾਂ ਤੋਂ ਮੈਨੂੰ ਇਹ ਸਮਝ ਨਹੀਂ ਆਈ ਕਿ ਇਹ ਬਿਲ ਮੂਵ ਕਰਕੇ ਸਰਕਾਰ ਇਸ ਵਿਚੋਂ ਕੀ ਅਚੀਵ ਕਰਨਾ ਚਾਹੁੰਦੀ ਹੈ । ਜਿਹੜੀ ਗੱਲ ਇਹ ਅੱਜ ਤੱਕ ਅਚੀਵ ਨਹੀਂ ਕਰ ਸਕੇ, ਇਹ ਨਵਾਂ ਕਾਨੂੰਨ ਬਣਾ ਕੇ ਕੀ ਨਵੀਂ ਅਚੀਵਮੈਂਟ ਕਰਨਗੇ ? ਮੇਰਾ ਖਿਆਲ ਸੀ ਕਿ ਜਦੋਂ ਮੰਤਰੀ ਜੀ ਇਹ ਬਿਲ ਹਾਊਸ ਵਿਚ ਪੇਸ਼ ਕਰਨਗੇ ਅਤੇ ਹਾਊਸ ਵਿਚ ਡੀਬੇਟ ਲਈ ਪੇਸ਼ ਕਰਨਗੇ ਤਾਂ ਉਸ ਤੋਂ ਪਹਿਲਾਂ ਥੋੜ੍ਹੀਆਂ ਜਿਹੀਆਂ ਗੱਲਾਂ ਕਹਿ ਕੇ ਇਸ ਬਿਲ ਨੂੰ ਪੇਸ਼ ਕਰਨ ਦੀ ਵਜ੍ਹਾ, ਮੌਜੂਦਾ

[ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ]

ਐਗਜ਼ਿਸਟਿੰਗ ਢਾਂਚੇ ਵਿਚ ਊਣਤਾਈਆਂ ਅਤੇ ਇਸ ਕਮਿਸ਼ਨ ਵਲੋਂ ਹੋਣ ਵਾਲੀਆਂ ਪ੍ਰਾਪਤੀਆਂ ਦਾ ਇਹ ਵੇਰਵਾ ਦੇਣਗੇ । ਮੇਰਾ ਖਿਆਲ ਸੀ ਕਿ ਇਹ ਵੀ ਦੱਸਣਗੇ ਕਿ ਪਿਛਲੇ ਸਾਲ ਇੰਨੇ ਹਜ਼ਾਰ ਕਰਾਈਮ ਅਗੇਂਸਟ ਵੂਮੈਨ ਹੋਏ, ਉਨ੍ਹਾਂ ਵਿਚ ਮੌਜੂਦਾ ਚੇਅਰਪਰਸਨ ਨੇ ਇੰਨਿਆਂ ਵਿੱਚ ਇੰਨੇ ਫੈਸਲੇ ਕਰਕੇ ਇਸਤਰੀ ਜਾਤੀ ਦੇ ਹਿੱਤਾਂ ਦੀ ਰੱਖਿਆ ਕੀਤੀ । ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਕਾਨੂੰਨ ਬਣਾ ਦਿਓ, ਪਰ ਮੈਂ ਫਿਰ ਵੀ ਕਹਿੰਦਾ ਹਾਂ ਕਿ ਇਥੇ ਆਉਣ ਵਾਲੀ ਔਰਤ ਨੂੰ ਕਮਿਸ਼ਨ ਕੋਲ ਇਨਸਾਫ਼ ਦੇਣ ਵਾਲੇ ਅਖਤਿਆਰ ਕੀ ਹਨ ? ਇਹ ਮੈਨੂੰ ਮੰਤਰੀ ਜੀ ਦੱਸ ਦੇਣ । ਉਹ ਇਕ ਰਿਪੋਰਟ ਦੇਵੇਗੀ, ਉਸ ਰਿਪੋਰਟ ਤੋਂ ਬਾਅਦ ਉਸ ਰਿਪੋਰਟ ਨੂੰ ਲਾਗੂ ਕੌਣ ਕਰਵਾਏਗਾ ? ਅੱਜ ਅਮਰੀਕਾ ਵਿਚ ਵੀ ਰੌਲਾ ਹੈ , ਅੱਜ ਹਰ ਡਿਵੈਲਪਡ ਕੰਟਰੀ ਵਿਚ ਵੀ ਸੈਕਚਅਲ ਹਰਾਸਮੈਂਟ ਦਾ ਰੌਲਾ ਹੈ, ਜਿਸ ਦੀ ਬੜੀ ਡੀਟੇਲਡ ਡੈਫੀਨੇਸ਼ਨ ਦਿੱਤੀ ਹੈ, ਉਸ ਨੂੰ ਡੀਫਾਈਨ ਕੀਤਾ ਹੈ ਵਰਕਿੰਗ ਵੂਮੈਨ ਨੂੰ ਪ੍ਰੋਟੈਕਟ ਕਰਨ ਲਈ । ਮੈਨੂੰ ਮੰਤਰੀ ਜੀ ਇਹ ਦੱਸ ਦੇਣ ਕਿ ਪੰਜਾਬ ਦੇ ਪਿਛਲੇ ਕਮਿਸ਼ਨ ਨੇ ਅਜਿਹੇ ਕਿੰਨੇ ਕੇਸਾਂ ਤੇ ਗੌਰ ਕੀਤਾ ਅਤੇ ਕੀ ਬਣਦੀਆਂ ਕਾਰਵਾਈਆਂ ਕੀਤੀਆਂ ? ਮੈਂ ਕਿਸੇ ਦੀ ਨਿੰਦਾ ਨਹੀਂ ਕਰਦਾ, ਪਰ ਪਿਛਲੇ ਕਮਿਸ਼ਨ ਦਾ ਇਤਿਹਾਸ ਗਵਾਹ ਹੈ ਕਿ ਇਨ੍ਹਾਂ ਨੇ ਕਿਹਾ ਕਿ ਡੀ.ਜੀ.ਪੀ. ਨੂੰ ਮੈਂਬਰ ਬਣਾ ਦਿੱਤਾ ਜਾਵੇ ਪਰ ਦੋ ਸੂਬਿਆਂ ਦੇ ਡੀ.ਜੀ.ਪੀ. ਔਰਤਾਂ ਤੇ ਜ਼ਿਆਦਤੀ ਕਰਨ ਵਾਲੇ ਅਫੈਸਾਂ ਵਿੱਚ ਆਪਣੇ ਆਪ ਕਟਿਹਰਿਆਂ ਵਿੱਚ ਖੜ੍ਹੇ ਹਨ । ਕੀ ਇਹ ਮਤਲਬ ਹੈ ਕਮਿਸ਼ਨ ਦਾ, ਉਨ੍ਹਾਂ ਨੂੰ ਇਥੇ ਬਿਠਾਉਣ ਦਾ ਮਕਸਦ ਕੀ ਹੈ ਜਾਂ ਇਹ ਇਸ ਗੱਲ ਦਾ ਇਹ ਸੁਨੇਹਾ ਦਿੰਦਾ ਹੈ ਕਿ ਅੱਜ ਜੇ ਕਿਸੇ ਸਟੇਟ ਵਿੱਚ ਪਾਵਰਫੁੱਲ ਅਫਸਰ ਹੈ ਤਾਂ ਉਹ ਡੀ.ਜੀ.ਪੀ. ਹੈ ਅਤੇ ਉਸ ਤੋਂ ਬਿਨਾਂ ਕੋਈ ਸਟੇਟ ਐਗਜ਼ਿਸਟ ਨਹੀਂ ਕਰਦੀ । ਜੇ ਇਸ ਚੀਜ਼ ਦਾ ਇਹ ਮੈਸੇਜ ਸਰਕਾਰ ਦੇਣਾ ਚਾਹੁੰਦੀ ਹੈ ਤਾਂ ਮੈਨੂੰ ਇਸ ਚੀਜ਼ ਦਾ ਕੋਈ ਇਤਰਾਜ਼ ਨਹੀਂ । ਮੈਂ ਸਮਝਦਾ ਹਾਂ ਕਿ ਜੇ ਕੋਈ ਕਮਿਸ਼ਨ ਹੈ, ਉਸਦੇ ਵਿਚ ਕੋਈ ਐਜੂਕੇਸ਼ਨਿਸਟ ਆਉਣਾ ਚਾਹੀਦਾ ਹੈ, ਉਸ ਦੇ ਵਿਚ ਆਊਟਸਟੈਂਡਿੰਗ ਜਰਨਲਿਸਟ ਆਉਣਾ ਚਾਹੀਦਾ ਹੈ, ਉਸ ਦੇ ਵਿਚ ਕੋਈ ਸਮਾਜ ਸੇਵਾਵਾਂ ਵਿੱਚ ਰੁਝੇ ਹੋਏ ਮਦਰ ਟੈਰੇਸਾ ਜਾਂ ਭਾਈ ਵੀਰ ਸਿੰਘ ਜੀ ਵਰਗੀਆਂ ਸਖਸ਼ੀਅਤਾਂ ਆਉਣੀਆਂ ਚਾਹੀਦੀਆਂ ਹਨ ਨਾ ਕਿ ਇਕ ਸਰਕਾਰੀ ਰੂਪ ਕਮਿਸ਼ਨ ਨੂੰ ਦੇ ਕੇ ਮੁੜ ਕੇ ਉਸਦੀ ਪ੍ਰਾਪਤੀ ਬਾਰੇ ਜਦੋਂ ਸਾਡੀ ਸਕਸੈਸਰ ਸਰਕਾਰ ਵਿਚਾਰ ਕਰੇਗੀ ਤਾਂ ਉਹ ਕਹਿਣਗੇ ਕਿ ਪਿਛਲੀ ਸਰਕਾਰ ਨੇ ਵੀ ਆਪਣੇ ਸੈਸ਼ਨ ਦੇ ਆਖਰੀ ਦਿਨ ਇਕ ਬਿਲ ਪਾਸ ਕਰਕੇ ਫਾਹਾ ਵੱਢ ਦਿਤਾ, ਉਸ ਤੇ ਡਿਸਕਸ਼ਨ ਨਹੀਂ ਹੋਈ, ਡਿਬੇਟ ਨਹੀਂ ਹੋਈ, ਉਸ ਤੇ ਗੱਲ ਨਹੀਂ ਸੁਣੀ ਗਈ, ਉਸ ਦੀਆਂ ਪ੍ਰਾਪਤੀਆਂ ਨਹੀਂ ਦੱਸੀਆਂ ਗਈਆਂ । ਮੈਂ ਆਪਣਾ ਦੂਸਰਾ ਸੁਝਾਓ ਇਹ ਦੇਵਾਂਗਾ ਕਿ ਇਸ ਬਿਲ ਦੇ ਵਿਚ ਜੋ ਕੰਸਟੀਚੂਸ਼ਨ ਆਫ ਕਮਿਸ਼ਨ ਦੇ ਵਿੱਚ ਡੀ.ਜੀ.ਪੀ. ਨੂੰ ਬਤੌਰ ਮੈਂਬਰ ਰੱਖਣ ਦੀ ਪ੍ਰਥਾ ਹੈ, ਉਸ ਨੂੰ ਮੰਤਰੀ ਜੀ ਨੂੰ ਬਿਲ ਪਾਸ ਕਰਾਉਣ ਤੋਂ ਪਹਿਲਾਂ ਹੀ ਰੱਦ ਕਰਾਉਣੀ ਚਾਹੀਦੀ ਹੈ । ਜੇ ਰੱਦ ਨਾ ਕਰਾਈ ਗਈ ਤਾਂ ਇਹ ਸੁਨੇਹਾ ਦੇਵੇਗੀ ਕਿ ਸਰਕਾਰ ਸਿਨਸੀਅਰ ਨਹੀਂ । ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬੜਾ ਲੀਗਲ ਫ਼ਰੈਟਰਨਿਟੀ ਦਾ ਤਜਰਬਾ ਹੈ । ਆਪਾਂ ਤੋਂ ਪਹਿਲੀ ਸਰਕਾਰ ਦੀਆਂ ਕੋਈ ਬਦਨਾਮੀਆਂ ਹੋਣ, ਮੈਂ ਉਨ੍ਹਾਂ ਵਿਚ ਨਹੀਂ ਪੈਂਦਾ, ਪਰ ਉਸ ਸਰਕਾਰ ਤੇ ਸਭ ਤੋ ਵੱਡਾ ਇਲਜ਼ਾਮ ਕੀ ਸੀ ਕਿ ਉਸ ਸਰਕਾਰ ਦੀ ਲਗਾਮ ਪੁਲਿਸ ਕੋਲ ਸੀ, ਬਿਊਰੋਕਰੇਸੀ ਕੋਲ ਨਹੀ ਸੀ । ਪੁਲਿਸ ਮੈਨੇਜ ਕਰਦੀ ਸੀ ਗਵਰਨੈਂਸ ਉਹ ਹੁੰਦੀ ਸੀ, ਜੋ ਪੁਲਿਸ ਚਾਹੁੰਦੀ ਸੀ । ਮੇਰਾ ਖਿਆਲ ਸੀ ਕਿ ਜਦ ਅਕਾਲੀ ਦਲ ਦੀ ਸਰਕਾਰ ਆਵੇਗੀ ਤਾਂ ਸਭ ਤੋਂ ਪਹਿਲਾਂ ਇਹ ਧੱਬਾ ਧੋਇਆ ਜਾਵੇਗਾ ਕਿ ਇਸ ਸਰਕਾਰ ਦੇ ਰਾਜ ਵਿੱਚ ਪੁਲਿਸ ਰਾਜ ਨਹੀਂ ਚੱਲੇਗਾ । ਇਹ ਝਲਕ ਇੱਕ ਬਹੁਤ ਵੱਡੀ ਮਿਸਾਲ ਹੈ ਕਿ ਪੁਲਿਸ ਰਾਜ ਦੇ ਪਰਛਾਵੇਂ ਵਿੱਚੋਂ ਅਸੀਂ ਵੀ ਪਿਛਲੇ ਚਾਰ ਸਾਲਾਂ ਦੌਰਾਨ ਨਹੀਂ ਨਿਕਲ ਸਕੇ । ਇਸ ਤੋਂ ਬਾਅਦ, ਸਪੀਕਰ ਸਾਹਿਬ, ਮੈਂ ਬਿਲ ਦੀਆਂ ਹੋਰ ਧਾਰਾਵਾਂ ਦੀ ਗੱਲ ਕਰਨੀ ਚਾਹੁੰਦਾ ਹਾਂ । ਮੈਂ ਇਥੇ ਇਕ

ਗੱਲ ਸਪਸ਼ਟ ਕਰਨੀ ਚਾਹੁੰਦਾ ਹਾਂ ਕਿ ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ ਕੋਲ ਜਦੋਂ ਪੰਜਾਬ ਦੀਆਂ ਹਜ਼ਾਰਾਂ ਅਣਪਛਾਤੀਆਂ ਲਾਸ਼ਾਂ ਦੇ ਸਸਕਾਰ ਦਾ ਕੇਸ ਗਿਆ ਤਾਂ ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ ਨੇ ਇਹ ਕਹਿ ਕੇ ਕੇਸ ਪਾਸੇ ਸੁੱਟ ਦਿੱਤਾ ਕਿ ਇੱਕ ਸਾਲ ਤੋਂ ਵੱਧ ਦਾ ਏਰੀਆ ਸਾਡੇ ਅਧਿਕਾਰ ਖੇਤਰ ਵਿੱਚ ਨਹੀਂ ਹੈ ਕਿ ਅਸੀਂ ਇਸ ਤੇ ਗੌਰ ਕਰ ਸਕੀਏ । 'ਏਸ਼ੀਅਨ ਏਜ' ਵਿੱਚ ਰਿਨਾਊਂਡ ਜਰਨਲਿਸਟ ਸਰਦਾਰ ਖੁਸ਼ਵੰਤ ਸਿੰਘ ਦਾ ਲੇਖ ਆਇਆ ਜਿਸ ਵਿੱਚ ਉਨ੍ਹਾਂ ਨੇ ਇਨ੍ਹਾਂ ਕਮਿਸ਼ਨਾਂ ਬਾਰੇ ਜ਼ਿਕਰ ਕੀਤਾ ਹੈ । ਉਨ੍ਹਾਂ ਨੇ ਡਿਬੇਟ ਵਿੱਚ ਡਿਸਕਸ ਕਰਦਿਆਂ ਕਿਹਾ ਹੈ.....

**ਸ਼੍ਰੀ ਸਪੀਕਰ :** ਤੁਸੀਂ ਇਸ ਬਿਲ ਬਾਰੇ ਗੱਲ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਇਸ ਬਾਰੇ ਹੀ ਗੱਲ ਕਰ ਰਿਹਾ ਹਾਂ । ਉਨ੍ਹਾਂ ਨੇ ਆਪਣੇ ਲੇਖ ਵਿੱਚ ਲਿਖਿਆ ਹੈ ਕਿ ਜਿਹੜੇ ਕਮਿਸ਼ਨ ਟੀਥਲੈਸ ਹੋਣਗੇ, ਬਿਨਾਂ ਦੰਦਾਂ ਤੋਂ ਹੋਣਗੇ, ਉਨ੍ਹਾਂ ਨੂੰ ਬਣਾਉਣਾ ਲੋਕਾਂ ਨਾਲ ਇੱਕ ਵੱਡਾ ਫਰਾਡ ਹੋਵੇਗਾ, ਲੋਕਾਂ ਨਾਲ ਇੱਕ ਬਹੁਤ ਵੱਡਾ ਧੋਕਾ ਹੋਵੇਗਾ ਅਤੇ ਆਪਣੇ ਆਪ ਨੂੰ ਖਿਆਲਾਂ ਦੀ ਦੁਨੀਆਂ ਵਿੱਚ ਰੱਖਣਾ ਹੋਵੇਗਾ । ਸਪੀਕਰ ਸਾਹਿਬ, ਇਸ ਬਿਲ ਵਿੱਚ ਮੈਂ ਸਮਝਦਾ ਸੀ ਕਿ ਮੰਤਰੀ ਜੀ ਇਸ ਬਿਲ ਨੂੰ ਮੂਵ ਕਰਨ ਸਮੇਂ ਇਹ ਗੱਲ ਕਹਿਣਗੇ ਕਿ ਜਿਹੜੀਆਂ ਵੀ ਕਮੀਆਂ ਰਹੀਆਂ, ਉਨ੍ਹਾਂ ਨੂੰ ਦੂਰ ਕਰਨ ਲਈ ਹੀ ਇਸ ਕਮਿਸ਼ਨ ਦਾ ਦਾਇਰਾ ਵਧਾਉਣ ਦੀ ਲੋੜ ਪਈ ਹੈ । ਮੇਰਾ ਖਿਆਲ ਸੀ ਕਿ ਮੰਤਰੀ ਜੀ ਜਦੋਂ ਇਸ ਕਮਿਸ਼ਨ ਦੀ ਗੱਲ ਕਰਨਗੇ ਤਾਂ ਘੱਟੋ ਘੱਟ ਜ਼ਰੂਰ ਕਹਿਣਗੇ ਕਿ ਇਸ ਕਮਿਸ਼ਨ ਵਿੱਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ 2-3 ਮੈਂਬਰ ਹੋਣਗੇ । ਇਹ ਠੀਕ ਹੈ ਕਿ ਔਰਤ ਕਲਾਸ ਸਫਰਰ ਹੈ ਪਰ ਵਰਸਟ ਸਫਰਰ ਪਛੜੀਆਂ ਸ਼੍ਰੇਣੀਆਂ ਵਿੱਚ ਹੈ ਜਿਨ੍ਹਾਂ ਦੇ ਵਜ਼ੀਰ ਸਾਹਿਬ ਮੁੱਦਈ ਬਣਦੇ ਹਨ । ਇਨ੍ਹਾਂ ਦਾ ਰਾਜਨੀਤਿਕ ਫੀਲਡ ਹੈ ਪਰ ਦੁੱਖ ਲੱਗਾ ਜਦੋਂ ਇਸ ਬਿਲ ਵਿਚ ਇਹ ਲਿਖਿਆ ਪੜ੍ਹਿਆ ਕਿ ਇੱਕ ਮੈਂਬਰ ਇਸ ਵਿੱਚ ਘੱਟੋ-ਘੱਟ ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲਿਆਂ ਵਿੱਚੋ ਜ਼ਰੂਰ ਲਿਆ ਜਾਵੇਗਾ । ਫਿਰ ਅਸੀਂ ਸਪੀਕਰ ਸਾਹਿਬ, ਕਹਿ ਦੇਈਏ ਕਿ ਸਰਕਾਰ ਲੇਜਿਸਲੇਚਰ ਵਿੱਚ, ਐਡਮਨਿਸਟਰੇਸ਼ਨ ਵਿੱਚ ਕਿੰਨੇ ਪਰਸੈਂਟ ਰਿਜ਼ਰਵੇਸ਼ਨ ਰੱਖੇਗੀ ? ਅੱਜ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਣ ਵਾਲਾ ਮਨਿਸਟਰ ਹੀ ਬਿਲ ਨੂੰ ਪਾਇਲਟ ਕਰਨ ਵਾਲਾ ਹੋਵੇ ਅਤੇ ਸਭਾ ਨੂੰ ਮਾਣ ਹੋਵੇ ਕਿ ਇਸ ਦਾ ਸਭਾਪਤੀ ਇਸ ਸ਼੍ਰੇਣੀ ਨੂੰ ਹੀ ਸਬੰਧ ਰੱਖਣ ਵਾਲਾ ਸਪੀਕਰ ਹੋਵੇ ਅਤੇ ਫਿਰ ਵੀ ਅਸੀਂ ਹਾਊਸ ਵਿੱਚ ਇਹ ਬਿਲ ਪਾਸ ਕਰ ਦੇਈਏ ਜਿਸ ਵਿੱਚ ਸਿਰਫ ਇੱਕ ਹੀ ਸੀਟ ਇਸ ਸ਼੍ਰੇਣੀ ਨਾਲ ਸਬੰਧਿਤ ਹੋਵੇ ਤਾਂ ਫਿਰ ਅਸੀਂ ਲੋਕਾਂ ਨੂੰ ਕੀ ਜਵਾਬ ਦੇ ਸਕਾਂਗੇ ? ਇਸ ਤਰ੍ਹਾਂ ਅਸੀਂ ਕਿੱਥੇ ਖੜ੍ਹ ਗਏ—ਸਿਰਫ 16 ਪਰਸੈਂਟ ਤੇ ਆ ਕੇ । ਫਿਰ ਜਦ ਲੋਕ ਬਾਹਰ ਸਾਨੂੰ ਪੁੱਛਣਗੇ ਕਿ ਤੁਸੀਂ ਇਨ੍ਹਾਂ ਦੇ ਮੁੱਦਈ ਬਣਦੇ ਹੋ ਤਾਂ ਅਸੀਂ ਇਹੀ ਜਵਾਬ ਦੇਵਾਂਗੇ ਕਿ ਕਾਹਲੀ ਵਿੱਚ ਬਿਲ ਪਾਸ ਹੋ ਗਿਆ ਸੀ, ਅਸੀਂ ਪੜ੍ਹਿਆ ਨਹੀਂ । ਸਪੀਕਰ ਸਾਹਿਬ, ਮੈਂ ਤੁਹਾਨੂੰ ਪੁਰਜ਼ੋਰ ਅਪੀਲ ਕਰਾਂਗਾ ਕਿ ਸਾਡੇ ਲੋਕਲ ਗੌਰਮਿੰਟ ਮਨਿਸਟਰ ਸਾਹਿਬ ਦਾ ਵਿਸ਼ਾਲ ਹਿਰਦਾ ਹੈ ਕਿਉਂਕਿ ਜਦੋਂ ਮਿਊਂਸਿਪਲ ਕਾਰਪੋਰੇਸ਼ਨ ਐਕਟ ਨਵੇਂ ਸਿਰੇ ਤੋਂ ਬਣਨ ਵਾਸਤੇ ਇਸ ਹਾਊਸ ਵਿੱਚ ਪਾਸ ਹੋਣ ਵਾਸਤੇ ਆਇਆ ਸੀ ਤਾਂ ਉਸ ਵਕਤ ਹਾਊਸ ਦੀ ਪੁਰਜ਼ੋਰ ਮੰਗ ਸੀ ਕਿ ਕਿਉਂਕਿ ਇਹ ਬਿਲ ਬਹੁਤ ਹੀ ਮਹੱਤਵਪੂਰਨ ਹੈ, ਇਸ ਲਈ ਇਸ ਨੂੰ ਪਾਸ ਕਰਨ ਤੋਂ ਪਹਿਲਾਂ ਸਿਲੈਕਟ ਕਮੇਟੀ ਨੂੰ ਦੇ ਦਿਓ । ਇਸ ਲਈ ਅੱਜ ਲੀਡਰ ਆਫ ਦਿ ਹਾਊਸ ਦੀ ਗੈਰ-ਹਾਜ਼ਰੀ ਵਿੱਚ ਟੰਡਨ ਸਾਹਿਬ ਬਿਨਾਂ ਕਿਸੇ ਹੈਸੀਟੇਸ਼ਨ ਤੋਂ ਇਹ ਗੱਲ ਕਹਿਣ ਕਿ ਖੁੱਲ੍ਹੇ ਮਨ ਨਾਲ ਇਸ ਬਿਲ ਤੇ ਵਿਚਾਰ ਹੋਵੇਗੀ । ਇਸ ਕੰਮ ਲਈ ਸਪੈਸ਼ਲ ਸੈਸ਼ਨ ਸੱਦਿਆ ਨਹੀਂ ਜਾ ਸਕਦਾ । ਅੱਜ ਸੈਸ਼ਨ ਦਾ ਲਾਸਟ ਦਿਨ ਹੈ । ਅਗਲਾ ਸੈਸ਼ਨ ਆਉਣਾ ਨਹੀਂ......

**ਸ਼੍ਰੀ ਸਪੀਕਰ :** ਅਗਲਾ ਸੈਸ਼ਨ ਜ਼ਰੂਰ ਆਉਣਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਹੁਣ ਤਾਂ ਅਸੀਂ ਮੈਦਾਨ ਵਿੱਚ ਹੀ ਮਿਲਣਾ ਹੈ । ਮੇਰੀ ਗੱਲ ਮੰਨ ਲਓ । (ਵਿਘਨ) ਜਿਹੜੀ ਗੱਲ ਦਾ ਤੁਹਾਨੂੰ ਨਹੀਂ ਪਤਾ, ਉਸ ਦਾ ਮੈਨੂੰ ਪਤਾ ਹੈ ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਵੀ ਜੋਤਿਸ਼ ਕਢਵਾਉਂਦਾ ਹਾਂ । ਜਿਸ ਤਾਂਤਰਿਕ ਤੋਂ ਬਾਦਲ ਸਾਹਿਬ ਜੋਤਿਸ਼ ਕਢਵਾਉਂਦੇ ਹਨ, ਉਸੇ ਤੋਂ ਹੀ ਮੈਂ ਕਢਵਾਉਂਦਾ ਹਾਂ । ਮੈਂ ਗੱਲ ਇਹ ਕਹਿ ਰਿਹਾ ਸੀ, ਇਸ ਲਈ ਮੇਰੀ ਸਨਿਮਰ ਬੇਨਤੀ ਹੈ ਕਿ ਮੈਂ ਇਥੇ ਹਰ ਮੱਦ ਤੇ ਬੋਲਣਾ ਚਾਹੁੰਦਾ ਸੀ ਕਿਉਂਕਿ ਜਿਹੜੀ ਸ਼ਕਲ ਵਿੱਚ ਇਹ ਬਿਲ ਪੇਸ਼ ਕੀਤਾ ਗਿਆ ਹੈ, ਇਹ ਖੋਖਲਾ ਹੈ ਔਰ ਔਰਤਾਂ ਤੇ ਬੱਚੀਆਂ ਨਾਲ ਨਾਇਨਸਾਫ਼ੀ ਹੈ ਅਤੇ ਉਨ੍ਹਾਂ ਦੇ ਹੱਕਾਂ ਲਈ ਸੁਰੱਖਿਅਤ ਨਾ ਹੋਣਾ ਹੈ, ਪਹਿਰੇਦਾਰ ਤੇ ਉਸ ਬੱਬਰ ਸ਼ੇਰ ਦੀ ਤਰ੍ਹਾਂ ਹੈ ਜਿਸ ਨੇ ਆਪਣੀ ਜਵਾਨੀ ਵਿਚ ਸਾਰੇ ਦੰਦ ਖੋਅ ਲਏ ਹੋਣ ਅਤੇ ਹੁਣ ਭਾਵੇਂ ਉਹ ਲੋਕਾਂ ਵਿੱਚ ਤੁਰਿਆ ਫਿਰੇ ਪਰ ਉਸ ਨੇ ਕਿਸੇ ਦਾ ਵਿਗਾੜ ਤਾਂ ਕੁਝ ਸਕਣਾ ਨਹੀਂ । ਸੋ, ਮੈਂ ਇੰਨੀ ਬੇਨਤੀ ਕਰਦਾ ਹੋਇਆ ਆਖਿਰ ਵਿੱਚ ਡਿਪਟੀ ਲੀਡਰ ਆਫ ਦਿ ਹਾਊਸ, ਟੰਡਨ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਥੋੜ੍ਹਾ ਜਿਹਾ ਪੁਲੀਟੀਕਲ ਇਨੀਸ਼ੀਏਟਿਵ ਲਓ, ਪੁਲੀਟੀਕਲ ਵਿਜ਼ਡਮ ਲਓ ਅਤੇ ਲੱਗੇ ਹੋਏ ਕਲੰਕ ਨੂੰ ਸਾਫ ਕਰਕੇ ਡਿਬੇਟ, ਡਿਸਕਸ਼ਨ ਦਾ ਰਾਹ ਖੋਲ੍ਹਣ ਲਈ ਸਾਨੂੰ ਇਸ ਨੂੰ ਸਿਲੈਕਟ ਕਮੇਟੀ ਕੋਲ ਰੈਫਰ ਕਰਨਾ ਚਾਹੀਦਾ ਹੈ ਤਾਂ ਕਿ ਵਿਚਾਰ ਕੇ ਦੁਬਾਰਾ ਗੱਲ ਹਾਊਸ ਵਿੱਚ ਹੋਵੇ । ਧੰਨਵਾਦ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹਿਸ ਦੌਰਾਨ ਹਰ ਆਦਮੀ ਆਪਣੇ ਵਿਊ ਰੱਖ ਸਕਦਾ ਹੈ । ਆਨਰੇਬਲ ਮੈਂਬਰ ਨੇ ਤਾਂਤਰਿਕ ਲਫ਼ਜ਼ ਕਹਿ ਦਿੱਤਾ । ਇਨ੍ਹਾਂ ਨੇ ਕਿਹਾ ਕਿ ਮੇਰਾ ਤੇ ਬਾਦਲ ਸਾਹਿਬ ਦਾ ਇੱਕ ਹੀ ਤਾਂਤਰਿਕ ਹੈ, kindly it should not be on record.

**ਸ਼੍ਰੀ ਸਪੀਕਰ :** ਕਾਂਝਲਾ ਸਾਹਿਬ, ਤੁਸੀਂ ਕੁਝ ਕਹਿਣਾ ਹੈ ?

**ਸ਼੍ਰੀ ਜਗਦੀਸ਼ ਸਾਹਨੀ :** ਮੈਂ ਕਹਿਣਾ ਹੈ ਜੀ ।

**ਸ਼੍ਰੀ ਸਪੀਕਰ :** ਕਹੋ ਜੀ ।

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ) :** ਸਰ, ਗੱਲ ਇਹ ਹੈ ਕਿ ਮੈਂ ਬਿਲ ਦੀ ਵਿਰੋਧਤਾ ਤਾਂ ਨਹੀਂ ਕਰਨੀ ਮਗਰ ਬਿਲ ਦੀ ਜੋ ਸਿਨਸੀਅਰਿਟੀ ਹੈ, ਜੋ ਇਸ ਦੀ ਸੋਚ ਹੈ, ਜੋ ਇਸ ਦੇ ਭਾਵ ਹਨ, ਉਸ ਦੇ ਬਾਰੇ ਮੈਂ ਆਪਣੇ ਵਿਚਾਰ ਜ਼ਰੂਰ ਪ੍ਰਗਟ ਕਰਨ ਦੀ ਕੋਸ਼ਿਸ਼ ਕਰਾਂਗਾ । ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਸਰਕਾਰ ਨੇ ਬਿਲ ਲੇਟ ਪੇਸ਼ ਕੀਤਾ ਹੈ । ਇਸ ਬਿਲ ਦੀ ਨੌਈਅਤ ਬਹੁਤ ਉਚੀ ਹੈ ਅਤੇ ਨੌਈਅਤ ਦੇ ਮੁਤਾਬਿਕ ਇਸ ਬਿਲ ਨੂੰ ਉਨਾਂ ਸਮਾਂ ਮਿਲਣਾ ਚਾਹੀਦਾ ਸੀ । ਸੱਚੀ ਗੱਲ ਤਾਂ ਭੈਣ ਜੀ ਨੇ ਵੀ ਕਹੀ ਅਤੇ ਪੜ੍ਹਿਆ ਆਪਾਂ ਵੀ ਨਹੀਂ ।

**ਸ਼੍ਰੀ ਸਪੀਕਰ :** ਇਹ ਬਿਲ ਤਿੰਨ ਹਫਤੇ ਪਹਿਲਾਂ ਡਿਸਟ੍ਰੀਬਿਊਟ ਹੋਇਆ ਸੀ ।

**ਸ਼੍ਰੀ ਜਗਦੀਸ਼ ਸਾਹਨੀ :** ਯੂਨੀਵਰਸਲ ਗੱਲ ਹੈ......

**ਸ਼੍ਰੀ ਸਪੀਕਰ :** ਤੁਹਾਨੂੰ ਪੜ੍ਹਨਾ ਚਾਹੀਦਾ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਇਥੇ ਹੋਰ ਕੰਮ ਵਿਚ ਹੀ ਲੱਗੇ ਰਹੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਤੁਸੀਂ ਇਕ ਵਾਰ ਚੈਕ ਕਰ ਲਉ ਕਿ ਸਾਰੇ ਹਾਊਸ ਵਿਚੋਂ ਕਿਨ੍ਹਾਂ-ਕਿਨ੍ਹਾਂ ਨੇ ਇਹ ਬਿਲ ਪੜ੍ਹਿਆ ਹੋਇਆ ਹੈ ।

**ਸ਼੍ਰੀ ਸਪੀਕਰ :** ਜੇ ਪੜ੍ਹ ਕੇ ਨਹੀਂ ਆਏ ਤਾਂ ਇਹ ਮੇਰੇ ਵੱਸ ਦਾ ਰੋਗ ਨਹੀਂ ਹੈ । ਪੜ੍ਹਨਾ ਤਾਂ ਇਨ੍ਹਾਂ ਨੇ ਆਪ ਹੀ ਹੈ ।

**ਸ਼੍ਰੀ ਜਗਦੀਸ਼ ਸਾਹਨੀ :** ਭੈਣ ਜੀ ਤਾਂ ਮਾਸਟਰ ਹਨ ਅਤੇ ਉਹੋ ਗੱਲ ਕਰਦੇ ਹਨ. . . .

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਤੁਸੀਂ ਆਪਣੀ ਗੱਲ ਕਹੋ ।

**ਸ਼੍ਰੀ ਜਗਦੀਸ਼ ਸਾਹਨੀ :** ਬੜਾ ਕਲੀਅਰ ਕੱਟ ਦਿੱਤਾ ਹੈ... (ਵਿਘਨ)

(ਇਸ ਸਮੇਂ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਅਤੇ ਸਰਦਾਰ ਮਨਜੀਤ ਸਿੰਘ ਕਲਕੱਤਾ ਬੈਠੇ-ਬੈਠੇ ਕੁਝ ਬੋਲ ਰਹੇ ਸਨ ।)

**ਸ਼੍ਰੀ ਸਪੀਕਰ :** ਬੀਬੀ ਜੀ, ਤੁਸੀਂ ਬੋਲ ਤਾਂ ਲਿਆ ਹੈ । ਕਲਕੱਤਾ ਜੀ, ਜੇ ਬੋਲਣਾ ਹੈ ਤਾਂ ਪੁੱਛ ਲਵੋ, ਇਹ ਚੰਗਾ ਲੱਗੇਗਾ ।

**ਸ਼੍ਰੀ ਜਗਦੀਸ਼ ਸਾਹਨੀ :** ਸਾਰੇ ਪੜ੍ਹੇ-ਲਿਖੇ ਬੈਠੇ ਹਨ ਪਰ ਤਾਂ ਵੀ ਮੱਛੀ ਮਾਰਕੀਟ ਬਣੀ ਹੋਈ ਹੈ । ਇਸ ਬਿਲ ਦੀ ਸਭ ਤੋਂ ਵੱਡੀ ਅੱਜ ਦੇ ਯੁੱਗ ਵਿਚ ਜ਼ਰੂਰਤ ਹੈ । ਕੋਈ ਸ਼ੱਕ ਨਹੀਂ ਹੈ ਕਿ ਬਿਲ ਸਾਡੀ ਸਰਕਾਰ ਨੇ ਲਿਆਂਦਾ ਹੈ ਪਰ ਜ਼ਰੂਰਤ ਦੇ ਮੁਤਾਬਿਕ ਹੋਰ ਚੀਜ਼ਾਂ ਇਸ ਦੇ ਵਿਚ ਹੋਣੀਆਂ ਚਾਹੀਦੀਆਂ ਹਨ । ਜੋ ਸ਼ੰਸਾ ਇਹ ਜ਼ਾਹਿਰ ਕੀਤਾ ਗਿਆ ਹੈ ਕਿ ਪੁਲਿਸ ਅਫ਼ਸਰ like a D.G.P. should be a member of this Committee ਇਸ ਦੇ ਬਾਰੇ ਗਰੇਵਾਲ ਸਾਹਿਬ ਨੇ ਸ਼ੰਸਾ ਬਿਲਕੁਲ ਠੀਕ ਜ਼ਾਹਿਰ ਕੀਤਾ ਹੈ । ਇਸ ਦੇ ਬਾਰੇ ਸਾਰੀਆਂ ਚੀਜ਼ਾਂ ਤੇ ਸੋਚ ਵਿਚਾਰ ਕਰਨਾ ਚਾਹੀਦਾ ਹੈ । ਮਿਨੀਮਮ ਇਸ ਦੇ ਚਾਰ ਮੈਂਬਰ ਔਰਤਾਂ ਵਿਚੋਂ ਹੀ ਹੋਣੇ ਚਾਹੀਦੇ ਹਨ । ਇਸ ਦੀ ਪ੍ਰਵਾਨਗੀ ਜ਼ਰੂਰ ਹੋਣੀ ਚਾਹੀਦੀ ਹੈ । ਇਸ ਦੇ ਨਾਲ-ਨਾਲ ਔਰਤਾਂ ਦੇ ਜੋ ਮਸਲੇ ਉਠਦੇ ਹਨ, ਇਸ ਦੇ ਵਿਚ ਉਹ ਸਾਰੀਆਂ ਚੀਜ਼ਾਂ ਮੇਰੇ ਹਿਸਾਬ ਨਾਲ ਪੂਰੀਆਂ ਨਹੀ ਹੁੰਦੀਆਂ । ਇਸ ਦੇ ਬਾਵਜੂਦ ਮੈਂ ਚਾਹਾਂਗਾ ਕਿ ਇਸ ਬਿਲ ਨੂੰ ਅੱਜ ਪਾਸ ਨਾ ਕਰਕੇ, ਸਾਨੂੰ ਦੁਬਾਰਾ ਇਸ ਨੂੰ ਪੜ੍ਹਨ ਦਾ ਮੌਕਾ ਮਿਲੇ ਤੇ ਫਿਰ ਬਹਿਸ ਹੋਣੀ ਚਾਹੀਦੀ ਹੈ ਤਾਂ ਕਿ ਅਸੀਂ ਲੋਕ ਤਿਆਰ ਹੋ ਕੇ ਆਈਏ । ਹੁਣ ਇਹ ਬਿਲ ਪਾਸ ਹੋ ਜਾਵੇਗਾ ਅਤੇ ਕਮਿਸ਼ਨ ਬਣ ਜਾਵੇਗਾ । ਕਮਿਸ਼ਨ ਸਾਡੇ ਅੱਗੇ ਹੀ ਬਹੁਤ ਹਨ ਔਰ ਕਮਿਸ਼ਨ ਤੇ ਸਾਡੇ ਵਰਗੇ ਅਨਪੜ੍ਹ ਬੰਦੇ ਬਹਿ ਜਾਣਗੇ, ਪਾਲੀਟੀਸ਼ਨ ਬੈਠ ਜਾਣਗੇ ਅਤੇ ਉਸ ਨੂੰ ਆਪਣੇ ਤੌਰ ਤੇ ਤੋਰੀ ਜਾਣਗੇ, ਇਸ ਤਰ੍ਹਾਂ ਇਸ ਦੀ ਸਿਨਸੀਅਰਿਟੀ ਖਤਮ ਹੋ ਜਾਵੇਗੀ । ਸੋ, ਸਾਡੀ ਇਹੀ ਬੇਨਤੀ ਹੈ ਕਿ ਅਸੀ ਬਿਲ ਦਾ ਇਥੇ ਆਉਣ ਦਾ ਸਵਾਗਤ ਕਰਦੇ ਹਾਂ ਪਰ ਅਸੀਂ ਚਾਹੁੰਦੇ ਹਾਂ ਕਿ ਸਰਕਾਰ ਕੋਈ ਨਾ ਕੋਈ ਸਮਾਂ ਦੇਵੇ ਤਾਂ ਕਿ ਇਸ ਬਿਲ ਲਈ ਤਿਆਰ ਹੋ ਕੇ ਆਈਏ ਅਤੇ ਪੂਰੀ ਤਰ੍ਹਾਂ ਬਹਿਸ ਕਰੀਏ । ਇਹ ਬੜਾ ਵੱਡਾ ਕੰਮ ਹੈ ਕਿਉਂਕਿ 33% ਰਿਜ਼ਰਵੇਸ਼ਨ ਔਰਤਾਂ ਦੀ ਹੋਣੀ ਹੈ । ਜੇਕਰ ਵੋਟਾਂ ਦੇ ਲਿਹਾਜ਼ ਨਾਲ ਔਰਤਾਂ ਬਾਰੇ ਚਲੀਏ ਤਾਂ ਵੋਟਾਂ ਵਿਚ ਵੀ ਔਰਤਾਂ ਦੀ ਕੋਈ ਕਮੀ ਨਹੀਂ ਹੈ । ਔਰਤਾਂ ਸਾਡੇ ਬਰਾਬਰ ਹਨ, ਸੋ ਉਨ੍ਹਾਂ ਨੂੰ ਸਾਡੇ ਬਰਾਬਰ ਅਧਿਕਾਰਾਂ ਲਈ, ਬਰਾਬਰ ਜਾਗਰੂਕਤਾ ਲਈ ਸਾਨੂੰ ਇਸ ਦੇ ਉਤੇ ਪੁਨਰਵਿਚਾਰ ਕਰਨਾ ਚਾਹੀਦਾ ਹੈ ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਇਹ ਜੋ ਮਤਾ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ ਬਹੁਤ ਮਹੱਤਵਪੂਰਨ ~~ਮਤਾ ਹੈ~~ ਕਿਉਂਕਿ ਔਰਤਾਂ ਦੇ ਉਤੇ ਕਮਿਸ਼ਨ ਪਹਿਲਾਂ ਵੀ ਬਣਿਆ ਸੀ, ਉਸ ਦੀ ਚੇਅਰਪਰਸਨ ਬੀਬੀ ਜੀ ਸਨ ਪਰ ਉਸ ਦੇ

[ ਸਰਦਾਰ ਮੱਖਣ ਸਿੰਘ ]

ਨਾਲ ਹੋਰ ਕੋਈ ਮੈਂਬਰਜ਼ ਨਹੀਂ ਸਨ ਔਰ ਨਾ ਹੀ ਇਸ ਕਮਿਸ਼ਨ ਕੋਲ ਇੰਨੀਆਂ ਪਾਵਰਜ਼ ਸਨ ਜਿੰਨੀਆਂ ਕਿ ਇਸ ਬਿਲ ਦੇ ਰਾਹੀਂ ਦਿੱਤੀਆਂ ਗਈਆਂ ਹਨ । ਹੁਣ ਜੁਡੀਸ਼ੀਰੀ ਤੱਕ ਦੀਆਂ ਪਾਵਰਾਂ ਕਮਿਸ਼ਨ ਨੂੰ ਦਿੱਤੀਆਂ ਗਈਆਂ ਹਨ ਔਰ ਹੁਣ ਬਕਾਇਦਾ ਹੋਲਟਾਈਮ ਇਸ ਦੇ ਚੇਅਰਮੈਨ ਅਤੇ ਬਾਕੀ ਮੈਂਬਰਜ਼ ਹੋਣਗੇ । ਔਰਤਾਂ ਦੇ ਉੱਤੇ ਜੋ ਜ਼ੁਲਮ ਹੁੰਦਾ ਹੈ, ਜ਼ਿਆਦਤੀਆਂ ਹੁੰਦੀਆਂ ਹਨ ਉਸ ਦੇ ਉੱਤੇ ਬੜੀ ਗਹੁ ਦੇ ਨਾਲ ਉਹ ਵਿਚਾਰ ਕਰ ਸਕਣਗੇ । ਮੈਂ ਬੇਨਤੀ ਕਰਾਂਗਾ ਕਿ ਔਰਤਾਂ ਤੇ ਹੋਰ ਜਿਹੜੇ ਸਮਾਜ ਦੇ ਵਿਚ ਲਤਾੜੇ ਹੋਏ ਵਰਗ ਹਨ, ਉਨ੍ਹਾਂ ਦੀ ਅੱਪਲਿਫਟਮੈਂਟ ਵਾਸਤੇ ਸਰਕਾਰਾਂ ਨੂੰ ਹਮੇਸ਼ਾਂ ਹੀ ਯਤਨ ਕਰਨੇ ਚਾਹੀਦੇ ਹਨ। ਸਾਡੇ ਸੰਵਿਧਾਨ ਵਿਚ ਵੀ ਇਸ ਤਰ੍ਹਾਂ ਦੀ ਵਿਵਸਥਾ ਕੀਤੀ ਗਈ ਹੈ ਕਿ ਜਿਹੜੇ ਲੋਕ ਹਜ਼ਾਰਾਂ ਵਰ੍ਹੇ ਪਿੱਛੜੇ ਰਹੇ, ਪਿਛਾਂਹ ਰਹੇ, ਅਤਿਆਚਾਰ ਸਹਿੰਦੇ ਰਹੇ, ਉਨ੍ਹਾਂ ਦੀ ਅਪਲਿਫਟਮੈਂਟ ਵਾਸਤੇ ਸਰਕਾਰਾਂ ਨੂੰ ਕਾਨੂੰਨ ਬਣਾਉਣੇ ਚਾਹੀਦੇ ਹਨ ਔਰ ਇਹ ਕਾਨੂੰਨ ਬਣ ਗਏ । ਪਰ, ਸਪੀਕਰ ਸਾਹਿਬ, ਬਹੁਤ ਵਾਰੀ ਇਹ ਦੇਖਿਆ ਗਿਆ ਹੈ ਕਾਨੂੰਨ ਜਿਸ ਮਕਸਦ ਲਈ ਤਿਆਰ ਕੀਤੇ ਜਾਂਦੇ ਹਨ ਉਨ੍ਹਾਂ ਦੀ ਉਸ ਢੰਗ ਨਾਲ ਵਰਤੋਂ ਨਹੀ ਹੁੰਦੀ ਸਗੋਂ ਕਾਨੂੰਨਾਂ ਦੀ ਦੁਰਵਰਤੋਂ ਕੀਤੀ ਜਾਂਦੀ ਹੈ । ਪਹਿਲਾਂ ਵੀ ਔਰਤਾਂ ਦੇ ਵਾਸਤੇ ਕਈ ਇਸ ਤਰ੍ਹਾਂ ਦੇ ਕਾਨੂੰਨ ਬਣੇ ਹੋਏ ਹਨ । ਮੈਂ ਮਿਸਾਲ ਦੇ ਤੌਰ ਤੇ ਕਹਾਂਗਾ ਕਿ ਔਰਤਾਂ ਦੇ ਹੱਕਾਂ ਦੀ ਸੁਰੱਖਿਆ ਵਾਸਤੇ ਇਕ ਡੋਅਰੀ ਐਕਟ ਬਣਿਆ ਹੋਇਆ ਹੈ । ਜਿਸ ਵੇਲੇ ਇਹ ਐਕਟ ਪਾਸ ਹੋਇਆ ਸੀ ਤਾਂ ਉਸ ਵੇਲੇ ਲੋਕਾਂ ਨੇ ਬਹੁਤ ਪ੍ਰਸੰਨਤਾ ਜ਼ਾਹਿਰ ਕੀਤੀ ਸੀ ਕਿ ਸਾਡੇ ਸਮਾਜ ਦੇ ਵਿਚ ਇਕ ਬਹੁਤ ਵੱਡਾ ਕੋਹੜ ਹੈ ਕਿ ਔਰਤਾਂ ਨੂੰ ਸ਼ਾਦੀ ਦੇ ਸਮੇਂ ਉਨ੍ਹਾਂ ਦੇ ਮਾਂ-ਬਾਪ ਨੂੰ ਡੋਅਰੀ ਦੀ ਸ਼ਕਲ ਵਿਚ ਬਹੁਤ ਪੈਸੇ ਦੇਣੇ ਪੈਂਦੇ ਸਨ ਔਰ ਉਸ ਤੋਂ ਬਾਅਦ ਵੀ ਜਿਹੜੇ ਲਾਲਚੀ ਸਹੁਰੇ ਹੁੰਦੇ ਹਨ, ਜਿਨ੍ਹਾਂ ਦਾ ਢਿੱਡ ਨਹੀਂ ਭਰਦਾ ਉਹ ਉਨ੍ਹਾਂ ਔਰਤਾਂ ਨੂੰ ਤੰਗ ਕਰਦੇ ਹਨ ਅਤੇ ਉਨ੍ਹਾਂ ਨੂੰ ਹੋਰ ਜ਼ਿਆਦਾ ਦਾਜ, ਪੈਸਾ ਜਾਂ ਸਮਾਨ ਲਿਆਉਣ ਲਈ ਕਹਿੰਦੇ ਹਨ । ਜੇਕਰ ਉਹ ਹੋਰ ਦਾਜ ਲਿਆਉਣ ਵਿਚ ਕਾਮਯਾਬ ਨਹੀਂ ਹੁੰਦੀ ਤਾਂ ਉਸਦੇ ਸਹੁਰੇ ਉਸ ਨੂੰ ਮਾਰ ਦਿੰਦੇ ਹਨ । ਉਨ੍ਹਾਂ ਵਾਸਤੇ ਇਹ ਕਾਨੂੰਨ ਬਣਿਆ ਹੈ ਤਾਂ ਕਿ ਉਨ੍ਹਾਂ ਦੀ ਰੱਖਿਆ ਕੀਤੀ ਜਾਵੇ । ਇਸ ਕਾਨੂੰਨ ਵਿਚ ਇਹ ਵੀ ਵਿਵਸਥਾ ਕੀਤੀ ਗਈ ਸੀ ਕਿ ਅੱਠ ਸਾਲ ਤਕ ਜੇ ਸ਼ਾਦੀ ਹੋਈ ਨੂੰ ਹੋ ਗਏ ਹੋਣ ਤਾਂ ਲਾਜ਼ਮੀ ਤੌਰ ਤੇ ਉਸ ਦੇ ਸਹੁਰੇ ਘਰ ਵਾਲਿਆਂ ਉਤੇ ਕੇਸ ਦਰਜ ਕੀਤਾ ਜਾਵੇ । ਉਸ ਕਾਨੂੰਨ ਕਰਕੇ, ਸ਼ਾਇਦ ਤੁਹਾਡੇ ਨੋਟਿਸ ਵਿਚ ਹੋਵੇਗਾ ਕਿਉਂਕਿ ਤੁਸੀਂ ਵੀ ਬੜੇ ਸਰਗਰਮ ਪਾਲੀਟੀਸ਼ਨ ਹੋ ਪਰ ਮੇਰੇ ਨੋਟਿਸ ਦੇ ਵਿਚ ਇਸ ਤਰ੍ਹਾਂ ਦੇ ਸੈਂਕੜੇ, ਹਜ਼ਾਰਾਂ ਕੇਸ ਹਨ ਜਿਥੇ ਇਸ ਕਾਨੂੰਨ ਦੀ ਦੁਰਵਰਤੋਂ ਹੁੰਦੀ ਹੈ ਜਿਵੇਂ ਭਾਵੇਂ ਉਸ ਨਵ-ਵਿਆਹੀ ਔਰਤ ਦੀ ਮੌਤ ਕਿਸੇ ਹੋਰ ਕਾਰਨਾਂ ਕਰਕੇ ਹੋਈ ਹੋਵੇ, ਸਾਰੇ ਦੇ ਸਾਰੇ ਪਰਿਵਾਰਾਂ ਉਤੇ ਇਸ ਕਾਨੂੰਨ ਨੂੰ ਆਇਦ ਕਰ ਦਿੱਤਾ ਜਾਂਦਾ ਹੈ, ਉਨ੍ਹਾਂ ਤੇ ਮੁਕੱਦਮੇ ਦਰਜ ਕੀਤੇ ਜਾਂਦੇ ਹਨ । ਮੈਨੂੰ ਇਥੋਂ ਤੱਕ ਵੀ ਪਤਾ ਹੈ ਜਿਥੇ ਬਿਲਕੁਲ ਵੀ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਸੀ ਉਸ ਨੂੰ ਸਮਾਜ ਦੇ ਕੁਝ ਲੋਕਾਂ ਨੇ ਚੁਕ ਲਿਆ ਜਾਂ ਲੜਕੀ ਦੇ ਮਾਪਿਆਂ ਨੇ ਉਸ ਗੱਲ ਨੂੰ ਚੁੱਕ ਲਿਆ ਔਰ ਬੇਗੁਨਾਹ ਸਹੁਰੇ ਘਰ ਦੇ ਜੋ ਸਾਰੇ ਦੇ ਸਾਰੇ ਜੀਅ ਹਨ ਉਨ੍ਹਾਂ ਦੇ ਉਤੇ ਕੇਸ ਦਰਜ ਹੋ ਜਾਂਦਾ ਹੈ । ਇਥੋਂ ਤੱਕ ਵੀ ਦੇਖਿਆ ਗਿਆ ਹੈ ਕਿ ਜਿਨ੍ਹਾਂ ਲੜਕੀਆਂ ਨੂੰ, ਨਨਾਣਾਂ ਨੂੰ 15-15, 20-20 ਸਾਲ........

**ਸ਼੍ਰੀ ਸਪੀਕਰ :** ਤੁਸੀਂ ਇਸ ਦੇ ਬਾਰੇ ਕੋਈ ਸੁਜੇਸ਼ਨ ਦਿਉ, ਜੇਕਰ ਤੁਹਾਡੇ ਕੋਲ ਹੈ । ਲੈਕਚਰ ਨਾ ਕਰੋ ।

**ਸਰਦਾਰ ਮੱਖਣ ਸਿੰਘ :** ਸੁਜੇਸ਼ਨ ਤਾਂ ਦੇ ਰਿਹਾ ਹਾਂ ਜੀ । ਜੇਕਰ ਆਪਾਂ ਇਸ ਤੇ ਗੱਲ ਕਹਿਣੀ ਹੈ ਤਾਂ ਲੈਕਚਰ ਦੇਣਾ ਹੀ ਪਵੇਗਾ। ਗੱਲ ਮੂਕ ਰਹਿ ਕੇ ਨਹੀਂ ਕਹੀ ਜਾ ਸਕਦੀ । ਸੋ, ਇਸ ਲਈ ਮੈਂ ਨਹੀਂ, ਇਹ ਸਾਰਾ ਹਾਊਸ ਇਸ ਗੱਲ ਦੀ ਹਾਮੀ ਭਰੇਗਾ, ਮੇਰੀ ਹਮਾਇਤ ਕਰੇਗਾ

ਕਿਉਂਕਿ ਹਾਊਸ ਦੇ ਸਾਰੇ ਮੈਂਬਰ ਲੋਕਾਂ ਦੇ ਨਾਲ ਰੋਜ਼ਾਨਾ ਮਿਲਦੇ ਜੁਲਦੇ ਰਹਿੰਦੇ ਹਨ, ਲੋਕ ਇਨ੍ਹਾਂ ਦੇ ਕੋਲ ਆ ਕੇ ਆਪਣੀਆਂ ਦੁਖ ਤਕਲੀਫਾਂ ਦਸਦੇ ਹਨ । ਹਜ਼ਾਰਾਂ ਹੀ ਇਸ ਤਰ੍ਹਾਂ ਦੇ ਕੇਸ ਮਿਲਣਗੇ । ਮੈਨੂੰ ਬਹੁਤ ਵਾਰੀ ਜੇਲ੍ਹਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ ਉਥੇ ਦੇਖੀਦਾ ਹੈ ਕਿ ਪਰਿਵਾਰਾਂ ਦੇ ਪਰਿਵਾਰ ਇਸ ਤਰ੍ਹਾਂ ਦੇ ਗਲਤ ਕੇਸਾਂ ਵਿਚ ਫਸਾਏ ਹੁੰਦੇ ਹਨ । ਇਸ ਲਈ ਇਨ੍ਹਾਂ ਕਾਨੂੰਨਾਂ ਦੀ ਦੁਰਵਰਤੋਂ ਹੁੰਦੀ ਹੈ । ਇਸ ਤਰ੍ਹਾਂ ਮੈਂ ਕਹਾਂਗਾ ਕਿ ਔਰਤਾਂ ਦੇ ਵਾਸਤੇ ਅਸੀਂ ਇਕ ਹੋਰ ਰਿਜ਼ਰਵੇਸ਼ਨ ਦਾ ਕਾਨੂੰਨ ਬਣਾਇਆ ਹੈ ਬਲਾਕ ਸੰਮਤੀਆਂ ਦੇ ਵਿਚ, ਜ਼ਿਲ੍ਹਾ ਪ੍ਰੀਸ਼ਦਾਂ ਦੇ ਵਿਚ, ਪੰਚਾਇਤਾਂ ਦੇ ਵਿਚ ਤੇ ਮਿਊਂਸੀਪਲ ਕਮੇਟੀਆਂ ਦੇ ਵਿਚ ਔਰਤਾਂ ਨੂੰ ਅਸੀਂ 33% ਰਿਜ਼ਰਵੇਸ਼ਨ ਦਿੱਤੀ ਹੈ । ਮੈਂ ਸਮਝਦਾ ਹਾਂ ਕਿ ਇਸ ਦੀ ਦੁਰਵਰਤੋਂ ਹੋ ਰਹੀ ਹੈ । ਇਕ ਅਨਪੜ੍ਹ ਔਰਤ ਨੂੰ.....

**ਸ਼੍ਰੀ ਸਪੀਕਰ : ਸਰਦਾਰ ਮੱਖਣ ਸਿੰਘ ਜੀ, ਤੁਸੀਂ ਇਸ ਐਕਟ ਦੇ ਬਾਰੇ ਕਹੋ, ਕੋਈ** ਕਲਾਜ਼-ਵਾਈਜ਼ ਗੱਲ ਕਰੋ ।

**ਸਰਦਾਰ ਮੱਖਣ ਸਿੰਘ :** ਇਸੇ ਐਕਟ ਦੇ ਬਾਰੇ ਕਹਿ ਰਿਹਾ ਹਾਂ । ਇਹ ਜੋ ਵੂਮੈਨਜ਼ ਦੇ ਉਤੇ ਐਕਟ ਬਣਾਇਆ ਜਾ ਰਿਹਾ ਹੈ ਇਸ ਨੂੰ ਪਾਸ ਤਾਂ ਆਪਾਂ ਕਰ ਲਵਾਂਗੇ ਪਰ ਇਸ ਦੀ ਦੁਰਵਰਤੋਂ ਨਾ ਹੋਵੇ । ਜਿਹੜੀ ਭਾਵਨਾ ਨਾਲ ਬਿਲ ਨੂੰ ਐਕਟ ਦਾ ਰੂਪ ਦਿੱਤਾ ਜਾਣਾ ਹੈ ਉਸੇ ਭਾਵਨਾ ਦੇ ਨਾਲ ਇਸ ਨੂੰ ਇੰਪਲੀਮੈਂਟ ਕੀਤਾ ਜਾਵੇ । ਇਸ ਦੀ ਇੰਪਲੀਮੈਂਟੇਸ਼ਨ ਗਲਤ ਨਾ ਹੋ ਜਾਵੇ, ਜਿਵੇਂ ਪਹਿਲਾਂ ਜਿਹੜੇ ਕਾਨੂੰਨ ਬਣੇ ਹਨ । ਮੈਂ ਬੇਨਤੀ ਕਰ ਰਿਹਾ ਸੀ ਕਿ ਔਰਤਾਂ ਵਾਸਤੇ ਜਿਹੜਾ ਰਿਜ਼ਰਵੇਸ਼ਨ ਦਾ ਕਮਿਸ਼ਨ ਬਣਿਆ ਹੈ ਉਸ ਨਾਲ ਪੰਚਾਇਤਾਂ ਵਿਚ, ਮਿਊਂਸਪਲ ਕਮੇਟੀਆਂ ਵਿਚ ਕੀ ਕੀਤਾ ਜਾਂਦਾ ਹੈ ? ਸਪੀਕਰ ਸਾਹਿਬ, ਇਕ ਔਰਤ ਨੂੰ, ਜਿਹੜੀ ਅਨਪੜ੍ਹ ਹੈ, ਸਰਪੰਚ ਖੜ੍ਹੀ ਕਰ ਦਿੱਤੀ ਜਾਂਦੀ ਹੈ । ਜ਼ਿਲ੍ਹਾ ਪ੍ਰੀਸ਼ਦ ਦੀ ਮੈਂਬਰ ਖੜ੍ਹੀ ਕਰ ਦਿੱਤੀ ਜਾਂਦੀ ਹੈ, ਬਲਾਕ ਸੰਮਤੀ ਦੀ ਮੈਂਬਰ ਖੜ੍ਹੀ ਕਰ ਦਿੱਤੀ ਜਾਂਦੀ ਹੈ । ਉਹ ਇਲੈਕਟ ਹੋ ਜਾਂਦੀ ਹੈ ਪਰ ਤੁਹਾਨੂੰ ਸੁਣ ਕੇ ਹੈਰਾਨੀ ਹੋਵੇਗੀ ਕਿ ਉਹ ਕਦੇ ਵੀ ਉਸ ਦੀਆਂ ਮੀਟਿੰਗਾਂ ਅਟੈਂਡ ਨਹੀਂ ਕਰਦੀ । ਡਿਊਟੀਆਂ ਕਰਨੀਆਂ ਚਾਹੀਦੀਆਂ ਹਨ ਪਰ ਉਹ ਨਹੀਂ ਕਰਦੀ । ਉਲਟੇ ਉਸ ਦਾ ਹਸਬੈਂਡ ਉਨ੍ਹਾਂ ਮੀਟਿੰਗਾਂ ਵਿਚ ਜਾਂਦਾ ਹੈ, ਸਰਕਾਰੇ-ਦਰਬਾਰੇ ਜਾਂਦਾ ਹੈ, ਦਫ਼ਤਰਾਂ ਵਿਚ ਜਾਂਦਾ ਹੈ ਤੇ ਕਹਿੰਦਾ ਹੈ ਕਿ ਅਸੀਂ ਸਰਪੰਚ ਹੁੰਦੇ ਹਾਂ ਕਹਿਣ ਦਾ ਭਾਵ ਮੇਰੀ ਘਰਵਾਲੀ ਸਰਪੰਚ ਹੈ । ਸਿਰਫ਼ ਰੀਪ੍ਰੈਜ਼ੈਂਟੇਸ਼ਨ ਦੇਣ ਦਾ ਕੋਈ ਫਾਇਦਾ ਨਹੀ । ਉਹ ਅਮਲੀ ਰੂਪ ਵਿੱਚ ਵੀ ਕੰਮ ਕਰੇ........

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਓ । ਆਪਾਂ ਹੋਰ ਪਾਸੇ ਹੀ ਤੁਰੇ ਫਿਰਦੇ ਹਾਂ, ਕੋਈ ਸੁਝਾਅ ਦੱਸੋ । ਕਾਂਝਲਾ ਜੀ, ਤੁਸੀਂ ਬੋਲੋ । ਠਹਿਰੋ, ਪਹਿਲਾਂ ਕਲਕੱਤਾ ਸਾਹਿਬ ਦੀ ਗੱਲ ਸੁਣ ਲਈਏ ।

**ਸਰਦਾਰ ਮਨਜੀਤ ਸਿੰਘ ਕਲਕੱਤਾ (ਅੰਮ੍ਰਿਤਸਰ ਦੱਖਣੀ) :** ਸਪੀਕਰ ਸਾਹਿਬ, ਇਸ ਵਿਚ ਮੁਸਲਮਾਨ ਔਰਤਾਂ ਨੂੰ ਵੀ ਸ਼ਾਮਿਲ ਕੀਤਾ ਜਾਵੇ, ਮੈਂ ਤਾਂ ਸਿਰਫ ਏਨਾ ਹੀ ਕਹਿਣਾ ਚਾਹੁੰਦਾ ਹਾਂ ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ) :** ਸਪੀਕਰ ਸਾਹਿਬ, ਇਸ ਬਿਲ ਬਾਰੇ ਕਈ ਨੁਕਤੇ ਉਠਾਏ ਗਏ ਹਨ, ਇਹ ਸਰਕਾਰ ਔਰਤਾਂ ਦੇ ਹੱਕਾਂ-ਹਕੂਕਾਂ ਬਾਰੇ ਬੜੀ ਸੰਜੀਦਾ ਹੈ ਅਤੇ ਉਨ੍ਹਾਂ ਤੇ ਕਿਸੇ ਕਿਸਮ ਦਾ ਜ਼ਬਰ ਰੋਕਣ ਲਈ ਉਨ੍ਹਾਂ ਨੂੰ ਇਹ ਸ਼ਕਤੀ ਦਿੱਤੀ ਹੈ । ਇਕ ਕਮਿਸ਼ਨ ਬਣਾਇਆ ਹੈ । ਜਿਹੜੇ ਕਿਸੇ ਕਿਸਮ ਦੇ ਖਦਸ਼ੇ ਇਹ ਬਿਲ ਪਾਸ ਹੋਣ ਤੋਂ ਪਹਿਲਾਂ ਉਠਾਏ ਗਏ ਹਨ ਇਹ ਬਿਲਕੁਲ ਨਿਰਮੂਲ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ, 2001 ਨੂੰ ਪਾਸ ਕੀਤਾ ਜਾਵੇ ।

**श्रीमती लक्ष्मी कांता चावला** : पवांईट आफ आर्डर, स्पीकर साहिब, आदरणीय मंत्री जी ने एक पंक्ति में कह दिया कि यह सभी खादशे निर्मूल हैं, हमारा नानावती आयोग जिसे न्याय करने की पावर मिली है वह इतना शक्तिहीन आयोग है, उस की बिलडिंग पर जरूर 30 लाख हर साल किराया देते हैं पर वह शक्तिहीन आयोग है । एक थानेदार ने ज्यादती की गुरदासपुर में उसे यह हरा नहीं सका । डेढ़ साल से वह केस चल रहा है । एस.एस.पी. ने कहा है वह वहीं रहेगा, होम सैक्रेट्री ने कहा है वह वहीं रहेगा और साथी विधायक कह रहे हैं कि खदशे निर्मूल हैं । शक्ति के बल पर इसे पास कराना है तो हमारा सख्त विरोध है । मैंने पूछा है कि डी.जी.पी. हाऊस की मीटिंग में आ सकेंगे ।.........

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਓ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਮੈਂ ਚਲੇ ਹੀ ਜਾਣਾ ਹੈ । ਖਾਣੇ ਦਾ ਟਾਈਮ ਹੋ ਗਿਆ ਹੈ । ਵੈਸੇ ਮੈਂ ਰੋਟੀ ਨਹੀਂ ਖਾਂਦੀ और इन्होंने यह नहीं बताया कि डी.जी.पी. कौन सा आएगा, पुलिस वाला आएगा या दूसरा आएगा और यह नहीं बताया कि उस की गैर हाजिरी में मीटिंग होगी या नहीं ? यह जो कहते हैं वह ठीक है । बाकी हम सब गलत कह रहे हैं ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਤੋਂ 22**

**ਸ਼੍ਰੀ ਸਪੀਕਰ :** ਕਲਾਜ਼ਾਂ 2 ਤੋਂ 22 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿਤੀਆਂ ਜਾਣ। (ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 22 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਰਾਜ ਇਸਤਰੀਆਂ ਲਈ ਕਮਿਸ਼ਨ ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

## 2. THE PUNJAB WOMEN AND CHILDREN DEVELOPMENT AND WELFARE CORPORATION (REPEAL) BILL, 2001 (REPLACING ORDINANCE).

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ):** ਸ਼੍ਰੀਮਾਨ ਜੀ, ਮੈਂ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸ੍ਰੀ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

**ਕਲਾਜ਼-1 ਦੀ ਉਪ-ਕਲਾਜ਼ (2)**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਅਤੇ 3**

ਸ੍ਰੀ ਸਪੀਕਰ : ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਦੋਨੋਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼-1 ਦੀ ਉਪ-ਕਲਾਜ਼ (1)**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸ੍ਰੀ ਸਪੀਕਰ : ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਪਾਸ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਪਾਸ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਔਰਤਾਂ ਅਤੇ ਬੱਚਿਆਂ ਦਾ ਵਿਕਾਸ ਅਤੇ ਭਲਾਈ ਕਾਰਪੋਰੇਸ਼ਨ (ਮਨਸੂਖੀ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

3. THE INDIAN STAMP (PUNJAB AMENDMENT) BILL, 2001

ਮਾਲ ਅਤੇ ਪੁਨਰਵਾਸ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ) : ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ਼੍ਰੀ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ-ਕਲਾਜ਼ (2)

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ਾਂ 2 ਤੋਂ 4

ਸ਼੍ਰੀ ਸਪੀਕਰ : ਕਲਾਜ਼ਾਂ 2 ਤੋਂ 4 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਮਾਲ ਅਤੇ ਪੁਨਰਵਾਸ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਮਾਲ ਅਤੇ ਪੁਨਰਵਾਸ ਮੰਤਰੀ (ਸਰਦਾਰ ਸੇਵਾ ਸਿੰਘ ਸੇਖਵਾਂ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**4. THE PUNJAB MOTOR VEHICLE TAXATION (AMENDMENT) BILL, 2001, (REPLACING ORDINANCE)**

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ, ਪੇਸ਼ ਕਰਦਾ ਹਾਂ ।

ਸ਼੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਅਤੇ 3**

**ਸ਼੍ਰੀ ਸਪੀਕਰ : ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ** ਸਹਿਮਤ ਹੋਵੇ ਤਾਂ ਦੋਨੋਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਮੋਟਰ-ਗੱਡੀਆਂ ਤੇ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

5. THE PUNJAB SCHEDULED CASTES LAND DEVELOPMENT AND FINANCE CORPORATION (AMENDMENT) BILL, 2001.

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ)** : ਸ਼੍ਰੀਮਾਨ ਜੀ, ਮੈਂ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪੇਸ਼ ਕਰਦਾ ਹਾਂ—

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਹੁਣ ਸਦਨ ਬਿਲ ਦੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

**ਕਲਾਜ਼ਾਂ 2 ਅਤੇ 3**

**ਸ੍ਰੀ ਸਪੀਕਰ** : ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਇਹ ਦੋਨੋਂ ਕਲਾਜ਼ਾਂ ਨੂੰ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

---

## 6. THE PUNJAB BACKWARD CLASSES LAND DEVELOPMENT AND FINANACE CORPORATION (AMENDMENT) BILL, 2001

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ) :** ਸ਼੍ਰੀਮਾਨ ਜੀ, ਮੈਂ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ--

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਅਤੇ 3**

**ਸ਼੍ਰੀ ਸਪੀਕਰ :** ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਇਹ ਦੋਨੋ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ (ਸਰਦਾਰ ਸਰਵਨ ਸਿੰਘ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

## 7. THE EAST PUNJAB URBAN RENT RESTRICTION (AMENDMENT) BILL, 2001 (REPLACING ORDINANCE)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ੍ਰੀਮਾਨ ਜੀ, ਮੈਂ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਪੇਸ਼ ਕਰਦਾ ਹਾਂ—

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ--

ਕਿ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਤੋਂ 7**

**ਸ਼੍ਰੀ ਸਪੀਕਰ** : ਕਲਾਜ਼ਾਂ 2 ਤੋਂ 7 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 7 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਵਸੰਮਤੀ ਨਾਲ ਪ੍ਰਵਾਨ ਹੋਇਆ ।**

## 8. THE SALARIES OF THE PUNJAB VIDHAN SABHA SPEAKER AND DEPUTY SPEAKER (AMENDMENT) BILL, 2001

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ । (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਮੈਂ, ਸਪੀਕਰ ਸਾਹਿਬ, ਜ਼ਰਾ ਐਕਸਪਲੇਨ ਕਰ ਦਿੰਦਾ ਹਾਂ । ਇਹ ਤਾਂ ਬਿਲ ਦਾ ਨਾਂ ਹੈ । ਐਕਚੂਅਲੀ ਬਿਲ ਦਾ ਨਾਂ ਪੰਜਾਬ ਵਿਧਾਨ ਸਭਾ ਸਪੀਕਰ ਅਤੇ ਡਿਪਟੀ ਸਪੀਕਰ ਤਨਖਾਹ ਬਿਲ ਹੈ । ਇਸ ਕਰਕੇ ਸਭ ਨੂੰ ਲਗਦਾ ਹੈ ਕਿ ਪਤਾ ਨਹੀਂ ਸੈਲਰੀ ਵਧਾ ਰਹੇ ਹਨ । ਇਹ ਸੈਲਰੀ ਨਹੀਂ ਵਧਾ ਰਹੇ ਹਾਂ । ਲਾਸਟ ਟਾਈਮ ਕੁਝ ਅਮੈਂਡਮੈਂਟਸ ਕੀਤੀਆਂ ਗਈਆਂ ਸਨ ਜਿਸ ਰਾਹੀਂ ਮੰਤਰੀਆਂ ਨੂੰ ਬੈਨੀਫਿਟ ਦਿੱਤਾ ਗਿਆ ਸੀ ਕਿ ਉਹ ਆਪਣੀਆਂ ਕਾਰਾਂ ਦੀ ਵਰਤੋਂ ਕਰ ਸਕਦੇ ਹਨ, ਪ੍ਰਾਈਵੇਟ ਕਾਰਾਂ ਰੱਖ ਸਕਦੇ ਹਨ ਔਰ ਉਨ੍ਹਾਂ ਨੂੰ ਲੋਨ ਮਿਲ ਸਕਦਾ ਹੈ ਔਰ ਉਹ ਸਹੂਲਤ ਕਿਉਂਕਿ ਮਨਿਸਟਰ ਸੈਲਰੀ ਬਿਲ ਅਲੱਗ ਹੈ ਅਤੇ ਸਪੀਕਰ/ਡਿਪਟੀ ਸਪੀਕਰ ਸੈਲਰੀ ਬਿਲ ਅਲੱਗ ਹੈ । ਜਦੋਂ ਤੱਕ ਉਸ ਬਿਲ ਵਿੱਚ ਅਮੈਂਡਮੈਂਟ ਨਹੀਂ ਹੁੰਦੀ, ਉਹ ਲਾਗੂ ਨਹੀਂ ਹੋ ਸਕਦਾ ਪਰੰਤੂ ਮਨਿਸਟਰਜ਼ ਸੈਲਰੀ ਵਿੱਚ ਅਮੈਂਡਮੈਂਟ ਹੋ ਗਈ ਸੀ । ਇਸ ਕਰਕੇ ਇਹ ਕੀਤਾ ਗਿਆ ਹੈ । ਇਸ ਨਾਲ ਕੋਈ ਤਨਖਾਹ ਨਹੀਂ ਵੱਧ ਜਾਣੀ ਨਾ ਤੁਹਾਡੀ ਤਨਖਾਹ ਵਧੀ ਹੈ ਅਤੇ ਨਾ ਹੀ ਡਿਪਟੀ ਸਪੀਕਰ ਸਾਹਿਬ ਦੀ ਵਧੀ ਹੈ । (ਵਿਘਨ) ਮੈਂ ਤਾਂ ਗੁਜ਼ਾਰਿਸ਼ ਕਰਨੀ ਹੈ ਕਿ ਇਸ ਅਮੈਂਡਮੈਂਟ ਦੇ ਜ਼ਰੀਏ.... (ਵਿਘਨ)

**ਸ਼੍ਰੀ ਸਪੀਕਰ :** ਸਾਹਨੀ ਸਾਹਿਬ, ਇਸ ਨਾਲ ਇਹ ਸਬੰਧਤ ਨਹੀਂ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਮੈਂ ਤਾਂ ਇਹ ਗੁਜ਼ਾਰਿਸ਼ ਕਰਨੀ ਹੈ ਕਿ ਇਸ ਅਮੈਂਡਮੈਂਟ ਦੇ ਜ਼ਰੀਏ (ਵਿਘਨ) ਸਿਰਫ ਜਿਥੇ ਸਟਾਫ ਕਾਰ ਯੂਜ਼ ਹੁੰਦੀ ਹੈ ਉਥੇ ਅਗਰ ਮਨਿਸਟਰ ਜਾਂ ਸਪੀਕਰ ਜਾਂ ਡਿਪਟੀ ਸਪੀਕਰ ਚਾਹੇ ਤਾਂ ਉਹ ਸਟਾਫ ਕਾਰ ਉਨ੍ਹਾਂ ਨੂੰ ਸਰੰਡਰ ਕਰਨੀ ਪਏਗੀ । ਪਰਸਨਲ ਕਾਰ ਦੀ ਜਿਵੇਂ ਬਾਕੀ ਟੀ.ਏ. ਲੈਂਦੇ ਹਨ ਪ੍ਰਤੀ ਕਿਲੋਮੀਟਰ ਦੇ ਹਿਸਾਬ ਨਾਲ ਹੀ ਉਨ੍ਹਾਂ ਨੂੰ ਪੇਮੈਂਟ ਦਿੱਤੀ ਜਾਵੇਗੀ । ਬਲਕਿ ਟਰਾਂਸਪੋਰਟ ਡਿਪਾਰਟਮੈਂਟ ਤਾਂ ਇਹ ਕਹਿੰਦਾ ਹੈ ਕਿ ਸਾਰੇ ਹੀ ਪ੍ਰਾਈਵੇਟ ਰੱਖ ਲਓ ਸਾਨੂੰ ਤਾਂ ਵੀ ਫਾਇਦਾ ਹੀ ਫਾਇਦਾ ਹੈ । ਅਜਿਹਾ ਹੋਣ ਨਾਲ ਵਿੱਤੀ ਤੌਰ ਤੇ ਟਰਾਂਸਪੋਰਟ ਵਿਭਾਗ ਨੂੰ ਲਾਭ ਹੁੰਦਾ ਹੈ । (ਵਿਘਨ) Transport Department is benefitted by this. ਅਗਰ ਸਾਰੇ ਸਟਾਫ ਕਾਰ ਛੋਡ ਦੇਣ ਤਾਂ ਟਰਾਂਸਪੋਰਟ ਵਿਭਾਗ ਨੂੰ ਇਸ ਨਾਲ ਫਾਇਦਾ ਹੈ । ਉਹ ਤਾਂ ਇਸ ਤੋਂ ਬਹੁਤ ਖੁਸ਼ ਹਨ ਕਿਉਂਕਿ ਉਨ੍ਹਾਂ ਦਾ ਤਾਂ ਕਿੰਨਾ ਹੀ ਖਰਚਾ ਬਚ ਜਾਂਦਾ ਹੈ ।

**ਸ਼੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ । (ਵਿਘਨ)

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਸ ਵੇਲੇ ਅਸੀਂ ਏਥੇ ਤੁਹਾਡੇ ਕੋਲ ਆ ਗਏ, ਅਸੀਂ ਜਿਸ ਵੇਲੇ ਹਾਊਸ ਵਿੱਚ ਬੈਠੇ ਹਾਂ (ਵਿਘਨ) ਹੁਣ ਤੁਸੀਂ ਸਾਡੀ ਵੀ ਸੁਣ ਲਓ । ਮੇਰੀ ਗੱਲ ਸੁਣ ਲਓ । ਅੱਜ ਅਸੀਂ ਹਾਊਸ ਵਿੱਚ ਬੈਠੇ ਹਾਂ । ਵਿਧਾਨ ਸਭਾ ਦਾ ਸੈਸ਼ਨ ਚੱਲ ਰਿਹਾ ਹੈ ਅਸੀਂ ਜੋ ਗੱਲ ਕਹਿਣੀ ਹੈ, ਉਹ ਤੁਹਾਡੇ ਰਾਹੀਂ ਹੀ ਸਰਕਾਰ ਨੂੰ ਕਹਿਣੀ ਹੈ । ਜੇ ਸਾਡੀ ਗੱਲ ਨਹੀਂ ਸੁਣਨੀ.......

**ਸ਼੍ਰੀ ਸਪੀਕਰ :** ਮੈਂ ਕਿਹਾ ਜੀ, ਮੈਂ ਤੁਹਾਡੇ ਨਾਲ ਹਾਂ ।

**ਸ਼੍ਰੀ ਜਗਦੀਸ਼ ਸਾਹਨੀ :** ਤਾਂ ਬਾਕੀਆਂ ਦੀ ਕੀ ਗੱਲ ਸੁਣੀ ਜਾਵੇਗੀ ? (ਵਿਘਨ) ਸਾਰੇ ਮੈਂਬਰ ਇਕ ਬਰਾਬਰ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਰ ਲੋਨ ਵਧਾਇਆ ਜਾਵੇ...

**ਸ਼੍ਰੀ ਸਪੀਕਰ :** ਮੈਂ ਤੁਹਾਡੀ ਗੱਲ ਸੁਣ ਲਈ ਹੈ । ਸਰਕਾਰ ਨੂੰ ਕਹਾਂਗੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਆਨਰੇਬਲ ਮੈਂਬਰ ਦਾ ਲੋਨ ਵਾਸਤੇ ਵਿਚਾਰ ਕਰ ਲਿਆ ਜਾਵੇਗਾ । (ਵਿਘਨ) ਆਨਰੇਬਲ ਮੈਂਬਰ ਸਾਹਿਬ ਨੇ ਜੋ ਕਾਰ ਦਾ ਲੋਨ ਵਧਾਉਣ ਦੀ ਗੱਲ ਕਰੀ ਹੈ ਉਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਕ ਪੈਨਸ਼ਨ ਅਮੈਂਡਮੈਂਟ ਬਿਲ ਆ ਰਿਹਾ ਸੀ। ਉਹ ਪਤਾ ਨਹੀਂ ਕਿਥੇ ਰਹਿ ਗਿਆ ਹੈ।

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਉਹ ਕਹਿੰਦੇ ਹਨ ਪੈਨਸ਼ਨ ਅਮੈਂਡਮੈਂਟ ਬਿਲ ਕਿੱਥੇ ਗਿਆ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਪਤਾ ਨਹੀਂ ਜੀ, ਉਹ ਕਿੱਥੇ ਹੋਵੇ। ਅਗਲੀ ਵਾਰ ਫਿਰ ਆ ਜਾਏਗਾ ਜੀ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ। (ਵਿਘਨ)

ਮੈਂ ਕਿਹਾ ਜੀ, ਤਨਖਾਹ ਨਹੀਂ ਵਧੀ। ਬੇਫਿਕਰ ਰਹੋ। ਤਨਖਾਹ ਨਹੀਂ ਵਧੀ (ਹਾਸਾ) ਤਨਖਾਹਾਂ ਨਹੀਂ ਵਧੀਆਂ। ਐਵੇਂ ਭੁਲੇਖੇ ਦੇ ਵਿੱਚ ਨਾ ਰਹੀਏ ਕਿ ਕਿਤੇ ਸਪੀਕਰ ਦੀ ਤਨਖਾਹ ਵਧ ਗਈ ਹੈ।

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸ੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਲਾਜ਼-1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 4**

**ਸ੍ਰੀ ਸਪੀਕਰ :** ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ। ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ 1 ਦੀ ਉਪ ਕਲਾਜ਼ (1)**

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ :** ਹੁਣ ਸਦਨ ਅਣਮਿਥੇ ਸਮੇਂ ਲਈ *ਸਥਗਿਤ ਕੀਤਾ ਜਾਂਦਾ ਹੈ ।

*12-32 ਵਜੇ ਬਾਅਦ ਦੁਪਹਿਰ

(ਇਸ ਉਪ੍ਰੰਤ* ਸਭਾ ਅਣਮਿਥੇ ਸਮੇਂ ਲਈ ਸਥਗਿਤ ਹੋ ਗਈ ।)

APPENDIX

TO

PUNJAB VIDHAN SABHA DEBATES

Dated 27th March, 2001

Vol. XI-No. 12

STARRED QUESTION AND ANSWER

## ਲਿੰਕ ਸੜਕਾਂ ਦੀ ਉਸਾਰੀ

*2447. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਸਾਲ 1992 ਤੋਂ 1997 ਤਕ ਦੇ ਸਮੇਂ ਦੇ ਦੌਰਾਨ ਰਾਜ ਵਿੱਚ ਬਣਾਈਆਂ ਗਈਆਂ ਨਵੀਆਂ ਲਿੰਕ ਸੜਕਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ;

(ਅ) ਜ਼ਿਲ੍ਹਾ ਮੋਗਾ ਦੇ ਵਿਧਾਨ ਸਭਾ ਚੋਣ ਹਲਕਿਆਂ ਮੋਗਾ ਅਤੇ ਬਾਘਾ ਪੁਰਾਣਾ ਅਤੇ ਜ਼ਿਲ੍ਹਾ ਜਲੰਧਰ ਦੇ ਆਦਮਪੁਰ, ਲੋਹੀਆਂ, ਅਤੇ ਫਿਲੌਰ ਵਿਧਾਨ ਸਭਾ ਚੋਣ ਹਲਕਿਆਂ ਵਿੱਚ ਬਣਾਈਆਂ ਗਈਆਂ ਨਵੀਆਂ ਲਿੰਕ-ਸੜਕਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਸਾਲ 1992 ਤੋਂ ਲੈ ਕੇ ਸਾਲ 1997 ਤੱਕ ਦੇ ਸਮੇਂ ਦੌਰਾਨ ਰਾਜ ਵਿੱਚ ਬਣਾਈਆਂ ਗਈਆਂ ਨਵੀਆਂ ਲਿੰਕ ਸੜਕਾਂ ਦੀ ਗਿਣਤੀ 1377 ਹੈ, ਜਿਹਨਾਂ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ 'ੳ' ਉਪਰ ਹੈ ।

(ਅ) ਜ਼ਿਲ੍ਹਾ ਮੋਗਾ ਦੇ ਵਿਧਾਨ ਸਭਾ ਹਲਕਾ ਮੋਗਾ, ਬਾਘਾਪੁਰਾਣਾ ਵਿੱਚ ਬਣਾਈਆਂ ਗਈਆਂ ਨਵੀਂ ਸੜਕਾਂ ਦੀ ਕਰਮਵਾਰ ਗਿਣਤੀ 18 ਅਤੇ 8 ਹੈ । ਜ਼ਿਲ੍ਹਾ ਜਲੰਧਰ ਦੇ ਵਿਧਾਨ ਸਭਾ ਹਲਕਾ ਆਦਮਪੁਰ, ਲੋਹੀਆਂ ਅਤੇ ਫਿਲੌਰ ਹਲਕਿਆਂ ਵਿੱਚ ਬਣਾਈਆਂ ਗਈਆਂ ਨਵੀਂ ਲਿੰਕ ਸੜਕਾਂ ਦੀ ਕਰਮਵਾਰ ਗਿਣਤੀ 5, 1 ਅਤੇ 1 ਹੈ । ਇਹਨਾਂ ਸੜਕਾਂ ਦੇ ਵੇਰਵੇ ਅਨੁਲੱਗ 'ਅ' ਉੱਪਰ ਹਨ ।

ਅਨੁਲੱਗ 'ੳ'

ਵਿਧਾਨ ਸਭਾ ਪ੍ਰਸ਼ਨ ਨੰ: 2447 ਸਬੰਧੀ ਸੂਚਨਾਂ ਬਾਬਤ ਨਵੀਂ ਉਸਾਰੀ ਦੀਆਂ ਲਿੰਕ ਸੜਕਾਂ ਸਾਲ (1992--97) ਪੰਜਾਬ ਮੰਡੀ ਬੋਰਡ + ਲੋਕ ਨਿਰਮਾਣ ਵਿਭਾਗ

| ਲੜੀ ਨੰ: | ਜ਼ਿਲ੍ਹਾ | 1992-93 | | | 1993-94 | | | 1994-95 | | | 1995-96 | | | 1996-97 | | | ਕੁੱਲ | | |
|---|---|---|---|---|---|---|---|---|---|---|---|---|---|---|---|---|---|---|---|
| | | ਨੰ: | ਲੰ: ਕਿ: ਮੀ: | ਲਾਗਤ ਲੱਖਾਂ ਵਿੱਚ | ਨੰ: | ਲੰ: ਕਿ: ਮੀ: | ਲਾਗਤ ਲੱਖਾਂ ਵਿੱਚ | ਨੰ: | ਲੰ: ਕਿ: ਮੀ: | ਲਾਗਤ ਲੱਖਾਂ ਵਿੱਚ | ਨੰ: | ਲੰ: ਕਿ:ਮੀ: | ਲਾਗਤ ਲੱਖਾਂ ਵਿੱਚ | ਨੰ: | ਲੰ: ਕਿ: ਮੀ: | ਲਾਗਤ ਲੱਖਾਂ ਵਿੱਚ | ਨੰ: | ਲੰ:ਕਿ:ਮੀ: | ਲਾਗਤ ਲੱਖਾਂ ਵਿੱਚ |
| 1 | ਅੰਮ੍ਰਿਤਸਰ | - | -- | -- | 25 | 23.12 | 92.25 | 12 | 11.25 | 38.19 | 28 | 46.29 | 168.18 | 22 | 35.08 | 156.69 | 87 | 115.74 | 455.31 |
| 2 | ਬਠਿੰਡਾ | 10 | 36.00 | 135.81 | 13 | 31.47 | 126.08 | 28 | 23.48 | 81.91 | 12 | 39.52 | 249.39 | 29 | 111.05 | 520.17 | 92 | 241.52 | 1113.36 |
| 3 | ਫਿਰੋਜ਼ਪੁਰ | 10 | 20.05 | 48.24 | 12 | 21.18 | 89.99 | 25 | 75.07 | 340.10 | 14 | 24.33 | 112.74 | 18 | 36.83 | 189.95 | 79 | 177.46 | 781.02 |
| 4 | ਫਰੀਦਕੋਟ | - | -- | -- | - | -- | -- | 5 | 10.50 | 44.78 | 12 | 49.23 | 212.09 | 7 | 28.20 | 154.34 | 24 | 87.93 | 411.21 |
| 5 | ਫਤਿਹਗੜ੍ਹ ਸਾਹਿਬ | 16 | 17.28 | 81.13 | 24 | 14.87 | 59.08 | 9 | 5.70 | 22.23 | 11 | 12.84 | 40.01 | 11 | 11.15 | 48.84 | 71 | 61.84 | 251.29 |
| 6 | ਗੁਰਦਾਸਪੁਰ | - | -- | -- | - | -- | -- | 33 | 31.97 | 134.47 | 7 | 14.91 | 57.55 | 20 | 30.50 | 181.40 | 60 | 77.38 | 373.42 |
| 7 | ਹੁਸ਼ਿਆਰਪੁਰ | 23 | 13.58 | 73.29 | 29 | 19.50 | 108.41 | 25 | 26.02 | 155.51 | 28 | 26.67 | 178.14 | 22 | 35.97 | 152.22 | 127 | 121.74 | 666.57 |
| 8 | ਜਲੰਧਰ | 5 | 11.79 | 19.75 | 11 | 14.67 | 46.74 | 4 | 9.14 | 33.76 | 25 | 40.77 | 144.34 | 28 | 39.87 | 177 | 73 | 116.24 | 421.59 |
| 9 | ਕਪੂਰਥਲਾ | 11 | 17.63 | 66.90 | 28 | 20.24 | 74.27 | 23 | 19.47 | 75.43 | 15 | 8.61 | 36.82 | 6 | 4.33 | 19.51 | 83 | 70.28 | 272.93 |
| 10 | ਲੁਧਿਆਣਾ | 16 | 26.05 | 59.37 | 52 | 41.55 | 138.43 | 8 | 7.83 | 28.24 | 36 | 31.75 | 80.88 | 59 | 72.10 | 288.14 | 171 | 179.28 | 595.06 |
| 11 | ਮਾਨਸਾ | 2 | 5.12 | 31.00 | 19 | 15.09 | 47.87 | 3 | 1.29 | 5.00 | 26 | 31.60 | 135.46 | 39 | 63.75 | 414.63 | 89 | 116.85 | 633.96 |
| 12 | ਮੋਗਾ | 1 | 1.10 | 2.80 | - | -- | -- | 9 | 20.18 | 80.65 | 3 | 10.10 | 43.53 | 1 | 4.15 | 22.76 | 14 | 35.53 | 149.74 |
| 13 | ਮੁਕਤਸਰ | 1 | 5.00 | 25.30 | 2 | 6.22 | 35.95 | 7 | 28.65 | 122.55 | 14 | 45.76 | 231.23 | 33 | 121.82 | 598.85 | 57 | 207.45 | 1013.88 |
| 14 | ਨਵਾਂ ਸ਼ਹਿਰ | 12 | 19.20 | 59.38 | 74 | 100.05 | 390.26 | 12 | 20.91 | 70.19 | 8 | 6.35 | 24.14 | 45 | 81.74 | 285.45 | 151 | 228.25 | 829.42 |
| 15 | ਪਟਿਆਲਾ | 1 | 1.70 | 4.53 | 21 | 29.25 | 119.86 | 18 | 33.54 | 136.59 | 10 | 16.07 | 74.77 | 5 | 13.18 | 59.90 | 55 | 93.74 | 395.65 |
| 16 | ਰੋਪੜ | 8 | 11.52 | 34.53 | 3 | 2.32 | 8.59 | - | -- | -- | 2 | 1.57 | 10.54 | 27 | 28.70 | 152.80 | 40 | 44.11 | 206.46 |
| 17 | ਸੰਗਰੂਰ | 2 | 6.04 | 24.37 | 47 | 38.05 | 156.96 | 12 | 43.38 | 162.89 | 7 | 18.96 | 81.37 | 36 | 103.94 | 507.54 | 104 | 120.37 | 932.53 |
| | ਕੁੱਲ ਜੋੜ : | 118 | 192.06 | 666.40 | 360 | 377.58 | 1494.74 | 233 | 368.38 | 1531.89 | 258 | 425.33 | 1881.18 | 408 | 822.36 | 3930.19 | 1377 | 2185.71 | 9504.40 |

## ਅਨੁਲੱਗ 'ਅ'

### ਵਿਧਾਨ ਸਭਾ ਪ੍ਰਸ਼ਨ ਨੰ: 2447 ਸਬੰਧੀ ਬਾਬਤ ਨਵੀ ਉਸਾਰੀ ਦੀਆਂ ਲਿੰਕ ਸੜਕਾਂ
### ਸਾਲ 1992--97

### ਪੰਜਾਬ ਮੰਡੀ ਬੋਰਡ + ਲੋਕ ਨਿਰਮਾਣ ਵਿਭਾਗ, ਪੰਜਾਬ

| ਜ਼ਿਲ੍ਹਾ | ਵਿਧਾਨ ਸਭਾ ਹਲਕਾ | ਸੜਕਾਂ ਦੀ ਗਿਣਤੀ | ਲੰਬਾਈ (ਕਿ.ਮੀ.) | ਲਾਗਤ (ਲੱਖਾਂ ਵਿੱਚ) |
|---|---|---|---|---|
| ਮੋਗਾ | ਮੋਗਾ | 18 | 38.88 | 177.74 |
| ਮੋਗਾ | ਬਾਘਾਪੁਰਾਣਾ | 8 | 12.06 | 60.43 |
| ਜਲੰਧਰ | ਆਦਮਪੁਰ | 5 | 7.83 | 24.15 |
| ਜਲੰਧਰ | ਲੋਹੀਆਂ ਖਾਸ | 1 | 2.[illegible] | 7.35 |
| ਜਲੰਧਰ | ਫਿਲੌਰ | 1 | 1.00 | 4.33 |
| | ਜੋੜ : | 33 | 61.77 | 274.00 |

1288/PVS—Govt. Press, U.T., Chd.

13

# PUNJAB VIDHAN SABHA

## DEBATES

*21st August, 2001*

Vol. XII-No. 1

## OFFICIAL REPORT

CONTENTS

*Tuesday, the 21st August, 2001*



---

**Punjab Vidhan Sabha Secretariat, Chandigarh.**

**Price: Rs.. ...........**

# PUNJAB VIDHAN SABHA

*Tuesday, the 21st August, 2001*

The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P. M. Mr. Speaker (Sardar Charnjit Singh Atwal) in the Chair.

---

## OBITUARY REFERENCES

**ਸ੍ਰੀ ਸਪੀਕਰ** : ਸਭ ਤੋਂ ਪਹਿਲਾਂ ਮੁੱਖ ਮੰਤਰੀ ਸਾਹਿਬ ਅਕਾਲ ਚਲਾਣਿਆਂ ਦਾ ਵਰਣਨ ਕਰਨਗੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਸਾਡੇ ਦੇਸ਼ ਦੀਆਂ ਕੁਝ ਬਹੁਤ ਹੀ ਮਹਾਨ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ । ਇਨ੍ਹਾਂ ਦਾ ਸਾਨੂੰ ਬੜਾ ਗਹਿਰਾ ਦੁਖ ਹੈ । ਕੁਝ ਐਸੀਆ ਦਰਦਨਾਕ ਦੁਰਘਟਨਾਵਾਂ ਵੀ ਹੋਈਆਂ ਹਨ ਜਿਨ੍ਹਾਂ ਦਾ ਜ਼ਿਕਰ ਕਰਦੇ ਹੋਏ ਮਨ ਤੇ ਬਹੁਤ ਵੱਡੀ ਚੋਟ ਲਗਦੀ ਹੈ ਅਤੇ ਦਿਲ ਤੇ ਬੜਾ ਗਹਿਰਾ ਸਦਮਾ ਪਹੁੰਚਦਾ ਹੈ । ਸਭ ਤੋਂ ਪਹਿਲਾਂ ਮੈਂ ਦੇਸ਼ ਦੇ ਮਹਾਨ ਨੇਤਾ ਚੌਧਰੀ ਦੇਵੀ ਲਾਲ ਜੀ ਦਾ ਜ਼ਿਕਰ ਕਰਾਂਗਾ । ਉਹ ਇਕ ਮਹਾਨ ਦੇਸ਼ ਭਗਤ, ਇਕ ਸੱਚੇ ਕਰਮਯੋਗੀ ਅਤੇ ਯੁੱਗ ਪੁਰਸ਼ ਸਨ, ਜੋ 6 ਅਪ੍ਰੈਲ, 2001 ਨੂੰ ਅਕਾਲ ਚਲਾਣਾ ਕਰ ਗਏ । ਮੈਂ ਉਨ੍ਹਾਂ ਨੂੰ ਆਪਣੀ ਸਨਿਮਰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਚੌਧਰੀ ਦੇਵੀ ਲਾਲ ਜੀ ਨੇ ਦੇਸ਼ ਦੀ ਆਜ਼ਾਦੀ ਵਾਸਤੇ ਬੜਾ ਵੱਡਾ ਯੋਗਦਾਨ ਪਾਇਆ । ਉਨ੍ਹਾਂ ਨੇ 16 ਸਾਲ ਦੀ ਉਮਰ ਦੇ ਕਰੀਬ ਆਪਣੀ ਪੜ੍ਹਾਈ ਨੂੰ ਵਿਚੇ ਛੱਡ ਦਿੱਤਾ ਅਤੇ ਦੇਸ਼ ਵਾਸਤੇ ਸੰਘਰਸ਼ ਕਰਨ ਲਈ ਜੁੱਟ ਗਏ । ਉਹਨਾਂ ਨੇ ਇਸ ਸੰਘਰਸ਼ ਦੌਰਾਨ ਲੰਮਾ ਸਮਾਂ ਜੇਲ੍ਹ ਯਾਤਰਾ ਕੀਤੀ । ਉਨ੍ਹਾਂ ਨੇ ਆਪਣੀ ਜਵਾਨੀ ਦਾ ਬੇਹਤਰੀਨ ਸਮਾਂ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਲਗਾ ਦਿੱਤਾ । ਸਪੀਕਰ ਸਾਹਿਬ, ਜਿੰਨੇ ਵੀ ਪੁਰਾਣੇ ਦੇਸ਼ ਦੀ ਆਜ਼ਾਦੀ ਵਿਚ ਸੰਘਰਸ਼ ਕਰਨ ਵਾਲੇ ਸਨ ਅਤੇ ਪੁਰਾਣੇ ਦੇਸ਼ ਭਗਤ ਸਨ, ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਸਹੀ ਮਾਅਨਿਆਂ ਵਿਚ ਕਿਸਾਨਾਂ, ਮਜ਼ਦੂਰਾਂ ਅਤੇ ਮੁਜ਼ਾਰਿਆਂ ਦੇ ਲਈ ਅਤੇ ਉਨ੍ਹਾਂ ਦੇ ਹੱਕਾਂ ਲਈ ਸੰਘਰਸ਼ ਕੀਤਾ । ਇਸ ਸੰਘਰਸ਼ ਵਾਸਤੇ ਚੌਧਰੀ ਦੇਵੀ ਲਾਲ ਜੀ ਦਾ ਨਾਂ ਸਭ ਤੋਂ ਉਪਰ ਆਉਂਦਾ ਹੈ । ਇਨ੍ਹਾਂ ਦੇ ਦਿਲੋ ਦਿਮਾਗ ਵਿਚ ਹਰ ਦਮ ਕਿਸਾਨਾਂ ਦੀ ਬਿਹਤਰੀ ਵਾਸਤੇ, ਮਜ਼ਦੂਰਾਂ ਦੀ ਭਲਾਈ ਵਾਸਤੇ ਧਿਆਨ ਰਹਿੰਦਾ ਸੀ । ਚੌਧਰੀ ਦੇਵੀ ਲਾਲ ਜੀ ਦਾ ਸਮੁੱਚਾ ਜੀਵਨ ਕਿਸਾਨਾਂ ਵਾਸਤੇ ਅਤੇ ਪਿਛੜੇ ਵਰਗਾਂ ਦੇ ਲੋਕਾਂ ਲਈ ਸੀ । ਪਾਰਲੀਮੈਂਟਰੀ ਸਿਸਟਮ ਵਿਚ ਉਨ੍ਹਾਂ ਨੇ ਬੜਾ ਵੱਡਾ ਯੋਗਦਾਨ ਪਾਇਆ । ਉਹ ਸਾਂਝੀ ਪੰਜਾਬ ਵਿਧਾਨ ਸਭਾ ਦੇ 1952 ਤੋਂ 1966 ਤੱਕ ਮੈਂਬਰ ਰਹੇ ਅਤੇ ਹਰਿਆਣਾ ਵਿਧਾਨ ਸਭਾ ਦੇ 1974 ਤੋਂ 1980 ਅਤੇ 1987 ਤੋਂ 1989 ਤੱਕ ਉਹ ਮੈਂਬਰ ਰਹੇ ਅਤੇ ਇਸ ਸਮੇਂ ਦੇ ਦੌਰਾਨ ਉਹ ਦੋ ਵਾਰ ਹਰਿਆਣਾ ਸਟੇਟ ਦੇ ਮੁੱਖ ਮੰਤਰੀ ਬਣੇ । ਉਹ

[ਮੁੱਖ ਮੰਤਰੀ]

ਲੋਕ ਸਭਾ ਦੇ ਲਈ ਦੋ ਵਾਰ ਮੈਂਬਰ ਬਣੇ ਅਤੇ 1980 ਤੋਂ 1989 ਦੇ ਪੀਰੀਅਡ ਵਿਚ ਭਾਰਤ ਦੇ ਉਪ ਪ੍ਰਧਾਨ ਮੰਤਰੀ ਬਣੇ । ਇਸ ਤੋਂ ਇਲਾਵਾ ਵਰਣਨਯੋਗ ਗੱਲ ਇਹ ਹੈ ਕਿ ਕਿੰਨੀ ਵੱਡੀ ਗੱਲ ਸੀ ਜਿਹੜੀ ਸਾਰੇ ਸੰਸਾਰ ਵਿਚ ਕਿਸੇ ਇਤਿਹਾਸ ਵਿਚ ਨਹੀਂ ਮਿਲੇਗੀ । ਉਹ ਉਸ ਵੇਲੇ ਮੈਜਾਰਿਟੀ ਪਾਰਟੀ ਵਿਚ ਸਨ ਜਿਸ ਵਕਤ ਦੇਸ਼ ਦਾ ਪ੍ਰਧਾਨ ਮੰਤਰੀ ਬਣਾਇਆ ਜਾਣਾ ਸੀ । ਉਸ ਵਕਤ ਉਨ੍ਹਾਂ ਦਾ ਨਾਂ ਮੈਜਾਰਟੀ ਪਾਰਟੀ ਵਲੋਂ ਤਜ਼ਵੀਜ ਕੀਤਾ ਗਿਆ ਸੀ । ਪਰ ਸਪੀਕਰ ਸਾਹਿਬ, ਉਨ੍ਹਾਂ ਨੇ ਬੜਾ ਵੱਡਾ ਤਿਆਗ ਕੀਤਾ, ਗਲਤੀ ਤਾਂ ਨਹੀਂ ਬਲਕਿ ਪ੍ਰਧਾਨ ਮੰਤਰੀ ਦਾ ਅਹੁਦਾ ਤਿਆਗ ਕੇ ਸ੍ਰੀ ਵੀ.ਪੀ. ਸਿੰਘ ਜੀ ਨੂੰ ਪ੍ਰਧਾਨ ਮੰਤਰੀ ਬਣਾਇਆ । ਪਾਲੇਟਿਕਸ ਵਿਚ ਇਹ ਇਕ ਬਹੁਤ ਵੱਡਾ ਤਿਆਗ ਹੈ । ਸਮਝ ਲਓ ਅਜਿਹਾ ਕਦੇ ਵੀ ਇਤਿਹਾਸ ਵਿਚ ਨਹੀਂ ਹੋਇਆ ਹੋਣਾ । ਸਪੀਕਰ ਸਾਹਿਬ, ਚੌਧਰੀ ਦੇਵੀ ਲਾਲ ਜੀ ਇਕੱਲੇ ਹਰਿਆਣੇ ਵਿਚ ਹੀ ਮਕਬੂਲ ਨਹੀਂ ਸਨ, ਉਨ੍ਹਾਂ ਦਾ ਹਰਿਆਣੇ ਦੇ ਸਾਰੇ ਲੋਕ ਅਤੇ ਬੱਚੇ ਹੀ ਸਤਿਕਾਰ ਨਹੀਂ ਕਰਦੇ ਸਨ ਬਲਕਿ ਸਾਰਾ ਦੇਸ਼, ਖਾਸ ਕਰਕੇ ਪੰਜਾਬ ਦੇ ਲੋਕਾਂ ਵਿਚ ਉਨ੍ਹਾਂ ਪ੍ਰਤੀ ਬਹੁਤ ਵੱਡਾ ਸਤਿਕਾਰ ਸੀ । ਮੈਂ ਦੇਖਿਆ ਹੈ ਜਦੋਂ ਉਹ ਅਕਾਲ ਚਲਾਣਾ ਕਰ ਗਏ ਸਨ ਤਾਂ ਉਨ੍ਹਾਂ ਦੀਆਂ ਅਸਥੀਆਂ ਲੈਣ ਦਿੱਲੀ ਤੋਂ ਮੈਂ ਗਿਆ ਸੀ । ਹਰਿਆਣੇ ਵਿਚ ਲੋਕਾਂ ਨੇ ਬਹੁਤ ਵੱਡਾ ਸਵਾਗਤ ਕੀਤਾ । ਪਰ ਪੰਜਾਬ ਦੇ ਲੋਕਾਂ ਨੇ ਤਾਂ ਹੱਦ ਹੀ ਮੁਕਾ ਦਿੱਤੀ । ਜਦੋਂ ਕੀਰਤਪੁਰ ਸਾਹਿਬ ਵਿਚ ਉਨ੍ਹਾਂ ਦੀਆਂ ਅਸਥੀਆਂ ਜਲ ਪ੍ਰਵਾਹ ਕੀਤੀਆਂ ਗਈਆਂ, ਉਥੇ ਲੋਕਾਂ ਦੇ ਵੱਡੇ ਇਕੱਠ ਤੋਂ ਸਪਸ਼ਟ ਨਜ਼ਰ ਆਉਂਦਾ ਸੀ ਕਿ ਉਨ੍ਹਾਂ ਪ੍ਰਤੀ ਲੋਕਾਂ ਦਾ ਸਤਿਕਾਰ ਕਿਤਨਾ ਹੈ । ਇਹ ਸ਼ਰਧਾ ਅਤੇ ਪਿਆਰ ਦੀ ਸਦਭਾਵਨਾ ਨੂੰ ਮੁੱਖ ਰਖਦੇ ਹੋਏ, ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਹਰਿਆਣਾ ਅਤੇ ਪੰਜਾਬ ਦੀ ਸਰਹੱਦ ਤੇ ਡੱਬਵਾਲੀ ਦੀ ਹੱਦ ਪਿੰਡ ਕਿੱਲਿਆਂ ਵਾਲੀ ਜੋ ਹੈ ਉਸ ਥਾਂ ਤੇ ਚੌਧਰੀ ਦੇਵੀ ਲਾਲ ਜੀ ਦਾ ਬੁੱਤ ਲਗਾਇਆ ਜਾਏਗਾ । ਪੰਜਾਬ ਦੇ ਲੋਕਾਂ ਵਲੋਂ ਅਗਲੇ ਮਹੀਨੇ ਦੀ 25 ਤਾਰੀਖ ਨੂੰ ਬੁੱਤ ਦੀ ਰਸਮ ਅਦਾ ਕਰਨ ਵਾਸਤੇ ਸਾਰੇ ਹਿੰਦੁਸਤਾਨ ਵਿਚੋਂ, ਆਂਧਰਾ ਪ੍ਰਦੇਸ਼ ਦੇ ਚੀਫ ਮਨਿਸਟਰ, ਜੰਮੂ ਅਤੇ ਕਸ਼ਮੀਰ ਦੇ ਚੀਫ ਮਨਿਸਟਰ, ਹਿਮਾਚਲ ਪ੍ਰਦੇਸ਼ ਦੇ ਚੀਫ ਮਨਿਸਟਰ ਅਤੇ ਕੇਂਦਰ ਸਰਕਾਰ ਦੇ ਬਹੁਤ ਸਾਰੇ ਕੈਬਨਿਟ ਮੰਤਰੀ ਉਥੇ ਆਉਣਗੇ । ਨਾਲ ਹੀ ਉਥੇ ਇਕ ਗੇਟ ਲਗਾਇਆ ਜਾਵੇਗਾ । ਜਿਸ ਗੇਟ ਦਾ ਨਾਂ ਹੋਵੇਗਾ' ਸਦਭਾਵਨਾ ਗੇਟ' । ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਕੁੜੱਤਣ ਬਹੁਤ ਪੈਦਾ ਹੋ ਗਈ ਸੀ । ਮੇਰਾ ਖਿਆਲ ਹੈ ਕਿ ਇਹ ਕੁੜੱਤਣ ਦੂਰ ਹੋਣੀ ਚਾਹੀਦੀ ਹੈ । ਜਿਹੜੇ ਲੋਕਾਂ ਪ੍ਰਤੀ, ਲੀਡਰਾਂ ਪ੍ਰਤੀ ਹਿੰਦੋਸਤਾਨ ਵਿਚ ਸ਼ਰਧਾ ਹੈ, ਉਨ੍ਹਾਂ ਸਾਰਿਆਂ ਦਾ ਸੰਦੇਸ਼ ਲੋਕਾਂ ਤੱਕ ਪਹੁੰਚਣਾ ਚਾਹੀਦਾ ਹੈ । ਆਖਿਰ ਵਿਚ ਮੈਂ ਇਹੀ ਕਹਾਂਗਾ ਕਿ ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਦੇਸ਼ ਇਕ ਤਜਰਬੇਕਾਰ ਸਿਆਸਤਦਾਨ, ਕਿਸਾਨਾਂ ਦੇ ਮਸੀਹੇ ਅਤੇ ਉਘੇ ਸਮਾਜ ਸੇਵਕ ਤੋਂ ਵਾਂਝਾ ਹੋ ਗਿਆ ਹੈ ।

ਸ੍ਰੀ ਕੇ.ਟੀ. ਸਤਾਰਾਵਾਲਾ ਵੀ ਸਾਥੋਂ ਵਿਛੜ ਗਏ ਹਨ । ਉਹ ਪੰਜਾਬ ਦੇ ਗਵਰਨਰ ਰਹੇ ਹਨ । ਉਹ ਬਹੁਤ ਅੱਛੇ ਐਡਮਨਿਸਟ੍ਰੇਟਰ ਰਹੇ ਹਨ । ਉਨ੍ਹਾਂ ਦੀ ਜੁਦਾਈ ਨਾਲ ਦੇਸ਼ ਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ ।

ਸਪੀਕਰ ਸਾਹਿਬ, ਪੰਜਾਬ ਦੇ ਮਹਾਨ ਐਡਵੋਕੇਟ ਸਾਬਕਾ ਕੇਂਦਰੀ ਕਾਨੂੰਨ ਮੰਤਰੀ ਦਾ ਵੀ ਇਸ ਸਮੇਂ ਵਿਚ ਦਿਹਾਂਤ ਹੋ ਗਿਆ । ਤੁਸੀਂ ਸਾਰੇ ਜਾਣਦੇ ਹੀ ਹੋ ਕਿ ਉਹ

ਕਿਤਨੇ ਵੱਡੇ ਉਚ ਕੋਟੀ ਦੇ ਕਾਨੂੰਨ ਦੇ ਮਾਹਰ ਸਨ । ਉਹ ਬਿਹਾਰ ਦੇ ਗਵਰਨਰ ਵੀ ਰਹੇ । 1952 ਤੋਂ 1964 ਤੱਕ ਰਾਜ ਸਭਾ ਦੇ ਮੈਂਬਰ ਅਤੇ 1980 ਵਿਚ ਲੋਕ ਸਭਾ ਦੇ ਮੈਂਬਰ ਵੀ ਬਣੇ । ਸੈਂਟਰ ਸਰਕਾਰ ਵਿਚ ਕਾਨੂੰਨ ਮੰਤਰੀ ਵੀ ਰਹੇ ਸਨ । ਮੈਂ ਕਹਿ ਸਕਦਾ ਹਾਂ ਕਿ ਉਹ ਇਕ ਬਹੁਤ ਹੀ ਉਚ ਕੋਟੀ ਦੇ ਸਿਆਸਤਦਾਨ ਅਤੇ ਐਡਵੋਕੇਟ ਸਨ । ਉਨ੍ਹਾਂ ਦੀ ਜੁਦਾਈ ਨਾਲ ਅਸੀਂ ਇਕ ਸਿਆਸਤਦਾਨ ਅਤੇ ਕਾਨੂੰਨ ਦੇ ਮਾਹਰ ਤੋਂ ਵਾਂਝੇ ਹੋ ਗਏ ਹਾਂ ।

ਸਪੀਕਰ ਸਾਹਿਬ, ਬੜੇ ਦੁੱਖ ਅਤੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਸਰਦਾਰ ਰਵੇਲ ਸਿੰਘ ਜੀ ਦੇ ਅੰਤਿਮ ਦਰਸ਼ਨ ਕਰਨ ਵਾਸਤੇ ਮੈਂ ਗਿਆ ਸੀ । ਰਵੇਲ ਸਿੰਘ ਜੀ, ਇਸ ਹਾਊਸ ਦੇ ਮੈਂਬਰ ਵੀ ਰਹੇ ਹਨ ਅਤੇ ਮੰਤਰੀ ਵੀ ਸਨ । ਉਹ ਪੰਜਾਬ ਦੀ ਪਾਲੇਟਿਕਸ ਦੇ ਇਨਸਾਈਕਲੋਪੀਡੀਆ ਸਨ । ਕਈ ਮੌਕਿਆਂ ਤੇ ਅਸੀਂ ਉਨ੍ਹਾਂ ਕੋਲ ਗਏ ਅਤੇ ਉਨ੍ਹਾਂ ਕੋਲ ਹਰ ਕਿਸਮ ਦਾ ਰਿਕਾਰਡ ਹੁੰਦਾ ਸੀ । ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਵੱਖ ਵੱਖ ਅਹੁਦਿਆਂ ਤੇ ਬਹੁਤ ਵੱਡੀ ਸੇਵਾ ਕੀਤੀ । ਉਹ ਬੜੇ ਚੰਗੇ ਲਿਖਾਰੀ ਸਨ । ਆਮ ਤੌਰ ਤੇ ਅਸੀਂ ਅਖਬਾਰਾਂ ਵਿੱਚ ਉਨ੍ਹਾਂ ਦੇ ਲੇਖ ਪੜ੍ਹਦੇ ਹੁੰਦੇ ਸੀ ਔਰ ਉਨ੍ਹਾਂ ਦੇ ਲੇਖਾਂ ਨਾਲ ਸਾਨੂੰ ਬੜੀ ਰੌਸ਼ਨੀ ਮਿਲਦੀ ਸੀ । ਉਹ 'ਅਜੀਤ' ਅਖਬਾਰ ਦੇ ਟਰੱਸਟੀ ਵੀ ਸਨ । ਉਨ੍ਹਾਂ ਦੇ ਜਾਣ ਨਾਲ ਵੀ ਪੰਜਾਬ ਦੇ ਲੋਕਾਂ ਦੀ ਬੜੇ ਉਚ ਕੋਟੀ ਦੇ ਇਨਸਾਨ ਤੋਂ ਜੁਦਾਈ ਹੋ ਗਈ ਹੈ ।

ਅੱਗੇ, ਸਪੀਕਰ ਸਾਹਿਬ, ਇਸ ਹਾਊਸ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਨਥਾਣਾ, ਜੋ ਕਿ ਇਸੇ ਹਾਊਸ ਦੇ ਮੈਂਬਰ ਸਨ, ਉਹ ਛੋਟੀ ਉਮਰ ਵਿਚ ਹੀ ਸਾਨੂੰ ਜੁਦਾਈ ਦੇ ਗਏ ਹਨ । ਉਹ ਬਹੁਤ ਹੀ ਗਰੀਬ ਘਰਾਣੇ ਨਾਲ ਤਾਅਲੁੱਕ ਰੱਖਦੇ ਸਨ । ਸਮਾਜ ਸੇਵਾ ਵਿਚ ਉਨ੍ਹਾਂ ਦੀ ਬਹੁਤ ਵੱਡੀ ਲਗਨ ਸੀ । ਉਨ੍ਹਾਂ ਨੇ ਸਮਾਜ ਸੇਵਾ ਦੇ ਨਾਲ ਨਾਲ ਆਪਣੀ ਜ਼ਿੰਦਗੀ ਦਾ ਰੁਜ਼ਗਾਰ ਆਰ.ਐਮ.ਪੀ. ਡਾਕਟਰ ਦੇ ਤੌਰ ਤੇ ਆਰੰਭ ਕੀਤਾ ਤੇ ਆਪਣੇ ਹਲਕੇ ਨਥਾਣਾ ਵਿਚ, ਜਿਸ ਦੀ ਕਿ ਉਹ ਨੁਮਾਇੰਦਗੀ ਕਰਦੇ ਸਨ, ਉਸ ਵਿਚ ਉਹ ਬਹੁਤ ਹੀ ਪਾਪੂਲਰ ਸਨ ਔਰ ਉਹ ਬੜੇ ਤਕੜੇ ਹੋ ਕੇ ਆਪਣੇ ਇਲਾਕੇ ਦੀ ਖਾਸ ਕਰਕੇ ਇਲਾਕੇ ਦੇ ਦੱਬੇ-ਕੁਚਲੇ ਲੋਕਾਂ ਦੀ ਸੇਵਾ ਕਰਦੇ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਸਾਰਿਆਂ ਨੂੰ, ਖਾਸ ਕਰਕੇ ਸ਼੍ਰੋਮਣੀ ਅਕਾਲੀ ਦਲ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਜੋ ਕੁਝ ਡੋਡਾ, ਜੰਮੂ ਕਸ਼ਮੀਰ ਵਿਚ ਹੋਇਆ, ਉਹ ਖਬਰ ਪੜ੍ਹ ਕੇ ਸਾਰੇ ਹਿੰਦੁਸਤਾਨ ਵਿਚ ਇਕ ਗਹਿਰੇ ਸਦਮੇ, ਗਹਿਰੇ ਦੁਖ ਅਤੇ ਗਹਿਰੀ ਚਿੰਤਾ ਦੀ ਲਹਿਰ ਦੌੜ ਗਈ । ਇਹੋ ਜਿਹੀਆਂ ਘਟਨਾਵਾਂ ਦਾ ਪਤਾ ਨਹੀਂ ਕਦੋਂ ਅੰਤ ਹੋਵੇਗਾ । ਉਨ੍ਹਾਂ ਬੇਗੁਨਾਹ ਲੋਕਾਂ ਦੀ, ਮਾਸੂਮ ਲੋਕਾਂ ਦੀ ਜਾਨ ਚਲੇ ਜਾਣ ਨਾਲ ਉਨ੍ਹਾਂ ਦੇ ਪਰਿਵਾਰਾਂ ਦਾ ਕੀ ਹਾਲ ਹੋਇਆ ਹੋਵੇਗਾ, ਉਸਦਾ ਤਾਂ ਅਸੀਂ ਅੰਦਾਜ਼ਾ ਵੀ ਨਹੀਂ ਲਗਾ ਸਕਦੇ ਪਰ ਇਸ ਘਟਨਾ ਨਾਲ ਸਾਰੇ ਹਿੰਦੁਸਤਾਨ ਨੂੰ ਬਹੁਤ ਵੱਡਾ ਦੁੱਖ ਹੋਇਆ ਹੈ ਔਰ ਮੈਂ ਸਮਝਦਾ ਹਾਂ ਕਿ ਬਾਕੀ ਸਾਰੇ ਸੰਸਾਰ ਵਿਚ ਵੀ, ਜਿਸ ਕਿਸੇ ਨੇ ਇਹ ਖਬਰ ਸੁਣੀ ਹੈ, ਇਸ ਘਟਨਾ ਤੇ ਬੜਾ ਦੁੱਖ ਹੋਇਆ ਹੈ । ਮੈਂ ਇਸ ਮੌਕੇ ਤੇ ਵੱਡੀ

[ਮੁੱਖ ਮੰਤਰੀ]

ਸ਼ਰਧਾਂਜਲੀ ਇਹੀ ਦਿੰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਰਲ ਮਿਲ ਕੇ, ਤਕੜੇ ਹੋ ਕੇ ਇਸ ਤਰ੍ਹਾਂ ਦੇ ਕਦਮ ਚੁੱਕਣੇ ਚਾਹੀਦੇ ਹਨ ਕਿ ਇਹੋ ਜਿਹੀਆਂ ਘਟਨਾਵਾਂ ਸਾਡੇ ਦੇਸ਼ ਵਿਚ ਨਾ ਵਾਪਰਨ।

ਸਪੀਕਰ ਸਾਹਿਬ, ਇਕ ਹੋਰ ਬਹੁਤ ਵੱਡੀ ਦੁਰਘਟਨਾ ਹੋਈ ਹੈ। ਕੀਰਤਪੁਰ ਸਾਹਿਬ ਦੇ ਨੇੜੇ ਟਰੱਕ ਹਾਦਸੇ ਵਿਚ 56 ਕੀਮਤੀ ਜਾਨਾਂ ਚਲੀਆਂ ਗਈਆਂ। ਮੈਂ ਅਮਰੀਕਾ ਇਲਾਜ ਕਰਾਉਣ ਵਾਸਤੇ ਗਿਆ ਹੋਇਆ ਸੀ ਤੇ ਉਸੇ ਦਿਨ ਦਿੱਲੀ ਵਾਪਸ ਪਹੁੰਚਿਆ ਸੀ। ਉਸ ਦਿਨ ਰਾਤ ਨੂੰ ਖਬਰ ਮਿਲੀ ਕਿ ਇਸ ਤਰ੍ਹਾਂ ਦਾ ਇੰਸੀਡੈਂਟ, ਇਸ ਤਰ੍ਹਾਂ ਦਾ ਐਕਸੀਡੈਂਟ ਹੋ ਗਿਆ ਹੈ ਜਿਸ ਵਿੱਚ ਬਹੁਤ ਵੱਡਾ ਜਾਨੀ ਨੁਕਸਾਨ ਹੋਇਆ ਹੈ। ਉਥੋਂ ਮੈਂ ਸਿੱਧਾ ਕੀਰਤਪੁਰ ਸਾਹਿਬ ਪਹੁਚਿਆ। ਉਥੇ ਦੁਖੀ ਪਰਿਵਾਰ ਵੀ ਸਨ। ਮੈਂ ਉਥ ਜਾ ਕੇ ਉਨ੍ਹਾਂ ਨਾਲ ਆਪਣੇ ਦੁੱਖ ਦਾ ਪ੍ਰਗਟਾਵਾ ਕੀਤਾ ਕਿਉਂਕਿ ਉਹ ਸਾਰੇ ਦਿੜ੍ਹਬਾ, ਡਿਸਟ੍ਰਿਕਟ ਸੰਗਰੂਰ ਦੇ ਸਨ, ਮੈਂ ਉਥੇ ਉਨ੍ਹਾਂ ਦੇ ਪਰਿਵਾਰਾਂ ਕੋਲ ਵੀ ਗਿਆ। ਕੀਮਤੀ ਜਾਨਾਂ ਦਾ ਘਾਟਾ ਤਾਂ ਕਦੇ ਵੀ ਪੂਰਾ ਨਹੀਂ ਹੁੰਦਾ ਪਰ ਜੋ ਵੀ ਤਿਲਫੁਲ ਹੁੰਦਾ ਹੈ, ਸਰਕਾਰ ਦੀ ਵੀ ਡਿਊਟੀ ਬਣਦੀ ਹੈ, ਇਕ ਇਕ ਲੱਖ ਰੁਪਏ ਦੀ ਸਹਾਇਤਾ ਵੀ ਉਨ੍ਹਾਂ ਸਾਰੇ ਪਰਿਵਾਰਾਂ ਨੂੰ ਦਿੱਤੀ। ਸੋ, ਮੈਂ ਇਸ ਪਵਿੱਤਰ ਸਦਨ ਵਿੱਚ ਆਪਣੀ ਪਾਰਟੀ ਵਲੋਂ ਤੇ ਪੰਜਾਬ ਵੱਲੋਂ ਸਾਰੇ ਹੀ ਪਰਲੋਕ ਸਿਧਾਰਨ ਵਾਲੇ ਇਨਸਾਨਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਦੁਖੀ ਪਰਿਵਾਰਾਂ ਨਾਲ ਇਕ ਵਾਰ ਹੋਰ ਹਮਦਰਦੀ ਦਾ ਪ੍ਰਗਟਾਵਾ ਕਰਦਾ ਹਾਂ।

**ਸ੍ਰੀ ਸਪੀਕਰ** : ਜਗਨਨਾਥ ਕੌਸ਼ਲ ਜੀ ਬਾਰੇ ਕਹਿਣਾ ਰਹਿ ਗਿਆ ਹੈ।

**ਮੁੱਖ ਮੰਤਰੀ** : ਉਨ੍ਹਾਂ ਬਾਰੇ ਕਹਿ ਦਿੱਤਾ ਹੈ। ਅੱਗੇ ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਵੱਲੋਂ ਮਤਾ ਪਾਸ ਕਰਕੇ ਦੁਖੀ ਪਰਿਵਾਰਾਂ ਦੇ ਦੁੱਖ ਵਿਚ ਸ਼ਰੀਕ ਹੋਣਾ ਚਾਹੀਦਾ ਹੈ ਤੇ ਵਿਛੜੀਆਂ ਰੂਹਾਂ ਦੀ ਸ਼ਾਂਤੀ ਲਈ ਅਰਦਾਸ ਕਰਨੀ ਚਾਹੀਦੀ ਹੈ।

**ਉਚੇਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਸੈਕਿੰਡ ਵਿਚ ਇਕ ਬੇਨਤੀ ਕਰਨੀ ਚਾਹੁੰਦਾ ਹਾਂ.....

**ਸ੍ਰੀ ਸਪੀਕਰ** : ਨਹੀਂ ਮਾਸਟਰ ਜੀ, ਤੁਸੀਂ ਬੈਠੋ, ਹੁਣ ਚੌਧਰੀ ਸਾਹਿਬ ਬੋਲਣਗੇ। ਤੁਸੀਂ ਬੈਠੋ।

**ਉਚੇਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਬੱਸ ਇਕ ਸੈਕਿੰਡ ਜੀ। ਤੁਸੀਂ ਕਾਰਜ ਸੂਚੀ ਵਿਚ ਲਿਖਿਆ ਹੈ ਜ਼ਿਲ੍ਹਾ ਡੋਡਾ ਵਿਚ ਕਿਸੇ ਖਾਸ ਫਿਰਕੇ ਦੇ ਲੋਕਾਂ ਦੀਆਂ ਹੱਤਿਆਵਾਂ। ਇਸ ਨੂੰ ਇਕ ਖਾਸ ਕਰ ਲਓ ਕਿਉਂਕਿ 'ਕਿਸੇ' ਸ਼ਬਦ ਨਾਲ ਬੇਗਾਨਾਪਨ ਜ਼ਾਹਿਰ ਹੋ ਰਿਹਾ ਹੈ। 'ਕਿਸੇ ਖਾਸ ਫਿਰਕੇ' ਦੀ ਜਗ੍ਹਾ 'ਇਕ ਖਾਸ ਫਿਰਕੇ' ਸ਼ਬਦ ਕਰ ਲਓ।

**ਸ੍ਰੀ ਸਪੀਕਰ** : ਅੱਛਾ ਜੀ।

ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਹੁਣ ਤੱਕ ਸਾਡੇ ਦੇਸ਼ ਦੀਆਂ ਬਹੁਤ ਸਾਰੀਆਂ ਮਹਾਨ ਹਸਤੀਆਂ, ਬੜੇ ਮਹਾਨ ਲੀਡਰ ਅਤੇ ਸਮਾਜ-ਸੇਵੀ ਸਾਨੂੰ ਸਦਾ ਲਈ ਵਿਛੋੜਾ ਦੇ ਕੇ ਚਲੇ ਗਏ ਹਨ । ਮੈਂ ਉਨ੍ਹਾਂ ਸਾਰਿਆ ਲਈ ਬੜੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਉਨ੍ਹਾਂ ਵਿਚੋਂ ਭਾਰਤ ਸਰਕਾਰ ਦੇ ਸਾਬਕਾ ਉਪ ਪ੍ਰਧਾਨ ਮੰਤਰੀ ਸ੍ਰੀ ਦੇਵੀ ਲਾਲ ਜੀ ਜੰਗੇ-ਆਜ਼ਾਦੀ ਦੇ ਬੜੇ ਵੱਡੇ ਜੋਧੇ ਸਨ । ਉਨ੍ਹਾਂ ਨੇ ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਤਕੜਾ ਹਿੱਸਾ ਲਿਆ । ਜਦੋਂ ਸਾਡਾ ਸਾਂਝਾ ਪੰਜਾਬ ਸੀ, ਉਸ ਵੇਲੇ ਉਹ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਉਪ ਪ੍ਰਧਾਨ ਵੀ ਰਹੇ । ਉਹ ਪੰਜਾਬ ਵਿਧਾਨ ਸਭਾ ਦੇ ਕਈ ਵਾਰ ਮੈਂਬਰ ਬਣੇ । ਉਸ ਤੋਂ ਬਾਅਦ ਜਦੋਂ ਪੰਜਾਬ ਨਾਲੋਂ ਹਰਿਆਣਾ ਵੱਖਰਾ ਹੋਇਆ ਤਾਂ ਉਥੇ ਵੀ ਉਹ ਹਰਿਆਣਾ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਉਹ ਦੋ ਵਾਰ ਹਰਿਆਣਾ ਦੇ ਮੁੱਖ ਮੰਤਰੀ ਬਣੇ । ਉਸ ਤੋਂ ਬਾਅਦ ਉਹ ਸਾਡੇ ਦੇਸ਼ ਦੇ ਉਪ ਪ੍ਰਧਾਨ ਮੰਤਰੀ ਵੀ ਬਣੇ । ਦੇਸ਼ ਪ੍ਰਤੀ ਕੀਤੀਆਂ ਉਨ੍ਹਾਂ ਦੀਆਂ ਸੇਵਾਵਾਂ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਮੈਂ ਸਮਝਦਾ ਹਾਂ ਕਿ ਥੋੜ੍ਹੀ ਹੈ । ਉਹ ਬੜੇ ਵੱਡੇ ਦੇਸ਼ ਭਗਤ ਸਨ । ਉਹ ਦੇਸ਼ ਦੀ ਉੱਨਤੀ ਅਤੇ ਏਕਤਾ ਵਾਸਤੇ ਹਮੇਸ਼ਾ ਯਤਨਸ਼ੀਲ ਰਹਿੰਦੇ ਸਨ । ਉਨ੍ਹਾਂ ਦੇ ਨਿਧਨ ਤੇ ਮੈਂ ਆਪਣੀ ਪਾਰਟੀ ਵੱਲੋਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਮਾਨਯੋਗ ਸਪੀਕਰ ਸਾਹਿਬ, ਸ੍ਰੀ ਕੇ.ਟੀ. ਸਤਾਰਾਵਾਲਾ ਸਾਡੇ ਪਜਾਬ ਦੇ ਰਾਜਪਾਲ ਰਹੇ । ਉਹ ਬੜੇ ਯੋਗ ਪ੍ਰਸ਼ਾਸਕ ਸਨ । ਜਦੋਂ ਉਹ ਸਾਡੇ ਪੰਜਾਬ ਦੇ ਰਾਜਪਾਲ ਸਨ ਤਾਂ ਉਨ੍ਹਾਂ ਦਾ ਲੋਕਾਂ ਨਾਲ ਪੂਰਾ ਤਾਲਮੇਲ ਸੀ ਔਰ ਰਾਜਪਾਲ ਦੇ ਤੌਰ ਤੇ ਉਨ੍ਹਾਂ ਨੇ ਪੰਜਾਬ ਦੀ ਜਨਤਾ ਦੀ ਬੜੀ ਸੇਵਾ ਕੀਤੀ । ਉਨ੍ਹਾਂ ਦੇ ਨਿਧਨ ਤੇ ਵੀ ਮੈਂ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸ੍ਰੀ ਜਗਨ ਨਾਥ ਕੌਸ਼ਲ ਜੀ ਸ੍ਰੀਮਤੀ ਇੰਦਰਾ ਗਾਂਧੀ ਦੀ ਸਰਕਾਰ ਵਿਚ ਕਾਨੂੰਨ ਮੰਤਰੀ ਰਹੇ । ਉਨ੍ਹਾਂ ਦੀਆਂ ਦੇਸ਼ ਪ੍ਰਤੀ ਸੇਵਾਵਾਂ ਵੀ ਭੁਲਾਈਆਂ ਨਹੀਂ ਜਾ ਸਕਦੀਆਂ । ਉਹ ਪਟਿਆਲਾ ਵਿਚ ਸੈਸ਼ਨ ਜੱਜ ਵੀ ਚੁਣੇ ਗਏ ਔਰ ਉਸ ਤੋਂ ਬਾਅਦ ਉਨ੍ਹਾਂ ਨੇ ਸੁਪਰੀਮ ਕੋਰਟ ਵਿਚ ਵਕਾਲਤ ਵੀ ਕੀਤੀ । ਇਸ ਤੋਂ ਇਲਾਵਾ ਉਹ ਬਿਹਾਰ ਦੇ ਗਵਰਨਰ ਵੀ ਰਹੇ। ਉਹ ਇਥੋਂ ਚੰਡੀਗੜ੍ਹ ਤੋਂ ਮੈਂਬਰ ਪਾਰਲੀਮੈਂਟ ਚੁਣੇ ਗਏ ਸਨ ਅਤੇ ਇਸ ਤੋਂ ਇਲਾਵਾ ਉਹ ਰਾਜ ਸਭਾ ਦੇ ਵੀ ਮੈਂਬਰ ਚੁਣੇ ਗਏ । ਉਹ ਬਹੁਤ ਮਹਾਨ ਵਿਅਕਤੀ ਸਨ । ਉਨ੍ਹਾਂ ਦੇ ਵਿਛੋੜੇ ਤੇ ਮੈਂ ਆਪਣੀ ਪਾਰਟੀ ਵੱਲੋਂ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਉਘੇ ਸਿਆਸਤਦਾਨ ਅਤੇ ਕਾਨੂੰਨਦਾਨ ਦੀਆਂ ਸੇਵਾਵਾਂ ਤੋਂ ਹਮੇਸ਼ਾ ਵਾਸਤੇ ਵਾਂਝੇ ਹੋ ਗਏ ਹਾਂ ।

ਸਪੀਕਰ ਸਾਹਿਬ, ਸਰਦਾਰ ਰਵੇਲ ਸਿੰਘ ਜੀ, ਸਾਬਕਾ ਮੰਤਰੀ, 1947 ਵਿਚ ਕਾਂਗਰਸ ਪਾਰਟੀ ਦੇ ਬੜੇ ਸਰਗਰਮ ਮੈਂਬਰ ਰਹੇ । ਉਹ ਐਸ.ਜੀ.ਪੀ.ਸੀ. ਦੇ ਵੀ ਬੜੇ ਵੱਡੇ ਸੇਵਾਦਾਰ ਰਹੇ ਹਨ । ਉਨ੍ਹਾਂ ਨੇ ਇਸ ਸੰਸਥਾ ਦੀ ਬੜਾ ਲੰਮਾ ਅਰਸਾ ਸੇਵਾ

[ਚੌਧਰੀ ਜਗਜੀਤ ਸਿੰਘ]

ਕੀਤੀ । ਇਸ ਤੋਂ ਇਲਾਵਾ ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੇ ਮੈਂਬਰ ਬਣ ਕੇ ਮੰਤਰੀ ਦੇ ਤੌਰ ਤੇ ਸਾਡੇ ਪੰਜਾਬ ਦੀ ਵੀ ਸੇਵਾ ਕੀਤੀ । ਉਨ੍ਹਾਂ ਦੇ ਨਿਧਨ ਤੇ ਵੀ ਮੈਂ ਆਪਣੇ ਗਹਿਰੇ ਦੁਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਬਲਬੀਰ ਸਿੰਘ ਨਥਾਣਾ, ਐਮ.ਐਲ.ਏ., ਸਾਡੇ ਨਾਲ ਇਥੇ ਵਿਧਾਨ ਸਭਾ ਵਿਚ ਰਹੇ । ਉਹ ਬੜੇ ਗਰੀਬ ਪਰਿਵਾਰ ਵਿਚੋਂ ਸਨ । ਉਨ੍ਹਾਂ ਨੇ ਆਰ.ਐਮ.ਪੀ. ਦੇ ਤੌਰ ਤੇ ਪ੍ਰੈਕਟਿਸ ਕੀਤੀ । ਉਸ ਤੋਂ ਬਾਅਦ ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦਾ ਮੈਂਬਰ ਬਣ ਕੇ ਆਪਣੇ ਇਲਾਕੇ ਦੀ ਸੇਵਾ ਕੀਤੀ । ਗਰੀਬਾਂ ਅਤੇ ਦਲਿਤਾਂ ਦੀ ਸੇਵਾ ਕਰਨ ਵਾਸਤੇ ਉਹ ਵਚਨਬੱਧ ਸਨ । ਉਹ ਸਮਾਜ ਦੀ ਸੇਵਾ ਕਰਦੇ ਰਹੇ । ਉਨ੍ਹਾਂ ਦੇ ਨਿਧਨ ਤੇ ਮੈਂ ਆਪਣੇ ਗਹਿਰੇ ਦੁਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਸਪੀਕਰ ਸਾਹਿਬ, ਜ਼ਿਲ੍ਹਾ ਡੰਡਾ, ਜੰਮੂ ਕਸ਼ਮੀਰ ਵਿਚ ਜਿਹੜੇ ਇਕ ਫਿਰਕੇ ਦੇ ਲੋਕਾਂ ਨੂੰ, ਅਣਪਛਾਤੇ ਲੋਕਾਂ ਨੇ ਪਹਿਲਾਂ 22 ਵਿਅਕਤੀਆਂ ਨੂੰ ਅਗਵਾ ਕੀਤਾ ਫਿਰ ਉਨ੍ਹਾਂ ਵਿਚੋਂ 17 ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ । ਮੈਂ ਸਪੀਕਰ ਸਾਹਿਬ, ਇੰਨੇ ਵੱਡੇ ਦੁਖਾਂਤ ਤੇ ਜਿਹੜਾ ਜੰਮੂ ਕਸ਼ਮੀਰ ਦੇ ਵਿਚ ਹੋਇਆ ਉਸ ਪ੍ਰਤੀ ਦੁਖੀ ਲੋਕਾਂ ਦੇ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ । ਇਸ ਦੇ ਨਾਲ ਨਾਲ, ਸਪੀਕਰ ਸਾਹਿਬ, ਤੁਸਾਂ ਹਰ ਰੋਜ਼ ਖਬਰਾਂ ਪੜ੍ਹਦੇ ਹੋ । ਸਾਨੂੰ ਰੋਜ਼ ਜਾਣਕਾਰੀ ਮਿਲਦੀ ਹੈ ਕਿ ਕਸ਼ਮੀਰ ਦੇ ਜਿਹੜੇ ਹਾਲਾਤ ਹਨ ਉਹ ਇੰਨੇ ਮਾੜੇ ਹਨ ਕਿ ਇਸ ਤਰ੍ਹਾਂ ਦੇ ਦੁਖਾਂਤ ਹਰ ਰੋਜ਼ ਦਾ ਹਿੱਸਾ ਬਣ ਗਏ ਹਨ । ਮੈਂ, ਸਪੀਕਰ ਸਾਹਿਬ, ਇਥੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਤਕੜੇ ਹੱਥਾਂ ਨਾਲ ਉਥੇ ਇਸ ਦਾ ਮੁਕਾਬਲਾ ਨਹੀਂ ਕੀਤਾ ਜਾਂਦਾ, ਉਨਾ ਚਿਰ ਇਸੇ ਤਰ੍ਹਾਂ ਦੇ ਦੁਖਾਂਤ ਜਿਹੜੇ ਕਿ ਅੱਜ ਵਾਪਰਦੇ ਪਏ ਹਨ, ਇਹ ਵਾਪਰਦੇ ਰਹਿਣਗੇ । ਸਪੀਕਰ ਸਾਹਿਬ, ਜਿਹੜਾ ਸਾਡਾ ਪੜੋਸੀ ਦੇਸ਼ ਹੈ, ਉਹ ਸਰਹੱਦ ਤੋਂ ਪਾਰ ਜਿਹੜੇ ਲੋਕ ਹਨ, ਜਿਹੜੇ ਉਨ੍ਹਾਂ ਨੂੰ ਟ੍ਰੇਂਡ ਕਰ ਕੇ ਜੰਮੂ ਕਸ਼ਮੀਰ ਵਿਚ ਭੇਜਦੇ ਹਨ, ਉਹ ਲੋਕ ਇਥੇ ਆ ਕੇ ਇਸ ਤਰ੍ਹਾਂ ਦੇ ਦੁਖਾਂਤ ਕਰਦੇ ਹਨ । ਜੇਕਰ ਸਾਡੇ ਹਿੰਦੁਸਤਾਨ ਦੀ ਐਨ.ਡੀ.ਏ. ਦੀ ਸਰਕਾਰ ਉਨ੍ਹਾਂ ਨੂੰ ਉਥੇ ਨਹੀਂ ਰੋਕ ਸਕਦੀ ਤਾਂ ਫਿਰ ਇਹ ਦੁਖਾਂਤ ਜਿਹੜੇ ਹੁੰਦੇ ਹਨ, ਜਿਸ ਨਾਲ ਸਾਡੇ ਦੇਸ਼ ਵਾਸੀਆਂ ਨੂੰ ਬਹੁਤ ਦੁੱਖ ਹੁੰਦੇ ਹਨ, ਮਤਲਬ ਇਸ ਦੇ ਨਾਲ ਲੋਕ ਕਿੰਨੇ ਸਹਿਮਦੇ ਹਨ, ਉਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੁਖਾਂਤਾਂ ਨੂੰ ਰੋਕਣ ਵਾਸਤੇ ਸਾਡੀ ਹਿੰਦੁਸਤਾਨ ਦੀ ਸਰਕਾਰ ਨੂੰ ਕਰੜੇ ਹੱਥਾਂ ਨਾਲ, ਮਜ਼ਬੂਤੀ ਨਾਲ ਕੰਮ ਕਰਨਾ ਚਾਹੀਦਾ ਹੈ । ਜਿਵੇਂ ਪਿੱਛੇ ਜਿਹੇ ਲਾਹੌਰ ਬੱਸ ਯਾਤਰਾ ਸ਼ੁਰੂ ਹੋਈ ਹੈ । ਸਾਡੇ ਕਾਰਗਿਲ ਤੇ ਮੋਰਚਾ ਲਾ ਕੇ ਉਨ੍ਹਾਂ ਨੇ ਕਬਜ਼ਾ ਕੀਤਾ ਔਰ ਕਿੰਨੇ ਹੀ ਲੋਕ ਸਾਡੇ ਪੰਜਾਬ ਦੇ ਗੱਭਰੂ, ਨੌਜਵਾਨ ਸ਼ਹੀਦ ਹੋਏ । ਹੁਣ ਆਗਰਾ ਦੀ ਜਿਹੜੀ ਵਾਰਤਾ ਹੋਈ ਹੈ ਉਹ ਵੀ ਫੇਲ੍ਹ ਹੋ ਗਈ ਹੈ । ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਮਜ਼ਬੂਤੀ ਨਾਲ......(ਵਿਘਨ)

**Food and Supply and Parliamentary Affairs Minister** : It is not a political forum. It is a condolence meeting.
ਇਹ ਓਬਿਚੂਅਰੀ ਰੈਫਰੈਂਸਿਜ਼ ਹੋ ਰਹੇ ਹਨ । ਇਹ ਕੋਈ ਪੁਲੀਟੀਕਲ ਸਟੇਜ ਨਹੀਂ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਨੂੰ ਪਤਾ ਹੈ ਇਹ ਪੁਲੀਟੀਕਲ ਸਟੇਜ ਨਹੀਂ ਹੈ । ਮੈਂ ਸੁਜੈਸ਼ਨ ਦੇ ਰਿਹਾ ਹਾਂ । ਇਹ ਬਹੁਤ ਵੱਡੀ ਗੱਲ ਹੋਈ ਹੈ । ਸਾਡੇ ਮੁਲਕ ਨੂੰ ਇਸ ਦਾ ਬਹੁਤ ਵੱਡਾ ਦੁੱਖ ਹੈ । ਮੈਂ ਤੁਹਾਡੀ ਮਾਰਫਤ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਤਕੜੇ ਹੋ ਕੇ, ਤਕੜੇ ਹੱਥਾਂ ਦੇ ਨਾਲ ਹਾਲਾਤ ਤੇ ਕਾਬੂ ਪਾਇਆ ਜਾਵੇ ਤਾਂ ਕਿ ਇਸ ਤਰ੍ਹਾਂ ਦੇ ਹੋਰ ਦੁਖਾਂਤ ਨਾ ਵਾਪਰਨ । ਮੈਂ ਮਾਰੇ ਗਏ ਦੁਖੀ ਪਰਿਵਾਰਾਂ ਦੇ ਲੋਕਾਂ ਨਾਲ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਜਿਹੜੇ ਸਾਡੇ ਵਿਚੋਂ ਚਲੇ ਗਏ ਹਨ, ਮੈਂ ਉਨ੍ਹਾਂ ਦੇ ਪਰਿਵਾਰਾਂ ਨਾਲ ਵੀ ਹਮਦਰਦੀ ਪ੍ਰਗਟ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਜੇਕਰ ਮਜ਼ਬੂਤ ਹੱਥਾਂ ਦੇ ਨਾਲ ਇਸ ਸਮੱਸਿਆ ਨੂੰ ਪਕੜਿਆ ਜਾਵੇ ਤਾਂ ਇਸ ਨੂੰ ਰੋਕਿਆ ਜਾ ਸਕਦਾ ਹੈ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਕੀਰਤਪੁਰ ਸਾਹਿਬ ਦੇ ਵਿਚ ਜਿਹੜਾ ਟਰੱਕ ਹਾਦਸਾ ਹੋਇਆ ਹੈ, ਜਿਸ ਵਿਚ ਸਾਡੇ 56 ਵਿਅਕਤੀ ਮਾਰੇ ਗਏ । ਉਨ੍ਹਾਂ ਵਿਚ ਔਰਤਾਂ ਅਤੇ ਬੱਚੇ ਵੀ ਸ਼ਾਮਲ ਸਨ । ਉਹ ਟਰਕ ਨਹਿਰ ਦੇ ਵਿਚ ਜਾ ਡਿੱਗਾ ਅਤੇ ਉਹ ਸਾਰੇ ਸਾਡੇ ਕੋਲੋਂ ਚਲੇ ਗਏ ਹਨ । ਉਨ੍ਹਾਂ ਵਾਸਤੇ ਵੀ ਮੈਂ ਗਹਿਰੇ ਦੁਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਉਨ੍ਹਾਂ ਦੇ ਪਰਿਵਾਰਾਂ ਨਾਲ ਕਾਂਗਰਸ ਪਾਰਟੀ ਵੱਲੋਂ ਹਮਦਰਦੀ ਪ੍ਰਗਟ ਕਰਦਾ ਹਾਂ । ਨਾਲ ਹੀ ਮੈਂ ਇਹ ਵੀ ਕਹਿੰਦਾ ਹਾਂ ਕਿ ਜਿਹੜੇ ਉਨ੍ਹਾਂ ਦੇ ਪਿੱਛੇ ਪਰਿਵਾਰ ਹਨ, ਉਨ੍ਹਾਂ ਨੂੰ ਇਸ ਵਿਧਾਨ ਸਭਾ ਵੱਲੋਂ ਸ਼ੋਕ ਪ੍ਰਸਤਾਵ ਪਾਸ ਕਰਕੇ ਉਨ੍ਹਾਂ ਦੇ ਨਾਲ ਹਮਦਰਦੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ । ਧੰਨਵਾਦ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਇਹ ਬੜੇ ਦੁਖ ਦਾ ਵਿਸ਼ਾ ਹੈ ਕਿ ਸਾਡੇ ਦੇਸ਼ ਦੀਆਂ ਕਈ ਉੱਘੀਆਂ ਅਤੇ ਮਹਾਨ ਹਸਤੀਆਂ ਪਹਿਲੇ ਸੈਸ਼ਨ ਤੋਂ ਲੈ ਕੇ ਹੁਣ ਦੇ ਸੈਸ਼ਨ ਦੇ ਦੌਰਾਨ ਸਾਨੂੰ ਸਦੀਵੀ ਵਿਛੋੜਾ ਦੇ ਕੇ ਸਾਡੇ ਕੋਲੋਂ ਜੁਦਾ ਹੋ ਗਈਆਂ ਹਨ । ਜਿਸ ਤਰੀਕੇ ਨਾਲ ਮੁੱਖ ਮੰਤਰੀ ਜੀ ਨੇ ਚੌਧਰੀ ਦੇਵੀ ਲਾਲ ਜੀ ਦੇ ਬਾਰੇ ਵਿਚ ਦੱਸਿਆ ਹੈ ਕਿ ਉਹ ਦੇਸ਼ ਦੇ ਉਘੇ ਆਜ਼ਾਦੀ ਘੁਲਾਟੀਏ ਸਨ । ਉਨ੍ਹਾਂ ਨੇ ਖਾਸ ਕਰਕੇ ਦੇਸ਼ ਦੀ ਆਜ਼ਾਦੀ ਦੇ ਖੇਤਰ ਵਿਚ ਜੋ ਸੇਵਾ ਕੀਤੀ ਹੈ ਉਸ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਬਚਪਨ ਤੋਂ ਹੀ ਉਨ੍ਹਾਂ ਦੀ ਰਗ ਰਗ ਦੇ ਵਿਚ ਦੇਸ਼ ਨੂੰ ਆਜ਼ਾਦੀ ਲੈ ਕੇ ਦੇਣ ਵਾਸਤੇ ਇਕ ਤੜਪ ਸੀ ਔਰ ਇਸ ਤੜਪ ਨੂੰ ਪਾਲਦੇ ਹੋਏ ਉਨ੍ਹਾਂ ਨੇ ਕਈ ਵਾਰ ਜੇਲ੍ਹਾਂ ਦੇ ਦਰਵਾਜ਼ੇ ਦੇਖੇ ਅਤੇ ਕਈ ਵਾਰ ਜੇਲ੍ਹਾਂ ਦੇ ਵਿੱਚ ਕਈ-ਕਈ ਮਹੀਨੇ ਕੱਟੇ ਪਰੰਤੂ ਇਸ ਰਸਤੇ ਦੇ ਉਤੇ ਬਿਨਾ ਰੁਕੇ ਉਹ ਹਮੇਸ਼ਾ ਚਲਦੇ ਰਹੇ । ਕਿਸੇ ਕਿਸਮ ਦੀ ਰੁਕਾਵਟ ਉਨ੍ਹਾਂ ਦਾ ਰਸਤਾ ਨਹੀਂ ਰੋਕ ਸਕੀ । ਉਹ ਇਕ ਬੜੇ ਵੱਡੇ ਸਮਾਜ ਸੇਵੀ ਸਨ । ਇਹ ਸਮਝਿਆ ਜਾਂਦਾ ਹੈ ਕਿ ਉਹ ਕਿਸਾਨਾਂ ਅਤੇ ਕਮਜ਼ੋਰ ਵਰਗ ਦੇ ਬੜੇ ਵੱਡੇ ਮਸੀਹੇ ਦੇ ਤੌਰ ਤੇ ਪੂਰੇ ਨਾਰਦਰਨ ਇੰਡੀਆ ਵਿਚ ਲੋਕ ਉਨ੍ਹਾਂ ਨੂੰ ਬੜੀ ਸ਼ਰਧਾ ਦੀ ਨਿਗਾਹ ਨਾਲ ਵਖਦੇ ਸਨ । ਸਪੀਕਰ ਸਾਹਿਬ, ਉਹ ਸਾਡੇ ਸਾਂਝੇ ਪੰਜਾਬ ਦੀ ਅਸੈਂਬਲੀ ਵਿਚ 1952 ਤੋਂ ਲੈ ਕੇ 1966 ਤੱਕ ਜਦੋਂ ਤੱਕ ਕਿ ਪ੍ਰਦੇਸ਼ਾਂ ਦੀ ਵੰਡ ਨਹੀਂ

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਹੋ ਗਈ, ਉਦੋਂ ਤੱਕ ਇਸ ਅਸੈਂਬਲੀ ਦੇ ਮੈਂਬਰ ਦੇ ਤੌਰ ਤੇ ਰਹੇ । ਮੈਨੂੰ ਇਸ ਅਸੈਂਬਲੀ ਵਿਚ ਬੈਠ ਕੇ ਉਨ੍ਹਾਂ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਹੈ । ਅਸੀਂ ਉਨ੍ਹਾਂ ਦੇ ਨਾਲ ਇਸ ਹਾਊਸ ਦੇ ਵਿਚ ਮੈਂਬਰ ਦੇ ਤੌਰ ਤੇ ਇਕੱਠੇ ਕੰਮ ਕਰਦੇ ਰਹੇ । ਉਹ ਇਤਨੇ ਨਿਡਰ ਸਨ ਕਿ ਵੱਡੇ ਵੱਡੇ ਹਾਕਮਾਂ ਦੇ ਅੱਗੇ ਬੋਲਣਾ, ਗੱਲ ਕਰਨਾ ਜਿਥੇ ਬੜਾ ਔਖਾ ਸਮਝਿਆ ਜਾਂਦਾ ਸੀ, ਉਹ ਬੜੀ ਨਿਡਰਤਾ ਨਾਲ ਆਪਣਾ ਕੰਮ ਕਰਦੇ ਰਹੇ । ਉਨ੍ਹਾਂ ਨੇ ਅਸੈਂਬਲੀ ਵਿਚ ਬੈਠ ਕੇ ਕਦੀ ਵੀ ਕਿਸੇ ਗੱਲ ਤੋਂ ਮੂੰਹ ਨਹੀਂ ਸੀ ਛੁਪਾਇਆ । ਉਨ੍ਹਾਂ ਨੇ ਬੜੀ ਹਿੰਮਤ ਨਾਲ ਗੱਲ ਕਰਨ ਦੀ ਪਰੰਪਰਾ ਪੈਦਾ ਕੀਤੀ ਸੀ । ਉਨ੍ਹਾਂ ਨੇ ਪੰਜਾਬ ਅਤੇ ਹਰਿਆਣਾ ਦੇ ਲੋਕਾਂ ਲਈ ਹੀ ਨਹੀਂ ਬਲਕਿ ਸਾਰੇ ਦੇਸ਼ ਵਾਸੀਆਂ ਵਾਸਤੇ ਇਕ ਮਿਸਾਲ ਦੇ ਤੌਰ ਤੇ ਕੰਮ ਕੀਤਾ । ਜਿਸ ਬਾਰੇ ਸਾਡੇ ਸੀ.ਐਮ. ਸਾਹਿਬ ਨੇ ਵੀ ਇਸ਼ਾਰਾ ਕੀਤਾ ਹੈ ਕਿ ਅੱਜ ਤੱਕ ਨਾ ਸੁਣਿਆ ਹੈ ਅਤੇ ਨਾ ਕਦੀ ਹੋਇਆ ਹੈ ਅਤੇ ਅੱਗੇ ਨੂੰ ਕਦੀ ਹੋਵੇਗਾ ਜਾਂ ਨਹੀਂ, ਇਸ ਬਾਰੇ ਵਾਕਿਆ ਹੀ ਵਿਚਾਰ ਕਰਨ ਵਾਲੀ ਗੱਲ ਹੈ । ਉਹ ਇਹ ਕਿ ਉਹ ਪਾਰਟੀ ਦੇ ਲੀਡਰ ਚੁਣੇ ਗਏ ਤਾਂ ਜੋ ਉਹ ਦੇਸ਼ ਦੇ ਪ੍ਰਧਾਨ ਮੰਤਰੀ ਦੇ ਤੌਰ ਤੇ ਕੰਮ ਕਰ ਸਕਣ ਪ੍ਰੰਤੂ ਉਨ੍ਹਾਂ ਨੇ ਪਾਰਟੀ ਦੇ ਲੀਡਰ ਦੇ ਤੌਰ ਤੇ ਆਪਣੀ ਮਾਲਾ ਲਾਹ ਕੇ ਕਿਸੇ ਹੋਰ ਦੇ ਗਲ ਵਿਚ ਪਾ ਦਿੱਤੀ ਅਤੇ ਉਨ੍ਹਾਂ ਦੇ ਪਰਪੋਜ਼ਰ ਬਣ ਕੇ ਖੜ੍ਹੇ ਹੋ ਗਏ । ਇਹ ਮਿਸਾਲ ਜਿਹੜੀ ਉਨ੍ਹਾਂ ਨੇ ਹਿੰਦੁਸਤਾਨ ਵਿਚ ਕਾਇਮ ਕੀਤੀ, ਇਹੋ ਜਿਹੀ ਮਿਸਾਲ ਹਿੰਦੁਸਤਾਨ ਵਿਚ ਕਿਧਰੇ ਵੀ ਨਹੀਂ ਮਿਲਦੀ ਹੋਵਗੀ ਅਤੇ ਹਿੰਦੁਸਤਾਨ ਤੋਂ ਬਾਹਰ ਵੀ ਸ਼ਾਇਦ ਇਸ ਤਰ੍ਹਾਂ ਦੀ ਕੋਈ ਮਿਸਾਲ ਨਾ ਹੋਵੇ । ਉਨ੍ਹਾਂ ਦੇ ਵਿਛੜਨ ਨਾਲ ਇਕ ਐਸਾ ਖ਼ਲਾਅ ਪੈਦਾ ਹੋ ਗਿਆ ਹੈ ਜਿਸ ਨੂੰ ਪੂਰਾ ਕਰਨਾ ਬੜਾ ਹੀ ਮੁਸ਼ਕਲ ਹੋਵੇਗਾ ।

ਸਪੀਕਰ ਸਾਹਿਬ, ਸ਼੍ਰੀ ਕੇ.ਟੀ. ਸਤਾਰਾਵਾਲਾ ਬੜਾ ਥੋੜ੍ਹਾ ਅਰਸਾ, ਤਕਰੀਬਨ 7-8 ਮਹੀਨੇ ਹੀ ਸਾਡੇ ਪ੍ਰਦੇਸ਼ ਦੇ ਗਵਰਨਰ ਰਹੇ । ਆਪਣੇ ਸਮੇਂ ਵਿਚ ਜੋ ਐਡਮਨਿਸ-ਟਰੇਟਿਵ ਕੈਪੇਬਿਲਟੀ ਉਨ੍ਹਾਂ ਨੇ ਵਿਖਾਈ ਉਹ ਵਾਕਿਆ ਹੀ ਸ਼ਲਾਘਾਯੋਗ ਹੈ । ਅੱਜ ਉਨ੍ਹਾਂ ਦਾ ਸਾਡੇ ਕੋਲੋਂ ਵਿਛੜ ਜਾਣਾ ਇਕ ਪ੍ਰਬੰਧਕ ਦੇ ਤੌਰ ਤੇ, ਇਕ ਦੂਰਰਸ ਸਿੱਟੇ ਵੇਖਣ ਲਈ ਐਡਮਨਿਸਟਰੇਟਿਵ ਦੇ ਤੌਰ ਤੇ, ਸਾਡੇ ਲਈ ਅਤੇ ਸਾਡੇ ਦੇਸ਼ ਵਾਸੀਆਂ ਵਾਸਤੇ ਇਕ ਬੜਾ ਵੱਡਾ ਖਲਾਅ ਸਮਝਿਆ ਜਾਵੇਗਾ ।

ਇਸ ਤੋਂ ਇਲਾਵਾ ਸ਼੍ਰੀ ਜਗਨ ਨਾਥ ਕੌਸ਼ਲ ਜੀ ਬੜੇ ਉਘੇ ਕਾਨੂੰਨਦਾਨ ਸਨ । ਇਧਰ ਸਾਰੇ ਇਲਾਕੇ ਵਿਚ ਲੋਕ ਕਾਨੂੰਨਦਾਨ ਵਜੋਂ ਉਨ੍ਹਾਂ ਦਾ ਲੋਹਾ ਮੰਨਦੇ ਹਨ । ਉਨ੍ਹਾਂ ਨੇ ਕਦੇ ਵੀ ਪਿਛੇ ਮੁੜ ਕੇ ਨਹੀਂ ਵੇਖਿਆ । ਉਨ੍ਹਾਂ ਨੇ ਐਡਮਨਿਸਟਰੇਟਿਵ ਦੇ ਤੌਰ ਤੇ ਨਾਲ ਹੀ ਕਾਨੂੰਨ ਦੀ ਸੇਵਾ ਦਾ ਕੰਮ ਸ਼ੁਰੂ ਕੀਤਾ । ਉਹ ਸ਼ੈਸ਼ਨ ਜੱਜ ਦੇ ਤੌਰ ਤੇ ਵੀ ਰਹੇ ਅਤੇ ਦੇਸ਼ ਦੇ ਕਾਨੂੰਨ ਮੰਤਰੀ ਦੇ ਤੌਰ ਵੀ ਕੰਮ ਕਰਦੇ ਰਹੇ, ਰਾਜਪਾਲ ਵੀ ਰਹੇ । ਉਨ੍ਹਾਂ ਨੇ ਹਰ ਲਿਹਾਜ਼ ਨਾਲ ਚੰਗੀ ਸੇਵਾ ਕੀਤੀ । ਉਹ ਹਰਿਆਣਾ ਪ੍ਰਦੇਸ਼ ਵਿਚ ਐਡਵੋਕੇਟ ਜਨਰਲ ਦੇ ਤੌਰ ਤੇ ਵੀ ਕੰਮ ਕਰਦੇ ਰਹੇ । ਉਨ੍ਹਾਂ ਦਾ ਇਸ ਸਮੇਂ ਸਾਡੇ ਕੋਲੋਂ ਜੁਦਾ ਹੋ ਜਾਣਾ, ਇਕ ਬੜੇ ਵੱਡੇ ਉਘੇ ਆਗੂ ਤੋਂ, ਸਮਾਜ ਸੇਵੀ ਤੋਂ ਵਾਂਝੇ ਹੋ ਕੇ ਬੜਾ ਵੱਡਾ ਖੱਪਾ ਪੈਦਾ ਹੋ ਗਿਆ, ਜਿਸ ਨੂੰ ਪੂਰਾ ਕਰਨਾ ਬੜਾ ਹੀ ਮੁਸ਼ਕਲ ਹੈ ।

ਸਪੀਕਰ ਸਾਹਿਬ, ਸਰਦਾਰ ਰਵੇਲ ਸਿੰਘ, ਐਸ. ਜੀ. ਪੀ. ਜੀ. ਦੇ ਇਕ ਉੱਘੇ ਕਾਰਜਕਰਤਾ ਸਨ ਅਤੇ ਸਕੱਤਰ ਵੀ ਰਹੇ ਹਨ। ਉਹ ਐਮ. ਐਲ. ਏ. ਦੇ ਤੌਰ ਵੀ ਰਹੇ ਅਤੇ ਮੰਤਰੀ ਵੀ ਰਹੇ। ਜਦੋਂ ਮੈਂ ਸਾਲ 1969 ਤੋਂ 1971 ਤਕ ਇੰਡਸਟਰੀ ਮਨਿਸਟਰ ਦੇ ਤੌਰ ਤੇ ਸੇਵਾ ਕਰ ਰਿਹਾ ਸੀ ਤਾਂ ਉਸ ਵਕਤ ਉਹ ਸਾਡੇ ਨਾਲ ਮਨਿਸਟਰ ਆਫ ਸਟੇਟ ਦੇ ਤੌਰ ਤੇ ਕੰਮ ਕਰਦੇ ਰਹੇ। ਉਹ ਵਾਕਿਆ ਹੀ ਬੜੀ ਸੂਝਬੂਝ ਵਾਲੇ ਵਿਅਕਤੀ ਸਨ ਅਤੇ ਆਪਣਾ ਸਥਾਨ ਆਪਣੇ ਆਪ ਬਣਾਉਣ ਵਾਲੇ ਸਾਥੀ ਸਨ। ਉਹ ਹਮੇਸ਼ਾਂ ਕੋਈ ਨਾ ਕੋਈ ਰਾਹ ਕੱਢਦੇ ਰਹਿੰਦੇ। ਉਹ ਜਿਹੜੇ ਵੀ ਖੇਤਰ ਵਿਚ ਖੜ੍ਹੇ ਹੋ ਗਏ, ਉਸ ਵਿਚੋਂ ਰਸਤਾ ਕੱਢਣ ਵਾਸਤੇ, ਉਨ੍ਹਾਂ ਨੇ ਹਮੇਸ਼ਾਂ ਹੀ ਉਸ ਖੇਤਰ ਨਾਲ ਪੱਕਾ ਰਿਸ਼ਤਾ ਬਣਾ ਲਿਆ ਹੋਇਆ ਸੀ। ਅੱਜ ਜਦੋਂ ਉਹ ਦੋ ਦਿਨ ਪਹਿਲਾ ਸਾਡੇ ਕੋਲੋਂ ਸਦੀਵੀ ਵਿਛੋੜਾ ਪਾ ਗਏ ਹਨ ਤਾਂ ਸਾਡਾ ਉਨ੍ਹਾਂ ਦੀ ਯਾਦ ਵਿਚ ਸਿਰ ਝੁਕਦਾ ਹੈ।

ਸਪੀਕਰ ਸਾਹਿਬ, ਸਰਦਾਰ ਬਲਬੀਰ ਸਿੰਘ ਨਥਾਣਾ, ਐਮ. ਐਲ. ਏ. ਸਾਡੇ ਨਾਲ ਇਸ ਹਾਊਸ ਦੇ ਮੈਂਬਰ ਸਨ। ਉਹ ਦਲਿਤਾਂ ਦੇ ਮਸੀਹੇ ਸਨ ਅਤੇ ਆਪਣੇ ਇਲਾਕੇ ਵਿਚ ਬੜੀ ਸੇਵਾ ਕਰਦੇ ਸਨ। ਉਨ੍ਹਾਂ ਨੇ ਆਪਣੇ ਆਪ ਨੂੰ ਕਦੀ ਐਮ. ਐਲ. ਏ. ਨਹੀਂ ਸੀ ਸਮਝਿਆ। ਉਨ੍ਹਾਂ ਨੇ ਹਰ ਇਕ ਨੂੰ ਮਾਣ ਦਿੱਤਾ। ਉਹ ਹਰ ਛੋਟੇ ਤੋਂ ਛੋਟੇ ਵਿਅਕਤੀ ਦੀ ਸੇਵਾ ਕਰਦੇ ਸਨ ਅਤੇ ਉਨ੍ਹਾਂ ਦੀ ਸੇਵਾ ਉਤੇ ਹੈਰਾਨਗੀ ਹੁੰਦੀ ਸੀ। ਉਹ ਵੀ ਅੱਜ ਸਾਡੇ ਕੋਲੋਂ ਜੁਦਾ ਹੋ ਗਏ ਹਨ।

ਸਪੀਕਰ ਸਾਹਿਬ, ਜੋ ਕੁਝ ਡੋਡਾ ਵਿਚ ਹੋਇਆ ਕਿ ਇਕ ਧਰਮ ਨੂੰ ਮੰਨਣ ਵਾਲੇ ਲੋਕਾਂ ਨੂੰ ਅਲੱਗ ਕਰਕੇ ਕਿਸ ਤਰ੍ਹਾਂ ਗੋਲੀ ਦਾ ਸ਼ਿਕਾਰ ਬਣਾਇਆ ਗਿਆ, ਇਹ ਵੀ ਬੜੀ ਦੁਖਦਾਈ ਘਟਨਾ ਹੈ। ਮੈਨੂੰ ਦੁੱਖ ਹੈ ਕਿ ਅੱਜ ਦਾ ਸਮਾਂ ਕੋਈ ਸਿਆਸੀ ਸਮਾਂ ਨਹੀਂ ਹੈ ਅਤੇ ਅੱਜ ਇਸ ਪ੍ਰਸਤਾਵ ਤੇ ਮੈਂ ਨਹੀਂ ਚਾਹੁੰਦਾ ਕਿ ਕੋਈ ਗੱਲ ਕਹੀ ਜਾਵੇ। ਬਹੁਤ ਭਾਰੀ ਦੁਖਾਂਤ 1947 ਤੋਂ ਲੈ ਕੇ ਹੁਣ ਤੱਕ ਚਲਿਆ ਆਉਂਦਾ ਹੈ। ਇਕ ਤੋਂ ਬਾਅਦ ਦੂਜੀ ਗੰਢ ਅਤੇ ਦੂਜੀ ਤੋਂ ਬਾਅਦ ਤੀਜੀ, ਗੰਢਾਂ ਬੱਧਦੀਆਂ ਆਈਆਂ ਹਨ ਅਤੇ ਹੁਣ ਇਕ ਨਸੂਰ, ਇਕ ਫੋੜਾ ਬਣ ਗਿਆ ਹੈ। ਪਰ ਜੋ ਇਸਦੇ ਪਿੱਛੇ ਮਾੜੇ ਅਨਸਰ ਹਨ, ਉਨ੍ਹਾਂ ਨਾਲ ਲੋਕ ਨਹੀਂ ਹੁੰਦੇ। ਅੱਜ ਦੇਸ਼ ਦੇ ਲੋਕ ਇਸ ਭਾਵਨਾ ਤੇ ਖੜ੍ਹੇ ਹਨ ਕਿ ਇਸ ਤਰ੍ਹਾਂ ਦੀਆਂ ਜੋ ਘਟਨਾਵਾਂ ਪਾਕਿਸਤਾਨ ਤੋਂ ਟਰੇਂਡ ਲੋਕ ਸਾਡੇ ਲਈ ਖੜ੍ਹੀਆਂ ਕਰ ਰਹੇ ਹਨ, ਇਹ ਅਵੱਸ਼ ਖਤਮ ਹੋਣਗੀਆਂ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਨਿਹੱਥੇ ਲੋਕਾਂ ਤੇ ਗੋਲੀਆਂ ਚਲਾਕੇ ਪਾਕਿਸਤਾਨ ਦੇ ਟਰੇਂਡ ਬੰਦਿਆਂ ਦੀਆਂ ਜੋ ਚਾਲਾਂ ਹਨ, ਜੋ ਸਾਜਿਸ਼ਾਂ ਹਨ, ਉਹ ਉਨ੍ਹਾਂ ਵਿਚ ਕਦੇ ਵੀ ਕਾਮਯਾਬ ਨਹੀਂ ਹੋ ਸਕਦੇ।

ਸਪੀਕਰ ਸਾਹਿਬ, ਜਿਹੜੇ ਇਕ ਧਾਰਮਿਕ ਯਾਤਰਾ ਤੇ ਤਕਰੀਬਨ 55 ਲੋਕ ਗਏ ਹੋਏ ਸਨ ਅਤੇ ਉਹ ਕੀਰਤਪੁਰ ਸਾਹਿਬ ਦੇ ਨੇੜੇ ਇਕ ਹਾਦਸੇ ਵਿਚ ਸਾਡੇ ਤੋਂ ਸਦਾ ਲਈ ਵਿਛੜ ਗਏ ਹਨ, ਉਨ੍ਹਾਂ ਦੀ ਯਾਦ ਵਿਚ ਵੀ ਮੈਂ ਆਪਣਾ ਸਿਰ ਝੁਕਾਉਂਦਾ ਹਾਂ।

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਅੱਜ ਐਸੀਆਂ ਮਹਾਨ ਸ਼ਖਸ਼ੀਅਤਾਂ ਅਤੇ ਦੁਰਘਟਨਾਵਾਂ ਵਿਚ ਵਿਛੜੀਆਂ ਆਤਮਾਵਾਂ ਲਈ ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਸਰਕਾਰ ਵਲੋਂ ਜੋ ਮੁੱਖ ਮੰਤਰੀ ਸਾਹਿਬ, ਵਲੋਂ ਮਤਾ ਪੇਸ਼ ਕੀਤਾ ਗਿਆ ਹੈ, ਮੈਂ ਉਸਦਾ ਅਨੁਮੋਦਨ ਕਰਦਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ):** ਸਤਿਕਾਰਯੋਗ ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਪਿਛਲੇ ਦਿਨਾਂ ਵਿਚ ਬਹੁਤ ਸਾਰੀਆਂ ਉਘੀਆਂ ਸ਼ਖਸੀਅਤਾਂ ਸਾਡੇ ਵਿਚੋਂ ਹਮੇਸ਼ਾ ਲਈ ਵਿਛੜ ਗਈਆਂ ਹਨ ਅਤੇ ਜਿਨ੍ਹਾਂ ਖੇਤਰਾਂ ਵਿਚੋਂ ਉਹ ਵਿਚਰਦੀਆਂ ਰਹੀਆਂ ਹਨ ਅਤੇ ਉਘਾ ਯੋਗਦਾਨ ਪਾਉਂਦੀਆਂ ਰਹੀਆਂ ਹਨ, ਅੱਜ ਉਨ੍ਹਾਂ ਖੇਤਰਾਂ ਵਿਚ ਉਨ੍ਹਾਂ ਦੀ ਬਹੁਤ ਘਾਟ ਮਹਿਸੂਸ ਹੋ ਰਹੀ ਹੈ । ਆਉਣ ਵਾਲੇ ਸਮੇਂ ਵਿਚ ਵੀ ਸਾਨੂੰ ਸਾਰਿਆਂ ਨੂੰ ਘਾਟ ਮਹਿਸੂਸ ਹੁੰਦੀ ਰਹੇਗੀ ਕਿਉਂਕਿ ਜ ਇਸ ਤਰ੍ਹਾਂ ਦੇ ਮਹਾਨ ਵਿਅਕਤੀ, ਪੱਤਰਕਾਰ, ਐਡਮਨਿਸਟਰੇਟਰ ਜਾਂ ਕਾਨੂੰਨ ਦੇ ਮਾਹਿਰ ਆਪਣੇ ਆਪਣੇ ਖੇਤਰ ਵਿਚ ਕਿਸੇ ਕਿਸਮ ਦਾ ਬਹੁ-ਮੁੱਲਾ ਯੋਗਦਾਨ ਪਾਉਂਦੇ ਹਨ ਤਾਂ ਇਸ ਤਰ੍ਹਾਂ ਦੇ ਵਿਅਕਤੀਆਂ ਦੇ ਵਿਛੜ ਜਾਣ ਨਾਲ ਇਸ ਤਰ੍ਹਾਂ ਦਾ ਘਾਟਾ ਪੈਂਦਾ ਹੈ ਕਿ ਉਸ ਘਾਟੇ ਦੀ ਪੂਰਤੀ ਲਈ ਲੰਮਾ ਸਮਾਂ ਲਗ ਜਾਂਦਾ ਹੈ । ਇਸ ਲਈ ਅੱਜ ਸਮੁੱਚਾ ਸਦਨ ਦੁੱਖ ਮਹਿਸੂਸ ਕਰ ਰਿਹਾ ਹੈ । ਇਸ ਤਰ੍ਹਾਂ ਦੀਆਂ ਜੋ ਮਹਾਨ ਸਦਨ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ ਉਨ੍ਹਾਂ ਦੇ ਵਿਚ ਸਭ ਤੋਂ ਪਹਿਲਾਂ ਨਾਮ ਚੌਧਰੀ ਦੇਵੀ ਲਾਲ ਜੀ ਦਾ ਹੈ । ਚੌਧਰੀ ਦੇਵੀ ਲਾਲ ਜੀ ਜਿਨ੍ਹਾਂ ਦਾ ਸਬੰਧ ਭਾਵੇਂ ਹਰਿਆਣੇ ਨਾਲ ਹੈ ਪਰ ਉਹ ਸਾਂਝੇ ਪੰਜਾਬ ਦੇ ਵੀ ਮੂਹਰਲੇ ਲੀਡਰਾਂ ਵਿਚੋਂ ਇਕ ਸਨ, ਜਿਨ੍ਹਾਂ ਨੇ ਆਪਣਾ ਰਾਜਨੀਤਕ ਜੀਵਨ ਕਾਂਗਰਸ ਤੋਂ ਸ਼ੁਰੂ ਕੀਤਾ ਅਤੇ ਇਸ ਪਾਰਟੀ ਦੇ ਸਟੇਟ ਪੱਧਰ ਦੇ ਪ੍ਰਧਾਨ ਦੇ ਅਹੁਦੇ ਤੇ ਰਹਿਣ ਦਾ ਵੀ ਉਨ੍ਹਾਂ ਨੂੰ ਮਾਣ-ਸਨਮਾਨ ਮਿਲਿਆ । ਦੇਸ਼ ਦੀ ਆਜ਼ਾਦੀ ਵਿਚ ਵੀ ਉਨ੍ਹਾਂ ਨੂੰ ਮਾਣ-ਸਨਮਾਨ ਮਿਲਿਆ । ਦੇਸ਼ ਦੀ ਆਜ਼ਾਦੀ ਵਿਚ ਵੀ ਉਨ੍ਹਾਂ ਨੇ ਹਿੱਸਾ ਪਾਇਆ ਅਤੇ ਕਈ ਕੁਰਬਾਨੀਆਂ ਵੀ ਕੀਤੀਆਂ । ਉਹ ਬਹੁਤ ਵੱਡੇ ਦੇਸ਼ ਭਗਤ ਸਨ ਅਤੇ ਉਨ੍ਹਾਂ ਨੇ ਆਜ਼ਾਦੀ ਤੋਂ ਬਾਅਦ ਵੀ ਉਨ੍ਹਾਂ ਲੋਕਾਂ ਲਈ, ਜਿਨ੍ਹਾਂ ਦੇ ਉਹ ਨਾਲ ਰਹਿੰਦੇ ਸਨ, ਵਿਸ਼ੇਸ਼ ਕਰਕੇ ਜਿਨ੍ਹਾਂ ਦੇ ਉਹ ਮੋਹਰੀ ਸਨ, ਖਾਸ ਕਰਕੇ ਕਿਸਾਨਾਂ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਉਨ੍ਹਾਂ ਨੇ ਯਤਨ ਕੀਤੇ ਅਤੇ ਬੜੀਆਂ ਘਾਲਣਾਵਾਂ ਘਾਲੀਆਂ ਅਤੇ ਉਹ ਅੰਦੋਲਨਾਂ ਵਿਚ ਵੀ ਹਿੱਸਾ ਲੈਂਦੇ ਰਹੇ । ਇਸ ਦਾ ਸਿੱਟਾ ਇਹ ਨਿਕਲਿਆ ਕਿ ਜਦੋਂ ਹਰਿਆਣਾ ਪੰਜਾਬ ਤੋਂ ਵੱਖਰਾ ਹੋਇਆ ਤਾਂ ਉਹ ਹਰਿਆਣਾ ਦੇ ਉਘੇ ਲੀਡਰਾਂ ਦੇ ਤੌਰ ਤੇ ਉਭਰ ਕੇ ਸਾਹਮਣੇ ਆਏ । ਉਨ੍ਹਾਂ ਨੂੰ ਹਰਿਆਣਾ ਰਾਜ ਦਾ ਦੋ ਵਾਰ ਮੁੱਖ ਮੰਤਰੀ ਬਣਨ ਦਾ ਮਾਣ ਸਨਮਾਨ ਵੀ ਮਿਲਿਆ । ਉਨ੍ਹਾਂ ਨੇ ਦੇਸ਼ ਦੇ ਉਪ-ਪ੍ਰਧਾਨ ਮੰਤਰੀ ਦੀ ਜੋ ਪਦਵੀ ਹੈ, ਬੜੀ ਜ਼ਿੰਮੇਂਵਾਰੀ ਨਾਲ ਨਿਭਾਈ ਅਤੇ ਇਸ ਤਰ੍ਹਾਂ ਦੇ ਦੇਸ਼ ਭਗਤਾਂ, ਜਿਨ੍ਹਾਂ ਨੇ ਦੇਸ਼ ਦੇ ਵਿਕਾਸ ਵਿਚ ਅਤੇ ਦੇਸ਼ ਦੀ ਆਜ਼ਾਦੀ ਵਿਚ ਬਹੁਤ ਉੱਘਾ ਯੋਗਦਾਨ ਪਾਇਆ ਹੋਵੇ ਤਾਂ ਇਸ ਤਰ੍ਹਾਂ ਦੇ ਹੁੰਦੇ ਹੋਏ, ਸੁਲਝੇ ਹੋਏ, ਸੂਝਵਾਨ ਅਤੇ ਸਿਆਣੇ ਵਿਅਕਤੀ ਦਾ ਸਾਡੇ ਕੋਲੋਂ ਵਿਛੜਨਾ ਬਹੁਤ ਹੀ ਦੁੱਖਦਾਈ ਹੈ । ਉਨ੍ਹਾਂ ਦੇ ਵਿਛੜਨ ਤੇ ਜਿੱਥੇ ਮੈਂ ਆਪਣੀ ਪਾਰਟੀ ਵੱਲੋਂ ਚੌਧਰੀ ਦੇਵੀ ਲਾਲ ਜੀ ਦੇ ਸਮੁੱਚੇ ਪਰਿਵਾਰ ਅਤੇ ਹਰਿਆਣੇ ਦੇ ਸਮੁੱਚੇ ਲੋਕਾਂ ਕੋਲ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ, ਉਥੇ ਮੈਂ ਆਪਣੇ ਵੱਲੋਂ ਵੀ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ।

ਇਸੇ ਤਰ੍ਹਾਂ ਸ੍ਰੀ ਕੇ. ਟੀ. ਸਤਾਰਾਵਾਲਾ ਜਿਨ੍ਹਾਂ ਬਾਰੇ ਸਾਰੇ ਜਾਣਦੇ ਹਨ ਕਿ ਉਹ ਬੜੇ ਅੱਛੇ ਐਡਮਨਿਸਟਰੇਟਰ ਹੋਏ ਹਨ. ਉਹ ਵੀ ਸਾਡੇ ਕੋਲੋਂ ਵਿਛੜ ਗਏ ਹਨ। ਪੰਜਾਬ ਜਿਸ ਵੇਲੇ ਡਿਸਟਰਬਡ ਸੀ, ਉਨ੍ਹਾਂ ਦਿਨਾਂ ਵਿਚ ਪ੍ਰਸ਼ਾਸਨ ਦੀ ਜ਼ਿੰਮੇਵਾਰੀ ਸੰਭਾਲਣੀ ਬੜਾ ਕਠਿਨਾਈ ਵਾਲਾ ਕੰਮ ਸੀ ਪਰ ਉਨ੍ਹਾਂ ਨੇ ਇਹ ਜ਼ਿੰਮੇਵਾਰੀ ਸੰਭਾਲੀ ਭਾਵੇਂ ਕਿ ਉਹ ਪੰਜਾਬ ਵਿਚ ਬਹੁਤ ਥੋੜ੍ਹਾ ਸਮਾਂ ਹੀ ਰਹੇ। ਇਸ ਤਰ੍ਹਾਂ ਉਨ੍ਹਾਂ ਦੇ ਵਿਛੜਨ ਨਾਲ ਅਸੀਂ ਇਕ ਯੋਗ ਪ੍ਰਸ਼ਾਸਨਿਕ ਅਧਿਕਾਰੀ, ਤਜਰਬੇਕਾਰ ਐਡਮਨਿਸਟਰੇਟਰ ਅਤੇ ਉਨ੍ਹਾਂ ਦੀਆਂ ਬਹੁਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ।

ਸ੍ਰੀ ਜਗਨ ਨਾਥ ਜੀ ਕੌਸ਼ਲ ਜਿਨ੍ਹਾਂ ਨੂੰ ਹਿੰਦੁਸਤਾਨ ਵਿਚ ਇਕ ਨਾਮਵਰ ਕਨੂੰਨਦਾਨ ਦੇ ਤੌਰ ਤੇ ਜਾਣਿਆ ਜਾਂਦਾ ਸੀ, ਉਨ੍ਹਾਂ ਤੋਂ ਵੀ ਅਸੀਂ ਵਾਂਝੇ ਹੋ ਗਏ ਹਾਂ। ਉਹ ਕਾਨੂੰਨ ਦੇ ਖੇਤਰ ਵਿਚ ਬਹੁਤ ਹੀ ਸਨਮਾਨਜਨਕ ਅਹੁਦੇ ਤੇ ਰਹੇ। ਐਡਵੋਕੇਟ ਜਨਰਲ ਦਾ ਅਹੁਦਾ ਬਹੁਤ ਵੱਡਾ ਹੁੰਦਾ ਹੈ। ਉਹ ਇਸ ਅਹੁਦੇ ਤੇ ਰਹੇ। ਇਸੇ ਤਰ੍ਹਾਂ ਫਿਰ ਉਹ ਰਾਜਨੀਤੀ ਵਿਚ ਆਏ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਜੁੜੇ ਰਹੇ। ਜਦੋਂ ਉਹ ਲੋਕ ਸਭਾ ਵਿਚ ਚੁਣ ਕੇ ਆਏ ਤਾਂ ਉਨ੍ਹਾਂ ਨੂੰ ਸਰਕਾਰ ਵਿਚ ਬਹੁਤ ਹੀ ਸਤਿਕਾਰ-ਯੋਗ ਵਿਭਾਗ ਜੋ ਕਾਨੂੰਨ ਵਿਭਾਗ ਹੈ ਉਥੇ ਬਤੌਰ ਲਾਅ ਮਨਿਸਟਰ ਸੇਵਾ ਕਰਨ ਦਾ ਮੌਕਾ ਮਿਲਿਆ। ਉਨ੍ਹਾਂ ਨੇ ਲਾਅ ਮਨਿਸਟਰ ਦੇ ਤੌਰ ਤੇ ਆਪਣੀਆਂ ਜ਼ੁੰਮੇਵਾਰੀਆਂ ਨੂੰ ਸ਼ਾਨਦਾਰ ਤਰੀਕੇ ਨਾਲ ਨਿਭਾਇਆ। ਉਹ ਰਾਜ ਸਭਾ ਦੇ ਵੀ ਮੈਂਬਰ ਰਹੇ। ਇਸ ਤੋਂ ਇਲਾਵਾ ਬਤੌਰ ਰਾਜਪਾਲ ਉਨ੍ਹਾਂ ਨੇ ਜੋ ਭੂਮਿਕਾ ਨਿਭਾਈ, ਉਹ ਵੀ ਵਰਨਣਯੋਗ ਹੈ। ਉਹ ਬਿਹਾਰ ਦੇ ਰਾਜਪਾਲ ਰਹੇ। ਇਸ ਤਰ੍ਹਾਂ ਉਹ ਕਈ ਅਹੁਦਿਆਂ ਤੇ ਸੁਸ਼ੋਭਿਤ ਰਹੇ। ਇਸ ਤਰ੍ਹਾਂ ਇਕ ਅੱਛੇ ਕਾਨੂੰਨਦਾਨ, ਉਚੀਆਂ ਕਦਰਾਂ ਕੀਮਤਾਂ ਦੇ ਮਾਲਕ ਅਤੇ ਅੱਛੀ ਰਾਜਨੀਤਿਕ ਸ਼ਖਸੀਅਤ ਦੇ ਮਾਲਕ ਦਾ ਸਾਡੇ ਕੋਲੋਂ ਵਿਛੜਨਾ ਬਹੁਤ ਹੀ ਦੁੱਖਦਾਈ ਹੈ।

ਸਰਦਾਰ ਰਵੇਲ ਸਿੰਘ ਜੀ, ਸਾਬਕਾ ਮੰਤਰੀ ਸਾਡੇ ਕੋਲੋਂ ਵਿਛੜ ਗਏ ਹਨ। ਉਹ ਜਿਥੇ ਇਸ ਪਵਿੱਤਰ ਸਦਨ ਦੇ ਮੈਂਬਰ ਰਹੇ, ਉਥੇ ਉਹ ਬਹੁਤ ਤਕੜੇ ਪੱਤਰਕਾਰ ਵੀ ਸਨ। ਇਸ ਤੋਂ ਇਲਾਵਾ ਉਹ ਬਹੁਤ ਸਾਰੀਆਂ ਕਿਤਾਬਾਂ ਦੇ ਰਚੇਤਾ ਵੀ ਸਨ। ਇਥੇ ਉਨ੍ਹਾਂ ਕਿਤਾਬਾਂ ਦਾ ਵਰਨਣ ਕੀਤਾ ਗਿਆ ਹੈ ਜਿਹੜੀਆਂ ਉਨ੍ਹਾਂ ਨੇ ਲਿਖੀਆਂ। ਨਵੀਂ ਪੀੜੀ ਜਿਹੜੀ ਕਿਸੇ ਪੁਰਾਣੀ ਲਹਿਰ ਦੇ ਪਿਛੋਕੜ ਤੋਂ ਅਣਭਿੱਜ ਹੈ ਉਨ੍ਹਾਂ ਦੀਆਂ ਲਿਖਤਾਂ ਨਵੀਂ ਪਨੀਰੀ ਦਾ ਮਾਰਗ ਦਰਸ਼ਨ ਕਰਦੀਆਂ ਹਨ। ਸਰਦਾਰ ਰਵੇਲ ਸਿੰਘ ਜੀ ਸ਼੍ਰੋਮਣੀ ਕਮੇਟੀ ਦੇ ਲਗਭਗ 25 ਸਾਲ ਮੈਂਬਰ ਰਹੇ। ਉਨ੍ਹਾਂ ਨੇ ਜੀਵਨ ਸ਼ਾਇਦ ਕਾਂਗਰਸ ਪਾਰਟੀ ਤੋਂ ਆਰੰਭ ਕੀਤਾ ਔਰ ਦੱਸਿਆ ਗਿਆ ਹੈ ਕਿ ਜਦੋਂ ਅੰਮ੍ਰਿਤਸਰ ਵਿਚ ਕਾਂਗਰਸ ਪਾਰਟੀ ਦੀ ਸਥਾਪਨਾ ਕੀਤੀ ਗਈ ਤਾਂ ਉਹ ਆਪਣੇ ਵਾਰਡ ਦੇ ਪਹਿਲੇ ਜਨਰਲ ਸਕੱਤਰ ਬਣੇ। ਬਾਅਦ ਵਿਚ ਉਹ ਅਕਾਲੀ ਰਾਜਨੀਤੀ ਵਿਚ ਆਏ ਔਰ ਲੰਬਾ ਸਮਾਂ ਇਸ ਨਾਲ ਜੁੜੇ ਰਹੇ। ਉਨ੍ਹਾਂ ਨੇ ਬਤੌਰ ਫੈਮਿਲੀ ਵੈਲਫੇਅਰ ਅਤੇ ਇੰਡਸਟਰੀ ਮਨਿਸਟਰ ਦੇ ਤੌਰ ਤੇ ਸੇਵਾ ਕੀਤੀ ਔਰ ਉਨ੍ਹਾਂ ਦੀਆਂ ਕੀਤੀਆਂ ਗਈਆਂ ਸੇਵਾਵਾਂ ਨੂੰ ਅਸੀਂ ਯਾਦ ਰੱਖਦੇ ਹਾਂ। ਉਹ ਅਜੀਤ ਸਮਾਚਾਰ ਸਮੂਹ ਨਾਲ ਜੁੜੇ ਹੋਏ ਸਨ ਔਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਕਾਲੀ ਪਾਲੇਟਿਕਸ ਦੇ ਐਕਟਿਵ ਕਾਲਮ ਨਵੀਸ ਸਨ । ਉਹ ਆਪਣੀ ਰਾਏ ਨੂੰ ਬੜੇ ਲਾਜਿਕ ਅਤੇ ਤਰਕ ਨਾਲ ਪੇਸ਼ ਕਰਦੇ ਸਨ ਔਰ ਪਿਛੋਕੜ ਵਿਚੋਂ ਵੀ ਹਵਾਲਾ ਦਿੰਦੇ ਸਨ । ਜੇ ਕਿਸੇ ਨੇ ਲਹਿਰ ਦੇ ਪਿਛੋਕੜ ਬਾਰੇ ਜਾਣਕਾਰੀ ਵਿਚ ਵਾਧਾ ਕਰਨਾ ਹੋਵੇ ਤਾਂ ਉਨ੍ਹਾਂ ਦੀਆਂ ਲਿਖਤਾਂ ਬੜੀ ਦਿਲਚਸਪੀ ਨਾਲ ਨੋਟ ਕੀਤੀਆਂ ਜਾਂਦੀਆਂ ਸਨ। ਉਹ ਲਾਅ ਖੇਤਰ ਨਾਲ ਵੀ ਤਾਅਲੁੱਕ ਰੱਖਦੇ ਸਨ । ਇਸ ਤਰ੍ਹਾਂ ਇਕ ਉਘੇ ਸਿਆਸਤਦਾਨ ਪੱਤਰਕਾਰ, ਲਿਖਾਰੀ ਦਾ ਸਾਡੇ ਕੋਲੋਂ ਵਿਛੜਨਾ ਬਹੁਤ ਹੀ ਦੁੱਖਦਾਈ ਹੈ ।

ਸਰਦਾਰ ਬਲਬੀਰ ਸਿੰਘ ਜੀ ਨਥਾਣਾ ਇਸ ਪਵਿੱਤਰ ਸਦਨ ਦੇ ਮੈਂਬਰ ਸਨ, ਉਹ ਸਾਡੇ ਕੋਲੋਂ ਵਿਛੜ ਗਏ ਹਨ । ਉਹ ਸਾਡੇ ਨਾਲ ਹੀ ਚੁਣ ਕੇ ਆਏ ਪਰ ਨਾਮੁਰਾਦ ਬਿਮਾਰੀ ਕਾਰਨ ਆਪਣੇ ਹਲਕੇ ਦੇ ਲੋਕਾਂ ਦੀ ਜ਼ਿਆਦਾ ਦੇਰ ਸੇਵਾ ਨਾ ਕਰ ਸਕੇ । ਉਨ੍ਹਾਂ ਦੀ ਲੰਬੀ ਉਮਰ ਨਹੀਂ ਸੀ । ਉਹ 50 ਸਾਲ ਤੋਂ ਵੀ ਘੱਟ ਸਨ । ਇਸ ਤਰ੍ਹਾਂ ਛੋਟੀ ਉਮਰ ਵਿੱਚ ਕਿਸੇ ਵਿਅਕਤੀ ਦਾ ਸਾਡੇ ਕੋਲੋਂ ਵਿਛੜਨਾ ਬਹੁਤ ਦੁੱਖਦਾਈ ਹੈ । ਉਨ੍ਹਾਂ ਨੇ ਰਾਜਨੀਤੀ ਵਿਚ ਹਾਲੇ ਪਹਿਲੀਆਂ ਪੁਲਾਂਘਾ ਹੀ ਪੁੱਟੀਆਂ ਸਨ ਔਰ ਆਪਣੇ ਹਲਕੇ ਦੇ ਲੋਕਾਂ ਦੀ ਸੇਵਾ ਕਰਕੇ ਆਪਣੇ ਕੱਦ ਨੂੰ ਹੋਰ ਉੱਚਾ ਕਰ ਸਕਦੇ ਸਨ ਪਰ ਉਨ੍ਹਾਂ ਨੂੰ ਅਜਿਹਾ ਕਰਨ ਦਾ ਮੌਕਾ ਨਹੀਂ ਮਿਲਿਆ । ਇੱਕ ਨਾਮੁਰਾਦ ਬਿਮਾਰੀ ਨੇ ਉਨ੍ਹਾਂ ਨੂੰ ਸਾਡੇ ਤੋਂ ਖੋਹ ਲਿਆ । ਅਸੀਂ ਇਸ ਕਰਕੇ ਵੀ ਜ਼ਿਆਦਾ ਚਿੰਤਿਤ ਹਾਂ ਕਿਉਂਕਿ ਅਸੀਂ ਇੱਕ ਪਰਿਵਾਰ ਵਿੱਚ ਇੱਥੇ ਬੈਠੇ ਹਾਂ । ਭਾਵੇਂ ਸਾਡੀਆਂ ਰਾਜਨੀਤਿਕ ਹੱਦਾਂ ਵੱਖਰੀਆਂ ਹਨ ਪਰ ਅੱਜ ਪਵਿੱਤਰ ਸਦਨ ਦੇ ਬਤੌਰ ਮੈਂਬਰ ਅਸੀਂ ਸਾਰੇ ਆਪਣੇ ਆਪ ਨੂੰ ਇੱਕ ਪਰਿਵਾਰ ਦੀ ਤਰ੍ਹਾਂ ਮਹਿਸੂਸ ਕਰਦੇ ਹਾਂ । ਸਾਡੇ ਪਰਿਵਾਰ ਦੇ ਵਿਚੋਂ ਇਕ ਸਾਡੇ ਮੈਂਬਰ, ਸਾਡੇ ਸਾਥੀ ਦਾ ਸਾਡੇ ਕੋਲੋਂ ਵਿਛੜਨਾ ਸਾਡੇ ਸਾਰਿਆਂ ਵਾਸਤੇ ਬਹੁਤ ਹੀ ਦੁਖਦਾਈ ਹੈ ।

ਇਸੇ ਤਰ੍ਹਾਂ ਦੀ ਦੁਖਦਾਈ ਘਟਨਾ ਦਾ ਇਥੇ ਜ਼ਿਕਰ ਕੀਤਾ ਗਿਆ । ਜੰਮੂ ਕਸ਼ਮੀਰ ਦੇ ਡੋਡਾ ਜ਼ਿਲ੍ਹੇ ਵਿੱਚ, ਜਿਹੜਾ ਪਿਛਲੇ ਲੰਬੇ ਸਮੇਂ ਤੋਂ, ਉਸ ਦਾ ਜ਼ਿਕਰ ਇਸ ਪਲੇਟ ਫਾਰਮ ਤੇ ਨਹੀਂ ਹੋਏਗਾ, ਉਨ੍ਹਾਂ ਸਾਰੀਆਂ ਗੱਲਾਂ ਦਾ ਜ਼ਿਕਰ ਕਿਸੇ ਹੋਰ ਪਲੇਟਫਾਰਮ ਤੇ ਹੋਏਗਾ ਅਤੇ ਉਥੇ ਗੱਲਾਂ ਕਹਿ ਵੀ ਦਿੱਤੀਆਂ ਜਾਣਗੀਆਂ, ਲੇਕਿਨ ਜਿਹੜੀ ਲਗਾਤਾਰ, ਖਾਸ ਕਰਕੇ ਬੇਗੁਨਾਹ ਵਿਅਕਤੀਆਂ ਦਾ ਲਗਾਤਾਰ ਵੱਡਾ ਕਾਂਡ ਜਾਂ ਛੋਟੇ ਕਾਂਡ, ਚਾਹੇ ਕਿਸੇ ਨਾ ਕਿਸੇ ਰੂਪ ਵਿੱਚ ਮਾਰੇ ਜਾਣ, ਉਸ ਲਈ ਜਿਥੇ ਸਾਡੇ ਪੰਜਾਬ ਵਾਸੀ ਚਿੰਤਾ ਪ੍ਰਗਟ ਕਰਦੇ ਹਨ, ਉਥੇ ਸਮੁੱਚਾ ਦੇਸ਼ ਹੀ ਇਸ ਚਿੰਤਾ ਵਿੱਚ ਸ਼ਾਮਿਲ ਹੈ । ਸਮੁੱਚਾ ਦੇਸ਼ ਇਸ ਦੇ ਵਾਸਤੇ ਚਿੰਤਾ ਪ੍ਰਗਟ ਕਰਦਾ ਹੈ, ਸਾਡਾ ਫਰਜ਼ ਵੀ ਬਣਦਾ ਹੈ । ਜਦੋਂ ਸਾਡੇ ਆਪਣੇ ਭਰਾ, ਸਾਡੇ ਆਪਣੇ ਦੇਸ਼ ਦੇ ਨਾਗਰਿਕ, ਬੇਗੁਨਾਹ ਤਰੀਕੇ ਨਾਲ ਦੇਸ਼ ਦੋਖੀ ਤਾਕਤਾਂ, ਜਿਹੜੀਆਂ ਸ਼ਾਇਦ ਇਸ ਕੰਟਰੀ ਨੂੰ ਇਸ ਦੇਸ਼ ਨੂੰ ਇੱਕ ਨਹੀਂ ਦੇਖਣਾ ਚਾਹੁੰਦੀਆਂ, ਡਿਸ-ਟੇਬਲਾਈਜ਼ ਕਰਨਾ ਚਾਹੁੰਦੀਆਂ ਹਨ, ਅਸਥਿਰ ਕਰਨਾ ਚਾਹੁੰਦੀਆਂ ਹਨ, ਇਨ੍ਹਾਂ ਤਾਕਤਾਂ ਦੇ ਕਹਿਰ ਦਾ ਸ਼ਿਕਾਰ ਹੋਏ ਲੋਕਾਂ ਨੂੰ ਮੈਂ ਤਾਂ ਸ਼ਹੀਦ ਵੀ ਕਹਾਂਗਾ ਕਿਉਂਕਿ ਅਸਲ ਵਿੱਚ ਉਹ ਤਾਕਤਾਂ ਤਾਂ ਚਾਹੁੰਦੀਆਂ ਹਨ ਕਿ ਇਸ ਤਰ੍ਹਾਂ ਦਾ ਵਾਤਾਵਰਣ ਪੈਦਾ ਹੋਵੇ, ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਮਜ਼ੋਰ ਕੀਤਾ ਜਾਵੇ । ਉਨ੍ਹਾਂ ਏ.ਕੇ. 47 ਹਥਿਆਰਾਂ

ਦੇ ਅੱਗੇ, ਭਾਵੇਂ ਰਾਜਨੀਤਿਕ ਲੋਕ ਹਨ, ਭਾਵੇਂ ਪੱਤਰਕਾਰ ਹਨ, ਭਾਵੇਂ ਅਫ਼ਸਰ, ਚਾਹੇ ਫੋਰਸਿਜ਼ ਦੇ ਲੋਕ ਹਨ, ਜਿਹੜੇ ਲੋਕ ਇਸ ਵੇਲੇ ਕੁਰਬਾਨੀਆਂ ਕਰ ਰਹੇ ਹਨ, ਉਨ੍ਹਾਂ ਸਾਰਿਆਂ ਨੂੰ ਮੈਂ ਸ਼ਹੀਦ ਦਾ ਦਰਜਾ ਦੇਵਾਂਗਾ। ਅਸੀਂ ਪੰਜਾਬ ਵਿੱਚ ਉਨ੍ਹਾਂ ਲੋਕਾਂ ਨੂੰ ਸ਼ਹੀਦ ਮੰਨਦੇ ਹਾਂ, ਜਿਨ੍ਹਾਂ ਨੇ ਪੰਜਾਬ ਵਿੱਚ ਔਖੇ ਦਿਨਾਂ ਵਿੱਚ ਕੁਰਬਾਨੀਆਂ ਦਿੱਤੀਆਂ ਹਨ। ਇਸ ਵਿੱਚ ਏਨੀ ਬੇਨਤੀ ਜ਼ਰੂਰ ਕਰਾਂਗਾ ਕਿ ਜਿਥੇ ਵਿਸ਼ੇਸ਼ ਘਟਨਾ ਦਾ ਜ਼ਿਕਰ ਜਿਸ ਨਾਲ ਪੂਰੀ ਸਹਿਮਤੀ ਹੈ ਉਥੇ ਨਾਲ ਇੰਨੀ ਐਡੀਸ਼ਨ ਕਰ ਲਈ ਜਾਵੇ ਕਿ ਉਸ ਦੇ ਸਮੇਤ ਜਿੰਨੇ ਹੋਰ ਵੀ ਬੇਗੁਨਾਹ ਹਨ, ਜਿਹੜੇ ਕਿਸੇ ਨਾ ਕਿਸੇ ਰੂਪ ਵਿੱਚ ਚਾਹੇ ਫੋਰਸਿਜ਼ ਵਿੱਚ ਹਨ, ਪੈਰਾ ਮਿਲਟਰੀ ਫੋਰਸਿਜ਼ ਵਿੱਚ ਹਨ, ਬਹੁਤ ਸਾਰੇ ਜਵਾਨ ਹਨ ਅਸੀਂ ਉਨ੍ਹਾਂ ਬਾਰੇ ਰੋਜ਼ ਪੜ੍ਹਦੇ ਹਾਂ ਕਿ ਕਿਸ ਤਰ੍ਹਾਂ ਉਹ ਵੀ ਵਿਚਾਰੇ ਦੇਸ਼ ਦੀ ਏਕਤਾ ਅਤੇ ਅਖੰਡਤਾ ਵਾਸਤੇ ਸ਼ਹੀਦ ਹੋ ਰਹੇ ਹਨ, ਉਨ੍ਹਾਂ ਨੂੰ ਵੀ ਵਿੱਚ ਸ਼ਾਮਿਲ ਕਰ ਲਿਆ ਜਾਵੇ। ਇਸ ਸਮੇਤ ਹੋਰ ਵੀ ਜਿੰਨੇ ਵਿਅਕਤੀ ਹਨ, ਬੇਗੁਨਾਹ ਹਨ, ਸਾਡੀਆਂ ਸੁਰੱਖਿਆ ਸੈਨਾਵਾਂ ਹਨ, ਉਨ੍ਹਾਂ ਦੇ ਅਫ਼ਸਰ ਹਨ, ਜਵਾਨ ਹਨ ਉਨ੍ਹਾਂ ਸਾਰਿਆਂ ਨਾਲ ਅਸੀਂ ਆਪਣੀ ਹਮਦਰਦੀ ਪ੍ਰਗਟ ਕਰਦੇ ਹਾਂ। ਪੀੜਤ ਪਰਿਵਾਰਾਂ ਨਾਲ ਸਾਡੀ ਤਹਿ ਦਿਲੋਂ ਪੂਰੀ ਤਰ੍ਹਾਂ ਹਮਦਰਦੀ ਹੈ, ਸਹਾਨੁਭੂਤੀ ਹੈ। ਇਹ ਸ਼ਬਦ ਵੀ ਐਡ ਕਰ ਲਏ ਜਾਣ।

ਆਖਿਰ ਵਿੱਚ, ਸਪੀਕਰ ਸਾਹਿਬ, ਜਿਹੜੀ ਬਹੁਤ ਹੀ ਸਾਡੇ ਸਾਰਿਆਂ ਵਾਸਤੇ ਦੁਖਦਾਈ ਗੱਲ ਹੈ, ਉਸ ਵਿੱਚ 50-56 ਦੇ ਕਰੀਬ ਪਰਿਵਾਰ ਕਈ ਤਾਂ ਅਜਿਹੇ ਪਰਿਵਾਰ ਹਨ, ਜਿਹੜੇ ਸਾਰੇ ਦੇ ਸਾਰੇ ਪ੍ਰਭਾਵਿਤ ਹੋਏ ਹਨ। ਇਸ ਤਰ੍ਹਾਂ ਦਾ ਸੀਨ ਪਹਿਲਾਂ ਕਦੇ ਨਹੀਂ ਦੇਖਿਆ ਹੋਣਾ ਜਿਸ ਵਿੱਚ ਬਜ਼ੁਰਗ ਬਚ ਗਏ ਅਤੇ ਜਿੰਨੇ ਵੀ ਜਵਾਨ ਹਨ, ਉਹ ਸਾਰੇ ਦੇ ਸਾਰੇ ਮੰਦਭਾਗੇ ਹਾਦਸੇ ਦਾ ਸ਼ਿਕਾਰ ਹੋ ਗਏ। ਇਹ ਸਾਰੇ ਟਰੱਕ ਤੇ ਆਪਣੇ ਮਨ ਦੀ ਸ਼ਰਧਾ ਵਾਸਤੇ, ਆਪਣੇ ਧਾਰਮਿਕ ਅਕੀਦੇ ਦੀ ਪੂਰਤੀ ਵਾਸਤੇ ਗਏ ਸੀ ਲੇਕਿਨ ਬਾਅਦ ਵਿੱਚ ਜੋ ਭਾਣਾ ਵਾਪਰ ਗਿਆ, ਉਹ ਉਲਟ ਵਾਪਰਿਆ। ਟਰੱਕ ਐਸ.ਵਾਈ.ਐਲ. ਨਹਿਰ ਵਿੱਚ ਡਿੱਗਣ ਕਰਕੇ ਇੰਨੀਆਂ ਵੱਡੀਆਂ ਮਨੁੱਖੀ ਜਾਨਾਂ ਗਈਆਂ, ਜਿਸ ਵਿੱਚ ਵਡੇਰੀ ਉਮਰ ਦੇ ਘੱਟ ਨੌਜਵਾਨ ਸਾਡੀਆਂ ਭੈਣਾਂ ਅਤੇ ਸਾਡੇ ਬੱਚੇ ਜ਼ਿਆਦਾ ਸਨ। ਇਸ ਤਰ੍ਹਾਂ ਦਾ ਦੁਖਾਂਤ ਦੇਖਣ ਨੂੰ ਨਹੀਂ ਮਿਲਦਾ, ਜਿਸ ਵਿੱਚ ਤਕਰੀਬਨ ਦੋ ਮੁਹੱਲੇ ਪ੍ਰਭਾਵਿਤ ਹੋਏ ਹੋਣ। ਇੱਕ ਤਰ੍ਹਾਂ ਉਸ ਦਿਨ ਦੋ ਮੁਹੱਲੇ ਖਾਲੀ ਹੋ ਗਏ। ਇੱਕ ਪਿੰਡ ਵਿੱਚ ਇੰਨੀ ਵੱਡੀ ਗਿਣਤੀ ਵਿੱਚ ਲੋਕਾਂ ਦਾ ਵਿਛੜਨਾ, ਦਿਲ ਤੇ ਪੱਥਰ ਰੱਖ ਕੇ ਹੀ ਸੁਣਿਆ ਜਾ ਸਕਦਾ ਹੈ। ਦਿਲ ਤੇ ਪੱਥਰ ਰੱਖ ਕੇ ਹੀ ਇਸ ਤਰ੍ਹਾਂ ਦਾ ਦੁਖਾਂਤ ਵੇਖਿਆ ਜਾ ਸਕਦਾ ਹੈ ਕਿਉਂਕਿ ਜਿਸ ਵੇਲੇ ਲੋਕ ਰੋ ਰਹੇ ਸੀ, ਜਿਸ ਤਰ੍ਹਾਂ ਵਿਰਲਾਪ ਕਰ ਰਹੇ ਸੀ, ਜਿਹੜੇ ਲੋਕ ਉਥੇ ਖੜ੍ਹੇ ਸੀ ਸ਼ਾਇਦ ਹੀ ਕੋਈ ਐਸੀ ਅੱਖ ਹੋਏਗੀ, ਜਿਹੜੀ ਨਾ ਰੋਈ ਹੋਵੇ। ਲੇਕਿਨ ਸਰਕਾਰ ਦਾ ਫਰਜ਼ ਹੈ, ਸਰਕਾਰ ਨੇ ਉੱਦਮ ਕੀਤਾ, ਸੀ.ਐਮ. ਸਾਹਿਬ ਉਥੇ ਗਏ ਅਤੇ ਇਨ੍ਹਾਂ ਨੇ ਲੱਖ ਲੱਖ ਰੁਪਿਆ ਵੀ ਅਨਾਊਂਸ ਕੀਤਾ। ਠੀਕ ਹੈ ਅਸੀਂ ਗਿਆਂ ਨੂੰ ਵਾਪਸ ਤਾਂ ਲਿਆ ਨਹੀਂ ਸਕਦੇ ਲੇਕਿਨ ਹਮਦਰਦੀ ਹੁੰਦੀ ਹੈ। ਜੋ ਅਸੀਂ ਯਤਨ ਕਰਦੇ ਹਾਂ, ਉਸ ਦੇ ਨਾਲ ਉਨ੍ਹਾਂ ਪੀੜਤ ਪਰਿਵਾਰਾਂ ਦੇ ਦੁਖਾਂਤ ਨੂੰ ਕੁਝ ਘੱਟ ਕਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਕਦੇ ਹਾਂ ਅਤੇ ਉਨ੍ਹਾਂ ਨੂੰ ਧਰਵਾਸ ਦੇਣ ਤੇ ਮੱਦਦ ਮਿਲਦੀ ਹੈ ਮੈਂ ਇੱਕ ਜ਼ਰੂਰ ਬੇਨਤੀ ਕਰਾਂਗਾ, ਖਾਸ ਕਰਕੇ ਆਪਾਂ ਸਾਰੇ ਮਹਿਸੂਸ ਕਰਦੇ ਹਾਂ, ਇਸ ਦਾ ਰਾਜਨੀਤੀ ਨਾਲ ਕੋਈ ਤਾਅਲੁੱਕ ਨਹੀਂ । ਅਸੀਂ ਦੇਖਦੇ ਹਾਂ ਕਿ ਜਿੰਨੇ ਵੀ ਸੜਕ ਹਾਦਸੇ ਹਨ, ਜਿੰਨੇ ਇਹ ਮਨੁੱਖੀ ਜਾਨਾਂ ਦਾ ਖੌਅ ਬਣ ਰਹੇ ਹਨ ਸ਼ਾਇਦ ਦੁਨੀਆਂ ਦੀਆਂ ਜਿਹੜੀਆਂ ਤਿੰਨ ਜੰਗਾਂ ਹੁਣ ਤੱਕ ਲੱਗੀਆਂ, ਉਨ੍ਹਾਂ ਵਿੱਚ ਮਨੁੱਖੀ ਜਾਨਾਂ ਦਾ ਨੁਕਸਾਨ ਇੰਨਾ ਨਹੀਂ ਹੋਇਆ, ਜਿੰਨਾਂ ਨੁਕਸਾਨ ਸੜਕ ਹਾਦਸਿਆਂ ਵਿੱਚ ਹੋਇਆ । ਖਾਸ ਕਰਕੇ ਇਨ੍ਹਾਂ ਦਿਨਾਂ ਵਿੱਚ ਕੋਈ ਦਿਨ ਅਜਿਹਾ ਨਹੀਂ ਜਾਂਦਾ । ਇਸ ਨੂੰ ਰੋਕਣ ਵਾਸਤੇ ਆਪਾਂ ਸਾਰੇ ਇਸ ਤਰ੍ਹਾਂ ਯਤਨ ਕਰਨੇ ਚਾਹੀਦੇ ਹਨ । ਮੈਂ ਨਹੀਂ ਕਹਿੰਦਾ ਕਿ ਇਸ ਲਈ ਕੇਵਲ ਸਰਕਾਰ ਦੀ ਹੀ ਜ਼ਿੰਮੇਵਾਰੀ ਹੈ । ਸਰਕਾਰਾਂ ਬੇਸ਼ੱਕ ਜ਼ਿਆਦਾਂ ਜ਼ਿੰਮੇਵਾਰ ਹਨ ਲੇਕਿਨ ਰਾਜਨੀਤਿਕ ਪਾਰਟੀਆਂ ਦੀ ਵੀ ਜ਼ਿੰਮੇਵਾਰੀ ਬਣਦੀ ਹੈ ਕਿਉਂਕਿ ਇਸ ਵਿੱਚ ਕੋਈ ਪਤਾ ਨਹੀਂ ਹੁੰਦਾ ਕਿ ਕਿਹੜੇ ਵੇਲੇ ਕਿਸ ਨਾਲ ਇਸ ਤਰ੍ਹਾਂ ਦੀ ਘਟਨਾ ਵਾਪਰ ਸਕਦੀ ਹੈ ਸਾਡੀ ਤਾਂ ਹੀ ਸੱਚੀ ਸਰਧਾਂਜ਼ਲੀ ਹੋ ਸਕਦੀ ਹੈ ਜੇਕਰ ਅਸੀਂ ਇਸ ਦੇ ਵਾਸਤੇ ਉਚੇਚੇ ਤੌਰ ਤੇ ਯਤਨ ਕਰੀਏ । ਇਹ ਮੇਰਾ ਸੁਝਾਅ ਵੀ ਹੈ, ਖਾਸ ਕਰਕੇ ਜਿਹੜੇ ਲੋਕ ਡਰਾਇਵਿੰਗ ਕਰਨ ਦੇ ਵਿੱਚ ਲਾਪਰਵਾਹੀ ਕਰਦੇ ਹਨ ਉਨ੍ਹਾਂ ਦੇ ਖਿਲਾਫ਼ ਸਖ਼ਤੀ ਨਾਲ ਕਾਰਵਾਈ ਹੋਵੇ । ਮੇਰਾ ਖਿਆਲ ਹੈ ਕਿ ਇਸ ਦੇ ਬਾਰੇ ਅੰਗਰੇਜ਼ਾਂ ਦੇ ਵੇਲੇ ਦਾ ਹੀ ਕਾਨੂੰਨ ਚਲਿਆ ਆ ਰਿਹਾ ਹੈ, ਸ਼ਾਇਦ 304 ਜਾਂ 229 ਜਿਸ ਦੇ ਤਹਿਤ ਕੋਈ ਵੀ ਥਾਣੇ ਦੇ ਵਿਚ ਜਾ ਕੇ ਜ਼ਮਾਨਤ ਕਰਵਾ ਸਕਦਾ ਹੈ ਅਤੇ 6 ਮਹੀਨੇ ਤੋਂ ਵੱਧ ਦੀ ਸਜ਼ਾ ਉਸ ਨੂੰ ਨਹੀਂ ਹੋ ਸਕਦੀ । ਜੇਕਰ ਕੋਈ ਡਰਾਈਵਿੰਗ ਕਰਨ ਵਿਚ ਲਾਪਰਵਾਹੀ ਕਰਦਾ ਹੈ ਤਾਂ ਉਸ ਦੇ ਵਿਰੁੱਧ ਕਾਰਵਾਈ ਹੋਣੀ ਚਾਹੀਦੀ ਹੈ । ਇਸ ਦੇ ਲਈ ਅਸੀਂ ਕੀ ਕਰ ਸਕਦੇ ਹਾਂ ਇਹ ਵੀ ਵੇਖਣਾ ਚਾਹੀਦਾ ਹੈ । ਜੇਕਰ ਇਸ ਦੇ ਵਿਚ ਸੈਂਟਰਲ ਗੌਰਮਿੰਟ ਇਨਵਾਲਵਡ ਹੈ ਤਾਂ ਅਸੀਂ ਉਨ੍ਹਾਂ ਨੂੰ ਇਸ ਦੇ ਵਿਚ ਅਮੈਂਡਮੈਂਟ ਕਰਨ ਲਈ ਸਿਫ਼ਾਰਸ਼ ਕਰ ਸਕਦੇ ਹਾਂ ਤਾਂ ਕਿ ਅਜਿਹੇ ਹਾਦਸਿਆਂ ਵਿਚ ਜਿਨ੍ਹਾਂ ਮਨੁੱਖੀ ਜਾਨਾਂ ਦਾ ਵੱਡੇ ਪੱਧਰ ਤੇ ਘਾਣ ਹੋ ਰਿਹਾ ਹੈ, ਉਸ ਨੂੰ ਰੋਕ ਸਕੀਏ । ਇਸ ਤਰ੍ਹਾਂ ਹੋ ਜਾਣ ਨਾਲ ਉਨ੍ਹਾਂ ਮਨੁੱਖੀ ਆਤਮਾਵਾਂ ਜਿਹੜੀਆਂ ਸਾਡੇ ਕੋਲੋਂ ਵਿਛੜ ਗਈਆਂ ਹਨ, ਨੂੰ ਸੱਚੀ ਸਰਧਾਂਜ਼ਲੀ ਵੀ ਹੋਵੇਗੀ । ਇਸ ਤੋਂ ਇਲਾਵਾ ਉਥੇ ਸਾਰੇ ਲੋਕਾਂ ਦੀ ਔਰ ਜਿੰਨੀਆਂ ਵੀ ਰਾਜਨੀਤਕ ਪਾਰਟੀਆਂ ਦੇ ਆਗੂ ਹਨ, ਇਨ੍ਹਾਂ ਸਾਰਿਆਂ ਦੀ ਸਹਿਮਤੀ ਹੋਵੇਗੀ ਕਿ ਉਨ੍ਹਾਂ ਦੀ ਯਾਦਗਾਰ ਵਿੱਚ ਕੋਈ ਚੰਗੀ ਚੀਜ਼ ਸਥਾਪਤ ਕੀਤੀ ਜਾਵੇ । ਪਰ ਇਹ ਤਾਂ ਸਰਕਾਰ ਦੀ ਇੱਛਾ ਉੱਤੇ ਨਿਰਭਰ ਹੈ । ਮੈਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਉਥੇ ਤਕੜਾ, ਫੁੱਲ-ਫਲੈਜਡ ਹਾਸਪੀਟਲ ਜਿਹੜਾ ਕਿ ਪੂਰੀ ਤਰ੍ਹਾਂ ਮਾਡਰਨ ਹੋਵੇ ਅਤੇ ਉਸ ਦੇ ਵਿੱਚ ਸਾਰੇ ਮਾਡਰਨ ਇਕੂਇਪਮੈਂਟ ਹੋਣ, ਸਥਾਪਿਤ ਕੀਤਾ ਜਾਵੇ । ਇਸ ਤਰ੍ਹਾਂ ਹੋ ਜਾਣ ਨਾਲ ਉਨ੍ਹਾਂ ਨੂੰ ਸੱਚੀ ਸਰਧਾਂਜ਼ਲੀ ਹੋਵੇਗੀ । ਇਸ ਤਰ੍ਹਾਂ ਉਥੇ ਹਸਪਤਾਲ ਬਣ ਜਾਣ ਨਾਲ ਲੋਕਾਂ ਨੂੰ ਲਾਭ ਹੋ ਸਕਦਾ ਹੈ । ਇਹ ਮੇਰੀ ਸਰਕਾਰ ਅੱਗੇ ਬੇਨਤੀ ਹੈ, ਇਸ ਦੇ ਬਾਰੇ ਦੇਖਣਾ ਤਾਂ ਸਰਕਾਰ ਨੇ ਹੈ ਤੇ ਉਸ ਨੇ ਆਪਣੇ ਸੋਰਸਿਜ਼ ਦੇਖਣੇ ਹਨ । ਉਥੇ ਮਾਡਰਨ ਹਸਪਤਾਲ ਜ਼ਰੂਰ ਸਥਾਪਤ ਕਰ ਦੇਣਾ ਚਾਹੀਦਾ ਹੈ । ਇੰਨਾ ਕਹਿੰਦਾ ਹੋਇਆ ਇਨ੍ਹਾਂ ਸ਼ਬਦਾਂ ਦੇ ਨਾਲ ਜਿਹੜੀਆਂ-ਜਿਹੜੀਆਂ ਵਿਛੜੀਆਂ

ਸ਼ਖਸੀਅਤਾਂ ਹਨ, ਉਨ੍ਹਾਂ ਲੋਕਾਂ ਨੂੰ ਆਪਣੀ ਪਾਰਟੀ ਵੱਲੋਂ ਬਹੁਤ ਹੀ ਦੁਖੀ ਦਿਲ ਦੇ ਨਾਲ ਜਿਹੜੇ ਅਕਾਲ ਚਲਾਣਾ ਕਰ ਗਏ ਹਨ, ਅਫਸੋਸ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਪੀੜਤ ਪਰਿਵਾਰਾਂ ਦੇ ਨਾਲ ਡੂੰਘੇ ਦਿਲੋਂ ਹਮਦਰਦੀ ਪ੍ਰਗਟ ਕਰਦਾ ਹੋਇਆ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ । ਧੰਨਵਾਦ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** (ਗੜ੍ਹਸ਼ੰਕਰ) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਬਹੁਤ ਹੀ ਵਧੀਆ ਅਤੇ ਮਹਾਨ ਸ਼ਖਸੀਅਤਾਂ ਸਾਡੇ ਵਿਚੋਂ ਵਿਛੜੀਆਂ ਹਨ ਔਰ ਜਿਨ੍ਹਾਂ ਨੂੰ ਆਪਾਂ ਇਸ ਪਵਿੱਤਰ ਹਾਊਸ ਦੇ ਵਿਚ ਆਪਣੀ ਆਪਣੀ ਪਾਰਟੀ ਦੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰ ਰਹੇ ਹਾਂ । ਜਿਥੋਂ ਤੱਕ ਚੌਧਰੀ ਦੇਵੀ ਲਾਲ ਜੀ, ਜੋ ਕਿ ਭਾਰਤ ਦੇ ਸਾਬਕਾ ਉਪ ਪ੍ਰਧਾਨ ਮੰਤਰੀ ਔਰ ਉਸ ਦੇ ਨਾਲ ਨਾਲ ਜਿਸ ਤਰ੍ਹਾਂ ਉਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਲੰਮਾ ਸਮਾਂ ਲੋਕ ਸੇਵਾਂ ਵਿੱਚ, ਦੇਸ਼ ਦੀ ਰਾਜਨੀਤੀ ਵਿੱਚ, ਜੇ ਸਿਆਸੀ ਬਦਲਾਵ ਕਹਿ ਲਈਏ ਤਾਂ ਖਾਸ ਕਰਕੇ ਜਿਹੜੀਆਂ 1989 ਦੀਆਂ ਘਟਨਾਵਾਂ ਹਨ ਜਿਸ ਵਿਚ ਉਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਸੀ । ਜਿਥੇ ਅਸੀਂ ਅੱਜ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰ ਰਹੇ ਹਾਂ ਜਦੋਂ ਉਨ੍ਹਾਂ ਦੀ ਮਹਾਨਤਾ ਦੀ ਗੱਲ ਕਰੀਏ, ਜੋ ਉਨ੍ਹਾਂ ਦੇ ਉਚੇ ਤੇ ਸੁੱਚੇ ਕਿਰਦਾਰ, ਸਦਾਚਾਰ ਦੀ ਗੱਲ ਕਰੀਏ ਤਾਂ ਉਹ ਮਹਾਨ ਮਨੁੱਖ ਜੋ ਸਾਡੇ ਸਮਾਜ ਦਾ ਹਿੱਸਾ ਜਾਂ ਦੇਸ਼ ਦੇ ਆਦਰਸ਼ਾਂ ਨੂੰ ਮੰਨੀਏ ਜਾਂ ਸਾਡੇ ਲਈ ਇਕ ਆਦਰਸ਼ ਦਾ ਕਾਰਨ ਨਾ ਮੰਨੀਏ ਤਾਂ ਮੈਂ ਸਮਝਦਾ ਹਾਂ ਕਿ ਇਹ ਸਾਰੀਆਂ ਦਲੀਲਾਂ ਜਾਂ ਅੱਜ ਜੋ ਵੀ ਉਨ੍ਹਾਂ ਦੇ ਮਾਣ ਸਨਮਾਨ ਵਿੱਚ ਜੋ ਸ਼ਬਦ ਕਹੇ ਗਏ ਹਨ, ਤਾਂ ਕੋਈ ਮਾਅਨੇ ਨਹੀਂ ਰੱਖਦੀਆਂ । ਜੇਕਰ ਅੱਜ ਦੇਸ਼ ਦੇ ਲੋਕਾਂ ਵਿੱਚ ਕੌਮੀ ਭਾਵਨਾ ਨਹੀਂ ਹੋਵੇਗੀ ਤਾਂ ਸਾਡਾ ਜੋ ਸਮਾਜ ਹੈ ਉਸ ਨੂੰ ਫ਼ਾਇਦਾ ਨਹੀਂ ਹੋਵੇਗਾ । ਸਾਨੂੰ ਸਾਰਿਆਂ ਨੂੰ ਕੌਮੀ ਭਾਵਨਾ ਪੈਦਾ ਕਰਨੀ ਚਾਹੀਦੀ ਹੈ । ਜੇਕਰ ਇਹ ਭਾਵਨਾ ਲੋਕਾਂ ਵਿਚ ਨਹੀਂ ਹੋਵੇਗੀ ਤਾਂ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਮਹਾਨ ਮਨੁੱਖ ਆਉਣ ਵਾਲੇ ਸਮੇਂ ਦੇ ਵਿਚ ਪੈਦਾ ਕਰਨ ਵਿਚ ਬਹੁਤ ਮੁਸ਼ਕਲ ਆਵੇਗੀ । ਅੱਜ ਜਿਹੜੀਆਂ ਰਾਜਨੀਤਕ ਗਿਰਾਵਟਾਂ ਹਨ ਜਾਂ ਹੋਰ ਜਿਵੇਂ ਅੱਜ ਸਾਡੇ ਸਮਾਜ ਵਿੱਚ ਹਾਲਾਤ ਨਜ਼ਰ ਆਉਂਦੇ ਹਨ ਜੇ ਉਨ੍ਹਾਂ ਮਹਾਨ ਲੋਕਾਂ ਦੇ ਆਦਰਸ਼ ਨੂੰ ਮੰਨ ਕੇ ਚੱਲੀਏ ਤਾਂ ਮੈਂ ਸਮਝਦਾ ਹਾਂ ਕਿ ਸਾਡੇ ਸਮਾਜ ਦੇ ਲਈ, ਦੇਸ਼ ਦੇ ਲਈ ਬਹੁਤ ਵਧੀਆ ਕਾਰ-ਗਰ ਕਦਮ ਸਾਬਤ ਹੋ ਸਕਦੇ ਹਨ । ਉਸ ਦੇ ਨਾਲ ਨਾਲ ਜਿਥੋਂ ਤੱਕ ਚੌਧਰੀ ਦੇਵੀ ਲਾਲ ਜੀ ਦੀ ਦੇਸ਼ ਭਗਤੀ ਦਾ ਸਵਾਲ ਹੈ, ਮੈਂ ਸਮਝਦਾ ਹਾਂ ਦੇਸ਼ ਭਗਤੀ ਦੇ ਨਾਲ ਨਾਲ ਕੁਝ ਲੋਕ ਅਜਿਹੇ ਹੁੰਦੇ ਹਨ ਜਿਨ੍ਹਾਂ ਨੂੰ ਸਨਮਾਨਿਆ ਜਾਂਦਾ ਹੈ । ਇਸੇ ਤਰ੍ਹਾਂ ਹੀ ਸਮਾਜ ਦੇ ਵਿਚ ਕੁਝ ਲੋਕ ਇਸ ਤਰ੍ਹਾਂ ਦੇ ਵੀ ਹੁੰਦੇ ਹਨ, ਜਿਨ੍ਹਾਂ ਨੂੰ ਨਕਾਰਿਆ ਜਾਂਦਾ ਹੈ । ਉਨ੍ਹਾਂ ਦੇ ਕਾਰਨ ਕੁਝ ਵੀ ਹੋ ਸਕਦੇ ਹਨ । ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਉਦਾਹਰਣ ਕੋਟ ਕਰਨੀ ਚਾਹੁੰਦਾ ਹਾਂ ਕਿ ਬਾਬੂ ਮੰਗੂ ਰਾਮ ਮੁੱਗੋਵਾਲੀਆ ਨੇ 1925 ਵਿਚ ਧਰਮ ਮੰਡਲ ਨਾਂ ਦੀ ਪਾਰਟੀ ਬਣਾਈ ਸੀ ਜਿਨ੍ਹਾਂ ਦਾ ਬੜਾ ਲੰਮਾਂ ਇਤਿਹਾਸ ਹੈ । 1937 ਵਿਚ ਪਹਿਲੀਆਂ ਚੋਣਾਂ ਵੇਲੇ ਉਨ੍ਹਾਂ ਦੇ ਅੱਠ ਐਮ.ਐਲ.ਏ. ਚੁਣੇ ਗਏ । 1945 ਵਿਚ ਫਿਰ ਉਨ੍ਹਾਂ ਦੇ ਅੱਠ ਐਮ.ਐਲ.ਏ. ਚੁਣੇ ਗਏ । ਉਹ ਅੱਠ ਵਿਧਾਨ ਸਭਾ ਦੀਆਂ ਸੀਟਾਂ ਕਿਹੜੀਆਂ-ਕਿਹੜੀਆਂ ਸਨ : ਗੁੜਗਾਉਂ

[ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਕਰਨਾਲ, ਅੰਬਾਲਾ ਤੇ ਸ਼ਿਮਲਾ, ਹੁਸ਼ਿਆਰਪੁਰ, ਫਿਰੋਜ਼ਪੁਰ, ਲੁਧਿਆਣਾ, ਜਲੰਧਰ, ਸਿਆਲਕੋਟ ਤੇ ਲਾਇਲਪੁਰ । ਇਹ ਵਿਧਾਨ ਸਭਾ ਦੀਆਂ ਅੱਠ ਸੀਟਾਂ ਬਾਬੂ ਮੰਗੂ ਰਾਮ ਮੁਗੋਵਾਲੀਆ ਦੀ ਧਰਮ ਮੰਡਲ ਪਾਰਟੀ ਨੇ ਜਿੱਤੀਆਂ ਸਨ । ਜਦੋਂ 1945 ਵਿਚ ਮੁਸਲਿਮ ਲੀਗ ਨੇ ਪਾਕਿਸਤਾਨ ਦਾ ਮਤਾ ਲਾਹੌਰ ਦੀ ਅਸੈਂਬਲੀ ਵਿਚ ਲਿਆਂਦਾ ਤਾਂ ਬਾਬੂ ਮੰਗੂ ਰਾਮ ਨੂੰ ਲਾਹੌਰ ਰੈਸਟ ਹਾਊਸ ਵਿਚ ਮੁਸਲਿਮਲੀਗੀਆਂ ਨੇ ਲਾਲਚ ਦਿੱਤਾ, ਉਨ੍ਹਾਂ ਨੂੰ ਪ੍ਰੇਰਿਆ ਕਿ ਜੇ ਤੁਸੀਂ ਅਤੇ ਤੁਹਾਡੇ ਐਮ.ਐਲ.ਏਜ਼. ਪਾਕਿਸਤਾਨ ਦੇ ਮਤੇ ਉਤੇ ਵੋਟ ਦੇ ਦੇਣ, ਜੇ ਤੁਸੀਂ ਪਾਕਿਸਤਾਨ ਨਾਲ ਆ ਜਾਓ ਤਾਂ ਤੁਹਾਨੂੰ ਪਾਕਿਸਤਾਨ ਦੇ ਪੰਜਾਬ ਦਾ ਮੁੱਖ ਮੰਤਰੀ ਬਣਾ ਦਿੱਤਾ ਜਾਵੇਗਾ । ਬਾਬੂ ਮੰਗੂ ਰਾਮ ਨੇ ਕਿਹਾ ਕਿ ਮੈਂ ਆਪਣੇ ਦੇਸ਼ ਨਾਲ, ਕੌਮ ਨਾਲ ਗਦਾਰੀ ਨਹੀਂ ਕਰ ਸਕਦਾ । ਜਦੋਂ ਉਨ੍ਹਾਂ ਨੂੰ ਲਾਲਚ ਦਿੱਤਾ ਗਿਆ ਤਾਂ ਉਹ ਨਾ ਮੰਨੇ ਤਾਂ ਉਨ੍ਹਾਂ ਨੂੰ ਲਾਹੌਰ ਦੇ ਰੈਸਟ ਹਾਊਸ ਵਿਚ ਬੰਦ ਕਰ ਦਿੱਤਾ ਗਿਆ ਅਤੇ ਧਮਕੀ ਦਿੱਤੀ ਗਈ ਕਿ ਅਸੀਂ ਪਾਕਿ-ਸਤਾਨ ਦਾ ਮਤਾ ਲਿਆਵਾਂਗੇ । ਜੇ ਤੁਸੀਂ ਅਤੇ ਤੁਹਾਡੇ ਐਮ.ਐਲ.ਏਜ਼ ਨੇ ਪਾਕਿਸਤਾਨ ਦੇ ਮਤੇ ਦੇ ਹੱਕ ਵਿਚ ਵੋਟ ਨਾ ਦਿੱਤੀ ਤਾਂ ਤੁਹਾਨੂੰ ਇਥੋਂ ਜ਼ਿੰਦਾ ਨਹੀਂ ਨਿਕਲਣ ਦੇਵਾਂਗੇ । ਬਾਬੂ ਮੰਗੂ ਰਾਮ ਨੂੰ ਲਾਹੌਰ ਰੈਸਟ ਹਾਊਸ ਵਿਚ ਕੈਦ ਕੀਤਾ ਗਿਆ ਅਤੇ ਉਧਰ ਬੱਚਿਆਂ ਅਤੇ ਘਰਵਾਲੀ ਨੂੰ ਮੁਗੋਵਾਲੀਆ ਪਿੰਡ ਵਿਚ ਨਜ਼ਰਬੰਦ ਕੀਤਾ ਹੋਇਆ ਸੀ ਕਿ ਜੇ ਪਾਕਿਸਤਾਨ ਦੇ ਮਤੇ ਤੇ ਵੋਟ ਦਿੱਤੀ ਤਾਂ ਪਰਿਵਾਰ ਨੂੰ ਜ਼ਿੰਦਾ ਸਾੜ ਦਿੱਤਾ ਜਾਵੇਗਾ । ਮੁਗੋਵਾਲੀਆ ਨੇ ਆਪਣੀ ਜੁੱਤੀ ਰੈਸਟ ਹਾਊਸ ਵਿਚ ਛੱਡੀ ਅਤੇ ਰੋਸ਼ਨਦਾਨ ਤੋੜ ਕੇ, ਬਾਰੀ ਤੋੜ ਕੇ ਰੈਸਟ ਹਾਊਸ ਵਿਚੋਂ ਨਿਕਲੇ, ਜੁੱਤੀ ਤਾਂ ਉਥੇ ਛੱਡੀ ਕਿਤੇ ਖੜਕਾ ਨਾ ਹੋ ਜਾਵੇ । ਰਾਤੋ-ਰਾਤ ਲਾਹੌਰ ਵਿਚੋਂ ਨਿਕਲ ਗਏ । ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿਚ ਤੜਕੇ ਸੂਚਨਾ ਦਿੱਤੀ ਕਿ ਮੈਂ ਭਾਰਤ ਨਾਲ ਹਾਂ, ਵਫ਼ਾਦਾਰ ਹਾਂ, ਗੱਦਾਰ ਨਹੀਂ ਹਾਂ । ਹਮੇਸ਼ਾ ਵਫ਼ਾਦਾਰ ਰਿਹਾ ਹਾਂ, ਪਹਿਲਾਂ ਵੀ ਪਾਕਿਸਤਾਨ ਨਾਲ ਨਹੀਂ, ਭਾਰਤ ਨਾਲ ਸੀ । ਤਾਂ ਕਿਤੇ ਜਾ ਕੇ ਬੱਚਿਆਂ ਨੂੰ ਤੇ ਘਰਵਾਲੀ ਨੂੰ ਮੁਗੋਵਾਲ ਪਿੰਡ ਵਿਚੋਂ ਛੱਡਿਆ ਗਿਆ । ਇਹ ਮੈਂ ਇਸ ਲਈ ਕਹਿ ਰਿਹਾ ਹਾਂ ਕਿ ਜਦੋਂ ਸਰਦਾਰ ਬਾਦਲ ਸਾਹਿਬ ਨੇ ਜ਼ਿਕਰ ਕੀਤਾ ਕਿ ਸ਼੍ਰੀ ਦੇਵੀ ਲਾਲ ਦੀ ਯਾਦਗਾਰ ਉਸਰੇਗੀ, ਹੋਰ ਵੀ ਵੱਡੀ ਉਸਾਰੀ ਜਾਣੀ ਚਾਹੀਦੀ ਹੈ ਪਰ ਉਨ੍ਹਾਂ ਦੀ ਵੀ ਜਿਨ੍ਹਾਂ ਨੇ ਇਸ ਦੇਸ਼ ਦੀ ਖਾਤਰ ਕੋਈ ਫ਼ਰਕ ਨਹੀਂ ਕੀਤਾ, ਊਚ-ਨੀਚ ਦਾ ਸਵਾਲ ਨਹੀਂ ਹੈ, ਸਵਾਲ ਇਸ ਗੱਲ ਦਾ ਹੈ ਕਿ ਜਿਨ੍ਹਾਂ ਨੇ, ਜਿਵੇਂ ਉਸ ਮਹਾਨ ਮਨੁੱਖ ਮੁੰਗੋਵਾਲ ਨੇ ਸਾਡੇ ਭਲੇ ਲਈ ਇਹ ਸਭ ਕੀਤਾ, ਕੋਈ ਦੂਸਰਾ ਕਾਰਨ ਵੀ ਹੋ ਸਕਦਾ ਹੈ, ਮੈਂ ਹਾਊਸ ਦੇ ਧਿਆਨ ਵਿਚ ਅਤੇ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਸ ਮਹਾਨ ਮਨੁੱਖ ਦਾ ਵੀ ਸਨਮਾਨ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਅਸੀਂ ਹੋਰਾਂ ਦਾ ਮਾਣ-ਸਨਮਾਨ ਕਰ ਰਹੇ ਹਾਂ ।

ਸ਼੍ਰੀ ਕੇ. ਟੀ. ਸਤਾਰਾਵਾਲਾ ਜਿਹੜੇ ਪੰਜਾਬ ਦੇ ਰਾਜਪਾਲ ਰਹੇ, ਹੋਰ ਵੀ ਵੱਖ ਵੱਖ ਅਹੁਦਿਆਂ ਤੇ ਰਹਿ ਕੇ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ । ਸ਼੍ਰੀ ਜਗਨ ਨਾਥ ਕੌਸ਼ਲ, ਸਾਬਕਾ ਕੇਂਦਰੀ ਕਾਨੂੰਨ ਮੰਤਰੀ ਨੇ ਆਪਣੇ ਜੀਵਨ ਵਿਚ ਜੋ ਘਾਲਣਾ ਘਾਲੀ, ਜੋ ਦੇਸ਼ ਦੀ ਸੇਵਾ ਕੀਤੀ, ਉਨ੍ਹਾਂ ਦੇ ਚਲੇ ਜਾਣ ਤੇ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ । ਸਰਦਾਰ ਰਵੇਲ ਸਿੰਘ, ਸਾਬਕਾ ਮੰਤਰੀ, ਸਰਦਾਰ ਬਲਬੀਰ ਸਿੰਘ ਨਬਾਣਾ ਜੋ ਕਿ ਇਸ ਪਵਿੱਤਰ ਹਾਊਸ ਦੇ ਮੈਂਬਰ ਸਨ । ਮੈਂ ਸਮਝਦਾ ਹਾਂ ਕਿ ਜਿਨ੍ਹਾਂ ਨੂੰ ਦੇਖਿਆ

ਨਾ ਹੋਵੇ ਜਿਨ੍ਹਾਂ ਨੂੰ ਜਾਣਦੇ ਨਾ ਹੋਈਏ, ਉਹ ਅਲੱਗ ਹੈ । ਪਰ ਉਹ ਸਾਡੇ ਨਾਲ ਇਥੇ ਪਵਿੱਤਰ ਹਾਊਸ ਵਿਚ ਬੈਠਦੇ ਸੀ । ਉਨ੍ਹਾਂ ਦੇ ਸਾਡੇ ਵਿਚੋਂ ਚਲੇ ਜਾਣ ਤੇ ਬਹੁਤ ਦੁਖਦਾਈ ਗੱਲ ਹੋਈ ਹੈ, ਇਹ ਘਾਟੇ ਵਾਲੀ ਗੱਲ ਹੈ । ਡੋਡਾ ਜ਼ਿਲ੍ਹੇ ਵਿਚ ਸਾਥੀਆਂ ਦੀਆਂ, ਲੋਕਾਂ ਦੀਆਂ ਹੱਤਿਆਵਾਂ ਹੋਈਆਂ, ਮੈਂ ਸਮਝਦਾ ਹਾਂ ਕਿ ਬਾਰ-ਬਾਰ ਹੀ ਲੋਕ ਮਰਦੇ ਹਨ, ਸ਼ਰਧਾਂਜਲੀਆਂ ਦਿਤੀਆਂ ਜਾਂਦੀਆਂ ਹਨ । ਪਰ ਜੇ ਸਮਝਿਆ ਜਾਵੇ ਜਾਂ ਸੋਚੀਏ ਕਿਉਂਕਿ ਕਿਸੇ ਵੀ ਦੇਸ਼ ਵਿਚ ਪਾਕਿਸਤਾਨ ਦੀ ਗੱਲ ਕਰਦੇ ਹਾਂ, ਦੂਸਰੇ ਦੇਸ਼ ਦੀ ਗੱਲ ਕਰਦੇ ਹਾਂ, ਇਹ ਕਿਸੇ ਵੀ ਦੇਸ਼ ਦੀ ਵਿਦੇਸ਼ ਨੀਤੀ ਤੇ ਨਿਰਭਰ ਕਰਦਾ ਹੈ.. । ਜੇ ਇਹ ਗੱਲ ਜਿਹੜੀ ਕਿ ਸੂਤ ਨਹੀਂ ਆਉਂਦੀ ਤਾਂ ਇਸ ਦੇ ਲਈ ਦੂਸਰਾ ਤਰੀਕਾ ਦੇਖ ਲਿਆ ਜਾਵੇ, ਇਸ ਦਾ ਕੋਈ ਦੂਸਰਾ ਹੱਲ ਕੱਢ ਲੈਣਾ ਚਾਹੀਦਾ ਹੈ । ਜੇ 10 ਲੱਖ ਪੈਰਾ ਮਿਲਟਰੀ ਫੋਜ ਹੈ ਅੜੇ ਇਕ ਲੱਖ ਬੰਦਾ ਕੰਘੀ ਪਾ ਲਵੇ, ਬਾਹਾਂ ਵਿਚ ਬਾਹਾਂ ਪਾ ਲਵੇ ਤਾਂ ਇਸ ਪ੍ਰਾਬਲਮ ਤੇ ਕਾਬੂ ਪਾਉਣਾ 6 ਘੰਟਿਆਂ ਦਾ ਕੰਮ ਹੈ । ਪਰ, ਸਪੀਕਰ ਸਾਹਿਬ, ਸਵਾਲ ਤਾਂ ਇਹ ਹੈ ਕਿ ਰਾਜਨੀਤੀ ਨਹੀਂ ਚਲਦੀ ।

ਸਪੀਕਰ ਸਾਹਿਬ, ਕੀਰਤਪੁਰ ਸਾਹਿਬ ਦੇ ਵਿਚ 55 ਤੀਰਥ ਯਾਤਰੀਆਂ, ਜਿਨ੍ਹਾਂ ਨਾਲ ਬਹੁਤ ਵੱਡਾ ਹਾਦਸਾ ਹੋਇਆ ਹੈ, ਜਿਹੜੇ ਕਿ ਅਗਲਾ ਜਨਮ ਸਫਲਾ ਕਰਨ ਲਈ ਗਏ ਸਨ ਪਰ ਇਹ ਜਨਮ ਵੀ ਗਵਾ ਲਿਆ ਹੈ । ਇਸ ਕਰਕੇ ਮੈਂ ਉਨ੍ਹਾਂ ਪਰਿਵਾਰਾਂ ਦੇ ਨਾਲ, ਉਨ੍ਹਾਂ ਵਿਛੜੀਆਂ ਆਤਮਾਵਾਂ ਦੇ ਨਾਲ ਜਿਹੜੀਆਂ ਅੱਜ ਸਾਡੇ ਵਿਚ ਨਹੀਂ ਰਹੀਆਂ, ਉਨ੍ਹਾਂ ਦੇ ਨਾਲ ਆਪਣੇ ਅਤੇ ਆਪਣੀ ਪਾਰਟੀ ਵਲੋਂ ਹਮਦਰਦੀ ਜ਼ਾਹਿਰ ਕਰਦਾ ਹਾਂ ।

ਹੁਣੇ ਹੀ ਮੇਰੇ ਸਾਥੀ ਨੇ ਜ਼ਿਕਰ ਕੀਤਾ ਸੀ ਕਿ ਸਰਦਾਰ ਮਹਾਂ ਸਿੰਘ, ਸੁਤੰਤਰਤਾ ਸੰਗਰਾਮੀ, ਜੋ ਕਿ ਮਾਨਸਾ ਜ਼ਿਲ੍ਹੇ ਦੇ ਸਨ, ਉਹ ਵੀ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ । ਉਨ੍ਹਾਂ ਦੇ ਅਕਾਲ ਚਲਾਣੇ ਕਾਰਨ ਵੀ ਸਾਨੂੰ ਵੱਡਾ ਘਾਟਾ ਪਿਆ ਹੈ । ਸਪੀਕਰ ਸਾਹਿਬ, ਮੈਂ ਇਕ ਗੱਲ ਵਿਸ਼ੇਸ਼ ਤੌਰ ਤੇ ਕੋਟ ਕਰਨੀ ਚਾਹੁੰਦਾ ਹਾਂ, ਬੀਬੀ ਫੂਲਨ ਦੇਵੀ ਬਾਰੇ ਇਹ ਠੀਕ ਹੈ ਕਿ ਉਹ ਸਟੇਟ ਮੈਂਬਰ ਨਹੀਂ ਸਨ ਪਰ ਕਿਉਂਕਿ ਉਹ ਮੈਂਬਰ ਪਾਰਲੀਮੈਂਟ ਸਨ, ਉਨ੍ਹਾਂ ਦਾ ਨਾਂ ਇਸ ਦੇ ਵਿਚ ਕੋਟ ਨਹੀਂ ਕੀਤਾ ਗਿਆ । ਪਰ ਜਿਹੜੀ ਬੀਬੀ ਫੂਲਨ ਦੇਵੀ ਦੀ ਕਹਾਣੀ ਹੈ, ਉਹ ਸਾਡੇ ਇਸ ਦੇਸ਼ ਦੀਆਂ ਕਰੋੜਾਂ ਦਲਿਤ ਔਰਤਾਂ ਅਤੇ ਲੋਕਾਂ ਦੀ ਕਹਾਣੀ ਹੈ । ਉਹ ਇਸ ਦੇਸ਼ ਦੇ ਦਬੇ-ਕੁਚਲੇ ਲੋਕਾਂ ਦੇ ਭਾਵਾਂ ਦੀ ਤਰਜਮਾਨੀ ਕਰਦੀ ਸੀ । ਮੈਂ ਸਮਝਦਾ ਹਾਂ ਕਿ ਜਿੰਨੇ ਵੀ .

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ । ਇਹ ਜਿਹੜੀਆਂ ਸ਼ਖਸੀਅਤਾਂ ਦੇ ਨਾਮ ਕੋਟ ਕਰਨ ਦੀ ਗੱਲ ਹੈ, ਜੇ ਅਸੀਂ ਇਸ ਤਰ੍ਹਾਂ ਨਾਮ ਕੋਟ ਕਰਨ ਲੱਗ ਗਏ ਤਾਂ ਇਸ ਤਰ੍ਹਾਂ ਨਾਵਾਂ ਦੀ ਗਿਣਤੀ ਬਹੁਤ ਹੋ ਜਾਵੇਗੀ ।....

**ਸ੍ਰੀ ਸਪੀਕਰ** : ਉਨ੍ਹਾਂ ਦਾ ਨਾਂ ਗਲਤੀ ਨਾਲ ਰਹਿ ਗਿਆ ।

**ਸ੍ਰੀ ਜਗਦੀਸ਼ ਸਾਹਨੀ** : ਹਰ ਬੰਦੇ ਨੂੰ ਮਸੀਹਾ ਬਣਾਉਣ ਦੀ ਜੋ ਗੱਲ ਹੈ (ਵਿਘਨ) ਹਰ ਬੰਦੇ ਨੂੰ ਮਸੀਹਾ ਨਾ ਬਣਾਇਆ ਜਾਵੇ । ਜਿਹੜੇ ਬੰਦੇ ਅਸਲ ਮਸੀਹਾ ਸਨ, ਉਨ੍ਹਾਂ ਦੇ ਨਾਮ ਜ਼ਰੂਰ ਕੋਟ ਕਰਨੇ ਚਾਹੀਦੇ ਹਨ । ਇਹ ਕੋਈ ਵੱਡੀ ਗਲਤੀ ਨਹੀਂ ਹੈ ।

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਇਹ ਗੱਲ ਨਹੀਂ ਹੈ । ਉਨ੍ਹਾਂ ਦਾ ਨਾਂ ਗਲਤੀ ਨਾਲ ਰਹਿ ਗਿਆ ਹੈ । ਮੈਂ ਸਮਝਦਾ ਹਾਂ ਕਿ....(ਵਿਘਨ)

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ (ਇਸ ਸਮੇਂ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਚੌਧਰੀ ਰਾਮ ਲਾਲ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ, ਜੋ ਕਿ ਸਦਨ ਵਿਚ ਸ਼ੋਰ ਕਾਰਨ ਸੁਣਾਈ ਨਹੀਂ ਦਿੱਤਾ ।) (ਵਿਘਨ)

**ਸ੍ਰੀ ਸਪੀਕਰ** : ਸਾਹਨੀ ਜੀ, ਗੱਲ ਇਹ ਹੈ ਕਿ ਉਹ ਮੈਂਬਰ ਪਾਰਲੀਮੈਂਟ ਸਨ ।

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਰਾਜਨੀਤਿਕ ਲਾਹਾ ਲੈਣ ਵਾਲੀ ਗੱਲ ਨਹੀਂ ਹੈ । ਜਿਵੇਂ ਰਾਮਾਇਣ ਦੀ ਕਹਾਣੀ ਇੱਕ ਔਰਤ ਦੀ ਇੱਜ਼ਤ ਨੂੰ ਲੈ ਕੇ ਸੀ ਅਤੇ ਮਹਾਂਭਾਰਤ ਦੀ ਕਹਾਣੀ ਵੀ ਇੱਕ ਔਰਤ ਦੀ ਇੱਜ਼ਤ ਨੂੰ ਲੈ ਕੇ ਵਾਪਰੀ । ਇਸੇ ਲਈ ਇੱਕ ਔਰਤ ਫੂਲਨ ਦੇਵੀ ਨੇ ਆਪਣੀ ਇੱਜ਼ਤ ਦੇ ਬਦਲੇ ਵਿੱਚ ਬੰਦੂਕ ਚੁੱਕੀ । ਉਸ ਨੇ ਜ਼ਾਲਮਾਂ ਤੋਂ ਬਦਲਾ ਲਿਆ । ਅੱਜ ਕਾਤਲ ਕਹਿੰਦਾ ਹੈ ਕਿ ਮੈਂ ਬਹਿਮਈ ਦੇ ਵਿੱਚ 22 ਠਾਕਰ ਜੋ ਮਾਰੇ ਗਏ ਸਨ, ਉਨ੍ਹਾਂ ਦਾ ਬਦਲਾ ਲਿਆ ਹੈ । ਜਦੋਂ ਤੱਕ ਫੂਲਨ ਦੇਵੀ ਦੇ ਹੱਥ ਵਿੱਚ ਬੰਦੂਕ ਸੀ ਤਾਂ ਉਸ ਦੀ (ਕਾਤਲ ਦੀ) ਮਾਂ ਕਹਿੰਦੀ ਸੀ ਕਿ ਪੁੱਤ ਫੂਲਨ ਦੇਵੀ ਆ ਜਾਵੇਗੀ, ਤੂੰ ਜਾ ਕੇ ਸੌਂ ਜਾ । ਮੈਂ ਕੋਈ ਰਾਜਨੀਤਿਕ ਲਾਹਾ ਨਹੀਂ ਲੈਣਾ ਚਾਹੁੰਦਾ । ਗੁਰਬਾਣੀ ਵਿੱਚ ਇੱਕ ਕਹਾਵਤ ਹੈ 'ਜਨਨੀ ਜਨੇ ਤਾਂ ਭਗਤ ਜਨ, ਜਾਂ ਦਾਤਾ ਜਾਂ ਸੂਰ, ਨਹੀਂ ਤਾਂ ਜਨਨੀ ਬਾਂਝ ਰਹੇ, ਕਾਹੇ ਗਵਾਵੇ ਨੂਰ ।' ਉਹ ਇਨ੍ਹਾਂ ਤਿੰਨੇ ਗੁਣਾਂ ਵਿੱਚ ਮਹਾਨ ਸੀ । ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਦੇ ਫੁੱਲ ਹੀ ਭੇਂਟ ਕਰ ਰਿਹਾ ਹਾਂ । ਮੈਂ ਕਹਾਂਗਾ ਕਿ ਇਸ ਤਰ੍ਹਾਂ ਦੀਆਂ ਔਰਤਾਂ ਹੋਰ ਪੈਦਾ ਕੀਤੀਆਂ ਜਾਣ ਤਾਂ ਕਿ ਜ਼ੁਲਮ ਦਾ ਨਾਸ ਹੋ ਸਕੇ । ਜਿਸ ਕੁੱਖ ਨੇ ਉਸ ਨੂੰ ਜਨਮ ਦਿੱਤਾ ਮੈਂ ਉਸ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮੈਂ ਇਸ ਪਵਿੱਤਰ ਹਾਊਸ ਦੇ ਵਿੱਚ ਬੜੀ ਜ਼ਿੰਮੇਵਾਰੀ ਨਾਲ ਇਹ ਗੱਲ ਕਹੀ ਹੈ । ਸ਼ੋਕ ਮਤੇ ਵਿੱਚ ਫੂਲਨ ਦੇਵੀ ਦਾ ਬਿਰਤਾਂਤ ਵੀ ਸ਼ਾਮਲ ਕੀਤਾ ਜਾਵੇ । ਜੋ ਸੀ. ਐਮ. ਸਾਹਿਬ ਨੇ ਪ੍ਰਸਤਾਵ ਲਿਆਂਦਾ ਹੈ, ਮੈਂ ਉਸ ਦੇ ਨਾਲ ਸਹਿਮਤੀ ਪ੍ਰਗਟਾਉਂਦਾ ਹੋਇਆ, ਦੁਖੀ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ । ਧੰਨਵਾਦ ।

**ਸਰਦਾਰ ਧਨਵੰਤ ਸਿੰਘ (ਧੂਰੀ)** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਜਦੋਂ ਸਾਡੇ ਸਦਨ ਦੀ ਇਕਤਰਤਾ ਹੋਈ ਸੀ, ਉਸ ਤੋਂ ਲੈ ਕੇ ਹੁਣ ਤੱਕ ਬਹੁਤ ਸਾਰੀਆਂ ਅਹਿਮ ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ ਜਿਸ ਦੇ ਨਾਲ ਬਹੁਤ ਵੱਡਾ, ਨਾ ਪੂਰਾ ਹੋਣ ਵਾਲਾ ਘਾਟਾ ਸਾਡੇ ਸਮਾਜ ਨੂੰ ਪਿਆ ਹੈ । ਆਮ ਤੌਰ ਤੇ ਸਮਝਦਾਰ ਇਨਸਾਨ ਕਹਿੰਦਾ ਹੈ ਕਿ ਇਸ ਧਰਤੀ ਦੇ ਉਪਰ ਇਨਸਾਨ ਦਾ ਸਿਰਫ ਮੌਤ ਉਤੇ ਅਤੇ ਪ੍ਰਮਾਤਮਾ ਉਤੇ ਹਾਲੇ ਤੱਕ ਕਬਜ਼ਾ ਨਹੀਂ ਹੋਇਆ ਅਤੇ ਬਾਕੀ ਸਾਰੀਆਂ ਚੀਜ਼ਾਂ ਤੇ ਤਕਰੀਬਨ ਤਕਰੀਬਨ ਇਨਸਾਨ ਨੇ ਕਬਜ਼ਾ ਕਰ ਲਿਆ ਹੈ । ਮਹਾਨ

ਸ਼ਖਸੀਅਤ ਚੌਧਰੀ ਦੇਵੀ ਲਾਲ ਜੀ ਜਿਹੜੇ ਪੰਜਾਬ ਵਿਧਾਨ ਸਭਾ ਦੇ 3 ਵਾਰ ਮੈਂਬਰ ਬਣੇ ਅਤੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਮਨਿਸਟਰੀ ਵਿਚ ਚੀਫ਼ ਪਾਰਲੀਮੈਂਟਰੀ ਸੈਕਟਰੀ ਰਹੇ ਅਤੇ ਹਰਿਆਣਾ ਸਟੇਟ ਅਲੱਗ ਬਣਨ ਕਰਕੇ ਉਹ ਹਰਿਆਣਾ ਵਿਧਾਨ ਸਭਾ ਦੇ 4 ਵਾਰ ਮੈਂਬਰ ਬਣੇ ਅਤੇ 2 ਵਾਰ ਹਰਿਆਣੇ ਦੇ ਚੀਫ਼ ਮਨਿਸਟਰ ਵੀ ਬਣੇ ਅਤੇ 2 ਵਾਰ ਪਾਰਲੀਮੈਂਟ ਦੇ ਵੀ ਮੈਂਬਰ ਰਹੇ । ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹ ਦੇਸ਼ ਦੇ ਉਪ ਪ੍ਰਧਾਨ ਮੰਤਰੀ ਵੀ ਬਣੇ । ਇਸ ਇਨਸਾਨ ਨੂੰ ਦੁਨੀਆਂ ਵਿਚ ਪਬਲਿਕ 'ਤਾਊ' ਦੇ ਨਾਂ ਨਾਲ ਪੁਕਾਰਦੀ ਸੀ ਅਤੇ ਇਸ ਇਨਸਾਨ ਨੇ ਆਪਣੀ ਜੁਰਅਤ ਨਾਲ ਅਤੇ ਹਿੰਮਤ ਨਾਲ ਆਖਿਰੀ ਦਮ ਤੱਕ ਲੋਕਾਂ ਦੀ ਸੇਵਾ ਕੀਤੀ ਅਤੇ ਇਨਕਲਾਬੀ ਹੋ ਕੇ ਜੰਗਾਂ ਲੜੀਆਂ । ਐਸੇ ਇਨਸਾਨ ਦੇ ਲਈ ਕੋਈ ਯਾਦਗਾਰ ਜ਼ਰੂਰ ਬਨਾਉਣੀ ਚਾਹੀਦੀ ਹੈ । ਇਸ ਇਨਸਾਨ ਨੇ ਕਿਸਾਨੀ ਵਾਸਤੇ ਕਾਫੀ ਯੋਗਦਾਨ ਪਾਇਆ । ਉਨ੍ਹਾਂ ਨੂੰ ਕਿਸਾਨਾਂ ਦੇ ਮਸੀਹਾ ਵਜੋਂ ਜਾਣਿਆ ਜਾਂਦਾ ਸੀ ਅਤੇ ਉਨ੍ਹਾਂ ਨੇ ਕਿਸਾਨਾਂ ਦੇ ਲਈ ਇਕ ਮਾਰਗ ਦਰਸ਼ਕ ਦਾ ਕੰਮ ਕੀਤਾ । ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਦੇਸ਼ ਨੂੰ ਬਹੁਤ ਘਾਟਾ ਪਿਆ ਹੈ ਅਤੇ ਦੇਸ਼ ਦੀਆਂ ਸਾਰੀਆਂ ਸਟੇਟਾਂ ਨੂੰ ਨੁਕਸਾਨ ਹੋਇਆ ਹੈ । ਮੈਂ ਆਪਣੇ ਵਲੋਂ ਅਤੇ ਆਪਣੇ ਸਤਿਕਾਰਯੋਗ ਸਾਥੀਆਂ ਵਲੋਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸ਼੍ਰੀ ਕੇ. ਟੀ. ਸਤਾਰਾਵਾਲਾ, ਸਾਬਕਾ ਰਾਜਪਾਲ, ਪੰਜਾਬ, ਭਾਵੇਂ ਪੰਜਾਬ ਦੇ ਥੋੜ੍ਹੇ ਸਮੇਂ ਲਈ ਗਵਰਨਰ ਰਹੇ । ਉਹ ਇਕ ਯੋਗ ਅਤੇ ਸਫਲ ਪ੍ਰਬੰਧਕ ਵਜੋਂ ਜਾਣੇ ਜਾਂਦੇ ਸਨ । ਉਹ ਉਸ ਵਕਤ ਪੰਜਾਬ ਦੇ ਗਵਰਨਰ ਬਣੇ ਜਿਸ ਵਕਤ ਪੰਜਾਬ ਵਿਚ ਬੜੇ ਮਾੜੇ ਹਾਲਾਤ ਸਨ ਅਤੇ ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਰਾਜ ਦੇ ਹਾਲਾਤ ਵਿਚ ਸੁਧਾਰ ਆ ਸਕਣ ਅਤੇ ਪੰਜਾਬ ਨੂੰ ਉਨਤੀ ਦੇ ਰਾਹ ਤੇ ਲਿਆਉਣ ਦੀ ਕੋਸ਼ਿਸ਼ ਕੀਤੀ । ਮੈਂ ਆਪਣੇ ਵੱਲੋਂ ਅਤੇ ਆਪਣੇ ਸਤਿਕਾਰਯੋਗ ਸਾਥੀਆਂ ਵੱਲੋਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਸ਼੍ਰੀ ਜਗਨ ਨਾਥ ਕੌਸ਼ਲ, ਸਾਬਕਾ ਕੇਂਦਰੀ ਮੰਤਰੀ ਨੇ ਆਪਣੀ ਵਕਾਲਤ ਜ਼ਿਲ੍ਹਾ ਪਟਿਆਲਾ ਤੋਂ ਸ਼ੁਰੂ ਕੀਤੀ ਸੀ । ਉਹ ਸੈਸ਼ਨ ਜੱਜ ਵੀ ਰਹੇ ਅਤੇ ਹਾਈ ਕੋਰਟ ਦੇ ਸੀਨੀਅਰ ਐਡਵੋਕੇਟ ਵੀ ਰਹੇ । ਉਹ ਸੁਪਰੀਮ ਕੋਰਟ ਦੇ ਵੀ ਸੀਨੀਅਰ ਵਕੀਲ ਰਹੇ । ਉਹ ਬਿਹਾਰ ਦੇ ਰਾਜਪਾਲ ਵੀ ਰਹੇ ਅਤੇ ਉਨ੍ਹਾਂ ਨੇ ਦੇਸ਼ ਦੇ ਕਾਨੂੰਨ ਮੰਤਰੀ ਵਜੋਂ ਵੀ ਕੰਮ ਕੀਤਾ । ਉਹ ਹਾਈ ਕੋਰਟ ਦੇ ਟੈਂਪਰੇਰੀ ਤੌਰ ਤੇ ਜੱਜ ਵੀ ਰਹੇ ਸਨ । ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਕੰਮ ਨੂੰ ਤਰਜੀਹ ਦਿੱਤੀ ਸੀ । ਇਨ੍ਹਾਂ ਹਾਈ ਪੋਸਟਾਂ ਤੇ ਕੰਮ ਕਰਨ ਤੋਂ ਬਾਅਦ ਵੀ ਉਹ ਆਪਣਾ ਕਿੱਤਾ ਕਰਦੇ ਰਹੇ । ਇਸ ਤਰ੍ਹਾਂ ਦੇ ਇਨਸਾਨ ਸਮਾਜ ਦੇ ਲਈ ਸੇਵਾ ਕਰਦੇ ਹਨ । ਮੈਂ ਇਨ੍ਹਾਂ ਨੂੰ ਆਪਣੇ ਵਲੋਂ ਅਤੇ ਆਪਣੇ ਸਾਥੀਆਂ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਰਵੇਲ ਸਿੰਘ, ਸਾਬਕਾ ਮੰਤਰੀ, ਜਿਨ੍ਹਾਂ ਦਾ ਕਿੱਤਾ ਵਕਾਲਤ ਸੀ, ਕਾਫੀ ਪੜ੍ਹੇ ਲਿਖੇ ਇਨਸਾਨ ਸਨ । ਉਹ ਇਕ ਬਹੁਤ ਵੱਡੇ ਪੱਤਰਕਾਰ ਅਤੇ ਲਿਖਾਰੀ ਸਨ ਅਤੇ ਉਹ ਬੜੇ ਥੋੜ੍ਹੇ ਸਮੇਂ ਦੇ ਲਈ ਪੰਜਾਬ ਦੇ ਮੰਤਰੀ ਰਹੇ । ਇਹੋ

[ਸਰਦਾਰ ਧਨਵੰਤ ਸਿੰਘ]

ਜਿਹੇ ਇਨਸਾਨਾਂ ਦੇ ਚਲੇ ਜਾਣ ਨਾਲ ਸਾਰੇ ਸਮਾਜ ਨੂੰ ਅਤੇ ਸਟੇਟ ਨੂੰ ਘਾਟਾ ਪੈਂਦਾ ਹੈ। ਮੈਂ ਇਨ੍ਹਾਂ ਦੇ ਪ੍ਰਤੀ ਆਪਣੇ ਵੱਲੋਂ ਅਤੇ ਆਪਣੇ ਸਤਿਕਾਰਯੋਗ ਸਾਥੀਆਂ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਬਲਬੀਰ ਸਿੰਘ ਨਬਾਣਾ, ਸਾਨੂੰ ਛੋਟੀ ਜਿਹੀ ਉਮਰ ਦੇ ਵਿਚ ਹੀ ਵਿਛੋੜਾ ਦੇ ਗਏ। ਉਹ ਪਛੜੀਆਂ ਸ਼੍ਰੇਣੀਆਂ ਦੇ ਸਮਰਥਕ ਸਨ ਅਤੇ ਉਨ੍ਹਾਂ ਦੇ ਵਿਚੋਂ ਹੀ ਇਸ ਹਾਊਸ ਵਿਚ ਆਏ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਇਸ ਹਾਊਸ ਨੂੰ ਅਤੇ ਸਾਡੇ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਸਪੀਕਰ ਸਾਹਿਬ, ਜੰਮੂ ਅਤੇ ਕਸ਼ਮੀਰ ਵਿਚ ਜੋ ਲਗਾਤਾਰ ਦੁਖਾਂਤ ਵਾਪਰਦਾ ਆ ਰਿਹਾ ਹੈ। ਪਿਛੇ ਜਿਹੇ ਵੀ 17 ਵਿਅਕਤੀਆਂ ਦਾ ਬਹੁਤ ਵੱਡਾ ਦੁਖਾਂਤ ਵਾਪਰਿਆ। ਉਨ੍ਹਾਂ ਨੂੰ ਘਰੋਂ ਲਿਜਾ ਕੇ ਅਗਵਾ ਕਰਕੇ ਮੌਤ ਦੇ ਘਾਟ ਉਤਾਰਿਆ ਗਿਆ। ਅਤਿਵਾਦ ਚਿੰਤਾ ਦਾ ਵਿਸ਼ਾ ਹਿੰਦੁਸਤਾਨ ਦੇ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਹੀ ਚਿੰਤਾ ਦਾ ਮਸਲਾ ਹੈ। ਅਤਿਵਾਦ ਦੇ ਕੀ ਕਾਰਨ ਹਨ ? ਕਿਧਰੇ ਅਤਿਵਾਦ ਦਾ ਇਹ ਕਾਰਨ ਤਾਂ ਨਹੀਂ ਹੈ ਕਿ ਲੋਕਾਂ ਦੇ ਨਾਲ ਬੇਇਨਸਾਫ਼ੀ ਹੁੰਦੀ ਹੈ, ਬੇਰੁਜ਼ਗਾਰੀ ਹੈ। ਨੌਕਰੀਆਂ ਨਾ ਮਿਲਣ ਕਰਕੇ ਅਤੇ ਸਮਾਜਿਕ ਅਸਮਾਨਤਾ ਦਾ ਕਾਰਨ ਹੈ। ਜੇ ਇਹ ਕਾਰਨ ਹਨ ਤਾਂ ਇਹ ਦੂਰ ਹੋਣੇ ਚਾਹੀਦੇ ਹਨ। ਜੇਕਰ ਇਹੋ ਜਿਹੀ ਗੱਲ ਨਹੀਂ ਤਾਂ ਅਤਿਵਾਦ ਨੂੰ ਸਖ਼ਤੀ ਨਾਲ ਰੋਕਣਾ ਚਾਹੀਦਾ ਹੈ। ਮੈਂ ਹਾਦਸੇ ਵਿਚ ਵਿਛੜੀਆਂ ਰੂਹਾਂ ਨੂੰ ਆਪਣੇ ਵੱਲੋਂ ਅਤੇ ਆਪਣੇ ਸਾਥੀਆਂ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਕੀਰਤਪੁਰ ਸਾਹਿਬ ਵਿਚ ਬਹੁਤ ਵੱਡਾ ਦੁਖਾਂਤ ਵਾਪਰਿਆ। ਇਹ ਦੁਖਾਂਤ ਮੇਰੇ ਡਿਸਟ੍ਰਿਕਟ ਨਾਲ ਸਬੰਧ ਰਖਦਾ ਹੈ, ਭਾਵੇਂ ਲੀਡਰ ਆਫ ਦੀ ਹਾਊਸ ਨੇ ਪੂਰੀ ਕੋਸ਼ਿਸ਼ ਕੀਤੀ ਹੈ ਅਤੇ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ ਹੈ। ਜਦੋਂ ਇਹੋ ਜਿਹੀਆਂ ਘਟਨਾਵਾਂ ਵਾਪਰ ਜਾਂਦੀਆਂ ਹਨ ਤਾਂ ਅਫਸੋਸ ਪ੍ਰਗਟ ਕੀਤਾ ਜਾਂਦਾ ਹੈ ਪਰ ਜਿਤਨੀ ਦੇਰ ਤਕ ਜਿਥੋਂ ਗੱਲ ਸ਼ੁਰੂ ਹੁੰਦੀ ਹੈ ਉਥੇ ਹੱਥ ਅਸੀਂ ਨਹੀਂ ਰਖਦੇ ਤਾਂ ਨੁਕਸਾਨ ਚਲਦਾ ਰਹਿੰਦਾ ਹੈ। ਲਸੰਸ ਇਸ਼ੂ ਕਰਨ ਸਮੇਂ ਅਤੇ ਲਸੰਸ ਬਣਾਉਣ ਵੇਲੇ ਸਭ ਤੋਂ ਪਹਿਲਾਂ ਜ਼ਿੰਮੇਵਾਰੀ ਸਰਕਾਰ ਦੀ ਬਣਦੀ ਹੈ ਕਿ ਜਿਹੜੇ ਯੋਗ ਇਨਸਾਨ ਹੋਣ ਅਤੇ ਠੀਕ ਤਰ੍ਹਾਂ ਗੱਡੀਆਂ ਚਲਾ ਸਕਦੇ ਹੋਣ, ਉਨ੍ਹਾਂ ਨੂੰ ਹੀ ਸੜਕਾਂ ਤੇ ਗੱਡੀਆਂ ਚਲਾਉਣ ਦੀ ਇਜਾਜ਼ਤ ਦਿੱਤੀ ਜਾਣੀ ਚਾਹੀਦੀ ਹੈ। ਮੇਰਾ ਜ਼ਾਤੀ ਤਜਰਬਾ ਹੈ ਅਤੇ ਮੈਂ ਕੇਸ ਹਾਈ ਕੋਰਟ ਵਿਚ ਖੁਦ ਲੜਦਾ ਰਿਹਾ ਹਾਂ। ਸਭ ਤੋਂ ਵੱਧ ਕੇਸ ਕੈਜ਼ੂਅਲਟੀਆਂ ਕਰਕੇ ਵਾਪਰਦੇ ਹਨ। ਕੋਈ ਬੱਸ ਨਹਿਰ ਵਿਚ ਜਾ ਡਿੱਗੀ ਜਾਂ ਦੋ ਬੱਸਾਂ ਆਹਮਣੇ ਸਾਹਮਣੇ ਟਕਰਾ ਗਈਆਂ। ਇਹੋ ਜਿਹਾ ਹਸ਼ਰ ਇਸ ਕਰਕੇ ਹੁੰਦਾ ਹੈ ਕਿ ਜਿਹੜਾ ਡਰਾਈਵਰ ਡਰਾਇਵਰੀ ਕਰ ਰਿਹਾ ਹੋਵੇ ਉਸਦਾ ਸਹੀ ਲਸੰਸ ਨਹੀਂ ਹੁੰਦਾ ਜਾਂ ਫਿਰ ਬਾਹਰੋਂ ਲਸੰਸ ਜਾਅਲੀ ਬਣਾਏ ਹੋਏ ਹੁੰਦੇ ਹਨ। ਇਹ ਪੜਤਾਲ ਕਰਨ ਤੇ ਪਤਾ ਲਗਦਾ ਹੈ ਕਿ ਲਸੰਸ ਜਾਅਲੀ ਹਨ। ਜਦੋਂ ਇਹੋ ਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਤਾਂ ਲੀਡਰ ਆਫ ਦੀ ਹਾਊਸ ਨੇ ਉਨ੍ਹਾਂ ਦੀ ਪੂਰੀ ਮੁਦਦ

ਕੀਤੀ ਹੈ ਅਤੇ ਮਦਦ ਕਰਨੀ ਵੀ ਚਾਹੀਦੀ ਹੈ। ਬੁਰਾਈ ਨੂੰ ਨਿਪਟਾਉਣ ਲਈ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ। ਜਿਨ੍ਹਾਂ ਵਿਅਕਤੀਆਂ ਨੂੰ ਗੱਡੀ ਚਲਾਉਣੀ ਸਹੀ ਆਉਂਦੀ ਹੈ ਉਹੀ ਗੱਡੀਆਂ ਸੜਕ ਤੇ ਚਲਾਉਣ ਅਤੇ ਉਨ੍ਹਾਂ ਵਿਅਕਤੀਆਂ ਨੂੰ ਇਸ ਦਾ ਅਧਿਕਾਰ ਦੇਣਾ ਚਾਹੀਦਾ ਹੈ। ਜੋ ਇਹ ਦੁੱਖ ਦਾ ਮਤਾ ਲੀਡਰ ਆਫ ਦਿ ਹਾਊਸ ਨੇ ਲਿਆਂਦਾ ਹੈ, ਮੈਂ ਆਪਣੇ ਵੱਲੋਂ ਅਤੇ ਆਪਣੇ ਸਾਥੀਆਂ ਵੱਲੋਂ ਉਸ ਦੀ ਪੂਰੀ ਤਰ੍ਹਾਂ ਦੇ ਨਾਲ ਪ੍ਰੋੜ੍ਹਤਾ ਕਰਦਾ ਹਾਂ ਅਤੇ ਨਾਲ ਹੀ ਤੁਹਾਨੂੰ ਆਪਣੇ ਵੱਲੋਂ ਅਤੇ ਆਪਣੇ ਸਾਥੀਆਂ ਵੱਲੋਂ ਬੇਨਤੀ ਕਰਦਾ ਹਾਂ ਕਿ ਵਿਛੜੀਆਂ ਰੂਹਾਂ ਦੇ ਪਰਿਵਾਰਾਂ ਨੂੰ ਲਿਖਤੀ ਸੰਦੇਸ਼ ਭੇਜਿਆ ਜਾਣਾ ਚਾਹੀਦਾ ਹੈ। ਉਨ੍ਹਾਂ ਦੇ ਦੁੱਖ ਵਿਚ ਅਸੀਂ ਕੁਝ ਨਾ ਕੁਝ ਸਹਾਇਤਾ ਕਰ ਸਕੀਏ। ਇੰਨਾ ਕੁਝ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਫੂਲਨ ਦੇਵੀ ਜੀ ਦਾ ਵੀ ਇਸ ਮਤੇ ਵਿਚ ਨਾਂ ਸ਼ਾਮਲ ਕਰ ਲੈਣਾ ਚਾਹੀਦਾ ਹੈ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਠੀਕ ਹੈ ਜੀ। ਇਸ ਹਾਊਸ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ, ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਪ੍ਰਤੀ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਨਾਲ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਦੋ ਮਿੰਟ ਲਈ ਖੜ੍ਹੇ ਹੋ ਕੇ ਮੌਨ ਧਾਰਨ ਕਰਨ। ਇਸ ਤਰ੍ਹਾਂ ਇਹੋ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

(ਇਸ ਸਮੇਂ ਸਦਨ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ ਗਿਆ।)

ਧੰਨਵਾਦ। ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਿਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

ਹੁਣ ਸਦਨ ਬੁੱਧਵਾਰ, ਮਿਤੀ 22 ਅਗਸਤ, 2001 ਨੂੰ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*3.11 ਵਜੇ ਬਾਅਦ ਦੁਪਹਿਰ

(ਇਸ ਉਪਰੰਤ *ਸਦਨ ਬੁਧਵਾਰ, ਮਿਤੀ 22 ਅਗਸਤ, 2001 ਨੂੰ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

1790—27-11-2001—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

14

# PUNJAB VIDHAN SABHA

## DEBATES

*22nd August, 2001*

Vol. XII—No. 2

OFFICIAL REPORT

CONTENTS

*Wednesday, the 22nd August, 2001*




Punjab Vidhan Sabha Secertariat, Chandigarh

Price Rs............

## PUNJAB VIDHAN SABHA

*Wednesday, the 22nd August, 2001*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Charnjit Singh Atwal) in the Chair.*

---

### WALK-OUT

**ਸ਼੍ਰੀ ਸਪੀਕਰ** : ਕੁਐਸਚਨ ਆਵਰ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਸਾਨੂੰ ਪਤਾ ਲੱਗਾ ਹੈ ਕਿ ਇਹ ਸੈਸ਼ਨ ਅੱਜ ਹੀ ਉਠਾਇਆ ਜਾ ਰਿਹਾ ਹੈ । ਅਸੀਂ ਇਸ ਦੇ ਵਾਸਤੇ ਸਪਸ਼ਟੀਕਰਨ ਚਾਹੁੰਦੇ ਹਾਂ.........

**ਸ਼੍ਰੀ ਸਪੀਕਰ** : ਹਾਲੇ ਤੁਸੀਂ ਬੈਠ ਜਾਓ । ਪਹਿਲਾਂ ਕੁਐਸਚਨ ਆਵਰ ਟੇਕ-ਅੱਪ ਕਰ ਲਈਏ । ਹਾਂ ਜੀ, ਕਾਮਰੇਡ ਅਜੈਬ ਸਿੰਘ ਰੌਂਤਾ ਜੀ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਪੰਜਾਬ ਦੇ ਬੜੇ ਅਹਿਮ ਮਸਲੇ ਹਨ.........

**ਸ਼੍ਰੀ ਸਪੀਕਰ** : ਪਹਿਲਾਂ ਕੁਐਸਚਨ ਆਵਰ ਹੈ, ਇਸ ਕਰਕੇ ਤੁਸੀਂ ਬੈਠ ਜਾਓ । ਹਾਂ ਜੀ, ਰੌਂਤਾ ਸਾਹਿਬ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** **

**ਸ਼੍ਰੀ ਸਪੀਕਰ** : ਇਹ ਜੋ ਕੁਝ ਬਗੈਰ ਪਰਮਿਸ਼ਨ ਤੋਂ ਬੋਲਿਆ ਜਾ ਰਿਹਾ ਹੈ, ਰਿਕਾਰਡ ਨਹੀਂ ਕਰਨਾ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ ਅਤੇ ਸਰਦਾਰ ਜਗਤਾਰ ਸਿੰਘ ਰਾਜਲਾ ਸਦਨ ਦਾ ਇਜਲਾਸ ਸ਼ੁਰੂ ਹੁੰਦੇ ਹੀ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਵਲੋਂ ਸੈਸ਼ਨ ਨੂੰ ਉਠਾਉਣ ਸਬੰਧੀ ਸਪਸ਼ਟੀਕਰਨ ਮੰਗਣ ਤੇ ਮਾਨਯੋਗ ਸਪੀਕਰ ਸਾਹਿਬ ਵਲੋਂ ਪ੍ਰਸ਼ਨ ਕਾਲ ਦੇ ਦੌਰਾਨ ਇਜਾਜ਼ਤ ਨਾ ਦਿੱਤੇ ਜਾਣ ਕਾਰਨ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਸ਼੍ਰੀ ਸਪੀਕਰ** : ਇਹ ਨਾਅਰੇ ਰਿਕਾਰਡ ਨਹੀਂ ਕਰਨੇ । ਹਾਂ ਜੀ । ਰੌਂਤਾ ਜੀ, ਤੁਸੀਂ ਆਪਣਾ ਕੁਐਸਚਨ ਪੁਟ ਕਰੋ ।

---

**Not recorded as ordered by the Chair.

## STARRED QUESTIONS AND ANSWERS

### ਪੀ.ਪੀ.ਐਸ. ਕਾਡਰ ਵਿਚ ਐਸ.ਪੀ. ਰੈਂਕ ਦੀ ਆਸਾਮੀ ਸਿਰਜਿਤ ਕਰਨਾ

*2458. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਪੁਲਿਸ ਦੇ ਪੀ.ਪੀ.ਐਸ. ਕਾਡਰ ਵਿਚ ਐਸ.ਪੀ. ਰੈਂਕ ਦੀ ਕੋਈ ਆਸਾਮੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਰੈਂਕ ਦੀਆਂ ਕੁੱਲ ਆਸਾ-ਮੀਆਂ ਕਿੰਨੀਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਨਾ' ਵਿਚ ਹੋਵੇ, ਤਾਂ ਕੀ ਐਸ.ਪੀ. ਰੈਂਕ ਦੀ ਆਸਾਮੀ, ਸਿਰਜਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਅੰਤਮ ਰੂਪ ਕਦੋਂ ਤੱਕ ਦਿਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ ।

(ਅ) ਹਾਂ ਜੀ । ਪੰਜਾਬ ਪੁਲਿਸ ਸਰਵਿਸ ਆਫੀਸਰਜ਼ ਵੈਲਫੇਅਰ ਐਸੋਸੀਏਸ਼ਨ ਵਲੋਂ ਇਕ ਮੈਮੋਰੰਡਮ ਪ੍ਰਾਪਤ ਹੋਇਆ ਹੈ, ਜਿਸ ਵਿਚ ਪੀ.ਪੀ.ਐਸ. ਆਫੀਸਰਜ਼ ਲਈ ਐਸ.ਪੀ. ਦਾ ਰੈਂਕ ਰਚੇ ਜਾਣ ਦੀ ਮੰਗ ਕੀਤੀ ਗਈ ਹੈ । ਇਹ ਮਾਮਲਾ ਵਿਚਾਰ ਅਧੀਨ ਹੈ। (ਉਪਰੋਕਤ ਜਵਾਬ ਦੀ ਬਜਾਏ ਮਾਨਯੋਗ ਮੁੱਖ ਮੰਤਰੀ ਜੀ ਨੇ ਸੋਧਿਆ ਹੋਇਆ ਜਵਾਬ ਪੜ੍ਹਿਆ ।)

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ ।

(ਅ) ਹਾਂ ਜੀ । ਪੰਜਾਬ ਪੁਲਿਸ ਸਰਵਿਸ ਆਫੀਸਰਜ਼ ਵੈਲਫੇਅਰ ਐਸੋਸੀਏਸ਼ਨ ਵੱਲੋਂ ਇਕ ਮੈਮੋਰੰਡਮ ਪ੍ਰਾਪਤ ਹੋਇਆ ਹੈ ਜਿਸ ਵਿਚ ਪੀ.ਪੀ.ਐਸ. ਆਫੀਸਰਜ਼ ਲਈ ਐਸ.ਪੀ. ਦਾ ਰੈਂਕ ਰਚੇ ਜਾਣ ਦੀ ਮੰਗ ਕੀਤੀ ਗਈ ਹੈ । ਲਿਖਤੀ ਰੂਪ ਵਿਚ ਜਿਹੜਾ ਜਵਾਬ ਭੇਜਿਆ ਗਿਆ ਹੈ, ਉਸ ਵਿਚ ਭਾਵੇਂ "ਇਹ ਮਾਮਲਾ ਵਿਚਾਰ ਅਧੀਨ ਹੈ" ਲਿਖਿਆ ਗਿਆ ਹੈ ਪਰ ਹਕੀਕਤ ਵਿਚ ਸਰਕਾਰ ਨੇ ਇਹ ਫੈਸਲਾ ਕਰ ਲਿਆ ਹੈ ਕਿ ਇਹ ਜਿਹੜੀ ਪੋਸਟ ਹੈ, ਇਹ ਕਰੀਏਟ ਕਰ ਦਿੱਤੀ ਜਾਵੇ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਮਾਨਯੋਗ ਸਪੀਕਰ ਸਾਹਿਬ, ਇਸ ਵਿਸ਼ੇ ਤੇ ਇਸ ਹਾਊਸ ਵਿਚ ਅੱਜ ਤੋਂ ਪਹਿਲਾਂ 20 ਜੂਨ, 1997 ਨੂੰ ਵੀ ਡਿਬੇਟ ਹੋਈ ਸੀ । ਪੰਜਾਬ ਵਿਧਾਨ ਸਭਾ ਦੀ ਜੋ ਉਸ ਦਿਨ ਦੀ ਕਾਰਵਾਈ ਹੈ, ਡਿਬੇਟ ਦੇ ਪੰਨਾ ਨੰ: 109 ਤੇ ਇਹ ਚੀਜ਼ ਦਰਜ ਹੈ ਅਤੇ ਉਸ ਦੇ ਵਿਚ ਮੁੱਖ ਮੰਤਰੀ ਜੀ ਨੇ ਇਹ ਮੰਨਿਆ ਸੀ ਕਿ ਐਸ.ਪੀ. ਦਾ ਰੈਂਕ ਬਹਾਲ ਕੀਤਾ ਜਾਵੇਗਾ । ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 20 ਜੂਨ, 1997 ਤੋਂ ਲੈ ਕੇ ਹੁਣ ਤੱਕ ਇਹ ਪੋਸਟ ਕਰੀਏਟ ਨਾ ਕਰਨ ਦੇ ਕੀ ਕਾਰਣ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਬਹੁਤ ਸਾਰੀਆਂ ਟੈਕਨੀਕਲ ਗੱਲਾਂ ਸਨ ਜਿਨ੍ਹਾਂ ਨੂੰ ਘੋਖਣਾ ਜਰੂਰੀ ਸੀ । ਹੁਣ ਮੈਂ ਇਨ੍ਹਾਂ ਨੂੰ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਇਹ ਫੈਸਲਾ ਤਾਂ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ, ਹੁਣ ਇਕ ਮਹੀਨੇ ਦੇ ਅੰਦਰ ਅੰਦਰ ਇਸ ਫੈਸਲੇ ਨੂੰ ਅਮਲੀ ਰੂਪ ਵੀ ਦੇ ਦਿੱਤਾ ਜਾਵੇਗਾ । (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸ ਦੇ ਵਾਸਤੇ ਮੁੱਖ ਮੰਤਰੀ ਜੀ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ, ਇਸ ਦੇ ਉਤੇ ਹੋਰ ਕਿਸੇ ਸਪਲੀ-ਮੈਂਟਰੀ ਦੀ ਜ਼ਰੂਰਤ ਨਹੀਂ ਹੈ । ਜਿਹੜੀ ਗੱਲ ਸੀ. ਐਮ. ਸਾਹਿਬ ਨੇ ਇਥੇ ਕਹੀ ਹੈ, ਉਸ ਗੱਲ ਤੇ ਵਿਸ਼ਵਾਸ ਕਰਨਾ ਬਣਦਾ ਹੈ । ਇਨ੍ਹਾਂ ਨੇ ਇਸ ਫੈਸਲੇ ਨੂੰ ਅਮਲੀ ਰੂਪ ਦੇਣ ਵਾਸਤੇ ਇਕ ਮਹੀਨੇ ਦਾ ਸਮਾਂ ਦਿੱਤਾ ਹੈ । ਆਸ ਹੈ ਕਿ ਇਨ੍ਹਾਂ ਨੇ ਇਸ ਪਵਿੱਤਰ ਸਦਨ ਵਿਚ ਜਿਹੜਾ ਭਰੋਸਾ ਦਿੱਤਾ ਹੈ, ਉਸ ਨੂੰ ਨੇਪਰੇ ਚਾੜ੍ਹਨ ਵਿਚ ਸਮਾਂ ਇਕ ਮਹੀਨੇ ਤੋਂ ਅੱਗੇ ਨਹੀਂ ਜਾਣ ਦਿੱਤਾ ਜਾਵੇਗਾ ਅਤੇ ਇਕ ਮਹੀਨੇ ਦੇ ਅੰਦਰ ਅੰਦਰ ਇਹ ਪੋਸਟਾਂ ਕਰੀਏਟ ਕਰ ਦਿੱਤੀਆਂ ਜਾਣਗੀਆਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਕਸੀਮਮ ਇਕ ਮਹੀਨਾ ਹੋ ਸਕਦਾ ਹੈ । ਵੈਸੇ 15 ਦਿਨਾਂ ਦੇ ਵਿੱਚ ਕਰ ਦਿੱਤਾ ਜਾਵੇਗਾ । ਮੈਕਸੀਮਮ ਲਿਮਿਟ ਇਕ ਮਹੀਨਾ ਹੋ ਸਕਦੀ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀਆਂ ਪੋਸਟਾਂ ਕਰੀਏਟ ਕੀਤੀਆਂ ਜਾ ਰਹੀਆਂ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪੋਸਟਾਂ ਕਰੀਏਟ ਕਰਨ ਦਾ ਫੈਸਲਾ ਅੱਜ ਤੱਕ ਸਾਡੇ ਤੋਂ ਪਹਿਲਾਂ ਏਨੇ ਸਾਲ ਸਰਕਾਰਾਂ ਚਲਦੀਆਂ ਰਹੀਆਂ ਹਨ ਕਿਸੇ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ । ਹੁਣ ਅਸੀਂ ਪੋਸਟਾਂ ਕਰੀਏਟ ਕਰ ਦਿਆਂਗੇ । ਕੱਲ੍ਹ ਵੀ ਇਨ੍ਹਾਂ ਦੀ ਐਸੋਸੀਏਸ਼ਨ ਦੇ ਨਾਲ ਗੱਲਬਾਤ ਹੋਈ ਹੈ, ਉਹ ਮੈਨੂੰ ਮਿਲੇ ਹਨ । ਉਨ੍ਹਾਂ ਦੀ ਸੈਟਿਸਫੈਕਸ਼ਨ ਅਨੁਸਾਰ ਪੋਸਟਾਂ ਕਰੀਏਟ ਹੋ ਜਾਣਗੀਆਂ । ਇਸ ਵਾਸਤੇ 15 ਦਿਨ ਲਏ ਗਏ ਹਨ । ਪੂਰੀ ਘੋਖ ਕਰਕੇ, ਸਾਰੇ ਪੱਖਾਂ ਨੂੰ ਵੇਖ ਕੇ ਫਿਰ ਨਿਰਣਾ ਕਰ ਲਿਆ ਜਾਵੇਗਾ ਕਿ ਕਿੰਨੀਆਂ ਪੋਸਟਾਂ ਕਰੀਏਟ ਹੋਣਗੀਆਂ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਕਿੰਨੀਆਂ ਪੋਸਟਾਂ ਆਰਜ਼ੀ ਤੌਰ ਤੇ ਹਨ । ਮੈਂ ਪਿਛਲੇ ਸਾਢੇ ਚਾਰ ਸਾਲ ਦੇ ਵੇਲੇ ਦੀ ਗੱਲ ਨਹੀਂ ਕਰਦਾ । ਹੁਣ ੳ.ਆਰ.ਪੀ. ਰੈਂਕ ਦੇ ਕਿੰਨੇ ਐਸ.ਪੀ. ਹਨ । ਕੀ ਉਨੀਆਂ ਪੋਸਟਾਂ ਕਰੀਏਟ ਕੀਤੀਆਂ ਜਾਣਗੀਆਂ ਜਿੰਨੇ ੳ.ਆਰ.ਪੀ. ਇਸ ਵੇਲੇ ਕੰਮ ਕਰ ਰਹੇ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ੳ.ਆਰ.ਪੀ. ਦਾ ਇਸ ਨਾਲ ਕੋਈ ਤਾਅਲੁੱਕ ਨਹੀਂ ਹੈ । ਇਨ੍ਹਾਂ ਪੀ.ਪੀ.ਐਸ. ਵਾਸਤੇ, ਜਿਹੜੇ ਪੰਜਾਬ ਪੁਲਿਸ ਦੇ ਹਨ ਅੱਜ ਤੱਕ ਐਸ.ਪੀ. ਰੈਂਕ ਦੀ ਕੋਈ ਪੋਸਟ ਏਥੇ ਨਹੀਂ ਹੁੰਦੀ ਸੀ, ਸ਼੍ਰੋਮਣੀ ਅਕਾਲੀ ਦਲ ਅਤੇ

[ਮੁੱਖ ਮੰਤਰੀ]

ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੱਲੋਂ ਇਹ ਪਹਿਲਾ ਇਤਿਹਾਸਕ ਫੈਸਲਾ ਹੋਇਆ ਹੈ ਕਿ ਇਹ ਪੋਸਟਾਂ ਕਰੀਏਟ ਕਰ ਦਿੱਤੀਆਂ ਜਾਣਗੀਆਂ । ਇਸ ਬਾਰੇ ਫੈਸਲਾ ਕਰ ਲਿਆ ਗਿਆ ਹੈ ਲੇਕਿਨ ਉਸ ਨੂੰ ਅਮਲੀ ਰੂਪ ਮੈਂ ਪਹਿਲਾਂ ਕਿਹਾ ਹੈ ਕਿ ਇਕ ਮਹੀਨੇ ਦੇ ਵਿੱਚ ਵਿੱਚ ਇਹ ਹੋ ਜਾਵੇਗਾ । ਕੋਸ਼ਿਸ਼ ਕਰਾਂਗੇ ਕਿ ਪਹਿਲਾਂ ਹੀ ਕਰ ਦਿੱਤਾ ਜਾਵੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਜੇਕਰ ਪੋਸਟਾਂ ਕਰੀਏਟ ਕਰਨ ਦਾ ਫੈਸਲਾ ਕਰ ਹੀ ਲਿਆ ਹੈ ਤਾਂ ਫਿਰ ਇਹ ਵੀ ਦੱਸ ਦਿੱਤਾ ਜਾਵੇ ਕਿ ਕਿੰਨੀਆਂ ਪੋਸਟਾਂ ਕਰੀਏਟ ਕੀਤੀਆਂ ਜਾ ਰਹੀਆਂ ਹਨ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਜ਼ੀਰਾ ਸਾਹਿਬ ਨੇ ਹੁਣ ਨਵਾਂ ਪ੍ਰਸ਼ਨ ਉਠਾਇਆ ਹੈ ਵੈਸੇ ਤਾਂ ਇਹ ਬੜਾ ਵੈਲਿਡ ਹੈ । ਸੌਰੀ, ਸ਼ਾਇਦ ਇਨ੍ਹਾਂ ਦੀ ਜਾਣਕਾਰੀ ਵਿੱਚ ਨਾ ਹੋਵੇ । ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਸ਼ਾਇਦ ਇਹ ਪੰਜਾਬ ਹੀ ਸੀ ਜਿਥੇ ਐਸ.ਪੀ. ਰੈਂਕ ਦੀਆਂ ਪੋਸਟਾਂ ਨਹੀਂ ਸੀ ਜਦੋਂ ਕਿ ਬਹੁਤ ਸਾਰੀਆਂ ਸਟੇਟਾਂ ਵਿੱਚ ਇਹ ਪਹਿਲਾਂ ਹੀ ਹਨ । ਸਾਡੇ ਗੁਆਂਢੀ ਰਾਜ ਵਿਚ ਵੀ ਹੈ । ਅਸੀਂ ਤਾਂ ਸਗੋਂ ਲੇਟ ਕਰ ਰਹੇ ਹਾਂ । ਤੁਸੀਂ ਲੇਟ ਨੂੰ ਵੀ ਮੰਨ ਕੇ ਇਹ ਕਰਨ ਦਾ ਫੈਸਲਾ ਕੀਤਾ ਹੈ, ਇਸ ਲਈ ਤੁਸੀਂ ਧੰਨਵਾਦ ਦੇ ਪਾਤਰ ਹੋ । ਇਸ ਗੱਲ ਦੀ ਜ਼ਰੂਰ ਐਸ਼ੋਰੈਂਸ ਹੋਣੀ ਚਾਹੀਦੀ ਹੈ ਕਿ ਜਿੰਨੇ ਐਸ.ਪੀ. ਹੋਣ ਉਨ੍ਹਾਂ ਨੂੰ ਸਿਰਫ ਐਸ.ਪੀ. ਰੈਂਕ ਨਾ ਮਿਲਿਆ ਹੋਇਆ ਹੋਵੇ ਕਿਉਂਕਿ ਹੁਣ ਉਨ੍ਹਾਂ ਦੀਆਂ ਪੋਸਟਾਂ ਵਿੱਤ ਵਿਭਾਗ ਤੋਂ ਕਰੀਏਟ ਨਹੀਂ ਕੀਤੀਆਂ ਹੋਈਆਂ । ਸਿਰਫ ਉਨ੍ਹਾਂ ਨੂੰ ਐਡੀਸ਼ਨਲ ਚਾਰਜ ਦੇ ਤੌਰ ਤੇ ਐਸ.ਪੀ. (ਡੀ.), ਐਸ.ਪੀ. (ਐਚ.) ਜਾਂ ਐਸ.ਪੀ. ਓਪਰੇਸ਼ਨ ਵਗੈਰਾ ਵਗੈਰਾ ਲਾਇਆ ਹੋਇਆ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਆਪਾਂ ਹੁਣ ਐਸ.ਪੀ. ਲਾਏ ਹੋਏ ਹਨ, ਕੀ ਉਨੀਆਂ ਹੀ ਪੋਸਟਾਂ ਐਸ.ਪੀ. ਰੈਂਕ ਦੀਆਂ ਕਰੀਏਟ ਕਰਾਂਗੇ ਜਾਂ ਉਸ ਤੋਂ ਵੱਧ--ਘੱਟ ਕਰਾਂਗੇ ? ਇਹ ਸਪਸ਼ਟੀਕਰਨ ਜ਼ਰੂਰ ਦੇਣਾ ਚਾਹੀਦਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਇਹ ਸਾਰੀਆਂ ਗੱਲਾਂ ਵਿਚਾ-ਰੀਆਂ ਜਾਣੀਆਂ ਹਨ ਔਰ ਇਸੇ ਵਾਸਤੇ ਹੀ ਇਕ ਮਹੀਨੇ ਦਾ ਸਮਾਂ ਮੰਗਿਆ ਗਿਆ ਹੈ। ਉਸ ਦੌਰਾਨ ਸਾਰਾ ਫੈਸਲਾ ਹੋ ਜਾਵੇਗਾ । ਭਾਵੇਂ ਇਹ ਗੁਆਂਢੀ ਸੂਬਿਆਂ ਦੇ ਵਿੱਚ ਸੀ ਜਾਂ ਨਹੀਂ ਸੀ ਪਰ ਪੰਜਾਬ ਵਿੱਚ ਇਸ ਤੋਂ ਪਹਿਲਾਂ ਕਦੇ ਵੀ ਐਸ.ਪੀ. ਦੀ ਪੋਸਟ ਇਨ੍ਹਾਂ ਪੀ.ਪੀ.ਐਸ. ਵਾਸਤੇ ਨਹੀਂ ਰੱਖੀ ਗਈ । ਇਹ ਸਾਡੀ ਪਹਿਲੀ ਸਰਕਾਰ ਹੈ ਕਿ ਅਸੀਂ ਰੱਖ ਲਈ ਹੈ ਅਤੇ ਇਸ ਵਿਚ ਜਿਹੜੀਆਂ ਥੋੜ੍ਹੀਆਂ-ਬਹੁਤ ਟੈਕਨੀਕਲ ਚੀਜ਼ਾਂ ਹਨ ਉਨ੍ਹਾਂ ਨੂੰ ਅਸੀਂ ਡਿਸਕਸ਼ ਕਰਾਂਗੇ । ਉਸ ਵਾਸਤੇ ਇਕ ਮਹੀਨੇ ਦਾ ਸਮਾਂ ਲਿਆ ਹੈ, ਨਹੀਂ ਤਾਂ ਮੈਂ ਅੱਜ ਹੀ ਇਹ ਐਲਾਨ ਕਰ ਦਿੰਦਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਠੀਕ ਹੈ ਜੀ । ਇਸ ਦਾ ਸਿਹਰਾ ਤੁਹਾਨੂੰ ਵੀ ਹੈ ਅਤੇ ਸਾਨੂੰ ਵੀ ਜਾਂਦਾ ਹੈ ਜਿਨ੍ਹਾਂ ਨੇ ਇਹ ਮਾਮਲਾ ਉਠਾਇਆ ਹੈ ।

---

## ਰਾਜ ਵਿਚ ਦਰਜ ਕੀਤੇ ਗਏ ਕਤਲ ਦੇ ਕੇਸ

*2462. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 1998, 1999, 2000 ਅਤੇ 2001 ਦੌਰਾਨ ਰਾਜ ਵਿਚ ਦਰਜ ਕੀਤੇ ਗਏ ਕਤਲ ਦੇ ਕੇਸਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 1998, 1999, 2000 ਅਤੇ 2001 (ਮਿਤੀ 12.8.2001 ਤੱਕ) ਦੌਰਾਨ ਹੋਏ ਕਤਲਾਂ ਸਬੰਧੀ ਦਰਜ ਕੀਤੇ ਗਏ ਕੇਸਾਂ ਦਾ ਜ਼ਿਲ੍ਹੇ-ਵਾਰ ਅਤੇ ਸਾਲ-ਵਾਰ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

### ਅਨੁਲਗ 'ੳ'

ਪੰਜਾਬ ਰਾਜ ਵਿੱਚ ਸਾਲ 1998 ਤੋਂ 2001 (12.8.2001) ਦੌਰਾਨ ਕੁਲ 2724 ਕਤਲ ਦੇ ਕੇਸ ਦਰਜ ਹੋਏ ਜਿਨ੍ਹਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਜ਼ਿਲ੍ਹਾ | ਸਾਲ ਵਾਰ ਦਰਜ ਹੋਏ ਕੇਸਾਂ ਦੀ ਗਿਣਤੀ | | | |
|---|---|---|---|---|
| | 1998 | 1999 | 2000 | 2001 (12.8.2001 ਤੱਕ) |
| ਅੰਮ੍ਰਿਤਸਰ | 49 | 49 | 46 | 19 |
| ਤਰਨਤਾਰਨ | 51 | 44 | 39 | 19 |
| ਮਜੀਠਾ | 42 | 33 | 32 | 15 |
| ਗੁਰਦਾਸਪੁਰ | 20 | 17 | 20 | 12 |
| ਬਟਾਲਾ | 20 | 34 | 24 | 07 |
| ਜਲੰਧਰ | 67 | 79 | 79 | 36 |
| ਹੁਸ਼ਿਆਰਪੁਰ | 35 | 52 | 47 | 33 |
| ਨਵਾਂ ਸ਼ਹਿਰ | 15 | 14 | 14 | 08 |
| ਕਪੂਰਥਲਾ | 21 | 16 | 17 | 08 |

[ਮੁੱਖ ਮੰਤਰੀ]

| | | | | |
|---|---|---|---|---|
| ਪਟਿਆਲਾ | 43 | 54 | 68 | 32 |
| ਸੰਗਰੂਰ | 45 | 37 | 47 | 27 |
| ਬਰਨਾਲਾ | 16 | 21 | 22 | 07 |
| ਫਤਹਿਗੜ੍ਹ ਸਾਹਿਬ | 12 | 22 | 30 | 12 |
| ਲੁਧਿਆਣਾ | 60 | 41 | 66 | 40 |
| ਜਗਰਾਉਂ | 18 | 16 | 16 | 22 |
| ਖੰਨਾ | 18 | 15 | 15 | 09 |
| ਰੋਪੜ | 18 | 24 | 28 | 18 |
| ਫਿਰੋਜ਼ਪੁਰ | 67 | 67 | 60 | 36 |
| ਮੋਗਾ | 20 | 24 | 28 | 18 |
| ਮੁਕਤਸਰ | 31 | 16 | 19 | 14 |
| ਫਰੀਦਕੋਟ | 08 | 12 | 18 | 07 |
| ਬਠਿੰਡਾ | 43 | 21 | 37 | 11 |
| ਮਾਨਸਾ | 26 | 23 | 12 | 13 |
| ਜੀ.ਆਰ.ਪੀ. | 11 | 11 | 13 | 06 |
| ਜੋੜ | 756 | 742 | 797 | 429 |

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ, ਕੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਸ ਉੱਤਰ ਦੇ ਵਿੱਚ ਜੋ ਇਨ੍ਹਾਂ ਨੇ ਲਿਸਟ ਲਗਾਈ ਹੈ ਇਸ ਵਿੱਚ ਆਤਮ ਹੱਤਿਆਵਾਂ ਦੇ ਕਿੰਨੇ ਕੇਸ ਹਨ ਅਤੇ ਉਨ੍ਹਾਂ ਦਾ ਵੇਰਵਾ ਕੀ ਹੈ ?

**ਸ਼੍ਰੀ ਸਪੀਕਰ** : ਸਮਰਾ ਜੀ, ਤੁਹਾਡੀ ਗੱਲ ਬਣੀ ਨਹੀਂ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਹੈਂ ਜੀ ?

**ਸ਼੍ਰੀ ਸਪੀਕਰ** : ਮੈਂ ਕਿਹਾ ਜੀ, ਸਮਰਾ ਜੀ, ਤੁਹਾਡੀ ਸਪਲੀਮੈਂਟਰੀ ਬਣੀ ਨਹੀਂ । ਤੁਸੀਂ ਕਤਲ ਕੇਸ ਬਾਰੇ ਆਪ ਹੀ ਪ੍ਰਸ਼ਨ ਦੇ ਵਿੱਚ ਪੁੱਛਿਆ ਹੈ, ਉਹ ਇਨ੍ਹਾਂ ਨੇ ਦੱਸ ਦਿੱਤਾ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਆਤਮ ਹੱਤਿਆਵਾਂ ਦੇ ਕੇਸ ਵੀ ਇਨ੍ਹਾਂ ਦੇ ਵਿੱਚ ਸ਼ਾਮਲ ਹਨ ?

**ਸ਼੍ਰੀ ਸਪੀਕਰ** : ਨਹੀਂ ਜੀ । ਇਹ ਸਪਲੀਮੈਂਟਰੀ ਨਹੀਂ ਬਣਦੀ । ਉਹ ਸੈਪਰੇਟ ਕੁਐਸਚਨ ਬਣਦਾ ਹੈ । ਹਾਂ ਜੀ, ਅਗਲਾ ਪ੍ਰਸ਼ਨ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ।

## ਮੁੱਖ ਖੇਤੀਬਾੜੀ ਅਫ਼ਸਰਾਂ ਦੀਆ ਪੋਸਟਿੰਗਜ਼/ਬਦਲੀਆਂ

***2454. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਕੰਮ ਕਰ ਰਹੇ ਉਨ੍ਹਾਂ ਮੁੱਖ ਖੇਤੀਬਾੜੀ ਅਫ਼ਸਰਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਹੜੇ ਆਪਣੀ ਮੌਜੂਦਾ ਆਸਾਮੀ ਤੇ ਆਪਣੀ ਤਰੱਕੀ ਤੋਂ ਪਹਿਲਾਂ ਹੀ 5 ਸਾਲਾਂ ਤੋਂ ਵੱਧ ਸਮੇਂ ਤੋਂ ਇਕੋ ਹੀ ਸ਼ਹਿਰ/ਜ਼ਿਲ੍ਹੇ ਵਿਚ ਕੰਮ ਕਰ ਰਹੇ ਹਨ ਅਤੇ ਹਰ ਇਕ ਕੇਸ ਵਿਚ ਉਹ ਉਥੇ ਕਿੰਨੇ ਕਿੰਨੇ ਸਮੇਂ ਤੋਂ ਲੱਗੇ ਹੋਏ ਹਨ ;

(ਅ) ਕੀ ਖੇਤੀਬਾੜੀ ਵਿਭਾਗ ਦਾ ਕੋਈ ਅਜਿਹਾ ਨਿਯਮ/ਹੁਕਮ ਹੈ ਜਿਸ ਅਧੀਨ ਕਿਸੇ ਵਿਸ਼ੇਸ਼ ਸਟੇਸ਼ਨ ਤੇ ਕਿਸੇ ਅਫ਼ਸਰ ਦੇ ਠਹਿਰਾਓ ਦੀ ਵੱਧ ਤੋਂ ਵੱਧ ਸਮਾਂ ਸੀਮਾ ਨਿਸ਼ਚਿਤ ਕੀਤੀ ਜਾਂਦੀ ਹੋਵੇ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਰਾਜ ਵਿੱਚ ਮੁੱਖ ਖੇਤੀਬਾੜੀ ਅਫ਼ਸਰਾਂ, ਜਿਹੜੇ 5 ਸਾਲ ਤੋਂ ਵੱਧ ਸਮੇਂ ਤੋਂ ਜ਼ਿਲ੍ਹੇ ਵਿੱਚ ਲਗਾਤਾਰ ਤਰੱਕੀ ਤੋਂ ਪਹਿਲਾਂ ਕੰਮ ਕਰ ਰਹੇ ਹਨ, ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

1. ਸ੍ਰੀ ਗੁਰਦੇਵ ਸਿੰਘ ਗਿੱਲ,
ਮੁੱਖ ਖੇਤੀਬਾੜੀ ਅਫ਼ਸਰ, ਅੰਮ੍ਰਿਤਸਰ ।

| | |
|---|---|
| ਮਿਤੀ 23.11.78 ਤੋਂ 26.6.88 ਤੱਕ | ਖੇਤੀਬਾੜੀ ਇੰਸਪੈਕਟਰ, ਅੰਮ੍ਰਿਤਸਰ । |
| ਮਿਤੀ 27.6.88 ਤੋਂ 23.5 89 ਤੱਕ | ਖੇਤੀਬਾੜੀ ਅਫ਼ਸਰ, ਵਲਟੋਹਾ (ਅੰਮ੍ਰਿਤਸਰ) । |
| ਮਿਤੀ 24.5.89 ਤੋਂ 2.8.95 ਤੱਕ | ਸਹਾਇਕ ਪ੍ਰੋਜੈਕਟ ਅਫ਼ਸਰ, ਅੰਮ੍ਰਿਤਸਰ । |
| ਮਿਤੀ 3.8.95 ਤੋਂ 9.7.2000 ਤੱਕ | ਵਿਸ਼ਾ ਵਸਤੂ ਮਾਹਿਰ (ਐਫ.ਐਮ.) ਅੰਮ੍ਰਿਤਸਰ । |
| ਮਿਤੀ 10.7.2000 ਤੋਂ 26.7.2000 ਤੱਕ | ਵਿਸ਼ਾ ਵਸਤੂ ਮਾਹਿਰ (ਵਿਸਥਾਰ) ਅੰਮ੍ਰਿਤਸਰ । |
| ਮਿਤੀ 27.7.2000 ਤੋਂ ਹੁਣ ਤੱਕ | ਮੁੱਖ ਖੇਤੀਬਾੜੀ ਅਫ਼ਸਰ, ਅੰਮ੍ਰਿਤਸਰ । |

2. ਸ੍ਰੀ ਕਰਤਾਰ ਸਿੰਘ ਬਰਾੜ,
ਮੁੱਖ ਖੇਤੀਬਾੜੀ ਅਫ਼ਸਰ, ਮੋਗਾ ।

| | |
|---|---|
| ਮਿਤੀ 18.2.1996 ਤੋਂ ਹੁਣ ਤੱਕ | ਮੁੱਖ ਖੇਤੀਬਾੜੀ ਅਫ਼ਸਰ, ਮੋਗਾ । |

[ਖੇਤੀਬਾੜੀ ਮੰਤਰੀ]

(ਅ) ਖੇਤੀਬਾੜੀ ਵਿਭਾਗ ਵਿੱਚ ਅਫ਼ਸਰਾਂ ਦੀ ਸਟੇਅ ਬਾਰੇ ਕੋਈ ਨਿਸ਼ਚਿਤ ਰੂਲ ਤਾਂ ਨਹੀਂ ਹੈ ਪਰ ਇਸ ਵਿਭਾਗ ਵੱਲੋਂ ਜਾਰੀ ਕੀਤੇ ਪੱਤਰ ਨੰ: 38/18/95-ਖਬ-1(6)/842, ਮਿਤੀ 15.1.1996 ਰਾਹੀਂ ਲਏ ਗਏ ਫੈਸਲੇ ਅਨੁਸਾਰ ਮੁੱਖ ਖੇਤੀਬਾੜੀ ਅਫ਼ਸਰਾਂ ਦੀ ਵੱਧ ਤੋਂ ਵੱਧ ਸਟੇਅ 6 ਸਾਲ ਲਈ ਅਤੇ ਇੱਕ ਜ਼ਿਲ੍ਹੇ ਵਿਚ 3 ਸਾਲ ਨਿਸ਼ਚਿਤ ਕੀਤੀ ਗਈ ਸੀ ।

श्रीमती लक्ष्मी कांता चावला : स्पीकर साहिब, मंत्री जी का जो लिखा हुआ जवाब है वह विस्तार में है परन्तु सदन में विस्तार से जवाब देने में उन्होंने संकोच किया है । जवाब में लिखा है कि श्री गुरदेव सिंह गिल 1978 से अमृतसर में तैनात है । वह इन्सपैक्टर के तौर पर, खेतीबाड़ी अफसर, वलटोहा; सहायक प्रोजैक्ट अफसर, अमृतसर; विषय वस्तु माहिर, अमृतसर; विषय वस्तु माहिर (विस्तार), अमृतसर और मुख्य खेतीबाड़ी अफसर, अमृतसर लगा हुआ है । क्या वह कोई लाडला अफसर है ? हिन्दी में कहावत है कि "मो को और तो को गैर नहीं ।" मैंने मुख्य मंत्री जी से, चीफ सैक्रेटरी से और सी.एम. के प्रिन्सीपल सैक्रेटरी से कहा कि यह लूट नहीं बल्कि डाका पड़ रहा है । जब एक साधारण व्यक्ति की प्रोमोशन होती है.........

ਸ੍ਰੀ ਸਪੀਕਰ : ਬੀਬੀ ਜੀ, ਤੁਸੀਂ ਕੋਈ ਕੁਐਸਚਨ ਵੀ ਤਾਂ ਪੁੱਛੋ ।

श्रीमती लक्ष्मी कांता चावला : प्रश्न पूछने के लिये पृष्ठ भूमि तैयार करनी पड़ती है । मैं आप के द्वारा मंत्री जी से यह पूछना चाहती हूँ कि आखिर क्या बात है कि वह अफसर 1978 से अमृतसर में तैनात है ? अब तो वह अपनी रजत जैयंती मना रहा है ।.........

ਸ੍ਰੀ ਸਪੀਕਰ : ਬੀਬੀ ਜੀ, ਤੁਸੀਂ ਤਾਂ ਲੈਕਚਰ ਹੀ ਸ਼ੁਰੂ ਕਰ ਦਿਤਾ ਹੈ ।

श्रीमती लक्ष्मी काँता चावला : जब प्रोमोशन के बाद सभी की ट्रांसफर होती है तो खेतीबाड़ी विभाग में ऐसा कोई नियम क्यों नहीं अपनाया जाता या फिर 'संइयां भये कोतवाल मुझे डर काहे का' वाली बात है ।

ਮੰਤਰੀ : ਸਪੀਕਰ ਸਾਹਿਬ, ਇਹ ਕੋਈ ਜਰੂਰੀ ਨਹੀਂ ਕਿ ਚੰਗੇ ਅਫ਼ਸਰ ਨੂੰ ਸਮੇਂ ਤੋਂ ਪਹਿਲਾਂ ਬਦਲਿਆ ਜਾਵੇ । ਕਿਸੇ ਚੰਗੇ ਅਫ਼ਸਰ ਨੂੰ ਵੱਧ ਸਮਾਂ ਵੀ ਰੱਖਿਆ ਜਾ ਸਕਦਾ ਹੈ । ਪਰ ਫਿਰ ਵੀ ਉਸ ਨੂੰ ਅਫ਼ਸਰ ਲੱਗੇ ਨੂੰ ਅਜੇ ਇਕ ਸਾਲ ਹੀ ਹੋਇਆ ਹੈ । ਉਹ ਦੋ ਸਾਲ ਹੋਰ ਅੰਮ੍ਰਿਤਸਰ ਵਿਚ ਰਹਿ ਸਕਦਾ ਹੈ ਅਤੇ 6 ਸਾਲ ਸਾਰੇ ਪੰਜਾਬ ਵਿਚ ਰਹਿ ਸਕਦਾ ਹੈ ।

श्रीमती लक्ष्मी कांता चावला : स्पीकर साहिब, मैं पूछना चाहती हूं कि श्री गुरदेव सिंह के इलावा कोई और अफसर भी है जो 24-25 साल से एक ही जगह काम कर रहा हो ? क्या इस विभाग में ट्रांसफर के नियम नहीं हैं ।

**ਮੰਤਰੀ** : ਇਕ ਹੋਰ ਅਫ਼ਸਰ ਕਰਤਾਰ ਸਿੰਘ ਹੈ ਜੋ ਕਿ ਇਸ ਵੇਲੇ ਮੋਗਾ ਵਿਖੇ ਹੈ । ਉਸ ਦੀ ਰਿਟਾਇਰਮੈਂਟ ਵਿਚ ਦੋ ਸਾਲ ਰਹਿੰਦੇ ਹਨ । ਇਸ ਲਈ ਅਸੀਂ ਉਸ ਨੂੰ ਬਦਲ ਨਹੀਂ ਸਕਦੇ ਕਿਉਂਕਿ ਜਿਸ ਦੀ ਰਿਟਾਇਰਮੈਂਟ ਵਿਚ 2 ਸਾਲ ਦਾ ਸਮਾਂ ਰਹਿ ਜਾਵੇ, ਉਸ ਅਫ਼ਸਰ ਨੂੰ ਕਾਨੂੰਨੀ ਤੌਰ ਤੇ ਅਸੀਂ ਬਦਲ ਨਹੀਂ ਸਕਦੇ । ਇਸ ਅਫ਼ਸਰ ਦੀ ਰਿਟਾਇਰਮੈਂਟ ਵਿਚ ਕੇਵਲ ਦੋ ਮਹੀਨੇ ਹੀ ਰਹਿੰਦੇ ਹਨ ਅਤੇ ਉਸ ਨੇ ਦੋ ਮਹੀਨਿਆਂ ਮਗਰੋਂ ਰਿਟਾਇਰ ਹੋ ਜਾਣਾ ਹੈ ।

**ਸ਼੍ਰੀ ਸਪੀਕਰ** : ਕੀ ਤੁਹਾਡੇ ਕੋਈ ਰੂਲਜ਼ ਹਨ ?

**ਮੰਤਰੀ** : ਨਹੀਂ ਜੀ ।

श्रीमती लक्ष्मी कांता चावला : स्पीकर साहिब, पंजाब सरकार के जो प्रोमोशन होने पर ट्रांसफर के नियम हैं, क्या इस विभाग को उनसे कोई खास छूट मिली हुई है ? जो करतार सिंह का नाम मंत्री जी ने बताया है वह तो केवल 1996 से तैनात है । परन्तु दूसरा अफसर अपनी सिलवर जुबली मना रहा है । मेरा आपके माध्यम से मंत्री जी से प्रश्न है कि क्या उसके विरुध कोई शिकायतें नहीं हुई ? क्या विधान सभा की कोई उच्च स्तरीय कमेटी गठित करेंगे जो उस अफसर के खिलाफ शिकायतों की सुनवाई करें और कोई एक्शन लिया जायेगा ?

**ਸ਼੍ਰੀ ਸਪੀਕਰ** : ਮੰਤਰੀ ਜੀ, ਕੀ ਉਸ ਦੇ ਖਿਲਾਫ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ?

**ਮੰਤਰੀ** : ਮੇਰੇ ਕੋਲ ਕੋਈ ਸ਼ਿਕਾਇਤ ਨਹੀਂ ਆਈ । ਜੇ ਆਏਗੀ ਤਾਂ ਇਨਕੁਆਰੀ ਕਰਵਾ ਲਵਾਂਗੇ ਜੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** ** **

**ਸ਼੍ਰੀ ਸਪੀਕਰ** : ਜੋ ਬੀਬੀ ਚਾਵਲਾ ਜੀ ਨੇ ਬਿਨਾਂ ਪਰਮਿਸ਼ਨ ਤੋਂ ਬੋਲਿਆ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ ।

---

## WALK-OUT

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ ਇਸ ਦੇ ਵਿਰੋਧ ਵਿੱਚ ਵਾਕ-ਆਊਟ ਕਰਦੀ ਹਾਂ ।

(ਪ੍ਰਸ਼ਨ ਕਾਲ ਦੌਰਾਨ ਕੁਝ ਸ਼ਬਦ ਰਿਕਾਰਡ ਤੇ ਨਾ ਲਿਆਉਣ ਕਾਰਨ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਮੈਂਬਰ ਬੀ.ਜੇ.ਪੀ. ਪ੍ਰੋਟੈਸਟ ਵਜੋਂ ਸਦਨ ਵਿਚੋਂ ਵਾਕ-ਆਉਟ ਕਰ ਗਏ) ।

---

**Not recorded as ordered by the Chair.

## STARRED QUESTIONS AND ANSWERS (*Resumption*)

### ਗੁਦਾਮਾਂ ਵਿਚ ਪਈ ਕਣਕ ਦੀ ਮਾਤਰਾ

*2463. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ, ਇਸ ਸਮੇਂ ਵੱਖ-ਵੱਖ ਗੁਦਾਮਾਂ ਵਿਚ ਰੱਖੀ ਗਈ ਕਣਕ ਦੀ ਕੁੱਲ ਮਾਤਰਾ ਕਿੰਨੀ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** : ਰਾਜ ਵਿੱਚ ਮਿਤੀ 1-8-2001 ਤੱਕ ਕੁਲ 182.40 ਲੱਖ ਟਨ ਕਣਕ ਦੇ ਸਟਾਕ ਗੁਦਾਮਾਂ/ਪਲਿੱਥਾਂ ਤੇ ਭੰਡਾਰ ਹਨ । ਇਸ ਵਿੱਚੋਂ 149.84 ਲੱਖ ਟਨ ਸਟੇਟ ਅਤੇ ਇਸ ਦੀਆਂ ਖਰੀਦ ਏਜੰਸੀਆਂ ਪਾਸ ਭੰਡਾਰ ਹੈ ਅਤੇ ਬਾਕੀ 32.56 ਲੱਖ ਟਨ ਐਫ.ਸੀ.ਆਈ. ਪਾਸ ਭੰਡਾਰ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਕਣਕ ਦਾ ਜਿਹੜਾ ਸਟਾਕ ਪਿਆ ਹੈ, ਉਸਦੀ ਮੂਵਮੈਂਟ ਦਾ ਕੀ ਪ੍ਰਬੰਧ ਕੀਤਾ ਗਿਆ ਹੈ ?

**ਮੰਤਰੀ** : ਸਰ, ਮੂਵਮੈਂਟ ਦੇ ਵਾਸਤੇ ਅਸੀਂ ਟਾਈਮ-ਟੂ-ਟਾਈਮ ਕੇਂਦਰ ਸਰਕਾਰ ਤੇ ਦਬਾਅ ਪਾਉਂਦੇ ਹਾਂ, ਲੇਕਿਨ ਇਥੇ ਅਨਾਜ ਖਰਾਬ ਨਾ ਹੋਵੇ, ਇਸਦੇ ਵਾਸਤੇ ਅਸੀਂ ਐਡੀਸ਼ਨਲ ਸਟੋਰੇਜ ਕਪੈਸਟੀ ਦਾ ਵੀ ਪ੍ਰਬੰਧ ਕੀਤਾ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਰ, ਮੈਂ ਤਾਂ ਮੂਵਮੈਂਟ ਦੇ ਪ੍ਰਬੰਧਾਂ ਬਾਰੇ ਪੁੱਛਿਆ ਹੈ ਕਿ ਕੀ ਕੀਤਾ ਹੈ ਕਿਉਂਕਿ ਹੁਣ ਝੋਨਾ ਆਉਣ ਵਾਲਾ ਹੈ । ਇਸ ਲਈ ਮੰਤਰੀ ਜੀ ਮੂਵਮੈਂਟ ਬਾਰੇ ਦੱਸਣ ।

**ਸ਼੍ਰੀ ਸਪੀਕਰ** : ਮੂਵਮੈਂਟ ਦਾ ਤਾਂ ਸੈਪਰੇਟ ਕੁਐਸਚਨ ਬਣਦਾ ਹੈ । ਤੁਸੀਂ ਸਟੋਰੇਜ ਬਾਰੇ ਕੁਝ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਹ ਸਟੋਰੇਜ ਬਾਰੇ ਹੀ ਤਾਂ ਹੈ ਜਿਹੜੀ ਕਰੋੜਾਂ ਰੁਪਏ ਦੀ ਕਣਕ ਖਰਾਬ ਹੋ ਰਹੀ ਹੈ, ਜੇ ਇਹ ਉਸਦੀ ਮੂਵਮੈਂਟ ਦਾ ਪ੍ਰਬੰਧ ਕਰਨਗੇ ਤਾਂ ਹੀ ਫਾਇਦਾ ਹੈ । ਇਸ ਲਈ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਕੀ ਇਹ ਇਸ ਦੀ ਮੂਵਮੈਂਟ ਦਾ ਪ੍ਰਬੰਧ ਕਰਨਗੇ ਜਾਂ ਕੀ ਇਹ ਇੱਥੇ ਹੀ ਪਈ ਗਲਣੀ ਹੈ ? ਇਹ ਇੱਥੇ ਪਿਛਲੇ ਸਾਲ ਦੀ ਹੀ ਹੈ ਜਾਂ ਇਸ ਤੋਂ ਵੀ ਪੁਰਾਣੀ ਇਥੇ ਪਈ ਹੈ ?

**ਮੰਤਰੀ** : ਸਪੀਕਰ ਸਾਹਿਬ, ਮੂਵਮੈਂਟ ਹੋ ਰਹੀ ਹੈ । ਜਿਹੜੀ ਕਣਕ ਖਰੀਦੀ ਜਾਂਦੀ ਹੈ ਉਹ ਐਫ.ਸੀ.ਆਈ. ਖਰੀਦਦੀ ਹੈ ਜਾਂ ਪੰਜਾਬ ਦੀਆਂ ਏਜੰਸੀਆਂ ਖਰੀਦਦੀਆਂ ਹਨ । ਕੇਂਦਰ ਸਰਕਾਰ ਵਲੋਂ ਕੀਤੇ ਗਏ ਫੈਸਲੇ/ਆਰਡਰ ਤੇ ਇਹ ਮੂਵਮੈਂਟ ਹੁੰਦੀ ਹੈ । ਅਸੀਂ ਉਨ੍ਹਾਂ ਤੋਂ ਮੂਵਮੈਂਟ ਮੰਗਦੇ ਹਾਂ । ਕਈ ਵੇਰ ਥੋੜ੍ਹੀ ਮੂਵਮੈਂਟ ਹੁੰਦੀ ਹੈ ਅਤੇ ਕਈ ਵੇਰ ਜ਼ਿਆਦਾ, ਇਹ ਉਨ੍ਹਾਂ ਦੀ ਮੰਗ ਤੇ ਡਿਪੈਂਡ ਕਰਦਾ ਹੈ ਕਿਉਂਕਿ ਜਿੰਨੀ ਸੈਂਟਰ ਵਿੱਚ ਲੋੜ ਹੁੰਦੀ ਹੈ ਉਨੀਂ ਮੂਵਮੈਂਟ ਹੁੰਦੀ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਵੱਖ-ਵੱਖ ਏਜੰਸੀਆਂ ਦਾ ਕਿੰਨਾ ਕਿੰਨਾ ਸਟਾਕ ਪਿਆ ਹੈ, ਉਸਦਾ ਜਵਾਬ ਨਹੀਂ ਦਿੱਤਾ ਗਿਆ। ਉਸ ਵਿੱਚੋਂ ਕਿੰਨੀ ਮੂਵਮੈਂਟ ਹੋ ਚੁੱਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਪ੍ਰਸ਼ਨ ਵਿੱਚ ਵੱਖ-ਵੱਖ ਏਜੰਸੀਆਂ ਬਾਰੇ ਇਨ੍ਹਾਂ ਨੇ ਪੁੱਛਿਆ ਨਹੀਂ, ਪਰ ਫਿਰ ਵੀ ਮੈਂ ਦੱਸ ਦਿੰਦਾ ਹਾਂ। ਇਹ ਇਸ ਪ੍ਰਕਾਰ ਹੈ :—

| | | |
|---|---|---|
| (ੳ) | ਫੂਡ ਐਂਡ ਸਪਲਾਈ | 18,32,000 ਟਨ |
| (ਅ) | ਮਾਰਕਫੈਡ | 45 ਲੱਖ (ਸਮਥਿੰਗ) |
| (ੲ) | ਪਨਸਪ | 3,88,812 ਟਨ |
| (ਸ) | ਸਟੇਟ ਵੇਅਰ ਹਾਊਸਿੰਗ ਕਾਰਪੋਰੇਸ਼ਨ | 28,76,955 ਟਨ |
| (ਹ) | ਐਗਰੋ | 19,61,603 ਟਨ |
| | ਕੁੱਲ | 1,49,84,249 ਟਨ |

ਅਤੇ ਜਿਹੜੀ ਐਫ.ਸੀ.ਆਈ. ਦੀ ਹੈ ਉਹ 38.56 ਲੱਖ ਟਨ ਕਣਕ ਪਈ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਸਟਾਕ ਪਿਆ ਹੈ, ਇਹ ਕਿੰਨਾ ਪੁਰਾਣਾ ਹੈ ? ਅਤੇ ਸਟਾਕ ਕਾਫੀ ਪੁਰਾਣਾ ਹੋਣ ਕਰਕੇ ਕਿੰਨਾ ਖਰਾਬ ਹੋ ਚੁੱਕਿਆ ਹੈ ? ਕੀ ਇਹ ਇਸਦੇ ਬਾਰੇ ਡੀਟੇਲ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਇਨਫਰਮੇਸ਼ਨ ਇਸ ਸਵਾਲ ਵਿੱਚ ਨਹੀਂ ਮੰਗੀ ਗਈ ਸੀ ਪਰ ਮੈਂ ਦੱਸਦਾ ਹਾਂ ਕਿ ਜਿਹੜਾ ਸਟਾਕ ਪਿਆ ਹੈ, ਉਸ ਵਿੱਚ 1995-96 ਦਾ ਸਟਾਕ ਕਾਫੀ ਥੋੜ੍ਹਾ ਹੈ। ਜਿਆਦਾ ਸਟਾਕ 1998-99 ਅਤੇ 1999-2000 ਦਾ ਹੀ ਹੈ। ਇਸ ਵਿਚੋਂ ਵੀ 1999-2000 ਦਾ ਜ਼ਿਆਦਾ ਹੈ ਪਰ ਜਿਹੜਾ ਸਟਾਕ ਖਰਾਬ ਹੋ ਜਾਂਦਾ ਹੈ, ਉਸ ਬਾਰੇ ਇਥੇ ਮੇਰੇ ਕੋਲ ਫਿਗਰ ਨਹੀਂ ਹੈ। ਖਰਾਬ ਸਟਾਕ ਵਾਸਤੇ ਐਫ.ਸੀ.ਆਈ. ਅਤੇ ਸਾਡੀਆਂ ਏਜੰਸੀਆਂ ਦੀ ਟੀਮ ਐਗਜ਼ਾਮਿਨ ਕਰਦੀ ਹੈ। ਖਰਾਬ ਸਟਾਕ ਦੀ ਡਿਸਪੋਜ਼ਲ ਐਫ.ਸੀ.ਆਈ. ਦੇ ਆਦੇਸ਼ਾਂ ਅਨੁਸਾਰ ਹੀ ਕੀਤੀ ਜਾਂਦੀ ਹੈ। ਅਸੀਂ ਤਾਂ ਕਸਟੋਡੀਅਨ ਹੀ ਹਾਂ। ਵੈਸੇ ਸਟਾਕ ਐਫ.ਸੀ.ਆਈ. ਨੂੰ ਹੀ ਬਿਲਾਂਗ ਕਰਦਾ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1997 ਤੋਂ ਅੱਜ ਤੱਕ ਕਿੰਨੀ ਕਣਕ ਗੁਦਾਮਾਂ ਵਿੱਚ ਆਈ ਅਤੇ ਉਸ ਵਿੱਚੋਂ ਕਿੰਨੀ ਕਣਕ ਦੀ ਮੂਵਮੈਂਟ ਹੋਈ ? ਕੀ ਮੰਤਰੀ ਜੀ ਇਸ ਬਾਰੇ ਦੱਸਣਗੇ ?

[ਖੁਰਾਕ ਅਤੇ ਸਪਲਾਈ ਮੰਤਰੀ]

**ਮੰਤਰੀ** : ਸਾਲ 1997 ਬਾਰੇ ਤਾਂ ਮੇਰੇ ਕੋਲ ਇਸ ਵੇਲੇ ਇਨਫਰਮੇਸ਼ਨ ਨਹੀਂ ਹੈ। ਨਾਲੇ ਇਹ ਸਪਲੀਮੈਂਟਰੀ ਇਸ ਕੁਐਸਚਨ ਵਿੱਚੋਂ ਅਰਾਈਜ਼ ਨਹੀਂ ਹੁੰਦੀ। ਇਸ ਲਈ ਇਹ ਸੈਪਰੇਟ ਸਵਾਲ ਦੇ ਦੇਣ।

**ਸ੍ਰੀ ਸਪੀਕਰ** : ਠੀਕ ਹੈ। ਇਹ ਸਪਲੀਮੈਂਟਰੀ ਇਸ ਕੁਐਸਚਨ ਵਿੱਚੋਂ ਅਰਾਈਜ਼ ਨਹੀਂ ਹੁੰਦੀ। ਅਗਲਾ ਸਵਾਲ।

---

**ਫੋਕਲ ਪੁਆਇੰਟਾਂ ਤੇ ਉਦਯੋਗ ਸਥਾਪਿਤ ਕਰਨੇ**

***2456. ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦੁਆਰਾ ਰਾਜ ਵਿਚ ਦਿਹਾਤੀ ਫੋਕਲ ਪੁਆਇੰਟਾਂ ਤੇ ਉਦਯੋਗ ਸਥਾਪਿਤ ਕਰਨ ਲਈ ਕੋਈ ਸਕੀਮ ਬਣਾਈ ਗਈ ਸੀ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਅਜਿਹੇ ਫੋਕਲ ਪੁਆਇੰਟਾਂ ਦੇ ਨਾਂ ਕੀ-ਕੀ ਹਨ ਜਿਥੇ ਪਿਛਲੇ ਚਾਰ ਸਾਲਾਂ ਦੇ ਦੌਰਾਨ ਉਦਯੋਗ ਸਥਾਪਿਤ ਕੀਤੇ ਹਨ ਅਤੇ ਇਹ ਉਦਯੋਗ ਕਿਸ ਕਿਸ ਕਿਸਮ ਦੇ ਹਨ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਉਦਯੋਗਾਂ ਨੂੰ ਚਾਲੂ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ;

(ਸ) ਕੀ ਉਕਤ ਫੋਕਲ ਪੁਆਇੰਟਾਂ ਨੂੰ 24 ਘੰਟੇ ਬਿਜਲੀ ਦਿੱਤੀ ਜਾ ਰਹੀ ਹੈ; ਜੇਕਰ ਨਹੀਂ ਤਾਂ ਉਸਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : (ੳ) ਹਾਂ ਜੀ।

(ਅ) ਅਤੇ (ੲ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਸ) 24 ਫੋਕਲ ਪੁਆਇੰਟਾਂ ਵਿਖੇ। 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰ ਦਿੱਤੀ ਗਈ ਹੈ। ਬਾਕੀ ਦੇ ਰੂਰਲ ਫੋਕਲ ਪੁਆਇੰਟਾਂ ਨੂੰ ਕੁਨੈਕਸ਼ਨ ਜਲਦੀ ਦਿੱਤਾ ਜਾ ਰਿਹਾ ਹੈ।

---

ਸੂਚਨਾ

ਦਿਹਾਤੀ ਫੋਕਲ ਪੁਆਇੰਟਾਂ ਦੇ ਨਾਂ, ਜਿਥੇ ਪਿਛਲੇ 4 ਸਾਲਾਂ ਦੌਰਾਨ ਉਦਯੋਗ ਸਥਾਪਿਤ ਕੀਤੇ ਗਏ, ਉਹਨਾਂ ਦੀ ਕਿਸਮ ਅਤੇ ਚਾਲੂ ਹੋਣ ਦਾ ਸਮਾਂ ।

| ਲੜੀ ਨੰ: | ਦਿਹਾਤੀ ਫੋਕਲ ਪੁਆਇੰਟ ਦਾ ਨਾਂ | ਸਥਾਪਿਤ ਯੂਨਿਟਾਂ ਦੀ ਗਿਣਤੀ | ਉਦਯੋਗ ਦੀ ਕਿਸਮ | ਚਾਲੂ ਹੋਣ ਦਾ ਸਮਾਂ |
|---|---|---|---|---|
| 1 | 2 | 3 | 4 | 5 |
| **ਜ਼ਿਲ੍ਹਾ ਅੰਮ੍ਰਿਤਸਰ** | | | | |
| 1. | ਪਧਰੀ ਕਲਾਂ | 1 | ਦਰਜੀ, ਬਿਜਲੀ ਮੁਰੰਮਤ | 1999/2000 |
| 2. | ਪੱਧਰੀ ਕਲਾਂ | 1 | ਟ੍ਰੈਕਟਰ ਦੀ ਮੁਰੰਮਤ | 1999 |
| 3. | ਬੈਂਕਾਂ | 1 | ਮੁਰਗੀ ਪਾਲਣ | 2000 |
| **ਜ਼ਿਲ੍ਹਾ ਬਠਿੰਡਾ** | | | | |
| 1. | ਮਹਿਰਾਜ | 2 | ਕੋਲਡ ਸਟੋਰੇਜ ਅਤੇ ਸੋਪ | 2000–01 |
| 2. | ਪਬਰਾਲਾ | 1 | ਫਿਯੂਲ ਬਰਿਕਟ | 2001 |
| 3. | ਪਲਕਾਨਾ | 1 | ਰਾਈਸ ਅਤੇ ਰਾਈਸ ਬਰਾਨ | 2001 |
| 4. | ਮੰਡੀਕਲਾਂ | 1 | ਵਰਕਸ਼ਾਪ | 2001 |
| 5. | ਭਾਈਰੂਪਾ | 1 | ਵਰਕਸ਼ਾਪ | 2001 |
| 6. | ਭਗਵਾਨਗੜ੍ਹ | 1 | ਵਰਕਸ਼ਾਪ | 2001 |
| 7. | ਕਾਲਝਰਾਨੀ | 1 | ਵਰਕਸ਼ਾਪ | 2000 |

| 1 | 2 | 3 | 4 | 5 |
|---|---|---|---|---|
| ਜ਼ਿਲ੍ਹਾ ਫਤਹਿਗੜ੍ਹ ਸਾਹਿਬ | | | | |
| 1. | ਸੰਗੋਲ | 2 | ਹਥਖਡੀ/ਵਰਕਸ਼ਾਪ | 2001/2000 |
| 2. | ਖੈਰੇ | 1 | ਪਲਾਈਵੁੱਡ | 2001 |
| 3. | ਪਹੇਰੀ | 1 | ਵਰਕਸ਼ਾਪ | 2000 |
| 4. | ਹਣਵਾ | 1 | ਵਰਕਸ਼ਾਪ | 2000 |
| 5. | ਬਡਾਲੀ ਆਲਾ ਸਿੰਘ | 1 | ਵਰਕਸ਼ਾਪ | 2001 |
| 6. | ਖੈਰੇ | 1 | ਵਰਕਸ਼ਾਪ | 2001 |
| 7. | ਘਡੋਲੀਆਂ | 1 | ਵਰਕਸ਼ਾਪ | 2001 |
| 8. | ਚਤਰਪੁਰ | 1 | ਵਰਕਸ਼ਾਪ | 2001 |
| 9. | ਵਡੇਵਾਲਾ | 1 | ਵਰਕਸ਼ਾਪ | 2001 |
| ਜ਼ਿਲ੍ਹਾ ਫਿਰੋਜ਼ਪੁਰ | | | | |
| 1. | ਝਰੀਵਾਲਾ | 1 | ਵਰਕਸ਼ਾਪ | 2001 |
| 2. | ਚੁਜਟਵਾਲਾ | 1 | ਵਰਕਸ਼ਾਪ | 2001 |
| 3. | ਬਹਿਕਰੁਜਰਾਂ | 1 | ਵਰਕਸ਼ਾਪ | 2001 |
| ਜ਼ਿਲ੍ਹਾ ਗੁਰਦਾਸਪੁਰ | | | | |
| 1. | ਚੋਨੇ | 1 | ਗੇਟ ਗਰਿੱਲ | 2000 |
| 2. | ਸੋਹਲ | 1 | ਖੇਤੀਬਾੜੀ ਔਜਾਰ | 2000 |
| 3. | ਮਰਾਰ | 1 | ਵਰਕਸ਼ਾਪ | 2001 |
| 4. | ਗਰਹਵਾਲ | 1 | ਵਰਕਸ਼ਾਪ | 2001 |
| ਜ਼ਿਲ੍ਹਾ ਹੁਸ਼ਿਆਰਪੁਰ | | | | |
| 1. | ਬੇਬਲਮੰਜ | 6 | ਰਾਈਸ, ਖੇਤੀਬਾੜੀ ਸੰਦ, ਸਾਅ ਮਿਲ, ਬਿਜਲੀ ਮੁਰੰਮਤ | 1999-2000 |

| 1 | 2 | 3 | 4 | 5 |
|---|---|---|---|---|
| 2. | ਖੁਨਖੁਨਕਲਾਂ | 1 | ਪਸ਼ੂਚਾਰਾ | ,, |
| 3. | ਨੁਸਪੁਰ | 1 | ਖੇਤੀਬਾੜੀ ਸੰਦ | ,, |
| 4. | ਬਾਰੀਆਂ ਕਲਾਂ | 3 | ਆਰਾ ਅਤੇ ਟਰੈਕਟਰ ਟਰਾਲੀ | ,, |
| 5. | ਨਸਰਾਲਾ | 1 | ਹਾਈਡਰੋਲਿਕ ਮਸ਼ੀਨ ਪਾਰਟਸ | ,, |
| 6. | ਹਾਜੀਪੁਰ | 1 | ਖੇਤੀਬਾੜੀ ਸੰਦ | ,, |
| 7. | ਪੰਧੇਰਾ ਕਲਾਂ | 1 | ਵਰਕਸ਼ਾਪ | 2001 |
| **ਜ਼ਿਲ੍ਹਾ ਨਵਾਂ ਸ਼ਹਿਰ** | | | | |
| 1. | ਸਾਹਿਬਾਂ | 1 | ਵਰਕਸ਼ਾਪ | 2001 |
| **ਜ਼ਿਲ੍ਹਾ ਪਟਿਆਲਾ** | | | | |
| 1. | ਮਰਦਾਨਪੁਰ | 5 | ਖੇਤੀਬਾੜੀ ਸੰਦ, ਆਟੋ, ਬਿਜਲੀ ਮੁਰੰਮਤ, ਪੰਪ, ਟੀ.ਵੀ. ਅਤੇ ਚੱਕੀ | 2000 |
| 2. | ਭਾਦਰਾ | 2 | ਫਰਨੀਚਰ ਅਤੇ ਸ਼ਟਰਿੰਗ | 2000 |
| 3. | ਮਘਰ ਸਾਹਿਬ | 1 | ਡੇਰੀ ਉਤਪਾਦਨ | 2000 |
| 4. | ਰੌਸ਼ਨਪੁਰ ਝੂੰਗੀਆਂ | 1 | ਲੱਕੜ ਦਰਵਾਜਾ | 2000 |
| 5. | ਪਬਰੀ | 1 | ਵਰਕਸ਼ਾਪ | 2001 |
| 6. | ਘਨੁਰਕੀ | 1 | ਵਰਕਸ਼ਾਪ | 2001 |
| 7. | ਸੁਲਤਾਨਪੁਰ | 1 | ਵਰਕਸ਼ਾਪ | 2001 |
| **ਜ਼ਿਲ੍ਹਾ ਰੋਪੜ** | | | | |
| 1. | ਸੂਰੇ ਵਾਲ | 1 | ਵਰਕਸ਼ਾਪ | 2000 |
| 2. | ਸੁਖੋ ਮਾਜਰਾ | 1 | ,, | 2000 |
| 3. | ਚਕਲਾਂ | 1 | ,, | 2000 |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 |
|---|---|---|---|---|
| 4. | ਮਿਆਂਪੁਰ ਚਾਂਗਣਾ | 1 | ਵਰਕਸ਼ਾਪ | 2001 |
| 5. | ਰੁੜਕੀ ਪੁਖਤਾ | 1 | ,, | 2001 |
| 6. | ਮੀਹਾਂ | 1 | ,, | 2000 |
| 7. | ਕਲਵਾਂ | 1 | ,, | 2001 |
| 8. | ਬਸੀ ਗੁਜਰਾ | 1 | ,, | 2001 |
| 9. | ਰਸੂਲਪੁਰ | 1 | ,, | 2000 |
| 10. | ਚੰਝੇਰੀ | 1 | ,, | 2000 |
| 11. | ਭਾਗੋਮਾਜਰਾ | 1 | ,, | 2001 |
| 12. | ਨਾਗਲੀਆਂ | 1 | ,, | 2001 |
| ਜ਼ਿਲ੍ਹਾ ਸੰਗਰੂਰ | | | | |
| 1. | ਅਮਰਗੜ੍ਹ | 5 | ਕੰਕਰੀਟ, ਹਾਲੋ ਬਲਾਕ, ਪਸ਼ੂਚਾਰਾ, ਮਿਲਕ ਚਿਲਿੰਗ ਅਤੇ ਆਟਾ ਚੱਕੀ | 2000 |
| 2. | ਕਾਤਰੋਂ | 1 | ਦੁੱਧ ਉਤਪਾਦਨ | 2000 |
| 3. | ਜੋਲੀਆਂ | 1 | ਵਰਕਸ਼ਾਪ | 2001 |
| 4. | ਕੰਧਾਰਗੜ੍ਹ ਵਨਾ | 1 | ,, | 2001 |
| 5. | ਮੰਗਲਾਂ | 1 | ,, | 2001 |
| 6. | ਉਥਾਲਾ | 1 | ,, | 2001 |
| 7. | ਵਾਲੀਆ | 1 | ,, | 2000 |
| 8. | ਚੋਗਾਂ | 1 | ,, | 2001 |
| 9. | ਮੂਮ | 1 | ,, | 2001 |
| 10. | ਚੋਟੀਆਂ | 1 | ,, | 2001 |
| 11. | ਮਕਰੌਰ ਸਾਹਿਬ | 1 | ,, | 2001 |
| 12. | ਫਤਿਹਗੜ੍ਹ | 1 | ,, | 2001 |

| 1 | 2 | 3 | 4 | 5 |
|---|---|---|---|---|
| 13. | ਸਹਾਦਤਪੁਰ | 1 | ਵਰਕਸ਼ਾਪ | 2001 |
| 14. | ਈਸੀ | 1 | ,, | 2001 |
| 15. | ਚੌਂਦਾਂ | 1 | ,, | 2000 |
| 16. | ਬੁਟਲਕਲਾਂ | 1 | ,, | 2000 |
| 17. | ਮਤੋਈ | 1 | ,, | 2001 |
| **ਜ਼ਿਲ੍ਹਾ ਜਲੰਧਰ** | | | | |
| 1. | ਪਤਾ ਪਪੁਰਾ | 1 | ਐਮ.ਸੀ.ਬੀ. ਬੋਕਸਿਜ਼ | 2001 |
| 2. | ਕੁਰਾਲਾ | 1 | ਖੇਤੀਬਾੜੀ ਸੰਦ | 2001 |
| 3. | ਖਾਨਪੁਰਾ | 2 | ਆਟੋ ਸਰਵਿਸ ਤੇ ਫੇਬਰੀਕੇਸ਼ਨ | 1999-2001 |
| 4. | ਡਰੋਲੀ ਕਲਾਂ | 1 | ਵਰਕਸ਼ਾਪ | 2001 |
| 5. | ਬਾਘੇਲਾ | 1 | ,, | 2001 |
| **ਜ਼ਿਲ੍ਹਾ ਕਪੂਰਥਲਾ** | | | | |
| 1. | ਵਾਹਾਦ | 1 | ਗੇਟ ਗਰਿੱਲ | 2000 |
| 2. | ਰਿਹਾਨਾ ਜੱਟਾਂ | 1 | ਖੇਤੀਬਾੜੀ ਸੰਦ | 2000 |
| 3. | ਬਡਾਲਾ ਕਲਾਂ | 1 | ਵਰਕਸ਼ਾਪ | 2001 |
| 4. | ਪਾਸਾਂ | 1 | ,, | 2000 |
| 5. | ਕਮਾਲਪੁਰਾ | 1 | ,, | 2001 |
| 6. | ਸਿਧਵਾਂ ਦੋਨਾਂ | 1 | ,, | 2000 |
| **ਜ਼ਿਲ੍ਹਾ ਲੁਧਿਆਣਾ** | | | | |
| 1. | ਗੋਪਾਲਪੁਰ | 2 | ਰਿਪੇਅਰ ਵਰਕਸ਼ਾਪ | 1999 |
| 2. | ਸਿਆਰ | 1 | ਮਸਾਲਾ ਪਿਸਾਈ | 2000 |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 |
|---|---|---|---|---|
| 3. | ਮਚਨੀਪੁਰ | 1 | ਵਰਕਸ਼ਾਪ | 2001 |
| 4. | ਚੋਰਾਰ | 1 | ,, | 2001 |
| 5. | ਬੁਰਜ ਪਾਵਤ | 1 | ,, | 2001 |
| 6. | ਰਸੂਲਪੁਰ | 1 | ,, | 2001 |
| 7. | ਕੁਮਕਲਾਂ | 1 | ,, | 2001 |
| 8. | ਸਿਆਦੋਦ | 1 | ,, | 2001 |
| 9. | ਮਹਿਰਾਨ ਕਲਾਂ | 1 | ,, | 2001 |
| 10. | ਪੁਹੀਆਂ | 1 | ,, | 2001 |
| 11. | ਰੁਮੀ | 1 | ,, | 2001 |
| 12. | ਲੀਲੇ | 1 | ,, | 2001 |
| ਜ਼ਿਲ੍ਹਾ ਮਾਨਸਾ | | | | |
| 1. | ਮਾਨਬੀਬੜੀਆਂ | 1 | ਵਰਕਸ਼ਾਪ | 2000 |
| 2. | ਜਟਾਲਾ ਕਲਾਂ | 1 | ,, | 2000 |
| 3. | ਜੋਗਾ | 1 | ,, | 2001 |
| 4. | ਚਾਨੇਵਾਲਾ | 1 | ,, | 2000 |
| 5. | ਧਰਮਪੁਰ | 1 | ,, | 2000 |
| 6. | ਪੁਟਲੀਕਲਾ | 1 | ,, | 2001 |
| ਜ਼ਿਲ੍ਹਾ ਮੋਗਾ | | | | |
| 1. | ਗਜਿਆਨਾ | 1 | ,, | 2001 |
| ਜ਼ਿਲ੍ਹਾ ਮੁਕਤਸਰ | | | | |
| 1. | ਔਲਖ | 1 | ਡੇਰੀ ਫਾਰਮਿੰਗ | 2001 |
| 2. | ਵਿਰਕਖੇੜਾ | 1 | ਵਰਕਸ਼ਾਪ | 2001 |

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਜਿਹੜਾ ਇਸ ਕੁਐਸਚਨ ਦਾ ਜਵਾਬ ਆਇਆ ਹੈ, ਉਸ ਨੂੰ ਪੜ੍ਹਨ ਤੋਂ ਬਾਅਦ ਬਹੁਤ ਅਫਸੋਸ ਹੋਇਆ ਹੈ । ਪੰਜਾਬ ਦੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਸਰਕਾਰ ਬਣਾਉਣ ਉਪਰੰਤ ਗਵਰਨਰ ਭਾਸ਼ਣ ਵਿੱਚ ਬਹੁਤ ਵੱਡੇ ਦਮਗਜੇ ਮਾਰੇ ਸਨ ਕਿ ਫੋਕਲ ਪੁਆਇੰਟਾਂ ਨੂੰ ਸੁਰਜੀਤ ਕਰਕੇ ਉਥੇ ਬਹੁਤ ਵੱਡੀ ਇੰਡਸਟਰੀ ਲਗਾਈ ਜਾਵੇਗੀ । ਇਸ ਤੋਂ ਇਲਾਵਾ ਹਰ ਫੋਕਲ ਪੁਆਇੰਟ ਤੇ 100-100 ਬੱਚਿਆਂ ਨੂੰ ਰੁਜ਼ਗਾਰ ਦਿੱਤਾ ਜਾਵੇਗਾ ਪਰ ਅਫਸੋਸ ਇਸ ਗੱਲ ਦਾ ਹੈ ਕਿ ਸਿਰਫ ਪੰਜ ਫੋਕਲ ਪੁਆਇੰਟਾਂ ਤੇ ਹੀ ਇੰਡਸਟਰੀ ਲੱਗੀ ਹੈ । ਸਾਢੇ ਚਾਰ ਸਾਲ ਦੇ ਸਮੇਂ ਵਿੱਚ ਸਿਰਫ ਇੰਨਾ ਕੁਝ ਹੀ ਹੋਇਆ ਹੈ । ਇਸ ਵਿੱਚੋਂ ਇੱਕ ਮੁਰਗੀ ਫਾਰਮ, ਇੱਕ ਕੋਲਡ ਸਟੋਰ ਆਦਿ ਹਨ । ਇਸ ਤੋਂ ਇਲਾਵਾ ਬਹੁਤ ਸਾਰੀਆਂ ਵਰਕਸ਼ਾਪਾਂ ਦਰਸਾਈਆਂ ਗਈਆਂ ਹਨ । ਅਫਸੋਸ ਦੀ ਗੱਲ ਹੈ ਕਿ 122 ਫੋਕਲ ਪੁਆਇੰਟਾਂ ਤੇ ਕੰਮ ਸ਼ੁਰੂ ਹੋਇਆ ਪਰ ਦਰਸਾਇਆ ਇਹ ਹੈ ਕਿ ਉਥੇ ਵਰਕਸ਼ਾਪਾਂ ਲਗਾਈਆਂ ਹਨ । ਪਹਿਲਾਂ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਉਹ ਵਰਕਸ਼ਾਪਾਂ ਲੋਕਾਂ ਨੇ ਆਪਣੇ ਘਰਾਂ ਵਿੱਚ ਹੀ ਲਗਾਈਆਂ ਹੋਈਆਂ ਹਨ ਜਾਂ ਉਹ ਫੋਕਲ ਪੁਆਇੰਟਾਂ ਤੇ ਲੱਗੀਆਂ ਹਨ ? ਦੂਜਾ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿੰਨੇ ਫੋਕਲ ਪੁਆਇੰਟਾਂ ਤੇ 24 ਘੰਟੇ ਬਿਜਲੀ ਦਿੱਤੀ ਹੈ ਅਤੇ ਬਾਕੀਆਂ ਤੇ ਕਦੋਂ ਤੱਕ 24 ਘੰਟੇ ਬਿਜਲੀ ਸਪਲਾਈ ਦੇ ਦਿੱਤੀ ਜਾਵੇਗੀ ?

**ਸ਼੍ਰੀ ਸਪੀਕਰ** : ਖਿਆਲਾ ਜੀ, ਇੱਕ ਸਮੇਂ ਇਕ ਹੀ ਸਪਲੀਮੈਂਟਰੀ ਦਾ ਜਵਾਬ ਪੁੱਛਿਆ ਕਰੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਦੋ ਗੱਲਾਂ ਪੁੱਛੀਆਂ ਹਨ । ਪਹਿਲੀ ਗੱਲ ਇਹ ਹੈ ਕਿ ਜੋ ਕੁਝ ਵੀ ਫੋਕਲ ਪੁਆਇੰਟਾਂ ਤੇ ਲੱਗਿਆ ਹੈ, ਉਹ ਫੋਕਲ ਪੁਆਇੰਟਾਂ ਤੇ ਲੱਗਿਆ ਹੈ ਨਾ ਕਿ ਲੋਕਾਂ ਦੇ ਘਰਾਂ ਵਿੱਚ ਲੱਗਿਆ ਹੈ ? ਦੂਜੀ, ਇਨ੍ਹਾਂ ਨੇ ਬਿਜਲੀ ਬਾਰੇ ਗੱਲ ਕੀਤੀ ਹੈ । ਜਿਥੋਂ ਤੱਕ ਪਹਿਲੇ ਸਵਾਲ ਦਾ ਸਬੰਧ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਇਹ ਕਨਸੈਸ਼ਨ ਦਿੱਤਾ ਗਿਆ ਸੀ ਕਿ ਫੋਕਲ ਪੁਆਇੰਟ ਜਾਂ ਫੋਕਲ ਪੁਆਇੰਟ ਤੋਂ ਅੱਧੇ ਕਿਲੋਮੀਟਰ ਦੇ ਵਿੱਚ ਜੋ ਵੀ ਇੰਡਸਟਰੀ ਜਾਂ ਕੋਈ ਹੋਰ ਛੋਟਾ ਯੂਨਿਟ ਲੱਗੇਗਾ, ਉਸ ਨੂੰ ਰਿਆਇਤਾਂ ਦਿੱਤੀਆਂ ਜਾਣਗੀਆਂ । ਇਸ ਲਈ ਇਸ ਸਕੀਮ ਵਿੱਚ ਫੋਕਲ ਪੁਆਇੰਟ ਵੀ ਆ ਜਾਂਦੇ ਹਨ ਅਤੇ ਪਿੰਡ ਦੇ ਆਲੇ ਦੁਆਲੇ ਦਾ ਅੱਧਾ ਕਿਲੋਮੀਟਰ ਦਾ ਹੋਰ ਰਕਬਾ ਵੀ ਆ ਜਾਂਦਾ ਹੈ । ਜਿੱਥੋਂ ਤੱਕ 24 ਘੰਟੇ ਬਿਜਲੀ ਦੇਣ ਦਾ ਸਬੰਧ ਹੈ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਦਸੰਬਰ, 2001 ਤੱਕ ਇਨ੍ਹਾਂ ਫੋਕਲ ਪੁਆਇੰਟਾਂ ਤੇ 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰਵਾ ਦਿੱਤੀ ਜਾਵੇਗੀ'।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਇਹ ਸਵਾਲ ਕੀਤਾ ਸੀ ਕਿ ਫੋਕਲ ਪੁਆਇੰਟ ਤੇ ਕਿਹੜੀਆਂ ਕਿਹੜੀਆਂ ਇੰਡਸਟਰੀਆਂ ਲੱਗੀਆਂ ਹਨ ? ਪਰ ਇੱਥੇ ਸਣੇ ਇੰਡਸਟਰੀਆਂ ਅਤੇ ਵਰਕਸ਼ਾਪਾਂ ਮਿਲਾ ਕੇ 122 ਦੱਸੀਆਂ ਹਨ । ਮੈਂ ਕਹਿੰਦਾ ਹਾਂ ਕਿ ਫੋਕਲ ਪੁਆਇੰਟਾਂ ਤੇ ਨਾ ਤਾਂ ਇੰਡਸਟਰੀ ਲੱਗੀ ਹੈ ਅਤੇ ਨਾ ਹੀ 24 ਘੰਟੇ ਬਿਜਲੀ ਸਪਲਾਈ ਦਿੱਤੀ ਜਾ ਰਹੀ ਹੈ । ਇਸ ਕਰਕੇ ਇਹ ਸਕੀਮ ਬਿਲਕੁਲ ਠੁੱਸ ਹੋ ਗਈ ਹੈ ...

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ਖਿਆਲਾ ਜੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਤਿੰਨ-ਚਾਰ ਮਹੀਨਿਆਂ ਵਿੱਚ ਸਾਰੇ ਫੋਕਲ ਪੁਆਇੰਟਾਂ ਤੇ ਬਾਦਲ ਸਾਹਿਬ ਇੰਡਸਟਰੀ ਸਥਾਪਤ ਕਰਵਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੰਡਸਟਰੀ ਬਾਦਲ ਸਾਹਿਬ ਨੇ ਤਾਂ ਲਾਉਣੀ ਨਹੀਂ । ਇੰਡਸਟਰੀ ਲੋਕਾਂ ਨੇ ਲਾਉਣੀ ਹੈ । ਅਸੀਂ ਤਾਂ ਰਿਆਇਤਾਂ ਦਿੱਤੀਆਂ ਹਨ ਅਤੇ ਇਨ੍ਹਾਂ ਥਾਵਾਂ ਤੇ ਏ-ਕਲਾਸ ਰਿਆਇਤਾਂ ਦਿੱਤੀਆਂ ਹਨ । ਹੁਣ ਇਹ ਤਾਂ ਲੋਕਾਂ ਨੇ ਲਾਉਣੀ ਹੈ, ਸਰਕਾਰ ਨੇ ਆਪ ਤਾਂ ਇੰਡਸਟਰੀ ਲਾਉਣੀ ਨਹੀਂ । ਅਸੀਂ ਬਥੇਰਾ ਲੋਕਾਂ ਨੂੰ ਕਹਿੰਦੇ ਹਾਂ, ਪਿੰਡਾਂ ਦੇ ਨੌਜਵਾਨਾਂ ਨੂੰ ਕਹਿੰਦੇ ਹਾਂ, ਪ੍ਰਾਪੇਗੰਡਾ ਵੀ ਕਰਦੇ ਹਾਂ । ਇਸ ਬਾਰੇ ਉਨ੍ਹਾਂ ਨੂੰ ਸਾਰੀ ਇਨਫਰਮੇਸ਼ਨ ਵੀ ਦਿੱਤੀ ਜਾਂਦੀ ਹੈ । ਅਸੀਂ ਫਿਰ ਵੀ ਯਕੀਨ ਦਿਵਾਉਂਦੇ ਹਾਂ ਕਿ ਪੂਰੀ ਤਰ੍ਹਾਂ ਕੋਸ਼ਿਸ਼ ਕੀਤੀ ਜਾਵੇਗੀ ਕਿ ਇਨ੍ਹਾਂ ਫੋਕਲ ਪੁਆਇੰਟਾਂ ਤੇ ਇੰਡਸਟਰੀ ਲਗਾਈ ਜਾਵੇ । ਇੰਡਸਟਰੀ ਦਾ ਮਤਲਬ, ਇਥੇ ਲਫਜ਼ ਇੰਡਸਟਰੀ ਹੈ ਲੇਕਿਨ ਨਾਲ ਇਹ ਵੀ ਕਿਹਾ ਸੀ ਕਿ ਤੁਸੀਂ ਕਿਉਂਕਿ ਪੇਂਡੂ ਹੋ, ਇਸ ਲਈ ਉਥੇ ਪੋਲਟਰੀ ਫਾਰਮ ਇਜ਼ ਇੰਡਸਟਰੀ, ਡੇਅਰੀ ਫਾਰਮਿੰਗ ਇਜ਼ ਇੰਡਸਟਰੀ ਜਾਂ ਹੋਰ ਰੋਜ਼ਗਾਰ ਦੇ ਸਾਧਨ ਹਨ । ਇੰਡਸਟਰੀ ਤੋਂ ਬਿਨਾਂ ਵਰਕਸ਼ਾਪ ਵੀ ਰੋਜ਼ਗਾਰ ਦਾ ਸਾਧਨ ਹੈ । ਇਸ ਲਈ ਕੋਈ ਵੀ ਨੌਜਵਾਨ ਕੰਮ ਕਰੇਗਾ ਜਾਂ ਹੋਰ ਕੋਈ ਕਰੇਗਾ ਤਾਂ ਅਸੀਂ ਉਸ ਨੂੰ ਰਿਆਇਤ ਦੇਣੀ ਹੈ, ਉਸ ਨੂੰ ਐਨਕਰੇਜ਼ ਕਰਨਾ ਹੈ ਲੇਕਿਨ ਪਹਿਲਾਂ ਉਹ ਸਾਹਮਣੇ ਤਾਂ ਆਉਣ, ਇੰਡਸਟਰੀ ਤਾਂ ਲਗਾਉਣ । ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਵੀ ਅਪੀਲ ਕਰਦਾ ਹਾਂ ਕਿ ਉਹ ਵੀ ਆਪਣੇ ਆਪਣੇ ਹਲਕਿਆਂ ਵਿੱਚ ਲੋਕਾਂ ਨੂੰ, ਬੱਚਿਆਂ ਨੂੰ ਐਨਕਰੇਜ਼ ਕਰਨ ਅਤੇ ਕਿਸੇ ਤਰ੍ਹਾਂ ਕੰਮ ਸ਼ੁਰੂ ਕਰਵਾਉਣ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ ਜਿਨ੍ਹਾਂ ਨੂੰ ਵਰਕਸ਼ਾਪਾਂ ਕਿਹਾ ਗਿਆ ਜਾਂ ਇੰਡਸਟਰੀ ਕਿਹਾ ਗਿਆ, ਕੀ ਇਹ ਦੱਸਣਗੇ ਕਿ ਕਿਨ੍ਹਾ ਕਿਨ੍ਹਾ ਨੂੰ ਰਜਿਸਟਰੇਸ਼ਨ ਸਰਟੀਫਿਕੇਟ ਇਸ਼ੂ ਕੀਤਾ ਗਿਆ ? ਕਿੰਨੀ ਇੰਡਸਟਰੀ ਨੂੰ ਸਰਕਾਰ ਨੇ ਲੋਨ ਲੈ ਕੇ ਦਿੱਤਾ ਹੈ, ਕਿੰਨਿਆਂ ਨੂੰ ਪਲਾਟ ਦਿੱਤੇ ਗਏ ? ਕਿੰਨਿਆਂ ਦਾ ਕੰਮ ਉਥੇ ਸਟਾਰਟ ਹੋਇਆ ਜਾਂ ਨਹੀਂ ਹੋਇਆ ? ਮੁੱਖ ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨ ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇੰਡਸਟਰੀ ਸੈਂਟਰ ਤੋਂ ਕਿੰਨਿਆਂ ਨੂੰ ਰਜਿਸਟਰੇਸ਼ਨ ਸਰਟੀਫਿਕੇਟ ਇਸ਼ੂ ਕੀਤੇ ਗਏ ਅਤੇ ਸਰਕਾਰ ਵੱਲੋਂ ਕਿੰਨਿਆਂ ਨੂੰ ਲੋਨ ਦਿੱਤਾ ਗਿਆ ? ਮੇਰੀ ਜਾਣਕਾਰੀ ਹੈ ਕਿ ਕਿਸੇ ਨੂੰ ਕੋਈ ਲੋਨ ਨਹੀਂ ਦਿੱਤਾ ਗਿਆ ।

**ਸ਼੍ਰੀ ਸਪੀਕਰ** : ਇਹ ਸੈਪਰੇਟ ਕੁਐਸਚਨ ਬਣਦਾ ਹੈ । ਤੁਸੀਂ ਸੈਪਰੇਟ ਕੁਐਸ਼ਚਨ ਦੇ ਦੇਣਾ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਪੜ੍ਹੇ-ਲਿਖੇ ਲੋਕਾਂ ਨਾਲ ਧੋਖਾ ਹੋ ਰਿਹਾ ਹੈ, ਸਰਕਾਰ ਇਸ ਦਾ ਜਵਾਬ ਦੇਵੇ । ਪੇਂਡੂ ਲੋਕਾਂ ਨਾਲ, ਨੌਜਵਾਨਾਂ ਨਾਲ ਧੋਖਾ ਹੋ ਰਿਹਾ ਹੈ । ...(ਵਿਘਨ)...

**ਸ਼੍ਰੀ ਸਪੀਕਰ** : ਮੈਂ ਕਿਹਾ ਜੀ, ਨਹੀਂ । ਅਗਲਾ ਪ੍ਰਸ਼ਨ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 2457*

**ਸ਼੍ਰੀ ਸਪੀਕਰ** : ਇਸ ਪ੍ਰਸ਼ਨ ਬਾਰੇ ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

ਫੋਨ : 740423 (ਦਫਤਰ)
742480 (ਘਰ)

ਅ.ਸ.ਪ. ਨੰ: ਡੀ.ਪੀ.ਪੀ.-2001/
D.O. No. 394-R

ਨਿਰਮਲ ਸਿੰਘ ਕਾਹਲੋਂ — ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ ।

Nirmal Singh Kahlon — Rural Dev. & Panchayats Minister, Punjab.

ਮਿਤੀ ਚੰਡੀਗੜ੍ਹ,

Dated, Chandigarh, the 20-8-2001

ਵਿਸ਼ਾ :—ਤਾਰਾ ਅੰਕਿਤ ਵਿਧਾਨ ਸਭਾ ਸਵਾਲ ਨੰ: 2457 ਵਲੋਂ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਐਮ.ਐਲ.ਏ. ਬਾਬਤ ਸਬ ਡਵੀਜ਼ਨ ਸਰਦੂਲਗੜ੍ਹ ਵਿਚ ਵਿਕਾਸ ਦੇ ਕੰਮਾਂ ਲਈ ਫੰਡ ।

ਮਾਨਯੋਗ ਅਟਵਾਲ ਜੀ,

ਤਾਰਾ ਅੰਕਿਤ ਸਵਾਲ ਨੰ: 2457 ਮਿਤੀ 22.8.2001 ਨੂੰ ਵਿਧਾਨ ਸਭਾ ਸਵਾਲਾਂ ਦੀ ਸੂਚੀ ਵਿਚ ਜਵਾਬ ਦੇਣ ਲਈ ਲੱਗਾ ਹੋਇਆ ਹੈ । ਇਸ ਸਵਾਲ ਦਾ ਉੱਤਰ ਤਿਆਰ ਕਰਨ ਲਈ ਲੋੜੀਂਦੀ ਸੂਚਨਾ ਇਕੱਤਰ ਕਰਨ ਵਿਚ ਅਜੇ ਸਮਾਂ ਲੱਗੇਗਾ । ਇਸ ਲਈ ਕ੍ਰਿਪਾ ਕਰਕੇ ਉਪਰੋਕਤ ਤਾਰਾ ਅੰਕਿਤ ਸਵਾਲ ਨੰ: 2457 ਦਾ ਜਵਾਬ ਦੇਣ ਲਈ 7 ਦਿਨ ਦਾ ਹੋਰ ਸਮਾਂ ਦਿੱਤਾ ਜਾਵੇ ਜੀ ।

ਧੰਨਵਾਦ ਸਹਿਤ ।

ਹਿਤੂ
ਸਹੀ/-
(ਨਿਰਮਲ ਸਿੰਘ ਕਾਹਲੋਂ)

ਸਰਦਾਰ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Starred Question No. 2457 and reply thereto, please see Appendix II to this Debates.

(ਇਸ ਸਮੇਂ ਮਾਨਯੋਗ ਮੈਂਬਰਜ਼ ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ** ** ** ਬੋਲ ਰਹੇ ਸਨ ।)

**ਸ਼੍ਰੀ ਸਪੀਕਰ** : ਇਹ ਰਿਕਾਰਡ ਨਹੀਂ ਕਰਨਾ । ਅਗਲਾ ਸਵਾਲ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੇ ਕੁਐਸਚਨ ਦੀ ਐਕਸਟੈਨਸ਼ਨ ਕਿਉਂ ਦਿੱਤੀ ਗਈ ਹੈ ਜੀ ? ਸੈਸ਼ਨ ਤਾਂ ਅੱਜ ਖਤਮ ਹੋ ਜਾਣਾ ਹੈ ।

**ਸ਼੍ਰੀ ਸਪੀਕਰ** : ਮੈਂ ਕਿਹਾ ਜੀ ਉਸਦਾ ਜਵਾਬ ਨਹੀਂ ਆਇਆ । ਮੈਂ ਕੀ ਕਰ ਸਕਦਾ ਹਾਂ । ਅਰਸ਼ੀ ਜੀ, ਰਿਪਲਾਈ ਆ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕਿਉਂਕਿ ਰਿਪਲਾਈ ਦੇਣ ਨਾਲ ਸਰਕਾਰ ਦੀ ਇਮੇਜ ਖਰਾਬ ਹੁੰਦੀ ਹੈ, ਇਸ ਕਰਕੇ ਸਰਕਾਰ ਜਵਾਬ ਨਹੀਂ ਦੇਣਾ ਚਾਹੁੰਦੀ ।

**ਚੌਧਰੀ ਜਗਜੀਤ ਸਿੰਘ** : ਜਵਾਬ ਤਾਂ ਆਇਆ ਹੋਇਆ ਹੈ ਜੀ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਮੇਰੇ ਕੋਲ ਜੋ ਆਇਆ ਹੈ, ਮੈਂ ਦੱਸਿਆ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਹਾਡੇ ਕੋਲ ਜਵਾਬ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਮੇਰੇ ਕੋਲ ਤਾਂ ਐਕਸਟੈਨਸ਼ਨ ਲਈ ਆਇਆ ਹੈ । ਮੈਨੂੰ ਨਹੀਂ ਪਤਾ ਕਿ ਤੁਹਾਡੇ ਕੋਲ ਜਵਾਬ ਆਇਆ ਹੈ ਕਿ ਨਹੀਂ ਆਇਆ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਹਾਡੇ ਸਕੱਤਰੇਤ ਵੱਲੋਂ ਹੀ ਰਿਪਲਾਈ ਦਿੱਤਾ ਗਿਆ ਹੈ ।

**ਸ਼੍ਰੀ ਸਪੀਕਰ** : ਅਗਲਾ ਸਵਾਲ ।

---

### ਟ੍ਰਾਂਸਪੋਰਟ ਵਿਭਾਗ ਵਿਚ ਕਾਨੂੰਨੀ ਸਹਾਇਕ ਦੀ ਨਿਯੁਕਤੀ

*2451. **ਡਾਕਟਰ ਹਰਬੰਸ ਲਾਲ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਡਾਇਰੈਕਟਰ, ਸਟੇਟ ਟ੍ਰਾਂਸਪੋਰਟ, ਪੰਜਾਬ ਦੇ ਦਫ਼ਤਰ ਵਿਚ ਕਾਨੂੰਨੀ ਸਹਾਇਕ ਦੀ ਇਕ ਆਸਾਮੀ ਭਰਨ ਲਈ ਸਰਕੂਲਰ, ਮਿਤੀ 23 ਜਨਵਰੀ, 2001 ਰਾਹੀਂ ਕੋਈ ਦਰਖਾਸਤਾਂ ਮੰਗੀਆਂ ਗਈਆਂ ਸਨ; ਜੇਕਰ ਅਜਿਹਾ

*Not recorded as ordered by the Chair.

ਹੋਵੇ, ਤਾਂ ਉਕਤ ਆਸਾਮੀ ਲਈ ਪ੍ਰਾਪਤ ਹੋਈਆਂ ਦਰਖਾਸਤਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਨ੍ਹਾਂ ਕਰਮਚਾਰੀਆਂ ਦੀਆਂ ਵਿਦਿਅਕ ਯੋਗਤਾਵਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਆਸਾਮੀ ਲਈ ਅਰਜ਼ੀਆਂ ਦਿੱਤੀਆਂ ਅਤੇ ਉਨ੍ਹਾਂ ਦੀ ਸਾਂਝੀ ਸੀਨੀਅਰਤਾ ਦਰਸਾਉਂਦੀ ਸੀਨੀਆਰਤਾ ਸੂਚੀ ਕੀ ਹੈ ?

**ਸਰਦਾਰ ਰਘਬੀਰ ਸਿੰਘ** : (ੳ) ਹਾਂ ਜੀ । ਦਰਖਾਸਤਾਂ ਦੀ ਕੁੱਲ ਗਿਣਤੀ 2 ਹੈ ।

(ਅ) ਕਾਨੂੰਨੀ ਸਹਾਇਕ ਦੀ ਆਸਾਮੀ ਲਈ ਸਰਵ ਸ਼੍ਰੀ ਬਲਵਿੰਦਰ ਸਿੰਘ ਲਾਅ ਅਫ਼ਸਰ ਪੰਜਾਬ ਰੋਡਵੇਜ਼ ਚੰਡੀਗੜ੍ਹ ਅਤੇ ਸ਼੍ਰੀ ਗੁਰਦੇਵ ਸਿੰਘ, ਲਾਅ ਅਫ਼ਸਰ, ਪੰਜਾਬ ਰੋਡਵੇਜ਼, ਨਵਾਂ ਸ਼ਹਿਰ ਵਲੋਂ ਦਰਖਾਸਤਾਂ ਪ੍ਰਾਪਤ ਹੋਈਆਂ ਸਨ । ਸ਼੍ਰੀ ਬਲਵਿੰਦਰ ਸਿੰਘ, ਲਾਅ ਅਫ਼ਸਰ ਦੀ ਵਿਦਿਅਕ ਯੋਗਤਾ ਬੀ.ਏ,ਐਲ.ਐਲ.ਬੀ. ਹੈ ਅਤੇ ਸ਼੍ਰੀ ਗੁਰਦੇਵ ਸਿੰਘ, ਲਾਅ ਅਫ਼ਸਰ ਦੀ ਵਿਦਿਅਕ ਯੋਗਤਾ ਐਮ.ਏ.ਐਲ.ਐਲ.ਬੀ. ਹੈ । ਪੰਜਾਬ ਰੋਡਵੇਜ਼ ਦੇ ਕੇਡਰ ਵਿੱਚ ਸ਼੍ਰੀ ਬਲਵਿੰਦਰ ਸਿੰਘ ਦੀ ਬਤੌਰ ਲਾਅ ਅਫ਼ਸਰ ਦੀ ਨਿਯੁਕਤੀ ਦੀ ਮਿਤੀ 22-3-1993 ਹੈ ਅਤੇ ਸ਼੍ਰੀ ਗੁਰਦੇਵ ਸਿੰਘ ਦੀ ਬਤੌਰ ਲਾਅ ਅਫ਼ਸਰ ਦੀ ਨਿਯੁਕਤੀ ਮਿਤੀ 15-12-1979 ਹੈ ਜੀ । ਪੰਜਾਬ ਰੋਡਵੇਜ਼ ਦੇ ਕਾਨੂੰਨੀ ਸਹਾਇਕਾਂ ਦੀ ਸੀਨੀਆਰਤਾ ਸੂਚੀ ਅਜੇ ਅੰਤਮ ਨਹੀਂ ਹੋਈ ਹੈ ।

**ਡਾਕਟਰ ਹਰਬੰਸ ਲਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਡਾਇਰੈਕਟੋਰੇਟ ਸਟੇਟ ਟਰਾਂਸਪੋਰਟ ਵਿੱਚ ਕਾਨੂੰਨੀ ਸਹਾਇਕ ਦੀਆਂ ਆਸਾਮੀਆਂ ਲਈ ਅਰਜ਼ੀਆਂ ਮੰਗੀਆਂ ਸਨ । ਇਨ੍ਹਾਂ ਨੂੰ ਇਸ ਸਬੰਧ ਵਿਚ ਦੋ ਅਰਜ਼ੀਆਂ ਪ੍ਰਾਪਤ ਹੋਈਆਂ । ਇੱਕ ਤਾਂ ਸਰਦਾਰ ਬਲਵਿੰਦਰ ਸਿੰਘ ਜਿਸ ਨੇ ਬੀ.ਏ. ਕੀਤੀ ਹੋਈ ਹੈ ਅਤੇ ਲਾਅ ਕੀਤੀ ਹੋਈ ਹੈ ਔਰ ਉਸ ਦੀ ਸਰਵਿਸ ਸਿਰਫ 9 ਸਾਲਾਂ ਦੀ ਹੈ ਪਰੰਤੂ ਜਿਹੜਾ ਦੂਜਾ ਵਿਅਕਤੀ ਸਰਦਾਰ ਗੁਰਦੇਵ ਸਿੰਘ ਹੈ ਉਸ ਨੇ ਐਮ.ਏ.ਐਲ.ਐਲ.ਬੀ. ਵੀ ਕੀਤੀ ਹੋਈ ਹੈ ਔਰ ਉਸ ਦੀ ਸਰਵਿਸ ਵੀ 22 ਸਾਲਾਂ ਦੀ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਨ੍ਹਾਂ ਆਸਾਮੀਆਂ ਲਈ ਅਰਜ਼ੀਆਂ ਮੰਗੀਆਂ ਔਰ ਇਸ ਲਈ ਦੋ ਅਰਜ਼ੀਆਂ ਪ੍ਰਾਪਤ ਹੋਈਆਂ । ਇਕ ਵਿਅਕਤੀ ਦੀ ਸਰਵਿਸ 22 ਸਾਲ ਦੀ ਅਤੇ ਉਸ ਦੀ ਕੁਆਲੀਫਿਕੇਸ਼ਨ ਵੀ ਐਮ.ਏ., ਐਲ.ਐਲ.ਬੀ. ਹੈ ਅਤੇ ਦੂਜੇ ਦੀ ਜਦ ਕਿ ਸਿਰਫ ਬੀ.ਏ. ਹੈ ਤੇ ਐਲ.ਐਲ.ਬੀ. ਵੀ ਨਹੀਂ ਹੈ ਤੇ ਸਰਵਿਸ ਵੀ ਘੱਟ ਹੈ ਉਸ ਨੂੰ ਰੱਖ ਲਿਆ ਗਿਆ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਕੀ ਕਰਾਈਟੇਰੀਆ ਅਪਣਾਇਆ ਗਿਆ, ਕਿਹੜਾ ਮਾਪਦੰਡ ਅਪਣਾਇਆ ਗਿਆ ?

**ਸ਼੍ਰੀ ਸਪੀਕਰ** : ਤੁਸੀਂ ਪੁੱਛਣਾ ਕੀ ਚਾਹੁੰਦੇ ਹੋ ?

**ਡਾਕਟਰ ਹਰਬੰਸ ਲਾਲ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਘੱਟ ਯੋਗਤਾ ਵਾਲੇ ਨੂੰ ਕਿਸ ਤਰ੍ਹਾਂ ਰੱਖਿਆ ਗਿਆ ? ਇਸ ਦੇ ਵਿੱਚ ਵਿਤਕਰਾ ਕੀਤਾ ਗਿਆ। ਇਹ ਕਿਉਂ ਕੀਤਾ ਗਿਆ ? ਤੁਸੀਂ ਅਰਜ਼ੀਆਂ ਮੰਗੀਆਂ ਤੇ ਤੁਹਾਨੂੰ ਦੋ ਅਰਜ਼ੀਆਂ ਪ੍ਰਾਪਤ ਹੋਈਆਂ। ਜਿਸ ਕਰਮਚਾਰੀ ਦੀ ਸਰਵਿਸ 22 ਸਾਲ ਦੀ ਹੈ, ਤੇ ਯੋਗਤਾ ਵੀ ਜ਼ਿਆਦਾ ਹੈ ਉਸ ਨੂੰ ਨਹੀਂ ਲਗਾਇਆ ਗਿਆ ਜਦ ਕਿ ਉਸ ਦੀ ਜਗ੍ਹਾ ਤੇ ਦੂਜੇ ਘੱਟ ਤਜਰਬੇ ਤੋਂ ਘੱਟ ਯੋਗਤਾ ਵਾਲੇ ਨੂੰ ਲਗਾਇਆ ਗਿਆ ਹੈ। ਇਸ ਦੇ ਕੀ ਕਾਰਨ ਹਨ ?

**ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਦਸਦਾ ਹਾਂ ਕਿ ਜਿਹੜੀਆਂ ਅਰਜ਼ੀਆਂ ਮੰਗੀਆਂ ਗਈਆਂ ਸਨ ਉਹ ਸੀਨੀਆਰਟੀ ਲਿਸਟ ਬਣਾਉਣ ਵਾਸਤੇ ਜਾਂ ਨਵੀਂ ਨੌਕਰੀ ਵਾਸਤੇ ਨਹੀਂ ਸੀ ਮੰਗੀਆਂ ਗਈਆਂ। ਜਿਸ ਤਰ੍ਹਾਂ ਐਮ.ਐਲ.ਏ. ਸਾਹਿਬ ਨੇ ਫੁਰਮਾਇਆ ਹੈ ਕਿ ਸਰਦਾਰ ਬਲਵਿੰਦਰ ਸਿੰਘ ਤਜਰਬਾ ਤੇ ਯੋਗਤਾ ਘੱਟ ਰੱਖਦਾ ਹੈ, ਇਹ ਗੱਲ ਠੀਕ ਹੈ। ਲੇਕਿਨ ਉਹ ਕਰਮਚਾਰੀ ਇਸ ਵੇਲੇ ਚੰਡੀਗੜ੍ਹ ਹੈਡ ਆਫਿਸ ਦੇ ਵਿਚ ਲੱਗਾ ਹੋਇਆ ਹੈ, ਉਸ ਦਾ ਕੰਮ-ਕਾਰ ਤਸੱਲੀਬਖਸ਼ ਸੀ, ਉਹ ਹਾਈ ਕੋਰਟ ਦੇ ਕੇਸਾਂ ਨੂੰ ਡੀਲ ਕਰਦਾ ਸੀ। ਕੋਈ ਸੀਨੀਆਰਟੀ ਲਿਸਟ ਫਾਈਨਲ ਨਹੀਂ ਕੀਤੀ ਗਈ। ਜਿਸ ਤਰ੍ਹਾਂ ਐਮ.ਐਲ.ਏ. ਸਾਹਿਬ ਨੇ ਦੱਸਿਆ ਹੈ ਕਿ ਸਰਦਾਰ ਗੁਰਦੇਵ ਸਿੰਘ, ਐਮ.ਏ., ਐਲ.ਐਲ.ਬੀ. ਹੈ, ਉਹ ਵੱਧ ਪੜ੍ਹਿਆ ਹੈ, ਉਸ ਦਾ ਤਜਰਬਾ ਵੀ ਜ਼ਿਆਦਾ ਹੈ, ਇਹ ਠੀਕ ਹੈ। ਲੇਕਿਨ ਕੋਈ ਸੀਨੀਆਰਟੀ ਲਿਸਟ ਫਾਈਨਲ ਨਹੀਂ ਕੀਤੀ ਗਈ, ਕੋਈ ਤਰੱਕੀ ਨਹੀਂ ਦਿੱਤੀ। ਇਹ ਤਾਂ ਬਦਲ ਕੇ ਆਇਆ ਹੈ। ਇਹ ਤਾਂ ਬਦਲੀ ਹੈ। ਇੱਕ ਚੰਡੀਗੜ੍ਹ ਰਹਿ ਗਿਆ ਹੈ, ਦੂਸਰਾ ਨਵਾਂ ਸ਼ਹਿਰ ਰਹਿ ਗਿਆ ਹੈ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਉਹ ਚੰਡੀਗੜ੍ਹ ਰਹਿੰਦਾ ਹੈ ਤੇ ਉਹ ਕਾਨੂੰਨੀ ਮਾਹਿਰ ਸੀ ਜੇਕਰ ਉਹ ਚੰਡੀਗੜ੍ਹ ਰਹਿੰਦਾ ਸੀ ਤਾਂ ਸੀਨੀਆਰਟੀ ਲਿਸਟ ਬਣਾਉਣ ਵਾਸਤੇ ਅਰਜ਼ੀਆਂ ਮੰਗਣ ਦੀ ਕੀ ਲੋੜ ਸੀ, ਉਸ ਨੂੰ ਇਸੇ ਤਰ੍ਹਾਂ ਹੀ ਲਗਾ ਦਿੰਦੇ, ਫਿਰ ਵਿਤਕਰਾ ਵੀ ਕੀਤਾ ਗਿਆ ਹੈ। ਤੁਹਾਨੂੰ ਅਰਜ਼ੀਆਂ ਮੰਗਣ ਦੀ ਲੋੜ ਹੀ ਨਹੀਂ ਸੀ। ਮੈਂ ਮੰਤਰੀ ਜੀ ਤੋਂ ਇਹ ਐਸ਼ੋਰੈਂਸ ਚਾਹੁੰਦਾ ਹਾਂ ਕਿ ਜੋ ਉਸ ਕਰਮਚਾਰੀ ਦਾ ਰਾਈਟ ਬਣਦਾ ਹੈ, ਕੀ ਇਹ ਉਸ ਨੂੰ ਦੇਣਗੇ ?

**ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬਲਵਿੰਦਰ ਸਿੰਘ ਨੂੰ ਅਸੀਂ ਸੀਨੀਅਰ ਤਾਂ ਨਹੀਂ ਕੀਤਾ। ਜੇਕਰ ਇਸ ਤਰ੍ਹਾਂ ਕੀਤਾ ਹੁੰਦਾ ਤਾਂ ਤੁਸੀਂ ਕਹਿ ਸਕਦੇ ਸੀ। ਇਹ ਤਾਂ ਕੰਮ ਕਰਨਾ ਹੈ ਇਕ ਇਥੇ ਕੰਮ ਕਰ ਰਿਹਾ ਹੈ ਤੇ ਦੂਸਰਾ ਨਵਾਂ ਸ਼ਹਿਰ ਵਿਖੇ ਕਰ ਰਿਹਾ ਹੈ। ਜੋ ਮੈਂਬਰ ਸਾਹਿਬ ਨੇ ਉਨ੍ਹਾਂ ਦੋਵਾਂ ਦੀਆਂ ਯੋਗਤਾਵਾਂ ਬਾਰੇ ਕਿਹਾ ਹੈ ਉਸ ਨਾਲ ਮੈਂ ਸਹਿਮਤ ਹਾਂ ਕਿ ਸਰਦਾਰ ਬਲਵਿੰਦਰ ਸਿੰਘ ਦੀ ਯੋਗਤਾ ਤੇ ਤਜਰਬਾ ਘੱਟ ਹੈ ਜਦ ਕਿ ਸਰਦਾਰ ਗੁਰਦੇਵ ਸਿੰਘ ਦੀ ਯੋਗਤਾ ਤੇ ਤਜਰਬਾ ਜ਼ਿਆਦਾ ਹੈ ਪਰੰਤੂ ਅਸੀਂ ਕੋਈ ਤਰੱਕੀ ਨਹੀਂ ਕੀਤੀ। ਇਹ ਤਾਂ ਆਮ ਬਦਲੀਆਂ ਹਨ। ਸੀਨੀਆਰਟੀ ਦੇ ਹਿਸਾਬ ਨਾਲ ਬਦਲੀਆਂ ਨਹੀਂ ਹੁੰਦੀਆਂ।

---

## ਐਮ.ਐਲ.ਏਜ਼/ਐਮ.ਪੀਜ਼ ਦੁਆਰਾ ਲਾਲ ਬੱਤੀ ਅਤੇ ਬਲੈਕ ਫਿਲਮਾਂ ਦੀ ਵਰਤੋਂ

*2460. **ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਸਰਕਾਰ ਦੁਆਰਾ ਰਾਜ ਵਿਚ ਐਮ.ਐਲ.ਏਜ਼/ਐਮ.ਪੀਜ਼ ਨੂੰ ਉਨ੍ਹਾਂ ਦੀਆਂ ਨਿੱਜੀ ਗੱਡੀਆਂ ਤੇ ਲਾਲ ਬੱਤੀ ਅਤੇ ਬਲੈਕ ਫਿਲਮਾਂ ਦੀ ਵਰਤੋਂ ਦੀ ਆਗਿਆ ਦੇਣ ਲਈ ਅਪਣਾਈ ਗਈ ਨੀਤੀ/ਕਸੌਟੀ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖਣਗੇ ?

**ਸਰਦਾਰ ਰਘਬੀਰ ਸਿੰਘ** : ਪੰਜਾਬ ਸਰਕਾਰ ਵਲੋਂ ਲਏ ਗਏ ਨੀਤੀ ਫੈਸਲੇ ਤਹਿਤ ਸਮੂਹ ਵਿਧਾਨਕਾਰਾਂ ਨੂੰ ਉਨ੍ਹਾਂ ਦੇ ਇੱਕ ਨਿੱਜੀ ਵਾਹਨ ਤੇ, ਜਿਸ ਵਿੱਚ ਉਹ ਖੁਦ ਸਫਰ ਕਰ ਰਹੇ ਹੋਣ, ਲਾਲ ਬੱਤੀ ਲਗਾਉਣ ਦੀ ਆਗਿਆ ਮਿਤੀ 21.6.2000 ਤੋਂ ਦੇ ਦਿੱਤੀ ਗਈ ਹੈ । ਅਜਿਹੇ ਵਾਹਨਾਂ ਤੇ ਕਾਲੀ ਫਿਲਮ ਦੀ ਵਰਤੋਂ ਬਾਰੇ ਜਾਰੀ ਕੀਤੇ ਪੱਤਰ ਦੀ ਨਕਲ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਪਾਰਲੀਮੈਂਟ ਦੇ ਮਾਨਯੋਗ ਮੈਂਬਰ ਸਹਿਬਾਨ ਦੀ ਸੁਰੱਖਿਆ ਨੂੰ ਖਤਰੇ ਦੇ ਆਧਾਰ ਤੇ ਉਨ੍ਹਾਂ ਦੇ ਨਿੱਜੀ ਵਾਹਨਾਂ ਤੇ ਲਾਲ ਬੱਤੀ ਅਤੇ ਕਾਲੀ ਫਿਲਮ ਲਗਾਉਣ ਲਈ 'ਸਟਿੱਕਰ' ਪੰਜਾਬ ਪੁਲਿਸ ਦੇ ਸੁਰੱਖਿਆ ਵਿੰਗ ਵਲੋਂ ਜਾਰੀ ਕੀਤੇ ਜਾਂਦੇ ਹਨ ।

### ਅਨੁਲੱਗ 'ੳ'

ਨੰਬਰ ਵ:ਵ:ਅ:/ਕਾਰਜ/ਵਿਧਾਇਕ/98/14170-285

**ਸੇਵਾ ਵਿਖੇ**

ਪੰਜਾਬ ਵਿਧਾਨ ਸਭਾ ਦੇ ਸਮੂਹ ਮੈਂਬਰ ਸਾਹਿਬਾਨ ।

ਮਿਤੀ ਚੰਡੀਗੜ੍ਹ-16000, 19 ਅਪਰੈਲ, 2001

ਵਿਸ਼ਾ :— ਵਿਧਾਨਕਾਰਾਂ ਦੀਆਂ ਗੱਡੀਆਂ ਤੇ ਲਾਲ ਬੱਤੀ ਅਤੇ ਕਾਲੇ ਸ਼ੀਸ਼ੇ ਲਗਾਉਣ ਬਾਰੇ ।

———

ਸ੍ਰੀਮਾਨ/ਸ੍ਰੀਮਤੀ ਜੀ,

ਐਡੀਸ਼ਨਲ ਡਾਇਰੈਕਟਰ ਜਨਰਲ ਆਫ ਪੁਲਿਸ, ਪੰਜਾਬ, ਚੰਡੀਗੜ੍ਹ ਵਲੋਂ ਪੱਤਰ ਨੰਬਰ 4704/ਡਡਸਬ ਮਿਤੀ 11.4.2001 ਰਾਹੀਂ ਸੂਚਿਤ ਕੀਤਾ ਗਿਆ ਹੈ ਕਿ ਕਈ ਮੰਤਰੀਆਂ ਅਤੇ ਵਿਧਾਨਕਾਰਾਂ ਵਲੋਂ ਆਪਣੀਆਂ ਕਾਰਾਂ ਤੇ ਲਾਲ ਬੱਤੀ ਅਤੇ ਕਾਲੇ ਸ਼ੀਸ਼ੇ ਲਗਾਉਣ ਲਈ ਉਨ੍ਹਾਂ ਦੇ ਦਫਤਰ ਤੋਂ ਸਟਿੱਕਰ ਦੀ ਮੰਗ ਕੀਤੀ ਜਾ ਰਹੀ ਹੈ ।

ਮਿਤੀ 22.8.2000 ਨੂੰ ਮਾਨਯੋਗ ਸਪੀਕਰ ਸਾਹਿਬ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਵਿੱਚ ਫੈਸਲਾ ਹੋਇਆ ਹੈ ਕਿ ਮੰਤਰੀਆਂ ਅਤੇ ਵਿਧਾਨਕਾਰਾਂ ਦੀ ਪ੍ਰਾਈਵੇਟ ਗੱਡੀ ਲਈ ਸਟਿੱਕਰ ਵਿਧਾਨ ਸਭਾ ਸਕੱਤਰੇਤ ਵਲੋਂ ਜਾਰੀ ਕੀਤੇ ਜਾਣਗੇ । ਮੰਤਰੀ ਸਾਹਿਬਾਨ ਦੀਆਂ ਸਰਕਾਰੀ ਗੱਡੀਆਂ ਤੇ ਸਟੇਟ ਐਂਬਲਮ ਲੱਗੇ ਹੋਣ ਕਰਕੇ ਸਟਿੱਕਰ ਲਗਾਉਣ ਦੀ ਜ਼ਰੂਰਤ ਨਹੀਂ ।

[ਟ੍ਰਾਂਸਪੋਰਟ ਮੰਤਰੀ]

ਇਸ ਲਈ ਆਪ ਜੀ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਆਪਣੀਆਂ ਗੱਡੀਆਂ ਤੇ ਲਾਲ ਬੱਤੀ/ਕਾਲੇ ਸ਼ੀਸ਼ੇ ਲਗਾਉਣ ਲਈ ਸਟਿੱਕਰ ਵਿਧਾਨ ਸਭਾ ਸਕੱਤਰੇਤ ਪਾਸੋਂ ਹੀ ਪ੍ਰਾਪਤ ਕੀਤੇ ਜਾਣ ਜੀ ।

ਵਿਸ਼ਵਾਸਪਾਤਰ,

ਸਹੀ/–

(ਅਧੀਨ ਸਕੱਤਰ)

ਨੰਬਰ ਵ:ਵ:ਅ:/ਕਾਰਜ/ਵਿਧਾਇਕ/98/15570 ਮਿਤੀ 14.5.2001

ਇੱਕ ਕਾਪੀ ਐਡੀਸ਼ਨਲ ਡਾਇਰੈਕਟਰ ਜਨਰਲ ਆਫ ਪੁਲਿਸ, ਸਕਿਉਰਟੀ, ਪੰਜਾਬ ਚੰਡੀਗੜ੍ਹ ਨੂੰ ਉਨ੍ਹਾਂ ਦੇ ਪੱਤਰ 4704/ਡਡਸਬ ਮਿਤੀ 11.4.2001 ਦੇ ਹਵਾਲੇ ਵਿੱਚ ਸੂਚਨਾ ਹਿੱਤ ਭੇਜਿਆ ਜਾਂਦਾ ਹੈ ।

ਸਹੀ/–

ਅਧੀਨ ਸਕੱਤਰ

ਸ਼੍ਰੀ ਰਾਕੇਸ਼ ਕੁਮਾਰ ਪਾਂਡੇ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਲੇਬਲ ਕਿੰਨੀ ਪ੍ਰਕਾਰ ਦੇ ਬਣਾਏ ਗਏ ਹਨ ? ਕੀ ਇਕੋ ਲੇਬਲ ਹੀ ਸਾਰੇ ਡਿਪਾਰਟਮੈਂਟਾਂ ਵਿਚ ਚਲ ਸਕਦਾ ਹੈ ਜਾਂ ਅਲੱਗ ਅਲੱਗ ਡਿਪਾਰਟਮੈਂਟਾਂ ਨੇ ਆਪਣੇ ਆਪਣੇ ਲੇਬਲ ਬਣਾਏ ਹੋਏ ਹਨ ? ਇਨ੍ਹਾਂ ਦਾ ਕੀ ਕਰਾਈਟੇਰੀਆ ਹੈ ? ਕੀ ਮੈਂਬਰ ਨੂੰ ਇਹ ਜੇਬ ਵਿਚ ਪਾ ਕੇ ਰੱਖਣਾ ਪਵੇਗਾ ਜਾਂ ਫਿਰ ਉਹ ਕਾਰ ਤੇ ਚਿਪਕਾ ਸਕਦੇ ਹਨ ? ਡਿਪਾਰਟਮੈਂਟ ਦਾ ਇਸ ਨੂੰ ਚੈੱਕ ਕਰਨ ਦਾ ਕੀ ਸਿਸਟਮ ਹੈ ?

ਮੰਤਰੀ : ਜਿਥੋਂ ਤੱਕ ਐਮ.ਐਲ.ਏ. ਸਾਹਿਬਾਨ ਦਾ ਤਾਅਲੁੱਕ ਹੈ, ਵਿਧਾਨ ਸਭਾ ਵਲੋਂ ਤੁਹਾਡੀਆਂ ਗੱਡੀਆਂ ਤੇ ਲਗਾਉਣ ਲਈ ਸਟਿੱਕਰ ਦਿੱਤੇ ਜਾਂਦੇ ਹਨ । ਵਜ਼ੀਰ ਸਾਹਿਬ ਦੀਆਂ ਗੱਡੀਆਂ ਤੇ ਇਨਸਿਗਨੀਆ ਸ਼ੇਰ ਦਾ ਹੈ । ਉਨ੍ਹਾਂ ਨੂੰ ਸਟਿੱਕਰ ਦੀ ਲੋੜ ਨਹੀਂ । ਬਾਕੀ ਮੈਨੂੰ ਨਹੀਂ ਪਤਾ ਕਿ ਐਮ.ਐਲ.ਏ. ਸਾਹਿਬ ਹੋਰ ਕੀ ਚਾਹੁੰਦੇ ਹਨ ।

ਸ਼੍ਰੀ ਰਾਕੇਸ਼ ਕੁਮਾਰ ਪਾਂਡੇ : ਮੈਂ ਤਾਂ ਇਹ ਪੁੱਛਿਆ ਹੈ ਕਿ ਇਹ ਲੇਬਲ ਕਿੰਨੀ ਪ੍ਰਕਾਰ ਦੇ ਹਨ ? ਕੀ ਅਲੱਗ ਅਲੱਗ ਡਿਪਾਰਟਮੈਂਟਾਂ ਦੇ ਅਲੱਗ ਅਲੱਗ ਲੇਬਲ ਹਨ ਜਾਂ ਫਿਰ ਇਕ ਹੀ ਲੇਬਲ ਸਭ ਪਾਸੇ ਚੱਲ ਸਕਦਾ ਹੈ ?

ਮੰਤਰੀ : ਡਿਪਾਰਟਮੈਂਟ ਵਲੋਂ ਇਹ ਨਹੀਂ ਮਿਲਦਾ ਐਮ.ਐਲ.ਏਜ਼. ਨੂੰ ਸੈਕਟ੍ਰੀਏਟ ਵਲੋਂ ਲੇਬਲ ਦਿੱਤਾ ਜਾਂਦਾ ਹੈ । ਵਜ਼ੀਰ ਸਾਹਿਬ ਨੂੰ ਇਨਸਿਗਨੀਆ ਮਿਲਦਾ ਹੈ...

ਸ਼੍ਰੀ ਰਾਕੇਸ਼ ਕੁਮਾਰ ਪਾਂਡੇ : ਐਮ.ਐਲ.ਏਜ਼. ਨੂੰ ਪ੍ਰਿੰਟ ਹੋਏ ਲੇਬਲ ਮਿਲ ਜਾਂਦੇ ਹਨ ਪਰ ਜਦੋਂ ਅਸੀਂ ਵਿਧਾਨ ਸਭਾ ਤੋਂ ਸੈਕਟ੍ਰੀਏਟ ਜਾਂਦੇ ਹਾਂ ਤਾਂ ਸਕਿਉਰਟੀ ਵੱਲੋਂ ਰੋਕਿਆ ਜਾਂਦਾ ਹੈ ਉਹ ਕਹਿੰਦੇ ਹਨ ਕਿ ਸੈਕਟ੍ਰੀਏਟ ਦਾ ਲੇਬਲ ਅਲੱਗ ਹੈ ? ਪੁਲਿਸ ਡਿਪਾਰਟਮੈਂਟ

ਦੇ ਅਲੱਗ ਲੇਬਲ ਹਨ । ਸਾਨੂੰ ਇਕ ਗੱਡੀ ਤੇ ਕਿੰਨੇ ਲੇਬਲ ਲਗਾਉਣੇ ਪੈਣਗੇ ਜੇ ਮੈਂਬਰ ਦਾ ਲੇਬਲ ਕਿਸੇ ਪਾਸੇ ਵੀ ਕਬੂਲ ਨਹੀਂ ਹੈ ਫਿਰ ਲੇਬਲਾਂ ਨੂੰ ਲਗਾਉਣ ਦਾ ਕੀ ਫਾਇਦਾ ਹੈ ? ਜਦੋਂ ਗੱਡੀਆਂ ਲੋਕਲ ਚੈੱਕ ਕੀਤੀਆਂ ਜਾਂਦੀਆਂ ਹਨ ਤਾਂ ਪੁਲਿਸ ਕਾਂਸਟੇਬਲ ਦੇ ਰੈਂਕ ਦਾ ਇਨਸਾਨ ਚੈਕਿੰਗ ਕਰਦਾ ਹੈ ਤੇ ਕਹਿੰਦਾ ਹੈ ਕਿ ਤੁਸੀਂ ਲੇਬਲ ਜਿਹੜਾ ਲਗਾਇਆ ਹੋਇਆ ਹੈ ਉਹ ਅਸੀਂ ਨਹੀਂ ਮੰਨਦੇ ।

**ਸ੍ਰੀ ਸਪੀਕਰ** : ਕੀ ਤੁਸੀਂ ਇਸ ਦੀ ਇਨ ਰਾਈਟਿੰਗ ਕੰਪਲੇਂਟ ਕੀਤੀ ਹੈ ?

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਮੈਂ ਤੁਹਾਡੇ ਕੋਲ ਕਰ ਰਿਹਾ ਹਾਂ ।

**ਸ੍ਰੀ ਸਪੀਕਰ** : ਤੁਸੀਂ ਸਮਝੇ ਨਹੀਂ । ਕੀ ਵਿਧਾਨ ਸਭਾ ਨੂੰ ਤੁਸੀਂ ਇਸ ਦੀ ਕੰਪਲੇਂਟ ਕੀਤੀ ਹੈ ?

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਕਿਸੇ ਨੇ ਸੁਣਿਆ ਹੀ ਨਹੀਂ ਇਸੇ ਕਰਕੇ ਤਾਂ ਹੁਣ ਤੁਹਾਡੇ ਕੋਲ ਕਰ ਰਿਹਾ ਹਾਂ । ਕਿਸੇ ਵਕਤ ਤੁਹਾਡੀ ਫੈਮਿਲੀ ਗੱਡੀ ਵਿਚ ਸਫਰ ਕਰ ਰਹੀ ਹੈ ਤੁਸੀਂ ਨਾਲ ਨਹੀਂ ਹੋ ਤਾਂ ਉਨ੍ਹਾਂ ਨੂੰ ਰੋਕ ਕੇ ਕਿਹਾ ਜਾਂਦਾ ਹੈ ਕਿ ਮੈਂਬਰ ਬੈਠਾ ਨਹੀਂ ਹੈ ਇਸ ਕਰਕੇ ਤੁਸੀਂ ਲੇਬਲ ਨਹੀਂ ਲਗਾ ਸਕਦੇ ।

**ਸ੍ਰੀ ਸਪੀਕਰ** : ਮੈਂ ਕਹਿ ਰਿਹਾ ਹਾਂ ਕਿ ਵਿਧਾਨ ਸਭਾ ਵਲੋਂ ਇਸ਼ੂ ਹੋਇਆ ਸਟਿੱਕਰ ਜਿਹੜਾ ਹੈ ਇਸ ਵਾਸਤੇ ਕੋਈ ਨਾਂਹ ਕਰੇ this is an insult to the House.

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਮੈਨੂੰ ਇਸੇ ਕਰਕੇ ਇਸ ਹਾਊਸ ਵਿਚ ਇਹ ਗੱਲ ਕਰਨੀ ਪਈ ।

**ਸ੍ਰੀ ਸਪੀਕਰ** : ਜਿਸ ਅਫ਼ਸਰ ਨੇ ਤੁਹਾਡੀ ਗੱਲ ਨਹੀਂ ਸੁਣੀ ਉਸ ਦਾ ਨਾਮ ਦੱਸੋ ।

**ਸ੍ਰੀ ਰਾਕੇਸ਼ ਕੁਮਾਰ ਪਾਂਡੇ** : ਮੇਰੇ ਆਪਣੇ ਸ਼ਹਿਰ ਵਿਚ ਮੈਂ ਐਸਕਾਰਟ ਗੱਡੀ ਵਿਚ ਸਫਰ ਕਰ ਰਿਹਾ ਸੀ, ਮੇਰੇ ਬਾਡੀ ਗਾਰਡ ਵੀ ਨਾਲ ਸਨ । ਟ੍ਰੈਫਿਕ ਅਫ਼ਸਰ ਸਾਡੇ ਕੋਲ ਆਇਆ ਮੈਨੂੰ ਥੋੜ੍ਹਾ ਜਾਣਦਾ ਸੀ ਉਸਨੇ ਸਤਿ ਸ੍ਰੀ ਅਕਾਲ, ਨਮਸਤੇ ਬੁਲਾਈ । ਡਰਾਈਵਰ ਕੋਲ ਆ ਕੇ ਥਾਪੜਾ ਦਿੱਤਾ ਤੇ ਕਹਿਣ ਲੱਗਾ ਚੈਕਿੰਗ ਚੱਲ ਰਹੀ, ਬੱਤੀ ਉਤਾਰ ਦਿਓ । ਹੁਣ ਪਤਾ ਨਹੀਂ ਕਿ ਉਹ ਸਰਕਾਰ ਨੂੰ ਅਟੈਂਡ ਕਰ ਰਿਹਾ ਸੀ ਜਾਂ ਲੇਬਲ ਨੂੰ ਅਟੈਂਡ ਕਰ ਰਿਹਾ ਸੀ । ਇਸ ਸਭ ਦਾ ਕਰਾਈਟੇਰੀਆ ਕੀ ਹੈ ?

ਮੰਤਰੀ : ਕਰਾਈਟੇਰੀਆ ਤਾਂ ਜੀ ਜਿਵੇਂ ਸਪੀਕਰ ਸਾਹਿਬ ਤੁਸੀਂ ਫੁਰਮਾਇਆ ਹੈ, ਇਹ ਨੋਟਿਸ ਵਿਚ ਲਿਆਂਦੇ । ਜੇ ਕਿਸੇ ਐਮ.ਐਲ ਏ. ਨੂੰ ਸਰਕਾਰ ਵਲੋਂ ਇਜਾਜ਼ਤ ਮਿਲੀ ਹੋਈ ਹੋਵੇ ਕਿ ਉਹ ਲਾਲ ਬੱਤੀ ਲਗਾ ਸਕਦਾ ਹੈ ਤੇ ਬਲੈਕ ਫਿਲਮ ਲਗਾ ਸਕਦਾ ਹੈ ਤਾਂ ਇਹ ਕੇਸ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੀਦਾ ਸੀ । ਇਹ ਤੁਸੀਂ ਅੱਜ ਧਿਆਨ ਵਿਚ ਲਿਆ ਦਿੱਤਾ । ਤੁਸੀਂ ਉਸ ਅਫ਼ਸਰ ਦਾ ਨਾਂ ਦੱਸੋ ਉਸ ਖਿਲਾਫ ਯੋਗ ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਐਕਸਟ੍ਰਾ ਦੱਸਣਾ ਚਾਹੁੰਦਾ ਹਾਂ ਕਿ ਜਿਵੇਂ ਮੰਤਰੀ ਸਾਹਿਬ ਨੇ ਦੱਸਿਆ ਹੈ ਮਾਨਯੋਗ ਸਦਨ ਦੇ ਮੈਂਬਰ ਜਿਹੜੇ ਹਨ ਭਾਵੇਂ ਵਿਧਾਇਕ ਜਾਂ ਐਮ.ਪੀ. ਹਨ ਜਾਂ ਹੋਰ ਕਿਸੇ ਧਾਰਮਿਕ ਸੰਸਥਾ ਦੇ ਚੀਫ਼ ਹਨ ਉਨ੍ਹਾਂ ਨੂੰ ਅਧਿਕਾਰ ਦਿੱਤੇ ਗਏ ਹਨ ਕਿ ਉਹ ਆਪਣੀ ਗੱਡੀ ਤੇ ਰੈਡ ਲਾਈਟ ਲਗਾ ਸਕਦੇ ਹਨ, ਬਲੈਕ ਫਿਲਮ ਲਗਾ ਸਕਦੇ ਹਨ। ਇਸ ਤਰ੍ਹਾਂ ਦੇ ਆਰਡਰਾਂ ਦੀ ਨੋਟੀਫਿਕੇਸ਼ਨ ਕੀਤੀ ਹੋਈ ਹੈ ਕਿ ਜੋ ਸਟੇਟ ਦੀ ਮਾਨਤਾ ਪ੍ਰਾਪਤ ਪੁਲੀਟੀਕਲ ਪਾਰਟੀ ਦੇ ਮੁਖੀ ਹਨ, ਪ੍ਰੈਜੀਡੈਂਟ ਹੈ ਜਾਂ ਸੈਕਟਰੀ ਹੈ ਉਨ੍ਹਾਂ ਨੂੰ ਵੀ ਇਹ ਅਧਿਕਾਰ ਦਿੱਤੇ ਹਨ ਤੇ ਉਹ ਸਾਰੇ ਇਸ ਅਧਿਕਾਰ ਦੀ ਵਰਤੋਂ ਕਰ ਰਹੇ ਹਨ ਜਾਂ ਨਹੀਂ ਕਰ ਰਹੇ ਇਸ ਬਾਰੇ ਕੋਈ ਚੈਕ ਨਹੀਂ ਕੀਤਾ ਗਿਆ। ਪਾਰਟੀਆਂ ਦੇ ਮੁਖੀ ਇਨ੍ਹਾਂ ਅਧਿਕਾਰਾਂ ਦੀ ਵਰਤੋਂ ਨਹੀਂ ਕਰ ਰਹੇ, ਕੁਝ ਕਰ ਰਹੇ ਹਨ। ਜਿੰਨਾ ਚਿਰ ਤੱਕ ਕੋਈ ਆਰਡਰ ਪਾਸ ਨਹੀਂ ਹੁੰਦੇ, ਸਪੀਕਰ ਸਾਹਿਬ, ਇਹ ਇਸ ਬਾਰੇ ਸਥਿਤੀ ਸਪੱਸ਼ਟ ਕਰਨ ਦੀ ਖੇਚਲ ਕਰਨ।

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਅਰਸ਼ੀ ਸਾਹਿਬ ਨੇ ਫੁਰਮਾਇਆ ਹੈ ਕਿ ਕੁਝ ਪਾਰਟੀਆਂ ਦੇ ਮੁਖੀ ਇਹ ਰੈੱਡ ਲਾਈਟ ਲਾਈ ਫਿਰਦੇ ਹਨ ਅਤੇ ਕੁਝ ਨੂੰ ਇਜਾਜ਼ਤ ਨਹੀਂ ਦਿੱਤੀ ਹੋਈ, ਮੈਂ ਇਸ ਦੇ ਬਾਰੇ ਕੁਝ ਨਹੀਂ ਕਰ ਸਕਦਾ। ਇੰਨੀ ਪੁਲਿਸ ਹੈ ਪਰ ਫਿਰ ਵੀ ** ** ਤੇ ਡਾਕੇ-ਚੋਰੀਆਂ ਹੁੰਦੀਆਂ ਹਨ। ਜੇ ਕੋਈ ** ** ਆਪਣੇ ਤੌਰ ਤੇ ਇਹ ਲਾਈ ਫਿਰਦੇ ਹਨ ਤਾਂ ਅਸੀਂ ਉਸ ਦਾ ਕੀ ਕਰ ਸਕਦੇ ਹਾਂ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਮਤਲਬ ਸਮਝ ਗਿਆ ਹਾਂ ਕਿ ਇਹ ਕੀ ਕਹਿਣਾ ਚਾਹੁੰਦੇ ਹਨ। ਮੈਂ ਤਾਂ ਸਿਹ ਜਾਣਕਾਰੀ ਮੰਗੀ ਸੀ ਕਿ ਕੀ ਇਨ੍ਹਾਂ ਦੋ ਚੀਜ਼ਾਂ ਦੀ ਵਰਤੋਂ ਕਰਨ ਸਬੰਧੀ ਕੋਈ ਨੋਟੀਫਿਕੇਸ਼ਨ ਹੋਇਆ ਹੈ ਅਤੇ ਕੀ ਉਸ ਦੇ ਵਿੱਚ ਮਾਨਤਾ ਪ੍ਰਾਪਤ ਪਾਰਟੀਆਂ ਦੇ ਮੁਖੀ ਕਵਰ ਹੁੰਦੇ ਹਨ ਜਾਂ ਨਹੀਂ ?

**ਸ਼੍ਰੀ ਸਪੀਕਰ** : ਮੰਤਰੀ ਜੀ, ਮਾਨਤਾ ਪ੍ਰਾਪਤ ਪਾਰਟੀਆਂ ਦੇ ਮੁਖੀ ਜੋ ਹਨ, ਕਿ ਉਹ ਇਸ ਦੇ ਵਿੱਚ ਕਵਰ ਹੁੰਦੇ ਹਨ ਜਾਂ ਨਹੀ ? ਇਨ੍ਹਾਂ ਦਾ ਕੁਐਸਚਨ ਸਿਰਫ ਇੰਨਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਵੱਖ ਵੱਖ ਪਾਰਟੀਆਂ ਦੇ ਲੀਡਰਾਂ ਨੂੰ ਇਨ੍ਹਾਂ ਚੀਜ਼ਾਂ ਦੀ ਵਰਤੋਂ ਕਰਨ ਸਬੰਧੀ ਅਗਰ ਪਹਿਲਾਂ ਕੋਈ ਨੋਟੀਫਿਕੇਸ਼ਨ ਨਹੀਂ ਨਿਕਲਿਆ ਤਾਂ ਇਸ ਬਾਰੇ ਨੋਟੀਫਿਕੇਸ਼ਨ ਤੁਰੰਤ ਹੀ ਕਰ ਦਿੱਤਾ ਜਾਵੇਗਾ। (ਥੈਂਪਿੰਗ)

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਅਵਤਾਰ ਹੈਨਰੀ, ਸ਼੍ਰੀ ਰਾਕੇਸ਼ ਕੁਮਾਰ ਪਾਂਡੇ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਬੋਲਣ ਲਈ ਖੜ੍ਹੇ ਸਨ।)

---

**Expunged as ordered by the Chair.

**ਸ਼੍ਰੀ ਸਪੀਕਰ** : ਪਲੀਜ ਤੁਸੀਂ ਬੈਠ ਜਾਓ ਪਹਿਲਾਂ ਆਪਾਂ ਇਹ ਕਰ ਤਾਂ ਲਈਏ। ਹੁਣ ਸਰਦਾਰ ਮਨਪ੍ਰੀਤ ਸਿੰਘ ਜੀ ਦੀ ਗੱਲ ਸੁਣ ਲਈਏ। ਉਨ੍ਹਾਂ ਤੋਂ ਬਾਅਦ ਤੁਸੀਂ ਬੋਲ ਲੈਣਾ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਇਹ ਦਿਲਚਸਪ ਬਹਿਸ ਸੁਣ ਰਿਹਾ ਸੀ। ਯੁੱਗ ਬਦਲ ਗਿਆ ਹੈ। ਹੁਣ ਪੰਜਾਬ ਦੇ ਜਿਹੜੇ ਐਮ.ਐਲ.ਏਜ਼, ਐਮ.ਪੀਜ਼ ਅਤੇ ਅਫਸਰ ਸਾਹਿਬਾਨ ਹਨ, ਉਨ੍ਹਾਂ ਨੂੰ ਰੈਡ ਲਾਈਟ ਦੀ ਵਰਤੋਂ ਕਰਨੀ ਚਾਹੀਦੀ ਹੈ ਜਾਂ ਨਹੀਂ ਕਰਨੀ ਚਾਹੀਦੀ, ਇਸ ਦੇ ਬਾਰੇ ਜੋ ਬਹਿਸ ਹੋ ਰਹੀ ਹੈ, ਮੈਂ ਉਸ ਦੇ ਸਬੰਧ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਐਮ.ਐਲ.ਏਜ਼. ਨੂੰ ਇਹ ਗੱਲ ਤਹਿ ਕਰ ਲੈਣੀ ਚਾਹੀਦੀ ਹੈ ਕਿ ਅਸੀਂ ਇਹ ਨਹੀਂ ਲਾਉਣੀ ਕਿਉਂਕਿ ਕੋਈ ਜ਼ਰੂਰਤ ਨਹੀਂ ਹੈ। ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ। ਸਾਨੂੰ ਰੈਡ ਲਾਈਟ ਦੀ ਵਰਤੋਂ ਕਰਨ ਦੀ ਕੀ ਜ਼ਰੂਰਤ ਹੈ ?

(ਕੁਝ ਆਵਾਜ਼ਾਂ : ਇਹ ਸਰਬ-ਸੰਮਤੀ ਨਾਲ ਪਾਸ ਕਰ ਦਿਓ।)

**ਸ਼੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਕਈ ** ਜੋ ਹਨ, ਉਹ ਲਾਈ ਫਿਰਦੇ ਹਨ। ਇਸ ਦੇ ਵਿੱਚ ਇਹ ਦੱਸਿਆ ਜਾਵੇ ਕਿ ** ਵਿੱਚ ਮੈਜਾਰਿਟੀ ਕਿਨ੍ਹਾਂ ਦੀ ਹੈ ਕਿਹੜੇ ** ਹਨ, ਜੋ ਇਹ ਲਾਉਂਦੇ ਹਨ ?

**ਸ਼੍ਰੀ ਸਪੀਕਰ** : ਨਹੀਂ ਜੀ, ਹੈਨਰੀ ਸਾਹਿਬ। ਅਗਲਾ ਸਵਾਲ। ਸ਼੍ਰੀ ਰਾਕੇਸ਼ ਪਾਂਡੇ ਜੀ।

**ਸ਼੍ਰੀ ਰਾਕੇਸ਼ ਕੁਮਾਰ ਪਾਂਡੇ** : ਸਪੀਕਰ ਸਾਹਿਬ, ਪਹਿਲਾਂ ਪਹਿਲੇ ਸਵਾਲ ਦਾ ਪੁਆਇੰਟ ਤਾਂ ਕਲੀਅਰ ਕਰ ਦਿਓ।

**ਸ਼੍ਰੀ ਸਪੀਕਰ** : ਉਸ ਸਬੰਧੀ ਜੋ ਕੰਪਲੇਂਟ ਹੈ, ਉਹ ਤੁਸੀਂ ਦੇ ਦਿਓ। (ਵਿਘਨ) (ਸ਼ੋਰ)

**ਸ਼੍ਰੀ ਅਵਤਾਰ ਹੈਨਰੀ** : *** *** ****

Mr. Speaker : Not to be recorded.

ਇਹ ** ਲਫਜ਼ ਕੱਟ ਦਿਓ। ਪਾਂਡੇ ਸਾਹਿਬ ਅਗਲੇ ਸਵਾਲ ਤੇ ਚੱਲੋ। (ਵਿਘਨ, ਸ਼ੋਰ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ...

**ਸ਼੍ਰੀ ਸਪੀਕਰ** : ਤੁਹਾਡੇ ਬੰਦੇ ਹੀ ਲੇਟ ਕਰ ਦਿੰਦੇ ਹਨ। ਤੁਸੀਂ ਆਪ ਹੀ ਲੇਟ ਕਰਦੇ ਹੋ। ਪਾਂਡੇ ਸਾਹਿਬ, ਮੈਂ ਤਿੰਨ ਵਾਰੀ ਕਹਿ ਚੁੱਕਾ ਹਾਂ। ਅਗਲਾ ਸਵਾਲ।

---

*Expunged/Not recorded as ordered by the Chair.

## ਮੋਰਿੰਡਾ ਵਿਖੇ ਰੇਲਵੇ ਲਾਈਨ ਤੇ ਓਵਰ ਬ੍ਰਿਜ

*2461. **ਸ਼੍ਰੀ ਰਾਕੇਸ਼ ਕੁਮਾਰ ਪਾਂਡੇ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੰਡੀਗੜ੍ਹ-ਲੁਧਿਆਣਾ ਰੋਡ ਤੇ ਮੋਰਿੰਡਾ ਵਿਖੇ ਰੇਲਵੇ ਲਾਈਨ ਤੇ ਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਆਸ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ। ਪਰ ਇਸ ਰੇਲਵੇ ਲਾਈਨ ਉਪਰ ਤਜਵੀਜ਼ਤ ਮੋਰਿੰਡਾ ਬਾਈਪਾਸ ਤੇ ਰੇਲਵੇ ਓਵਰ ਬਰਿਜ ਬਣਾਉਣ ਦੀ ਤਜਵੀਜ਼ ਹੈ।

ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹੈ ਕਿ ਮੋਰਿੰਡਾ ਵਿਖੇ ਜੋ ਸ਼ਹਿਰ ਵਾਲਾ ਫਾਟਕ ਹੈ, ਉਸ ਦੇ ਉਤੇ ਓਵਰ ਬ੍ਰਿਜ ਨਹੀਂ ਬਣਾਇਆ ਜਾ ਰਿਹਾ ਹੈ। ਲੇਕਿਨ ਮੋਰਿੰਡਾ ਬਾਈਪਾਸ ਦੇ ਉਤੇ ਓਵਰ ਬ੍ਰਿਜ ਬਣਾਇਆ ਜਾ ਰਿਹਾ ਹੈ।

**ਸ਼੍ਰੀ ਰਾਕੇਸ਼ ਕੁਮਾਰ ਪਾਂਡੇ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਾਈਪਾਸ ਦੀ ਬਣਤਰ ਦਾ ਰਸਤਾ ਕਿਥੋਂ ਬਣਾਇਆ ਜਾ ਰਿਹਾ ਹੈ, ਕਦੋਂ ਤੱਕ ਇਹ ਬਣ ਜਾਵੇਗਾ ਔਰ ਕਦੋਂ ਤੋਂ ਇਸ ਪੁੱਲ ਦੀ ਉਸਾਰੀ ਸ਼ੁਰੂ ਹੋ ਜਾਵੇਗੀ ?

**ਮੰਤਰੀ** : ਬਾਈਪਾਸ ਲਈ 117 ਏਕੜ ਜ਼ਮੀਨ ਐਕਵਾਇਰ ਕੀਤੀ ਹੈ। ਇਹ ਦੋ ਸੌ ਫੁੱਟ ਚੌੜਾ ਹੋਵੇਗਾ ਲੇਕਿਨ ਓਵਰ ਬ੍ਰਿਜ ਵਾਲੀ ਥਾਂ ਤੇ ਇਹ ਤਿੰਨ ਸੌ ਫੁੱਟ ਚੌੜਾ ਹੋਵੇਗਾ ਇਹ ਦੋ ਕਿਲੋਮੀਟਰ ਦੀਆਂ ਚਾਰ ਲਾਈਨਾਂ ਵਾਲਾ ਬਾਈਪਾਸ ਹੋਵੇਗਾ। ਇਸ ਤੇ ਟੋਟਲ ਖਰਚਾ 42.5 ਲੱਖ ਰੁਪਏ ਹੋਵੇਗਾ। ਇਹ ਮਿਤੀ 18.7.2001 ਨੂੰ ਅਲਾਟ ਹੋਇਆ ਹੈ ਅਤੇ ਇੱਕ ਸਾਲ ਦੇ ਵਿੱਚ ਇਹ ਕੰਮ ਪੂਰਾ ਕਰ ਦਿੱਤਾ ਜਾਵੇਗਾ।

**ਸ਼੍ਰੀ ਰਾਕੇਸ਼ ਕੁਮਾਰ ਪਾਂਡੇ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਪੁੱਲ ਦੀ ਬਣਤਰ ਕਿਹੜੀ ਜਗ੍ਹਾ ਤੋਂ ਹੈ ਅਤੇ ਇਹ ਕਦੋਂ ਤੋਂ ਚਾਲੂ ਕਰ ਦਿੱਤਾ ਜਾਵੇਗਾ ?

**ਸ਼੍ਰੀ ਸਪੀਕਰ** : ਮੰਤਰੀ ਜੀ, ਪਾਂਡੇ ਸਾਹਿਬ ਪੁੱਛ ਰਹੇ ਹਨ ਕਿ ਇਹ ਕਦੋਂ ਤੋਂ ਚਾਲੂ ਕਰ ਦਿੱਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਇਹ ਕੰਮ 18-7-2001 ਨੂੰ ਅਲਾਟ ਹੋਇਆ ਹੈ ਅਤੇ ਇਸ ਕੰਮ ਨੂੰ 18-7-2002 ਨੂੰ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਸਰਕਾਰ ਨੇ ਆਸ਼ਵਾਸਨ ਦਿੱਤਾ ਸੀ ਕਿ ਮੋਰਿੰਡਾ ਬਾਈਪਾਸ ਤੇ ਪੁੱਲ ਦਾ ਕੰਮ ਕੰਪਲੀਟ ਕਰ ਦਿੱਤਾ ਜਾਵੇਗਾ ਔਰ ਹੁਣ ਇਨ੍ਹਾਂ ਨੇ ਦੱਸਿਆ ਹੈ ਕਿ ਇਸ ਕੰਮ ਦੇ ਲਈ 42 ਕਰੋੜ

ਰੁਪਏ ਦਾ ਪ੍ਰਾਜੈਕਟ ਬਣਾਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿੱਤੀ ਸਾਲ ਦੌਰਾਨ ਇਸ ਪ੍ਰਾਜੈਕਟ ਵਾਸਤੇ ਕਿੰਨਾ ਪੈਸਾ ਰੱਖਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ 42 ਕਰੋੜ 5 ਲੱਖ ਰੁਪਿਆ ਰੱਖਿਆ ਗਿਆ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਜਿਹੜਾ ਵਿੱਤੀ ਸਾਲ 31 ਮਾਰਚ, 2002 ਨੂੰ ਖਤਮ ਹੋਣਾ ਹੈ ਇਸ ਦੇ ਵਿਚ ਇਸ ਪ੍ਰਾਜੈਕਟ ਵਾਸਤੇ ਕਿੰਨਾ ਪੈਸਾ ਈਅਰਮਾਰਕ ਕੀਤਾ ਗਿਆ ਹੈ ? ਮੈਂ ਕੇਵਲ ਇਸ ਸਾਲ ਦੀ ਗੱਲ ਕਰ ਰਿਹਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਸਾਨੂੰ ਇਹ ਪੈਸਾ ਪੰਜਾਬ ਇਨਫਰਾਸਟਰਕਚਰ ਡਿਵੈਲਪ-ਮੈਂਟ ਬੋਰਡ ਤੋਂ ਆਉਣਾ ਹੈ। ਜਿਵੇਂ ਜਿਵੇਂ ਸਾਨੂੰ ਇਸ ਪ੍ਰਾਜੈਕਟ ਲਈ ਪੈਸੇ ਦੀ ਲੋੜ ਹੋਵੇਗੀ, ਸਾਨੂੰ ਪੈਸੇ ਬੋਰਡ ਰਾਹੀਂ ਮਿਲ ਜਾਣਗੇ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੰਤਰੀ ਸਾਹਿਬ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਸਾਰੇ ਪੀ.ਡਬਲਿਯੂ.ਡੀ. ਦੇ ਇਨਹੈਂਡ ਪ੍ਰਾਜੈਕਟਸ ਲਈ 156 ਕਰੋੜ ਰੁਪਏ ਦਾ ਬਜਟ ਹੈ। ਇਸ ਦੇ ਲਈ ਇਸ ਫਾਈਨੈਂਸ਼ੀਅਲ ਯੀਅਰ ਦੇ ਲਈ ਕੇਵਲ 13 ਕਰੋੜ ਰੁਪਿਆ ਈਅਰਮਾਰਕ ਹੋਇਆ ਹੈ। ਜਦ ਕਿ ਇਹ ਕਹਿ ਰਹੇ ਹਨ ਕਿ ਇਸ 42 ਕਰੋੜ ਰੁਪਏ ਦੇ ਪ੍ਰਾਜੈਕਟ ਨੂੰ ਇਹ ਅਗਲੇ ਸਾਲ ਜੁਲਾਈ, 2002 ਵਿਚ ਮੁਕੰਮਲ ਕਰ ਲੈਣਗੇ। ਇਹ ਬਗੈਰ ਐਲੋਕੇਸ਼ਨ ਦੇ ਪੈਸਾ ਕਿਸ ਤਰ੍ਹਾਂ ਯੂਜ਼ ਕਰ ਸਕਦੇ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਪ੍ਰਾਜੈਕਟ ਦੇ ਲਈ ਟੋਟਲ ਅਮਾਊਂਟ ਦੀ ਪ੍ਰੋਵੀਜ਼ਨ ਕੀਤੀ ਹੋਈ ਹੈ ਅਤੇ ਇਸ ਦੇ ਵਿਚੋਂ ਇਕ ਦਮੜੀ ਵੀ ਘੱਟ ਨਹੀਂ ਹੋਵੇਗੀ। ਇਸ ਪ੍ਰਾਜੈਕਟ ਦੇ ਲਈ ਪੈਸਾ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਦੇ ਰਾਹੀਂ ਖਰਚ ਕੀਤਾ ਜਾਵੇਗਾ ਅਤੇ ਇਸ ਬੋਰਡ ਰਾਹੀਂ ਹੋਰ ਵੀ ਪੁੱਲਾਂ ਅਤੇ ਦਰਿਆਵਾਂ ਉਤੇ ਪੁੱਲਾਂ ਦਾ ਨਿਰਮਾਣ ਕਰਨ ਲਈ ਪੈਸਾ ਰੱਖਿਆ ਗਿਆ ਹੈ। ਇਸ ਦੇ ਵਿਚ ਤਕਰੀਬਨ 500 ਕਰੋੜ ਰੁਪਏ ਦੀ ਪ੍ਰੋਵੀਜ਼ਨ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਇਸ ਬੋਰਡ ਕੋਲ 500 ਕਰੋੜ ਰੁਪਏ ਪੁੱਲ ਅਤੇ ਬ੍ਰਿਜਿਜ਼ ਦੇ ਲਈ ਰੱਖੇ ਹੋਏ ਹਨ। ਇਸ ਬੋਰਡ ਦੇ ਰਾਹੀਂ ਬਾਂਡ ਫਲੋਟ ਕੀਤੇ ਗਏ ਸਨ ਅਤੇ ਪੰਜਾਬ ਸਰਕਾਰ ਨੇ 300 ਕਰੋੜ ਰੁਪਿਆ ਇੱਕਠਾ ਕੀਤਾ ਸੀ। ਇਹ ਜਿਹੜੇ ਬਾਂਡ ਫਲੋਟ ਕੀਤੇ ਗਏ ਸਨ ਇਹ ਕਿੰਨੀ ਟਰਮਜ਼ ਦੇ ਹਨ ?

**ਸ਼੍ਰੀ ਸਪੀਕਰ** : ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਕਰ ਦੇਣਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਇਕ ਸੈਕਿੰਡ, ਸਪੀਕਰ ਸਾਹਿਬ, ਜੇ ਇਸ ਬਾਰੇ ਮੰਤਰੀ ਦੇ ਜਵਾਬ ਵਿਚ ਨਾ ਕਿਹਾ ਗਿਆ ਹੋਵੇ, ਫੇਰ ਤੁਸੀਂ ਇਸ ਤਰ੍ਹਾਂ ਕਹਿ ਦਿਉ।

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਲੇਕਿਨ ਤੁਸੀਂ ਮੇਰਾ ਸਵਾਲ ਪੂਰਾ ਤਾਂ ਸੁਣਦੇ ਨਹੀਂ, ਡਿਸਅਲਾਓ ਪਹਿਲਾਂ ਹੀ ਕਰ ਦਿੰਦੇ ਹੋ। ਅਸੀਂ ਪੰਜਾਬ ਦੇ ਲੋਕਾਂ ਨੂੰ ਕੀ ਦੱਸਣਾ ਹੈ ? ਜਿਹੜੀਆਂ ਪੰਜਾਬ ਅੰਦਰ ਨਹਿਰਾਂ ਬਣਨੀਆਂ ਹਨ, ਪੁੱਲ ਬਣਨੇ ਹਨ, ਸੜਕਾਂ ਬਣਨੀਆਂ ਹਨ ਉਹ ਕਿਥੋਂ ਬਣਨੀਆਂ ਹਨ (ਵਿਘਨ) ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਬਣਿਆ ਹੈ, ਉਸਦੇ ਕੋਲ ਹੁਣ ਤੱਕ ਬਾਂਡਜ਼ ਰਾਹੀਂ ਟੋਟਲ ਪੈਸਾ ਕਿੰਨਾ ਇਕੱਠਾ ਹੋਇਆ ਹੈ, ਇਹ ਦੱਸ ਦੇਣ ਅਤੇ ...(ਵਿਘਨ)

Do not think prejudice. I must say this.

**ਸ਼੍ਰੀ ਸਪੀਕਰ : ਨਹੀਂ, ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਕਰ ਦਿਓ। (ਵਿਘਨ)**

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਫੇਰ ਮੈਂ ਦੱਸ ਦਿੰਦਾ ਹਾਂ ਕਿ ਇਹ ਪੈਸਾ ਆਇਆ ਕਿਥੋਂ ਅਤੇ ਕਿੰਨਾ ਲੱਗਿਆ ਹੈ (ਵਿਘਨ) ਇਹ ਦੱਸਣ ਤਾਂ ਸਹੀ ਕਿ ਪੈਸਾ ਕਿਥੇ ਹੈ (ਵਿਘਨ)

**ਸ਼੍ਰੀ ਸਪੀਕਰ :** ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ, ਤੁਹਾਡਾ ਨੈਕਸਟ ਕੁਐਸਚਨ ਹੈ। ਤੁਸੀਂ ਕੁਐਸਚਨ ਪੁੱਟ ਕਰੋ। (ਵਿਘਨ) (ਸ਼ੋਰ)

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ** ** **

**ਸ਼੍ਰੀ ਸਪੀਕਰ :** ਇਹ ਰਿਕਾਰਡ ਨਹੀਂ ਕਰਨਾ।

(ਇਸ ਸਮੇਂ ਸ਼੍ਰੀ ਅਵਤਾਰ ਹੈਨਰੀ ਬਿਨਾਂ ਆਗਿਆ ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਤੁਸੀਂ ਅਗਲਾ ਕੁਐਸਚਨ ਕਾਲ ਕਰ ਲਿਆ ਹੈ। ਹੈਨਰੀ ਸਾਹਿਬ, you must honour the Chair at least. Next question has been put. We are old people. Mr. Henry, you are an old Member.

**ਸ਼੍ਰੀ ਸਪੀਕਰ :** ਮੈਂ ਅਗਲਾ ਕੁਐਸਚਨ ਪੁੱਟ ਕਰ ਚੁੱਕਾ ਹਾਂ। ਅਰਸ਼ੀ ਸਾਹਿਬ, ਤੁਹਾਡਾ ਸਵਾਲ ਹੈ। ਫੇਰ ਤੁਸੀਂ ਕਹਿਣਾ ਹੈ ਕਿ ਟਾਈਮ ਜਾ ਰਿਹਾ ਹੈ। (ਵਿਘਨ) (ਸ਼ੋਰ)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਤਾਂ ਦੋ ਵਾਰ ਉਠਿਆ ਹਾਂ। ਮਾਹੌਲ ਹੀ ਨਹੀਂ ਸੀ ਬਣ ਰਿਹਾ। (ਵਿਘਨ) (ਸ਼ੋਰ)

———

**Not recorded as ordered by the Chair.

## ਮੈਂਟਲ ਹਸਪਤਾਲ, ਅੰਮ੍ਰਿਤਸਰ ਨੂੰ ਚਲਾਉਣ ਲਈ ਅੰਸ਼ਦਾਨ

*2450. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਅਜਿਹੇ ਰਾਜਾਂ (ਪੰਜਾਬ ਤੋਂ ਇਲਾਵਾ) ਅਤੇ ਸੰਘ ਖੇਤਰਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਵਿਚੋਂ ਮਾਨਸਿਕ ਰੋਗ ਤੋਂ ਪੀੜਤ ਰੋਗੀਆਂ ਨੂੰ ਡਾਕਟਰ ਵਿਦਿਆ ਸਾਗਰ ਪੰਜਾਬ ਮੈਂਟਲ ਹਸਪਤਾਲ, ਅੰਮ੍ਰਿਤਸਰ ਵਿਚ ਦਾਖਲ ਕੀਤਾ ਜਾਂਦਾ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਰਾਜ/ਸੰਘ ਖੇਤਰਾਂ ਤੋਂ ਆਏ ਅਜਿਹੇ ਮਰੀਜ਼ਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਦਾ 1 ਜਨਵਰੀ, 2001, 1 ਜਨਵਰੀ, 2000, 1 ਜਨਵਰੀ, 1999 ਅਤੇ 1 ਜਨਵਰੀ, 1998 ਨੂੰ ਉਕਤ ਹਸਪਤਾਲ ਵਿਚ ਇਲਾਜ ਕੀਤਾ ਜਾ ਰਿਹਾ ਸੀ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਰਾਜਾਂ/ਸੰਘ ਖੇਤਰਾਂ ਨੇ ਸਾਲਾਂ 1997-98, 1998-99, 1999-2000 ਅਤੇ 2000-2001 ਦੇ ਦੌਰਾਨ ਉਕਤ ਹਸਪਤਾਲ ਨੂੰ ਚਲਾਉਣ ਲਈ ਕੋਈ ਰਕਮ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਸਾਲ-ਵਾਰ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਕੇਂਦਰ ਸ਼ਾਸਤ ਚੰਡੀਗੜ੍ਹ ਰਾਜ ਦੇ ਮਰੀਜ਼ ਡਾਕਟਰ ਵਿਦਿਆ ਸਾਗਰ ਪੰਜਾਬ ਮੈਂਟਲ ਹਸਪਤਾਲ, ਅੰਮ੍ਰਿਤਸਰ ਵਿੱਚ ਦਾਖਲ ਕੀਤੇ ਜਾਂਦੇ ਹਨ।

(ਅ) ਭਾਗ (ੳ) ਵਿੱਚ ਵਰਣਿਤ ਰਾਜਾਂ ਵਿਚੋਂ ਆਏ ਮਰੀਜ਼ਾਂ ਦੀ ਗਿਣਤੀ ਹੇਠ ਲਿਖੇ ਪ੍ਰਕਾਰ ਹੈ :—

| ਰਾਜ ਦਾ ਨਾਂ | 1.1.2001 | 1.1.2000 | 1.1.1999 | 1.1.1998 | 1.1.1997 |
|---|---|---|---|---|---|
| ਹਰਿਆਣਾ | 25 | 18 | 31 | 43 | 33 |
| ਹਿਮਾਚਲ ਪ੍ਰਦੇਸ਼ | 10 | 10 | 10 | 10 | 9 |
| ਚੰਡੀਗੜ੍ਹ | 21 | 22 | 16 | 19 | 18 |
| ਕੁੱਲ | 56 | 50 | 57 | 72 | 60 |

(ੲ) ਸਾਲ 1997-98, 1998-99, 1999-2000 ਅਤੇ 2000-2001 ਦੌਰਾਨ ਕਿਸੇ ਵੀ ਰਾਜ (ਭਾਗ ੳ ਵਿਚ ਵਰਣਿਤ) ਵਲੋਂ ਕਿਸੇ ਤਰ੍ਹਾਂ ਦੀ ਕੋਈ ਰਕਮ ਇਸ ਹਸਪਤਾਲ ਨੂੰ ਚਲਾਉਣ ਲਈ ਨਹੀਂ ਦਿੱਤੀ।

ਸ਼੍ਰੀ ਅਵਤਾਰ ਹੈਨਰੀ : ** ** **

ਸ਼੍ਰੀ ਸਪੀਕਰ : ਕੁਝ ਵੀ ਰਿਕਾਰਡ ਨਹੀਂ ਕਰਨਾ। Not to be recorded. ਮੈਂ ਅਗਲਾ ਕੁਐਸਚਨ ਕਾਲ ਅਪਾਨ ਕਰ ਲਿਆ ਹੈ (ਵਿਘਨ) (ਸ਼ੋਰ) ਇਸ ਬਾਰੇ ਸੈਪਰੇਟ ਕੁਐਸਚਨ ਬਣਦਾ ਹੈ। ਹੁਣ ਕੋਈ ਬੋਲਣ ਦਾ ਮਤਲਬ ਹੀ ਨਹੀਂ ਬਣਦਾ। (ਵਿਘਨ) (ਸ਼ੋਰ)

ਚੌਧਰੀ ਜਗਜੀਤ ਸਿੰਘ : ** ** **

Mr. Speaker : Not to be recorded. ਜੋ ਤੁਸੀਂ ਬੋਲ ਰਹੇ ਹੋ, ਇਸ ਬਾਰੇ ਸੈਪਰੇਟ ਕੁਐਸਚਨ ਬਣਦਾ ਹੈ। ਇਸ ਦੇ ਨਾਲ ਗੱਲ ਲਿੰਕ ਹੀ ਨਹੀਂ ਹੁੰਦੀ, ਮੈਂ ਕੀ ਕਰਾਂ।

ਚੌਧਰੀ ਜਗਜੀਤ ਸਿੰਘ : *** *** ***

ਸ਼੍ਰੀ ਅਵਤਾਰ ਹੈਨਰੀ : ** ** **

ਸ਼੍ਰੀ ਸਪੀਕਰ : ਕੁਝ ਵੀ ਰਿਕਾਰਡ ਨਹੀਂ ਕਰਨਾ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ : ਸਪੀਕਰ ਸਾਹਿਬ, The Leader of the Opposition is not controlling his Hon'ble Members. ਤੁਸੀਂ ਅਗਲਾ ਸਵਾਲ ਪੁੱਟ ਕਰ ਦਿੱਤਾ ਹੈ। ਭਾਵੇਂ ਅਸੀਂ ਰੂਲਿੰਗ ਪਾਰਟੀ ਵਿਚ ਹਾਂ ਅਤੇ ਭਾਵੇਂ ਆਪੋਜ਼ੀਸ਼ਨ ਵਿਚ ਹਾਂ, We must respect the Chair. ਸਾਨੂੰ ਪਾਰਲੀਮੈਂਟਰੀ ਸਿਸਟਮ ਤਾਂ ਫਾਲੋ ਕਰਨਾ ਚਾਹੀਦਾ ਹੈ।

ਚੌਧਰੀ ਸਾਹਿਬ, ਤੁਸੀਂ ਆਪਣੇ ਮੈਂਬਰਾਂ ਨੂੰ ਤਾਂ ਬਿਠਾਓ। ਅਰਸ਼ੀ ਸਾਹਿਬ ਦਾ ਸਵਾਲ ਪੁੱਟ ਹੋ ਚੁੱਕਾ ਹੈ ਅਤੇ ਉਸ ਦਾ ਜਵਾਬ ਵੀ ਆ ਚੁੱਕਾ ਹੈ। ਤੁਸੀਂ ਚੇਅਰ ਨੂੰ ਆਨਰ ਤਾਂ ਕਰੋ। ਉਨ੍ਹਾਂ ਨੇ ਅਗਲਾ ਸਵਾਲ ਕਾਲ ਅਪਾਨ ਕਰ ਲਿਆ ਹੈ......(ਵਿਘਨ) please mind your language.

ਚੌਧਰੀ ਜਗਜੀਤ ਸਿੰਘ : ** ** **

ਸ਼੍ਰੀ ਸਪੀਕਰ : ਇਹ ਰਿਕਾਰਡ ਨਾ ਕੀਤਾ ਜਾਵੇ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਕੁਐਸਚਨ ਆਵਰ ਦਾ ਸਮਾਂ ਕੁਝ ਐਕਸਟੈਂਡ ਕਰ ਦਿਓ। ਮੈਂ ਤਾਂ ਆਪਣੇ ਕੁਐਸਚਨ ਦਾ ਨੰਬਰ ਵੀ ਪੜ੍ਹ ਦਿੱਤਾ ਹੈ

---

**Not recorded as ordered by the Chair.

ਅਤੇ ਮੰਤਰੀ ਜੀ ਨੇ ਉਸ ਦਾ ਰਿਪਲਾਈ ਵੀ ਦੇ ਦਿੱਤਾ ਹੈ। ਇਸ ਤਰੀਕੇ ਨਾਲ ਜਿਹੜਾ ਸਮਾਂ ਜ਼ਾਇਆ ਹੋ ਜਾਂਦਾ ਹੈ ..

**ਸ਼੍ਰੀ ਅਵਤਾਰ ਹੈਨਰੀ** : ** ** **

**ਸ਼੍ਰੀ ਸਪੀਕਰ** : ਕੀ ਤੁਹਾਡੀ ਗੱਲ ਦਾ ਇਸ ਕੁਐਸਚਨ ਨਾਲ ਕੋਈ ਲਿੰਕ ਹੈ ? ਜੇ ਤੁਸੀਂ ਐਵੇਂ ਹੀ ਰੌਲਾ ਪਾਈ ਜਾਣਾ ਹੈ ਤਾਂ ਫਿਰ ਤੁਹਾਡੀ ਮਰਜ਼ੀ। ਇਹ ਜੋ ਕੁਝ ਕਹਿ ਰਹੇ ਹਨ, ਇਹ ਰਿਕਾਰਡ ਨਹੀਂ ਕਰਨਾ। ਹੈਨਰੀ ਸਾਹਿਬ, ਮੋਰਿੰਡਾ ਬ੍ਰਿਜ ਦਾ ਕੁਐਸਚਨ ਹੈ, ਤੁਸੀਂ ਜਲੰਧਰ ਜਾ ਵੜੇ ਹੋ। ਜੇ ਤੁਸੀਂ ਜਲੰਧਰ ਦੀ ਗੱਲ ਕਰਨੀ ਸੀ ਤਾਂ ਇਸ ਦੇ ਵਾਸਤੇ ਸੈਪਰੇਟ ਕੁਐਸਚਨ ਕਰਨਾ ਸੀ। This is not to be recorded.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਇਹ ਤਰੀਕਾ ਠੀਕ ਨਹੀਂ ਹੈ। ਜਦ ਤੁਸੀਂ ਅਗਲਾ ਕੁਐਸਚਨ ਕਾਲ ਅਪਾਨ ਕਰ ਲਿਆ ਸੀ ਤਾਂ ਇਨ੍ਹਾਂ ਨੂੰ ਬੈਠ ਜਾਣਾ ਚਾਹੀਦਾ ਸੀ। ਇਨ੍ਹਾਂ ਦੀ ਗੱਲ ਦਾ ਜਵਾਬ ਦੇਣਾ ਮੇਰੇ ਵਾਸਤੇ ਠੀਕ ਨਹੀਂ ਸੀ ਪਰ ਕਿਉਂਕਿ ਜਿਹੜੀ ਚੀਜ਼ ਅਸੀਂ ਕੀਤੀ ਹੈ, ਉਹ ਸਾਡੀ ਸਟੇਟ ਦੇ ਬੜੇ ਹਿੱਤ ਵਿਚ ਹੈ, ਇਸ ਕਰਕੇ ਮੈਂ ਇਹ ਜਵਾਬ ਦੇਣ ਵਾਸਤੇ ਖੜ੍ਹਾ ਹੋਇਆ ਹਾਂ। ਇਹ ਜਿਹੜਾ ਖਰਚਾ ਹੋਣਾ ਹੈ, ਇਹ ਸਾਰੇ ਦਾ ਸਾਰਾ ਖਰਚਾਂ ਅਸੀਂ ਸੈਂਟਰਲ ਗੌਰਮਿੰਟ ਤੋਂ ਲਿਆ ਹੈ। ਇਕ ਪੈਸਾ ਵੀ ਇਸ ਦੇ ਵਾਸਤੇ ਪੰਜਾਬ ਸਰਕਾਰ ਨੇ ਖਰਚ ਨਹੀਂ ਕੀਤਾ। ਇਸ ਦੇ ਡਿਜ਼ਾਈਨ ਵਾਸਤੇ 15 ਲੱਖ ਰੁਪਿਆ ਸੈਂਟਰ ਦੀ ਸਰਕਾਰ ਵੱਲੋਂ ਜਾਰੀ ਹੋ ਚੁੱਕਾ ਹੈ। ਇਸ ਦਾ ਡਿਜ਼ਾਈਨ ਤਿਆਰ ਕੀਤਾ ਜਾ ਰਿਹਾ ਹੈ ਔਰ ਮੈਂ ਡੇਟ ਤਾਂ ਨਹੀਂ ਹਾਲੇ ਦੇ ਸਕਦਾ ਲੇਕਿਨ ਇੰਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਥੋੜ੍ਹੇ ਚਿਰ ਦੇ ਅੰਦਰ ਹੀ ਸੈਂਟਰ ਦੇ ਸਰਫੇਸ ਟ੍ਰਾਂਸਪੋਰਟ ਮੰਤਰੀ ਇਸ ਪੁਲ ਦਾ ਉਦਘਾਟਨ ਕਰਨ ਵਾਸਤੇ ਆਉਣਗੇ। ਇਸ ਦਾ ਕਰੈਡਿਟ ਵੀ ਇਸ ਅਕਾਲੀ ਦਲ ਬੀ.ਜੇ.ਪੀ. ਦੀ ਸਰਕਾਰ ਨੂੰ ਜਾਂਦਾ ਹੈ ਕਿ ਉਹ ਪੈਸਾ ਸੈਂਟਰ ਤੋਂ ਲਿਆਉਂਦੀ ਹੈ।

**ਸ਼੍ਰੀ ਅਵਤਾਰ ਹੈਨਰੀ** : ** ** **

**ਸ਼੍ਰੀ ਸਪੀਕਰ** : ਹੈਨਰੀ ਸਾਹਿਬ, ਤੁਹਾਡੀ ਕੋਈ ਗੱਲ ਜਚਦੀ ਨਹੀਂ ਹੈ। ਤੁਸੀਂ ਹੁਣ ਬੈਠ ਜਾਓ। ਇਨ੍ਹਾਂ ਦਾ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਾਡਾ ਕੋਈ ਅਧਿਕਾਰ ਨਹੀਂ ਹੈ ? ਜਦੋਂ ਇਕ ਵਾਰ ਸਪੀਕਰ ਸਾਹਿਬ ਨੇ ਅਗਲਾ ਸਵਾਲ ਅਨਾਉਂਸ ਕਰ ਦਿੱਤਾ, ਜਦ ਉਨ੍ਹਾਂ ਨੇ ਅਗਲਾ ਪ੍ਰਸ਼ਨ ਅਲਾਓ ਕਰ ਦਿੱਤਾ ਤਾਂ ਤੁਹਾਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਚੁੱਪ ਕਰਕੇ ਬੈਠ ਜਾਣਾ ਚਾਹੀਦਾ ਹੈ ? ਤੁਹਾਨੂੰ ਇਸ ਤਰ੍ਹਾਂ ਹਾਊਸ ਨੂੰ ਡਿਸਟਰਬ ਨਹੀਂ ਕਰਨਾ ਚਾਹੀਦਾ। ਘੱਟੋ ਘੱਟ ਕੁਝ ਤਾਂ ਕਦਰਾਂ ਕੀਮਤਾਂ ਦਾ ਖਿਆਲ ਰੱਖੋ। ਹੁਣ ਸਾਡਾ ਪ੍ਰਸ਼ਨ ਲੱਗ ਰਿਹਾ ਹੈ ਅਤੇ ਜਦੋਂ ਸਪੀਕਰ ਸਾਹਿਬ ਨੇ ਇਹ ਪ੍ਰਸ਼ਨ ਅਲਾਓ ਕਰ ਦਿੱਤਾ ਹੈ ਤਾਂ .. (ਵਿਘਨ)

---

**Not recorded as ordered by the Chair.

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ** ** **

ਸ਼੍ਰੀ ਸਪੀਕਰ : ਮਹੇਸ਼ਇੰਦਰ ਸਿੰਘ ਜੀ, ਨਹੀਂ। Please sit down. Not to be recorded.

ਸ਼੍ਰੀ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਰੂਲ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਮਿੰਨੀ ਪ੍ਰਾਇਮਰੀ ਸਿਹਤ ਕੇਂਦਰ, ਬੁਤਾਲਾ ਨੂੰ ਅਪਗ੍ਰੇਡ ਕਰਨਾ

*2452. ਸਰਦਾਰ ਮਨਮੋਹਨ ਸਿੰਘ ਸਠਿਆਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਬੁਤਾਲਾ, ਤਹਿਸੀਲ ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਿੰਨੀ ਪ੍ਰਾਇਮਰੀ ਸਿਹਤ ਕੇਂਦਰ ਨੂੰ ਪ੍ਰਾਇਮਰੀ ਸਿਹਤ ਕੇਂਦਰ ਵਜੋਂ ਅਪ ਗ੍ਰੇਡ ਕਰਨ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਇਸਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

ਡਾਕਟਰ ਬਲਦੇਵ ਰਾਜ ਚਾਵਲਾ : ਨਹੀਂ ਜੀ ਹਾਲ ਦੀ ਘੜੀ– ਫਿਰ ਵੀ ਫੰਡਜ਼ ਮਿਲਣ ਤੇ ਮਿੰਨੀ ਪੀ.ਐਚ.ਸੀ ਨੂੰ ਬਤੌਰ ਪੀ.ਐਚ.ਸੀ ਅਪਗਰੇਡ ਕਰਨ ਲਈ ਉਪਰਾਲੇ ਕੀਤੇ ਜਾਣਗੇ।

---

### ਪੰਜਾਬ ਰਾਜ ਬਿਜਲੀ ਬੋਰਡ ਦੇ ਮ੍ਰਿਤਕ ਕਰਮਚਾਰੀਆਂ ਦੇ ਬਕਾਇਆਂ ਦੀ ਅਦਾਇਗੀ

*2459. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਬਿਜਲੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1999 ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੇ ਸੰਗਰੂਰ ਸਰਕਲ ਵਿਚ ਕੰਮ ਕਰ ਰਹੇ ਸੇਵਾ ਦੌਰਾਨ ਮਰੇ ਕਰਮਚਾਰੀਆਂ ਦੇ ਨਾਂ, ਪਤੇ ਅਤੇ ਅਹੁਦੇ ਕੀ-ਕੀ ਹਨ;

---

**Not recorded as ordered by the Chair.

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਮ੍ਰਿਤਕਾਂ ਦੇ ਬਣਦੇ ਸਾਰੇ ਸੇਵਾ ਲਾਭਾਂ ਦੀ ਅਦਾਇਗੀ ਉਨ੍ਹਾਂ ਦੇ ਆਸ਼ਰਿਤਾਂ ਨੂੰ ਕਰ ਦਿਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਹਰ ਇਕ ਕੇਸ ਵਿਚ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ)

| ਲੜੀ ਨੰ: | ਨਾਮ | ਪਤਾ | ਅਹੁਦਾ |
|---|---|---|---|
| 1. | ਅਮਰੀਕ ਸਿੰਘ | ਸੰਚਾਲਨ ਮੰਡਲ ਸੰਗਰੂਰ | ਸਹਾਇਕ ਲਾਈਨਮੈਨ |
| 2. | ਕੇਰ ਸੇਨ | -ਉਹੀ- | -ਉਹੀ- |
| 3. | ਸੁਰਜੀਤ ਸਿੰਘ | -ਉਹੀ- | ਲਾਈਨਮੈਨ |
| 4. | ਕੁਲਵੰਤ ਸਿੰਘ | ਸੰਚਾਲਨ ਸ਼ਹਿਰੀ ਮੰਡਲ ਬਰਨਾਲਾ | ਸਹਾਇਕ ਲਾਈਨਮੈਨ |
| 5. | ਲਾਲ ਸਿੰਘ | -ਉਹੀ- | -ਉਹੀ- |
| 6. | ਜਗਤਾਰ ਸਿੰਘ | -ਉਹੀ- | -ਉਹੀ- |
| 7. | ਕੀਰਤੀ ਸਿੰਘ | ਸੰਚਾਲਨ ਦਿਹਾਤੀ ਮੰਡਲ ਸੁਨਾਮ | -ਉਹੀ- |
| 8. | ਰਾਮ ਨਰੇਸ਼ | -ਉਹੀ- | -ਉਹੀ- |
| 9. | ਬਲਦੇਵ ਸਿੰਘ | -ਉਹੀ- | ਜੇ.ਈ. |
| 10. | ਬਰਿਜ ਲਾਲ | -ਉਹੀ- | ਲਾਈਨਮੈਨ |
| 11. | ਕਰਤਾਰ ਸਿੰਘ | -ਉਹੀ- | ਜੇ.ਈ. |
| 12. | ਰਿਸ਼ੀ ਪਾਲ | ਸੰਚਾਲਨ ਉਸਾਰੀ ਮੰਡਲ. ਸੰਗਰੂਰ | ਸਹਾਇਕ ਲਾਈਨਮੈਨ |

| 1 | 2 | 3 | 4 |
|---|---|---|---|
| 13. | ਸ਼ਮਸ਼ੇਰ ਸਿੰਘ | ਸੰਚਾਲਨ ਦਿਹਾਤੀ ਮੰਡਲ, ਬਰਨਾਲਾ | ਐਸ.ਐਸ.ਏ. |
| 14. | ਜਰਨੈਲ ਸਿੰਘ | -ਉਹੀ- | ਸਹਾਇਕ ਲਾਈਨਮੈਨ |
| 15. | ਗੁਲਜ਼ਾਰ ਸਿੰਘ | ਸੰਚਾਲਨ ਮੰਡਲ, ਦਿੜ੍ਹਬਾ | -ਉਹੀ- |
| 16. | ਹਰਦੇਵ ਸਿੰਘ | -ਉਹੀ- | ਜੇ.ਈ. |
| 17. | ਸੋਮ ਨਾਥ | -ਉਹੀ- | ਸਹਾਇਕ ਲਾਈਨਮੈਨ |
| 18. | ਹਰਿੰਦਰ ਸਿੰਘ | -ਉਹੀ- | ਯੂ.ਡੀ.ਸੀ. |
| 19. | ਗੁਰਮੇਲ ਸਿੰਘ | ਸੰਚਾਲਨ ਮੰਡਲ ਮਲੇਰਕੋਟਲਾ | ਸਹਾਇਕ ਲਾਈਨਮੈਨ |
| 20. | ਜੁਝਾਰ ਸਿੰਘ | -ਉਹੀ- | -ਉਹੀ- |
| 21. | ਨਿਰਮਲ ਸਿੰਘ | -ਉਹੀ- | ਐਸ.ਐਸ.ਏ. |
| 22. | ਤੁਲਸੀ ਰਾਮ | ਸੰਚਾਲਨ ਮੰਡਲ, ਮਲੇਰਕੋਟਲਾ | ਸਹਾਇਕ ਲਾਈਨਮੈਨ |
| 23. | ਮਲੂਕ ਸਿੰਘ | ਸੰਚਾਲਨ ਮੰਡਲ, ਧੂਰੀ | ਜੇ.ਈ. |
| 24. | ਮੇਵਾ ਸਿੰਘ | -ਉਹੀ- | ਸਹਾਇਕ ਲਾਈਨਮੈਨ |
| 25. | ਰਾਮ ਲਾਲ | -ਉਹੀ- | -ਉਹੀ- |
| 26. | ਰਣਜੀਤ ਸਿੰਘ | -ਉਹੀ- | -ਉਹੀ- |
| 27. | ਗੁਰਦੇਵ ਸਿੰਘ | -ਉਹੀ- | -ਉਹੀ- |
| 28. | ਮਹਿਲ ਸਿੰਘ | ਸੰਚਾਲਨ ਸ਼ਹਿਰੀ ਮੰਡਲ, ਸੁਨਾਮ | ਸਹਾਇਕ ਲਾਈਨਮੈਨ |

ਅ)

| ਲੜੀ ਨੰ: | ਨਾਮ | ਜੀ.ਪੀ.ਐਫ. | ਐਕਸਗਰੇਸ਼ੀਆ | ਗਰੇਚੁਟੀ | ਲੀਵ ਇਨਕੈਸ਼ਮੈਂਟ |
|---|---|---|---|---|---|
| 1 | 2 | 3 | 4 | 5 | 6 |
| 1. | ਅਮਰੀਕ ਸਿੰਘ | 33988 | 50000 | 65760 | 30600 |
| 2. | ਕੌਰ ਸੈਨ | 181784 | 50000 | 178100 | 51800 |
| 3. | ਸੁਰਜੀਤ ਸਿੰਘ | 152800 | 50000 | 249480 | 56600 |
| 4. | ਕੁਲਵੰਤ ਸਿੰਘ | 11165 | 50000 | 56664 | 4721 |
| 5. | ਲਾਲ ਸਿੰਘ | 48830 | 50000 | 111070 | 52137 |
| 6. | ਜਗਤਾਰ ਸਿੰਘ | 37736 | 50000 | 49980 | 16719 |
| 7. | ਕੀਰਤੀ ਸਿੰਘ | 45475 | ਨਹੀਂ ਹੋਈ | 59244 | 24640 |
| 8. | ਰਾਮ ਨਰੇਸ਼ | 113177 | 50000 | 172620 | 23619 |
| 9. | ਬਲਦੇਵ ਸਿੰਘ | 121962 | ਨਹੀਂ ਹੋਈ | 350000 | 61701 |
| 10. | ਬਰਿਜ ਲਾਲ | 110026 | 50000 | 187110 | 76860 |
| 11. | ਕਰਤਾਰ ਸਿੰਘ | 271638 | 50000 | 343200 | 105600 |
| 12. | ਰਿਸ਼ੀ ਪਾਲ | 54926 | 50000 | 63624 | 18050 |
| 13. | ਸ਼ਮਸ਼ੇਰ ਸਿੰਘ | ਸਾਰਾ ਪਰਿਵਾਰ ਵਿਦੇਸ਼ ਗਿਆ ਹੋਇਆ ਹੈ। ਪੱਤਰ ਵਿਹਾਰ ਦੇ ਬਾਵਜੂਦ ਵੀ ਕੋਈ ਦਸਤਾਵੇਜ਼ ਨਹੀਂ ਦਿਤੇ ਹਨ। | | | |
| 14. | ਜਰਨੈਲ ਸਿੰਘ | ਨਹੀਂ ਹੋਈ | ਨਹੀਂ ਹੋਈ | 94934 | 63036 |
| 15. | ਗੁਲਜ਼ਾਰ ਸਿੰਘ | 96579 | 50000 | 98339 | 60390 |
| 16. | ਹਰਦੇਵ ਸਿੰਘ | 232364 | 50000 | 291280 | 10385 |
| 17. | ਸੋਮ ਨਾਥ | 48378 | 50000 | 94859 | 18333 |

| 1 | 2 | 3 | 4 | 5 | 6 |
|---|---|---|---|---|---|
| 18. | ਹਰਿੰਦਰ ਸਿੰਘ | 98362 | 50000 | 145494 | 80830 |
| 19. | ਗੁਰਮੇਲ ਸਿੰਘ | 71004 | 50000 | 85090 | 84950 |
| 20. | ਜੁਝਾਰ ਸਿੰਘ | 160650 | 50000 | 193050 | 86620 |
| 21. | ਨਿਰਮਲ ਸਿੰਘ | 74329 | ਨਹੀਂ ਹੋਈ | 75636 | 36898 |
| 22. | ਤੁਲਸੀ ਰਾਮ | ਨਹੀਂ ਹੋਈ | ਨਹੀਂ ਹੋਈ | 158783 | 18591 |
| 23. | ਮਲੂਕ ਸਿੰਘ | ਨਹੀਂ ਹੋਈ | ਨਹੀਂ ਹੋਈ | 247500 | ਨਹੀਂ ਹੋਈ |
| 24. | ਮੇਵਾ ਸਿੰਘ | ਨਹੀਂ ਹੋਈ | 50000 | 107151 | 55892 |
| 25. | ਰਾਮ ਲਾਲ | ਨਹੀਂ ਹੋਈ | 50000 | 63624 | 17796 |
| 26. | ਰਣਜੀਤ ਸਿੰਘ | 92221 | 50000 | 114345 | 60390 |
| 27. | ਗੁਰਦੇਵ ਸਿੰਘ | 69133 | ਨਹੀਂ ਹੋਈ | ਨਹੀਂ ਹੋਈ | 63525 |
| 28. | ਮਹਿਲ ਸਿੰਘ | 47954 | 50000 | 78560 | 46009 |

ਜਿਹੜੀਆਂ ਕੁਝ ਅਦਾਇਗੀਆਂ ਮ੍ਰਿਤਕਾਂ ਦੇ ਵਾਰਸਾਂ ਨੂੰ ਲੜੀ ਨੰ: 7,9,14,21,22 23,24,25 ਅਤੇ 27 ਦੇ ਵਿਰੁੱਧ ਨਹੀਂ ਹੋਈਆਂ ਉਹ ਕੁਝ ਜ਼ਰੂਰੀ ਦਸਤਾਵੇਜ਼ ਨਾ ਮਿਲਣ ਕਰਕੇ ਬਕਾਇਆ ਹਨ ਅਤੇ ਉਨ੍ਹਾਂ ਦੇ ਕੇਸ ਕਾਰਵਾਈ ਅਧੀਨ ਹਨ ਅਤੇ ਅਦਾਇਗੀ ਛੇਤੀ ਤੋਂ ਛੇਤੀ ਕਰ ਦਿਤੀ ਜਾਵੇਗੀ ।

---

**24 ਘੰਟੇ ਬਿਜਲੀ ਸਪਲਾਈ ਸਕੀਮ**

*2464. **ਸਰਦਾਰ ਧਨਵੰਤ ਸਿੰਘ :** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜ਼ਿਲ੍ਹਾ-ਵਾਰ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਘਰੇਲੂ ਵਰਤੋਂ ਲਈ 24 ਘੰਟੇ ਬਿਜਲੀ ਸਪਲਾਈ ਦੀ ਸਕੀਮ ਅਧੀਨ ਲਿਆਂਦੇ ਗਏ ਹਨ;

(ਅ) ਕੀ ਇਨ੍ਹਾਂ ਪਿੰਡਾਂ ਦੀ ਹੱਦਬਸਤ ਦੁਆਰੇ 500 ਮੀਟਰ ਦਾ ਰਕਬਾ ਵੀ ਇਸ ਸਕੀਮ ਅਧੀਨ ਲਿਆਂਦਾ ਗਿਆ ਹੈ, ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਜ਼ਿਲ੍ਹਾ ਵਾਈਜ਼ ਪਿੰਡਾਂ ਦਾ ਵੇਰਵਾ ਜਿਨ੍ਹਾਂ ਨੂੰ ਜੁਲਾਈ, 2001 ਤੱਕ 24 ਘੰਟੇ ਬਿਜਲੀ ਮਿਲ ਚੁੱਕੀ ਹੈ ਨਿਮਨ ਲਿਖਤ ਅਨੁਸਾਰ ਹੈ:—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪਿੰਡਾਂ ਦੀ ਗਿਣਤੀ ਜਿਨ੍ਹਾਂ ਨੂੰ ਇਹ ਸਕੀਮ ਪ੍ਰਾਪਤ ਹੈ |
|---|---|---|
| 1 | 2 | 3 |
| 1. | ਪਟਿਆਲਾ | 301 |
| 2. | ਸੰਗਰੂਰ | 390 |
| 3. | ਰੋਪੜ | 76 |
| 4. | ਬਠਿੰਡਾ | 67 |
| 5. | ਫਿਰੋਜ਼ਪੁਰ | 97 |
| 6. | ਅੰਮ੍ਰਿਤਸਰ | 274 |
| 7. | ਫਰੀਦਕੋਟ | 76 |
| 8. | ਮੋਗਾ | 182 |
| 9. | ਮਾਨਸਾ | 28 |
| 10. | ਲੁਧਿਆਣਾ | 208 |
| 11. | ਜਲੰਧਰ | 118 |
| 12. | ਨਵਾਂ ਸ਼ਹਿਰ | 198 |
| 13. | ਕਪੂਰਥਲਾ | 235 |
| 14. | ਹੁਸ਼ਿਆਰਪੁਰ | 104 |
| 15. | ਗੁਰਦਾਸਪੁਰ | 145 |
| 16. | ਫਤਹਿਗੜ੍ਹ ਸਾਹਿਬ | 142 |
| 17. | ਮੁਕਤਸਰ | 58 |
| | ਜੋੜ | 2699 |

(ਅ) ਜਿਹੜਾ ਰਕਬਾ ਪਿੰਡ ਦੀ ਹੱਦਬਸਤ ਦੇ 500 ਮੀਟਰ ਦੇ ਵਿਚਕਾਰ ਹੈ, ਉਹ ਇਸ ਸਕੀਮ ਵਿਚ ਪਹਿਲਾਂ ਹੀ ਕਵਰ ਹੈ ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 2453*

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।)

---

**ਅਸਲਾ ਲਾਇਸੰਸ ਜਾਰੀ ਕਰਨਾ**

*2455. 1. ਸਰਦਾਰ ਬਲਦੇਵ ਸਿੰਘ ਖਿਆਲਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ
3. ਕਾਮਰੇਡ ਅਜੈਬ ਸਿੰਘ ਰੌਂਤਾ
: ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਅਸਲਾ ਲਸੰਸ ਨਿੱਜੀ ਤੌਰ ਤੇ ਜਾਰੀ ਕੀਤੇ ਜਾਂਦੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਅਪਣਾਈ ਜਾ ਰਹੀ ਕਸੌਟੀ ਕੀ ਹੈ ;

(ਅ) ਰਾਜ ਵਿਚ ਪਿਛਲੇ ਤਿੰਨ ਸਾਲਾਂ ਦੌਰਾਨ ਜਾਰੀ ਕੀਤੇ ਗਏ ਅਜਿਹੇ ਲਸੰਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ੲ) ਕੀ ਸਰਕਾਰ ਨੂੰ ਉਪਰੋਕਤ ਭਾਗ (ਅ) ਵਿਚ ਵਰਣਿਤ ਅਸਲਾ ਲਸੰਸ ਜਾਰੀ ਕਰਨ ਸਬੰਧੀ ਕੋਈ ਸ਼ਿਕਾਇਤਾਂ ਮਿਲੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸ੍ਰੀਮਾਨ ਜੀ, ਹਥਿਆਰਾਂ ਦੇ ਲਾਇਸੰਸ ਆਰਮਜ਼ ਐਕਟ, 1959 ਅਤੇ ਆਰਮਜ਼ ਰੂਲਜ਼, 1962 ਵਿੱਚ ਕੀਤੇ ਉਪਬੰਧਾਂ ਅਨੁਸਾਰ ਜਾਰੀ ਕਰਨ ਸਬੰਧੀ ਹੇਠ ਲਿਖੀ ਕਸੌਟੀ ਅਪਣਾਈ ਜਾਂਦੀ ਹੈ :—

(1) ਪ੍ਰਾਰਥੀ ਦੀ ਉਮਰ 21 ਸਾਲਾਂ ਤੋਂ ਘੱਟ ਨਾ ਹੋਵੇ ਅਤੇ ਉਹ ਦਿਮਾਗੀ ਤੌਰ ਤੇ ਤੰਦਰੁਸਤ ਹੋਵੇ।

(2) ਪ੍ਰਾਰਥੀ ਕਿਸੇ ਅਦਾਲਤ ਵਲੋਂ ਹਿੰਸਕ ਕਾਰਵਾਈ ਅਤੇ ਇਖਲਾਕੀ ਗਿਰਾਵਟ ਦੇ ਆਧਾਰ ਤੇ ਸਜ਼ਾ-ਯਾਫ਼ਤਾ ਨਾ ਹੋਵੇ, ਜੇਕਰ ਹੋਵੇ ਤਾਂ ਅਜਿਹੀ ਸਜ਼ਾ ਖਤਮ ਹੋਏ ਨੂੰ ਘੱਟੋ-ਘੱਟ ਪੰਜ ਸਾਲ ਪੂਰੇ ਹੋ ਗਏ ਹੋਣ ਅਤੇ ਅਗਲੇ 5 ਸਾਲਾਂ ਵਿਚ ਉਸਦੇ ਆਚਰਣ ਅਤੇ ਵਰਤਾਓ ਬਾਰੇ ਕੋਈ ਸ਼ਿਕਾਇਤ ਨਾ ਹੋਵੇ।

---

*For Starred Question No. 2453 and reply thereto, please see Appendix-I to this Debate.

(3) ਪਾਰਥੀ ਵਲੋਂ ਕੋਡ ਆਫ ਕ੍ਰਿਮਿਨਲ ਪਰੋਸੀਜਰ (Code of Criminal Procedure) ਅਧੀਨ ਜੇਕਰ ਅਮਨ ਅਤੇ ਚੰਗਾ ਵਰਤਾਓ ਰੱਖਣ ਸਬੰਧੀ ਕਿਸੇ ਕੇਸ ਵਿਚ ਕੋਈ ਬਾਂਡ ਭਰਿਆ ਹੋਵੇ ਤਾਂ ਉਸ ਸਮੇਂ ਵਿਚ ਜਿਸ ਸਮੇਂ ਲਈ ਉਹ ਬਾਂਡ ਲਾਗੂ ਹੋਵੇ, ਲਾਇਸੰਸ ਨਾ ਦਿੱਤਾ ਜਾਵੇ ।

(4) ਅਣ-ਵਰਜਿਤ ਬੋਰ ਵਰਗ ਦੇ ਹਥਿਆਰਾਂ ਦੇ ਲਾਇਸੰਸ ਜਾਰੀ ਕਰਨ ਤੋਂ ਪਹਿਲਾਂ ਇਹ ਵੀ ਜ਼ਰੂਰੀ ਹੈ ਕਿ ਪ੍ਰਾਰਥੀ ਦੀ ਜਾਨ-ਮਾਲ ਨੂੰ ਪ੍ਰਤੱਖ ਤੌਰ ਤੇ ਖਤਰਾ ਹੋਵੇ ।

(5) ਉਕਤ ਕਸੌਟੀਆਂ ਤੋਂ ਇਲਾਵਾ ਪ੍ਰਾਰਥੀ ਵਲੋਂ ਬਿਨੈ ਪੱਤਰ ਵਿਚ ਬਿਆਨ ਕੀਤੇ ਤੱਥਾਂ ਦੀ ਪੁਲਿਸ ਅਧਿਕਾਰੀਆਂ ਵਲੋਂ ਵੀ ਪੁਸ਼ਟੀ ਕੀਤੀ ਹੋਵੇ ।

(ਅ) ਪਿਛਲੇ ਤਿੰਨ ਸਾਲਾਂ ਦੌਰਾਨ (ਭਾਵ ਮਿਤੀ 1-1-1998 ਤੋਂ ਮਿਤੀ 31-12-2000 ਤੱਕ) ਸਬੰਧੀ ਜ਼ਿਲ੍ਹਾਵਾਰ ਜਾਰੀ ਕੀਤੇ ਅਸਲਾ ਲਾਇਸੰਸਾਂ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ੲ) ਇੱਕ ਸ਼ਿਕਾਇਤ ਐਸ. ਪੀ. ਝੱਝਰ (ਹਰਿਆਣਾ) ਵਲੋਂ ਪ੍ਰਾਪਤ ਹੋਈ ਹੈ ਕਿ 67 ਅਜਿਹੇ ਵਿਅਕਤੀ ਹਨ ਜਿਨ੍ਹਾਂ ਨੇ ਡੀ. ਸੀ. ਫਿਰੋਜ਼ਪੁਰ ਕੋਲੋਂ ਆਰਮਜ਼ ਲਾਇਸੰਸ ਹਾਸਲ ਕੀਤੇ ਹਨ, ਉਹ ਜ਼ਿਲ੍ਹਾ ਫਿਰੋਜ਼ਪੁਰ ਨਾਲ ਸਬੰਧ ਨਹੀਂ ਰੱਖਦੇ । ਡਵੀਜ਼ਨਲ ਕਮਿਸ਼ਨਰ, ਫਿਰੋਜ਼ਪੁਰ ਨੂੰ ਆਦੇਸ਼ ਦਿੱਤੇ ਗਏ ਹਨ ਕਿ ਉਹ ਇਸ ਬਾਰੇ ਇਨਕੁਆਇਰੀ ਕਰੇ ਅਤੇ ਉਨ੍ਹਾਂ ਅਧਿਕਾਰੀਆਂ/ਕਰਮਚਾਰੀਆਂ ਦੀ ਜ਼ਿੰਮੇਵਾਰੀ ਨਿਸ਼ਚਿਤ ਕਰੇ ਜਿਨ੍ਹਾਂ ਨੇ ਅਜਿਹੇ ਵਿਅਕਤੀਆਂ ਨੂੰ ਲਾਇਸੰਸ ਜਾਰੀ ਕੀਤੇ ਹਨ, ਜੋ ਫਿਰੋਜ਼ਪੁਰ ਜ਼ਿਲ੍ਹੇ ਦੇ ਵਸਨੀਕ ਨਹੀਂ ਸਨ ।

**ਅਨੁਲੱਗ 'ੳ'**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਗਿਣਤੀ |
|---|---|---|
| 1. | ਨਵਾਂ ਸ਼ਹਿਰ | 268 |
| 2. | ਮੁਕਤਸਰ | 3595 |
| 3. | ਹੁਸ਼ਿਆਰਪੁਰ | 765 |
| 4. | ਅੰਮ੍ਰਿਤਸਰ | 7897 |
| 5. | ਬਠਿੰਡਾ | 4553 |
| 6. | ਰੂਪਨਗਰ | 896 |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| 7. | ਕਪੂਰਥਲਾ | | 341 |
| 8. | ਮੋਗਾ | | 5935 |
| 9. | ਪਟਿਆਲਾ | | 7722 |
| 10. | ਲੁਧਿਆਣਾ | | 8972 |
| 11. | ਜਲੰਧਰ | | 3180 |
| 12. | ਮਾਨਸਾ | | 848 |
| 13. | ਫਰੀਦਕੋਟ | | 4076 |
| 14. | ਫਤਹਿਗੜ੍ਹ ਸਾਹਿਬ | | 1283 |
| 15. | ਸੰਗਰੂਰ | | 4481 |
| 16. | ਗੁਰਦਾਸਪੁਰ | | 2064 |
| 17. | ਫਿਰੋਜ਼ਪੁਰ | | 27403 |

## UNSTARRED QUESTIONS AND ANSWERS

### ਸਾਬਕਾ ਐਮ. ਐਲ. ਏਜ਼ ਦੀਆਂ ਗਿਰਫਤਾਰੀਆਂ

**594. ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕਿਸੇ ਸਾਬਕਾ-ਵਿਧਾਨਕਾਰਾਂ ਨੂੰ ਐਮ. ਐਲ. ਏਜ਼. ਵਜੋਂ ਉਨ੍ਹਾਂ ਦੁਆਰਾ ਕਾਰਾਂ, ਮਕਾਨਾਂ ਆਦਿ ਦੀ ਖਰੀਦ ਲਈ ਲਏ ਗਏ ਕਰਜ਼ਿਆਂ ਦੀਆਂ ਬਕਾਇਆ ਰਕਮਾਂ ਦੀ ਅਦਾਇਗੀ ਨਾ ਕਰਨ ਲਈ 1 ਅਪ੍ਰੈਲ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਗਿਰਫਤਾਰ ਕੀਤਾ ਗਿਆ ਸੀ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਕੇਸ ਵਿਚ ਗਿਰਫਤਾਰੀ ਅਤੇ ਰਿਹਾਈ ਦੀ ਤਰੀਕ ਕੀ ਹੈ ਅਤੇ ਵੱਖ-ਵੱਖ, ਮੂਲ ਅਤੇ ਵਿਆਜ ਵਜੋਂ ਉਨ੍ਹਾਂ ਹਰ ਇਕ ਦੇ ਵਿਰੁੱਧ ਬਣਦੇ ਕਰਜ਼ੇ ਦੀ ਰਕਮ ਕਿੰਨੀ ਹੈ ਅਤੇ ਕੀ ਕੋਈ ਰਕਮ ਵਸੂਲ ਵੀ ਕੀਤੀ ਗਈ ਹੈ ?

ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਹਾਂ ਜੀ।

(ੳ) ਮਿਤੀ 1.4.1997 ਤੋਂ 7.8.2001 ਦੌਰਾਨ ਦੋ ਸਾਬਕਾ ਐਮ. ਐਲ. ਏਜ਼. ਸਰਵਸ਼੍ਰੀ ਬਲਦੇਵ ਸਿੰਘ ਬਲਮਗੜ੍ਹ ਅਤੇ ਸੁਰਜਨ ਸਿੰਘ ਜੋਗਾ ਵਲੋਂ ਮਕਾਨ ਬਣਾਉਣ ਲਈ ਅਤੇ ਕਾਰ ਖਰੀਦਣ ਦੇ ਸਬੰਧ ਵਿੱਚ ਲਏ ਗਏ ਕਰਜ਼ੇ ਦੀ ਅਦਾਇਗੀ ਨਾ ਕਰਨ ਦੇ ਸਬੰਧ ਵਿੱਚ ਗਿਰਫਤਾਰ ਕੀਤੇ ਗਏ।

(ਅ) ਸ਼੍ਰੀ ਬਲਦੇਵ ਸਿੰਘ ਬਲਮਗੜ੍ਹ, ਸਾਬਕਾ ਵਿਧਾਇਕ ਨੂੰ ਮਿਤੀ 17.4.2001 ਨੂੰ ਗਿਰਫਤਾਰ ਕੀਤਾ ਗਿਆ ਅਤੇ 24.4.2001 ਨੂੰ ਰਿਹਾ ਹੋਏ। ਉਨ੍ਹਾਂ ਨੇ ਮਕਾਨ ਉਸਾਰੀ ਲਈ 2,50,000/- ਰੁ: ਦਾ ਕਰਜ਼ਾ ਲਿਆ ਅਤੇ 65100/- ਰੁ: ਵਸੂਲ ਹੋਏ ਹਨ। ਵਿਆਜ਼ ਅਤੇ ਦੰਡਤ ਵਿਆਜ ਸਮੇਤ 3,85,411/- ਰੁ: 8/2001 ਤੱਕ ਬਾਕੀ ਹਨ।

(ii) ਮੋਟਰਕਾਰ ਖਰੀਦਣ ਲਈ 1,50,000/- ਰੁ: ਕਰਜ਼ਾ ਲਿਆ। 2,29,000/- ਰੁ: ਵਸੂਲੀ ਹੋਈ। ਵਿਆਜ ਅਤੇ ਦੰਡਤ ਵਿਆਜ਼ ਸਮੇਤ 30160/- ਰੁ: ਬਾਕੀ ਹਨ।

2. ਸ਼੍ਰੀ ਸੁਰਜਨ ਸਿੰਘ ਜੋਗਾ, ਸਾਬਕਾ ਵਿਧਾਇਕ ਨੂੰ 10.2.2000 ਨੂੰ ਗਿਰਫਤਾਰ ਕੀਤਾ ਗਿਆ ਅਤੇ 18.3.2000 ਨੂੰ ਰਿਹਾ ਹੋਏ। ਉਨ੍ਹਾਂ ਨੇ ਮਕਾਨ ਉਸਾਰੀ ਲਈ 2,50,000/- ਰੁ: ਲਏ 1,11,600/- ਰੁ: ਦੀ ਵਸੂਲੀ ਹੋਈ। ਦੰਡਤ ਵਿਆਜ ਅਤੇ ਵਿਆਜ ਸਮੇਤ 3,46,470/-ਰੁ: ਬਾਕੀ ਹਨ।

(ii) ਮੋਟਰਕਾਰ ਲਈ 2,50,000/- ਰੁ: ਲਏ ਵਸੂਲੀ ਕੋਈ ਨਹੀਂ ਹੋਈ। ਵਿਆਜ ਅਤੇ ਦੰਡਤ ਵਿਆਜ ਸਮੇਤ 4.60.000/- ਰੁ: ਬਾਕੀ ਹਨ।

---

## ਰਾਜ ਵਿਚ ਕਤਲ ਦੇ ਕੇਸ

595. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 2000 ਤੋਂ 31 ਜੁਲਾਈ, 2001 ਦੇ ਸਮੇਂ ਦੇ ਦੌਰਾਨ ਰਾਜ ਵਿਚ ਕਤਲ ਕੀਤੇ ਪੁਰਸ਼ਾਂ, ਇਸਤਰੀਆਂ ਅਤੇ ਬੱਚਿਆਂ ਦੀ ਜ਼ਿਲ੍ਹਾਵਾਰ ਅਤੇ ਸਾਲਵਾਰ ਵੱਖ ਵੱਖ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਉਨ੍ਹਾਂ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵੇ ਕੀ ਕੀ ਹਨ, ਜਿਨ੍ਹਾਂ ਵਿਚ ਅਪਰਾਧੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ;

[ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

(ੲ) ਕਿੰਨੇ ਕੇਸਾਂ ਵਿਚ ਅਪਰਾਧੀਆਂ ਨੂੰ ਸਜ਼ਾ ਦਿੱਤੀ ਗਈ ਹੈ ਅਤੇ ਕਿੰਨੇ ਕੇਸ ਅਦਾਲਤਾਂ ਵਿੱਚ ਪੈਂਡਿੰਗ ਪਏ ਹਨ ;

(ਸ) ਉਪਰੋਕਤ ਭਾਗ (ਅ) ਵਿਚ ਵਰਣਿਤ ਕੇਸਾਂ ਵਿਚੋਂ ਉਨ੍ਹਾਂ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਇਹ ਐਲਾਨ ਕਰਨ ਤੋਂ ਬਾਅਦ ਫਾਇਲ ਕਰ ਦਿੱਤਾ ਗਿਆ ਕਿ ਕਥਿਤ ਅਪਰਾਧੀ ਲੱਭੇ ਨਹੀਂ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਤੋਂ (ਸ) ਤੱਕ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਸੂਚਨਾ**

ਨੁਕਤਾਵਾਈਜ਼ ਜਵਾਬ ਹੇਠਾਂ ਲਿਖੇ ਅਨੁਸਾਰ ਹੈ :—

| (ੳ) ਜ਼ਿਲ੍ਹਾ | ਸਾਲ | ਦਰਜ ਕਤਲ ਕੇਸਾਂ ਦੀ ਗਿਣਤੀ | ਪ੍ਰਭਾਵਿਤ ਵਿਅਕਤੀ | | |
|---|---|---|---|---|---|
| | | | ਪੁਰਸ਼ | ਇਸਤ-ਰੀਆਂ | ਬੱਚੇ |
| ਅੰਮ੍ਰਿਤਸਰ | 2000 | 46 | 28 | 19 | 02 |
| | 2001 (31.7.01) | 19 | 16 | 03 | 01 |
| ਮਜੀਠਾ | 2000 | 32 | 23 | 08 | 01 |
| | 2001 (31.7.01) | 13 | 09 | 04 | 01 |
| ਤਰਨਤਾਰਨ | 2000 | 39 | 34 | 10 | 02 |
| | 2001 (31.7.01) | 19 | 14 | 06 | 01 |
| ਗੁਰਦਾਸਪੁਰ | 2000 | 20 | 14 | 07 | 01 |
| | 2001 (31.7.01) | 10 | 07 | 02 | 01 |
| ਬਟਾਲਾ | 2000 | 24 | 18 | 07 | — |
| | 2001 (31.7.01) | 07 | 04 | 03 | 01 |

| 1 | 2 | 3 | 4 | 5 | 6 |
|---|---|---|---|---|---|
| ਜਲੰਧਰ | 2000 | 79 | 73 | 18 | 04 |
| | 2001 (31.7.01) | 30 | 24 | 06 | — |
| ਹੁਸ਼ਿਆਰਪੁਰ | 2000 | 47 | 36 | 13 | 02 |
| | 2001 (31.7.01) | 33 | 21 | 12 | — |
| ਕਪੂਰਥਲਾ | 2000 | 17 | 15 | 01 | 01 |
| | 2001 (31.7.01) | 08 | 07 | 01 | 01 |
| ਨਵਾਂ ਸ਼ਹਿਰ | 2000 | 14 | 08 | 06 | — |
| | 2001 (31.7.01) | 07 | 05 | 01 | 01 |
| ਪਟਿਆਲਾ | 2000 | 68 | 57 | 18 | 01 |
| | 2001 (31.7.01) | 32 | 27 | 05 | — |
| ਸੰਗਰੂਰ | 2000 | 47 | 36 | 10 | 01 |
| | 2001 (31.7.01) | 26 | 16 | 10 | — |
| ਬਰਨਾਲਾ | 2000 | 22 | 13 | 10 | — |
| | 2001 (31.7.01) | 07 | 04 | 03 | — |
| ਫਤਹਿਗੜ੍ਹ ਸਾਹਿਬ | 2000 | 30 | 19 | 04 | — |
| | 2001 (31.7.01) | 06 | 03 | 03 | — |
| ਲੁਧਿਆਣਾ | 2000 | 66 | 52 | 13 | 05 |
| | 2001 (31.7.01) | 40 | 28 | 09 | 05 |
| ਖੰਨਾ | 2000 | 15 | 13 | — | 02 |
| | 2001 (31.7.01) | 09 | 08 | — | 01 |

[ਮੁੱਖ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| ਜਗਰਾਓਂ | 2000 | 16 | 15 | 02 | — |
| | 2001 (31.7.01) | 21 | 13 | 07 | 03 |
| ਰੋਪੜ | 2000 | 28 | 21 | 04 | 03 |
| | 2001 (31.7.01) | 18 | 12 | 03 | 03 |
| ਫਿਰੋਜ਼ਪੁਰ | 2000 | 60 | 51 | 11 | 01 |
| | 2001 (31.7.01) | 33 | 38 | 05 | 01 |
| ਮੋਗਾ | 2000 | 28 | 23 | 05 | — |
| | 2001 (31.7.01) | 18 | 14 | 07 | — |
| ਮੁਕਤਸਰ | 2000 | 19 | 12 | 07 | — |
| | 2001 (31.7.01) | 12 | 08 | 06 | 08 |
| ਬਠਿੰਡਾ | 2000 | 37 | 22 | 15 | — |
| | 2001 (31.7.01) | 11 | 08 | 03 | — |
| ਮਾਨਸਾ | 2000 | 12 | 11 | 01 | — |
| | 2001 (31.7.01) | 11 | 10 | 01 | — |
| ਫਰੀਦਕੋਟ | 2000 | 18 | 15 | 01 | — |
| | 2001 (31.7.01) | 07 | 07 | 01 | — |
| ਜੀ.ਆਰ.ਪੀ. | 2000 | 13 | 11 | 01 | 01 |
| | 2001 (31.7.01) | 06 | 05 | 01 | — |
| ਕੁੱਲ ਜੋੜ | 2000 | 797 | 620 | 193 | 27 |
| | 2001 (31.7.01) | 403 | 308 | 102 | 28 |

| (ਅ) ਜ਼ਿਲ੍ਹਾ | ਸਾਲ | ਦਰਜ ਕਤਲ ਕੇਸਾਂ ਦੀ ਗਿਣਤੀ | ਗ੍ਰਿਫਤਾਰ ਕੀਤੇ ਦੋਸ਼ੀਆਂ ਦੀ ਗਿਣਤੀ |
|---|---|---|---|
| ਅੰਮ੍ਰਿਤਸਰ | 2000 | 46 | 34 |
| | 2001 (31.7.01) | 19 | 13 |
| ਮਜੀਠਾ | 2000 | 32 | 77 |
| | 2001(31.7.01) | 13 | 36 |
| ਤਰਨ ਤਾਰਨ | 2000 | 39 | 48 |
| | 2001 (31.7.01) | 19 | 33 |
| ਗੁਰਦਾਸਪੁਰ | 2000 | 20 | 20 |
| | 2001 (31.7.01) | 10 | 10 |
| ਬਟਾਲਾ | 2000 | 24 | 22 |
| | 2001 (31.7.01) | 07 | 06 |
| ਜਲੰਧਰ | 2000 | 79 | 183 |
| | 2001 (31.7.01) | 30 | 41 |
| ਹੁਸ਼ਿਆਰਪੁਰ | 2000 | 47 | 39 |
| | 2001 (31.7.01) | 33 | 26 |
| ਕਪੂਰਥਲਾ | 2000 | 17 | 15 |
| | 2001 (31.7.01) | 08 | 05 |
| ਨਵਾਂ ਸ਼ਹਿਰ | 2000 | 14 | 24 |
| | 2001 (31.7.01) | 07 | 04 |
| ਪਟਿਆਲਾ | 2000 | 68 | 70 |
| | 2001 (31.7.01) | 32 | 22 |
| ਸੰਗਰੂਰ | 2000 | 47 | 33 |
| | 2001 (31.7.01) | 26 | 22 |
| ਬਰਨਾਲਾ | 2000 | 22 | 59 |
| | 2001 (31.7.01) | 07 | 13 |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| ਫਤਹਿਗੜ੍ਹ ਸਾਹਿਬ | 2000 | 30 | 23 |
| | 2001 (31.7.01) | 06 | 06 |
| ਲੁਧਿਆਣਾ | 2000 | 66 | 95 |
| | 2001 (31.7.01) | 40 | 58 |
| ਖੰਨਾ | 2000 | 15 | 22 |
| | 2001 (31.7.01) | 09 | 16 |
| ਜਗਰਾਓਂ | 2000 | 16 | 25 |
| | 2001 (31.7.01) | 21 | 29 |
| ਰੋਪੜ | 2000 | 28 | 27 |
| | 2001 (31.7.01) | 18 | 15 |
| ਫਿਰੋਜ਼ਪੁਰ | 2000 | 60 | 134 |
| | 2001 (31.7.01) | 33 | 73 |
| ਮੋਗਾ | 2000 | 28 | 23 |
| | 2001 (31.7.01) | 18 | 07 |
| ਮੁਕਤਸਰ | 2000 | 19 | 27 |
| | 2001 (31.7.01) | 12 | 32 |
| ਬਠਿੰਡਾ | 2000 | 37 | 73 |
| | 2001 (31.7.01) | 11 | 15 |
| ਮਾਨਸਾ | 2000 | 12 | 26 |
| | 2001 (31.7.01) | 11 | 13 |
| ਫਰੀਦਕੋਟ | 2000 | 18 | 18 |
| | 2001 (31.7.01) | 07 | 07 |
| ਜੀ. ਆਰ. ਪੀ. | 2000 | 13 | 01 |
| | 2001 (31.7.01) | 06 | 02 |
| ਕੁੱਲ ਜੋੜ | 2000 | 797 | 1118 |
| | 2201 (31.7.01) | 403 | 504 |

| (ੲ) ਜ਼ਿਲ੍ਹਾ | ਸਾਲ | ਸਜ਼ਾ ਹੋਏ ਦੋਸ਼ੀਆਂ ਦੀ ਗਿਣਤੀ | ਕੋਰਟ ਵਿਚ ਪੈਂਡਿੰਗ ਕੇਸ |
|---|---|---|---|
| ਅੰਮ੍ਰਿਤਸਰ | 2000 | — | 31 |
| | 2001 (31.7.01) | — | 07 |
| ਮਜੀਠਾ | 2000 | — | 22 |
| | 2001 (31.7.01) | — | 06 |
| ਤਰਨਤਾਰਨ | 2000 | — | 22 |
| | 2001 (31.7.01) | — | 05 |
| ਗੁਰਦਾਸਪੁਰ | 2000 | 01 | 16 |
| | 2001 (31.7.01) | — | 06 |
| ਬਟਾਲਾ | 2000 | — | 20 |
| | 2001 (31.7.01) | — | 04 |
| ਜਲੰਧਰ | 2000 | 01 | 66 |
| | 2001 (31.7.01) | — | 15 |
| ਹੁਸਿਆਰਪੁਰ | 2000 | 02 | 31 |
| | 2001 (31.7.01) | — | 06 |
| ਕਪੂਰਥਲਾ | 2000 | — | 15 |
| | 2001 (31.7.01) | — | 03 |
| ਨਵਾਂ ਸ਼ਹਿਰ | 2000 | — | 12 |
| | 2001 (31.7.01) | — | 02 |
| ਪਟਿਆਲਾ | 2000 | 12 | 15 |
| | 2001 (31.7.01) | — | 08 |
| ਸੰਗਰੂਰ | 2000 | — | 33 |
| | 2001 (31.7.01) | — | 15 |
| ਬਰਨਾਲਾ | 2000 | — | 14 |
| | 2001 (31.7.01) | — | 06 |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| ਫਤਹਿਗੜ੍ਹ ਸਾਹਿਬ | 2000 | — | 14 |
| | 2001 (31.7.01) | — | 04 |
| ਲੁਧਿਆਣਾ | 2000 | — | 55 |
| | 2001 (31.7.01) | — | 13 |
| ਖੰਨਾ | 2000 | — | 10 |
| | 2001 (31.7.01) | — | 07 |
| ਜਗਰਾਓਂ | 2000 | — | 13 |
| | 2001 (31.7.01) | — | 07 |
| ਰੋਪੜ | 2000 | — | 25 |
| | 2001 (31.7.01) | — | 11 |
| ਫਿਰੋਜ਼ਪੁਰ | 2000 | — | 46 |
| | 2001 (31.7.01) | — | 21 |
| ਮੋਗਾ | 2000 | — | 23 |
| | 2001 (31.7.01) | — | 03 |
| ਮੁਕਤਸਰ | 2000 | — | 16 |
| | 2001 (31.7.01) | — | 06 |
| ਬਠਿੰਡਾ | 2000 | — | 27 |
| | 2001 (31.7.01) | — | 07 |
| ਮਾਨਸਾ | 2000 | 01 | — |
| | 2001 (31.7.01) | 06 | 04 |
| ਫਰੀਦਕੋਟ | 2000 | — | 10 |
| | 2001 (31.7.01) | — | 03 |
| ਜੀ.ਆਰ.ਪੀ. | 2000 | — | 01 |
| | 2001 (31.7.01) | — | 02 |
| ਕੁੱਲ ਜੋੜ | 2000 | 17 | 537 |
| | 2001 (31.7.01) | 06 | 171 |

| (ਸ) ਜ਼ਿਲ੍ਹਾ | ਸਾਲ | ਫਾਈਲ ਕੀਤੇ ਕੇਸਾਂ ਦੀ ਗਿਣਤੀ |
|---|---|---|
| ਅੰਮ੍ਰਿਤਸਰ | 2000 | 04 |
| | 2001 (31.7.01) | — |
| ਮਜੀਠਾ | 2000 | 01 |
| | 2001 (31.7.01) | — |
| ਤਰਨਤਾਰਨ | 2000 | 03 |
| | 2001 (31.7.01) | — |
| ਗੁਰਦਾਸਪੁਰ | 2000 | — |
| | 2001 (31.7.01) | — |
| ਬਟਾਲਾ | 2000 | — |
| | 2001 (31.7.01) | — |
| ਜਲੰਧਰ | 2000 | 09 |
| | 2001 (31.7.01) | — |
| ਹੁਸ਼ਿਆਰਪੁਰ | 2000 | — |
| | 2001 (31.7.01) | — |
| ਕਪੂਰਥਲਾ | 2000 | — |
| | 2001 (31.7.01) | — |
| ਨਵਾਂ ਸ਼ਹਿਰ | 2000 | — |
| | 2001 (31.7.01) | — |
| ਪਟਿਆਲਾ | 2000 | 07 |
| | 2001 (31.7.01) | — |
| ਸੰਗਰੂਰ | 2000 | 06 |
| | 2001 (31.7.01) | — |
| ਬਰਨਾਲਾ | 2000 | 01 |
| | 2001 (31.7.01) | — |

[ਮੁੱਖ ਮੰਤਰੀ]

| 1 | 2 | 3 |
|---|---|---|
| ਫਤਹਿਗੜ੍ਹ ਸਾਹਿਬ | 2000 | — |
| | 2001 (31.7.01) | 02 |
| ਲੁਧਿਆਣਾ | 2000 | 08 |
| | 2001 (31.7.01) | 02 |
| ਖੰਨਾ | 2000 | 01 |
| | 2001 (31.7.01) | — |
| ਜਗਰਾਓਂ | 2000 | 02 |
| | 2001 (31.7.01) | 03 |
| ਰੋਪੜ | 2000 | 01 |
| | 2001 (31.7.01) | — |
| ਫਿਰੋਜ਼ਪੁਰ | 2000 | 07 |
| | 2001 (31.7.01) | 02 |
| ਮੋਗਾ | 2000 | 04 |
| | 2001 (31.7.01) | — |
| ਮੁਕਤਸਰ | 2000 | 02 |
| | 2001 (31.7.01) | — |
| ਬਠਿੰਡਾ | 2000 | — |
| | 2001 (31.7.01) | — |
| ਮਾਨਸਾ | 2000 | — |
| | 2001 (31.7.01) | — |
| ਫਰੀਦਕੋਟ | 2000 | — |
| | 2001 (31.7.01) | — |
| ਜੀ.ਆਰ.ਪੀ. | 2000 | 04 |
| | 2001 (31.7.01) | — |
| ਕੁੱਲ ਜੋੜ | 2000 | 60 |
| | 2001 (31.7.01) | 09 |

ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ : 596 X.

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ.ਪੱ. ਨੰ: 12/27/2001

ਕੈਪਟਨ ਕੰਵਲਜੀਤ ਸਿੰਘ

ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।

ਫੋਨ ਨੰ: 741506

ਮਿਤੀ, ਚੰਡੀਗੜ੍ਹ, 21/8/2001

ਵਿਸ਼ਾ :—ਬਿਨਾ ਤਾਰਾ ਅੰਕਿਤ ਪ੍ਰਸ਼ਨ ਨੰ: 596, ਵਲੋਂ
ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਐਮ.ਐਲ.ਏ.

ਮਿਤੀ 22-8-2001 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਬਿਨਾ ਤਾਰਾ ਅੰਕਿਤ ਪ੍ਰਸ਼ਨ ਨੰ: 596 ਜੋ ਸ੍ਰੀ ਅਜੀਤ ਇੰਦਰ ਸਿੰਘ ਮੋਫਰ ਐਮ.ਐਲ.ਏ. ਦੇ ਨਾਂ ਦਾ ਹੈ, ਦਾ ਉਤਰ ਤਿਆਰ ਨਹੀਂ ਹੈ । ਸਪੀਕਰ ਸਾਹਿਬ ਜੀ ਨੂੰ ਇਹ ਸੂਚਨਾ ਭੇਜੀ ਜਾਂਦੀ ਹੈ, ਜਿਨ੍ਹਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 34 ਤੇ ਪ੍ਰਤੀਬੰਧ (11) ਅਧੀਨ ਇਸ ਪ੍ਰਸ਼ਨ ਦਾ ਉਤਰ ਦੇਣ ਦਾ ਸਮਾਂ ਵਧਾ ਦੇਣ ।

ਹਿਤੂ,
ਸਹੀ/-
(ਕੈਪਟਨ ਕੰਵਲਜੀਤ ਸਿੰਘ)

ਸ: ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ ।

---

ਬੋਰਡਾਂ/ਕਾਰਪੋਰੇਸ਼ਨਾਂ ਦੁਆਰਾ ਲਏ ਗਏ ਕਰਜ਼ੇ

597. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1997-98 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਬੋਰਡਾਂ ਅਤੇ ਕਾਰਪੋਰੇਸ਼ਨਾਂ ਦੁਆਰਾ ਵੱਖ ਵੱਖ ਸਾਧਨਾਂ ਤੋਂ ਲਏ ਗਏ ਕਰਜ਼ਿਆਂ ਵਿਚੋਂ ਇਸ ਸਮੇਂ ਹਰ ਇਕ ਬੋਰਡ ਅਤੇ ਕਾਰਪੋਰੇਸ਼ਨ ਦੇ ਵਿਰੁੱਧ ਕਰਜ਼ੇ ਦੀ ਕੁੱਲ ਕਿੰਨੀ ਕਿੰਨੀ ਰਕਮ ਬਕਾਇਆ ਹੈ ?

X: For USQ No: 596 and reply thereto Please See Appendix to this debate

ਕੈਪਟਨ ਕੰਵਲਜੀਤ ਸਿੰਘ : ਨਿਗਮਾਂ ਅਤੇ ਬੋਰਡਾਂ ਵਲੋਂ ਹੁਣ ਤੱਕ ਜਿੰਨੇ ਕਰਜ਼ੇ ਵੱਖ ਵੱਖ ਵਸੀਲਿਆਂ ਤੋਂ ਸਾਲ 1997-98 ਤੋਂ ਹੁਣ ਤੱਕ ਲਏ ਹਨ ਅਤੇ ਉਨ੍ਹਾਂ ਵਿਚੋਂ ਜਿੰਨੇ ਕਰਜ਼ੇ ਹੁਣ ਤੱਕ ਬਕਾਇਆ ਹਨ, ਉਨ੍ਹਾਂ ਦਾ ਵੇਰਵਾ ਅਨੁਲੱਗ "ੳ" ਤੇ ਹੈ ਜੀ।

## ਅਨੁਲੱਗ "ੳ"

### ਬੋਰਡਾਂ ਅਤੇ ਕਾਰਪੋਰੇਸ਼ਨਾਂ ਵੱਲੋਂ ਵੱਖ ਵੱਖ ਵਸੀਲਿਆਂ ਤੋਂ ਲਏ ਗਏ ਕਰਜ਼ਿਆਂ ਅਤੇ ਦੇਣਯੋਗ ਕਰਜ਼ਿਆਂ ਦੀ ਸਟੇਟਮੈਂਟ ਸਾਲ 1997-98 ਤੋਂ ਅੱਜ ਤੱਕ

(ੳ) ਰਾਜ ਦੇ ਨਿਗਮ (ਰੁਪਏ ਕਰੋੜਾਂ ਵਿਚ)

| ਲੜੀ ਨੰ: | ਨਿਗਮਾਂ ਦੇ ਨਾਂ | ਸਾਲ 1997-98 ਤੋਂ ਹੁਣ ਤੱਕ ਵੱਖ ਵੱਖ ਵਸੀਲਿਆਂ ਤੋਂ ਲਏ ਗਏ ਕਰਜ਼ੇ | ਕਾਲਮ 3 ਵਿਚੋਂ ਅੱਜ ਤੱਕ ਬਕਾਇਆ ਰਹਿੰਦੇ ਕਰਜ਼ਿਆਂ ਦੀ ਰਕਮ |
|---|---|---|---|
| 1 | 2 | 3 | 4 |
| 1. | ਪੰਜਾਬ ਵਿੱਤੀ ਨਿਗਮ | 219.83 | 194.28 |
| 2. | ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ | 328.19 | 291.45 |
| 3. | ਪੰਜਾਬ ਛੋਟੇ ਉਦਯੋਗ ਅਤੇ ਨਿਰਯਾਤ ਨਿਗਮ | 19.75 | 13.25 |
| 4. | ਪੰਜਾਬ ਰਾਜ ਇਲੈਕਟ੍ਰਾਨਿਕਸ ਵਿਕਾਸ ਅਤੇ ਉਤਪਾਦਨ ਨਿਗਮ | 6.40 | — |
| 5. | ਪੰਜਾਬ ਰਾਜ ਬੀਮਾ ਨਿਗਮ | 2.00 | 2.00 |
| 6. | ਪੰਜਾਬ ਭੂਮੀ ਵਿਕਾਸ ਅਤੇ ਕੱਲਰ ਸੁਧਾਰ ਨਿਗਮ | 0.50 | 0.50 |
| 7. | ਪੰਜਾਬ ਐਗਰੋ ਇੰਡਸਟਰੀਜ਼ ਨਿਗਮ | 27.82 | 15.10 |
| 8. | ਪੰਜਾਬ ਮਾਲ ਗੁਦਾਮ ਨਿਗਮ | 21.46 | 21.46 |

| 1 | 2 | 3 | 4 |
|---|---|---|---|
| 9. | ਕਨਵੇਅਰ | 63.00 | 63.00 |
| 10. | ਪੰਜਾਬ ਰਾਜ ਵਣ ਵਿਕਾਸ ਨਿਗਮ | — | — |
| 11. | ਪਨਬੱਸ | 51.01 | 29.29 |
| 12. | ਪੰਜਾਬ ਰਾਜ ਟਿਊਬਵੈੱਲ ਨਿਗਮ | 60.00 | 60.00 |
| 13. | ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਨਿਗਮ | 5.24 | 3.33 |
| 14. | ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਨਿਗਮ | 15.13 | 15.13 |
| 15. | ਪੈਪਸੂ ਰੋਡ ਟਰਾਂਸਪੋਰਟ ਨਿਗਮ | 12.29 | 6.48 |
| 16. | ਪੰਜਾਬ ਹੈਲਥ ਸਿਸਟਮਜ਼ ਨਿਗਮ | 29.69 | 24.41 |
| 17. | ਪੰਜਾਬ ਸੈਰ ਸਪਾਟਾ ਵਿਕਾਸ ਨਿਗਮ | — | — |
| 18. | ਪੰਜਾਬ ਪੋਲਟਰੀ ਵਿਕਾਸ ਨਿਗਮ | — | — |
| 19. | ਪੰਜਾਬ ਐਕਸ ਸਰਵਿਸਮੈਨ ਨਿਗਮ | — | — |
| 20. | ਪੰਜਾਬ ਪੁਲਿਸ ਹਾਊਸਿੰਗ ਨਿਗਮ | 20.30 | 17.81 |
| 21. | ਪੰਜਾਬ ਰਾਜ ਚਮੜਾ ਵਿਕਾਸ ਨਿਗਮ | 0.04 | 0.04 |
| 22. | ਪੰਜਾਬ ਰਾਜ ਹੌਜ਼ਰੀ ਅਤੇ ਨਿੱਟਵੀਅਰ ਨਿਗਮ | 0.50 | 0.50 |
| 23. | ਪਨਟੈਕਸ | — | — |
| 24. | ਪੰਜਾਬ ਫਿਲਮ ਅਤੇ ਨਿਊਜ਼ ਨਿਗਮ | — | — |
| 25. | ਪਨਵੈਕ | — | — |
| | ਜੋੜ (ੳ) | 883.15 | 758.02 |

[ਵਿੱਤ ਮੰਤਰੀ]

(ਅ) ਰਾਜ ਦੇ ਬੋਰਡ

| 1 | 2 | 3 | 4 |
|---|---|---|---|
| 1. | ਪੰਜਾਬ ਅਰਬਨ ਪਲਾਨਿੰਗ ਅਤੇ ਡਿਵੈਲਪਮੈਂਟ ਅਥਾਰਟੀ (ਪੁਡਾ) | 101.36 | 80.00 |
| 2. | ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ | 14.39 | 14.39 |
| 3. | ਪੰਜਾਬ ਖਾਦੀ ਅਤੇ ਪੇਂਡੂ ਉਦਯੋਗਿਕ ਬੋਰਡ | — | — |
| 4. | ਪੰਜਾਬ ਮੰਡੀ ਬੋਰਡ | 54.44 | 42.70 |
| 5. | ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ | 6389.09 | 4037.19 |
| 6. | ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ | 309.27 | 309.27 |
| 7. | ਪੰਜਾਬ ਸੜਕਾਂ ਅਤੇ ਪੁੱਲ ਵਿਕਾਸ ਬੋਰਡ | 81.94 | 45.76 |
| 8. | ਪੰਜਾਬ ਪੇਂਡੂ ਵਿਕਾਸ ਬੋਰਡ | 418.75 | 418.75 |
| | ਜੋੜ (ਅ) | 7369.24 | 4948.06 |
| | ਜੋੜ (ੳ)+(ਅ) | 8252.39 | 5706.08 |

ਨੋਟ :

ਮਾਰਕਫੈੱਡ, ਪਨਸਪ, ਪੰਜਾਬ ਮਾਲ ਗੁਦਾਮ ਨਿਗਮ ਅਤੇ ਪੰਜਾਬ ਐਗਰੋ ਇੰਡਸਟਰੀਜ਼ ਨਿਗਮ ਜੋ ਕਿ ਕੈਸ਼ ਕਰੈਡਿਟ ਲਿਮਟਸ ਵਰਤਦੀਆਂ ਹਨ, ਨੂੰ ਦੇਣਦਾਰੀਆਂ ਦੀ ਸੂਚੀ ਵਿਚ ਸ਼ਾਮਲ ਨਹੀਂ ਕੀਤਾ ਗਿਆ ਹੈ ਕਿਉਂਕਿ ਇਨ੍ਹਾਂ ਵਲੋਂ ਲਏ ਗਏ ਕਰਜ਼ੇ ਦੀਆਂ ਰਾਸ਼ੀਆਂ ਅਨਾਜ ਦੀ ਖਰੀਦ ਸਬੰਧੀ ਹਨ ਅਤੇ ਇਨ੍ਹਾਂ ਵਲੋਂ ਕਰਜ਼ਿਆਂ ਦੀ ਦੇਣਦਾਰੀ ਦਾ ਭੁਗਤਾਨ ਐਫ.ਸੀ.ਆਈ. ਨੂੰ ਅਨਾਜ ਦੀ ਸਪਲਾਈ ਦੇਣ ਉਪਰੰਤ ਕੀਤਾ ਜਾਵੇਗਾ।

———

## ਸਹਿਕਾਰੀ ਬੈਂਕਾਂ/ਸੰਸਥਾਵਾਂ ਦੁਆਰਾ ਲਏ ਗਏ ਕਰਜ਼ੇ

598. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1997–98 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਸਹਿਕਾਰੀ ਬੈਂਕਾਂ ਅਤੇ ਸਹਿਕਾਰੀ ਸੰਸਥਾਵਾਂ ਦੁਆਰਾ ਵੱਖ ਵੱਖ ਸਾਧਨਾਂ ਤੋਂ ਲਏ ਗਏ ਕਰਜ਼ਿਆਂ ਵਿਚੋਂ ਇਸ ਸਮੇਂ ਹਰ ਇਕ ਸਹਿਕਾਰੀ ਬੈਂਕ ਅਤੇ ਸਹਿਕਾਰੀ ਸੰਸਥਾ ਦੇ ਵਿਰੁੱਧ ਕਰਜ਼ੇ ਦੀ ਕਿੰਨੀ ਕਿੰਨੀ ਰਕਮ ਬਕਾਇਆ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸੂਚਨਾ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

### ਸੂਚਨਾ

### ਸਹਿਕਾਰੀ ਬੈਂਕਾਂ/ਸੰਸਥਾਵਾਂ ਦੁਆਰਾ ਲਏ ਗਏ ਕਰਜ਼ੇ

ਪੰਜਾਬ ਰਾਜ ਵਿਚ ਸਹਿਕਾਰੀ ਬੈਂਕਾਂ ਅਤੇ ਸਹਿਕਾਰੀ ਸੰਸਥਾਵਾਂ ਵੱਲੋਂ ਪ੍ਰਾਪਤ ਕੀਤੇ ਅਤੇ ਬਕਾਇਆ ਦੇਣ ਯੋਗ ਕਰਜ਼ੇ ਦਾ ਵੇਰਵਾ ।

(ਰੁਪਏ ਕਰੋੜਾਂ ਵਿੱਚ)

| ਲੜੀ ਨੰ: | ਬੈਂਕ/ਸਹਿਕਾਰੀ ਸੰਸਥਾ ਦਾ ਨਾਂ | ਸਾਲ 1997–98 ਤੋਂ ਮਿਤੀ 30-6-2001 ਤੱਕ ਪ੍ਰਾਪਤ ਕੀਤੀ ਰਕਮ | ਮਿਤੀ 30-6-2001 ਨੂੰ ਬਕਾਇਆ ਦੇਣ ਯੋਗ ਰਕਮ |
|---|---|---|---|
| 1 | 2 | 3 | 4 |
| 1. | ਪੰਜਾਬ ਰਾਜ ਸਹਿਕਾਰੀ ਬੈਂਕ, ਚੰਡੀਗੜ੍ਹ | 1842.34 | 554.18 |
| 2. | ਪੰਜਾਬ ਰਾਜ ਸਹਿ: ਖੇਤੀਬਾੜੀ ਵਿਕਾਸ ਬੈਂਕ ਲਿ: | 1357.86 | 1137.90 |
| 3. | ਹਾਊਸਫੈਡ | 272.67 | 235.80 |
| 4. | ਸਪਿੰਨਫੈਡ | 24.47 | 24.47 |
| 5. | ਸੂਗਰਫੈਡ | 131.52 | 131.52 |
| 6. | ਮਿਲਕਫੈਡ | 37.74 | 37.71 |
| 7. | ਮਾਰਕਫੈਡ | 9879.57 | 4439.77 |
| | ਕੁੱਲ : | 13546.17 | 6531.35 |

## ਸਰਕਾਰੀ ਸਕੂਲਾਂ ਨੂੰ ਅੱਪ-ਗ੍ਰੇਡ ਕਰਨਾ

599. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿਦਿਅਕ ਸਾਲਾਂ 2000-2001 ਅਤੇ 2001-2002 (ਮਿਤੀ ਅੰਤ ਤੱਕ) ਦੇ ਦੌਰਾਨ ਜਲੰਧਰ, ਫਤਹਿਗੜ੍ਹ ਸਾਹਿਬ ਅਤੇ ਬਠਿੰਡਾ ਜ਼ਿਲ੍ਹਿਆਂ ਵਿਚ ਹਾਈ ਸਕੂਲਾਂ ਤੋਂ ਸੀਨੀਅਰ ਸੈਕੰਡਰੀ, ਮਿਡਲ ਤੋਂ ਹਾਈ ਅਤੇ ਪ੍ਰਾਇਮਰੀ ਤੋਂ ਮਿਡਲ ਪੱਧਰ ਤੱਕ ਅੱਪ-ਗ੍ਰੇਡ ਕੀਤੇ ਗਏ ਸਰਕਾਰੀ ਸਕੂਲਾਂ ਦੇ ਨਾਂ ਕੀ ਕੀ ਹਨ ;

(ਅ) ਚਾਲੂ ਵਿਦਿਅਕ ਸਾਲ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਅੱਪ-ਗ੍ਰੇਡ ਕੀਤੇ ਗਏ ਹਰ ਇਕ ਸੀਨੀਅਰ ਸੈਕੰਡਰੀ ਸਕੂਲ ਵਿਚ 11ਵੀਂ ਅਤੇ 12ਵੀਂ ਕਲਾਸ ਵਿਚ ਪੜ੍ਹ ਰਹੇ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਤੋਤਾ ਸਿੰਘ** : (ੳ) ਅਕਾਦਮਿਕ ਸਾਲ 2000-01 ਅਤੇ 2001-02 ਦੇ ਦੌਰਾਨ ਜ਼ਿਲ੍ਹਾ ਜਲੰਧਰ, ਫਤਹਿਗੜ੍ਹ ਸਾਹਿਬ ਅਤੇ ਬਠਿੰਡਾ ਵਿੱਚ ਅੱਪਗਰੇਡ ਕੀਤੇ ਗਏ ਹਾਈ ਤੋਂ ਸੀਨੀਅਰ ਸੈਕੰਡਰੀ, ਮਿਡਲ ਤੋਂ ਹਾਈ ਅਤੇ ਪ੍ਰਾਇਮਰੀ ਤੋਂ ਮਿਡਲ ਪੱਧਰ ਤੱਕ ਦੇ ਸਕੂਲਾਂ ਦੇ ਨਾਮ (ਅਨੁਲੱਗ-1) ਵਿਚ ਦਰਸਾਏ ਗਏ ਹਨ ।

(ਅ) ਹਰ ਇਕ ਅੱਪਗਰੇਡ ਕੀਤੇ ਗਏ ਸੀਨੀਅਰ ਸੈਕੰਡਰੀ ਸਕੂਲ, ਜਿਸ ਦਾ ਨਾਮ (ਅਨੁਲੱਗ-2) ਭਾਗ (ੳ) ਵਿੱਚ ਦਿਤਾ ਗਿਆ ਹੈ, ਵਿੱਚ 11ਵੀਂ ਅਤੇ 12ਵੀਂ ਜਮਾਤਾਂ ਵਿੱਚ, ਇਸ ਅਕਾਦਮਿਕ ਸਾਲ ਵਿੱਚ ਵਿਦਿਆਰਥੀਆਂ ਦੀ ਗਿਣਤੀ (ਅਨੁਲਗ-2) ਵਿਚ ਦਰਸਾਈ ਗਈ ਹੈ ।

ਸਾਲ 2000-01 ਵਿੱਚ ਅਪਗਰੇਡ ਕੀਤੇ ਗਏ ਸਕੂਲਾਂ ਦੇ ਵਿਦਿਆਰਥੀਆਂ ਦੀ ਗਿਣਤੀ ਵੀ ਇਸੇ ਅਨੁਲੱਗ-1 ਵਿੱਚ ਦਰਸਾਈ ਗਈ ਹੈ ।

### ਅਨੁਲੱਗ-1

ਅਕਾਦਮਿਕ ਸਾਲ 2000-01 ਅਤੇ 2001-02 ਦੌਰਾਨ ਅਪਗਰੇਡ ਹੋਏ ਸਰਕਾਰੀ ਸਕੂਲਾਂ ਦੀ ਸੂਚੀ

### ਜ਼ਿਲ੍ਹਾ ਬਠਿੰਡਾ

| ਲੜੀ ਨੰ: | ਪ੍ਰਾਇਮਰੀ ਤੇ ਮਿਡਲ | ਲੜੀ ਨੰ: | ਮਿਡਲ ਤੋਂ ਹਾਈ | ਲੜੀ ਨੰ: | ਹਾਈ ਤੇ ਸੀ: ਸੈਕੰਡਰੀ |
|---|---|---|---|---|---|
| 1. | ਕਰਮਗੜ੍ਹ ਛੱਤਰਾਂ | 1. | ਭਾਗੂ | 1. | ਜਸੀ ਪੌ ਵਾਲੀ |
| 2. | ਮੁਲਤਾਨੀਆਂ ਰੋਡ ਬਠਿੰਡਾ | 2. | ਚੁਘੇ ਖੁਰਦ | 2. | ਝੁਬਾ |

| 1 | 2 | 3 | 4 | 5 | 6 |
|---|---|---|---|---|---|
| 3. | ਬਸਤੀ ਨੰ: 2 ਅਤੇ 3 ਬੀੜ ਤਲਾਬ | 3. | ਵਿਰਕ ਖੁਰਦ | 3. | ਦਿਓਨ |
| 4. | ਕੋਠੇ ਅਮਰਪੁਰਾ ਨੇੜੇ ਬਰਮਲ ਕਲੋਨੀ | 4. | ਬੀਰ ਬਹਿਮਣ | 4. | ਗੁਲਾਬਗੜ੍ਹ |
| 5. | ਚੱਕ ਫਤਿਹ ਸਿੰਘ ਵਾਲਾ | 5. | ਭੁਚੋ ਖੁਰਦ | 5. | ਕਿਲੀ ਨਿਹਾਲ |
| 6. | ਕੋਠੇ ਲਾਲ ਸਿੰਘ ਵਾਲਾ | 6. | ਖਿਆਲੀ ਵਾਲਾ | 6. | ਕਲਿਆਣ ਸੁਖਾ |
| 7. | ਗੋਨਿਆਣਾ ਕਲਾਂ | 7. | ਨੀਆਂ ਵਾਲਾ | 7. | ਚੱਕ ਫਤਿਹ ਸਿੰਘ ਵਾਲਾ |
| 8. | ਸਧਾਨਾਂ | 8. | ਦਾਨ ਸਿੰਘ ਵਾਲਾ | 8. | ਭੋਖੜਾ |
| 9. | ਕਾਂਗੜ | 9. | ਬੀਬੀ ਵਾਲਾ | 9. | ਢੂਲ (ਲੜਕੇ) |
| 10. | ਪਿਪਲੀ ਮਹਿਰਾਜ | 10. | ਚੱਕ ਫਤਿਹ ਸਿੰਘ ਵਾਲਾ | 10. | ਕੋਠਾ ਗੁਰੂ (ਲੜਕੇ) |
| 11. | ਗੁਰੂਸਰ | 11. | ਰਾਮੂ ਵਾਲਾ | 11. | ਸਲਾਬਤਪੁਰਾ (ਲੜਕੇ) |
| 12. | ਸੀਗੋ | 12. | ਬੁਰਜ ਗਿੱਲ | 12. | ਦਿਆਲਪੁਰਾ ਭਾਈਕਾ |
| 13. | ਚਨਾਰਥਲ | 13. | ਦੂਲੇਵਾਲਾਂ | 13. | ਢਪਾਲੀ |
| 14. | ਨੰਗਲਾਂ | 14. | ਮਲੂਕਾ (ਗ) | 14. | ਘੁੰਮਣ ਕਲਾਂ |
| 15. | ਬਹਿਮਣ ਜੱਸਾ | 15. | ਮੌੜ ਖੁਰਦ | 15. | ਜੱਗਾ ਰਾਮ ਤੀਰਥ |
| 16. | ਰਾਮਗੜ੍ਹ ਭੂੰਦੜ | 16. | ਰਾਏ ਖਾਨਾ | 16. | ਤਲਵੰਡੀ ਸਾਬੋ |
| 17. | ਕੈਲੇ ਬਾਂਦਰ | 17. | ਕਲਾਲ ਵਾਲਾ | 17. | ਸ਼ੇਖਪੁਰਾ |
| 18. | ਬੌਬੀਹਾ | 18. | ਲਹਿਰੀ ਵਾਲਾ | 18. | ਰਾਜਗੜ੍ਹ ਕੁੱਬੇ |
| 19. | ਚੱਕ ਹੀਰਾ ਸਿੰਘ ਵਾਲਾ | 19. | ਬਾਂਦੀ | 19. | ਰਾਮ ਨਗਰ |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| | | | | | |
|---|---|---|---|---|---|
| 20. | ਪੀਰ ਕੋਟ | 20. | ਜੈ ਸਿੰਘ ਵਾਲਾ | 20. | ਕੋਟ ਫੱਤਾ |
| 21. | ਬਡਿਆਲਾ | 21. | ਬਾਗੀ ਰਘੂ | 21. | ਰਾਏ ਕੇ ਕਲਾਂ |
| | | 22. | ਜੀਵਨ ਸਿੰਘ ਵਾਲਾ | 22. | ਗਹਿਰੀ ਬੁੱਟਰ |
| | | 23. | ਬਾਜਕ | 23. | ਮਹਿਤਾ |
| | | 24. | ਭਿਖ | 24. | ਬਾਲਿਆਂ ਵਾਲੀ |
| | | 25. | ਭੂੰਦੜ | 25. | ਢੱਡੇ |
| | | 26. | ਭੈਣੀ ਚੂਹੜ | | |

ਜ਼ਿਲ੍ਹਾ-ਫਤਹਿਗੜ੍ਹ ਸਾਹਿਬ

| ਲੜੀ ਨੰ: | ਪ੍ਰਾਇਮਰੀ ਤੋਂ ਮਿਡਲ | ਲੜੀ ਨੰ: | ਮਿਡਲ ਤੋਂ ਹਾਈ | ਲੜੀ ਨੰ: | ਹਾਈ ਤੋਂ ਸੀ. ਸੈ. |
|---|---|---|---|---|---|
| 1. | ਸ਼ਾਹਪੁਰ | 1. | ਭਰਥਰਗੜ੍ਹ | 1. | ਚਨਾਰਥਲ ਕਲਾਂ |
| 2. | ਰਿਓਨਾ ਨੀਵਾਂ | 2. | ਚਨਾਰਥਲ ਖੁਰਦ | 2. | ਟਿੱਬੀ |
| 3. | ਝਾਮਪੁਰ | 3. | ਬੁੱਗਾ ਕਲਾਂ | 3. | ਸਮਸਪੁਰ |
| 4. | ਸੈਂਪਲੀ | 4. | ਸੁਹਾਗਹੇੜੀ | 4. | ਕੋਟਲਾ ਬਿਜਵਾੜਾ |
| 5. | ਬੀਰ ਭਮਾਰਸੀ | 5. | ਹਰਬੰਸਪੁਰ | 5. | ਘੁਮੰਡਗੜ੍ਹ |
| 6. | ਰਾਜਪੁਰ ਨੜਿਆਲੀ | 6. | ਬਾਗ ਸਿਕੰਦਰ | 6. | ਰੰਧਾਵਾ |
| 7. | ਬਡਲਾ ਕੋਟਲਾ | 7. | ਤਲਾਣੀਆਂ | 7. | ਦਾਦੂਮਾਜਰਾ |
| 8. | ਪੰਜਕੋਹਾ | 8. | ਅਜਨੇਰ | 8. | ਲੋਹਾਰ ਮਾਜਰਾ ਕਲਾਂ |
| | | 9. | ਉੱਚਾ ਜਟਾਣਾ | 9. | ਫਰੌਰ |

**ਕਾਮਰੇਡ ਹਰਦੇਵ ਸਿੰਘ ਅਰਸ਼ੀ** :

ਕਿ ਇਹ ਸਦਨ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਆਰਡੀਨੈਂਸ, 2001 ਨੂੰ ਅਪ੍ਰਵਾਨ ਕਰਦਾ ਹੈ ।

**ਸ੍ਰੀ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਆਰਡੀਨੈਂਸ (2001 ਦਾ ਪੰਜਾਬ ਆਰਡੀਨੈਂਸ ਨੰ: 5) ਨੂੰ ਅਪ੍ਰਵਾਨ ਕਰਨ ਸਬੰਧੀ ਅਤੇ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ 2001, (ਆਰਡੀਨੈਂਸ ਦੀ ਥਾਂ ਲੈਣ ਲਈ) ਦੇ ਵਿਚਾਰ ਸਬੰਧੀ ਪ੍ਰਸਤਾਵ ਤੇ ਬਹਿਸ ਇਕੱਠਿਆਂ ਕੀਤੀ ਜਾਵੇ ਅਤੇ ਪ੍ਰਸਤਾਵ ਸਦਨ ਦੀ ਵੋਟ ਲਈ ਵੱਖ-ਵੱਖ ਰੱਖੇ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ)** : ਸ੍ਰੀਮਾਨ ਜੀ, ਮੈਂ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

(ਵਿਘਨ, ਸ਼ੋਰ) ਹਾਂ ਜੀ, ਅਰਸ਼ੀ ਜੀ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹੀਰਾ ਸਿੰਘ ਗਾਬੜੀਆ, ਸ੍ਰੀਮਤੀ ਦਲਜੀਤ ਕੌਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਮਹੇਸ਼ਇੰਦਰ ਸਿਘ ਗਰੇਵਾਲ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਸਰਦਾਰ ਬਲਦੇਵ ਸਿੰਘ ਖਿਆਲਾ ਵੈਲ਼ ਆਫ ਦਿ ਹਾਊਸ ਵਿੱਚ ਆ ਕੇ ਬੋਲਣ ਲੱਗ ਪਏ ਅਤੇ ** ** ਨਾਅਰੇ ਲਗਾਉਣ ਲੱਗ ਪਏ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਇਹ ਸਦਨ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਆਰਡੀਨੈਂਸ ਨੂੰ ਅਪ੍ਰਵਾਨ ਕਰਦਾ ਹੈ ।

**ਪ੍ਰਸਤਾਵ ਅਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

(ਵਿਘਨ) (ਸ਼ੋਰ)

---

## SHORT ADJOURNMENT OF THE HOUSE

**11.36 ਵਜੇ ਪੂਰਵ ਦੁਪਹਿਰ**

**ਸ੍ਰੀ ਸਪੀਕਰ** : ਹੁਣ ਹਾਊਸ 12.00 ਵਜੇ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

(ਇਸ ਉਪਰੰਤ ਸਦਨ 12.00 ਵਜੇ ਦੁਪਹਿਰ ਤੱਕ * ਸਥਗਿਤ ਹੋ ਗਿਆ ।)

---

(ਸਦਨ 12.00 ਵਜੇ ਦੁਪਹਿਰ ਮੁੜ ਇਕੱਤਰ ਹੋਇਆ ।)

(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰੇ ਦੋ ਕਾਲ ਅਟੈਨਸ਼ਨ ਨੋਟਿਸ ਸਨ ।

**ਸ੍ਰੀ ਸਪੀਕਰ** : ਬੀਬੀ ਜੀ, ਹੁਣ ਉਹ ਸਮਾਂ ਲੰਘ ਗਿਆ ਹੈ । ਮੈਂ ਤੁਹਾਡਾ ਨਾਂ ਦੋ ਤਿੰਨ ਵਾਰ ਲਿਆ ਸੀ । ਜਿਹੜੀ ਆਈਟਮ ਹਾਊਸ ਦੇ ਵਿੱਚ ਲੰਘ ਗਈ ਹੈ ਉਸ ਨੂੰ ਦੁਬਾਰਾ ਮੈਂ ਟੇਕ ਅੱਪ ਨਹੀਂ ਕਰ ਸਕਦਾ । ਹੁਣ ਤੁਸੀਂ ਅਗਲੀ ਆਈਟਮ ਤੇ ਗੱਲ ਕਰ ਸਕਦੇ ਹੋ । (ਸ਼ੋਰ) (ਵਿਘਨ)

---

** Not recorded as ordered by the Chair.

## WALK-OUT

(ਇਸ ਵੇਲੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਮੈਂਬਰ ਬੀ. ਜੇ. ਪੀ. ਹਾਊਸ ਵਿਚ ਬੋਲਣ ਦਾ ਸਮਾਂ ਨਾ ਮਿਲਣ ਕਾਰਨ ਪ੍ਰੋਟੈਸਟ ਦੇ ਤੌਰ ਤੇ ਸਦਨ ਵਿਚੋਂ ਵਾਕ-ਆਊਟ ਕਰ ਗਏ) ।

---

## THE PUNJAB NEW MANDI TOWNSHIPS (DEVELOPMENT AND REGULATION) AMENDMENT ORDINANCE, 2001 (PUNJAB ORDINANCE NO. 5 OF 2001)

## AND

## THE PUNJAB NEW MANDI TOWNSHIPS (DEVELOPMENT AND REGULATION) AMENDMENT BILL, 2001 (REPLACING ORDINANCE) (*Resumption*)

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਸਾਨੂੰ ਆਪਣੀ ਗੱਲ ਕਹਿਣ ਦਾ ਮੌਕਾ ਤਾਂ ਦਿਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਪਹਿਲੇ ਬਿਲ ਨੂੰ ਡਿਸਅਪਰੂਵ ਕਰਨ ਲਈ ਨੋਟਿਸ ਦਿੱਤਾ ਸੀ । (ਵਿਘਨ)

**ਸ੍ਰੀ ਸਪੀਕਰ** : ਤੁਹਾਡਾ ਨਾਂ ਪਿਛਲੇ ਬਿਲ ਵਿੱਚ ਹੈ । ਹੁਣ ਮੈਂ ਪਿਛਲੇ ਬਿਲ ਤੇ ਨਹੀਂ ਜਾ ਸਕਦਾ । ਹੁਣ ਪਿਛਲੇ ਬਿਲ ਤੇ ਜਾਣਾ ਮੇਰੇ ਲਈ ਔਖਾ ਹੈ । ਮੈਂ ਪਿਛਲੇ ਬਿਲ ਦੇ ਸਮੇਂ ਤੁਹਾਡਾ ਨਾਂ ਲਿਆ ਸੀ ਅਤੇ ਬੀਬੀ ਜੀ ਦਾ ਵੀ ਨਾਂ ਲਿਆ ਸੀ । ਤੁਸੀਂ ਰਿਕਾਰਡ ਕਢਵਾ ਕੇ ਵੇਖ ਸਕਦੇ ਹੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਫੇਰ ਮੈਂ ਨਹੀਂ ਸੁਣਿਆ ਹੋਵੇਗਾ । (ਵਿਘਨ)

**ਸ੍ਰੀ ਸਪੀਕਰ** : ਇਸ ਵਿਚ ਮੇਰਾ ਕਸੂਰ ਨਹੀਂ ਹੈ । ਪਹਿਲਾ ਬਿਲ ਪਾਸ ਹੋ ਚੁੱਕਾ ਹੈ । ਹੁਣ ਜਿਹੜਾ ਬਿਲ ਚੱਲ ਰਿਹਾ ਹੈ ਇਸ ਨੂੰ ਕਲਾਜ਼ਵਾਇਜ਼ ਟੇਕ ਅੱਪ ਕਰ ਰਹੇ ਹਾਂ ।

## THE PUNJAB NEW MANDI TOWNSHIPS (DEVELOPMENT AND REGULATION) AMENDMENT ORDINANCE 2001 (PUNJAB ORDINANCE No. 5 OF 2001)

AND

## THE PUNJAB NEW MANDI TOWNSHIPS (DEVELOPMENT AND REGULATION) AMENDMENT BILL 2001 (REPLACING ORDINANCE) (*Resumption*)

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿੱਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਅਤੇ 3.**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿੱਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਖੇਤੀਬਾੜੀ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮੈਂਬਰ, ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਰਵੀਇੰਦਰ ਸਿੰਘ, ਸਰਦਾਰ ਜਗਤਾਰ ਰਾਜਲਾ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸ੍ਰੀਮਤੀ ਦਲਜੀਤ ਕੌਰ, ਸਰਦਾਰ ਮਨਜੀਤ ਸਿੰਘ ਕਲਕੱਤਾ ਅਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਆਪਣੀਆਂ ਸੀਟਾਂ ਤੋਂ ਉੱਠ ਕੇ ਵੈਲ ਆਫ ਦੀ ਹਾਊਸ ਵਿੱਚ ਆ ਗਏ ਅਤੇ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ । ** ** (ਵਿਘਨ) (ਸ਼ੋਰ)

**Not recorded as ordered by the Chair.

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ ।

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

ਕਿ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਨਿਊ ਮੰਡੀ ਟਾਊਨਸ਼ਿਪ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

## 2. THE PUNJAB AGRICULTURAL PRODUCE MARKETS (AMENDMENT) ORDINANCE, 2001. (PUNJAB ORDINANCE NO. 4 OF 2001) AND THE PUNJAB AGRICULTURAL PRODUCE MARKETS (AMENDMENT) BILL, 2001. (REPLACING ORDINANCE)

**ਸ੍ਰੀ ਸਪੀਕਰ** : ਕਾਮਰੇਡ ਹਰਦੇਵ ਸਿੰਘ ਅਰਸ਼ੀ ਨੇ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਆਰਡੀਨੈਂਸ, 2001 (2001 ਦਾ ਪੰਜਾਬ ਆਰਡੀਨੈਂਸ ਨੰ: 4) ਨੂੰ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਦਾ ਨੋਟਿਸ ਦਿੱਤਾ ਹੈ, ਜਿਸ ਨੂੰ ਪੜ੍ਹਿਆ ਅਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕਿ ਇਹ ਸਦਨ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਆਰਡੀਨੈਂਸ, 2001 ਨੂੰ ਅਪ੍ਰਵਾਨ ਕਰਦਾ ਹੈ ।

**ਸ੍ਰੀ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਆਰਡੀਨੈਂਸ 2001 (2001 ਦਾ ਪੰਜਾਬ ਆਰਡੀਨੈਂਸ ਨੰ: 4) ਨੂੰ ਅਪ੍ਰਵਾਨ ਕਰਨ ਸਬੰਧੀ ਅਤੇ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿੱਲ, 2001 ਦੇ ਵਿਚਾਰ ਸਬੰਧੀ ਪ੍ਰਸਤਾਵ ਤੇ ਬਹਿਸ ਇਕੱਠੀ ਕੀਤੀ ਜਾਵੇ ਅਤੇ ਪ੍ਰਸਤਾਵ ਸਦਨ ਦੀ ਵੋਟ ਲਈ ਵੱਖ ਵੱਖ ਰੱਖੇ ਜਾਣ ।

ਅਵਾਜ਼ਾਂ (ਹਾਂ ਜੀ, ਹਾਂ ਜੀ) ।

AND

THE PUNJAB AGRICULTURAL PRODUCE MARKETS (AMENDMENT) BILL, 2001. (REPLACING ORDINANCE)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਤੁਸੀਂ ਪਹਿਲਾਂ ਮੇਰੀ ਗੱਲ ਸੁਣੋ... (ਵਿਘਨ)

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਇਨ੍ਹਾਂ ਨੂੰ ਬਿਠਾਓ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਕਿ......

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਹੂੰਗੜਾ ਜੀ ਨੂੰ ਸੁਣ ਲਓ ।

**ਸ੍ਰੀ ਸਪੀਕਰ** : ਸੀ.ਐਮ. ਸਾਹਿਬ, ਕੁਝ ਕਹਿਣਾ ਚਾਹੁੰਦੇ ਹਨ । ਪਹਿਲਾਂ ਇਨ੍ਹਾਂ ਨੂੰ ਸੁਣ ਲਈਏ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਦੋ ਤਿੰਨ ਮਸਲੇ ਬੜੇ ਇੰਪਾਰਟੈਂਟ ਹਨ, ਜਿਨ੍ਹਾਂ ਦਾ ਪੰਜਾਬ ਦੀ ਤਰੱਕੀ ਅਤੇ ਖੁਸ਼ਹਾਲੀ ਨਾਲ ਸਬੰਧ ਹੈ ।

(ਇਸ ਸਮੇਂ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਮੈਂਬਰ, ਬਹੁਜਨ ਸਮਾਜ ਪਾਰਟੀ ਨੇ ਕਾਗਜ਼ਾਂ ਦਾ ਪੁਲੰਦਾ ਰੂਲਿੰਗ ਪਾਰਟੀ ਦੇ ਬੈਂਚਾਂ ਵੱਲ ਸੁੱਟਿਆ ।) (ਵਿਘਨ) (ਸ਼ੋਰ)

(ਇਸ ਸਮੇਂ ਰੂਲਿੰਗ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਵੈਲ ਆਫ ਦਿ ਹਾਊਸ ਵਿਚ ਆ ਕੇ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਨਾਲ ਬਿਨਾਂ ਆਗਿਆ ਬੋਲਣ ਲੱਗ ਪਏ ।) (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਕ੍ਰਿਪਾ ਕਰਕੇ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਜਾਣ । (ਵਿਘਨ) (ਸ਼ੋਰ)

**ਚੌਧਰੀ ਜਗਜੀਤ ਸਿੰਘ** : ਇਹ, ਸਪੀਕਰ ਸਾਹਿਬ, ਤੁਹਾਡੀ ਮਿਹਰਬਾਨੀ ਨਾਲ ਹੋ ਰਿਹਾ ਹੈ । ਤੁਸੀਂ ਮੈਂਬਰਾਂ ਨੂੰ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋਣ ਦਾ ਟਾਈਮ ਹੀ ਨਹੀਂ ਦੇ ਰਹੇ । (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਪਹਿਲਾਂ ਸੀ. ਐਮ. ਸਾਹਿਬ ਨੂੰ ਬੋਲ ਤਾਂ ਲੈਣ ਦਿਓ । ਫੇਰ ਹੀ ਪੁਆਇੰਟ ਆਫ ਆਰਡਰ ਹੋਵੇਗਾ । ਪੁਆਇੰਟ ਆਫ ਆਰਡਰ ਇਨ੍ਹਾਂ ਦੇ ਬਗੈਰ ਬੋਲੇ ਹੀ ਕਿਵੇਂ ਹੋ ਸਕਦਾ ਹੈ ? (ਵਿਘਨ) (ਸ਼ੋਰ)

(ਇਸ ਸਮੇਂ ਸ੍ਰੀ ਰਮੇਸ਼ ਚੰਦਰ ਡੋਗਰਾ, ਮੈਂਬਰ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ ਜੋ ਕਿ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਸੀ ਦੇ ਰਿਹਾ ।)

**ਸ਼੍ਰੀ ਸਪੀਕਰ** : ਡੋਗਰਾ ਸਾਹਿਬ, ਤੁਸੀਂ ਤਾਂ ਡਿਪਟੀ ਸਪੀਕਰ ਵੀ ਰਹੇ ਹੋ । ਤੁਸੀਂ ਤਾਂ ਸਭ ਜਾਣਦੇ ਹੋ । ਸੀ.ਐਮ. ਸਾਹਿਬ ਦੇ ਬੋਲਣ ਤੋਂ ਬਿਨਾ ਪੁਆਇੰਟ ਆਫ ਆਰਡਰ ਕਿਵੇਂ ਹੋ ਸਕਦਾ ਹੈ ? (ਵਿਘਨ) (ਸ਼ੋਰ)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਸਾਨੂੰ ਗਰੀਬਾਂ ਦੀ ਗੱਲ ਨਹੀਂ ਕਹਿਣ ਦਿੰਦੇ । (ਵਿਘਨ) ਇਕ ਦਲਿਤਾਂ ਦਾ ਬੰਦਾ ਹੋਵੇ, ਤੁਸੀਂ ਸਾਰੇ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਉਸ ਇਕੱਲੇ ਦੇ ਆਲੇ-ਦੁਆਲੇ ਹੁੰਦੇ ਹੋ (ਸ਼ੋਰ)

**ਸਰਦਾਰ ਮੱਖਣ ਸਿੰਘ** : ਜਦੋਂ ਉਸਨੇ ਕਾਗਜ਼ਾਂ ਦਾ ਥੱਬਾ ਵਗ੍ਹਾ ਕੇ ਮਾਰਿਆ, ਉਦੋਂ ਤੁਸੀਂ ਉਸਨੂੰ ਕਿਉਂ ਨਹੀਂ ਰੋਕਿਆ ?

**ਚੌਧਰੀ ਜਗਜੀਤ ਸਿੰਘ** : ਤੁਸੀਂ ਹੱਥ ਤਾਂ ਲਗਾ ਕੇ ਦਿਖਾਓ, ਤੁਹਾਡਾ ਮੂੰਹ ਪਿਆ ਹੋਇਆ ਹੈ, ਗੋਲੀਆਂ ਚਲਾਉਣ ਦਾ ਤੇ ਬੰਦੇ ਮਰਵਾਉਣ ਦਾ (ਵਿਘਨ) (ਸ਼ੋਰ).........

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਪਹਿਲਾਂ ਸੀ.ਐਮ. ਸਾਹਿਬ ਨੂੰ ਬੋਲ ਲੈਣ ਦਿਓ। ਬਾਅਦ ਵਿਚ ਇਨ੍ਹਾਂ ਨੂੰ ਟਾਈਮ ਦੇ ਦੇਵਾਂਗੇ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਇਸ ਹਾਊਸ ਦੀ ਜੋ ਟਰਮ ਹੈ, ਉਸਦਾ ਇਹ ਆਖਰੀ ਸੈਸ਼ਨ ਹੈ । ਮੈਂ ਚਾਹੁੰਦਾ ਹਾਂ ਕਿ ਜੋ ਕੁਝ ਵੀ ਪਿਛੇ ਹੋਇਆ, ਉਸਨੂੰ ਭੁੱਲ ਕੇ ਸਾਨੂੰ ਗੁੱਡਵਿੱਲ ਛੱਡ ਕੇ ਜਾਣੀ ਚਾਹੀਦੀ ਹੈ । ਭਾਵੇਂ ਕਈ ਗੱਲਾਂ ਹੋਈਆਂ ਤੇ ਭਾਵੇਂ ਨਹੀਂ ਹੋਈਆਂ, we should forget and forgive. ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ । ਇਥੇ ਆਨਰੇਬਲ ਮੈਂਬਰ ਸਾਹਿਬਾਨ ਨੇ ਕੁਝ ਇਸ਼ੂ ਉਠਾਏ ਤੇ ਸਭ ਤੋਂ ਇੰਪਾਰਟੈਂਟ ਇਸ਼ੂ ਜਿਸ ਦਾ ਪੰਜਾਬ ਦੀ ਇਕਾਨਮੀ ਤੇ ਖੁਸ਼ਹਾਲੀ ਨਾਲ ਬਹੁਤ ਵੱਡਾ ਤਾਅਲੁੱਕ ਹੈ, ਜਿਸ ਵਾਸਤੇ ਹਮੇਸ਼ਾ ਹੀ ਸ਼੍ਰੋਮਣੀ ਅਕਾਲੀ ਦਲ ਨੇ ਸੰਘਰਸ਼ ਕੀਤਾ ਹੈ, ਉਹ ਹੈ ਪਾਣੀ ਦਾ ਮਸਲਾ । (ਥੰਪਿੰਗ) ਮੈਂ ਥੋੜ੍ਹਾ ਚਿਰ ਹੀ ਬੋਲਾਂਗਾ । ਮੈਂ ਇਹ ਚਾਹੁੰਦਾ ਹਾਂ, ਜੇ ਸਾਰੇ ਸਹਿਮਤ ਹੋਣ ਕਿ ਇਸ ਇਸ਼ੂ ਤੇ ਕੱਲ੍ਹ ਨੂੰ ਭਾਵੇਂ ਚਾਰ ਘੰਟੇ ਬਹਿਸ ਰੱਖ ਲਓ। ਜੇ ਦੋ ਦਿਨਾਂ ਦੀ ਬਹਿਸ ਰੱਖਣੀ ਹੈ ਤਾਂ ਦੋ ਦਿਨਾਂ ਦੀ ਬਹਿਸ ਰੱਖ ਲਓ ਯਾਨੀ ਜਿੰਨਾ ਚਿਰ ਆਪੋਜ਼ੀਸ਼ਨ ਵਾਲੇ ਭਰਾ ਚਾਹੁਣ, ਬਹਿਸ ਰੱਖ ਲਓ । ਅੱਜ ਹਾਲਾਤ ਇਹ ਹਨ ਕਿ ਇਸ ਮਸਲੇ ਦਾ ਇਤਿਹਾਸ ਵੱਖਰਾ ਹੈ ਤੇ ਪਰੈਜ਼ੈਂਟੇਸ਼ਨ ਵਖਰੀ ਹੋ ਰਹੀ ਹੈ । ਪਾਣੀ ਦਾ ਕਾਨੂੰਨ ਬਣਿਆ ਹੋਇਆ ਹੈ, ਇਸ ਬਾਰੇ ਵਿਧਾਨ ਹੈ ਰਿਪੇਰੀਅਨ ਰਾਈਟਸ ਦਾ ਤੇ ਇਸੇ ਇਸ਼ੂ ਨੂੰ ਨਾਲ ਲੈ ਕੇ ਸਭ ਤੋਂ ਪਹਿਲਾਂ ਜੋ ਸਾਡੇ ਨਾਲ ਪਾਣੀ ਦਾ ਧੱਕਾ ਕੀਤਾ, ਉਹ ਜਦੋਂ ਰਾਜਸਥਾਨ ਕੈਨਾਲ ਨਿਕਲੀ, ਉਦੋਂ ਜੋ ਇਥੇ ਪ੍ਰਾਈਮ-ਮਨਿਸਟਰ ਸਨ, ਮੈਂ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਇਥੇ ਕਨਵੈਨਸ਼ਨ ਹੈ ਕਿ ਨਾਂ ਨਹੀਂ ਲੈਣਾ । (ਵਿਘਨ)

**ਚੌਧਰੀ ਜਗਜੀਤ ਸਿੰਘ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ.........

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਇਕ ਹੋਰ ਬੇਨਤੀ ਹੈ ਕਿ ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਲੀਡਰ ਭਾਵੇਂ ਕੋਈ ਵੀ ਬੋਲੇ, ਭਾਵੇਂ ਕਾਂਗਰਸ ਪਾਰਟੀ

ਦਾ ਤੇ ਭਾਵੇਂ ਕਾਮਰੇਡ ਤੇ ਭਾਵੇਂ ਕੋਈ ਹੋਰ ਬੋਲੇ, ਭਾਵੇਂ ਸਰਦਾਰ ਰਵੀ ਇੰਦਰ ਸਿੰਘ ਜੀ ਬੋਲਣ, ਉਦੋਂ ਕੋਈ ਨਾ ਬੋਲੇ । ਇਸ ਦੇ ਨਾਲ ਹੀ ਮੈਂ ਤੁਹਾਨੂੰ (ਆਪੋਜ਼ੀਸ਼ਨ ਪਾਰਟੀਆਂ ਵੱਲ ਇਸ਼ਾਰਾ) ਵੀ ਬੇਨਤੀ ਕਰਦਾ ਹਾਂ ਕਿ ਜੇ ਮੈਂ ਤਲਖੀ ਦੀ ਕੋਈ ਗੱਲ ਕਹਿ ਜਾਵਾਂ, ਉਦੋਂ ਤੁਸੀਂ ਵੀ ਨਾ ਬੋਲੋ । ਤੁਸੀਂ ਭਾਵੇਂ ਦੋ ਦਿਨ ਲਈ ਬਹਿਸ ਕਰ ਲਓ । ਤੁਸੀਂ ਤਾਂ ਗੱਲ ਵੀ ਨਹੀਂ ਕਰਨ ਦਿੰਦੇ, ਇਸਦਾ ਮਤਲਬ ਹੈ ਕਿ ਦਾਲ ਵਿਚ ਕੁਝ ਕਾਲਾ ਹੈ (ਵਿਘਨ) (ਸ਼ੋਰ) ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ.........

**ਮੁੱਖ ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੂੰ ਅੱਧਾ ਘੰਟਾ ਬਿਨਾ ਇੰਟਰੱਪ-ਸ਼ਨ ਤੋਂ ਬੋਲਣ ਦਿਓ । ਚੌਧਰੀ ਸਾਹਿਬ, ਜੇ ਸਪੀਕਰ ਸਾਹਿਬ ਇਜਾਜ਼ਤ ਦੇਣ ਤਾਂ ਤੁਸੀਂ ਅੱਧਾ ਘੰਟਾ ਬੋਲ ਲਓ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਇਕ ਗੱਲ ਕਹਿਣੀ ਚਾਹੁੰਦਾ ਹਾਂ ਪਰ ਤੁਸੀਂ ਮੌਕਾ ਹੀ ਨਹੀਂ ਦਿੰਦੇ ਬੋਲਣ ਦਾ ।.........

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਜਿੰਨਾ ਟਾਈਮ ਮੈਂ ਤੁਹਾਨੂੰ ਦਿੱਤਾ ਹੈ, ਉਨਾ ਟਾਈਮ ਹੋਰ ਕਿਸੇ ਨੂੰ ਵੀ ਨਹੀਂ ਦਿੱਤਾ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਅੱਗੇ ਇਲਤਜ਼ਾ ਕਰਦਾ ਹਾਂ ਕਿ ਇਥੇ ਹਾਊਸ ਵਿਚ ਕੋਈ ਵੀ ਰੂਲ ਫਾਲੋ ਨਹੀਂ ਹੋ ਰਿਹਾ । ਇਥੇ ਰੂਲਜ਼ ਦੀਆਂ ਧੱਜੀਆਂ ਉਡ ਰਹੀਆਂ ਹਨ । ਜੇ ਇਸੇ ਤਰ੍ਹਾਂ ਰੂਲਜ਼ ਦੀਆਂ ਧੱਜੀਆਂ ਹੀ ਉਡਣੀਆਂ ਹਨ, ਤਾਂ ਫਿਰ ਰੂਲਜ਼ ਨੂੰ ਸਸਪੈਂਡ ਕਰ ਦਿਓ । The Leader of the House has no locus standi to give time to the leaders ਇਹ, ਸਪੀਕਰ ਸਾਹਿਬ ਦੀ ਜਾਬ ਹੈ । ਸੀ.ਐਮ. ਸਾਹਿਬ ਕਹਿੰਦੇ ਹਨ ਕਿ ਕਲ੍ਹ ਨੂੰ ਡਿਸਕਸ਼ਨ ਕਰ ਲਓ ਲੇਕਿਨ ਇਸ ਦੇ ਵਾਸਤੇ ਉਨ੍ਹਾਂ ਨੇ ਕੋਈ ਮੋਸ਼ਨ ਨਹੀਂ ਦਿੱਤਾ । ਇਸ ਤਰ੍ਹਾਂ ਕਰਕੇ ਸਾਡੀਆਂ ਅੱਖਾਂ ਵਿਚ ਧੂਲ ਨਾ ਝੋਕੋ । ਇਹ ਮਸਲਾ ਬਹੁਤ ਇੰਪਾਰਟੈਂਟ ਹੈ । ਲੋਕਾਂ ਨੇ ਇਸ ਪਾਣੀਆਂ ਦੇ ਮਸਲੇ ਤੇ ਜਾਨਾਂ ਦਿੱਤੀਆਂ ਹਨ । ਇਸ ਨੂੰ ਝਾੜੂ ਮਾਰ ਕੇ ਕਾਰਪੇਟ ਦੇ ਹੇਠਾਂ ਨਹੀਂ ਕਰਨਾ ਚਾਹੀਦਾ ।

**ਸ਼੍ਰੀ ਸਪੀਕਰ** : ਤੁਹਾਡੀ ਸਾਰਿਆਂ ਦੀ ਮੰਗ ਨੂੰ ਮੁੱਖ ਰੱਖ ਕੇ ਸੀ. ਐਮ. ਸਾਹਿਬ ਬੋਲਣ ਵਾਸਤੇ ਖੜ੍ਹੇ ਹੋਏ ਸਨ । ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਪਾਣੀਆਂ ਦੇ ਮਸਲੇ ਤੇ ਬਹਿਸ ਕਰਨ ਲਈ ਤਿਆਰ ਹਾਂ । ਆਪਾਂ ਇਸ ਦਾ ਕੋਈ ਨਾ ਕੋਈ ਹੱਲ ਲੱਭ ਲਵਾਂਗੇ ।

**ਸਰਦਾਰ ਰਵੀ ਇੰਦਰ ਸਿੰਘ** : ਪਰ ਤੁਸੀਂ ਤਾਂ ਸਾਈਨੇ-ਡਾਈ ਦਾ ਮੋਸ਼ਨ ਮੂਵ ਕਰਕੇ ਉਸ ਨੂੰ ਪਾਸ ਕਰ ਦਿੱਤਾ ਹੈ ਜਾਂ ਫਿਰ ਤੁਸੀਂ ਉਸਨੂੰ ਰੀਸਿੰਡ ਕਰੋ........

**ਸ਼੍ਰੀ ਸਪੀਕਰ** : ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਦਾ ਕੋਈ ਹਲ ਲੱਭਿਆ ਜਾ ਸਕੇ।

**ਸਰਦਾਰ ਰਵੀ ਇੰਦਰ ਸਿੰਘ** : ਹਾਊਸ ਨੂੰ ਚਲਾਉਣ ਦਾ ਕੋਈ ਤਰੀਕਾ ਹੁੰਦਾ ਹੈ ਪਰ ਜਿਸ ਤਰੀਕੇ ਨਾਲ ਹਾਊਸ ਨੂੰ ਚਲਾਇਆ ਜਾ ਰਿਹਾ ਹੈ, ਇਹ ਕੋਈ ਤਰੀਕਾ ਨਹੀਂ ਹੈ। (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਨੇ ਇਨ੍ਹਾਂ ਨੂੰ ਇਕ ਆਫਰ ਦੇ ਦਿੱਤੀ ਪਰ ਸੀ.ਐਮ. ਸਾਹਿਬ ਨੇ ਹਾਲੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਕਿ ਇਹ ਵਿਚੋਂ ਉਠ ਕੇ ਬੋਲਣ ਲੱਗ ਪਏ ਹਨ। ਉਨ੍ਹਾਂ ਨੇ ਹਾਲੇ ਦੋ ਲਾਈਨਾਂ ਹੀ ਬੋਲੀਆਂ ਹਨ ਕਿ ਇਹ ਕਹਿੰਦੇ ਹਨ ਕਿ ਮੋਸ਼ਨ ਅਲਾਓ ਕਰੋ। Let the Leader of the House express his view-point. ਉਨ੍ਹਾਂ ਦੇ ਬੋਲਣ ਤੋਂ ਬਾਅਦ ਆਪੋਜ਼ੀਸ਼ਨ ਨੇ ਜਿਹੜਾ ਕੋਈ ਪੁਆਇੰਟ ਉਠਾਉਣਾ ਹੋਵੇ, ਉਠਾ ਸਕਦੀ ਹੈ ਲੇਕਿਨ ਪਹਿਲਾਂ ਲੀਡਰ ਆਫ ਦੀ ਹਾਊਸ ਨੂੰ ਬੋਲ ਲੈਣ ਦਿਓ। ਉਨ੍ਹਾਂ ਨੇ ਤਾਂ ਇਥੋਂ ਤੱਕ ਵੀ ਕਹਿ ਦਿੱਤਾ ਹੈ ਕਿ ਪਹਿਲਾਂ ਚੌਧਰੀ ਜਗਜੀਤ ਸਿੰਘ ਜੀ ਬੋਲ ਲੈਣ, ਮੈਂ ਬਾਅਦ ਵਿਚ ਬੋਲ ਲਵਾਂਗਾ। Enough is enough ਐਨਾ ਵੀ ਧੱਕਾ ਨਹੀਂ ਕਰਨਾ ਚਾਹੀਦਾ। ਅਸੀਂ ਇਹ ਅਲਾਓ ਨਹੀਂ ਕਰਾਂਗੇ ਕਿ ਲੀਡਰ ਆਫ ਦੀ ਹਾਊਸ ਤੋਂ ਪਹਿਲਾਂ ਲੀਡਰ ਆਫ ਦੀ ਆਪੋਜ਼ੀਸ਼ਨ ਬੋਲਣ। ਪਹਿਲਾਂ ਸੀ.ਐਮ. ਨੂੰ ਬੋਲਣ ਦਿਓ, ਉਸ ਤੋਂ ਬਾਅਦ ਇਹ ਬੋਲ ਸਕਦੇ ਹਨ। (ਵਿਘਨ)

(ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੋਲਣ ਵਾਸਤੇ ਖੜ੍ਹੇ ਸਨ।)

**ਸ਼੍ਰੀ ਸਪੀਕਰ** : ਮੈਂ ਕਹਿੰਦਾ ਹਾਂ ਕਿ ਪਹਿਲਾਂ ਚੌਧਰੀ ਸਾਹਿਬ ਨੂੰ ਬੋਲ ਲੈਣ ਦਿਓ। ਉਨ੍ਹਾਂ ਦੇ ਬੋਲਣ ਤੋਂ ਬਾਅਦ ਕੋਈ ਫੈਸਲਾ ਹੋਵੇਗਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਸੈਸ਼ਨ ਨੂੰ ਐਕਸਟੈਂਡ ਕਰ ਦਿਓ।

**ਸਰਦਾਰ ਰਵੀ ਇੰਦਰ ਸਿੰਘ** : ਮੈਨੂੰ ਚੇਅਰ ਪਰਮਿਟ ਕਰੇ ਤਾਂ ਮੈਂ ਰੈਜ਼ੋਲਿਊਸ਼ਨ ਮੂਵ ਕਰ ਦਿੰਦਾ ਹਾਂ। (ਵਿਘਨ)

**ਸ਼੍ਰੀ ਸਪੀਕਰ** : ਪਹਿਲਾਂ ਆਪਾਂ ਚੌਧਰੀ ਸਾਹਿਬ ਦੀ ਗੱਲ ਸੁਣ ਲਈਏ। ਹਾਂ ਜੀ, ਚੌਧਰੀ ਸਾਹਿਬ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜਾ ਸਾਡਾ ਪਿਛਲਾ ਸੈਸ਼ਨ ਸੀ, ਇਸ ਦੇ ਵਿਚ ਸਾਡੀ ਸਾਰੀ ਆਪੋਜ਼ੀਸ਼ਨ ਨੂੰ ਸਸਪੈਂਡ ਕਰਕੇ

ਸਾਡੇ ਮਹਾਨ ਲੀਡਰ ਸ੍ਰੀਮਤੀ ਸੋਨੀਆ ਗਾਂਧੀ ਜੀ ਦੇ ਖਿਲਾਫ ਇਕ ਮਤਾ ਲਿਆਂਦਾ ਗਿਆ । (ਸ਼ੋਰ) (ਵਿਘਨ) ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਇਕ ਮਤਾ ਹਾਊਸ ਵਿਚ ਆਇਆ ਔਰ ਉਨ੍ਹਾਂ ਦੇ ਖਿਲਾਫ ਉਹ ਮਤਾ ਪਾਸ ਕੀਤਾ ਗਿਆ........

**ਸ੍ਰੀ ਸਪੀਕਰ** : ਇਸ ਸਮੇਂ ਪਾਣੀ ਦੇ ਮਸਲੇ ਤੇ ਗੱਲ ਕਰੋ, ਤੁਸੀਂ ਹੋਰ ਪਾਸੇ ਕਿਉਂ ਜਾ ਰਹੇ ਹੋ ?

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਉਹ ਵੀ ਗੱਲ ਕਰਨੀ ਹੈ । ਤੁਸੀਂ ਆਪੇ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ । ਮੈਂ ਬੇਨਤੀ ਇਹ ਕਰ ਰਿਹਾ ਸੀ ਕਿ ਤੁਸੀਂ ਅੱਜ ਰੂਲਿੰਗ ਦਿੱਤੀ ਹੈ ਕਿ ਜਿਹੜਾ ਵਿਅਕਤੀ ਹਾਊਸ ਵਿੱਚ ਹਾਜ਼ਰ ਨਾ ਹੋਵੇ, ਜਿਹੜਾ ਆਪਣੀ ਐਕਸਪਲੇਨੇਸ਼ਨ ਨਾ ਦੇ ਸਕੇ ਉਸ ਦੇ ਖਿਲਾਫ ਹਾਊਸ ਵਿੱਚ ਕੋਈ ਗੱਲ ਨਹੀਂ ਕਹੀ ਜਾ ਸਕਦੀ । ਅਸੀਂ ਤਾਂ ਇਸ ਰੂਲਿੰਗ ਉਤੇ ਇਹ ਕਹਿਣਾ ਚਾਹੁੰਦੇ ਹਾਂ ਕਿ ਜਾਂ ਤਾਂ ਤੁਸੀਂ ਇਹ ਰੂਲਿੰਗ ਦੇ ਦਿਓ ਕਿ ਜਿਹੜਾ ਉਸ ਦਿਨ ਮਤਾ ਲਿਆਂਦਾ ਸੀ ਉਸ ਦੇ ਖਿਲਾਫ ਤੁਸੀਂ ਰੂਲਿੰਗ ਦੇ ਦਿਓ ਕਿ ਉਹ ਗਲਤ ਸੀ ਜਾਂ ਇਹ ਮੋਸ਼ਨ ਲਿਆਓ ਕਿ ਉਸ ਮਤੇ ਨੂੰ ਇਹ ਵਾਪਸ ਲੈ ਲੈਣ । ਦੂਸਰਾ ਜਿਹੜਾ ਪਾਣੀ ਦੀ ਗੱਲ ਦਾ ਜ਼ਿਕਰ ਹੈ ਔਰ ਸਾਡੇ ਸਾਰੇ ਸਾਥੀ ਅਤੇ ਕਾਂਗਰਸ ਪਾਰਟੀ ਇਸ ਲਈ ਵਚਨਬੱਧ ਹੈ ਕਿ ਸਾਡੇ ਸਮੁੱਚੇ ਪੰਜਾਬ ਦਾ ਪਾਣੀ ਸਾਨੂੰ ਮਿਲਣਾ ਚਾਹੀਦਾ ਹੈ । ਲੇਕਿਨ ਜਿਹੜਾ ਪਾਰਲੀਮੈਂਟ ਵਿੱਚ ਹੁਣੇ ਇਕ ਬਿਲ ਪੇਸ਼ ਹੋਇਆ ਹੈ ਔਰ ਪਾਸ ਹੋਇਆ ਹੈ ਔਰ ਜਿਸ ਬਿਲ ਦੇ ਉਤੇ ਬਹਿਸ ਵੇਲੇ ਜਿਹੜੇ ਅਕਾਲੀ ਦਲ ਦੇ ਦੋ ਮੈਂਬਰ ਚੁਣ ਕੇ ਗਏ ਹਨ ਉਹ ਉਸ ਵੇਲੇ ਜਾਣ ਬੁੱਝ ਕੇ ਉਥੋਂ ਗੈਰ ਹਾਜ਼ਰ ਹੋਏ ਔਰ ਉਨ੍ਹਾਂ ਨੇ ਬਹਿਸ ਵਿੱਚ ਕੋਈ ਹਿੱਸਾ ਨਹੀਂ ਲਿਆ ਅਤੇ ਜਿਹੜੀ ਪਾਵਰ ਹੈ ਉਹ ਹਿੰਦ ਸਰਕਾਰ ਨੂੰ ਦੇ ਦਿੱਤੀ, ਜਿਹੜੇ ਸਾਡੇ ਕਾਂਗਰਸ ਪਾਰਟੀ ਦੇ ਮੈਂਬਰ ਹਨ ਉਨ੍ਹਾਂ ਸਾਰਿਆਂ ਨੇ ਇਸ ਦੀ ਵਿਰੋਧਤਾ ਕੀਤੀ ਔਰ ਉਸ ਦੇ ਬਾਰੇ (ਵਿਘਨ) ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਗੁਆਂਢੀ ਰਾਜ ਹੈ ਉਸ ਦੇ ਸੀ.ਐਮ. ਨਾਲ ਇਨ੍ਹਾਂ ਦਾ ਗਠਜੋੜ ਹੈ ਸਾਨੂੰ ਉਥੋਂ ਕੁਝ ਪ੍ਰਾਪਤ ਨਹੀਂ ਹੋਣਾ। ਜਾਂ ਤਾਂ ਹੋਰ ਸਮਾਂ ਲੈ ਕੇ ਇਹ ਅੱਜ ਡਿਸਕਸ਼ਨ ਰੱਖ ਦੇਣ ਜਾਂ ਆਪਣੀ ਗੱਲ ਰਿਕਾਰਡ ਤੇ ਲਿਆਉਣ ਕਿ ਇਹ ਮਤਾ ਜੋ ਹੈ ਕਿ ਅੱਜ ਹਾਊਸ ਸਾਈਨਡਾਈ ਕਰਨਾ ਹੈ ਇਹ ਵਾਪਸ ਲਿਆ ਜਾਵੇ ਅਤੇ ਨਾਲ ਹੀ ਮਿਸਿਜ਼ ਸੋਨੀਆ ਗਾਂਧੀ ਵਾਲਾ ਮਤਾ ਵਾਪਸ ਲਿਆ ਜਾਵੇ ਅਤੇ ਜੇਕਰ ਹਾਊਸ ਨੂੰ ਐਕਸਟੈਂਡ ਕਰਨਾ ਪੈਂਦਾ ਹੈ ਤਾਂ ਉਹ ਵੀ ਐਕਸਟੈਂਡ ਕੀਤਾ ਜਾਵੇ ਔਰ ਸਾਰੀਆਂ ਪਾਰਟੀਆਂ ਨੂੰ ਬੋਲਣ ਦਾ ਬਰਾਬਰ ਮੌਕਾ ਦਿੱਤਾ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਮੈਂ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਨੂੰ ਕਹਾਂਗਾ ਕਿ ਜੋ ਅੱਜ ਸਾਈਨੇਡਾਈ ਦੀ ਮੋਸ਼ਨ ਮੂਵ ਕੀਤੀ ਗਈ ਹੈ ਉਹ ਬੇਸ਼ੱਕ ਵਾਪਸ ਕਰ ਲੈਣ । ਜੇਕਰ ਇਹ ਪਾਣੀ ਦੇ ਮਤੇ ਤੇ ਬਹਿਸ ਕਰਨਾ ਚਾਹੁੰਦੇ ਹਨ ਤਾਂ ਇਸ ਤੋਂ ਵੱਡੀ ਮੇਰੀ ਖੁਸ਼ਕਿਸਮਤੀ ਹੋਰ ਕੋਈ ਨਹੀਂ ਹੋਵੇਗੀ । ਮੈਨੂੰ ਪਾਣੀ

[ਮੁੱਖ ਮੰਤਰੀ]

ਪਿਆਰਾ ਹੈ, ਮੈਨੂੰ ਪੰਜਾਬ ਪਿਆਰਾ ਹੈ । ਇਹ ਉਹ ਲੋਕ ਬਹਿਸ ਕਰਨਾ ਚਾਹੁੰਦੇ ਹਨ ਜਿਨ੍ਹਾਂ ਨੂੰ ਨਾ ਪੰਜਾਬ ਪਿਆਰਾ ਹੈ, ਨਾ ਪਾਣੀ ਪਿਆਰਾ ਹੈ । (ਵਿਘਨ) This is not the way, you are Leader of the Opposition. ਇਸ ਦਾ ਮਤਲਬ ਇਹ ਹੈ ਕਿ ਇਹ ਪਾਣੀ ਦੇ ਮਸਲੇ ਤੇ ਬਹਿਸ ਕਰਨਾ ਨਹੀਂ ਚਾਹੁੰਦੇ । ਇਸ ਤੋਂ ਸਾਬਤ ਹੁੰਦਾ ਹੈ ਕਿ ਦਾਲ ਵਿਚ ਕੁਝ ਕਾਲਾ ਹੈ । ਮੈਨੂੰ ਦੁੱਖ ਹੈ ਕਿ ਛੱਜ ਤਾਂ ਬੋਲੇ, ਛਾਣਨੀ ਕੀ ਬੋਲੇ ? (ਵਿਘਨ) ਸਭ ਤੋਂ ਪਹਿਲਾਂ ਪਾਣੀ ਕਿਸ ਨੇ ਖੋਹਿਆ ? ਕਾਂਗਰਸ ਦੀ ਸਰਕਾਰ ਨੇ। (ਵਿਘਨ) ਦੇਖੋ ਇਹ ਬੜਾ ਕਲੀਅਰ ਹੈ ।......(ਵਿਘਨ)

**ਸ਼੍ਰੀ ਸਪੀਕਰ** : ਮੈਂ ਕਿਹਾ ਜੀ ਬਰਾੜ ਸਾਹਿਬ ਤੁਹਾਡੇ ਲੀਡਰ ਬੋਲ ਹਟੇ ਹਨ । ਹੁਣ ਜਦੋਂ ਲੀਡਰ ਆਫ ਦੀ ਹਾਊਸ ਬੋਲਣ ਲੱਗੇ ਹਨ ਤਾਂ ਤੁਸੀਂ ਰੌਲਾ ਪਾਉਣ ਲਗ ਗਏ ਹੋ ! ਨਹੀਂ ਜੀ, ਪਹਿਲਾਂ ਤੁਸੀਂ ਸਾਰੇ ਬੈਠ ਜਾਓ । (ਵਿਘਨ) ਨਹੀਂ, ਬਰਾੜ ਸਾਹਿਬ ਨਹੀਂ । ਪਹਿਲਾਂ ਇਨ੍ਹਾਂ ਨੂੰ ਸੁਣ ਲੈਣ ਦਿਓ (ਵਿਘਨ) ਨਹੀਂ ਜੀ । ਮੈਂ ਕਿਹਾ ਜੀ ਪਹਿਲਾਂ ਇਨ੍ਹਾਂ ਨੂੰ ਸੁਣ ਲੈਂਦੇ ਹਾਂ । ਬਰਾੜ ਸਾਹਿਬ, ਪਲੀਜ਼ ਤੁਸੀਂ ਬੈਠ ਜਾਓ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਪੰਜਾਬ ਦੇ ਪਾਣੀਆਂ ਉਤੇ ਪਹਿਲਾ ਹਮਲਾ ਹੋਇਆ ਤਾਂ ਉਸ ਵੇਲੇ ਦੇ ਪ੍ਰਧਾਨ ਮੰਤਰੀ, ਉਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਉਦੋਂ ਕਿਸੇ ਨੇ ਵੀ ਮੁੱਖ ਮੰਤਰੀ, ਪੰਜਾਬ ਨੂੰ ਕਨਫੀਡੈਂਸ ਵਿਚ ਨਹੀਂ ਲਿਆ ਸੀ । ਇਹ ਰਿਕਾਰਡ ਦੀ ਗੱਲ ਹੈ । ਸਾਡਾ ਸੋਨੇ ਵਰਗਾ ਪਾਣੀ ਜਿਸ ਉਤੇ ਸਭ ਤੋਂ ਵੱਡਾ ਹਮਲਾ ਉਦੋਂ ਹੋਇਆ ਜਦੋਂ ਸਾਡੇ ਪਾਣੀਆਂ ਵਿਚੋਂ ਏਸ਼ੀਆ ਦੀ ਸਭ ਤੋਂ ਵੱਡੀ ਰਾਜ-ਸਥਾਨ ਕੈਨਾਲ ਰਾਹੀਂ ਪਾਣੀ ਰਾਜਸਥਾਨ ਨੂੰ ਦੇ ਦਿੱਤਾ । ਇਸ ਉਤੇ ਅਸੀਂ ਡਿਸ-ਕਸ਼ਨ ਵੀ ਕਰ ਲਵਾਂਗੇ । ਫਿਰ ਪੰਜਾਬ ਦੇ ਪਾਣੀਆਂ ਉਤੇ ਦੂਜਾ ਹਮਲਾ ਉਦੋਂ ਹੋਇਆ ਜਦੋਂ ਪੰਜਾਬ ਅਤੇ ਹਰਿਆਣਾ ਦੀ ਵੰਡ ਹੋਈ । ਉਦੋਂ ਐਸ.ਵਾਈ.ਐਲ. ਨਹਿਰ ਕੱਢੀ ਗਈ । ਆਹ ਜਿਹੜੇ ਕਾਂਗਰਸੀ ਭਰਾ ਬੈਠੇ ਹਨ, ਜਦੋਂ ਉਸ ਵੇਲੇ ਦੀ ਪ੍ਰਧਾਨ ਮੰਤਰੀ ਟੱਕ ਲਗਾਉਣ ਵਾਸਤੇ ਆਈ ਸੀ, ਤਾਂ ਇਹ ਸਾਰੇ ਉਥੇ ਸਨ । ਇਹ ਸਾਰੇ ਕਹਿੰਦੇ ਸਨ ਕਿ ਬੀਬੀ ਜੀ ਟੱਕ ਜਲਦੀ ਲਾਓ ਅਤੇ ਪੰਜਾਬ ਦਾ ਪਾਣੀ ਦੇ ਦਿਓ । ਇਹ ਬਹਾਦਰੀ ਇਨ੍ਹਾਂ ਨੇ ਉਸ ਵੇਲੇ ਵਿਖਾਈ ਸੀ । ਇਧਰ ਸਾਡੇ ਵੀ ਬਹਾਦਰ ਬੈਠੇ ਹਨ, ਜਿਨ੍ਹਾਂ ਨੇ ਐਸ.ਵਾਈ.ਐਲ. ਦੇ ਖਿਲਾਫ ਮੋਰਚਾ ਲਗਾਇਆ ਅਤੇ ਪੰਜਾਬ ਦੇ ਪਾਣੀ ਨੂੰ ਬਾਹਰ ਜਾਣ ਤੋਂ ਰੋਕਿਆ । (ਥੰਪਿੰਗ) ਮੈਂ ਅੱਜ ਫਿਰ ਕਹਿਣਾ ਚਾਹੁੰਦਾ ਹਾਂ ਕਿ ਬਹਾਦਰ ਪੰਜਾਬੀ ਆਪਣੇ ਹੱਕਾਂ ਦੀ ਰਾਖੀ ਕਰਨਾ ਜਾਣਦੇ ਹਨ ਅਤੇ ਕਰਨਾ ਚਾਹੁੰਦੇ ਹਨ ਪਰ ਤੁਸੀਂ ਕਾਂਗਰਸੀ ਵੀਰੋ ਫਿਰ ਵੀ ਭੱਜ ਜਾਣਾ ਹੈ ਅਤੇ ਸਾਡਾ ਸਾਥ ਨਹੀਂ ਦੇਣਾ...(ਸ਼ੋਰ)(ਵਿਘਨ) ਜਦੋਂ ਵੀ ਪੰਜਾਬ ਦੇ ਪਾਣੀਆਂ ਵਾਸਤੇ ਲੜਾਈ ਕਰਨੀ ਪਈ ਤਾਂ ਅਸੀਂ ਜ਼ਰੂਰ ਲੜਾਂਗੇ ਅਤੇ ਪੰਜਾਬ ਦਾ ਇਕ ਤੁਪਕਾ ਪਾਣੀ ਵੀ ਬਾਹਰ ਨਹੀਂ ਦਿੱਤਾ ਜਾਵੇਗਾ । ਇਸ ਲਈ ਜੇਕਰ ਪਾਣੀਆਂ ਦੇ ਮਸਲੇ ਉਤੇ ਬਹਿਸ ਕਰਨਾ ਚਾਹੁੰਦੇ ਹਨ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਲੀਡਰ ਆਫ ਦੀ ਹਾਊਸ ਨੇ ਪਰਪੋਜ਼ਲ ਰੱਖੀ ਹੈ । ਪਾਣੀਆਂ ਦੇ ਮਸਲੇ ਉਤੇ

ਮੇਰੇ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਨੇ ਮੁੱਦਾ ਉਠਾਇਆ ਹੈ। ਜਦੋਂ ਇਸ ਮੁੱਦੇ ਉਤੇ ਸਾਡੇ ਲੀਡਰ ਆਫ ਦੀ ਹਾਊਸ ਨੇ ਜਵਾਬ ਦੇਣਾ ਚਾਹਿਆ ਤਾਂ ਮੈਨੂੰ ਬੜਾ ਅਫਸੋਸ ਹੈ ਕਿ ਉਨ੍ਹਾਂ ਨੂੰ ਬੋਲਣ ਦਾ ਮੌਕਾ ਹੀ ਨਹੀਂ ਦਿੱਤਾ ਗਿਆ। (ਸ਼ੋਰ)... (ਵਿਘਨ) ਪਲੀਜ਼ ਸੁਣ ਤਾਂ ਲਵੋ। ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਅੱਜ ਹਾਊਸ ਚੱਲਿਆ ਹੈ, ਮੈਂ ਇਹ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਕੱਲ੍ਹ ਨੂੰ ਇਸ ਤਰ੍ਹਾਂ ਨਾ ਚੱਲੇ ਅਤੇ ਕੱਲ੍ਹ ਅਸੀਂ ਪਾਣੀਆਂ ਦੇ ਮੁੱਦੇ ਉਤੇ ਹੈਲਦੀ ਬਹਿਸ ਕਰਾਇਏ ਅਤੇ ਡਿਬੇਟ ਵਿਚ ਪਾਰਟੀਸੀਪੇਟ ਕਰੀਏ। ਅਸੀਂ ਇਹ ਲਾਸਟ ਸੈਸ਼ਨ ਕਰ ਰਹੇ ਹਾਂ। ਪੰਜ ਸਾਲ ਪੂਰੇ ਕਰਕੇ ਸਾਰਿਆਂ ਨੇ ਵਿਦਾ ਹੋਣਾ ਹੈ। ਜੋ ਅੱਜ ਲੀਡਰ ਆਫ ਦੀ ਹਾਊਸ ਨੇ ਡਿਬੇਟ ਵਾਸਤੇ ਪਰਪੋਜ਼ਲ ਰੱਖੀ ਹੈ, ਉਸ ਮੁਤਾਬਿਕ ਸਾਈਨ-ਡਾਈ ਦਾ ਮਤਾ ਵਾਪਸ ਲੈਣ ਦੀ ਇਜਾਜ਼ਤ ਦਿਤੀ ਜਾਵੇ ਅਤੇ ਹਾਊਸ ਦੀ ਮਿਆਦ ਹੋਰ ਵਧਾ ਦਿੱਤੀ ਜਾਵੇ ਤਾਂ ਜੋ ਪਾਣੀਆਂ ਦੇ ਮਸਲੇ ਉਤੇ ਬਹਿਸ ਹੋ ਸਕੇ ਅਤੇ ਸਾਰਿਆਂ ਨੂੰ ਬੋਲਣ ਦਾ ਮੌਕਾ ਮਿਲ ਸਕੇ ਅਤੇ ਸਾਈਨ-ਡਾਈ ਦਾ ਮਤਾ ਵਾਪਸ ਲਿਆ ਜਾਵੇ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਅਸੀਂ ਪਾਣੀਆਂ ਦੇ ਮੁੱਦੇ ਉਤੇ ਬਹਿਸ ਕਰਨ ਨੂੰ ਤਿਆਰ ਹਾਂ। ਕੱਲ੍ਹ ਨੂੰ ਨਾਨ-ਆਫੀਸ਼ੀਅਲ ਦਿਨ ਹੈ। ਪਰਸੋਂ ਤੋਂ ਸ਼ੁਰੂ ਕਰਵਾ ਲਵੋ। ਦੂਸਰੀ ਗੱਲ ਵਿਧਾਨ ਸਭਾ ਦੇ ਪਿਛਲੇ ਸੈਸ਼ਨ ਵਿਚ ਜਿਹੜਾ ਮਤਾ ਸੋਨੀਆ ਗਾਂਧੀ ਜੀ ਬਾਰੇ...(ਵਿਘਨ) (ਕੁਝ ਅਵਾਜ਼ਾਂ : ਗੱਲ ਤਾਂ ਪਾਣੀਆਂ ਦੇ ਮਸਲੇ ਦੀ ਹੋ ਰਹੀ ਹੈ।) ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਈ ਜਾਵੇ। ਡਿਬੇਟ ਸ਼ੁਰੂ ਕਰਵਾ ਕੇ ਭਾਵੇਂ ਦੋ ਦਿਨ ਜਾਂ ਚਾਰ ਦਿਨ ਕਰਵਾ ਲਈ ਜਾਵੇ। ਅਸੀਂ ਰਿਕਾਰਡ ਤੇ ਲਿਆਵਾਂਗੇ ਮੁੱਖ ਮੰਤਰੀ ਜੀ ਦੇ ਦਸਖ਼ਤ ਅਤੇ ਦੇਵੀ ਲਾਲ ਦੇ ਦਸਖ਼ਤ ਜਿਨ੍ਹਾਂ ਨੂੰ ਰਿਕਾਰਡ ਦਾ ਭਾਗ ਬਣਾਇਆ ਜਾਵੇਗਾ। ਪਰ ਜਿਹੜਾ ਮਤਾ ਤੁਸੀਂ ਸਾਨੂੰ ਸਾਰਿਆਂ ਨੂੰ ਬਾਹਰ ਕੱਢ ਕੇ ਸੋਨੀਆ ਗਾਂਧੀ ਜੀ ਦੇ ਖਿਲਾਫ ਲਿਆਂਦਾ, ਉਸ ਨੂੰ ਵਾਪਸ ਲਿਆ ਜਾਵੇ, ਉਸ ਨੂੰ ਰੱਦ ਕੀਤਾ ਜਾਵੇ। ਨਹੀਂ ਤਾਂ ਅਸੀਂ ਵਿਧਾਨ ਸਭਾ ਦੀ ਕਾਰਵਾਈ ਨਹੀਂ ਚਲਣ ਦਿਆਂਗੇ। (ਸ਼ੋਰ) (ਵਿਘਨ)

**ਸ਼੍ਰੀ ਸਪੀਕਰ :** ਜੇਕਰ ਤੁਸੀਂ ਹਾਊਸ ਨੂੰ ਚੱਲਣ ਹੀ ਨਹੀਂ ਦੇਣਾ ਤਾਂ ਫਿਰ ਬਹਿਸ ਕਰਾਉਣ ਦਾ ਕੀ ਫਾਇਦਾ ਹੈ ਅਤੇ ਹਾਊਸ ਐਕਸਟੈਂਡ ਕਾਹਦੇ ਵਾਸਤੇ ਕਰਨਾ ਹੈ ?

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ, ਇਹ ਜਿਹੜੇ ਇਸ਼ੂ ਆਏ ਹਨ ਇਹ ਪਬਲਿਕ ਇਸ਼ੂ ਆਏ ਹਨ। ਇਕ ਪਬਲਿਕ ਇਸ਼ੂ ਅੱਜ ਸਭ ਤੋਂ ਵੱਡਾ ਪਾਣੀਆਂ ਦਾ ਆਇਆ ਹੈ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਇਸ ਤੇ ਡਿਸਕਸ਼ਨ ਕਰਵਾ ਲਈਏ। ਜੇ ਸਾਰੀ ਪੰਜਾਬ ਅਸੈਂਬਲੀ ਸਰਬ-ਸੰਮਤੀ ਨਾਲ ਇਸ ਤੇ ਸਟੈਂਡ ਲੈ ਸਕਦੀ ਹੋਵੇ ਤਾਂ ਇਸ ਤੋਂ ਚੰਗੀ ਗੱਲ ਹੋਰ ਕਿਹੜੀ ਹੋ ਸਕਦੀ ਹੈ।

[ਸਰਦਾਰ ਮਨਜੀਤ ਸਿੰਘ ਕਲਕੱਤਾ]

ਦੂਸਰੀ ਗੱਲ, ਹਿਊਮਨ ਰਾਈਟ ਕਮਿਸ਼ਨ ਬਾਰੇ ਅਡਵਾਨੀ ਦਾ ਜੋ ਬਿਆਨ ਆਇਆ ਹੈ, ਉਨ੍ਹਾਂ ਵਲੋਂ ਬੜੀਆਂ ਡਿਸਟਰਬਿੰਗ ਗੱਲਾਂ ਕਹੀਆਂ ਗਈਆਂ ਹਨ। ਉਹ ਤੁਹਾਡੇ ਸਾਹਮਣੇ ਹਨ। ਜਸਟਿਸ ਸੱਚਰ ਨੇ ਜੋ ਕੁਝ ਕਿਹਾ ਅਤੇ ਜੋ ਹਿਊਮਨ ਰਾਈਟ ਕਮਿਸ਼ਨ ਨੇ ਕਿਹਾ ਇਹ ਸਾਰੀਆਂ ਗੱਲਾਂ ਹਿਟਲਰ ਦਾ ਰਜੀਮ ਲਿਆਉਣਾ ਚਾਹੁੰਦੀਆਂ ਹਨ। ਇਹ ਸਾਰੀਆਂ ਗੱਲਾਂ ਹਿਟਲਰ ਦਾ ਰਾਜ ਲੈ ਕੇ ਆਉਣਾ ਚਾਹੁੰਦੀਆਂ ਹਨ। ਇਨ੍ਹਾਂ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ, ਇਹ ਬਹੁਤ ਜ਼ਰੂਰੀ ਹੈ। ਕਿਉਂਕਿ ਇਹ ਦੋ ਇਸ਼ੂ ਪੰਜਾਬ ਨਾਲ ਰੀਲੇਟਿਡ ਹਨ।

ਸ੍ਰੀ ਸਪੀਕਰ : ਮੇਰੀ ਹਾਊਸ ਦੇ ਸਾਰੇ ਆਨਰੇਬਲ ਮੈਂਬਰਜ਼ ਨੂੰ ਰਾਇ ਹੈ ਕਿ ਬਜਾਇ ਇਸ ਗੱਲ ਦੇ ਕਿ ਆਪਾਂ ਕੱਲ੍ਹ ਨੂੰ ਸਦਨ ਬੁਲਾਈਏ, ਜੇ ਆਪਾਂ ਨਾਨ-ਸਟਾਪ ਦੋ ਘੰਟੇ ਲਈ ਵੈਸੇ ਹੀ ਸਦਨ ਨੂੰ ਐਕਸਟੈਂਡ ਕਰ ਲਈਏ ਤਾਂ ਕੀ ਫੇਰ ਗੱਲ ਨਹੀਂ ਬਣਦੀ ?

(ਆਪੋਜ਼ੀਸ਼ਨ ਬੈਂਚਾਂ ਵਲੋਂ ਆਵਾਜ਼ਾਂ : ਨਹੀਂ ਜੀ, ਨਹੀਂ ਜੀ। ਡਿਸਕਸ਼ਨ ਕੱਲ੍ਹ ਨੂੰ ਹੋਣੀ ਚਾਹੀਦੀ ਹੈ।)

ਸ੍ਰੀ ਸਪੀਕਰ : ਇਕ ਗੱਲ ਹੋਰ, ਗੱਲ ਬੜੀ ਸਪੱਸ਼ਟ ਹੈ ਕਿ ਕੱਲ੍ਹ ਤੇ ਬਹਿਸ ਤੱਦ ਰੱਖੀ ਜਾਵੇਗੀ ਜੇ ਤੁਸੀਂ ਹਾਊਸ ਚੱਲਣ ਦੇਣਾ ਹੈ ਜੇ ਇਹੀ ਕਹਿਣਾ ਹੈ ਕਿ ਹਾਊਸ ਚੱਲਣ ਨਹੀਂ ਦੇਣਾ ਤਾਂ ਮੈਂ ਸਮਝਦਾ ਹਾਂ ਕਿ ਫਿਰ ਹਾਊਸ ਐਕਸਟੈਂਡ ਕਰਨ ਦਾ ਕੋਈ ਫਾਇਦਾ ਨਹੀਂ। ਕੱਲ੍ਹ ਨੂੰ ਫਿਰ ਨਾਨ-ਅਫੀਸ਼ੀਅਲ ਡੇਅ ਨੂੰ ਆਫੀਸ਼ੀਅਲ ਵਿਚ ਕਨਵਰਟ ਕਰਨਾ ਪਵੇਗਾ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਸਭ ਨੂੰ ਬੇਨਤੀ ਕਰਦਾ ਹਾਂ ਕਿ ਇਹ ਬੜਾ ਇੰਪਾਰਟੈਂਟ ਇਸ਼ੂ ਹੈ। ਪੰਜਾਬ ਦੇ ਲੋਕਾਂ ਨੂੰ ਵੀ ਇਸ ਦੀ ਜਾਣਕਾਰੀ ਹੋਣੀ ਚਾਹੀਦੀ ਹੈ। ਇਸ ਲਈ ਮੇਰੀ ਇਹ ਸ਼ਰਤ ਹੈ ਕਿ ਕਿਸੇ ਵੀ ਪਾਰਟੀ ਦਾ ਲੀਡਰ ਇਸ ਇਸ਼ੂ ਤੇ ਬੋਲਣਾ ਚਾਹੁੰਦਾ ਹੈ ਤਾਂ ਉਸ ਨੂੰ ਕੋਈ ਵੀ ਡਿਸਟਰਬ ਨਾ ਕਰੇ, ਭਾਵੇਂ ਉਹ ਪੰਜ ਮਿੰਟ ਬੋਲਣਾ ਚਾਹੇ, ਭਾਵੇਂ 10 ਮਿੰਟ ਬੋਲਣਾ ਚਾਹੇ ਭਾਵੇਂ ਅੱਧਾ ਘੰਟਾ ਬੋਲਣਾ ਚਾਹੇ, ਪਰ ਉਸਨੂੰ ਕੋਈ ਡਿਸਟਰਬ ਨਾ ਕਰੇ। ਮੈਂ ਆਪਣੀ ਪਾਰਟੀ ਵਲੋਂ ਐਸ਼ੋਰੈਂਸ ਦਿੰਦਾ ਹਾਂ ਕਿ ਸਾਡੀ ਪਾਰਟੀ ਵਲੋਂ ਕੋਈ ਵੀ ਡਿਸਟਰਬ ਨਹੀਂ ਕਰੇਗਾ। ਮੈਂ ਆਪਣੀ ਪਾਰਟੀ ਵਲੋਂ ਕਮਿਟਮੈਂਟ ਕਰਦਾ ਹਾਂ ਕਿ ਸਾਡੇ ਵਲੋਂ ਕੋਈ ਡਿਸਟਰਬ ਨਹੀਂ ਕਰੇਗਾ। ਮੈਂ ਮੋਰਲੀ ਕਮਿਟਮੈਂਟ ਦਿੰਦਾ ਹਾਂ ਕਿ ਇਸ ਇਸ਼ੂ ਤੇ ਲੰਮੀ ਬਹਿਸ ਹੋਵੇ। ਆਪੋਜ਼ੀਸ਼ਨ ਪਾਰਟੀਆਂ ਵਲੋਂ, ਜੇ ਕੋਈ ਬੋਲੇਗਾ ਤਾਂ ਸਾਡੇ ਵਲੋਂ ਕੋਈ ਵੀ ਬੰਦਾ ਕੋਈ ਵੀ ਪੁਆਇੰਟ ਰੇਜ਼ ਨਹੀਂ ਕਰੇਗਾ ਭਾਵੇਂ ਤੁਸੀਂ ਸਾਡੀ ਜਿੰਨੀ ਮਰਜ਼ੀ ਨਿੰਦਾ ਕਰੀ ਜਾਣਾ, ਅਸੀਂ ਸੁਣੀ ਜਾਵਾਂਗੇ। ਪਰ ਜਦੋਂ ਮੈਂ ਬੋਲਾਂ ਤਾਂ ਇੰਨੀ ਦਲੇਰੀ ਜ਼ਰੂਰ ਰੱਖਣਾ ਕਿ ਮੈਨੂੰ ਇੰਟਰੱਪਟ ਨਾ ਕਰਨਾ।

ਸ੍ਰੀਮਤੀ ਰਾਜਿੰਦਰ ਕੌਰ ਭੱਠਲ : ਸਪੀਕਰ ਸਾਹਿਬ, ਅੱਜ ਇਕ ਬੜੀ ਅੱਛੀ ਗੱਲ ਹੋਈ ਹੈ ਕਿ ਤੁਸੀਂ ਠੀਕ ਫੈਸਲਾ ਲਿਆ ਹੈ, ਬੜੀ ਮਿਹਰਬਾਨੀ। ਜਿਸਦੇ ਵਾਸਤੇ ਸਰਦਾਰ ਅਵਤਾਰ ਸਿੰਘ ਬਰਾੜ ਜੀ ਨੇ ਵੀ ਪੁਆਇੰਟ ਰੇਜ਼ ਕੀਤਾ ਅਤੇ ਪੰਜਾਬ ਦੇ ਲੋਕ ਵੀ ਚਿੰਤਤ ਹਨ, ਉਸ ਮਹੱਤਵ-ਪੂਰਨ ਵਿਸ਼ੇ ਤੇ ਡਿਸਕਸ਼ਨ ਲਈ ਤੁਸੀਂ ਤਰੀਕਾ ਕੱਢ ਕੇ ਕੱਲ੍ਹ

ਤੇ ਬਹਿਸ ਰੱਖੀ ਹੈ, ਉਸਦਾ ਅਸੀਂ ਵੈਲਕਮ ਕਰਦੇ ਹਾਂ। ਜਿਸ ਤਰ੍ਹਾਂ ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਕੱਲ੍ਹ ਨੂੰ ਆਪਾਂ ਖੁੱਲ੍ਹ ਕੇ ਬਹਿਸ ਕਰਾਂਗੇ। ਅਸੀਂ ਵੀ ਆਪਣੀ ਪਾਰਟੀ ਵਲੋਂ ਵਿਸ਼ਵਾਸ ਦਿਵਾਉਂਦੇ ਹਾਂ ਕਿ ਅਸੀਂ ਵੀ ਬੜਾ ਵਿਸ਼ਾਲ ਹਿਰਦਾ ਰੱਖਦੇ ਹਾਂ। ਇਕ ਗੱਲ ਮੈਂ ਕਹਿਣਾ ਚਾਹੁੰਦੀ ਹਾਂ ਕਿ ਇਥੇ ਹਾਊਸ ਦੀ ਮਰਿਆਦਾ ਬਰਕਰਾਰ ਰੱਖਣ ਦੀ ਗੱਲ ਕੀਤੀ ਗਈ ਹੈ। ਜਦ ਇਹ ਮਹੱਤਵਪੂਰਨ ਫੈਸਲਾ ਲਿਆ ਗਿਆ ਹੈ ਤਾਂ ਅਸੀਂ ਚਾਹੁੰਦੇ ਹਾਂ ਕਿ ਕਿਉਂਕਿ ਇਹ ਵਿਸ਼ਾ ਸਾਰਿਆਂ ਨਾਲ ਸਬੰਧਤ ਹੈ, ਇਸ ਤੇ ਖੁਲ੍ਹੀ ਬਹਿਸ ਹੋਣੀ ਚਾਹੀਦੀ ਹੈ। ਸਾਡਾ ਵੀ ਇਹ ਹੱਕ ਬਣਦਾ ਹੈ ਕਿ ਜੇ ਕੋਈ ਗਲਤ ਗੱਲ ਇਥੇ ਹੋਈ ਹੋਵੇ ਤਾਂ ਉਸ ਨੂੰ ਦੁਬਾਰਾ ਰੇਜ਼ ਕੀਤਾ ਜਾਵੇ। ਸਪੀਕਰ ਸਾਹਿਬ, ਤੁਹਾਡਾ ਇਹ ਆਪਣਾ ਫੈਸਲਾ ਹੈ ਕਿ ਜੇ ਕੋਈ ਬੰਦਾ ਇਥੇ ਹਾਜ਼ਰ ਨਾ ਹੋਵੇ ਅਤੇ ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕਦਾ ਹੋਵੇ ਤਾਂ ਉਸਦਾ ਇਥੇ ਨਾਂ ਨਾ ਲਿਆ ਜਾਵੇ। ਇਸ ਲਈ ਤੁਹਾਡੇ ਆਪਣੇ ਫੈਸਲੇ ਮੁਤਾਬਿਕ ਪਿਛਲੇ ਸੈਸ਼ਨ ਵਿੱਚ ਜਿਹੜਾ ਸ਼੍ਰੀਮਤੀ ਸੋਨੀਆ ਗਾਂਧੀ ਬਾਰੇ ਮਤਾ ਪਾਸ ਕੀਤਾ ਗਿਆ ਹੈ, ਉਸਨੂੰ ਰੱਦ ਕੀਤਾ ਜਾਵੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਅਤੇ ਸੀ.ਪੀ.ਆਈ. ਦੇ ਸਦਨ ਵਿੱਚ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਪਿਛਲੀ ਪ੍ਰੈਕਟਿਸ ਵੀ ਹੈ। ਜੇ ਗਲਤੀ ਹੋ ਗਈ ਹੈ, ਜਲਦਬਾਜ਼ੀ ਵਿੱਚ ਹੋ ਗਈ ਹੈ (ਵਿਘਨ) ਜੇ ਜ਼ਿਆਦਾ ਹੀ ਸੋਹਲੇ ਗਾਉਣੇ ਹਨ (ਵਿਘਨ) ਗੱਲ ਤਾਂ ਰੂਲਜ਼ ਦੀ ਹੈ, ਪ੍ਰੋਸੀਜ਼ਰ ਦੀ ਹੈ। ਕੀ ਅਸੀਂ ਉਥੇ ਖੜ੍ਹੇ ਹਾਂ ? ਤੁਸੀਂ ਕਿਹਾ ਕਿ ਜਿਹੜਾ ਵਿਅਕਤੀ ਹਾਜ਼ਰ ਨਹੀਂ, ਉਸ ਬਾਰੇ ਨਹੀਂ ਕਿਹਾ ਜਾ ਸਕਦਾ। ਜੇ ਪਿਛਲੇ ਸਮੇਂ ਵਿੱਚ ਗਲਤੀ ਹੋ ਗਈ ਚਾਹੇ ਉਹ ਕਿਵੇਂ ਵੀ ਹੋਈ, ਮੈਂ ਉਸ ਵਿਚ ਨਹੀਂ ਜਾਣਾ ਚਾਹੁੰਦਾ ਪਰ ਇਹ ਗੱਲ ਲਾਜਿਕ ਦੀ ਹੈ, ਉਹ ਵਾਪਸ ਲਈ ਜਾਵੇ। ਮੈਂ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਜਿਸ ਤਰ੍ਹਾਂ ਬਾਕੀ ਮਾਮਲੇ ਤੇ ਫਰਾਖਦਿਲੀ ਵਿਖਾਈ ਹੈ, ਉਸ ਤਰ੍ਹਾਂ ਇਸ ਪਾਸੇ ਵੀ ਫਰਾਖਦਿਲੀ ਵਿਖਾਉਣ। ਸਪੀਕਰ ਸਾਹਿਬ, ਤੁਹਾਡੀ ਰੂਲਿੰਗ ਦੇ ਬਾਵਜੂਦ ਗਲਤੀ ਹੋਈ ਹੈ। ਇਸ ਵਿਚ ਅਮੈਂਡਮੈਂਟ ਕਰ ਲਓ। ਘੱਟੋ ਘੱਟ ਇੰਨਾ ਕਹਿ ਦੇਣ ਕਿ ਇਹ ਠੀਕ ਨਹੀਂ ਸੀ। ਮੈਂ ਰਿਕੁਐਸਟ ਕਰਦਾ ਹਾਂ ਕਿ ਅਜਿਹਾ ਕਰਨਾ ਠੀਕ ਨਹੀਂ ਸੀ। ਕੋਈ ਵੀ ਸਦਨ ਵਿਚੋਂ ਗੈਰ-ਹਾਜ਼ਰ ਹੋ ਸਕਦਾ ਹੈ ਪਰ ਉਸ ਦੀ ਦੁਰਵਰਤੋਂ ਨਹੀਂ ਕਰਨੀ ਚਾਹੀਦੀ। ਰੂਲਜ਼ ਨੂੰ ਬਾਈਪਾਸ ਨਾ ਕੀਤਾ ਜਾਵੇ। ਰੂਲਜ਼ ਨੂੰ ਬਾਈਪਾਸ ਨਾ ਕਰਨ ਨਾਲ ਹੀ ਅੱਛੀ ਟਰੇਡੀਸ਼ਨ ਸੈਟ ਹੋਵੇਗੀ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿਉਂਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਦੋ ਗੱਲਾਂ ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪਹਿਲੀ ਗੱਲ ਇਹ ਹੈ ਕਿ ਚਾਰ ਸਾਲ ਪਹਿਲਾਂ ਨਵਾਂ ਸ਼ਹਿਰ ਜ਼ਿਲ੍ਹੇ ਵਿੱਚ ਹੈਲਥ ਡਿਪਾਰਟਮੈਂਟ ਵਿੱਚ ਦਰਜਾ-4 ਦੀਆਂ 31 ਪੋਸਟਾਂ ਭਰੀਆਂ

[ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ]

ਗਈਆਂ ਸਨ । ਇਨ੍ਹਾਂ ਵਿਚੋਂ ਸਭ ਤੋਂ ਜ਼ਿਆਦਾ ਨਫਰੀ ਦਲਿਤ ਲੋਕਾਂ ਦੀ ਸੀ । 31 ਪੋਸਟਾਂ ਵਿਚੋਂ 30 ਦਲਿਤ ਸਮਾਜ ਨਾਲ ਸਬੰਧ ਰੱਖਦੇ ਹਨ । ਗੰਭੀਰਤਾ ਵਾਲੀ ਗੱਲ ਇਹ ਹੈ ਕਿ ਪਹਿਲਾਂ ਡੇਢ ਲੱਖ ਰੁਪਿਆ ਲੈ ਕੇ ਇਹ ਪੋਸਟਾਂ ਭਰੀਆਂ ਗਈਆਂ ਔਰ ਹੁਣ ਹਾਈ ਕੋਰਟ ਨੂੰ ਮੋਹਰਾ ਬਣਾ ਕੇ ਕਿ ਹਾਈ ਕੋਰਟ ਨੇ ਡਾਇਰੈਕਸ਼ਨ ਦਿੱਤੀ ਹੈ, ਉਨ੍ਹਾਂ ਸਾਰਿਆਂ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ ਹੈ ।

**ਸ਼੍ਰੀ ਸਪੀਕਰ** : ਸਹੂੰਗੜਾ ਸਾਹਿਬ, ਕੀ ਹੁਣ ਇਹ ਗੱਲ ਕਹਿਣ ਦੀ ਸਟੇਜ ਹੈ ?

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਇਹ ਐਰੀ-ਗੈਰੀ ਗੱਲ ਨਹੀਂ ਹੈ । ਉਹ ਲੋਕ ਵੀ ਸਮਾਜ ਦਾ ਹਿੱਸਾ ਹਨ । ਮੈਂ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ ।

**ਸ਼੍ਰੀ ਸਪੀਕਰ** : ਹੁਣ ਸਮਾਂ ਇਹ ਗੱਲ ਕਹਿਣ ਦਾ ਨਹੀਂ । ਤੁਸੀਂ ਫਿਰ ਕਦੀ ਬਹਿਸ ਵਿਚ ਇਹ ਗੱਲ ਕਹਿ ਲੈਣਾ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਤੁਹਾਨੂੰ ਬਾਦਲ ਸਾਹਿਬ ਨੇ ਸਪੀਕਰ ਬਣਾਇਆ ਹੈ । ਜਿਸ ਤਰ੍ਹਾਂ ਦਰਖਤ ਕੱਟਿਆ ਜਾਂਦਾ ਹੈ ਔਰ ਕੁਹਾੜੇ ਵਿਚ ਦਸਤਾ ਪਾਇਆ ਜਾਂਦਾ ਹੈ ** ** ** ** **

ਦੂਜੀ ਗੱਲ ਇਹ ਹੈ ਕਿ ਜੀ. ਐਨ. ਆਈ., ਹੁਸ਼ਿਆਰਪੁਰ ਵਿਖੇ 500 ਮਜ਼ਦੂਰ ਸਟਰਾਈਕ ਤੇ ਬੈਠੇ ਹਨ । 17 ਮੰਗਾਂ ਸਬੰਧੀ ਐਸ.ਡੀ.ਐਮ. ਦੀ ਪ੍ਰਧਾਨਗੀ ਹੇਠ ਮੀਟਿੰਗ ਹੋਈ ਪਰ ਮੈਨੇਜਮੈਂਟ ਇਸ ਵਿਚ ਬੈਠੀ ਹੋਈ ਹੈ । ਮੈਂ ਸਰਕਾਰ ਦੇ ਧਿਆਨ ਵਿਚ ਇਹ ਦੋ ਇਸ਼ੂ ਲਿਆਂਦੇ ਹਨ । ਸਪੀਕਰ ਸਾਹਿਬ, ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਜਿਹੜੇ 31 ਸ਼ਡਿਊਲਡ ਕਾਸਟ ਮੁਲਾਜ਼ਮ ਚਾਰ ਸਾਲ ਬਾਅਦ ਕੱਢ ਦਿੱਤੇ ਗਏ, ਉਨ੍ਹਾਂ ਨੂੰ ਲੋਕਾਂ ਨੇ ਆਪਣੀਆਂ ਲੜਕੀਆਂ ਦਿੱਤੀਆਂ ਸਨ । ਹੁਣ ਉਨ੍ਹਾਂ ਦੀ ਨੌਕਰੀ ਨਹੀਂ ਰਹੀ ਅਤੇ ਉਨ੍ਹਾਂ ਦੀਆਂ ਤੀਵੀਆਂ ਭੱਜਣੀਆਂ ਸ਼ੁਰੂ ਹੋ ਗਈਆਂ ਹਨ । ਇਹ ਅਹਿਮ ਮਸਲਾ ਹੈ ।

**ਸ਼੍ਰੀ ਸਪੀਕਰ** : ਸਹੂੰਗੜਾ ਸਾਹਿਬ, ਬੈਠ ਜਾਓ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਇਹ ਕਿਸੇ ਦੇ ਭਵਿੱਖ ਦਾ ਸਵਾਲ ਹੈ ।

**ਸ਼੍ਰੀ ਸਪੀਕਰ** : ਜੋ ** ਬਾਰੇ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦਿਤਾ ਜਾਵੇ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਚਲੋ ਤੁਸੀਂ ਕਹਿ ਲਓ ।

---

**Expunged as ordered by the Chair.

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੈਂ ਕਿਸੇ ਵਾਦ-ਵਿਵਾਦ ਵਿੱਚ ਤਾਂ ਨਹੀਂ ਪੈਣਾ ਚਾਹੁੰਦਾ। ਇਸ ਇਸ਼ੂ ਦੇ ਉਤੇ ਜਿਹੜੀ ਮੈਂ ਸ਼ੁਰੂ ਵਿੱਚ ਗੱਲ ਕੀਤੀ ਸੀ ਲੇਕਿਨ ਸਾਬਕਾ ਸੀ.ਐਮ. ਸਾਹਿਬਾ ਨੇ ਮੇਰੇ ਮੁਤੱਲਕ ਜ਼ਿਕਰ ਕੀਤਾ ਸੀ। ਮੈਂ ਤਾਂ ਕੇਵਲ ਏਨੀ ਗੱਲ ਕਰ ਰਿਹਾ ਸੀ ਕਿ ਮੈਜਾਰਿਟੀ ਜਿਹੜੀ ਹੈ ਰਾਜ ਸਭਾ ਦੇ ਵਿੱਚ, ਉਹ ਵਾਕਿਆ ਫੈਕਟ ਹੈ ਕਿ ਕਾਂਗਰਸ ਦੀ ਹੈ। ਜੇ ਇਸ ਕਾਜ਼ ਵਿੱਚ ਸਿਨਸੀਅਰਟੀ ਹੋਵੇ ਤਾਂ ਜੋ ਸ਼ਰਾਰਤ ਲੋਕ ਸਭਾ ਨੇ ਕੀਤੀ ਹੈ, ਉਹ ਰਾਜ ਸਭਾ ਵਿੱਚ ਬਲਾਕ ਹੋ ਸਕਦੀ ਹੈ। ਇਸ ਬਾਰੇ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਪਹਿਲੀ ਗੱਲ ਹੈ। ਦੂਜੀ ਗੱਲ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਸੀ, ਰੈਫਰ ਕੀਤਾ ਸੀ to a person who is not present in the House. ਜਿਹੜੇ ਇਨ੍ਹਾਂ ਦੀ ਪਾਰਟੀ ਦੇ ਪ੍ਰਧਾਨ ਹਨ, ਮੈਨੂੰ ਰੱਬ ਦੀ ਬੜੀ ਬਖਸ਼ਿਸ਼ ਹੈ ਕਿ ਉਹ ਮੇਰੇ ਮਿੱਤਰ ਹਨ ਲੇਕਿਨ ਉਹ ਮੇਰੇ ਕੁਲੀਗ ਨਹੀਂ, ਕੁਲੀਗ ਇਨ੍ਹਾਂ ਦੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਹਨ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਬਰਾੜ ਸਾਹਿਬ, ਗੱਲ ਕਰ ਲੈਣ ਦਿਓ। ਕਾਰਜ ਸਲਾਹਕਾਰ ਕਮੇਟੀ ਦੀ.........

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ........

**ਸ਼੍ਰੀ ਸਪੀਕਰ** : ਮੈਨੂੰ ਕੰਮ ਨਿਬੇੜ ਲੈਣ ਦਿਓ। ਹਾਂ ਜੀ, ਮਿੱਤਲ ਸਾਹਿਬ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਹਾਂ ਕਿ ਆਨਰੇਬਲ ਸੀ.ਐਮ. ਸਾਹਿਬ ਨੇ ਆਫਰ ਵੀ ਦਿੱਤੀ ਸੀ ਅਤੇ ਬੇਨਤੀ ਵੀ ਕੀਤੀ ਸੀ ਕਿ ਮੋਸ਼ਨ ਜਿਹੜੀ ਹੈ, ਉਹ ਮੂਵ ਕਰੋ... ...(ਵਿਘਨ) ਪਹਿਲਾਂ ਸੁਣ ਤਾਂ ਲਓ। ਮੇਰੀ ਮੋਸ਼ਨ ਤਾਂ ਹੁਣ ਵੀ ਉਹੀ ਹੈ ਪਰ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਖੜ੍ਹੇ ਹੋ ਕੇ ਕਿਹਾ ਕਿ ਜੇਕਰ ਸਾਡਾ ਰੈਜ਼ੋਲਿਊਸ਼ਨ ਰਿਸਿੰਡ ਨਹੀਂ ਹੁੰਦਾ ਤਾਂ ਅਸੀਂ ਹਾਊਸ ਚੱਲਣ ਨਹੀਂ ਦੇਣਾ। ਚਾਹੇ ਸਾਡੇ ਵੱਲੋਂ ਐਸ਼ੋਰੈਂਸ ਹਨ ਔਰ ਅਸੀਂ ਮੋਸ਼ਨ ਮੂਵ ਕਰ ਰਹੇ ਹਾਂ House will be allowed to conduct. ਜਦ ਮੂਵ ਹੋਏਗਾ ਤਾਂ ਕੀ ਇਹ ਡਿਬੇਟ ਵਿੱਚ ਪਾਰਟੀਸਿਪੇਟ ਕਰਨਗੇ ? ਜਿਹੜੀ ਪਾਣੀਆਂ ਤੇ ਡਿਬੇਟ ਕਰਨੀ ਚਾਹੁੰਦੇ ਹਾਂ does the Opposition Leaders assure that there will be peaceful debate on that ? ਜਿਹੜੀ ਬਾਦਲ ਸਾਹਿਬ ਨੇ ਆਫ਼ਰ ਦਿੱਤੀ ਸੀ ਕੀ ਖੜ੍ਹੇ ਵੀ ਹੋ ਤੁਸੀਂ ਉਸ ਤੇ ? ਮੈਂ ਇਨ੍ਹਾਂ ਬੈਂਚਾਂ ਤੋਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਹ ਪੁੱਛਣਾ ਚਾਹੁੰਦਾ ਹਾਂ। ਅਰਸ਼ੀ ਸਾਹਿਬ ਤਾਂ ਸਹਿਮਤ ਹਨ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ.........

**ਸ਼੍ਰੀ ਸਪੀਕਰ** : ਬੀਬੀ ਜੀ ਹੁਣ ਜ਼ੀਰੋ ਆਵਰ ਤਾਂ ਹੈ ਨਹੀਂ । ਬਰਾੜ ਸਾਹਿਬ ਤੋਂ ਬਾਅਦ ਤੁਹਾਨੂੰ ਸੁਣ ਲਵਾਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੇਰਾ ਵਕਤ ਕਦੋਂ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰੇ ਤੋਂ ਪਿੱਛੋਂ । ਜੇ ਸੈਸ਼ਨ ਚਲਦਾ ਹੀ ਇਸ ਤਰ੍ਹਾਂ ਹੈ ਤਾਂ ਮੈਂ ਵੀ ਟਾਈਮ ਦੇ ਦਿੰਦਾ ਹਾਂ । ਪਹਿਲਾਂ ਬਾਦਲ ਸਾਹਿਬ ਟਾਈਮ ਦੇਣ ਲੱਗ ਗਏ ਸੀ । ਸਪੀਕਰ ਸਾਹਿਬ, ਤੁਹਾਡੀ ਮਿਹਰਬਾਨੀ । ਰੁਤਬੇ ਦੇ ਹਿਸਾਬ ਨਾਲ ਤੇ ਉਮਰ ਦੇ ਹਿਸਾਬ ਨਾਲ ਬਾਦਲ ਸਾਹਿਬ ਸਾਡੇ ਵੱਡੇ ਹਨ । ਪੁਲੀਟੀਕਲ ਡਿਫਰੈਂਸਿਜ਼ ਹੋ ਸਕਦੇ ਹਨ ਲੇਕਿਨ ਸਾਰੇ ਇਨ੍ਹਾਂ ਦਾ ਆਦਰ ਕਰਦੇ ਹਨ । ਇਨ੍ਹਾਂ ਨੇ ਬੜਾ ਅੱਛਾ ਇਨੀਸ਼ੀਏਟਿਵ ਲਿਆ । ਗੱਲ ਨੂੰ ਠੰਢਾ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਹ ਗੱਲ ਵੀ ਕਹੀ ਕਿ ਅਸੀਂ ਇਨ੍ਹਾਂ ਦੀ ਗੱਲ ਸੁਣੀਏ । ਉਸ ਦੇ ਉੱਤਰ ਵਿੱਚ ਮੈਂ ਇੱਕ ਗੱਲ ਕਹਾਂਗਾ :

ਜੇ ਤੂੰ ਬਾਤ ਪਾਵੇਂਗਾ, ਹੁੰਗਾਰਾ ਲੋਕ ਦੇਵਣਗੇ ।
ਜੇ ਤੂੰ ਝੂਠ ਬੋਲੇਂਗਾ, ਉਹ ਟੋਕ ਦੇਵਣਗੇ ।
ਉਸ ਬੋਲ ਨੇ ਕੀ ਬਣਨਾ, ਜ਼ੀਹਦਾ ਪਹਿਰਾ ਬੋਕ ਦੇਵਣਗੇ ।

ਸੋ, ਇਹ ਕਾਹਦਾ ਬੋਲ ਹੈ । ਮੇਰੀ ਬੇਨਤੀ ਇਨੀ ਹੈ ਕਿ ਜਿਥੇ ਏਨੀ ਵੱਡੀ ਗੱਲ ਇਨ੍ਹਾਂ ਨੇ ਦਿਖਾਈ । ਬੋਲਦਿਆਂ ਹੋਇਆਂ ਤੁਸੀਂ ਵੀ ਕਿਹਾ, ਆਨਰੇਬਲ ਮੁੱਖ ਮੰਤਰੀ ਸਾਹਿਬ ਨੇ ਵੀ ਕਿਹਾ । ਉਹ ਪ੍ਰਧਾਨ ਮੰਤਰੀ ਇਥੇ ਹੈ ਨਹੀਂ, ਮੈਂ ਉਨ੍ਹਾਂ ਦਾ ਜ਼ਿਕਰ ਨਹੀਂ ਕਰਨਾ ।.........(ਵਿਘਨ) ਮੇਰੀ ਬੇਨਤੀ ਸੁਣੋ । ਇਸੇ ਹਾਊਸ ਦੀਆਂ ਸਾਰੀਆਂ ਪਰੰਪਰਾਵਾਂ ਨੂੰ ਤੋੜ ਕੇ ਸ਼੍ਰੀਮਤੀ ਸੋਨੀਆ ਗਾਂਧੀ ਦਾ ਨਾਮ ਲੈ ਕੇ ਰੈਜ਼ੋਲਿਊਸ਼ਨ ਪਾਸ ਕਰਨਾ, ਤੁਸੀਂ ਸਾਡਾ ਧਿਆਨ ਨਾ ਰੱਖੋ ਪਰ ਇਸ ਹਾਊਸ ਦੀਆਂ ਪਰੰਪਰਾਵਾਂ ਦਾ ਤਾਂ ਧਿਆਨ ਰੱਖੋ, ਮਰਿਆਦਾਵਾਂ ਦਾ ਧਿਆਨ ਰੱਖੋ ਅਤੇ ਇਸ ਮਤੇ ਨੂੰ ਵਾਪਸ ਲਵੋ ।

**ਸ਼੍ਰੀ ਸਪੀਕਰ** : ਬਰਾੜ ਸਾਹਿਬ ਬੈਠ ਜਾਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਸੀ.ਐਮ. ਸਾਹਿਬ ਵੱਡਾ-ਪਣ ਦਿਖਾਉਣ......

**ਸ਼੍ਰੀ ਸਪੀਕਰ** : ਬਰਾੜ ਸਾਹਿਬ ਬੈਠੋ । ਕੱਲ੍ਹ ਨੂੰ ਕੇਵਲ ਤੇ ਕੇਵਲ ਗੱਲ ਪਾਣੀਆਂ ਦੇ ਇਸ਼ੂ ਤੇ ਹੋਏਗੀ.........(ਵਿਘਨ) ਚੌਧਰੀ ਸਾਹਿਬ ਬੈਠ ਜਾਓ । ਮੈਂ ਕਹਾਂਗਾ ਜੀ, ਹੁਣ ਬੈਠ ਜਾਓ ।

## WITHDRAWAL OF MOTION UNDER RULE 16

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਅੱਜ ਪੇਸ਼ ਹੋਈ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚਲੇ ਪ੍ਰਸਤਾਵ "ਕਿ ਵਿਧਾਨ ਸਭਾ ਅੱਜ ਇਸਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ" ਨੂੰ ਵਾਪਸ ਲਿਆ ਜਾਂਦਾ ਹੈ ।

AND

THE PUNJAB AGRICULTURAL PRODUCE MARKETS (AMENDMENT) BILL, 2001 (REPLACING ORDINANCE) (*Resumption*)

**ਸ਼੍ਰੀ ਸਪੀਕਰ** : ਕਿ ਅੱਜ ਪੇਸ਼ ਹੋਈ........(ਵਿਘਨ) ਮੈਂ ਕਿਹਾ ਜੀ, ਜਿਹੜੀ ਗੱਲ ਦੇ ਉਪਰ ਸਹਿਮਤੀ ਹੋਈ ਹੈ, ਉਹੀ ਕਰਾਂਗੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਹੈ,—

ਕਿ ਅੱਜ ਪੇਸ਼ ਹੋਈ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚਲੇ ਪ੍ਰਸਤਾਵ "ਕਿ ਵਿਧਾਨ ਸਭਾ ਅੱਜ ਇਸਦੇ ਉੱਠ ਜਾਣ ਤੇ ਅਣਮਿਥੇ ਸਮੇਂ ਲਈ ਸਥੱਗਿਤ ਹ ਜਾਵੇਗੀ" ਨੂੰ ਵਾਪਸ ਲਿਆ ਜਾਂਦਾ ਹੈ । (ਵਿਘਨ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਅੱਜ ਪੇਸ਼ ਹੋਈ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚਲੇ ਪ੍ਰਸਤਾਵ "ਕਿ ਵਿਧਾਨ ਸਭਾ ਅੱਜ ਇਸਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ" ਨੂੰ ਵਾਪਸ ਲਿਆ ਜਾਂਦਾ ਹੈ । (ਵਿਘਨ)

ਪ੍ਰਸਤਾਵ ਪ੍ਰਵਾਨ ਨਹੀਂ ਹੋਇਆ ।

## THE PUNJAB AGRICULTRURAL PRODUCE MARKETS (AMENDMENT) ORDINANCE, 2001 (PUNJAB ORDINANCE NO. 4 OF 2001) AND THE PUNJAB AGRICULTRURAL PRODUCE MARKETS (AMENDMENT) BILL, 2001 (REPLACING ORDINANCE) (*Resumption*)

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

(ਬਹਿਸ)

**ਸ਼੍ਰੀ ਸਪੀਕਰ :** ਹਾਂ ਜੀ, ਅਰਸ਼ੀ ਜੀ ਤੁਸੀਂ ਬੋਲੋ । ਤੁਸੀਂ ਦੱਸੋ, ਬੋਲਣਾ ਹੈ ਜਾਂ ਨਹੀਂ ? ਮੈਂ ਤੁਹਾਡਾ ਨਾਮ ਲਈ ਜਾ ਰਿਹਾ ਹਾਂ ਪਰੰਤੂ ਤੁਸੀਂ ਬੋਲਣ ਲਈ ਤਿਆਰ ਨਹੀਂ ਹੋ । (ਵਿਘਨ).........(ਸ਼ੋਰ)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਤਾਂ ਬੋਲਣਾ ਚਾਹੁੰਦਾ ਹਾਂ ਪਰੰਤੂ ਮੈਂ ਕਿਸ ਤਰ੍ਹਾਂ ਬੋਲਾਂ ? ਹਾਊਸ ਦੇ ਵਿਚ ਇੰਨਾ ਜ਼ਿਆਦਾ ਸ਼ੋਰ ਹੈ ਕਿ ਮੇਰੇ ਬੋਲਣ ਦਾ ਕੋਈ ਫਾਇਦਾ ਹੀ ਨਹੀਂ ਹੋਣਾ । ਕਿਸੇ ਨੂੰ ਸੁਣਨਾ ਨਹੀਂ (ਵਿਘਨ) (ਸ਼ੋਰ)

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਇਸ ਤੇ ਬੋਲਣ ਲਈ ਪੂਰੀ ਤਰ੍ਹਾਂ ਤਿਆਰ ਹਾਂ ਅਤੇ ਮੈਂ ਤਾਂ ਇਸ ਤੋਂ ਪਹਿਲਾਂ ਜਿਹੜੇ ਬਿਲ ਆਏ ਹਨ ਉਨ੍ਹਾਂ ਤੇ ਵੀ ਬੋਲਣ ਨੂੰ ਤਿਆਰ ਸੀ । ਜਿਹੜਾ ਤੁਸੀਂ ਅਮੈਂਡਮੈਂਟ ਬਿਲ ਲਿਆਂਦਾ ਸੀ ਮੈਂ ਤਾਂ ਉਸ ਤੇ ਵੀ ਬੋਲਣ ਨੂੰ ਤਿਆਰ ਸੀ (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹੀਰਾ ਸਿੰਘ ਗਾਬੜੀਆ ਵੈਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਬੋਲਣ ਲਈ ਸਮੇਂ ਦੀ ਮੰਗ ਕਰਨ ਲੱਗੇ ।)

**ਸ਼੍ਰੀ ਸਪੀਕਰ :** ਪਲੀਜ਼, ਗਾਬੜੀਆ ਸਾਹਿਬ, ਤੁਸੀਂ ਆਪਣੀ ਸੀਟ ਤੇ ਚਲੇ ਜਾਓ । ਤੁਸੀਂ ਇਸ ਬਿਲ ਦੇ ਉਤੇ ਜਿੰਨਾ ਮਰਜ਼ੀ ਬੋਲੀ ਜਾਣਾ । ਪਹਿਲਾਂ ਤੁਸੀਂ ਆਪਣੀ ਸੀਟ ਤੇ ਤਾਂ ਜਾਉ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਹੋਣ ਕਰਕੇ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ ।)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਹ ਠੀਕ ਨਹੀਂ । ਜਦੋਂ ਤਕ ਸਰਕਾਰ ਇਸ ਨੂੰ ਮੰਨਣ ਵਾਸਤੇ ਤਿਆਰ ਨਹੀਂ ਹੋਵੇਗੀ, ਗੱਲ ਸਿਰੇ ਨਹੀਂ ਲਗੇਗੀ। ਮੇਰੇ ਬੋਲਣ ਦਾ ਫਾਇਦਾ ਤਾਂ ਹੀ ਹੋਵੇਗਾ ਜੇਕਰ ਹਾਊਸ ਦੇ ਵਿਚੋਂ ਰੌਲਾ ਖਤਮ ਹੋਵੇ । ਮੈਂ ਆਪਣੇ ਵਲੋਂ ਸੀ. ਐਮ. ਸਾਹਿਬ ਨੂੰ ਵੀ ਅਤੇ ਮਾਨਯੋਗ ਸਪੀਕਰ ਸਾਹਿਬ ਤੁਹਾਨੂੰ ਵੀ ਬੇਨਤੀ ਕਰਦਾ ਹਾਂ ਕਿ ਜਾਂ ਤਾਂ ਤੁਸੀਂ ਜਾਂ ਫਿਰ ਸੀ. ਐਮ. ਸਾਹਿਬ ਆਪਣੇ ਵਲੋਂ ਇਹ ਕਹਿ ਦੇਣ ਕਿ ਪਿਛਲੇ ਸਮੇਂ ਜੋ ਕੁਝ ਹੋਇਆ ਹੈ ਉਹ ਠੀਕ ਨਹੀਂ ਹੋਇਆ ਤਾਂ ਸਦਨ ਦੀ ਕਾਰਵਾਈ ਚਲ ਸਕਦੀ ਹੈ । (ਵਿਘਨ) (ਸ਼ੋਰ) ਇਸ ਦਾ ਹੱਲ ਤਾਂ ਨਿਕਲ ਸਕਦਾ ਹੈ । ਜੇਕਰ ਸਰਕਾਰ ਵਲੋਂ ਇਹ ਕਹਿ ਦਿੱਤਾ ਜਾਵੇ ਕਿ ਪਿਛਲੇ ਵਾਰੀ ਜੋ ਹੋਇਆ ਹੈ ਉਹ ਠੀਕ ਨਹੀਂ ਸੀ ਤਾਂ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਵੀ ਆਪਣੀਆਂ ਸੀਟਾਂ ਤੇ ਬੈਠ ਕੇ ਕਾਰਵਾਈ ਚਲਣ ਵਿਚ ਆਪਣਾ ਯੋਗਦਾਨ ਦੇ ਸਕਦੇ ਹਨ । ਅੱਜ ਦੇ ਕਾਫੀ ਸਾਰੇ ਬਿਲ ਇੰਪਾਰਟੈਂਟ ਹਨ ਅਤੇ ਇਨ੍ਹਾਂ ਦੇ ਉਤੇ ਬਹਿਸ ਵੀ ਹੋਣੀ ਚਾਹੀਦੀ ਹੈ । ਬਹਿਸ ਤਾਂ ਹੀ ਹੋਵੇਗੀ ਜੇਕਰ ਹਾਊਸ ਦੇ ਵਿਚ ਕੁਝ ਸੁਖ-ਸ਼ਾਂਤੀ ਹੋਵੇਗੀ । ਇਸ ਲਈ ਮੇਰੀ ਸੀ. ਐਮ. ਸਾਹਿਬ ਨੂੰ ਦੁਬਾਰਾ ਰਿਕੁਐਸਟ ਹੈ ਕਿ ਉਹ ਕਹਿ ਦੇਣ ਕਿ ਪਿਛੇ ਜੋ ਕੁਝ ਹੋਇਆ ਹੈ ਉਹ ਠੀਕ ਨਹੀਂ ਹੋਇਆ ਤਾਂ ਕੰਮ ਠੀਕ ਤਰ੍ਹਾਂ ਨਾਲ ਚਲ ਸਕਦਾ ਹੈ ।

ਨਹੀਂ ਤਾਂ ਇਸ ਰੌਲੇ ਦੇ ਵਿੱਚ ਕੁਝ ਵੀ ਕਾਰਵਾਈ ਨਹੀਂ ਹੋ ਸਕਦੀ । ਮੇਰੀ ਰਿਕੁਐਸਟ ਹੈ ਕਿ ਇਸ ਦਾ ਕੋਈ ਨਾ ਕੋਈ ਹਲ ਕੱਢ ਲਵੋ ਜਿਵੇਂ ਸੀ. ਐਮ. ਸਾਹਿਬ ਨੇ ਪਾਣੀ ਦੇ ਮਾਮਲਿਆਂ ਬਾਰੇ ਵੀ ਹੱਲ ਕੱਢ ਲਿਆ ਹੈ ਇਸ ਲਈ ਇਸ ਮਾਮਲੇ ਦਾ ਵੀ ਕੋਈ ਨਾ ਕੋਈ ਵਾਇਆ ਮੀਡੀਆ ਨਿਕਲ ਸਕਦਾ ਹੈ । ਇਹ ਕਰ ਲੈਣਾ ਚਾਹੀਦਾ ਹੈ...

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਤੁਹਾਡਾ ਆਖਰੀ ਸੈਸ਼ਨ ਹੈ । ਪਤਾ ਨਹੀਂ ਆਪਾਂ ਮੁੜ ਕੇ ਆਉਣਾ ਹੈ ਜਾਂ ਨਹੀ...

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜਥੇਦਾਰਾਂ ਨੂੰ ਤਾਂ ਇਸ ਬਾਰੇ ਕੁਝ ਵੀ ਨਹੀਂ ਪਤਾ । ਮਿੱਤਲ ਸਾਹਿਬ, ਇਹ ਤੁਹਾਡੀ ਚਲਾਕੀ ਦਾ ਕੰਮ ਕਰਾਇਆ ਹੋਇਆ ਹੈ । (ਵਿਘਨ) (ਸ਼ੋਰ) ਸੀ.ਐਮ. ਸਾਹਿਬ ਨੇ ਇਹ ਰੈਜ਼ੋਲਿਊਸ਼ਨ ਨਹੀਂ ਸੀ ਲਿਆਉਣਾ । ਇਹ ਤਾਂ ਮਿੱਤਲ ਸਾਹਿਬ ਤੁਹਾਡੇ ਕਹੇ ਤੇ ਲਿਆਂਦਾ ਗਿਆ ਹੈ । ਜਿੱਥੇ ਬੀ.ਜੇ.ਪੀ. ਦੀਆਂ ਸਰਕਾਰਾਂ ਹਨ ਉਥੇ ਵੀ ਇਹ ਰੈਜ਼ੋਲਿਊਸ਼ਨ ਨਹੀਂ ਲਿਆਂਦਾ ਗਿਆ । ਇਹ ਤਾਂ ਤੁਹਾਨੂੰ ਕਹਿ ਕੇ ਇਹ ਬੀ.ਜੇ.ਪੀ. ਨੇ ਰੈਜ਼ੋਲਊਸ਼ਨ ਲਿਆਂਦਾ ਹੈ । ਵੈਸੇ ਸੀ.ਐਮ. ਸਾਹਿਬ ਤੁਹਾਨੂੰ ਇਹ ਰੈਜ਼ੋਲਿਊਸ਼ਨ ਨਹੀਂ ਸੀ ਲਿਆਉਣਾ ਚਾਹੀਦਾ । (ਵਿਘਨ) (ਸ਼ੋਰ)

———

## DHARNA

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹੀਰਾ ਸਿੰਘ ਗਾਬੜੀਆ ਅਤੇ ਸਰਦਾਰ ਜਗਤਾਰ ਸਿੰਘ ਰਾਜਲਾ ਸਦਨ ਵਿੱਚ ਬੋਲਣ ਦਾ ਸਮਾਂ ਨਾ ਮਿਲਣ ਕਾਰਨ ਵੈਲ ਆਫ਼ ਦਿ ਹਾਊਸ ਵਿਚ ਧਰਨੇ ਤੇ ਬੈਠ ਗਏ ।)

**ਸ਼੍ਰੀ ਸਪੀਕਰ** : ਅਰਸ਼ੀ ਜੀ ਬੋਲ ਲੈਣ ਉਸ ਤੋਂ ਬਾਅਦ ਤੁਹਾਨੂੰ ਸਮਾਂ ਦੇ ਦੇਵਾਂਗੇ । ਮੈਂ ਟਾਈਮ ਦੇ ਦਿਆਂਗਾ ਜਿੰਨਾ ਮਰਜ਼ੀ ਬੋਲ ਲੈਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸੀ.ਐਮ. ਸਾਹਿਬ ਤੁਸੀਂ ਕਹਿ ਦਿਓ ਕਿ ਇਹ ਠੀਕ ਨਹੀਂ ਹੈ । ਇਕੋ ਗੱਲ ਕਹਿ ਦਿਓ ਇਸ ਨਾਲ ਮਾਮਲਾ ਹੱਲ ਹੋ ਸਕਦਾ ਹੈ । (ਵਿਘਨ) (ਸ਼ੋਰ)

(ਇਕ ਆਵਾਜ਼ : ਇਹ ਹੁਣ ਪਾਸ ਹੋ ਗਿਆ ਹੈ ।)

ਜਿਹੜਾ ਪਾਸ ਹੋ ਗਿਆ, ਕੀ ਉਸ ਨੂੰ ਤੋੜਦੇ ਨਹੀਂ । ਤੁਸੀਂ ਅਮੈਂਡਮੈਂਟਾਂ ਕਰੀ ਜਾ ਰਹੇ ਹੋ । ਹੁਣ ਉਨ੍ਹਾਂ ਨੂੰ ਕਿਉਂ ਤੋੜ ਰਹੇ ਹੋ ? ਕੋਈ 1961 ਦਾ ਬਿਲ ਹੈ ਉਹ ਤੁਸੀਂ ਤੋੜੀ ਜਾ ਰਹੇ ਹੋ । ਕੀ ਇਹ ਠੀਕ ਨਹੀਂ ਹੋ ਸਕਦਾ ?

**ਸ਼੍ਰੀ ਸਪੀਕਰ** : ਅਰਸ਼ੀ ਜੀ, ਮੈਂ ਅੱਗੇ ਚੱਲਾਂ ਜਾਂ ਤੁਸੀਂ ਬੋਲਣਾ ਹੈ । ਮੈਂ ਤੁਹਾਡਾ ਨਾਮ ਲਿਆ ਹੈ । ਤੁਹਾਡੇ ਤੋਂ ਬਾਅਦ ਹੋਰਾ ਨੇ ਵੀ ਬੋਲਣਾ ਹੈ ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹੀਰਾ ਸਿੰਘ ਗਾਬੜੀਆ ਅਤੇ ਸਰਦਾਰ ਜਗਤਾਰ ਸਿੰਘ ਰਾਜਲਾ ਆਪਣੀਆਂ ਸੀਟਾਂ ਤੇ ਵਾਪਸ ਚਲੇ ਗਏ ।)

## THE PUNJAB AGRICULTURAL PRODUCE MARKETS (AMENDMENT) ORDINANCE, 2001 (PUNJAB ORDINANCE NO. 4 OF 2001)

## AND

## THE PUNJAB AGRICULTURAL PRODUCE MARKETS (AMENDMENT) BILL (REPLACING ORDINANCE)

(*Resumption*)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜਦੋਂ ਦਾ ਤੁਸੀਂ ਮੇਰਾ ਨਾਮ ਲਿਆ ਹੈ ਮੈਂ ਉਦੋਂ ਦਾ ਖੜ੍ਹਾ ਹਾਂ, ਮੈਂ ਬੋਲਣਾ ਤਾਂ ਹੈ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਇਕ ਗੱਲ ਸਮਝ ਲਓ । ਜੇ ਮੈਂ ਇਕ ਵਾਰੀ ਅੱਗੇ ਚਲਾ ਗਿਆ ਤਾਂ ਵਾਪਸ ਨਹੀਂ ਆਉਣਾ । ਮੈਂ ਤੁਹਾਡਾ ਨਾਮ ਲਿਆ ਹੈ, ਤੁਹਾਨੂੰ ਟਾਈਮ ਦਿੱਤਾ ਹੈ । ਤੁਸੀਂ ਸ਼ੁਰੂ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੇਰਾ ਬੋਲਣ ਦਾ ਰਾਈਟ ਇਸ ਕਰਕੇ ਵੀ ਬਣਦਾ ਹੈ ਕਿਉਂਕਿ ਮੈਂ ਡਿਸਅਪੂਰਵਲ ਦਾ ਨੋਟਿਸ ਦਿੱਤਾ ਹੈ ।

**ਸ਼੍ਰੀ ਸਪੀਕਰ** : ਇਸੇ ਕਰਕੇ ਹੀ ਤਾਂ ਕਹਿ ਰਿਹਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਬੋਲਣ ਲਈ ਪੂਰੀ ਤਰ੍ਹਾਂ ਤਿਆਰ ਹਾਂ । ਆਪਣਾ ਆਰੰਭ ਮੈਂ ਇਸ ਗੱਲ ਤੋਂ ਕਰਨਾ ਚਾਹੁੰਦਾ ਹਾਂ ਕਿ ਇਸ ਸਦਨ ਦੀਆਂ ਹੁਣ ਤੱਕ ਪਰੰਪਰਾਵਾਂ ਕਾਇਮ ਨਹੀਂ ਰਹੀਆਂ ਹਨ ।

ਪਹਿਲਾਂ ਵੀ ਇਹ ਪ੍ਰੰਪਰਾਵਾਂ ਤੋੜੀਆਂ ਗਈਆਂ ਅਤੇ ਇਹ ਜਿਹੜਾ ਬਿਲ ਲਿਆਂਦਾ ਹੈ, ਇਸ ਦੇ ਨਾਲ ਵੀ... (ਵਿਘਨ)

**ਸ਼੍ਰੀ ਸਪੀਕਰ** : ਅਰਸ਼ੀ ਸਾਹਿਬ, ਤੁਸੀਂ ਬੋਲਣਾ ਸ਼ੁਰੂ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਬੋਲ ਰਿਹਾ ਹਾਂ ਜੀ । ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਅਤੇ ਬਿਲ ਦੇ ਰੂਪ ਵਿੱਚ ਜਿਹੜਾ ਇੱਥੇ ਆਰਡੀਨੈਂਸ ਪੇਸ਼ ਕੀਤਾ ਗਿਆ ਹੈ ਇਸ ਦੇ ਵਿੱਚ ਸਾਰੀਆਂ ਪ੍ਰੰਪਰਾਵਾਂ ਤੋੜੀਆਂ ਗਈਆਂ ਹਨ । ਜਿਵੇਂ ਮੇਰੇ ਸਾਥੀ ਕਹਿ ਰਹੇ ਹਨ ਕਿ ਜਿਵੇਂ ਉਦੋਂ ਗਲਤੀ ਹੋਈ ਹੈ, ਉਸੇ ਤਰ੍ਹਾਂ ਇਸ ਬਿਲ/ਆਰਡੀਨੈਂਸ ਦੇ ਲਿਆਉਣ ਵਿੱਚ ਵੀ ਗਲਤੀ ਹੋਈ ਹੈ । ਹਿਸਟਰੀ ਦੇ ਵਿੱਚ ਅੱਜ ਤੱਕ ਇਸ ਤਰ੍ਹਾਂ ਵੇਖਿਆ ਨਹੀਂ ਅਤੇ ਹਿੰਦੁਸਤਾਨ ਦੇ ਵਿੱਚ ਵੀ ਕੋਈ ਇਹੋ ਜਿਹੀ ਘਟਨਾ ਪਹਿਲਾਂ ਨਹੀਂ ਘਟੀ । (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ ।)

## THE PUNJAB AGRICULTURAL PRODUCE MARKETS (AMENDMENT) ORDINANCE, 2001 (PUNJAB ORDINANCE NO. 4 OF 2001)

## AND

## THE PUNJAB AGRICULTURAL PRODUCE MARKETS (AMENDMENT) BILL, 2001 (REPLACING ORDINANCE) (*Resumption*)

ਕਦੇ ਇਸ ਤਰ੍ਹਾਂ ਪਹਿਲਾਂ ਹੋਇਆ ਨਹੀਂ ਕਿ ਸੈਸ਼ਨ ਕਾਲ ਕਰ ਲਿਆ ਹੋਵੇ ਅਤੇ ਸੈਸ਼ਨ ਕਾਲ ਕਰਨ ਤੋਂ ਬਾਅਦ ਕੋਈ ਸਰਕਾਰ ਆਰਡੀਨੈਂਸ ਜਾਰੀ ਕਰ ਦੇਵੇ ਅਤੇ ਗਵਰਨਰ ਨੇ ਵੀ ਦਸਤਖ਼ਤ ਕਰ ਦਿੱਤੇ ਹੋਣ । ਜੇ ਸਰਕਾਰ ਸੈਸ਼ਨ ਕਾਲ ਕਰਨ ਤੋਂ ਬਾਅਦ ਆਰਡੀਨੈਂਸ ਜਾਰੀ ਕਰ ਦੇਵੇ ਤਾਂ ਮੈਂ ਮਿੱਤਲ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੀਆਂ ਪਾਰਲੀਮੈਂਟਰੀ ਪ੍ਰਾਪੰਰਾਵਾਂ ਪੰਜਾਬ ਵਿੱਚ ਸ਼ੁਰੂ ਕੀਤੀਆਂ ਜਾ ਰਹੀਆਂ ਹਨ । ਇਹ ਹਿੰਦੁਸਤਾਨ ਦੇ ਵਿੱਚ ਪਹਿਲੀ ਵਾਰ ਵਾਪਰਿਆ ਹੈ । ਇਹ ਗੈਰ-ਸੰਵਿਧਾਨਿਕ ਹੈ ਅਤੇ ਸਾਡੀਆਂ ਪ੍ਰੰਪਰਾਵਾਂ ਦੇ ਖਿਲਾਫ ਹੈ । ਇਹ ਸਾਡੀਆਂ ਪ੍ਰੰਪਰਾਵਾਂ ਦੀ ਇਥੇ ਵਾਰ-ਵਾਰ ਖਿਲਾਫ-ਵਰਜ਼ੀ ਕਿਉਂ ਹੋ ਰਹੀ ਹੈ ? ਅੱਜ ਜਿਵੇਂ ਮੇਰੇ ਸਾਥੀ ਕਹਿ ਰਹੇ ਹਨ ਔਰ ਜੇ ਉਹ ਗਲਤੀ ਉਸੇ ਵੇਲੇ ਰੋਕ ਲਈ ਜਾਂਦੀ ਜਦੋਂ ਇਹ ਪਹਿਲਾਂ ਹੋਈ ਸੀ ਤਾਂ ਜਿਹੜੀ ਗਲਤ ਗੱਲ ਅੱਜ ਹੋ ਰਹੀ ਹੈ ਇਹ ਨਹੀਂ ਹੋਣੀ ਸੀ । ਸਦਨ ਨੂੰ ਕਾਲ ਕਰਨ ਤੋਂ ਬਾਅਦ ਕੋਈ ਸਰਕਾਰ ਆਰਡੀਨੈਂਸ ਜਾਰੀ ਕਰ ਦੇਵੇ, ਇਹ ਗਲਤ ਗੱਲ ਹੈ । ਇਸ ਦੇ ਲਈ ਕੋਈ ਵਾਇਆ ਮੀਡੀਆ ਕੱਢਿਆ ਜਾਵੇ । ਅਸੀਂ ਇੱਕ ਤੋਂ ਬਾਅਦ ਦੂਸਰੀ ਅਤੇ ਤੀਸਰੀ ਗਲਤੀ ਨਾ ਕਰੀਏ । ਇਨ੍ਹਾਂ (ਆਪੋਜ਼ੀਸ਼ਨ ਪਾਰਟੀ) ਦੀ ਗੱਲ ਵੀ ਪ੍ਰਵਾਨ ਕਰੀਏ ਤਾਂ ਕਿ ਆਪਣਾ ਕੰਮ ਨਿਰਵਿਘਨ ਸਮੂਚਲੀ ਚਲ ਸਕੇ ਔਰ ਸਰਕਾਰ ਨੂੰ ਵੀ ਇਸ ਤਰ੍ਹਾਂ ਵਾਰ-ਵਾਰ ਗਲਤੀਆਂ ਕਰਨ ਦੀ ਸਹਿਮਤੀ ਨਾ ਮਿਲੇ ਤਾਂ ਕਿ ਸਾਰੇ ਹਿੰਦੁਸਤਾਨ ਦੇ ਵਿੱਚ ਜੋ ਅਕਸ ਇਨ੍ਹਾਂ ਦਾ ਜਾ ਰਿਹਾ ਹੈ ਕਿ ਇਨ੍ਹਾਂ ਨੂੰ ਪਾਰਲੀਮੈਂਟਰੀ ਪ੍ਰੰਪਰਾਵਾਂ ਦਾ ਪਤਾ ਹੀ ਕੋਈ ਨਹੀਂ ਹੈ, ਇਹ ਵੀ ਨਾ ਜਾਵੇ । ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੂੰ ਆਨਰੇਬਲ ਗਵਰਨਰ ਸਾਹਿਬ ਦੇ ਕੋਲ ਆਰਡੀਨੈਂਸ ਲੈ ਕੇ ਨਹੀਂ ਸੀ ਜਾਣਾ ਚਾਹੀਦਾ । ਮੈਨੂੰ ਉਨ੍ਹਾਂ ਤੇ ਵੀ ਹੈਰਾਨੀ ਹੈ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਆਪਣੇ ਦਸਤਖ਼ਤ ਕਰਕੇ ਇਸ ਦੀ ਪ੍ਰਵਾਨਗੀ ਦੇ ਦਿੱਤੀ । ਜਦੋਂ ਕਿ ਦੋ ਦਿਨ ਪਹਿਲਾਂ 30 ਜੁਲਾਈ ਨੂੰ ਉਹ ਹਾਊਸ ਨੂੰ ਸੰਮਨ ਕਰ ਚੁੱਕੇ ਸਨ ਤਾਂ ਫਿਰ ਦੋ ਅਗਸਤ ਨੂੰ ਕਿਸ ਤਰ੍ਹਾਂ ਆਰਡੀਨੈਂਸ ਤੇ ਦਸਤਖਤ ਹੋ ਸਕਦੇ ਹਨ ? ਇਸ ਲਈ ਮੇਰੀ ਬੇਨਤੀ ਹੈ ਕਿ ਪਹਿਲੀ ਗਲਤੀ ਜੋ ਹੋਈ ਹੈ, ਉਸ ਨੂੰ ਦਰੁਸਤ ਕਰੀਏ ਤਾਂ ਕਿ ਸਾਰੇ ਮੈਂਬਰ ਆਪਣੀ ਗੱਲ ਕਹਿ ਦੇਣ ਅਤੇ ਪਾਣੀਆਂ ਬਾਰੇ ਵੀ ਗੱਲ ਕਹਿ ਦੇਣ ਕਿ ਕੋਈ ਜਸਟਿਸ ਨਹੀਂ ਹੋ ਰਿਹਾ । ਸਦਨ ਕੱਲ੍ਹ ਦਾ ਦਿਨ ਹੋਰ ਹੈ । (ਵਿਘਨ) (ਸ਼ੋਰ) ਇਸ ਤਰ੍ਹਾਂ ਤਾਂ ਮੇਰੀ ਗੱਲ ਵੀ ਪੂਰੀ ਤਰ੍ਹਾਂ ਸੁਣਾਈ ਨਹੀਂ ਦੇ ਰਹੀ । ਇਸ ਦੇ ਲਈ ਕੋਈ ਨਾ ਕੋਈ ਵਾਇਆ ਮੀਡੀਆ ਕੱਢੋ ਤਾਂ ਕਿ ਇਨ੍ਹਾਂ ਰੈਜ਼ੋਲਿਊਸ਼ਨਜ਼ ਤੇ ਵੀ ਪੂਰੀ ਤਰ੍ਹਾਂ ਸਹਿਮਤੀ ਹੋ ਜਾਵੇ । ਸਪੀਕਰ ਸਾਹਿਬ, ਵੈਸੇ ਤਾਂ ਸਹਿਮਤੀ ਹੋਣ ਦਾ ਸਵਾਲ ਹੀ ਨਹੀਂ ਹੈ, ਇਹ ਆਰਡੀਨੈਂਸ ਇਨ੍ਹਾਂ ਨੇ ਕਿਉਂ ਲਿਆਂਦਾ ਹੈ ? ਇਹ ਇੰਤਜ਼ਾਰ ਕਿਉਂ ਨਹੀਂ ਕਰ ਸਕੇ ? ਸਪੀਕਰ ਸਾਹਿਬ, ਸੰਗਤ ਦਰਸ਼ਨ ਦੇ ਨਾਂ ਤੇ ਪੈਸੇ ਵੰਡੇ ਜਾਂਦੇ ਹਨ । ਅੱਜ ਪੰਜਾਬ ਦਾ ਖ਼ਜ਼ਾਨਾ ਖਾਲੀ ਹੀ ਨਹੀਂ ਬਲਕਿ ਸਰਕਾਰ ਨੇ ਖਜ਼ਾਨੇ ਤੇ 30-40 ਹਜ਼ਾਰ ਕਰੋੜ ਰੁਪਏ ਦਾ ਹੋਰ ਕਰਜ਼ਾ ਵੀ ਚੜ੍ਹਾ ਦਿੱਤਾ ਹੈ । ਪੈਸੇ ਹੈ ਨਹੀਂ । ਵੋਟਾਂ ਇੱਕਠੀਆਂ ਕਰਨ ਵਾਸਤੇ ਇਸ ਦੇ ਵਿੱਚ ਇਹ ਖਤਰਨਾਕ ਅਮੈਂਡਮੈਂਟ ਕਰ ਦਿੱਤੀ ਹੈ । ਅੱਗੇ ਬੋਰਡ ਇਕੱਲਾ ਲੈਂਡ ਜਾਂ ਪ੍ਰਾਪਰਟੀ ਐਕਵਾਇਰ ਕਰਦਾ ਸੀ ਅਤੇ ਉਸ ਦੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਉਤੇ ਉਸ ਦਾ ਕਬਜ਼ਾ ਸੀ । ਉਹ ਕਬਜ਼ਾ ਰੱਖਦਾ ਸੀ ਪਰ ਅੱਗੇ ਸੇਲ ਨਹੀਂ ਕਰ ਸਕਦਾ ਸੀ । ਇਸ ਦੇ ਰਾਹੀਂ ਤਾਂ ਬੋਰਡ ਨੂੰ ਇਹ ਵੀ ਅਧਿਕਾਰ ਦੇ ਦਿੱਤਾ ਹੈ ਕਿ ਉਹ ਲੈਂਡ ਐਕਵਾਇਰ ਵੀ ਕਰੇ, ਕਬਜ਼ੇ ਵਿੱਚ ਵੀ ਕਰੇ ਔਰ ਉਸ ਨੂੰ ਵੇਚ ਵੀ ਸਕੇ ਔਰ ਵੇਚ ਕੇ ਪੈਸੇ ਸੰਗਤ ਦਰਸ਼ਨ ਵਾਸਤੇ ਸਰਕਾਰ ਦੇ ਕੋਲ ਜਮ੍ਹਾਂ ਕਰਵਾਏ । ਮੇਰਾ ਖਿਆਲ ਹੈ ਕਿ ਪਿੱਛੇ ਪਤਾ ਨਹੀਂ ਕਿੰਨੀਆਂ ਕੁ ਜਾਇਦਾਦਾਂ ਵੇਚ ਦਿੱਤੀਆਂ ਹਨ । ਮੈਂ ਕਹਿੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ ਸਰਕਾਰ ਵਾਈਟ ਪੇਪਰ ਜਾਰੀ ਕਰੇ, ਜੇ ਅੱਜ ਨਹੀਂ ਕਰਨਗੇ ਤਾਂ ਇਹ ਕੱਲ੍ਹ ਨੂੰ ਹੋ ਜਾਵੇਗਾ । ਇਸ ਦੇ ਵਿੱਚ ਜਿਹੜੇ-ਜਿਹੜੇ ਵੀ ਸ਼ਾਮਲ ਹੋਣਗੇ, ਉਹ ਜਨਤਾ ਦੀ ਕਚਹਿਰੀ ਦੇ ਵਿੱਚ ਖੜ੍ਹਨਗੇ । ਜੋ ਪਹਿਲਾਂ ਆਰਡੀਨੈਂਸ ਪਾਸ ਕਰ ਦਿੱਤਾ ਸੀ, ਮੈਂ ਉਸ ਦੇ ਵਾਸਤੇ ਵੀ ਡਿਸ-ਅਪਰੂਵਲ ਦਾ ਮੋਸ਼ਨ ਦਿੱਤਾ ਸੀ । ਅੱਗੇ ਸਰਕਾਰ ਮਾਲਕ ਸੀ, ਸਰਕਾਰ ਹੀ ਵੇਚ ਸਕਦੀ ਸੀ, ਉਸ ਦੇ ਵਿੱਚ ਵੀ ਇਹ ਅਧਿਕਾਰ ਦੇ ਦਿੱਤਾ ਸੀ ਕਿ ਬੋਰਡ ਅਤੇ ਮਾਰਕੀਟ ਕਮੇਟੀਆਂ ਵੀ ਇਸ ਦੇ ਵਿੱਚ ਸ਼ਾਮਲ ਹੋਣਗੀਆਂ । (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਵੈਲ ਆਫ਼ ਦਿ ਹਾਊਸ ਵਿੱਚ ਆ ਗਏ ਅਤੇ ** ** ਨਾਅਰੇ ਲਗਾਉਣ ਲੱਗ ਪਏ ।)

**ਸ਼੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ । ਅਰਸ਼ੀ ਸਾਹਿਬ, ਤੁਸੀਂ ਕੰਟੀਨਿਊ ਰੱਖੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਕੱਲ੍ਹ ਵੀ ਇਹੀ ਕੁਝ ਹੋਵੇਗਾ । ਕੋਈ ਲਾਭ ਨਹੀਂ ਹੋਵੇਗਾ । ਫਿਰ ਫਾਇਦਾ ਕੀ ਹੈ ? ਕੱਲ੍ਹ ਲਈ ਸੈਸ਼ਨ ਹੋਰ ਵਧਾ ਲਿਆ ਹੈ, ਪਰ ਕੱਲ੍ਹ ਨੂੰ ਵੀ ਕੋਈ ਫਾਇਦਾ ਨਹੀਂ ਹੋਣਾ । ਮੈਂ ਲੌਜੀਕਲੀ ਗੱਲ ਕਹਿੰਦਾ ਹਾਂ ਕਿ ਜੇ ਬਹਿਸ ਹੀ ਨਹੀਂ ਹੋ ਸਕਦੀ ਅਤੇ ਹਾਊਸ ਦੇ ਵਿੱਚ ਸ਼ਾਂਤੀ ਹੀ ਨਾ ਹੋਵੇ ਤਾਂ ਫਿਰ ਕੱਲ੍ਹ ਦੇ ਲਈ ਸਦਨ ਦਾ ਸਮਾਂ ਵਧਾਉਣ ਦਾ ਕੋਈ ਫਾਇਦਾ ਨਹੀਂ ਹੈ । ਪਹਿਲਾਂ ਇਸ ਦਾ ਵੀ ਕੋਈ ਹੱਲ ਕੱਢੋ । ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਸਾਥੀਆਂ ਦੀ ਗੱਲ ਬਿਲਕੁਲ ਜਾਇਜ਼ ਹੈ । ਸਰਕਾਰ ਤੋਂ ਗਲਤ ਗੱਲ ਹੋ ਗਈ ਹੈ । ਆਪਾਂ ਉਸ ਨੂੰ ਮੰਨ ਲਈਏ । ਇਨ੍ਹਾਂ ਨੂੰ ਕਹਿ ਦੇਈਏ ਕਿ ਭਵਿੱਖ ਦੇ ਵਿੱਚ ਖਿਆਲ ਰੱਖਿਆ ਜਾਵੇਗਾ । ਫਿਰ ਅੱਗੇ ਸਮੂਥਲੀ ਡਿਸਕਸ਼ਨ ਹੋ ਸਕਦੀ ਹੈ । ਸਪੀਕਰ ਸਾਹਿਬ, ਇਸ ਤਰ੍ਹਾਂ ਰੌਲੇ ਵਿੱਚ ਗੱਲ ਕਹਿਣ ਦਾ ਕੋਈ ਫਾਇਦਾ ਨਹੀਂ ਹੋਵੇਗਾ । ਪਿੱਛੇ ਵੀ ਸਰਕਾਰ ਵਲੋਂ ਜਾਇਦਾਦ ਵੇਚੀ ਜਾ ਚੁੱਕੀ ਹੈ । ਇਸ ਅਮਲ ਨੂੰ ਹੋਰ ਤਿੱਖਾ ਕਰਨ ਵਾਸਤੇ ਹੀ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਜ਼ਮੀਨ ਵੇਚਣ ਦਾ ਜੋ ਪ੍ਰੋਸੈਸ ਹੈ, ਉਸ ਨੂੰ ਹੋਰ ਤਿੱਖਾ ਕਰਨ ਵਾਸਤੇ ਹੀ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਮੈਂ ਪੂਰੀ ਤਰ੍ਹਾਂ ਸਖਤ ਸ਼ਬਦਾਂ ਦੇ ਵਿੱਚ ਇਸ ਦਾ ਵਿਰੋਧ ਕਰਦਾ ਹਾਂ । ਮੈਂ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਦਸੱਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੀ ਸਾਰੀ ਪਰਾਪਰਟੀ ਨੂੰ ਵੇਚੀ ਜਾ ਰਹੇ ਹਨ ਅਤੇ ਸੰਗਤ ਦਰਸ਼ਨਾਂ ਵਿਚ ਪੈਸੇ ਵੰਡੀ ਜਾ ਰਹੇ ਹਨ । ਸਰਕਾਰ ਇਹ ਕੰਮ ਕੇਵਲ

---

**Not recorded as ordered by the Chair.

ਵੋਟਾਂ ਲੈਣ ਦੀ ਖਾਤਿਰ ਕਰ ਰਹੀ ਹੈ, ਜਿਸ ਦਾ ਫਾਇਦਾ ਇਨ੍ਹਾਂ ਨੂੰ ਨਹੀਂ ਮਿਲਣਾ। ਇਹ ਪੰਜਾਬ ਦੇ ਵਿਕਾਸ ਦੇ ਖਿਲਾਫ ਕੰਮ ਕਰ ਰਹੇ ਹਨ। ਇਸ ਨੂੰ ਪ੍ਰਵਾਨ ਨਾ ਕੀਤਾ ਜਾਵੇ। (ਵਿਘਨ) ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ ਪਰ ਸਰਕਾਰ ਨੇ ਤੁਹਾਡੀ ਚੇਅਰ ਦੀ ਮਾਣ ਮਰਿਯਾਦਾ ਨੂੰ ਕਾਇਮ ਨਹੀਂ ਰਖਿਆ ਅਤੇ ਸਰਕਾਰ ਹਾਊਸ ਦੇ ਵਿਚ ਰੂਲਜ਼ ਨੂੰ ਤੋੜ ਰਹੀ ਹੈ। ਹੁਣ ਜਿਹੜਾ ਆਰਡੀਨੈਂਸ ਲਿਆਂਦਾ ਗਿਆ ਹੈ ਅਤੇ ਬਿਲ ਵਿਚ ਅਮੈਂਡਮੈਂਟ ਲਿਆਂਦੀ ਗਈ ਹੈ (ਸ਼ੋਰ) ਇਸ ਨੂੰ ਕਿਸੇ ਕੀਮਤ ਤੇ ਪਾਸ ਨਾ ਕੀਤਾ ਜਾਵੇ ਅਤੇ ਇਸ ਨੂੰ ਹਾਊਸ ਦੇ ਵਿਚ ਰੱਦ ਕਰ ਦਿੱਤਾ ਜਾਵੇ। ਇਹ ਸਾਰੇ ਪੰਜਾਬ ਦੀ ਜਾਇਦਾਦ ਨੂੰ ਵੇਚੀ ਜਾ ਰਹੇ ਹਨ। ਹੋ ਸਕਦਾ ਹੈ ਕਿ ਪੈਸੇ ਦੀ ਖਾਤਿਰ ਇਹ ਵਿਧਾਨ ਸਭਾ ਅਤੇ ਸਕੱਤਰੇਤ ਨੂੰ ਵੇਚ ਦੇਣ, ਕਿਉਂਕਿ ਇਨ੍ਹਾਂ ਨੂੰ ਇਲੈਕਸ਼ਨਾਂ ਦੇ ਲਈ ਵੋਟਾਂ ਲੈਣ ਲਈ ਪੈਸੇ ਦੀ ਲੋੜ ਹੈ। ਇਹ ਸੰਗਤ ਦਰਸ਼ਨ ਕਰਕੇ ਪੈਸੇ ਵੰਡੀ ਜਾ ਰਹੇ ਹਨ ਅਤੇ ਪਾਪੂਲਿਸਟ ਸਲੋਗਨ ਲਗਾ ਰਹੇ ਹਨ। ਇਹ ਜਿਹੜੀ ਪੰਜਾਬ ਦੀ ਪਰਾਪਰਟੀ ਨੂੰ ਵੇਚ ਰਹੇ ਹਨ ਇਸ ਦਾ ਪੈਸਾ ਸਰਕਾਰ ਦੇ ਕੰਸੋਲੀਡੇਟਿਡ ਫੰਡਜ਼ ਵਿਚ ਆਉਣਾ ਚਾਹੀਦਾ ਹੈ ਅਤੇ ਉਸ ਪੈਸੇ ਉਤੇ (ਵਿਘਨ) ਸੀ.ਏ.ਜੀ. ਦਾ ਚੈਕ ਹੋਣਾ ਚਾਹੀਦਾ ਹੈ। ਪੈਸਾ ਉਸ ਰਾਹੀਂ ਹੀ ਪਾਸ ਹੋਣਾ ਚਾਹੀਦਾ ਹੈ ਪਰ ਤੁਸੀਂ ਤਾਂ ਵੋਟਾਂ ਲੈਣ ਦੀ ਖਾਤਿਰ ਸਰਕਾਰ ਦੀਆਂ ਜਾਇਦਾਦਾਂ ਨੂੰ ਵੇਚੀ ਜਾ ਰਹੇ ਹੋ ਔਰ ਇਹ ਪੈਸਾ ਪੰਜਾਬ ਮੰਡੀ ਬੋਰਡ ਅਤੇ ਮਾਰਕਿਟਿੰਗ ਬੋਰਡ ਦੇ ਵਿਚ ਦੇ ਰਹੇ ਹੋ। ਤੁਸੀਂ ਇਹ ਪੈਸਾ ਕਾਰੋਪੋਰੇਸ਼ਨ ਅਤੇ ਬੋਰਡ ਵਿਚ ਦੇ ਕੇ ਇਸ ਦੀ ਦੁਰਵਰਤੋਂ ਕਰਨੀ ਚਾਹੁੰਦੇ ਹੋ। ਜਿਸ ਕਰਕੇ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਸਾਰੇ ਸਦਨ ਨੂੰ ਇਹ ਬਿਲ ਪਾਸ ਨਹੀਂ ਕਰਨਾ ਚਾਹੀਦਾ। (ਸ਼ੋਰ) (ਵਿਘਨ)

(ਇਸ ਸਮੇਂ ਵੈਲ ਆਫ ਦਿ ਹਾਊਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ** ** ਨਾਹਰੇ ਲਗਾ ਰਹੇ ਸਨ।)

**ਸ਼੍ਰੀ ਸਪੀਕਰ** : ਨਾਹਰੇ ਰਿਕਾਰਡ ਨਾ ਕੀਤੇ ਜਾਣ।

**ਸਰਦਾਰ ਹੀਰਾ ਸਿੰਘ ਗਾਬੜੀਆ (ਲੁਧਿਆਣਾ ਦਿਹਾਤੀ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਪਿਛਲੇ ਸੈਸ਼ਨ ਦੇ ਵਿਚ ਕਾਫੀ ਰੌਲਾ ਪਿਆ ਸੀ ਕਿ ਪੰਜਾਬ ਦੇ ਵਿਚ ਛੋਟੀ ਇੰਡਸਟਰੀ ਬੰਦ ਹੋ ਰਹੀ ਹੈ। ਸਾਰੇ ਪੰਜਾਬ ਦੇ ਵਿਚ 17 ਲੱਖ ਦੇ ਕਰੀਬ ਛੋਟੀ ਇੰਡਸਟਰੀ ਹੈ। ਇਨ੍ਹਾਂ ਨੂੰ ਬੰਦ ਕਰਨ ਵਾਸਤੇ ਸਰਕਾਰ ਵਲੋਂ ਨੋਟਿਸ ਆ ਰਹੇ ਹਨ ਕਿ ਇਨ੍ਹਾਂ ਇੰਡਸਟਰੀਜ਼ ਨੂੰ ਸ਼ਹਿਰ ਤੋਂ ਬਾਹਰ ਕੱਢਿਆ ਜਾਵੇ ਪਰ ਬਾਹਰ ਜਾ ਰਹੀ ਇੰਡਸਟਰੀ ਨੂੰ ਪਾਵਰ ਦੇ ਕੁਨੈਕਸ਼ਨ ਨਹੀਂ ਦਿੱਤੇ ਜਾ ਰਹੇ। ਨਾ ਹੀ ਸਰਕਾਰ ਵਲੋਂ ਛੋਟੀ ਇੰਡਸਟਰੀ ਵਾਲਿਆਂ ਨੂੰ ਪਲਾਟ ਅਲਾਟ ਕੀਤੇ ਜਾ ਰਹੇ ਹਨ। ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਚੀਫ ਮਨਿਸਟਰ ਸਾਹਿਬ ਨੇ ਇਕ ਕਮੇਟੀ ਕਾਇਮ ਕੀਤੀ ਸੀ ਅਤੇ ਕਿਹਾ ਗਿਆ ਸੀ ਕਿ ਆਉਣ ਵਾਲੇ ਸੈਸ਼ਨ ਤੋਂ ਪਹਿਲਾਂ ਇੰਡਸਟਰੀ ਲਈ ਪਲਾਟ ਅਲਾਟ ਕਰ ਦਿੱਤੇ ਜਾਣਗੇ ਅਤੇ ਸ਼ਹਿਰ ਤੋਂ ਬਾਹਰ ਵਾਲੇ ਏਰੀਆ ਨੂੰ ਇੰਡਸਟਰੀਅਲ ਏਰੀਆ ਡਿਕਲੇਅਰ ਕਰ ਦਿੱਤਾ

**Not recorded as ordered by the Chair.

[ਸਰਦਾਰ ਹੀਰਾ ਸਿੰਘ ਗਾਬੜੀਆ]

ਜਾਵੇਗਾ ਪਰ ਹਾਲੇ ਤੱਕ ਸਰਕਾਰ ਵਲੋਂ ਕੁਝ ਨਹੀਂ ਕੀਤਾ ਗਿਆ । ਸਰਕਾਰ ਵਲੋਂ ਇਸ ਏਰੀਏ ਨੂੰ ਇੰਡਸਟਰੀਅਲ ਏਰੀਆ ਡਿਕਲੇਅਰ ਨਾ ਕਰਨ ਕਰਕੇ ਛੋਟੀ ਇੰਡਸਟਰੀ ਬੰਦ ਹੋ ਰਹੀ ਹੈ ਅਤੇ ਬੇਰੋਜ਼ਗਾਰੀ ਵੱਧ ਰਹੀ ਹੈ । ਹਜ਼ਾਰਾਂ ਦੀ ਗਿਣਤੀ ਵਿਚ ਲੋਕ ਬੇ-ਰੋਜ਼ਗਾਰ ਹੋ ਰਹੇ ਹਨ । ਕਿਸੇ ਇੰਡਸਟਰੀ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਵਰਕਰਜ਼ ਕੰਮ ਕਰ ਰਹੇ ਹਨ, ਕਿਸੇ ਵਿਚ ਸੈਂਕੜੇ ਦੀ ਗਿਣਤੀ ਵਿਚ ਕੰਮ ਕਰ ਰਹੇ ਹਨ ਪਰ ਸਰਕਾਰ ਵਲੋਂ ਛੋਟੀ ਇੰਡਸਟਰੀ ਨੂੰ ਬੰਦ ਕਰਨ ਲਈ ਨੋਟਿਸ ਜਾਰੀ ਹੋ ਰਹੇ ਹਨ ਅਤੇ ਕਿਹਾ ਜਾ ਰਿਹਾ ਹੈ ਕਿ ਸ਼ਹਿਰ ਵਿਚੋਂ ਇੰਡਸਟਰੀ ਨੂੰ ਬਾਹਰ ਲੈ ਜਾਓ । ਇਸ ਦਾ ਕੋਈ ਉਪਰਾਲਾ ਸਰਕਾਰ ਨੂੰ ਪਹਿਲੇ ਕਰਨਾ ਚਾਹੀਦਾ ਹੈ । ਜਦ ਤੱਕ ਸਰਕਾਰ ਵਲੋਂ ਛੋਟੀ ਇੰਡਸਟਰੀ ਵਾਸਤੇ ਕੋਈ ਉਪਰਾਲਾ ਨਹੀਂ ਹੋ ਜਾਂਦਾ, ਉਤਨੀ ਦੇਰ ਤੱਕ ਇੰਡਸਟਰੀ ਨੂੰ ਬੰਦ ਨਾ ਕੀਤਾ ਜਾਵੇ ਅਤੇ ਛੋਟੀ ਇੰਡਸਟਰੀ ਨੂੰ ਚਲਣ ਦੇਣਾ ਚਾਹੀਦਾ ਹੈ । ਸਰਕਾਰ ਨੂੰ ਪਹਿਲੇ ਇਨ੍ਹਾਂ ਇੰਡਸਟਰੀਲਿਸਟਾਂ ਨੂੰ ਪਲਾਟ ਅਲਾਟ ਕੀਤੇ ਜਾਣੇ ਚਾਹੀਦੇ ਹਨ । (ਵਿਘਨ)

**ਸ਼੍ਰੀ ਸਪੀਕਰ** : ਬਾਦਲ ਸਾਹਿਬ ਬੋਲੋ ।

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ)** : ਸਪੀਕਰ ਸਾਹਿਬ, ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2001 ਜੋ ਲਿਆਂਦਾ ਗਿਆ ਹੈ, ਇਹ ਪੰਜਾਬ ਦੀ ਬਿਹਤਰੀ ਵਾਸਤੇ ਹੈ, ਪੰਜਾਬ ਦੀ ਖੁਸ਼ਹਾਲੀ ਵਾਸਤੇ ਹੈ, ਪੰਜਾਬ ਦੀਆਂ ਸੜਕਾਂ ਬਣਾਉਣ ਵਾਸਤੇ ਹੈ ਪਰ ਸਾਡੇ ਕਾਮਰੇਡ ਭਰਾ ਇਸ ਬਿਲ ਦੀ ਵਿਰੋਧਤਾ ਕਰਦੇ ਹਨ । ਇਹ ਇਨ੍ਹਾਂ ਨੂੰ ਆਦਤ ਹੈ ਅਤੇ ਇਹ ਨਹੀਂ ਚਾਹੁੰਦੇ ਕਿ ਪੰਜਾਬ ਵਿਚ ਖੁਸ਼ਹਾਲੀ ਆਵੇ ਅਤੇ ਪੰਜਾਬ ਦੀ ਡਿਵੈਲਪਮੈਂਟ ਹੋਵੇ । ਪੰਜਾਬ ਜਿਹੜਾ ਅੱਜ ਸੋਨੇ ਦੀ ਚਿੜੀ ਬਣ ਰਿਹਾ ਹੈ ਉਸ ਦੀ ਇਹ ਵਿਰੋਧਤਾ ਕਰ ਰਹੇ ਹਨ । ਮੈਂ ਬੇਨਤੀ ਕਰਾਂਗਾ ਕਿ ਲੋਕਾਂ ਦੇ ਹਿਤਾਂ ਨੂੰ ਮੁੱਖ ਰੱਖਦੇ ਹੋਏ ਇਸ ਬਿਲ ਨੂੰ ਪਾਸ ਕੀਤਾ ਜਾਵੇ । ਇਹ ਬਿੱਲ ਪੰਜਾਬ ਦੀ ਬਿਹਤਰੀ ਵਾਸਤੇ ਹੈ ਜੋ ਅਸੀਂ ਲੈ ਕੇ ਆਏ ਹਾਂ ਅਤੇ ਆਸ ਹੈ ਕਿ ਤੁਸੀਂ ਇਸ ਨੂੰ ਪਾਸ ਕਰ ਦੇਵੋਗੇ । ਤੁਹਾਡਾ ਧੰਨਵਾਦ ।

**ਸਰਦਾਰ ਬਲਦੇਵ ਸਿੰਘ ਖਿਆਲਾ (ਜੋਗਾ)** : ਸਪੀਕਰ ਸਾਹਿਬ, ਅੱਜ ਜਿਹੜਾ ਇਹ ਬਿਲ ਲੈ ਕੇ ਆਏ ਹਨ, ਇਸ ਵਿਚ ਦੋ ਮਹਿਕਮਿਆਂ ਨੂੰ ਇਕੱਠਾ ਕਰਕੇ ਮਾਰਕੀਟਿੰਗ ਬੋਰਡ ਨੂੰ ਇਹ ਅਧਿਕਾਰ ਦੇਣਾ ਚਾਹੁੰਦੇ ਹਨ ਤਾਂਕਿ ਮੰਡੀਆਂ ਦੀ ਜਾਇਦਾਦ ਵੇਚੀ ਜਾ ਸਕੇ । ਉਹ ਪੈਸਾ ਬਿਨਾਂ ਖਜ਼ਾਨੇ 'ਚ ਜਾਣ ਤੋਂ ਸਿੱਧਾ ਹੀ ਖਰਚਿਆ ਜਾ ਸਕੇ । ਪਹਿਲਾਂ ਹੀ ਪੰਜਾਬ ਸਰਕਾਰ ਵਲੋਂ ਮਾਰਕੀਟਿੰਗ ਦਾ ਪੈਸਾ ਸੰਗਤ ਦਰਸ਼ਨਾਂ ਤੇ ਖਰਚਿਆ ਜਾ ਰਿਹਾ ਹੈ । ਇਸ ਨਾਲ ਪੰਜਾਬ ਦੇ ਕਿਸਾਨਾਂ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ ਕਿਉਂਕਿ ਅਸਲ ਵਿੱਚ ਉਹ ਪੈਸਾ ਮਾਰਕੀਟਿੰਗ ਦੀ ਤਰੱਕੀ ਵਾਸਤੇ ਹੀ ਵੱਖ ਵੱਖ ਕੰਮਾਂ ਲਈ ਲੱਗ ਸਕਦਾ ਹੈ । ਜਿਵੇਂ ਕਿ ਫੜ੍ਹ ਪੱਕੇ ਕਰਨਾ, ਸ਼ੈਡ ਬਣਾਉਣਾ ਅਤੇ ਤਰਪਾਲਾਂ ਖਰੀਦ ਕੇ ਦੇਣੀਆਂ ਹਨ । ਹੁਣ ਕਿਸਾਨਾਂ ਦਾ ਬਾਰਸ਼ ਨਾਲ ਅਨਾਜ ਭਿੱਜਣ ਕਰਕੇ ਅਤੇ ਮੰਡੀਆਂ ਵਿਚ ਅਨਾਜ ਕੱਚੀ ਜਗ੍ਹਾ ਤੇ ਹੋਣ ਕਰਕੇ ਕਿਸਾਨਾਂ ਦਾ 10-10 ਬੋਰੀਆਂ ਅਨਾਜ ਦਾ ਨੁਕਸਾਨ ਹੋ ਜਾਂਦਾ ਹੈ । ਇਕ ਇਕ ਕਿਸਾਨ ਦਾ ਚਾਰ-ਚਾਰ, ਪੰਜ-ਪੰਜ ਹਜ਼ਾਰ ਰੁਪਏ

ਦਾ ਨੁਕਸਾਨ ਹੁੰਦਾ ਹੈ। ਬੜੇ ਹੀ ਅਫਸੋਸ ਦੀ ਗੱਲ ਹੈ, ਸਪੀਕਰ ਸਾਹਿਬ, ਕਿ ਬਾਦਲ ਸਾਹਿਬ ਮਾਰਕੀਟਿੰਗ ਦਾ ਪੈਸਾ ਸੰਗਤ ਦਰਸ਼ਨਾਂ ਵਿਚ ਸ਼ਮਸ਼ਾਨ ਘਾਟਾਂ ਦੀਆਂ ਕੰਧਾਂ ਉਸਾਰਨ ਲਈ ਅਤੇ ਟੋਭੇ ਵਿਚ ਕੰਧਾਂ ਕੱਢਣ ਜਾਂ ਮਸੀਤਾਂ ਜਾਂ ਕਲੱਬਾਂ ਨੂੰ ਦੇ ਦਿੰਦੇ ਹਨ। ਇਸ ਨਾਲ ਕਿਸਾਨਾਂ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਬਾਦਲ ਸਾਹਿਬ, ਇਹ ਪੈਸਾ ਅਣ-ਅਧਿਕਾਰਤ ਤੌਰ ਤੇ ਵੰਡ ਕੇ ਕਮਿਸ਼ਨ ਦੇ ਤੌਰ ਤੇ ਇਸ ਵਿਚੋਂ ਸਰਕਾਰ ਹਿੱਸਾ ਵਾਪਿਸ ਲੈ ਰਹੀ ਹੈ। ਜਿਵੇਂ ਸੈਕਟਰੀ, ਸਰਪੰਚ, ਬੀ.ਡੀ.ਓ., ਬੀ.ਡੀ.ਪੀ.ਓ., ਏ.ਡੀ.ਸੀ., ਐਸ.ਡੀ.ਓ. ਅਤੇ ਜੇ.ਈ. ਆਦਿ ਹਨ। ਜ਼ਿਲ੍ਹਾ ਪ੍ਰੀਸ਼ਦਾਂ ਦੇ ਪਰਵਿਊ ਵਿਚੋਂ ਆਪਣਾ ਹਿੱਸਾ ਲੈ ਕੇ ਪੈਸਾ ਬਾਦਲ ਸਰਕਾਰ ਤੱਕ ਵਾਪਿਸ ਆਉਂਦਾ ਹੈ। (ਵਿਘਨ)

(ਇਸ ਵੇਲੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਸਨ।)

**ਸ਼੍ਰੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਤੁਸੀਂ ਆਪਣੀਆਂ ਸੀਟਾਂ ਤੇ ਬੈਠੋ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਸਿਰਫ 25% ਪੈਸਾ ਹੀ ਸੰਗਤ ਦਰਸ਼ਨ ਤੇ ਖਰਚ ਹੁੰਦਾ ਹੈ ਅਤੇ ਬਾਕੀ ਦਾ ਪੈਸਾ ਕਮਿਸ਼ਨਾਂ ਰਾਹੀਂ ਵਾਪਿਸ ਹੀ ਜੇਬਾਂ ਵਿੱਚ ਆ ਜਾਂਦਾ ਹੈ। ਪੰਜਾਬ ਸਰਕਾਰ ਸਵੇਰੇ ਹੀ ਸੰਗਤ ਦਰਸ਼ਨ ਦੀ ਆੜ ਵਿੱਚ ਦੁਕਾਨ ਲਗਾ ਕੇ ਬੈਠ ਜਾਂਦੀ ਹੈ ਕਿਉਂਕਿ ਕਮਿਸ਼ਨ ਮਿਲਣਾ ਹੈ। ਜਦੋਂ ਕਿ ਮਾਰਕੀਟਿੰਗ ਦਾ ਪੈਸਾ ਸਰਕਾਰੀ ਖਜ਼ਾਨੇ ਵਿਚ ਜਾਣਾ ਚਾਹੀਦਾ ਹੈ। ਕਮਿਸ਼ਨ ਕਰਕੇ ਹੀ ਸਰਕਾਰ ਇਸ ਬਿਲ ਰਾਹੀਂ ਸਿੱਧਾ ਖਰਚ ਕਰਨ ਦਾ ਅਧਿਕਾਰ ਮੰਗਦੀ ਹੈ। ਇਸ ਕਰਕੇ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ਅਤੇ ਇਹ ਬਿਲ ਪਾਸ ਨਹੀਂ ਹੋਣਾ ਚਾਹੀਦਾ। ਜੋ ਪੈਸਾ ਕਿਸਾਨੀ ਦੀ ਆਮਦਨ ਦਾ ਆਉਂਦਾ ਹੈ, ਉਹ ਕਿਸਾਨੀ ਤੇ ਹੀ ਲਗਣਾ ਚਾਹੀਦਾ ਹੈ ਕਿਸਾਨੀ ਦੀ ਬਿਹਤਰੀ ਵਾਸਤੇ ਖਰਚ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਨਾਲ ਮੈਂ ਇਸ ਬਿੱਲ ਦਾ ਵਿਰੋਧ ਕਰਦਾ ਹਾਂ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਇਹ ਸਦਨ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਆਰਡੀਨੈਂਸ ਨੂੰ ਅਪ੍ਰਵਾਨ ਕਰਦਾ ਹੈ।

ਪ੍ਰਸਤਾਵ ਅਪ੍ਰਵਾਨ ਹੋਇਆ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸ਼੍ਰੀ ਸਪੀਕਰ :** ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

[ਸ਼੍ਰੀ ਸਪੀਕਰ]

ਕਲਾਜ਼ 1 ਦੀ ਉਪ ਕਲਾਜ਼ (2)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ਾਂ 2 ਅਤੇ 3

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1 ਦੀ ਉਪ ਕਲਾਜ਼ (1)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸਿਰਲੇਖ

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਖੇਤੀਬਾੜੀ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਖੇਤੀਬਾੜੀ ਮੰਤਰੀ (ਸਰਦਾਰ ਗੁਰਦੇਵ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿੱਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## 3. THE PUNJAB TOWN IMPROVEMENT (AMENDMENT) BILL, 2001. (RE PLACING ORDINANCE)

**Minister For Local Government, Labour & Employment (Shri Balramji Das Tandon)** : Sir, I beg to introduce the Punjab Town Improvement (Amendment) Bill.

Sir, I also beg to move—

That the Punjab Town Improvement (Amendment) Bill be taken into consideration at once.

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਟਾਊਨ ਇੰਪਰੂਵਮੈਂਟ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਨਾਅਰੇ ਮਾਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ)** : ਸਪੀਕਰ ਸਾਹਿਬ, ਇਹ ਬੜਾ ਮਹੱਤਵਪੂਰਨ ਮਤਾ ਹੈ ਜਿਸ ਦੇ ਰਾਹੀਂ ਚੇਅਰਮੈਨ, ਇੰਪਰੂਵਮੈਂਟ ਟਰੱਸਟ ਅਤੇ ਟਰੱਸਟਾਂ ਦੀ ਮਿਆਦ 2 ਸਾਲ ਤੋਂ ਵਧਾ ਕੇ 4 ਸਾਲ ਕੀਤੀ ਜਾ ਰਹੀ ਹੈ । ਮੈਂ ਏਥੇ ਇਹ ਗੱਲ ਕਹਿਣੀ ਚਾਹਵਾਂਗਾ ਕਿ ਪਿਛਲੇ 10-15 ਸਾਲਾਂ ਤੋਂ ਪੰਜਾਬ ਦੇ ਸਾਰੇ ਇੰਪਰੂਵਮੈਂਟ ਟਰੱਸਟ ਡਿਫੰਕਟ ਬਾਡੀ ਹੋ ਗਏ ਹਨ । ਕੀ ਲੁਧਿਆਣਾ ਦਾ ਟਰੱਸਟ ਹੋਵੇ, ਕੀ ਜਲੰਧਰ ਦਾ ਇੰਪਰੂਵਮੈਂਟ ਟਰੱਸਟ ਹੋਵੇ ਤੇ ਕੀ ਅੰਮ੍ਰਿਤਸਰ ਦਾ ਹੋਵੇ, ਇਹ ਟਰੱਸਟ ਕੋਈ ਨਵੀਆਂ ਸਕੀਮਾਂ ਫਲੋਟ ਨਹੀਂ ਕਰ ਸਕੇ । ਅੱਜ ਟਰੱਸਟ ਹਨ, ਟਰੱਸਟਾਂ ਦੇ ਚੇਅਰਮੈਨ ਹਨ ਪਰ ਕੰਮ ਕੋਈ ਨਹੀਂ ਕਿਉਂਕਿ ਸ਼ਹਿਰਾਂ ਵਿਚ ਪੁੱਡਾ ਵੀ ਦਖਲ ਦੇ ਰਿਹਾ ਹੈ, ਕਾਰਪੋਰੇਸ਼ਨ ਵੀ ਦਖਲ ਦੇ ਰਹੀ ਹੈ ਤੇ ਇੰਪਰੂਵਮੈਂਟ ਟਰੱਸਟ ਵੀ ਆਪਣੀ ਅਥਾਰਟੀ ਐਜ਼ਰਟ ਕਰ ਰਿਹਾ ਹੈ ਤੇ ਹਾਊਸਿੰਗ ਬੋਰਡ ਦਾ ਵੀ ਦਖਲ ਹੈ ਕਿਉਂਕਿ ਇਹ ਮਹਿਕਮਾ ਲੋਕਲ ਗੌਰਮਿੰਟ ਮਨਿਸਟਰ ਕੋਲ ਹੈ, ਇਸ ਲਈ ਉਨ੍ਹਾਂ ਨੇ ਇਹ ਬਿੱਲ ਪਾਇਲਟ ਕੀਤਾ ਹੈ । ਮੈਂ ਚਾਹਵਾਂਗਾ ਕਿ ਬਜਾਏ ਟਰੱਸਟਾਂ ਦੀ ਮਿਆਦ ਵਧਾਉਣ ਦੇ ਮਾਨਯੋਗ ਮੰਤਰੀ ਜੀ ਨੂੰ

[ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ]

ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਕਿਸੇ ਵੀ ਸ਼ਹਿਰ ਦੀ ਡਿਵੈਲਪਮੈਂਟ ਕਰਨ ਲਈ ਇਕ ਕਾਮਨ ਅਥਾਰਟੀ ਬਣਾ ਕੇ, ਉਸ ਦੇ ਤਹਿਤ ਮਿਊਂਸਪਲ ਕਮੇਟੀ ਦੀਆਂ ਹੱਦਾਂ ਵਿਚ, ਪੈਰੀਫੇਰੀ ਦੇ ਅੰਦਰ ਇਕ ਆਰਗੇਨਾਈਜ਼ਡ ਪਲਾਨਿੰਗ ਕਰਨੀ ਚਾਹੀਦੀ ਹੈ। ਜਿਸ ਦਾ ਨਤੀਜਾ ਇਹ ਹੋਵੇਗਾ ਕਿ ਅਨਆਥੋਰਾਈਜ਼ਡ ਕੰਸਟਰੱਕਸ਼ਨਜ਼ ਬੰਦ ਹੋਣਗੀਆਂ। ਅਨਪਲੈਨਡ ਗਰੋਥ ਬੰਦ ਹੋਵੇਗੀ। ਅੱਜ ਕੀ ਆਲਮ ਹੈ? ਲੁਧਿਆਣਾ, ਜਲੰਧਰ, ਅੰਮ੍ਰਿਤਸਰ ਅਤੇ ਪਟਿਆਲਾ ਵਿਚ ਨਵੀਆਂ ਕਾਲੋਨੀਆਂ ਨਾ ਬਣਨ ਕਰਕੇ ਉਥੇ ਪ੍ਰਾਈਵੇਟ ਕਾਲੋਨਾਈਜ਼ਰਜ਼ ਨੇ ਕਾਲੋਨੀਆਂ ਫਲੋਟ ਕਰ ਦਿੱਤੀਆਂ ਹਨ ਅਤੇ ਲੋਕਾਂ ਨੇ ਉਸਾਰੀਆਂ ਸ਼ੁਰੂ ਕਰ ਦਿੱਤੀਆਂ ਹਨ। ਲੇਕਿਨ ਉਸਾਰੀਆਂ ਸ਼ੁਰੂ ਹੋਣ ਤੋਂ ਬਾਅਦ ਉਨ੍ਹਾਂ ਨੂੰ ਅਨਆਥੋਰਾਈਜ਼ਡ ਅਤੇ ਇਲਲੀਗਲ ਕਹਿ ਕੇ ਉਨ੍ਹਾਂ ਨੂੰ ਢਾਹੁਣਾ ਸ਼ੁਰੂ ਕਰ ਦਿੱਤਾ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੇ ਇਹ ਟਰੱਸਟ ਰੱਖਣੇ ਹੀ ਹਨ ਤਾਂ ਇਹ ਡੇ-ਟੂ-ਡੇ ਲਾਈਫ ਵਿਚ ਨਹੀਂ ਹੋਣੇ ਚਾਹੀਦੇ। ਕੋਈ ਵੀ ਚੇਅਰਮੈਨ ਅਪੁਆਇੰਟ ਹੋਣ ਤੋਂ ਬਾਅਦ ਉਸ ਦੀ ਮਿਆਦ ਘੱਟੋ ਘੱਟ 5 ਸਾਲ ਨਿਸ਼ਚਿਤ ਹੋਣੀ ਚਹੀਦੀ ਹੈ ਤਾਂ ਕਿ ਉਹ ਆਪਣੇ ਕਾਰਜਕਾਲ ਵਿਚ ਕੋਈ ਵਧੀਆ ਪਲੈਨਿੰਗ ਕਰ ਸਕੇ। ਹੁਣ ਕੀ ਹੁੰਦਾ ਹੈ। ਉਹ ਡੇ-ਟੂ-ਡੇ ਸਰਵਾਈਵ ਕਰਦੇ ਹਨ। ਨਤੀਜਾ ਕੀ ਹੁੰਦਾ ਹੈ ਕਿ ਕੋਈ ਉਹ ਵੀ ਕੰਸਟਰੱਕਟਿਵ ਕੰਮ ਸ਼ਹਿਰ ਦੀ ਡਿਵੈਲਪਮੈਂਟ ਲਈ ਨਹੀਂ ਕਰ ਸਕਦਾ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੂੰ (ਨਾਹਰੇ ਲਾ ਰਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਆਪਣੇ ਚੈਂਬਰ ਵਿਚ ਬੁਲਾ ਕੇ ਕੋਈ ਗੱਲ ਮੁਕਾ ਲਓ।

ਮੈਂ ਗੱਲ ਕਰ ਰਿਹਾ ਸੀ ਕਿ ਅੱਜ ਪੰਜਾਬ ਵਿਚ ਅਰਬਨ ਪਾਪੂਲੇਸ਼ਨ ਬਹੁਤ ਛੇਤੀ, ਬਹੁਤ ਤੇਜ਼ ਰਫਤਾਰ ਨਾਲ ਵੱਧ ਰਹੀ ਹੈ। ਅੱਜ ਪੰਜਾਬ ਦੇ ਸ਼ਹਿਰਾਂ ਨੂੰ ਜੇ ਠੀਕ ਤਰੀਕੇ ਨਾਲ ਆਰਗੇਨਾਈਜ਼ ਨਹੀਂ ਕੀਤਾ ਗਿਆ ਤਾਂ ਆਉਣ ਵਾਲੇ ਸਮੇਂ ਵਿਚ ਪੰਜਾਬ ਇਕ ਬਹੁਤ ਵੱਡਾ ਸਲੱਮ ਬਣ ਜਾਵੇਗਾ। ਅੱਜ ਮੈਂ ਬੜੇ ਕਾਨਫੀਡੈਂਸ ਨਾਲ ਕਹਿ ਸਕਦਾ ਹਾਂ ਕਿ 1975-77 ਤੋਂ ਬਾਅਦ ਪੰਜਾਬ ਵਿਚ ਕਿਸੇ ਵੀ ਇੰਪਰੂਵਮੈਂਟ ਟਰੱਸਟ ਨੇ ਕੋਈ ਵੀ ਨਵੀਂ ਰੈਜ਼ੀਡੈਂਸ਼ੀਅਲ ਸਕੀਮ ਫਲੋਟ ਨਹੀਂ ਕੀਤੀ ਕਿਉਂਕਿ ਇੰਪਰੂਵਮੈਂਟ ਟਰੱਸਟਾਂ ਨੂੰ ਪੁਲੀਟੀਕਲ ਕਾਊਂਟਰਜ਼ ਦੀ ਐਕਸਟੈਨਸ਼ਨ ਗਿਣਿਆ ਗਿਆ ਹੈ। ਇਥੇ ਕਦੀ ਪਾਰਟ ਟਾਈਮ ਚੇਅਰਮੈਨ ਹੁੰਦੇ ਹਨ ਅਤੇ ਕਦੀ ਅਡੀਸ਼ਨਲ ਚਾਰਜ ਉਨ੍ਹਾਂ ਟਰੱਸਟਾਂ ਦਾ ਮਿਲਦਾ ਹੈ। ਰਾਜਨੀਤਕ ਕਾਰਨਾਂ ਕਰਕੇ ਰੈਗੂਲਰ ਚੇਅਰਮੈਨਾਂ ਨੂੰ ਬਹੁਤ ਘੱਟ ਸਮਾਂ ਮਿਲਦਾ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਟਰੱਸਟਾਂ ਦੇ ਚੇਅਰਮੈਨਾਂ ਨੂੰ ਰੈਗੂਲਰ ਤੌਰ ਤੇ ਲਾਇਆ ਜਾਵੇ। ਮੈਂ ਇਸ ਬਿੱਲ ਵਿਚ ਇਹ ਤਰਮੀਮ ਪੇਸ਼ ਕਰਦਾ ਹਾਂ ਕਿ ਜੇ ਇੰਪਰੂਵਮੈਂਟ ਟਰੱਸਟਾਂ ਨੂੰ ਕਾਇਮ ਰੱਖਣਾ ਹੀ ਹੈ ਅਤੇ ਕੋਈ ਯੂਨੀਫਾਈਡ ਡਿਵੈਲਪਮੈਂਟ ਅਥਾਰਟੀ ਨਹੀਂ ਰੱਖਣੀ ਹੈ ਤਾਂ ਚੇਅਰਮੈਨ ਦੀ ਮਿਆਦ ਘੱਟੋ ਘੱਟ 5 ਸਾਲ ਜ਼ਰੂਰ ਹੋਵੇ। ਮੈਂ ਮੰਤਰੀ ਜੀ ਨੂੰ ਇਹ ਵੀ ਕਹਾਂਗਾ ਕਿ ਇਸ ਵਾਰ ਚੇਅਰਮੈਨ ਸਰਕਾਰ ਦੇ 3 ਸਾਲ ਲੰਘ ਜਾਣ ਤੋਂ ਬਾਅਦ ਬਣਾਏ ਗਏ ਹਨ। ਪੰਜਾਬ ਸਰਕਾਰ ਦੇ 3 ਸਾਲ ਲੰਘਣ ਦੇ ਬਾਅਦ ਵੀ ਸਰਕਾਰ ਪੰਜਾਬ ਵਿੱਚ ਚੇਅਰਮੈਨ ਨਹੀਂ ਲਾ ਸਕੀ। ਇਹ ਸਾਡੀ ਬਦਕਿਸਮਤੀ ਹੈ! ਲੁਧਿਆਣੇ ਦੀ ਚੇਅਰਮੈਨੀ 3 ਸਾਲ ਤੱਕ ਅਫਸਰਾਂ ਨੇ ਕਰ ਲਈ। ਜਦ ਸਰਕਾਰ ਆਪਣੇ ਫੈਗ-ਐਂਡ ਤੇ ਆ ਗਈ ਤਾਂ ਉਸ ਨੇ ਚੇਅਰਮੈਨ ਲਾ ਦਿੱਤੇ। ਇਸ ਕਰਕੇ ਚੇਅਰਮੈਨ ਸਰਕਾਰ ਬਣਦਿਆਂ ਸਾਰ ਹੀ ਲਾਇਆ ਜਾਵੇ। ਫਿਰ ਉਸ ਨੂੰ ਬਕਾਇਦਾ ਡਾਇਰੈਕਟਿਵ ਦਿੱਤਾ

